ੴ ਸਤਿਗੁਰ ਪ੍ਰਸਾਦਿ ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

## ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

### ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

# ਸ਼੍ਰੋਮਣੀ ਦਮਦਮੀ ਸਟੀਕ

(ਪੰਜਵੀਂ ਪੋਥੀ)

(ਅੰਗ : ੩੪੭-੪੪੭)

ਜਥਾ ਭਿੰਡਰਾਂ ਮਹਿਤਾ

ਦਮਦਮੀ ਟਕਸਾਲ

ਟੀਕਾਕਾਰ ਤੇ ਪ੍ਰਕਾਸ਼ਕ :

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

ੴ ਸਤਿਗੁਰ ਪ੍ਰਸਾਦਿ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

# ਸ਼੍ਰੋਮਣੀ ਦਮਦਮੀ ਸਟੀਕ

(ਪੰਜਵੀਂ ਪੋਥੀ)

(ਅੰਗ : ੩੪੭-੪੪੭)

ਦਮਦਮੀ ਟਕਸਾਲ ਦੇ ਪਹਿਲੇ ਮੁਖੀ ਅਮਰ ਸ਼ਹੀਦ ਬ੍ਰਹਮ ਗਿਆਨੀ
ਸਿੰਘ ਸਾਹਿਬ ਜਥੇਦਾਰ ਧੰਨ ਧੰਨ ਬਾਬਾ ਦੀਪ ਸਿੰਘ ਜੀ
ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ

ਦਮਦਮੀ ਟਕਸਾਲ

*ਟੀਕਾਕਾਰ ਤੇ ਪ੍ਰਕਾਸ਼ਕ :*

**ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ**

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼੍ਰੋਮਣੀ ਦਮਦਮੀ ਸਟੀਕ

## (ਪੰਜਵੀਂ ਪੋਥੀ)

**ਪਹਿਲੀ ਵਾਰ: ੧੫੦੦, ਅਗਸਤ ੨੦੨੦ ਈ:**

*ਭੇਟਾ: ੪੫੦/-*



*ਲਿਟਰੇਚਰ ਮਿਲਣ ਦਾ ਪਤਾ:*

*** ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ**

ਫ਼ੋਨ: 9878030067

*** ਗੁਰਮਤਿ ਸਾਹਿਤ ਸਦਨ**

ਦੂਜੀ ਮੰਜ਼ਿਲ, ਦੁਕਾਨ ਨੰ: 5,6,7, ਬ੍ਰਹਮ ਬੂਟਾ ਮਾਰਕੀਟ, ਅੰਮ੍ਰਿਤਸਰ।

ਫ਼ੋਨ: 9815947335

*ਟੀਕਾਕਾਰ ਤੇ ਪ੍ਰਕਾਸ਼ਕ:*

**ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ**

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

*ਪ੍ਰਿੰਟਰ:*

**ਪ੍ਰਿੰਟਵੈੱਲ**

146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ ॥

ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਗਰੰਥ ਸਾਹਿਬ ਮਹਾਰਾਜ ਜੀ ਦੇ ਪਾਵਨ ਸੰਪੂਰਨਤਾ ਦਿਹਾੜੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਜੀ ਦੁਆਰਾ ਤਖ਼ਤ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ (ਬਠਿੰਡਾ) ਵਿਖੇ ਸੰਮਤ ੧੭੬੩, ੨੩ ਸਾਵਣ, ਸੰਨ ੧੭੦੬, ਨੂੰ ਖ਼ਾਲਸਾ ਪੰਥ ਦੀ ਮਹਾਨ ਜਥੇਬੰਦੀ ਦਮਦਮੀ ਟਕਸਾਲ ਦੇ ਸਥਾਪਨਾ ਦਿਹਾੜੇ ਨੂੰ ਸਮਰਪਿਤ ਅੱਜ ੩੧੪ਵੇਂ ਦਿਹਾੜੇ 'ਤੇ ਸੰਮਤ ੨੦੭੭, ਸੰਨ ੨੦੨੦, ਗੁਰੂ ਨਾਨਕ ਸਾਹਿਬ ਸ਼ਾਹੀ ਸੰਮਤ ੫੫੨, ਦਿਨ ਸ਼ੁਕਰਵਾਰ ਨੂੰ ਸ਼੍ਰੋਮਣੀ ਦਮਦਮੀ ਸਟੀਕ ਦੀ ਪੰਜਵੀਂ ਪੋਥੀ ਪ੍ਰਕਾਸ਼ਤ ਕਰਨ ਦੀ ਪ੍ਰਸੰਨਤਾ ਪ੍ਰਾਪਤ ਕਰ ਰਹੇ ਹਾਂ।

**ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ**

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

(ਪੰਜਵੀਂ ਪੋਥੀ)

(ਅੰਗ : ੩੪੭-੪੪੭)

## ਤਤਕਰਾ

### ਰਾਗ ਆਸਾ

**ਮਹਲਾ ੧ ਪਟੀ**



**ਮਹਲਾ ੩ ਪਟੀ**

# ੧ੴ ਸਤਿਗੁਰ ਪ੍ਰਸਾਦਿ ॥

# ਤਤਕਰਾ ਸਾਖੀਆਂ ਦਾ

## ਰਾਗ ਆਸਾ

# ਰਾਗੁ ਆਸਾ ਪ੍ਰਾਰੰਭ

**ਡਾ. ਭਾਈ ਵੀਰ ਸਿੰਘ ਜੀ ਦੀ 'ਰਾਗੁ ਆਸਾ' ਬਾਰੇ ਵਿਸ਼ੇਸ਼ ਵੀਚਾਰ:-**

ਆਸਾ ਇਕ ਰਾਗਣੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਵਿੱਚ ਮੇਘ ਰਾਗ ਦੀ ਚੌਥੀ ਰਾਗਣੀ ਗਿਣੀ ਹੈ ਅਤੇ ਰਾਗਾਂ ਦੇ ਕ੍ਰਮ ਜਾਂ ਤਰਤੀਬ ਵਿੱਚ ਵੀ ਗਉੜੀ ਤੋਂ ਮਗਰੋਂ ਚੌਥੇ ਥਾਂ ਪਾਵਨ ਬੀੜ ਵਿੱਚ ਆਈ ਹੈ। ਵੈਸੇ ਇਹ ਪਾਵਨ ਬੀੜ ਵਿਚ 'ਰਾਗੁ ਆਸਾ' ਕਰਕੇ ਹੀ ਲਿਖੀ ਹੈ। ਜਿਵੇਂ ਕਿ ਹੋਰ ਰਾਗ-ਰਾਗਣੀਆਂ 'ਰਾਗੁ' ਕਰਕੇ ਹੀ ਲਿਖੇ ਹਨ, ਕਿਉਂਕਿ ਰਾਗਾਂ ਦੀਆਂ ਕਿਸਮਾਂ ਰਾਗ ਹੀ ਹੁੰਦੇ ਹਨ।

ਇੱਕ ਰਾਗ ਵਿਦਿਆ ਦੇ ਪਰਬੀਨ ਪੁਰਖ, ਜੋ ਈਸਾਈ ਸਨ, ਦੱਸਦੇ ਸਨ ਕਿ ਆਸਾ ਰਾਗ ਬਹੁਤ ਪ੍ਰਾਚੀਨ ਗ੍ਰੰਥਾਂ ਵਿਚ ਨਹੀਂ ਮਿਲਦਾ। ਉਹਨਾਂ ਦਾ ਅਨੁਮਾਨ ਸੀ ਕਿ ਇਹ ਰਾਗ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਪਣਾ ਬਣਾਇਆ ਹੋਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸ ਰਾਗ ਵਿੱਚ ਬਾਣੀ ਬਹੁਤੀ ਹੈ। ਜਿਸ ਤੋਂ ਅਨੁਮਾਨ ਹੁੰਦਾ ਹੈ ਕਿ ਇਸ ਰਾਗ ਨਾਲ ਆਪਦਾ ਬਹੁਤ ਪਿਆਰ ਸੀ। ਸੂਰਜ ਉਦੈ ਤੋਂ ਪਹਿਲਾਂ ਸਮਾਂ ਜੋ ਚਾਰ-ਛੇ ਘੜੀਆਂ ਦਾ ਹੁੰਦਾ ਹੈ। ਉਸਨੂੰ ਗੁਰਬਾਣੀ ਵਿਚ 'ਅੰਮ੍ਰਿਤ ਵੇਲਾ' ਲਿਖਿਆ ਹੈ। ਇਸ ਵੇਲੇ ਆਸਾ ਰਾਗ ਗਾਵੀਦਾ ਹੈ। ਇਸ ਸਮੇਂ ਨੂੰ 'ਅੰਮ੍ਰਿਤ ਵੇਲਾ' ਨਾਮ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਿੱਤਾ ਹੋਇਆ ਸਹੀ ਹੁੰਦਾ ਹੈ। ਸੰਸਕ੍ਰਿਤ ਜਾਂ ਹਿੰਦੀ ਵਿੱਚ ਇਹ ਪਦ ਇਸ ਤੋਂ ਪਹਿਲਾਂ ਦੇਖਣ ਵਿੱਚ ਨਹੀਂ ਆਇਆ। ਸੋ 'ਅੰਮ੍ਰਿਤ ਵੇਲਾ' ਤੇ 'ਆਸਾ ਰਾਗ' ਆਪ ਜੀ ਦੀਆਂ ਪ੍ਰਿਯ ਵਸਤਾਂ ਸਨ।

ਗੁਰਮਤਿ ਵਿੱਚ ਸ਼ਾਮਾਂ ਵੇਲੇ ਜੋ ਸੋਦਰ ਦੀ ਚੌਂਕੀ ਲੱਗਦੀ ਹੈ, ਉਹ ਆਸਾ ਰਾਗ ਵਿੱਚ ਲੱਗਦੀ ਹੈ, ਪਰ ਹੋਰ ਗਾਇਕ ਆਸਾ ਨੂੰ ਸਵੇਰੇ ਹੀ ਗਾਉਂਦੇ ਹਨ। ਇੱਕ ਫਰਕ ਆਸਾ ਦਾ ਹੋਰਨਾਂ ਮੱਤਾਂ ਨਾਲ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਸਾਵਰੀ ਦੇ ਸ਼ਬਦ ਆਸਾ ਰਾਗ ਵਿਚ ਹੀ ਦਿੱਤੇ ਹਨ। ਜੈਸਾ ਕਿ ਸ੍ਰੀਮਾਨ ਡਾ. ਚਰਨ ਸਿੰਘ ਸਾਹਿਬ ਆਪਣੇ 'ਗੁਰਮਤਿ ਸੰਗੀਤ ਨਿਰਣੈ' ਵਿਚ ਲਿਖਦੇ ਹਨ:

ਗੁਰਮਤਿ ਵਿਚ ਆਸਾ ਅਤੇ ਆਸਾਵਰੀ ਇੱਕਠੀ ਲਿਖੀ ਹੈ। ਇਹ ਆਸਾਵਰੀ ਮੇਘ ਦੀ ਛਾਇਆ ਕਰਕੇ ਆਸਾ ਨਾਲ ਮਿਲੀ ਹੈ। ਸਿਰੀਰਾਗ ਦੀ ਰਾਗਣੀ ਆਸਾਵਰੀ ਉੱਥੇ ਹੈ ਜਿੱਥੇ ਕੇਵਲ ਆਸਾਵਰੀ **ਅਥਵਾ** ਸੁਧੰਗ **ਵਾ:** ਸੁਧ ਦੀ ਸੂਚਨਾ ਹੈ। ਜੋ ਸਾਬਤ ਕਰਦੀ ਹੈ ਸ਼ੁੱਧ ਅਤੇ ਆਸਾਵਰੀ ਮਿਲੀ ਹੋਈ ਹੈ। ਪਰੰਤੂ ਹੋਰਨਾਂ ਮੱਤਾਂ ਵਿਚ ਜੈਸਾ ਕਿ ਕਾਲੀਨਾਥ ਮੱਤ ਵਿੱਚ ਪੰਚਮ ਦੀ ਰਾਗਣੀ ਅਤੇ ਰਾਗਾਰਣਵ ਦੇ ਮੱਤ ਵਿੱਚ ਮਲਾਰ ਦੀ ਰਾਗਣੀ ਆਸਾਵਰੀ ਹੈ ਅਤੇ ਮੇਲ ਵੀ ਆਸਾ, ਭੈਰਉ ਪਰਜ ਜੇ ਗੰਧਾਰ ਮਿਲੇ ਤਾਂ ਜੋਗੀਆਂ ਆਸਾਵਰੀ ਮੰਨੀ ਹੈ। ਆਸਾ ਤੇ ਆਸਾਵਰੀ ਦਾ ਮੇਲ ਕੇਵਲ ਗੁਰਮਤਿ ਸੰਗੀਤ ਵਿਚ ਹੀ ਵਿਦਮਾਨ ਹੈ।

*(ਗੁਰੂ ਗ੍ਰੰਥ ਕੋਸ਼ ਅੰਤਕਾ)*

ਆਸਾਵਰੀ ਬਾਬਤ ਸ੍ਰੀਮਾਨ ਡਾ. ਸਾਹਿਬ ਦੀ ਹੋਰ ਖੋਜ 'ਬਾਣੀ ਬਿਉਰੇ' ਵਿੱਚ ਹੈ, ਜੋ ਇਸ ਪ੍ਰਕਾਰ ਹੈ :

**ਆਸਾਵਰੀ ॥**

**ਚਾਰ ਘਰੀ ਨਿਸ ਰਹੈ ਨਾਕ ਤਿਹ ਕਿੰਨਰ ਜਿਹ ਸੁਰ ਗਾਵਤ।**
**ਨਾਦ ਨਿਰਾਕਾਸ ਕਾ ਮੁੱਦ੍ਰਾ ਪਾਂਚੋ ਤਾਨ ਮਿਲਾਵਤ।**
**ਲਲਿਤ ਅਲਾਪ ਅਵਰ ਸੁਰ ਮਿਸ੍ਰਤ ਅਰਧ ਤਨਤ ਉਪਸਾਰ।**
**ਓੜਵ ਸੁਰ ਸੰਗ੍ਰਹ ਬਨਾ ਸੁ ਜਿਹ ਧੈਵਤ ਧਰੀ ਸੁਧਾਰ।**
**ਆਸਾ ਭੈਰਵ ਪਰਜ ਮਿਲਾਈ ਤਬ ਆਸਾਵਰੀ ਪਾਈ।**
**ਮਿਲੈ ਗੰਧਾਰ ਜੋਗੀਆ ਕੀ ਸੁਰ ਪਹਿਰ ਚੜੇ ਦਿਨ ਗਾਈ।**

ਪੁਨਾ: ਸੁਰ ਤਾਲ ਸਮੂਹ ਵਿਚ ਲਿਖਿਆ ਹੈ:

| | |
|---|---|
| ਸੁਰ ਗੁਰੂ | ਖਰਜ ਹੈ |
| ਬਾਦੀ | ਧੈਵਤ ਹੈ |
| ਸੰਬਾਦੀ | ਮਧਮ |
| ਅਨੁਵਾਦੀ | ਪੰਚਮ |
| ਬਿਬਾਦੀ | ਗੰਧਾਰ ਰਿਖਭ ਹੈ |

ਪਰੰਤੂ ਸਕਾਰੀ ਲੱਗਦੇ ਹਨ।

ਸੁਰ ਏਹ ਹਨ: ਖਰਜ, ਮਧਮ, ਪੰਚਮ ਸੁੱਧ,
ਰਿਖਭ ਧੈਵਤ - ਸਕਾਰੀ
ਗੰਧਾਰ ਨਿਖਾਦ - ਸਕਾਰੀ

ਇਹ ਔੜਵ ਹੈ: ਸਾ, ਮਾ, ਧਾ, ਨੀ। ਪਰੰਤੂ ਕਿਸੇ ਮਤਿ ਵਿਚ ਸੰਪੂਰਨ ਵੀ ਹੈ : ਸਾ, ਰੇ, ਮਾ, ਪਾ, ਨੀ, ਪਾ, ਗਾ।

ਮਲਾਰ ਪਰਜ ਅਤੇ ਬਸੰਤ ਮਿਲ ਕੇ ਆਸਾਵਰੀ ਬਣਦੀ ਹੈ। ਇਸਦੇ ਦੋ ਭੇਦ ਹਨ ਸ਼ੁੱਧ ਆਸਾਵਰੀ ਅਤੇ ਜੋਗੀਆ ਆਸਾਵਰੀ। ਮੌਸਮ ਹੇਮੰਤ ਰਿਤੂ, ਵੇਲਾ ਪਹਿਰ ਦਿਨ ਚੜ੍ਹੇ ਗਾਉਂਦੇ ਹਨ। ਜਿਸ ਤੋਂ ਖੁਸ਼ੀ ਪੈਦਾ ਹੁੰਦੀ ਹੈ। ਇਹ ਰਾਗਨੀ ਸ਼ੁੱਧ ਸੰਕੀਰਨ ਹੈ। ਮੇਘਰਾਜ ਦੀ ਇਸਤ੍ਰੀ ਹੈ। ਫਿਰ ਆਪ ਜੀ ਲਿਖਦੇ ਹਨ :

ਆਮ ਲੋਕ ਆਸਉਰੀ ਟੋਡੀ ਨੂੰ ਕਹਿੰਦੇ ਹਨ, ਪਰ ਇਹ ਭੇਦ ਮਾਲੂਮ ਹੁੰਦਾ ਹੈ ਕਿ ਆਸਉਰੀ ਟੋਡੀ ਨੂੰ ਕਹਿੰਦੇ ਹਨ ਨਾ ਕਿ ਆਸਾਵਰੀ ਨੂੰ। ਗੁਰੂ ਜੀ ਆਸਾਵਰੀ ਕਰਕੇ ਲਿਖਦੇ ਹਨ ਅਤੇ ਆਸਾ ਰਾਗ ਵਿਚ ਮੇਲ ਕੇ ਲਿਖਿਆ ਹੈ। ਇਸ ਕਰਕੇ ਗੁਰਮਤਿ ਵਿਚ ਆਸਾਵਰੀ ਟੋਡੀ ਨਹੀਂ ਹੈ। *(ਬਾਣੀ ਬਿਉਰਾ)*

**ਰਾਗੁ ਆਸਾ**

ਬੁਧ ਪ੍ਰਕਾਸ਼ ਦਰਪਣ ਵਿਚੋਂ ਰਾਗ ਆਸਾ ਦਾ ਰੂਪ ਡਾਕਟਰ ਸਾਹਿਬ ਜੀ ਇਹ ਦੱਸਦੇ ਹਨ:-

**ਸਿਰੀ ਰਾਗ ਸੁਰ ਪ੍ਰਥਮ ਹੀ, ਦੂਜੇ ਮਾਰੂ ਰਾਗ।**
**ਬਿਬ ਸੁਰ ਮਿਲ ਆਸਾ ਭਈ, ਜੋ ਗਾਵੈ ਵਡਭਾਗ।**

ਪਰ ਡਾਕਟਰ ਸਾਹਿਬ 'ਗੁਰਮਤਿ ਸੰਗੀਤ ਨਿਰਣੈ' ਦੱਸਦੇ ਹਨ ਕਿ ਸ੍ਰੀ ਰਾਗ ਤੇ ਮਾਰੂ ਰਾਗ ਮਿਲਕੇ ਮੇਘ ਦੀ ਛਾਇਆ ਵਿੱਚ ਮਿਲਦੀ ਹੈ ਤਾਂ ਆਸਾ ਬਣਦੀ ਹੈ। ਇਸ ਕਰਕੇ ਮੇਘ ਦੀ ਰਾਗਣੀ ਲਿਖੀ ਹੈ। ਜਦ ਇਸਦੀਆਂ ਸੁਰਾਂ ਲੱਭੋ ਤਾਂ ਕਈ ਦਾਨੇ ਇਉਂ ਦੱਸਦੇ ਹਨ ਕਿ ਆਸਾ ਵਿਚ ਸਾਰੇ ਸੁਰ ਸ਼ੁੱਧ ਹਨ। ਰਿਖਭ ਵਾਦੀ ਹੈ, ਮੱਧਮ ਸੰਵਾਦੀ ਹੈ ਅਤੇ ਗ੍ਰਹ ਸੁਰ ਖਰਜ ਹੈ। ਸਰਗਮ ਇਉਂ ਹੈ:- (ਆਰੋਹੀ ਵਿੱਚ) ਸਾ, ਰੇ, ਮਾ, ਪਾ, ਧਾ, ਨੀ, ਸਾ। (ਅਵਰੋਹੀ ਵਿੱਚ) ਰੇ, ਸਾ, ਨੀ, ਧਾ, ਪਾ, ਮਾ, ਗਾ, ਰੇ, ਸਾ। ਕਈਆਂ ਨੇ ਧੈਵਤ ਨੂੰ ਵਾਦੀ ਸੁਰ ਮੰਨਿਆ ਹੈ। ਫੇਰ ਗੰਧਾਰ ਸੰਵਾਦੀ ਬਣ ਜਾਂਦਾ ਹੈ। ਫੇਰ ਆਰੋਹੀ ਵਿਚ ਗੰਧਾਰ ਨਹੀਂ ਲਾਉਂਦੇ, ਅਵਰੋਹੀ ਵਿਚ ਲਾ ਲੈਂਦੇ ਹਨ। ਕਈ ਰਿਖਭ ਤੇ ਧੈਵਤ ਕੋਮਲ ਵੀ ਲਾਉਂਦੇ ਹਨ।

## ਅੰਗ:੩੪੭

**ੴ ਸਤਿਨਾਮੁ ਕਰਤਾ ਪੁਰਖੁ**
**ਨਿਰਭਉ ਨਿਰਵੈਰੁ ਅਕਾਲ**
**ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਸਤਿਗੁਰੂ ਸਾਹਿਬ ਜੀ ਰਾਗ ਦੀ ਆਰੰਭਤਾ 'ਤੇ ਸਭ ਤੋਂ ਪਹਿਲਾਂ *ਮਹਾਂਮੰਤ੍ਰ ਉਚਾਰਨ ਕਰਦੇ ਹਨ,

**ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ ॥** (ਅੰਗ : ੮੧੩)

(੧) ਜੋ ਇਕ ਅਦ੍ਵੈਤ ਰੂਪ ਪ੍ਰਮੇਸਰ ਹੈ, (ਓ) ਉਹ ਸਾਰਿਆਂ ਦਾ ਪ੍ਰਕਾਸ਼ਕ ਹੈ।
(ਸਤਿ) ਨਾਸ਼ ਤੋਂ ਰਹਿਤ ਤੇ (ਨਾਮੁ) ਪ੍ਰਸਿੱਧ ਹੈ।
(ਕਰਤਾ) ਸਾਰੀ ਸ੍ਰਿਸ਼ਟੀ ਨੂੰ ਰਚਣ ਵਾਲਾ ਹੈ (ਪੁਰਖੁ) ਪੂਰਨ ਹੈ।
(ਨਿਰਭਉ) ਭੈ ਤੋਂ ਰਹਿਤ ਹੈ (ਨਿਰਵੈਰੁ) ਵੈਰ ਤੋਂ ਰਹਿਤ ਹੈ।
(ਅਕਾਲ) ਕਾਲ ਤੋਂ ਰਹਿਤ (ਮੂਰਤਿ) ਸਰੂਪ ਵਾਲਾ ਹੈ।
(ਅਜੂਨੀ) ਜੂਨਾਂ ਤੋਂ ਰਹਿਤ ਹੈ (ਸੈਭੰ) ਸੁਤੇ ਪ੍ਰਕਾਸ਼ ਸਰੂਪ ਹੈ।
(ਗੁਰ) ਚੇਤਨ ਸਰੂਪ ਹੈ (ਪ੍ਰਸਾਦਿ) ਆਨੰਦ ਸਰੂਪ ਹੈ।
**ਵਾ:** (ਗੁਰ) ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਨੋਟ : 'ਸਤਿਨਾਮੁ' ਪ੍ਰਮੇਸਰ ਦਾ ਸਰੂਪ ਲੱਖਣ ਹੈ ਅਤੇ 'ਕਰਤਾ ਪੁਰਖੁ' ਤਟੱਸਥੀ ਲੱਖਣ ਹੈ।

## ਰਾਗੁ ਆਸਾ, ਮਹਲਾ ੧ ਘਰੁ ੧ ਸੋਦਰੁ ॥

'ਆਸਾ' ਰਾਗ ਹੈ। ਪਹਿਲੇ ਪਾਤਸ਼ਾਹ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਘਰੁ ੧) ਪਹਿਲੇ ਸੁਰ ਤਾਲ ਵਿਚ 'ਸੋਦਰੁ' ਬਾਨੀ ਉਚਾਰਨ ਕਰਦੇ ਹਨ। **ਵਾ:** (ਸੋ) ਉਸ ਪ੍ਰਮੇਸਰ ਦੇ ਸੰਸਾਰ ਰੂਪ, ਸਾਧਸੰਗਤ ਰੂਪ ਦਰ ਦਾ ਕਥਨ ਕਰਦੇ ਹਨ। **ਵਾ:** (ਸੋ) ਉਹ ਜੋ ਵੇਦ ਸ਼ਾਸਤਰਾਂ ਕਰਕੇ ਪ੍ਰਤਿਪਾਦਯ, ਜਾਨਣੇ ਯੋਗ ਹੈ। ਉਸ ਦੇ ਗਿਆਨ ਰੂਪ ਦਰ ਦਾ ਕਥਨ ਕਰਦੇ ਹਨ। **ਵਾ:** (ਸੋ) ਉਹ ਜੋ ਤਤ ਪਦ ਦਾ ਲਖ ਅਰਥ ਰੂਪ ਹੈ ਉਸਦੇ ਸਰੂਪ ਰੂਪ ਦਰ ਦਾ ਕਥਨ ਕਰਦੇ ਹਨ।

**ਉਥਾਨਕਾ :**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿੱਚ 'ਸੋਦਰੁ' ਤਿੰਨ ਥਾਵਾਂ ਤੇ ਆਇਆ ਹੈ। ਪਹਿਲੀ ਵਾਰ, ਸਤਿਗੁਰੂ ਜੀ ਨੇ ਸ੍ਰੀ 'ਜਪੁਜੀ ਸਾਹਿਬ' ਦੀ ਸਤਾਈਵੀਂ ਪਉੜੀ ਵਿਚ ਸਿੱਧਾਂ ਨਾਲ ਚਰਚਾ ਕਰਦਿਆਂ ਸੁਮੇਰ ਪਰਬਤ 'ਤੇ ਉਚਾਰਨ ਕੀਤਾ ਹੈ। ਫਿਰ ਜਦੋਂ ਸਤਿਗੁਰੂ ਜੀ ਸੁਮੇਰ ਪਰਬਤ ਆਦਿਕਾਂ ਦੇ ਉੱਤੋਂ ਹੁੰਦੇ ਹੋਏ ਸਚਖੰਡ ਵਿਚ ਗਏ ਹਨ। ਉੱਥੇ ਦੂਜੀ ਵਾਰ 'ਰਹਿਰਾਸ ਸਾਹਿਬ' ਦੀ ਅਰੰਭਤਾ ਵਾਲਾ 'ਸੋਦਰੁ' ਅਕਾਲ ਪੁਰਖ ਜੀ ਦੇ ਸਨਮੁਖ ਹੋ ਕੇ, ਵਡਿਆਈ ਕਰਦਿਆਂ ਉਚਾਰਨ ਕੀਤਾ ਹੈ। ਤੀਜੀ ਵਾਰ, ਏਥੇ ਆਸਾ ਰਾਗ ਦੀ ਅਰੰਭਤਾ ਤੇ ਬੇਬੇ ਨਾਨਕੀ ਦੇ ਪ੍ਰਥਾਇ

* ਦਮਦਮੀ ਟਕਸਾਲ ਦੇ ੧੨ਵੇਂ ਮੁਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਮਹਾਂਮੰਤ੍ਰ ਦੇ ਬੇਅੰਤ ਗੁਹਜ ਅਰਥ ਕੀਤੇ ਹਨ। ਉਹ ਸਾਰੇ ਅਰਥ ਸ਼੍ਰੋਮਣੀ ਦਮਦਮੀ ਟਕਸਾਲ ਸਟੀਕ ਦੇ ਪਹਿਲੇ ਭਾਗ ਦੇ ਆਰੰਭ ਵਿਚ ਮੂਲਮੰਤ੍ਰ ਦੇ ਅਰਥਾਂ ਵਿੱਚ ਅੰਕਿਤ ਕੀਤੇ ਹਨ।

ਉਚਾਰਿਆ ਹੈ। ਬੇਬੇ ਨਾਨਕੀ ਜੀ ਨੇ ਪੁੱਛਿਆ ਮਹਾਰਾਜ। ਆਪ ਜੀ ਵੇਈਂ ਨਦੀ ਦੁਆਰਾ ਕਿੱਥੇ ਗਏ ਸੀ। ਸਤਿਗੁਰੂ ਜੀ ਨੇ ਕਿਹਾ ਬੇਬੇ ਜੀ! ਅਸੀਂ ਪ੍ਰਮੇਸਰ ਦੇ ਦਰ ਘਰ ਸਚਖੰਡ ਵਿਖੇ ਗਏ ਸੀ। ਤਾਂ ਬੇਬੇ ਜੀ ਨੇ ਬੇਨਤੀ ਕੀਤੀ ਮਹਾਰਾਜ ਜੀ! ਪ੍ਰਮੇਸਰ ਦਾ ਉਹ ਦਰ ਘਰ ਕੈਸਾ ਹੈ? ਸਤਿਗੁਰੂ ਜੀ ਪ੍ਰਮੇਸਰ ਦੇ ਦਰ ਘਰ ਬਾਰੇ ਦੱਸਦੇ ਹੋਏ ਉਚਾਰਨ ਕਰਦੇ ਹਨ।

**ਨੋਟ :** 'ਸੋਦਰੁ' ਦੇ ਤਿੰਨਾਂ ਹੀ ਥਾਵਾਂ ਤੇ ਕਾਫੀ ਪਾਠ ਭੇਦ ਹਨ। ਪਰ *ਤਿੰਨੇ ਸੋਦਰਾਂ ਦਾ ਅਰਥ ਤੇ ਭਾਵ ਇੱਕੋ ਹੀ ਹੈ।

'ਤੇਰਾ' ਪਦ ਜਾਂ ਤਾਂ ਬੇਬੇ ਨਾਨਕੀ ਜੀ ਪ੍ਰਤੀ ਲੱਗੇਗਾ। ਜੇ ਸਨਮੁਖ ਅਰਥ ਲਾਈਏ ਫੇਰ 'ਤੇਰਾ' ਪਦ ਪ੍ਰਮੇਸਰ ਦਾ ਵਾਚਕ ਹੈ। ਸਾਰੇ 'ਤੇਰੇ' ਪਦ ਦੇ ਅਰਥ ਇਸ ਤਰ੍ਹਾਂ ਹੀ ਹਨ।

ਸਤਿਗੁਰੂ ਜੀ ਪ੍ਰਮੇਸਰ ਦੇ ਸਨਮੁਖ ਬਿਰਤੀ ਨੂੰ ਜੋੜ ਕੇ ਉਚਾਰਦੇ ਹਨ।

## ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ; ਜਿਤੁ ਬਹਿ ਸਰਬ ਸਮ੍ਹਾਲੇ ॥

ਹੇ ਪ੍ਰਮੇਸਰ (ਸੋ) ਉਹ ਤੇਰਾ (ਦਰੁ) ਦਰਵਾਜਾ (ਕੇਹਾ) ਕਿਹੋ ਜਿਹਾ ਕਹੀਏ? ਅਤੇ (ਸੋ) ਉਹ ਘਰ (ਕੇਹਾ) ਕਿਸ ਪ੍ਰਕਾਰ ਦਾ ਕਹਿ ਕੇ ਦੱਸੀਏ, (ਜਿਤੁ) ਜਿੱਥੇ (ਬਹਿ) ਬੈਠ ਕੇ ਉਹ ਪ੍ਰਮੇਸਰ (ਸਰਬ) ਸਾਰਿਆਂ ਨੂੰ (ਸਮ੍ਹਾਲੇ) ਸੰਭਾਲਦਾ ਹੈ। ਉਹ ਦਰ ਤੇ ਘਰ ਅਸਚਰਜ ਹੈ। ਕਥਨ ਵਿੱਚ ਨਹੀਂ ਆਉਂਦਾ।

**ਅਥਵਾ :** ਓਹ ਤੇਰਾ ਦਰ ਤੇ ਘਰ ਕਿਹੋ ਜਿਹਾ ਕਹੀਏ। ਭਾਵ ਨਹੀਂ ਕਹਿ ਸਕਦੇ। ਕਿਉਂਕਿ ਉਹ ਅਸਚਰਜ ਰੂਪ ਹੈ, ਜਿਥੇ ਸਾਰੇ ਸੰਭਾਲਣ ਵਾਲੇ ਤੇਰੇ ਸਰੂਪ ਵਿਚ ਹੀ ਲੀਨ ਹੋ ਜਾਂਦੇ ਹਨ।

**ਅਥਵਾ :** ਹੇ ਵਾਹਿਗੁਰੂ! ਤੇਰਾ (ਸੋ) ਉਹ ਸਰਗੁਣ ਸਰੂਪ ਦਾ ਸਾਧਸੰਗਤ ਰੂਪ (ਦਰੁ) ਦਰਵਾਜਾ (ਕੇਹਾ) ਕਹੀਦਾ ਹੈ (ਜਿਤੁ) ਜਿਥੇ ਬੈਠ ਕੇ ਸਾਰੇ ਸਤਸੰਗੀ ਤੈਨੂੰ (ਸਮ੍ਹਾਲੇ) ਸੰਭਾਲਦੇ ਹਨ ਅਤੇ (ਸੋ) ਉਹ ਭਗਤਾਂ ਦਾ ਹਿਰਦਾ ਤੇਰਾ ਘਰ (ਕੇਹਾ) ਕਹੀਦਾ ਹੈ। ਜਿੱਥੇ (ਬਹਿ) ਇਸਥਿਤ ਹੋ ਕੇ ਸਾਰੇ ਭਗਤ ਤੈਨੂੰ (ਸਮ੍ਹਾਲੇ) ਸੰਭਾਲਦੇ, ਯਾਦ ਕਰਦੇ ਹਨ।

**ਪ੍ਰਸ਼ਨ :** ਹੇ ਸਤਿਗੁਰੂ ਜੀ! ਸਰਗੁਣ ਦਾ ਦਰ ਘਰ ਦੱਸੋ ਜੀ?

**ਉਤਰ :** **ਅਥਵਾ :** (ਸੋ ਦਰੁ ਤੇਰਾ ਕੇਹਾ) ਸਾਰਿਆਂ ਦੇ ਜਿਹੜੇ ਮੁਖ ਹਨ (ਸੋ) ਉਹ ਤੇਰਾ ਸਰਗੁਨ ਸਰੂਪ ਦਾ (ਦਰੁ) ਦਰਵਾਜਾ (ਕੇਹਾ) ਕਹੀਦਾ ਹੈ।

(ਜਿਤੁ ਬਹਿ ਸਰਬ ਸਮ੍ਹਾਲੇ) ਜਿਸ ਮੁਖ ਰੂਪੀ ਦਰ ਵਿਚ (ਬਹਿ) ਪ੍ਰਾਪਤ ਹੋ ਕੇ, ਭਾਵ ਮੁਖ ਦੁਆਰਾ ਸਾਰੇ ਉਸ ਨੂੰ (ਸਮ੍ਹਾਲੇ) ਚੇਤੇ ਕਰਦੇ ਹਨ।

(ਸੋ ਘਰੁ ਕੇਹਾ;) ਸਾਰਿਆਂ ਦੇ ਜਿਹੜੇ ਹਿਰਦੇ ਹਨ (ਸੋ) ਉਹ ਪ੍ਰਮੇਸਰ ਦੇ ਸਰਗੁਣ ਸਰੂਪ ਦਾ ਘਰ (ਕੇਹਾ) ਕਹੀਦਾ ਹੈ।

ਜਿਸ ਵਿਚ ਸਾਰੇ ਚਿੱਤ ਨੂੰ ਇਕਾਗਰ ਕਰਕੇ ਸੰਭਾਲਦੇ ਹਨ। ਏਹੋ ਜਿਹਾ ਉਸ ਦਾ ਦਰ ਤੇ ਘਰ ਹੈ ਹੋਰ ਕਿਸ ਪ੍ਰਕਾਰ ਦਾ ਕਹਿ ਦੇਈਏ? ਕਥਨ ਵਿਚ ਨਹੀਂ ਆਉਂਦਾ।

**ਪ੍ਰਸ਼ਨ :** ਹੇ ਮਹਾਰਾਜ ਜੀ! ਪ੍ਰਮੇਸਰ ਦੇ ਨਿਰਗੁਣ ਸਰੂਪ ਦਾ ਵੀ ਦਰ ਤੇ ਘਰ ਦੱਸੋ ਕਿਹੋ ਜਿਹਾ ਹੈ?

**ਉੱਤਰ :** **ਅਥਵਾ :** (ਸੋ ਦਰੁ ਤੇਰਾ ਕੇਹਾ) (ਸੋ) ਉਹ ਤੇਰਾ ਅਪ੍ਰੋਖ ਗਿਆਨ ਰੂਪੀ ਨਿਰਗੁਣ ਦਾ (ਦਰੁ) ਦਰਵਾਜਾ (ਕੇਹਾ) ਕੈਸਾ ਅਸਚਰਜ ਹੈ? (ਜਿਤੁ ਬਹਿ ਸਰਬ ਸਮ੍ਹਾਲੇ) (ਜਿਤੁ) ਜਿਸ ਵਿਚ (ਸਰਬ) ਸਾਰੇ (ਸਮ੍ਹਾਲੇ) ਸੰਮਾਲਣ ਵਾਲੇ, ਚੇਤੇ ਕਰਨ ਵਾਲੇ ਪ੍ਰਮੇਸਰ ਨੂੰ (ਬਹਿ) ਪ੍ਰਾਪਤ ਹੁੰਦੇ ਹਨ।

---

* ਤਿੰਨਾਂ ਸੋਦਰਾਂ ਦਾ ਪਾਠ-ਭੇਦ ਦੇਖਣ ਵਾਸਤੇ ਵੇਖੋ 'ਸ਼੍ਰੋਮਣੀ ਦਮਦਮੀ ਸਟੀਕ' ਪਹਿਲੀ ਪੋਥੀ, ਪੰਨਾ ਨੰ: ੬੬੫

(ਸੋ ਘਰੁ ਕੇਹਾ) (ਸੋ) ਉਹ ਨਿਰਗੁਣ ਸਰੂਪ ਦਾ ਘਰ ਸਤ, ਚੇਤਨ, ਅਨੰਦ ਸਰੂਪ (ਕੇਹਾ) ਕਹੀਦਾ ਹੈ।
**ਵਾ:** (ਕੇਹਾ) ਕੈਸਾ ਅਸਚਰਜ ਰੂਪ ਉਸ ਦਾ ਘਰ ਹੈ?
(ਜਿਤੁ ਬਹਿ ਸਰਬ ਸਮ੍ਹਾਲੇ) ਜੋ ਸਰਬ ਨੂੰ (ਸਮ੍ਹਾਲੇ) ਸੰਭਾਲਣ ਵਾਲਾ ਹੈ ਅਤੇ (ਜਿਤੁ) ਜਿਸ ਵਿਚ ਸਾਰੇ ਪ੍ਰਮੇਸਰ ਨੂੰ ਚੇਤੇ ਕਰਨ ਵਾਲੇ (ਬਹਿ) ਪ੍ਰਾਪਤ ਹੁੰਦੇ ਹਨ।
ਭਾਵ ਜਿਵੇਂ ਸਮੁੰਦਰ ਨਦੀਆਂ ਨਾਲਿਆਂ ਨੂੰ ਆਪਣੇ ਵਿਚ ਮਿਲਾ ਕੇ ਆਪਣਾ ਸਰੂਪ ਕਰ ਲੈਂਦਾ ਹੈ, ਇਸੇ ਪ੍ਰਕਾਰ ਪ੍ਰਮੇਸਰ ਜਗਿਆਸੂਆਂ ਰੂਪੀ ਨਦੀਆਂ ਅਤੇ ਜੀਵਾਂ ਰੂਪੀ ਨਾਲਿਆਂ ਨੂੰ ਆਪਣੇ ਵਿਚ ਮਿਲਾ ਕੇ ਆਪਣਾ ਸਰੂਪ ਕਰ ਲੈਂਦਾ ਹੈ।

## ਵਾਜੇ ਤੇਰੇ ਨਾਦ ਅਨੇਕ ਅਸੰਖਾ; ਕੇਤੇ ਤੇਰੇ ਵਾਵਣਹਾਰੇ ॥

ਹੇ ਸੱਚੇ ਪਾਤਸ਼ਾਹ! ਤੇਰੇ ਤਤ, ਤੰਤੀ ਆਦਿਕ ਵਾਜੇ ਵੀ ਅਨੇਕਾਂ ਹਨ। ਉਹਨਾਂ ਦੇ (ਨਾਦ) ਸ਼ਬਦ ਵੀ (ਅਸੰਖਾ) ਅਣਗਿਣਤ ਹਨ ਅਤੇ ਕਿਤਨੇ ਹੀ ਤੇਰੇ ਉਹਨਾਂ ਵਾਜਿਆਂ ਦੇ (ਵਾਵਣਹਾਰੇ) ਵਜਾਉਣ ਵਾਲੇ ਨਾਰਦ, ਕਿੰਨਰ, ਤੂੰਬਰ ਆਦਿਕ ਵਜੱਈਏ ਹਨ।

**ਅਥਵਾ :** ਹੇ ਮਹਾਰਾਜ! ਤੇਰੇ ਇਹ ਜੀਵਾਂ ਰੂਪ **ਵਾ:** ਸਰੀਰਾਂ ਰੂਪ ਅਨੇਕਾਂ ਵਾਜੇ ਹਨ। ਇੰਨ੍ਹਾਂ ਦੇ ਕੌੜੇ, ਮਿੱਠੇ, ਦਰਮਿਆਨੇ (ਅਸੰਖਾ) ਅਣਗਿਣਤ (ਨਾਦ) ਸ਼ਬਦ ਨਿਕਲ ਰਹੇ ਹਨ। ਯਥਾ :

**ਸਭਹੁ ਨਿਰਾਰੀ ਭਾਖੇ ॥** *(ਅੰਗ : ੮੮੪*

**ਇਕਿ ਤਤੇ ਇਕਿ ਬੋਲਨਿ ਮਿਠੇ ॥** *(ਅੰਗ : ੧੦੧੯)*

ਅਤੇ (ਕੇਤੇ) ਕਿਤਨੇ ਹੀ ਤੇਰੇ ਇਨਾਂ ਵਾਜਿਆਂ ਨੂੰ (ਵਾਵਣਹਾਰੇ) ਵਜਾਉਣ ਵਾਲੇ ਸਮਸਟੀ ਉਪਾਧੀ ਨੂੰ ਲੈ ਕੇ ਵੈਰਾਟ, ਹਿਰਨਗਰਭ ਤੇ ਅਬਿਆਕ੍ਰਿਤ ਅਤੇ ਵਿਅਸਟੀ ਉਪਾਧੀ ਨੂੰ ਲੈ ਕੇ ਵਿਸ਼ਵ, ਤੈਜਸ ਅਤੇ ਪ੍ਰਾਗਯ ਆਦਿਕ ਹਨ। (ਇਹ ਵਾਜਿਆਂ ਤੇ ਵਜਾਉਣ ਵਾਲਿਆਂ ਦੀ ਵਾਦ ਵਾਦਤ ਸਮੱਗਰੀ ਕਹੀ ਹੈ।)

## ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ; ਕੇਤੇ ਤੇਰੇ ਗਾਵਣਹਾਰੇ ॥

(ਕੇਤੇ) ਕਿਤਨੇ ਹੀ ਤੇਰੇ ਸ੍ਰੀ ਰਾਗੁ, ਮਾਝ ਰਾਗ ਆਦਿਕ ਰਾਗਾਂ ਦੀਆਂ (ਪਰੀ) ਰਾਗਨੀਆਂ ਅਤੇ ਉਹਨਾਂ ਦੇ (ਸਿਉ) ਨਾਲ ਪੁੱਤਰ (ਕਹੀਅਹਿ) ਕਹੀਦੇ ਹਨ। ਜਿਸ ਤਰ੍ਹਾਂ ਰਾਗਮਾਲਾ ਵਿਚ ਛੇ ਰਾਗ, ਉਹਨਾਂ ਦੇ ਅੱਠ-ਅੱਠ ਪੁੱਤਰ ਤੇ ਪੰਜ-ਪੰਜ ਰਾਗਨੀਆਂ ਕਹੀਆਂ ਹਨ। ਇਸ ਤਰ੍ਹਾਂ ਕੁੱਲ ਅਠਤਾਲੀ ਰਾਗ ਕਹੇ ਹਨ।
**ਵਾ:** ਕਿਤਨੇ ਹੀ ਤੇਰੇ ਰਾਗਾਂ ਨੂੰ (ਕਹੀਅਹਿ) ਉਚਾਰਨ ਕਰਨ ਵਾਲੇ ਹਨ। ਕਿਤਨੇ ਹੀ (ਪਰੀ) ਰਾਗਨੀਆਂ ਅਤੇ ਉਹਨਾਂ ਦੇ (ਸਿਉ) ਪੁੱਤਰਾਂ ਨੂੰ ਉਚਾਰਨ ਕਰਨ ਵਾਲੇ ਹਨ ਅਤੇ ਕਿਤਨੇ ਹੀ ਤੇਰੇ ਰਾਗਾਂ ਨੂੰ (ਗਾਵਣਹਾਰੇ) ਗਾਉਣ ਵਾਲੇ *ਹਾਹਾ, ਹੂਹੂ, ਗੰਧ੍ਰਬ, ਨਾਰਦ, ਤੂੰਬਰ ਆਦਿਕ ਗਵੱਈਏ ਹਨ।

**ਅਥਵਾ :** ਹੇ ਵਾਹਿਗੁਰੂ! (ਕੇਤੇ) ਕਿਤਨੇ ਹੀ ਤੇਰੇ (ਰਾਗ) ਪ੍ਰੇਮ ਨੂੰ ਕਰਨ ਵਾਲੇ ਪ੍ਰੇਮੀ ਹਨ। ਕਿਤਨੀਆਂ ਹੀ ਕਰੁਣਾ, ਮੁਦਤਾ, ਮੈਤ੍ਰੀ ਆਦਿਕ ਪਰੀਆਂ ਹਨ। ਕਿਤਨੇ ਹੀ ਉਹਨਾਂ ਦੇ (ਸਿਉ) ਸਾਥ ਸਤ, ਸੰਤੋਖ ਆਦਿਕ ਗੁਣ (ਕਹੀਅਹਿ) ਕਹੀਦੇ ਹਨ ਅਤੇ ਫਿਰ ਇੰਨ੍ਹਾਂ ਗੁਣਾਂ ਦੇ (ਸਿਉ) ਸਹਿਤ ਕਿਤਨੇ ਹੀ ਮਹਾਂਪੁਰਖ ਤੇਰੇ ਜਸ ਨੂੰ (ਗਾਵਣਹਾਰੇ) ਗਾਉਣ ਵਾਲੇ ਹਨ।

---

* ਹਾਹਾ, ਹੂਹੂ ਦੋਵੇਂ ਦੇਵਤਿਆਂ ਦੀਆਂ ਸਭਾ ਵਿਚ ਤਾਂਨਾ ਪੂਰਨ ਵਾਲੇ ਗੰਧਰਬ ਰਾਗੀ ਸਨ। ਰਾਗਾਂ ਦੀਆਂ ਤਾਂਨਾ ਪੂਰਦੇ ਹੋਣ ਕਾਰਨ ਹੀ, ਇੰਨ੍ਹਾ ਦਾ ਨਾਮ ਹਾ ਹਾ, ਹੂ ਹੂ ਪੈ ਗਿਆ।

## ਗਾਵਨਿ੍ ਤੁਧਨੋ ਪਉਣੁ ਪਾਣੀ ਬੈਸੰਤਰੁ; ਗਾਵੈ ਰਾਜਾਧਰਮ ਦੁਆਰੇ ॥

ਹੇ ਮਹਾਰਾਜ! ਕਿਤਨੇ ਹੀ ਪਉਣ, ਪਾਣੀ ਅਤੇ (ਬੈਸੰਤਰੁ) ਅਗਨੀ ਆਦਿਕ ਦੇ ਅਭਿਮਾਨੀ ਦੇਵਤੇ (ਤੁਧਨੋ) ਆਪ ਜੀ ਨੂੰ (ਗਾਵਨਿ੍) ਗਾਉਂਦੇ ਹਨ।

## *ਸਾਖੀ—ਅਭਿਮਾਨੀ ਦੇਵਤਿਆਂ ਦੀ

**ਵਾ:** ਉਨੰਜਾ ਕਰੋੜ ਕਿਸਮ ਦੀ (ਪਉਣੁ) ਹਵਾ ਹੈ। ਕੌੜਾ ਮਿੱਠਾ, ਸਲੂਣਾ ਆਦਿਕ ਸਵਾਦ ਵਾਲਾ ਅਨੇਕਾਂ ਪ੍ਰਕਾਰ ਦਾ ਪਾਣੀ ਹੈ ਜਾਂ ਸੱਤ ਸਮੁੰਦਰਾਂ ਦਾ ਪਾਣੀ ਅਤੇ ਡਉ, ਜਠਰਾਗਨ, ਬੜਵਾਨਲ ਆਦਿਕ ਕਈ ਭੇਦਾਂ ਦੀ (ਬੈਸੰਤਰੁ) ਅਗਨੀ ਹੈ। ਹੇ ਪ੍ਰਮੇਸਰ! ਇਹ ਸਾਰੇ (ਤੁਧਨੋ) ਆਪ ਨੂੰ (ਗਾਵਨਿ੍) ਗਾਉਂਦੇ ਹਨ। **ਵਾ:** (ਪਉਣੁ) ਰਜੋ, (ਪਾਣੀ) ਸਤੋ ਅਤੇ (ਬੈਸੰਤਰੁ) ਤਮੋਗੁਣੀ ਦੇਵਤੇ ਅਤੇ ਤਿੰਨੋਂ ਗੁਣ ਵੀ (ਤੁਧਨੋ) ਤੈਨੂੰ (ਗਾਵਨਿ੍) ਗਾਉਂਦੇ ਹਨ। **ਵਾ:** (ਪਉਣੁ) ਪਉਣਾਹਾਰੀ ਜਾਂ ਦਸਵੇਂ ਦੁਆਰ ਵਿਚ ਪਾਉਣ ਚੜ੍ਹਾਉਣ ਵਾਲੇ (ਪਾਣੀ) ਪਾਣੀ ਦੇ ਜਲਧਾਰੇ ਕਰਨ ਵਾਲੇ ਅਤੇ (ਬੈਸੰਤਰੁ) ਅੱਗ ਦੀਆਂ ਧੂਣੀਆਂ ਤਾਉਣ ਵਾਲੇ ਸਾਰੇ (ਤੁਧਨੋ) ਤੈਨੂੰ (ਗਾਵਨਿ੍) ਗਾਉਂਦੇ ਹਨ। **ਵਾ:** ਪੌਣਹਾਰੀ, ਪੌਣ ਦੀ ਨਿਆਈਂ ਪਵਿੱਤਰ ਰਹਿਣ ਵਾਲੇ ਪਾਣੀ ਦੀ ਨਿਆਈਂ ਸ਼ਾਂਤ ਰਹਿਣ ਵਾਲੇ ਅਤੇ (ਬੈਸੰਤਰੁ) ਅਗਨੀ ਦੀ ਨਿਆਈਂ ਤੇਜਸਵੀ ਵੀ ਤੈਨੂੰ ਗਾਉਂਦੇ ਹਨ। (ਗਾਵੈ ਰਾਜਾਧਰਮ ਦੁਆਰੇ) ਫਿਰ ਧਰਮ ਰਾਜਾ ਵੀ ਪ੍ਰਮੇਸਰ ਦੇ (ਦੁਆਰੇ) ਦਰਵਾਜੇ ਉੱਤੇ ਬੈਠਾ ਤੇਰੇ ਜਸ ਨੂੰ ਗਾ ਰਿਹਾ ਹੈ।

## ਗਾਵਨਿ੍ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ; ਲਿਖਿ ਲਿਖਿ ਧਰਮੁ ਵੀਚਾਰੇ ॥

ਹੇ ਪ੍ਰਮੇਸਰ! ਜਿਹੜੇ (ਚਿਤੁ) ਚਿਤ ਦੇ ਵਿਚ ਗੁਪਤ ਗੱਲਾਂ ਨੂੰ ਚਿੱਤਰਕਾਰੀ ਕਰਕੇ (ਲਿਖਿ) ਲਿਖ ਕੇ (ਜਾਣਨਿ) ਜਾਣਦੇ ਹਨ। ਉਹ (ਚਿਤੁ ਗੁਪਤੁ) ਚਿੱਤਰ-ਗੁਪਤ ਲਿਖਾਰੀ ਵੀ ਆਪ ਦੇ ਗੁਣਾਂ ਨੂੰ (ਗਾਵਨਿ੍) ਗਾਉਂਦੇ ਹਨ। ਫਿਰ ਉਹਨਾਂ ਚਿੱਤਰ ਗੁਪਤ ਦੁਆਰਾ ਜੀਵ ਦੇ ਪਾਪਾਂ-ਪੁੰਨਾਂ ਦੇ (ਲਿਖਿ) ਲਿਖੇ ਹੋਏ (ਲਿਖਿ) ਲੇਖਾਂ ਦੇ ਅੱਗੇ (ਧਰਮੁ) ਧਰਮ ਰਾਜਾ ਨਿਆਂ ਕਰਨ ਲਈ (ਵੀਚਾਰੇ) ਵਿਚਾਰ ਕਰਦਾ ਹੈ ਕਿ ਕਿਸਦੇ ਵਿਚ ਕਿੰਨੇ ਪਾਪ ਹਨ ਤੇ ਕਿਸਦੇ ਵਿਚ ਕਿੰਨੇ ਪੁੰਨ ਹਨ। **ਵਾ:** ਜੀਵਾਂ ਦੇ ਧਰਮ ਦੇ ਅਨੁਸਾਰ ਨਿਆਂ ਵਿਚਾਰਦੇ ਹਨ ਕਿ ਪਾਪ ਕਿਸ ਵਿਚ ਹਨ ਤੇ ਪੁੰਨ ਕਿਸ ਵਿਚ ਹਨ।

## ਗਾਵਨਿ੍ ਤੁਧਨੋ ਈਸਰੁ ਬ੍ਰਹਮਾ ਦੇਵੀ; ਸੋਹਨਿ ਤੇਰੇ ਸਦਾ ਸਵਾਰੇ ॥

ਹੇ ਵਾਹਿਗੁਰੂ! (ਈਸਰੁ) ਸ਼ਿਵਜੀ, ਵਿਸ਼ਨੂੰ, ਬ੍ਰਹਮਾ ਅਤੇ (ਦੇਵੀ) ਨੌਂ ਕਰੋੜ ਦੁਰਗਾ ਪਾਰਬਤੀ, ਸਤੀ, ਲਛਮੀ ਆਦਿਕ ਦੇਵੀਆਂ ਹਨ ਤੇ ਇਹ ਸਾਰੇ ਤੁਹਾਨੂੰ (ਗਾਵਨਿ੍) ਗਾਉਂਦੇ ਹਨ। **ਵਾ:** ਜੋ (ਈਸਰੁ) ਸ਼ਿਵ ਜੀ ਦੀ ਪਾਰਬਤੀ ਤੇ ਬ੍ਰਹਮਾ ਦੀ ਸਵਿਤ੍ਰੀ ਆਦਿਕ (ਦੇਵੀ) ਇਸਤਰੀਆਂ ਹਨ, ਇਹ ਵੀ ਤੁਹਾਨੂੰ ਗਾਉਂਦੀਆਂ ਹਨ ਅਤੇ ਇਹ ਸਾਰੇ ਸਦਾ ਹੀ ਤੇਰੇ ਦੁਆਰਾ ਚੰਗੀਆਂ ਪਦਵੀਆਂ 'ਤੇ ਸਵਾਰੇ ਹੋਏ (ਸੋਹਨਿ) ਸੋਭਦੇ ਹਨ। **ਵਾ:** (ਸਦਾ ਸਵਾਰੇ) ਸਦਾ ਹੀ (ਸ) ਸਹਿਤ (ਵਾਰੇ) ਬਾਲਕਿਆਂ ਦੇ, ਆਪ ਦੇ ਗੁਣਾਂ ਨੂੰ ਗਾਉਂਦੇ ਹਨ। ਭਾਵ ਸ਼ਿਵ ਜੀ ਆਪਣੇ ਬਾਲਕ ਸ਼ਿਆਮ ਕਾਰਤਿਕ, ਗਨੇਸ਼ ਸਹਿਤ ਗਾਉਂਦਾ ਹੈ। ਵਿਸ਼ਨੂੰ ਆਪਣੇ ਭਗਤਾਂ ਰੂਪ ਬਾਲਕਿਆਂ ਸਹਿਤ ਹੋ ਕੇ ਗਾਉਂਦਾ ਹੈ। ਅਤੇ ਬ੍ਰਹਮਾ ਆਪਣੇ ਨਾਰਦ, ਸਨਕਾਦਿਕ ਅਤੇ ਸੱਠ ਲੱਖ ਬਾਲ ਖਿੱਲ ਆਦਿਕ ਪੁੱਤਰਾਂ ਸਹਿਤ ਹੋ ਕੇ ਸਦਾ ਤੇਰੇ ਜੱਸ ਨੂੰ ਗਾ ਰਿਹਾ ਹੈ। **ਵਾ:** ਇਹ ਸਾਰੇ (ਸਵਾਰੇ) ਸਵਾਰ ਸਵਾਰ ਕੇ ਆਪ ਦੇ ਗੁਣਾਂ ਨੂੰ ਗਾਉਂਦੇ ਹਨ।

---

* ਵੇਖੋ 'ਸ਼੍ਰੋਮਣੀ ਦਮਦਮੀ ਸਟੀਕ ਪਹਿਲੀ' ਪੋਥੀ, ਪੰਨਾ ਨੰ: ੪੯੦

## ਗਾਵਨਿ੍ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ; ਦੇਵਤਿਆ ਦਰਿ ਨਾਲੇ ॥

(ਤੁਧਨੋ) ਆਪ ਦੇ ਜਸ ਨੂੰ (ਇੰਦ੍ਰਾਸਣਿ) ਇੰਦਰ ਪਦਵੀ ਉੱਤੇ ਬੈਠਾ ਹੋਇਆ *ਇੰਦਰ ਦੇਵਤਾ ਵੀ ਦੇਵਤਿਆਂ ਦੇ (ਦਰਿ) ਦਲ (ਨਾਲੇ) ਨਾਲ (ਗਾਵਨਿ੍) ਗਾਉਂਦਾ ਹੈ। **ਵਾ:** (ਦੇਵਤਿ+ਆਦਰਿ+ਨਾਲੇ) (ਦੇਵਤਿ) ਦਿਬਿਓਪਾਤ ਖਾਣੀ ਤੋਂ ਪੈਦਾ ਹੋਏ ਦੇਵਤਿਆਂ ਦੀ ਇਕ ਜਾਤੀ ਹੈ। ਉਹ ਦੇਵਤੇ ਵੀ ਆਦਰ ਦੇ (ਨਾਲੇ) ਨਾਲ ਆਪ ਦੇ ਜਸ ਨੂੰ ਗਾਉਂਦੇ ਹਨ। **ਵਾ:** ਉਹ ਦੇਵਤੇ (ਦਰਿ) ਸੰਖ ਵਜਾ-ਵਜਾ ਕੇ ਆਪ ਦੇ ਗੁਣ ਗਾਉਂਦੇ ਹਨ। **ਵਾ:** ('ਦੱਦਾ' ਤੇ 'ਡੱਡਾ' ਸਵਰਨੀ ਅੱਖਰ ਮੰਨ ਕੇ) (ਦਰਿ) ਡਰ ਦੇ ਸਹਿਤ ਹੋ ਕੇ ਗਾਉਂਦੇ ਹਨ।

## ਗਾਵਨਿ੍ ਤੁਧਨੋ ਸਿਧ ਸਮਾਧੀ ਅੰਦਰਿ; ਗਾਵਨਿ੍ ਤੁਧਨੋ ਸਾਧ ਬੀਚਾਰੇ ॥

**(ਗਾਵਨਿ੍ ਤੁਧਨੋ ਸਿਧ ਸਮਾਧੀ ਅੰਦਰਿ)** ਹੇ ਪ੍ਰਮੇਸਰ ! ਸਿਧ ਲੋਕ ਸਮਾਧੀ ਅੰਦਰ ਇਸਥਿਤ ਹੋ ਕੇ, ਲੀਨ ਹੋ ਕੇ (ਤੁਧਨੋ) ਆਪ ਨੂੰ (ਗਾਵਨਿ੍) ਗਾਉਂਦੇ ਹਨ। **ਵਾ:** ਸਮਾਧੀ ਅੰਦਰ ਇਸਥਿਤ ਹੋਣ ਲਈ ਆਪ ਨੂੰ ਗਾਉਂਦੇ ਹਨ ਅਤੇ **(ਗਾਵਨਿ੍ ਤੁਧਨੋ ਸਾਧ ਬੀਚਾਰੇ)** (ਸਾਧ) ਸਾਧਨਾ ਕਰਨ ਵਾਲੇ (ਬੀਚਾਰੇ) ਵਿਚਾਰੇ ਜਗਿਆਸੂ ਨਿੰਮ੍ਰਤਾ ਗ਼ਰੀਬੀ ਧਾਰ ਕੇ **ਵਾ:** (ਬੀਚਾਰੇ) ਵਿਚਾਰ-ਵਿਚਾਰ ਕੇ ਆਪ ਨੂੰ ਗਾਉਂਦੇ ਹਨ। **ਵਾ:** ਜੋ ਗ਼ਰੀਬੀ ਦੇ ਸਹਿਤ ਵਿਚਾਰੇ ਸਾਧ ਹਨ, ਉਹ ਵੀ ਆਪ ਜੀ ਦੇ ਜਸ ਨੂੰ ਗਾਉਂਦੇ ਹਨ। **ਵਾ:** ਬ੍ਰਹਮ ਦੀ ਵਿਚਾਰ ਕਰਨ ਵਾਸੇ (ਸਾਧ) ਸਾਰੇ ਸ੍ਰੇਸ਼ਟ ਪੁਰਖ ਵਿਵੇਕ ਵੈਰਾਗ ਆਦਿਕ ਸਾਧਨਾਂ ਦੁਆਰਾ ਤੁਹਾਡੇ ਜਸ ਨੂੰ ਗਾਉਂਦੇ ਹਨ।

## ਗਾਵਨਿ੍ ਤੁਧਨੋ ਜਤੀ ਸਤੀ ਸੰਤੋਖੀ; ਗਾਵਨਿ ਤੁਧਨੋ ਵੀਰ ਕਰਾਰੇ ॥

ਹੇ ਮਹਾਰਾਜ ! **ਛੇ ਜਤੀ ਦਸਰਥ ਜਿਹੇ (ਸਤੀ) ਸਤ ਪ੍ਰਤੱਗੀ ਅਤੇ ਚੁਣਕ ਰਿਖੀ ਜਿਹੇ ਸੰਤੋਖੀ ਵੀ ਆਪ ਜੀ ਦੇ ਜਸ ਨੂੰ ਗਾਉਂਦੇ ਹਨ ਅਤੇ

### ***ਸਾਖੀ—ਚੁਣਕ ਰਿਖੀ ਦੀ

**(ਗਾਵਨਿ੍ ਤੁਧਨੋ ਵੀਰ ਕਰਾਰੇ)** ਜੋ (ਕਰਾਰੇ) ਕਰੜੇ ਸੁਭਾਅ ਵਾਲੇ (ਵੀਰ) ****ਬਵੰਜਾ ਬੀਰ ਹਨ, ਉਹ

---

* ਚੌਹਾਂ ਜੁਗਾਂ ਦੀ ਇਕ ਚੌਕੜੀ ਮੰਨੀ ਹੈ ਅਤੇ ਜਦੋਂ ਇਹੋ ਜਿਹੀ ਇਕ ਹਜ਼ਾਰ ਚੌਕੜੀ ਗੁਜ਼ਰ ਜਾਵੇ ਤਾਂ ਇਤਨੇ ਚਿਰ ਨੂੰ ਚੌਦਾ ਇੰਦਰ ਰਾਜ ਕਰਕੇ ਮੁੱਕ ਜਾਂਦੇ ਹਨ। ਯਥਾ : **"ਚਉਦਹ ਇੰਦ੍ਰ ਵਿਨਾਸ ਕਾਲ ਬ੍ਰਹਮਾ ਦਾ ਇਕ ਦਿਵਸੁ ਬਿਹਾਵੈ ॥"**
ਜਦੋਂ ਇਕ ਹਜ਼ਾਰ ਚੌਕੜੀ ਵਿਚ ਚੌਦਾਂ ਇੰਦਰ ਰਾਜ ਕਰਕੇ ਮਰ ਜਾਂਦੇ ਹਨ, ਤਾਂ ਬ੍ਰਹਮਾ ਦਾ ਇਕ ਦਿਨ ਬਤੀਤ ਹੁੰਦਾ ਹੈ। ਜਿਸ ਨੂੰ 'ਕਲਪ' ਆਖਦੇ ਹਨ।

** **ਛੇ ਜਤੀ** : ਭੀਸ਼ਮ ਪਿਤਾਮਾ, ਹਨੂਮਾਨ, ਲਛਮਣ, ਗੋਰਖ ਨਾਥ, ਭੈਰਉ ਅਤੇ ਦੱਤਾ ਤ੍ਰੇਅ। ਇਹ ਛੇ ਜਤੀ ਹਨ।

*** ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ, ਪੰਨਾ ਨੰ: ੪੯੬

**** **ਬਵੰਜਾ ਬੀਰਾਂ ਦੇ ਨਾਮ :** ੧. ਨੰਦੀ, ੨. ਭ੍ਰਿੰਗੀ, ੩. ਰਿਟੀ, ੪. ਤੁੰਡੀ, ੫. ਪ੍ਰੋਤਾਸਯ, ੬. ਵਜ੍ਰ, ੭. ਕੁਵਲਾਸ੍ਰ, ੮. ਅਸ਼੍ਵਕਰਣ, ੯. ਨਿਰਮੁੰਡ, ੧੦. ਮਸਤ ਕਾਰੁਣ, ੧੧. ਪੁਸ਼ਪਦੰਤ, ੧੨. ਵ੍ਰਿਹਦਭਾਨ, ੧੩. ਅਮਿਤਾਸਯ, ੧੪. ਅਸ੍ਵਵਾਰਨ, ੧੫. ਤੁੰਡਿਕ, ੧੬. ਦੁੰਡਿਕ, ੧੭. ਕਾਲਨਾਮ, ੧੮. ਅਸੁਰਾਂਤ, ੧੯. ਜਨਾਲ੍ਹਾਦ, ੨੦. ਅਲ੍ਹਾਦਕ, ੨੧. ਯਾਮਕ, ੨੨. ਚੰਡਿਕ, ੨੩. ਚੰਦ੍ਰ ਰਾਜ, ੨੪. ਅੰਤਕਰ, ੨੫. ਨਿਸ਼ਚਰ, ੨੬. ਵੀਰ ਭੱਦ੍ਰ, ੨੭. ਮਨਿਮਾਨ, ੨੮. ਚੰਡੀਸ਼, ੨੯. ਨੰਦੀਸੁਰ, ੩੦. ਵੀਰ ਵੇਤਾਲ, ੩੧. ਵਿਕਟ, ੩੨. ਵਿਨੋਦੀ, ੩੩. ਸੁਮੰਤ੍ਰ ਵਿਨੋਦੀ, ੩੪. ਸੁਰਮੰਤ੍ਰ ਵਿਨੋਦੀ, ੩੫. ਕਾਲੀਯ, ੩੬. ਤ੍ਰਟਿ, ੩੭. ਕਾਮੂਣ, ੩੮. ਨਾਰ ਸਿੰਘ, ੩੯. ਹਨੂਮਾਨ, ੪੦. ਭੈਰਵ, ੪੧. ਨਿਸ਼ਲਯ, ੪੨. ਕਾਲਸਮ, ੪੩. ਨਰਾਦ, ੪੪. ਨਾਸੀਰ, ੪੫. ਕੇਸ਼ਰੀ, ੪੬. ਇਜਯ, ੪੭. ਵਿਜਯ, ੪੮. ਵਿਸ਼ੋਧਰੀ, ੪੯. ਕਾਕੁਮ, ੫੦. ਕਾਮਾਖਯ, ੫੧. ਨਿਰਾਲੰਬ, ੫੨. ਪੁਨਯ ਮਯ। (ਸਕੰਦ ਪੁਰਾਨ ਦੇ ਕੇਦਾਰ ਖੰਡ ਵਿੱਚੋਂ)

ਵੀ (ਤੁਧਨੋ) ਤੈਨੂੰ ਗਾਉਂਦੇ ਹਨ। **ਵਾ:** (ਕਰ+ਆਰੇ) ਜਿੰਨ੍ਹਾਂ ਦੇ (ਕਰ) ਹੱਥ ਹੀ (ਆਰੇ) ਆਰਿਆਂ ਜੈਸੇ ਹਨ। **ਵਾ:** ਜਿਨ੍ਹਾਂ ਨੇ ਹੱਥਾਂ ਵਿਚ ਆਰੀ ਪਕੜੀ ਹੋਈ ਹੈ। ਉਹ ਤੈਨੂੰ ਗਾਉਂਦੇ ਹਨ। **ਵਾ:** (ਵੀਰ) ਸੰਤ ਮਹਾਤਮਾ ਮਾਤਾ ਦੇ ਗਰਭ ਵਿੱਚ ਕੀਤੇ (ਕਰਾਰੇ) ਇਕਰਾਰਾਂ ਅਨੁਸਾਰ ਗਾਉਂਦੇ ਹਨ।

### ਗਾਵਨਿ ਤੁਧਨੋ, ਪੰਡਿਤ ਪੜੇ ਰਖੀਸੁਰ; ਜੁਗੁ ਜੁਗੁ ਬੇਦਾ ਨਾਲੇ ॥

(ਪੰਡਿਤ) ਬਿਆਸ ਆਦਿਕ ਪੰਡਿਤ ਅਤੇ ਉਹਨਾਂ ਤੋਂ ਪੜ੍ਹੇ ਹੋਏ ਜੈਮਨ ਮੁਨੀ ਆਦਿਕ (ਰਖੀਸੁਰ) ਰਿਖੀਆਂ ਦੇ ਈਸ਼ਰ ਵੇਦਾਂ ਦੀਆਂ ਰਿਚਾਂ ਉਚਾਰਨ ਵਾਲੇ ਗੌਤਮ ਆਦਿਕ ਜੁਗਾਂ ਜੁਗਾਂ ਵਿਚ ਵੇਦਾਂ ਦੇ ਮਹਾਤਮ (ਨਾਲੇ) ਸਹਿਤ ਹੋ ਕੇ ਤੇਰੇ ਜਸ ਨੂੰ ਗਾਉਂਦੇ ਹਨ। **ਵਾ:** (ਜੁਗੁ ਜੁਗੁ) ਚਾਰ ਜੁਗਾਂ ਦੇ ਅਵਤਾਰ, ਵੇਦਾਂ ਦੇ ਮਹਾਤਮ (ਨਾਲੇ) ਨਾਲ ਤੈਨੂੰ ਗਾਉਂਦੇ ਹਨ। **ਵਾ:** ਇਹ (ਬੇਦਾ) ਚਾਰੇ ਵੇਦ (ਜੁਗੁ) ਚਹੁੰ ਜੁਗਾਂ ਦੇ ਅਵਤਾਰਾਂ (ਜੁਗੁ) ਸਮੇਤ ਆਪਣੇ ਮਰਯਾਦਾ ਤੇ ਮਹਾਤਮ (ਨਾਲੇ) ਸਹਿਤ ਹੋ ਕੇ ਪ੍ਰਮੇਸਰ ਤੈਨੂੰ ਗਾ ਰਹੇ ਹਨ।

### ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ; ਸੁਰਗੁ ਮਛੁ ਪਇਆਲੇ ॥

ਜੋ ਪੁਰਖਾਂ ਦੇ ਮਨ ਨੂੰ (ਮੋਹਨਿ) ਮੋਹ ਲੈਣ ਵਾਲੀਆਂ (ਮੋਹਣੀਆ) ਇਸਤਰੀਆਂ, (ਸੁਰਗੁ) ਸਵਰਗ ਲੋਕ ਦੀਆਂ ਅਪੱਛਰਾਵਾਂ, *(ਮਛੁ) ਮਾਤਲੋਕ ਦੀਆਂ ਚਿਤਰਨੀ, ਪਦਮਨੀ ਆਦਿਕ ਅਤੇ (ਪਇਆਲੇ) ਪਾਤਾਲ ਦੀਆਂ ਨਾਗ ਰਾਣੀਆਂ ਆਦਿਕ ਹਨ। ਹੇ ਪ੍ਰਮੇਸਰ ! ਇਹ ਵੀ ਸਾਰੀਆਂ (ਤੁਧਨੋ) ਤੈਨੂੰ (ਗਾਵਨਿ) ਗਾਉਂਦੀਆਂ ਹਨ।

**ਅਥਵਾ :** ਹੇ ਮਨ ! ਜਿੰਨ੍ਹਾਂ ਨੇ (ਮੋਹਣੀਆ) ਮੋਹ ਨੂੰ ਹਨਿਆ ਭਾਵ ਮੇਟਿਆ ਹੈ ਅਤੇ ਜਿੰਨ੍ਹਾਂ ਦੇ ਤਾਈਂ (ਪਇਆਲੇ) ਨਿੰਮ੍ਰਤਾ ਧਾਰਨੇ ਕਰਕੇ (ਮਛੁ) ਮਧ ਅਸਥਾਨ ਹਿਰਦੇ ਵਿਚ (ਸੁਰ+ਗੁ) (ਸੁਰ) ਸ੍ਰੇਸ਼ਟ (ਗੁ) ਗਿਆਨ ਪ੍ਰਾਪਤ ਹੋਇਆ ਹੈ। ਉਹ ਸੰਤ ਵੀ ਗਾਉਂਦੇ ਹਨ।

### ਗਾਵਨਿ ਤੁਧਨੋ, ਰਤਨ ਉਪਾਏ ਤੇਰੇ ਜੇਤੇ; ਅਠਸਠਿ ਤੀਰਥ ਨਾਲੇ ॥

ਹੇ ਵਾਹਿਗੁਰੂ ! (ਜੇਤੇ) ਜਿਤਨੇ ਤੇਰੇ (ਉਪਾਏ) ਪੈਦਾ ਕੀਤੇ ਸ੍ਰੀਮਨਿ ਰੰਭਾ ਆਦਿਕ ਨੌਂ ਰਤਨ ਹਨ। ਇਹ ਆਪ ਭਾਵੇਂ ਜੜ੍ਹ ਹਨ। ਪਰ ਫਿਰ ਵੀ ਇਹ ਸਾਰੇ ਆਪਣੀ ਸੋਭਾ ਅਤੇ ਸੁੰਦਰਤਾ ਨੂੰ ਦਿਖਾ ਕੇ ਤੈਨੂੰ ਗਾਉਂਦੇ ਹਨ ਕਿ ਦੇਖੋ ਸਾਨੂੰ ਅੰਤਰਜਾਮੀ ਨੇ ਕਿਤਨਾ ਸੁੰਦਰ ਪੈਦਾ ਕੀਤਾ ਹੈ। **ਵਾ:** 'ਰਤਨ' ਲਾਇਕ ਪੁਰਖਾਂ ਨੂੰ ਆਖਿਆ ਜਾਂਦਾ ਹੈ। ਜਿਵੇਂ, ਪੰਥ ਰਤਨ, ਕੌਮ ਰਤਨ ਆਦਿਕ ਨਾਮ ਹੁੰਦੇ ਹਨ। ਇਹ ਸਾਰੇ (ਜੇਤੇ) ਜਿਤਨੇ ਤੇਰੇ (ਉਪਾਏ) ਪੈਦਾ ਕੀਤੇ ਹੋਏ (ਰਤਨ) ਲਾਇਕ ਪੁਰਖ ਹਨ। ਇਹ ਵੀ (ਤੁਧਨੋ) ਤੈਨੂੰ (ਗਾਵਨਿ) ਗਾਉਂਦੇ ਹਨ ਅਤੇ (ਅਠਸਠਿ) ਅਠਾਹਠ ਤੀਰਥ ਵੇਦ ਸ਼ਾਸਤਰਾਂ ਦੇ ਆਪਣੇ ਮਹਾਤਮ (ਨਾਲੇ) ਸਹਿਤ ਇਸ ਪ੍ਰਕਾਰ ਗਾਉਂਦੇ ਹਨ ਕਿ ਇੱਥੇ ਸੰਤਾਂ-ਮਹਾਂਪੁਰਖਾਂ ਨੇ ਤਪੱਸਿਆ ਕੀਤੀ ਤਾਂ ਤੀਰਥ ਬਣੇ ਹਨ। **ਵਾ:** ਜੋ ਤੀਰਥਾਂ ਦਾ ਮਹਾਤਮ ਹੈ ਕਿ ਇੱਥੇ ਫਲਾਣੇ ਦਾ ਕੋਹੜ ਰੋਗ ਕੱਟਿਆ ਗਿਆ। ਇਸ ਮਹਾਤਮ ਨਾਲ ਤੀਰਥ ਆਪ ਨੂੰ ਗਾਉਂਦੇ ਹਨ।

### ਗਾਵਨਿ ਤੁਧਨੋ ਜੋਧ ਮਹਾਬਲ ਸੂਰਾ; ਗਾਵਨਿ ਤੁਧਨੋ ਖਾਣੀ ਚਾਰੇ ॥

ਮਹਾਰਾਜ ! (ਜੋਧ) **ਰਥੀ (ਮਹਾਬਲ) ਮਹਾਰਥੀ ਅਤੇ (ਸੂਰਾ) ਅਤਿਰਥੀ ਸੂਰਮੇ ਵੀ (ਤੁਧਨੋ) ਆਪ ਜੀ

---

* 'ਮਛੁ' ਨਾਮ ਵਿਚਾਲੇ ਦਾ ਹੈ, ਜਿਵੇਂ ਮੱਛ ਪਾਣੀ ਦੇ ਵਿਚਕਾਰ ਰਹਿੰਦਾ ਹੈ, ਇਉਂ ਸੁਰਗ ਤੇ ਪਤਾਲ ਦੇ ਵਿਚਕਾਰ ਜੋ ਮਾਤ-ਲੋਕ ਹੈ, ਇਸ ਦਾ ਨਾਮ ਸਤਿਗੁਰੂ ਜੀ ਨੇ ਮਛ ਕਿਹਾ ਹੈ।

** ਰਥੀ ਉਹ ਹੁੰਦਾ ਹੈ ਜੋ ਸੌ ਜਾਂ ਹਜ਼ਾਰ ਨਾਲ ਇਕੱਲਾ ਹੀ ਜੰਗ ਕਰਕੇ ਫ਼ਤਹ ਪ੍ਰਾਪਤ ਕਰੇ। ਮਹਾਰਥੀ ਉਹ ਹੁੰਦਾ ਹੈ ਜੋ ਦਸ ਹਜ਼ਾਰ ਨਾਲ ਲੜ ਕੇ ਜਿੱਤ ਪ੍ਰਾਪਤ ਕਰੇ ਅਤੇ ਅਤਿਰਥੀ ਉਹ ਹੁੰਦਾ ਹੈ ਜਿਹੜਾ ਅਣਗਿਣਤ ਨਾਲ ਜੰਗ ਕਰਕੇ ਫ਼ਤਹ ਪਾਵੇ।

ਨੂੰ (ਗਾਵਨਿ) ਗਾਉਂਦੇ ਹਨ। **ਵਾ:** (ਜੋਧ) ਜੋਧੇ ਉਹ ਹਨ ਆਪਣੇ ਆਪ ਨੂੰ ਕੁਸੰਗਤ ਤੋਂ ਬਚਾ ਕੇ ਰੱਖਦੇ ਹਨ। (ਮਹਾਬਲ) ਮਹਾਰਥੀ ਉਹ ਹਨ, ਜੋ ਇੰਦਰੀਆਂ ਨੂੰ ਦਮਨ ਕਰਨ ਵਾਲੇ ਹਨ (ਸੂਰਾ) ਅਤਿਰਥੀ ਸੂਰਮੇ ਉਹ ਹਨ ਜਿਹੜੇ ਮਨ ਦੇ ਅਨੇਕਾਂ ਫੁਰਨਿਆਂ ਨੂੰ ਰੋਕ ਕੇ ਫਤਹਿ ਪਾਉਂਦੇ ਹਨ। ਇਸ ਤਰ੍ਹਾਂ ਮਨ, ਬਾਣੀ, ਸਰੀਰ ਨੂੰ ਜਿੱਤਣ ਵਾਲੇ ਤੈਨੂੰ ਗਾਉਂਦੇ ਹਨ। **ਵਾ:** (ਜੋਧ) ਜੋਧੇ, ਜਿਹੜੇ ਸ੍ਰਵਨ ਕਰਦੇ ਹਨ, (ਮਹਾਬਲ) ਮਹਾਂਬਲੀ, ਜੋ ਮੰਨਣ ਕਰਦੇ ਹਨ ਅਤੇ (ਸੂਰਾ) ਸੂਰਮੇ, ਜਿਹੜੇ ਨਿਧਿਆਸਣ ਕਰਦੇ ਹਨ। ਇਹ ਸਾਰੇ (ਤੁਧਨੋ) ਤੈਨੂੰ (ਗਾਵਨਿ) ਗਾ ਰਹੇ ਹਨ। (ਗਾਵਨਿ ਤੁਧਨੋ ਖਾਣੀ ਚਾਰੇ) ਫਿਰ ਚਾਰੇ ਖਾਣੀਆਂ ਦੇ ਜਿੰਨੇ ਜੀਵ ਹਨ। ਅੰਡੇ ਤੋਂ ਪੈਦਾ ਹੋਏ ਗਰੁੜ ਤੇ ਕਾਗ ਭਸੁੰਡ ਆਦਿਕ, ਜੇਰਜ ਖਾਣੀ ਤੋਂ ਪੈਦਾ ਹੋਏ ਮਨੁੱਖ ਤੇ ਪਸ਼ੂ, ਪੰਛੀ ਆਦਿਕ (ਸੇਤਜ) ਮੁੜਕੇ ਤੋਂ ਪੈਦਾ ਹੋਏ ਮਹੋਦਰ ਆਦਿਕ (ਜੋ ਹਨੂਮਾਨ ਦੇ ਮੁੜ੍ਹਕੇ ਤੋਂ ਪੈਦਾ ਹੋਇਆ ਸੀ) ਅਤੇ ਉਤਭੁਜ ਖਾਣੀ ਤੋਂ ਪੈਦਾ ਹੋਏ ਕਲਪਤਰ ਬ੍ਰਿਛ ਆਦਿਕ ਸਾਰੇ ਤੇਰੇ ਜੱਸ ਨੂੰ ਗਾਉਂਦੇ ਹਨ।

## ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ; ਕਰਿ ਕਰਿ ਰਖੇ ਤੇਰੇ ਧਾਰੇ ॥

ਹੇ ਪ੍ਰਮੇਸਰ ! ਤੂੰ (ਖੰਡ) ਕੁਰੂ ਆਦਿਕ ਨੌਂ *ਖੰਡਾਂ, **(ਮੰਡਲ) ਦੇਸਾਂ ਅਤੇ ਸਾਰੇ ***ਬ੍ਰਹਿਮੰਡਾਂ ਦੇ ਜਿਤਨੇ ਜੀਵ ਪੈਦਾ (ਕਰਿ) ਕਰਕੇ, ਪਾਲਣ (ਕਰਿ) ਕਰਕੇ ਆਪਣੇ ਆਸਰੇ (ਧਾਰੇ) ਧਾਰਨ ਕਰਕੇ ਰੱਖੇ ਹੋਏ ਹਨ। ਉਹ ਸਾਰੇ (ਤੁਧਨੋ) ਆਪ ਨੂੰ (ਗਾਵਨਿ) ਗਾਉਂਦੇ ਹਨ।

## ਸੇਈ ਤੁਧਨੋ ਗਾਵਨਿ, ਜੋ ਤੁਧੁ ਭਾਵਨਿ; ਰਤੇ ਤੇਰੇ ਭਗਤ ਰਸਾਲੇ ॥

ਹੇ ਮਹਾਰਾਜ ! (ਸੇਈ) ਉਹੀ ਪੁਰਖ (ਤੁਧਨੋ) ਆਪ ਨੂੰ (ਗਾਵਨਿ) ਗਾਉਂਦੇ ਹਨ, (ਜੋ) ਜਿਹੜੇ (ਤੁਧੁ) ਆਪ ਨੂੰ (ਭਾਵਨਿ) ਭਾਉਂਦੇ ਹਨ। **ਵਾ:** ਜਿਹੜੇ ਸਾਰਿਆਂ ਵਿੱਚੋਂ ਆਪ ਨੂੰ (ਭਾਵਨਿ) ਭਾਅ ਜਾਂਦੇ ਹਨ। **ਵਾ:** ਜਿੰਨ੍ਹਾਂ ਦੇ ਅੰਦਰ ਤੇਰੀ (ਭਾਵਨਿ) ਭਾਵਨਾ, ਸ਼ਰਧਾ ਹੈ। (ਸੇਈ) ਉਹ ਹੀ (ਤੁਧਨੋ) ਤੈਨੂੰ (ਗਾਵਨਿ) ਗਾਉਂਦੇ ਹਨ।

(ਰਤੇ ਤੇਰੇ ਭਗਤ ਰਸਾਲੇ) ਫਿਰ (ਜੋ) ਜਿਹੜੇ ਭਗਤ ਤੇਰੇ ਵਿਚ (ਰਤੇ) ਰੰਗੇ ਹੋਏ, ਤੇਰੇ ਸਰੂਪ ਦਾ (ਰਸਾ+ਲੇ) ਰਸ, ਅਨੰਦ ਲੈਂਦੇ ਹਨ। **ਵਾ:** ਜੋ ਰਸਾਲਿਆਂ ਦੇ ਰਸਾਲੇ, ਭਾਵ ਬਹੁਤੇ ਰਸ ਵਾਲੇ ਤੇਰੇ (ਰਸਾਲੇ) ਸੁੰਦਰ ਭਗਤ ਤੇਰੇ ਵਿਚ (ਰਤੇ) ਰੰਗੇ ਹੋਏ ਹਨ। **ਵਾ:** ਜੋ ਤੇਰੇ ਸਰੂਪ ਦੇ (ਰਸਾ+ਲੇ) ਰਸ ਦੇ ਤਾਈਂ ਲੈ ਕੇ (ਰਸ+ਆਲੇ) ਰਸ ਦੇ (ਆਲੇ) ਘਰ ਹੋ ਗਏ ਹਨ। ਉਹ ਸਾਰੇ ਤੈਨੂੰ ਗਾਉਂਦੇ ਹਨ।

## ਹੋਰਿ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨ ਆਵਨਿ; ਨਾਨਕੁ ਕਿਆ ਬੀਚਾਰੇ ॥

ਹੇ ਸੱਚੇ ਪਾਤਸ਼ਾਹ ! ਜਿੰਨੇ ਨਾਵਾਂ ਥਾਵਾਂ ਵਾਲੇ ਗਿਆਤ ਪੂਰਬਕ ਗਾਉਂਦੇ ਹਨ, ਉਹ ਅਸੀਂ ਕਹਿ ਦਿੱਤੇ ਹਨ। ਪਰ ਜਿਹੜੇ ਹੋਰ (ਕੇਤੇ) ਕਿਤਨੇ ਹੀ ਅਗਿਆਤ ਪੂਰਬਕ (ਤੁਧਨੋ) ਆਪ ਜੀ ਨੂੰ (ਗਾਵਨਿ) ਗਾਉਂਦੇ ਹਨ। (ਸੇ) ਉਹ (ਮੈ) ਸਾਡੇ (ਚਿਤਿ) ਚੇਤੇ ਵਿਚ ਨਹੀਂ (ਆਵਨਿ) ਆਉਂਦੇ। **ਵਾ:** ਹੇ ਪਰਮੇਸ਼ਰ !

---

* **ਖੰਡ:** ਅਜਨਾਭ ਰਾਜੇ ਦੇ ਨੌਂ ਪੁੱਤਰ ਸਨ। ਉਹਨਾਂ ਵਿਚੋਂ ਜਿਸ ਜਿਸ ਨੇ ਧਰਤੀ ਦੇ ਜਿਸ ਜਿਸ (ਖੰਡ) ਹਿੱਸੇ ਉੱਤੇ ਰਾਜ ਕੀਤਾ, ਉਹ ਉਸਦਾ ਨਾਮ ਪੈ ਗਿਆ। ਭਰਤ ਨਾਮ ਦਾ ਸਭ ਤੋਂ ਵੱਡਾ ਪੁੱਤਰ ਸੀ। ਉਸਦੇ ਨਾਮ ਤੇ ਇਸ ਦੇਸ਼ ਦਾ ਨਾਮ 'ਭਾਰਤ ਵਰਸ਼' ਪੈ ਗਿਆ। ਇਸੇ ਤਰ੍ਹਾਂ ਕਿੰਪੁਰਖ, ਭੱਦਰ, ਕੇਤਮਾਲ, ਹਰਿ ਵਰ,, ਹਿਰਣਯ, ਰਮਯ, ਕੁਰੂ ਅਤੇ ਇਲਾਵ੍ਰਤ ਹੋਏ ਹਨ। ਇਹ ਨੌਂ ਖੰਡਾਂ ਦੇ ਨਾਮ ਹਨ।

** **ਮੰਡਲ :** ਚਾਰ ਸੌ ਕੋਹ ਦੀ ਗੋਲਾਕਾਰ ਧਰਤੀ ਨੂੰ ਮੰਡਲ ਆਖਦੇ ਹਨ। ਜਾਂ 'ਦੀਪ' ਅਤੇ 'ਦੇਸ਼' ਦਾ ਨਾਮ ਵੀ ਮੰਡਲ ਹੈ।

*** **ਬ੍ਰਹਿਮੰਡ :** ਇੱਕੀ ਪੁਰੀਆਂ, ਚੌਦਾਂ ਲੋਕਾਂ ਅਤੇ ਸੱਤਾਂ ਦੀਪਾਂ ਵਾਲੇ ਗੋਲਾਕਾਰ ਜਗਤ ਦਾ ਨਾਮ 'ਬ੍ਰਹਿਮੰਡ' ਹੈ।

ਜੋ ਹੋਰ ਕਿਤਨੇ ਭਾਵ ਬੇਅੰਤ ਹੀ ਤੈਨੂੰ ਗਾਉਂਦੇ ਹਨ। ਉਹ ਸਾਰੇ ਮੇਰੇ ਚਿੱਤ ਵਿਚ ਹੀ ਨਹੀਂ ਆਉਂਦੇ ਹਨ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਦੀ ਬਾਬਤ (ਕਿਆ) ਕੀ (ਬੀਚਾਰੇ) ਵਿਚਾਰ ਕਰਕੇ ਦੱਸੀਏ, ਉਹਨਾਂ ਦਾ ਨਿਰਣਾ ਨਹੀਂ ਕੀਤਾ ਜਾ ਸਕਦਾ। ਭਾਵ ਉਹ ਅਣਗਿਣਤ ਹਨ।

## ਸੋਈ ਸੋਈ ਸਦਾ ਸਚੁ ਸਾਹਿਬੁ; ਸਾਚਾ ਸਾਚੀ ਨਾਈ ॥

ਜਿਸ (ਸਾਚਾ) ਸੱਚੇ ਦੀ (ਸਾਚੀ) ਸੱਚੀ (ਨਾਈ) ਮਹਿਮਾ ਹੈ। **ਵਾ:** ਸਤਿਨਾਮੁ ਰੂਪ (ਸਾਚੀ) ਸੱਚੀ (ਨਾਈ) ਅਵਾਜ ਹੈ। (ਸੋਈ) ਉਹੀ ਪ੍ਰਮੇਸਰ ਸਦਾ ਰਹਿਣ ਵਾਲਾ ਪਿੱਛੇ ਸੀ, (ਸੋਈ) ਉਹੀ (ਸਚੁ) ਸੱਚਾ ਸਾਹਿਬ ਹੁਣ ਹੈ ਅਤੇ ਉਹ ਸੱਚਾ ਪ੍ਰਮੇਸਰ ਅੱਗੇ ਨੂੰ ਵੀ ਹੋਵੇਗਾ।

**ਪ੍ਰਸ਼ਨ :** ਮਹਾਰਾਜ! ਕੀ ਨਿਰਗੁਣ ਸਰਗੁਣ ਦਾ ਕੋਈ ਭੇਦ ਵੀ ਹੈ?

**ਉੱਤਰ :** **ਅਥਵਾ : (ਸੋਈ ਸੋਈ ਸਦਾ ਸਚੁ ਸਾਹਿਬੁ)** ਹੇ ਸਿੱਧੋ! ਸੋਈ ਨਿਰਗੁਨ ਸਰੂਪ ਜੋ ਸਦਾ ਸਦਾ ਸੱਚਾ ਰਹਿਣ ਵਾਲਾ ਹੈ (ਸੋਈ) ਉਹੋ ਹੀ ਮਾਇਆ ਬਿਰਤੀ ਦੁਆਰਾ ਸ੍ਰਿਸ਼ਟੀ ਦਾ (ਸਾਹਿਬੁ) ਮਾਲਿਕ ਹੈ ਅਤੇ ਜੋ ਮਾਇਆ ਸਬਲ ਹੋ ਕੇ ਸਰਗੁਨ ਸਰੂਪ ਕਹਾਉਂਦਾ ਹੈ। **(ਸਾਚਾ ਸਾਚੀ ਨਾਈ)** ਉਹੀ ਜਿਹੜਾ ਸਰਗੁਨ ਸਰੂਪ ਹੈ ਆਪਣੀ ਮਾਇਆ ਨੂੰ ਸੰਕੋਚ ਕੇ ਫੇਰ (ਸਾਚਾ) ਤ੍ਰੈਈ ਕਾਲ ਅਬਾਧ, ਸੱਤ, ਚਿੱਤ, ਆਨੰਦ ਸਰੂਪ ਨਿਰਗੁਣ ਸਰੂਪ ਹੈ। (ਸਾਚੀ ਨਾਈ) ਉਹੀ ਸੱਚਾ ਸਰਗੁਣ ਸਰੂਪ ਹੈ ਜਿਸ ਦੀ ਓਅੰਕਾਰ ਰੂਪ (ਨਾਈ) ਆਵਾਜ਼ ਹੈ। **ਵਾ:** ਭਾਵੇਂ ਮਾਇਆ ਉਸ ਦੇ ਵਿਚ ਕਲਪਤ ਰੂਪ ਹੈ। ਪਰ ਜਿਸ ਦਾ ਅਧਿਸ਼ਠਾਨ ਸੱਚਾ ਹੋਵੇ ਉਸ ਵਿਚ ਅਧਿਅਸਤ ਵਸਤੂ ਵੀ ਸੱਚੀ ਪ੍ਰਤੀਤ ਹੁੰਦੀ ਹੈ। ਇਉਂ ਉਸ ਦੀ ਰਚੀ ਹੋਈ ਮਾਇਆ ਸਚੇ ਦੀ (ਨਾਈ) ਨਿਆਈਂ ਪ੍ਰਤੀਤ ਹੋ ਰਹੀ ਹੈ, **ਵਾ:** ਸੱਚੀ (ਨਾਈ) ਮਹਿਮਾ ਵਾਲਾ ਸਰਗੁਨ ਤੇ ਨਿਰਗੁਨ ਸਰੂਪ ਭੀ ਆਪੇ ਹੀ ਹੈ। ਗੁਰੂ ਘਰ ਵਿਚ ਨਿਰਗੁਨ ਤੇ ਸਰਗੁਨ ਦੀ ਅਭੇਦਤਾ ਹੀ ਹੈ। ਯਥਾ:

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥**
**ਕਲਾ ਧਾਰਿ ਜਿਨਿ ਸਗਲੀ ਮੋਹੀ ॥** (ਅੰਗ : ੨੮੭)

## ਹੈ ਭੀ ਹੋਸੀ, ਜਾਇ ਨ ਜਾਸੀ; ਰਚਨਾ ਜਿਨਿ ਰਚਾਈ ॥

ਉਹ ਵਾਹਿਗੁਰੂ ਹੁਣ ਵਰਤਮਾਨ ਵਿੱਚ ਹੈ। (ਭੀ) ਬਹੁੜੋ ਪਿੱਛੇ ਵੀ ਸੀ ਅਤੇ ਅੱਗੇ ਭਵਿੱਖਤ ਵਿੱਚ ਵੀ (ਹੋਸੀ) ਹੋਵੇਗਾ। ਉਹ (ਨ) ਨਾ ਤਾਂ (ਜਾਇ) ਪੈਦਾ ਹੁੰਦਾ ਹੈ, ਅਤੇ (ਨ) ਨਾ ਮਰ ਕਰਕੇ ਕਿਤੇ (ਜਾਸੀ) ਜਾਵੇਗਾ। (ਜਿਨਿ) ਜਿਸਨੇ ਇਹ ਸਾਰੀ ਰਚਨਾ ਰਚਾਈ ਹੈ।

**ਪ੍ਰਸ਼ਨ :** ਸਤਿਗੁਰੂ ਜੀ! ਰਚਨਾ ਤੇ ਪ੍ਰਮੇਸਰ ਦਾ ਸੰਬੰਧ ਕੈਸਾ ਹੈ?

**ਉੱਤਰ :** **(ਅੰਨਵੈ ਕਰਕੇ) (ਰਚਾਈ ਰਚਨਾ ਜਾਸੀ, ਜਿਨਿ ਰਚਾਈ ਜਾਇ ਨ)** ਇਹ ਰਚਾਈ ਹੋਈ ਰਚਨਾ ਤਾਂ ਚਲੀ (ਜਾਸੀ) ਜਾਏਗੀ ਭਾਵ ਨਾਸ਼ ਹੋ ਜਾਵੇਗੀ। ਪਰ (ਜਿਨਿ) ਜਿਸ ਵਾਹਿਗੁਰੂ ਨੇ ਰਚਾਈ ਹੈ, ਉਹ (ਜਾਇ ਨ) ਨਹੀਂ ਜਾਵੇਗਾ। ਉਹ ਸਦਾ ਇਕ ਰਸ ਹੈ।

**ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥** (ਅੰਗ : ੬੪)

**ਵਾ:** ਹੇ ਜੀਵ! ਪ੍ਰਮੇਸ਼ਰ ਦੀ ਰਚਾਈ ਹੋਈ ਇਸ ਮਾਇਆ ਰੂਪ ਰਚਨਾ ਵਿੱਚ **ਵਾ:** ਮਾਇਆ ਦੀ ਰਚਾਈ ਹੋਈ ਵਿਸ਼ਿਆਂ ਅਤੇ ਪਦਾਰਥਾਂ ਰੂਪ ਰਚਨਾ ਵਿੱਚ (ਰਚ+ਨਾ) ਨਾ ਰਚਣਾ ਕਰ, ਭਾਵ ਇਹਨਾਂ ਵਿੱਚ ਮੋਹ ਕਰਕੇ ਖਚਿਤ ਨਾ ਹੋਣਾ ਕਰ।

**ਪ੍ਰਸ਼ਨ :** ਮਹਾਰਾਜ ਜੀ ! ਮਨ ਸਦਾ ਕਿਸੇ ਆਸਰੇ ਰਹਿੰਦਾ ਹੈ। ਜੇ ਪਦਾਰਥਾਂ ਤੇ ਮਾਇਆ ਵਿੱਚ ਚਿੱਤ ਨਾ ਲਾਈਏ, ਤਾਂ ਕਿੱਥੇ ਲਾਈਏ?

**ਉੱਤਰ :** **ਵਾ:** (ਰਚਨਾ ਜਿਨਿ ਰਚਾਈ) (ਜਿਨਿ) ਜਿਸ ਪ੍ਰਮੇਸਰ ਨੇ ਇਹ ਸਾਰੀ ਮਾਇਆ ਆਦਿਕ ਦੀ ਰਚਨਾ ਰਚਾਈ ਹੈ, ਮਨ ਕਰਕੇ ਉਸ ਪ੍ਰਮੇਸ਼ਰ ਵਿੱਚ (ਰਚਨਾ) ਰਚਣਾ ਭਾਵ ਮਿਲਣਾ ਕਰ।

**ਪ੍ਰਸ਼ਨ :** ਮਹਾਰਾਜ ਇਹ ਰਚਨਾ ਕਿਹੋ ਜਿਹੀ ਹੈ? ਤਾਂ ਹਜ਼ੂਰ ਦੱਸਦੇ ਹਨ।

**ਰੰਗੀ ਰੰਗੀ ਭਾਤੀ ਜਿਨਸੀ; ਮਾਇਆ ਜਿਨਿ ਉਪਾਈ ॥**
**ਕਰਿ ਕਰਿ ਦੇਖੈ ਕੀਤਾ ਅਪਣਾ; ਜਿਉ ਤਿਸ ਦੀ ਵਡਿਆਈ ॥**

**ਉੱਤਰ :** (ਜਿਨਿ) ਜਿਸ ਪ੍ਰਮੇਸਰ ਨੇ ਮਾਇਆ ਦੁਆਰਾ (ਰੰਗੀ ਰੰਗੀ) ਰੰਗਾਂ ਰੰਗਾਂ ਦੀ (ਭਾਤੀ) ਤਰ੍ਹਾਂ-ਤਰ੍ਹਾਂ ਦੀ (ਜਿਨਸੀ) ਜਿਨਸਾਂ ਵਾਲੀ ਇਹ ਸ੍ਰਿਸ਼ਟੀ (ਉਪਾਈ) ਪੈਦਾ ਕੀਤੀ ਹੈ। ਜਿਵੇਂ ਉਸ ਦੀ (ਵਡਿਆਈ) ਇੱਛਾ, ਰਜ਼ਾ ਹੈ ਤਿਵੇਂ ਉਹ ਇਸ ਨੂੰ ਪੈਦਾ (ਕਰਿ) ਕਰਕੇ, ਪਾਲਣਾ (ਕਰਿ) ਕਰਕੇ ਆਪਣੇ ਕੀਤੇ ਹੋਏ ਪਸਾਰੇ ਨੂੰ ਆਪ ਹੀ (ਦੇਖੈ) ਦੇਖ ਰਿਹਾ ਹੈ, ਪ੍ਰਕਾਸ਼ ਰਿਹਾ ਹੈ।

**ਪ੍ਰਸ਼ਨ :** ਮਹਾਰਾਜ ! ਸਾਰੀ ਰਚਨਾ ਇਕੋ ਤਰ੍ਹਾਂ ਦੀ ਹੈ ਕਿ ਭਿੰਨ-ਭਿੰਨ?

**ਉੱਤਰ :** **ਵਾ: (ਰੰਗੀ ਰੰਗੀ ਭਾਤੀ)** ਜਿਵੇਂ ਅਨੇਕ ਰੰਗਾਂ ਦੀ ਉਸ ਦੀ ਮਾਇਆ ਹੈ, ਇਵੇਂ ਉਸ ਦੁਆਰਾ ਪੈਦਾ ਕੀਤੀ ਸ੍ਰਿਸ਼ਟੀ ਭੀ ਰੰਗਾਂ ਰੰਗਾਂ ਦੀ (ਭਾਤੀ) ਤਰ੍ਹਾਂ ਤਰ੍ਹਾਂ ਦੀ ਹੈ। **ਵਾ:** (ਰੰਗੀ ਰੰਗੀ) ਇਕ ਇਕ ਰੰਗ ਦੇ ਜਿਵੇਂ ਕਾਂ ਕਾਲੇ, ਤੋਤੇ ਸਾਵੇ, ਹੰਸ ਚਿੱਟੇ ਹੀ ਹਨ। (ਭਾਤੀ) ਤਰ੍ਹਾਂ-ਤਰ੍ਹਾਂ ਦੇ ਰੰਗਾਂ-ਰੰਗਾਂ ਦੇ ਜਿਵੇਂ ਮੋਰ ਤਿੱਤਰ ਆਦਿਕ ਹਨ। ਇਉਂ ਅਨੇਕ ਪ੍ਰਕਾਰ ਦੇ ਰੰਗਾਂ ਦੀ ਰਚਨਾ ਹੈ। ਕਈ ਰਜੋ, ਤਮੋ, ਸਤੋ ਗੁਣੀ ਹਨ ਕਈ ਮਿਸ਼ਰਤ ਸੁਭਾਵਾਂ ਦੇ ਹਨ। ਕਈ ਲੰਮੇ, ਮਧਰੇ, ਦਰਮਿਆਨੇ ਹਨ। ਇਉਂ ਭਾਂਤ-ਭਾਂਤ, ਰੰਗਾਂ-ਰੰਗਾਂ ਦੀ ਸ੍ਰਿਸ਼ਟੀ ਹੈ। (ਜਿਨਸੀ) ਫੇਰ ਅਨੇਕਾਂ ਜਿਨਸਾਂ ਬਣਾਈਆਂ ਹਨ। ਖੱਚਰਾਂ ਦੀ ਜਿਨਸ ਵੱਖਰੀ ਕੀਤੀ ਹੈ। ਘੋੜਿਆਂ ਦੀ ਵੱਖਰੀ ਪੈਦਾ ਕੀਤੀ ਹੈ। ਖੋਤਿਆਂ ਦੀ ਵੱਖਰੀ ਹੈ ਅਤੇ ਅਨਾਜ ਦੀਆਂ ਭੀ ਭਿੰਨ-ਭਿੰਨ ਜਿਨਸਾਂ ਹਨ। ਵੇਦਾਂਤੀ ਕਹਿੰਦੇ ਹਨ (ਮਾਇਆ ਜਿਨਿ ਉਪਾਈ) ਮਾਇਆ (ਜਿਨਿ) ਮੱਤ ਕਹੋ ਉਸ ਨੇ ਪੈਦਾ ਕੀਤੀ ਹੈ ਮਾਇਆ ਅਣਹੋਈ ਪ੍ਰਤੀਤ ਹੋ ਰਹੀ ਹੈ। ਜਿਵੇਂ ਸੂਰਜ ਦੇ ਪਾਸ ਹਨੇਰਾ ਨਹੀਂ ਹੈ, ਇਸ ਪ੍ਰਕਾਰ ਬ੍ਰਹਮ ਵਿਚ ਅਸੱਤ, ਜੜ੍ਹ, ਦੁਖ ਰੂਪ ਮਾਇਆ-ਪੁਣਾ ਕਲਪਿਆ ਹੈ ਵਾਸਤਵ ਵਿਚ ਨਹੀਂ ਹੈ ਇਹ ਕਲਪਿ-ਤਦਾਦਮਿਕ ਸਬੰਧ ਹੈ। ਇਸ ਵਾਸਤੇ ਮਾਇਆ ਕਰਕੇ ਸ੍ਰਿਸ਼ਟੀ ਪੈਦਾ ਕੀਤੀ ਹੈ।

**ਜੋ ਤਿਸੁ ਭਾਵੈ ਸੋਈ ਕਰਸੀ; ਫਿਰਿ ਹੁਕਮੁ ਨ ਕਰਣਾ ਜਾਈ ॥**

ਜੋ (ਤਿਸੁ) ਉਸ ਪ੍ਰਮੇਸਰ ਨੂੰ ਪਿੱਛੇ ਭਾਉਂਦਾ ਸੀ ਉਹ ਕਰਦਾ ਸੀ। ਜੋ ਹੁਣ (ਭਾਵੈ) ਭਾਉਂਦਾ ਹੈ, ਉਹ ਕਰਦਾ ਹੈ ਅਤੇ ਅੱਗੇ ਵੀ ਜੋ ਉਸਨੂੰ ਭਾਵੇਗਾ, (ਸੋਈ) ਉਹੀ ਕੰਮ ਉਹ (ਕਰਸੀ) ਕਰੇਗਾ। ਉਸਦੇ ਹੁਕਮ ਦਾ (ਫਿਰਿ) ਫੇਰਨਾ, ਕਿਸੇ ਪਾਸੋਂ ਨਹੀਂ (ਕਰਣਾ ਜਾਈ) ਕੀਤਾ ਜਾ ਸਕਦਾ ਕਿ ਅਸੀਂ ਇਸ ਤਰ੍ਹਾਂ ਨਹੀਂ ਕਰਨਾ। **ਵਾ:** ਫਿਰ ਉਸ ਉੱਤੇ ਹੁਕਮ ਨਹੀਂ (ਕਰਣਾ) ਕੀਤਾ (ਜਾਈ) ਜਾ ਸਕਦਾ ਕਿ ਇਉਂ ਨਹੀਂ ਇਉਂ ਕਰ। **ਵਾ:** ਉਸਦੇ ਹੁਕਮ ਦੇ ਅੱਗੇ (ਨ) ਨਾਂਹ ਨਹੀਂ ਕੀਤੀ ਜਾ ਸਕਦੀ, ਭਾਵ ਉਸਦੇ ਅਮੇਟ ਹੁਕਮ ਨੂੰ ਹਟਾਇਆ ਨਹੀਂ ਜਾ ਸਕਦਾ।

**ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥** *(ਅੰਗ : ੬੯੧)*

## ਅੰਗ : ੩੪੮

### ਸੋ ਪਾਤਿਸਾਹੁ, ਸਾਹਾ ਪਤਿ ਸਾਹਿਬੁ; ਨਾਨਕ, ਰਹਣੁ ਰਜਾਈ ॥੧॥੧॥

(ਸੋ) ਉਹ ਸੱਚਾ ਪਾਤਸ਼ਾਹ ਵਾਹਿਗੁਰੂ ਸਰੂਪ ਰੂਪ (ਪਾਤਿ+ਸਾਹੁ) (ਪਾਤਿ) ਤਖਤ ਦਾ (ਸਾਹੁ) ਮਾਲਕ ਹੈ, ਅਤੇ ਬ੍ਰਹਮਾ ਆਦਿਕ (ਸਾਹਾ) ਸ਼ਾਹਾਂ ਦੀ (ਪਤਿ) ਇੱਜ਼ਤ ਦਾ ਵੀ (ਸਾਹਿਬੁ) ਮਾਲਕ ਹੈ। **ਵਾ**: (ਸੋ) ਉਹ ਸਾਹਿਬ (ਸਾਹਾ ਪਤਿ) ਪਾਤਸ਼ਾਹਾਂ ਦਾ ਵੀ (ਪਾਤਿਸਾਹੁ) ਪਾਤਸ਼ਾਹ ਹੈ।

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ, ਉਸ ਵਾਹਿਗੁਰੂ ਦੀ (ਰਜਾਈ) ਰਜ਼ਾ, ਆਗਿਆ ਵਿਚ ਰਹਿਣਾ ਚਾਹੀਦਾ ਹੈ। ਆਗਿਆ ਵਿਚ (ਰਹਣੁ) ਰਹਣੇ ਕਰਕੇ ਹੀ ਉਸਦੀ ਪ੍ਰਾਪਤੀ ਹੁੰਦੀ ਹੈ।

### ਆਸਾ ਮਹਲਾ ੪ ॥

ਇੱਕ ਦਿਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਦੁੱਖ ਭੰਜਨੀ ਬੇਰ ਹੇਠ ਬਿਰਾਜਮਾਨ ਸਨ। ਕੁਝ ਗੁਰਸਿੱਖਾਂ ਨੇ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਜਿਸ ਤਰ੍ਹਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਅੱਗੇ 'ਸੋਦਰੁ' ਗਾਇਆ ਹੈ। ਆਪ ਜੀ ਵੀ ਕਿਰਪਾ ਕਰਕੇ ਐਸਾ ਉਪਦੇਸ਼ ਸਰਵਨ ਕਰਾਉ ਜੀ।

ਉਸ ਵੇਲੇ ਸਤਿਗੁਰੂ ਜੀ ਨੇ ਅਕਾਲ ਪੁਰਖ ਜੀ ਦੇ ਸਨਮੁਖ ਹੋ ਕੇ ਇਹ ਵਾਹਿਗੁਰੂ ਦੇ ਨਿਰਗੁਣ ਅਤੇ ਸਰਗੁਣ ਸਰੂਪ ਦਾ ਅਸਤੋਤ੍ਰ ਰੂਪ 'ਸੋ ਪੁਰਖ' ਉਚਾਰਨ ਕਰਦਿਆਂ, ਗੁਰਸਿੱਖਾਂ ਦੇ ਤਾਈਂ ਉਪਦੇਸ਼ ਬਖਸ਼ਿਸ਼ ਕੀਤਾ ਹੈ।

**ਨੋਟ ੧:** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ 'ਸੋਦਰੁ' ਅਤੇ 'ਸੋ ਪੁਰਖੁ' ਦਾ ਪ੍ਰਕਰਣ ਮਿਲਦਾ ਹੋਣ ਕਰਕੇ, ਦੋਵੇਂ ਸ਼ਬਦ ਗੁਰਬਾਣੀ ਵਿਚ ਇੱਥੇ ਇਕੱਠੇ ਹੀ ਲਿਖਵਾਏ ਹਨ।

**ਨੋਟ ੨:** ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਲਿਖਵਾਇਆ ਸੀ, ਜਿਸਨੂੰ ਕਰਤਾਰਪੁਰ ਸਾਹਿਬ ਵਾਲੀ ਬੀੜ ਕਿਹਾ ਜਾਂਦਾ ਹੈ। ਉਸ ਸਰੂਪ ਵਿਚ ਰਹਿਰਾਸ ਸਾਹਿਬ ਅੰਦਰ 'ਸੋਦਰ', 'ਸੁਣਿ ਵਡਾ', 'ਆਖਾ ਜੀਵਾ', 'ਹਰਿ ਕੇ ਜਨ' ਅਤੇ 'ਕਾਹੇ ਰੇ ਮਨ ਚਿਤਵਹਿ ਉਦਮ' ਇਹ ਪੰਜ ਸ਼ਬਦ ਹੀ ਲਿਖੇ ਹੋਏ ਹਨ। ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਖਤ ਸ੍ਰੀ ਦਮਦਮਾ ਸਾਹਿਬ ਜੀ ਵਿਖੇ ਸਾਰੀ ਗੁਰਬਾਣੀ ਕੰਠੋਂ ਉਚਾਰਨ ਕਰਕੇ ਭਾਈ ਮਨੀ ਸਿੰਘ ਜੀ ਪਾਸੋਂ ਲਿਖਵਾ ਕੇ ਬੀੜ ਰਚੀ। ਉਸ ਵੇਲੇ ਇਹ ਚਾਰ ਸ਼ਬਦ (ਸੋ ਪੁਰਖੁ, ਤੂੰ ਕਰਤਾ ਸਚਿਆਰ, ਤਿਤ ਸਰਵਰੜੈ ਅਤੇ ਭਈ ਪਰਾਪਤਿ) ਰਹਿਰਾਸ ਸਾਹਿਬ ਵਿਚ ਲਿਖਵਾ ਕੇ ਪੂਰੇ ਨੌਂ ਸ਼ਬਦ ਕੀਤੇ। ਸਤਿਗੁਰੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਵੱਡੇ ਸਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਦੇ ਗੁਟਕਾ ਸਾਹਿਬ ਵਿਚ ਵੀ ਇਹ ਚਾਰ ਸ਼ਬਦ ਲਿਖੇ ਹੋਏ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਛੇਵੇਂ ਪਾਤਸ਼ਾਹ ਜੀ ਦੇ ਸਮੇਂ ਵੀ ਰਹਿਰਾਸ ਸਾਹਿਬ ਜੀ ਦੇ ਇਹ ਨੌਂ ਸ਼ਬਦ ਪੜ੍ਹਨ ਦੀ ਮਰਿਯਾਦਾ ਸੀ।

### ਸੋ ਪੁਰਖੁ ਨਿਰੰਜਨੁ, ਹਰਿ ਪੁਰਖੁ ਨਿਰੰਜਨੁ; ਹਰਿ ਅਗਮਾ ਅਗਮ ਅਪਾਰਾ ॥

ਹੇ ਪ੍ਰਮੇਸਰ ! (ਸੋ) ਉਹ ਜੋ ਪਰੋਖ ਹੋ ਕੇ ਪਾਲਣਾ ਕਰਨ ਵਾਲਾ (ਪੁਰਖੁ) ਪੂਰਨ ਅਤੇ (ਨਿਰੰਜਨੁ) ਮਾਇਆ ਕਾਲਖ ਤੋਂ ਰਹਿਤ ਸੁੱਧ ਸਰੂਪ ਹੈ, ਉਹ ਤੇਰਾ ਨਿਰਗੁਣ ਸਰੂਪ ਹੈ ਅਤੇ ਜੋ ਸਭ ਨੂੰ (ਹਰਿ) ਹਰੇ ਭਰੇ ਕਰਨ ਵਾਲਾ (ਪੁ+ਰਖੁ) (ਪੁ) ਪੂੰ ਆਦਿਕ ਨਰਕਾਂ ਤੋਂ (ਰਖੁ) ਰੱਖਿਆ ਕਰਨ ਵਾਲਾ (ਨਿਰੰਜਨੁ) ਬਿਨਾਂ ਰੰਜ ਤੋਂ ਸਰੂਪ ਹੈ, ਉਹ ਤੇਰਾ ਸਰਗੁਣ ਸਰੂਪ ਹੈ।

**ਵਾ:** (ਸੋ ਪੁਰਖੁ ਨਿਰੰਜਨੁ) ਉਹ ਈਸਰ ਦਾ ਸ਼ੁੱਧ ਸਰੂਪ ਵੀ ਆਪ ਹੈ (ਹਰਿ ਪੁਰਖੁ ਨਿਰੰਜਨੁ) ਜੀਵ ਦਾ ਸ਼ੁੱਧ ਸਰੂਪ ਵੀ ਆਪ ਹੈ (ਹਰਿ ਅਗਮਾ ਅਗਮ ਅਪਾਰਾ) ਅਗੰਮ ਤੋਂ ਅਗੰਮ ਅਪਾਰ ਸਰੂਪ ਅਸਪਦ ਵੀ ਆਪ ਹੀ ਹੈ।

**ਅਥਵਾ :** (ਸੋ) ਉਹ ਪ੍ਰਮੇਸ਼ਰ, ਜੋ (ਪੁਰਖੁ) ਜੀਵਾਂ ਦੇ ਤ੍ਵੰ ਪਦ ਦਾ ਲਖ ਅਰਥ ਰੂਪ ਹੈ ਅਤੇ ਜੋ (ਪੁਰਖੁ) ਈਸ਼ਰ ਦੇ ਤਤ ਪਦ ਦਾ ਲਖ ਅਰਥ ਰੂਪ ਹੈ। ਉਹ (ਹਰਿ) ਹਰੀ (ਅਗਮਾ ਅਗਮ) ਮਨ, ਬਾਣੀ ਅਤੇ ਸਰੀਰ ਕਰਕੇ ਗੰਮਤਾ ਤੋਂ ਰਹਿਤ ਅਤੇ (ਅਪਾਰਾ) ਪਾਰਾਵਾਰ ਤੋਂ ਰਹਿਤ ਹੈ।

**ਅਤੀ ਬਿਆਪਤੀ ਦੋਸ਼ ਦਾ ਨਿਵਿਰਤਕ ਅਰਥ :**

**ਪ੍ਰਸ਼ਨ :** ਮਹਾਰਾਜ ! ਇੰਨਾ ਹੀ ਕਹਿ ਦਿੰਦੇ ਕਿ 'ਸੋ ਪੁਰਖੁ ਨਿਰੰਜਨੁ' ਹੈ। 'ਹਰਿ ਪੁਰਖੁ ਨਿਰੰਜਨੁ' ਕਿਉਂ ਕਿਹਾ ਹੈ?

**ਉੱਤਰ :** ਹੇ ਭਾਈ ! ਜੇ ਕੇਵਲ 'ਸੋ ਪੁਰਖੁ ਨਿਰੰਜਨੁ' ਕਹਿ ਦਿੰਦੇ ਤਾਂ ਦੁਨੀਆਂ ਵਿਚ ਜਿੰਨੇ ਪੁਰਖ ਪੈਦਾ ਹੋਏ ਹਨ, ਉਹ ਸਾਰੇ ਨਿਰੰਜਨ ਬਣ ਜਾਣੇ ਸਨ। ਅਸੀਂ ਲੱਖਣ ਤਾਂ ਬ੍ਰਹਮ ਦਾ ਕਰਨਾ ਸੀ, ਪਰ ਇਹ ਸਾਰੇ ਪੁਰਖਾਂ ਦਾ ਹੋ ਗਿਆ। ਇਸ ਲਈ 'ਹਰਿ ਪੁਰਖੁ ਨਿਰੰਜਨੁ' ਕਿਹਾ ਹੈ ਕਿ ਜੋ (ਹਰਿ) ਹਰੀ ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਹੈ ਅਤੇ ਸਾਰਿਆਂ ਦੇ ਪਾਪਾਂ ਪੁੰਨਾਂ ਨੂੰ ਹਰਨ ਵਾਲਾ ਹੈ, ਸਭ ਥਾਵਾਂ ਵਿਚ (ਪੁਰਖੁ) ਪੂਰਨ ਹੈ, ਉਹੀ (ਨਿਰੰਜਨੁ) ਸ਼ੁੱਧ ਹੈ।

**ਪ੍ਰਸ਼ਨ :** ਫੇਰ 'ਹਰਿ ਪੁਰਖੁ ਨਿਰੰਜਨੁ' ਹੀ ਕਹਿ ਦਿੰਦੇ, 'ਹਰਿ ਅਗਮਾ' ਕਿਉਂ ਕਿਹਾ?

**ਉੱਤਰ :** ਜੇਕਰ ਕੇਵਲ 'ਹਰਿ ਪੁਰਖੁ ਨਿਰੰਜਨੁ' ਹੀ ਕਹਿ ਦਿੰਦੇ ਤਾਂ (ਨਿਰੰਜਨੁ) ਮਾਇਆ ਦੀ ਕਾਲਖ ਤੋਂ ਰਹਿਤ ਤਾਂ ਸੰਤ ਪੁਰਖ ਵੀ ਹਨ। ਪਰ ਉਹ (ਹਰਿ) ਵਿਆਪਕ ਨਹੀਂ ਹਨ ਅਤੇ (ਹਰਿ) ਵਿਆਪਕ ਤਾਂ ਪ੍ਰਕਿਰਤੀ ਵੀ ਹੈ। ਪਰ ਉਹ ਅਗਮ ਨਹੀਂ ਹੈ। ਇਸ ਲਈ 'ਹਰਿ ਅਗਮਾ' ਆਖਿਆ ਹੈ ਕਿ ਉਹ ਹਰੀ ਜੋ ਵਿਆਪਕ ਹੈ ਅਤੇ ਮਨ ਆਦਿ ਦੀ ਗੰਮਤਾ ਤੋਂ ਰਹਿਤ ਹੈ।

**ਪ੍ਰਸ਼ਨ :** 'ਹਰਿ ਅਗਮਾ' ਹੀ ਰਹਿਣ ਦਿੰਦੇ, ਫੇਰ 'ਅਗਮ' ਕਿਉਂ ਕਹਿ ਦਿੱਤਾ?

**ਉੱਤਰ :** ਜੇ ਕਰਕੇ ਸਿਰਫ 'ਹਰਿ ਅਗਮਾ' ਰਹਿਣ ਦਿੰਦੇ ਤਾਂ ਲੋਕਾਂ ਨੇ ਵੇਦਾਂ ਸ਼ਾਸਤਰਾਂ ਨੂੰ ਹੀ ਅਗੰਮ ਮੰਨ ਲੈਣਾ ਸੀ। ਪਰ ਉਹ ਪ੍ਰਮੇਸਰ ਤਾਂ ਵੇਦਾਂ ਸ਼ਾਸ਼ਤਰਾਂ ਤੋਂ ਵੀ ਅਗੰਮ ਹੈ, ਇਸ ਕਰਕੇ 'ਹਰਿ ਅਗਮਾ ਅਗਮ' ਆਖਿਆ ਹੈ।

**ਪ੍ਰਸ਼ਨ :** ਫੇਰ 'ਹਰਿ ਅਗਮਾ ਅਗਮ' ਹੀ ਰਹਿਣ ਦਿੰਦੇ 'ਅਪਾਰਾ' ਕਿਉਂ ਕਹਿ ਦਿੱਤਾ ਹੈ?

**ਉੱਤਰ :** (ਅਗਮਾ) ਵੇਦਾਂ ਸ਼ਾਸਤਰਾਂ ਤੋਂ ਅਗੰਮ ਤਾਂ ਆਕਾਸ਼ ਆਦਿਕ ਵੀ ਹਨ। ਪਰ ਉਹ ਆਕਾਸ਼ ਆਦਿਕ ਪ੍ਰਕਿਰਤੀ ਦਾ ਕਾਰਜ ਹਨ ਅਤੇ ਉਹ ਪ੍ਰਮੇਸਰ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ। ਇਸ ਲਈ 'ਅਪਾਰਾ' ਕਿਹਾ ਹੈ।

**ਉਪਰੋਕਤ ਪੰਕਤੀ ਦੇ ਅਤੀ ਬਿਆਪਤੀ ਦੋਸ਼ ਦਾ ਨਿਵਿਰਤਕ ਦੂਸਰਾ ਅਰਥ :**

**ਪ੍ਰਸ਼ਨ :** ਮਹਾਰਾਜ ! 'ਸੋ ਪੁਰਖੁ ਨਿਰੰਜਨੁ' ਹੀ ਕਹਿ ਦਿੰਦੇ, 'ਹਰਿ ਪੁਰਖੁ ਨਿਰੰਜਨੁ' ਕਿਉਂ ਆਖਿਆ ਹੈ?

**ਉੱਤਰ :** ਪੁਰਖ ਤਾਂ ਸਾਂਖੀ, ਜੀਵ ਨੂੰ ਮੰਨਦੇ ਹਨ ਅਤੇ ਅਸੀਂ ਲੱਖਣ ਬ੍ਰਹਮ ਦਾ ਕਰਨਾ ਸੀ, ਜੇ ਅਸੀਂ 'ਹਰਿ ਪੁਰਖੁ ਨਿਰੰਜਨੁ' ਨਾ ਲਿਖਦੇ ਤਾਂ ਇਹ ਸਾਂਖੀਆਂ ਦੇ ਜੀਵ ਦਾ ਲਖਣ ਹੋ ਜਾਣਾ ਸੀ। ਇਸ ਕਰਕੇ ਨਾਲ 'ਹਰਿ ਪੁਰਖੁ ਨਿਰੰਜਨੁ' ਲਿਖਿਆ ਹੈ।

**ਪ੍ਰਸ਼ਨ :** ਤਾਂ ਫੇਰ 'ਹਰਿ ਪੁਰਖੁ ਨਿਰੰਜਨੁ' ਇਤਨਾ ਰਹਿਣ ਦਿੰਦੇ, 'ਹਰਿ ਅਗਮਾ' ਕਿਉਂ ਆਖਿਆ ਹੈ?

**ਉੱਤਰ :** ਜੇ ਕੇਵਲ 'ਹਰਿ ਪੁਰਖੁ ਨਿਰੰਜਨੁ' ਲਿਖਦੇ ਤਾਂ ਲੋਕਾਂ ਨੇ (ਹਰਿ) ਹਰੀ, ਵਿਸ਼ਨੂੰ ਦੇ ਰਾਮ ਚੰਦਰ, ਕ੍ਰਿਸ਼ਨ

ਆਦਿਕ ਅਵਤਾਰਾਂ ਨੂੰ ਹੀ ਨਿਰੰਜਨ ਮੰਨ ਲੈਣਾ ਸੀ। ਪਰ ਉਹ ਤਾਂ ਮਾਇਕੀ ਅੰਸ਼ ਵਿਚ ਹਨ। ਇਸ ਕਰਕੇ ਨਾਲ 'ਹਰਿ ਅਗਮਾ' ਕਿਹਾ ਹੈ ਕਿ ਉਹ ਹਰੀ ਜੋ ਗੰਮਤਾ ਤੋਂ ਰਹਿਤ ਹੈ।

**ਪ੍ਰਸ਼ਨ :** ਫੇਰ 'ਹਰਿ ਅਗਮਾ' ਰਹਿਣ ਦਿੰਦੇ, ਦੁਬਾਰਾ 'ਅਗਮ' ਕਿਉਂ ਕਿਹਾ ਹੈ?

**ਉੱਤਰ :** ਅਗਮ ਤਾਂ ਰਾਵਨ ਅਤੇ ਹਰਨਾਖਸ਼ ਆਦਿ ਬਹੁਤ ਬਲੀ ਜੋਧੇ ਪੁਰਖ ਹੋਏ ਹਨ, ਜਿੰਨ੍ਹਾਂ ਦੇ ਬਲ ਦੀ ਗੰਮਤਾ ਨਹੀਂ ਪਾਈ ਜਾਂਦੀ। ਪਰ ਉਹ ਹਰੀ ਇੰਨ੍ਹਾਂ ਤੋਂ ਵੀ ਅਗਮ ਭਾਵ ਗੰਮਤਾ ਤੋਂ ਰਹਿਤ ਹੈ। ਇਸ ਕਰਕੇ 'ਹਰਿ ਅਗਮਾ ਅਗਮ' ਕਿਹਾ ਹੈ।

**ਪ੍ਰਸ਼ਨ :** ਫੇਰ 'ਹਰਿ ਅਗਮਾ ਅਗਮ' ਹੀ ਕਹਿ ਦਿੰਦੇ, 'ਅਪਾਰਾ' ਕਿਉਂ ਕਿਹਾ ਹੈ?

**ਉੱਤਰ :** ਹੋਰ ਸਭ ਅਗੰਮ ਪੁਰਖ ਤਾਂ ਪ੍ਰਕਿਰਤੀ ਵਿਚ ਹੋਏ ਹਨ। ਪਰ ਉਹ ਹਰੀ ਪ੍ਰਮੇਸਰ ਤਾਂ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ। ਇਸ ਕਰਕੇ 'ਹਰਿ ਅਗਮਾ ਅਗਮ ਅਪਾਰਾ' ਕਿਹਾ ਹੈ।

**ਅਤੀ ਬਿਆਪਤੀ ਦੋਸ਼ ਦਾ ਨਿਵਿਰਤਕ ਤੀਸਰਾ ਅਰਥ :**

**ਪ੍ਰਸ਼ਨ :** ਮਹਾਰਾਜ ! ਜੇ ਪ੍ਰਮੇਸ਼ਰ ਦੀ ਗੱਲ ਕਰਨੀ ਸੀ ਤਾਂ ਕੇਵਲ 'ਸੋ ਪੁਰਖੁ ਨਿਰਜੰਨੁ' ਆਖ ਦਿੰਦੇ : 'ਹਰਿ' ਕਹਿਣ ਦੀ ਕੀ ਲੋੜ ਸੀ?

**ਉੱਤਰ :** ਹੇ ਭਾਈ ! (ਨਿਰੰਜਨੁ) ਸ਼ੁੱਧ ਤਾਂ ਚੰਦ ਤੇ ਸੂਰਜ ਆਦਿਕ ਵੀ ਮੰਨੇ ਹਨ। ਇਸ ਕਰਕੇ 'ਹਰਿ' ਨਾਲ ਲਿਖਿਆ ਹੈ।

**ਪ੍ਰਸ਼ਨ :** ਫੇਰ 'ਹਰਿ' ਤੱਕ ਰਹਿਣ ਦਿੰਦੇ, ਨਾਲ 'ਪੁਰਖੁ' ਕਿਉਂ ਕਹਿ ਦਿੱਤਾ?

**ਉੱਤਰ :** ਹਰਿ ਤਾਂ ਹਰੇਕ ਚੀਜ ਦਾ ਨਾਮ ਹੈ, ਪਰ ਹਰੇਕ ਚੀਜ਼ ਪੂਰਨ ਨਹੀਂ। ਇਸ ਕਰਕੇ 'ਪੁਰਖੁ' ਕਿਹਾ ਹੈ।

**ਪ੍ਰਸ਼ਨ :** ਫੇਰ 'ਪੁਰਖੁ' ਨਾਲ 'ਨਿਰੰਜਨੁ' ਕਿਉਂ ਕਿਹਾ ਹੈ?

**ਉੱਤਰ :** (ਪੁਰਖੁ) ਪੂਰਨ ਤਾਂ ਆਕਾਸ਼ ਆਦਿਕ ਵੀ ਹਨ ਪਰ ਉਹ 'ਮਾਇਕੀ' ਹਨ। ਜੇ ਕੇਵਲ ਪੁਰਖੁ ਕਹਿ ਦਿੰਦੇ ਤਾਂ ਇਹ ਅਕਾਸ਼ ਆਦਿਕਾਂ ਦਾ ਲੱਛਣ ਹੋਣਾ ਸੀ, ਇਸ ਕਰਕੇ ਨਾਲ 'ਨਿਰੰਜਨੁ' ਕਿਹਾ ਹੈ ਕਿ ਉਹ ਮਾਇਆ ਕਾਲਖ ਤੋਂ ਰਹਿਤ ਹੈ।

**ਪ੍ਰਸ਼ਨ :** ਫੇਰ 'ਨਿਰੰਜਨੁ' ਨਾਲ ਦੁਬਾਰਾ 'ਹਰਿ' ਕਿਉਂ ਲਿਖਿਆ ਹੈ?

**ਉੱਤਰ :** (ਨਿਰੰਜਨੁ) ਮਾਇਆ ਕਾਲਖ ਤੋਂ ਰਹਿਤ ਤਾਂ ਸੰਤ ਵੀ ਹਨ। ਪਰ ਉਹ (ਹਰਿ) ਹਰੇਕ ਜਗ੍ਹਾ ਵਿਆਪਕ ਨਹੀਂ ਹਨ, ਇਸ ਕਰਕੇ 'ਹਰਿ' ਲਿਖਿਆ ਹੈ ਕਿ ਉਹ ਮਾਇਆ ਕਾਲਖ ਤੋਂ ਵੀ ਰਹਿਤ ਹੈ ਤੇ ਹਰ ਜਗ੍ਹਾ ਵਿਆਪਕ ਵੀ ਹੈ।

**ਪ੍ਰਸ਼ਨ :** 'ਹਰਿ' ਦੇ ਨਾਲ 'ਅਗਮਾ' ਕਿਉਂ ਲਿਖਿਆ ਹੈ?

**ਉੱਤਰ :** (ਹਰਿ) ਵਿਆਪਕ ਤਾਂ ਪ੍ਰਕਿਰਤੀ ਵੀ ਹੈ। ਪਰ 'ਪ੍ਰਕਿਰਤੀ' (ਅਗਮਾ) ਗੰਮਤਾ ਤੋਂ ਰਹਿਤ ਨਹੀਂ ਹੈ। ਇਸ ਕਰਕੇ ਪ੍ਰਮੇਸ਼ਰ ਦਾ ਲੱਛਣ ਕਰਦਿਆਂ 'ਹਰਿ' ਦੇ ਨਾਲ 'ਅਗਮਾ' ਲਿਖਿਆ ਹੈ ਕਿ ਉਹ ਗੰਮਤਾ ਤੋਂ ਰਹਿਤ ਹੈ।

**ਪ੍ਰਸ਼ਨ :** ਫੇਰ 'ਅਗਮਾ' ਦੇ ਨਾਲ ਦੁਬਾਰਾ 'ਅਗਮ ਅਪਾਰਾ' ਕਿਉਂ ਕਿਹਾ?

**ਉੱਤਰ :** ਅਗੰਮ ਤਾਂ ਮਨ ਵੀ ਹੈ, ਕਿਉਂਕਿ ਉਹ ਇੰਦ੍ਰੀਆਂ ਦੀ ਗੰਮਤਾ ਤੋਂ ਪਰੇ ਹੈ। ਫਿਰ ਏਸੇ ਤਰ੍ਹਾਂ ਪ੍ਰਾਣ, ਮਨ ਤੋਂ ਪਰੇ ਅਗੰਮ ਕਹੇ ਹਨ। ਪਰ ਉਹ ਪ੍ਰਮੇਸ਼ਰ ਇਹਨਾਂ ਤੋਂ ਵੀ ਅਗੰਮ ਹੈ ਅਤੇ ਪ੍ਰਕਿਰਤੀ ਕਰਕੇ ਪਾਰਾਵਾਰ ਤੋਂ ਰਹਿਤ ਹੈ।

ਇਸ ਤਰ੍ਹਾਂ ਇਸ ਪੰਕਤੀ ਵਿੱਚ ਅਤਿ ਬਿਆਪਤੀ ਦੋਸ਼ ਨਹੀਂ ਹੈ।

ਬੀਪਸਾ ਅਲੰਕਾਰ ਦੁਆਰਾ ਕਥਨ ਕਰਦੇ ਹਨ :

## ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ; ਹਰਿ ਸਚੇ ਸਿਰਜਣਹਾਰਾ ॥

ਹੇ (ਸਚੇ) ਤ੍ਰੈਕਾਲ ਅਬਾਧ ਰੂਪ (ਸਿਰਜਣਹਾਰਾ) ਜਗਤ ਨੂੰ ਰਚਨ ਵਾਲੇ ਹਰੀ ! (ਸਭਿ) ਸਾਰੇ (ਤੁਧੁ) ਤੇਰੇ ਸਰਗੁਣ ਸਰੂਪ ਨੂੰ (ਧਿਆਵਹਿ) ਧਿਆਉਂਦੇ ਹਨ ਅਤੇ (ਸਭਿ) ਸਾਰੇ ਤੇਰੇ ਨਿਰਗੁਣ ਸਰੂਪ ਨੂੰ (ਧਿਆਵਹਿ) ਧਿਆਉਂਦੇ ਹਨ ਜੀ।

**ਵਾ:** ਹੇ ਮਹਾਰਾਜ ! ਪਾਤਾਲ ਵਿੱਚ ਵੱਸਣ ਵਾਲੇ ਸਾਰੇ ਸ਼ੇਸ਼ਨਾਗ ਆਦਿਕ ਤੈਨੂੰ ਧਿਆਉਂਦੇ ਹਨ। ਯਥਾ :

**ਸੇਸਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥**
**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਅਤੇ ਸਾਰੇ ਧਰਤੀ ਤੇ ਵੱਸਣ ਵਾਲੇ ਮਨੁੱਖ, ਜਾਨਵਰ ਆਦਿਕ ਅਤੇ ਸਾਰੇ ਆਕਾਸ਼ ਵਿੱਚ ਉੱਡਣ ਵਾਲੇ ਪੰਛੀ, ਵੀ ਆਪ ਜੀ ਨੂੰ (ਧਿਆਵਹਿ) ਧਿਆਉਂਦੇ ਹਨ । ਯਥਾ :

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥** *(ਅੰਗ : ੧੨੬੫)*

**ਵਾ:** (ਤੁਧੁ) ਤੈਨੂੰ ਧਿਆਵਨ ਵਾਲੇ ਸੰਤਾਂ ਨਾਲ ਮਿਲ ਕੇ ਸਾਰੇ ਤੈਨੂੰ ਧਿਆਉਂਦੇ ਹਨ।

**ਅਥਵਾ :** ਹੇ (ਹਰਿ) ਪ੍ਰਮੇਸਰ ! ਸਾਰੇ (ਤੁਧੁ) ਤੇਰੇ (ਸਚੇ) ਤ੍ਰਈਕਾਲ ਅਬਾਧ ਨਿਰਗੁਣ ਸਰੂਪ ਨੂੰ ਧਿਆਉਂਦੇ ਹਨ ਅਤੇ ਸਾਰੇ ਤੇਰੇ ਮਾਇਆ ਸਬਲ ਹੋ ਕੇ (ਸਿਰਜਣਹਾਰਾ) ਸ੍ਰਿਸ਼ਟੀ ਦੀ ਸਿਰਜਣਾ ਕਰਨ ਵਾਲੇ ਸਰਗੁਣ ਸਰੂਪ ਨੂੰ ਧਿਆਉਂਦੇ ਹਨ ਜੀ **ਵਾ:** ਹੇ ਹਰੀ ! ਸਾਰੇ ਤੈਨੂੰ ਮਨ ਬਾਣੀ ਸਰੀਰ ਕਰਕੇ ਦਿਲ ਦੀ ਭਾਵਨਾ ਨਾਲ ਤੈਨੂੰ ਧਿਆਉਂਦੇ ਹਨ ਜੀ।

**ਨੋਟ :** 'ਜੀ' ਪਦ ਅਦਬ ਦਾ ਵਾਚਕ ਹੈ।

## ਸਭਿ ਜੀਅ ਤੁਮਾਰੇ ਜੀ; ਤੂੰ ਜੀਆ ਕਾ ਦਾਤਾਰਾ ॥

ਹੇ ਸੱਚੇ ਪਾਤਸ਼ਾਹ ਜੀ ! ਜਿੰਨੇ ਚਾਰੇ ਖਾਣੀਆਂ ਦੇ (ਸਭਿ) ਸਾਰੇ (ਜੀਅ) ਜੀਅ-ਜੰਤੂ ਹਨ **ਵਾ:** ਜਿੰਨੇ ਵਿਸ਼ਵ, ਤੈਜਸ, ਪ੍ਰਾਗ ਆਦਿਕ ਦੇਹਾਂ ਦੇ ਅਭਿਮਾਨੀ ਜੀਵ ਹਨ, ਇਹ ਸਭ (ਤੁਮਾਰੇ) ਆਪ ਜੀ ਦੇ ਹੀ ਪੈਦਾ ਕੀਤੇ ਹੋਏ ਹਨ ਜੀ ਅਤੇ ਤੂੰ ਹੀ ਉਹਨਾਂ ਜੀਆਂ (ਕਾ) ਦਾ (ਦਾਤਾਰਾ) ਦਾਤਾ ਹੈਂ।

## ਹਰਿ ਧਿਆਵਹੁ ਸੰਤਹੁ ਜੀ; ਸਭਿ ਦੂਖ ਵਿਸਾਰਣਹਾਰਾ ॥

ਅਸੀਂ ਜਦ ਵੀ ਬੋਲਦੇ ਹਾਂ, ਇਹ ਹੀ ਆਖਦੇ ਹਾਂ ਕਿ ਹੇ ਸੰਤ ਜਨੋ ! ਉਸ (ਹਰਿ) ਹਰੀ ਅਕਾਲ ਪੁਰਖ ਨੂੰ ਹੀ ਧਿਆਉਣਾ ਕਰੋ ਜੀ। ਜੋ ਹਰੀ ਵਿਛੋੜਾ ਆਦਿਕ (ਸਭਿ) ਸਾਰਿਆਂ *(ਦੂਖ) ਦੁੱਖਾਂ ਨੂੰ (ਵਿਸਾਰਣਹਾਰਾ) ਵਿਸਰਜਨ ਕਰ ਦੇਣ ਵਾਲਾ ਹੈ, ਭਾਵ ਦੁੱਖਾਂ ਨੂੰ ਦੂਰ ਕਰਕੇ ਸੁੱਖ ਦੇਣ ਵਾਲਾ ਹੈ।

**ਅਥਵਾ :** ਜਿਹੜਾ ਮਹਾਰਾਜ ਨੂੰ (ਵਿਸਾਰਣਹਾਰਾ) ਭੁਲਾਉਣ ਵਾਲਾ ਹੈ, (ਸਭਿ) ਸਾਰੇ (ਦੂਖ) ਦੁੱਖ ਉਸਨੂੰ ਹੀ ਆ ਕੇ ਚਿੰਬੜਦੇ ਹਨ। ਇਸ ਕਰਕੇ ਹੇ ਸੰਤੋ ! ਜੋ ਹਰੀ ਸਾਰੇ ਦੁੱਖਾਂ ਨੂੰ (ਵਿਸਾਰਣਹਾਰਾ) ਵਿਸਰਜਨ, ਵਿਦੈਗੀ ਦੇਣ ਵਾਲਾ ਹੈ, ਉਸ ਹਰੀ ਜੀ ਨੂੰ ਧਿਆਉਣਾ ਕਰੋ ਜੀ।

## ਹਰਿ ਆਪੇ ਠਾਕੁਰੁ, ਹਰਿ ਆਪੇ ਸੇਵਕੁ ਜੀ; ਕਿਆ ਨਾਨਕ ਜੰਤ ਵਿਚਾਰਾ ॥੧॥

ਉਹ ਹਰੀ (ਆਪੇ) ਆਪ ਹੀ ਸਾਰਿਆਂ ਦੀ ਉਤਪਤੀ, ਪਾਲਣਾ ਕਰਨ ਵਾਲਾ (ਠਾਕੁਰੁ) ਮਾਲਕ, ਸੁਆਮੀ

* **ਦੂਖ :** (ਦੂ) ਕਠਿਨ ਹੈ, ਜਿਸਦਾ (ਖ) ਸਹਾਰਨਾ। ਸੋ ਮਨੋਭਾਵ ਅਤੇ ਹਾਲਾਤ ਦੁੱਖ ਕਹੀਦੇ ਹਨ।

ਹੈ ਅਤੇ (ਆਪੇ) ਆਪ ਹੀ ਸ਼ਰਧਾ, ਭਾਵਨਾ, ਨਿੰਮ੍ਰਤਾ ਸਹਿਤ, ਸੇਵਕ ਰੂਪ ਹੈ। **ਵਾ:** ਉਹ (ਹਰਿ) ਹਰੀ (ਆਪੇ) ਆਪ ਹੀ ਮਾਇਆ ਉਪਾਧੀ ਸਹਿਤ ਹੋਣ ਕਰਕੇ (ਠਾਕੁਰੁ) ਮਾਲਕ ਹੈ ਅਤੇ (ਆਪੇ) ਆਪ ਹੀ ਅਵਿਦਿਆ ਉਪਾਧੀ ਸਹਿਤ ਹੋਣੇ ਕਰਕੇ ਸੇਵਕ, ਜੀਵ ਹੈ।

ਸਤਿਗੁਰੂ ਜੀ ਕਹਿੰਦੇ ਹਨ ਕਿ ਇੰਨ੍ਹਾਂ ਤੁੱਛ (ਜੰਤ) ਜੀਵਾਂ ਦਾ (ਕਿਆ) ਕੀ (ਵਿਚਾਰਾ) ਵੀਚਾਰ ਕੀਤਾ ਜਾਵੇ, ਉਹ ਪ੍ਰਮੇਸਰ ਬੇਅੰਤ ਹੈ।

## ਤੂੰ ਘਟ ਘਟ ਅੰਤਰਿ, ਸਰਬ ਨਿਰੰਤਰਿ ਜੀ; ਹਰਿ ਏਕੋ ਪੁਰਖੁ ਸਮਾਣਾ ॥

ਹੇ ਮਹਾਰਾਜ ! ਤੂੰ ਘਟਾਂ-ਘਟਾਂ (ਅੰਤਰਿ) ਵਿਚ (ਨਿਰ+ਅੰਤਰਿ) (ਅੰਤਰਿ) ਭੇਦ ਤੋਂ (ਨਿਰ) ਰਹਿਤ, ਇੱਕ ਰਸ ਹੈਂ। ਤੂੰ (ਏਕੋ) ਇੱਕੋ ਹੀ ਹਰੀ (ਪੁਰ+ਖੁ) (ਖੁ) ਅਕਾਸ਼ ਦੀ ਨਿਆਈਂ (ਸਰਬ) ਸਭ ਵਿਚ (ਪੁਰ) ਪੂਰਨ ਹੈਂ ਅਤੇ (ਸਰਬ) ਸਾਰਿਆਂ ਵਿਚ ਸਮਾਇਆ ਹੋਇਆ ਹੈ ਜੀ।

## ਇਕਿ ਦਾਤੇ ਇਕਿ ਭੇਖਾਰੀ ਜੀ; ਸਭਿ ਤੇਰੇ ਚੋਜ ਵਿਡਾਣਾ ॥

ਹੇ ਵਾਹਿਗੁਰੂ ਜੀ ! ਇੱਕ ਜਿੰਨ੍ਹਾਂ ਨੇ ਪਿੱਛੇ ਪੁੰਨ ਕੀਤੇ ਸਨ ਉਹ ਤੂੰ ਦਾਤੇ ਬਣਾ ਦਿੱਤੇ ਹਨ ਅਤੇ ਇੱਕ ਜਿੰਨ੍ਹਾਂ ਨੇ ਪੁੰਨ ਨਹੀਂ ਕੀਤੇ ਸਨ, ਉਹ (ਭੇਖਾਰੀ) ਮੰਗਤੇ ਬਣਾ ਦਿੱਤੇ ਹਨ ਅਤੇ ਇਹ (ਸਭਿ) ਸਾਰੇ ਤੇਰੇ ਹੀ (ਵਿਡਾਣਾ) ਅਸਚਰਜ (ਚੋਜ) ਕੌਤਕ ਹਨ।

**ਅਥਵਾ :** ਇਕ ਨਾਮ, ਉਪਦੇਸ਼ ਦੇ ਦਾਤੇ ਸਤਿਗੁਰੂ ਸਾਹਿਬ ਜੀ ਹਨ ਅਤੇ ਇੱਕ ਨਾਮ ਦੇ (ਭੇਖਾਰੀ) ਮੰਗਤੇ ਭਾਵ ਮੰਗਣ ਵਾਲੇ ਸਿੱਖ ਹਨ। **ਵਾ:** ਇਕ ਜੋ ਤਤ-ਬੇਤੇ, ਸੰਤ-ਮਹਾਂਪੁਰਖ ਹਨ ਉਹ ਦਾਤੇ ਹਨ ਅਤੇ ਇੱਕ ਜੋ ਜਗਿਆਸੂ ਹਨ ਉਹ (ਭੇਖਾਰੀ) ਮੰਗਤੇ ਹਨ। **ਵਾ:** ਇੱਕ ਸਤੋਗੁਣੀ ਦਾਤੇ ਬਣਾਏ ਹਨ, ਅਤੇ ਤਾਮਸੀ (ਭੇਖਾਰੀ) ਮੰਗਤੇ ਬਣਾਏ ਹਨ ਅਤੇ ਇਹ (ਸਭਿ) ਸਾਰੇ ਤੇਰੇ ਹੀ (ਵਿਡਾਣਾ) ਅਸਚਰਜ (ਚੋਜ) ਕੌਤਕ ਹਨ।

**ਅਥਵਾ :** ਹੇ (ਵਿਡਾਣਾ) ਅਸਚਰਜ ਰੂਪ ਪ੍ਰਮੇਸਰ ! ਇਕ ਈਸ਼ਰ ਅੰਤਰਜਾਮੀ ਹੀ **'ਸਭਨਾ ਜੀਆ ਕਾ ਇਕੁ ਦਾਤਾ'** ਰੂਪ ਹੈ, ਜੋ ਅਨੇਕਾਂ ਜੀਆਂ ਨੂੰ ਉਹਨਾਂ ਦੀ ਵਾਸ਼ਨਾ ਅਨੁਸਾਰ ਦਾਤਾਂ ਦੇਣ ਵਾਲਾ ਹੈ। ਇਕ ਜੋ ਜੀਵ ਹਨ, ਇਹ (ਭੇਖਾਰੀ) ਮੰਗਤੇ ਬਣਾਏ ਹਨ ਅਤੇ ਇਹ ਸਾਰੇ ਤੇਰੇ ਹੀ ਕੌਤਕ ਹਨ।

## ਤੂੰ ਆਪੇ ਦਾਤਾ, ਆਪੇ ਭੁਗਤਾ ਜੀ; ਹਉ ਤੁਧੁ ਬਿਨੁ ਅਵਰੁ ਨ ਜਾਣਾ ॥

ਹੇ ਮਹਾਰਾਜ ! ਤੂੰ (ਆਪੇ) ਆਪ ਹੀ ਈਸ਼ਰ ਰੂਪ ਹੋ ਕੇ ਸਭ ਨੂੰ ਦਾਤਾਂ ਦੇਣ ਵਾਲਾ ਦਾਤਾ ਰੂਪ ਹੋ ਰਿਹਾ ਹੈ ਅਤੇ (ਆਪੇ) ਆਪ ਹੀ ਜੀਵ ਰੂਪ ਹੋ ਕੇ ਉਹਨਾਂ ਦਾਤਾਂ ਦਾ (ਭੁਗਤਾ) ਭੋਗਣ ਵਾਲਾ ਹੋ ਰਿਹਾ ਹੈ। **ਵਾ:** ਹੇ ਹਰੀ ! ਤੂੰ (ਆਪੇ) ਆਪ ਹੀ ਪ੍ਰਬੁੱਧ ਚੇਤਨ ਹੋ ਕੇ ਦਾਤਾ ਹੈਂ ਅਤੇ ਆਪ ਹੀ ਅ-ਪ੍ਰਬੱਧ ਚੇਤਨ ਹੋ ਕੇ (ਭੁਗਤਾ) ਭੋਗਣ ਵਾਲਾ ਹੈਂ। **ਵਾ:** ਆਪ ਹੀ ਗੁਰੂ ਰੂਪ ਹੋ ਕੇ ਬ੍ਰਹਮ ਗਿਆਨ ਦੇਣ ਵਾਲਾ ਦਾਤਾ ਹੈਂ ਅਤੇ ਆਪ ਹੀ ਬ੍ਰਹਮ ਗਿਆਨੀ ਹੋ ਕੇ ਬ੍ਰਹਮਾਨੰਦ ਨੂੰ ਭੋਗਣ ਵਾਲਾ ਹੈਂ। ਅਸੀਂ (ਤੁਧੁ) ਆਪ ਤੋਂ (ਬਿਨੁ) ਬਿਨਾਂ (ਅਵਰੁ) ਹੋਰ ਅਸਥਾਨ ਵਿੱਚ ਕਿਸੇ ਨੂੰ (ਨ ਜਾਣਾ) ਨਹੀਂ ਜਾਣਦੇ ਹਾਂ।

## ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ; ਤੇਰੇ ਕਿਆ ਗੁਣ ਆਖਿ ਵਖਾਣਾ ॥

ਹੇ (ਪਾਰ+ਬ੍ਰਹਮੁ) ਪਾਪਾਂ-ਪੁੰਨਾਂ ਤੋਂ (ਪਾਰ) ਪਰੇ (ਬ੍ਰਹਮੁ) ਵਿਆਪਕ ਪ੍ਰਮੇਸਰ ਜੀ ! ਤੂੰ ਭੂਤ, ਭਵਿੱਖ, ਵਰਤਮਾਨ ਤਿੰਨਾਂ ਕਾਲਾਂ ਵਿਚ ਬੇਅੰਤ-ਬੇਅੰਤ ਹੈਂ ਜੀ। ਅਸੀਂ (ਤੇਰੇ) ਆਪ ਜੀ ਦੇ (ਕਿਆ) ਕਿਹੜੇ-

ਕਿਹੜੇ ਗੁਣ (ਆਖਿ) ਮੁਖ ਦੁਆਰਾ **ਵਾ:** (ਆਖਿ) ਵਖਿਆਨਾ ਦੁਆਰਾ ਕਥਨ ਕਰਕੇ (ਵਖਾਣਾ) ਉਚਾਰਨ ਕਰੀਏ। ਆਪ ਜੀ ਦੇ ਗੁਣ ਕਥਨ ਨਹੀਂ ਕੀਤੇ ਜਾਂਦੇ।

**ਜੋ ਸੇਵਹਿ, ਜੋ ਸੇਵਹਿ ਤੁਧੁ ਜੀ; ਜਨੁ ਨਾਨਕੁ ਤਿਨ ਕੁਰਬਾਣਾ ॥੨॥**

ਮਹਾਰਾਜ! ਜੋ ਤੇਰੇ ਸਰਗੁਣ ਸਰੂਪ ਨੂੰ (ਸੇਵਹਿ) ਸੇਵਨ ਕਰਦੇ ਹਨ ਅਤੇ ਜੋ ਤੇਰੇ ਨਿਰਗੁਣ ਸਰੂਪ ਨੂੰ (ਸੇਵਹਿ) ਸੇਵਨ ਕਰਦੇ ਹਨ ਜੀ। **ਵਾ:** ਜਿਹੜੇ ਹੁਣ ਤੈਨੂੰ (ਸੇਵਹਿ) ਸੇਵਨ ਕਰਦੇ ਹਨ ਅਤੇ ਜੋ ਤੈਨੂੰ ਅੱਗੇ ਵੀ (ਸੇਵਹਿ) ਸੇਵਨਾ ਕਰਨਗੇ ਜੀ। **ਵਾ:** ਜੋ-ਜੋ ਵੀ ਤੈਨੂੰ ਸੇਵਨੇ ਯੋਗ ਜਾਣ ਕੇ ਸੇਵਦੇ ਹਨ ਜੀ। ਸਤਿਗੁਰੂ ਜੀ ਕਹਿੰਦੇ ਹਨ (ਤਿਨ) ਉਹਨਾਂ (ਜਨੁ) ਪਿਆਰਿਆਂ ਤੋਂ ਅਸੀਂ (ਕੁਰਬਾਣਾ) ਬਲਿਹਾਰ ਜਾਂਦੇ ਹਾਂ, ਆਪਣਾ ਆਪ ਵਾਰਦੇ ਹਾਂ।

**ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ; ਸੇ ਜਨ ਜੁਗ ਮਹਿ ਸੁਖ ਵਾਸੀ ॥**

ਹੇ ਹਰੀ ਜੀ! ਜੋ ਆਪ ਜੀ ਨੂੰ ਧਿਆਉਂਦੇ ਹਨ, ਹੇ ਹਰੀ ਜੀ! ਜੋ ਆਪ ਜੀ ਨੂੰ ਧਿਆਉਂਦੇ ਹਨ। **ਵਾ:** ਹੇ ਧਿਆਉਣ ਯੋਗ ਹਰੀ ਜੀ! ਜੋ ਤੈਨੂੰ ਪਿਛੇ ਧਿਆਉਂਦੇ ਸਨ, ਹੁਣ ਵਰਤਮਾਨ ਸਮੇਂ ਵਿਚ ਧਿਆਉਂਦੇ ਹਨ, **ਵਾ:** ਹੇ ਹਰੀ! ਜੋ (ਤੁਧੁ ਜੀ) ਆਪ ਜੀ ਦੇ ਸਰਗੁਨ ਸਰੂਪ ਨੂੰ ਧਿਆਉਂਦੇ ਹਨ ਅਤੇ ਜੋ ਤੇਰੇ ਨਿਰਗੁਨ ਸਰੂਪ ਨੂੰ ਧਿਆਉਂਦੇ ਹਨ। (ਸੇ) ਉਹ (ਜਨ) ਭਗਤ ਇਸ (ਜੁਗ) ਕਲਜੁਗ ਵਿਚ **ਵਾ:** ਸਤਜੁਗ, ਤ੍ਰੇਤਾ, ਦੁਆਪੁਰ ਤੇ ਕਲਜੁਗ ਚਾਰੇ ਜੁਗਾਂ ਵਿਚ (ਸੁਖ ਵਾਸੀ) ਸੁਖੀ ਵੱਸਦੇ ਹਨ।

**ਅਥਵਾ :** ਹੇ ਹਰੀ ਜੀ! ਜੋ (ਤੁਧੁ) ਤੈਨੂੰ ਮਨ ਕਰਕੇ (ਧਿਆਵਹਿ) ਧਿਆਉਂਦੇ ਹਨ, ਅਤੇ ਜੋ ਤੈਨੂੰ ਬਾਣੀ ਕਰਕੇ ਵੀ ਧਿਆਉਂਦੇ ਹਨ। (ਸੇ) ਉਹ ਤੇਰੇ (ਜਨ) ਦਾਸ (ਜੁਗ) ਸੰਸਾਰ (ਮਹਿ) ਵਿਚ (ਸੁਖ ਵਾਸੀ) ਸੁਖੀ ਵੱਸਦੇ ਹਨ।

**ਪ੍ਰਸ਼ਨ :** ਮਹਾਰਾਜ! ਸੁੱਖਾਂ ਵਿਚ ਵੱਸਣ ਦਾ ਕੀ ਅਰਥ ਹੈ?

**ਸੇ ਮੁਕਤੁ ਸੇ ਮੁਕਤੁ ਭਏ, ਜਿਨ ਹਰਿ ਧਿਆਇਆ ਜੀਉ;**
**ਤਿਨ ਤੂਟੀ ਜਮ ਕੀ ਫਾਸੀ ॥**

**ਉੱਤਰ :** (ਜਿਨ) ਜਿੰਨ੍ਹਾਂ ਨੇ (ਹਰਿ) ਹਰੀ ਅਕਾਲ ਪੁਰਖ ਆਪ ਜੀ ਨੂੰ (ਧਿਆਇਆ) ਧਿਆਉਣਾ ਕੀਤਾ ਹੈ (ਸੇ ਸੇ) ਉਹ-ਉਹ ਪੁਰਖ (ਮੁਕਤੁ) ਮੁਕਤੀ ਨੂੰ ਪਾ ਕੇ ਮੁਕਤ ਹੋ ਗਏ ਹਨ। **ਵਾ:** (ਸੇ) ਉਹ ਨਿਰਗੁਣ ਸਰੂਪ ਦੇ ਉਪਾਸ਼ਕ ਵੀ ਮੁਕਤ ਹੋ ਗਏ ਹਨ ਅਤੇ ਸਰਗੁਣ ਸਰੂਪ ਦੇ ਉਪਾਸ਼ਕ ਵੀ ਮੁਕਤ ਹੋ ਗਏ ਹਨ। **ਵਾ:** ਜਿੰਨ੍ਹਾਂ ਨੇ ਹਰੀ ਨੂੰ ਧਿਆਇਆ ਹੈ, (ਸੇ) ਉਹ ਪੁਰਖ (ਮੁਕਤੁ ਸੇ ਮੁਕਤੁ ਭਏ) ਮੁਕਤੀ ਦੀ ਇੱਛਾ ਤੋਂ ਵੀ ਮੁਕਤ ਹੋ ਗਏ ਹਨ। ਯਥਾ :

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥** *(ਅੰਗ : ੫੩੪)*

**ਵਾ:** ਜਿੰਨ੍ਹਾਂ ਨੇ ਹਰੀ ਵਾਹਿਗੁਰੂ ਨੂੰ (ਧਿਆਇਆ) ਧਿਆਉਣਾ ਕੀਤਾ ਹੈ, (ਸੇ) ਉਹ ਪਿੱਛੇ ਵੀ ਸੰਸਾਰ ਤੋਂ ਮੁਕਤ ਹੋਏ ਹਨ, ਹੁਣ ਮੁਕਤ ਹਨ ਅਤੇ ਅੱਗੇ ਨੂੰ ਵੀ ਮੁਕਤ ਹੋਣਗੇ।

**ਪ੍ਰਸ਼ਨ :** ਮਹਾਰਾਜ! ਮੁਕਤ ਹੋਣ ਦਾ ਕੀ ਅਰਥ ਹੈ?

**ਉੱਤਰ :** ਹੇ ਭਾਈ! (ਤਿਨ) ਉਹਨਾਂ ਦੀ ਆਵਾਗਵਨ ਰੂਪ ਜਮਾਂ (ਕੀ) ਦੀ (ਫਾਸੀ) ਫਾਹੀ (ਟੂਟੀ) ਟੁੱਟ ਗਈ ਹੈ। ਭਾਵ ਉਹ ਫੇਰ ਕਦੇ ਜਮਾਂ ਦੇ ਵੱਸ ਨਹੀਂ ਪੈਣਗੇ। ਇਸ ਤਰ੍ਹਾਂ ਉਹ ਪੁਰਖ ਹਰੀ ਨੂੰ ਧਿਆਉਣੇ ਕਰਕੇ ਮੁਕਤ ਹੋਏ ਹਨ।

## ਜਿਨ ਨਿਰਭਉ, ਜਿਨ ਹਰਿ ਨਿਰਭਉ ਧਿਆਇਆ ਜੀਉ; ਤਿਨ ਕਾ ਭਉ ਸਭੁ ਗਵਾਸੀ ॥

ਹੇ ਨਿਰਭਉ ਹਰੀ ਜੀ! ਜਿੰਨ੍ਹਾਂ ਨੇ ਆਪ ਜੀ ਨੂੰ ਧਿਆਇਆ ਹੈ, ਹੇ ਨਿਰਭਉ ਹਰੀ ਜੀ! ਜਿੰਨ੍ਹਾਂ ਨੇ ਆਪ ਜੀ ਨੂੰ ਧਿਆਇਆ ਹੈ। **ਵਾ:** ਹੇ ਨਿਰਭਉ ਸਰੂਪ ਹਰੀ ਜੀ! ਜਿੰਨ੍ਹਾਂ ਨੇ ਆਪ ਨੂੰ ਪਿਛਲੇ ਜੁਗਾਂ ਵਿਚ ਧਿਆਇਆ ਸੀ, ਜਿੰਨ੍ਹਾਂ ਨੇ ਹੁਣ ਵਰਤਮਾਨ ਸਮੇਂ ਵਿਚ ਤੇਰੇ ਨਿਰਭਉ ਸਰੂਪ ਨੂੰ ਧਿਆਇਆ ਹੈ। **ਵਾ:** ਹੇ ਹਰੀ! ਜਿੰਨ੍ਹਾਂ ਨੇ ਨਿਰਭਉ ਹੋਣ ਵਾਸਤੇ ਤੇਰੇ ਨਿਰਭਉ ਸਰੂਪ ਨੂੰ ਪਿੱਛੇ ਧਿਆਇਆ ਸੀ, ਹੁਣ ਧਿਆਇਆ ਹੈ, ਅੱਗੇ ਨੂੰ ਧਿਆਉਣਗੇ, **ਵਾ:** ਹੇ ਹਰੀ ਜੀ! ਜਿੰਨ੍ਹਾਂ ਨੇ ਮਨ ਬਾਣੀ ਸਰੀਰ ਕਰਕੇ ਤੇਰੇ ਨਿਰਭਉ ਸਰੂਪ ਨੂੰ ਧਿਆਇਆ ਹੈ। (ਤਿਨ ਕਾ ਭਉ ਸਭੁ ਗਵਾਸੀ) ਤੁਸੀਂ ਉਹਨਾਂ ਦਾ ਸੱਤ ਪ੍ਰਕਾਰ ਦਾ ਸਾਰਾ ਭੈ ਪਿੱਛੇ ਵੀ ਗਵਾ ਦਿੱਤਾ ਸੀ, ਹੁਣ ਵੀ ਗਵਾ ਦਿੱਤਾ ਹੈ ਅਤੇ ਅੱਗੇ ਨੂੰ ਵੀ ਗਵਾ ਦਿਓਗੇ।

## ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀਉ; ਤੇ ਹਰਿ ਹਰਿ ਰੂਪਿ ਸਮਾਸੀ ॥

ਜਿੰਨ੍ਹਾਂ ਨੇ ਮੇਰੇ (ਹਰਿ) ਪ੍ਰਮੇਸਰ ਦੇ ਸਰਗੁਣ ਸਰੂਪ ਨੂੰ (ਸੇਵਿਆ) ਸੇਵਨ ਕੀਤਾ ਹੈ। ਜਿੰਨ੍ਹਾਂ ਨੇ ਮੇਰੇ ਹਰੀ ਦੇ ਨਿਰਗੁਣ ਸਰੂਪ ਨੂੰ (ਸੇਵਿਆ) ਸੇਵਨ ਕੀਤਾ ਹੈ ਜੀ। (ਤੇ) ਉਹ ਪਿਛਲੇ ਸਮੇਂ ਵਿਚ ਹੋਏ ਭਗਤ (ਹਰਿ) ਹਰੀ ਦੇ ਸਰੂਪ ਵਿਚ ਸਮਾਏ ਹਨ, ਹੁਣ ਸਮਾ ਰਹੇ ਹਨ, ਅੱਗੇ ਹੋਣ ਵਾਲੇ ਵੀ (ਸਮਾਸੀ) ਸਮਾ ਜਾਣਗੇ।

**ਅਥਵਾ :** ਹੇ ਸਭ ਨੂੰ (ਹਰਿ) ਹਰੇ ਕਰਨ ਵਾਲੇ ਮੇਰੇ ਹਰੀ ਜੀਉ! ਜਿੰਨ੍ਹਾਂ ਨੇ ਆਪ ਜੀ ਨੂੰ ਮਨ ਕਰਕੇ (ਸੇਵਿਆ) ਸੇਵਨ ਕੀਤਾ ਹੈ ਅਤੇ ਜਿੰਨ੍ਹਾਂ ਨੇ ਬਾਣੀ ਕਰਕੇ ਆਪ ਨੂੰ (ਸੇਵਿਆ) ਸੇਵਨ ਕੀਤਾ ਹੈ। **ਵਾ:** (ਜਿਨ ਜਿਨ) ਜਿੰਨ੍ਹਾਂ-ਜਿੰਨ੍ਹਾਂ ਨੇ ਆਪ ਨੂੰ ਸੇਵਨੇ ਯੋਗ ਜਾਣ ਕੇ ਸੇਵਿਆ ਹੈ। (ਤੇ) ਉਹ ਪੁਰਖ ਤੇਰੇ ਸਰੂਪ ਵਿਚ (ਸਮਾਸੀ) ਸਮਾਏ ਹਨ।

## ਸੇ ਧੰਨੁ ਸੇ ਧੰਨੁ, ਜਿਨ ਹਰਿ ਧਿਆਇਆ ਜੀਉ; ਜਨੁ ਨਾਨਕੁ, ਤਿਨ ਬਲਿ ਜਾਸੀ ॥੩॥

ਜਿੰਨ੍ਹਾਂ ਨੇ ਹਰੀ ਨੂੰ ਧਿਆਇਆ ਹੈ ਜੀ, (ਸੇ) ਉਹ ਪੁਰਖ ਪਿੱਛੇ ਵੀ ਧੰਨ ਸਨ (ਸੇ) ਉਹ ਹੁਣ ਵੀ ਧੰਨ ਹਨ ਅਤੇ ਅੱਗੇ ਵੀ ਜਿਹੜੇ ਧਿਆਉਣਗੇ, ਉਹ ਧੰਨ ਹੋਣਗੇ। **ਵਾ:** ਹੇ ਹਰੀ! ਜਿੰਨ੍ਹਾਂ ਨੇ ਤੈਨੂੰ ਮਨ ਅਤੇ ਬਾਣੀ ਕਰਕੇ ਧਿਆਇਆ ਹੈ, ਉਹ ਧੰਨ ਹਨ। ਸਤਿਗੁਰੂ ਜੀ ਕਹਿੰਦੇ ਹਨ, ਅਸੀਂ (ਜਨੁ) ਦਾਸ ਹੁਣ ਵੀ ਉਹਨਾਂ ਤੋਂ ਬਲਿਹਾਰ ਜਾਂਦੇ ਹਾਂ ਅਤੇ ਅੱਗੇ ਵੀ (ਬਲਿ) ਬਲਿਹਾਰ (ਜਾਸੀ) ਜਾਵਾਂਗੇ।

**ਅਥਵਾ :** ਹੇ ਹਰਿ ਜੀ! (ਜਿਨ) ਜਿੰਨ੍ਹਾਂ ਨੇ ਤੇਰੇ ਸਰਗੁਣ ਸਰੂਪ ਨੂੰ ਧਿਆਇਆ ਹੈ। ਜਿੰਨ੍ਹਾਂ ਨੇ ਤੇਰੇ ਨਿਰਗੁਣ ਸਰੂਪ ਨੂੰ ਧਿਆਇਆ ਹੈ। (ਸੇ ਸੇ) ਉਹ ਉਹ ਪੁਰਖ ਧੰਨ ਹਨ। ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ, ਅਸੀਂ ਉਹਨਾਂ ਪਿਛਲੇ ਭਗਤਾਂ ਤੋਂ (ਬਲਿ) ਬਲਿਹਾਰ ਜਾਂਦੇ ਹਾਂ, ਹੁਣ ਦਿਆਂ ਭਗਤਾਂ ਤੋਂ ਬਲਿਹਾਰ ਜਾਂਦੇ ਹਾਂ ਅਤੇ ਅਗਲੇ ਭਗਤਾਂ ਤੋਂ ਵੀ ਬਲਿਹਾਰ ਜਾਂਦੇ ਹਾਂ।

## ਤੇਰੀ ਭਗਤਿ, ਤੇਰੀ ਭਗਤਿ ਭੰਡਾਰ ਜੀ; ਭਰੇ ਬੇਅੰਤ ਬੇਅੰਤਾ ॥

ਹੇ (ਬੇਅੰਤਾ) ਬੇਅੰਤ ਪ੍ਰਮੇਸਰ ਜੀ! ਜਿਹੜੇ ਮਹਾਂਪੁਰਖਾਂ ਦੇ ਹਿਰਦੇ ਹਨ, ਉਹ ਤੇਰੀ ਸਰਗੁਣ ਸਰੂਪ ਦੀ

(ਭਗਤਿ) ਭਗਤੀ ਅਤੇ ਤੇਰੀ ਨਿਰਗੁਣ ਸਰੂਪ ਦੀ ਭਗਤੀ ਦੇ ਭੰਡਾਰੇ ਨਾਲ ਬੇਅੰਤ ਹੀ ਭਰੇ ਪਏ ਹਨ।

**ਅਥਵਾ :** ਹੇ ਮਹਾਰਾਜ! ਤੇਰੀ ਸਰਗੁਣ ਸਰੂਪ ਦੀ ਭਗਤੀ ਦੇ ਭੰਡਾਰੇ ਅਤੇ ਤੇਰੀ ਨਿਰਗੁਣ ਸਰੂਪ ਦੀ ਭਗਤੀ ਦੇ ਭੰਡਾਰੇ ਤਿੰਨਾਂ ਕਾਲਾਂ ਵਿਚ ਬੇਅੰਤ ਹੀ ਬੇਅੰਤ ਭਰੇ ਪਏ ਹਨ।

**ਤੇਰੇ ਭਗਤ ਤੇਰੇ ਭਗਤ, ਸਲਾਹਨਿ ਤੁਧੁ ਜੀ; ਹਰਿ ਅਨਿਕ ਅਨੇਕ ਅਨੰਤਾ ॥**

ਹੇ (ਅਨੰਤਾ) ਬੇਅੰਤ (ਹਰਿ) ਹਰੀ ਜੀ! ਤੇਰੇ (ਅਨਿਕ) ਅਨੇਕਾਂ ਭਗਤ ਪਿੱਛੇ (ਤੁਧੁ) ਤੈਨੂੰ (ਸਲਾਹਨਿ) ਸਲਾਹੁੰਦੇ ਸਨ, ਤੇਰੇ (ਅਨੇਕ) ਅਨੇਕਾਂ ਭਗਤ ਹੁਣ ਤੈਨੂੰ ਸਲਾਹ ਰਹੇ ਹਨ ਅਤੇ ਤੇਰੇ (ਅਨੰਤਾ) ਬੇਅੰਤ, ਅਣਗਿਣਤ ਭਗਤ ਤੈਨੂੰ ਅੱਗੇ ਸਲਾਹੁਣਗੇ।

**ਅਥਵਾ :** ਹੇ ਅਨੰਤ ਹਰੀ! ਤੇਰੇ (ਅਨਿਕ) ਅਨੇਕਾਂ ਭਗਤ ਤੇਰੇ ਸਰਗੁਣ ਸਰੂਪ ਦੀ ਪ੍ਰਾਪਤੀ ਲਈ (ਸਲਾਹਨਿ) ਸਲਾਹੁੰਦੇ ਹਨ, ਅਨੇਕਾਂ ਭਗਤ ਤੇਰੇ ਨਿਰਗੁਣ ਸਰੂਪ ਦੀ ਪ੍ਰਾਪਤੀ ਲਈ (ਤੁਧੁ) ਤੈਨੂੰ ਸਲਾਹੁੰਦੇ ਹਨ ਜੀ। ਇਸ ਤਰ੍ਹਾਂ (ਅਨੰਤਾ) ਬੇਅੰਤ, ਅਣਗਿਣਤ ਹੀ ਭਗਤ ਤੇਰੀ ਸੋਭਾ ਕਰ ਰਹੇ ਹਨ।

**ਤੇਰੀ ਅਨਿਕ ਤੇਰੀ ਅਨਿਕ, ਕਰਹਿ ਹਰਿ ਪੂਜਾ ਜੀ;
ਤਪੁ ਤਾਪਹਿ ਜਪਹਿ ਬੇਅੰਤਾ ॥**

ਹੇ (ਬੇਅੰਤਾ) ਬੇਅੰਤ ਹਰੀ ਜੀ! (ਅਨਿਕ) ਅਨੇਕਾਂ ਪੁਰਖ ਤੇਰੀ ਸਰਗੁਣ ਸਰੂਪ ਦੀ ਪ੍ਰਾਪਤੀ ਲਈ ਸਰੀਰਕ ਪੂਜਾ ਕਰਦੇ ਹਨ ਅਤੇ (ਅਨਿਕ) ਅਨੇਕਾਂ ਹੀ ਪੁਰਖ ਤੇਰੀ ਨਿਰਗੁਣ ਸਰੂਪ ਦੀ ਪ੍ਰਾਪਤੀ ਲਈ ਮਾਨਸਿਕ ਪੂਜਾ ਕਰਦੇ ਹਨ।

**ਦੋ ਪ੍ਰਕਾਰ ਦੀ ਪੂਜਾ :**

੧. ਇੱਕ ਸਰੀਰਿਕ ਪੂਜਾ ਹੁੰਦੀ ਹੈ। ਜਿਵੇਂ: ਚੌਰ ਕਰਨਾ, ਪ੍ਰਕਰਮਾ ਕਰਨੀ ਆਦਿ ਅਤੇ
੨. ਇਕ ਮਾਨਸਿਕ ਪੂਜਾ ਹੁੰਦੀ ਹੈ, ਜੋ ਧਿਆਨ ਦੁਆਰਾ ਕੀਤੀ ਜਾਂਦੀ ਹੈ। ਜਿਵੇਂ ਰਾਮਾਨੰਦ ਜੀ ਕਰਿਆ ਕਰਦੇ ਸਨ।

***ਸਾਖੀ—ਭਗਤ ਕਬੀਰ ਜੀ ਤੇ ਰਾਮਾਨੰਦ ਜੀ ਦੀ**

**(ਤਪੁ ਤਾਪਹਿ ਜਪਹਿ ਬੇਅੰਤਾ)** ਹੇ ਬੇਅੰਤ ਪ੍ਰਮੇਸਰ! ਅਨੇਕਾਂ ਪੁਰਖ ਧੂਣੀਆਂ ਤਾਉਣੀਆਂ, ਵਰਤ ਰੱਖਣੇ ਆਦਿਕ ਤਪਾਂ ਨੂੰ (ਤਾਪਹਿ) ਤਪਾਉਂਦੇ ਹਨ ਅਤੇ ਅਨੇਕਾਂ ਹੀ ਦੇਵਤੇ ਆਦਿਕਾਂ ਦੇ ਮੰਤਰਾਂ ਨੂੰ (ਜਪਹਿ) ਜਪਦੇ ਹਨ। **ਵਾ:** ਤਪ ਨੂੰ ਤਪੌਂਦੇ ਹੋਏ (ਬੇਅੰਤਾ) ਬੇਅੰਤ-ਬੇਅੰਤ ਕਹਿ ਕੇ (ਜਪਹਿ) ਜਪਦੇ ਹਨ।

**ਤੇਰੇ ਅਨੇਕ ਤੇਰੇ ਅਨੇਕ, ਪੜਹਿ ਬਹੁ ਸਿਮ੍ਰਿਤਿ ਸਾਸਤ ਜੀ;
ਕਰਿ ਕਿਰਿਆ ਖਟੁ ਕਰਮ ਕਰੰਤਾ ॥**

ਹੇ ਵਾਹਿਗੁਰੂ! ਤੇਰੇ ਮਿਲਣ ਵਾਸਤੇ ਅਨੇਕਾਂ ਹੀ (ਸਿੰਮ੍ਰਿਤਿ) ਸਿੰਮ੍ਰਿਤੀਆਂ ਨੂੰ ਪੜ੍ਹਦੇ ਹਨ ਅਤੇ (ਬਹੁ) ਬਹੁਤੇ (ਸਾਸਤ) ਸਾਸਤ੍ਰਾਂ ਨੂੰ (ਪੜਹਿ) ਪੜ੍ਹਦੇ ਹਨ ਜੀ। ਕਈ ਨਿਉਲੀ, ਧੋਤੀ ਆਦਿਕ ਜੋਗ ਦੀ ਕਿਰਿਆ ਨੂੰ

---

* ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ, ਪੰਨਾ ਨੰ: ੭੩੦

(ਕਰਿ) ਕਰਕੇ ਗੋਲਕਾਂ ਦੀ ਸਫਾਈ ਕਰਦੇ ਹਨ। ਕਈ ਸੌਚਾਚਾਰ ਦੀਆਂ ਕਿਰਿਆਵਾਂ ਕਰਦੇ ਹਨ ਅਤੇ ਕਈ ਸੰਧਿਆ, ਤਰਪਣ ਆਦਿਕ (*ਖਟੁ) ਛੇ ਕਰਮਾਂ ਨੂੰ (ਕਰੰਤਾ) ਕਰਦੇ ਹਨ।

**ਅਥਵਾ :** ਹੇ ਅਕਾਲ ਪੁਰਖ ਜੀ! ਤੇਰੇ ਸਰੂਪ ਨੂੰ ਕਥਨ ਕਰਣ ਵਾਲੇ ਅਨੇਕਾਂ ਹੀ (ਸਾਸਤ) ਸ਼ਾਸਤ੍ਰ ਅਤੇ (ਬਹੁ) ਬਹੁਤੀਆਂ (ਸਿੰਮ੍ਰਿਤਿ) ਸਿੰਮ੍ਰਤੀਆਂ ਹਨ ਅਤੇ ਤੇਰੇ ਅਨੇਕਾਂ ਹੀ ਭਗਤ ਉਹਨਾਂ ਸਿੰਮ੍ਰਤੀਆਂ ਸ਼ਾਸਤ੍ਰਾਂ ਨੂੰ (ਪੜਹਿ) ਪੜਦੇ ਹਨ ਤੇ ਜੱਗ ਕਰਨਾ, ਕਰਾਉਣਾ ਆਦਿਕ (ਖਟੁ) ਛੇ ਕਰਮਾਂ ਦੀ ਕਿਰਿਆ ਨੂੰ (ਕਰੰਤਾ) ਕਰਦੇ ਹਨ।

**ਅਥਵਾ :** ਤੇਰੇ ਅਨੇਕਾਂ ਹੀ ਸਰਗੁਣ ਸਰੂਪ ਦੇ ਭਗਤ, ਤੇਰੇ ਅਨੇਕਾਂ ਹੀ ਨਿਰਗੁਣ ਸਰੂਪ ਦੇ ਭਗਤ, ਤੇਰੀ ਪ੍ਰਾਪਤੀ ਵਾਸਤੇ ਬਹੁਤ ਸਿੰਮ੍ਰਤੀਆਂ ਤੇ ਛੇ ਸ਼ਾਸਤਰਾਂ ਨੂੰ ਪੜ੍ਹਦੇ ਹਨ ਜੀ। ਫਿਰ ਸੋਮਪਾਕੀ ਆਦਿਕ ਕਿਰਿਆਵਾਂ ਅਤੇ ਜਪ, ਤਪ ਆਦਿਕ ਛੇ ਕਰਮ ਕਰਦੇ ਹਨ।

**ਸੇ ਭਗਤ ਸੇ ਭਗਤ ਭਲੇ, ਜਨ ਨਾਨਕ ਜੀ; ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ (ਭਗਵੰਤਾ) ਖਟ ਭਗਾਂ ਸੰਪੰਨ ਭਗਵੰਤ ਹਰੀ ਜੀ! (ਸੇ) ਉਹ ਸਾਰੇ ਸਰਗੁਣ ਸਰੂਪ ਦੇ ਭਗਤ ਅਤੇ (ਸੇ) ਉਹ ਸਾਰੇ ਨਿਰਗੁਣ ਸਰੂਪ ਦੇ ਭਗਤ ਭਲੇ ਤੋਂ ਭਲੇ ਹਨ। ਉਹ (ਜਨ) ਸੇਵਕ ਵੀ ਭਲੇ ਹਨ। **ਵਾ:** ਉਹ ਨਿਰਗੁਣ ਸਰੂਪ ਦੇ ਭਗਤਾਂ ਵਿੱਚੋਂ ਅਤੇ ਅਹੰਗਰੇ ਉਪਾਸ਼ਨਾ ਕਰਨ ਵਾਲੇ, ਸੋਹੰ ਜਾਂ ਬ੍ਰਹਮ ਅਸਮੀ ਕਹਿਣ ਵਾਲੇ (ਸੇ) ਉਹ ਸਰਗੁਣ ਦੇ ਭਗਤਾਂ ਵਿੱਚੋਂ ਉਹ (ਜਨ) ਸੇਵਕ (ਭਲੇ) ਚੰਗੇ ਹਨ। (ਜੋ) ਜਿਹੜੇ ਪਿਛਲੇ ਜੁੱਗਾਂ ਵਿਚ ਆਪ ਜੀ ਨੂੰ ਭਾਏ ਹਨ, ਹੁਣ (ਭਾਵਹਿ) ਭਾਉਂਦੇ ਹਨ ਅਤੇ ਜੋ ਅੱਗੇ ਭਾਉਣਗੇ ਭਾਵ ਚੰਗੇ ਲੱਗਣਗੇ।

**ਅਥਵਾ :** ਹੇ ਮੇਰੇ ਭਗਵੰਤ ਹਰੀ! ਜੋ ਤੇਰੀ (ਭਾਵਹਿ) ਭਾਵਨਾ, ਸ਼ਰਧਾ ਧਾਰਨ ਕਰਦੇ ਹਨ, ਉਹ ਭਗਤ ਅਤੇ (ਜਨ) ਸੇਵਕ ਹੁਣ ਵੀ ਭਲੇ ਹਨ ਅਤੇ ਅੱਗੇ ਵੀ ਭਲੇ ਹੋਣਗੇ ਜੀ।

**ਅਥਵਾ :** ਕਈ ਦੇਵੀ ਦੇ ਭਗਤ ਹਨ। ਕਈ ਹਨੂੰਮਾਨ ਆਦਿਕਾਂ ਦੇ ਭਗਤ ਹਨ। ਸਤਿਗੁਰੂ ਜੀ ਕਹਿੰਦੇ ਹਨ, ਇੰਨ੍ਹਾਂ ਸਾਰੇ ਭਗਤਾਂ ਵਿਚੋਂ (ਸੇ ਸੇ) ਉਹ ਉਹ ਭਗਤ ਅਤੇ (ਜਨ) ਸੇਵਕ ਭਲੇ ਹਨ, ਜੋ ਹਰੀ ਭਗਵੰਤ ਪ੍ਰਮੇਸਰ ਨੂੰ ਭਾਅ ਗਏ ਹਨ।

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ; ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਵਾਹਿਗੁਰੂ ਜੀ! ਤੂੰ ਸਾਰੇ ਜਗਤ ਦਾ (ਆਦਿ) ਮੁੱਢ ਰੂਪ ਹੈਂ, ਸਭ ਥਾਵਾਂ ਵਿਚ (ਪੁਰਖੁ) ਪੂਰਨ ਹੈਂ।

---

* **ਖਟੁ ਕਰਮ :** ਸੰਧਿਆ, ਤਰਪਣ, ਗਾਇਤ੍ਰੀ, ਇਸਨਾਨ, ਅਥਿਤੀ ਪੂਜਾ, ਦੇਵ ਅਰਚਨ ਇਹ ਛੇ ਕਰਮ ਹਨ।

੧. **ਸੰਧਿਆ:** ਸੂਰਜ ਚੜ੍ਹਦੇ ਦੇ ਨਾਲ ਕੋਈ ਜਾਪ ਕਰਨਾ, ਦੁਪਹਿਰੇ ਅਸਤੋਤ੍ਰ ਆਦਿਕ ਪੜ੍ਹਨੇ ਅਤੇ ਸ਼ਾਮ ਨੂੰ ਦਿਨ ਛਿਪਦੇ ਦੇ ਨਾਲ ਆਰਤੀ ਆਦਿਕ ਕਰਨੀ, ਇਹ ਸੰਧਿਆ ਹਨ।

੨. **ਤਰਪਣ :** ਬੁੱਕ ਭਰ ਭਰ ਕੇ ਸੂਰਜ ਨੂੰ ਪਾਨੀ ਦੇਣਾ, ਇਹ ਤਰਪਣ ਹੈ। ਜਾਂ ਚੰਨਣ ਆਦਿਕ ਨੂੰ ਠਾਕੁਰਾਂ ਦੀ ਮੂਰਤੀ ਤੇ ਛਿੜਕਣਾ ਇਹਦਾ ਨਾਮ ਤਰਪਣ ਹੈ।

੩. **ਗਾਇਤ੍ਰੀ :** ਗਾਇਤ੍ਰੀ ਦਾ ਪਾਠ ਗੋਮੁਖੀ ਲੈ ਕੇ ਗੁਪਤ ਜਾਪ ਕਰਨਾ। ਚਵ੍ਹੀ ਅਖਰੀ ਗਾਇਤ੍ਰੀ ਨੂੰ ਵੇਦ ਦਾ ਆਦਿ ਮੰਤ੍ਰ ਮੰਨਿਆ ਹੈ, ਉਸ ਦਾ ਜਾਪ ਕਰਨਾ।

੪. **ਅਥਿਤੀ ਪੂਜਨ:** ਜਿਹੜਾ ਅਭਿਆਗਤ ਬਿਨਾਂ ਸੱਦੇ ਤੋਂ ਆ ਕੇ ਮਿਲ ਪਵੇ। ਉਹਦੀ ਪੂਜਾ ਕਰਨੀ, ਉਸ ਨੂੰ ਲੰਗਰ ਪਾਨੀ ਛਕਾਉਣਾ, ਆਸਣ ਦੇਣਾ, ਮੁੱਠੀ ਚਾਪੀ ਆਦਿ ਸਤਿਕਾਰ ਕਰਨਾ।

੫. **ਇਸਨਾਨ:** ਠਾਕੁਰਾਂ ਆਦਿ ਦੇ ਇਸਨਾਨ ਕਰਾਉਣਾ।

੬. **ਦੇਵ ਅਰਚਨ:** ਆਪਣੇ ਦੇਵਤੇ ਨੂੰ (ਅਰਚਨ) ਭੋਗ ਆਦਿਕ ਲਗਾਉਣਾ। ਇਸ ਪ੍ਰਕਾਰ ਦੇ ਛੇ ਕਰਮਾਂ ਨੂੰ ਉਹ ਕਰਦੇ ਹਨ।

(ਅਪਰੰਪਰੁ) ਪ੍ਰਕਿਰਤੀ ਤੋਂ ਪਰੇ ਹੈਂ ਅਤੇ (ਕਰਤਾ) ਸਾਰੇ ਜਗਤ ਨੂੰ ਰਚਨ ਵਾਲਾ ਹੈ। (ਤੁਧੁ) ਤੇਰੇ (ਜੇਵਡੁ) ਜਿੱਡਾ ਵੱਡਾ (ਅਵਰੁ) ਹੋਰ ਅਸਥਾਨ ਵਿਚ ਕੋਈ ਨਹੀਂ ਹੈ।

**ਤੂੰ ਜੁਗੁ ਜੁਗੁ ਏਕੋ, ਸਦਾ ਸਦਾ ਤੂੰ ਏਕੋ ਜੀ; ਤੂੰ ਨਿਹਚਲੁ ਕਰਤਾ ਸੋਈ ॥**

ਹੇ ਮਹਾਰਾਜ ! ਤੂੰ (ਜੁਗੁ ਜੁਗੁ) ਸਤਿਜੁਗ, ਤ੍ਰੇਤਾ, ਦੁਆਪਰ ਆਦਿਕ (ਜੁਗੁ) ਜੁੱਗਾਂ ਵਿਚ ਵੀ (ਏਕੋ) ਇੱਕ ਹੀ ਸੀ। ਹੁਣ (ਜੁਗੁ) ਕਲਜੁਗ ਵਿੱਚ ਵੀ ਤੂੰ (ਏਕੋ) ਇੱਕ ਹੀ ਹੈ ਅਤੇ ਸਦਾ ਸਦਾ ਤੂੰ (ਏਕੋ) ਇੱਕ ਹੀ ਰਹੇਂਗਾ ਜੀ। **ਵਾ:** ਜਦੋਂ (ਜੁਗੁ) ਜੁੱਗਾਂ ਦੀ ਮਰਿਆਦਾ ਕਾਇਮ ਨਹੀਂ ਕੀਤੀ ਸੀ, ਉਦੋਂ ਵੀ ਤੂੰ (ਏਕੋ) ਇੱਕ ਹੀ ਸੀ ਅਤੇ ਜਦੋਂ ਤੂੰ (ਜੁਗੁ) ਜੁੱਗਾਂ ਦੀ ਪਰਲੌ ਕਰ ਦੇਵੇਂਗਾ, ਤਾਂ ਵੀ (ਸਦਾ ਸਦਾ) ਹਮੇਸ਼ਾ ਲਈ ਇੱਕ ਹੀ ਰਹੇਂਗਾ ਜੀ। ਫਿਰ ਤੂੰ ਆਪ ਹੀ (ਨਿਹਚਲੁ) ਅਚੱਲ ਸਰੂਪ ਹੈਂ ਅਤੇ ਸੋਈ ਆਪ ਹੀ ਸਾਰੇ ਜਗਤ ਨੂੰ ਆਪਣੇ ਆਸਰੇ ਰਚ ਕੇ ਕਰਤਾ ਰੂਪ ਹੈਂ।

**ਤੁਧੁ ਆਪੇ ਭਾਵੈ, ਸੋਈ ਵਰਤੈ ਜੀ; ਤੂੰ ਆਪੇ ਕਰਹਿ ਸੁ ਹੋਈ ॥**

ਜੋ (ਤੁਧੁ) ਤੈਨੂੰ (ਆਪੇ) ਆਪ ਨੂੰ ਪਿੱਛੇ (ਭਾਵੈ) ਭਾਉਂਦਾ ਸੀ, ਉਹ ਵਰਤਾਰਾ ਵਰਤਦਾ ਸੀ, ਜੋ ਹੁਣ ਆਪ ਨੂੰ (ਭਾਵੈ) ਭਾਉਂਦਾ ਹੈ, ਉਹ ਵਰਤਾਰਾ (ਵਰਤੈ) ਵਰਤਦਾ ਹੈ ਅਤੇ ਜੋ ਆਪ ਜੀ ਨੂੰ ਅੱਗੇ ਭਾਵੇਗਾ, ਉਹ ਵਰਤਾਰਾ ਵਰਤੇਗਾ ਜੀ। ਅਤੇ ਪਿੱਛੇ ਜੋ ਤੂੰ ਆਪ ਕਰਦਾ ਸੀ, ਉਹ ਹੁੰਦਾ ਸੀ। ਹੁਣ ਜੋ ਤੂੰ (ਆਪੇ) ਆਪ (ਕਰਹਿ) ਕਰਦਾ ਹੈਂ (ਸੁ) ਉਹ (ਹੋਈ) ਹੁੰਦਾ ਹੈ ਅਤੇ ਅੱਗੇ ਵੀ ਜੋ ਤੂੰ ਆਪ ਕਰੇਂਗਾ, (ਸੁ) ਉਹ ਹੀ (ਹੋਈ) ਹੋਵੇਗਾ।

**ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ; ਤੁਧੁ ਆਪੇ ਸਿਰਜਿ, ਸਭ ਗੋਈ ॥**

ਹੇ ਪ੍ਰਮੇਸਰ ! (ਤੁਧੁ) ਤੂੰ (ਆਪੇ) ਆਪ ਹੀ ਜਲ ਤਰੰਗ ਦੀ ਨਿਆਈਂ ਆਪਣੇ ਆਪ ਤੋਂ (ਸਭ) ਸਾਰੀ ਸ੍ਰਿਸ਼ਟੀ (ਉਪਾਈ) ਪੈਦਾ ਕੀਤੀ ਹੈ, ਫਿਰ (ਤੁਧੁ) ਤੂੰ (ਆਪੇ) ਆਪ ਹੀ ਸ੍ਰਿਸ਼ਟੀ ਨੂੰ (ਸਿਰਜਿ) ਪੈਦਾ ਕਰਕੇ ਆਪਣੇ ਵਿਚ (ਗੋਈ) ਮਿਲਾ ਲੈਂਦਾ ਹੈਂ, ਬੁਲਾ ਲੈਂਦਾ ਹੈਂ, ਛਪਾ ਲੈਂਦਾ ਹੈਂ। **ਵਾ:** ਜਿਹੜੀ ਸ੍ਰਿਸਟੀ (ਸਿਰਜਿ) ਸਿਰਜੀ ਹੋਈ ਹੈ, ਇਸ ਦੀ ਪਾਲਣਾ ਕਰਕੇ ਇਸ ਨੂੰ ਆਪਦੇ ਵਿਚ (ਗੋਈ) ਮਿਲਾ ਲੈਂਦਾ ਹੈਂ।

**ਨੋਟ :** ਵੱਖ-ਵੱਖ ਭਾਸ਼ਾਵਾਂ ਦੇ ਭੇਦ ਕਰਕੇ 'ਗੋਈ' ਪਦ ਦੇ ਇਹ ਤਿੰਨ ਅਰਥ ਹਨ : ਮਿਲਾਈ, ਬੁਲਾਈ, ਛਿਪਾਈ ਹੈ।

**ਜਨੁ ਨਾਨਕੁ, ਗੁਣ ਗਾਵੈ ਕਰਤੇ ਕੇ ਜੀ; ਜੋ ਸਭਸੈ ਕਾ ਜਾਣੋਈ ॥੫॥੨॥**

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ, ਹੇ ਕਰਤਾ ਅਕਾਲ ਪੁਰਖ ਜੀ ! ਅਸੀਂ ਜਨ ਤਾਂ ਆਪ ਜੀ ਦੇ ਗੁਣਾਂ ਨੂੰ ਗਾਉਂਦੇ ਹਾਂ, ਆਪ ਸਾਰਿਆਂ ਦੇ (ਜਾਣੋਈ) ਜਾਨਣ ਵਾਲੇ ਭਾਵ ਜਾਣੀ-ਜਾਣ ਹੋ।

**ਅਥਵਾ :** ਹੇ ਕਰਤਾ ਅਕਾਲ ਪੁਰਖ ਜੀ ! ਅਸੀਂ ਜਨ ਤਾਂ ਆਪ ਜੀ ਦੇ ਉਸ ਸਰੂਪ ਦੇ ਗੁਣਾਂ ਨੂੰ (ਗਾਵੈ) ਗਾਉਂਦੇ ਹਾਂ ਜੋ ਸਰੂਪ (ਸਭਸੈ) ਸਾਰਿਆਂ ਦੇ ਤਾਈਂ (ਜਾਣੋਈ) ਜਨਣ ਭਾਵ ਪੈਦਾ ਕਰਨ ਵਾਲਾ ਹੈ।

**ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨ ॥**

**ਉਥਾਨਕਾ :**

ਜਿਸ ਸਮੇਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਵੇਈਂ ਨਦੀ ਵਿੱਚ ਟੁੱਭੀ ਮਾਰ ਕੇ ਸਚਖੰਡ ਗਏ ਸਨ। ਉਸ ਸਮੇਂ ਸੱਚਖੰਡ ਵਿਚੋਂ ਸੰਸਾਰ ਦਾ ਉਧਾਰ ਕਰਨ ਵਾਸਤੇ ਮੂਲ ਮੰਤਰ ਲੈ ਕੇ ਆਏ ਹਨ। ਇਸ ਕਥਾ ਬਾਬਤ 'ਗੁਰਜ

ਕਥਾ' ਗ੍ਰੰਥ ਵਿੱਚ ਭਾਈ ਹਰ ਸਿੰਘ ਜੀ ਨੇ ਇਸ ਤਰ੍ਹਾਂ ਬਚਨ ਲਿਖੇ ਹਨ ਕਿ ਜਦੋਂ ਸਤਿਗੁਰੂ ਜੀ ਵੇਈਂ ਨਦੀ ਵਿਚੋਂ ਬਾਹਰ ਨਿਕਲੇ ਤਾਂ ਸੁਲਤਾਨਪੁਰ ਸਾਹਿਬ ਅਤੇ ਹੋਰ ਇਰਦ-ਗਿਰਦ ਇਲਾਕੇ ਦੀਆਂ ਸੰਗਤਾਂ ਆਪ ਜੀ ਦੇ ਦਰਸ਼ਨ ਕਰਨ ਵਾਸਤੇ ਆਈਆਂ। ਜੋ ਭਾਈ ਭਗੀਰਥ ਸਤਿਗੁਰੂ ਜੀ ਦੇ ਬਸਤਰ ਲੈ ਕੇ ਆਇਆ ਸੀ, ਉਸਨੂੰ ਆਪ ਜੀ ਨੇ ਹੁਕਮ ਕੀਤਾ ਕਿ "ਬੇਬੇ ਨਾਨਕੀ ਜੀ ਨੂੰ ਕਹੋ ਕੜਾਹ ਪ੍ਰਸ਼ਾਦਿ ਤਿਆਰ ਕਰਵਾ ਕੇ ਲਿਆਓ।"

ਬੇਬੇ ਜੀ ਕੜਾਹ ਪ੍ਰਸ਼ਾਦਿ ਤਿਆਰ ਕਰਵਾ ਕੇ ਲੈ ਆਏ। ਉਸ ਸਮੇਂ ਸਤਿਗੁਰੂ ਜੀ ਨੇ ਗੁਰਦੁਆਰਾ ਸੰਤ ਘਾਟ ਸਾਹਿਬ (ਸ੍ਰੀ ਸੁਲਤਾਨਪੁਰ ਸਾਹਿਬ) ਵਿਖੇ ਸੁਭਾਇਮਾਨ ਹੋ ਕੇ ਆਈ ਹੋਈ ਸਾਰੀ ਸੰਗਤ ਨੂੰ '੧ੴ ਤੋਂ ਨਾਨਕ ਹੋਸੀ ਭੀ ਸਚੁ ॥੧॥' ਤੱਕ ਮੂਲ ਮੰਤਰ ਦ੍ਰਿੜ੍ਹ ਕਰਵਾਇਆ। ਫਿਰ ਸੱਚੇ ਪਾਤਸ਼ਾਹ ਜੀ ਨੇ ਉਹੀ ਮੂਲ ਮੰਤਰ ਸਾਰੇ ਸੰਸਾਰ ਵਿਚ ਵਰਤਾਇਆ ਹੈ।

ਉਸ ਸਮੇਂ ਬੇਬੇ ਜੀ ਨੇ ਸਤਿਗੁਰਾਂ ਤੋਂ ਪੁੱਛਿਆ, ਮਹਾਰਾਜ! ਜਿਸ ਅਕਾਲ ਪੁਰਖ ਪਾਸ ਆਪ ਜੀ ਜਾ ਕੇ ਆਏ ਹੋ। ਉਸਦਾ ਸਰੂਪ ਕਿਤਨਾ ਕੁ ਵੱਡਾ ਹੈ? ਤਾਂ ਹਜ਼ੂਰ ਇਸ ਸ਼ਬਦ ਦੁਆਰਾ ਉੱਤਰ ਬਖਸ਼ਦੇ ਹਨ।

ਸ਼ਬਦ ਦੇ ਆਦਿ ਵਿਚ ਸਤਿਗੁਰੂ ਸਾਹਿਬ ਜੀ ਮੰਗਲ ਕਰਦੇ ਹਨ :

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਤ੍ਰਈਕਾਲ ਅਬਾਧ ਰੂਪ (ਗੁਰ) ਚੇਤਨ ਅਤੇ (ਪ੍ਰਸਾਦਿ) ਅਨੰਦ ਰੂਪ ਹੈ। **ਵਾ:** (ਸਤਿਗੁਰ ਪ੍ਰਸਾਦਿ) ਜਦੋਂ ਉਹ ਵਾਹਿਗੁਰੂ ਆਪ ਹੀ ਸਤਿਗੁਰੂ ਰੂਪ ਹੋ ਕੇ (ਪ੍ਰਸਾਦਿ) ਕਿਰਪਾ ਦ੍ਰਿਸ਼ਟੀ ਕਰਦਾ ਹੈ ਤਾਂ ਹੀ ਉਸਦੀ ਪ੍ਰਾਪਤੀ ਹੁੰਦੀ ਹੈ।

ਇਹ ਮਹਾਰਾਜ ਸਾਹਿਬ ਜੀ ਨੇ ਬੀਜ ਮੰਤਰ ਰੂਪ ਵਸਤੂ ਨਿਰਦੇਸ਼ ਮੰਗਲ ਕੀਤਾ ਹੈ।

**ਨੋਟ :** ਸਤਿਗੁਰੂ ਜੀ ਨੇ ਰਾਗ ਦਾ ਭੇਦ ਰੱਖਣ ਲਈ, ਦੋਹਾਂ ਸ਼ਬਦਾਂ ਵਿਚ ਕੁਝ ਪਾਠਾਂ ਦਾ ਫਰਕ ਰੱਖਿਆ ਹੈ। ਦੋਹਾਂ ਸ਼ਬਦਾਂ ਦਾ ਪਾਠ-ਭੇਦ ਦੇਖਣ ਵਾਸਤੇ ਦੇਖੋ 'ਸ਼੍ਰੋਮਣੀ ਦਮਦਮੀ ਸਟੀਕ' ਪੋਥੀ ਪਹਿਲੀ, ਪੰਨਾ : ੬੭੭

## ਅਰਥ ਨੰ : ੧

## ਸੁਣਿ; ਵਡਾ ਆਖੈ ਸਭ ਕੋਈ ॥

ਹੇ ਬੇਬੇ ਜੀ! ਸ਼ਰਧਾ ਭਾਵਨਾ ਨਾਲ ਸੁਣੋ, ਅਕਾਲ ਪੁਰਖ ਦੇ ਸਰੂਪ ਨੂੰ ਇਕ ਤੋਂ ਦੂਜਾ, ਦੂਜੇ ਤੋਂ ਤੀਜਾ ਸੁਣ ਕੇ **ਵਾ:** ਵੇਦਾਂ ਸ਼ਾਸਤ੍ਰਾਂ ਦੁਆਰਾ ਪੜ੍ਹ ਸੁਣ ਕੇ ਸਭ ਕੋਈ ਵੱਡਾ ਆਖਦਾ ਹੈ।

**ਅਥਵਾ :** ਜਿਸਨੇ ਗੁਰਾਂ ਦੁਆਰਾ ਉਸ ਪ੍ਰਮੇਸਰ ਨੂੰ ਸੁਣਿਆ ਹੈ। ਉਹ ਸਭ ਕੋਈ ਉਸਨੂੰ ਵੱਡਾ (ਆਖੈ) ਆਖ ਰਿਹਾ ਹੈ।

## ਕੇਵਡੁ ਵਡਾ; ਡੀਠਾ ਹੋਈ ॥

ਹੇ ਬੀਬੀ ਜੀ! ਜੋ ਤੁਸੀਂ ਪੁੱਛਦੇ ਹੋ ਕਿ ਉਸਦਾ ਸਰੂਪ (ਕੇਵਡੁ) ਕਿਤਨਾ ਕੁ ਵੱਡਾ ਹੈ? ਇਹ ਤਾਂ ਜਿਸਨੇ (ਡੀਠਾ) ਦੇਖਿਆ ਹੈ ਉਹ ਜਾਣ ਸਕਦਾ ਹੈ, ਦੂਜਾ ਕੋਈ ਨਹੀਂ ਜਾਣ ਸਕਦਾ।

## ਅੰਗ : ੩੪੯

**ਬੇਨਤੀ :** ਫਿਰ ਬੇਬੇ ਜੀ ਨੇ ਬੇਨਤੀ ਕੀਤੀ, ਮਹਾਰਾਜ! ਆਪ ਤਾਂ ਉਸ ਅਕਾਲ ਪੁਰਖ ਵਾਹਿਗੁਰੂ ਦੇ ਦਰਸ਼ਨ ਕਰਕੇ ਆਏ ਹੋ। ਆਪ ਜੀ ਉਸ ਪ੍ਰਮੇਸਰ ਦੇ ਸਰੂਪ ਬਾਰੇ ਕੁਝ ਦੱਸੋ। ਇਹ ਸੁਣ ਕੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ।

## ਕੀਮਤਿ ਪਾਇ; ਨ ਕਹਿਆ ਜਾਇ ॥

**ਉੱਤਰ :** ਉਸ ਪ੍ਰਮੇਸਰ ਦੀ ਕੀਮਤ ਕਿਸੇ ਪਾਸੋਂ (ਪਾਇ ਨ) ਪਾਈ ਨਹੀਂ ਜਾਂਦੀ ਅਤੇ ਜੇਕਰ ਕੋਈ (ਕੀਮਤਿ ਪਾਇ)

ਅਭੇਦਤਾ ਰੂਪ ਕੀਮਤ ਪਾ ਲਵੇ। ਤਾਂ ਫਿਰ ਉਸ ਤੋਂ (ਨ ਕਹਿਆ ਜਾਇ) ਉਸ ਸਰੂਪ ਦਾ ਕਥਨ ਨਹੀਂ ਕੀਤਾ ਜਾਂਦਾ। ਯਥਾ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥** *(ਅੰਗ : ੩੩੪)*

## ਕਹਣੈ ਵਾਲੇ ਤੇਰੇ; ਰਹੇ ਸਮਾਇ ॥੧॥

ਹੇ ਪ੍ਰਮੇਸਰ! ਤੇਰੇ ਤਾਈਂ (ਕਹਣੈ ਵਾਲੇ) ਕਥਨ ਕਰਨ ਵਾਲੇ ਬਹੁਤ ਸਾਰੇ ਹਨ। **ਵਾ:** (ਰੇ) ਹੇ ਬੀਬੀ ਜੀ! ਅਸੀਂ ਤੁਹਾਡੇ ਤਾਈਂ ਦੱਸਦੇ ਹਾਂ ਕਿ ਜੋ (ਤੇ) ਤਿਸ ਪ੍ਰਮੇਸਰ ਦੇ ਤਾਈਂ (ਕਹਣੈ ਵਾਲੇ) ਉਚਾਰਨ ਵਾਲੇ ਹਨ। ਉਹ ਉਸ ਪ੍ਰਮੇਸਰ ਵਿਚ ਲੀਨ, ਮਸਤ ਹੋ ਰਹੇ ਹਨ।
ਇਸ ਲਈ ਅਸੀਂ ਵੀ ਇਸ ਤਰ੍ਹਾਂ ਆਖਦੇ ਹਾਂ।

## ਵਡੇ ਮੇਰੇ ਸਾਹਿਬਾ; ਗਹਿਰ ਗੰਭੀਰਾ, ਗੁਣੀ ਗਹੀਰਾ ॥

ਹੇ ਮੇਰੇ (ਵਡੇ) ਤ੍ਰਈਕਾਲ ਅਬਾਧ ਰੂਪ, ਮਾਇਆ ਬਿਰਤੀ ਦੁਆਰਾ ਸਾਰਿਆਂ ਦੇ (ਸਾਹਿਬਾ) ਮਾਲਕਾ! ਆਪ (ਗਹਿਰ) ਨਿਰਹੱਲ ਹੋ। ਕਿਸੇ ਪ੍ਰਕਾਰ ਆਪਣੀ ਪਦਵੀ ਤੋਂ ਹਿੱਲਣ ਵਾਲੇ ਨਹੀਂ ਹੋ। ਸਮੁੰਦਰ ਦੀ ਤਰ੍ਹਾਂ (ਗੰਭੀਰਾ) ਡੂੰਘੇ ਹੋ, **ਵਾ:** (ਗੰਭੀਰਾ) ਗਾੜ੍ਹੇ ਹੋ ਅਤੇ (ਗੁਣੀ) ਗੁਣਾਂ ਦੇ (ਗਹੀਰਾ) ਖਜ਼ਾਨੇ ਹੋ। **ਵਾ:** (ਗੁਣੀ) ਗੁਣਾਂ ਦੇ (ਗਹੀਰਾ) ਸਮੁੰਦਰ ਹੋ।

## ਕੋਈ ਨ ਜਾਣੈ; ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥

ਹੇ ਅੰਤਰਜਾਮੀ ਪ੍ਰਮੇਸਰ! (ਕੋਈ ਨ ਜਾਣੈ) ਕੋਈ ਨਹੀਂ ਜਾਣ ਸਕਦਾ ਕਿ ਤੇਰਾ ਮਾਇਆ ਰੂਪ (ਚੀਰਾ) ਦਫ਼ਤਰ (ਕੇਤਾ ਕੇਵਡੁ) ਕਿਤਨਾ ਕੁ ਵੱਡਾ ਹੈ? **ਵਾ:** ਤੇਰਾ ਮਾਇਆ ਰੂਪ (ਚੀਰਾ) ਬਸਤਰ ਕਿਤਨਾ ਕੁ ਵੱਡਾ ਹੈ? ਜਿਸ ਵਿੱਚ ਸਾਰੀ ਦੁਨੀਆਂ ਲਪੇਟੀ ਹੋਈ ਹੈ। **ਵਾ:** ਤੇਰੀ (ਚੀਰਾ) ਹੱਦ ਕਿਤਨੀ ਕੁ ਵੱਡੀ ਹੈ?

**ਅਥਵਾ :** ਸਭ ਨੂੰ (ਚੀਰਾ) ਚੀਰ ਦੇਣ ਵਾਲਾ ਤੇਰਾ ਕਾਲ ਰੂਪ ਸ਼ਸ਼ਤ੍ਰ (ਕੇਤਾ ਕੇਵਡੁ) ਕਿਤਨਾ ਕੁ ਵੱਡਾ ਹੈ? ਇਸਨੂੰ ਵੀ ਕੋਈ ਨਹੀਂ (ਜਾਣੈ) ਜਾਣ ਸਕਦਾ।

**ਅਥਵਾ :** ਤੇਰੀ ਹੁਕਮ ਰੂਪ (ਚੀਰਾ) ਚਿੱਠੀ ਅਤੇ ਤੇਰਾ ਸਰੂਪ ਰੂਪੀ (ਕੇਤਾ) ਘਰ, **ਵਾ:** ਤੇਰਾ (ਕੇਤਾ) ਨਿਸ਼ਾਨ ਕਿਤਨਾ ਕੁ ਵੱਡਾ ਹੈ? ਇਸਨੂੰ ਵੀ ਕੋਈ ਨਹੀਂ ਜਾਣ ਸਕਦਾ ਹੈ।

## ਸਭਿ ਸੁਰਤੀ ਮਿਲਿ; ਸੁਰਤਿ ਕਮਾਈ ॥

ਸਾਰੇ ਸੁਰਤੀ ਟਿਕਾਉਣ ਵਾਲਿਆਂ ਨੇ ਮਿਲ ਕੇ ਸੁਰਤੀ ਟਿਕਾਉਣ ਦੀ ਕਮਾਈ ਕੀਤੀ ਹੈ।

## ਸਭ ਕੀਮਤਿ ਮਿਲਿ; ਕੀਮਤਿ ਪਾਈ ॥

ਸਾਰੇ ਕੀਮਤ ਪਾਉਣ ਵਾਲੇ ਲੋਕਾਂ ਨੇ ਮਿਲ ਕੇ ਉਸ ਪ੍ਰਮੇਸਰ ਦੀ ਕੀਮਤ ਪਾਉਣੀ ਚਾਹੀ ਹੈ।

## ਗਿਆਨੀ ਧਿਆਨੀ; ਗੁਰ ਗੁਰਹਾਈ ॥

ਇਸ ਸੰਸਾਰ ਵਿੱਚ ਜੋ (ਗਿਆਨੀ) ਸ਼ਾਸਤਰ ਗਿਆਨੀ ਅਤੇ (ਧਿਆਨੀ) ਬਿਰਤੀ ਨੂੰ ਟਿਕਾਉਣ ਵਾਲੇ ਲੋਕ ਹਨ। ਫਿਰ ਜੋ ਆਪਣੇ ਆਪ ਨੂੰ (ਗੁਰ) ਗੁਰੂ, ਉਪਦੇਸ਼ਟਾ ਅਖਵਾਉਣ ਵਾਲੇ ਅਤੇ (ਗੁਰਹਾਈ) ਗੁਰਭਾਈ ਅਖਵਾਉਣ ਵਾਲੇ ਹਨ। **ਵਾ:** 'ਗੁਰ' ਨਾਮ ਪੂਜਨੀਕ ਦੇਵਤਿਆਂ ਦਾ ਹੈ ਅਤੇ (ਗੁਰਹਾਈ) ਜੋ (ਗੁਰ) ਦੇਵਤਿਆਂ ਨੂੰ (ਹਾਈ) ਨਾਸ਼ ਕਰਨ ਵਾਲੇ, ਦੈਂਤ ਹਨ।

## ਕਹਣੁ ਨ ਜਾਈ; ਤੇਰੀ ਤਿਲੁ ਵਡਿਆਈ ॥੨॥

ਹੇ ਮਹਾਰਾਜ! ਇੰਨ੍ਹਾਂ ਵਿਚੋਂ ਕਿਸੇ ਦੇ ਪਾਸੋਂ ਤੇਰੀ ਤਿਲ ਜਿੰਨੀ ਭਾਵ ਥੋੜ੍ਹੀ ਤੋਂ ਥੋੜ੍ਹੀ ਵਡਿਆਈ ਵੀ ਕਹੀ ਨਹੀਂ ਜਾਂਦੀ। ਤੇਰੀ ਮਹੱਤਤਾ ਬੇਅੰਤ ਹੈ।

## ਸਭਿ ਸਤ ਸਭਿ ਤਪ; ਸਭਿ ਚੰਗਿਆਈਆ ॥

ਜਿੰਨ੍ਹੇਂ ਵੀ (ਸਭਿ ਸਤ) ਸਾਰੇ ਸਤ ਕਮਾਉਣ ਵਾਲੇ ਰਾਜਾ ਹਰੀਚੰਦ, ਦਸ਼ਰਥ, ਪ੍ਰਿਥੁ, ਬਲ ਰਾਜਾ ਆਦਿਕ ਸਤ ਪ੍ਰਤੱਗੀ ਲੋਕ ਹੋਏ ਹਨ। **ਵਾ:** ਜਿੰਨ੍ਹੀਆਂ ਵੀ ਸਤ ਰੱਖਣ ਵਾਲੀਆਂ ਸੀਤਾ, ਅਨਸੂਯਾ ਆਦਿਕ ਇਸਤ੍ਰੀਆਂ ਹੋਈਆਂ ਹਨ। (ਸਭਿ ਤਪ) ਜਿੰਨੇ ਵੀ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਦੇ ਤਪ ਕਰਨ ਵਾਲੇ ਸਾਰੇ ਤਪੀਏ ਲੋਕ ਹਨ ਅਤੇ ਜਿੰਨੇ ਵੀ (ਸਭਿ ਚੰਗਿਆਈਆ) ਸਾਰੇ ਭਲਿਆਈਆਂ ਕਰਨ ਵਾਲੇ, ਭਾਵ ਦੂਜਿਆਂ ਦਾ ਭਲਾ ਕਰਨ ਵਾਲੇ ਹਨ।

## ਸਿਧਾ ਪੁਰਖਾ ਕੀਆ; ਵਡਿਆਈਆਂ ॥

ਫਿਰ ਜੋ ਦੁਨੀਆਂ ਵਿਚ ਸਿੱਧ ਪੁਰਖਾਂ ਦੀਆਂ ਰਿਧੀਆਂ-ਸਿਧੀਆਂ ਰੂਪ ਵਡਿਆਈਆਂ ਹਨ।

## ਤੁਧੁ ਵਿਣੁ; ਸਿਧੀ ਕਿਨੈ ਨ ਪਾਈਆ ॥

ਹੇ ਮਹਾਰਾਜ! ਇਹਨਾਂ ਵਿੱਚੋਂ (ਤੁਧੁ) ਆਪ ਜੀ ਦੀ ਕਿਰਪਾ ਤੋਂ (ਵਿਣੁ) ਬਿਨਾਂ (ਕਿਨੈ) ਕਿਸੇ ਨੇ ਵੀ (ਸਿਧੀ) ਸ਼ਕਤੀ ਨੂੰ ਨਹੀਂ (ਪਾਈਆ) ਪਾਉਣਾ ਕੀਤਾ। ਭਾਵ ਜਿਸ ਕਿਸੇ ਨੇ ਵੀ ਇੰਨ੍ਹਾਂ ਸ਼ਕਤੀਆਂ ਦੀ ਪ੍ਰਾਪਤੀ ਕੀਤੀ। ਉਹ ਆਪ ਜੀ ਦੀ ਕਿਰਪਾ ਕਰਕੇ ਹੀ ਕੀਤੀ ਹੈ।

## ਕਰਮਿ ਮਿਲੈ; ਨਾਹੀ ਠਾਕਿ ਰਹਾਈਆ ॥੩॥

ਹੇ ਬੀਬੀ ਜੀ! ਜਿੰਨ੍ਹਾਂ ਦੇ ਕਰਮ ਹੁੰਦੇ ਹਨ। ਉਹਨਾਂ ਨੂੰ ਇਹ ਦਾਤਾਂ (ਮਿਲੈ) ਮਿਲ ਜਾਂਦੀਆਂ ਹਨ। (ਨਾਹੀ ਠਾਕਿ ਰਹਾਈਆ) ਕਿਸੇ ਦੀਆਂ (ਠਾਕਿ) ਰੋਕੀਆਂ ਰੁਕਦੀਆਂ ਨਹੀਂ ਹਨ।

**ਅਥਵਾ :** ਜੇ ਕਰਮ ਨਾ ਹੋਣ, ਤਾਂ ਇਹ ਦਾਤਾਂ (ਮਿਲੈ ਨਾਹੀ) ਮਿਲਦੀਆਂ ਨਹੀਂ। (ਠਾਕਿ ਰਹਾਈਆ) ਰੋਕੀਆਂ ਹੀ ਰਹਿੰਦੀਆਂ ਹਨ।

## ਆਖਣ ਵਾਲਾ; ਕਿਆ ਬੇਚਾਰਾ ॥

ਕੋਈ ਆਖਣ ਵਾਲਾ ਵਿਚਾਰਾ ਤੁੱਛ ਜੀਵ (ਕਿਆ) ਕੀ ਕਹਿ ਸਕਦਾ ਹੈ? ਭਾਵ ਨਹੀਂ ਕਹਿ ਸਕਦਾ।

## ਸਿਫਤੀ ਭਰੇ; ਤੇਰੇ ਭੰਡਾਰਾ ॥

ਹੇ ਪ੍ਰਮੇਸਰ! ਤੇਰੀ (ਸਿਫਤੀ) ਭਗਤੀ ਦੇ ਭੰਡਾਰੇ ਜੋ ਭਗਤਾਂ ਦੇ ਹਿਰਦੇ ਹਨ। ਇਹ ਸਿਫਤ ਨਾਲ ਲਬਾ-ਲਬ ਭਰੇ ਹੋਏ ਹਨ।

## ਜਿਸੁ ਤੂੰ ਦੇਹਿ; ਤਿਸੈ ਕਿਆ ਚਾਰਾ ॥

ਹੇ ਮਹਾਰਾਜ! ਜਿਸਨੂੰ ਤੂੰ ਆਪ ਬਖਸ਼ਿਸ਼ ਕਰ (ਦੇਹਿ) ਦੇਵੇਂ। (ਤਿਸੈ) ਤਿਸਦੇ ਨਾਲ ਕਿਸੇ ਦਾ (ਕਿਆ) ਕੀ (ਚਾਰਾ) ਜੋਰ ਚੱਲ ਸਕਦਾ ਹੈ? ਭਾਵ ਕੋਈ ਜੋਰ ਨਹੀਂ ਚੱਲ ਸਕਦਾ।

## ਨਾਨਕ; ਸਚੁ ਸਵਾਰਣਹਾਰਾ ॥੪॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਬੀਬੀ ਜੀ! ਇਸ ਪ੍ਰਕਾਰ ਉਹ (ਸਚੁ) ਸੱਚਾ ਪ੍ਰਮੇਸਰ ਸਾਰਿਆਂ ਦੇ ਤਾਈਂ ਆਪਣੀ ਦਾਤ ਦੇ ਕੇ (ਸਵਾਰਣਹਾਰਾ) ਸਵਾਰਨ ਵਾਲਾ ਹੈ।

## ਅਰਥ ਨੰ : ੨

**ਪ੍ਰਸ਼ਨ :** ਅਧਿਕਾਰੀ ਦੁਆਰਾ ਪ੍ਰਸ਼ਨ ਹੈ ਕਿ ਹੇ ਗਰੀਬ ਨਿਵਾਜ ਸਤਿਗੁਰੂ ਜੀ! ਉਸ ਪ੍ਰਮੇਸਰ ਦੇ ਤਾਈਂ ਕੌਣ ਕਹਿ ਸਕਦਾ ਹੈ?

**ਸੁਣਿ; ਵਡਾ ਆਖੈ ਸਭ ਕੋਈ ॥**

**ਉੱਤਰ :** ਹੇ ਭਾਈ! ਸਭ ਕੋਈ ਜਿਤਨੇ ਵੀ ਅਧਿਕਾਰੀ ਹਨ। ਉਹ ਤ੍ਰਈਕਾਲ ਅਬਾਧ ਰੂਪ ਵੱਡੇ ਪ੍ਰਮੇਸਰ ਨੂੰ ਗੁਰਾਂ ਪਾਸੋਂ, ਲਖਣਾ ਬਿਰਤੀ ਦੁਆਰਾ (ਸੁਣਿ) ਸਰਵਣ ਕਰਕੇ, ਅੱਗੇ ਹੋਰਨਾਂ ਅਧਿਕਾਰੀਆਂ ਦੇ ਤਾਈਂ (ਆਖੈ) ਕਥਨ ਕਰਦੇ ਹਨ।

ਸ਼ਕਤੀ ਬਿਰਤੀ ਦੁਆਰਾ ਉਸ ਪ੍ਰਮੇਸਰ ਨੂੰ ਕਥਨ ਨਹੀਂ ਕੀਤਾ ਜਾ ਸਕਦਾ। ਕਿਸੇ ਸ਼ਬਦ ਵਿਚ ਆਪਣੇ ਅਰਥ ਦਾ ਗਿਆਨ ਕਰਵਾਉਣ ਦੀ ਜੋ ਸਮਰੱਥਾ ਹੁੰਦੀ ਹੈ, ਉਸਨੂੰ ਸ਼ਬਦ ਦੀ ਸ਼ਕਤੀ ਬਿਰਤੀ ਆਖਦੇ ਹਨ। ਭਾਵ ਸ਼ਬਦ ਦਾ ਆਪਣੇ ਅਰਥ ਨਾਲ ਜੋ ਪ੍ਰਤੱਖ ਸੰਬੰਧ ਹੈ, ਉਹ ਹੀ ਸ਼ਬਦ ਦੀ ਸ਼ਕਤੀ ਬਿਰਤੀ ਹੈ। ਸ਼ਕਤੀ ਬਿਰਤੀ ਦੁਆਰਾ ਕਿਸੇ ਪਦ ਦੇ ਕੀਤੇ ਅਰਥ ਨੂੰ 'ਸ਼ੱਕ ਅਰਥ' ਕਿਹਾ ਜਾਂਦਾ ਹੈ। ਇਸਨੂੰ ਹੀ 'ਮੁਖ ਅਰਥ' ਜਾਂ 'ਵਾਚ ਅਰਥ' ਵੀ ਕਿਹਾ ਜਾਂਦਾ ਹੈ। ਵਾਚ ਅਰਥ ਦੇ ਤਿੰਨ ਅੰਗ ਹੁੰਦੇ ਹਨः- ਯੋਗ (ਯੌਗਕ), ਰੂੜੀ ਅਤੇ ਯੋਗ-ਰੂੜੀ ਸ਼ਬਦ।

**ਰੂੜ੍ਹੀ ਸ਼ਬਦ :** ਰੂੜ੍ਹੀ ਸ਼ਬਦ ਉਹ ਹੁੰਦੇ ਹਨ, ਜੋ ਪਰੰਪਰਾ ਤੋਂ ਪੱਕੇ ਰੂਪ ਵਿਚ ਪ੍ਰਚੱਲਿਤ ਹੋ ਚੁੱਕੇ ਹਨ ਅਤੇ ਜਿੰਨ੍ਹਾਂ ਦਾ ਅਰਥ, ਸ਼ਬਦਾਂ ਦੇ ਅੰਗ ਨਿਖੇੜ ਕੇ ਨਹੀਂ ਕੀਤਾ ਜਾ ਸਕਦਾ। ਜਿਵੇਂ: ਘੋੜਾ, ਘਰ, ਬੂਟਾ, ਮੇਜ਼ ਆਦਿ। ਭਾਵ 'ਘੋ' ਅਤੇ 'ੜਾ' ਪਦਾਂ ਨੂੰ ਵੱਖਰੇ ਕਰਕੇ ਕੋਈ ਅਰਥ ਨਹੀਂ ਨਿਕਲ ਸਕਦਾ। ਇਹ ਸ਼ਬਦ ਕਿਸੇ ਅਗੇਤਰ ਪਿਛੇਤਰ ਤੋਂ ਬਿਨਾਂ ਪੂਰਾ ਅਰਥ ਪ੍ਰਦਾਨ ਕਰਦੇ ਹਨ।

**ਯੋਗ ਸ਼ਬਦ :** ਯੋਗ ਨਾਮ ਜੁੜਨ ਦਾ ਹੈ। ਇਸ ਕਰਕੇ ਦੋ ਪਦਾਂ ਤੋਂ ਜੁੜ ਕੇ ਬਣੇ ਸ਼ਬਦ ਨੂੰ ਯੋਗ ਸ਼ਬਦ ਕਿਹਾ ਜਾਂਦਾ ਹੈ। ਭਾਵ ਇਹਨਾਂ ਸ਼ਬਦਾਂ ਦਾ ਅਰਥ, ਸ਼ਬਦ ਦੇ ਨਿਖੇੜ ਤੋਂ ਸੰਭਵ ਹੁੰਦਾ ਹੈ। ਜਿਵੇਂ:- ਭੂਪਤੀ (ਭੂ) ਧਰਤੀ+(ਪਤੀ) ਮਾਲਕ ਅਰਥਾਤ ਪ੍ਰਿਥਵੀ ਦਾ ਮਾਲਕ।

**ਯੋਗ-ਰੂੜ੍ਹੀ ਸ਼ਬਦ :** ਉਹ ਸ਼ਬਦ, ਜਿੰਨ੍ਹਾਂ ਦਾ ਅਰਥ, ਪਰੰਪਰਾ ਅਤੇ ਵਿਉਂਤਪਤੀ ਦੋਹਾਂ ਸ਼ਕਤੀਆਂ ਰਾਹੀਂ ਸੰਭਵ ਹੋਵੇ। ਭਾਵ ਸ਼ਬਦ ਦਾ ਯੋਗ ਅਰਥ ਹੋਰ ਹੋਵੇ, ਪਰ ਉਸਦੀ ਰੂੜ੍ਹੀ ਕਿਸੇ ਹੋਰ ਅਰਥ ਵਿਚ ਪੈ ਜਾਵੇ। ਜਿਸ ਤਰ੍ਹਾਂ 'ਮੁਹਾਰ' ਲਫਜ਼ ਹੈ। ਮੁਹਾਰ ਦਾ ਯੋਗਿਕ ਅਰਥ ਹੈ : ਮੋਹ ਨੂੰ ਹਾਰ ਦੇਣਾ। ਪਰ ਰੂੜ੍ਹੀ ਸ਼ਬਦ ਮੁਹਾਰ ਦਾ ਅਰਥ 'ਊਠ ਦੇ ਮੂੰਹ ਦੀ ਨਕੇਲ' ਬਣ ਗਿਆ। ਇਸ ਤਰ੍ਹਾਂ ਲਗਾਮ, ਗਣਨਾਇਕ ਆਦਿ ਯੋਗ-ਰੂੜ੍ਹੀ ਸ਼ਬਦ ਹਨ। ਯੋਗ ਰੂੜ੍ਹੀ ਸ਼ਬਦਾਂ ਦੇ ਅਰਥ ਕਰਨ ਵਾਲੀ ਸ਼ਬਦ ਸ਼ਕਤੀ ਨੂੰ 'ਜੋਜਨਾ ਬਿਰਤੀ' ਆਖਦੇ ਹਨ। ਜਿਸਨੂੰ ਯੋਗ, ਰੂੜ੍ਹੀ ਅਤੇ ਯੋਗ-ਰੂੜ੍ਹੀ ਸ਼ਬਦਾਂ ਦੁਆਰਾ ਨਾ ਕਿਹਾ ਜਾ ਸਕੇ। ਉਸਨੂੰ ਸ਼ਕਤੀ ਬਿਰਤੀ ਦੁਆਰਾ ਕਥਨ ਨਹੀਂ ਕੀਤਾ ਜਾ ਸਕਦਾ। ਉਸਨੂੰ ਕੇਵਲ ਲਖਣਾ ਦੁਆਰਾ ਹੀ ਜਾਣਿਆ ਜਾ ਸਕਦਾ ਹੈ। ਇਸ ਕਰਕੇ ਸਤਿਗੁਰੂ ਜੀ ਲਖਣਾ ਬਿਰਤੀ ਦੁਆਰਾ ਉਸ ਪ੍ਰਮੇਸਰ ਦੇ ਲੱਛਣ ਕਰਕੇ ਦੱਸਦੇ ਹਨ ਕਿ ਉਹ ਵਾਹਿਗੁਰੂ (ਵਡਾ) ਤ੍ਰਈਕਾਲ ਅਬਾਧ ਰੂਪ ਹੈ। ਅਧਿਕਾਰੀ ਸਿੱਖ ਸਤਿਗੁਰਾਂ ਪਾਸੋਂ ਇਸ ਤਰ੍ਹਾਂ (ਸੁਣਿ) ਸਰਵਨ ਕਰਕੇ, ਉਸ ਵੱਡੇ ਸਰੂਪ ਨੂੰ ਹੋਰਨਾਂ ਅਧਿਕਾਰੀਆਂ ਤਾਈਂ ਕਥਨ ਕਰਦੇ ਹਨ।

**ਕੇਵਡੁ ਵਡਾ; ਡੀਠਾ ਹੋਈ ॥**

**ਪ੍ਰਸ਼ਨ :** ਮਹਾਰਾਜ ! ਉਹ ਪ੍ਰਮੇਸਰ (ਕੇਵਡੁ ਵਡਾ) ਕਿਤਨਾ ਕੁ ਵੱਡਾ ਹੈ?

**ਉੱਤਰ :** (ਡੀਠਾ ਹੋਈ) ਹੇ ਭਾਈ ! ਉਹ ਪ੍ਰਮੇਸਰ ਇਤਨਾ ਵੱਡਾ ਹੈ ਕਿ ਜਿਸਨੇ ਵੀ ਉਸਦੇ ਦਰਸ਼ਨ ਨੂੰ (ਡੀਠਾ) ਡਿੱਠਾ ਭਾਵ ਦੇਖਿਆ ਹੈ। ਉਹ ਉਸਦਾ ਹੀ ਰੂਪ (ਹੋਈ) ਹੋ ਗਿਆ ਹੈ। ਜਿਸ ਤਰ੍ਹਾਂ ਨਦੀਆਂ, ਨਾਲੇ ਸਮੁੰਦਰ ਦਾ ਦਰਸ਼ਨ ਕਰਨ ਲਈ ਜਾਂਦੇ ਹਨ। ਪਰ ਉਸ ਵਿਚ ਮਿਲ ਕੇ ਉਸਦਾ ਰੂਪ ਹੀ ਬਣ ਜਾਂਦੇ ਹਨ ਜਾਂ ਜਿਸ ਪ੍ਰਕਾਰ :

**ਚਲੀ ਪੂਤਰੀ ਲੋਣ ਕੀ ਥਾਹਿ ਸਿੰਧ ਕੀ ਲੈਣ ॥**
**ਅਨਾਥ ਆਪ ਆਪੇ ਭਈ, ਪਲਟ ਕਹੇ ਕੋ ਬੈਣ ॥** *(ਵਿਚਾਰ ਮਾਲਾ)*

ਲੂਣ ਦੀ ਬਣੀ ਹੋਈ ਡਲੀ, ਸਮੁੰਦਰ ਦਾ ਅੰਤ ਲੈਣ ਵਾਸਤੇ ਗਈ। ਪਰ ਪਾਣੀ ਵਿੱਚ ਮਿਲ ਕੇ ਪਾਣੀ ਬਣ ਗਈ। ਪਿੱਛੇ ਮੁੜ ਕੇ ਸਮੁੰਦਰ ਦੀ ਗੱਲ ਕੌਣ ਦੱਸੇ? ਭਾਵ ਨਹੀਂ ਦੱਸ ਸਕਦੀ।

ਇਸੇ ਤਰ੍ਹਾਂ ਜਦੋਂ ਰਤੰਬਰਾ ਬਿਰਤੀ ਬ੍ਰਹਮਾਕਾਰ ਹੋ ਕੇ ਬ੍ਰਹਮ ਦਾ ਸਰੂਪ ਦੇਖਣ ਭਾਵ ਸਮਝਣ ਵਾਸਤੇ ਗਈ ਤਾਂ ਉੱਥੇ ਜਾ ਕੇ ਆਪ ਹੀ ਬ੍ਰਹਮ ਸਰੂਪ ਹੋ ਗਈ। ਫਿਰ ਬ੍ਰਹਮ ਸਰੂਪ ਬਾਰੇ ਦੱਸਣ ਜੋਗੀ ਨਹੀਂ ਰਹੀ। ਇਸ ਤਰ੍ਹਾਂ ਉਹ ਪ੍ਰਮੇਸਰ ਇਤਨਾ ਵੱਡਾ ਹੈ ਕਿ ਜਿਸਨੇ ਉਸਦਾ ਦਰਸ਼ਨ ਕੀਤਾ ਹੈ। ਉਹ ਉਸਦਾ ਹੀ ਰੂਪ ਹੋ ਗਿਆ ਹੈ।

**ਕੀਮਤਿ ਪਾਇ; ਨ ਕਹਿਆ ਜਾਇ ॥**

ਕਿਸੇ ਪਾਸੋਂ ਵੀ ਗਿਣਤੀ, ਅਨੁਮਾਨ ਜਾਂ ਭਾਰ ਆਦਿਕ ਨਾਲ ਉਸ ਪ੍ਰਮੇਸਰ ਦੀ ਕੀਮਤ (ਪਾਇ ਨ) ਨਹੀਂ ਪਾਈ ਜਾਂਦੀ ਅਤੇ (ਨ ਕਹਿਆ ਜਾਇ) ਨਾ ਹੀ ਉਸਨੂੰ ਸ਼ਕਤੀ ਬਿਰਤੀ ਦੁਆਰਾ ਕਥਨ ਕੀਤਾ ਜਾ ਸਕਦਾ ਹੈ। ਅਰਥਾਤ ਅੱਖਰਾਂ ਦੀ ਕੀਮਤ ਗਿਣਤੀ ਦੁਆਰਾ, ਪਸ਼ੂ ਆਦਿਕਾਂ ਦੀ ਭਾਰ ਤੇ ਅੰਗਾਂ ਦੀ ਗਿਣਤੀ ਨਾਲ, ਕੁਝ ਹੋਰ ਵਸਤੂਆਂ ਦੀ ਕੀਮਤ ਢੇਰ ਆਦਿ ਦੇ ਅਨੁਮਾਨ ਨਾਲ ਪਾਈ ਜਾਂਦੀ ਹੈ। ਜੌਹਰੀ ਲੋਕ ਹੀਰੇ-ਜਵਾਹਰਾਂ ਨੂੰ ਨਿਗ੍ਹਾ ਨਾਲ ਪਰਖ ਕੇ ਉਹਨਾਂ ਦੀ ਕੀਮਤ ਪਾਉਂਦੇ ਹਨ। ਪਰ ਇਸ ਤਰ੍ਹਾਂ ਕਿਸੇ ਸਾਧਨ ਜਾਂ ਗੁਣ ਕਰਕੇ ਉਸ ਪ੍ਰਮੇਸਰ ਦੀ ਕੀਮਤ ਨਹੀਂ ਪਾਈ ਜਾ ਸਕਦੀ।

**ਕਹਣੈ ਵਾਲੇ ਤੇਰੇ; ਰਹੇ ਸਮਾਇ ॥੧॥**

ਹੇ ਪ੍ਰਮੇਸਰ ! ਜੋ ਲਖਣਾ ਬਿਰਤੀ ਕਰਕੇ ਤੈਨੂੰ (ਕਹਣੈ ਵਾਲੇ) ਕਥਨ ਕਰਨ ਵਾਲੇ ਹਨ। ਉਹ ਮਸਤ ਹੋ ਕੇ, ਸਮਾਧੀ ਲਾ ਕੇ ਤੇਰੇ ਵਿਚ ਹੀ (ਸਮਾਇ) ਅਭੇਦ ਹੋ ਗਏ ਹਨ। ਫਿਰ ਉਹਨਾਂ ਨੂੰ ਕਥਨ ਕਰਨ ਦਾ ਵੀ ਚੇਤਾ ਨਹੀਂ ਰਹਿੰਦਾ ਹੈ।

**ਵਡੇ ਮੇਰੇ ਸਾਹਿਬਾ; ਗਹਿਰ ਗੰਭੀਰਾ, ਗੁਣੀ ਗਹੀਰਾ ॥**

ਹੇ ਮੇਰੇ (ਵਡੇ) ਤ੍ਰੈਕਾਲ ਅਬਾਧ ਰੂਪ, ਮਾਇਆ ਬਿਰਤੀ ਦੁਆਰਾ ਸਾਰਿਆਂ ਦੇ (ਸਾਹਿਬਾ) ਮਾਲਕਾ ! ਆਪ (ਗਹਿਰ) ਨਿਰਹੱਲ ਹੋ ਅਤੇ ਅਤੁੱਲ ਹੋ। ਆਪ ਨੂੰ ਬੁੱਧੀ ਰੂਪ ਤਰਾਜੂ ਵਿਚ ਸਾਸ਼ਤ੍ਰ ਪ੍ਰਮਾਣ ਦੇ ਵੱਟੇ ਪਾ ਕੇ ਤੋਲਿਆ ਨਹੀਂ ਜਾ ਸਕਦਾ। ਫਿਰ ਆਪ (ਗਹੀਰਾ) ਅ-ਸਪਰਸ਼ ਭਾਵ ਪਰਸਨ ਤੋਂ ਰਹਿਤ ਹੋ, ਅਰਥਾਤ ਚਮੜੀ ਆਦਿ ਦਾ ਵਿਸ਼ਾ ਨਹੀਂ ਹੋ। **ਵਾ:** 'ਗਹਿਰ' ਨਾਮ ਕੁੰਜ ਗਲੀ ਦਾ ਵੀ ਹੈ। ਜਿਵੇਂ ਜਿਹੜੀ ਵੇਲਾਂ ਨਾਲ ਉੱਪਰੋਂ ਢੱਕੀ ਹੁੰਦੀ ਹੈ। ਉਸ ਵਿਚ ਠੰਡ ਹੁੰਦੀ ਹੈ। ਗਰਮੀ ਵਿੱਚ ਵਿਚਰਦਿਆਂ ਗਰਮੀ ਨਹੀਂ ਲੱਗਦੀ। ਤਿਵੇਂ ਹੀ ਹੇ ਵਾਹਿਗੁਰੂ ਆਪ ਜੀ (ਗਹਿਰ) ਕੁੰਜ ਗਲੀ ਦੀ ਨਿਆਈਂ ਸ਼ਾਂਤੀ ਦੇਣ ਵਾਲੇ ਹੋ। ਕਰੁਣਾ, ਮੁਦਤਾ, ਮੈਤ੍ਰੀ ਆਦਿ ਵੇਲਾਂ ਨਾਲ ਢੱਕੀ ਹੋਈ ਆਪ ਜੀ ਦੀ ਭਗਤੀ ਰੂਪ ਕੁੰਜ ਗਲੀ ਹੈ। ਜਿਸਦੀ ਸ਼ਾਂਤੀ ਰੂਪ ਛਾਂ ਹੈ। ਜਿਸ ਵਿੱਚ ਨਿੰਮ੍ਰਤਾ ਰੂਪੀ ਰਸ ਹੈ। ਆਪ ਜੀ ਕਾਲ ਰੂਪ ਸੂਰਜ ਦੀ ਮੌਤ ਰੂਪ ਤਪਸ਼ ਤੋਂ ਆਪਣੇ

ਭਗਤਾਂ ਨੂੰ ਬਚਾ ਕੇ ਰੱਖਣ ਵਾਲੇ ਹੋ ਅਤੇ ਗਿਆਨ ਆਦਿਕ (ਗੁਣੀ) ਗੁਣਾਂ ਦਾ (ਗਹੀਰਾ) ਸਮੁੰਦਰ ਹੋ। **ਵਾ:** (ਗੁਣੀ) ਗੁਣਾਂ ਦਾ (ਗਹੀਰਾ) ਖਜ਼ਾਨਾ ਹੋ। ਸਾਰੇ ਪਦਾਰਥਾਂ ਦੇ ਜਿਤਨੇ ਵੀ ਗਿਆਨ ਹਨ। ਸਭ ਆਪ ਦੇ ਕਰਕੇ ਹੀ ਜਾਣੇ ਜਾਂਦੇ ਹਨ।

**ਕੋਈ ਨ ਜਾਣੈ; ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥**

ਹੇ ਅੰਤਰਜਾਮੀ ਪ੍ਰਮੇਸਰ! (ਕੋਈ ਨ ਜਾਣੈ) ਕੋਈ ਨਹੀਂ ਜਾਣ ਸਕਦਾ ਕਿ ਤੇਰਾ ਮਾਇਆ ਰੂਪ (ਚੀਰਾ) ਦਫ਼ਤਰ (ਕੇਤਾ ਕੇਵਡੁ) ਕਿਤਨਾ ਕੁ ਵੱਡਾ ਹੈ? **ਵਾ:** ਤੇਰਾ ਮਾਇਆ ਰੂਪ (ਚੀਰਾ) ਬਸਤਰ ਕਿਤਨਾ ਕੁ ਵੱਡਾ ਹੈ? ਜਿਸ ਵਿੱਚ ਸਾਰੀ ਦੁਨੀਆਂ ਲਪੇਟੀ ਹੋਈ ਹੈ। **ਵਾ:** ਤੇਰੀ (ਚੀਰਾ) ਹੱਦ ਕਿਤਨੀ ਕੁ ਵੱਡੀ ਹੈ? **ਵਾ:** ਤੇਰਾ ਸਤ ਸਰੂਪ ਰੂਪ ਘਰ, ਕਿਤਨਾ ਕੂ ਵੱਡਾ ਹੈ।

**ਸਭਿ ਸੁਰਤੀ ਮਿਲਿ; ਸੁਰਤਿ ਕਮਾਈ ॥**

(ਸਭਿ) ਸਾਰੀਆਂ ਵੇਦ-ਸ਼ਾਸਤਰਾਂ ਦੀਆਂ *(ਸੁਰਤੀ) ਸੁਰਤੀਆਂ ਨੂੰ ਪੜ੍ਹਨ ਵਾਲੇ (ਸਭਿ) ਸਾਰੇ ਪੁਰਖਾਂ ਨੇ (ਮਿਲਿ) ਮਿਲ ਕਰਕੇ ਸੁਰਤੀਆਂ ਦੀ ਕਮਾਈ ਕਮਾਉਣਾ ਕੀਤੀ ਹੈ ਪਰ (ਕਮ+ਆਈ) ਸਾਰਿਆਂ ਨੂੰ ਕਮ ਭਾਵ ਘਟ ਹੀ (ਸੁਰਤੀ) ਸਮਝ ਆਈ ਹੈ।

**ਅਥਵਾ :** (ਸਭਿ) ਸਾਰੇ (ਸੁਰਤੀ) ਬਿਰਤੀ ਟਿਕਾਉਣ ਵਾਲਿਆਂ ਨੇ ਮਿਲਕੇ ਉਸ ਰੂਪ-ਰੰਗ ਤੋਂ ਰਹਿਤ ਸਰੂਪ ਵਿਚ ਬਿਰਤੀ ਟਿਕਾਉਣ ਦੀ ਕਮਾਈ ਕੀਤੀ। ਪਰ ਫਿਰ ਵੀ ਬਿਰਤੀ ਉਸ ਸਰੂਪ ਨੂੰ ਭਿੰਨ ਕਰਕੇ ਦੇਖਣਾ ਚਾਹੁੰਦੀ ਸੀ ਇਉਂ ਸਾਰਿਆਂ ਦੀ (ਸੁਰਤਿ) ਸੁਰਤੀ ਭਾਵ ਬਿਰਤੀ (ਕਮ+ਆਈ) ਕਮ ਹੀ ਆਈ ਭਾਵ ਘਟ ਹੀ ਰਹੀ ਅਰਥਾਤ ਉਹਨਾਂ ਦੀ ਬਿਰਤੀ ਉਸ ਦੇ ਸਰੂਪ ਦੇ ਤਾਈਂ ਪਛਾਣ ਨਾ ਸਕੀ।

**ਅਥਵਾ :** ਸਾਰੇ ਸੁਰਤੀ ਜੋੜਨ ਵਾਲਿਆਂ ਨੇ ਮਿਲ ਕੇ ਸੁਰਤੀ ਜੋੜਨ ਦੀ ਕਮਾਈ ਕੀਤੀ ਕਿ ਵਡਿਆਈ ਕਹਿ ਸਕੀਏ ਪਰ ਕਹਿ ਨਹੀਂ ਸਕੇ।

**ਅਥਵਾ :** ਜੋ ਸਾਰੇ ਸੁਰਤੀ ਜੋੜਨ ਵਾਲੇ ਜੋਗੀ ਹਨ ਉਹ ਵੀ ਮਿਲ ਕੇ ਸੁਰਤੀ ਜੋੜਨ ਦੀ ਕਮਾਈ ਕਰਦੇ ਹਨ। ਪਰ ਫਿਰ ਵੀ ਉਹਨਾਂ ਵਿਚ (ਕਮ+ਆਈ) ਕਮੀ ਹੀ ਆਉਂਦੀ ਹੈ।

**ਸਭ ਕੀਮਤਿ ਮਿਲਿ; ਕੀਮਤਿ ਪਾਈ ॥**

(ਕੀ+ਮਤਿ ਪਾਈ) ਜੁਗਤੀ ਪ੍ਰਧਾਨ ਨਿਆਇਕ ਆਦਿਕਾਂ ਨੇ (ਮਿਲਿ) ਮਿਲ ਕੇ ਵਾਹਿਗੁਰੂ ਦੀ ਕੀਮਤ ਪਾਉਣੀ ਚਾਹੀ। ਪਰ ਉਹਨਾਂ ਨੇ (ਕੀ) ਕਿਹੜੀ (ਮਤਿ) ਅਕਲ ਪਾਉਣੀ ਸੀ? ਭਾਵ ਉੱਕਾ ਹੀ ਅਕਲ ਨਹੀਂ ਪਾ ਸਕੇ। ਕਿਉਂਕਿ ਉਹ ਸ੍ਰਿਸ਼ਟੀ ਪ੍ਰਮਾਣੂਆਂ ਤੋਂ ਬਣੀ ਮੰਨਦੇ ਹਨ। ਪਰ ਪ੍ਰਮਾਣੂ ਤਾਂ ਆਪ ਜੜ੍ਹ ਹਨ। ਬ੍ਰਹਮ ਦੀ ਸੱਤਾ ਤੋਂ ਬਿਨਾਂ ਕਿਵੇਂ ਜੁੜ ਕੇ ਦੁਣਕਾ, ਤਿਣਕਾ ਬਣ ਸਕਦੇ ਹਨ। ਇਸ ਤਰ੍ਹਾਂ ਨਿਆਇਕ ਆਦਿਕ ਉਸ ਪ੍ਰਮੇਸਰ ਦੀ ਕੀਮਤ ਨਹੀਂ ਜਾਣ ਸਕਦੇ।

**ਗਿਆਨੀ ਧਿਆਨੀ; ਗੁਰ ਗੁਰਹਾਈ ॥**

ਜਿਹੜੇ ਆਪਣੇ ਆਪ ਨੂੰ ਗਿਆਨੀ ਅਖਵਾਉਣ ਵਾਲੇ **ਸਾਂਖੀ ਹਨ। ਜੋ ਬਿਰਤੀ ਦਾ ਨਿਰੋਧ ਕਰਨ ਵਾਲੇ ਧਿਆਨੀ ਪਤੰਜਲੀ ਹਨ। ਜੋ (ਗੁਰ) ਦੇਵਤੇ ਅਤੇ ਉਹਨਾਂ (ਗੁਰ) ਦੇਵਤਿਆਂ ਦਾ (ਹਾਈ) ਨਾਸ਼ ਕਰਨ ਵਾਲੇ ਜੋ ਦੈਂਤ ਹਨ। **ਵਾ:** ਜੋ ਦੇਵਤਿਆਂ ਦੇ (ਗੁਰ) ਗੁਰੂ ਬ੍ਰਿਹਸਪਤ ਅਤੇ (ਗੁਰਹਾਈ) ਦੈਂਤਾਂ ਦੇ ਗੁਰੂ

---

* ਵੇਦਾਂ ਦੀ ਇੱਕ ਲੱਖ ਸੁਰਤੀ ਮੰਨੀ ਹੈ। ਜਿਸ ਵਿਚੋਂ ਅੱਸੀ ਹਜ਼ਾਰ ਸੁਰਤੀ ਕਰਮ ਕਾਂਡ ਦਾ ਅਤੇ ਸੋਲਾਂ ਹਜ਼ਾਰ ਸੁਰਤੀ ਉਪਾਸ਼ਨਾ ਦਾ ਕਥਨ ਕਰਦੀ ਹੈ। ਸਿਰਫ ਚਾਰ ਹਜ਼ਾਰ ਸੁਰਤੀ ਗਿਆਨ ਦਾ ਕਥਨ ਕਰਦੀ ਹੈ। ਜਿਸ ਤੋਂ ਵਿਆਸ ਰਿਖੀ ਨੇ ਵੇਦਾਂਤ ਸ਼ਾਸ਼ਤਰ ਬਣਾਇਆ ਹੈ।

** **ਸਾਂਖੀ :** ਸਾਂਖ, ਪਾਤੰਜਲ ਆਦਿਕ ਸ਼ਾਸ਼ਤ੍ਰਾਂ ਬਾਰੇ ਜਾਨਣ ਲਈ ਵੇਖੋ 'ਸ਼੍ਰੋਮਣੀ ਦਮਦਮੀ ਸਟੀਕ' ਦੀ ਪਹਿਲੀ ਪੋਥੀ ਪੰਨਾ ਨੰ ੭੭੭

ਸ਼ੁਕਰਾਚਾਰਯ ਆਦਿਕ। **ਵਾ:** ਆਪਣੇ ਆਪ ਨੂੰ (ਗੁਰਹਾਈ) ਗੁਰਭਾਈ ਕਹਾਉਣ ਵਾਲੇ ਪਰਜਾਪਤ ਆਦਿਕ ਹਨ।

**ਕਹਣੁ ਨ ਜਾਈ; ਤੇਰੀ ਤਿਲੁ ਵਡਿਆਈ ॥੨॥**

(ਤੇ+ਰੀ) (ਰੀ) ਹੇ ਸਖੀ ! ਤੂੰ ਨਿਸ਼ਚੇ ਕਰ ਕਿ ਉਹਨਾਂ ਵਿਚੋਂ (ਤੇ) ਤਿਸ ਪ੍ਰਮੇਸਰ ਦੀ ਕਹਿਣ ਮਾਤਰ, ਤਿਲ ਜਿੰਨੀ ਵਡਿਆਈ ਵੀ (ਕਹਣੁ ਨ ਜਾਈ) ਕਹੀ ਨਹੀਂ ਜਾਂਦੀ।

ਜਿਸ ਤਰ੍ਹਾਂ ਕਿਸੇ ਦਾ ਬੜਾ ਸੁੰਦਰ ਸਰੂਪ ਤੇ ਗੋਰਾ ਰੰਗ ਹੋਵੇ, ਉਸ ਦੇ ਮੱਥੇ 'ਤੇ ਤਿਲ ਹੋਵੇ ਅਤੇ ਜੇ ਕੋਈ ਕਵੀ ਕਵਿਤਾ ਦੁਆਰਾ ਉਸ ਦੇ ਤਿਲ ਦਾ ਕਥਨ ਕਰਨ ਦਾ ਯਤਨ ਕਰੇ ਪਰ ਕਥਨ ਨਾ ਕਰ ਸਕੇ, ਤਾਂ ਉਹ ਕਵੀ ਬਾਕੀ ਸਾਰੇ ਗੋਰੇ ਸਰੂਪ ਦੇ ਸੁਹੱਪਣ ਦਾ ਕਿਵੇਂ ਕਥਨ ਕਰ ਸਕੇਗਾ? ਭਾਵ ਨਹੀਂ ਕਰ ਸਕਦਾ। ਇਸੇ ਤਰ੍ਹਾਂ ਪ੍ਰਮੇਸਰ ਦੇ ਸਤ, ਚਿੱਤ, ਅਨੰਦ ਸਰੂਪ ਵਿੱਚ ਜੋ ਤਿਲ ਦੀ ਨਿਆਈਂ ਕਲਪਤ ਮਾਇਆ ਹੈ। ਉਸਦਾ ਹੀ ਕਥਨ ਨਹੀਂ ਕੀਤਾ ਜਾ ਸਕਦਾ। ਤਾਂ ਬ੍ਰਹਮ ਦਾ ਕਥਨ ਕੌਣ ਕਰੇਗਾ? ਭਾਵ ਉਸ ਬੇਅੰਤ ਬ੍ਰਹਮ ਦਾ ਕਥਨ ਨਹੀਂ ਕੀਤਾ ਜਾ ਸਕਦਾ।

**ਸਭਿ ਸਤ ਸਭਿ ਤਪ; ਸਭਿ ਚੰਗਿਆਈਆ ॥**

ਜੋ (ਸਭਿ) ਸਾਰੇ (ਸਤ) ਸੱਚ ਬੋਲਣ ਵਾਲੇ, ਸਤ ਦੀ ਕਮਾਈ ਕਰਨ ਵਾਲੇ, ਸਤਪੁਰਖਾਂ ਨਾਲ ਮਿਲਾਪ ਕਰਨ ਵਾਲੇ, ਸੱਤ ਪ੍ਰਕਾਰ ਦਾ ਸਤ ਰੱਖਣ ਵਾਲੇ ਅਤੇ (ਸਭਿ) ਸਾਰੇ ਤਰ੍ਹਾਂ ਦੇ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਦੇ ਤਪ ਕਰਨ ਵਾਲੇ ਤਪੀ ਲੋਕ ਹਨ। ਫਿਰ ਹੋਰ ਜਿੰਨੇ ਪਰਉਪਕਾਰ ਕਰਨ ਰੂਪ ਸਾਰੇ ਚੰਗਿਆਈਆ ਕਰਨ ਵਾਲੇ ਹਨ।

**ਸਿਧਾ ਪੁਰਖਾ ਕੀਆ; ਵਡਿਆਈਆਂ ॥**

ਜਿਹੜੇ ਦੁਨੀਆਂ ਵਿਚ ਗੋਰਖ ਨਾਥ ਆਦਿਕ (ਸਿਧਾ) ਸਿੱਧ ਪੁਰਖਾਂ (ਕੀਆ) ਦੀਆਂ ਰਿਧੀਆਂ-ਸਿਧੀਆਂ ਰੂਪ ਵਡਿਆਈਆਂ ਹਨ।

**ਅਥਵਾ :** ਜਿਹੜੇ (ਸਿਧਾ) ਮੁਕਤ ਪੁਰਖਾਂ ਦੀਆਂ *ਬੈਕੁੰਠ ਦੀਆਂ ਚਾਰ ਮੁਕਤੀਆਂ ਰੂਪ ਵਡਿਆਈਆਂ ਹਨ।

**ਤੁਧੁ ਵਿਣੁ; ਸਿਧੀ ਕਿਨੈ ਨ ਪਾਈਆ ॥**

ਹੇ ਅਧਿਕਾਰੀ ! ਤੂੰ ਨਿਸ਼ਚੇ ਕਰ ਕਿ (ਤੁਧੁ) ਤੇਰੇ ਸਰੂਪ ਤੋਂ (ਵਿਣੁ) ਬਿਨਾਂ ਕਿਸੇ ਨੇ ਵੀ ਰਿਧੀਆਂ-ਸਿਧੀਆਂ ਦੀ (ਸਿਧੀ) ਪ੍ਰਾਪਤੀ ਨਹੀਂ (ਪਾਈਆ) ਪ੍ਰਾਪਤ ਕੀਤੀ ਹੈ। ਭਾਵ ਤੂੰ ਆਪਣੇ ਆਪ ਦੀ ਪਛਾਣ ਆਪ ਹੀ ਕਰਨੀ ਹੈ। ਇਸ ਲਈ ਆਪਣੀ ਸਰੂਪ ਰੂਪੀ ਵਸਤੂ ਨੂੰ ਆਪ ਹੀ ਪਛਾਣਨਾ ਕਰ।

**ਕਰਮਿ ਮਿਲੈ; ਨਾਹੀ ਠਾਕਿ ਰਹਾਈਆ ॥੩॥**

ਜਿਨ੍ਹਾਂ ਉੱਤੇ ਸਤਿਗੁਰੂ ਜੀ ਦੀ (ਕਰਮਿ) ਕਿਰਪਾ ਹੁੰਦੀ ਹੈ। ਉਹਨਾਂ ਨੂੰ ਇਹ ਮੁਕਤੀ ਅਤੇ ਬ੍ਰਹਮ ਵਿਦਿਆ ਦੀਆਂ ਦਾਤਾਂ (ਮਿਲੈ) ਮਿਲ ਜਾਂਦੀਆਂ ਹਨ। ਕਿਸੇ ਦੀਆਂ (ਠਾਕਿ) ਰੋਕੀਆਂ ਹੋਈਆਂ (ਰਹਾਈਆ) ਰਹਿੰਦੀਆਂ ਨਹੀਂ। ਭਾਵ ਜਰੂਰ ਹੀ ਪ੍ਰਾਪਤ ਹੋ ਜਾਂਦੀਆਂ ਹਨ।

**ਅਥਵਾ :** ਜਿਨ੍ਹਾਂ ਉੱਤੇ ਗੁਰਾਂ ਦੀ (ਕਰਮਿ) ਕਿਰਪਾ ਨਹੀਂ ਹੁੰਦੀ। ਉਹਨਾਂ ਨੂੰ ਇਹ ਦਾਤਾਂ (ਮਿਲੈ ਨਾਹੀ) ਮਿਲਦੀਆਂ ਨਹੀਂ ਹਨ। (ਠਾਕਿ ਰਹਾਈਆ) ਰੋਕੀਆਂ ਹੀ ਰਹਿੰਦੀਆਂ ਹਨ।

---

** **ਬੈਕੁੰਠ ਦੀਆਂ ਚਾਰ ਮੁਕਤੀਆਂ :** ਸਾਰੂਪ, ਸਾਮੀਪ, ਸਾਲੋਕ ਅਤੇ ਸਾਯੁਜ ਮੁਕਤੀ।

**ਆਖਣ ਵਾਲਾ; ਕਿਆ ਬੇਚਾਰਾ ॥**

ਜਿੰਨ੍ਹਾਂ ਅਧਿਕਾਰੀਆਂ ਨੇ ਉਸ ਸਰੂਪ ਨੂੰ (ਆਖਣ ਵਾਲਾ) ਕਥਨ ਕਰਨ ਵਾਲੇ ਸਤਿਗੁਰਾਂ ਨਾਲ ਮਿਲਕੇ ਸਰੂਪ ਦਾ (ਬੇਚਾਰਾ) ਵੀਚਾਰ (ਕਿਆ) ਕੀਤਾ ਹੈ। ਉਹਨਾਂ ਨੂੰ ਇਹ ਨਿਸ਼ਚਾ ਹੋ ਗਿਆ ਹੈ ਕਿ :

**ਸਿਫਤੀ ਭਰੇ; ਤੇਰੇ ਭੰਡਾਰਾ ॥**

(ਤੇਰੇ) ਆਪ ਜੀ ਦੇ ਜਗਿਆਸੂਆਂ ਦੇ ਹਿਰਦੇ ਆਪ ਦੀ (ਸਿਫਤੀ) ਸਿਫਤ, ਭਗਤੀ ਦੇ ਭੰਡਾਰੇ ਨਾਲ ਭਰੇ ਹੋਏ ਹਨ।

**ਜਿਸੁ ਤੂੰ ਦੇਹਿ; ਤਿਸੈ ਕਿਆ ਚਾਰਾ ॥**

ਹੇ ਗੁਰੂ ਸਰੂਪ ਅੰਤਰਜਾਮੀ ਵਾਹਿਗੁਰੂ ! ਜਿਸ ਨੂੰ (ਤੂੰ) ਆਪ ਬ੍ਰਹਮ ਗਿਆਨ ਦੀ ਦਾਤ ਬਖਸ਼ (ਦੇਹਿ) ਦਿੰਦੇ ਹੋ। (ਤਿਸੈ ਕਿ ਆਚਾਰਾ) ਉਹਨਾਂ ਦਾ ਕੀ ਆਚਾਰ ਹੈ, ਕੀ ਕਰਤੱਬ ਹੈ?

**ਨਾਨਕ; ਸਚੁ ਸਵਾਰਣਹਾਰਾ ॥੪॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਗੁਰਮੁਖ ਆਪ (ਸਚੁ) ਸੱਚੇ ਵਾਹਿਗੁਰੂ ਵਿੱਚ ਮਿਲੇ ਹੋਏ ਹਨ। ਅਤੇ (ਸਚੁ) ਸੱਚੇ ਨਾਮ ਦਾ ਤੇ ਬ੍ਰਹਮ ਗਿਆਨ ਦਾ ਉਪਦੇਸ਼ ਦੇ ਕੇ, ਹੋਰਨਾਂ ਅਧਿਕਾਰੀਆਂ ਦੇ ਜੀਵਨ ਨੂੰ (ਸਵਾਰਣਹਾਰਾ) ਸਵਾਰਨ ਵਾਲੇ ਹਨ। ਇਹ ਉਹਨਾਂ ਦਾ ਕਰਤੱਬ ਹੈ।

ਇਸ ਤਰ੍ਹਾਂ ਇਸ ਸ਼ਬਦ ਵਿੱਚ ਸਤਿਗੁਰਾਂ ਨੇ 'ਬ੍ਰਹਮ ਬੇਤੇ ਸਤਿਗੁਰੂ' ਦਾ ਲਖਣ ਕੀਤਾ ਹੈ।

## ਆਸਾ ਮਹਲਾ ੧॥

**ਉਥਾਨਕਾ :**

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਦੇ ਲੋਕਾਂ ਦਾ ਉਧਾਰ ਕਰਕੇ ਬਾਰ੍ਹਾਂ ਸਾਲ ਬਾਅਦ ਨਨਕਾਣਾ ਸਾਹਿਬ ਆਏ ਤਾਂ ਆਪ ਘਰ ਵਿਚ ਰਹਿੰਦਿਆਂ ਹਰ ਵਕਤ ਵੈਰਾਗ ਸਹਿਤ ਸਿਮਰਨ ਕਰਨ ਵਿਚ ਮਸਤ ਰਿਹਾ ਕਰਦੇ। ਇੱਕ ਦਿਨ ਮਾਤਾ ਤ੍ਰਿਪਤਾ ਜੀ ਨੇ ਆਖਿਆ, ਹੇ ਸਪੁੱਤਰ ! ਮੈਂ ਬਹੁਤ ਲੋਕ ਭਜਨ ਕਰਦੇ ਦੇਖੇ ਹਨ। ਪਰ ਤੁਹਾਡੇ ਵਾਂਗ ਹਰ ਸਮੇਂ ਸਿਮਰਨ ਭਜਨ ਕਰਨ ਵਾਲਾ ਕੋਈ ਨਹੀਂ ਦੇਖਿਆ। ਇਹ ਸੁਣਕੇ ਸਤਿਗੁਰੂ ਜੀ, ਮਾਤਾ ਜੀ ਦੇ ਪ੍ਰਥਾਇ ਉਪਦੇਸ਼ ਦੀ ਬਖਸ਼ਿਸ਼ ਕਰਕੇ ਪਰਾ ਭਗਤੀ ਦੀ ਹੱਦ ਦੱਸਦੇ ਹਨ:-

## ਅਰਥ ਨੰ : ੧

## ਆਖਾ ਜੀਵਾ; ਵਿਸਰੈ ਮਰਿ ਜਾਉ ॥

ਹੇ ਮਾਤਾ ਜੀ ! ਅਸੀਂ ਜੇ ਕਰਕੇ ਪ੍ਰਮੇਸਰ ਦਾ ਨਾਮ (ਆਖਾ) ਆਖਦੇ ਹਾਂ, ਤਾਂ (ਜੀਵਾ) ਜਿਉਂਦੇ ਹਾਂ ਅਤੇ ਜੇ ਸਾਨੂੰ ਪ੍ਰਮੇਸਰ ਦਾ ਨਾਮ (ਵਿਸਰੈ) ਭੁੱਲ ਜਾਵੇ ਤਾਂ (ਮਰਿ ਜਾਉ) ਸਾਡਾ ਮਰ ਜਾਣਾ ਹੁੰਦਾ ਹੈ। ਇਸ ਕਰਕੇ ਅਸੀਂ ਹਰ ਸਮੇਂ ਪ੍ਰਮੇਸਰ ਦੇ ਨਾਮ ਨੂੰ ਆਖਦੇ ਰਹਿੰਦੇ ਹਾਂ। ਯਥਾ:-

**ਮਰਣੰ ਬਿਸਰਣੰ ਗੋਬਿਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** *(ਅੰਗ : ੧੩੬੧)*

**ਅਥਵਾ :** ਜਿੰਨ੍ਹਾਂ ਨੇ ਉਸ ਪ੍ਰਮੇਸਰ ਨੂੰ (ਆਖਾ) ਆਖਿਆ ਹੈ। ਭਾਵ ਉਸਦੇ ਨਾਮ ਨੂੰ ਕਥਨ ਕੀਤਾ ਹੈ। ਉਹ (ਜੀਵਾ) ਜਿਉਂਦੇ ਹਨ ਅਤੇ ਜਿੰਨ੍ਹਾਂ ਨੂੰ ਉਹ ਵਾਹਿਗੁਰੂ (ਵਿਸਰੈ) ਭੁੱਲ ਜਾਂਦਾ ਹੈ। ਉਹ (ਮਰਿ ਜਾਉ) ਮਰ ਕਰਕੇ ਜੂਨਾਂ ਵਿਚ ਚਲੇ ਜਾਂਦੇ ਹਨ।

**ਅਥਵਾ :** ਨਾਮ ਜਪਣ ਵਾਲਿਆਂ ਨੂੰ ਸਤਿਗੁਰੂ ਜੀ ਨੇ ਕਿਹਾ ਹੈ ਕਿ ਜੋ ਪ੍ਰਮੇਸਰ ਦੇ ਨਾਮ ਨੂੰ (ਆਖਾ) ਆਖਦੇ ਹਨ।

ਉਹ ਤਾਂ (ਜੀਵਾ) ਜਿਉਂਦੇ ਰਹਿਣ। ਜਿੰਨ੍ਹਾਂ ਨੂੰ ਨਾਮ (ਵਿਸਰੈ) ਭੁੱਲ ਜਾਂਦਾ ਹੈ, ਉਹ (ਮਰਿ ਜਾਉ) ਮਰ ਜਾਣਾ ਕਰੋ। ਯਥਾ :

**ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ ਨਾਮ ਬਿਹੂਨ ਜੀਵਨ ਕਉਨ ਕਾਮ॥** (ਅੰਗ : ੧੮੮)

ਮਾਤਾ ਜੀ ਕਹਿਣ ਲੱਗੇ, ਹੇ ਪੁੱਤਰ! ਸਾਰੇ ਲੋਕ ਨਾਮ ਕਿਉਂ ਨਹੀਂ ਜਪਦੇ? ਤਾਂ ਸਤਿਗੁਰੂ ਜੀ ਫੁਰਮਾਉਂਦੇ ਹਨ।

## ਆਖਣਿ ਅਉਖਾ; ਸਾਚਾ ਨਾਉ ॥

ਹੇ ਮਾਤਾ ਤ੍ਰਿਪਤਾ ਜੀ! ਜੋ ਪ੍ਰਮੇਸਰ ਦਾ (ਸਾਚਾ) ਸੱਚਾ (ਨਾਉ) ਨਾਮ ਹੈ। ਉਸਦਾ (ਆਖਣਿ) ਉਚਾਰਨ ਕਰਨਾ ਬਹੁਤ ਔਖਾ ਹੈ। ਕਿਸੇ ਪਾਸੋਂ ਕਿਹਾ ਨਹੀਂ ਜਾਂਦਾ।

## ਸਾਖੀ—ਛੱਜੂ ਭਗਤ ਦੀ

ਇੱਕ ਛੱਜੂ ਭਗਤ ਲਾਹੌਰ ਵਿਖੇ ਨਿਵਾਸ ਕਰਨ ਵਾਲਾ ਭਾਟੀਆ ਜਾਤ ਦਾ ਸਰਾਫ ਦੀ ਕਿਰਤ ਕਰਦਾ ਸੀ, ਇਹ ਜਹਾਂਗੀਰ ਤੇ ਸ਼ਾਹਜਹਾਂ ਦੇ ਸਮੇਂ ਹੋਇਆ ਹੈ। ਇਸਦੀ ਦੁਕਾਨ ਵਾਲੀ ਥਾਂ ਮਹਾਰਾਜਾ ਰਣਜੀਤ ਸਿੰਘ ਜੀ ਨੇ ਸੁੰਦਰ ਮੰਦਰ ਬਣਾ ਦਿੱਤਾ ਹੈ, ਵਿਚ ਛੱਜੂ ਦੀ ਸਮਾਧਿ ਸੰਗ ਮਰਮਰ ਦੀ ਹੈ। ਅਸਥਾਨ ਦੇ ਪੁਜਾਰੀ ਦਾਦੂ ਪੰਥੀ ਸਾਧੂ ਹਨ ਛੱਜੂ ਭਗਤ ਦਾ ਦੇਹਾਂਤ ਸੰਮਤ ੧੬੯੬ ਵਿਚ ਹੋਇਆ ਹੈ। ਛੱਜੂ ਦੇ ਇਸ ਅਸਥਾਨ ਨੂੰ ਲੋਕ ਛੱਜੂ ਭਗਤ ਦਾ ਚੌਬਾਰਾ ਆਖਦੇ ਹਨ। ਪੰਜਾਬੀ ਵਿਚ ਅਖਾਣ ਹੈ ਕਿ ਜੋ ਸੁਖ ਛੱਜੂ ਦੇ ਚੌਬਾਰੇ ਨਾ ਬਲਖ ਨਾ ਬੁਖਾਰੇ। ਉਹ ਰੋਜ਼ਾਨਾ ਹੀ ਅੰਮ੍ਰਿਤ ਵੇਲੇ ਉੱਠ ਕੇ ਪ੍ਰਮਾਤਮਾ ਦਾ ਸਿਮਰਨ ਕਰਦਾ ਹੁੰਦਾ ਸੀ।

ਇਕ ਦਿਨ ਲਾਹੌਰ ਵਿਖੇ ਬਹੁਤ ਵਰਖਾ ਹੋਈ, ਜਿਹੜੇ ਵਿਚਾਰੇ ਰੋਜ਼ ਨਵੀਂ ਕਿਰਤ ਕਮਾ ਕੇ ਰੋਟੀ ਖਾਣ ਵਾਲੇ ਮਜ਼ਦੂਰ ਸਨ ਉਹ ਘਬਰਾਏ ਹੋਏ ਇਸ ਭਗਤ ਦੇ ਮਕਾਨ ਹੇਠ ਖੜੇ ਸਨ। ਭਗਤ ਜੀ ਨੂੰ ਜਦ ਕਿਸੇ ਕਾਰਣ ਪਤਾ ਲੱਗਾ ਤਾਂ ਹੇਠਾਂ ਉਤਰ ਕੇ ਉਹਨਾਂ ਮਜ਼ਦੂਰਾਂ ਨੂੰ ਨਿੰਮੋਝੂਨਾ ਵੇਖ ਕੇ ਪੁੱਛਿਆ, "ਭਾਈ! ਕੀ ਕਾਰਣ ਹੈ, ਇਸ ਤਰ੍ਹਾਂ ਕਿਉਂ ਖੜੇ ਹੋ?" ਅੱਗੋਂ ਮਜ਼ਦੂਰਾਂ ਨੇ ਆਖਿਆ ਕਿ ਭਗਤ ਜੀ! ਰੋਜ਼ਾਨਾ ਅਸੀਂ ਆਪਣੀ ਕਿਰਤ ਕਰਕੇ ਪੇਟ ਪਾਲ ਲੈਂਦੇ ਸੀ, ਅੱਜ ਸਵੇਰ ਦੀ ਜਿਉਂ ਵਰਖਾ ਸ਼ੁਰੂ ਹੋਈ ਹੈ, ਹੁਣ ਤੱਕ ਹਟੀ ਨਹੀਂ, ਅਸੀਂ ਮਜ਼ਦੂਰੀ ਕਰ ਨਹੀਂ ਸਕੇ, ਆਪ ਕਿਰਪਾ ਕਰੋ।

ਭਗਤ ਜੀ ਨੇ ਪੁੱਛਿਆ, "ਤੁਸੀਂ ਕੀ ਦਿਹਾੜੀ ਕਮਾਉਂਦੇ ਹੋ?" ਉਹਨਾਂ ਨੇ ਆਖਿਆ ਕਿ ਚਾਰ ਆਨੇ ਰੋਜ਼। ਛੱਜੂ ਨੇ ਆਖਿਆ ਕਿ ਤੁਸੀਂ ਮੇਰੇ ਨਾਲ ਆਓ ਮੈਂ ਤੁਹਾਨੂੰ ਕੰਮ ਲਗਾਉਂਦਾ ਹਾਂ, ਚਾਰ ਆਨੇ ਦੀ ਜਗ੍ਹਾ ਬੇਸ਼ੱਕ ਅੱਠ ਅੱਠ ਆਨੇ ਰੋਜ਼ ਲੈ ਲਿਆ ਕਰੋ।

ਅੰਦਰ ਲਿਜਾ ਕੇ ਹਰ ਇਕ ਦੇ ਹੱਥ ਮਾਲਾ ਫੜਾ ਕੇ ਵੱਖੋ-ਵੱਖ ਕੁਟੀਆ ਵਿਚ ਬਿਠਾ ਕੇ ਕਿਹਾ ਕਿ 'ਰਾਮ ਰਾਮ' ਕਹੀ ਜਾਉ, ਇਥੇ ਬੈਠਿਆਂ ਹੀ ਤੁਹਾਨੂੰ ਰੋਟੀ ਮਿਲ ਜਾਵੇਗੀ। ਰਾਮ ਰਾਮ ਕਹਿਣਾ ਬੜਾ ਔਖਾ ਹੈ, ਜਿੰਨ੍ਹਾ ਨੇ ਹਰ ਰੋਜ਼ ਫਿਰ ਕੇ ਕੰਮ ਕਰਨਾ ਹੈ, ਉਹ ਅੱਜ ਕਿਵੇਂ ਬੈਠ ਕੇ 'ਰਾਮ ਰਾਮ' ਕਹਿ ਸਕਦੇ ਹਨ। ਆਖਿਰ ਦੁਖੀ ਹੋ ਕੇ ਉੱਠ ਬੈਠੇ ਛੱਜੂ ਭਗਤ ਪਾਸ ਆ ਕੇ ਮਾਲਾ ਸੁੱਟ ਦਿੱਤੀਆਂ ਤੇ ਆਖਦੇ ਹਨ, "ਭਗਤ ਜੀ! ਰਾਮ ਰਾਮ ਕਹਿਣਾ ਬਹੁਤ ਔਖਾ ਹੈ, ਸਾਡੇ ਪਾਸੋਂ ਇਹ ਕੰਮ ਨਹੀਂ ਹੋ ਸਕਦਾ।" ਇਹ ਕਹਿ ਕੇ ਚਲੇ ਗਏ। ਓਹੀ ਗੱਲ ਗੁਰੂ ਸਾਹਿਬ ਜੀ ਸੁਣਾਉਂਦੇ ਹਨ ਕਿ ਹੇ ਮਾਤਾ ਜੀ! ਸੱਚੇ ਨਾਮ ਦਾ ਆਖਣਾ ਬਹੁਤ ਔਖਾ ਹੈ।

## *ਸਾਖੀ—ਪੰਡਿਤਾਂ ਦੀ ਪਰਖ

* ਸ਼੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ, ਪੰਨਾ ਨੰ: ੬੯੦ 'ਤੇ ਵੇਖੋ।

**ਸਾਚੇ ਨਾਮ ਕੀ; ਲਾਗੈ ਭੂਖ ॥**

ਜੇਕਰ (ਸਾਚੇ) ਸੱਚੇ ਪਾਤਸ਼ਾਹ ਵਾਹਿਗੁਰੂ ਦੇ ਨਾਮ ਜਪਨ (ਕੀ) ਦੀ ਭੁੱਖ (ਲਾਗੈ) ਲੱਗ ਜਾਵੇ ਤਾਂ

**ਤਿਤੁ ਭੂਖੈ; ਖਾਇ ਚਲੀਅਹਿ ਦੂਖ ॥੧॥**

(ਤਿਤੁ) ਉਸ ਸੱਚੇ ਨਾਮ ਦੀ (ਭੂਖੈ) ਭੁੱਖ ਕਰਕੇ ਸਾਰੇ ਦੁੱਖ ਹੀ (ਖਾਇ) ਖਾ (ਚਲੀਅਹਿ) ਚੱਲੀਦੇ ਹਨ। ਭਾਵ ਨਾਮ ਨੂੰ ਜਪ ਕਰਕੇ ਸਾਰੇ ਦੁੱਖ ਨਵਿਰਤ ਕਰ ਲਈਦੇ ਹਨ।

**ਸੋ ਕਿਉ ਵਿਸਰੈ; ਮੇਰੀ ਮਾਇ ॥**

ਹੇ (ਮੇਰੀ ਮਾਇ) ਮੇਰੇ ਮਾਤਾ ਜੀ! (ਸੋ) ਉਹ ਵਾਹਿਗੁਰੂ ਸਾਨੂੰ ਕਿਉਂ (ਵਿਸਰੈ) ਭੁੱਲ ਜਾਵੇ? ਭਾਵ ਅਸੀਂ ਉਸ ਨੂੰ ਭੁੱਲਦੇ ਨਹੀਂ ਹਾਂ। ਕਿਉਂਕਿ:-

**ਸਾਚਾ ਸਾਹਿਬੁ; ਸਾਚੈ ਨਾਇ ॥੧॥ ਰਹਾਉ ॥**

ਉਹ ਆਪ ਵੀ (ਸਾਚਾ) ਸੱਚਾ ਸਾਹਿਬ ਹੈ ਅਤੇ ਉਸਦਾ (ਨਾਇ) ਨਾਮ ਵੀ ਸੱਚਾ ਹੈ। ਬਾਕੀ ਦੁਨੀਆਂ ਦੇ ਪਾਤਸ਼ਾਹ ਦੇ ਨਾਮ ਤਾਂ ਝੂਠੇ ਹੀ ਹਨ।

**ਪ੍ਰਸ਼ਨ :** ਮਾਤਾ ਜੀ ਨੇ ਕਿਹਾ ਨਾਮ ਦੀ ਹੋਰ ਵਡਿਆਈ ਦੱਸੋ?

**ਸਾਚੇ ਨਾਮ ਕੀ; ਤਿਲੁ ਵਡਿਆਈ ॥**

**ਉੱਤਰ :** ਹੇ ਮਾਤਾ ਜੀ! ਜੋ (ਸਾਚੇ) ਸੱਚੇ ਨਾਮ ਦੀ ਤਿਲ ਜਿਤਨੀ ਭਾਵ ਥੋੜ੍ਹੇ ਮਾਤਰ ਵੀ (ਵਡਿਆਈ) ਮਹਿਮਾ ਹੈ।

**ਆਖਿ ਥਕੇ; ਕੀਮਤਿ ਨਹੀ ਪਾਈ ॥**

ਉਸ ਨੂੰ ਬਹੁਤ ਸਾਰੇ ਪੰਡਿਤ, ਵਿਦਵਾਨ ਅਤੇ ਸ਼ੇਸ਼ਨਾਗ ਵਰਗੇ (ਆਖਿ) ਕਹਿ-ਕਹਿ ਕੇ (ਥਕੇ) ਥੱਕ ਗਏ ਹਨ। ਪਰ ਕਿਸੇ ਤੋਂ ਵੀ ਨਾਮ ਦੀ ਤਿਲ ਜਿਤਨੀ ਕੀਮਤ ਨਹੀਂ ਪਾਈ ਗਈ।

**ਜੇ ਸਭਿ ਮਿਲਿ ਕੈ; ਆਖਣ ਪਾਹਿ ॥**

ਜੇ (ਸਭਿ) ਸਾਰੇ ਵਿਦਵਾਨ **ਵਾ:** ਸਾਰੇ ਜੀਅ ਜੰਤ (ਮਿਲਿ) ਮਿਲ ਕਰਕੇ ਪ੍ਰਮੇਸਰ ਨੂੰ (ਆਖਣ ਪਾਹਿ) ਆਖਣਾ ਪਾਉਣ ਭਾਵ ਕਹਿਣਾ ਕਰਨ ਤਾਂ

**ਵਡਾ ਨ ਹੋਵੈ; ਘਾਟਿ ਨ ਜਾਇ ॥੨॥**

ਉਹ ਪ੍ਰਮੇਸਰ ਵੱਡਾ ਨਹੀਂ (ਹੋਵੈ) ਹੋ ਜਾਂਦਾ ਅਤੇ ਜੇ ਸਾਰੇ ਨਾਸਤਿਕ ਹੋ ਜਾਣ, ਕਹਿਣ ਕਿ ਰੱਬ ਕੀ ਚੀਜ਼ ਹੈ? ਤਾਂ ਉਹ ਵਾਹਿਗੁਰੂ (ਘਾਟਿ ਨ ਜਾਇ) ਘੱਟ ਨਹੀਂ ਹੋ ਜਾਂਦਾ ਹੈ। ਭਾਵ ਸਦਾ ਇਕ ਰਸ ਰਹਿੰਦਾ ਹੈ।

**ਨਾ ਓਹੁ ਮਰੈ; ਨ ਹੋਵੈ ਸੋਗੁ ॥**

ਨਾ ਹੀ ਉਹ ਪ੍ਰਮੇਸਰ (ਮਰੈ) ਮਰਦਾ ਹੈ ਅਤੇ ਨਾ ਹੀ ਉਸਦੀ ਬਾਬਤ ਕਿਸੇ ਪ੍ਰਕਾਰ ਦਾ ਕੋਈ ਸੋਗ (ਹੋਵੈ) ਹੁੰਦਾ ਹੈ। ਭਾਵ ਜਿਸ ਤਰ੍ਹਾਂ ਲੋਕ ਮਰਿਆਂ ਦੀਆਂ ਮਕਾਣਾਂ ਜਾ ਕੇ ਸੋਗ ਕਰਦੇ ਹਨ। ਇਸ ਤਰ੍ਹਾਂ ਕਦੇ ਉਸਦੀ ਮਕਾਣ ਜਾਂ ਸੋਗ ਨਹੀਂ ਕਰਨਾ ਪੈਂਦਾ। **ਵਾ:** (ਨ ਹੋਵੈ ਸੋਗੁ) ਉਸਨੂੰ ਕਿਸੇ ਪ੍ਰਕਾਰ ਦਾ ਸੋਗ ਨਹੀਂ ਹੁੰਦਾ ਹੈ।

## ਦੇਂਦਾ ਰਹੈ; ਨ ਚੂਕੈ ਭੋਗੁ ॥

ਉਹ ਪ੍ਰਮੇਸਰ ਸਾਰੇ ਜੀਵਾਂ ਨੂੰ ਦਾਤਾਂ ਦਿੰਦਾ (ਰਹੈ) ਰਹਿੰਦਾ ਹੈ। ਉਸਦੇ ਦਿੱਤੇ ਹੋਏ (ਭੋਗੁ) ਪਦਾਰਥ (ਚੂਕੈ) ਮੁਕਦੇ ਨਹੀਂ ਹਨ। ਪਦਾਰਥਾਂ ਨੂੰ ਭੋਗਦਿਆਂ ਹੋਇਆਂ ਜਿੰਦਾਂ ਮੁੱਕ ਜਾਂਦੀਆਂ ਹਨ। ਆਦਮੀ ਮਰ ਜਾਂਦੇ ਹਨ। ਪਰ ਪ੍ਰਮੇਸਰ ਦੀਆਂ ਦਿੱਤੀਆਂ ਹੋਈਆਂ ਦਾਤਾਂ ਉਸੇ ਤਰ੍ਹਾਂ ਬਣੀਆਂ ਰਹਿੰਦੀਆਂ ਹਨ।

## ਗੁਣੁ ਏਹੋ; ਹੋਰੁ ਨਾਹੀ ਕੋਇ ॥

ਹੇ ਮਾਤਾ ਜੀ ! (ਏਹੋ) ਇਹੋ ਜਿਹੇ (ਗੁਣੁ) ਗੁਣਾਂ ਵਾਲੇ ਵਾਹਿਗੁਰੂ ਤੋਂ ਬਿਨਾਂ ਹੋਰ (ਕੋਇ) ਕੋਈ ਨਹੀਂ ਹੋ ਸਕਦਾ। ਇਕ ਪ੍ਰਮੇਸਰ ਆਪ ਹੀ ਐਸਾ ਹੈ।

**ਅਥਵਾ :** ਇਹੋ ਜਿਹੇ ਗੁਣ ਹੋਰ ਕਿਸ ਵਿਚ ਕਹਿਣਾ ਕਰੀਏ। ਭਾਵ ਇਤਨੇ ਗੁਣ ਹੋਰ ਕਿਸੇ ਵਿਚ ਨਹੀਂ ਹਨ।

## ਨਾ ਕੋ ਹੋਆ; ਨਾ ਕੋ ਹੋਇ ॥੩॥

ਮਾਤਾ ਜੀ ! ਉਸ ਵਾਹਿਗੁਰੂ ਜੈਸਾ ਨਾ (ਕੋ) ਕੋਈ ਪਿੱਛੇ (ਹੋਆ) ਹੋਇਆ ਹੈ ਅਤੇ ਨਾ ਹੀ ਕੋਈ ਅੱਗੇ ਨੂੰ (ਹੋਇ) ਹੋਵੇਗਾ।

## ਜੇਵਡੁ ਆਪਿ; ਤੇਵਡ ਤੇਰੀ ਦਾਤਿ ॥

(ਜੇਵਡੁ) ਜਿਤਨਾ ਵੱਡਾ ਉਹ ਪ੍ਰਮੇਸਰ ਆਪ ਹੈ, (ਤੇਵਡ) ਉਤਨੀ ਹੀ ਵੱਡੀ (ਤੇਰੀ) ਤਿਸ ਦੀ ਦਾਤ ਹੈ।

### *ਸਾਖੀ—ਸੇਖ ਫਰੀਦ ਜੀ ਦੀ

## ਜਿਨਿ ਦਿਨੁ ਕਰਿ ਕੈ; ਕੀਤੀ ਰਾਤਿ ॥

(ਜਿਨਿ) ਜਿਸ ਵਾਹਿਗੁਰੂ ਨੇ ਦਿਨ (ਕਰਿ ਕੈ) ਬਣਾ ਕਰਕੇ, ਵਿਹਾਰ ਕਰਨ ਦਾ, **ਵਾ:** ਸਤਸੰਗਤ ਕਰਨ ਦਾ ਸਮਾਂ ਦਿੱਤਾ ਅਤੇ ਭਜਨ ਸਿਮਰਨ ਕਰਨ ਲਈ ਰਾਤ ਬਣਾ ਦੇਣਾ ਕੀਤੀ ਹੈ।

## ਖਸਮੁ ਵਿਸਾਰਹਿ; ਤੇ ਕਮਜਾਤਿ ॥

ਜਿਹੜੇ ਪੁਰਖ ਆਪਣੇ (ਖਸਮੁ) ਮਾਲਕ ਵਾਹਿਗੁਰੂ ਨੂੰ (ਵਿਸਾਰਹਿ) ਭੁਲਾ ਦਿੰਦੇ ਹਨ, (ਤੇ) ਉਹ (ਕਮਜਾਤਿ) ਨੀਚ ਜਾਤ ਵਾਲੇ ਹਨ।

## ਨਾਨਕ; ਨਾਵੈ ਬਾਝੁ, ਸਨਾਤਿ ॥੪॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ ਦੇ (ਨਾਵੈ) ਨਾਮ ਤੋਂ (ਬਾਝੁ) ਬਿਨਾਂ (ਸਨਾਤਿ) ਭੂਤਨਿਆਂ ਦੀ ਨਿਆਈਂ ਹਨ। **ਵਾ:** ਬੰਬਈ ਦੇ ਇਲਾਕੇ ਵਿਚ 'ਸਨਾਤ' ਨਾਮ ਦੀ ਇਕ ਨੀਵੀਂ ਜਾਤ ਹੈ। ਇਹ ਐਸੀ ਨੀਵੀਂ ਜਾਤ ਮੰਨੀ ਹੈ ਕਿ ਇਹਨਾਂ ਦਾ ਜੂਠਾ ਭੰਗੀ ਵੀ ਨਹੀਂ ਖਾਂਦੇ। ਜੋ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਹਨ ਭਾਵ ਸਿਮਰਨ ਨਹੀਂ ਕਰਦੇ, ਉਹ ਐਸੇ ਨੀਚ ਜਾਤ ਵਾਲੇ ਪੁਰਖ ਹਨ।

### ਅਰਥ ਨੰ : ੨

### ਆਖਾ ਜੀਵਾ; ਵਿਸਰੈ ਮਰਿ ਜਾਉ ॥

ਜਿੰਨ੍ਹਾਂ ਨੇ ਉਸ ਪ੍ਰਮੇਸਰ ਦੇ ਨਾਮ ਨੂੰ (ਆਖਾ) ਆਖਿਆ ਹੈ। ਉਹ (ਜੀਵਾ) ਜੀਵਨ ਮੁਕਤ ਹੋ ਗਏ ਹਨ ਅਤੇ

---

* ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ, ਪੰਨਾ ਨੰ: ੬੯੪

ਜਿੰਨ੍ਹਾਂ ਨੂੰ ਪ੍ਰਮੇਸਰ (ਵਿਸਰੈ) ਭੁੱਲ ਜਾਂਦਾ ਹੈ। ਉਹ (ਮਰਿ) ਮਰ ਕਰਕੇ ਬਾਰ-ਬਾਰ ਜੂਨਾਂ ਵਿਚ ਆਉਂਦੇ (ਜਾਉ) ਜਾਂਦੇ ਹਨ।

**ਅਥਵਾ :** ਹੇ ਸਿੱਖ! ਤੂੰ ਇਸ ਪ੍ਰਕਾਰ ਨਿਸ਼ਚੇ ਕਰ ਕਿ ਜੋ ਨਾਮ ਨੂੰ ਆਖਦੇ ਹਨ, ਉਹ ਜਿਉਂਦੇ ਹਨ ਅਤੇ ਜਿੰਨ੍ਹਾਂ ਨੂੰ ਵਿਸਰਦਾ ਹੈ ਉਹ ਮਰ ਕਰਕੇ ਜੂਨਾਂ ਵਿਚ ਜਾਂਦੇ ਹਨ।

**ਆਖਣਿ ਅਉਖਾ; ਸਾਚਾ ਨਾਉ ॥**

**ਅੰਨਵੈ ਰੀਤੀ ਅਨੁਸਾਰ :** **(ਆਖਣਿ ਸਾਚਾ)** ਜਿਹੜੇ ਸੱਚੇ ਪ੍ਰਮੇਸਰ ਦੇ (ਨਾਉ) ਨਾਮ ਨੂੰ (ਆਖਣਿ) ਆਖਦੇ ਹਨ। (ਅਉਖਾ ਨਾ ਉ) ਉਹ ਕਦੇ ਔਖੇ ਨਹੀਂ ਹੁੰਦੇ। ਉਹ ਜੰਮਣ-ਮਰਨ ਦੀਆਂ ਔਖਿਆਈਆਂ ਤੋਂ ਰਹਿਤ ਹੋ ਕੇ ਮੁਕਤ ਹੋ ਜਾਂਦੇ ਹਨ।

**ਸਾਚੇ ਨਾਮ ਕੀ; ਲਾਗੈ ਭੂਖ ॥ ਤਿਤੁ ਭੂਖੈ; ਖਾਇ ਚਲੀਅਹਿ ਦੂਖ ॥੧॥**

ਜਿੰਨ੍ਹਾਂ ਦੇ ਅੰਦਰ (ਸਾਚੇ) ਸੱਚੇ ਨਾਮ ਨੂੰ ਪ੍ਰਾਪਤ ਕਰਨ ਦੀ ਆਸਾ ਰੂਪ (ਭੂਖ) ਭੁੱਖ ਲੱਗੀ ਹੋਈ ਹੈ। ਪ੍ਰਮੇਸਰ ਦੇ ਨਾਮ ਦੀ (ਭੂਖੈ) ਆਸਾ ਵਿਚ ਲੱਗਿਆਂ ਹੋਇਆਂ ਨਾਮ ਨੂੰ (ਖਾਇ) ਧਾਰਨ ਕਰਕੇ ਉਹਨਾਂ ਦੇ (ਤਿਤੁ) ਉਹ ਸਾਰੇ ਦੁੱਖ (ਚ+ਲੀਅਹਿ) (ਚ) ਪੁਨਾ (ਲੀਅਹਿ) ਲੈਅ ਹੋ ਜਾਂਦੇ ਹਨ ਭਾਵ ਨਵਿਰਤ ਹੋ ਜਾਂਦੇ ਹਨ। **ਵਾ:** ਜੀਵਾਂ ਨੂੰ (ਖਾਇ) ਖਾਣ ਵਾਲੇ **ਵਾ:** (ਖਾਇ) ਨਾਸ਼ ਕਰਨ ਵਾਲੇ ਸੰਸਾਰ ਦੇ ਸਾਰੇ ਦੁੱਖ ਨਵਿਰਤ ਹੋ ਜਾਂਦੇ ਹਨ।

**ਅਥਵਾ :** ਜਿਨ੍ਹਾਂ ਦੇ ਅੰਦਰ (ਸਾਚੇ ਨਾਮ ਕੀ) ਸੱਚੇ ਨਾਮ ਦੀ ਆਸਾ ਰੂਪੀ (ਲਾਗੈ ਭੂਖ) ਭੁੱਖ ਲੱਗੀ ਹੋਈ ਹੈ। ਉਹਨਾਂ ਨੂੰ (ਭੂ) ਪ੍ਰਿਥਵੀ ਅਤੇ (ਖ) ਅਕਾਸ਼ ਵਿਚਲੇ ਵਿਆਪਕ ਬ੍ਰਹਮ (ਕੀ) ਦੀ (ਲਾਗੈ) ਲਗਨ ਲੱਗ ਜਾਂਦੀ ਹੈ। ਫਿਰ ਉਹ (ਤਿਤੁ ਭੂਖੈ) ਤਿਸ ਨਾਮ ਦੀ (ਭੂਖੈ) ਇੱਛਾ ਕਰਕੇ (ਭੂ) ਪ੍ਰਿਥਵੀ ਅਤੇ (ਖੈ) ਅਕਾਸ਼ ਦੇ ਦਰਮਿਆਨ ਜੋ ਜੂਨਾਂ ਹਨ, ਇਹਨਾਂ ਦੇ ਧਾਰਨ ਦੇ ਜੋ ਦੁੱਖ ਹਨ, ਉਹਨਾਂ ਨੂੰ (ਖਾਇ) ਅਭਾਵ ਕਰਕੇ (ਚਲੀਅਹਿ) ਸੱਚਖੰਡ ਵਿਚ ਚਲੇ ਜਾਂਦੇ ਹਨ। **ਵਾ:** ਇਹਨਾਂ ਸਾਰੇ ਦੁੱਖਾਂ ਦਾ ਅਭਾਵ ਕਰਕੇ (ਚਲੀਅਹਿ) (ਚ) ਪੁਨਾ ਬ੍ਰਹਮਾਨੰਦ ਵਿਚ (ਲੀਅਹਿ) ਲੀਨ ਹੋ ਜਾਂਦੇ ਹਨ।

**ਸੋ ਕਿਉ ਵਿਸਰੈ; ਮੇਰੀ ਮਾਇ ॥**

**ਪ੍ਰਸ਼ਨ :** ਮਹਾਰਾਜ! (ਸੋ) ਉਹ ਪ੍ਰਮੇਸਰ ਇਹਨਾਂ ਜੀਵਾਂ ਨੂੰ ਕਿਉਂ (ਵਿਸਰੈ) ਭੁੱਲ ਗਿਆ?

**ਉੱਤਰ :** (ਮੇਰੀ ਮਾਇ) ਇਹ (ਮਾਇ) ਮਾਇਆ ਤਾਂ ਈਸਰ ਦੀ ਸੀ। ਪਰ ਜੀਵ ਇਸਨੂੰ (ਮੇਰੀ) ਆਪਣੀ ਮੰਨ ਬੈਠੇ ਹਨ ਇਸ ਲਈ ਇਹਨਾਂ ਨੂੰ ਪ੍ਰਮੇਸਰ ਭੁੱਲ ਗਿਆ ਹੈ।

**ਸਾਚਾ ਸਾਹਿਬੁ; ਸਾਚੈ ਨਾਇ ॥੧॥ ਰਹਾਉ ॥**

ਉਹ ਵਾਹਿਗੁਰੂ ਸਦਾ (ਸਾਚਾ) ਤ੍ਰੈਈਕਾਲ ਅਬਾਧ ਰੂਪ ਹੈ, ਮਾਇਆ ਦੁਆਰਾ ਸਾਰਿਆਂ ਦਾ (ਸਾਹਿਬੁ) ਮਾਲਕ ਹੈ ਅਤੇ (ਸਾਚੈ) ਸੱਚੇ (ਨਾਇ) ਨਾਮ ਕਰਕੇ ਉਸਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਜੋ ਗੁਰਾਂ ਦੁਆਰਾ ਸੱਚੇ ਨਾਮ ਦਾ ਜਾਪ ਕਰਦੇ ਹਨ, ਉਹਨਾਂ ਨੂੰ ਉਹ (ਸਾਚਾ) ਸੱਚਾ (ਸਾਹਿਬੁ) ਮਾਲਕ ਪ੍ਰਮੇਸਰ ਪ੍ਰਾਪਤ ਹੁੰਦਾ ਹੈ।

**ਸਾਚੇ ਨਾਮ ਕੀ; ਤਿਲੁ ਵਡਿਆਈ ॥ ਆਖਿ ਥਕੇ; ਕੀਮਤਿ ਨਹੀ ਪਾਈ ॥**

ਭੇਦਵਾਦੀ ਲੋਕ ਸ਼ਕਤੀ ਬਿਰਤੀ ਕਰਕੇ (ਆਖਿ) ਕਹਿ ਕਹਿ ਕੇ (ਥਕੇ) ਥੱਕ ਗਏ ਹਨ ਪਰ ਕਿਸੇ ਦੇ ਪਾਸੋਂ ਵੀ ਸਰੂਪ ਲਖਣਾਂ ਰੂਪ (ਸਾਚੇ) ਸੱਚੇ (ਨਾਮ) ਪ੍ਰਸਿੱਧ ਪ੍ਰਮੇਸਰ ਦੀ ਤਿਲ ਜਿਤਨੀ ਵਡਿਆਈ ਦੀ ਕੀਮਤ ਨਹੀਂ ਪਾਈ ਗਈ **ਵਾ:** ਪ੍ਰਮੇਸਰ ਦੇ ਸਰੂਪ ਲਖਣਾਂ ਦੀ ਜਾਂ ਤਟਸਥੀ ਲਖਣਾਂ ਦੀ ਕੀਮਤ ਨਹੀਂ ਪਾਈ ਗਈ।

**ਜੇ ਸਭਿ ਮਿਲਿ ਕੈ; ਆਖਣ ਪਾਹਿ ॥**

ਜੇ (ਸਭਿ) ਸਾਰੇ ਭੇਦਵਾਦੀ (ਮਿਲਿ ਕੈ) ਮਿਲ ਕਰਕੇ ਉਸ ਪ੍ਰਮੇਸਰ ਨੂੰ (ਆਖਣ ਪਾਹਿ) ਆਖਣਾ ਪਾਉਣ ਕਿ ਅਸੀਂ ਸ਼ਕਤੀ ਬਿਰਤੀ ਦੁਆਰਾ ਕਥਨ ਕਰ ਸਕਾਂਗੇ ਤਾਂ ਕਹਿ ਨਹੀਂ ਸਕਣਗੇ।

**ਪ੍ਰਸ਼ਨ :** ਜੇ (ਸਭਿ) ਸਾਰੇ ਅਧਿਕਾਰੀ ਗੁਰਾਂ ਨਾਲ (ਮਿਲਿ ਕੈ) ਮਿਲ ਕਰਕੇ ਪ੍ਰਮੇਸਰ ਨੂੰ (ਆਖਣ ਪਾਹਿ) ਆਖਣਾ ਪਾਉਣ ਤਾਂ ਉਨ੍ਹਾਂ ਨੂੰ ਕੀ ਫਲ ਮਿਲਦਾ ਹੈ?

**ਵਡਾ ਨ ਹੋਵੈ; ਘਾਟਿ ਨ ਜਾਇ ॥੨॥**

**ਉੱਤਰ :** ਜਿਸ ਤਰ੍ਹਾਂ ਦੀਵਾ ਬੁਝਾਉਣ ਨੂੰ ਕਹਿੰਦੇ ਹਨ, ਵੱਡਾ ਕਰ ਦਿਉ। ਵੱਡਾ ਹੋ ਜਾਣਾ ਭਾਵ ਮਰਨਾ। ਯਥਾ:

**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥** *(ਅੰਗ : ੪੬੪)*

ਇਸ ਤਰ੍ਹਾਂ ਉਹ ਅਧਿਕਾਰੀ (ਵਡਾ ਨ ਹੋਵੈ) ਨਾਸ਼ ਨਹੀਂ ਹੁੰਦੇ ਭਾਵ ਜੰਮਦੇ-ਮਰਦੇ ਨਹੀਂ ਹਨ। ਉਹ (ਵਡਾਨ) ਅਸਚਰਜ ਰੂਪ ਹੋ ਜਾਂਦੇ ਹਨ ਅਤੇ ਫਿਰ ਮਾਤਾ ਦੇ ਗਰਭ ਵਿਚ ਪੈ ਕੇ ਜੂਨਾਂ ਰੂਪ ਘਾਟਾਂ 'ਤੇ ਨਹੀਂ ਜਾਂਦੇ।

**ਵਾ:** (ਵਡਾ ਨ ਹੋਵੈ) ਉਹਨਾਂ ਨੂੰ (ਵਡਾ) ਹੰਕਾਰ ਨਹੀਂ ਹੁੰਦਾ ਅਤੇ ਅਉਗੁਣ ਕਰਕੇ (ਘਾਟਿ) ਜੇਲ੍ਹਾਂ ਰੂਪ ਘਾਟਾਂ ਵਿਚ ਜਾਂ ਪ੍ਰਤੱਖ ਘਾਟੇ **ਵਾ:** ਗਰਭ ਰੂਪ ਘਾਟ ਵਿਚ ਨਹੀਂ ਜਾਂਦੇ। **ਵਾ:** ਉਹ ਸਭ ਜਗਿਆਸੂ (ਵਡਾਨ) ਅਸਚਰਜ ਸਰੂਪ ਜੋ ਬ੍ਰਹਮ ਹੈ, ਉਸ ਦਾ ਰੂਪ (ਹੋਵੈ) ਹੀ ਹੋ ਜਾਂਦੇ ਹਨ। ਫਿਰ ਮਾਤਾ ਦੇ ਗਰਭ ਵਿਚ ਪੈ ਕਰਕੇ (ਘਾਟਿ ਨ ਜਾਇ) ਜੂਨਾਂ ਰੂਪੀ ਘਾਟ 'ਤੇ ਨਹੀਂ ਜਾਂਦੇ ਹਨ। **ਵਾ:** ਜੇ ਸਾਰੇ ਮਿਲ ਕੇ ਉਸ ਬ੍ਰਹਮ ਨੂੰ ਆਖਣ ਤਾਂ ਉਹ ਕਹਿਣ ਵਾਲੇ (ਵਡਾ ਨ ਹੋਵੈ; ਘਾਟਿ ਨ ਜਾਇ) ਵੱਡਾ ਹੋਣ ਰੂਪ ਖ਼ੁਸ਼ ਹੋਣਾ ਅਤੇ (ਘਾਟਿ) ਘਟਣ ਰੂਪ ਸੋਗ ਸਹਿਤ ਹੋਣਾ ਭਾਵ ਹਰਖ, ਸੋਗ ਆਦਿਕ ਛੇ ਉਰਮੀਆਂ ਵਿਚ ਨਹੀਂ ਜਾਂਦੇ **ਵਾ:** ਘਾਟੇ ਵਿਚ ਨਹੀਂ ਜਾਂਦੇ। **ਵਾ:** ਜੋ (ਨ) ਪੁਰਖ ਨਾਮ ਜਪਦੇ ਹਨ, ਉਹ ਵੱਡਾ ਬ੍ਰਹਮ ਰੂਪ ਹੋ ਜਾਂਦੇ ਹਨ ਅਤੇ ਜੋ (ਨ) ਪੁਰਖ ਨਹੀਂ ਜਪਦੇ ਉਹ ਘਾਟੇ ਵਿਚ ਜਾਂਦੇ ਹਨ।

**ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥** *(ਅੰਗ : ੧੩੬੩)*

**ਨਾ ਓਹੁ ਮਰੈ; ਨ ਹੋਵੈ ਸੋਗੁ ॥**

ਉਹ ਤੱਤ ਬੇਤੇ ਆਤਮ ਸਰੂਪ ਹੋ ਜਾਂਦੇ ਹਨ। ਫਿਰ ਨਾ ਤਾਂ ਉਹ ਕਿਸੇ ਪ੍ਰਕਾਰ ਮਰਦੇ ਹਨ ਤੇ ਨਾ ਹੀ ਕਿਸੇ ਪ੍ਰਕਾਰ ਉਨ੍ਹਾਂ ਦੇ ਅੰਦਰ (ਸੋਗੁ) ਸ਼ੋਕ ਰੂਪ ਸੰਸਾਰ ਵਿਆਪਦਾ ਹੈ।

**ਤਰਤੀ ਸੋਕ ਮਾਤਰ ਆਤਮ ਬਿਤ ॥** *(ਸਰੁਤੀ ਪ੍ਰਮਾਣ)*

ਅਰਥਾਤ : ਆਤਮਵੇਤਾ ਸ਼ੋਕ ਮਾਤਰ ਸੰਸਾਰ ਤੋਂ ਤਰ ਜਾਂਦੇ ਹਨ।

**ਦੇਂਦਾ ਰਹੈ; ਨ ਚੂਕੈ ਭੋਗੁ ॥**

ਉਹ ਬ੍ਰਹਮ ਬੇਤੇ ਅਧਿਕਾਰੀਆਂ ਨੂੰ ਬ੍ਰਹਮ ਗਿਆਨ ਦਾ ਉਪਦੇਸ਼ ਦਿੰਦੇ (ਰਹੈ) ਰਹਿੰਦੇ ਹਨ ਕਦੇ (ਚੂਕੈ) ਚੁਕਦੇ ਭਾਵ ਉੱਕਦੇ ਨਹੀਂ, ਆਪ ਬ੍ਰਹਮਾਨੰਦ ਨੂੰ ਭੋਗਦੇ ਹਨ **ਵਾ:** ਉਹਨਾਂ ਮਹਾਤਮਾ ਨੂੰ ਬ੍ਰਹਮਾਨੰਦ ਰੂਪ ਦਿੱਤਾ ਹੋਇਆ (ਭੋਗੁ) ਪਦਾਰਥ ਕਦੇ ਵੀ (ਚੂਕੈ) ਚੁੱਕਦਾ ਨਹੀਂ, ਨਵਿਰਤ ਨਹੀਂ ਹੁੰਦਾ।

**ਗੁਣੁ ਏਹੋ; ਹੋਰੁ ਨਾਹੀ ਕੋਇ ॥**

ਇਹੋ ਜਿਹੇ ਗੁਣ ਬ੍ਰਹਮ ਗਿਆਨੀਆਂ ਵਿਚ ਹਨ। ਬ੍ਰਹਮ ਗਿਆਨੀਆਂ ਤੋਂ ਬਗੈਰ ਇਹ ਗਿਆਨ ਦੇਣ ਵਾਲਾ ਗੁਣ ਹੋਰ ਕਿਸੇ ਵਿਚ ਨਹੀਂ ਹੈ। ਇਸ ਕਰਕੇ ਉਹਨਾਂ ਜੈਸਾ ਹੋਰ (ਕੋਇ) ਕੋਈ ਵੀ ਨਹੀਂ ਹੈ।

**ਵਾ:** ਉਹਨਾਂ ਤੋਂ ਐਸਾ (ਗੁਣੁ) ਗਿਆਨ ਮਿਲਦਾ ਹੈ ਕਿ ਅਦ੍ਵੈਤ ਰੂਪ ਪ੍ਰਮੇਸਰ ਤੋਂ ਬਗ਼ੈਰ ਹੋਰ ਕੋਈ ਨਹੀਂ ਹੈ। **ਵਾ:** ਉਨ੍ਹਾਂ ਤੱਤ ਬੇਤਿਆਂ ਨੂੰ ਇਕ ਤੁਰੀਆਪਦ ਦੇ (ਗੁਣੁ) ਗਿਆਨ ਦਾ ਅਨੰਦ ਰਹਿੰਦਾ ਹੈ। (ਹੋਰੁ ਨਾਹੀ ਕੋਇ) ਹੋਰ ਜਾਗ੍ਰਿਤ, ਸੁਪਨ, ਸਖੋਪਤਿ ਆਦਿਕ ਤਿੰਨੇ ਅਵਸਥਾ ਨਹੀਂ ਹਨ। **ਵਾ:** (ਗੁਣੁ ਏਹੋ) ਏਹੋ ਜਿਹੇ ਗੁਣਾਂ ਵਾਲਾ ਇਕ ਬ੍ਰਹਮ ਬੇਤਾ ਹੀ ਤਿਸ ਪ੍ਰਮੇਸਰ ਵਿਚ ਮਿਲ ਸਕਦਾ ਹੈ। (ਹੋਰੁ ਨਾਹੀ ਕੋਇ) ਹੋਰ ਕੋਈ ਭੇਦਵਾਦੀ ਨਹੀਂ ਮਿਲ ਸਕਦਾ। ਇਕ (ਗੁਣੁ) ਗਿਆਨ ਕਰਕੇ ਹੀ ਤਿਸ ਪ੍ਰਮੇਸਰ ਵਿਚ ਮਿਲੀਦਾ ਹੈ। ਹੋਰ ਦ੍ਵੈਤ ਕਰਕੇ ਮਿਲਣਾ ਨਹੀਂ ਹੁੰਦਾ। **ਵਾ:** ਜਿਸ ਨੂੰ (ਗੁਣੁ ਏਹੋ) ਇਸ (ਗੁਣੁ) ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ ਹੈ, ਉਸ ਨੂੰ ਹੋਰ ਕੋਈ ਵੱਖਰਾ ਨਹੀਂ ਦਿਸਦਾ। ਯਥਾ :

**ਜੋ ਦੀਸੈ ਸੋ ਤੇਰਾ ਰੂਪੁ ॥** *(ਅੰਗ : ੭੨੪)*

**ਵਾ:** (ਏਹੋ) ਐਸੇ ਗੁਣਾਂ ਵਾਲੇ **ਵਾ:** ਐਸੇ ਗੁਣਾਂ ਦੇ ਦਾਤੇ ਸਤਿਗੁਰੂ ਜੀ ਆਪ ਹੀ ਹਨ, ਹੋਰ ਕੋਈ ਨਹੀਂ ਹੈ।

**ਨਾ ਕੋ ਹੋਆ; ਨਾ ਕੋ ਹੋਇ ॥੩॥**

ਉਸ ਪ੍ਰਮੇਸਰ ਦੇ, ਸਤਿਗੁਰਾਂ ਦੇ, ਬ੍ਰਹਮ ਗਿਆਨੀ ਦੇ ਤੁਲ ਨਾ (ਕੋ) ਕੋਈ ਪਿੱਛੇ (ਹੋਆ) ਹੋਇਆ ਸੀ ਨਾ ਹੁਣ ਹੋਇਆ ਹੈ ਅਤੇ ਨਾ (ਕੋ) ਕੋਈ ਅੱਗੇ ਹੋਵੇਗਾ।

**ਜੇਵਡੁ ਆਪਿ; ਤੇਵਡ ਤੇਰੀ ਦਾਤਿ ॥**

ਹੇ ਮਹਾਰਾਜ! ਤੁਸੀਂ (ਜੇਵਡੁ) ਜਿਤਨਾ ਵੱਡਾ ਬ੍ਰਹਮ ਗਿਆਨੀ ਬਣਾਇਆ ਹੈ। ਉਹ (ਤੇਵਡ) ਉਤਨੀ ਹੀ ਵੱਡੀ ਤੁਹਾਡੀ ਪ੍ਰਾਪਤੀ ਦੀ **ਵਾ:** ਬ੍ਰਹਮ ਵਿਦਿਆ ਦੀ ਦਾਤ ਬਖਸ਼ ਦਿੰਦਾ ਹੈ।

**ਜਿਨਿ ਦਿਨੁ ਕਰਿ ਕੈ; ਕੀਤੀ ਰਾਤਿ ॥**

(ਜਿਨਿ) ਜਿੰਨ੍ਹਾਂ ਬ੍ਰਹਮ ਬੇਤਿਆਂ ਨੇ ਜਾਂ ਸਤਿਗੁਰਾਂ ਨੇ ਜਗਿਆਸੂਆਂ ਅੰਦਰ ਗਿਆਨ ਦਾ ਦਿਨ ਚੜ੍ਹਾ ਕਰਕੇ ਅਵਿਦਿਆ ਰੂਪ ਰਾਤ ਅਭਾਵ ਕਰ ਦਿੱਤੀ ਹੈ।

**ਖਸਮੁ ਵਿਸਾਰਹਿ; ਤੇ ਕਮਜਾਤਿ ॥**

ਜਿਹੜੇ (ਖਸਮੁ) ਪ੍ਰਮੇਸਰ **ਵਾ:** ਸਤਿਗੁਰੂ ਜੀ ਨੂੰ (ਵਿਸਾਰਹਿ) ਵਿਸਾਰ ਦਿੰਦੇ ਹਨ (ਤੇ) ਉਹ (ਕਮ+ਜਾਤਿ) (ਕਮ) ਨੀਵੀਂ (ਜਾਤਿ) ਬੁੱਧੀ ਵਾਲੇ ਹਨ, ਮੂਰਖ ਹਨ।

**ਅੰਨਵੈ :** **(ਖਸਮੁ ਜਾਤਿ ਤੇ)** ਜਿੰਨ੍ਹਾਂ ਨੇ (ਖਸਮੁ) ਅਕਾਲ ਪੁਰਖ ਨੂੰ (ਜਾਤਿ) ਜਾਣ ਲਿਆ ਹੈ (ਤੇ) ਉਹ **(ਵਿਸਾਰਹਿ ਕਮ)** ਕਮੀਨਪੁਣੇ ਵਾਲੀ ਮੋਹ ਮਾਇਆ ਨੂੰ, ਅਵਿਦਿਆ ਆਦਿਕਾਂ ਨੂੰ ਅਤੇ (ਕਮ) ਕਮੀ ਪਾਉਣ ਵਾਲੇ ਵਿਕਾਰਾਂ ਨੂੰ (ਵਿਸਾਰਹਿ) ਵਿਸਰਜਨ ਕਰ ਦਿੰਦੇ ਹਨ। ਭਾਵ ਤਿਆਗ ਕਰ ਦਿੰਦੇ ਹਨ।

**ਨਾਨਕ; ਨਾਵੈ ਬਾਝੁ, ਸਨਾਤਿ ॥੪॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ (ਨਾਵੈ) ਨਾਮ ਨੂੰ ਜਾਣ ਕਰਕੇ, ਉਸ (ਨਾਵੈ) ਨਾਮੀ ਪ੍ਰਮੇਸਰ ਦਾ ਰੂਪ ਹੋ ਕੇ (ਸਨਾਤਿ) ਨੀਚਤਾਈ ਤੋਂ (ਬਾਝੁ) ਰਹਿਤ ਹੋ ਗਏ ਹਨ। **ਵਾ:** (ਸਨਾਤਿ) ਭੂਤਨਿਆਂ ਦੀ ਨਿਆਈਂ ਜੋ ਇਹ ਸ੍ਰਿਸ਼ਟੀ ਹੈ। ਇਸ ਤੋਂ (ਬਾਝੁ) ਰਹਿਤ ਹੋ ਗਏ ਹਨ। **ਵਾ:** ਉਹ (ਸਨਾਤਿ) ਭੂਤ, ਪ੍ਰੇਤ ਆਦਿਕ ਜੂਨੀਆਂ ਵਿਚ ਪੈਣ ਤੋਂ ਰਹਿਤ ਹੋ ਗਏ ਹਨ, ਮੁਕਤ ਹੋ ਗਏ ਹਨ।

**ਅਥਵਾ :** ਜੋ ਸੱਚੇ ਪਾਤਸ਼ਾਹ ਜੀ ਦੇ (ਨਾਵੈ) ਨਾਮ ਨੂੰ ਜਪਦਾ ਹੈ ਉਹ (ਸਨਾਤਿ) ਨੀਚਤਾਈ ਤੋਂ (ਬਾਝੁ) ਰਹਿਤ ਹੋ ਜਾਂਦਾ ਹੈ।

## ਆਸਾ ਮਹਲਾ ੧ ॥

ਇਕ ਸਮੇਂ ਸਤਿਗੁਰੂ ਜੀ ਇਕ ਇਲਾਕੇ ਵਿਚ ਵਿਚਰ ਰਹੇ ਸਨ। ਓਥੋਂ ਦੇ ਕੁਝ ਲੋਕਾਂ ਨੇ ਸਤਿਗੁਰੂ ਜੀ ਦੇ ਨਾਲ ਭਾਈ ਮਰਦਾਨਾ ਜੀ ਨੂੰ ਦੇਖ ਕੇ ਨਫ਼ਰਤ ਕੀਤੀ ਤੇ ਕਹਿਣ ਲੱਗੇ ਕਿ ਮਹਾਰਾਜ ! ਆਪ ਇਕ ਮਰਾਸੀ ਨੂੰ ਨਾਲ ਲਈ ਫਿਰਦੇ ਹੋ। ਇਹ ਸੁਣ ਕੇ ਸਤਿਗੁਰੂ ਜੀ ਨੇ *ਭਾਈ ਮਰਦਾਨਾ ਜੀ ਨੂੰ ਦੱਸਿਆ ਕਿ ਤੁਹਾਡੇ ਪਿਛਲੇ ਜਨਮ ਦੇ ਤਪ ਦੇ ਫਲ ਕਰਕੇ ਹੀ ਤੁਹਾਨੂੰ ਹਰ ਸਮੇਂ ਸਾਡੇ ਨਾਲ ਰਹਿਣਾ ਮਿਲਿਆ ਹੈ। ਉਸ ਸਮੇਂ ਸਤਿਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ ਹੈ।

**ਜੇ ਦਰਿ ਮਾਂਗਤੁ, ਕੂਕ ਕਰੇ; ਮਹਲੀ ਖਸਮੁ ਸੁਣੇ ॥**
**ਭਾਵੈ ਧੀਰਕ, ਭਾਵੈ ਧਕੇ; ਏਕ ਵਡਾਈ ਦੇਇ ॥੧॥**

(ਜੇ) ਜੇਕਰ ਕਿਸੇ ਰਾਜੇ ਦੇ (ਦਰਿ) ਦਰਵਾਜੇ ਉੱਤੇ ਕੋਈ ਪੁਰਸ਼ (ਮਾਂਗਤੁ) ਮੰਗਤਾ ਬਣ ਕੇ (ਕੂਕ) ਫਰਿਆਦ ਕਰੇ ਅਤੇ ਉਹ (ਮਹਲੀ) ਮਹਿਲਾਂ ਵਿਚ ਰਹਿਣ ਵਾਲਾ (ਖਸਮੁ) ਮਾਲਕ ਭਾਵ ਉਹ ਰਾਜਾ ਉਸਦੀ ਫਰਿਆਦ (ਸੁਣੇ) ਸੁਣ ਲਵੇ। ਤਾਂ ਉਸ ਰਾਜੇ ਦੀ ਮਰਜੀ ਹੈ ਕਿ (ਭਾਵੈ) ਚਾਹੇ ਤਾਂ ਉਸ ਮੰਗਤੇ ਨੂੰ (ਧੀਰਕ) ਧੀਰਜ ਦੇ ਕੇ ਰੱਖ ਲਵੇ ਅਤੇ (ਭਾਵੈ) ਚਾਹੇ ਧੱਕੇ ਦੇ ਕੇ ਬਾਹਰ ਕੱਢਵਾ ਦੇਵੇ। ਇਸ ਪ੍ਰਕਾਰ ਧੱਕੇ ਮਾਰਨ ਜਾਂ ਧੀਰਜ ਦੇਣ ਦੀ (ਏਕ) ਇਕ (ਵਡਾਈ) ਵਡਿਆਈ (ਦੇਇ) ਦੇ ਦਿੰਦਾ ਹੈ।

---

* ਭਾਈ ਮਰਦਾਨਾ ਜੀ—ਭਾਈ ਮਰਦਾਨੇ ਦਾ 'ਨਿਸਤਾਰਾ' ਨਾਮ ਦੀ ਇਕ ਟ੍ਰੈਕਟ ਪੁਸਤਕ ਵਿਚ ਜੀਵਨ ਇਸ ਪ੍ਰਕਾਰ ਲਿਖਿਆ ਮਿਲਦਾ ਹੈ ਕਿ ਭਾਈ ਮਰਦਾਨਾ ਜੀ ਪਿਛਲੇ ਜਨਮ ਵਿਚ ਬਹੁਤ ਤਪਸਵੀ ਸਨ। ਜੋ ਕਾਨਪੁਰ ਦੀ ਨਦੀ ਕਿਨਾਰੇ ਰਹਿ ਕੇ ਤਪ ਕਰਿਆ ਕਰਦੇ ਸਨ। ਬਹੁਤਾ ਤਪ ਕਰਨ ਤੋਂ ਇਸ ਰਿਸ਼ੀ ਨੂੰ ਨਮੂਨੀਆ ਹੋ ਗਿਆ। ਜਿਸ ਕਰਕੇ ਇਸਦੇ ਸਰੀਰ ਦਾ ਅੰਤ ਸਮਾਂ ਆ ਗਿਆ। ਇਸਦੇ ਸੇਵਕਾਂ ਨੇ ਗਰਮ ਮਸਾਲਿਆਂ ਵਾਲੀ ਸ਼ਰਾਬ ਲਿਆ ਕੇ ਇਸਨੂੰ ਪਿਆ ਦਿੱਤੀ। ਤਾਂ ਕਿ ਇਸਦਾ ਨਮੂਨੀਆ ਹਟ ਜਾਵੇ ਪਰ ਉਸ ਸ਼ਰਾਬ ਦੇ ਅਮਲ ਵਿਚ ਹੀ ਇਸ ਦੇ ਪ੍ਰਾਣ ਛੁੱਟ ਗਏ। ਉਸ ਵੇਲੇ ਅੰਤਰਜਾਮੀ ਪ੍ਰਮੇਸਰ ਨੇ ਅਕਾਸ਼ਬਾਣੀ ਦੁਆਰਾ ਇਸ ਰਿਸ਼ੀ ਨੂੰ ਬਚਨ ਕੀਤੇ ਕਿ, "ਹੇ ਰਿਸ਼ੀ ! ਤੂੰ ਸਾਡੇ ਨਾਲ ਰਹਿਣ ਦੀ ਇੱਛਾ ਰੱਖ ਕੇ, ਜਨਮ ਤੋਂ ਬਹੁਤ ਭਾਰੀ ਤਪ ਕੀਤਾ ਹੈ। ਪਰ ਸ਼ਰਾਬ ਦੇ ਅਮਲ ਵਿਚ ਹੁੰਦਿਆ ਤੇਰੇ ਪ੍ਰਾਣ ਨਿਕਲੇ ਹਨ। ਇਸ ਕਰਕੇ ਤੈਨੂੰ ਮੁਸਲਮਾਨਾਂ ਦੇ ਘਰ ਵਿਚ ਜਨਮ ਧਾਰਨਾ ਪਵੇਗਾ।" ਰਿਸ਼ੀ ਨੇ ਬੇਨਤੀ ਕੀਤੀ ਮਹਾਰਾਜ ! ਮੈਨੂੰ ਆਪਣੇ ਨਾਲ ਮੇਲ ਲਉ ਤਾਂ ਫਿਰ ਅਕਾਸ਼ਬਾਣੀ ਹੋਈ ਕਿ ਅਸੀਂ ਤੈਨੂੰ ਉਸ ਜਨਮ ਵਿਚ ਹੀ ਤੇਰੇ ਕੀਤੇ ਤਪ ਦਾ ਫਲ ਦੇਵਾਂਗੇ। ਤੈਨੂੰ ਆਪਣਾ ਸਿੱਖ ਬਣਾ ਕੇ ਆਪਣੇ ਨਾਲ ਰੱਖਾਂਗੇ ਅਤੇ ਤੇਰੇ ਤੋਂ ਕੀਰਤਨ ਸੁਣਿਆ ਕਰਾਂਗੇ।

ਉਸ ਅਕਾਸ਼ਬਾਣੀ ਦੇ ਬਚਨ ਕਰਕੇ ਭਾਈ ਮਰਦਾਨਾ ਜੀ ਦਾ ਜਨਮ ਨਨਕਾਣਾ ਸਾਹਿਬ ਵਿਚ ਭਾਈ ਬਾਦਰੇ ਮਰਾਸੀ ਦੇ ਘਰ ਹੋਇਆ। ਭਾਈ ਸਾਹਿਬ ਦੇ ਵੱਡੇ ਚਾਰ ਭਰਾ ਪਹਿਲਾਂ ਬਚਪਨ ਵਿਚ ਹੀ ਗੁਜਰ ਗਏ ਸਨ ਅਤੇ ਇੰਨ੍ਹਾਂ ਦੀ ਮਾਂ ਨੂੰ ਲੱਗਦਾ ਸੀ ਕਿ ਇਸਨੇ ਵੀ ਮਰ ਜਾਣਾ ਹੈ। ਇਸ ਕਰਕੇ ਉਸਨੇ ਇੰਨ੍ਹਾਂ ਦਾ ਨਾਮ ਹੀ 'ਮਰਜਾਣਾ' ਰੱਖ ਦਿੱਤਾ।

ਜਿੱਥੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਬਾਲ ਲੀਲਾ ਕਰਦੇ ਹੋਏ ਖੇਡਦੇ ਹੁੰਦੇ ਸਨ। ਉੱਥੇ ਇਹ ਬਾਲਕ ਵੀ ਖੇਡਣ ਲਈ ਹੀ ਆਉਂਦਾ ਸੀ। ਇਕ ਦਿਨ ਇਸਦੀ ਮਾਂ ਨੇ 'ਵੇ ਮਰਜਾਣਿਆ' ਕਹਿ ਕੇ ਹਾਕ ਮਾਰੀ। ਸੁਣ ਕੇ ਸਤਿਗੁਰੂ ਜੀ ਨੇ ਪੁੱਛਿਆ, "ਇਥੇ ਮਰਜਾਣਾ ਕੌਣ ਹੈ?" ਦੂਸਰੇ ਬਾਲਕ ਨੇ ਦੱਸਿਆ ਜੀ ਇਸਦੀ ਮਾਂ ਨੇ ਇਸਦਾ ਨਾਮ ਮਰਜਾਣਾ ਰੱਖਿਆ ਹੈ। ਸਤਿਗੁਰੂ ਜੀ ਨੇ ਇਸਦੀ ਮਾਤਾ ਨੂੰ ਕਿਹਾ ਕਿ ਮਾਤਾ ਜੀ ! ਇਹ ਮਰਜਾਣਾ ਨਹੀਂ ਮਰਦਾਨਾ ਹੈ। ਤੂੰ ਸੰਸਾ ਨਾ ਕਰ ਇਸਦੀ ਬਹੁਤ ਲੰਮੀ ਉਮਰ ਹੋਵੇਗੀ ਅਤੇ ਇਹ ਸਾਡੇ ਨਾਲ ਰਿਹਾ ਕਰੇਗਾ।

ਇਸ ਤਰ੍ਹਾਂ ਸਤਿਗੁਰੂ ਜੀ ਨੇ ਮਰਜਾਣਾ ਤੋਂ ਬਦਲ ਕੇ ਨਾਮ ਮਰਦਾਨਾ ਕਰ ਦਿੱਤਾ ਅਤੇ ਭਾਈ ਮਰਦਾਨਾ ਜੀ ਨੂੰ ਕੇਸ ਰੱਖਵਾ ਕਰਕੇ ਸਾਬਤ-ਸੂਰਤ ਕਰਕੇ ਆਪਣੇ ਨਾਲ ਰੱਖਿਆ। ਭਾਈ ਮਰਦਾਨਾ ਜੀ ਨੇ ਕੀਰਤਨੀਏ ਬਣ ਕੇ ਆਪਣੀ ਸਾਰੀ ਉਮਰ ਗੁਰੂ ਸਾਹਿਬ ਜੀ ਨਾਲ ਬਤੀਤ ਕੀਤੀ ਅਤੇ ਆਖਿਰੀ ਸਵਾਸਾਂ ਤੱਕ ਸਤਿਗੁਰੂ ਦੇ ਦਰਸ਼ਨ ਕਰਕੇ ਨਿਹਾਲ ਹੁੰਦੇ ਰਹੇ।

ਜਿਹੜੀ ਹਾਫਜਾਬਾਦ ਵਾਲੀ ਜਨਮ ਸਾਖੀ ਹੈ ਉਸ ਵਿਚ ਭਾਈ ਮਰਦਾਨਾ ਜੀ ਦਾ ਗੁਰੂ ਸਾਹਿਬ ਨਾਲ ਖੇਡਣਾ, ਸਤਿਗੁਰੂ ਨੇ ਨਾਮ ਮਰਦਾਨਾ ਰੱਖਣਾ ਅਤੇ ਕੇਸ ਰੱਖਵਾਉਣੇ ਆਦਿ ਸਾਰੇ ਪ੍ਰਸੰਗ ਦੀ ਸਾਖੀ ਲਿਖੀ ਹੋਈ ਹੈ।

ਇਸ ਪ੍ਰਕਾਰ (ਜੇ) ਜੇਕਰ ਕੋਈ ਗੁਰੂ ਪ੍ਰਮੇਸਰ ਦੇ (ਦਰਿ) ਦਰਵਾਜੇ 'ਤੇ (ਮਾਂਗਤੁ) ਮੰਗਤਾ ਬਣ ਕੇ (ਕੂਕ) ਫਰਿਆਦ, ਅਰਦਾਸ ਕਰਨਾ ਕਰੇ ਅਤੇ ਉਹ (ਮਹਲੀ) ਸਚਖੰਡ ਰੂਪ ਮਹਿਲ ਵਿਚ ਵੱਸਣ ਵਾਲਾ (ਖਸਮੁ) ਅਕਾਲ ਪੁਰਖ ਵਾਹਿਗੁਰੂ ਉਸਦੀ ਅਰਦਾਸ ਸੁਣ ਲਵੇ ਤਾਂ ਜਿਸ ਦੇ ਤਾਈਂ ਲੋਕਾਂ ਨੂੰ ਧੱਕੇ ਦੇਣੇ (ਭਾਵੈ) ਭਾਉਂਦੇ ਹਨ। ਉਸ ਦੇ ਤਾਈਂ ਪ੍ਰਮੇਸਰ ਨੂੰ ਧੀਰਜ ਦੇਣੀ ਹੀ (ਭਾਵੈ) ਭਾਉਂਦੀ ਹੈ। ਇਸ ਪ੍ਰਕਾਰ ਪ੍ਰਮੇਸਰ (ਏਕ) ਇੱਕ ਧੀਰਜ ਰੂਪ (ਵਡਾਈ) ਵਡਿਆਈ ਦੇ (ਦੇਇ) ਦਿੰਦਾ ਹੈ। **ਵਾ:** ਦੁਨੀਆਂ ਦੇ ਖਸਮ ਭਾਵੇਂ ਧੱਕੇ ਦੇਣ ਤੇ ਭਾਵੇਂ ਧੀਰਜ ਦੇਣ ਪਰ ਪਰਮੇਸ਼ਰ ਵਿਚ ਇਹ ਚੀਜ਼ ਨਹੀਂ ਹੈ। ਉਸ ਨੂੰ ਤਾਂ ਕੇਵਲ ਧੀਰਜ ਦੇਣਾ ਹੀ ਭਾਉਂਦਾ ਹੈ ਤੇ ਉਹ ਹੀ ਹਰ ਇਕ ਨੂੰ ਨਾਮ ਦੀ ਵਡਿਆਈ ਦੇਂਦਾ ਹੈ।

**ਅਥਵਾ :** (ਭਾਵੈ ਧੀਰਕ ਭਾਵੈ ਧਕੇ) ਸਤਿਗੁਰੂ ਜੀ ਸਿੱਖ ਦੀ ਪ੍ਰੀਖਿਆ ਲੈਣ ਵਾਸਤੇ (ਭਾਵੈ) ਭਾਵੇਂ ਧੱਕੇ ਦਿਵਾ ਦੇਣ ਅਤੇ (ਭਾਵੈ) ਭਾਵੇਂ (ਧੀਰਕ) ਧੀਰਜ ਦੇ ਕੇ ਰੱਖ ਲੈਣ। (ਜਿਸ ਤਰ੍ਹਾਂ ਸੈਦ ਖਾਨ ਨੂੰ ਨਿਹਾਲ ਕੀਤਾ ਸੀ।) ਪਰ (ਏਕ ਵਡਾਈ ਦੇਇ) ਗ਼ਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਆਪਣੇ ਪਿਆਰਿਆਂ ਨੂੰ (ਏਕ) ਇੱਕ ਨਾਮ ਦੀ (ਵਡਾਈ) ਵਡਿਆਈ ਹੀ (ਦੇਇ) ਦਿੰਦੇ ਹਨ।

**ਅਥਵਾ :** (ਭਾਵੈ ਧੀਰਕ ਭਾਵੈ ਧਕੇ) ਦੁਨੀਆਂ ਦੇ ਵਿਕਾਰੀ ਲੋਕਾਂ ਨੂੰ ਤਾਂ ਵਿਕਾਰਾਂ ਦੀ (ਧੀਰਕ) ਧੀਰਜ ਦੇਣਾ ਹੀ ਭਾਉਂਦਾ ਹੈ। ਭਾਵ ਵਿਕਾਰੀ ਪੁਰਸ਼ ਸਾਰਿਆਂ ਨੂੰ ਵਿਕਾਰਾਂ ਵੱਲ ਹੀ ਧੱਕਣਾ ਚਾਹੁੰਦਾ ਹੈ ਪਰ ਸਤਿਗੁਰੂ ਸਾਹਿਬ ਜੀ ਨੂੰ ਤਾਂ ਜੀਵਾਂ ਨੂੰ ਵਿਕਾਰਾਂ ਵੱਲੋਂ ਧੱਕੇ ਦੇ-ਦੇ ਕੇ ਵਿਕਾਰਾਂ ਵੱਲੋਂ ਹਟਾ-ਹਟਾ ਕੇ ਇਕ ਨਾਮ ਦੀ ਵਡਿਆਈ ਦੇਣਾ ਹੀ ਭਾਉਂਦਾ ਹੈ।

## ਜਾਣਹੁ ਜੋਤਿ, ਨ ਪੂਛਹੁ ਜਾਤੀ; ਆਗੈ ਜਾਤਿ ਨ ਹੇ ॥੧॥ ਰਹਾਉ ॥

ਹੇ ਭਾਈ! ਵਾਹਿਗੁਰੂ ਦੀ, ਗੁਰੂ ਦੀ (ਜਾਤੀ) ਜਾਤ-ਪਾਤ ਨਾ (ਪੂਛਹੁ) ਪੁੱਛਣਾ ਕਰੋ। ਗੁਰੂ ਸਾਹਿਬ ਜੀ ਨੂੰ (ਜੋਤਿ) ਜੋਤੀ ਸਰੂਪ ਵਾਹਿਗੁਰੂ ਹੀ (ਜਾਣਹੁ) ਜਾਣ ਲੈਣਾ ਕਰੋ। **ਵਾ:** ਹਿਰਦੇ ਵਿਚ ਵਾਹਿਗੁਰੂ ਦੀ (ਜੋਤਿ) ਜੋਤ ਨੂੰ (ਜਾਣਹੁ) ਜਾਣੋਂ ਅਤੇ ਕਿਸੇ ਦੀ ਵੀ (ਜਾਤੀ) ਜਾਤ-ਪਾਤ ਨਾ ਪੁੱਛੋ ਕਿਉਂਕਿ (ਆਗੈ) ਅੱਗੇ ਦਰਗਾਹ ਵਿਚ ਕਿਸੇ ਦੀ (ਜਾਤਿ) ਜਾਤ-ਪਾਤ ਨਹੀਂ ਜਾਣੀ (ਹੇ) ਹੈ। **ਵਾ:** ਉੱਥੇ ਜਾਤ ਆਦਿਕਾਂ ਦਾ (ਹੇ) ਤਿਆਗ ਹੈ।

**ਅਥਵਾ :** (ਜਾਤੀ) ਬੁੱਧੀ ਬਾਰੇ ਨਾ (ਪੂਛਹੁ) ਪੁੱਛਣਾ ਕਰੋ ਕਿ ਇਸਦੀ ਬੁੱਧੀ ਚੰਗੀ ਹੈ ਕਿ ਮਾੜੀ? **ਵਾ:** ਇਸਦੀ ਬੁੱਧੀ ਸ਼ਾਸਤਰ ਗਿਆਨ ਸਹਿਤ ਹੈ ਜਾਂ ਸ਼ਾਸਤਰ ਗਿਆਨ ਤੋਂ ਰਹਿਤ ਹੈ, ਅਗਿਆਤ ਹੈ। ਕਿਉਂਕਿ ਅੱਗੇ ਦਰਗਾਹ ਵਿਚ ਕਿਸੇ ਦੀ ਵੀ ਜਾਤ ਅਤੇ ਬੁੱਧੀ ਆਦਿਕ ਨਹੀਂ ਮੰਨੀ ਜਾਣੀ। ਇਸ ਕਰਕੇ ਸਾਰਿਆਂ ਵਿਚ, (ਜੋਤਿ) ਜੋਤੀ ਸਰੂਪ ਵਾਹਿਗੁਰੂ ਨੂੰ ਜਾਣਨਾ ਕਰੋ।

## ਆਪਿ ਕਰਾਏ; ਆਪਿ ਕਰੇਇ ॥

ਉਹ ਪ੍ਰਮੇਸਰ ਆਪ ਹੀ ਬ੍ਰਹਮਾ ਆਦਿਕਾਂ ਪਾਸੋਂ ਜਗਤ ਦੀ ਉਤਪਤੀ (ਕਰਾਏ) ਕਰਵਾਉਂਦਾ ਹੈ ਅਤੇ ਆਪ ਹੀ ਸਭ ਦੀ ਪਾਲਣਾ (ਕਰੇਇ) ਕਰਦਾ ਹੈ।

**ਅਥਵਾ :** ਉਹ ਵਾਹਿਗੁਰੂ ਆਪ ਹੀ ਸਤਿਗੁਰਾਂ ਪਾਸੋਂ ਉਪਦੇਸ਼ (ਕਰਾਏ) ਕਰਵਾਉਂਦਾ ਹੈ ਅਤੇ ਆਪ ਹੀ ਗੁਰੂ ਸਰੂਪ ਹੋ ਕੇ ਉਪਦੇਸ਼ (ਕਰੇਇ) ਕਰਦਾ ਹੈ।

**ਅਥਵਾ :** ਅਕਾਲ ਪੁਰਖ ਆਪ ਹੀ ਗੁਰੂ ਸਾਹਿਬ ਦੁਆਰਾ ਉਪਦੇਸ਼ (ਕਰਾਏ) ਕਰਾਉਂਦਾ ਹੈ ਅਤੇ ਆਪ ਹੀ ਸਿੱਖ ਹੋ ਕਰਕੇ, ਉਸ ਉਪਦੇਸ਼ ਦੀ ਕਮਾਈ (ਕਰੇਇ) ਕਰਦਾ ਹੈ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਜੀ ਆਪ ਹੀ ਸਿੱਖਾਂ ਪਾਸੋਂ ਨਿਸ਼ਕਾਮ ਕਰਮ (ਕਰਾਏ) ਕਰਾਉਂਦਾ ਹੈ ਅਤੇ ਆਪ ਹੀ ਗੁਰੂ ਸਰੂਪ ਹੋ ਕੇ ਸਿੱਖਾਂ ਨੂੰ ਬ੍ਰਹਮ ਗਿਆਨ ਦੀ ਦਾਤ ਦੇਣਾ (ਕਰੇਇ) ਕਰਦਾ ਹੈ।

**ਅਥਵਾ :** ਆਪ ਹੀ ਤੱਤਬੇਤਾ ਰੂਪ ਹੋ ਕੇ ਗਿਆਨ ਕਰਾਉਂਦਾ ਹੈ ਤੇ ਆਪ ਹੀ ਉੱਤਮ ਅਧਿਕਾਰੀ ਹੋ ਕੇ ਸਰੂਪ ਦੀ ਪਛਾਣ ਕਰਦਾ ਹੈ।

**ਅਥਵਾ :** ਆਪ ਹੀ ਈਸ਼ਰ ਹੋ ਕੇ ਜੀਵਾਂ ਪਾਸੋਂ ਕਰਤੱਬਾਂ ਨੂੰ ਕਰਾਉਂਦਾ ਹੈ ਅਤੇ ਆਪ ਹੀ ਜੀਵ ਰੂਪ ਹੋ ਕੇ ਕਰਤੱਬ ਕਰਦਾ ਹੈ।

## ਆਪਿ; ਉਲਾਮੑੇ ਚਿਤਿ ਧਰੇਇ ॥

ਜਿਹੜੇ ਲੋਕ ਉਲਾਹਮੇ ਦਿੰਦੇ ਹਨ, ਕਿ ਅਸੀਂ ਰੱਬ ਦਾ ਕੀ ਵਿਗਾੜਿਆ ਹੈ। ਸਾਨੂੰ ਸੁੱਖ ਕਿਉਂ ਨਹੀਂ ਦਿੰਦਾ। ਇਹ ਲੋਕਾਂ ਦੇ ਉਲਾਹਮਿਆਂ ਨੂੰ ਵੀ ਉਹ ਆਪ ਹੀ ਚਿੱਤ ਵਿਚ ਧਾਰਦਾ ਹੈ।

**ਅਥਵਾ :** ਜੋ ਵੇਦ ਸ਼ਾਸਤਰਾਂ ਦੇ ਉਲਾਂਭੇ ਹਨ :

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ ਮਹਤਾਰੀ ॥੧॥** *(ਅੰਗ : ੩੨੮)*

**ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ ॥**

**ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ ॥** *(ਅੰਗ : ੧੨੬੩)*

ਉਹ ਪ੍ਰਮੇਸਰ ਆਪ ਹੀ ਜਗਿਆਸੂ ਰੂਪ ਹੋ ਕੇ ਇੰਨ੍ਹਾਂ ਉਲਾਂਭਿਆਂ ਨੂੰ (ਚਿਤਿ ਧਰੇਇ) ਚਿਤ ਵਿਚ ਧਾਰਨ ਕਰਦਾ ਹੈ। ਯਥਾ:

**ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ ॥** *(ਅੰਗ : ੫੪੨)*

**ਅਥਵਾ :** ਜੇਕਰ ਕਿਸੇ ਸਿੱਖ ਦਾ ਚਿੱਤ ਵਿਗੜ ਕੇ ਵਿਕਾਰੀ ਹੋ ਜਾਵੇ ਤਾਂ ਪ੍ਰਮੇਸਰ ਆਪ ਹੀ ਉਸਨੂੰ ਉਲਾਂਭੇ ਦਿੰਦਾ ਹੈ।

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥**

**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥** *(ਅੰਗ : ੧੩੮੩)*

ਜਿਹੜਾ ਸਿੱਖ ਇੰਨ੍ਹਾਂ ਉਲਾਭਿਆਂ ਨੂੰ ਸਮਝ ਕੇ ਆਪਣੇ ਚਿੱਤ ਵਿਚ (ਧਰੇਇ) ਧਾਰਨ ਕਰ ਲਵੇ। ਉਹ ਚੰਗਾ ਤੇ ਲਾਇਕ ਬਣ ਜਾਂਦਾ ਹੈ। ਭਾਵ ਯੋਗ ਅਧਿਕਾਰੀ ਬਣ ਜਾਂਦਾ ਹੈ।

**ਅਥਵਾ :** ਉਹ ਪ੍ਰਮੇਸਰ ਆਪ ਹੀ ਉਲਾਂਭੇ ਦਿੰਦਾ ਹੈ ਅਤੇ ਆਪ ਹੀ ਇਹ ਉਲਾਂਭੇ ਸਿੱਖਾਂ ਦੇ (ਚਿਤਿ ਧਰੇਇ) ਚਿਤ ਵਿਚ ਰੱਖਵਾ ਦਿੰਦਾ ਹੈ, ਧਾਰਨ ਕਰਵਾ ਦਿੰਦਾ ਹੈ। ਜਿਹੜੇ ਸਿੱਖ ਇੰਨ੍ਹਾਂ ਉਲਾਂਭਿਆ ਨੂੰ ਸਮਝ ਕੇ, ਆਪਣੇ ਆਲਸ ਨੂੰ ਤਿਆਗ ਕਰਕੇ ਯੋਗ ਬਣ ਜਾਂਦੇ ਹਨ, ਉਹ ਪੁਰਖ ਧੰਨ ਹਨ।

**ਅਥਵਾ :** ਹੇ ਪ੍ਰਮੇਸਰ ਤੂੰ ਆਪ ਹੀ ਜੀਵਾਂ ਰੂਪ ਬਾਲਕਾਂ ਦੇ ਉਲਾਂਭੇ ਚਿਤ ਵਿਚ (ਧਰੇਇ) ਧਾਰਨ ਕਰਦਾ ਹੈ।

**ਅਥਵਾ :** ਜੋ ਨਾਸਤਕ ਲੋਕ ਉਲਾਂਭੇ ਦਿੰਦੇ ਹਨ ਕਿ ਪ੍ਰਮੇਸਰ ਦੀ ਹੋਂਦ ਹੀ ਨਹੀਂ ਹੈ। ਜੇ ਹੈ ਤਾਂ ਕਿੱਥੇ ਹੈ? ਸਾਨੂੰ ਦਿਖਾਉ। ਉਹ ਪ੍ਰਮੇਸਰ ਇਸ ਤਰ੍ਹਾਂ ਦੇ ਉਲਾਂਭਿਆਂ ਨੂੰ ਆਪ ਹੀ ਉਹਨਾਂ ਦੇ ਚਿਤ ਵਿੱਚ (ਧਰੇਇ) ਧਾਰਨ ਕਰਵਾਉਣ ਵਾਲਾ ਹੈ ਤੇ ਫਿਰ ਆਪ ਹੀ (ਚਿਤਿ) ਚੇਤਨ ਸਰੂਪ ਹੋ ਕੇ, ਉਹਨਾਂ ਉਲਾਂਭਿਆਂ ਨੂੰ ਸੁਣ ਕੇ, ਉਹਨਾਂ ਦੇ ਅੰਦਰ ਆਪਣੀ ਜੋਤ (ਧਰੇਇ) ਧਰ ਕੇ, ਰੱਖ ਕੇ ਨਿਰਾਵਰਨ ਗਿਆਨ ਦੀ ਬਖਸ਼ਿਸ਼ ਕਰਨ ਵਾਲਾ ਹੈ।

## ਜਾ ਤੂੰ; ਕਰਣਹਾਰੁ ਕਰਤਾਰੁ ॥

ਹੇ ਪ੍ਰਮੇਸਰ ! (ਜਾ) ਜਦੋਂ ਤੂੰ ਸਾਰੇ ਜਗਤ ਨੂੰ (ਕਰਣਹਾਰੁ) ਕਰਨ ਵਾਲਾ, **ਵਾ:** ਸਾਰੇ ਕੰਮਾਂ ਨੂੰ (ਕਰਣਹਾਰੁ)

ਕਰਨ ਵਾਲਾ ਆਪ ਹੈਂ ਅਤੇ ਤੇਰੇ (ਕਰ) ਹੱਥ ਵਿਚ ਸਭ ਦੀ ਪ੍ਰਾਲਬਧ ਰੂਪ, ਜਿੰਦਗੀ ਰੂਪ, ਰੋਜੀ ਰੂਪ ਅਤੇ ਹੁਕਮ ਰੂਪ (ਤਾਰੁ) ਡੋਰ ਹੈ।

## ਕਿਆ ਮੁਹਤਾਜੀ; ਕਿਆ ਸੰਸਾਰੁ ॥੨॥

ਤਾਂ ਸਾਨੂੰ ਕਿਸੇ ਦੀ (ਮੁਹਤਾਜੀ) ਅਧੀਨਗੀ ਕਰਨ ਦੀ (ਕਿਆ) ਕੀ ਲੋੜ ਹੈ? ਅਸੀਂ ਕਿਸੇ ਦੇ ਅਧੀਨ ਕਿਉਂ ਹੋਣਾ ਹੈ? ਅਤੇ ਇਹ ਸੰਸਾਰ ਸਾਡਾ (ਕਿਆ) ਕੀ ਵਿਗਾੜ ਸਕਦਾ ਹੈ? ਭਾਵ ਕੁਝ ਵੀ ਨਹੀਂ ਵਿਗਾੜ ਸਕਦਾ ਕਿਉਂਕਿ ਇਹ ਤਾਂ ਆਪ ਅਸੱਤ, ਜੜ੍ਹ, ਦੁੱਖ ਰੂਪ ਹੈ। **ਵਾ**: ਇਹਨਾਂ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਾਲੇ (ਸੰਸਾਰੁ) ਸੰਸਾਰੀ ਜੀਵਾਂ ਦਾ ਸਾਡੇ ਨਾਲ (ਕਿਆ) ਕੀ ਜ਼ੋਰ ਚੱਲ ਸਕਦਾ ਹੈ? ਭਾਵ ਕੋਈ ਜ਼ੋਰ ਨਹੀਂ ਚੱਲ ਸਕਦਾ।

## ਆਪਿ ਉਪਾਏ; ਆਪੇ ਦੇਇ ॥

ਹੇ ਮਹਾਰਾਜ! ਆਪ ਜੀ ਨੇ ਆਪ ਹੀ ਸੰਸਾਰ ਨੂੰ (ਉਪਾਏ) ਪੈਦਾ ਕੀਤਾ ਹੈ ਤੇ ਆਪ ਹੀ ਸਾਰਿਆਂ ਨੂੰ ਰੋਜੀ (ਦੇਇ) ਦਿੰਦੇ ਹੋ।

**ਅਥਵਾ :** ਤੁਸੀਂ ਆਪ ਹੀ ਪੰਜ ਤੱਤ (ਉਪਾਏ) ਪੈਦਾ ਕੀਤੇ ਹਨ ਅਤੇ ਆਪ ਹੀ ਉਹਨਾਂ ਤੱਤਾਂ ਵਿਚ ਚੇਤਨ ਸੱਤਾ (ਦੇਇ) ਦੇਣਾ ਕੀਤੀ ਹੈ।

**ਅਥਵਾ :** ਹੇ ਵਾਹਿਗੁਰੂ! ਤੁਸੀਂ ਆਪ ਹੀ ਸਿੱਖ ਦੇ ਹਿਰਦੇ ਵਿਚ ਵੈਰਾਗ (ਉਪਾਏ) ਪੈਦਾ ਕਰਦੇ ਹੋ ਅਤੇ ਆਪ ਬ੍ਰਹਮਗਿਆਨ ਦੀ ਦਾਤ (ਦੇਇ) ਦਿੰਦੇ ਹੋ।

**ਅਥਵਾ :** ਤੁਸੀਂ ਆਪ ਹੀ ਸੰਤ ਪੈਦਾ ਕਰਦੇ ਹੋ ਅਤੇ ਆਪ ਹੀ ਸੰਤਾਂ ਦੁਆਰਾ ਨਾਮ ਦੀ ਦਾਤ ਦਿੰਦੇ ਹੋ।

**ਅਥਵਾ :** ਆਪ ਹੀ ਪ੍ਰੇਮੀ ਪੈਦਾ ਕਰਦੇ ਹੋ ਅਤੇ ਆਪ ਹੀ ਉਹਨਾਂ ਨੂੰ ਮੁਕਤੀ ਦੀ ਦਾਤ ਦਿੰਦੇ ਹੋ।

## ਆਪੇ; ਦੁਰਮਤਿ ਮਨਹਿ ਕਰੇਇ ॥

ਹੇ ਪ੍ਰਮੇਸਰ! ਤੂੰ ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ (ਦੁਰਮਤਿ) ਖੋਟੀ ਮੱਤ ਨੂੰ (ਮਨਹਿ) ਮਨ੍ਹਾਂ (ਕਰੇਇ) ਕਰਵਾ ਦਿੰਦਾ ਹੈ। ਭਾਵ ਖੋਟੀ ਮੱਤ ਵੱਲੋਂ ਹਟਾ ਦਿੰਦਾ ਹੈਂ।

## ਸਾਖੀ—ਭਾਈ ਦਾਨ ਸਿੰਘ ਬਰਾੜ ਦੀ

ਜਿਸ ਵੇਲੇ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾਨ ਸਿੰਘ ਵਾਲੇ ਨਗਰ ਗਏ। ਉਥੋਂ ਦਾ ਚੌਧਰੀ ਦਾਨਾ ਬਰਾੜ ਸਤਿਗੁਰੂ ਜੀ ਉੱਤੇ ਬੜੀ ਸ਼ਰਧਾ ਭਾਵਨਾ ਰੱਖਦਾ ਸੀ ਪਰ ਕੇਸਾਂ ਤੋਂ ਪਤਿਤ ਸੀ ਤੇ ਤੰਬਾਕੂ ਪੀਂਦਾ ਸੀ। ਸਤਿਗੁਰੂ ਜੀ ਨੇ ਇਸਨੂੰ ਕਿਹਾ, "ਦਾਨਿਆਂ! ਤੰਬਾਕੂ ਪੀਣਾ ਛੱਡ ਦੇ। ਤੰਬਾਕੂ ਪੀਣ ਵਾਲਾ ਮੇਰਾ ਸਿੱਖ ਨਹੀਂ ਹੋ ਸਕਦਾ।" ਇਸਨੇ ਬੇਨਤੀ ਕੀਤੀ, "ਮਹਾਰਾਜ! ਜੇ ਮੈਂ ਤੰਬਾਕੂ ਨਾਂ ਪੀਵਾਂ ਤਾਂ ਮੈਨੂੰ ਅਫਰੇਵਾਂ ਹੋ ਜਾਂਦਾ ਹੈ।" ਸਤਿਗੁਰੂ ਜੀ ਨੇ ਬਚਨ ਕੀਤਾ, "ਜੇ ਤੂੰ ਤੰਬਾਕੂ ਛੱਡ ਦੇਵੇਂ ਤਾਂ ਕਦੇ ਵੀ ਅਫਰੇਵਾਂ ਨਹੀਂ ਹੋਵੇਗਾ।" ਇਸੇ ਤਰ੍ਹਾਂ ਬਚਨ ਕਰਕੇ ਤੰਬਾਕੂ ਛਡਵਾਇਆ ਤੇ ਫਿਰ ਹੁਕਮ ਕੀਤਾ, "ਕੇਸ ਰੱਖ ਕੇ ਸਾਬਤ-ਸੂਰਤ ਹੋ ਜਾ।" ਦਾਨੇ ਨੇ ਆਖਿਆ, "ਮਹਾਰਾਜ! ਕੇਸਾਂ ਦਾ ਕੀ ਲਾਭ ਹੈ?" ਸਤਿਗੁਰੂ ਜੀ ਕਹਿਣ ਲੱਗੇ, "ਭਾਈ! ਜੇ ਕਰਕੇ ਸਾਡਾ ਸਿੱਖ ਕੋਈ ਕੁਕਰਮ ਕਰਨੇ ਕਰਕੇ ਨਰਕਾਂ ਵਿਚ ਪੈ ਜਾਵੇ ਤਾਂ ਅਸੀਂ ਕੇਸਾਂ ਦੀ ਨਿਸ਼ਾਨੀ ਦੇਖ ਕੇ, ਉਸਨੂੰ ਖਿੱਚ ਕੇ ਨਰਕਾਂ ਤੋਂ ਬਾਹਰ ਕੱਢ ਲਵਾਂਗੇ।" ਇਹ ਸੁਣ ਕੇ ਕਹਿਣ ਲੱਗਾ ਕਿ ਸੱਚੇ ਪਾਤਸ਼ਾਹ ਜੀ! ਭਗਤ ਕਬੀਰ ਸਾਹਿਬ ਨੇ ਤਾਂ ਕਿਹਾ ਹੈ :

**ਹਾਡ ਜਲੇ ਜੈਸੇ ਲਕਰੀ ਕਾ ਤੂਲਾ॥ ਕੇਸ ਜਲੇ ਜੈਸੇ ਘਾਸ ਕਾ ਪੂਲਾ॥** (ਅੰਗ : ੮੭੦)

ਮਹਾਰਾਜ! ਕੇਸ ਤਾਂ ਇੱਥੇ ਚਿਖਾ ਉੱਤੇ ਹੀ ਸੜ ਜਾਣੇ ਹਨ। ਸਤਿਗੁਰੂ ਨੇ ਆਖਿਆ ਭਾਈ ਤੂੰ ਦੇਖਣਾ ਚਾਹੁੰਦਾ ਹੈ ਕਿ ਅੱਗੇ ਕੇਸਾਂ ਤੋਂ ਪਤਿਤ ਹੋਏ ਲੋਕਾਂ ਦਾ ਕੀ ਹਾਲ ਹੁੰਦਾ ਹੈ? ਕਹਿਣ ਲੱਗਾ, ਜੀ! ਦਿਖਾਉ। ਸਤਿਗੁਰੂ ਜੀ ਨੇ ਦਾਨੇ ਦੇ ਮੱਥੇ ਉੱਤੇ ਆਪਣਾ ਤੀਰ ਰੱਖ ਕੇ, ਕਿਰਪਾ ਕਰਕੇ ਇਸਨੂੰ ਪ੍ਰਲੋਕ ਦੀ ਹਾਲਤ ਦਿਖਾਈ।

ਜਦੋਂ ਭਾਈ ਦਾਨੇ ਨੇ ਪ੍ਰਲੋਕ ਦੀ ਹਾਲਤ ਦੇਖੀ ਕਿ ਜਿਹੜੇ ਲੋਕ ਕੇਸ ਕਤਲ ਕਰਵਾ ਕੇ ਆਪਣੀ ਸਾਬਤ ਸੂਰਤ ਨੂੰ ਵਿਗਾੜ ਦਿੰਦੇ ਹਨ। ਉਹਨਾਂ ਨੂੰ ਪੱਥਰਾਂ ਦੀਆਂ ਜੂਨਾਂ ਵਿਚ ਪਾਇਆ ਜਾਂਦਾ ਹੈ ਅਤੇ ਉਹ:

**ਪਾਹਨ ਅਨੇਕ ਜੁਗ ਏਕ ਠਉਰ ਬਾਸੁ ਕਰੈ॥** (ਅਕਾਲ ਉਸਤਤ)

ਪੱਥਰ ਬਣ ਕੇ ਕਈ ਜੁਗਾਂ ਤੱਕ ਇਕ ਥਾਂ ਉੱਤੇ ਪਏ ਰਹਿੰਦੇ ਹਨ। ਉਹਨਾਂ ਰੂਹਾਂ ਦੀ ਐਸੀ ਹਾਲਤ ਦੇਖ ਕੇ ਦਾਨਾ ਰੋਣ ਲੱਗ ਪਿਆ। ਕਹਿਣ ਲੱਗਾ ਕਿ ਮੈਂ ਜ਼ਰੂਰ ਕੇਸ ਰੱਖਾਂਗਾ ਅਤੇ ਅੰਮ੍ਰਿਤ ਵੀ ਛਕਾਂਗਾ। ਫਿਰ ਸਤਿਗੁਰੂ ਸਾਹਿਬ ਜੀ ਨੇ ਅੰਮ੍ਰਿਤ ਸੰਚਾਰ ਕਰਵਾ ਕੇ ਦਾਨੇ ਨੂੰ ਪਰਿਵਾਰ ਸਮੇਤ ਅੰਮ੍ਰਿਤ ਦੀ ਦਾਤ ਬਖਸ਼ ਕੇ, 'ਭਾਈ ਦਾਨ ਸਿੰਘ' ਬਣਾ ਦਿੱਤਾ।

**ਅਥਵਾ :** ਸਾਬਤ ਸੂਰਤ ਨਾ ਰਹਿਣਾ। ਕੇਸ ਕਤਲ ਕਰਵਾਉਣੇ ਆਦਿਕ ਜੋ ਖੋਟੀ ਮਤ ਵਾਲੇ ਲੋਕ ਹਨ ਐਸੇ ਲੋਕਾਂ ਬਾਬਤ ਪਹਿਲੇ ਪਾਤਸ਼ਾਹ ਜੀ ਨੇ ਮੱਕੇ ਜਾ ਕੇ ਬਚਨ ਕੀਤੇ ਸਨ:

***ਸਾਬਤ ਸੂਰਤ ਰੱਬ ਦੀ, ਭੰਨੇ ਬੇਈਮਾਨ।**

**ਦਰਗਹ ਢੋਈ ਨ ਲਹੈ ਕਾਫਰ ਕੁੱਤਾ ਸੈਤਾਨ।**

**ਸਾਬਤ ਸੂਰਤ ਰੱਬ ਬਣਾਈ। ਬੇਈਮਾਨ ਨੇ ਭੰਨ ਗਵਾਈ।**

ਇਸ ਤਰ੍ਹਾਂ ਦੀ (ਦੁਰਮਤਿ) ਖੋਟੀ ਮੱਤ, ਉਸ ਵਾਹਿਗੁਰੂ ਨੇ ਆਪ ਕਿਰਪਾ ਦ੍ਰਿਸ਼ਟੀ ਕਰਕੇ, ਗੁਰੂ ਸਰੂਪ ਧਾਰ ਕੇ (ਮਨਹਿ ਕਰੇਇ) ਮਨ੍ਹਾਂ ਕਰ ਦਿੱਤੀ ਹੈ ਭਾਵ ਇਹ ਖੋਟੀ ਮੱਤ ਗੁਰਸਿੱਖਾਂ ਵਿਚੋਂ ਦੂਰ ਕਰ ਦਿੱਤੀ ਹੈ।

## ਗੁਰ ਪਰਸਾਦਿ; ਵਸੈ ਮਨਿ ਆਇ ॥

ਹੇ ਭਾਈ! ਗੁਰੂ ਸਾਹਿਬ ਜੀ ਦੀ (ਪਰਸਾਦਿ) ਕਿਰਪਾ ਨਾਲ ਅੰਮ੍ਰਿਤ ਨਾਮ ਮਨ ਵਿਚ (ਆਇ) ਆ ਕੇ (ਵਸੈ) ਵੱਸਦਾ ਹੈ।

**ਅਥਵਾ :** ਜਿੰਨ੍ਹਾਂ ਉੱਤੇ (ਗੁਰ) ਸਤਿਗੁਰੂ ਜੀ ਦੀ (ਪਰਸਾਦਿ) ਕਿਰਪਾ ਹੁੰਦੀ ਹੈ। ਇਸ ਮਨੁੱਖਾ ਜਨਮ ਵਿਚ (ਆਇ) ਆਏ ਹੋਏ ਉਹਨਾਂ ਪੁਰਖਾਂ ਦੇ ਮਨ ਵਿਚ ਗੁਰੂ ਦਾ ਉਪਦੇਸ਼ (ਆਇ) ਆ ਕਰਕੇ (ਵਸੈ) ਵੱਸ ਜਾਂਦਾ ਹੈ।

**ਅਥਵਾ :** ਗੁਰਾਂ ਦੀ (ਪਰਸਾਦਿ) ਕਿਰਪਾ ਦੁਆਰਾ, ਉਹ (ਪਰਸਾਦਿ) ਕਿਰਪਾ ਕਰਣ ਵਾਲਾ ਪ੍ਰਮੇਸਰ (ਆਇ) ਆ ਕਰਕੇ (ਮਨਿ) ਮਨ ਵਿਚ (ਵਸੈ) ਵੱਸ ਜਾਂਦਾ ਹੈ।

**ਅਥਵਾ :** ਹੇ ਮਹਾਰਾਜ! ਗੁਰੂ ਦੀ ਕ੍ਰਿਪਾ ਨਾਲ ਜਿੰਨ੍ਹਾਂ ਦੇ ਮਨ ਵਿਚ ਤੁਸੀਂ ਆਪ ਆ ਕੇ ਵੱਸ ਜਾਂਦੇ ਹੋ।

## ਦੂਖੁ ਅਨੇ੍ਰਾ; ਵਿਚਹੁ ਜਾਇ ॥੩॥

ਉਹਨਾਂ ਦਾ ਜੰਮਣ-ਮਰਨ ਦਾ ਦੁਖ, ਅਗਿਆਨਤਾ ਦਾ (ਅਨੇ੍ਰਾ) ਹਨੇਰਾ, ਅਗਿਆਨਤਾ ਦਾ ਪੜਦਾ ਹਿਰਦੇ (ਵਿਚਹੁ) ਵਿਚੋਂ ਚਲਿਆ (ਜਾਇ) ਜਾਂਦਾ ਹੈ।

---

* ਇਹ ਪੰਕਤੀਆਂ ਜਨਮ ਸਾਖੀ ਵਿਚ ਅੰਕਿਤ ਹਨ।

## ਸਾਚੁ ਪਿਆਰਾ; ਆਪਿ ਕਰੇਇ ॥

ਹੇ ਪਿਆਰੇ ਪ੍ਰਮੇਸਰ ! ਤੂੰ ਤਿੰਨਾਂ ਕਾਲਾਂ ਵਿਚ ਆਪ (ਸਾਚੁ) ਸੱਚਾ ਹੈ ਅਤੇ ਆਪ ਹੀ ਸਾਰੇ ਕਾਰਜ ਨੂੰ (ਕਰੇਇ) ਕਰਦਾ ਹੈਂ।

**ਅਥਵਾ :** ਹੇ ਭਾਈ ! (ਸਾਚੁ) ਸੱਚੇ ਪਾਤਸ਼ਾਹ ਵਾਹਿਗੁਰੂ ਜੀ ਆਪ ਹੀ ਗੁਰੂ ਸਰੂਪ ਧਾਰ ਕੇ ਸਿੱਖਾਂ ਨੂੰ (ਸਾਚੁ) ਸੱਚੇ ਨਾਮ ਦਾ ਪਿਆਰਾ ਬਣਾਉਣਾ (ਕਰੇਇ) ਕਰਦੇ ਹਨ। **ਵਾ:** ਸੱਚੇ ਨਾਮ ਦਾ (ਪਿਆਰਾ) ਪਿਆਲਾ ਪਿਆਉਣਾ ਕਰਦੇ ਹਨ।

**ਅਥਵਾ :** ਜਿੰਨ੍ਹਾਂ ਉੱਤੇ ਪ੍ਰਮੇਸਰ ਆਪ ਕਿਰਪਾ (ਕਰੇਇ) ਕਰਦਾ ਹੈ। ਉਹਨਾਂ ਨੂੰ ਹੀ (ਸਾਚੁ) ਸੱਚੇ ਨਾਮ ਨਾਲ ਪਿਆਰ ਕਰਨ ਦੀ ਦਾਤ ਦਿੰਦਾ ਹੈ।

**ਅਥਵਾ :** ਹੇ ਸੱਚੇ ਪਾਤਸ਼ਾਹ ! ਜਿੰਨ੍ਹਾਂ ਨੂੰ ਤੂੰ ਪਿਆਰ ਲਾਉਂਦਾ ਹੈਂ। ਉਹਨਾਂ ਨੂੰ ਆਪ ਹੀ ਆਪਣਾ ਰੂਪ ਬਣਾ ਲੈਣਾ (ਕਰੇਇ) ਕਰਦਾ ਹੈ।

**ਅਥਵਾ :** ਜਿਵੇਂ ਕੋਈ ਵਸਤੂ ਮਹਿੰਗੀ ਹੋ ਜਾਵੇ, ਤਾਂ ਦਲਾਲ ਆਖਦੇ ਹਨ ਕਿ ਅੱਜ-ਕੱਲ੍ਹ ਆਹ ਚੀਜ ਬੜੀ ਪਿਆਰੀ ਹੋ ਗਈ ਹੈ। ਭਾਵ ਮਹਿੰਗੀ ਹੋ ਗਈ ਹੈ। ਤਿਵੇਂ ਹੀ ਉਸ ਪ੍ਰਮੇਸਰ ਨੇ ਆਪ ਹੀ (ਸਾਚੁ) ਸੱਚਾ ਨਾਮ ਪਿਆਰਾ ਭਾਵ ਮਹਿੰਗਾ ਕੀਤਾ ਹੋਇਆ ਹੈ।

**ਅਥਵਾ :** ਜਿੰਨ੍ਹਾਂ ਨੂੰ (ਸਾਚੁ ਪਿਆਰਾ) ਸੱਚਾ ਨਾਮ ਪਿਆਰਾ ਲੱਗਾ ਹੈ। ਉਹਨਾਂ ਨਾਲ ਵਾਹਿਗੁਰੂ ਆਪ ਪਿਆਰ (ਕਰੇਇ) ਕਰਦਾ ਹੈ।

**ਅਥਵਾ :** ਆਪ ਹੀ ਕ੍ਰਿਪਾ ਦ੍ਰਿਸ਼ਟੀ ਕਰਕੇ ਅਧਿਕਾਰੀਆਂ ਦੇ ਤਾਈਂ ਆਪਣੇ ਸੱਚੇ ਨਾਮ ਨੂੰ (ਪਿਆਰਾ) ਪਿਆਲਣਾ (ਕਰੇਇ) ਕਰਦਾ ਹੈ।

## ਅਵਰੀ ਕਉ; ਸਾਚੁ ਨ ਦੇਇ ॥

(ਅਵਰੀ) ਹੋਰ ਜੋ (ਅਵਰੀ) ਝੱਲੇ ਪੁਰਖ ਹਨ, ਜਿੰਨ੍ਹਾਂ ਨੂੰ ਗੁਰੂ ਸਾਹਿਬ ਦੇ ਪਿਆਰੇ ਬਨਣ ਦੀ ਜਾਚ ਨਹੀਂ ਆਈ। ਉਹਨਾਂ (ਕਉ) ਨੂੰ (ਸਾਚੁ) ਸੱਚਾ ਵਾਹਿਗੁਰੂ ਆਪਣਾ ਪਿਆਰ ਨਹੀਂ (ਦੇਇ) ਦਿੰਦਾ।

**ਅਥਵਾ :** ਜਿਹੜੇ (ਅਵਰੀ) ਆਵਰਨ ਵਾਲੇ ਪੁਰਖ ਹਨ। ਪ੍ਰਮੇਸਰ ਉਹਨਾਂ ਨੂੰ (ਸਾਚੁ) ਸੱਚ ਦੀ, ਪ੍ਰਾਪਤੀ ਨਹੀਂ ਹੋਣ (ਦੇਇ) ਦਿੰਦਾ ਹੈ। **ਵਾ:** ਸੱਚਾ ਨਾਮ ਨਹੀਂ ਦਿੰਦਾ।

**ਅਥਵਾ :** ਉਹ ਪ੍ਰਮੇਸਰ (ਅਵਰੀ) ਹੋਰਨਾਂ ਅਗਿਆਨੀਆਂ ਨੂੰ (ਸਾਚੁ) ਸੱਚ ਸਰੂਪ ਦੀ ਪ੍ਰਾਪਤੀ ਨਹੀਂ ਹੋਣ ਦਿੰਦਾ।

## ਜੇ ਕਿਸੈ ਦੇਇ, ਵਖਾਣੈ ਨਾਨਕੁ; ਆਗੈ ਪੂਛ ਨ ਲੇਇ ॥੪॥੩॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਵਖਾਣੈ) ਆਖਦੇ ਹਨ ਕਿ ਹੇ ਭਾਈ! ਜੇ ਕਰਕੇ ਉਹ ਵਾਹਿਗੁਰੂ ਗੁਰਾਂ ਦੁਆਰਾ (ਕਿਸੈ) ਕਿਸੇ ਨੂੰ ਇਹ ਦਾਤ (ਦੇਇ) ਦੇ ਦੇਵੇ, ਤਾਂ ਫਿਰ (ਆਗੈ) ਅੱਗੇ ਦਰਗਾਹ ਵਿਚ ਉਸ ਤੋਂ ਧਰਮਰਾਜਾ ਕਰਮਾਂ ਦੇ ਹਿਸਾਬ ਦੀ (ਪੂਛ) ਪੁੱਛ-ਗਿੱਛ ਨਹੀਂ (ਲੇਇ) ਲੈਂਦਾ।

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥** (ਅੰਗ : ੬੯੮)

**ਵਾ:** ਜੋ ਅੰਤਹਕਰਣ ਦੇ ਸੰਸਕਾਰਾਂ ਰੂਪ ਕਾਗਜ ਹਨ। ਉਹ ਸਾਰੇ ਕਾਗਜ਼ ਧਰਮਰਾਜੇ ਦੀ ਕਚਿਹਰੀ ਵਿੱਚ ਪਾੜ ਦਿੱਤੇ ਜਾਂਦੇ ਹਨ ਅਤੇ ਸਾਰਾ ਲੇਖਾ ਮੁਕ ਜਾਂਦਾ ਹੈ। ਫਿਰ ਉਹਨਾਂ ਨੂੰ ਲੇਖਾ (ਪੂਛ) ਪੁੱਛ ਕੇ ਜੂਨਾਂ ਵਿਚ (ਨ ਲੇਇ) ਨਹੀਂ ਲਿਜਾਇਆ ਜਾਂਦਾ।

## ਆਸਾ ਮਹਲਾ ੧ ॥

ਅੰਤਰਜਾਮੀ ਗਰੀਬ ਨਿਵਾਜ ਸਤਿਗੁਰੂ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ। ਇੱਕ ਦਿਨ ਕੁਝ ਰਾਸਧਾਰੀਆਂ ਨੇ ਆ ਕੇ ਬੇਨਤੀ ਕੀਤੀ, ਮਹਾਰਾਜ ਜੀ! ਜੇਕਰ ਆਪ ਜੀ ਦੀ ਆਗਿਆ ਹੋਵੇ ਤਾਂ ਅਸੀਂ ਇੱਥੇ ਰਾਸ ਪਾਈਏ? ਸਤਿਗੁਰੂ ਜੀ ਨੇ ਆਖਿਆ, "ਭਾਈ! ਤੁਹਾਡੀ ਰਾਸ ਕੀ ਦੇਖਣੀ ਹੈ? ਇਸ ਸੰਸਾਰ ਦੇ ਸਾਰੇ ਘਟਾਂ-ਘਟਾਂ ਵਿਚ ਹੀ ਕਲਜੁਗ ਦੀ ਰਾਸ ਪੈ ਰਹੀ ਹੈ।"

ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ! ਕਲਜੁਗ ਦੀ ਰਾਸ ਕਿਹੋ ਜਿਹੀ ਹੈ? ਤਾਂ ਸਤਿਗੁਰੂ ਜੀ ਉੱਤਰ ਦਿੰਦੇ ਹੋਏ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

ਨੋਟ: **ਰਹਾਉ ਵਾਲੀ ਪੰਕਤੀ ਤੋਂ ਅਰਥ ਆਰੰਭ ਕਰਨਾ :**

**ਅੰਧੀ ਦੁਨੀਆ; ਸਾਹਿਬੁ ਜਾਣੁ ॥੧॥ ਰਹਾਉ ॥**

ਹੇ ਗੁਰਸਿੱਖੋ! ਇਹ ਦੁਨੀਆਂ (ਸਾਹਿਬੁ) ਮਾਲਕ ਅਕਾਲ ਪੁਰਖ ਦੇ ਜਾਨਣ ਵੱਲੋਂ (ਅੰਧੀ) ਅੰਨ੍ਹੀ ਹੋ ਰਹੀ ਹੈ। ਇਸ ਪ੍ਰਕਾਰ ਦੀ ਕਲਜੁਗ ਦੀ ਰਾਸ ਪੈ ਰਹੀ ਹੈ। ਇਸ ਰਾਸ ਬਾਰੇ ਸੁਨਣਾ ਕਰੋ।

## ਤਾਲ ਮਦੀਰੇ; ਘਟ ਕੇ ਘਾਟ ॥

ਇਸ ਰਾਸ ਵਿਚ ਆਸਾ ਤੇ ਤ੍ਰਿਸ਼ਨਾ ਰੂਪ (ਤਾਲ) ਕੈਂਸੀਆਂ ਅਤੇ ਸੰਕਲਪ-ਵਿਕਲਪ ਰੂਪ (ਮਦੀਰੇ) ਛੈਣੇ **ਵਾ:** ਰਾਗ-ਦ੍ਵੈਖ ਰੂਪ (ਮਦੀਰੇ) ਛੈਣੇ (ਘਟ) ਹਿਰਦੇ, ਅੰਤਹਕਰਣ (ਕੇ) ਦੇ (ਘਾਟ) ਅਸਥਾਨ ਵਿਚ ਵੱਜ ਰਹੇ ਹਨ। **ਵਾ:** ਸੰਕਲਪ-ਵਿਕਲਪ ਰੂਪ ਜਾਂ ਰਾਗ-ਦ੍ਵੈਖ ਰੂਪ (ਮਦੀਰੇ) ਛੈਣੇ (ਘਟ) ਹਿਰਦੇ (ਕੇ) ਦੇ ਤਾਈਂ (ਘਾਟ) ਘਾਟਾ ਪਾਉਣ ਵਾਲੇ, ਭਾਵ ਹਿਰਦੇ ਵਿਚੋਂ ਗੁਣਾਂ ਨੂੰ ਘਟਾਉਣ ਵਾਲੇ ਹੋ ਕੇ (ਘਾਟ) ਇਕ ਰਸ ਵੱਜ ਰਹੇ ਹਨ। **ਵਾ:** ਜੋ ਸੰਕਲਪ-ਵਿਕਲਪ (ਘਟ) ਹਿਰਦੇ ਦੇ ਅੰਦਰ (ਘਾਟ) ਇਕ ਰਸ ਫੁਰਦੇ ਰਹਿੰਦੇ ਹਨ। ਇਹ ਚਿਤ ਨੂੰ ਪ੍ਰਮੇਸਰ ਦੇ ਸਿਮਰਨ ਵੱਲੋਂ, ਸਰੂਪ ਦੀ ਪਛਾਣ ਵੱਲੋਂ ਘਟਾਈ ਜਾਂਦੇ ਹਨ। ਭਾਵ ਪ੍ਰਮੇਸਰ ਨਾਲ ਇਕ ਰਸ ਬਿਰਤੀ ਨਹੀਂ ਜੁੜਨ ਦਿੰਦੇ। **ਵਾ:** (ਘਟ ਕੇ ਘਾਟ) ਜੀਵ ਸਰੀਰਾਂ ਦੇ ਵਿਚ ਪੈ ਕੇ ਘਟਦੇ ਹੀ ਘਟਦੇ ਹਨ। **ਵਾ:** ਜੀਵ ਸਰੀਰ ਧਾਰ ਕੇ ਮੌਤ ਦੇ ਘਾਟ ਤੁਰੀ ਜਾ ਰਹੇ ਹਨ। **ਵਾ:** ਸਰੀਰ ਧਾਰ ਕੇ ਬੈਤਰਨੀ ਨਦੀ ਦੇ ਘਾਟਾਂ ਨੂੰ ਜਾਂਦੇ ਹਨ। **ਵਾ:** ਕਾਮ, ਕ੍ਰੋਧ ਆਦਿ ਘਾਟਾਂ ਵਿਚ ਪੈ ਕੇ ਕਾਲ ਦੇ ਘਾਟ 'ਤੇ ਜਾਂਦੇ ਹਨ। **ਵਾ:** ਦੂਸਰੇ ਦੇ ਜਸ ਨੂੰ (ਘਾਟ) ਘਟਾਉਣ ਦੇ ਯਤਨਾਂ ਵਿਚ ਲੱਗੇ ਰਹਿੰਦੇ ਹਨ।

## ਢੋਲਕ ਦੁਨੀਆ; ਵਾਜਹਿ ਵਾਜ ॥

ਜਿਹੜੇ ਦੁਨੀਆਂ ਦੇ ਪਾਪ ਅਤੇ ਪੁੰਨ ਰੂਪ ਦੋ ਤਰ੍ਹਾਂ ਦੇ ਕਰਮ ਹਨ। **ਵਾ:** ਬੁਰੇ ਅਤੇ ਭਲੇ ਸੁਭਾਅ ਹਨ। ਇਹ ਦੋ ਮੂੰਹੀ (ਢੋਲਕ) ਢੋਲਕੀ (ਵਾਜਹਿ) ਵੱਜ ਰਹੀ ਹੈ ਅਤੇ ਇਸ ਵਿਚੋਂ ਨਿੰਦਿਆ ਅਤੇ ਉਸਤਤੀ ਰੂਪ (ਵਾਜ) ਆਵਾਜਾਂ ਆ ਰਹੀਆਂ ਹਨ।

**ਅਥਵਾ :** ਜੋ ਦੋ ਮੂੰਹੀ ਦੁਨੀਆਂ ਹੈ। ਇਹ ਢੋਲਕ ਦੀ ਨਿਆਈਂ ਹੈ। ਭਾਵ ਇਹ ਦੁਨੀਆਂ ਜਿਸਦੀ ਮੂੰਹ ਉੱਤੇ ਉਸਤਤ ਕਰਦੀ ਹੈ, ਉਸੇ ਦੀ ਪਿੱਠ ਪਿੱਛੇ ਨਿੰਦਿਆ ਕਰਦੀ ਹੈ ਫਿਰ ਜੋ ਆਪੋ-ਆਪਣੇ ਸੰਕਲਪਾਂ ਅਨੁਸਾਰ ਜੀਵਾਂ ਦੀਆਂ ਅਵਾਜਾਂ ਨਿਕਲ ਰਹੀਆਂ ਹਨ ਕਿ ਮੈਂ ਜਤੀ-ਸਤੀ ਹਾਂ ਮੈਂ ਕੁਰਬਾਨੀ ਵਾਲਾ ਹਾਂ ਆਦਿ। ਇਹ (ਵਾਜਹਿ ਵਾਜ) ਵਾਜੇ ਵੱਜ ਰਹੇ ਹਨ।

**ਪ੍ਰਸ਼ਨ :** ਮਹਾਰਾਜ! ਉਸ ਰਾਸ ਵਿਚ ਤਾਂ ਨਾਰਦ ਨੱਚਦਾ ਹੈ, ਪਰ ਇਸ ਰਾਸ ਵਿਚ ਨਾਰਦ ਕੌਣ ਹੈ?

## ਨਾਰਦੁ ਨਾਚੈ; ਕਲਿ ਕਾ ਭਾਉ ॥

**ਉੱਤਰ :** ਇਸ ਰਾਸ ਵਿਚ ਮਨ ਨਾਰਦ ਦੀ ਨਿਆਈਂ ਹੋ ਕੇ (ਨਾਚੈ) ਨੱਚ ਰਿਹਾ ਹੈ ਅਤੇ ਇਹ (ਕਲਿ) ਕਲਜੁਗ ਦੀ ਰਾਸ ਇਸ (ਭਾਉ) ਪ੍ਰਕਾਰ ਦੀ ਹੈ ਕਿ (ਕਲਿ) ਲੜਾਈ ਕਰਨ ਵਾਲਿਆਂ ਦਾ ਆਪਸ ਵਿਚ (ਭਾਉ) ਪ੍ਰੇਮ ਬਣਿਆ ਹੋਇਆ ਹੈ ਭਾਵ ਜਿਹੜੇ ਪਹਿਲਾਂ ਸਾਰੀ ਉਮਰ ਸਿਰ ਵੱਢਵਾਂ ਵੈਰ ਰੱਖਦੇ ਹਨ। ਆਪੋ ਵਿਚ ਲੜਦੇ ਰਹਿੰਦੇ ਹਨ। ਫਿਰ ਉਹੀ ਆਪਸ ਵਿਚ ਪ੍ਰੇਮ ਕਰਕੇ ਰੋਂਦੇ ਹਨ ਕਿ ਮੇਰੀ ਬਾਂਹ ਭਜ ਗਈ ਹੈ ਮੇਰੀ ਰੱਖਿਆ ਕਰਨ ਵਾਲਾ ਮੇਰਾ ਸੰਬੰਧੀ ਮਰ ਗਿਆ ਹੈ।

**ਅਥਵਾ :** ਜੋ (ਕਲਿ) ਲੜਾਈ ਕਰਨ ਵਾਲਿਆਂ (ਕਾ) ਦਾ ਆਪਸ ਵਿਚ (ਭਾਉ) ਪ੍ਰੇਮ ਹੈ ਕਿ ਆਪੋਂ ਵਿਚ ਤਾਂ ਲੜਨਾ ਪਰ ਦੂਜਿਆਂ ਨਾਲ ਲੜਨ ਲਈ ਇੱਕ ਹੋ ਜਾਣਾ। ਇਹੀ ਨਾਰਦ (ਨਾਚੈ) ਨੱਚ ਰਿਹਾ ਹੈ।

**ਅਥਵਾ :** ਜੋ (ਕਲਿ) ਕਲਜੁਗ ਦਾ (ਭਾਉ) ਤੇਜ ਪ੍ਰਤਾਪ ਵੱਧ ਰਿਹਾ ਹੈ। ਇਹੀ ਨਾਰਦ ਨੱਚ ਰਿਹਾ ਹੈ।

**ਅਥਵਾ :** ਕਲਜੁਗ ਦੇ (ਭਾਉ) ਪ੍ਰਭਾਵ ਵਿਚ ਮਨ ਰੂਪੀ ਨਾਰਦ ਨੱਚ ਰਿਹਾ ਹੈ ਭਾਵ ਚੰਚਲ ਹੋ ਰਿਹਾ ਹੈ।

## ਜਤੀ ਸਤੀ; ਕਹ ਰਾਖਹਿ ਪਾਉ ॥੧॥

ਇਸ ਰਾਸ ਵਿਚ ਕਲਜੁਗੀ ਜੀਵ ਆਪਨੇ ਆਪ ਨੂੰ ਜਤੀ, ਸਤੀ (ਕਹ) ਕਹਿ ਕਰਕੇ, ਮਨ ਦੇ ਸੰਕਲਪ ਰੂਪ (ਪਾਉ) ਪੈਰ ਨੂੰ ਵਿਕਾਰਾਂ ਵਿਚ (ਰਾਖਹਿ) ਰਖਦੇ ਹਨ।

**ਅਥਵਾ :** ਜੋ ਆਪਨੇ ਆਪ ਨੂੰ ਜਤੀ ਅਖਵਾਉਂਦੇ ਹਨ ਕਿ ਅਸੀਂ ਤਾਂ ਕਦੇ ਕਿਸੇ ਇਸਤਰੀ ਦਾ ਮੂੰਹ ਨਹੀਂ ਦੇਖਿਆ ਅਤੇ ਜੋ ਇਸਤਰੀਆਂ ਆਪ ਨੂੰ ਸਤ ਵਾਲੀਆਂ ਕਹਾਉਂਦੀਆਂ ਹਨ ਕਿ ਅਸੀਂ ਆਪਨੇ ਪਤੀ ਤੋਂ ਬਗੈਰ ਕਿਸੇ ਵੱਲ ਵੀ ਨਹੀਂ ਦੇਖਿਆ। ਇਹੋ ਜਿਹੇ ਜਤੀ, ਸਤੀ ਕਹਾਉਣ ਵਾਲੇ ਲੋਕ ਮਨ ਦੇ ਸੰਕਲਪ ਰੂਪ ਪੈਰ ਨੂੰ ਸਦਾ ਉੱਥੇ ਹੀ ਰਖਦੇ ਹਨ, ਜਿੱਥੇ ਕਲਜੁਗ ਵਰਤ ਰਿਹਾ ਹੈ। ਫਿਰ ਦੱਸਣਾ ਕਰੋ ਕਿ ਉਹ ਜਤੀ, ਸਤੀ (ਕਹ) ਕਿਵੇਂ ਬਣ ਸਕਦੇ ਹਨ? ਭਾਵ ਨਹੀਂ ਬਣ ਸਕਦੇ।

**ਅਥਵਾ :** ਜੋ ਸੰਸਾਰ ਵਿਚ ਜਤੀ-ਸਤੀ ਲੋਕ ਹਨ। ਭਾਵ ਜਿੰਨ੍ਹਾਂ ਪੁਰਖਾਂ ਅੰਦਰ "**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।**" ਦਾ ਗੁਣ ਹੋਵੇ ਅਤੇ ਜੋ ਇਸਤਰੀਆਂ "**ਬਿਨੁ ਪਿਰ ਪੁਰਖੁ ਨ ਜਾਣਈ।**" ਆਪਣੇ ਪਤੀ ਤੋਂ ਬਿਨਾਂ ਕਿਸੇ ਪੁਰਖ ਨੂੰ ਨਹੀਂ ਜਾਣਦੀਆਂ ਭਾਵ ਆਪਨੇ ਪਤੀ ਤੋਂ ਇਲਾਵਾ ਹੋਰ ਸਭ ਨੂੰ ਇਸਤਰੀ ਰੂਪ ਕਰਕੇ ਹੀ ਸਮਝਦੀਆਂ ਹਨ, ਉਹ ਆਪਣਾ ਮਨ ਰੂਪ (ਪਾਉ) ਪੈਰ (ਕਹ) ਕਿੱਥੇ ਰੱਖਣ? ਭਾਵ ਜਿੱਥੇ ਇਹੋ ਜਿਹੀ ਰਾਸ ਪੈ ਰਹੀ ਹੈ। ਉਥੇ ਜਤੀ-ਸਤੀ ਲੋਕਾਂ ਨੂੰ ਆਪਣਾ ਮਨ ਟਿਕਾਉਣ ਲਈ ਕੋਈ ਥਾਂ ਨਹੀਂ ਹੈ।

## ਨਾਨਕ; ਨਾਮ ਵਿਟਹੁ ਕੁਰਬਾਣੁ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਪ੍ਰਮੇਸਰ ਦੇ ਨਾਮ (ਵਿਟਹੁ) ਉਪਰੋਂ ਕੁਰਬਾਣ ਜਾਈਏ। ਕਿਉਂਕਿ ਇਸ ਨਾਮ ਨੂੰ ਜਪਣੇ ਕਰਕੇ ਹੀ ਛੁਟਕਾਰਾ ਹੋਣਾ ਹੈ।

## ਅੰਧੀ ਦੁਨੀਆ; ਸਾਹਿਬੁ ਜਾਣੁ ॥੧॥ ਰਹਾਉ ॥

ਹੇ ਭਾਈ! ਇਹ ਸਾਰੀ ਦੁਨੀਆਂ (ਸਾਹਿਬੁ) ਮਾਲਕ ਪ੍ਰਮੇਸਰ ਦੇ (ਜਾਣੁ) ਜਾਨਣ ਵੱਲੋਂ (ਅੰਧੀ) ਅੰਨ੍ਹੀ ਹੋ ਰਹੀ ਹੈ ਕਿਉਂਕਿ ਇਸਦੇ ਮਨ-ਬੁੱਧ ਰੂਪ ਨੇਤਰਾਂ ਵਿਚ ਵਿਚਾਰ ਰੂਪ ਨਿਗ੍ਹਾ ਨਹੀਂ ਹੈ।

**ਅਥਵਾ :** ਹੇ (ਅੰਧੀ) ਅਗਿਆਨੀ ਸ੍ਰਿਸ਼ਟੀ ਦੇ ਲੋਕੋ ! ਸਾਹਿਬ ਨੂੰ (ਜਾਣੁ) ਜਾਨਣਾ ਕਰੋ। ਤੁਸੀਂ ਪ੍ਰਮੇਸਰ ਦੇ ਜਾਨਣ ਵੱਲੋਂ ਕਿਉਂ ਅੰਨ੍ਹੇ ਹੋ ਰਹੇ ਹੋ। ਭਾਵ ਅੰਨ੍ਹੇ ਨਾ ਹੋਵੋ।

## ਗੁਰੂ ਪਾਸਹੁ; ਫਿਰਿ ਚੇਲਾ ਖਾਇ ॥

ਕਲਜੁਗ ਵਿਚ ਜਿਹੜੇ ਗੁਰੂ ਬਣੇ ਹੋਏ ਹਨ। ਉਹਨਾਂ ਦੇ ਚੇਲੇ (ਫਿਰਿ) ਮੁੜ-ਮੁੜ ਕੇ ਉਹਨਾਂ ਦੇ ਪਾਸੋਂ ਹੀ (ਖਾਇ) ਖਾਂਦੇ ਹਨ। **ਵਾ:** ਕਲਜੁਗੀ ਚੇਲੇ ਵੀ ਉਸਨੂੰ ਹੀ ਗੁਰੂ ਬਣਾਉਂਦੇ ਹਨ। ਜਿਸ ਦੇ ਪਾਸ ਚੰਗੀ ਜਾਇਦਾਦ ਅਤੇ ਚੰਗੀ ਮਾਇਆ ਹੋਵੇ। ਫਿਰ ਉਸ ਦੇ ਪਾਸੋਂ ਪਦਾਰਥ ਖਾਂਦੇ ਹਨ ਤੇ ਮੌਜਾਂ ਮਾਣਦੇ ਹਨ।

## ਤਾਮਿ ਪਰੀਤਿ; ਵਸੈ ਘਰਿ ਆਇ ॥

ਇਸੇ ਤਰ੍ਹਾਂ ਚੇਲਾ (ਤਾਮਿ) ਭੋਜਨ ਦੀ ਪ੍ਰੀਤ ਕਰਕੇ ਗੁਰੂ ਦੇ ਘਰ ਵਿਚ (ਆਇ) ਆ ਕੇ ਵੱਸਦਾ ਹੈ। ਜੇਕਰ ਗੁਰੂ ਕੁਝ ਖਾਣ-ਪੀਣ ਨੂੰ ਨਾ ਦੇਵੇ ਤਾਂ ਲਾਗੇ ਨਹੀਂ ਢੁਕਦਾ।

**ਅਥਵਾ :** ਜੋ ਗੁਰੂ ਕਹਾਉਂਦੇ ਹਨ। ਉਹਨਾਂ ਦੀ ਵੀ ਇਹ ਹਾਲਤ ਹੈ ਕਿ (ਤਾਮਿ) ਖਾਣੇ ਦੀ ਪ੍ਰੀਤੀ ਕਰਕੇ ਚੇਲੇ ਦੇ ਘਰ ਵਿਚ ਹੀ (ਆਇ) ਆ ਕਰਕੇ ਵੱਸ ਜਾਂਦੇ ਹਨ ਕਿ 'ਤੋਰੀ ਫੁਲਕਾ ਉਡਾਵਾਂਗੇ।' ਚੇਲੇ ਨੂੰ ਇਸ ਤਰ੍ਹਾਂ ਆਖਦੇ ਹਨ ਕਿ, 'ਅਸੀਂ ਸੋਚਿਆ ਤੈਨੂੰ ਕੰਮ-ਕਾਜ ਤੋਂ ਵਿਹਲ ਨਹੀਂ ਹੈ। ਇਸ ਲਈ ਅਸੀਂ ਘਰ ਜਾ ਕੇ ਹੀ ਉਪਦੇਸ਼ ਦੇ ਆਈਏ।' ਇਉਂ ਕਹਿ ਕੇ ਘਰ ਦੇ ਚੁਬਾਰੇ ਵਿਚ ਹੀ ਡੇਰਾ ਲਾ ਲੈਂਦੇ ਹਨ ਅਤੇ ਆਪਣੇ ਬਾਲਕਿਆਂ ਨੂੰ ਇਹ ਪੜ੍ਹਾਉਂਦੇ ਹਨ :

**ਫੇ-ਫੁਲਕਾ, ਕਾਫ-ਕੁਲਚਾ, ਯੇ-ਯਖਣੀ, ਰੇ-ਰਮਣੀ।**

ਕਲਜੁਗ ਵਿਚ ਗੁਰੂ ਅਖਵਾਉਣ ਵਾਲੇ ਐਸੇ ਹਨ।

## ਅੰਗ : ੩੫੦

## ਜੇ ਸਉ ਵਰ੍ਹਿਆ; ਜੀਵਣ ਖਾਣੁ ॥

ਐਸੇ ਗੁਰੂ ਅਤੇ ਚੇਲੇ (ਜੇ) ਜੇਕਰ ਸੌ ਵਰ੍ਹੇ ਵੀ (ਜੀਵਣ) ਜਿਉਂਦੇ ਰਹਿਣ ਅਤੇ ਪਦਾਰਥਾਂ ਨੂੰ (ਖਾਣੁ) ਖਾਂਦੇ ਰਹਿਣ ਤਾਂ ਵੀ ਉਹ ਦੋਵੇਂ ਨਿਸਫਲ ਹਨ, ਪ੍ਰਵਾਨ ਨਹੀਂ ਹਨ।

## ਖਸਮ ਪਛਾਣੈ; ਸੋ ਦਿਨੁ ਪਰਵਾਣੁ ॥੨॥

ਉਸ ਗੁਰੂ ਅਤੇ ਚੇਲੇ ਦੀ ਜਿੰਦਗੀ ਦਾ (ਸੋ) ਉਹ ਦਿਨ (ਪਰਵਾਣੁ) ਪ੍ਰਮਾਣਨੀਕ ਹੈ ਜਿਸ ਦਿਨ ਉਹ (ਖਸਮ) ਮਾਲਕ ਅਕਾਲ ਪੁਰਖ ਵਾਹਿਗੁਰੂ ਨੂੰ (ਪਛਾਣੈ) ਪਛਾਨਣਾ ਕਰਨ।

**ਅਥਵਾ :** ਚੇਲੇ ਦੇ ਲਈ ਉਹ ਦਿਨ ਪ੍ਰਮਾਣਨੀਕ ਹੈ, ਜਿਸ ਦਿਨ ਉਹ ਗੁਰਾਂ ਨੂੰ ਖਸਮ ਰੂਪ ਕਰਕੇ (ਪਛਾਣੈ) ਪਛਾਨਣਾ ਕਰੇ। ਹੇ ਭਾਈ ! ਕਲਜੁਗੀ ਗੁਰੂ ਚੇਲਿਆਂ ਦੀ ਹੋਰ ਦਸ਼ਾ ਵੀ ਸੁਣੋ। ਜਦੋਂ ਕੋਈ ਚੇਲਾ ਆ ਕੇ ਕਹੇ ਕਿ ਗੁਰੂ ਜੀ ! ਮੇਰੇ ਉੱਤੇ ਦਇਆ ਦ੍ਰਿਸ਼ਟੀ ਕਰੋ ਤਾਂ ਕਹਿਣਗੇ :

## ਦਰਸਨਿ ਦੇਖਿਐ; ਦਇਆ ਨ ਹੋਇ ॥

ਸਿਰਫ ਦਰਸ਼ਨ (ਦੇਖਿਐ) ਦੇਖਣ ਨਾਲ ਦਇਆ ਨਹੀਂ (ਹੋਇ) ਹੋਵੇਗੀ। ਇਸ ਕਰਕੇ :

**ਜੋ ਕਛੁ ਮਾਲ ਤਵਾਲਯ ਸੋ ਅਬਹੀ ਉਠਿ ਭੇਟ ਹਮਾਰੀ ਹੀ ਕੀਜੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਤੇਰੇ ਘਰ ਵਿਚ ਜੋ ਵੀ ਧਨ, ਦੌਲਤ ਹੈ, ਉਹ ਮੈਨੂੰ ਭੇਟਾ ਕਰ ਅਤੇ

**ਮੋਰੋਈ ਧਯਾਨ ਧਰੋ ਨਿਸ ਬਾਸੁਰ ਭੂਲ ਕੈ ਅਉਰ ਕੋ ਨਾਮੁ ਨ ਲੀਜੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਸਦਾ ਮੇਰਾ ਹੀ ਧਿਆਨ ਧਰਿਆ ਕਰ ਕਿਉਂਕਿ ਮੈਂ "ਸਣ ਟੋਪੀ, ਸਣ ਕੱਪੜੀ ਜੁੱਤੇ ਸਣੇ ਖੁਦਾ।" ਹਾਂ

**ਅਥਵਾ :** ਕਲਜੁਗ ਦੇ ਰਾਜੇ ਵੀ ਐਸੇ ਕੁਨਿਆਈ ਅਤੇ ਲੁੱਟ ਕੇ ਖਾਣ ਵਾਲੇ ਹੋਣਗੇ ਕਿ ਜੇ ਕੋਈ ਗਰੀਬ ਆ ਕੇ ਕਹੇਗਾ ਕਿ ਮੈਂ ਗ਼ਰੀਬ ਹਾਂ, ਮੇਰਾ ਨਿਆਂ ਕਰੋ। ਤਾਂ ਕਹਿਣਗੇ ਕਿ ਦਰਸ਼ਨ ਮਾਤਰ (ਦੇਖਿਐ) ਦੇਖਣ ਨਾਲ ਦਇਆ ਨਹੀਂ ਹੋ ਸਕਦੀ। ਜੇ ਸਾਨੂੰ ਕੁਝ ਦੇ ਸਕਦਾ ਹੈਂ ਤਾਂ ਹੀ ਨਿਆਂ ਹੋਵੇਗਾ।

## ਲਏ ਦਿਤੇ ਵਿਣੁ; ਰਹੈ ਨ ਕੋਇ ॥

(ਕੋਇ) ਕੋਈ ਵੀ ਗੁਰੂ-ਚੇਲਾ ਮਾਇਆ ਦੇ ਲਏ ਦਿੱਤੇ ਤੋਂ ਬਿਨਾਂ ਨਹੀਂ ਰਹੇਗਾ ਭਾਵ ਚੇਲੇ ਵੀ ਲਿਆ ਕਰਨਗੇ ਅਤੇ ਗੁਰੂ ਵੀ ਲਿਆ ਕਰਨਗੇ। ਮੁਫਤ ਵਿਚ ਕੋਈ ਵੀ ਉਪਦੇਸ਼ ਨਹੀਂ ਦੇਵੇਗਾ।

**ਅਥਵਾ :** ਪੈਸੇ ਆਦਿਕ ਲਏ ਤੋਂ ਬਗੈਰ ਰਾਜਾ ਅਤੇ ਦਿੱਤੇ ਤੋਂ ਬਿਨਾਂ (ਕੋਇ) ਕੋਈ ਵੀ ਮੁੱਕਦਮੇ ਵਾਲਾ ਨਹੀਂ ਰਹੇਗਾ। ਆਪਸ ਵਿਚ ਏਹੋ ਜਿਹਾ ਵੱਢੀ ਦਾ ਵਰਤਾਰਾ ਵਰਤ ਜਾਵੇਗਾ।

## ਰਾਜਾ ਨਿਆਉ ਕਰੇ; ਹਥਿ ਹੋਇ ॥

ਰਾਜਾ ਵੀ ਤਾਂ ਹੀ (ਨਿਆਉ) ਨਿਆਂ (ਕਰੇ) ਕਰੇਗਾ, ਜੇਕਰ ਉਸਦੇ (ਹਥਿ) ਹੱਥ ਵਿਚ ਕੋਈ ਮਾਇਆ ਫੜਾਉਣ ਵਾਲਾ (ਹੋਇ) ਹੋਵੇਗਾ।

## ਕਹੈ ਖੁਦਾਇ; ਨ ਮਾਨੈ ਕੋਇ ॥੩॥

ਜੇ ਕੋਈ (ਕਹੈ) ਕਹਿਣਾ ਕਰੇ ਕਿ ਮੈਂ ਗਰੀਬ ਹਾਂ ਖੁਦਾ ਦੇ ਵਾਸਤੇ ਮੇਰਾ ਨਿਆਂ ਕਰੋ ਤਾਂ ਇਸ ਤਰ੍ਹਾਂ ਖੁਦਾ ਦਾ ਨਾਮ ਲੈਣ ਨਾਲ ਵੀ **ਵਾ:** ਖੁਦਾ ਦੇ ਵਾਸਤੇ ਨੂੰ ਵੀ (ਕੋਇ) ਕੋਈ ਨਹੀਂ (ਮਾਨੈ) ਮੰਨੇਗਾ। ਸਗੋਂ ਕਹਿਣਗੇ ਕਿ ਜੇ ਤਾਂ ਤੇਰੇ ਪਾਸ ਕੁਝ ਹੈ ਤਾਂ ਤੇਰੀ ਗੱਲਬਾਤ ਸੁਣ ਲੈਂਦੇ ਹਾਂ ਨਹੀਂ ਤਾਂ ਤੁਰਦਾ ਬਣ।

## ਮਾਣਸ ਮੂਰਤਿ; ਨਾਨਕੁ ਨਾਮੁ ॥

ਸਤਿਗੁਰੂ ਜੀ ਆਖਦੇ ਹਨ ਕਿ ਭਾਵੇਂ ਐਸੇ (ਮਾਣਸ) ਮਨੁੱਖਾ ਦੀ (ਮੂਰਤਿ) ਸ਼ਕਲ (ਮਾਣਸ) ਮਨੁੱਖ ਵਾਲੀ ਬਣੀ ਹੋਈ ਹੈ। ਪਰ ਉਹ ਨਾਂ ਮਾਤਰ ਦੇ ਹੀ ਮਨੁੱਖ ਹਨ।

**ਨੋਟ :** ਰਾਗੀ ਪ੍ਰੋ. ਹੀਰਾ ਸਿੰਘ ਆਦਿਕਾਂ ਨੇ ਇਸ ਪੰਕਤੀ ਦਾ ਅਰਥ ਇਸ ਪ੍ਰਕਾਰ ਕੀਤਾ ਹੈ ਕਿ ਗੁਰੂ ਜੀ ਆਖਦੇ ਹਨ ਕਿ ਸਾਡੀ ਮਨੁੱਖਾਂ ਵਾਲੀ ਮੂਰਤ ਹੈ ਤੇ ਨਾਮ ਸਾਡਾ ਨਾਨਕ ਹੈ। ਇਸ ਤਰ੍ਹਾਂ ਉਹ ਕਹਿੰਦੇ ਹਨ ਕਿ ਗੁਰੂ ਜੀ ਨੇ ਆਪਣੇ ਆਪ ਨੂੰ ਅਵਤਾਰ ਨਹੀਂ, ਸਗੋਂ ਆਮ ਮਨੁੱਖ ਕਿਹਾ ਹੈ।

ਪਰ ਜੇ ਭਲਾ ਏਹੀ ਗੱਲ ਹੋਵੇ ਤਾਂ ਸਤਿਗੁਰੂ ਜੀ ਨੇ ਤਾਂ ਇਹ ਬਚਨ ਵੀ ਕਹੇ ਹਨ, 'ਨਾ ਹਉ ਨਾ ਮੈ ਨਾ ਹਉ ਹੋਵਾ' ਭਾਵ 'ਨਾ ਮੈ ਸਥੂਲ ਦੇਹ ਹਾਂ, ਨਾ ਮੈਂ ਸੂਖਮ ਦੇਹ ਹਾਂ ਤੇ ਨਾ ਮੈਂ ਕਾਰਣ ਦੇਹ ਹਾਂ', ਅਸੀਂ ਤਾਂ ਤਿੰਨ ਸਮਿਆਂ ਵਿਚ ਕੁਝ ਵੀ ਨਹੀਂ ਹਾਂ। ਤਾਂ ਇਸਦਾ ਅਰਥ ਇਹ ਸਮਝੀਏ ਕਿ ਗੁਰੂ ਸਾਹਿਬ ਜੀ ਹੋਏ ਹੀ ਨਹੀਂ? ਜਾਂ ਸਤਿਗੁਰੂ ਜੀ ਦੀ ਕੋਈ ਹਸਤੀ ਹੀ ਨਹੀਂ ਹੋਈ? ਅਰਥਾਤ ਇਹਨਾਂ ਬਚਨਾਂ ਦਾ ਅਰਥ ਇਹ ਨਹੀਂ ਕਿ ਸਤਿਗੁਰੂ ਜੀ ਪ੍ਰਮੇਸਰ ਦੇ ਅਵਤਾਰ ਨਹੀਂ ਸਨ। ਸਗੋਂ ਇਹ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਨਿਮਰਤਾ ਹੈ, ਜੇ ਸਤਿਗੁਰਾਂ ਦੀ ਉੱਚਤਾ ਵੱਲ ਦੇਖਣਾ ਹੋਵੇ, ਤਾਂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ

ਦੇਵ ਜੀ ਦੀ ਬਾਣੀ ਪੜ੍ਹ ਕੇ ਦੇਖੋ ਕਿ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਮਾਨਸ ਮੂਰਤ ਸਨ ਕਿ ਪ੍ਰਮੇਸਰ ਨੇ ਆਪ ਅਵਤਾਰ ਧਾਰਿਆ ਸੀ। ਪੰਜਵੇਂ ਪਾਤਸ਼ਾਹ ਜੀ ਨੇ ਬਚਨ ਕੀਤੇ ਹਨ :

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**

**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥** (ਅੰਗ : ੧੩੯੫)

## ਕਰਣੀ ਕੁਤਾ; ਦਰਿ ਫੁਰਮਾਨੁ ॥

ਉਹਨਾਂ ਨਾਮ ਮਾਤਰ ਮਨੁੱਖਾਂ ਦੀ ਕਰਣੀ (ਕੁਤਾ) ਕੁਤਿਆਂ ਵਾਲੀ ਹੈ। ਭਾਵ ਉਹ ਕੁੱਤਿਆਂ ਦੀ ਨਿਆਈਂ ਬਦਚਲਨੀ ਕਰਨ ਵਾਲੇ ਹਨ। ਇਉਂ ਅਸੀਂ ਇਹ ਵਾਹਿਗੁਰੂ ਦੇ ਦਰ ਦਾ ਫੁਰਮਾਨ ਦੱਸਿਆ ਹੈ।

**ਪ੍ਰਸ਼ਨ :** ਮਹਾਰਾਜ ! ਮਾਨਸ ਮੂਰਤ ਬਣ ਕੇ ਪ੍ਰਮੇਸਰ ਦੇ ਦਰ 'ਤੇ ਕਿਵੇਂ ਪ੍ਰਵਾਨ ਹੋਈਦਾ ਹੈ?

**ਉੱਤਰ :** **ਅਥਵਾ:** ਹੇ ਭਾਈ ! ਜਿਸ ਪ੍ਰਕਾਰ ਕੁੱਤੇ ਦਾ ਸੁਭਾਅ ਹੈ ਕਿ :

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥** (ਅੰਗ : ੧੪੨੮)

ਕੁੱਤਾ ਜਿਸ ਮਾਲਕ ਦੀ ਦਿੱਤੀ ਰੋਟੀ ਖਾਂਦਾ ਹੈ। ਉਸਦੇ ਘਰ ਦਾ ਪਹਿਰਾ ਦਿੰਦਾ ਹੈ ਅਤੇ ਮਾਲਕ ਦੇ ਘਰ ਨੂੰ ਨਹੀਂ ਛੱਡਦਾ।

**ਨਾਨਕ ਇਹ ਬਿਧਿ ਹਰਿ ਭਜਉ ਇਕ ਮਨ ਹੁਇ ਇਕਿ ਚਿਤ ॥** (ਅੰਗ : ੧੪੨੮)

ਇਸ ਪ੍ਰਕਾਰ ਜਿਸ ਵਾਹਿਗੁਰੂ ਨੇ ਸਾਰੇ ਪਦਾਰਥ ਦਿੱਤੇ ਹਨ। ਕੁੱਤੇ ਦੀ ਨਿਆਂਈ ਹੋ ਕੇ ਉਸਦੇ ਦਰ ਨੂੰ ਪਕੜੀ ਰੱਖੇ। ਯਥਾ:

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥**

**ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥** (ਅੰਗ : ੧੩੬੮)

**ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥** (ਅੰਗ : ੯੬੯)

ਇਉਂ ਪ੍ਰਮੇਸਰ ਦੇ ਦਰ ਦੇ (ਕੁਤਾ) ਦਰਵੇਸ਼ ਬਣ ਕੇ (ਕਰਣੀ) ਭਗਤੀ ਦੀ ਕਮਾਈ ਕਰੇ। ਤਾਂ ਉਸ ਦੇ ਦਰ 'ਤੇ ਪਰਵਾਨ ਹੋਈਦਾ ਹੈ। ਇਹੀ ਪ੍ਰਮੇਸਰ ਦੇ ਦਰ ਦਾ ਫ਼ੁਰਮਾਨ ਅਸੀਂ ਦੱਸਿਆ ਹੈ **ਵਾ:** ਉਹੀ ਮਾਨਸ ਮੂਰਤ ਚੰਗੀ ਹੈ ਜੋ ਪ੍ਰਮੇਸਰ ਦੇ ਦਰ ਦਾ (ਫੁਰਮਾਨੁ) ਹੁਕਮ ਮੰਨ ਕੇ ਭਾਣੇ ਵਿਚ ਚੱਲਦੀ ਹੈ।

## ਗੁਰ ਪਰਸਾਦਿ; ਜਾਣੈ ਮਿਹਮਾਨੁ ॥

ਹੇ ਭਾਈ ! ਜੇਕਰ ਸਿੱਖ ਸਤਿਗੁਰੂ ਸਾਹਿਬ ਜੀ ਦੀ (ਪਰਸਾਦਿ) ਕਿਰਪਾ ਦਾ ਪਾਤਰ ਬਣੇ ਅਤੇ ਦੁਨੀਆਂ ਵਿਚ ਆਪਣੇ ਆਪ ਨੂੰ (ਮਿਹਮਾਨੁ) ਪ੍ਰਾਹੁਣਚਾਰੀ ਦੀ ਨਿਆਈਂ (ਜਾਣੈ) ਜਾਨਣਾ ਕਰੇ ਕਿ ਅਸੀਂ ਤਾਂ ਇਉਂ ਹਾਂ।

**ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥** (ਅੰਗ : ੫੦)

ਜਿਵੇਂ ਕਿਸੇ ਘਰ ਵਿਚ ਰਾਤ ਨੂੰ ਆਏ ਹੋਏ ਪਰਾਹੁਣੇ, ਸਵੇਰ ਨੂੰ ਉੱਠ ਕੇ ਚਲੇ ਜਾਂਦੇ ਹਨ। ਇਸੇ ਤਰ੍ਹਾਂ ਅਸੀਂ ਵੀ ਇਸ ਸੰਸਾਰ ਤੋਂ ਉੱਠ ਕੇ ਚਲੇ ਜਾਣਾ ਹੈ।

## ਤਾ ਕਿਛੁ; ਦਰਗਹ ਪਾਵੈ ਮਾਨੁ ॥੪॥੪॥

ਤਾਂ ਐਸਾ ਵੈਰਾਗੀ ਪੁਰਖ ਵਾਹਿਗੁਰੂ ਦੀ (ਦਰਗਹ) ਦਰਗਾਹ ਸਚਖੰਡ ਵਿਚ (ਕਿਛੁ) ਕੋਈ (ਮਾਨੁ) ਆਦਰ ਸਤਿਕਾਰ (ਪਾਵੈ) ਪਾਵੇਗਾ।

ਇਉਂ ਇਸ ਸ਼ਬਦ ਵਿਚ ਮਹਾਰਾਜ ਜੀ ਨੇ ਕਲਯੁਗ ਦੀ ਰਾਸ ਦੱਸੀ ਹੈ।

## ਆਸਾ ਮਹਲਾ ੧ ॥

ਇਕ ਸਮੇਂ ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਮਹਾਰਾਜ ! ਆਪ ਜੀ ਦੀ ਦ੍ਰਿਸ਼ਟੀ ਕੈਸੀ ਹੈ? ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਭਾਈ ਅਸੀਂ ਤਾਂ ਸਭ ਵਿਚ ਵਾਹਿਗੁਰੂ ਜੀ ਦੀ ਜੋਤਿ ਹੀ ਸਮਾਈ ਹੋਈ ਸਮਝਦੇ ਹਾਂ। ਇਹ ਕਹਿ ਕੇ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

### ਜੇਤਾ ਸਬਦੁ ਸੁਰਤਿ ਧੁਨਿ ਤੇਤੀ; ਜੇਤਾ ਰੂਪੁ ਕਾਇਆ ਤੇਰੀ ॥

ਹੇ ਮਹਾਰਾਜ ! (ਜੇਤਾ) ਜਿਤਨਾ ਸ਼ਬਦ ਹੈ ਤੇ ਜਿਤਨੀ ਉਸ ਸ਼ਬਦ ਦੀ (ਧੁਨਿ) ਆਵਾਜ਼ (ਸੁਰਤਿ) ਕੰਨਾਂ ਵਿਚ ਪੈਂਦੀ ਹੈ (ਤੇਤੀ) ਤਿਤਨੀ ਸਾਰੀ ਹੀ ਆਪ ਜੀ ਦੇ ਨਾਮ ਦੀ ਹੈ। **ਵਾ:** ਹੇ ਵੈਰਾਟ ਰੂਪ ਪ੍ਰਮੇਸਰ ! (ਜੇਤਾ) ਜਿਤਨਾ (ਸਬਦੁ) ਸੰਸਾਰ ਹੈ, ਜਿਤਨੀ ਇਸਦੀ (ਸੁਰਤਿ) ਗਿਆਤ ਹੈ ਅਤੇ ਜਿਤਨੀ (ਧੁਨਿ) ਅਵਾਜ ਹੈ ਭਾਵ ਜੋ ਬਾਣੀ ਨਿਕਲ ਰਹੀ ਹੈ। (ਤੇਤੀ) ਤਿਤਨੀ ਸਾਰੀ ਹੀ ਆਪ ਜੀ ਦੀ ਹੈ ਅਤੇ (ਜੇਤਾ) ਜਿਤਨਾ ਖੰਡਾਂ-ਬ੍ਰਹਿਮੰਡਾਂ ਦਾ (ਰੂਪੁ) ਅਕਾਰ ਹੈ। **ਵਾ:** ਜਿਤਨੇ ਵੀ ਜੀਆਂ ਦੇ ਆਕਾਰ ਹਨ। ਇਹ ਵੀ ਤੇਰੇ ਵਿਰਾਟ ਰੂਪ ਦੀ (ਕਾਇਆ) ਦੇਹੀ ਹੀ ਹੈ। ਯਥਾ :

**ਸਗਲ ਭਵਣ ਕੀ ਮੂਰਤਿ ਏਕਾ॥** (ਅੰਗ : ੫੯੬)

ਜਿਸ ਤਰ੍ਹਾਂ ਪਾਣੀ ਦੇ ਭਰੇ ਹੋਏ ਬਹੁਤ ਸਾਰੇ ਘੜਿਆਂ ਵਿਚ ਜਦੋਂ ਸੂਰਜ ਦਾ ਪ੍ਰਤਿਬਿੰਬ ਪੈਂਦਾ ਹੈ ਤਾਂ ਪਾਣੀ ਦੇ ਹਿੱਲਣ ਤੇ ਮੈਲ ਸਹਿਤ ਹੋਣ ਕਰਕੇ ਸੂਰਜ ਹਿੱਲਦਾ ਜਾਂ ਮੈਲਾ ਪ੍ਰਤੀਤ ਹੁੰਦਾ ਹੈ। ਇਸੇ ਪ੍ਰਕਾਰ ਹੀ ਸਾਰੇ ਨਾਨਾ ਅੰਤਹਕਰਣਾਂ ਦੇ ਸੁਭਾਅ ਹਨ ਉਹਨਾਂ ਕਰਕੇ ਜੀਵ ਵੱਖੋ-ਵੱਖਰੇ ਪ੍ਰਤੀਤ ਹੋ ਰਹੇ ਹਨ। ਪਰ ਸਾਰਿਆਂ ਵਿਚ ਉਹੋ ਹੀ ਸਮਾਇਆ ਹੋਇਆ ਹੈ। ਇਸ ਤਰ੍ਹਾਂ ਅਸੀਂ ਇਹ ਸਭ ਵੈਰਾਟ ਦੀ ਕਾਇਆ ਸਮਝਦੇ ਹਾਂ।

**ਅਥਵਾ :** ਕੋਈ ਆਪਣੀ ਸੁਰਤ ਨੂੰ (ਜੇਤਾ) ਜਿਤਨਾ ਵੀ ਸ਼ਬਦ ਵਿਚ ਜੋੜੇਗਾ ਉਸ ਨੂੰ (ਤੇਤੀ) ਉਤਨੀ ਹੀ ਧੁਨ ਪ੍ਰਗਟ ਹੋਵੇਗੀ ਭਾਵ ਉਸ ਦੇ ਮਨ ਦੀ ਉਤਨੀ ਹੀ ਇਕਾਗਰਤਾ ਹੋਵੇਗੀ। **ਵਾ:** ਹੇ (ਸਬਦੁ) ਬ੍ਰਹਮ (ਜੇਤਾ) ਜਿਤਨੇ (ਸਬਦੁ) ਵੇਦ ਆਦਿਕ ਹਨ ਅਤੇ ਜੋ ਉਹਨਾਂ ਦੀਆਂ (ਸੁਰਤਿ) ਸ਼ੁਰਤੀਆਂ ਦੀਆਂ (ਧੁਨਿ) ਧੁਨੀਆਂ ਉਚਾਰਨੀਆਂ ਹਨ। **ਵਾ:** ਜੋ ਆਪ ਦੀ (ਧੁਨਿ) ਸੁੰਦਰ ਬਾਣੀ ਦੀਆਂ (ਧੁਨਿ) ਧੁਨੀਆਂ ਉਚਾਰਨੀਆਂ ਹਨ। (ਤੇਤੀ) ਤਿਤਨੀਆਂ ਸਾਰੀਆਂ ਹੀ ਤੇਰੀਆਂ ਹਨ ਅਤੇ (ਜੇਤਾ) ਜਿਤਨਾ ਵੀ (ਰੂਪੁ) ਅਕਾਰ ਪ੍ਰਤੀਤ ਹੋ ਰਿਹਾ ਹੈ। ਇਹ ਸਭ (ਤੇਰੀ) ਆਪ ਜੀ ਦੀ ਹੀ (ਕਾਇਆ) ਦੇਹੀ ਹੈ। **ਵਾ:** ਸੰਤਾਂ ਭਗਤਾਂ ਦੀਆਂ (ਕਾਇਆ) ਦੇਹਾਂ ਦੇ ਅੰਦਰ ਜਿਤਨੀ (ਰੂਪੁ) ਦਿਲ ਦੀ ਸਫਾਈ ਹੈ, ਇਹ ਸਭ ਆਪ ਜੀ ਦੀ ਦਿੱਤੀ ਹੋਈ ਹੈ।

### ਤੂੰ ਆਪੇ ਰਸਨਾ, ਆਪੇ ਬਸਨਾ; ਅਵਰੁ ਨ ਦੂਜਾ ਕਹਉ ਮਾਈ ॥੧॥

ਹੇ (ਮਾਈ) ਮਾਤਾ ਪਿਤਾ ਰੂਪ ਸੰਤ ਜਨੋਂ (ਮਾਈ) ਮਾਇਆ ਦੇ ਪਤੀ ਪ੍ਰਮੇਸਰ ਤੋਂ ਬਿਨਾਂ ਅਵਰ ਸਥਾਨ ਵਿੱਚ ਦੂਸਰਾ ਹੋਰ ਕੋਈ ਨਹੀਂ ਹੈ। ਇਸ ਲਈ ਅਸੀਂ ਤਾਂ ਇਉਂ ਕਹਿੰਦੇ ਹਾਂ ਕਿ ਹੇ ਮਹਾਰਾਜ ! ਤੂੰ (ਆਪੇ) ਆਪ ਹੀ ਪ੍ਰੀਤ ਰੂਪ ਰਸਨਾ ਹੈਂ ਅਤੇ (ਆਪੇ) ਆਪ ਹੀ ਵਾਕ ਰੂਪ ਹੋ ਕੇ ਰਸਨਾ 'ਤੇ (ਬਸਨਾ) ਵੱਸਣ ਵਾਲਾ ਹੈ। **ਵਾ:** ਤੂੰ ਆਪ ਹੀ ਭਗਤੀ ਰੂਪ (ਬਸਨਾ) ਖ਼ੁਸ਼ਬੂ ਹੋ ਰਿਹਾ ਹੈਂ। **ਵਾ:** ਤੂੰ ਜਿੰਨ੍ਹਾਂ ਸੰਤਾਂ-ਭਗਤਾਂ ਦੀ ਰਸਨਾ ਉੱਤੇ ਵੱਸਣਾ ਕੀਤਾ ਹੈ।

**ਪ੍ਰਭ ਜੀ ਬਸਹਿ ਸਾਧ ਕੀ ਰਸਨਾ॥** (ਅੰਗ : ੨੬੩)

ਉਹਨਾਂ ਦੇ ਹਿਰਦੇ ਵਿਚ ਵੀ (ਆਪੇ) ਆਪ ਹੀ (ਬਸਨਾ) ਵੱਸਣਾ ਕੀਤਾ ਹੈ। **ਵਾ:** ਤੂੰ ਆਪ ਹੀ ਮਹਾਤਮਾ ਰੂਪ ਹੋ ਕੇ (ਰਸਨਾ) ਰਸਾਂ ਦੀ ਤਰਫੋਂ (ਬਸ+ਨਾ) (ਨਾ) ਨਿਸ਼ਚੇ ਕਰਕੇ (ਬਸ) ਬੱਸ ਕਰ ਰਿਹਾ ਹੈ ਭਾਵ ਤ੍ਰਿਪਤ ਹੋ ਰਿਹਾ ਹੈ। **ਵਾ:** ਹੇ ਸੱਚੇ ਪਾਤਸ਼ਾਹ! ਜਿੰਨ੍ਹਾਂ ਦੇ ਤਾਈਂ ਤੂੰ ਆਪ (ਰਸ+ਨਾ) ਰਸ ਦੀ ਲੋੜ (ਨਾ) ਨਹੀਂ ਰੱਖੀ। ਉਹਨਾਂ ਨੂੰ ਦੁਨੀਆਂ ਵਿਚ ਆਸਾ ਤ੍ਰਿਸ਼ਨਾ ਆਦਿਕ ਤੋਂ ਨਾਂਹ ਹੋ ਗਈ ਹੈ। ਭਾਵ ਉਹ ਰਸਨਾ ਦੇ ਰਸਾਂ ਵਿਚ ਨਹੀਂ ਰਸੇ ਹਨ। ਐਸੇ ਜਨਾਂ ਦੇ ਹਿਰਦੇ ਵਿਚ ਤੂੰ ਆਪ (ਬਸਨਾ) ਵੱਸਣਾ ਕਰਦਾ ਹੈਂ।

## ਸਾਹਿਬੁ ਮੇਰਾ; ਏਕੋ ਹੈ ॥ ਏਕੋ ਹੈ ਭਾਈ; ਏਕੋ ਹੈ ॥੧॥ ਰਹਾਉ ॥

ਹੇ ਪਿਆਰੇ! ਮੇਰਾ (ਸਾਹਿਬੁ) ਮਾਲਕ ਪ੍ਰਮੇਸਰ (ਏਕੋ) ਇਕੋ ਹੀ ਹੈ। ਹੁਣ ਵਰਤਮਾਨ ਵਿਚ ਵੀ ਇਕੋ ਹੀ ਹੈ, ਭੂਤ ਕਾਲ ਵਿਚ ਵੀ ਇਕੋ ਹੀ ਸੀ ਅਤੇ ਅੱਗੇ ਭਵਿੱਖਤ ਕਾਲ ਵਿਚ ਵੀ ਇਕੋ ਹੀ (ਹੈ) ਹੋਵੇਗਾ।

**ਅਥਵਾ :** ਹੇ ਭਾਈ! ਮੇਰਾ (ਏਕੋ) ਇੱਕ (ਸਾਹਿਬੁ) ਪ੍ਰਮੇਸਰ ਹੀ ਵੈਰਾਟ ਨੂੰ ਪੈਦਾ ਕਰਨ ਵਾਲਾ ਹੈ, ਉਹ ਇਕੋ ਹੀ ਹਿਰਨਗਰਭ ਨੂੰ ਪੈਦਾ ਕਰਨ ਵਾਲਾ ਅਤੇ ਉਹ (ਏਕੋ) ਇੱਕ ਹੀ ਅਬਿਆਕ੍ਰਿਤ ਨੂੰ ਪੈਦਾ ਕਰਣ ਵਾਲਾ ਹੈ।

**ਅਥਵਾ :** ਹੇ ਭਾਈ! ਇਕ ਮੇਰਾ ਸਾਹਿਬ ਹੀ ਤਤ ਪਦ ਈਸ਼ਰ ਰੂਪ ਹੈ। (ਏਕੋ) ਇੱਕੋ ਹੀ ਤੂੰ ਪਦ ਜੀਵ ਰੂਪ ਹੈ ਅਤੇ ਇਕ ਆਪ ਹੀ ਅਸਪਦ ਰੂਪ ਹੈਂ।

**ਅਥਵਾ :** ਇਕ ਮੇਰਾ (ਸਾਹਿਬੁ) ਮਾਲਕ ਪ੍ਰਮੇਸਰ ਹੀ ਜਾਗਰਤ ਅਵਸਥਾ ਵਿਚ ਹੈ, ਓਹ ਇਕੋ ਹੀ ਸੁਪਨ ਅਵਸਥਾ ਵਿਚ ਹੈ ਅਤੇ ਇਕੋ ਹੀ ਸੁਖੋਪਤ ਅਵਸਥਾ ਵਿਚ ਹੈ।

**ਅਥਵਾ :** ਮੇਰਾ (ਏਕੋ) ਇੱਕੋ (ਸਾਹਿਬੁ) ਪਰਮੇਸ਼ਰ ਹੀ ਅਗਿਆਨੀਆਂ ਦੇ ਅੰਦਰ ਹੈ। ਉਹ ਇੱਕੋ ਹੀ ਗਿਆਨੀਆਂ ਦੇ ਅੰਦਰ ਹੈ ਅਤੇ ਉਹ ਇੱਕ ਹੀ ਜੀਵਨ ਮੁਕਤ ਅਤੇ ਬਿਦੇਹ ਮੁਕਤਾਂ ਦੇ ਅੰਦਰ ਹੈ।

**ਅਥਵਾ :** ਮੇਰਾ ਇਕੋ ਇਕ ਅਕਾਲ ਪੁਰਖ ਵਾਹਿਗੁਰੂ ਹੀ ਉੱਤਮ ਪੁਰਖਾਂ ਵਿਚ ਹੈ। ਇਕੋ ਹੀ ਮੱਧਮ ਪੁਰਖਾਂ ਵਿਚ ਹੈ ਅਤੇ ਇਕੋ ਹੀ ਕਨਿਸ਼ਟ ਪੁਰਸ਼ਾਂ ਵਿਚ ਹੈ।

## ਆਪੇ ਮਾਰੇ, ਆਪੇ ਛੋਡੈ; ਆਪੇ ਲੇਵੈ ਦੇਇ ॥

ਉਹ ਅਕਾਲ ਪੁਰਖ ਵਾਹਿਗੁਰੂ (ਆਪੇ) ਆਪ ਹੀ ਸੰਸਾਰ ਦਾ ਅੰਤ ਸਮਾਂ ਜਾਣ ਕੇ ਜਾਂ ਪ੍ਰਾਲਬਧ ਪੂਰੀ ਹੋਈ ਜਾਣ ਕੇ ਜੀਵਾਂ ਨੂੰ (ਮਾਰੇ) ਮਾਰਨ ਵਾਲਾ ਹੈ ਅਤੇ ਆਪ ਹੀ ਕਿਰਪਾ ਕਰਕੇ (ਛੋਡੈ) ਛੱਡ ਦੇਣ ਵਾਲਾ ਹੈ। **ਵਾ:** ਵਾਹਿਗੁਰੂ ਆਪ ਹੀ ਗੁਰੂ ਸਰੂਪ ਹੋ ਕੇ ਸਿੱਖ ਨੂੰ ਜੀਵਤ ਭਾਵ ਤੋਂ (ਮਾਰੇ) ਮਾਰਨ ਵਾਲਾ ਹੈ ਅਤੇ ਫਿਰ ਆਪ ਹੀ ਸਿੱਖ ਨੂੰ ਮੁਕਤੀ ਰੂਪ ਪਦ ਵਿਚ (ਛੋਡੈ) ਛੱਡ ਦੇਣ ਵਾਲਾ ਹੈ। ਭਾਵ ਆਪ ਹੀ ਮੁਕਤ ਪਦਵੀ ਵਿਚ ਇਸਥਿਤ ਕਰਨ ਵਾਲਾ ਹੈ। **ਵਾ:** ਆਪ ਹੀ ਦੇਹ ਅਧਿਆਸੀ ਅਗਿਆਨੀ ਜੀਵਾਂ ਨੂੰ (ਮਾਰੇ) ਮਾਰਨ ਵਾਲਾ ਹੈ ਅਤੇ ਦੇਹ ਅਧਿਆਸ ਤੋਂ ਰਹਿਤ ਗਿਆਨਵਾਨਾਂ ਨੂੰ ਜੰਮਣ-ਮਰਣ ਦੇ ਬੰਧਨਾਂ ਤੋਂ (ਛੋਡੈ) ਛੱਡ ਦੇਣ ਵਾਲਾ ਹੈ। ਭਾਵ ਮੁਕਤ ਕਰਨ ਵਾਲਾ ਹੈ। ਫਿਰ ਆਪ ਹੀ ਗੁਰੂ ਸਰੂਪ ਹੋ ਕੇ ਸਿੱਖ ਦਾ ਤਨ, ਮਨ, ਧਨ (ਲੇਵੈ) ਲੈ ਕੇ ਬ੍ਰਹਮਾਨੰਦ ਦੀ ਦਾਤ ਬਖਸ਼ (ਦੇਇ) ਦਿੰਦਾ ਹੈ। **ਵਾ:** ਆਪ ਹੀ ਸਿੱਖ ਦੀ ਸ਼ਰਧਾ ਭਾਵਨਾ ਨੂੰ ਲੈ ਕੇ ਆਪਣਾ ਆਨੰਦ ਬਖਸ਼ ਦੇਂਦਾ ਹੈ। **ਵਾ:** ਆਪ ਹੀ ਅ-ਪ੍ਰਬੁੱਧ ਚੇਤਨ ਹੋ ਕੇ ਉਪਦੇਸ਼ (ਲੇਵੈ) ਲੈਂਦਾ ਹੈ ਅਤੇ ਆਪ ਹੀ ਪ੍ਰਬੁਧ ਚੇਤਨ ਹੋ ਕੇ ਉਪਦੇਸ਼ (ਦੇਇ) ਦੇਣ ਵਾਲਾ ਹੈ। **ਵਾ:** ਆਪ ਹੀ ਅਵਿੱਦਿਆ ਉਪਾਧੀ ਸਹਿਤ ਹੋ ਕੇ ਦਾਤਾਂ (ਲੇਵੈ) ਲੈਂਦਾ ਹੈ ਅਤੇ ਆਪ ਹੀ ਮਾਇਆ ਉਪਾਧੀ ਸਹਿਤ ਹੋ ਕੇ ਦਾਤਾਂ (ਦੇਇ) ਦਿੰਦਾ ਹੈ। **ਵਾ:** ਆਪ ਹੀ ਸਾਰਿਆਂ ਦੀਆਂ ਜਿੰਦਾਂ ਨੂੰ ਲੈਣ ਵਾਲਾ ਹੈ ਅਤੇ ਆਪ ਹੀ ਸਾਰਿਆਂ ਦੇ ਅੰਦਰ ਪ੍ਰਾਨ ਦੇਣ ਵਾਲਾ ਹੈ। **ਵਾ:** ਆਪ ਹੀ ਜੀਵ ਹੋ ਕਿ ਦਾਤਾਂ ਲੈਂਦਾ ਹੈ ਅਤੇ ਆਪ ਹੀ ਈਸ਼ਰ ਰੂਪ

ਹੋ ਕੇ ਦਾਤਾਂ ਦਿੰਦਾ ਹੈ। **ਵਾ:** ਆਪ ਹੀ ਸਤਿਗੁਰੂ ਰੂਪ ਹੋ ਕੇ ਉਪਦੇਸ਼ ਦਿੰਦਾ ਹੈ ਅਤੇ ਆਪ ਹੀ ਸਿੱਖ ਹੋ ਕੇ ਉਪਦੇਸ਼ ਲੈਂਦਾ ਭਾਵ ਧਾਰਨ ਕਰਦਾ ਹੈ।

**ਅਥਵਾ :** ਆਪ ਹੀ ਜੀਵਤ ਭਾਵ ਤੋਂ ਮਾਰ ਕੇ ਤੁਰੀਆ ਪਦ ਵਿਚ (ਛੋਡੈ) ਛੱਡ (ਦੇਇ) ਦਿੰਦਾ ਹੈ ਅਤੇ ਆਪ ਹੀ ਸਿੱਖ ਹੋ ਕੇ ਬ੍ਰਹਮਾਨੰਦ ਨੂੰ (ਲੇਵੈ) ਲੈਂਦਾ ਹੈ।

## ਆਪੇ ਵੇਖੈ, ਆਪੇ ਵਿਗਸੈ; ਆਪੇ ਨਦਰਿ ਕਰੇਇ ॥੨॥

ਉਹ ਪ੍ਰਮੇਸਰ (ਆਪੇ) ਆਪ ਹੀ ਸਾਰੇ ਜੀਵਾਂ ਦੇ ਕਰਤੱਬਾਂ ਨੂੰ (ਵੇਖੈ) ਵੇਖ ਰਿਹਾ ਹੈ ਅਤੇ (ਆਪੇ) ਆਪ ਹੀ ਜੀਵਾਂ ਦੇ ਹੰਕਾਰ ਸਹਿਤ ਕੀਤੇ ਹੋਏ ਕਰਮਾਂ ਨੂੰ ਵੇਖ ਕੇ (ਵਿਗਸੈ) ਖਿੜ ਰਿਹਾ ਹੈ। **ਵਾ:** ਉਹ ਆਪ ਹੀ ਸਭ ਜੀਵਾਂ ਦੇ ਤਾਈਂ (ਵੇਖੈ) ਪ੍ਰਕਾਸ਼ ਕਰ ਰਿਹਾ ਹੈ ਅਤੇ ਆਪ ਹੀ ਸਭ ਦੇ ਅੰਦਰ ਚੇਤਨ ਰੂਪ ਹੋ ਕੇ (ਵਿਗਸੈ) ਖਿੜ ਰਿਹਾ ਹੈ। **ਵਾ:** ਉਹ ਪ੍ਰਮੇਸਰ ਆਪ ਹੀ ਸਤਿਗੁਰੂ ਰੂਪ ਹੋ ਕੇ ਸਿੱਖਾਂ ਦੇ ਤਾਈਂ ਕਿਰਪਾ ਦ੍ਰਿਸ਼ਟੀ ਦੁਆਰਾ ਦੇਖਦਾ ਹੈ ਅਤੇ ਆਪ ਹੀ ਸਿੱਖ ਰੂਪ ਹੋ ਕੇ ਆਤਮਾਨੰਦ ਨੂੰ ਪ੍ਰਾਪਤ ਕਰਕੇ (ਵਿਗਸੈ) ਖਿੜਦਾ ਹੈ ਅਤੇ ਆਪ ਹੀ ਗੁਰੂ ਸਰੂਪ ਹੋ ਕੇ, (ਨਦਰਿ) ਕ੍ਰਿਪਾ ਦ੍ਰਿਸ਼ਟੀ (ਕਰੇਇ) ਕਰਕੇ, ਅਧਿਕਾਰੀਆਂ ਦੇ ਅੰਤਹਕਰਣ ਅੰਦਰ (ਆਪੇ) ਆਪ ਦਾ ਸਰੂਪ ਦਿਖਾ ਦੇਂਦਾ ਹੈ ਤੇ ਆਪ ਹੀ ਅਧਿਕਾਰੀ ਰੂਪ ਹੋ ਕੇ ਆਪ ਦੇ ਸਰੂਪ ਨੂੰ ਵੇਖ ਕੇ ਖਿੜਦਾ ਹੈ।

**ਅਥਵਾ :** ਗੁਰੂ ਸਾਹਿਬ ਆਪ ਹੀ ਉਦੋਂ ਗਿਆਨ ਵਾਲੀ (ਨਦਰਿ) ਦ੍ਰਿਸ਼ਟੀ (ਕਰੇਇ) ਕਰਦੇ ਹਨ। ਜਦੋਂ ਅਧਿਕਾਰੀ ਆਪਣੇ ਅੰਤਹਕਰਣ ਅੰਦਰ ਸਰੂਪ ਨੂੰ (ਵੇਖੈ) ਵੇਖ ਲੈਂਦਾ ਹੈ ਫਿਰ ਆਪ ਹੀ ਉਹ (ਵਿਗਸੈ) ਵਿਗਸਦਾ ਹੈ, ਖਿੜਦਾ ਹੈ। ਇਸ ਤਰ੍ਹਾਂ ਉਹ ਪ੍ਰਮੇਸਰ ਆਪ ਹੀ ਗੁਰੂ ਸਰੂਪ ਹੋ ਕੇ ਕਿਰਪਾ ਦ੍ਰਿਸ਼ਟੀ ਕਰਕੇ ਆਪਣਾ ਸਰੂਪ ਦਿਖਾ ਦਿੰਦਾ ਹੈ।

## ਜੋ ਕਿਛੁ ਕਰਣਾ, ਸੋ ਕਰਿ ਰਹਿਆ; ਅਵਰੁ ਨ ਕਰਣਾ ਜਾਈ ॥

ਉਸ ਪ੍ਰਮੇਸਰ ਨੇ ਜੋ (ਕਿਛੁ) ਕੁਝ ਪਿੱਛੇ ਕਰਣਾ ਸੀ, (ਸੋ) ਉਹ ਕਰ ਰਿਹਾ ਸੀ। ਜੋ ਉਸਨੇ ਹੁਣ ਕਰਨਾ ਹੈ। (ਸੋ) ਉਹ ਕਰ ਰਿਹਾ ਹੈ ਅਤੇ ਭਵਿੱਖਤ ਕਾਲ ਵਿਚ ਵੀ ਉਹੀ ਸਭ ਕੁੱਝ ਕਰੇਗਾ। (ਅਵਰੁ) ਹੋਰ ਕਿਸੇ ਦੇ ਪਾਸੋਂ ਕੁਝ ਵੀ ਨਹੀਂ ਕੀਤਾ (ਜਾਈ) ਜਾਵੇਗਾ। ਉਸ ਅੰਤਰਜਾਮੀ ਸਰਬ ਕਲਾ ਸਮਰੱਥ ਪ੍ਰਮੇਸਰ ਤੋਂ ਬਿਨ੍ਹਾਂ ਕੋਈ ਵੀ ਕੁਝ ਕਰਨ ਦੇ ਸਮਰੱਥ ਨਹੀਂ ਹੈ।

## ਜੈਸਾ ਵਰਤੈ ਤੈਸੋ ਕਹੀਐ; ਸਭ ਤੇਰੀ ਵਡਿਆਈ ॥੩॥

ਹੇ ਮਹਾਰਾਜ ! (ਜੈਸਾ) ਜਿਸ ਤਰ੍ਹਾਂ ਤੂੰ ਸੰਸਾਰ ਵਿਚ ਵਿਆਪਕ ਹੋ ਕੇ (ਵਰਤੈ) ਵਰਤਦਾ ਹੈਂ। (ਤੈਸੋ) ਉਸੇ ਤਰ੍ਹਾਂ ਦਾ ਅਸੀਂ (ਕਹੀਐ) ਕਹਿੰਦੇ ਹਾਂ। **ਵਾ:** ਜਿਸ ਤਰ੍ਹਾਂ ਸੰਸਾਰ ਵਿਚ ਜੀਵ ਵਰਤਦਾ ਹੈ ਉਸੇ ਤਰ੍ਹਾਂ ਦਾ ਕਿਹਾ ਜਾਂਦਾ ਹੈ। **ਵਾ:** ਜਿਸ ਤਰ੍ਹਾਂ ਦਾ ਜੀਵ ਦੇ ਅੰਦਰ ਸੰਕਲਪ ਦਾ ਵਰਤਾਰਾ ਵਰਤਦਾ ਹੈ ਉਸੇ ਅਨੁਸਾਰ ਉਤਮ ਅਧਿਕਾਰੀ ਨੂੰ ਗਿਆਨ ਮੱਧਮ ਅਧਿਕਾਰੀ ਨੂੰ ਉਪਾਸ਼ਨਾ ਤੇ ਕਨਿਸ਼ਟ ਅਧਿਕਾਰੀ ਨੂੰ ਕਰਮ ਕਾਂਡ ਦਿੱਤਾ ਜਾਂਦਾ ਹੈ। ਕਿਉਂਕਿ ਇਹ ਸਭ ਤੇਰੀ ਹੀ (ਵਡਿਆਈ) ਇੱਛਾ ਹੈ। **ਵਾ:** ਹੇ ਵਾਹਿਗੁਰੂ ! ਹਰ ਤਰ੍ਹਾਂ ਕਰਕੇ ਇਹ (ਸਭ) ਸਾਰੀ ਤੇਰੀ ਹੀ ਵਡਿਆਈ ਹੈ। ਜਿਸ ਤਰ੍ਹਾਂ ਤੂੰ ਪਰੋਖ ਹੋ ਕੇ ਸਭ ਜੀਵਾਂ ਦੀ ਪਾਲਣਾ ਕਰਦਾ ਹੈਂ।

**ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥**
**ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥** (ਅੰਗ : ੧੩੨੮)

## ਕਲਿ ਕਲਵਾਲੀ, ਮਾਇਆ ਮਦੁ ਮੀਠਾ; ਮਨੁ ਮਤਵਾਲਾ, ਪੀਵਤੁ ਰਹੈ ॥

(ਕਲਿ) ਕਲਜੁਗ ਦਾ ਸਮਾਂ **ਵਾ:** ਕਲਜੁਗ ਦੀ ਕਿਰਿਆ (ਕਲਵਾਲੀ) ਮੱਟੀ ਦੀ ਨਿਆਈਂ ਹੈ। ਜਿਸ ਵਿਚ ਮਾਇਆ ਰੂਪ ਮਿੱਠੀ (ਮਦੁ) ਸ਼ਰਾਬ ਹੈ। ਮਨ ਐਸਾ (ਮਤਵਾਲਾ) ਕਮਲਾ ਹੋ ਰਿਹਾ ਹੈ ਕਿ ਇਸ ਮਾਇਆ ਰੂਪ ਸ਼ਰਾਬ ਨੂੰ (ਪੀਵਤੁ ਰਹੈ) ਪੀਂਦਾ ਹੀ ਰਹਿੰਦਾ ਹੈ। **ਵਾ:** ਮਾਇਆ ਰੂਪ ਸ਼ਰਾਬ ਨੂੰ ਪੀ ਕੇ ਕਮਲਾ ਹੋਇਆ (ਰਹੈ) ਰਹਿੰਦਾ ਹੈ।

**ਅਥਵਾ :** ਜੋ (ਕਲਿ) ਕਲਜੁਗ ਦੀ (ਕਲ+ਵਾਲੀ) (ਕਲ) ਕਲਾ, ਲੜਾਈ ਵਾਲੀ ਕਿਰਿਆ ਹੈ। ਇਹ ਤਾਂ ਇਕ (ਕਲਵਾਲੀ) ਮੱਟੀ ਹੈ ਅਤੇ ਜੋ ਮਾਇਆ ਦਾ (ਮਦੁ) ਹੰਕਾਰ ਹੈ। ਇਹ (ਮੀਠਾ) ਮਿੱਠੀ ਸ਼ਰਾਬ ਹੈ। ਸ਼ਰਾਬ ਪੀਣ ਵਾਲਾ ਤਾਂ ਕਦੇ ਕੌੜੀ ਸ਼ਰਾਬ ਨਹੀਂ ਛੱਡਦਾ ਫਿਰ ਇਹ ਮਿੱਠੀ ਲੱਗ ਰਹੀ ਮਾਇਆ ਰੂਪ ਸ਼ਰਾਬ ਨੂੰ ਕੌਣ ਛੱਡੇ? ਭਾਵ ਨਹੀਂ ਛੱਡ ਸਕਦਾ। ਇਸ ਕਰਕੇ ਮਨ (ਮਤਵਾਲਾ) ਪਾਗਲ, ਸ਼ਦਾਈ ਹੋ ਕੇ ਮਾਇਆ ਰੂਪ (ਮਦੁ) ਸ਼ਰਾਬ ਨੂੰ (ਪੀਵਤੁ ਰਹੈ) ਪੀਂਦਾ ਰਹਿੰਦਾ ਹੈ। **ਵਾ:** ਇਸ ਮਨ ਨੂੰ (ਮਤਵਾਲਾ) ਅਕਲ ਵਾਲਾ ਨਹੀਂ ਕਿਹਾ ਜਾ ਸਕਦਾ। ਕਿਉਂਕਿ ਏਹ ਮਿੱਠੇ ਤੇਲੀਏ ਦੀ ਨਿਆਈਂ ਗਾਲਣ ਵਾਲੀ ਮਾਇਆ ਦੇ ਮੋਹ ਰੂਪ ਸ਼ਰਾਬ ਨੂੰ ਚੰਗਾ ਸਮਝ ਕੇ ਹਰ ਵਕਤ ਪੀਂਦਾ ਰਹਿੰਦਾ ਹੈ।

## ਆਪੇ ਰੂਪ ਕਰੇ ਬਹੁ ਭਾਂਤੀਂ; ਨਾਨਕੁ ਬਪੁੜਾ, ਏਵ ਕਹੈ ॥੪॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਬਪੁੜਾ) ਵਿਚਾਰੇ ਹੋ ਕੇ ਨਿੰਮ੍ਰਤਾ ਸਹਿਤ (ਏਵ) ਇਸ ਪ੍ਰਕਾਰ (ਕਹੈ) ਕਹਿੰਦੇ ਹਾਂ। **ਵਾ:** ਅਸੀਂ (ਏਵ) ਇਸ ਪ੍ਰਕਾਰ ਦਾ (ਬਪੁੜਾ) ਵਿਚਾਰ (ਕਹੈ) ਕਥਨ ਕਰਦੇ ਹਾਂ ਕਿ ਇਹ ਮੇਰੇ ਵਾਹਿਗੁਰੂ ਨੇ ਆਪ ਹੀ (ਬਹੁ ਭਾਂਤੀਂ) ਬਹੁਤ ਤਰ੍ਹਾਂ ਨਾਲ (ਰੂਪ) ਸਰੂਪ ਧਾਰਨ (ਕਰੇ) ਕੀਤੇ ਹਨ। **ਵਾ:** ਉਸਨੇ ਆਪ ਹੀ ਬਹੁਤ ਤਰ੍ਹਾਂ ਦੇ ਰੂਪ ਧਾਰਨ ਕਰਕੇ ਇਹ ਵਰਤਾਰਾ ਵਰਤਾਇਆ ਹੈ।

## ਆਸਾ ਮਹਲਾ ੧ ॥

ਗੁਰਸਿੱਖਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ! ਸ੍ਰੇਸ਼ਟ ਰਾਸ ਕੈਸੀ ਹੁੰਦੀ ਹੈ? ਤਾਂ ਸਤਿਗੁਰੂ ਜੀ ਗੁਰਮਤਿ ਦੀ ਰਾਸ ਬਾਬਤ ਕਥਨ ਕਰਦੇ ਹਨ।

## ਵਾਜਾ ਮਤਿ; ਪਖਾਵਜੁ ਭਾਉ ॥

ਹੇ ਭਾਈ! ਜੋ ਵਾਹਿਗੁਰੂ ਦੀ ਪ੍ਰਾਪਤੀ ਵਾਲੀ ਆਤਮ ਵਿਸ਼ੈਣੀ ਸ਼ੁੱਧ ਮਤ ਹੋਣੀ ਹੈ। **ਵਾ:** ਜੋ ਆਤਮਾ ਦੀ ਪਛਾਣ ਵਾਲੀ ਸ਼ੁੱਧ ਮੱਤ ਹੋਣੀ ਹੈ। ਯਥਾ:-

**ਊਤਮ ਮਤਿ ਮੇਰੈ ਰਿਦੈ ਤੂੰ ਆਉ ॥**
**ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥** *(ਅੰਗ : ੩੭੭)*

**ਵਾ:** ਜੋ ਗੁਰਾਂ ਤੋਂ ਸ਼ੁਭ ਮੱਤੀ, ਆਤਮ ਵਿਸ਼ੈਣੀ ਮਤ ਪ੍ਰਾਪਤ ਕਰਨੀ ਹੈ। ਇਹੋ ਹੀ ਵਜਾਉਣ ਵਾਲਾ ਸੋਹਣਾ ਵਾਜਾ ਹੈ ਅਤੇ ਜਿਹੜਾ ਹਿਰਦੇ ਵਿਚ ਪ੍ਰਮੇਸਰ ਦਾ (ਭਾਉ) ਪ੍ਰੇਮ ਪੈਦਾ ਹੋਣਾ ਹੈ। ਇਹ ਹੀ (ਪਖਾਵਜੁ) ਜੋੜੀ ਤਬਲਾ ਹੈ। **ਵਾ:** ਜੋ ਪ੍ਰੇਮ ਦੇ ਸਹਿਤ ਹਿਰਦੇ ਅੰਦਰ ਵੀ ਅਤੇ ਮੁਖ ਤੋਂ ਵੀ ਪ੍ਰਮੇਸਰ ਨੂੰ ਉਚਾਰਨ ਕਰਨਾ ਹੈ। ਇਹ ਤਬਲੇ ਦੇ ਦੋ ਭਾਂਡੇ ਹਨ। **ਵਾ:** (ਭਾਉ) ਪ੍ਰੇਮ ਰੂਪ (ਪਖਾਵਜੁ) ਤਬਲੇ ਦੇ ਸ਼ਰਧਾ ਅਤੇ ਪ੍ਰੀਤ ਰੂਪ ਦੋ ਭਾਂਡੇ ਹਨ।

**ਪ੍ਰਸ਼ਨ :** ਤਾਲ ਪੂਰਦਿਆਂ ਤਾਂ ਅਨੰਦ ਹੁੰਦਾ ਹੈ, ਇਧਰ ਕਿਹੜਾ ਅਨੰਦ ਹੈ?

## ਹੋਇ ਅਨੰਦੁ; ਸਦਾ ਮਨਿ ਚਾਉ ॥

**ਉੱਤਰ :** ਜਿਸ ਪ੍ਰਕਾਰ ਰਾਸ ਵਿਚ ਜਦੋਂ ਵਾਜੇ ਤਬਲੇ ਦੇ ਸੁਰ-ਤਾਲ ਰਲਦੇ ਹਨ ਤਾਂ ਤਾਲ ਪੂਰਨ ਦੇ ਨਾਲ ਅਨੰਦ ਪੈਦਾ ਹੁੰਦਾ ਹੈ। ਇਸੇ ਤਰ੍ਹਾਂ ਜੋ (ਮਨਿ) ਮਨ ਵਿਚ (ਅਨੰਦੁ) ਅਨੰਦ ਸਰੂਪ ਪ੍ਰਮੇਸਰ ਦੀ ਪ੍ਰਾਪਤੀ ਦਾ ਸਦਾ (ਚਾਉ) ਚਾਅ (ਹੋਇ) ਹੋਣਾ ਹੈ। ਇਹੀ ਸਾਜਾਂ ਦੇ ਸੁਰ ਤਾਲ ਆਪਸ ਵਿਚ ਰਲਾ ਕੇ, ਧੁਨੀ ਨਾਲ ਤਾਲ ਪੂਰਨੇ ਕਰਕੇ ਅਨੰਦ ਦਾ ਹੋਣਾ ਹੈ।

**ਸ਼ੰਕਾ :** ਰਾਸਧਾਰੀਏ ਤਾਂ ਭਗਤੀ ਵੀ ਕਰਦੇ ਹਨ।

## ਏਹਾ ਭਗਤਿ; ਏਹੋ ਤਪ ਤਾਉ ॥

**ਉੱਤਰ :** ਜਿਹੜਾ ਮਨ ਵਿਚ ਵਾਹਿਗੁਰੂ ਦੀ ਪ੍ਰਾਪਤੀ ਦਾ ਚਾਅ ਹੋਣਾ ਹੈ, (ਏਹਾ) ਇਹੋ ਹੀ (ਭਗਤਿ) ਭਗਤੀ ਹੈ ਅਤੇ (ਏਹੋ) ਇਹੋ ਹੀ ਤਪ ਦਾ (ਤਾਉ) ਤਾਉਣਾ ਹੈ। **ਵਾ:** ਤੁਸੀਂ ਵੀ ਇਹੀ ਤਪ ਨੂੰ (ਤਾਉ) ਤਾਉਣਾ ਕਰੋ।

**ਸ਼ੰਕਾ :** ਓਧਰ ਤਾਂ ਕ੍ਰਿਸ਼ਨ ਰਾਧਕਾ ਦੇ ਸਾਂਗ ਬਣਾ ਕੇ ਨੱਚਦੇ ਹਨ।

## ਇਤੁ ਰੰਗਿ ਨਾਚਹੁ; ਰਖਿ ਰਖਿ ਪਾਉ ॥੧॥

**ਉੱਤਰ :** ਹੇ ਭਾਈ! (ਇਤੁ) ਇਸ (ਰੰਗਿ) ਢੰਗ **ਵਾ:** ਇਸ ਤਰੀਕੇ ਨਾਲ ਮਨ ਦੇ ਸੰਕਲਪ-ਵਿਕਲਪ ਰੂਪ (ਪਾਉ) ਪੈਰਾਂ ਨੂੰ ਵਿਸ਼ਿਆਂ ਅਤੇ ਵਾਸ਼ਨਾਂ ਵੱਲੋਂ (ਰਖਿ ਰਖਿ) ਰੋਕ-ਰੋਕ ਕੇ ਪਰਮੇਸ਼ਰ ਦਾ ਨਿਰਣਾ ਕਰਨ ਰੂਪ (ਨਾਚਹੁ) ਨੱਚਣਾ ਕਰੋ। ਕਿਉਂਕਿ ਏਹੋ ਹੀ ਅਸਲ ਨਿਰਤਕਾਰੀ ਹੈ।

**ਅਥਵਾ :** (ਇਤੁ) ਇਸ (ਰੰਗਿ) ਢੰਗ ਨਾਲ ਆਪਣੇ ਮਨ ਰੂਪ (ਪਾਉ) ਪੈਰ ਨੂੰ ਕੁਸੰਗਤਿ ਵੱਲੋਂ (ਰਖਿ) ਰੋਕ ਕੇ ਅਤੇ ਹਰੀ ਦੇ ਨਾਮ ਵਿਚ (ਰਖਿ) ਰੱਖ ਕੇ, ਇਸਥਿਤ ਕਰਕੇ ਪ੍ਰਮੇਸਰ ਦਾ (ਨਾਚਹੁ) ਨਿਰਣਾ ਕਰਨ ਰੂਪ ਨਿਰਤਕਾਰੀ ਕਰਨਾ ਕਰੋ।

## ਪੂਰੇ ਤਾਲ; ਜਾਨੈ ਸਾਲਾਹ ॥

ਹੇ ਭਾਈ! ਜੋ ਉਸ ਵਾਹਿਗੁਰੂ ਪ੍ਰਮੇਸਰ ਦੀ (ਸਾਲਾਹ) ਸਿਫਤ, ਉਸਤਤ ਕਰਨੀ (ਜਾਨੈ) ਜਾਨਣੀ ਹੈ। ਇਹੀ ਤਾਲਾਂ ਦਾ (ਪੂਰੇ) ਪੂਰਨਾ ਕਰ।

**ਨੋਟ :** ਵਾਜੇ ਅਤੇ ਤਬਲੇ ਦੇ ਸੁਰ ਤਾਲ ਨੂੰ ਇਕੱਠੇ ਵਜਾ ਕੇ ਇੱਕ ਜੈਸੀ ਧੁਨੀ ਕਰਣੀ, ਇਸਨੂੰ ਤਾਲ-ਪੂਰਨਾ ਆਖਦੇ ਹਨ।

## ਹੋਰੁ ਨਚਣਾ; ਖੁਸੀਆ ਮਨ ਮਾਹ ॥੧॥ ਰਹਾਉ ॥

ਹੇ ਭਾਈ! ਜੋ ਮਨ (ਮਾਹ) ਵਿਚ ਖ਼ੁਸ਼ੀਆਂ ਧਾਰ ਕੇ ਹੋਰ ਨਾਚਿਆਂ ਵਾਂਗ ਨੱਚਣਾ ਹੈ, ਬਦਫੈਲੀਆਂ ਕਰਨ ਵਾਸਤੇ ਨੱਚ ਨੱਚ ਕੇ ਦਿਖਾਉਣਾ ਹੈ। ਇਸ ਨਾਲ ਅਕਾਲ ਪੁਰਖ ਦੀ ਦਰਗਾਹ ਵਿਚ ਪਰਵਾਨ ਨਹੀਂ ਹੋਈਦਾ। ਕਿਉਂਕਿ

**ਨਚਿਐ ਟਪਿਐ ਭਗਤਿ ਨ ਹੋਇ॥** *(ਅੰਗ : ੧੫੯)*

**ਵਾ:** ਜੋ ਪ੍ਰਮੇਸਰ ਦਾ ਨਿਰਣਾ ਕਰਨ ਰੂਪ ਨੱਚਣਾ ਹੈ। ਏਹੀ ਮਨ ਦੇ ਵਿਚ ਖ਼ੁਸ਼ੀਆਂ ਹੋਣੀਆਂ ਹਨ।

**ਪ੍ਰਸ਼ਨ :** ਕੈਂਸੀਆਂ ਕਿਹੜੀਆਂ ਹਨ?

## ਸਤੁ ਸੰਤੋਖੁ; ਵਜਹਿ ਦੁਇ ਤਾਲ ॥

**ਉੱਤਰ :** ਜੋ ਸਤ ਪ੍ਰਤੱਗੀ ਹੋਣਾ ਅਤੇ ਚਿਤ ਕਰਕੇ ਸੰਤੋਖੀ ਹੋਣਾ ਹੈ ਇਹ ਇੱਥੇ (ਦੁਇ) ਦੋ (ਤਾਲ) ਕੈਂਸੀਆਂ (ਵਜਹਿ) ਵੱਜਦੀਆਂ ਹਨ।

**ਪ੍ਰਸ਼ਨ :** ਪੈਰਾਂ ਵਿਚ ਘੁੰਗਰੂ ਕਿਹੜੇ ਵੱਜਦੇ ਹਨ ?

## ਪੈਰੀ ਵਾਜਾ; ਸਦਾ ਨਿਹਾਲ ॥

**ਉੱਤਰ :** ਜੋ ਸਦਾ ਹੀ ਨਿਹਾਲ ਰਹਿਣਾ ਹੈ। **ਵਾ:** (ਨਿ+ਹਾਲ) (ਹਾਲ) ਦੁੱਖਾਂ ਤੋਂ (ਨਿ) ਰਹਿਤ ਰਹਿਣਾ ਹੈ। ਇਹ ਪੈਰਾਂ ਦਾ ਵਾਜਾ ਭਾਵ ਘੁੰਗਰੂ ਵਜਾਉਣਾ ਹੈ।

## ਰਾਗੁ ਨਾਦੁ; ਨਹੀ ਦੂਜਾ ਭਾਉ ॥

(ਦੂਜਾ ਭਾਉ) ਦ੍ਵੈਤ ਭਾਵ ਦਾ (ਨਹੀ) ਨਾ ਹੋਣਾ, ਭਾਵ ਜੋ ਦ੍ਵੈਤ ਭਾਵ ਤੋਂ ਰਹਿਤ ਹੋਣਾ ਹੈ। ਇਹੀ (ਰਾਗੁ) ਰਾਗਾਂ ਦਾ ਉਚਾਰਨਾ ਅਤੇ (ਨਾਦੁ) ਸਾਜਾਂ ਦਾ ਵਜਾਉਣਾ ਹੈ। **ਵਾ:** ਇਹੀ ਰਾਗ ਦਾ (ਨਾਦੁ) ਸ਼ਬਦ ਹੈ।

## ਇਤੁ ਰੰਗਿ ਨਾਚਹੁ; ਰਖਿ ਰਖਿ ਪਾਉ ॥੨॥

(ਇਤੁ) ਇਸ (ਰੰਗਿ) ਢੰਗ, ਤਰੀਕੇ ਨਾਲ, ਮਨ ਦੇ ਸੰਕਲਪ-ਵਿਕਲਪ (ਪਾਉ) ਪੈਰਾਂ ਨੂੰ (ਰਖਿ ਰਖਿ) ਰੋਕ ਰੋਕ ਕੇ ਨਿਰਣਾ ਕਰਣ ਰੂਪ (ਨਾਚਹੁ) ਨੱਚਣਾ ਕਰੋ।

## ਭਉ ਫੇਰੀ; ਹੋਵੈ ਮਨ ਚੀਤਿ ॥

ਜਿਸ ਤਰ੍ਹਾਂ ਰਾਸਧਾਰੀਏ ਨੱਚਦੇ ਹੋਏ ਫੇਰੀਆਂ ਲੈਂਦੇ, ਘੁੰਮਦੇ ਹਨ। ਇਸੇ ਪ੍ਰਕਾਰ ਜਿਹੜਾ ਚਿਤ ਵਿਚ ਪ੍ਰਮੇਸਰ ਦਾ (ਭਉ) ਭੈ (ਹੋਵੈ) ਹੋਣਾ ਹੈ **ਵਾ:** ਭੈ ਦੇ ਸੰਯੁਕਤ ਹੋ ਕੇ ਅਕਾਲ ਪੁਰਖ ਨੂੰ ਹਰ ਵਕਤ ਅੰਗ-ਸੰਗ ਜਾਣਕੇ, ਮਨ ਵਿਚ ਉਸਦਾ (ਚੀਤਿ) ਚੇਤਾ ਕਰਨਾ ਹੈ। ਇਹ ਫੇਰੀ (ਹੋਵੈ) ਹੋਣੀ ਚਾਹੀਦੀ ਹੈ।

**ਅਥਵਾ :** ਜੋ (ਮਨ) ਸ਼੍ਰੋਮਣੀ (ਚੀਤਿ) ਚੇਤਨ ਪਰਮੇਸਰ ਦਾ ਭੈ ਧਾਰ ਕੇ, ਵਾਹਿਗੁਰੂ ਨੂੰ ਚੇਤੇ ਕਰਕੇ ਸੰਸਾਰ ਵੱਲੋਂ (ਫੇਰੀ) ਫਿਰ ਜਾਣਾ ਹੈ। ਇਹ ਫੇਰੀ ਹੋਣੀ ਚਾਹੀਦੀ ਹੈ।

## ਬਹਦਿਆ ਉਠਦਿਆ; ਨੀਤਾ ਨੀਤਿ ॥

ਹੇ ਭਾਈ ! (ਬਹਦਿਆ) ਬਹਿੰਦਿਆਂ ਹੋਇਆਂ ਤੇ ਉਠਦਿਆਂ ਹੋਇਆਂ (ਨੀਤਾ) ਨਿੱਤ ਰੂਪ ਪ੍ਰਮੇਸਰ ਨੂੰ (ਨੀਤਿ) ਨਿਤਾਪ੍ਰਤੀ ਧਿਆਉਣਾ ਕਰ।

**ਅਥਵਾ :** ਜਿਵੇਂ ਰਾਸ ਪਾਉਣ ਵਾਲੇ ਨੱਚਦੇ ਹੋਏ ਕਦੇ ਬਹਿ ਜਾਂਦੇ ਹਨ ਅਤੇ ਕਦੇ ਉੱਠ ਪੈਂਦੇ ਹਨ। ਤਿਵੇਂ ਹੀ ਇਧਰ ਜੋ (ਨੀਤਾ) ਨਿੱਤ ਰੂਪ ਪ੍ਰਮੇਸਰ ਨੂੰ (ਨੀਤਿ) ਨਿੱਤ ਰੂਪ ਕਰਕੇ ਜਾਨਣਾ ਹੈ ਇਹ ਬੈਠਣਾ, ਭਾਵ ਇਸਥਿਤ ਹੋਣਾ ਹੈ ਅਤੇ ਜੋ (ਨੀਤ+ਅਨੀਤਿ) ਜੋ (ਅਨੀਤਿ) ਅਨਿੱਤ ਰੂਪ ਜਗਤ ਨੂੰ ਅਨਿੱਤ ਰੂਪ ਨਿਸ਼ਚੇ ਕਰਕੇ ਸੰਸਾਰ ਵੱਲੋਂ ਉਪਰਾਮ ਹੋਣਾ ਹੈ, ਇਹ ਉੱਠਣਾ ਹੈ।

**ਅਥਵਾ :** ਜੋ ਨਿਤ ਸਰੂਪ ਨੂੰ ਨਿਤਾ ਪ੍ਰਤੀ ਜਾਨਣਾ ਹੈ। ਏਹੀ ਬੈਠਣਾ ਤੇ ਉਠਣਾ ਹੈ।

**ਅਥਵਾ :** ਨਿਰਵਿਕਲਪ ਸਮਾਧੀ ਵਿਚ ਬੈਠਦਿਆਂ ਤੇ ਸੰਸਾਰ ਵੱਲੋਂ ਉਠਦਿਆਂ ਭਾਵ ਉਪਰਾਮ ਹੁੰਦਿਆਂ ਸਿਮਰਨ ਕਰ। ਫਿਰ (ਨੀਤ) ਨਿਤ ਰੂਪ ਪਰਮੇਸ਼ਰ ਨੂੰ ਸਤਿ ਤੇ (ਅਨੀਤਿ) ਅਨਿਤ ਰੂਪ ਸੰਸਾਰ ਨੂੰ ਨਾਸ਼ਵਾਨ ਸਮਝਣਾ ਕਰ।

## ਲੇਟਣਿ ਲੇਟਿ; ਜਾਣੈ ਤਨੁ ਸੁਆਹੁ ॥

ਫੇਰ ਜਿਵੇਂ ਰਾਸਧਾਰੀਏ ਨੱਚਦੇ ਹੋਏ ਧਰਤੀ ਤੇ ਵੀ ਲੇਟਦੇ ਹਨ। ਤਿਵੇਂ ਹੀ ਜੋ ਇਸ (ਤਨੁ) ਸਰੀਰ ਨੂੰ (ਸੁਆਹੁ) ਰਾਖ ਭਾਵ ਨਾਸ਼ਵੰਤ (ਜਾਣੈ) ਜਾਨਣਾ ਹੈ। ਅਰਥਾਤ ਦੇਹ ਅਭਿਮਾਨ ਤੋਂ ਰਹਿਤ ਹੋਣਾ ਹੈ। ਐਸੀ (ਲੇਟਣਿ) ਲੇਟਣੀ ਵਿਚ (ਲੇਟਿ) ਲੇਟਣਾ ਕਰ।

**ਅਥਵਾ :** ਜੋ ਸਰੀਰ ਨੂੰ ਰਾਖ ਦੀ ਤਰ੍ਹਾਂ ਮਿਥਿਆ ਜਾਣ ਕੇ ਇਸ ਵੱਲੋਂ (ਲੇਟਿ) ਲੇਟੀ ਮਾਰ ਲੈਣੀ ਹੈ। ਭਾਵ ਫਿਰ ਜਾਣਾ ਹੈ। ਇਉਂ ਇਸ ਦੇਹ ਵੱਲੋਂ ਲੇਟਣਾ ਕਰ।

## ਇਤੁ ਰੰਗਿ ਨਾਚਹੁ; ਰਖਿ ਰਖਿ ਪਾਉ ॥੩॥

(ਇਤੁ) ਇਸ (ਰੰਗਿ) ਤਰੀਕੇ ਨਾਲ ਮਨ ਰੂਪ (ਪਾਉ) ਪੈਰ ਨੂੰ, **ਵਾ:** ਮਨ ਦੇ ਸੰਕਲਪ ਵਿਕਲਪ ਰੂਪ (ਪਾਉ) ਪੈਰਾਂ ਨੂੰ (ਰਖਿ ਰਖਿ) ਰੋਕ ਰੋਕ ਕੇ ਨਿਰਣਾ ਕਰਨ ਰੂਪ (ਨਾਚਹੁ) ਨੱਚਣਾ ਕਰੋ।

**ਗੁਰਸਿੱਖੋ ਵਾਚ :** ਮਹਾਰਾਜ! ਉੱਥੇ ਤਾਂ ਸਭਾ ਵੀ ਹੁੰਦੀ ਹੈ। ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਸਿਖ ਸਭਾ; ਦੀਖਿਆ ਕਾ ਭਾਉ ॥

**ਗੁਰੋ ਵਾਚ :** ਇਥੇ ਜੋ (ਸਭਾ) ਸਮੂਹ ਸਿੱਖ ਮਿਲਕੇ ਪ੍ਰਮੇਸਰ ਦਾ ਜਸ ਸੁਨਣ ਲਈ ਇਕੱਠੇ ਹੁੰਦੇ ਹਨ। ਇਹ ਸਿੱਖਾਂ ਦੀ ਸਭਾ ਲੱਗੀ ਹੁੰਦੀ ਹੈ।

**ਗੁਰਸਿੱਖੋ ਵਾਚ :** ਹੇ ਸਤਿਗੁਰੂ ਜੀਓ! ਸਿੱਖ ਕੌਣ ਹੈ?

**ਗੁਰੋ ਵਾਚ :** ਹੇ ਭਾਈ! ਜਿਸਨੂੰ ਵਾਹਿਗੁਰੂ ਪ੍ਰਮੇਸਰ ਦੀ ਗੁਰਮੰਤਰ, ਮੂਲਮੰਤਰ ਆਦਿਕ (ਦੀਖਿਆ) ਸਿੱਖਿਆ ਲੈਣ ਦਾ (ਭਾਉ) ਪ੍ਰੇਮ ਲੱਗਾ ਹੈ, ਉਹ ਸਿੱਖ ਹੈ। ਐਸੇ ਸਿੱਖਾਂ ਦੀ ਸੁੰਦਰ ਸਭਾ ਲੱਗੀ ਹੋਈ ਹੈ।

**ਗੁਰਸਿੱਖੋ ਵਾਚ :** ਮਹਾਰਾਜ! ਫਿਰ ਹੋਰ ਕਿਸੇ ਰਾਸ ਦੀਆਂ ਗੱਲਾਂ ਸੁਨਣੀਆਂ ਚਾਹੀਦੀਆਂ ਹਨ?

## ਗੁਰਮੁਖਿ; ਸੁਣਣਾ ਸਾਚਾ ਨਾਉ ॥

**ਗੁਰੋ ਵਾਚ :** ਹੇ ਭਾਈ! ਗੁਰਮੁਖਾਂ ਦੀ ਸੰਗਤ ਕਰਕੇ ਕੇਵਲ (ਸਾਚਾ) ਸੱਚ ਸਰੂਪ ਪ੍ਰਮੇਸਰ ਦਾ ਸਰੂਪ ਲੱਖਣਾ ਵਾਲਾ (ਨਾਉ) ਨਾਮ ਹੀ (ਸੁਣਣਾ) ਸਰਵਨ ਕਰਨਾ ਕਰੋ।

## ਨਾਨਕ; ਆਖਣੁ ਵੇਰਾ ਵੇਰ ॥

ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਹੇ ਭਾਈ! ਸਭ (ਵੇਰਾ) ਵਾਰੀਆਂ ਵਿਚੋਂ ਪ੍ਰਮੇਸਰ ਦੇ ਜੱਸ ਨੂੰ (ਆਖਣੁ) ਕਥਨ ਕਰਨ ਲਈ ਇਹ ਮਨੁੱਖ ਜਨਮ ਰੂਪ (ਵੇਰ) ਵਾਰੀ ਹੀ ਸ੍ਰੇਸ਼ਟ ਹੈ।

**ਅਥਵਾ :** ਹੇ ਭਾਈ! ਅਸੀਂ (ਵੇਰਾ ਵੇਰ) ਵਾਰ ਵਾਰ (ਆਖਣੁ) ਆਖਦੇ ਹਾਂ ਕਿ ਸਾਰੇ (ਵੇਰਾ) ਵੇਲਿਆਂ ਵਿਚੋਂ ਇਹ ਮਨੁੱਖਾ ਜਨਮ ਰੂਪ (ਵੇਰ) ਵੇਲਾ ਹੀ ਪਰਮੇਸ਼ਰ ਦੀ ਪ੍ਰਾਪਤੀ ਦਾ ਵੇਲਾ ਹੈ।

**ਅਥਵਾ :** ਉਸ ਪ੍ਰਮੇਸਰ ਦੇ ਨਾਮ ਨੂੰ ਜੋ (ਵੇਰਾ ਵੇਰ) ਪੁਨਾ ਪੁਨਾ (ਆਖਣੁ) ਕਥਨ ਕਰਣਾ ਹੈ। ਇਹੀ ਨਾਮ ਦਾ ਅਭਿਆਸ ਹੈ।

## ਇਤੁ ਰੰਗਿ ਨਾਚਹੁ; ਰਖਿ ਰਖਿ ਪੈਰ ॥੪॥੬॥

(ਇਤੁ) ਇਸ (ਰੰਗਿ) ਢੰਗ, ਤਰੀਕੇ ਨਾਲ (ਨਾਚਹੁ) ਨਿਰਣਾ ਕਰੋ ਅਤੇ ਮਨ ਦੇ ਸੰਕਲਪ ਵਿਕਲਪ ਰੂਪ ਪੈਰਾਂ ਨੂੰ ਵਿਕਾਰਾਂ ਵੱਲੋਂ (ਰਖਿ) ਰੋਕ ਕੇ, ਸ਼ੁੱਭ ਗੁਣਾਂ ਨੂੰ (ਰਖਿ) ਧਾਰਨ ਕਰਨ ਰੂਪ (ਨਾਚਹੁ) ਨੱਚਣਾ ਕਰੋ।

ਹੇ ਗੁਰਮੁਖ ਜਨੋ! ਜੇ ਕਰਕੇ ਤੁਸੀਂ ਐਸੀ ਗੁਰਮਤਿ ਦੀ ਰਾਸ ਪਾਓਗੇ ਤਾਂ ਨਿਹਾਲ ਹੋ ਜਾਉਗੇ। ਇਹ ਸਤਿਗੁਰੂ ਜੀ ਨੇ ਗੁਰਮੁਖਤਾਈ ਵਾਲੀ ਰਾਸ ਦੱਸੀ ਹੈ।

## ਆਸਾ ਮਹਲਾ ੧ ॥

**ਉਥਾਨਕਾ :**

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸਤਿਗੁਰਾਂ ਪਾਸ ਇਕ ਆਦਮੀ ਆਇਆ। ਉਹ ਕਹਿਣ ਲੱਗਾ, "ਮਹਾਰਾਜ! ਉਸ ਪ੍ਰਮੇਸਰ ਨੇ ਜਦੋਂ ਦਾ ਰਾਵਣ ਅਤੇ ਕੰਸ ਆਦਿਕਾਂ ਨੂੰ ਮਾਰਿਆ ਹੈ ਅਤੇ ਜਦੋਂ ਤੋਂ ਸਮੁੰਦਰ ਦਾ ਮੰਥਨ ਕੀਤਾ ਹੈ ਉਦੋਂ ਤੋਂ ਉਸਦੀ ਬੜੀ ਵਡਿਆਈ ਹੈ। ਇਸ ਕਰਕੇ ਪ੍ਰਮੇਸਰ ਬੜਾ ਵੱਡਾ ਹੈ।" ਇਹ ਸੁਣ ਕੇ ਸਤਿਗੁਰਾਂ ਨੇ ਆਖਿਆ ਭਾਈ! ਤੂੰ ਤਾਂ ਅਵਤਾਰਾਂ ਦੇ ਕੀਤੇ ਕਰਮਾਂ ਕਰਕੇ ਪ੍ਰਮੇਸਰ ਨੂੰ ਵੱਡਾ ਸਮਝਦਾ ਹੈਂ। ਪਰ ਉਹ ਪ੍ਰਮੇਸਰ ਤਾਂ ਪਹਿਲਾਂ ਹੀ ਵੱਡਾ ਹੈ। ਐਸੇ ਪ੍ਰਮੇਸਰ ਦੀ ਵਡਿਆਈ ਦੱਸਣ ਲਈ ਸਤਿਗੁਰੂ ਜੀ ਸ਼ਬਦ ਉਚਾਰਨ ਕਰਦੇ ਹਨ।

**ਕਿਆ ਉਪਮਾ ਤੇਰੀ; ਆਖੀ ਜਾਇ ॥**

ਹੇ ਪ੍ਰਮੇਸਰ! ਤੇਰੀ ਉਪਮਾ (ਕਿਆ) ਕਿਸ ਪ੍ਰਕਾਰ (ਆਖੀ) ਕਹੀ (ਜਾਇ) ਜਾਵੇ। ਭਾਵ ਨਹੀਂ ਕਹੀ ਜਾ ਸਕਦੀ। ਤੂੰ ਬੇਅੰਤ ਹੈਂ, ਅਵਤਾਰਾਂ ਦੇ ਕੀਤੇ ਕੰਮਾਂ ਨੂੰ ਵੇਖ ਕੇ ਵੱਡਾ ਕਹਿਣ ਨਾਲ ਤੂੰ ਵੱਡਾ ਨਹੀਂ ਬਣਦਾ। ਕਿਉਂਕਿ ਤੂੰ ਤਾਂ ਪਹਿਲਾਂ ਤੋਂ ਹੀ ਵੱਡਾ ਹੈਂ।

### ਪਉਣੁ ਉਪਾਇ, ਧਰੀ ਸਭ ਧਰਤੀ; ਜਲ ਅਗਨੀ ਕਾ ਬੰਧੁ ਕੀਆ ॥

ਜਿਸ ਵਾਹਿਗੁਰੂ ਨੇ (ਪਉਣੁ) ਹਵਾ ਅਕਾਸ਼ ਆਦਿਕ ਪੰਜ ਤੱਤ (ਉਪਾਇ) ਪੈਦਾ ਕੀਤੇ ਹਨ ਅਤੇ ਇੰਨ੍ਹਾਂ ਤੱਤਾਂ ਤੋਂ (ਸਭ) ਸਾਰੀ ਧਰਤੀ ਰਚ ਕੇ ਆਪਣੇ ਆਸਰੇ (ਧਰੀ) ਰੱਖੀ ਹੋਈ ਹੈ। ਫਿਰ ਜਲ ਅਤੇ ਅਗਨੀ ਦਾ (ਬੰਧੁ) ਬੰਧੇਜ **ਵਾ:** (ਬੰਧੁ) ਨਿਯਮ (ਕੀਆ) ਕੀਤਾ ਹੈ। ਭਾਵੇਂ ਦੋਵੇਂ ਇਕ ਦੂਜੇ ਦੇ ਵਿਰੋਧੀ ਹਨ, ਪਰ ਫਿਰ ਵੀ ਇੰਨ੍ਹਾਂ ਨੂੰ ਇਕੱਠੇ ਕਰਕੇ ਪ੍ਰਮੇਸਰ ਨੇ ਸਮੁੰਦਰ ਵਿਚ ਰੱਖਿਆ ਹੋਇਆ ਹੈ।

**ਅਥਵਾ :** ਜਿਸ ਪ੍ਰਮੇਸਰ ਨੇ (ਪਉਣੁ) ਹਵਾ ਆਦਿਕ ਪੰਜ ਤੱਤ ਪੈਦਾ ਕੀਤੇ ਹਨ। ਫਿਰ ਧਰਤੀ ਰਚ ਕੇ (ਸਭ) ਸਾਰੀ ਸ੍ਰਿਸ਼ਟੀ ਪੈਦਾ ਕਰਕੇ ਉਸ ਧਰਤੀ ਵਿਚ (ਧਰੀ) ਰੱਖੀ ਹੋਈ ਹੈ ਅਤੇ ਜਲ ਅਗਨੀ ਆਦਿਕ ਪੰਜਾਂ ਤੱਤਾਂ ਦਾ ਬੰਧੇਜ ਕਰਕੇ **ਵਾ:** (ਬੰਧੁ) ਸੰਕੇਤ ਬਣਾ ਕਰਕੇ ਇਹ ਸਰੀਰ ਰੂਪ ਨਿਯਮ ਬਣਾਉਣਾ ਕੀਤਾ ਹੈ। **ਵਾ:** ਜਲ ਅਗਨੀ ਆਦਿਕ ਦਾ ਐਸਾ ਭੈ ਰੂਪ (ਬੰਧੁ) ਬੰਧਨ ਬਣਾਇਆ ਹੋਇਆ ਹੈ ਕਿ ਸਾਰੇ ਤੱਤ ਉਸ ਦੇ ਭੈ ਵਿਚ ਰਹਿੰਦੇ ਹਨ।

**ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥**
**ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥** *(ਅੰਗ : ੪੬੪)*

### ਅੰਧੁਲੈ ਦਹਸਿਰਿ, ਮੂੰਡੁ ਕਟਾਇਆ; ਰਾਵਣੁ ਮਾਰਿ ਕਿਆ ਵਡਾ ਭਇਆ ॥੧॥

(ਅੰਧੁਲੈ) ਅਗਿਆਨੀ (ਦਹਸਿਰਿ) ਦਸ ਸਿਰਾਂ ਵਾਲੇ ਰਾਵਣ ਨੇ ਰਾਮਚੰਦਰ ਜੀ ਦੀ ਪਤਨੀ ਸੀਤਾ ਨੂੰ ਚੁੱਕਣ ਰੂਪ ਪਾਪ ਕਰਕੇ ਆਪਣਾ (ਮੂੰਡੁ) ਸਿਰ (ਕਟਾਇਆ) ਕਟਵਾ ਲਿਆ। **ਵਾ:** ਜਿਸ ਰਾਵਣ ਨੇ ਐਸੀ ਅੰਧਤਾਈ ਕੀਤੀ ਕਿ ਪਹਿਲਾਂ ਚਾਰਾਂ ਵੇਦਾਂ ਦਾ ਟੀਕਾ ਕੀਤਾ ਤੇ ਫਿਰ ਜੋਗੀ ਬਣ ਕੇ ਪਰਾਈ ਇਸਤਰੀ ਚੁਰਾ ਲਿਆਇਆ। ਐਸੇ ਅਗਿਆਨੀ ਰਾਵਣ ਨੂੰ (ਮਾਰਿ) ਮਾਰ ਕੇ ਉਸ ਪ੍ਰਮੇਸਰ ਨੇ (ਕਿਆ) ਕੀ ਵਡਾ

(ਭਇਆ) ਹੋਣਾ ਹੈ? ਭਾਵ ਜਿਸ ਪ੍ਰਮੇਸਰ ਤੋਂ ਬਲ ਲੈ ਕਿ ਰਾਮ ਚੰਦਰ ਜੀ ਨੇ ਰਾਵਣ ਨੂੰ ਮਾਰਿਆ ਹੈ ਉਹ ਪ੍ਰਮੇਸਰ ਤਾਂ ਪਹਿਲਾਂ ਹੀ ਵੱਡਾ ਸੀ।

**ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਕਿਆ ਉਪਮਾ ਤੇਰੀ; ਆਖੀ ਜਾਇ ॥

ਇਸ ਲਈ ਹੇ ਵਾਹਿਗੁਰੂ! ਤੁਹਾਡੀ (ਉਪਮਾ) ਵਡਿਆਈ (ਕਿਆ) ਕੀ ਅਤੇ ਕਿੰਨੀ ਕੁ ਆਖੀ (ਜਾਇ) ਜਾਵੇ। ਭਾਵ ਆਪ ਜੀ ਦੀ ਵਡਿਆਈ ਕਿਸੇ ਪ੍ਰਕਾਰ ਕਹੀ ਨਹੀਂ ਜਾ ਸਕਦੀ। ਕਿਉਂਕਿ ਤੁਸੀਂ ਅਵਤਾਰਾਂ ਕਰਕੇ ਪਹਿਲਾਂ ਤੋਂ ਹੀ ਵੱਡੇ ਹੋ।

## ਤੂੰ ਸਰਬੇ ਪੂਰਿ ਰਹਿਆ; ਲਿਵ ਲਾਇ ॥੧॥ ਰਹਾਉ ॥

ਹੇ ਪ੍ਰਮੇਸਰ! ਜੇਕਰ ਲਿਵ (ਲਾਇ) ਲਾ ਕੇ ਦੇਖੀਏ ਤਾਂ ਤੂੰ (ਸਰਬੇ) ਸਾਰਿਆਂ ਵਿਚ (ਪੂਰਿ ਰਹਿਆ) ਪੂਰਨ ਹੋ ਰਿਹਾ ਹੈਂ।

**ਅਥਵਾ :** ਜਿਹੜਾ ਤੇਰੇ ਸਰੂਪ ਵਿਚ (ਲਿਵ) ਬਿਰਤੀ ਨੂੰ ਲਾ ਰਿਹਾ ਹੈ। ਉਸਨੂੰ ਤੂੰ (ਸਰਬੇ) ਸਾਰਿਆਂ ਵਿਚ (ਪੂਰਿ) ਪੂਰਨ ਦਿਸ ਰਿਹਾ ਹੈ।

**ਪ੍ਰਸ਼ਨ :** ਉਹ ਕਾਲੀ ਨਾਗ ਨੂੰ ਨੱਥ ਕੇ ਵੱਡਾ ਹੋ ਗਿਆ ਹੋਣਾ ਹੈ?

## ਜੀਅ ਉਪਾਇ, ਜੁਗਤਿ ਹਥਿ ਕੀਨੀ; ਕਾਲੀ ਨਥਿ ਕਿਆ ਵਡਾ ਭਇਆ ॥

**ਉੱਤਰ :** ਹੇ ਭਾਈ! ਜਿਸ ਵਾਹਿਗੁਰੂ ਨੇ ਚੌਰਾਸੀ ਲੱਖ ਜੂਨਾਂ ਦੇ ਸਾਰੇ (ਜੀਅ) ਜੀਵਾਂ ਨੂੰ (ਉਪਾਇ) ਪੈਦਾ ਕਰਕੇ ਉਹਨਾਂ ਦੇ ਅੰਨ੍ਹ ਪਾਣੀ, ਖਾਣ-ਪੀਣ ਅਤੇ ਪਾਲਣ-ਪੋਸ਼ਣ ਦੀ (ਜੁਗਤਿ) ਜੁਗਤੀ ਆਪਣੇ ਹੱਥ ਵਿਚ ਕੀਤੀ ਹੋਈ ਹੈ। ਭਾਵ ਜੋ ਸਭ ਜੀਵਾਂ ਦੀ ਪਾਲਣਾ ਆਪ ਕਰ ਰਿਹਾ ਹੈ। ਯਥਾ :

**ਪਹਿਲੋਂਦੇ ਤੈਂ ਰਿਜਕੁ ਸਮਾਹਾ॥ ਪਿਛੋਂਦੇ ਤੈਂ ਜੰਤੁ ਉਪਾਹਾ॥** *(ਅੰਗ : ੧੩੦)*

**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ॥** *(ਅੰਗ : ੧੦)*

ਉਹ ਪ੍ਰਮੇਸਰ ਕ੍ਰਿਸ਼ਨ ਜੀ ਦੇ ਰੂਪ ਵਿਚ ਕਾਲੀ ਨਾਗ ਨੂੰ ਨੱਥ ਕੇ (ਕਿਆ) ਕੀ ਵੱਡਾ (ਭਇਆ) ਹੋ ਗਿਆ? ਭਾਵ ਨਹੀਂ ਹੋਇਆ ਕਿਉਂਕਿ ਉਹ ਪ੍ਰਮੇਸਰ ਤਾਂ ਪਹਿਲਾਂ ਹੀ ਵੱਡਾ ਸੀ।

## ਸਾਖੀ—ਕਾਲੀ ਨਾਗ ਦੀ

ਕਾਲੀਨਾਗ ਸੱਪਾਂ ਦਾ ਰਾਜਾ ਮੰਨਿਆ ਹੈ। ਜਿਸਦੇ ਪੰਜ ਸਿਰ ਸਨ। ਇਹ ਯਮੁਨਾ ਨਦੀ ਦੀ ਇਕ ਡੂੰਘੀ ਥਾਂ 'ਤੇ ਆਪਣੇ ਕਈ ਸਾਥੀ ਸੱਪਾਂ ਨਾਲ ਰਹਿੰਦਾ ਸੀ। ਇਕ ਵਾਰੀ ਇਸਨੇ ਯਮੁਨਾ ਦੇ ਪਾਣੀ ਵਿਚ ਜ਼ਹਿਰ ਖਲਾਰ ਦਿੱਤਾ। ਜਿਸ ਕਰਕੇ ਜਿਸ-ਜਿਸ ਗਵਾਲੇ ਤੇ ਵੱਛੇ ਆਦਿਕ ਨੇ ਯਮੁਨਾ ਦਾ ਪਾਣੀ ਪੀਤਾ। ਉਹ ਮਰ ਗਿਆ। ਜਿਸ ਵੇਲੇ ਕ੍ਰਿਸ਼ਨ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਕਦਮ ਬ੍ਰਿਛ ਉੱਤੇ ਚੜ੍ਹ ਕੇ ਯਮੁਨਾ ਵਿਚ ਛਾਲ ਮਾਰੀ ਤੇ ਕਾਲੀ ਨਾਗ ਦੇ ਫਨਾਂ ਉੱਤੇ ਨ੍ਰਿਤਕਾਰੀ ਕੀਤੀ। ਇਸਦੇ ਸਾਰੇ ਫਨ ਫੇਹ ਸੁੱਟੇ ਅਤੇ ਇਸਨੂੰ ਖਿੱਚ ਕੇ ਬਾਹਰ ਬਰੇਤੀ ਉੱਤੇ ਲੈ ਆਏ। ਉਸੇ ਵੇਲੇ ਇਸਦੀਆਂ ਨਾਗਣੀਆਂ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਸਾਨੂੰ ਜੀਅ ਦਾਨ ਬਖਸ਼ੋ। ਭਗਵਾਨ ਜੀ ਨੇ ਕਿਹਾ, ਚੰਗਾ! ਤੁਹਾਨੂੰ ਜੀਅ ਦਾਨ ਦਿੰਦੇ ਹਾਂ। ਪਰ ਤੁਸੀ ਯਮੁਨਾ ਨੂੰ ਇਥੋਂ ਛੱਡ ਕੇ ਦੱਖਣ ਵਿਚ ਚਲੇ ਜਾਉ। ਕਾਲੀ ਨਾਗ ਨੇ ਆਖਿਆ ਭਗਵਾਨ ਜੀ! ਦੱਖਣ ਵਿਚ ਸਾਨੂੰ ਗਰੁੜ ਦਾ ਡਰ ਰਹਿੰਦਾ ਹੈ। ਤਾਂ ਕ੍ਰਿਸ਼ਨ ਜੀ ਕਹਿਣ ਲੱਗੇ ਕਿ ਤੇਰੇ ਫਨ ਉੱਤੇ ਮੇਰੇ ਚਰਨਾਂ ਦਾ ਚਿੰਨ੍ਹ ਦੇਖ ਕੇ ਗਰੁੜ ਤੈਨੂੰ ਕੁਝ ਨਹੀਂ ਕਹਿ ਸਕੇਗਾ। ਇਸ ਪ੍ਰਕਾਰ ਆਗਿਆ

ਪਾ ਕੇ ਕਾਲੀ ਨਾਗ ਆਪਣੇ ਸਾਥੀਆਂ ਅਤੇ ਨਾਗਣੀਆਂ ਸਮੇਤ ਦੱਖਣ ਦੇ ਸਮੁੰਦਰ ਵਿਚ ਚਲਾ ਗਿਆ। ਇਸ ਤਰ੍ਹਾਂ ਯਮੁਨਾ ਵਿਚ ਜ਼ਹਿਰ ਘੋਲਣ ਕਰਕੇ ਕਾਲੀਨਾਗ ਨੂੰ ਕ੍ਰਿਸ਼ਨ ਜੀ ਨੇ ਨੱਥਿਆ ਸੀ।

**ਕਿਸੁ ਤੂੰ ਪੁਰਖੁ, ਜੋਰੂ ਕਉਣ ਕਹੀਐ; ਸਰਬ ਨਿਰੰਤਰਿ ਰਵਿ ਰਹਿਆ ॥੨॥**

ਹੇ ਸੱਚੇ ਪਾਤਸ਼ਾਹ! ਤੂੰ (ਕਿਸੁ) ਕਿਸਦਾ (ਪੁਰਖੁ) ਮਰਦ, ਪਤੀ ਹੈਂ? ਤੇ ਕੌਣ ਕਿਸੇ ਦੀ (ਜੋਰੂ) ਇਸਤਰੀ (ਕਹੀਐ) ਕਹਿ ਕੇ ਦੱਸਣਾ ਕਰੀਏ। ਭਾਵ ਨਾ ਤਾਂ ਤੂੰ ਕਿਸੇ ਦਾ ਪਤੀ ਕਿਹਾ ਜਾ ਸਕਦਾ ਹੈ ਤੇ ਨਾ ਹੀ ਕੋਈ ਤੇਰੀ ਇਸਤਰੀ ਕਹੀ ਜਾ ਸਕਦੀ ਹੈ। ਕਿਉਂਕਿ ਤੂੰ (ਸਰਬ) ਸਾਰਿਆਂ ਵਿਚ (ਨਿਰੰਤਰਿ) ਇਕ ਰਸ (ਰਵਿ ਰਹਿਆ) ਵਿਆਪਕ ਹੋ ਰਿਹਾ ਹੈਂ।

ਮਹਾਰਾਜ! ਫਿਰ ਉਹ ਕੰਸ ਨੂੰ ਮਾਰ ਕੇ ਵੱਡਾ ਹੋ ਗਿਆ ਹੋਣਾ?

**ਨਾਲਿ ਕੁਟੰਬੁ ਸਾਥਿ ਵਰਦਾਤਾ; ਬ੍ਰਹਮਾ, ਭਾਲਣ ਸ੍ਰਿਸਟਿ ਗਇਆ ॥**
**ਆਗੈ ਅੰਤੁ ਨ ਪਾਇਓ ਤਾ ਕਾ; ਕੰਸੁ ਛੇਦਿ ਕਿਆ ਵਡਾ ਭਇਆ ॥੩॥**

('ਵਰ-ਦਾਤਾ' ਬੋਲੋ)

ਕਵਲ ਦੀ ਨਾਲੀ ਦਾ (ਕੁਟੰਬੁ) ਪੁੱਤਰ ਬ੍ਰਹਮਾ ਜੀ (ਵਰਦਾਤਾ) ਸ਼ਿਵਜੀ ਦੇ ਨਾਲ ਮਿਲ ਕੇ ਆਪੋ ਆਪਣੀ (ਸ੍ਰਿਸਟਿ) ਉਤਪਤੀ ਭਾਲਣ ਦੇ ਵਾਸਤੇ ਗਏ। (ਕਿਉਂਕਿ ਗ੍ਰੰਥਾਂ ਵਿਚ ਲਿਖਿਆ ਹੈ ਕਿ ਕਿਸੇ ਕਲਪ ਵਿਚ ਬ੍ਰਹਮਾ ਤੇ ਸ਼ਿਵ ਦੋਵਾਂ ਦੀ ਉਤਪਤੀ ਵਿਸ਼ਨੂੰ ਜੀ ਦੀ ਨਾਭੀ ਕੰਵਲ ਤੋਂ ਹੋਈ ਹੈ) ਜਦੋਂ ਇਹਨਾਂ ਦੋਵਾਂ ਨੂੰ ਹੰਕਾਰ ਹੋ ਗਿਆ ਤਾਂ ਦੋਨੋਂ ਹੀ ਕੰਵਲ ਦੀ ਨਾਲੀ ਵਿਚ ਡਿੱਗ ਪਏ। ਸ਼ਿਵ ਤਾਂ ਕੰਵਲ ਦੇ ਉਪਰਲੇ ਪੱਤਿਆਂ ਦਾ ਅੰਤ ਲੈਂਦਾ ਥੱਕ ਗਿਆ ਅਤੇ ਬ੍ਰਹਮਾ ਹੇਠਾਂ ਦਾ ਅੰਤ ਲੈਂਦਾ ਥੱਕ ਗਿਆ ਪਰ ਅੱਗੇ ਨਾ ਤਾਂ ਬ੍ਰਹਮਾ ਨੇ ਅਤੇ ਨਾ ਹੀ ਸ਼ਿਵ ਨੇ (ਤਾ) ਤਿਸ ਕੰਵਲ ਦੀ ਨਾਲੀ (ਕਾ) ਦਾ ਅੰਤ ਪਾਇਆ। ਇਸ ਪ੍ਰਕਾਰ ਜਿਸ ਪ੍ਰਮੇਸਰ ਦੇ ਕਮਲ ਫੁੱਲ਼ ਦੇ ਪੱਤਿਆਂ ਦਾ ਸ਼ਿਵਜੀ ਤੇ ਕਮਲ ਫੁੱਲ ਦੀ ਨਾਲੀ ਦਾ ਬ੍ਰਹਮਾ ਅੰਤ ਨਹੀਂ ਪਾ ਸਕਿਆ ਉਹ ਪ੍ਰਮੇਸਰ ਕ੍ਰਿਸ਼ਨ ਰੂਪ ਵਿਚ ਕੰਸ ਨੂੰ ਮਾਰ ਕੇ ਕਿਵੇਂ ਵੱਡਾ ਹੋ ਗਿਆ। ਭਾਵ ਉਹ ਤਾਂ ਪਹਿਲਾਂ ਹੀ ਵੱਡਾ ਸੀ।

**ਅਥਵਾ :** ਜੋ ਭਗਵਾਨ ਦੀ ਨਾਭ ਕਮਲ ਦੀ (ਨਾਲਿ) ਨਾਲੀ ਤੋਂ ਪੈਦਾ ਹੋਇਆ ਹੈ ਅਤੇ ਉਹ ਨਾਲੀ ਹੀ ਜਿਸਦਾ (ਕੁਟੰਬੁ) ਪਰਿਵਾਰ ਹੈ। ਉਹ ਬ੍ਰਹਮਾ (ਵਰਦਾਤਾ) ਬਗਦਾਲਭ ਰਿਖੀ ਨੂੰ (ਸਾਥਿ) ਨਾਲ ਲੈ ਕੇ ਈਸ਼ਰ ਦੀ ਸ੍ਰਿਸ਼ਟੀ ਦਾ ਅੰਤ ਭਾਲਣ ਲਈ ਗਿਆ ਸੀ। ਪਰ ਅੱਗੇ ਈਸ਼ਰ ਦੀ ਸ੍ਰਿਸ਼ਟੀ ਅਤੇ ਪ੍ਰਮੇਸਰ ਦੀ ਮਾਇਆ ਦਾ ਵੀ ਅੰਤ ਨਹੀਂ ਪਾ ਸਕਿਆ। ਫਿਰ ਉਹ ਪ੍ਰਮੇਸਰ ਕ੍ਰਿਸ਼ਨ ਰੂਪ ਵਿਚ ਕੰਸ ਨੂੰ ਛੇਦ ਕੇ (ਕਿਆ) ਕਿਵੇਂ ਵੱਡਾ ਹੋ ਗਿਆ। ਭਾਵ ਨਹੀਂ ਹੋਇਆ ਕਿਉਂਕਿ ਉਹ ਤਾਂ ਪਹਿਲਾ ਹੀ ਵੱਡਾ ਸੀ।

## ਸਾਖੀ—ਬ੍ਰਹਮਿਆਂ ਦੀ

ਇਕ ਵਾਰੀ ਚਾਰ ਮੂੰਹਾਂ ਵਾਲਾ ਬ੍ਰਹਮਾ ਬਗਦਾਲਭ ਰਿਖੀ ਦੇ ਸਥਾਨ ਉੱਤੇ ਗਿਆ। ਅੱਗੇ ਬਗਦਾਲਭ ਰਿਖੀ ਆਪਣੇ ਵੱਡੇ ਪੁਣੇ ਅਤੇ ਚਿਰੰਜੀਵੀ ਹੋਣ ਦੇ ਮਾਣ ਕਰਕੇ ਇਸਦੇ ਸਤਿਕਾਰ ਲਈ ਨਾ ਉੱਠਿਆ ਅਤੇ ਬ੍ਰਹਮਾ ਨੇ ਵੀ ਆਪਣੇ ਕਰਤੇ ਪੁਣੇ ਦੇ ਮਾਣ ਵਿਚ ਨਮਸਕਾਰ ਨਾ ਕੀਤੀ। ਦੋਹਾਂ ਨੂੰ ਮਾਣ ਹੋਇਆ ਜਾਣ ਕੇ ਪ੍ਰਮੇਸਰ ਨੇ ਐਸੀ ਹਵਾ ਚਲਾਈ ਕਿ ਬਗਦਾਲਭ ਤੇ ਚਾਰ ਮੂੰਹਾਂ ਵਾਲੇ ਬ੍ਰਹਮਾਂ ਨੂੰ ਉਡਾ ਕੇ ਹੋਰ ਬ੍ਰਹਿਮੰਡ ਵਿਚ ਲੈ ਗਈ। ਅੱਗੇ ਅੱਠ ਮੂੰਹਾਂ ਵਾਲਾ ਬ੍ਰਹਮਾ ਬੈਠਾ ਦੇਖਿਆ। ਉਸਨੇ ਵੀ ਤ੍ਰਿਸਕਾਰ ਕਰਕੇ ਕਿਹਾ, ਇਹ ਚਾਰ ਮੂੰਹਾ ਵਾਲਾ ਬ੍ਰਹਮਾ ਕੀ ਹੈ? ਇਸ ਨੂੰ

ਨੀਵੀਂ ਥਾਂ ਉੱਤੇ ਬੈਠਾਓ। ਫਿਰ ਪ੍ਰਮੇਸਰ ਨੇ ਅੱਠਾਂ ਮੂੰਹਾਂ ਵਾਲੇ ਬ੍ਰਹਮੇ ਨੂੰ ਵੀ ਮਾਣ ਹੋਇਆ ਜਾਣ ਕੇ ਐਸੀ ਹਵਾ ਚਲਾਈ ਕਿ ਤਿੰਨਾਂ ਨੂੰ ਉਡਾ ਕੇ ਸੋਲਾਂ ਮੂੰਹਾਂ ਵਾਲੇ ਬ੍ਰਹਮਾਂ ਦੇ ਪਾਸ ਲੈ ਗਈ। ਉਸਨੇ ਵੀ ਆਦਰ ਨਾ ਕੀਤਾ ਤਾਂ ਉਹ ਵੀ ਨਾਲ ਹੀ ਉੱਡ ਗਿਆ। ਇਸ ਤਰ੍ਹਾਂ ਮਾਣ ਦੇ ਮਾਰੇ ਅੱਗ ਤੋਂ ਅੱਗੇ ਉੱਡਦੇ ਗਏ। ਅਖ਼ੀਰ ਹਜ਼ਾਰ ਮੂੰਹਾਂ ਵਾਲੇ ਬ੍ਰਹਮਾ ਦੇ ਬ੍ਰਹਿਮੰਡ ਵਿਚ ਪਹੁੰਚੇ। ਉਹ ਬ੍ਰਹਮਾ, ਬ੍ਰਹਮਿਆਂ ਦੇ ਜਥੇ ਆਉਂਦੇ ਵੇਖ ਕੇ ਵਿਸਮਾਦ ਹੋਇਆ ਅੱਗੇ ਲੈਣ ਆਇਆ ਤੇ ਸਤਿਕਾਰ ਸਹਿਤ ਸਾਰਿਆਂ ਨੂੰ ਨਮਸਕਾਰ ਕੀਤੀ। ਇਹ ਸਾਰੇ ਵੀ ਮੱਥਾ ਟੇਕ ਕੇ ਬੈਠ ਗਏ। ਹਜ਼ਾਰ ਮੂੰਹਾਂ ਵਾਲੇ ਬ੍ਰਹਮਾ ਨੇ ਇੰਨ੍ਹਾਂ ਦੇ ਆਉਣ ਦਾ ਕਾਰਨ ਪੁੱਛਿਆ ਤਾਂ ਇੰਨ੍ਹਾਂ ਨੇ ਦੱਸਿਆ ਕਿ ਸਾਨੂੰ ਵੱਡੇ ਹੋਣ ਦਾ ਮਾਣ ਹੋ ਗਿਆ ਸੀ। ਇਸ ਕਰਕੇ ਪ੍ਰਮੇਸਰ ਵੱਲੋਂ ਚਲਾਈ ਪੌਣ ਦੇ ਉਡਾਏ ਹੋਏ, ਭਰਮਦੇ-ਭਰਮਦੇ ਇੱਥੇ ਆਪ ਜੀ ਦੇ ਪਾਸ ਪੁੱਜੇ ਹਾਂ। ਇਹ ਸੁਣ ਕੇ ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਨੇ ਆਖਿਆ ਭਾਈ ਇਸ ਵਿਚ ਕੀ ਮਾਣ ਕਰਨਾ? ਕਿਉਂਕਿ ਮੇਰੇ ਵਰਗੇ ਬ੍ਰਹਮੇ ਤਾਂ ਉਸ ਵਾਹਿਗੁਰੂ ਦੇ ਇੱਕ-ਇੱਕ ਰੋਮ ਵਿਚ ਕਰੋੜਾਂ ਹੀ ਰੱਖੇ ਹੋਏ ਹਨ। ਇਹ ਸੁਣ ਕੇ ਸਾਰੇ ਬ੍ਰਹਮੇ ਅਤੇ ਬਗਦਾਲਭ ਮੁਨੀ ਨਿਮਰਤਾ ਵਿਚ ਆਏ ਤੇ ਕਹਿਣ ਲੱਗੇ ਜੀ! ਅਸੀਂ ਹੁਣ ਆਪਣੇ ਆਸਣਾਂ ਤੇ ਵਾਪਸ ਕਿਵੇਂ ਜਾਈਏ? ਤਾਂ ਹਜ਼ਾਰ ਮੂੰਹਾਂ ਵਾਲੇ ਬ੍ਰਹਮਾ ਨੇ ਆਖਿਆ, ਉਸ ਪ੍ਰਮੇਸਰ ਅੱਗੇ ਅਰਦਾਸ ਕਰੋ। ਜਦੋਂ ਅਰਦਾਸ ਕੀਤੀ ਤਾਂ ਫਿਰ ਐਸੀ ਪੌਣ ਚੱਲੀ ਕਿ ਸਭ ਆਪੋ ਆਪਣੇ ਬ੍ਰਹਿਮੰਡਾਂ ਵਿਚ ਪਹੁੰਚ ਗਏ।

**ਅਥਵਾ :** ਜੋ (ਵਰਦਾਤਾ) ਕ੍ਰਿਸ਼ਨ ਜੀ ਆਪਣੇ (ਕੁਟੰਬੁ) ਪਰਿਵਾਰ ਭਾਵ ਗਵਾਲਿਆਂ ਦੇ (ਸਾਥਿ) ਨਾਲ ਹਰ ਵੇਲੇ ਗਾਈਆਂ ਚਾਰਿਆ ਕਰਦੇ ਸਨ। ਇਕ ਵਾਰ ਬ੍ਰਹਮਾ ਉਹਨਾਂ ਦੀ (ਸ੍ਰਿਸਟਿ) ਸ੍ਰੇਸ਼ਟਤਾਈ ਭਾਲਨ ਗਿਆ ਸੀ ਪਰ ਅੱਗੇ (ਤਾ) ਉਹਨਾਂ (ਕ੍ਰਿਸ਼ਨ ਜੀ) ਦੀ ਸ੍ਰੇਸ਼ਟਤਾਈ (ਕਾ) ਦਾ ਅੰਤ ਨਹੀਂ ਪਾ ਸਕਿਆ ਸੀ। ਫਿਰ ਉਹ ਪ੍ਰਮੇਸਰ ਕ੍ਰਿਸ਼ਨ ਰੂਪ ਵਿਚ ਕੰਸ ਨੂੰ ਛੇਦ ਕੇ ਭਲਾ ਕਿਵੇਂ ਵੱਡਾ ਹੋ ਗਿਆ। ਭਾਵ ਨਹੀਂ ਹੋਇਆ ਕਿਉਂਕਿ ਉਹ ਤਾਂ ਪਹਿਲਾਂ ਹੀ ਵੱਡਾ ਸੀ।

## ਸਾਖੀ—ਕ੍ਰਿਸ਼ਨ ਤੇ ਬ੍ਰਹਮਾ ਦੀ

ਇਕ ਵਾਰੀ ਕ੍ਰਿਸ਼ਨ ਜੀ ਨੇ ਗਵਾਲਿਆਂ ਨੂੰ ਕਿਹਾ ਕੇ ਕੱਲ੍ਹ ਸਭ ਗਵਾਲੇ ਆਪੋ ਆਪਣੇ ਪਕਵਾਨ ਨਾਲ ਲੈ ਕੇ ਵੱਛੇ ਚਰਾਉਣ ਵਾਸਤੇ ਆਉਣ। ਕ੍ਰਿਸ਼ਨ ਜੀ ਦੇ ਹੁਕਮ ਨੂੰ ਮਨ ਕੇ ਅਗਲੇ ਦਿਨ ਜਦ ਸਾਰੇ ਗਵਾਲੇ ਆਪੋ ਆਪਣੀ ਮਰਜ਼ੀ ਅਨੁਸਾਰ ਕਈ ਤਰ੍ਹਾਂ ਦੇ ਪਕਵਾਨ ਨਾਲ ਲੈ ਕਿ ਵੱਛੇ ਚਰਾਉਣ ਲਈ ਬਾਹਰ ਆਏ ਤਾਂ ਵੱਛੇ ਚਰਨ ਲਈ ਖੁੱਲ੍ਹੇ ਛੱਡ ਦਿੱਤੇ ਤੇ ਆਪ ਇਕੱਠੇ ਹੋ ਕੇ ਬੈਠ ਗਏ। ਕਿਸੇ ਨੇ ਲੱਡੂ ਕੱਢ ਲਏ, ਕਿਸੇ ਨੇ ਰੋਟੀ ਕੱਢ ਲਈ, ਕਿਸੇ ਨੇ ਪਕਵਾਨ ਕੱਢ ਲਿਆ ਤੇ ਛਕਣ ਲੱਗ ਪਏ। ਕ੍ਰਿਸ਼ਨ ਜੀ ਸਭ ਦੇ ਵਿਚਕਾਰ ਬੈਠੇ ਸਨ। ਇਹਨਾਂ ਪਾਸ ਖਾਣ ਲਈ ਕੁਝ ਵੀ ਨਹੀਂ ਸੀ ਅਤੇ ਤਾਂ ਇਹ ਸਭ ਦੇ ਮੂੰਹ ਵੱਲ ਵੇਖਣ ਲੱਗ ਪਏ। ਗਵਾਲਿਆਂ ਨੇ ਵੇਖ ਕੇ ਕਿਹਾ ਕਿ ਇਹਨਾਂ ਨੂੰ ਵੀ ਕੁਝ ਖਾਣ ਲਈ ਦਿਉ। ਸਭ ਨੇ ਥੋੜ੍ਹਾ ਥੋੜ੍ਹਾ ਦੇ ਦਿੱਤਾ। ਵਿਚੋਂ ਹੀ ਇਕ ਲੜਕੇ ਨੇ ਕ੍ਰਿਸ਼ਨ ਜੀ ਨੂੰ ਕਿਹਾ ਮੂੰਹ ਟੱਢ ਤੇਰੇ ਮੂੰਹ ਵਿਚ ਲੱਡੂ ਪਾਵਾਂ। ਜਦ ਕ੍ਰਿਸ਼ਨ ਨੇ ਮੂੰਹ ਟੱਡਿਆ ਤਾਂ ਲੜਕੇ ਨੇ ਠੁਠ ਵਿਖਾ ਕੇ ਲੱਡੂ ਆਪਣੇ ਮੂੰਹ ਵਿਚ ਪਾ ਲਿਆ। ਇਸ ਗੱਲ ਦਾ ਕ੍ਰਿਸ਼ਨ ਜੀ ਨੂੰ ਗੁੱਸਾ ਲੱਗਾ ਤੇ ਉਸ ਲੜਕੇ ਦੇ ਮੂੰਹ ਤੇ ਚਪੇੜ ਮਾਰ ਦਿੱਤੀ। ਚਪੇੜ ਵੱਜਣ ਕਾਰਨ ਉਸ ਲੜਕੇ ਦੇ ਮੂੰਹ ਵਿਚੋਂ ਲੱਡੂ ਬਾਹਰ ਨਿਕਲ ਅਇਆ ਤੇ ਕ੍ਰਿਸ਼ਨ ਨੇ ਉਹ ਲੱਡੂ ਚੁੱਕ ਕੇ ਆਪਣੇ ਮੂੰਹ ਵਿਚ ਪਾ ਲਿਆ।

ਇਸ ਕੌਤਕ ਨੂੰ ਬ੍ਰਹਮਾ ਜੀ ਵੇਖ ਰਹੇ ਸਨ। ਜਦ ਕ੍ਰਿਸ਼ਨ ਨੂੰ ਜੂਠਾ ਲੱਡੂ ਖਾਂਦਿਆਂ ਦੇਖਿਆ ਤਾਂ ਬ੍ਰਹਮਾ ਦੇ ਮਨ ਵਿਚ ਸੰਸਾ ਹੋ ਗਿਆ ਕਿ ਇਹ ਕਾਹਦਾ ਅਵਤਾਰ ਹੈ, ਇਸ ਵਿਚ ਤਾਂ ਅਵਤਾਰਾਂ ਵਾਲਾ ਗੁਣ ਹੀ ਕੋਈ ਨਹੀਂ ਹੈ। ਉਸ ਵੇਲੇ ਬ੍ਰਹਮਾ ਨੇ ਪ੍ਰੀਖਿਆ ਲੈਣ ਲਈ ਸਾਰੇ ਵੱਛੇ ਪਹਾੜਾਂ ਦੀਆਂ ਗੁਫਾਵਾਂ ਵਿੱਚ ਲੁਕਾ ਦਿੱਤੇ। ਜਦ ਗਵਾਲੇ ਖਾ ਪੀ ਕੇ ਵਿਹਲੇ ਹੋ ਗਏ ਅਤੇ ਆਪੋ ਆਪਣੇ ਵੱਛੇ ਸੰਭਾਲਣ ਲਈ ਆਏ ਤਾਂ ਕਿਸੇ ਨੂੰ ਕੋਈ ਵੱਛਾ ਨਾ ਲੱਭਾ। ਸਾਰੇ

ਹੈਰਾਨ ਹੋ ਗਏ ਅਤੇ ਕ੍ਰਿਸ਼ਨ ਜੀ ਨੂੰ ਕਹਿਣ ਲੱਗੇ ਕਿ ਸਾਡੇ ਵੱਛੇ ਲੱਭ ਕੇ ਦਿਉ। ਜਦ ਕ੍ਰਿਸ਼ਨ ਜੀ ਵੱਛਿਆਂ ਨੂੰ ਲੱਭਣ ਲਈ ਗਏ ਤਾਂ ਬ੍ਰਹਮਾ ਨੇ ਸਾਰੇ ਗਵਾਲਿਆਂ ਨੂੰ ਵੀ ਚੁੱਕ ਕੇ ਪਹਾੜਾਂ ਦੀਆਂ ਕੰਦਰਾਂ ਵਿਚ ਲੁਕਾ ਦਿੱਤਾ। ਜਦ ਕ੍ਰਿਸ਼ਨ ਜੀ ਤੁਰਦੇ ਫਿਰਦੇ ਫਿਰ ਉਸ ਟਿਕਾਣੇ ਪਹੁੰਚੇ ਤਾਂ ਕੀ ਵੇਖਦੇ ਹਨ ਕਿ ਕੋਈ ਵੀ ਗਵਾਲੇ ਨਹੀਂ ਹੈ ਤਾਂ ਕ੍ਰਿਸ਼ਨ ਜੀ ਨੇ ਜਾਣ ਲਿਆ ਕਿ ਇਹ ਸਾਰਾ ਚਲਿੱਤਰ ਬ੍ਰਹਮਾ ਦਾ ਹੈ। ਉਸ ਵੇਲੇ ਕ੍ਰਿਸ਼ਨ ਜੀ ਨੇ ਆਪਣੀ ਤਾਕਤ ਨਾਲ ਓਹੋ ਜਿਹੇ ਗਵਾਲੇ ਤੇ ਵੱਛੇ ਹੋਰ ਰਚ ਲਏ ਤੇ ਘਰ ਨੂੰ ਆ ਗਏ। ਘਰ ਆਏ ਬੱਚਿਆਂ ਨੂੰ ਮਾਂਵਾਂ ਨੇ ਤੇ ਵਛਿਆਂ ਨੂੰ ਗਊਆਂ ਨੇ ਪਹਿਲੇ ਵਾਂਗ ਹੀ ਪਿਆਰ ਕੀਤਾ। ਇਸ ਸਾਲ ਏਹੋ ਹੀ ਵੱਛੇ ਤੇ ਗਵਾਲੇ ਰਹੇ। ਜਦ ਬ੍ਰਹਮਾ ਬਾਅਦ ਵਿਚ ਫਿਰ ਆਇਆ ਤਾਂ ਉਸੇ ਤਰ੍ਹਾਂ ਉਸ ਨੇ ਵੱਛੇ ਤੇ ਗਵਾਲੇ ਵੇਖਣਾ ਕੀਤੇ। ਬ੍ਰਹਮਾ ਨੇ ਸੋਚਿਆ ਕਿ ਕਿਧਰੇ ਕੰਧਰਾਂ ਵਿੱਚੋਂ ਨਾ ਕੱਢ ਲਿਆਇਆ ਹੋਵੇ। ਜਦ ਕੰਧਰਾਂ ਵਿਚ ਜਾ ਕੇ ਵੇਖਿਆ ਤਾਂ ਉਹ ਉਸੇ ਤਰ੍ਹਾਂ ਮੌਜੂਦ ਸਨ। ਤਦ ਬ੍ਰਹਮਾ ਨੇ ਕ੍ਰਿਸ਼ਨ ਜੀ ਦੀ ਸ੍ਰੇਸ਼ਟਤਾਈ ਨੂੰ ਜਾਣ ਕੇ ਸਾਰੇ ਗਵਾਲੇ ਅਤੇ ਵੱਛੇ ਪਹਾੜ ਦੀਆਂ ਕੰਧਰਾਂ ਵਿੱਚੋਂ ਕੱਢ ਕੇ ਉਸੇ ਜਗ੍ਹਾ ਪਹੁੰਚਾ ਦਿੱਤੇ, ਜਿਥੇ ਕ੍ਰਿਸ਼ਨ ਜੀ ਮੌਜੂਦ ਸਨ। ਇਹ ਵੇਖ ਕੇ ਕ੍ਰਿਸ਼ਨ ਜੀ ਨੇ ਵੀ ਨਵੇਂ ਬਣਾਏ ਹੋਏ ਗਵਾਲੇ ਤੇ ਵੱਛੇ ਅਲੋਪ ਕਰ ਦਿੱਤੇ।

**ਅਥਵਾ** : ਵਿਸ਼ਨੂੰ ਭਗਵਾਨ ਜੀ ਦੀ ਨਾਭੀ ਦੇ (ਸਾਥਿ) ਨਾਲ ਜੋ ਕਮਲ ਫੁੱਲ ਦੀ ਨਾਲੀ ਲੱਗੀ ਹੋਈ ਹੈ ਉਸ ਨਾਲੀ ਦਾ (ਕੁਟੰਬੁ) ਪੁੱਤਰ ਭਾਵ ਉਸ ਨਾਲੀ ਤੋਂ ਪੈਦਾ ਹੋਇਆ ਬ੍ਰਹਮਾ ਆਪਣੀ ਹੀ (ਸ੍ਰਿਸਟਿ) ਸ਼੍ਰਿਸਟੀ ਭਾਲਣ ਲਈ ਗਿਆ ਸੀ। ਪਰ ਅੱਗੇ ਉਸ ਨਾਲੀ ਦਾ ਅੰਤ ਨਹੀਂ ਪਾ ਸਕਿਆ। ਇਸ ਪ੍ਰਕਾਰ ਜਿਸ ਪ੍ਰਮੇਸਰ ਦੇ ਬਣਾਏ ਹੋਏ ਕਮਲ ਫੁੱਲ ਦੀ ਨਾਲੀ ਦਾ ਬ੍ਰਹਮਾ ਅੰਤ ਨਹੀਂ ਪਾ ਸਕਿਆ ਸੀ, ਉਹ ਪ੍ਰਮੇਸਰ ਕ੍ਰਿਸ਼ਨ ਰੂਪ ਵਿਚ ਕੰਸ ਨੂੰ ਮਾਰ ਕੇ ਕਿਵੇਂ ਵੱਡਾ ਹੋ ਗਿਆ। ਭਾਵ ਨਹੀਂ ਹੋਇਆ ਕਿਉਂਕਿ ਉਹ ਤਾਂ ਪਹਿਲਾਂ ਹੀ ਵੱਡਾ ਸੀ।

## ਸਾਖੀ—ਬ੍ਰਹਮਾ ਦੇ ਕੰਵਲ ਫੁੱਲ ਵਿਚ ਡਿੱਗਣ ਦੀ

ਇਕ ਵਾਰ ਬ੍ਰਹਮੇ ਨੂੰ ਵੀ ਹੰਕਾਰ ਹੋ ਗਿਆ ਕਿ ਜਾਂ ਮੈਂ ਹਾਂ ਜਾਂ ਇਹ ਕੰਵਲ ਹੈ। ਹੋਰ ਕੋਈ ਚੀਜ਼ ਨਹੀਂ। ਪਰ ਪ੍ਰਮੇਸਰ ਨੂੰ ਹੰਕਾਰ ਨਹੀਂ ਭਾਉਂਦਾ। **"ਹਰਿ ਜੀਉ ਅਹੰਕਾਰ ਨ ਭਾਵਈ ॥"** ਇਸ ਲਈ ਬ੍ਰਹਮਾ ਨੂੰ ੩੬ ਜੁੱਗ ਕੰਵਲ ਦੀ ਨਾਲੀ ਵਿਚ ਗੁਜਾਰਨੇ ਪਏ ਸੀ ਤੇ ਫਿਰ ਪ੍ਰਮੇਸਰ ਦੀ ਮਹਿਮਾ ਕੀਤੀ ਤੋਂ ਬਾਹਰ ਆਇਆ ਸੀ।

## ਰਤਨ ਉਪਾਇ ਧਰੇ, ਖੀਰੁ ਮਥਿਆ; ਹੋਰਿ ਭਖਲਾਏ ਜਿ ਅਸੀ ਕੀਆ ॥

ਜਿਸ ਵੇਲੇ ਦੇਵਤਿਆਂ ਅਤੇ ਦੈਂਤਾਂ ਨੇ ਮਿਲ ਕਰਕੇ ਬਿਧਿਆਂਚਲ ਪਰਬਤ ਨੂੰ ਮਧਾਣਾ ਅਤੇ ਬਾਸਕ ਨਾਗ ਨੂੰ ਨੇਤਰਾ ਬਣਾ ਕੇ (ਖੀਰੁ) ਸਮੁੰਦਰ ਨੂੰ (ਮਥਿਆ) ਰਿੜਕਣਾ ਕੀਤਾ ਤਾਂ ਪ੍ਰਮੇਸਰ ਨੇ ਚੌਦਾਂ ਰਤਨ (ਉਪਾਇ) ਪੈਦਾ ਕਰਕੇ (ਖੀਰੁ) ਸਮੁੰਦਰ ਵਿਚ (ਧਰੇ) ਰੱਖ ਦਿੱਤੇ ਉਸ ਵੇਲੇ ਦੇਵਤੇ ਅਤੇ ਹੋਰ ਸਭ (ਭਖਲਾਏ) ਭਟਕ ਗਏ। ਇਸ ਤਰ੍ਹਾਂ ਦੀ ਭਟਕਣਾ ਲੱਗ ਗਈ। ਕਿ ਜਿਹੜੇ ਦੇਵਤੇ ਸੀ ਉਹ ਕਹਿਣ ਲੱਗੇ ਕਿ ਅਸੀਂ ਸਮੁੰਦਰ ਨੂੰ ਰਿੜਕਣਾ (ਕੀਆ) ਕੀਤਾ ਹੈ ਅਤੇ ਦੈਂਤ ਕਹਿਣ ਕਿ ਅਸੀਂ ਰਿੜਕਾ ਕੀਤਾ ਹੈ। ਇਸ ਤਰ੍ਹਾਂ ਭਖਲਾਅ ਕੇ ਭਾਵ ਗੁੱਸੇ ਵਿਚ ਆ ਕੇ ਸਾਰੇ ਦੇਵਤੇ, ਦੈਂਤ ਇੱਕ ਦੂਜੇ ਤੋਂ ਚੌਦਾਂ ਰਤਨ ਖੋਹਣ ਲਈ ਆਪੋ ਵਿਚ ਲੜਨ ਨੂੰ ਤਿਆਰ ਹੋ ਗਏ।

**ਅਥਵਾ** : (ਜਿ) ਜੇਹੜੇ ਹੋਰ ਦੇਵਤੇ ਤੇ ਦੈਂਤ ਸਮੁੰਦਰ ਨੂੰ ਮੱਥ ਕੇ ਭਖਲਾਉਂਦੇ ਹਨ ਕਿ ਅਸੀਂ ਰਤਨ ਕੱਢੇ ਹਨ। ਪਰ ਉਹਨਾਂ ਦਾ ਇਹ ਕਹਿਣਾ ਗ਼ਲਤ ਹੈ, ਕਿਉਂਕਿ ਸਾਰਿਆਂ ਤੋਂ ਵੱਡਾ ਤਾਂ ਇਕ ਪਰਮੇਸ਼ਰ ਹੀ ਹੈ। ਜਿਸ ਨੇ ਸਾਰੇ ਰਤਨ ਪੈਦਾ ਕਰਕੇ ਸਮੁੰਦਰ ਵਿੱਚੇ ਹੀ ਰੱਖੇ ਹੋਏ ਹਨ।

## ਅੰਗ : ੩੫੧

## ਕਹੈ ਨਾਨਕੁ, ਛਪੈ ਕਿਉ ਛਪਿਆ; ਏਕੀ ਏਕੀ ਵੰਡਿ ਦੀਆ ॥੪॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ (ਛਪਿਆ) ਲੁਕਿਆ ਜਾਂ ਲਕੋਇਆ ਹੋਇਆ (ਕਿਉ) ਕਿਸ ਪ੍ਰਕਾਰ (ਛਪੈ) ਲੁੱਕ ਸਕਦਾ ਹੈ? ਭਾਵ ਨਹੀਂ ਲੁਕ ਸਕਦਾ। ਕਿਉਂਕਿ ਉਹ ਆਪਣੇ ਗੁਣਾਂ ਕਰਕੇ ਪ੍ਰਗਟ ਹੈ। ਜਿਸ ਨੇ (ਏਕੀ ਏਕੀ) ਇਕ-ਇਕ ਜੀਵ ਨੂੰ ਵੱਖਰੀ-ਵੱਖਰੀ ਪ੍ਰਾਲਬਧ ਅਨੁਸਾਰ ਰਿਜਕ (ਵੰਡਿ) ਵੰਡ ਕੇ (ਦੀਆ) ਦਿੱਤਾ ਹੋਇਆ ਹੈ ਅਤੇ ਕਿਸੇ ਨੂੰ ਕਿਸੇ ਦਾ ਮੁਹਥਾਜ ਨਹੀਂ ਰੱਖਿਆ।

ਵਿਸ਼ਨੂੰ ਨੇ ਤਾਂ ਦੇਵਤਿਆਂ ਅਤੇ ਦੈਂਤਾਂ ਵਿਚ ਰਤਨਾਂ ਦੀ ਕਾਣੀ ਵੰਡ ਕੀਤੀ ਸੀ। ਕੌਸਤਕ ਮਣੀ ਆਪ ਲੈ ਲਈ। ਐਰਾਵਤ ਹਾਥੀ ਇੰਦਰ ਨੂੰ ਦੇ ਦਿੱਤਾ। ਜ਼ਹਿਰ ਤੇ ਚੰਦਰਮਾਂ ਸ਼ਿਵਜੀ ਨੂੰ ਦੇ ਦਿੱਤੇ। ਉੱਚ ਸ੍ਰਵਾ ਘੋੜਾ ਸੂਰਜ ਨੂੰ ਦਿੱਤਾ। ਫੇਰ ਦੇਵਤਿਆਂ ਨੂੰ ਅੰਮ੍ਰਿਤ ਅਤੇ ਦੈਤਾਂ ਨੂੰ ਸ਼ਰਾਬ ਦੇ ਦਿੱਤੀ। ਇਸ ਤਰ੍ਹਾਂ ਕਾਣੀ ਵੰਡ ਕੀਤੀ ਸੀ ਪਰ ਉਹ ਅੰਤਰਜਾਮੀ ਪ੍ਰਮੇਸਰ ਐਸਾ ਸਮਰੱਥ ਹੈ ਕਿ ਉਸਨੇ ਪਹਿਲਾਂ ਜੀਵਾਂ ਦਾ ਰਿਜਕ ਪੈਦਾ ਕੀਤਾ ਹੈ ਅਤੇ ਫੇਰ ਜੀਵਾਂ ਨੂੰ ਪੈਦਾ ਕੀਤਾ ਹੈ।

**ਪਹਿਲੋਦੇ ਤੈਂ ਰਿਜਕੁ ਸਮਾਹਾ॥ ਪਿਛੋਦੇ ਤੈਂ ਜੰਤੁ ਉਪਾਹਾ॥** *(ਅੰਗ : ੧੩੦)*

ਇਸ ਕਰਕੇ ਹੇ ਭਾਈ! ਜਿਸ ਪ੍ਰਮੇਸਰ ਨੇ ਸਾਰੇ ਅਵਤਾਰ ਆਦਿਕ ਬਣਾਏ ਹਨ ਅਤੇ ਜਿਸਦੇ ਹੁਕਮ ਅੰਦਰ ਹੀ ਸਾਰੇ ਵਰਤਦੇ ਹਨ। ਯਥਾ:

**ਹੁਕਮਿ ਉਪਾਏ ਦਸ ਅਉਤਰਾ॥** *(ਅੰਗ : ੧੦੩੭)*

**ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ॥ ਸੁੰਨੇ ਵਰਤੇ ਜਗੁ ਸਬਾਏ॥** *(ਅੰਗ : ੧੦੩੭)*

ਫਿਰ ਜਿਸ ਵਾਹਿਗੁਰੂ ਨੇ ਸਭ ਨੂੰ ਰੋਜੀ ਦਿੱਤੀ ਹੈ। ਉਹ ਪ੍ਰਮੇਸਰ ਤਾਂ ਪਹਿਲਾਂ ਹੀ ਵੱਡਾ ਸੀ। ਇਸ ਲਈ ਸਾਨੂੰ ਉਸਦਾ ਸਿਮਰਨ ਕਰਨਾ ਚਾਹੀਦਾ ਹੈ।

## ਆਸਾ ਮਹਲਾ ੧ ॥

**ਉਥਾਨਕਾ :**

ਜਿਸ ਵੇਲੇ ਗ਼ਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸੰਗਤਾਂ ਨੂੰ ਦਰਸ਼ਨ ਉਪਦੇਸ਼ ਬਖਸ਼ ਕੇ ਨਿਹਾਲ ਕਰ ਰਹੇ ਸਨ। ਉਸ ਵੇਲੇ ਇਕ ਜੋਗੀ ਚੱਲ ਕੇ ਸਤਿਗੁਰਾਂ ਪਾਸ ਆਇਆ। ਉਸਨੇ ਬੇਨਤੀ ਕੀਤੀ ਮਹਾਰਾਜ ਮੈਂ ਆਪਣੀ ਕਲਾ ਨਾਲ ਹੱਥ ਉੱਤੇ ਵੇਲਾਂ ਜਮਾਂ ਕੇ ਦਿਖਾ ਦਿੰਦਾ ਹਾਂ। ਫਿਰ ਉਹਨਾਂ ਵੇਲਾਂ ਨੂੰ ਸੋਹਣੇ ਫਲ ਆਦਿ ਵੀ ਲਗਾ ਦਿੰਦਾ ਹਾਂ। ਆਪ ਜੀ ਵੀ ਕੋਈ ਐਸੀ ਕਰਾਮਾਤ ਦਿਖਾਉ ਤਾਂ ਇਹ ਸੁਣਕੇ ਸਤਿਗੁਰੂ ਜੀ ਨੇ ਅੰਮ੍ਰਿਤ ਰੂਪ ਸ਼ਬਦ ਉਚਾਰਨ ਕੀਤਾ।

## ਕਰਮ ਕਰਤੂਤਿ ਬੇਲਿ ਬਿਸਥਾਰੀ; ਰਾਮ ਨਾਮੁ ਫਲੁ ਹੂਆ ॥

ਹੇ ਜੋਗੀ! ਸਰੀਰ ਰੂਪ ਧਰਤੀ ਵਿਚ ਨਿਸ਼ਕਾਮ (ਕਰਮ) ਕਰਮਾਂ ਦੀ (ਕਰਤੂਤਿ) ਕਰਣੀ ਰੂਪ ਬੀਜ ਬੀਜਿਆ ਹੈ। ਜਿਸ ਬੀਜ ਤੋਂ ਕਰੁਣਾ, ਮੈਤਰੀ, ਮੁਦਤਾ ਆਦਿ (ਬੇਲਿ) ਵੇਲਾਂ ਦਾ (ਬਿਸਥਾਰੀ) ਵਿਸਥਾਰ ਹੋਇਆ ਹੈ ਅਤੇ ਜੋ ਧਾਰਨਾ ਕਰਕੇ (ਰਾਮ) ਪ੍ਰਮੇਸਰ ਦਾ ਨਾਮ ਪ੍ਰਾਪਤ ਹੋਣਾ ਹੈ। ਇਹ ਫਲ ਪ੍ਰਾਪਤ (ਹੂਆ) ਹੋਇਆ ਹੈ।

**ਅਥਵਾ :** ਜੋ ਨਿਸ਼ਕਾਮ ਕਰਮਾਂ ਦੀ (ਕਰਤੂਤਿ) ਕਰਣੀ ਕਰਨੀ ਹੈ। ਯਥਾ:

**ਕਾਹੂ ਫਲ ਕੀ ਇਛਾ ਨਹੀ ਬਾਛੈ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ॥** *(ਅੰਗ : ੨੭੪)*

**ਸੇਵਾ ਕਰਤ ਹੋਇ ਨਿਹਕਾਮੀ॥** *(ਅੰਗ : ੨੮੬)*

ਇਹ ਅੰਤਹਕਰਣ ਰੂਪ ਅਸਥਾਨ ਅੰਦਰ ਬੇਲ (ਬਿਸਥਾਰੀ) ਬਿਸਥਾਰਨਾ ਕੀਤੀ, ਲਗਾਉਣਾ ਕੀਤੀ ਹੈ। ਇਸ ਵੇਲ ਨੂੰ (ਰਾਮ) ਪ੍ਰਮੇਸਰ ਦਾ ਨਾਮ ਰੂਪ ਫੁੱਲ ਲੱਗਾ ਹੈ ਅਤੇ ਨਾਮ ਨੂੰ ਜਪਣ ਕਰਕੇ ਨਾਮੀ ਪ੍ਰਮੇਸਰ ਦੀ ਪ੍ਰਾਪਤੀ ਹੋਣ ਰੂਪ ਫਲ ਪ੍ਰਾਪਤ (ਹੂਆ) ਹੋਇਆ ਹੈ। **ਵਾ:** ਬ੍ਰਹਮ ਗਿਆਨ ਹੋਣ ਰੂਪ ਫਲ ਪ੍ਰਾਪਤ ਹੋਇਆ ਹੈ। **ਵਾ:** ਮੁਕਤੀ ਰੂਪ ਫਲ ਪ੍ਰਾਪਤ ਹੋਇਆ ਹੈ।

**ਪ੍ਰਸ਼ਨ :** ਉਹ ਅਕਾਲ ਪੁਰਖ ਕੈਸਾ ਹੈ?

## ਤਿਸੁ ਰੂਪੁ ਨ ਰੇਖ੍ਯ ਅਨਾਹਦੁ ਵਾਜੈ; ਸਬਦੁ ਨਿਰੰਜਨਿ ਕੀਆ॥੧॥

**ਉੱਤਰ :** ਹੇ ਜੋਗੀ! (ਤਿਸੁ) ਉਸ ਪ੍ਰਮੇਸਰ ਦਾ ਨਾ ਤਾਂ ਕੋਈ (ਰੂਪੁ) ਅਕਾਰ ਜਾਣਿਆ ਜਾਂਦਾ ਹੈ, ਤੇ ਨਾ ਹੀ ਉਸਦੇ ਹੱਥ ਦੀ ਮੱਛ ਕੱਛ ਆਦਿਕ ਕੋਈ (ਰੇਖ) ਲਕੀਰ ਜਾਣੀ ਜਾ ਸਕਦੀ। ਫਿਰ ਉਹ (ਅਨਾਹਦੁ) ਹੱਦ ਤੋਂ ਰਹਿਤ ਸਭ ਵਿਚ (ਵਾਜੈ) ਪ੍ਰਗਟ ਹੋ ਰਿਹਾ ਹੈ। **ਵਾ:** ਉਸਦੀ ਜੋਤ ਸਾਰਿਆਂ ਵਿਚ (ਵਾਜੈ) ਵੱਜ ਰਹੀ ਹੈ। ਭਾਵ ਪ੍ਰਗਟ ਹੋ ਰਹੀ ਹੈ। **ਵਾ:** ਜਿਸ ਵਾਹਿਗੁਰੂ ਨੇ ਸਾਰਿਆਂ ਵਿਚ ਸਵਾਸਾਂ ਰੂਪ ਪੌਣ ਦੇ ਵਾਜੇ ਵਜਾਏ ਹਨ। ਉਹ ਆਪ (ਅਨਾਹਦੁ) ਹੱਦ ਤੋਂ ਰਹਿਤ, ਇਕ ਰਸ (ਵਾਜੈ) ਪ੍ਰਗਟ ਹੋ ਰਿਹਾ ਹੈ। ਫਿਰ ਹੇ ਜੋਗੀ! ਤੂੰ ਤੁਣ ਤੁਣੀ ਜਾਂ ਧੁਨ ਧੁਨ ਦੇ ਸ਼ਬਦ ਸੁਨਣ ਦਾ ਨਾਮ ਸ਼ਬਦ ਆਖਦਾ ਹੈ ਜਾਂ 'ਅਲੱਖ ਹੋ ਅਲੱਖ ਹੋ' ਸ਼ਬਦ ਕਹਿੰਦਾ ਹੈ। ਪਰ ਜੋ ਅਸੀਂ (ਨਿਰੰਜਨਿ) ਸ਼ੁੱਧ ਸਰੂਪ ਵਾਹਿਗੁਰੂ ਦੇ ਨਾਮ ਨੂੰ ਆਪਣਾ ਨਿਸ਼ਚੈ (ਕੀਆ) ਕੀਤਾ ਹੋਇਆ ਹੈ। ਇਹੋ ਹੀ ਅਨਹਦ ਵਾਜਿਆਂ ਦਾ ਸ਼ਬਦ ਹੈ। **ਵਾ:** ਜੋ ਗੁਰਾਂ ਦਾ (ਨਿਰੰਜਨਿ) ਮਾਇਆ ਕਾਲਖ ਤੋਂ ਰਹਿਤ (ਸਬਦੁ) ਉਪਦੇਸ਼ ਹੈ ਉਸ ਨੂੰ ਵਾਹਿਗੁਰੂ ਨੇ ਆਪ ਹੀ ਸਾਡੇ ਹਿਰਦੇ ਵਿਚ ਪ੍ਰਗਟ (ਕੀਆ) ਕਰ ਦਿੱਤਾ ਹੈ।

**ਅਥਵਾ :** ਜਿਸ ਪ੍ਰਮੇਸਰ ਦਾ ਕੋਈ ਰੂਪ ਰੇਖ ਨਹੀਂ ਹੈ ਅਤੇ ਜੋ (ਅਨਾਹਦੁ) ਇਕ ਰਸ ਸਭ ਵਿਚ (ਵਾਜੈ) ਪ੍ਰਗਟ ਹੋ ਰਿਹਾ ਹੈ। ਅਸੀਂ (ਤਿਸੁ) ਉਸਦੇ ਨਿਰੰਜਨ ਨਾਮ ਨੂੰ ਗੁਰਾਂ ਦੇ ਸ਼ਬਦ ਦੁਆਰਾ ਜਪਨਾ (ਕੀਆ) ਕੀਤਾ ਹੈ।

**ਅਥਵਾ :** ਜਿਹੜਾ ਅਸੀਂ ਰੂਪ ਰੇਖ ਤੋਂ ਰਹਿਤ (ਨਿਰ+ਅੰਜਨਿ) ਮਾਇਆ (ਅੰਜਨਿ) ਕਾਲਖ ਤੋਂ (ਨਿਰ) ਰਹਿਤ ਉਸ ਸ਼ੁੱਧ ਸਰੂਪ ਨੂੰ ਆਪਣਾ ਨਿਸ਼ਚੈ ਕੀਤਾ ਹੈ। ਇਹੋ ਹੀ ਅਨਹਦ (ਵਾਜੈ) ਵਾਜੇ ਦਾ (ਸਬਦੁ) ਸ਼ਬਦ ਹੈ। **ਵਾ:** ਵਾਹਿਗੁਰੂ ਨੇ ਆਪ ਹੀ ਗੁਰਾਂ ਦੁਆਰਾ ਇਹ (ਨਿਰੰਜਨਿ) ਸ਼ੁੱਧ ਸਰੂਪ ਦੀ ਪ੍ਰਾਪਤੀ ਦਾ (ਸਬਦੁ) ਉਪਦੇਸ਼ ਬਖਸ਼ਿਸ਼ (ਕੀਆ) ਕੀਤਾ ਹੈ।

**ਅਥਵਾ :** ਜਿਸਦਾ ਕੋਈ ਰੂਪ ਰੇਖ ਨਹੀਂ ਹੈ। (ਤਿਸੁ) ਉਸ (ਅਨਾਹਦੁ) ਹੱਦ ਤੋਂ ਰਹਿਤ ਸ਼ਬਦ ਦਾ ਜਿੰਨ੍ਹਾਂ ਨੇ (ਵਾਜੈ) ਉਚਾਰਨ ਕੀਤਾ ਹੈ। ਉਹਨਾਂ ਨੇ ਹੀ (ਨਿਰੰਜਨਿ) ਸ਼ੁੱਧ ਸਰੂਪ ਨੂੰ (ਵਾਜੈ) ਪ੍ਰਗਟ (ਕੀਆ) ਕੀਤਾ ਹੈ। **ਵਾ:** ਜੋ (ਨਿਰੰਜਨਿ) ਸ਼ੁੱਧ ਸਰੂਪ ਪ੍ਰਮੇਸਰ ਹੈ ਉਸ ਨੇ ਆਪਣੇ (ਸਬਦੁ) ਹੁਕਮ ਨਾਲ ਹੀ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ।

## ਕਰੇ ਵਖਿਆਣੁ; ਜਾਣੈ ਜੇ ਕੋਈ॥

ਹੇ ਭਾਈ! ਜੇ ਕਰਕੇ ਕੋਈ ਉਸ ਪ੍ਰਮੇਸਰ ਨੂੰ (ਜਾਣੈ) ਜਾਣਦਾ ਹੋਵੇਗਾ, ਤਾਂ ਹੀ ਵਖਿਆਨ (ਕਰੇ) ਕਰੇਗਾ। ਪਰ ਗੁਰੂ ਸਾਹਿਬ ਤੋਂ ਬਿਨਾਂ ਉਸਨੂੰ ਕੋਈ ਨਹੀਂ ਜਾਣ ਸਕਦਾ।

**ਅਥਵਾ :** (ਜੇ) ਜਿਹੜਾ ਕੋਈ ਗੁਰਾਂ ਦੁਆਰਾ ਉਸ ਵਾਹਿਗੁਰੂ ਨੂੰ (ਜਾਣੈ) ਜਾਨ ਲਵੇ, ਉਹ ਹੀ ਉਸ ਦੇ ਸਰੂਪ ਦਾ ਵਖਿਆਨ (ਕਰੇ) ਕਰਦਾ ਹੈ **ਵਾ:** (ਕਰੇ) ਕਰ ਸਕਦਾ ਹੈ।

**ਅੰਮ੍ਰਿਤੁ ਪੀਵੈ; ਸੋਈ ॥੧॥ ਰਹਾਉ ॥**

ਐਸਾ ਪੁਰਖ ਅੰਮ੍ਰਿਤ ਨਾਮ ਦੁਆਰਾ, ਅੰਮ੍ਰਿਤ ਰੂਪ ਆਨੰਦ, ਬ੍ਰਹਮਾਨੰਦ ਨੂੰ (ਪੀਵੈ) ਪੀ ਕਰਕੇ, ਪਲਟ ਕੇ (ਸੋਈ) ਉਹੀ ਅੰਮ੍ਰਿਤ ਰੂਪ ਹੋ ਜਾਂਦਾ ਹੈ।

**ਜਿਨ੍ਹ ਪੀਆ, ਸੇ ਮਸਤ ਭਏ ਹੈ; ਤੂਟੇ ਬੰਧਨ ਫਾਹੇ ॥**

ਹੇ ਜੋਗੀ! (ਜਿਨ੍ਹ) ਜਿੰਨ੍ਹਾਂ ਨੇ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਪੀਆ) ਪੀਤਾ ਭਾਵ ਧਾਰਨ ਕੀਤਾ ਹੈ, (ਸੇ) ਉਹ ਆਤਮਾਨੰਦ ਦੀ ਮਸਤੀ ਵਿਚ ਮਸਤ (ਭਏ ਹੈ) ਹੋ ਗਏ ਹਨ, ਲੀਨ ਹੋ ਗਏ ਹਨ। ਜਿਸ ਕਰਕੇ ਉਹਨਾਂ ਦੇ ਕਰਤਾਪੁਣਾ, ਭੋਗਤਾਪੁਣਾ, ਹੰਗਤਾ-ਮਮਤਾ ਆਦਿਕਾਂ ਦੇ ਬੰਧਨ ਅਤੇ ਮੋਹ ਆਦਿਕਾਂ ਦੇ ਫਾਹੇ (ਤੂਟੇ) ਟੁੱਟ ਗਏ ਹਨ। **ਵਾ:** ਉਹਨਾਂ ਦੇ ਮਾਇਆ ਦੇ ਮੋਹ ਦੇ ਫਾਹੇ ਅਤੇ ਜਮਾਂ ਦੇ ਬੰਧਨ (ਤੂਟੇ) ਟੁੱਟ ਗਏ ਹਨ।

**ਜੋਤੀ ਜੋਤਿ ਸਮਾਣੀ ਭੀਤਰਿ; ਤਾ ਛੋਡੇ ਮਾਇਆ ਕੇ ਲਾਹੇ ॥੨॥**

ਹੇ ਜੋਗੀ! ਉਹਨਾਂ ਦੀ (ਜੋਤਿ) ਪਰਤਕ ਜੋਤ (ਜੋਤੀ) ਚੰਦ, ਸੂਰਜ ਆਦਿਕ ਖਟ ਜੋਤੀਆਂ ਦੇ ਪ੍ਰਕਾਸ਼ਕ ਅਦ੍ਵੈਤ, ਆਨੰਦ ਜੋਤੀ ਸਰੂਪ (ਭੀਤਰਿ) ਵਿਚ (ਸਮਾਣੀ) ਸਮਾ ਗਈ ਹੈ ਅਤੇ (ਤਾ) ਉਹਨਾਂ ਨੇ ਰਿਧੀਆਂ-ਸਿਧੀਆਂ ਕਰਕੇ ਪ੍ਰਾਪਤ ਹੋਣ ਵਾਲੇ ਮਾਇਆ (ਕੇ) ਦੇ (ਲਾਹੇ) ਲਾਭ ਵੀ (ਛੋਡੇ) ਛੱਡ ਦਿੱਤੇ ਹਨ। **ਵਾ:** ਬ੍ਰਹਮ ਲੋਕ ਆਦਿਕ ਦੇ ਭੋਗਾਂ ਦੀ ਇੱਛਾ ਰੂਪ ਲਾਹੇ ਵੀ ਛੱਡ ਦਿੱਤੇ ਹਨ।

**ਸਰਬ ਜੋਤਿ, ਰੂਪੁ ਤੇਰਾ ਦੇਖਿਆ; ਸਗਲ ਭਵਨ ਤੇਰੀ ਮਾਇਆ ॥**

ਹੇ ਵਾਹਿਗੁਰੂ! ਉਹਨਾਂ ਨੇ ਚੰਦ, ਸੂਰਜ ਆਦਿਕ (ਸਰਬ) ਸਾਰੀਆਂ ਜੋਤੀਆਂ ਵਿਚ ਤੇਰਾ ਰੂਪ ਹੀ ਦੇਖਿਆ ਹੈ। **ਵਾ:** ਉਹਨਾਂ ਨੇ ਦੇਖਿਆ ਹੈ ਕਿ ਤੂੰ ਹੀ ਸਾਰੀਆਂ ਜੋਤੀਆਂ ਵਿਚ ਪ੍ਰਕਾਸ਼ ਰੂਪ ਹੈਂ। ਫਿਰ ਉਹਨਾਂ ਨੇ ਇਹ ਵੀ ਦੇਖ ਲਿਆ ਹੈ ਕਿ ਇਹ (ਸਗਲ) ਸਾਰਾ (ਭਵਨ) ਜਗਤ ਤੇਰੀ ਹੀ ਰਚੀ ਹੋਈ ਮਾਇਆ ਹੈ।

**ਅਥਵਾ :** ਉਹਨਾਂ ਨੇ (ਸਰਬ) ਸਾਰਿਆਂ ਵਿਚ ਮੌਜੂਦ ਜੋਤੀ ਨੂੰ ਤੇਰਾ ਹੀ ਜੋਤੀ ਸਰੂਪ ਦੇਖਿਆ ਹੈ ਅਤੇ ਇਹ ਜਾਣਿਆ ਹੈ ਕਿ ਜੋ ਵੀ ਚੌਦਾਂ ਲੋਕਾਂ ਦੇ (ਸਗਲ) ਸਾਰੇ ਭਵਨ ਅਕਾਰ ਬਣੇ ਹੋਏ ਹਨ। ਇਹ ਸਭ ਤੇਰੀ ਮਾਇਆ ਨੇ ਹੀ ਅਕਾਰ ਧਾਰੇ ਹੋਏ ਹਨ। **ਵਾ:** ਇਹਨਾਂ ਵਿਚ ਵੀ ਤੇਰੀ ਹੀ ਮਾਇਆ ਵਿਆਪ ਰਹੀ ਹੈ।

**ਰਾਰੈ ਰੂਪਿ ਨਿਰਾਲਮੁ ਬੈਠਾ; ਨਦਰਿ ਕਰੇ ਵਿਚਿ ਛਾਇਆ ॥੩॥**

(ਰਾਰੈ) 'ਰਾਰੇ' ਅੱਖਰ ਦੁਆਰਾ ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ! ਜੋ ਦੁਨੀਆਂ ਦੇ ਅੰਦਰ ਦ੍ਵੈਤ ਦੇ ਰੂਪਾਂ ਦੀ ਰਾਰ ਭਾਵ ਲੜਾਈ ਪਈ ਹੋਈ ਹੈ। ਇਹਨਾਂ ਸਾਰੀਆਂ ਲੜਾਈਆਂ ਤੋਂ ਤੂੰ (ਨਿਰਾਲਮੁ) ਨਿਰਲੇਪ, ਨਿਆਰਾ, ਅਸੰਗ ਹੋ ਕੇ ਬੈਠਾ ਹੈਂ। ਫਿਰ ਜਿੰਨ੍ਹਾਂ ਉੱਤੇ ਤੂੰ (ਨਦਰਿ) ਕਿਰਪਾ ਦ੍ਰਿਸ਼ਟੀ ਕਰ ਦੇਂਦਾ ਹੈ। ਉਹਨਾਂ ਦੇ ਹਿਰਦਿਆਂ ਵਿਚ ਤੂੰ (ਛਾਇਆ) ਪੂਰਿਆ ਭਾਵ ਵਿਆਪਕ ਹੋਇਆ ਪ੍ਰਤੀਤ ਹੁੰਦਾ ਹੈ। **ਵਾ:** ਉਹਨਾਂ ਦੇ ਹਿਰਦਿਆਂ ਵਿਚ ਸਤ, ਚਿੱਤ, ਅਨੰਦ ਸਰੂਪ ਦਾ (ਛਾਇਆ) ਪ੍ਰਤੀਬਿੰਬ ਪੈਂਦਾ ਹੈ।

**ਅਥਵਾ :** ਹੇ ਵਾਹਿਗੁਰੂ ! ਜਿੰਨ੍ਹਾਂ ਉੱਤੇ ਤੂੰ (ਨਦਰਿ) ਕਿਰਪਾ ਦ੍ਰਿਸ਼ਟੀ ਕਰ ਦਿੰਦਾ ਹੈਂ। **ਵਾ:** ਗਿਆਨ ਦੀ ਨਿਗ੍ਹਾ ਕਰ ਦਿੰਦਾ ਹੈਂ। ਉਹ ਤੈਨੂੰ ਸਭ ਵਿਚ (ਛਾਇਆ) ਪੂਰਿਆ ਹੋਇਆ, ਭਾਵ ਵਿਆਪਕ ਜਾਣ ਕੇ, ਇਸ (ਰਾਰੈ ਰੂਪਿ) ਝਗੜੇ ਰੂਪ ਸੰਸਾਰ ਤੋਂ (ਨਿਰਾਲਮੁ) ਅਸੰਗ ਹੋ ਕੇ ਬੈਠ ਜਾਂਦੇ ਹਨ।

## ਬੀਣਾ ਸਬਦੁ ਵਜਾਵੈ ਜੋਗੀ; ਦਰਸਨਿ ਰੂਪਿ ਅਪਾਰਾ ॥

ਹੇ ਜੋਗੀ ਜਨੋ ! ਤੁਸੀਂ ਤਾਂ (ਬੀਣਾ) ਬੀਨ ਆਦਿਕ ਵਾਜਿਆਂ ਨੂੰ (ਵਜਾਵੈ) ਵਜਾਉਂਦੇ ਹੋ। ਪਰ ਗੁਰਮਤਿ ਅੰਦਰ ਜੋ ਸ਼ਬਦ ਨੂੰ ਹਿਰਦੇ ਅੰਦਰ ਪ੍ਰਗਟ ਕਰ ਲੈਣਾ ਹੈ। ਇਹੋ ਹੀ (ਬੀਣਾ) ਬੀਨ ਦਾ ਵਾਜਾ ਵਜਾਉਣਾ ਹੈ। **ਵਾ:** ਜੋ (ਸਬਦੁ) ਬ੍ਰਹਮ ਨੂੰ (ਵਜਾਵੈ) ਪ੍ਰਗਟ ਕਰ ਲੈਣਾ ਹੈ। ਇਹੋ ਹੀ (ਬੀਣਾ) ਸੁੰਦਰ ਵਾਜਿਆਂ ਦਾ ਵਜਾਉਣਾ ਹੈ। ਇਸ ਪ੍ਰਕਾਰ (ਅਪਾਰਾ) ਪਾਰਾਵਾਰ ਤੋਂ ਰਹਿਤ ਜੋਤੀ ਸਰੂਪ ਦੇ ਦਰਸ਼ਨਾਂ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ।

**ਅਥਵਾ :** ਜੋ ਪਰਮੇਸ਼ਰ ਨਾਲ (ਜੋਗੀ) ਜੁੜਿਆ ਹੋਇਆ ਪੁਰਖ ਸਤਿਗੁਰਾਂ ਦੇ (ਬੀਣਾ) ਸੁੰਦਰ (ਸਬਦੁ) ਸ਼ਬਦ ਨੂੰ (ਵਜਾਵੈ) ਉਚਾਰਨ ਕਰਦਾ ਹੈ, ਉਸਨੂੰ (ਅਪਾਰਾ) ਪਾਰਾਵਾਰ ਤੋਂ ਰਹਿਤ (ਰੂਪਿ) ਸਰੂਪ ਦਾ ਦਰਸ਼ਨ ਹੁੰਦਾ ਹੈ।

**ਅਥਵਾ :** ਉਹ (ਸਬਦੁ) ਬ੍ਰਹਮ ਸਾਰਿਆਂ ਵਿਚ ਚੇਤਨ ਸੱਤਾ ਰੂਪ ਬੀਨ ਵਜਾ ਰਿਹਾ ਹੈ, ਫਿਰ ਸਾਰਿਆਂ ਵਿਚ (ਜੋਗੀ) ਜੁੜਿਆ ਹੋਇਆ ਵੀ ਹੈ ਅਤੇ ਸਦਾ ਹੀ ਰੂਪਾਂ ਦੇ (ਅਪਾਰਾ) ਪਾਰਾਵਾਰ ਤੋਂ ਰਹਿਤ ਵੀ ਹੈ।

## ਸਬਦਿ ਅਨਾਹਦਿ ਸੋ ਸਹੁ ਰਾਤਾ; ਨਾਨਕੁ ਕਹੈ ਵਿਚਾਰਾ ॥੪॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਜੋਗੀ ! ਤੇਰੇ ਤਾਈਂ (ਵਿਚਾਰਾ) ਗਰੀਬ ਬਣਕੇ, ਭਾਵ ਨਿੰਮ੍ਰਤਾ ਸਹਿਤ ਹੋ ਕੇ ਇਹ (ਵਿਚਾਰਾ) ਵਿਚਾਰ (ਕਹੈ) ਕਹਿੰਦੇ ਹਾਂ ਕਿ ਜਿਹੜਾ ਪੁਰਖ ਗੁਰਾਂ ਦੇ (ਸਬਦਿ) ਸ਼ਬਦ ਕਰਕੇ, (ਅਨਾਹਦਿ) ਹੱਦ ਤੋਂ ਰਹਿਤ (ਸਬਦਿ) ਬ੍ਰਹਮ ਵਿਚ (ਰਾਤਾ) ਰੰਗਿਆ ਹੋਇਆ ਹੈ। ਉਸਨੂੰ ਹੀ (ਸੋ) ਓਸ (ਸਹੁ) ਮਾਲਕ ਪ੍ਰਮੇਸਰ ਦੀ ਪ੍ਰਾਪਤੀ ਹੋਈ ਹੈ। **ਵਾ:** ਜੋ (ਸਬਦਿ) ਸੰਸਾਰ ਦੀ ਹੱਦ ਤੋਂ ਰਹਿਤ ਹੈ **ਵਾ:** ਜੋ ਦੁਨੀਆਂ ਦੀ ਮੈਂ ਤੂੰ ਦੀ ਬੋਲਚਾਲ ਦੀ ਹੱਦ ਤੋਂ ਰਹਿਤ ਬ੍ਰਹਮ ਵਿਚ ਰੰਗਿਆ ਗਿਆ ਹੈ, ਉਹ (ਸਹੁ) ਪਤੀ ਪ੍ਰਮੇਸ਼ਰ ਵਿਚ ਹਰ ਵਕਤ ਰੰਗਿਆ ਰਹਿੰਦਾ ਹੈ।

**ਅਥਵਾ :** ਹੇ ਮਾਲਕ ਪ੍ਰਮੇਸਰ ! ਜਿੰਨ੍ਹਾਂ ਨੇ ਇਕ ਰਸ ਸ਼ਬਦ ਦਾ ਅਭਿਆਸ ਕੀਤਾ ਹੈ (ਸੋ) ਉਹ ਤੁਹਾਡੇ ਵਿਚ ਹੀ (ਰਾਤਾ) ਰੰਗੇ ਹੋਏ, ਭਾਵ ਅਭੇਦ ਹੋਏ ਰਹਿੰਦੇ ਹਨ। ਇਹ (ਵਿਚਾਰਾ) ਗ਼ਰੀਬ ਬਣ ਕੇ, ਨਿਮਰਤਾ ਦੇ ਨਾਲ ਸਰੂਪ ਦੀ ਸਾਖਿਆਤਤਾ ਦੀ ਵਿਚਾਰ ਕਹੀ ਹੈ।

## ਆਸਾ ਮਹਲਾ ੧ ॥

**ਉਥਾਨਕਾ :**

ਗੁਰਸਿੱਖਾਂ ਨੇ ਪ੍ਰੇਮ ਨਾਲ ਬੇਨਤੀ ਕੀਤੀ, ਹੇ ਸਤਿਗੁਰੂ ਜੀਉ ! ਆਪ ਜੀ ਵਿਚ ਬੇਅੰਤ ਗੁਣ ਹਨ। ਬੇਅੰਤ ਹੀ ਆਪ ਜੀ ਦੀਆਂ ਵਡਿਆਈਆਂ ਹਨ। ਕਿਸੇ ਪਾਸੋਂ ਵੀ ਆਪ ਜੀ ਦੀ ਕੀਮਤ ਕਹੀ ਨਹੀਂ ਜਾ ਸਕਦੀ। ਇਹ ਸੁਣਕੇ ਸੱਚੇ ਪਾਤਸ਼ਾਹ ਜੀ ਨਿੰਮ੍ਰਤਾ ਨਾਲ ਬਚਨ ਉਚਾਰਨ ਕਰਦੇ ਹਨ :

## ਮੈ ਗੁਣ; ਗਲਾ ਕੇ ਸਿਰਿ ਭਾਰ ॥ ਗਲੀ ਗਲਾ; ਸਿਰਜਣਹਾਰ ॥ *(ਗੱਲਾਂ ਬੋਲੋ)*

ਹੇ ਭਾਈ ! (ਮੈ) ਸਾਡੇ ਵਿਚ ਕੋਈ ਗੁਣ ਨਹੀਂ ਹੈ। ਅਸੀਂ ਆਪਣੇ ਸਿਰ 'ਤੇ ਕੇਵਲ ਗੱਲਾਂ (ਕੇ) ਦੇ ਹੀ ਭਾਰ

ਚੁੱਕੇ ਹੋਏ ਹਨ **ਵਾ:** ਅਸੀਂ (ਗੁਣ) ਵਿਸ਼ਿਆਂ ਤੇ ਗੱਲਾਂ ਦੇ ਭਾਰ ਹੀ ਸਿਰ 'ਤੇ ਚੁੱਕੇ ਹੋਏ ਹਨ ਅਤੇ ਕੇਵਲ (ਗਲੀ ਗਲਾ) ਗੱਲਾਂ ਹੀ ਗੱਲਾਂ (ਸਿਰਜਣਹਾਰ) ਰਚਨ ਵਾਲੇ ਹਾਂ।

ਸਤਿਗੁਰੂ ਜੀ ਦੀ ਐਸੀ ਨਿੰਮ੍ਰਤਾ ਹੈ। ਇਸ ਕਰਕੇ ਗੁਰੂ ਪ੍ਰਮੇਸਰ ਦੀ ਹੋਂਦ ਨੂੰ ਪਛਾਨਣਾ ਬੜਾ ਔਖਾ ਹੈ।

**ਅਥਵਾ :** ਹੁਣ ਜੀਵਾਂ ਤਾਈਂ ਉਪਦੇਸ਼ ਬਖਸ਼ਦੇ ਹਨ:-

**(ਅੰਨਵੈ)** ਹੇ ਭਾਈ ! ਜੋ (ਮੈ) ਮਮਤਾ ਨਾਲ ਆਪਣੀ ਵਡਿਆਈ ਦੀਆਂ (ਗਲੀ) ਗੱਲਾਂ ਕਰਨੀਆਂ ਹਨ ਕਿ ਮੇਰੇ ਵਿਚ (ਗੁਣ) ਵਿਚਾਰ ਆਦਿਕ ਗੁਣ ਹਨ। ਇਹ ਤਾਂ ਜੀਵਾਂ ਨੇ ਸਿਰ ਉੱਤੇ ਦੁਨੀਆਂ ਦੀਆਂ (ਗਲਾ) ਗੱਲਾਂ ਦੇ ਭਾਰ ਹੀ ਚੁੱਕੇ ਹੋਏ ਹਨ। **ਵਾ:** ਫਿਰ ਦੁਨੀਆਂ ਦੀਆਂ ਗੱਲਾਂ ਤਾਂ ਗਾਲ ਦੇਣ ਵਾਲੀਆਂ ਹਨ। ਪਰ ਹੇ ਸਿਰਜਣਹਾਰ ਪ੍ਰਮੇਸਰ ! ਜੋ ਤੁਹਾਡੀ ਪ੍ਰਾਪਤੀ ਵਾਸਤੇ ਗੱਲਾਂ ਕਰਨੀਆਂ ਹਨ, ਇਹੋ ਹੀ ਸਾਰੀਆਂ ਗੱਲਾਂ ਵਿੱਚੋਂ ਉੱਤਮ ਗੱਲਾਂ ਹਨ।

## ਖਾਣਾ ਪੀਣਾ; ਹਸਣਾ ਬਾਦਿ ॥

ਹੇ ਭਾਈ ! ਉਦੋਂ ਤੱਕ ਪਦਾਰਥਾਂ ਨੂੰ ਖਾਣਾ, ਰਸਾਂ-ਕਸਾਂ ਦਾ ਪੀਣਾ, ਖ਼ੁਸ਼ੀਆਂ ਵਿਚ (ਹਸਣਾ) ਹੱਸਣਾ ਅਤੇ (ਬਾਦਿ) ਝਗੜਾ ਕਰਨਾ ਆਦਿ ਸਭ ਕੁਝ (ਬਾਦਿ) ਵਿਅਰਥ ਹੈ।

## ਜਬ ਲਗੁ; ਰਿਦੈ ਨ ਆਵਹਿ ਯਾਦਿ ॥੧॥

(ਜਬ) ਜਦੋਂ (ਲਗੁ) ਤੱਕ ਪ੍ਰਮੇਸ਼ਰ (ਰਿਦੈ) ਹਿਰਦੇ ਵਿਚ (ਯਾਦਿ) ਚੇਤੇ ਨਹੀਂ (ਆਵਹਿ) ਆਉਂਦਾ।

## ਤਉ ਪਰਵਾਹ ਕੇਹੀ; ਕਿਆ ਕੀਜੈ ॥
## ਜਨਮਿ ਜਨਮਿ; ਕਿਛੁ ਲੀਜੀ ਲੀਜੈ ॥੧॥ ਰਹਾਉ ॥

ਪਰ ਜਦੋਂ ਉਹ ਚੇਤੇ ਆ ਜਾਵੇ (ਤਉ) ਤਦੋਂ ਫੇਰ (ਕੇਹੀ) ਕਾਹਦੀ ਕਿਸੇ ਦੀ ਪਰਵਾਹ ਕਰਨੀ ਹੈ ਅਤੇ (ਕਿਆ) ਕੀ ਕਿਸੇ ਦੇ ਅੱਗੇ ਅਧੀਨ ਹੋ ਕੇ ਕੋਈ ਕਰਤੱਬ (ਕੀਜੈ) ਕਰਨਾ ਹੈ। ਭਾਵ ਫੇਰ ਐਸਾ ਕੁਝ ਵੀ ਨਹੀਂ ਕਰਨਾ ਪੈਂਦਾ। (ਜਨਮਿ ਜਨਮਿ) ਜਨਮਾਂ-ਜਨਮਾਂ ਵਿਚ ਜੋ (ਕਿਛੁ) ਕੁਛ (ਲੀਜੀ) ਲੈਣ ਯੋਗ ਪਦਾਰਥ ਆਤਮਾਨੰਦ ਸੀ, ਜਦੋਂ ਗੁਰਾਂ ਦੀ ਕਿਰਪਾ ਕਰਕੇ ਉਹ (ਲੀਜੈ) ਲੈ ਲਿਆ (ਤਉ) ਤਾਂ ਫਿਰ ਕਿਸੇ ਦੀ (ਕੇਹੀ) ਕਿਹੋ ਜਿਹੀ ਪਰਵਾਹ ਕਰਨੀ ਸੀ ਅਤੇ ਅੱਗੇ ਲਈ (ਕਿਆ) ਕੀ ਕਿਸੇ ਦੇ ਅਧੀਨ ਹੋ ਕੇ ਕੋਈ ਕਰਤੱਬ ਕਰਨਾ ਹੈ।

**ਵਾ:** ਜੋ (ਜਨਮਿ ਜਨਮਿ) ਜਨਮਾਂ-ਜਨਮਾਂ ਵਿਚ (ਕਿਛੁ) ਕੁਝ (ਲੀਜੀ) ਲੈਣ ਯੋਗ ਪ੍ਰਮੇਸਰ ਦੀ ਭਗਤੀ ਹੈ। ਉਸਨੂੰ (ਲੀਜੈ) ਲੈਣਾ ਕਰੋ।

**ਵਾ:** ਜਿਸ ਪ੍ਰਮੇਸਰ ਦੀ ਸਾਰੇ ਪਾਸੇ (ਲੀ+ਜੈ) ਜੈ ਜੈਕਾਰ ਹੋ ਰਹੀ ਹੈ, ਉਸ ਵਿਚ ਆਪਣੀ (ਲੀ) ਬ੍ਰਿਤੀ ਨੂੰ (ਲੀਜੀ) ਲਾਉਣਾ ਕਰੋ।

**ਵਾ:** ਜੋ ਜਨਮਾਂ-ਜਨਮਾਂ ਵਿਚ (ਲੀਜੀ) ਲੈਣ ਜੋਗ ਪ੍ਰਮੇਸ਼ਰ ਦਾ ਨਾਮ ਹੈ, ਉਸ ਨੂੰ (ਲੀਜੈ) ਲੈਣਾ ਕਰੋ।

## ਮਨ ਕੀ ਮਤਿ; ਮਤਾਗਲੁ ਮਤਾ ॥

*('ਮਤਾ' ਅੱਧਕ ਸਹਿਤ ਬੋਲੋ)*

ਹੇ ਮਹਾਰਾਜ ! ਜਿਸ ਪ੍ਰਕਾਰ ਮਸਤ ਹਾਥੀ ਤੁਰਿਆ ਫਿਰਦਾ ਰਹਿੰਦਾ ਹੈ, ਤਿਸੀ ਪ੍ਰਕਾਰ ਹੀ ਮਨ (ਕੀ) ਦੀ ਖੋਟੀ ਮੱਤ ਕਰਕੇ ਜੀਵ (ਮਤਾਗਲੁ) ਹਾਥੀ ਦੀ ਨਿਆਈਂ (ਮਤਾ) ਮਸਤ ਹੋਇਆ ਤੁਰਿਆ ਫਿਰਦਾ ਰਹਿੰਦਾ ਹੈ ਅਤੇ

## ਜੋ ਕਿਛੁ ਬੋਲੀਐ; ਸਭੁ ਖਤੋ ਖਤਾ ॥ *('ਖਤੋ ਖਤਾ' ਪੋਲਾ ਬੋਲੋ)*

ਜਿਵੇਂ ਆਦਮੀ ਸ਼ਰਾਬ ਪੀ ਕੇ ਪਾਗਲ ਹੋ ਜਾਂਦਾ ਹੈ ਤੇ ਗੁਨਾਹਾਂ ਵਾਲੀਆਂ ਗੱਲਾਂ ਬੋਲੀ ਜਾਂਦਾ ਰਹਿੰਦਾ ਹੈ ਤਿਵੇਂ ਹੀ ਮਮਤਾ ਰੂਪ ਸ਼ਰਾਬ ਪੀ ਕੇ ਪਾਗਲ ਹੋਇਆ ਜੀਵ ਮਨ ਦੀ ਮਸਤੀ ਨਾਲ ਜੋ (ਕਿਛੁ) ਕੁਝ (ਬੋਲੀਐ) ਬੋਲਦਾ ਹੈ। ਉਹ (ਸਭੁ) ਸਾਰਾ (ਖਤੋ ਖਤਾ) ਗੁਨਾਹ ਹੀ ਗੁਨਾਹ ਹੈ।

**ਅਥਵਾ :** ਜੀਵ ਮਨ ਦੀ ਮੱਤ ਵਿਚ ਮਸਤ ਹੋ ਕੇ ਜੋ (ਕਿਛੁ) ਕੁਝ ਵੀ (ਬੋਲੀਐ) ਬੋਲਦਾ ਹੈ, ਉਹ ਸਭ ਕੁਝ ਸਾਰਾ (ਖਤੋ) ਗੁਨਾਹਗਾਰ ਹੋ ਕੇ (ਖਤਾ) ਖਾਤਿਆਂ ਵਿੱਚ ਪੈਣ ਵਾਸਤੇ (ਖਤੋ ਖਤਾ) ਗੁਨਾਹ ਹੀ ਗੁਨਾਹ ਹੈ, ਔਗੁਣ ਹੀ ਔਗੁਣ ਹੈ ਭਾਵ ਮਨ ਦੀ ਮਮਤਾ ਵਿੱਚ ਬੋਲਣਾ ਸਾਰਾ ਗੁਨਾਹ ਹੀ ਗੁਨਾਹ ਹੈ।

## ਕਿਆ ਮੁਹੁ ਲੈ; ਕੀਚੈ ਅਰਦਾਸਿ ॥

ਹੇ ਅੰਤਰਜਾਮੀ ਵਾਹਿਗੁਰੂ ! ਅਸੀਂ ਆਪਣੇ ਆਪ ਨੂੰ ਬਖਸ਼ਾਉਣ ਲਈ (ਕਿਆ) ਕੀ (ਮੁਹੁ) ਮੂੰਹ ਲੈ ਕੇ ਆਪ ਜੀ ਦੇ ਅੱਗੇ ਅਰਦਾਸ (ਕੀਚੈ) ਕਰਨਾ ਕਰੀਏ।

## ਪਾਪੁ ਪੁੰਨੁ ਦੁਇ; ਸਾਖੀ ਪਾਸਿ ॥੨॥ *('ਸਾਖੀ' ਅੱਧਕ ਸਹਿਤ ਬੋਲੋ)*

ਕਿਉਂਕਿ ਪਾਪ ਅਤੇ ਪੁੰਨ ਦੋਵੇਂ (ਸਾਖੀ) ਗਵਾਹ ਬਣਕੇ (ਪਾਸਿ) ਕੋਲ ਖੜ੍ਹੇ ਹਨ। ਜਦੋਂ ਅਰਦਾਸ ਕਰਨ ਲੱਗੀਏ ਤਾਂ ਪਾਪ ਕਹਿੰਦੇ ਹਨ ਕਿ ਪਹਿਲਾਂ ਸਾਡਾ ਫਲ ਭੋਗ ਲੈ, ਫੇਰ ਅਰਦਾਸ ਕਰੀਂ ਤੇ ਪੁੰਨ ਆਖਦੇ ਹਨ, ਕਿ ਪਹਿਲਾਂ ਸਾਡੇ ਸੁਖ ਫਲ ਨੂੰ ਭੋਗ ਲੈ, ਫੇਰ ਅਰਦਾਸ ਕਰੀਂ। ਇਸ ਤਰ੍ਹਾਂ ਇਹ ਪਾਪਾਂ-ਪੁੰਨਾਂ ਦੇ ਸੁਭਾਅ, ਚਿੱਤ ਨੂੰ ਇਕਾਗਰ ਹੋ ਕੇ ਅਰਦਾਸ ਨਹੀਂ ਕਰਨ ਦਿੰਦੇ। ਜੇ ਪਾਪਾਂ-ਪੁੰਨਾਂ ਤੋਂ ਨਵਿਰਤ ਹੋਈਏ, ਤਾਂ ਹੀ ਇਕ ਚਿਤ ਹੋ ਕੇ ਅਰਦਾਸ ਹੋ ਸਕਦੀ ਹੈ। ਇਸ ਲਈ ਆਪ ਜੀ ਸਾਡੇ 'ਤੇ ਕਿਰਪਾ ਕਰੋ।

## ਜੈਸਾ ਤੂੰ ਕਰਹਿ; ਤੈਸਾ ਕੋ ਹੋਇ ॥

ਹੇ ਮਹਾਰਾਜ ! ਜੀਵ ਦੇ ਕਰਮ ਅਨੁਸਾਰ (ਜੈਸਾ) ਜਿਸ ਤਰ੍ਹਾਂ ਦਾ ਫਲ ਤੂੰ ਦੇਣਾ (ਕਰਹਿ) ਕਰਦਾ ਹੈਂ, (ਤੈਸਾ) ਉਸੇ ਪ੍ਰਕਾਰ (ਕੋ) ਦਾ ਫਲ ਉਸਨੂੰ ਪ੍ਰਾਪਤ (ਹੋਇ) ਹੋ ਜਾਂਦਾ ਹੈ।

## ਤੁਝ ਬਿਨੁ ਦੂਜਾ; ਨਾਹੀ ਕੋਇ ॥

ਇਸ ਲਈ ਹੇ ਸੱਚੇ ਪਾਤਸ਼ਾਹ ! (ਤੁਝ) ਆਪ ਜੀ ਤੋਂ (ਬਿਨੁ) ਬਗੈਰ ਜੀਵਾਂ ਦਾ ਕਰਮਾਂ ਅਨੁਸਾਰ ਫਲ ਪ੍ਰਦਾਤਾ ਦੂਜਾ (ਕੋਇ) ਕੋਈ ਨਹੀਂ ਹੈ।

## ਜੇਹੀ ਤੂੰ ਮਤਿ ਦੇਹਿ; ਤੇਹੀ ਕੋ ਪਾਵੈ ॥

ਹੇ ਵਾਹਿਗੁਰੂ ! ਜੀਵਾਂ ਦੇ ਗੁਣਾਂ ਅਤੇ ਸੁਭਾਵਾਂ ਅਨੁਸਾਰ (ਜੇਹੀ) ਜਿਹੋ ਜਿਹੀ ਤੂੰ ਉਹਨਾਂ ਨੂੰ ਮੱਤ (ਦੇਹਿ) ਦੇ ਦਿੰਦਾ ਹੈਂ। (ਤੇਹੀ) ਉਹੋ ਜਿਹੀ ਮੱਤ (ਕੋ) ਨੂੰ ਉਹ (ਪਾਵੈ) ਪਾਉਂਦੇ ਹਨ, ਪ੍ਰਾਪਤ ਕਰਦੇ ਹਨ। ਭਾਵ ਸਤੋਗਣੀ ਪੁਰਖ ਨਿੰਮ੍ਰਤਾ ਵਿਚ, ਰਜੋਗੁਣੀ ਪੁਰਸ਼ ਲੋਭ ਆਦਿਕਾਂ ਵਿਚ ਅਤੇ ਤਮੋਗੁਣੀ ਕ੍ਰੋਧ ਵਿਚ ਬੋਲਣ ਦੀ ਮੱਤ ਪਾਉਂਦੇ ਹਨ।

## ਤੁਧੁ ਆਪੇ ਭਾਵੈ; ਤਿਵੈ ਚਲਾਵੈ ॥੩॥

ਹੇ ਸੱਚੇ ਪਾਤਸ਼ਾਹ ! ਜਿਵੇਂ ਵੀ (ਤੁਧੁ) ਤੁਹਾਨੂੰ (ਆਪੇ) ਆਪ (ਭਾਵੈ) ਭਾਉਂਦਾ ਭਾਵ ਚੰਗਾ ਲੱਗਦਾ ਹੈ,

(ਤਿਵੈ) ਉਸੇ ਪ੍ਰਕਾਰ ਹੀ ਜੀਵਾਂ ਦੀ ਕਰਣੀ ਅਨੁਸਾਰ, ਉਹਨਾਂ ਨੂੰ ਸੰਸਾਰ ਦੀ ਪ੍ਰਵਿਰਤੀ ਵਿਚ **ਵਾ:** ਜੂਨੀਆਂ ਵਿਚ ਚਲਾਉਂਦੇ ਹੋ।

## ਰਾਗ ਰਤਨ; ਪਰੀਆ ਪਰਵਾਰ ॥
## ਤਿਸੁ ਵਿਚਿ; ਉਪਜੈ ਅੰਮ੍ਰਿਤੁ ਸਾਰ ॥

ਹੇ ਮਹਾਰਾਜ! ਰਾਗ ਵੀ ਆਪ ਜੀ ਨੂੰ ਗਾਉਂਦੇ ਹਨ। ਉਹਨਾਂ ਦੇ (ਰਤਨ) ਪੁੱਤਰ ਅਤੇ (ਪਰੀਆ) ਰਾਗਣੀਆਂ ਵੀ ਆਪ ਜੀ ਨੂੰ ਗਾਉਂਦੀਆਂ ਹਨ। ਯਥਾ :

**ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥** *(ਅੰਗ : ੯੧੭)*

ਭਾਈ ਗੁਰਦਾਸ ਜੀ ਨੇ ਬਚਨ ਲਿਖਿਆ ਹੈ।

**ਇੰਦ੍ਰਾਸਣਿ ਅਪਛਰਾ ਰਾਗ ਰਾਗਨੀ ਮੰਗਲੁ ਗਾਇਆ ॥**

**ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰ ਨਾਨਕ ਆਇਆ ॥** *(ਵਾਰ ੧, ਪਉੜੀ ੩੭)*

**ਵਾ:** ਜੇਕਰ ਕੋਈ ਇਕ ਚਿੱਤ ਹੋ ਕਰਕੇ ਗੁਰਬਾਣੀ ਦੇ ਸ਼ਬਦਾਂ ਨੂੰ ਰਾਗਾਂ ਅਤੇ ਉਹਨਾਂ ਦੇ (ਰਤਨ) ਪੁੱਤਰਾਂ ਅਤੇ (ਪਰੀਆ) ਰਾਗਣੀਆਂ ਆਦਿਕ ਪਰਿਵਾਰ ਨਾਲ ਗਾਉਣਾ ਕਰੇ, ਤਾਂ (ਤਿਸੁ) ਉਸ ਦੇ ਹਿਰਦੇ (ਵਿਚਿ) ਵਿਚੋਂ (ਸਾਰ) ਸ੍ਰੇਸ਼ਟ (ਸਾਰ) ਸਿਧਾਂਤ ਰੂਪ ਪ੍ਰਮੇਸਰ ਦਾ ਅਨੰਦ ਰੂਪ ਅੰਮ੍ਰਿਤ (ਉਪਜੈ) ਪ੍ਰਗਟ ਹੋ ਆਉਂਦਾ ਹੈ। ਜਿਸ ਕਰਕੇ ਉਸ ਪੁਰਖ ਦੇ ਮਨ ਦੀ ਚੰਚਲਤਾ ਨਾਸ਼ ਹੋ ਜਾਂਦੀ ਹੈ ਅਤੇ ਚਿੱਤ ਇਕਾਗਰ ਹੋ ਜਾਂਦਾ ਹੈ।

**ਅਥਵਾ :** (ਰਾਗ) ਪ੍ਰੇਮ, (ਰਤਨ) ਵੈਰਾਗ, (ਪਰੀਆ) ਕਰੁਣਾ, ਮੁਦਤਾ, ਆਦਿਕ ਪਰੀਆਂ ਅਤੇ ਸਤ, ਸੰਤੋਖ, ਆਦਿਕ ਗੁਣਾਂ ਦੇ ਪਰਿਵਾਰ ਸਹਿਤ ਹੋ ਕੇ ਜੋ ਪੁਰਖ ਸਿਮਰਨ ਕੀਰਤਨ ਕਰਦਾ ਹੈ। (ਤਿਸੁ) ਉਸਦੀ ਰਸਨਾ ਵਿਚ ਵੀ ਅਤੇ ਹਿਰਦੇ ਵਿਚ ਸਾਰ ਰੂਪ ਪ੍ਰਮੇਸਰ ਦਾ ਅਨੰਦ ਰੂਪ ਅੰਮ੍ਰਿਤ ਪ੍ਰਗਟ ਹੋ ਜਾਂਦਾ ਹੈ।

## ਨਾਨਕ, ਕਰਤੇ ਕਾ; ਇਹੁ ਧਨੁ ਮਾਲੁ ॥

ਸਤਿਗੁਰੂ ਜੀ ਆਖਦੇ ਹਨ ਕਿ ਜੋ ਪ੍ਰੇਮ, ਵੈਰਾਗ, ਕਰੁਣਾ, ਮੁਦਤਾ ਆਦਿਕ ਪਰੀਆਂ ਤੇ ਸਤ, ਸੰਤੋਖ ਆਦਿਕ ਗੁਣਾਂ ਦੇ ਪਰਿਵਾਰ ਸਮੇਤ ਹੋ ਕੇ ਪ੍ਰਮੇਸਰ ਦਾ ਜਸ ਗਾਉਣਾ ਹੈ, ਇਹੋ ਹੀ (ਕਰਤੇ) ਅਕਾਲ ਪੁਰਖ ਦੀ ਪ੍ਰਾਪਤੀ (ਕਾ) ਦਾ ਧਨ ਤੇ ਹਾਥੀ, ਘੋੜੇ ਆਦਿਕ ਮਾਲ ਹੈ। **ਵਾ:** ਇਹ ਨਾਮ ਹੀ ਕਰਤੇ ਦੀ ਪ੍ਰਾਪਤੀ ਦਾ ਧਨ, ਰੋਕੜੀ ਹੈ ਅਤੇ ਇਸ ਨਾਮ ਦਾ ਪ੍ਰੇਮ ਹੀ ਸਾਡੇ ਲਈ ਹਾਥੀ, ਘੋੜੇ ਆਦਿਕ ਮਾਲ ਹੈ। ਯਥਾ :

**ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥** *(ਅੰਗ : ੩੨੩)*

**ਵਾ:** ਨਾਮ ਰੂਪ ਧਨ ਹੈ ਅਤੇ ਸ੍ਰਵਣ, ਮੰਨਣ, ਨਿਧਿਆਸਣ ਆਦਿਕ ਹਾਥੀ ਘੋੜਿਆਂ ਰੂਪ ਮਾਲ ਹੈ। ਜਿਸ ਵਿਚ ਸ੍ਰਵਣ ਰੂਪ ਘੋੜੇ ਹਨ, ਮੰਨਣ ਰੂਪ ਹਾਥੀ ਦੀ ਸਵਾਰੀ ਹੈ ਅਤੇ ਨਿਧਿਆਸਣ ਰੂਪ ਰਥ ਹਨ।

## ਜੇ ਕੋ ਬੂਝੈ; ਏਹੁ ਬੀਚਾਰੁ ॥੪॥੯॥

ਜੇ ਕਰਕੇ (ਕੋ) ਕੋਈ ਇਸ ਗੱਲ ਨੂੰ ਗੁਰਾਂ ਦੁਆਰਾ (ਬੂਝੈ) ਸਮਝ ਲਵੇ ਤਾਂ ਉਸਨੂੰ (ਏਹੁ) ਇਹ ਸਰੂਪ ਦੀ ਵੀਚਾਰ ਪ੍ਰਾਪਤ ਹੋ ਸਕਦੀ ਹੈ ਕਿ ਲੋਕ ਸਿਰਫ ਗੱਲਾਂ ਹੀ ਕਰਦੇ ਹਨ। ਪਰ ਜੇ ਗੱਲਾਂ ਵੀ ਸਿਰਜਣਹਾਰ ਦੀਆਂ ਕਰੀਏ ਤਾਂ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

# ਆਸਾ ਮਹਲਾ ੧ ॥

**ਪਹਿਲੀ ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਸਤਿਕਾਰਯੋਗ ਮਾਤਾ ਸੁਲੱਖਣੀ ਨੂੰ ਵਿਆਹੁਣ ਲਈ ਬਟਾਲੇ ਗਏ। ਉਥੇ ਪੰਡਿਤਾਂ ਨੇ ਵਿਆਹ ਦੀ ਰਸਮ ਕਰਾਉਣ ਲਈ ਅੱਗ ਬਾਲ ਲਈ ਤੇ ਮਹਾਰਾਜ ਸਾਹਿਬ ਜੀ ਨੂੰ ਆਖਿਆ ਕਿ ਇਸ ਅੱਗ ਦੇ ਦੁਆਲੇ ਪ੍ਰਕਰਮਾ ਕਰੋ। ਤਾਂ ਸਤਿਗੁਰੂ ਜੀ ਕਹਿਣ ਲੱਗੇ, "ਪੰਡਿਤ ਜਨੋ! ਇਹ ਅੱਗ ਸਾਡਾ ਇਸ਼ਟ ਨਹੀਂ ਹੈ। ਇਸ ਕਰਕੇ ਅਸੀਂ ਇਸ ਅੱਗ ਦੇ ਦੁਆਲੇ ਪ੍ਰਕਰਮਾ ਨਹੀਂ ਕਰਨੀ।" ਇਹ ਸੁਣ ਕੇ ਪੰਡਿਤਾਂ ਨੇ ਜਾ ਕੇ ਸਤਿਗੁਰੂ ਜੀ ਦੇ ਸਹੁਰੇ ਬਾਬਾ ਮੂਲ ਚੰਦ ਜੀ ਨਾਲ ਸਲਾਹ ਕੀਤੀ ਕਿ ਜੇ ਇਹ ਇਸ ਤਰ੍ਹਾਂ ਸਾਡੀ ਮਰਿਆਦਾ ਨਹੀਂ ਮੰਨਦਾ ਤਾਂ ਇਸਨੂੰ ਥੋੜ੍ਹਾ ਜਿਹਾ ਭੈ ਦੇਈਏ ਤਾਂ ਮੰਨ ਜਾਵੇਗਾ। ਇਸ ਤਰ੍ਹਾਂ ਮੂਲ ਚੰਦ ਜੀ ਨਾਲ ਸਲਾਹ ਕਰਕੇ ਪੰਡਿਤਾਂ ਨੇ ਇੱਕ ਕੱਚੀ ਕੰਧ ਦੇ ਪਾਸ ਮੰਜਾ ਡਾਹ ਕੇ ਉਸ ਉਪਰ ਸਤਿਗੁਰੂ ਜੀ ਨੂੰ ਬਿਠਾ ਦਿੱਤਾ। ਇਕ ਮਾਈ ਨੇ ਆ ਕੇ ਸਤਿਗੁਰੂ ਜੀ ਨੂੰ ਆਖਿਆ ਕਿ ਮਹਾਰਾਜ! ਇਹ ਕੰਧ ਤਾਂ ਡਿੱਗਣ ਵਾਲੀ ਹੈ, ਆਪ ਜੀ ਇਸ ਤੋਂ ਪਾਸੇ ਹੋ ਜਾਉ। ਇਹ ਸੁਣ ਕੇ ਸਤਿਗੁਰਾਂ ਨੇ ਬਚਨ ਕੀਤਾ, "ਮਾਤਾ! ਇਹ *ਕੰਧ ਨਹੀਂ ਡਿੱਗੇਗੀ, ਸਗੋਂ ਇਹ ਤਾਂ ਸਦੀਆਂ ਤੱਕ ਇਸ ਗੱਲ ਦੀ ਨਿਸ਼ਾਨੀ ਬਣ ਕੇ ਖੜ੍ਹੀ ਰਹੇਗੀ ਕਿ ਅਸੀਂ ਵਿਆਹ ਵੇਲੇ ਅੱਗ ਦੁਆਲੇ ਫੇਰੇ ਨਹੀਂ ਲਏ।" ਸਤਿਗੁਰੂ ਜੀ ਦਾ ਇਹ ਬਚਨ ਸੁਣ ਕੇ ਮਾਈ ਚਲੀ ਗਈ। ਜਦੋਂ ਪੰਡਿਤ ਕੁਝ ਹੋਰ ਲੋਕਾਂ ਨੂੰ ਨਾਲ ਲੈ ਕੇ ਕੰਧ ਨੂੰ ਧੱਕਾ ਦੇ ਕੇ ਮਹਾਰਾਜ ਸਾਹਿਬ ਉੱਤੇ ਸੁੱਟਣ ਲੱਗੇ ਤਾਂ ਉਹ ਕੰਧ ਹਿਲਦੀ ਤਾਂ ਰਹੀ, ਪਰ ਸਤਿਗੁਰੂ ਜੀ ਦੇ ਬਚਨ ਹੋਏ ਹੋਣ ਕਰਕੇ ਡਿੱਗੀ ਨਹੀਂ। ਜਦੋਂ ਪੰਡਿਤ ਜੋਰ ਲਾ ਕੇ ਥੱਕ ਗਏ ਤਾਂ ਸਾਰਿਆਂ ਨੇ ਮਿਲ ਕੇ ਹਰਦਿਆਲ ਪੰਡਿਤ ਨੂੰ ਆਖਿਆ ਕਿ ਤੁਸੀਂ ਕੁਝ ਕਰੋ ਜੀ। ਤਾਂ ਪ੍ਰੋਹਿਤ ਹਰਦਿਆਲ ਜੀ ਨੇ ਜਾ ਕੇ ਸਤਿਗੁਰਾਂ ਨੂੰ ਬੇਨਤੀ ਕੀਤੀ,"ਮਹਾਰਾਜ! ਜਿਸ ਤਰ੍ਹਾਂ ਆਪ ਜੀ ਨੇ ਮੈਨੂੰ ਗਿਆਨ ਦਾ ਅਤੇ ਦਇਆ ਦੀ ਕਪਾਹ ਦਾ ਜੰਞੂ ਧਾਰਨ ਕਰਨ ਦਾ ਉਪਦੇਸ਼ ਦਿੱਤਾ ਸੀ। ਇਸੇ ਤਰ੍ਹਾਂ ਕਿਰਪਾ ਕਰਕੇ ਹੁਣ ਵਿਆਹ ਦੀ ਮਰਿਯਾਦਾ ਵੀ ਦੱਸੋ ਜੀ।"ਤਾਂ ਸਤਿਗੁਰੂ ਜੀ ਕਹਿਣ ਲੱਗੇ, "ਪੰਡਿਤ ਜੀ! ਇਕ ਚੌਂਕੀ, ਕਾਗਜ਼, ਕਲਮ, ਦਵਾਤ ਅਤੇ ਰੁਮਾਲ ਲੈ ਕੇ ਆਉ।" ਜਦੋਂ ਸਾਰੀ ਸਮਗਰੀ ਆਈ ਤਾਂ ਸਤਿਗੁਰੂ ਜੀ ਨੇ ਚੌਂਕੀ ਉੱਪਰ ਰੁਮਾਲ ਵਿਛਾ ਕੇ ਉੱਤੇ ਕਾਗਜ ਰੱਖ ਕੇ, ਉਸ ਕਾਗਜ ਉੱਤੇ ਮਹਾਂਮੰਤਰ (ੴ ਤੋਂ ਗੁਰਪ੍ਰਸਾਦਿ ਤੱਕ) ਲਿਖ ਕੇ ਉੱਤੇ ਰੁਮਾਲ ਪਾ ਕੇ ਮਾਤਾ ਸੁਲੱਖਣੀ ਜੀ ਨਾਲ ਇਸ ਦੁਆਲੇ ਚਾਰ ਪ੍ਰਕਰਮਾ ਕੀਤੀਆਂ। ਫਿਰ ਸਤਿਗੁਰੂ ਜੀ ਨੇ ਪ੍ਰਮੇਸਰ ਨਾਲ ਅਭੇਦਤਾ ਰੂਪ ਅੰਤ੍ਰੀਵੀ ਵਿਆਹ ਦੇ ਪ੍ਰਕਰਣ ਦੁਆਰਾ ਪੰਡਿਤ ਹਰਦਿਆਲ ਜੀ ਦੇ ਤਾਈਂ ਉਪਦੇਸ਼ ਕਰਦਿਆਂ ਹੋਇਆਂ ਇਹ ਸ਼ਬਦ ਉਚਾਰਨ ਕੀਤਾ ਹੈ।

**ਦੂਸਰੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੱਖਣ ਦੇਸ਼ ਵਿੱਚ ਗਏ ਸਨ। ਉੱਥੇ ਗੁਰੂ ਜੀ ਦਾ ਆਉਣਾ ਸੁਣ ਕੇ ਸ਼ੇਖ ਫਰੀਦ ਜੀ ਦਾ ਪੋਤਰਾ ਸ਼ੇਖ ਬ੍ਰਹਮ ਤੇ ਭਗਤ ਨਾਮਦੇਵ ਜੀ ਦਾ ਪੋਤਰਾ ਸ਼ਾਹਜਹਾਨ ਮਿਲਣ ਵਾਸਤੇ ਆਏ। ਇੰਨ੍ਹਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਜਿਸ ਤਰ੍ਹਾਂ ਆਪ ਜੀ ਹੋਰ ਬਹੁਤ ਪ੍ਰਕਾਰ ਦਾ ਹਿਤਮਈ ਉਪਦੇਸ਼ ਬਖਸ਼ਦੇ ਹੋ, ਉਸ ਤਰ੍ਹਾਂ ਕੋਈ ਸੁਹਾਗ ਦਾ ਬਚਨ ਵੀ ਦੱਸੋ ਜੀ। ਤਾਂ ਉਸ ਵਕਤ ਸਤਿਗੁਰੂ ਜੀ ਸ਼ਬਦ ਉਚਾਰਨ ਕਰਕੇ ਪਾਵਨ ਪਵਿੱਤਰ ਉਪਦੇਸ਼ ਬਖਸ਼ਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

---

**ਕੰਧ :** ਸਤਿਗੁਰੂ ਜੀ ਦੇ ਬਚਨ ਸਦਕਾ ਇਹ ਕੰਧ ਹੁਣ ਵੀ ਉਸੇ ਤਰ੍ਹਾਂ ਖੜ੍ਹੀ ਹੈ ਅਤੇ ਉਸ ਅਸਥਾਨ 'ਤੇ ਪਾਵਨ ਪਵਿੱਤਰ ਗੁਰਦੁਆਰਾ ਸ੍ਰੀ ਕੰਧ ਸਾਹਿਬ ਜੀ ਸੁਸ਼ੋਭਿਤ ਹੈ।

## ਕਰਿ ਕਿਰਪਾ; ਅਪਨੈ ਘਰਿ ਆਇਆ ॥
## ਤਾ ਮਿਲਿ ਸਖੀਆ; ਕਾਜੁ ਰਚਾਇਆ ॥

ਹੇ ਭਾਈ ! ਜਿਸ ਵੇਲੇ ਪ੍ਰਮੇਸਰ ਦੀ ਕਿਰਪਾ (ਕਰਿ) ਕਰਕੇ ਅਸੀਂ (ਅਪਨੈ) ਆਪਣੇ ਸਤਸੰਗਤ ਰੂਪ ਘਰ ਵਿੱਚ (ਆਇਆ) ਆ ਗਏ, ਤਾਂ ਉਸ ਵਕਤ ਸੰਤਾਂ ਰੂਪ ਸਖੀਆਂ ਨੇ (ਮਿਲਿ) ਮਿਲ ਕੇ ਵਾਹਿਗੁਰੂ ਦਾ ਸਿਮਰਨ ਕਰਨ ਰੂਪ ਕਾਰਜ ਰਚਾਉਣਾ ਕੀਤਾ ਹੈ।

**ਅਥਵਾ :** ਜਿਸ ਵਕਤ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਪਿਆਰੇ ਤਤ ਬੇਤਿਆਂ ਦੇ ਹਿਰਦੇ ਰੂਪ ਘਰ ਵਿੱਚ ਆ ਗਿਆ ਤਾਂ ਜਗਿਆਸੂ ਰੂਪ ਸਖੀਆਂ ਮਿਲ ਕੇ ਜਸ ਗਾਉਣ ਰੂਪ ਕਾਰਜ ਰਚਾਉਣਾ ਕੀਤਾ।

**ਅਥਵਾ :** ਮੇਰਾ ਵਾਹਿਗੁਰੂ ਕਿਰਪਾ (ਕਰਿ) ਕਰਕੇ (ਅਪਨੈ) ਸਾਡੇ ਅੰਤਹਕਰਣ ਰੂਪ ਘਰ ਵਿਚ ਆਇਆ ਹੈ। ਜਿਸ ਕਰਕੇ ਸਾਡੀਆਂ ਬਿਰਤੀਆਂ ਰੂਪ ਸਖੀਆਂ ਨੇ **ਵਾ:** ਕਰੁਣਾ, ਮੁਦਤਾ, ਮੈਤ੍ਰੀ ਆਦਿਕ ਸਖੀਆਂ ਨੇ ਮਿਲ ਕੇ ਪਤੀ ਪ੍ਰਮੇਸਰ ਦੀ ਪ੍ਰਾਪਤੀ ਦਾ ਅਨੰਦਦਾਇਕ (ਕਾਜੁ) ਕਾਰਜ ਰਚਾਉਣਾ ਕੀਤਾ ਹੈ।

## ਖੇਲੁ ਦੇਖਿ, ਮਨਿ ਅਨਦੁ ਭਇਆ; ਸਹੁ ਵੀਆਹਣ ਆਇਆ ॥੧॥

ਹੇ ਸਖੀਓ ! ਜਦੋਂ ਸਾਡੇ ਹਿਰਦੇ ਅੰਦਰ ਵਾਹਿਗੁਰੂ ਦਾ ਪ੍ਰੇਮ ਪੈਦਾ ਹੋਇਆ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਦੇ "**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**" ਵਰਗੇ ਬਚਨ ਕਰਨ ਰੂਪ ਅਸਚਰਜ ਕੌਤਕਾਂ ਦੀ (ਖੇਲੁ) ਖੇਡ (ਦੇਖਿ) ਵੇਖ ਕਰਕੇ ਸਾਡੇ ਮਨ ਨੂੰ ਬੜਾ (ਅਨਦੁ) ਅਨੰਦ ਪ੍ਰਾਪਤ (ਭਇਆ) ਹੋਇਆ ਹੈ। ਇਸ ਤਰ੍ਹਾਂ ਉਹ (ਸਹੁ) ਪਤੀ ਅਕਾਲ ਪੁਰਖ ਵਾਹਿਗੁਰੂ (ਵੀ) ਪਹਿਲੀ ਵਾਰ ਆਪਣੇ ਪਿਆਰਿਆਂ ਦੀ (ਆਹਣ) ਪ੍ਰਾਪਤੀ ਕਰਨ ਲਈ ਆਇਆ ਹੈ।

**ਨੋਟ :** 'ਵੀ' ਨਾਮ ਆਉਣ ਦਾ ਹੈ ਤੇ 'ਵੀ' ਨਾਮ ਪਹਿਲਾਂ ਦਾ ਵੀ ਹੈ ਅਤੇ 'ਆਹਣ' ਨਾਮ ਪ੍ਰਾਪਤੀ ਦਾ ਹੈ। ਜਦੋਂ ਲੜਕੀ ਨੂੰ ਪਹਿਲੀ ਵਾਰ ਪਤੀ ਦੀ ਪ੍ਰਾਪਤੀ ਹੁੰਦੀ ਹੈ। ਇਸ ਨੂੰ 'ਵਿਆਹ' ਆਖਦੇ ਹਨ।

**ਅਥਵਾ :** ਐਸੇ ਭਜਨ ਸਿਮਰਨ ਕਰਨ ਰੂਪ ਸਾਡੀ ਪ੍ਰੇਮ ਦੀ (ਖੇਲੁ) ਖੇਡ ਨੂੰ ਦੇਖ ਕੇ ਪ੍ਰਮੇਸਰ ਦੇ ਮਨ ਵਿਚ ਅਨੰਦ ਹੋਇਆ ਹੈ। ਇਸ ਕਰਕੇ ਹੀ ਪਤੀ ਵਾਹਿਗੁਰੂ ਸਾਨੂੰ ਆਪਣੇ ਵਿਚ ਅਭੇਦ ਕਰਨ ਰੂਪ (ਵੀਆਹਣ) ਵਿਆਹੁਣ ਲਈ ਆਇਆ ਹੈ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਸਾਨੂੰ ਆਪਣੇ ਵਿਚ ਅਭੇਦ ਕਰਨ ਰੂਪ ਵਿਆਹੁਣ ਵਾਸਤੇ ਆਇਆ ਹੈ। ਇਹ ਖੇਡ ਦੇਖ ਕੇ ਸਾਡਾ ਮਨ ਬਹੁਤ ਅਨੰਦ ਦੇ ਸਹਿਤ ਹੋਇਆ ਹੈ।

## ਗਾਵਹੁ ਗਾਵਹੁ ਕਾਮਣੀ; ਬਿਬੇਕ ਬੀਚਾਰੁ ॥

ਹੇ ਜਗਿਆਸੂ ਰੂਪ ਕਾਮਣੀਓ ! (ਗਾਵਹੁ ਗਾਵਹੁ) ਗਾਇਨ ਕਰਨੇ ਯੋਗ ਵਾਹਿਗੁਰੂ ਨੂੰ ਗਾਇਨ ਕਰੋ। **ਵਾ:** (ਗਾਵਹੁ) ਗਾਇਨ ਕਰਨ ਵਾਲੀਆਂ ਹੋ ਕੇ (ਗਾਵਹੁ) ਗਾਇਨ ਕਰੋ। **ਵਾ:** ਮਨ ਕਰਕੇ ਵੀ (ਗਾਵਹੁ) ਗਾਇਨ ਕਰੋ, ਬੁੱਧੀ ਕਰਕੇ ਵੀ (ਗਾਵਹੁ) ਗਾਇਨ ਕਰੋ ਅਤੇ ਗੁਰਾਂ ਤੋਂ ਉਪਦੇਸ਼ ਲੈ ਕੇ (ਬਿਬ+ਏਕ) (ਬਿਬ) ਦੋ ਭਾਵ ਸਰੂਪ ਲੱਖਣਾ ਤੇ ਤਟੱਸਥੀ ਲੱਖਣਾ ਦੁਆਰਾ (ਏਕ) ਇਕ ਬ੍ਰਹਮ ਦੀ ਵਿਚਾਰ ਕਰੋ।

**ਅਥਵਾ :** ਆਪਣੇ ਪਤੀ ਪ੍ਰਮੇਸਰ ਦੇ ਗੁਣਾਂ ਨੂੰ ਗਾਉਣ ਵਾਲੀਓ ਜਗਿਆਸੂ ਰੂਪ (ਕਾਮਣੀ) ਚਾਹਵਾਨ ਇਸਤਰੀਓ ! (ਗਾਵਹੁ) ਗਾਉਣੇ ਯੋਗ ਜੋ ਸੰਤ ਜਨ ਹਨ, ਉਹਨਾਂ ਨਾਲ ਮਿਲ ਕੇ ਮਹਾਰਾਜ ਸਾਹਿਬ ਜੀ ਦੇ ਉਸ ਜਸ ਨੂੰ (ਗਾਵਹੁ) ਗਾਉਣਾ ਕਰੋ, ਜਿਸ ਜਸ, ਵਡਿਆਈ ਵਿੱਚ (ਬਿਬ+ਏਕ) (ਬਿਬ) ਦੋ ਭਾਵ ਜੀਵ ਅਤੇ ਈਸ਼ ਦੀ (ਏਕ) ਏਕਤਾ ਅਤੇ ਸਰੂਪ ਦਾ (ਬੀਚਾਰੁ) ਵਿਚਾਰ ਪ੍ਰਾਪਤ ਹੋਵੇ।

## ਹਮਰੈ ਘਰਿ ਆਇਆ; ਜਗਜੀਵਨੁ ਭਤਾਰੁ ॥੧॥ ਰਹਾਉ ॥

ਹੇ ਭਾਈ ! (ਹਮਰੈ) ਸਾਡੇ (ਘਰਿ) ਹਿਰਦੇ ਵਿਚ (ਜਗਜੀਵਨੁ) ਸਾਰੇ ਜਗਤ ਦਾ ਜੀਵਨ ਰੂਪ (ਭਤਾਰੁ) ਪਤੀ ਅਕਾਲ ਪੁਰਖ ਪ੍ਰਮੇਸਰ (ਆਇਆ) ਆ ਗਿਆ ਹੈ।

**ਅਥਵਾ :** ਜੋ ਪੂਰਤੀ ਕਰਦਾ ਹੈ, ਉਸਦਾ ਨਾਮ ਭਰਤਾ ਹੁੰਦਾ ਹੈ। ਇਸ ਪ੍ਰਕਾਰ ਜੋ ਸਾਰੇ ਜਗਤ ਦੇ ਜੀਵਾਂ ਨੂੰ ਬ੍ਰਹਮਾਨੰਦ, ਮੋਖ ਰੂਪ ਰੋਜੀ ਦੇ ਕੇ ਪੂਰਤੀ ਕਰਨ ਵਾਲਾ (ਭਤਾਰੁ) ਭਰਤਾ ਭਾਵ ਪਤੀ ਪ੍ਰਮੇਸਰ ਹੈ। ਉਹ ਸਾਡੇ ਹਿਰਦੇ ਰੂਪ ਘਰ ਵਿਚ ਪ੍ਰਗਟ ਹੋ ਆਇਆ ਹੈ।

## ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ; ਜਾਂ ਸਹੁ ਮਿਲਿਆ ਤਾਂ ਜਾਨਿਆ ॥

ਸਤਿਗੁਰੂ ਜੀ ਕਹਿੰਦੇ ਹਨ, ਹੇ ਭਾਈ ! (ਜਿ) ਜਿਹੜਾ ਅਸੀਂ ਵੇਈਂ ਨਦੀ (ਦੁਆਰੈ) ਦੁਆਰਾ ਸੱਚਖੰਡ ਜਾ ਕੇ ਅਕਾਲ ਪੁਰਖ ਨੂੰ ਗੁਰੂ ਧਾਰਨ ਕੀਤਾ ਹੈ। ਇਹ ਸਾਡਾ ਪ੍ਰਮੇਸਰ ਨਾਲ ਅਭੇਦਤਾ ਰੂਪ (ਵੀਆਹੁ) ਵਿਆਹ (ਹੋਆ) ਹੋਇਆ ਹੈ। (ਜਾਂ) ਜਦੋਂ ਸਾਨੂੰ (ਸਹੁ) ਪਤੀ ਪ੍ਰਮੇਸਰ ਮਿਲਿਆ ਤਾਂ ਅਸੀਂ ਉਸਦੇ ਅਨੰਦ ਨੂੰ (ਜਾਨਿਆ) ਜਾਣ ਲਿਆ ਹੈ।

**ਅਥਵਾ :** (ਜਿ) ਜਿਹੜਾ ਸਾਡਾ ਪ੍ਰਮੇਸਰ ਨਾਲ ਅਭੇਦਤਾ ਰੂਪ (ਵੀਆਹੁ) ਵਿਆਹ (ਹੋਆ) ਹੋਇਆ ਹੈ। ਇਹ (ਗੁਰੂ) ਸਤਿਗੁਰੂ ਸਾਹਿਬ ਜੀ (ਦੁਆਰੈ) ਦੁਆਰਾ ਹੀ ਹੋਇਆ ਹੈ। ਕਿਉਂਕਿ ਗੁਰੂ ਤੋਂ ਬਿਨਾਂ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋ ਸਕਦੀ। (ਜਾਂ) ਜਦੋਂ ਸਾਨੂੰ ਸਤਿਗੁਰੂ ਜੀ ਮਿਲੇ ਤਾਂ ਹੀ ਅਸੀਂ ਪਤੀ ਪ੍ਰਮੇਸਰ ਵਾਹਿਗੁਰੂ ਨੂੰ ਜਾਣਿਆ ਹੈ।

## ਤਿਹੁ ਲੋਕਾ ਮਹਿ ਸਬਦੁ ਰਵਿਆ ਹੈ; ਆਪੁ ਗਇਆ ਮਨੁ ਮਾਨਿਆ ॥੨॥

ਜੋ (ਸਬਦੁ) ਬ੍ਰਹਮ (ਤਿਹੁ) ਤਿੰਨਾਂ ਲੋਕਾਂ (ਮਹਿ) ਵਿਚ (ਰਵਿਆ) ਰਮਿਆ ਹੋਇਆ ਭਾਵ ਵਿਆਪਕ ਹੈ। ਜਦੋਂ (ਆਪੁ) ਆਪਾ-ਭਾਵ ਅਰਥਾਤ ਹੰਕਾਰ ਚਲਾ ਗਿਆ, ਤਾਂ ਉਦੋਂ ਸਾਡਾ ਮਨ ਉਸ ਬ੍ਰਹਮ ਸਰੂਪ ਵਿਚ (ਮਾਨਿਆ) ਮੰਨ ਗਿਆ।

**ਅਥਵਾ :** ਜਦੋਂ ਅਸੀਂ (ਸਬਦੁ) ਬ੍ਰਹਮ ਨੂੰ (ਤਿਹੁ) ਤਿੰਨਾਂ ਲੋਕਾਂ (ਮਹਿ) ਵਿਚ (ਰਵਿਆ) ਰਮਿਆ ਹੋਇਆ, ਭਾਵ ਵਿਆਪਕ ਕਹਿ ਕੇ (ਰਵਿਆ) ਉਚਾਰਿਆ। ਤਾਂ ਸਾਡੀ "**ਜੇਤਾ ਸੁਨਣਾ ਤੇਤਾ ਨਾਮ ॥**" ਵਾਲੀ ਅਵਸਥਾ ਹੋ ਗਈ। ਜਿਸ ਕਰਕੇ ਸਾਡੇ ਅੰਦਰੋਂ (ਆਪੁ) ਆਪਾ-ਭਾਵ ਅਰਥਾਤ ਹੰਕਾਰ ਚਲਾ ਗਿਆ ਅਤੇ ਸਾਡਾ ਮਨ ਵਾਹਿਗੁਰੂ ਵਿਚ (ਮਾਨਿਆ) ਮੰਨ ਗਿਆ।

**ਅਥਵਾ :** **ਅੰਨਵੈ :** ਜਦੋਂ ਗੁਰਾਂ ਦੇ (ਮਨੁ) ਮੰਤਰ ਉੱਤੇ ਪੁਰਖ ਦਾ ਮਨ (ਮਾਨਿਆ) ਮੰਨ ਗਿਆ ਤਾਂ ਇਸਦਾ (ਆਪੁ) ਆਪਾ-ਭਾਵ ਅਰਥਾਤ ਹੰਕਾਰ ਚਲਿਆ ਗਿਆ। ਉਦੋਂ ਇਹ ਦ੍ਰਿਸ਼ਟੀ ਹੋ ਗਈ ਕਿ ਤਿੰਨਾਂ ਲੋਕਾਂ ਵਿਚ ਹਰ ਜਗ੍ਹਾ 'ਤੇ (ਸਬਦੁ) ਬ੍ਰਹਮ ਪ੍ਰਮੇਸਰ ਹੀ (ਰਵਿਆ) ਰਮਿਆ ਹੋਇਆ ਹੈ।

**ਉਪਰੋਕਤ ਦੋਹਾਂ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ; ਜਾਂ ਸਹੁ ਮਿਲਿਆ ਤਾਂ ਜਾਨਿਆ ॥**
**ਤਿਹੁ ਲੋਕਾ ਮਹਿ ਸਬਦੁ ਰਵਿਆ ਹੈ; ਆਪੁ ਗਇਆ ਮਨੁ ਮਾਨਿਆ ॥੨॥**

(ਜਾਂ) ਜਦੋਂ (ਸਹੁ) ਪਤੀ ਪ੍ਰਮੇਸਰ ਮਿਲਿਆ ਤਾਂ ਅਸੀਂ ਇਹ ਜਾਨਿਆ (ਜਿ) ਕਿ (ਤਿਹੁ) ਤਿੰਨਾਂ ਲੋਕਾਂ (ਮਹਿ) ਵਿਚ (ਸਬਦੁ) ਬ੍ਰਹਮ ਪ੍ਰਮੇਸਰ ਹੀ (ਰਵਿਆ) ਰਮਿਆ ਹੋਇਆ ਭਾਵ ਵਿਆਪਕ ਹੈ ਅਤੇ ਜਦੋਂ ਸਾਡੇ ਹਿਰਦੇ ਅੰਦਰੋਂ (ਆਪੁ) ਆਪਾ-ਭਾਵ ਅਰਥਾਤ ਹੰਕਾਰ ਚਲਾ ਗਿਆ, ਤਾਂ ਸਾਡਾ ਮਨ ਉਸ ਵਿਆਪਕ ਵਾਹਿਗੁਰੂ

ਵਿੱਚ (ਮਾਨਿਆ) ਮੰਨ ਗਿਆ। ਇਸ ਤਰ੍ਹਾਂ (ਗੁਰੂ) ਗੁਰਾਂ (ਦੁਆਰੈ) ਦੁਆਰਾ (ਹਮਰਾ) ਸਾਡਾ ਪ੍ਰਮੇਸਰ ਨਾਲ ਅਭੇਦਤਾ ਰੂਪ (ਵੀਆਹੁ) ਵਿਆਹ (ਹੋਆ) ਹੋਇਆ ਹੈ।

**ਆਪਣਾ ਕਾਰਜੁ ਆਪਿ ਸਵਾਰੇ; ਹੋਰਨਿ, ਕਾਰਜੁ ਨ ਹੋਈ ॥**

ਉਹ ਪ੍ਰਮੇਸਰ ਆਪਣੀ ਪ੍ਰਾਪਤੀ ਰੂਪ ਵਿਆਹ ਦਾ ਆਪਣਾ ਕਾਰਜ (ਆਪਿ) ਆਪ ਹੀ ਕਿਰਪਾ ਕਰਕੇ (ਸਵਾਰੇ) ਸਵਾਰਦਾ ਹੈ ਭਾਵ ਆਪ ਹੀ ਕਿਰਪਾ ਕਰਕੇ ਆਪਣੀ ਪ੍ਰਾਪਤੀ ਕਰਵਾਉਂਦਾ ਹੈ। (ਹੋਰਨਿ) ਹੋਰਾਂ ਦਵੈਤਵਾਦੀਆਂ ਅਤੇ ਭੇਦਵਾਦੀਆਂ ਪਾਸੋਂ ਇਹ ਸਰੂਪ ਦੀ ਸਾਖਿਆਤਤਾ ਦਾ ਕਾਰਜ ਕਦੇ (ਨ ਹੋਈ) ਨਹੀਂ ਹੋ ਸਕਦਾ। **ਵਾ:** ਹੋਰਨਾਂ ਭੇਦਵਾਦੀਆਂ ਪਾਸੋਂ ਜੀਵ-ਈਸ਼ ਦੀ ਏਕਤਾ ਰੂਪ ਵਿਆਹ ਦੀ ਵੀਚਾਰ ਜਾਣਨ ਰੂਪ ਕਾਰਜ ਨਹੀਂ ਹੋ ਸਕਦਾ। **ਵਾ:** (ਹੋਰਨਿ) ਹੋਰ ਦੇਵੀ-ਦੇਵਤੇ ਆਦਿਕਾਂ ਦੀ ਪੂਜਾ ਕਰਨ ਨਾਲ ਸਰੂਪ ਦੀ ਪ੍ਰਾਪਤੀ ਰੂਪ ਕਾਰਜ ਪੂਰਾ ਨਹੀਂ (ਹੋਈ) ਹੋ ਸਕਦਾ।

**ਅਥਵਾ :** ਪ੍ਰਮੇਸਰ ਜਗਤ ਦੀ ਉਤਪਤੀ, ਪਾਲਣਾ, ਸੰਘਾਰ ਦਾ ਆਪਣਾ ਕਾਰਜ ਆਪ ਹੀ (ਸਵਾਰੇ) ਸਵਾਰਦਾ ਹੈ। ਪ੍ਰਮੇਸਰ ਦਾ ਇਹ ਕਾਰਜ (ਹੋਰਨਿ) ਹੋਰ ਕਿਸੇ ਦੇ ਪਾਸੋਂ ਨਹੀਂ ਹੋ ਸਕਦਾ।

**ਅਥਵਾ :** ਉਹ ਜਗਿਆਸੂ ਆਪਣਾ ਸਰੂਪ ਰੂਪ ਕਾਰਜ ਗੁਰਾਂ ਦੁਆਰਾ (ਆਪਿ) ਆਪ ਹੀ (ਸਵਾਰੇ) ਸਵਾਰਦਾ ਹੈ। ਸਤਿਗੁਰੂ ਜੀ ਤੋਂ ਬਿਨਾਂ (ਹੋਰਨਿ) ਹੋਰ ਕਿਸੇ ਪ੍ਰਕਾਰ ਵੀ ਸਰੂਪ ਰੂਪ ਕਾਰਜ ਪ੍ਰਾਪਤ ਨਹੀਂ ਹੁੰਦਾ।

**ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ; ਗੁਰਮੁਖਿ ਬੂਝੈ ਕੋਈ ॥੩॥**

ਹੇ ਭਾਈ! (ਜਿਤੁ) ਜਿਸ (ਕਾਰਜਿ) ਕਾਰਜ ਵਿਚ (ਸਤੁ) ਸਚ, ਸੰਤੋਖ ਅਤੇ ਦਇਆ ਆਦਿਕ ਗੁਣ ਹਨ। ਐਸਾ ਜੋ ਵਾਹਿਗੁਰੂ ਦਾ ਸਿਮਰਨ ਰੂਪ ਧਰਮ ਦਾ ਕਾਰਜ ਹੈ। ਉਸਨੂੰ ਮਨਮਤਿ ਵਾਲੇ ਲੋਕ ਨਹੀਂ ਜਾਣ ਸਕਦੇ। ਕੋਈ ਗੁਰਮੁਖ ਹੀ ਇਸ ਪ੍ਰਕਾਰ ਦੇ ਕਾਰਜ ਨੂੰ ਗੁਰਾਂ ਦੁਆਰਾ ਗ੍ਰਹਿਣ ਕਰਨਾ ਭਾਵ ਧਾਰਨ ਕਰਨਾ (ਬੂਝੈ) ਜਾਣਦਾ ਭਾਵ ਸਮਝਦਾ ਹੈ।

**ਅਥਵਾ :** (ਸਤੁ) ਸੱਚ ਬੋਲਣਾ, ਸੰਤੋਖ ਰੱਖਣਾ, ਦਇਆ ਧਾਰਨ ਕਰਨੀ, ਆਪਾ ਵਾਰ ਕੇ ਵੀ ਮਜਲੂਮ ਦੀ ਰੱਖਿਆ ਕਰਨੀ, ਇਹ ਧਰਮ ਦੇ ਕਾਰਜ ਹਨ। (ਜਿਤੁ) ਜਿਸ ਉੱਤੇ ਸਤਿਗੁਰਾਂ ਦੀ ਕਿਰਪਾ ਹੁੰਦੀ ਹੈ, ਉਹ ਕੋਈ ਵਿਰਲਾ ਗੁਰਮੁਖਿ ਹੀ ਇੰਨ੍ਹਾਂ ਧਰਮ ਦੇ ਕਾਰਜਾਂ ਨੂੰ ਧਾਰਨ ਕਰਦਾ ਹੈ।

**ਭਨਤਿ ਨਾਨਕੁ; ਸਭਨਾ ਕਾ ਪਿਰੁ, ਏਕੋ ਸੋਇ ॥**

ਸਤਿਗੁਰੂ ਜੀ (ਭਨਤਿ) ਕਹਿੰਦੇ ਹਨ ਕਿ ਹੇ ਭਾਈ! (ਸਭਨਾ) ਸਾਰਿਆਂ (ਕਾ) ਦਾ (ਪਿਰੁ) ਪਤੀ (ਸੋਇ) ਉਹ ਇਕੋ-ਇਕ ਪ੍ਰਮੇਸਰ ਹੀ ਹੈ। ਜੋ ਪ੍ਰੋਖ ਹੋ ਕੇ ਸਭ ਦੀ ਪਾਲਣਾ ਕਰਨ ਵਾਲਾ ਹੈ।

**ਜਿਸ ਨੋ ਨਦਰਿ ਕਰੇ; ਸਾ ਸੋਹਾਗਣਿ ਹੋਇ ॥੪॥੧੦॥**

ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ (ਨਦਰਿ) ਕਿਰਪਾ ਦ੍ਰਿਸ਼ਟੀ ਕਰਕੇ ਬਖਸ਼ਿਸ਼ (ਕਰੇ) ਕਰਦੇ ਹਨ। (ਸਾ) ਉਹ ਮਹਾਤਮਾ ਸਖੀਆਂ ਪ੍ਰਮੇਸਰ ਦੇ ਅਨੰਦ ਨੂੰ ਪ੍ਰਾਪਤ ਕਰਨ ਵਾਲੀਆਂ ਸੋਹਾਗਣਾਂ (ਹੋਇ) ਹੋ ਜਾਂਦੀਆਂ ਭਾਵ ਬਣ ਜਾਂਦੀਆਂ ਹਨ।

**ਆਸਾ ਮਹਲਾ ੧ ॥**

**ਉਥਾਨਕਾ :**

ਸਤਿਗੁਰੂ ਸੱਚੇ ਪਾਤਸ਼ਾਹ ਜੀ ਪਰਿਵਾਰ, ਸੰਸਾਰ ਅਤੇ ਵਿਰੱਕਤਤਾ ਦੀ ਏਕਤਾ ਦਿਖਾਉਂਦੇ ਹੋਏ ਸ਼ਬਦ ਉਚਾਰਨ ਕਰ ਰਹੇ ਹਨ।

## ਗ੍ਰਿਹੁ ਬਨੁ ਸਮਸਰਿ; ਸਹਜਿ ਸੁਭਾਇ ॥

ਹੇ ਭਾਈ ! (ਗ੍ਰਿਹੁ) ਘਰਾਂ ਵਿਚ ਅਤੇ (ਬਨੁ) ਜੰਗਲਾਂ ਵਿਚ (ਸਹਜਿ) ਸ਼ਾਂਤ ਸਰੂਪ ਅਤੇ (ਸੁ+ਭਾਇ) (ਸੁ) ਸ੍ਰੇਸ਼ਟ (ਭਾਇ) ਪ੍ਰਕਾਸ਼ ਸਰੂਪ ਪ੍ਰਮੇਸਰ ਨੂੰ ਵਿਆਪਕ ਜਾਣ ਕੇ (ਸਮਸਰਿ) ਇਕੋ ਜਿਹਾ ਵਰਤਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਜਾਨਣਾ ਚਾਹੀਦਾ ਹੈ ਕਿ ਪ੍ਰਮੇਸਰ ਦੀ ਜੋਤ ਸਭ ਥਾਵਾਂ ਉੱਤੇ (ਸਮਸਰਿ) ਇਕੋ ਜਿਹੀ ਅਪ੍ਰੋਖ ਵਿਆਪਕ ਹੈ।

**ਅਥਵਾ :** ਜਿਨ੍ਹਾਂ ਨੇ ਘਰ ਅਤੇ ਜੰਗਲ ਵਿਚ ਇਕ ਸਮਾਨ ਵਰਤਣਾ ਕੀਤਾ ਹੈ, ਉਹਨਾਂ ਨੂੰ (ਸਹਿਜ ਸੁਭਾਇ) ਸ਼ਾਂਤੀ ਸੁਭਾਅ ਪ੍ਰਾਪਤ ਹੋ ਗਿਆ ਹੈ। **ਵਾ:** ਉਹਨਾਂ ਨੂੰ (ਸਹਜਿ) ਸੁਤੇ ਸਿੱਧ ਹੀ (ਸੁ+ਭਾਇ) (ਸੁ) ਸਰੂਪ ਦਾ (ਭਾਇ) ਪ੍ਰਕਾਸ਼ ਪ੍ਰਾਪਤ ਹੋ ਗਿਆ ਹੈ।

## ਦੁਰਮਤਿ ਗਤੁ ਭਈ; ਕੀਰਤਿ ਠਾਇ ॥

ਜਦੋਂ ਪ੍ਰਮੇਸਰ ਦੀ (ਕੀਰਤਿ) ਕੀਰਤਨ ਭਗਤੀ ਨੇ ਹਿਰਦੇ ਵਿਚ (ਠਾਇ) ਥਾਂ ਕਰ ਲਿਆ **ਵਾ:** ਹਿਰਦੇ ਰੂਪ (ਠਾਇ) ਅਸਥਾਨ ਵਿਚ (ਠਾਇ) ਟਿਕਾਣਾ ਕਰ ਲਿਆ। ਉਦੋਂ ਚੋਰੀ ਕਰਣੀ, ਸ਼ਰਾਬ ਪੀਣੀ, ਵਿਭਚਾਰ ਆਦਿਕ ਔਗੁਣਾਂ ਰੂਪ ਜੋ (ਦੁਰਮਤਿ) ਖੋਟੀ ਮਤ ਸੀ, ਉਹ (ਗਤੁ) ਨਾਸ਼ (ਭਈ) ਹੋ ਗਈ।

**ਅਥਵਾ :** ਜੋ ਪ੍ਰਮੇਸਰ ਦੀ (ਕੀਰਤਿ) ਕੀਰਤੀ, ਵਡਿਆਈ ਕਰਨ ਵਾਲੀ ਸਤਸੰਗਤ ਰੂਪ (ਠਾਇ) ਥਾਂ ਵਿਚ ਮਿਲੇ ਹਨ। ਉਹਨਾਂ ਦੀ (ਦੁਰਮਤਿ) ਖੋਟੀ ਮਤ ਨਾਸ਼ ਹੋ ਗਈ।

**ਅਥਵਾ :** ਜਿਨ੍ਹਾਂ ਦੇ ਹਿਰਦੇ ਰੂਪ ਥਾਂ ਵਿਚ ਸਤਿਨਾਮ ਵਾਹਿਗੁਰੂ ਦੇ ਉਚਾਰਨ ਰੂਪ ਪ੍ਰਮੇਸਰ ਦੀ ਕੀਰਤੀ ਭਾਵ ਵਡਿਆਈ ਹੁੰਦੀ ਹੈ। ਉਹਨਾਂ ਦੀ ਵਿਸ਼ੇ-ਵਿਸ਼ੈਣੀ ਮਤ (ਦੁਰ) ਛਿਪ ਗਈ, ਨਵਿਰਤ ਹੋ ਗਈ। ਇਸ ਕਰਕੇ ਉਹਨਾਂ ਨੂੰ (ਗਤੁ) ਮੁਕਤੀ ਪ੍ਰਾਪਤ (ਭਈ) ਹੋ ਗਈ ਹੈ।

## ਸਚ ਪਉੜੀ; ਸਾਚਉ ਮੁਖਿ ਨਾਂਉ ॥

ਜੋ (ਮੁਖਿ) ਮੁਖੋਂ (ਸਾਚਉ) ਸੱਚੇ ਪਾਤਸ਼ਾਹ ਵਾਹਿਗੁਰੂ ਦਾ (ਨਾਂਉ) ਨਾਮ ਉਚਾਰਨਾ ਹੈ। ਇਹ ਉਸਦੀ ਪ੍ਰਾਪਤੀ ਲਈ ਭਗਤੀ ਰੂਪ (ਸਚ) ਸੱਚੀ ਪੌੜੀ ਲਾਉਣਾ ਕੀਤੀ ਹੈ।

**ਅਥਵਾ :** ਜਿਹੜੇ (ਮੁਖਿ) ਮੁਖੋਂ (ਸਾਚਉ) ਸੱਚੇ (ਨਾਂਉ) ਨਾਮ ਨੂੰ ਜਪਦੇ ਹਨ, ਉਹਨਾਂ ਨੂੰ ਭਗਤੀ ਰੂਪ **ਵਾ:** ਭੂਮਿਕਾ ਰੂਪ (ਸਚ) ਸੱਚੀ ਪੌੜੀ ਪ੍ਰਾਪਤ ਹੋ ਗਈ ਹੈ। ਜਿਸ ਉੱਤੇ ਚੜ੍ਹ ਕੇ ਉਹ ਸਰੂਪ ਰੂਪ ਮੰਦਰ ਵਿਚ ਪਹੁੰਚਦੇ ਹਨ।

## ਅੰਗ : ੩੫੨

## ਸਤਿਗੁਰੁ ਸੇਵਿ; ਪਾਏ ਨਿਜ ਥਾਉ ॥੧॥

ਹੇ ਭਾਈ ! ਜੋ (ਸਤਿਗੁਰੁ) ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ (ਸੇਵਿ) ਸੇਵਨ ਕਰਦੇ ਹਨ, ਉਹ ਅੰਦਰੋਂ ਹੀ (ਨਿਜ) ਆਪਣੇ ਸਰੂਪ ਰੂਪ (ਥਾਉ) ਥਾਂ ਨੂੰ ਪ੍ਰਾਪਤ ਕਰ ਲੈਂਦੇ ਹਨ।

## ਮਨ ਚੂਰੇ; ਖਟੁ ਦਰਸਨ ਜਾਣੁ ॥

ਜਿਹੜਾ ਆਪਣੇ ਮਨ ਨੂੰ (ਚੂਰੇ) ਚੂਰਨ ਭਾਵ ਸੂਖਮ ਕਰ ਲੈਂਦਾ ਹੈ, ਉਹ (ਖਟੁ) ਛੇ (ਦਰਸਨ) ਸ਼ਾਸਤਰਾਂ ਦੇ ਸਿਧਾਂਤ ਨੂੰ (ਜਾਣੁ) ਜਾਣ ਲੈਂਦਾ ਹੈ ਕਿ ਜੋ ਸਾਂਖ ਹੈ, ਇਹ ਜੀਵ ਦੇ ਸਰੂਪ ਦਾ ਕਥਨ ਕਰਦਾ ਹੈ, ਜੋ ਨਿਆਇ

ਹੈ, ਇਹ ਕਰਤਾਪੁਣਾ ਸਿੱਧ ਕਰਦਾ ਹੈ। ਪੂਰਬ ਮੀਮਾਂਸਾ, ਨਾਸਤਿਕਤਾ ਨੂੰ ਮੇਟ ਕੇ ਨਿਸ਼ਕਾਮ ਕਰਮ ਕਰਨ ਲਈ ਕਹਿੰਦਾ ਹੈ। ਪਾਤੰਜਲ ਬਿਰਤੀ ਦਾ ਨਿਰੋਧ ਕਰਨ ਲਈ ਕਹਿੰਦਾ ਹੈ ਅਤੇ 'ਵੇਦਾਂਤ' ਗਿਆਨ ਦਾ ਕਥਨ ਕਰਦਾ ਹੈ। ਇਸ ਤਰ੍ਹਾਂ ਮਨ ਨੂੰ ਸੂਖਮ ਕਰ ਲੈਣ ਵਾਲੇ ਨੇ ਵਿਧੀ ਪੱਖ ਦੁਆਰਾ ਛੇ ਸ਼ਾਸਤਰਾਂ ਦੇ ਸਿਧਾਂਤ ਨੂੰ ਜਾਣ ਲਿਆ ਹੈ।

**ਅਥਵਾ :** ਜਿਸਨੇ ਮਨ ਨੂੰ (ਚੂਰੇ) ਚੂਰਨ ਕਰ ਲਿਆ, ਭਾਵ ਮਨ ਨੂੰ ਵਾਸ਼ਨਾ ਵੱਲੋਂ ਰੋਕ ਕੇ ਬਾਰੀਕ ਕਰ ਲਿਆ ਹੈ, ਉਸਨੇ (ਖਟੁ ਦਰਸਨ) ਛੇ ਦਰਸਨ ਜੋਗੀ, ਜੰਗਮ, ਸਰੇਵੜੇ, ਸੰਨਿਆਸੀ ਆਦਿਕਾਂ ਵਿਚ ਪ੍ਰਮੇਸਰ ਨੂੰ ਵਿਆਪਕ (ਜਾਣੁ) ਜਾਣ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਮਨ ਦੀਆਂ ਵਾਸ਼ਨਾਵਾਂ ਨੂੰ ਮੇਟ ਕੇ, ਮਨ ਦੇ ਮੰਦੇ ਸੁਭਾਅ ਨੂੰ ਚੂਰਨ ਕਰ ਲਿਆ, ਉਹਨਾਂ ਨੇ ਪੰਜਾਂ ਤੱਤਾਂ ਵਿਚ (ਖਟੁ) ਛੇਵੇਂ ਚੇਤਨ ਦਾ ਦਰਸ਼ਨ ਕੀਤਾ ਹੈ, ਇਸ ਤਰ੍ਹਾਂ ਉਸ ਚੇਤਨ ਪ੍ਰਮੇਸਰ ਨੂੰ ਖਟ ਦਰਸ਼ਨ ਰੂਪ ਕਰਕੇ (ਜਾਣੁ) ਜਾਣਿਆ ਹੈ।

**ਅਥਵਾ :** 'ਚਰ' ਨਾਮ ਰੋਕਣ ਦਾ ਹੈ। ਜਿੰਨ੍ਹਾਂ ਨੇ ਆਪਣੇ ਮਨ ਨੂੰ (ਚੂਰੇ) ਚੂਰਨ ਕਰ ਲਿਆ ਭਾਵ ਵਿਸ਼ਿਆਂ ਵੱਲੋਂ ਰੋਕ ਲਿਆ ਹੈ। ਉਹਨਾਂ ਨੇ ਪੰਜਾਂ ਗਿਆਨ ਇੰਦਰੀਆਂ ਅਤੇ (ਖਟੁ) ਛੇਵੇਂ ਮਨ ਵਿਚ ਵਾਹਿਗੁਰੂ ਨੂੰ ਵਿਆਪਕ (ਜਾਣੁ) ਜਾਣ ਕੇ, ਉਸਦਾ ਦਰਸ਼ਨ ਕੀਤਾ ਹੈ।

**ਅਥਵਾ :** 'ਖਟ' ਨਾਮ ਮਿਲਣ ਦਾ ਹੈ। ਜਿੰਨ੍ਹਾਂ ਨੇ ਆਪਣੇ ਮਨ ਨੂੰ (ਚੂਰੇ) ਚੂਰਨ ਭਾਵ ਸੂਖਮ ਕਰ ਲਿਆ। ਉਹਨਾਂ ਨੂੰ ਗਿਆਨ ਸਰੂਪ ਪ੍ਰਮੇਸਰ ਦਾ ਦਰਸ਼ਨ (ਖਟੁ) ਮਿਲ ਗਿਆ (ਜਾਣੁ) ਜਾਨਣਾ ਕਰੋ।

## ਸਰਬ ਜੋਤਿ; ਪੂਰਨ ਭਗਵਾਨੁ ॥੧॥ ਰਹਾਉ ॥

ਉਹਨਾਂ ਪੁਰਖਾਂ ਨੇ (ਭਗਵਾਨੁ) *ਖਟ ਭਗਾਂ ਸੰਪੰਨ (ਜੋਤਿ) ਜੋਤੀ ਸਰੂਪ ਪ੍ਰਮੇਸਰ ਨੂੰ (ਸਰਬ) ਸਾਰਿਆਂ ਵਿੱਚ (ਪੂਰਨ) ਵਿਆਪਕ ਕਰਕੇ ਜਾਣਿਆ ਹੈ।

## ਅਧਿਕ ਤਿਆਸ; ਭੇਖ ਬਹੁ ਕਰੈ ॥

ਜਿਸਨੂੰ (ਅਧਿਕ) ਬਹੁਤੀ ਤ੍ਰਿਸ਼ਨਾ ਰੂਪ (ਤਿਆਸ) ਪਿਆਸ ਲੱਗੀ ਹੁੰਦੀ ਹੈ, ਉਹ ਪਦਾਰਥਾਂ ਦੀ ਪ੍ਰਾਪਤੀ ਲਈ (ਬਹੁ) ਬਹੁਤੇ ਭੇਖ (ਕਰੈ) ਕਰਦਾ ਫਿਰਦਾ ਹੈ।

**ਅਥਵਾ :** (ਬਹੁ) ਬਹੁਤੇ ਭੇਖ ਧਾਰਨ (ਕਰੈ) ਕਰਨੇ ਕਰਕੇ ਤ੍ਰਿਸ਼ਨਾ ਦੀ ਤ੍ਰੇਹ ਵੀ ਬਹੁਤੀ ਲੱਗਦੀ ਹੈ।

**ਅਥਵਾ :** ਇਸ ਜੀਵ ਨੂੰ ਬਹੁਤੀ ਤ੍ਰਿਸ਼ਨਾ ਕਰਕੇ ਹੀ ਜੂਨਾਂ ਰੂਪ ਭੇਖਾਂ ਨੂੰ ਧਾਰਨ ਕਰਨਾ ਪੈਂਦਾ ਹੈ।

## ਦੁਖੁ ਬਿਖਿਆ; ਸੁਖੁ ਤਨਿ ਪਰਹਰੈ ॥

ਸੰਸਾਰੀ ਜੀਵ (ਬਿਖਿਆ) ਮਾਇਆ ਦੇ ਸੰਗ੍ਰਹਿ ਭਾਵ ਇਕੱਤਰ ਕਰਨ ਦੇ ਦੁੱਖ ਵਿੱਚ ਹੀ ਲੱਗਾ ਰਹਿੰਦਾ ਹੈ ਅਤੇ (ਤਨਿ) ਸਰੀਰ ਵਿਚ ਰਹਿ ਕੇ ਪ੍ਰਮੇਸਰ ਦੇ ਭਜਨ ਕਰਨ ਦਾ ਜੋ ਸੁੱਖ ਲੈਣਾ ਸੀ, ਉਸ ਨੂੰ (ਪਰਹਰੈ) ਤਿਆਗ ਦਿੰਦਾ ਹੈ।

**ਅਥਵਾ :** ਜੋ (ਸੁਖੁ) ਸੁੱਖ ਸਰੂਪ ਪ੍ਰਮੇਸਰ (ਤਨਿ) ਸੂਖਮ ਮਨ ਦੇ ਅੰਦਰ ਹੈ। ਉਸਨੂੰ (ਪਰਹਰੈ) ਤਿਆਗ ਕੇ ਜੀਵ (ਬਿਖਿਆ) ਮਾਇਆ ਦੇ **ਵਾ:** (ਬਿਖਿਆ) ਵਿਸ਼ਿਆਂ ਦੇ ਵਿਚ ਲੱਗ ਕੇ (ਦੁਖੁ) ਦੁੱਖ ਭੋਗਦੇ ਹਨ।

---

* ਧਰਮ ਸ੍ਰੈਜਸ ਵੈਰਾਗ ਪੁਨ ਐਸ਼ਵਰਯ ਸ਼੍ਰੇਯ ਬਿਗਿਆਨ। ਯਹ ਖਟ ਭਗਾਂ ਸੰਪੰਨ ਜੋ ਤਾਹਿ ਕਹਤ ਭਗਵਾਨ।

## ਕਾਮੁ ਕ੍ਰੋਧੁ; ਅੰਤਰਿ ਧਨੁ ਹਿਰੈ ॥

ਜਿਹੜੇ ਕਾਮ, ਕ੍ਰੋਧ ਆਦਿਕ ਵਿਕਾਰਾਂ ਰੂਪ ਚੋਰ ਹਨ। ਇਹ ਹਿਰਦੇ ਦੇ (ਅੰਤਰਿ) ਅੰਦਰੋਂ ਸ਼ੁਭ ਗੁਣਾਂ ਰੂਪ ਧਨ ਨੂੰ (ਹਿਰੈ) ਚੁਰਾਈ ਜਾਂਦੇ ਹਨ। ਜਿਵੇਂ ਕਾਮ ਵਸਤੂ ਵਿਚਾਰ ਰੂਪ ਧਨ ਨੂੰ, ਕ੍ਰੋਧ ਸ਼ਾਂਤੀ ਨੂੰ, ਲੋਭ ਸੰਤੋਖ ਨੂੰ, ਮੋਹ ਸਮਾਨ ਦ੍ਰਿਸ਼ਟੀ ਨੂੰ ਅਤੇ ਹੰਕਾਰ ਨਿਮਰਤਾ ਤੇ ਖਿਮਾ ਆਦਿਕ ਗੁਣਾਂ ਰੂਪ ਧਨ ਨੂੰ ਹਿਰਦੇ ਵਿਚੋਂ ਚੁਰਾ ਲੈਂਦਾ ਹੈ।

## ਦੁਬਿਧਾ ਛੋਡਿ; ਨਾਮਿ ਨਿਸਤਰੈ ॥੨॥

ਜੇ ਕਰਕੇ ਕੋਈ (ਦੁਬਿਧਾ) ਦੁਚਿਤਾਪੁਣਾ ਅਤੇ ਦਵੈਤਪੁਣਾ (ਛੋਡਿ) ਛੱਡ ਕਰਕੇ ਪ੍ਰਮੇਸਰ ਦੇ ਨਾਮ ਦਾ ਜਾਪ ਕਰੇ, ਤਾਂ (ਨਾਮਿ) ਨਾਮ ਦੇ ਜਪਣ ਕਰਕੇ ਉਸਦਾ (ਨਿਸਤਰੈ) ਨਿਸਤਾਰਾ ਹੋ ਜਾਂਦਾ ਹੈ। **ਵਾ:** ਉਹ (ਨਿ) ਵਿਸ਼ੇਸ਼ ਕਰਕੇ (ਸ) ਭਲੀ ਪ੍ਰਕਾਰ (ਤਰੈ) ਤਰ ਜਾਵੇਗਾ। **ਵਾ:** ਉਹ ਅਵਿਦਿਆ ਰੂਪ ਰਾਤ ਨੂੰ (ਤਰੈ) ਤਾੜ ਦੇਵੇਗਾ ਭਾਵ ਨਾਸ਼ ਕਰ ਦੇਵੇਗਾ।

## ਸਿਫਤਿ ਸਲਾਹਣੁ; ਸਹਜ ਅਨੰਦ ॥

ਹੇ ਭਾਈ ! ਸਾਰਿਆਂ ਦੇ (ਸਲਾਹਣੁ) ਸਲਾਹੁਣੇ ਯੋਗ ਜੋ (ਸਿਫਤਿ) ਸਿਫਤੀ ਪ੍ਰਮੇਸਰ ਹੈ। ਸੰਗਤ ਵਿਚ ਮਿਲ ਕੇ, ਉਸਦੀ (ਸਿਫਤਿ) ਭਗਤੀ ਕਰਨ ਕਰਕੇ, (ਸਹਜ) ਸੁਤੇ ਹੀ ਸਹਜ ਸਰੂਪ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ। **ਵਾ:** ਸਹਜੇ ਹੀ ਅਨੰਦ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

## ਸਖਾ ਸੈਨੁ; ਪ੍ਰੇਮੁ ਗੋਬਿੰਦ ॥

ਗੋਬਿੰਦ ਪ੍ਰਮੇਸਰ ਨਾਲ ਕੀਤਾ ਹੋਇਆ ਪ੍ਰੇਮ ਇਸ ਲੋਕ ਦਾ ਵੀ ਸਖਾ ਹੈ ਅਤੇ ਪ੍ਰਲੋਕ ਦਾ ਵੀ (ਸੈਨੁ) ਸਾਥੀ ਹੈ।

**ਅਥਵਾ :** ਉਹ ਗੋਬਿੰਦ ਪ੍ਰਮੇਸਰ ਆਪਣੇ ਨਾਲ ਪ੍ਰੇਮ ਕਰਨ ਵਾਲਿਆਂ ਦਾ ਇਸ ਲੋਕ ਦਾ ਵੀ (ਸਖਾ) ਸਹਾਇਤਾ ਕਰਨ ਵਾਲਾ ਮਿੱਤਰ ਹੈ ਅਤੇ ਪ੍ਰਲੋਕ ਦਾ ਵੀ (ਸੈਨੁ) ਸਾਥੀ ਹੈ।

## ਆਪੇ ਕਰੇ; ਆਪੇ ਬਖਸਿੰਦੁ ॥

ਉਹ ਵਾਹਿਗੁਰੂ (ਆਪੇ) ਆਪ ਹੀ ਇਸ ਜਗਤ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਸਭ ਜੀਵਾਂ ਨੂੰ ਰੋਜੀ ਆਦਿਕ ਦਾਤਾਂ (ਬਖਸਿੰਦੁ) ਬਖਸ਼ਣ ਵਾਲਾ ਹੈ।

**ਅਥਵਾ :** ਪ੍ਰਮੇਸਰ ਆਪ ਹੀ ਗੁਰੂ ਸਰੂਪ ਹੋ ਕੇ ਨਾਮ ਦਾ ਉਪਦੇਸ਼ (ਕਰੇ) ਕਰਦਾ ਹੈ ਅਤੇ (ਆਪੇ) ਆਪ ਹੀ ਬ੍ਰਹਮਗਿਆਨ ਦਾ ਉਪਦੇਸ਼ ਦੇ ਕੇ ਜੀਵਾਂ ਦੇ ਅਉਗਣ (ਬਖਸਿੰਦੁ) ਬਖਸ਼ ਦਿੰਦਾ ਹੈ।

**ਅਥਵਾ :** ਵਾਹਿਗੁਰੂ ਪ੍ਰਮੇਸਰ ਜਿੰਨ੍ਹਾਂ ਨੂੰ (ਆਪੇ) ਆਪ ਹੀ ਆਪਣਾ ਪ੍ਰੇਮ ਲਾਉਣਾ (ਕਰੇ) ਕਰਦਾ ਹੈ, ਫਿਰ (ਆਪੇ) ਆਪ ਹੀ ਉਹਨਾਂ ਨੂੰ (ਬਖਸਿੰਦੁ) ਬਖਸ਼ ਦਿੰਦਾ ਹੈ।

## ਤਨੁ ਮਨੁ ਹਰਿ ਪਹਿ; ਆਗੈ ਜਿੰਦੁ ॥੩॥

ਆਪਣਾ ਤਨ ਅਤੇ ਮਨ (ਹਰਿ) ਹਰੀ ਪ੍ਰਮੇਸਰ ਦੇ (ਪਹਿ) ਪਾਸ ਅਰਪਨ ਕਰ ਦੇਵੇ। **ਵਾ:** (ਤਨੁ) ਸਰੀਰ ਨੂੰ ਹਰ ਵਕਤ ਸਾਧਸੰਗਤ ਦੀ ਸੇਵਾ ਵਿਚ ਅਤੇ ਮਨ ਨੂੰ ਵਾਹਿਗੁਰੂ ਦੀ ਚਿਤਵਨੀ ਵਿੱਚ ਲਾਉਣਾ ਕਰੇ ਅਤੇ

ਆਪਣੀ (ਜਿੰਦੁ) ਬੁੱਧੀ ਨੂੰ ਵੀ ਹਰੀ (ਆਗੈ) ਅੱਗੇ ਅਰਪਨ ਕਰੇ। **ਵਾ:** ਸਾਰੀ (ਜਿੰਦੁ) ਜਿੰਦਗਾਨੀ ਹਰੀ (ਆਗੈ) ਅੱਗੇ ਅਰਪਨ ਕਰ ਦੇਵੇ।

**ਅਥਵਾ :** ਜਿਸ (ਹਰਿ) ਹਰੀ ਪ੍ਰਮੇਸਰ ਦੀ (ਜਿੰਦੁ) ਚੇਤਨ ਸੱਤਾ ਕਰਕੇ ਹੀ (ਤਨੁ) ਸਥੂਲ ਸਰੀਰ ਤੇ (ਮਨੁ) ਸੂਖਮ ਸਰੀਰ ਤੁਰੇ ਫਿਰਦੇ ਹਨ। ਜੇ ਉਸਦੇ ਅੱਗੇ ਆਪਣੇ ਸਥੂਲ ਤੇ ਸੂਖਮ ਸਰੀਰ ਨੂੰ ਅਰਪਨ ਕਰੀਏ ਤਾਂ ਹੀ ਆਪਾਂ ਉਸ (ਹਰਿ) ਹਰੀ ਪ੍ਰਮੇਸਰ ਦੇ (ਪਹਿ) ਪਾਸ, ਕੋਲ ਪਹੁੰਚ ਸਕਦੇ ਹਾਂ ।

## ਝੂਠ ਵਿਕਾਰ; ਮਹਾ ਦੁਖੁ ਦੇਹ ॥

ਜੋ ਝੂਠ ਆਦਿਕ ਵਿਕਾਰ ਹਨ, ਇਹ ਜੀਵ ਦੇ ਤਾਈਂ (ਮਹਾ) ਬੜਾ ਭਾਰੀ ਦੁੱਖ (ਦੇਹ) ਦਿੰਦੇ ਹਨ।

**ਅਥਵਾ :** ਜਿਹੜੇ ਝੂਠ ਬੋਲਦੇ ਹਨ ਅਤੇ ਵਿਕਾਰਾਂ ਨੂੰ ਭੋਗਦੇ ਹਨ, ਉਹ (ਦੇਹ) ਦੇਹਾਂ ਵਿਚ ਪੈ ਕੇ (ਮਹਾ) ਬੜਾ ਭਾਰੀ ਦੁੱਖ ਭੋਗਦੇ ਹਨ।

**ਅਥਵਾ :** ਇਸ (ਝੂਠ) ਝੂਠੀ ਦੁਨੀਆਂ ਦੇ ਵਿਕਾਰਾਂ ਨੂੰ ਭੋਗਣ ਵਾਲੇ ਪੁਰਖ, ਸਰੀਰ ਕਰਕੇ ਵੀ ਝੂਠੇ ਹਨ ਅਤੇ ਉਹਨਾਂ ਨੂੰ ਨਰਕਾਂ ਵਾਲੇ (ਦੇਹ) ਸੂਖਮ ਸਰੀਰਾਂ ਵਿੱਚ ਪੈ ਕੇ (ਮਹਾ) ਬੜਾ ਭਾਰੀ ਦੁੱਖ ਭੋਗਣਾ ਪੈਂਦਾ ਹੈ।

## ਭੇਖ ਵਰਨ; ਦੀਸਹਿ ਸਭਿ ਖੇਹ ॥

ਜਿਹੜੇ ਜੋਗੀ, ਜੰਗਮ ਆਦਿਕ ਭੇਖਾਂ ਨੂੰ ਧਾਰਨ ਕਰਨ ਵਾਲੇ ਆਪਣੇ ਭੇਖਾਂ ਦਾ ਅਤੇ ਖੱਤਰੀ, ਬ੍ਰਾਹਮਣ ਆਦਿਕ ਵਰਨਾਂ ਵਾਲੇ ਆਪਣੇ ਵਰਨਾਂ ਦਾ ਹੰਕਾਰ ਕਰਦੇ ਹਨ ਕਿ "ਮੈਂ ਖੱਤਰੀ ਹਾਂ, ਮੈਂ ਬ੍ਰਾਹਮਣ ਹਾਂ।" ਉਹ (ਸਭਿ) ਸਾਰੇ ਹੀ ਖੇਹ ਹੁੰਦੇ ਜਾਂਦੇ (ਦੀਸਹਿ) ਦੇਖੀਦੇ ਹਨ।

**ਅਥਵਾ :** (ਸਭਿ) ਸਾਰੇ ਭੇਖਾਂ, ਵਰਨਾਂ ਦਾ ਹੰਕਾਰ ਕਰਨ ਵਾਲਿਆਂ ਦੇ ਸਿਰ ਵਿਚ ਅੰਤ ਨੂੰ ਲਾਹਨਤਾਂ ਰੂਪ (ਖੇਹ) ਖਾਕ ਪੈਂਦੀ ਦੇਖੀਦੀ ਹੈ।

## ਜੋ ਉਪਜੈ; ਸੋ ਆਵੈ ਜਾਇ ॥

ਜੋ ਵੀ ਜੀਵ ਇਸ ਸੰਸਾਰ ਵਿਚ (ਉਪਜੈ) ਪੈਦਾ ਹੋਇਆ ਹੈ **ਵਾ:** ਜਿਸ ਦੇ ਅੰਦਰ ਸੰਸਾਰ ਦਾ ਪ੍ਰੇਮ ਪੈਦਾ ਹੋਇਆ ਹੈ। **ਵਾ:** ਜਿਸ ਦੇ ਮਨ ਵਿਚ ਸੰਸਾਰ ਦੇ ਭੋਗਾਂ ਨੂੰ ਭੋਗਣ ਦੇ ਸੰਕਲਪ ਪੈਦਾ ਹੋਏ ਹਨ। (ਸੋ) ਉਹ ਜਨਮ ਧਾਰ ਕੇ (ਆਵੈ) ਆਉਂਦਾ ਹੈ ਅਤੇ ਮਰ ਕੇ ਦੁਨੀਆਂ ਤੋਂ ਕੂਚ ਕਰਕੇ ਚਲਾ (ਜਾਇ) ਜਾਂਦਾ ਹੈ।

## ਨਾਨਕ; ਅਸਥਿਰੁ ਨਾਮੁ ਰਜਾਇ ॥੪॥੧੧॥

ਸਤਿਗੁਰੂ ਜੀ ਆਖਦੇ ਹਨ, ਹੇ ਭਾਈ ! ਜੇ ਕਰਕੇ ਸੱਚੇ ਪਾਤਸ਼ਾਹ ਵਾਹਿਗੁਰੂ ਦੀ (ਰਜਾਇ) ਰਜਾ, ਭਾਣੇ ਵਿੱਚ ਚੱਲ ਕੇ ਉਸਦੇ ਨਾਮ ਨੂੰ ਜਪਣਾ ਕਰੇ, ਤਾਂ ਹੀ ਇਹ ਜੀਵ ਵਾਸ਼ਨਾਵਾਂ ਆਦਿਕਾਂ ਵੱਲੋਂ (ਅਸਥਿਰੁ) ਅਚੱਲ ਹੋ ਕੇ ਸਰੂਪ ਵਿਚ ਇਸਥਿਤ ਹੋ ਸਕਦਾ ਹੈ, ਨਹੀਂ ਤਾਂ ਵਾਰ-ਵਾਰ ਜੰਮਦਿਆਂ-ਮਰਦਿਆਂ ਹੋਇਆਂ, ਹਲਟ ਦੀਆਂ ਟਿੰਡਾਂ ਵਾਂਗ ਆਉਂਦਾ-ਜਾਂਦਾ ਹੀ ਰਹਿੰਦਾ ਹੈ।

**ਅਥਵਾ :** ਨਾਮ ਜਪਣ ਦੀ ਪ੍ਰਮੇਸਰ ਵੱਲੋਂ (ਰਜਾਇ) ਆਗਿਆ ਹੈ। ਜੋ ਨਾਮ ਜਪਦੇ ਹਨ, ਉਹ ਹੀ ਸੰਸਾਰ ਵਿਚ ਇਸਥਿਤ ਰੂਪ ਹਨ।

**ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥**
**ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥** (ਅੰਗ : ੧੪੨੯)

## ਆਸਾ ਮਹਲਾ ੧ ॥

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**
**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

**ਦ੍ਰਿਸ਼ਟਾਂਤ** : ਜਿਸ ਤਰ੍ਹਾਂ (ਏਕੋ) ਇਕ (ਸਰਵਰੁ) ਮਾਨਸਰੋਵਰ ਵਿਚ (ਅਨੂਪ) ਉਪਮਾਂ ਤੋਂ ਰਹਿਤ (ਪਰਮਲ) ਸ੍ਰੇਸ਼ਟ ਰੂਪ ਵਾਲੇ ਕਮਲ ਫੁਲ ਸਦਾ (ਬਿਗਾਸੈ) ਖਿੜੇ ਰਹਿੰਦੇ ਹਨ ਅਤੇ ਹੰਸ ਉੱਥੇ ਆ ਕੇ ਉੱਜਲ ਮੋਤੀਆਂ ਨੂੰ (ਚੂਗਹਿ) ਚੁਗਦੇ ਹਨ।

**ਦਾ ਦ੍ਰਿਸ਼ਟਾਂਤ** : ਇਸੇ ਪ੍ਰਕਾਰ ਜੋ (ਏਕੋ) ਇੱਕ ਸੰਸਾਰ ਰੂਪ (ਸਰਵਰੁ) ਸਰੋਵਰ ਵਿਚ (ਕਮਲ) ਕੌਲ ਫੁੱਲ ਦੀ ਨਿਆਈਂ (ਅਨੂਪ) ਉਪਮਾ ਤੋਂ ਰਹਿਤ ਸੰਤ ਮਹਾਤਮਾ, ਪਦਾਰਥਾਂ ਰੂਪ ਪਾਣੀ ਤੋਂ ਨਿਰਲੇਪ ਰਹਿੰਦੇ ਹਨ। ਉਹਨਾਂ ਦੇ ਚਿਤ ਆਪਣੇ (ਰੂਪ) ਸਰੂਪ ਨੂੰ (ਪਰ+ਮਲ) ਪਾਪਾਂ ਦੀ (ਮਲ) ਮੈਲ ਤੋਂ (ਪਰ) ਪਰ੍ਹੇ ਜਾਣ ਕੇ ਸਦਾ (ਬਿਗਾਸੈ) ਖਿੜੇ ਰਹਿੰਦੇ ਹਨ। ਜਿਹੜੇ ਅਧਿਕਾਰੀ ਉਹਨਾਂ ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ (ਹੰਸ) ਤੱਤ ਬੇਤੇ ਸੰਤਾਂ ਪਾਸੋਂ ਪ੍ਰਮੇਸਰ ਦੇ ਨਾਮ ਰੂਪ (ਊਜਲ) ਉੱਜਲ ਮੋਤੀ ਨੂੰ ਸ੍ਰਵਨ ਕਰਨ ਰੂਪ (ਚੂਗਹਿ) ਚੁਗਦੇ ਹਨ। ਉਹ (ਸਰਬ) ਸਾਰੀਆਂ (ਕਲਾ) ਸ਼ਕਤੀਆਂ ਨੂੰ ਧਾਰਨ ਕਰਨ ਵਾਲੇ (ਜਗਦ+ਈਸੈ) ਜਗਤ ਦੇ (ਈਸੈ) ਈਸ਼ਰ ਭਾਵ ਮਾਲਕ ਵਾਹਿਗੁਰੂ ਦਾ (ਅੰਸ) ਰੂਪ ਹੀ ਹੋ ਜਾਂਦੇ ਹਨ।

### ਉਪਰੋਕਤ ਚਾਰ ਪੰਕਤੀਆਂ ਦਾ ਦੂਸਰਾ ਅਰਥ :

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**

ਹੇ ਭਾਈ ! ਇਹ ਸੰਸਾਰ (ਏਕੋ) ਇੱਕ (ਸਰਵਰੁ) ਸਰੋਵਰ ਹੈ। ਇਸ ਵਿਚ (ਅਨੂਪ) ਉਪਮਾ ਤੋਂ ਰਹਿਤ (ਕਮਲ) ਕੌਲ ਫੁੱਲ ਦੀ ਨਿਆਈਂ ਚੇਤਨ ਬ੍ਰਹਮ ਪਾਪਾਂ-ਪੁੰਨਾਂ ਤੋਂ ਨਿਰਲੇਪ ਰਹਿ ਕੇ ਸਦਾ (ਬਿਗਾਸੈ) ਖਿੜਿਆ ਭਾਵ ਪ੍ਰਕਾਸ਼ਮਾਨ ਰਹਿੰਦਾ ਹੈ ਅਤੇ ਉਸਦੇ (ਰੂਪ) ਸਰੂਪ ਵਿੱਚੋਂ ਚੇਤਨ ਸੱਤਾ ਰੂਪ (ਪਰਮਲ) ਸ੍ਰੇਸ਼ਟ ਖੁਸ਼ਬੂ ਪ੍ਰਾਪਤ ਕਰਕੇ ਸਾਰੇ ਜੀਵ ਅਤੇ ਇੰਦਰੇ ਆਦਿਕ ਕਿਰਿਆ ਕਰ ਰਹੇ ਹਨ।

**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

(ਹੰਸ) ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਸੰਤ ਜਨ ਸੰਸਾਰ ਰੂਪ ਸਰੋਵਰ ਵਿਚੋਂ,ਉਸ ਬ੍ਰਹਮ ਰੂਪ ਕਮਲ ਫੁੱਲ ਦੇ ਸਰੂਪ ਤੋਂ ਪ੍ਰੀਤ ਰੂਪ ਸ੍ਰੇਸ਼ਟ ਮਹਿਕ ਪ੍ਰਾਪਤ ਕਰਦੇ ਹਨ ਅਤੇ ਕੈਵਲ ਮੁਕਤੀ ਰੂਪ (ਊਜਲ) ਉੱਜਲ ਮੋਤੀ ਨੂੰ (ਚੂਗਹਿ) ਚੁਗਦੇ ਹਨ। **ਵਾ:** ਸਾਲੋਕ, ਸਾਮੀਪ, ਸਾਰੂਪ, ਸਾਯੁਜ ਮੁਕਤੀਆਂ ਰੂਪ ਉੱਜਲ ਮੋਤੀਆਂ ਦੇ ਚੋਗੇ ਨੂੰ (ਚੂਗਹਿ) ਚੁਗਦੇ ਹਨ। ਫਿਰ ਐਸੇ ਸੰਤ ਜਨ (ਸਰਬ) ਸਾਰੀਆਂ (ਕਲਾ) ਸ਼ਕਤੀਆਂ ਵਾਲੇ (ਜਗਦੀਸੈ) ਜਗਤ ਦੇ ਮਾਲਕ ਪ੍ਰਮੇਸਰ ਵਿੱਚ ਮਿਲ ਕਰਕੇ ਉਸਦਾ (ਅੰਸ) ਸਰੂਪ ਹੀ ਹੋ ਜਾਂਦੇ ਹਨ।

### ਉਪਰੋਕਤ ਚਾਰ ਪੰਕਤੀਆਂ ਦਾ ਤੀਸਰਾ ਅਰਥ :

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**

(ਏਕੋ) ਇੱਕ ਸਰੀਰ ਰੂਪ (ਸਰਵਰੁ) ਸਰੋਵਰ ਹੈ। ਇਸ ਵਿੱਚ ਕਮਲ ਦੀ ਨਿਆਈਂ (ਅਨੂਪ) ਉਪਮਾਂ ਤੋਂ ਰਹਿਤ ਸਾਖੀ ਰੂਪ ਪ੍ਰਮੇਸਰ ਦੀ ਚੇਤਨਤਾ ਹੈ।

**ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ ॥** (ਅੰਗ : ੮੫੭)

ਉਹ ਸ਼ੁੱਧ (ਰੂਪ) ਸਰੂਪ ਸਾਖੀ ਚੇਤਨ, ਅਵਿਦਿਆ ਦੀ (ਮਲ) ਮੈਲ ਤੋਂ (ਪਰ) ਪਰ੍ਹੇ ਹੋਣ ਕਰਕੇ ਸਦਾ (ਬਿਗਾਸੈ) ਖਿੜਿਆ ਭਾਵ ਪ੍ਰਕਾਸ਼ਮਾਨ ਰਹਿੰਦਾ ਹੈ।

**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

ਜਿਹੜੇ (ਹੰਸ) ਤੱਤ ਬੇਤਿਆਂ ਨੂੰ ਉੱਜਲ *ਤਰ ਤੀਬਰ ਤਰ ਤਮ ਵੈਰਾਗ ਰੂਪ ਮੋਤੀ ਪ੍ਰਾਪਤ ਹੋਇਆ ਹੈ,ਉਹ ਵਿਵੇਕ-ਵੈਰਾਗ ਆਦਿਕ ਉੱਜਲ ਮੋਤੀਆਂ ਨੂੰ **ਵਾ:** ਮੁਕਤੀ ਰੂਪ ਮੋਤੀਆਂ ਨੂੰ (ਚੂਗਹਿ) ਚੁਗਦੇ ਹਨ ਅਤੇ ਇਸ ਸੰਸਾਰ ਨੂੰ (ਸਰਬ) ਸਾਰੀਆਂ (ਕਲਾ) ਸ਼ਕਤੀਆਂ ਦੇ ਮਾਲਕ (ਜਗਦੀਸੈ) ਪ੍ਰਮੇਸਰ ਦਾ (ਅੰਸ) ਰੂਪ ਹੀ ਜਾਣਦੇ ਹਨ।

**ਉਪਰੋਕਤ ਚਾਰ ਪੰਕਤੀਆਂ ਦਾ ਚੌਥਾ ਅਰਥ :**

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**

(ਏਕੋ) ਇੱਕ ਹੀ ਦਸਵਾਂ ਦੁਆਰ ਰੂਪ (ਸਰਵਰੁ) ਸਰੋਵਰ ਹੈ, ਜਿਸ ਵਿਚ (ਅਨੂਪ) ਉਪਮਾ ਤੋਂ ਰਹਿਤ ਸਹੰਸਰ ਦਲ ਕਮਲ ਹੈ। ਉਸ ਵਿਚ ਚੇਤਨ ਦੀ ਲਾਟ ਚੌਮੁਖੀਏ ਦੀਵੇ ਵਾਂਗ ਸਦਾ (ਬਿਗਾਸੈ) ਪ੍ਰਕਾਸ਼ਮਾਨ ਹੋ ਰਹੀ ਹੈ।

**ਚਉਮੁਖ ਦੀਵਾ ਜੋਤਿ ਦੁਆਰ ॥** *(ਅੰਗ : ੯੭੪)*

ਐਸਾ ਖਿੜਾਅ ਵਾਲਾ ਜੋ ਸੁੰਦਰ (ਰੂਪ) ਸਰੂਪ ਸਹੰਸਰ ਦਲ ਕਮਲ ਹੈ, ਉਸ ਵਿਚੋਂ ਸਦਾ (ਪਰਮਲ) ਚੰਦਨ ਵਾਂਗ ਮਹਿਕ ਨਿਕਲਦੀ ਹੈ।

**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

ਓਥੇ ਜੋ (ਊਜਲ) ਉੱਜਲ ਮੋਤੀਆਂ ਦੀ ਨਿਆਈਂ ਮਾਸ ਦੀਆਂ ਚਿੱਟੀਆਂ-ਚਿੱਟੀਆਂ ਬੋਟੀਆਂ ਹਨ, ਉਹਨਾਂ ਵਿਚੋਂ ਅਨੰਦ ਦੇ ਕਿਨਕਿਆਂ ਰੂਪ ਰਸ ਧਾਤੂ ਪਰਗਟ ਹੁੰਦੀ ਹੈ। ਜੋਗੀ ਪੁਰਖ ਹੰਸਾਂ ਦੀ ਨਿਆਂਈ ਹੋ ਕੇ ਉਸ ਰਸ ਨੂੰ (ਚੂਗਹਿ) ਚੁਗਦੇ ਹਨ ਅਤੇ ਜਿਹੜੀ ਚੇਤਨ ਦੀ ਲਾਟ ਨੂੰ ਦਸਵੇਂ ਦੁਆਰ ਵਿਚ ਦੇਖਦੇ ਹਨ, ਉਸਨੂੰ (ਸਰਬ ਕਲਾ) ਸਾਰੀਆਂ ਸ਼ਕਤੀਆਂ ਵਾਲੇ (ਜਗਦੀਸੈ) ਪ੍ਰਮੇਸਰ ਦਾ (ਅੰਸ) ਰੂਪ ਸਮਝਦੇ ਹਨ।

**ਉਪਰੋਕਤ ਚਾਰ ਪੰਕਤੀਆਂ ਦਾ ਪੰਜਵਾਂ ਅਰਥ:**

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**

(ਏਕੋ) ਇੱਕ ਅਦ੍ਵੈਤ ਰੂਪ ਬ੍ਰਹਮ ਦੇ ਸਰੂਪ ਜੋ ਗੁਰੂ ਸਾਹਿਬ ਜੀ ਸਾਰੇ (ਸਰ+ਵਰੁ) (ਸਰ) ਸਰੋਵਰਾਂ ਤੋਂ (ਵਰੁ) ਸ੍ਰੇਸ਼ਟ ਮਾਨ ਸਰੋਵਰ ਦੀ ਨਿਆਈਂ ਹਨ, ਅਤੇ (ਅਨੂਪ) ਉਪਮਾ ਤੋਂ ਰਹਿਤ ਕਮਲ ਦੀ ਨਿਆਈਂ ਸਦਾ ਪ੍ਰਕਾਸ਼-ਮਯ ਭਾਵ ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਹੋ ਕੇ ਸਿੱਖਾਂ ਦੇ ਹਿਰਦਿਆਂ ਅੰਦਰ ਸਦਾ (ਬਿਗਾਸੈ) ਖਿੜਾਅ ਕਰ ਰਹੇ ਹਨ। ਐਸੇ ਸਤਿਗੁਰੂ ਸਾਹਿਬ ਜੀ (ਪਰਮਲ) ਚੰਦਨ ਦੀ ਨਿਆਈਂ ਭਗਤੀ ਦੀ ਮਹਿਕ ਪਾ ਕੇ ਗੁਰਸਿੱਖਾਂ ਨੂੰ ਆਪਣਾ (ਰੂਪ) ਸਰੂਪ ਬਣਾ ਲੈਂਦੇ ਹਨ।

**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

ਹੰਸਾਂ ਰੂਪ ਗੁਰਸਿੱਖ ਸਤਿਗੁਰੂ ਰੂਪ ਮਾਨ ਸਰੋਵਰ ਤੋਂ ਮੁਕਤੀ ਰੂਪ ਉੱਜਲ ਮੋਤੀਆਂ ਦੇ ਚੋਗੇ ਨੂੰ (ਚੂਗਹਿ) ਚੁਗਦੇ ਹਨ, ਅਤੇ ਸਤਿਗੁਰੂ ਜੀ ਨੂੰ (ਸਰਬ) ਸਾਰੀਆਂ (ਕਲਾ) ਸ਼ਕਤੀਆਂ ਵਾਲੇ (ਜਗਦੀਸੈ) ਜਗਤ ਦੇ ਮਾਲਕ ਪ੍ਰਮੇਸਰ ਦਾ (ਅੰਸ) ਸਰੂਪ ਸਮਝਦੇ ਹਨ।

---

* ਬ੍ਰਹਮਾ ਇੰਦ੍ਰ ਆਦਿ ਲੈ ਹੋਤ ਦੇਹ ਧਰਿ ਭੋਗ। ਕਾਕ ਬਿਸ਼ਟ ਸਮ ਜੇ ਗਨੈ ਬੀਤਰਾਗ ਤੇ ਲੋਗ ॥ (ਅਧਿਆਤਮ ਪ੍ਰਕਾਸ਼)
ਬ੍ਰਹਮ ਲੋਕ ਤੱਕ ਦੇ ਭੋਗਾਂ ਦੀ ਇੱਛਾ ਨੂੰ ਵੀ ਕਾਂ ਦੀ ਵਿਸ਼ਟਾ ਸਮਾਨ ਜਾਣ ਕੇ ਛੱਡ ਦੇਣਾ, ਇਹ ਤਰ-ਤੀਬਰ-ਤਰ-ਤਮ ਵੈਰਾਗ ਹੈ।

**ਉਪਰੋਕਤ ਚਾਰ ਪੰਕਤੀਆਂ ਦਾ ਛੇਵਾਂ ਅਰਥ :**

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**

ਤੁਰੀਆ ਪਦ ਰੂਪ ਇਕ ਸਰੋਵਰ ਹੈ। ਜਿਸ ਦੀ ਪ੍ਰਾਪਤੀ ਕਰਕੇ ਉਪਮਾਂ ਤੋਂ ਰਹਿਤ ਸੰਤ ਮਹਾਂਪੁਰਖ ਕਮਲ ਫੁੱਲ ਦੇ ਪਾਣੀ ਤੋਂ ਨਿਰਲੇਪ ਰਹਿਣ ਵਾਂਗ ਸਦਾ ਹੀ ਸੰਸਾਰ ਦੇ ਪਦਾਰਥਾਂ ਰੂਪ ਪਾਣੀ ਤੋਂ ਨਿਰਲੇਪ ਰਹਿੰਦੇ ਹਨ ਅਤੇ ਅਸਤੀ, ਭਾਤੀ, ਪ੍ਰਿਅਤਾ ਰੂਪ (ਪਰਮਲ ਰੂਪ) ਉੱਤਮ ਸਰੂਪ ਦੀ ਪ੍ਰਾਪਤੀ ਕਰਕੇ (ਬਿਗਾਸੈ) ਖਿੜੇ ਰਹਿੰਦੇ ਹਨ। **ਵਾ:** ਆਤਮਾਨੰਦ ਦੀ ਪ੍ਰਾਪਤੀ ਕਰਕੇ ਖਿੜੇ ਰਹਿੰਦੇ ਹਨ।

**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

ਫਿਰ ਉਹ ਹੰਸ ਬਣ ਕੇ ਸ਼ੁੱਭ ਗੁਣਾਂ ਰੂਪ ਉੱਜਲ ਮੋਤੀਆਂ ਨੂੰ ਚੁਗਦੇ ਹਨ ਅਤੇ ਸਰਬ ਕਲਾ ਸਮਰੱਥ ਜਗਤ ਦੇ ਮਾਲਕ ਪ੍ਰਮੇਸਰ ਦੀ ਅੰਸ਼ ਵਿਚ ਮਿਲੇ ਰਹਿੰਦੇ ਹਨ।

## ਜੋ ਦੀਸੈ; ਸੋ ਉਪਜੈ ਬਿਨਸੈ ॥

ਹੇ ਭਾਈ! ਇਹ (ਜੋ) ਜਿਹੜਾ ਸੰਸਾਰ ਰੂਪ ਪਸਾਰਾ (ਉਪਜੈ) ਪੈਦਾ ਹੋਇਆ (ਦੀਸੈ) ਦਿਸ ਰਿਹਾ ਹੈ। (ਸੋ) ਉਹ (ਬਿਨਸੈ) ਨਾਸ਼ ਹੋ ਜਾਵੇਗਾ।

**ਅਥਵਾ :** ਜੋ ਕੁਝ ਵੀ (ਦੀਸੈ) ਦਿਸ ਰਿਹਾ ਹੈ, (ਸੋ) ਉਹ ਸਭ ਕੁਝ (ਉਪਜੈ) ਪੈਦਾ ਹੋਣ ਵਾਲਾ ਅਤੇ (ਬਿਨਸੈ) ਨਾਸ਼ ਹੋਣ ਵਾਲਾ ਹੈ।

**ਅਥਵਾ :** ਤੱਤ ਬੇਤਿਆਂ ਦੀ ਐਸੀ ਦ੍ਰਿਸ਼ਟੀ ਹੁੰਦੀ ਹੈ ਕਿ ਜੋ ਕੁਝ (ਉਪਜੈ) ਪੈਦਾ ਹੋ ਰਿਹਾ ਹੈ, (ਬਿਨਸੈ) ਨਾਸ਼ ਹੋ ਰਿਹਾ ਹੈ ਅਤੇ ਜੋ ਇਸਥਿਤ ਹੋਇਆ (ਦੀਸੈ) ਦਿਸ ਰਿਹਾ ਹੈ, (ਸੋ) ਉਹ ਸਾਰਾ ਕੁੱਝ ਪ੍ਰਮੇਸਰ ਹੀ ਹੈ ਭਾਵ ਪ੍ਰਮੇਸਰ ਤੋਂ ਬਿਨਾਂ ਹੋਰ ਕੁੱਝ ਵੀ ਨਹੀਂ ਹੈ।

## ਬਿਨੁ ਜਲ ਸਰਵਰਿ; ਕਮਲੁ ਨ ਦੀਸੈ ॥੧॥ ਰਹਾਉ ॥

ਜਿਸ ਤਰ੍ਹਾਂ ਜਲ ਤੋਂ (ਬਿਨੁ) ਬਿਨਾਂ (ਸਰਵਰਿ) ਸਰੋਵਰ ਵਿੱਚ ਕਮਲ ਫੁੱਲ ਨਹੀਂ (ਦੀਸੈ) ਦਿਸਦੇ ਹਨ, ਇਸੇ ਪ੍ਰਕਾਰ ਇਸ ਸੰਸਾਰ ਰੂਪ (ਸਰਵਰਿ) ਸਰੋਵਰ ਵਿਚ ਪਦਾਰਥਾਂ ਰੂਪ ਜਲ ਤੋਂ (ਬਿਨੁ) ਬਿਨਾਂ ਸੰਤ ਮਹਾਤਮਾ ਰੂਪ ਕਮਲਾਂ ਦੇ ਸਰੀਰ ਨਹੀਂ (ਦੀਸੈ) ਦਿਸਦੇ, ਕਿਉਂਕਿ ਪਦਾਰਥਾਂ ਦੇ ਆਸਰੇ ਹੀ ਸੰਤਾਂ ਦੇ ਸਰੀਰ ਪਲਦੇ ਹਨ ਅਤੇ ਪਦਾਰਥਾਂ ਨਾਲ ਹੀ ਉਹਨਾਂ ਦੇ ਸਰੀਰ ਦੀ ਟਹਿਲ ਸੇਵਾ ਹੁੰਦੀ ਹੈ। ਇਸ ਤਰ੍ਹਾਂ ਸੰਤ ਮਹਾਂਪੁਰਖ ਸਰੀਰ ਕਰਕੇ ਤਾਂ ਭਾਵੇਂ ਸੰਸਾਰ ਸਰੋਵਰ ਦੇ ਪਦਾਰਥਾਂ ਰੂਪ ਜਲ ਵਿਚ ਹੀ ਰਹਿੰਦੇ ਹਨ, ਪਰ ਮਨ ਕਰਕੇ ਉਹ ਸਦਾ ਕਮਲ ਦੀ ਨਿਆਈਂ ਪਦਾਰਥਾਂ ਰੂਪ ਜਲ ਤੋਂ ਨਿਰਲੇਪ ਹਨ।

**ਅਥਵਾ :** ਦਸਵਾਂ ਦੁਆਰ ਰੂਪ (ਸਰਵਰਿ) ਸਰੋਵਰ ਹੈ। ਜਿੱਥੇ ਪ੍ਰਤੱਖ ਜਲ ਤੋਂ (ਬਿਨੁ) ਬਿਨਾਂ ਇੜਾ, ਪਿੰਗਲਾ ਅਤੇ ਸੁਖਮਨਾ ਰੂਪ *ਤ੍ਰਿਬੇਣੀ ਬਣੀ ਹੋਈ ਹੈ। ਉਸ ਵਿਚ ਜੋ ਕਮਲ ਦੀ ਨਿਆਈਂ ਚੇਤਨ ਦੀ ਲਾਟ ਹੈ। **ਵਾ:** ਸਹੰਸਰ ਦਲ ਕਮਲ ਹੈ। ਇੜਾ ਪਿੰਗਲਾ ਅਤੇ ਸੁਖਮਨਾ ਦਾ ਸਾਧਨ ਕੀਤੇ ਤੋਂ ਬਿਨਾਂ ਉਹ ਸਹੰਸਰ ਦਲ ਕਮਲ **ਵਾ:** ਚੇਤਨ ਦੀ ਲਾਟ ਰੂਪ ਕਮਲ (ਨ ਦੀਸੈ) ਨਹੀਂ ਦਿਸਦਾ ਹੈ।

**ਅਥਵਾ :** ਸਤਿਸੰਗਤ ਰੂਪ (ਸਰਵਰਿ) ਸਰੋਵਰ ਵਿਚ ਬ੍ਰਹਮ ਰੂਪ ਕਮਲ ਫੁੱਲ ਨਾਮ ਰੂਪ **ਵਾ:** ਪ੍ਰੇਮ ਰੂਪ ਜਲ ਤੋਂ (ਬਿਨੁ)

---

* **ਤ੍ਰਿਬੇਣੀ** : ਮਹਾਨਕੋਸ਼ ਅਨੁਸਾਰ, "ਤਿੰਨ ਪ੍ਰਵਾਹਾਂ ਦਾ ਇਕੱਠ, ਤਿੰਨ ਨਦੀਆਂ ਦਾ ਸੰਗਮ ਖਾਸ ਕਰਕੇ ਗੰਗਾ, ਜਮੁਨਾ ਅਤੇ ਸਰਸਵਤੀ ਦਾ ਸੰਗਮ ਜੋ ਪ੍ਰਯਾਗ ਵਿਚ ਹੈ" ਉਸਨੂੰ ਤ੍ਰਿਬੇਣੀ ਆਖਦੇ ਹਨ।

ਬਿਨਾਂ ਨਹੀਂ (ਦੀਸੈ) ਦਿਸਦਾ ਭਾਵ ਪ੍ਰੇਮ ਤੋਂ ਬਿਨਾਂ ਸਤਿਸੰਗਤ ਵਿੱਚੋਂ ਵੀ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋ ਸਕਦੀ।

**ਅਥਵਾ :** ਜਗਿਆਸੂਆਂ ਰੂਪ ਕਮਲ ਸਤਿਸੰਗਤ ਰੂਪ ਸਰੋਵਰ ਅਤੇ ਨਾਮ ਰੂਪ ਜਲ ਤੋਂ ਬਿਨਾਂ ਨਹੀਂ (ਦੀਸੈ) ਦਿੱਸਦੇ ਭਾਵ ਜਗਿਆਸੂ ਪੁਰਖ ਸਦਾ ਨਾਮ ਦੇ ਅਭਿਆਸੀ ਤੇ ਸਤਸੰਗਤ ਦੇ ਨੇਮੀ ਰਹਿੰਦੇ ਹਨ।

**ਅਥਵਾ :** ਜਿਹੜੇ ਸਾਧਸੰਗਤ ਰੂਪ (ਸਰਵਰਿ) ਸਰੋਵਰ ਵਿੱਚ ਮਿਲੇ ਹੋਏ ਹਨ, ਉਹ ਦੁਨੀਆਂ ਦੇ ਪਦਾਰਥਾਂ ਦੀ ਇੱਛਾ ਰੂਪ (ਜਲ) ਪਾਣੀ ਤੋਂ (ਬਿਨੁ) ਬਿਨਾਂ ਹਨ, ਕਮਲ ਦੀ ਨਿਆਈਂ ਦੁਨੀਆਂ ਤੋਂ ਨਿਰਲੇਪ ਰਹਿਣ ਵਾਲੇ ਮਹਾਤਮਾ ਜਨ ਹੰਕਾਰ ਦੇ ਸਹਿਤ (ਨ ਦੀਸੈ) ਨਹੀਂ ਦਿਸਦੇ ਹਨ। ਉਹ ਕਹਿੰਦੇ ਹਨ ਕਿ ਅਸੀਂ ਕੁੱਝ ਵੀ ਨਹੀਂ ਹਾਂ। ਸਭ ਕੁੱਝ ਪ੍ਰਮੇਸਰ ਹੀ ਹੈ।

## ਬਿਰਲਾ ਬੂਝੈ; ਪਾਵੈ ਭੇਦੁ ॥

ਕੋਈ ਵਿਰਲਾ ਪੁਰਖ ਹੀ ਸਤਿਗੁਰੂ ਜੀ ਤੋਂ (ਬੂਝੈ) ਪੁੱਛਦਾ ਹੈ ਅਤੇ ਪਦਾਰਥਾਂ ਤੋਂ ਨਿਰਲੇਪ ਹੋਣ ਦਾ ਭੇਦ (ਪਾਵੈ) ਪਾਉਂਦਾ ਹੈ।

**ਅਥਵਾ :** ਉਹ ਕੋਈ ਵਿਰਲਾ ਪੁਰਖ ਹੀ ਹੈ, ਜੋ ਗੁਰਾਂ ਨਾਲ ਮਿਲ ਕੇ ਪ੍ਰਮੇਸਰ ਦੀ ਪ੍ਰਾਪਤੀ ਦੇ ਭੇਦ ਨੂੰ, **ਵਾ:** ਸਰੂਪ ਦੀ ਸਾਖਿਆਤਤਾ ਦੇ ਭੇਦ ਨੂੰ ਪਾਉਂਦਾ ਹੈ।

## ਸਾਖਾ ਤੀਨਿ; ਕਹੈ ਨਿਤ ਬੇਦੁ ॥

(ਤੀਨਿ) ਤਿੰਨਾਂ ਗੁਣਾਂ ਨੂੰ ਵਿਸ਼ੇ ਕਰਨ ਵਾਲੇ (ਬੇਦੁ) ਵੇਦ (ਨਿਤ) ਨਿਤਾਪ੍ਰਤੀ ਇਹ (ਸਾਖਾ) ਗਵਾਹੀ (ਕਹੈ) ਕਥਨ ਕਰਦੇ ਹਨ ਕਿ ਇਹ ਤਿੰਨ ਗੁਣ ਪ੍ਰਮੇਸਰ ਦੇ ਰਚੇ ਹਨ ਅਤੇ ਇੰਨ੍ਹਾਂ ਨੂੰ ਰਚ ਕਰਕੇ ਉਹ ਆਪ ਮਾਇਆ ਸਬਲ ਪ੍ਰਮੇਸਰ ਕਹਾਉਂਦਾ ਹੈ। ਯਥਾ :

**ਤ੍ਰਿਗੁਣ ਵਿਸ਼ਿਆ ਵੇਦਾ ਚਤੁਰਥ ਗੁਣ ਭਵਾਰਜਨਾ ॥** *(ਗੀਤਾ)*

ਭਗਵਾਨ ਕ੍ਰਿਸ਼ਨ ਕਹਿੰਦੇ ਹਨ, ਕਿ ਇਹ ਵੇਦ ਤਿੰਨਾਂ ਗੁਣਾਂ ਨੂੰ ਵਿਸ਼ੇ ਕਰਦੇ ਹਨ। ਹੇ ਅਰਜਨ! ਜਿਹੜਾ ਚੌਥਾ ਗੁਣ ਹੈ, ਉਹ ਤਾਂ ਸੰਤਾਂ-ਭਗਤਾਂ ਦੀ ਸੰਗਤ ਕਰਕੇ ਪ੍ਰਾਪਤ ਹੁੰਦਾ ਹੈ।

**ਅਥਵਾ :** ਅਥਰਬਨ ਵੇਦ ਨੂੰ ਛੱਡ ਦਿਉ, ਬਾਕੀ ਦੇ ਜੋ ਰਿਗ, ਯਜੁਰ ਅਤੇ ਸਿਆਮ ਇਹ (ਤੀਨਿ) ਤਿੰਨ ਵੇਦ ਹਨ, ਇਹ (ਨਿਤ) ਨਿਤਾਪ੍ਰਤੀ ਕਰਮ, ਉਪਾਸਨਾ ਅਤੇ ਗਿਆਨ ਦੀ (ਸਾਖਾ) ਗਵਾਹੀ ਨੂੰ (ਕਹੈ) ਕਥਨ ਕਰਦੇ ਹਨ। ਇਸ ਤਰ੍ਹਾਂ ਆਖਦੇ ਹਨ ਕਿ ਜਿਹੜਾ ਸਕਾਮੀ ਪੁਰਖ ਹੈ, ਉਹ ਕਰਮਾਂ ਦਾ ਅਧਿਕਾਰੀ ਹੈ, ਜਿਹੜਾ ਉਪਾਸ਼ਕ ਹੈ, ਉਹ ਵਿਵੇਕ, ਵੈਰਾਗ ਆਦਿਕਾਂ ਦਾ ਅਧਿਕਾਰੀ ਹੈ ਅਤੇ ਜਿਹੜਾ ਪੂਰਨ ਮੁਮੋਖੂ ਭਾਵ ਮੁਕਤੀ ਦੀ ਇੱਛਾ ਰੱਖਣ ਵਾਲਾ ਹੈ। ਉਹ ਗਿਆਨ ਦਾ ਅਧਿਕਾਰੀ ਹੈ। ਇੰਨ੍ਹਾਂ ਵੇਦਾਂ ਦੀ ਉਗਾਹੀ ਨੂੰ ਮੰਨ ਕੇ ਸਵਰਗ ਆਦਿਕਾਂ ਦੀ ਇੱਛਾ ਰੱਖਣ ਵਾਲੇ ਪੁਰਖ ਸਕਾਮ ਕਰਮਾਂ ਨੂੰ ਕਰਦੇ ਹਨ, ਬ੍ਰਹਮਲੋਕ ਦੀ ਇੱਛਾ ਵਾਲੇ ਉਪਾਸ਼ਨਾ ਕਰਦੇ ਹਨ ਅਤੇ ਮੁਕਤੀ ਦੀ ਇੱਛਾ ਵਾਲੇ ਵਿਵੇਕ, ਵੈਰਾਗ ਆਦਿਕ ਸਾਧਨਾਂ ਦੁਆਰਾ ਗਿਆਨ ਪ੍ਰਾਪਤ ਕਰਦੇ ਹਨ। ਇਸ ਪ੍ਰਕਾਰ ਵੇਦਾਂ ਦਾ ਸਾਰਾ ਉਚਾਰਨ ਇੰਨ੍ਹਾਂ ਤਿੰਨਾਂ ਉੱਪਰ ਹੀ ਹੈ ਅਤੇ ਪਰਮਾਦ ਵਿਚ ਪੈ ਕੇ ਸੁੱਤੇ ਹੋਏ ਪਾਮਰ ਪੁਰਖਾਂ ਲਈ ਕੋਈ ਕਥਨ ਨਹੀਂ ਹੈ।

**ਅਥਵਾ :** (ਬੇਦੁ) ਵੇਦ (ਨਿਤ) ਨਿਤਾਪ੍ਰਤੀ ਇਹ (ਕਹੈ) ਕਹਿੰਦੇ ਹਨ ਕਿ ਉਹ ਇਕ ਪ੍ਰਮੇਸਰ ਹੀ ਜਾਗ੍ਰਤ, ਸੁਪਨ ਅਤੇ ਸੁਖੋਪਤੀ ਇੰਨ੍ਹਾਂ ਤਿੰਨਾਂ ਅਵਸਥਾਵਾਂ ਦਾ (ਸਾਖਾ) ਸਾਖੀ ਰੂਪ ਹੈ। **ਵਾ:** ਰਜੋ, ਸਤੋ, ਤਮੋ (ਤੀਨਿ) ਤਿੰਨੇ ਗੁਣਾਂ ਦਾ (ਸਾਖਾ) ਪ੍ਰਕਾਸ਼ਕ, ਚੇਤਨ ਬ੍ਰਹਮ ਹੀ ਹੈ।

## ਨਾਦ ਬਿੰਦ ਕੀ; ਸੁਰਤਿ ਸਮਾਇ ॥ ਸਤਿਗੁਰੁ ਸੇਵਿ; ਪਰਮ ਪਦੁ ਪਾਇ ॥੨॥

ਜਿਸਦੇ ਅੰਦਰੋਂ ਸਾਰੇ (ਨਾਦ) ਸ਼ਬਦਾਂ ਦੀ (ਬਿੰਦ) ਗਿਆਤ ਦੀ ਸੁਰਤ (ਸਮਾਇ) ਸਮਾ ਜਾਵੇ, ਲੈਅ ਹੋ ਜਾਵੇ। ਉਹ ਪੁਰਖ (ਸਤਿਗੁਰੁ) ਸਤਿਗੁਰੂ ਸਾਹਿਬ ਜੀ ਦੀ (ਸੇਵਿ) ਸੇਵਾ ਕਰਕੇ ਪਰਮ (ਪਦੁ) ਪਦਵੀ ਗਿਆਨ ਸਰੂਪ ਨੂੰ (ਪਾਇ) ਪਾ ਲੈਂਦਾ ਹੈ।

**ਮਦਾਦਸਿਲਾ ਦਾ ਦ੍ਰਿਸ਼ਟਾਂਤ:**

ਜਿਸ ਪ੍ਰਕਾਰ ਪਾਣੀ ਜੰਮ ਕੇ ਬਰਫ ਦਾ ਢੇਲਾ ਬਣ ਜਾਂਦਾ ਹੈ। ਇਸ ਤਰ੍ਹਾਂ ਇਕ ਪੱਥਰ ਦੇ ਉੱਤੇ ਪਾਣੀ ਜੰਮਿਆ ਹੋਇਆ ਸੀ। ਇਸਦਾ ਨਾਮ 'ਮਦਾਦਸਿਲਾ' ਸੀ। ਇਹ ਮਦਾਦ ਸਿਲਾ ਇਤਨੀ ਸਾਫ ਸੀ ਕਿ ਇਸ ਵਿਚ ਸਾਹਮਣੇ ਆਉਣ ਵਾਲੀਆਂ ਸਭ ਵਸਤੂਆਂ ਦੀ ਤਸਵੀਰ ਨਜ਼ਰ ਆਉਂਦੀ ਸੀ। ਇਸ ਕਰਕੇ ਜੰਗਲ ਦੇ ਸਾਰੇ ਜਾਨਵਰ ਇਸ ਵਿਚ ਆਪਣੀ ਤਸਵੀਰ ਵੇਖਣ ਲਈ ਆਇਆ ਕਰਦੇ ਸਨ। ਇਸ ਤਰ੍ਹਾਂ ਉਹ ਸਾਰੇ ਜਾਨਵਰਾਂ ਦੀਆਂ ਤਸਵੀਰਾਂ ਦੇ ਅਕਾਰ ਉਸ ਵਿਚ ਸਮਾਉਂਦੇ ਰਹੇ। ਇੱਕ ਦਿਨ ਕਿਸੇ ਨੇ ਆ ਕੇ ਕਿਹਾ, "ਐ ਮਦਾਦ ਸਿਲਾ ! ਦੇਖ ਜਿੰਨੇ ਜਾਨਵਰ ਤੇਰੇ ਪਾਸ ਆਏ, ਉਹਨਾਂ ਸਾਰਿਆਂ ਦੀ ਤਸਵੀਰ ਤੇਰੇ ਵਿਚ ਖਿੱਚੀ ਪਈ ਹੈ। ਪਰ ਜੇ ਤੂੰ ਕਿਸੇ ਇਕ ਸੋਹਣੇ ਜਾਨਵਰ ਦੀ ਤਸਵੀਰ ਖਿੱਚ ਲਵੇਂ ਤਾਂ ਬਾਕੀ ਤਸਵੀਰਾਂ ਦਾ ਤੈਨੂੰ ਖਿਆਲ ਨਹੀਂ ਰਹੇਗਾ।" ਇਹ ਸੁਣ ਕੇ ਮਦਾਦਸਿਲਾ ਨੇ ਮੋਰ ਦੀ ਤਸਵੀਰ ਖਿੱਚ ਲਈ, ਤਾਂ ਹੋਰ ਜਾਨਵਰਾਂ ਦੇ ਅਕਾਰ ਇਸ ਵਿੱਚ ਦਿਸਣੋਂ ਹਟ ਗਏ ਤੇ ਜਿਹੜਾ ਵੀ ਜਾਨਵਰ ਇਸ ਵਿਚ ਆਪਣੀ ਤਸਵੀਰ ਦੇਖਣ ਲਈ ਆਇਆ ਕਰੇ, ਉਸ ਨੂੰ ਆਪਣੀ ਤਸਵੀਰ ਦੀ ਥਾਂ ਮੋਰ ਦੀ ਹੀ ਤਸਵੀਰ ਦਿਸਿਆ ਕਰੇ। ਇਹ ਵੇਖ ਕੇ ਕਿਸੇ ਨੇ ਮੋਰ ਨੂੰ ਜਾ ਕੇ ਕਿਹਾ, "ਹੇ ਮੋਰ ! ਮਦਾਦ ਸਿਲਾ ਤੇਰਾ ਧਿਆਨ ਕਰੀ ਬੈਠੀ ਹੈ। ਤੂੰ ਚੱਲ ਕੇ ਉਸਦਾ ਦਰਸ਼ਨ ਕਰ।" ਜਿਸ ਵੇਲੇ ਮੋਰ ਮਦਾਦ ਸਿਲਾ ਦੇ ਸਾਹਮਣੇ ਗਿਆ, ਤਾਂ ਉਹ ਢਲ ਕੇ ਪਾਣੀ ਬਣ ਗਈ। ਉਸ ਵੇਲੇ ਮੋਰ ਨੇ ਛੇਤੀ ਨਾਲ ਉਹ ਪਾਣੀ ਪੀ ਲਿਆ।

**ਦਾ ਦ੍ਰਿਸ਼ਟਾਂਤ** : ਏਸੇ ਪ੍ਰਕਾਰ ਮਦਾਦਸਿਲਾ ਦੀ ਨਿਆਈਂ ਬੁੱਧੀ ਹੈ। ਇਸ ਬੁੱਧੀ ਨੇ ਜਿੰਨੇ ਸ਼ਬਦ ਸੁਣੇ ਹਨ, ਜਿੰਨੀਆਂ ਦੇਹਾਂ ਧਾਰੀਆਂ ਹਨ, ਉਹਨਾਂ ਸਾਰਿਆਂ ਦੇ ਅਕਾਰ ਆਪਣੇ ਅੰਦਰ ਖਿੱਚੀ ਬੈਠੀ ਹੈ। ਜਦੋਂ ਵੀ ਇਹ ਬੁੱਧੀ ਉਹਨਾਂ ਨੂੰ ਚੇਤੇ ਕਰਦੀ ਹੈ ਉਦੋਂ ਹੀ ਇਸ ਨੂੰ ਸਾਰੇ ਅਕਾਰ ਪ੍ਰਤੀਤ ਹੋਣ ਲੱਗ ਜਾਂਦੇ ਹਨ। ਇਸ ਕਰਕੇ ਕਿਸੇ ਮਹਾਂਪੁਰਖ ਨੇ ਕਿਹਾ, "ਐ ਬੁੱਧੀ! ਜੇ ਤੂੰ ਹੋਰਾਂ ਅਕਾਰਾਂ ਨੂੰ ਛੱਡ ਕੇ ਇਕ ਸਤਿਗੁਰੂ ਸਾਹਿਬ ਜੀ ਦੇ ਸਰੂਪ ਦਾ ਹੀ ਧਿਆਨ ਧਾਰਨ ਕਰ ਲਵੇਂ ਤਾਂ ਤੈਨੂੰ ਹੋਰਾਂ ਅਕਾਰਾਂ ਦਾ ਖਿਆਲ ਭੁੱਲ ਜਾਵੇਗਾ ਅਤੇ ਉਹਨਾਂ ਗੁਰਾਂ ਦੀ ਕਿਰਪਾ ਕਰਕੇ ਤੈਨੂੰ ਉਸ ਨਿਰਾਕਾਰ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ। ਇਸ ਤਰ੍ਹਾਂ ਸ੍ਰਵਨ ਕਰਕੇ ਜਿੰਨ੍ਹਾਂ ਦੀ ਬਿਰਤੀ ਗੁਰੂ ਸਾਹਿਬ ਦਾ ਧਿਆਨ ਧਾਰਦੀ ਹੈ, ਉਹਨਾਂ ਦੇ ਅੰਦਰ ਪ੍ਰਮੇਸਰ ਦਾ ਸਰੂਪ ਪ੍ਰਗਟ ਹੋ ਜਾਂਦਾ ਹੈ ਅਤੇ ਬਾਕੀ ਸਾਰੇ ਆਕਾਰ ਸਮਾਅ ਜਾਂਦੇ ਹਨ ਭਾਵ ਲੈਅ ਹੋ ਜਾਂਦੇ ਹਨ ਅਤੇ ਅਸਲ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਥਵਾ :** ਜਿੰਨੇ (ਨਾਦ) ਵਾਜੇ ਆਦਿਕਾਂ ਦੇ ਸ਼ਬਦ ਸੁਣੀਦੇ ਹਨ, ਫਿਰ ਜਿੰਨ੍ਹਾਂ ਉਹਨਾਂ ਅਵਾਜਾਂ ਦਾ (ਬਿੰਦ) ਚੇਤਾ ਹੈ ਅਤੇ ਜਿੰਨੀ ਉਹਨਾਂ ਦੀ (ਸੁਰਤਿ) ਸੁਰਤੀ ਵਿਚ ਪ੍ਰਤੀਤੀ ਹੋ ਰਹੀ ਹੈ, ਜੇ ਕਰਕੇ ਇਹ (ਸਮਾਇ) ਸਮਾ ਜਾਵੇ, ਲੈਅ ਹੋ ਜਾਵੇ। ਤਾਂ (ਸਤਿਗੁਰੁ) ਸਤਿਗੁਰੂ ਜੀ ਦੀ (ਸੇਵਿ) ਸੇਵਾ ਕਰਕੇ ਅਤੇ ਗੁਰੂ ਸਾਹਿਬ ਦੇ ਧਿਆਨ ਵਿਚ ਲੀਨ ਹੋ ਕਰਕੇ ਪ੍ਰਮੇਸਰ ਦੀ ਅਭੇਦਤਾ ਰੂਪ ਪਰਮ (ਪਦੁ) ਪਦਵੀ, ਗਿਆਨ ਸਰੂਪ ਨੂੰ (ਪਾਇ) ਪਾ ਲਈਦਾ ਹੈ।

**ਅਥਵਾ :** ਜਿਸ ਤਰ੍ਹਾਂ ਜਾਗਰਤ ਅਵਸਥਾ ਦੀ (ਸੁਰਤਿ) ਸੁਰਤੀ ਵਿਚ ਜੋ (ਨਾਦ) ਵਾਜੇ ਆਦਿਕਾਂ ਦੇ ਸ਼ਬਦਾਂ ਦੀ (ਬਿੰਦ) ਗਿਆਤ ਹੈ, ਸੁਪਨ ਅਵਸਥਾ ਵਿਚ ਜਾ ਕੇ ਉਹ ਸਾਰੀ ਗਿਆਤ ਸਮਾ ਜਾਂਦੀ ਹੈ ਅਤੇ ਜੋ ਸੁਪਨੇ ਵਿਚ (ਨਾਦ) ਸ਼ਬਦ ਆਦਿਕ ਬੋਲੀਦੇ ਹਨ, ਉਹਨਾਂ ਦੀ ਜਿਤਨੀ (ਬਿੰਦ) ਗਿਆਤ (ਸੁਰਤਿ) ਸੁਰਤੀ ਵਿਚ ਹੁੰਦੀ ਹੈ, ਉਹ ਸੁਖੋਪਤਿ ਅਵਸਥਾ ਵਿਚ ਜਾ ਕੇ (ਸਮਾਇ) ਸਮਾ ਜਾਂਦੀ ਹੈ। ਇਸੇ ਤਰ੍ਹਾਂ ਜਾਗਰਤ ਵਿਚ ਸੁਪਨ ਅਤੇ ਸੁਖੋਪਤਿ ਦੋਵਾਂ ਦੀ (ਸੁਰਤਿ) ਗਿਆਤ (ਸਮਾਇ) ਸਮਾ ਜਾਂਦੀ ਹੈ। ਭਾਵ ਇੱਕ ਅਵਸਥਾ ਦੇ ਪਦਾਰਥਾਂ ਅਤੇ ਸ਼ਬਦ ਆਦਿਕਾਂ ਦਾ ਦੂਜੀ ਅਵਸਥਾ ਵਿਚ ਅਭਾਵ ਹੁੰਦਾ ਹੈ। ਇਸ ਪ੍ਰਕਾਰ ਜਿਤਨੇ ਜਾਗ੍ਰਤ, ਸੁਪਨ, ਸੁਖੋਪਤਿ ਦੇ ਪਦਾਰਥ ਹਨ। ਜਿਤਨੀ ਉਹਨਾਂ ਦੀ (ਬਿੰਦ) ਗਿਆਤ (ਸੁਰਤਿ) ਸੁਰਤੀ ਵਿੱਚ ਲੱਗੀ ਹੋਈ ਹੈ। ਜੇਕਰ ਉਹ ਸਾਰੀ ਗਿਆਤ ਸਮਾ ਜਾਵੇ। **ਵਾ:** 'ਨਾਦ' ਨਾਮ ਸ਼ਬਦ ਦਾ ਹੈ ਅਤੇ 'ਸਬਦ' ਨਾਮ ਬ੍ਰਹਮ ਦਾ ਹੈ। ਇਸ ਤਰ੍ਹਾਂ ਜੇਕਰ (ਨਾਦ) ਬ੍ਰਹਮ ਦੇ (ਬਿੰਦ) ਗਿਆਤ ਵਿਚ ਲੱਗ ਕੇ (ਸੁਰਤਿ) ਸੁਰਤੀ ਹੋਰ ਸਭ ਪਾਸਿਆਂ ਤੋਂ (ਸਮਾਇ) ਸਮਾ ਜਾਵੇ, ਲੈਅ ਹੋ ਜਾਵੇ ਤਾਂ (ਸਤਿਗੁਰੁ) ਸਤਿਗੁਰੂ ਜੀ ਦੀ (ਸੇਵਿ) ਸੇਵਾ ਕਰਕੇ ਸਰੂਪ ਦੀ ਅਭੇਦਤਾ ਰੂਪ ਪਰਮ ਪਦਵੀ ਨੂੰ (ਪਾਇ) ਪਾ ਲਈਦਾ ਹੈ।

**ਅਥਵਾ :** (ਬਿੰਦ) ਬਿੰਦੂ ਬਿਗਿਆਨ ਉਪਨਿਸ਼ਦ ਵਿੱਚ ਇਸ ਤਰ੍ਹਾਂ ਕਥਨ ਕੀਤਾ ਹੈ ਕਿ (ਨਾਦ) ਸ਼ਬਦ, (ਬਿੰਦ) ਗਿਆਤ ਅਤੇ ਉਸ ਸ਼ਬਦ ਦੀ ਗਿਆਤ ਵਿਚ (ਸੁਰਤਿ) ਸੁਰਤੀ ਜੋੜਨੀ, ਜਦੋਂ ਇਹ ਤ੍ਰਿਕੁਟੀ ਸ਼ਬਦ ਵਿਚ ਸਮਾ ਜਾਵੇ। ਭਾਵ ਜਦੋਂ ਸਤਿਗੁਰੂ ਜੀ ਦੇ ਸ਼ਬਦ ਨੂੰ ਹੀ ਸੁਣੀਏ, ਉਸ ਸ਼ਬਦ ਦੀ ਹੀ ਗਿਆਤ ਭਾਵ ਸੋਝੀ ਰੱਖੀਏ ਅਤੇ ਸ਼ਬਦ ਵਿਚ ਹੀ ਸੁਰਤ ਨੂੰ ਜੋੜਨਾ ਕਰੀਏ। ਤਦੋਂ ਕੇਵਲ ਮੁਕਤੀ ਰੂਪ ਪਰਮ ਪਦਵੀ ਦੀ ਪ੍ਰਾਪਤੀ ਕਰ ਲਈਦੀ ਹੈ।

**ਅਥਵਾ :** ਜਿੰਨ੍ਹਾਂ ਪੁਰਖਾਂ ਦੀ ਰਾਗ-ਦ੍ਵੈਖ ਆਦਿਕਾਂ ਦੇ (ਨਾਦ) ਸਬਦਾਂ ਨੂੰ (ਸੁਰਤਿ) ਸੁਨਣ ਦੀ (ਬਿੰਦ) ਗਿਆਤ ਸਮਾ ਗਈ ਹੈ। ਭਾਵ ਜੋ "**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥**" ਦੀ ਅਵਸਥਾ ਵਾਲੇ ਹੋ ਗਏ ਹਨ। ਉਹ ਸਤਿਗੁਰਾਂ ਦੀ (ਸੇਵਿ) ਸੇਵਾ ਕਰਕੇ ਪਰਮ ਪਦਵੀ ਨੂੰ (ਪਾਇ) ਪਾਉਂਦੇ ਹਨ।

## ਮੁਕਤੌ ਰਾਤਉ; ਰੰਗਿ ਰਵਾਂਤਉ ॥

ਜਿਹੜਾ ਪੁਰਖ (ਮੁਕਤੌ) ਮੁਕਤ ਹੈ, ਉਹ ਹਰ ਵਕਤ (ਰੰਗਿ) ਪ੍ਰੇਮ ਵਿਚ (ਰਾਤਉ) ਰੰਗਿਆ ਹੋਇਆ ਪ੍ਰਮੇਸਰ ਦੇ ਨਾਮ ਨੂੰ (ਰਵਾਂਤਉ) ਉਚਾਰਨ ਕਰਦਾ ਰਹਿੰਦਾ ਹੈ।

**ਅਥਵਾ :** ਜਿਹੜਾ ਪੁਰਖ ਵਾਹਿਗੁਰੂ ਦੇ (ਰੰਗਿ) ਪ੍ਰੇਮ ਵਿਚ (ਰਾਤਉ) ਰੰਗਿਆ ਹੋਇਆ ਹੈ, ਉਹ ਆਪ ਵੀ ਨਾਮ ਨੂੰ ਉਚਾਰਨ ਕਰਦਾ ਹੈ ਅਤੇ ਹੋਰਨਾਂ ਅਧਿਕਾਰੀਆਂ ਪਾਸੋਂ ਵੀ (ਰਵਾਂਤਉ) ਉਚਾਰਨ ਕਰਵਾਉਂਦਾ ਹੈ। ਭਾਵ ਆਪ ਨਾਮ ਜਪਦਾ ਹੈ ਅਤੇ ਹੋਰਾਂ ਨੂੰ ਜਪਾਉਂਦਾ ਹੈ।

**ਅਥਵਾ :** ਜੋ ਆਪ ਵਾਹਿਗੁਰੂ ਦੇ ਪ੍ਰੇਮ ਵਿੱਚ ਰੰਗਿਆ ਹੋਇਆ ਹੈ ਅਤੇ ਹੋਰਨਾਂ ਨੂੰ ਪ੍ਰਮੇਸਰ ਦੇ ਪ੍ਰੇਮ ਵਿਚ (ਰਵਾਂਤਉ) ਰੰਗਵਾਉਂਦਾ ਹੈ। ਐਸਾ ਗੁਰਸਿੱਖ (ਮੁਕਤੌ) ਮੁਕਤ ਹੋ ਜਾਂਦਾ ਹੈ।

## ਰਾਜਨ ਰਾਜਿ; ਸਦਾ ਬਿਗਸਾਂਤਉ ॥

ਉਹ ਪੁਰਖ (ਰਾਜਨ ਰਾਜਿ) ਰਾਜਿਆਂ ਦਾ ਵੀ ਰਾਜਾ ਮੰਨਿਆ ਜਾਂਦਾ ਹੈ। ਯਥਾ:

**ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥** *(ਅੰਗ : ੫)*

ਅਤੇ ਉਸਦਾ ਚਿਤ ਸਦਾ (ਬਿਗਸਾਂਤਉ) ਖਿੜਾਉ ਵਿਚ ਰਹਿੰਦਾ ਹੈ।

**ਅਥਵਾ :** ਐਸੇ ਮੁਕਤ ਪੁਰਖ ਦਾ ਚਿਤ ਰਾਜਿਆਂ ਦੇ ਵੀ ਰਾਜੇ ਅਕਾਲ ਪੁਰਖ ਵਾਹਿਗੁਰੂ ਨੂੰ ਪ੍ਰਾਪਤ ਕਰਕੇ ਸਦਾ ਲਈ ਖਿੜ ਜਾਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਮੁਕਤੋ ਰਾਤਉ; ਰੰਗਿ ਰਵਾਂਤਉ ॥ ਰਾਜਨ ਰਾਜਿ; ਸਦਾ ਬਿਗਸਾਂਤਉ ॥**

ਸਤਿਗੁਰੂ ਸਾਹਿਬ ਜੀ ਆਪ ਨਾਮ ਰੰਗ ਵਿਚ (ਰਾਤਉ) ਰੰਗੇ ਹੋਏ, ਬੰਧਨਾਂ ਤੋਂ (ਮੁਕਤੋ) ਮੁਕਤ ਰੂਪ ਹਨ ਅਤੇ (ਰੰਗਿ) ਪ੍ਰੇਮ ਵਿਚ ਆ ਕੇ ਗੁਰਸਿੱਖਾਂ ਤੋਂ ਨਾਮ (ਰਵਾਂਤਉ) ਉਚਾਰਨ ਕਰਵਾਉਂਦੇ ਹਨ। ਐਸੇ ਸਤਿਗੁਰੂ ਜੀ (ਰਾਜਨ ਰਾਜਿ) ਰਾਜਿਆਂ ਦੇ ਰਾਜੇ, ਪਾਤਸ਼ਾਹਾਂ ਦੇ ਪਾਤਸ਼ਾਹ ਹਨ। **ਵਾ:** ਸੰਤਾਂ ਮਹਾਂਪੁਰਖਾਂ ਦਾ ਚਿੱਤ ਐਸੇ ਸਤਿਗੁਰਾਂ ਦੇ (ਰਾ+ਜਨ) (ਰਾ) ਪ੍ਰਕਾਸ਼ ਸਰੂਪ ਦੇ (ਰਾਜਿ) ਭੇਦ ਨੂੰ (ਜਨ) ਜਾਣ ਕੇ ਸਦਾ (ਬਿਗਸਾਂਤਉ) ਖਿੜਿਆ ਰਹਿੰਦਾ ਹਨ। ਇਸ ਤਰ੍ਹਾਂ ਉਹ ਸਰੂਪ ਦੇ ਅਨੰਦ ਨੂੰ ਮਾਣਦੇ ਹਨ।

## ਜਿਸੁ ਤੂੰ ਰਾਖਹਿ; ਕਿਰਪਾ ਧਾਰਿ ॥ ਬੂਡਤ ਪਾਹਨ; ਤਾਰਹਿ ਤਾਰਿ ॥੩॥

ਹੇ ਮਹਾਰਾਜ ! (ਜਿਸੁ) ਜਿੰਨ੍ਹਾਂ ਨੂੰ ਤੂੰ ਕਿਰਪਾ (ਧਾਰਿ) ਧਾਰ ਕੇ ਇਸ ਅਨੰਦ ਵਿਚ (ਰਾਖਹਿ) ਰੱਖਦਾ ਹੈਂ। ਉਹ ਤਾਂ (ਤਾਰਹਿ) ਤਾਰਨ ਵਾਲੇ ਜਹਾਜ ਬਣ ਕੇ ਡੁੱਬਦੇ ਹੋਏ ਪੱਥਰਾਂ ਨੂੰ ਵੀ ਤਾਰ ਦਿੰਦੇ ਹਨ। **ਵਾ:** ਉਹ ਜਹਾਜ ਦੀ ਨਿਆਈਂ ਤਾਰਨ ਵਾਲੇ ਹੋ ਕੇ ਸੰਸਾਰ ਸਮੁੰਦਰ ਵਿਚ ਪਾਪਾਂ ਕਰਕੇ ਡੁੱਬਦੇ ਹੋਏ, ਪੱਥਰਾਂ ਨਾਲੋਂ ਵੀ ਭਾਰੇ ਪਾਪੀਆਂ ਨੂੰ ਤਾਰ ਦਿੰਦੇ ਹਨ। **ਵਾ:** ਉਹ ਆਪ ਸੰਸਾਰ ਸਮੁੰਦਰ ਤੋਂ ਤਰੇ ਹੋਏ ਹਨ ਅਤੇ ਹੋਰਨਾਂ ਨੂੰ ਤਾਰਨ ਵਾਸਤੇ ਉਹਨਾਂ ਦਾ ਜੀਵਨ ਜਹਾਜ ਦੀ ਨਿਆਈਂ ਹੈ। **ਵਾ:** ਅਸੀਂ ਪਦਾਰਥਾਂ ਰੂਪ ਪਾਣੀ ਵਿਚ ਡੁੱਬ ਰਹੇ ਸੀ। ਪਰ ਸਤਿਗੁਰੂ ਸਾਹਿਬ ਜੀ ਨੇ ਜਹਾਜ ਦੀ ਨਿਆਈਂ ਹੋ ਕੇ ਸਾਨੂੰ ਸੰਸਾਰ ਸਮੁੰਦਰ ਤੋਂ ਤਾਰ ਦਿੱਤਾ ਹੈ।

## ਤ੍ਰਿਭਵਣ ਮਹਿ ਜੋਤਿ; ਤ੍ਰਿਭਵਣ ਮਹਿ ਜਾਨਿਆ ॥

ਹੁਣ ਅਸੀਂ ਸੁਰਗਲੋਕ, ਮਾਤਲੋਕ ਅਤੇ ਪਾਤਾਲ ਲੋਕ ਰੂਪ (ਤ੍ਰਿਭਵਣ) ਤਿੰਨਾਂ ਭਵਣਾਂ (ਮਹਿ) ਵਿੱਚ (ਜੋਤਿ) ਜੋਤੀ ਪ੍ਰਕਾਸ਼ ਰੂਪ ਬ੍ਰਹਮ ਨੂੰ ਵਿਆਪਕ ਕਰਕੇ (ਜਾਨਿਆ) ਜਾਣ ਲਿਆ ਹੈ। **ਵਾ:** ਜਾਗ੍ਰਤ, ਸੁਪਨ, ਸੁਖੋਪਿਤ ਅਵਸਥਾਵਾਂ ਰੂਪ (ਤ੍ਰਿਭਵਣ) ਤਿੰਨਾਂ ਭਵਨਾਂ ਵਿਚ ਵਿਆਪਕ ਕਰਕੇ ਜਾਨਿਆ ਹੈ। **ਵਾ:** ਸਥੂਲ, ਸੂਖਮ, ਕਾਰਨ ਦੇਹਾਂ ਰੂਪ ਤਿੰਨਾਂ ਭਵਨਾਂ ਵਿਚ ਵਿਆਪਕ ਜਾਣ ਲਿਆ ਹੈ।

## ਉਲਟ ਭਈ; ਘਰੁ ਘਰ ਮਹਿ ਆਨਿਆ ॥

ਜਿਸ ਵਕਤ ਅਸੀਂ ਗੁਰਾਂ ਦੁਆਰਾ ਪ੍ਰਮੇਸਰ ਦੇ ਗਿਆਨ (ਘਰੁ) ਸਰੂਪ ਨੂੰ ਹਿਰਦੇ ਰੂਪ ਘਰ (ਮਹਿ) ਵਿਚ (ਆਨਿਆ) ਲਿਆਉਣਾ ਕੀਤਾ, ਭਾਵ ਜਦੋਂ ਹਿਰਦੇ ਵਿਚ ਪ੍ਰਮੇਸਰ ਦੇ ਗਿਆਨ ਸਰੂਪ ਨੂੰ ਜਾਨਿਆ ਤਾਂ ਸਾਡੀ ਸੰਸਾਰਾਕਾਰ ਬਿਰਤੀ ਉਲਟ ਕੇ ਬ੍ਰਹਮਾਕਾਰ (ਭਈ) ਹੋ ਗਈ।

**ਅਥਵਾ :** ਜਦੋਂ ਬਿਰਤੀ ਨੂੰ ਸੰਸਾਰ ਰੂਪ ਘਰ ਵਿਚੋਂ ਉਲਟਾ ਕੇ ਅੰਤਹਕਰਣ ਦੇ ਅੰਤਰਮੁਖ ਬਿਰਤੀ ਰੂਪ ਘਰ (ਮਹਿ) ਵਿਚ, **ਵਾ:** ਤੁਰੀਆਪਦ ਰੂਪ ਘਰ (ਮਹਿ) ਵਿਚ (ਆਨਿਆ) ਲਿਆਉਣਾ ਕੀਤਾ ਤਾਂ ਬਿਰਤੀ ਸੰਸਾਰ ਵੱਲੋਂ ਉਲਟ ਕੇ ਵਾਹਿਗੁਰੂ ਦੇ ਸਰੂਪ ਰੂਪ ਘਰ ਵਿਚ ਲੀਨ (ਭਈ) ਹੋ ਗਈ।

**ਅਥਵਾ :** ਜਦੋਂ ਸਾਧਸੰਗਤ ਰੂਪ ਘਰ ਦੁਆਰਾ ਅੰਤਰਮੁਖ ਬਿਰਤੀ ਹੋਣ ਰੂਪ ਘਰ ਵਿਚ ਆਏ। **ਵਾ:** ਜਦੋਂ ਅੰਤਹਕਰਣ ਅੰਦਰ ਸਾਖੀ ਰੂਪ ਘਰ ਵਿਚ ਆਏ ਤਾਂ ਤਦੋਂ ਜਾਨਿਆ ਕਿ ਇਕ ਅਦ੍ਵੈਤਾਨੰਦ ਸਰੂਪ ਪ੍ਰਮੇਸਰ ਹੀ ਸਾਰਿਆਂ ਦਾ ਸਾਖੀ ਰੂਪ ਹੈ। ਇਸ ਪ੍ਰਕਾਰ ਜਦੋਂ ਬਿਰਤੀ ਰੂਪ ਘਰ (ਮਹਿ) ਵਿਚ ਬ੍ਰਹਮ (ਘਰੁ) ਸਰੂਪ ਨੂੰ (ਆਨਿਆ) ਲਿਆਉਣਾ ਕੀਤਾ, ਤਾਂ ਬਿਰਤੀ ਸੰਸਾਰਾਕਾਰ ਤੋਂ ਉਲਟ ਕੇ ਬ੍ਰਹਮਾਕਾਰ ਹੋ ਗਈ।

**ਅਥਵਾ :** ਜਿੰਨ੍ਹਾਂ ਦੀ ਬਿਰਤੀ ਸੰਸਾਰ ਤੋਂ ਉਲਟ ਹੋ ਗਈ ਹੈ, ਉਹਨਾਂ ਨੇ ਸੰਸਾਰ ਰੂਪ ਘਰ ਦੇ ਮਾਲਕ ਪ੍ਰਮੇਸਰ ਨੂੰ ਹਿਰਦੇ

ਰੂਪ ਘਰ ਵਿਚ ਵੀ (ਆਨਿਆ) ਲੈ ਆਂਦਾ ਹੈ। **ਵਾ:** ਉਹਨਾਂ ਨੇ ਆਪਣੇ ਆਪ ਨੂੰ ਤੁਰੀਆ ਪਦ ਰੂਪ ਘਰ ਵਿਚ ਲਿਆਂਦਾ ਹੈ। **ਵਾ:** ਉਹਨਾਂ ਨੇ (ਘਰ) ਅੰਤਹਕਰਣ ਦੀ ਬਿਰਤੀ ਨੂੰ ਬ੍ਰਹਮਾਕਾਰ ਬਣਾ ਕੇ ਅੰਤਰਮੁਖਤਾ ਰੂਪ ਘਰ ਵਿੱਚ ਲਿਆਂਦਾ ਹੈ। **ਵਾ:** ਉਹਨਾਂ ਨੇ ਅੰਤਹਕਰਣ ਰੂਪ ਘਰ ਵਿਚ (ਘਰੁ) ਸਰੂਪ ਦੇ ਗਿਆਨ ਨੂੰ ਲਿਆਂਦਾ ਹੈ।

## ਅਹਿ ਨਿਸਿ ਭਗਤਿ ਕਰੇ; ਲਿਵ ਲਾਇ ॥
## ਨਾਨਕੁ; ਤਿਨ ਕੈ ਲਾਗੈ ਪਾਇ ॥੪॥੧੨॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਗੁਰਮੁਖ ਜਨ (ਅਹਿ) ਦਿਨ (ਨਿਸਿ) ਰਾਤ (ਲਿਵ) ਬਿਰਤੀ ਨੂੰ ਸਤਿਗੁਰਾਂ ਦੇ ਚਰਨਾਂ ਨਾਲ (ਲਾਇ) ਲਾ ਕਰਕੇ (ਭਗਤਿ) ਭਗਤੀ (ਕਰੇ) ਕਰਦੇ ਹਨ। (ਤਿਨ) ਉਹਨਾਂ ਪਿਆਰਿਆਂ (ਕੈ) ਦੇ (ਪਾਇ) ਚਰਨੀਂ (ਲਾਗੈ) ਲੱਗਣਾ ਕਰੀਏ ਕਿਉਂਕਿ ਜਿਹੜੇ ਐਸੀ ਉੱਚੀ ਅਵਸਥਾ ਨੂੰ ਪਾ ਕੇ ਫਿਰ ਵੀ ਮਹਾਰਾਜ ਦੇ ਪ੍ਰੇਮ ਰੰਗ ਵਿਚ ਰੰਗੇ ਹੋਏ ਭਾਉ-ਭਗਤੀ ਕਰਦੇ ਹਨ। ਐਸੇ ਮਹਾਂਪੁਰਖਾਂ ਦੇ ਚਰਨੀਂ ਲੱਗਣ ਨਾਲ ਸਰੂਪ ਦੀ ਸਾਖਿਆਤਤਾ ਹੁੰਦੀ ਹੈ।

ਜਿਸ ਪ੍ਰਕਾਰ ਜਿਹੜੀ ਰਾਣੀ ਗੋਲੀ-ਗੋਲਿਆਂ ਤੇ ਨੌਕਰਾਂ ਨੂੰ ਪਾਸੇ ਕਰਕੇ ਆਪ ਰਾਜੇ ਦੀ ਸੇਵਾ ਕਰਦੀ ਹੈ, ਉਸ ਉਤੇ ਰਾਜਾ ਪ੍ਰਸੰਨ ਹੁੰਦਾ ਹੈ। ਤਿਸੀ ਪ੍ਰਕਾਰ ਹੀ ਜਿੰਨ੍ਹਾਂ ਜਗਿਆਸੂਆਂ ਦੀ ਅਭਾਸ ਬਿਰਤੀ ਰੂਪ ਸਖੀ ਇੰਦਰੀਆਂ ਦੇ ਵਿਸ਼ਿਆਂ ਰੂਪ ਨੌਕਰਾਂ ਨੂੰ ਛੱਡ ਕੇ ਤੇ ਸੰਕਲਪਾਂ-ਵਿਕਲਪਾਂ ਰੂਪ ਗੋਲਿਆਂ ਦਾ ਤਿਆਗ ਕਰਕੇ ਆਪ ਲਿਵ ਲਾ ਕੇ ਪਤੀ ਵਾਹਿਗੁਰੂ ਦੀ ਭਗਤੀ ਰੂਪ ਸੇਵਾ ਕਰਦੀ ਹੈ। ਉਸ ਨੂੰ ਪਤੀ ਸਾਖੀ ਚੇਤਨ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ।

## ਆਸਾ ਮਹਲਾ ੧ ॥

ਗੁਰਮਤਿ ਦੁਆਰਾ ਹੀ ਸੱਚ ਦੀ ਪ੍ਰਾਪਤੀ ਹੁੰਦੀ ਹੈ। ਇਸ ਬਾਬਤ ਸਤਿਗੁਰੂ ਜੀ ਉਪਦੇਸ਼ ਬਖਸ਼ਿਸ ਕਰ ਰਹੇ ਹਨ।

## ਗੁਰਮਤਿ ਸਾਚੀ; ਹੁਜਤਿ ਦੂਰਿ ॥

*('ਹੁੱਜਤਿ' ਬੋਲੋ)*

ਹੇ ਭਾਈ! ਜਿਹੜੇ (ਹੁਜਤਿ) ਤਰਕਾਂ ਕਰਨ ਵਾਲੇ (ਗੁਰ) ਗੁਰੂ ਸਾਹਿਬ ਜੀ ਦੀ (ਸਾਚੀ) ਸੱਚੀ (ਮਤਿ) ਸਿੱਖਿਆ ਤੋਂ ਦੂਰ ਰਹਿ ਜਾਂਦੇ ਹਨ। ਉਹਨਾਂ ਨੂੰ ਬ੍ਰਹਮ ਗਿਆਨ ਦੀ ਦਾਤ ਨਹੀਂ ਮਿਲਦੀ।

**ਅਥਵਾ :** ਜਿਹੜੀ ਸੱਚ ਦੀ ਪ੍ਰਾਪਤੀ ਕਰਾਉਣ ਵਾਲੀ (ਗੁਰ) ਸਤਿਗੁਰੂ ਸਾਹਿਬ ਜੀ ਦੀ ਸੱਚੀ (ਮਤਿ) ਸਿੱਖਿਆ ਹੈ। ਐਸੀ ਗੁਰਮਤਿ ਉੱਤੇ (ਹੁਜਤਿ) ਤਰਕ ਕਰਨ ਵਾਲੇ (ਦੂਰਿ) ਦੂਰ ਦੀਆਂ ਜੂਨਾਂ ਭਾਵ ਟੇਢੀਆਂ ਜੂਨਾਂ ਵਿੱਚ ਪਏ ਰਹਿੰਦੇ ਹਨ, ਕਦੇ ਮੁਕਤ ਨਹੀਂ ਹੁੰਦੇ।

**ਅਥਵਾ :** (ਗੁਰ) ਸਤਿਗੁਰਾਂ ਦੀ (ਸਾਚੀ) ਸੱਚੀ (ਮਤਿ) ਸਿੱਖਿਆ ਨੂੰ ਧਾਰਨ ਕਰਕੇ ਹਿਰਦੇ ਵਿਚੋਂ (ਹੁਜਤਿ) ਤਰਕ ਕਰਨ ਵਾਲੀ ਖੋਟੀ ਮੱਤ, ਮਨਮੱਤ ਨੂੰ (ਦੂਰਿ) ਦੂਰ ਕਰਨਾ ਚਾਹੀਦਾ ਹੈ।

**ਅਥਵਾ :** ਖੋਟੀਆਂ ਹੁਜਤਾਂ ਨੂੰ ਦੂਰ ਕਰਨੇ ਕਰਕੇ ਹੀ ਸੱਚੀ ਗੁਰਮਤਿ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਜਿੰਨ੍ਹਾਂ ਨੇ ਗੁਰਾਂ ਦੀ ਮਤਿ ਨੂੰ ਪ੍ਰਾਪਤ ਕੀਤਾ ਹੈ, ਉਹ ਹਦੂਰ ਹਨ ਤੇ ਹੁੱਜਤਾਂ ਕਰਨ ਵਾਲੇ ਦੂਰ ਹਨ।

**ਅਥਵਾ :** ਸਤਿਗੁਰੂ ਜੀ ਦੇ ਸੱਚੇ ਬਚਨਾਂ ਤੇ ਯਕੀਨ ਨਾ ਕਰਨਾ ਅਤੇ ਤਰਕਾਂ ਕਰਨੀਆਂ, ਇਹ ਮਨ ਦੀ ਚੰਚਲਤਾ ਦੀ ਹਾਲਤ ਹੈ। ਜਿਹੜਾ (ਹੁਜਤਿ) ਤਰਕਾਂ ਕਰਨ ਵਾਲਾ ਆਦਮੀ ਹੈ, ਉਹ ਕਦੇ (ਸਾਚੀ) ਸੱਚੀ ਗੁਰਮਤਿ

ਨੂੰ ਧਾਰਨ ਨਹੀਂ ਕਰ ਸਕਦਾ ਅਤੇ ਵਾਹਿਗੁਰੂ ਦੇ ਸਰੂਪ ਤੋਂ (ਦੂਰਿ) ਦੂਰ ਰਹਿ ਜਾਂਦਾ ਹੈ। ਭਾਵ ਉਸਨੂੰ ਪ੍ਰਮੇਸਰ ਦਾ ਰੂਪ ਪ੍ਰਾਪਤ ਨਹੀਂ ਹੁੰਦਾ।

**ਅਥਵਾ :** ਪ੍ਰਮੇਸਰ ਵਿਚ ਸੱਚੀ ਪ੍ਰੀਤੀ ਕਰਨ ਵਾਲੇ ਨੂੰ ਹੀ ਗੁਰਮਤਿ ਦੀ ਪ੍ਰਾਪਤੀ ਹੁੰਦੀ ਹੈ ਅਤੇ ਗੁਰਮਤਿ ਦੇ ਧਾਰਨੀ ਨੂੰ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ। ਫਿਰ ਉਹ ਹੁੱਜਤਾਂ ਭਾਵ ਤਰਕਾਂ, ਕੁਤਰਕਾਂ ਤੋਂ ਦੂਰ ਰਹਿ ਜਾਂਦਾ ਹੈ।

**ਬੇਨਤੀ :** ਸਿੱਖਾਂ ਨੇ ਆਖਿਆ, "ਸਤਿਗੁਰੂ ਜੀ ! ਜਿਹੜਾ ਸ਼ਾਸ਼ਤਰ ਪੜ੍ਹਿਆ ਹੁੰਦਾ ਹੈ, ਉਸਦੀ ਅਕਲ ਤਾਂ ਚੰਗੀ ਹੁੰਦੀ ਹੈ।" ਇਹ ਸੁਣਕੇ ਸਤਿਗੁਰੂ ਜੀ ਆਖਦੇ ਹਨ।

## ਬਹੁਤੁ ਸਿਆਣਪ; ਲਾਗੈ ਧੂਰਿ ॥

**ਉੱਤਰ :** ਜਿੰਨ੍ਹੇ ਨਿਆਇਕਾਂ ਅਤੇ ਤਰਕਵਾਦੀਆਂ ਨੇ ਤਰਕ ਸਿਖ-ਸਿਖ ਕੇ ਪੋਥੀਆਂ ਦੀਆਂ (ਬਹੁਤੁ) ਬਹੁਤੀਆਂ ਸਿਆਣਪਾਂ ਦੀਆਂ ਗੱਲਾਂ ਚੇਤੇ ਕੀਤੀਆਂ ਹੋਈਆਂ ਹਨ। ਉਹਨਾਂ ਨੂੰ ਵਿਸ਼ਿਆਂ ਦੀ (ਧੂਰਿ) ਧੂੜ ਹੀ (ਲਾਗੈ) ਲੱਗਦੀ ਹੈ। ਜਿਸ ਕਰਕੇ ਉਹਨਾਂ ਦੀ ਬੁੱਧੀ ਕਦੇ ਵੀ ਨਿਰਮਲ ਹੋ ਕੇ ਆਤਮਾ ਦੀ ਪ੍ਰਾਪਤੀ ਦੇ ਯੋਗ ਨਹੀਂ ਹੁੰਦੀ। **ਵਾ:** ਉਹਨਾਂ ਨੂੰ ਕਲੰਕ ਰੂਪ **ਵਾ:** ਲਾਹਨਤਾਂ ਰੂਪ (ਧੂਰਿ) ਧੂੜ ਹੀ (ਲਾਗੈ) ਲੱਗਦੀ ਹੈ। **ਵਾ:** ਉਹ (ਧੂਰਿ) ਧੂੜ- ਮਿੱਟੀ ਵਿੱਚ ਲੇਟਣ ਵਾਲੀਆਂ ਸੱਪ ਆਦਿਕ ਟੇਢੀਆਂ ਜੂਨਾਂ ਵਿਚ ਪਾਏ ਜਾਂਦੇ ਹਨ।

## ਲਾਗੀ ਮੈਲੁ; ਮਿਟੈ ਸਚ ਨਾਇ ॥

ਅਨੇਕਾਂ ਜਨਮਾਂ-ਜਨਮਾਤਰਾਂ ਦੀਆਂ ਬਹੁਤੀਆਂ ਸਿਆਣਪਾਂ ਅਤੇ ਮਨਮੱਤਾਂ ਕਰਕੇ ਜਿਹੜੀ ਪਾਪਾਂ ਰੂਪ ਮੈਲ (ਲਾਗੀ) ਲੱਗੀ ਹੋਈ ਹੈ, ਉਹ (ਸਚ) ਸੱਚੇ (ਨਾਇ) ਨਾਮ ਨੂੰ ਜਪਣ ਕਰਕੇ (ਮਿਟੈ) ਮਿਟਦੀ ਹੈ।

## ਗੁਰ ਪਰਸਾਦਿ; ਰਹੈ ਲਿਵ ਲਾਇ ॥੧॥

ਇਸ ਕਰਕੇ (ਗੁਰ) ਸਤਿਗੁਰਾਂ ਦੀ (ਪਰਸਾਦਿ) ਕਿਰਪਾ ਦ੍ਰਿਸ਼ਟੀ ਦੁਆਰਾ ਹਰ ਵਕਤ ਆਪਣੀ (ਲਿਵ) ਬਿਰਤੀ ਨੂੰ ਪ੍ਰਮੇਸਰ ਵਿਚ (ਲਾਇ) ਲਾ ਕੇ (ਰਹੈ) ਰਹਿਣਾ ਕਰੇ।

## ਹੈ ਹਜੂਰਿ; ਹਾਜਰੁ ਅਰਦਾਸਿ ॥

ਹੇ ਭਾਈ ! ਉਹ ਪ੍ਰਮੇਸਰ ਤਾਂ ਸਦਾ (ਹਜੂਰਿ) ਸਾਹਮਣੇ ਹੀ ਹੈ। ਪਰ ਅਸੀਂ ਅਰਦਾਸ ਕਰਨ ਵੇਲੇ ਮਨ ਨੂੰ ਹਾਜਰ ਨਹੀਂ ਰੱਖਦੇ। ਉਸ ਵਾਹਿਗੁਰੂ ਨੂੰ ਸਦਾ ਆਪਣੇ (ਹਾਜਰੁ) ਪਾਸ ਜਾਣ ਕੇ ਅਰਦਾਸ ਕਰਨੀ ਚਾਹੀਦੀ ਹੈ। ਜੇ ਇਸ ਤਰ੍ਹਾਂ ਜਾਣ ਕੇ ਅਰਦਾਸ ਕਰਾਂਗੇ ਕਿ ਉਹ ਅੰਤਰਜਾਮੀ ਅਕਾਲ ਪੁਰਖ ਵਾਹਿਗੁਰੂ ਜੀ ਸਾਡੇ ਪਾਸ ਖੜੇ ਹਨ ਅਤੇ ਕੰਨ ਦੇ ਕੇ ਸਾਡੀ ਅਰਦਾਸ ਨੂੰ ਸੁਣ ਰਹੇ ਹਨ, ਤਾਂ ਕਰਤਾ ਪੁਰਖ ਪ੍ਰਮੇਸਰ ਪ੍ਰਸੰਨ ਹੋ ਕੇ ਆਪਣੇ ਸਰੂਪ ਦੀ ਪ੍ਰਾਪਤੀ ਕਰਵਾ ਦਿੰਦਾ ਹੈ।

**ਅਥਵਾ :** ਜੋ ਵਾਹਿਗੁਰੂ ਨੂੰ ਸਦਾ ਹਾਜ਼ਰ-ਹਜ਼ੂਰ ਜਾਣਦੇ ਹਨ, ਕਾਮਾਦਿਕ (ਅਰ) ਵੈਰੀ ਵੀ ਉਹਨਾਂ ਦੇ (ਦਾਸਿ) ਸੇਵਕ ਬਣ ਜਾਂਦੇ ਹਨ।

**ਅਥਵਾ :** ਜੋ ਪ੍ਰਮੇਸਰ ਨੂੰ ਹਜ਼ੂਰ ਜਾਣ ਕੇ ਬਾਣੀ ਪੜ੍ਹਦੇ ਅਤੇ ਅਰਦਾਸ ਕਰਦੇ ਹਨ। ਅਕਾਲ ਪੁਰਖ ਹਰ ਵਕਤ ਉਹਨਾਂ ਦੇ (ਹਾਜਰੁ) ਪਾਸ ਭਾਵ ਅੰਗ-ਸੰਗ ਹੁੰਦਾ ਹੈ।

## *ਸਾਖੀ—ਅਯਾਲੀ ਸਿੱਖ ਦੀ

---

* ਵੇਖੋ ਸ਼੍ਰੋਮਣੀ ਦਮਦਮੀ ਸਟੀਕ ਭਾਗ ਪਹਿਲਾ ਵਿਚ ਸੋਹਿਲਾ ਸਾਹਿਬ ਦੀ ਉਥਾਨਕਾ ਵਾਲੀ ਸਾਖੀ

## ਦੁਖੁ ਸੁਖੁ; ਸਾਚੁ ਕਰਤੇ ਪ੍ਰਭ ਪਾਸਿ ॥੧॥ ਰਹਾਉ ॥

ਹੇ ਭਾਈ ! ਦੁੱਖ ਅਤੇ ਸੁੱਖ ਉਸ (ਸਾਚੁ) ਸੱਚੇ ਕਰਤੇ ਪ੍ਰਭੂ ਵਾਹਿਗੁਰੂ ਦੇ ਪਾਸ ਹੈ। ਪਰ ਉਹ ਜੀਵਾਂ ਨੂੰ ਉਹਨਾਂ ਦੇ ਕੀਤੇ ਕਰਮਾਂ ਅਨੁਸਾਰ ਹੀ ਦੁੱਖ ਤੇ ਸੁੱਖ ਰੂਪ ਫਲ ਦਿੰਦਾ ਹੈ। ਇਸ ਕਰਕੇ ਜੇ ਦੁੱਖ ਆ ਬਣੇ ਤਾਂ ਸੱਚੇ ਪ੍ਰਭੂ (ਪਾਸਿ) ਪਾਸਿਓਂ ਇਸ ਤਰ੍ਹਾਂ ਜਾਣੇ ਕਿ ਮੈਂ ਜਿਹੜੇ ਪਾਪ ਕੀਤੇ ਹਨ, ਪ੍ਰਮੇਸਰ ਦੁੱਖ ਭੁਗਤਾ ਕੇ ਮੇਰੇ ਉਹਨਾਂ ਪਾਪਾਂ ਨੂੰ ਮਿਟਾ ਰਿਹਾ ਹੈ ਅਤੇ ਜੇ ਸੁੱਖ ਮਿਲੇ, ਤਾਂ ਜਾਣੇ ਕਿ ਉਹ ਅੰਤਰਜਾਮੀ ਮੈਨੂੰ ਮੇਰੇ ਕੀਤੇ ਪੁੰਨਾਂ ਦਾ ਫਲ ਦੇ ਰਿਹਾ ਹੈ। ਇਸ ਤਰ੍ਹਾਂ ਦੁੱਖ-ਸੁੱਖ ਸੱਚੇ ਕਰਤੇ ਪ੍ਰਭੂ (ਪਾਸਿ) ਪਾਸੋਂ ਹੀ ਸਭ ਨੂੰ ਕੀਤੇ ਕਰਮਾਂ ਦੇ ਫਲ ਵਜੋਂ ਪ੍ਰਾਪਤ ਹੋਇਆ ਜਾਨਣਾ ਚਾਹੀਦਾ ਹੈ।

**ਅਥਵਾ :** ਦੁੱਖਾਂ ਦੀ ਨਿਵਿਰਤੀ ਅਤੇ (ਸੁਖੁ) ਸੁੱਖਾਂ ਦੀ ਪ੍ਰਾਪਤੀ ਲਈ **ਵਾ:** ਸੰਸਾਰ ਦੁੱਖ ਦੀ ਨਵਿਰਤੀ ਤੇ ਪਰਮਾਨੰਦ ਦੀ ਪ੍ਰਾਪਤੀ ਲਈ (ਸਾਚੁ) ਸੱਚੇ ਕਰਤੇ ਪ੍ਰਭੂ ਵਾਹਿਗੁਰੂ ਦੇ ਪਾਸ ਅਰਦਾਸ ਕਰਨਾ ਕਰੋ। ਤਾਂ ਉਹ ਵਾਹਿਗੁਰੂ ਜੀ (ਦੁਖੁ) ਦੁੱਖਾਂ ਨੂੰ (ਪਾਸਿ) ਪਾਸੇ ਕਰਕੇ (ਸੁਖੁ) ਸੁੱਖਾਂ ਦੇ ਪਾਸ (ਕਰਤੇ) ਕਰ ਦਿੰਦੇ ਹਨ ਭਾਵ ਸੁੱਖਾਂ ਦੀ ਪ੍ਰਾਪਤੀ ਕਰਵਾ ਦਿੰਦੇ ਹਨ।

## ਕੂੜੁ ਕਮਾਵੈ; ਆਵੈ ਜਾਵੈ ॥

ਜਿਹੜੇ ਪੁਰਖ ਇਸ ਸੰਸਾਰ ਵਿਚ (ਕੂੜੁ) ਝੂਠ ਦੀ (ਕਮਾਵੈ) ਕਮਾਈ ਕਰਦੇ ਹਨ, ਉਹ ਜਨਮ ਧਾਰ ਕੇ (ਆਵੈ) ਆਉਂਦੇ ਹਨ ਅਤੇ ਮਰ ਕਰਕੇ ਜੂਨਾਂ ਵਿਚ ਚਲੇ (ਜਾਵੈ) ਜਾਂਦੇ ਹਨ।

## ਕਹਣਿ ਕਥਨਿ; ਵਾਰਾ ਨਹੀ ਆਵੈ ॥

ਜੇ ਕਥਨ ਕਰਕੇ (ਕਹਣਿ) ਕਹੀਏ ਕਿ ਕਿੰਨੇ ਕੁ ਜਨਮ ਧਾਰਨਗੇ? ਤਾਂ ਕਥਨ ਦੁਆਰਾ ਉਹਨਾਂ ਦਾ (ਵਾਰਾ) ਪਾਰਾਵਾਰ ਨਹੀਂ (ਆਵੈ) ਆਉਂਦਾ। ਭਾਵ ਝੂਠ ਦੀ ਕਮਾਈ ਕਰਨ ਵਾਲਿਆਂ ਨੂੰ ਹੱਦ ਤੋਂ ਰਹਿਤ ਜਨਮ ਧਾਰਨ ਕਰਨੇ ਪੈਣਗੇ।

**ਅਥਵਾ :** ਜੇ ਕਰਕੇ ਕੋਈ ਵੇਦ, ਸ਼ਾਸਤਰ ਆਦਿਕਾਂ ਦੀਆਂ ਬਹੁਤੀਆਂ (ਕਥਨਿ) ਕਥਾਵਾਂ ਨੂੰ (ਕਹਣਿ) ਕਹਿਣਾ ਸਿੱਖ ਲਵੇ, ਪਰ ਆਪ ਨਾਮ ਦੀ ਕਮਾਈ ਨਾ ਕਰੇ, ਤਾਂ ਉਸ ਨੂੰ ਇਤਨੇ ਜਨਮ ਧਾਰਨ ਕਰਨੇ ਪੈਂਦੇ ਹਨ ਕਿ ਜੂਨਾਂ ਦਾ (ਵਾਰਾ) ਪਾਰਾਵਾਰ ਨਹੀਂ (ਆਵੈ) ਆਉਂਦਾ। ਭਾਵ ਕਥਾਵਾਂ ਦੇ ਕੇਵਲ ਕਥਨ ਮਾਤਰ ਕਰਨ ਨਾਲ ਕਿਸੇ ਦੀ ਮੁਕਤੀ ਨਹੀਂ ਹੋ ਸਕਦੀ।

**ਅਥਵਾ :** ਨਾਮ ਦੀ ਕਮਾਈ ਕੀਤੇ ਤੋਂ ਬਿਨਾਂ, ਕੇਵਲ (ਕਥਨਿ) ਕਥਾ ਦੇ ਕਹਿਣ ਨਾਲ ਹੀ ਜੂਨਾਂ ਵਿਚ ਆਉਣ-ਜਾਣ ਤੋਂ (ਵਾਰਾ) ਰੋਕ ਨਹੀ (ਆਵੈ) ਆ ਸਕਦੀ।

**ਅਥਵਾ :** ਕਥਨ ਕਹਿਣ ਨਾਲ ਵੀ ਪ੍ਰਮੇਸਰ ਦਾ (ਵਾਰਾ) ਪਾਰਾਵਾਰ ਨਹੀਂ (ਆਵੈ) ਆਉਂਦਾ ਭਾਵ ਕਥਨ ਕਰਕੇ ਕਹਿਣ ਮਾਤਰ ਨਾਲ ਵੀ ਉਸ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ।

## ਕਿਆ ਦੇਖਾ; ਸੂਝ ਬੂਝ ਨ ਪਾਵੈ ॥

ਉਹਨਾਂ ਪੁਰਖਾਂ ਵੱਲ (ਕਿਆ) ਕੀ (ਦੇਖਾ) ਦੇਖਣਾ ਕਰੀਏ? ਜਿੰਨ੍ਹਾਂ ਨੇ ਮਨ ਦੀ ਸੂਝ ਤੇ ਇੰਦਰੀਆਂ ਦੀ ਬੂਝ ਹੀ (ਪਾਵੈ) ਪ੍ਰਾਪਤ ਨਹੀਂ ਕੀਤੀ। **ਵਾ:** ਜਿੰਨ੍ਹਾਂ ਨੇ ਗੁਰਾਂ ਪਾਸੋਂ ਆਤਮ ਦ੍ਰਿਸ਼ਟੀ, ਆਤਮ ਵਿਸ਼ੈਣੀ ਬੁੱਧੀ ਨੂੰ ਪ੍ਰਾਪਤ ਕਰਨ ਦੀ (ਸੂਝ) ਸੋਝੀ ਅਤੇ ਸੰਸਾਰ ਦੀ ਪ੍ਰਵਿਰਤੀ ਦੇ ਅਨੇਕ ਦੁੱਖਾਂ ਨੂੰ ਨਵਿਰਤ ਕਰਨ ਦੀ (ਬੂਝ) ਸਿੱਖਿਆ ਹੀ (ਪਾਵੈ) ਪ੍ਰਾਪਤ ਨਹੀਂ ਕੀਤੀ।

**ਅਥਵਾ :** ਜਿੰਨ੍ਹਾਂ ਨੇ ਗੁਰਾਂ ਦੀ (ਬੂਝ) ਸਿੱਖਿਆ ਦੁਆਰਾ ਸ੍ਰਵਣ, ਮੰਨਣ, ਨਿਧਿਆਸਣ ਕਰਨ ਦੀ ਕੋਈ (ਸੂਝ) ਸਮਝ ਹੀ (ਪਾਵੈ) ਪ੍ਰਾਪਤ ਨਹੀਂ ਕੀਤੀ। **ਵਾ:** ਜਿੰਨ੍ਹਾਂ ਨੇ ਤਤ ਪਦ ਦੇ ਲਖ ਅਰਥ ਦੀ (ਬੂਝ) ਸਮਝ ਅਤੇ ਤੂੰ ਪਦ ਦੇ ਲਖ ਅਰਥ ਦੀ (ਸੂਝ) ਸੋਝੀ ਨੂੰ (ਨ ਪਾਵੈ) ਪ੍ਰਾਪਤ ਨਹੀਂ ਕੀਤਾ। **ਵਾ:** ਜਿੰਨ੍ਹਾਂ ਨੇ ਨਾ ਹੀ ਇਸ ਲੋਕ ਦੀ ਕੋਈ ਸਿੱਖਿਆ ਪ੍ਰਾਪਤ ਕੀਤੀ ਹੈ ਕਿ ਮਨੁੱਖਾ ਜਨਮ ਬੜੇ ਵੱਡੇ ਭਾਗਾਂ ਕਰਕੇ ਹੁੰਦਾ ਹੈ ਅਤੇ ਨਾ ਹੀ ਪ੍ਰਲੋਕ ਦੀ ਬੂਝ ਪ੍ਰਾਪਤ ਕੀਤੀ ਹੈ ਕਿ ਇਸ ਦੇਹੀ ਨੂੰ ਤਾਂ ਦੇਵਤੇ ਵੀ ਸਿਮਰਦੇ ਹਨ। **ਵਾ:** ਜਿੰਨ੍ਹਾਂ ਨੇ ਆਤਮਾ ਦੀ ਸੂਝ ਅਤੇ ਪ੍ਰਮੇਸਰ ਦੀ ਪ੍ਰਾਪਤੀ ਦੀ (ਬੂਝ) ਸਿੱਖਿਆ ਪ੍ਰਾਪਤ ਨਹੀਂ ਕੀਤੀ। ਉਹ ਵਾਹਿਗੁਰੂ ਦੇ ਸਰੂਪ ਨੂੰ (ਕਿਆ) ਕੀ (ਦੇਖਾ) ਦੇਖ ਲੈਣਗੇ। ਭਾਵ ਨਹੀਂ ਦੇਖ ਸਕਦੇ।

**ਬੇਨਤੀ :** ਸਿੱਖਾਂ ਨੇ ਕਿਹਾ, "ਮਹਾਰਾਜ! ਜੇ ਰਿਧੀਆਂ ਸਿਧੀਆਂ ਪ੍ਰਾਪਤ ਹੋ ਜਾਣ, ਤਾਂ ਮਨ ਸ਼ਾਂਤ ਹੋ ਜਾਂਦਾ ਹੈ?" ਤਾਂ ਸਤਿਗੁਰੂ ਜੀ ਫੁਰਮਾਉਂਦੇ ਹਨ।

## ਬਿਨੁ ਨਾਵੈ; ਮਨਿ ਤ੍ਰਿਪਤਿ ਨ ਆਵੈ ॥੨॥

**ਉੱਤਰ :** ਹੇ ਭਾਈ! ਭਾਵੇਂ ਜਿੰਨੇ ਮਰਜੀ ਪਦਾਰਥ ਅਤੇ ਰਿਧੀਆਂ-ਸਿਧੀਆਂ ਪ੍ਰਾਪਤ ਹੋ ਜਾਣ ਅਤੇ ਜਿੰਨਾਂ ਮਰਜ਼ੀ ਧਨ ਜੋੜ ਲਈਏ, ਫਿਰ ਵੀ (ਨਾਵੈ) ਨਾਮ ਤੋਂ (ਬਿਨੁ) ਬਿਨਾਂ (ਮਨਿ) ਮਨ ਵਿਚ (ਤ੍ਰਿਪਤਿ) ਤ੍ਰਿਪਤੀ ਭਾਵ ਸੰਤੁਸ਼ਟੀ (ਨ ਆਵੈ) ਨਹੀਂ ਆਉਂਦੀ ਤੇ ਨਾਮ ਜਪੇ ਤੋਂ ਬਿਨਾਂ ਮਨ ਪਦਾਰਥਾਂ ਦੀ ਵਾਸ਼ਨਾ ਕਰਕੇ ਭੁੱਖਾ ਹੀ ਰਹਿੰਦਾ ਹੈ।

## ਜੋ ਜਨਮੇ; ਸੇ ਰੋਗਿ ਵਿਆਪੇ ॥

ਹੇ ਭਾਈ! (ਜੋ) ਜਿਹੜੇ ਵੀ ਜੀਵ ਇਸ ਸੰਸਾਰ ਵਿਚ (ਜਨਮੇ) ਜਨਮ ਧਾਰ ਕੇ ਆਏ ਹਨ, (ਸੇ) ਉਹ ਸਾਰੇ ਵਾਸ਼ਨਾਵਾਂ ਰੂਪ (ਰੋਗਿ) ਰੋਗ ਵਿਚ **ਵਾ:** ਹੰਕਾਰ ਰੂਪੀ ਰੋਗ ਵਿਚ (ਵਿਆਪੇ) ਲੱਗੇ ਹੋਏ ਹਨ। **ਵਾ:** ਉਹਨਾਂ ਸਾਰਿਆਂ ਨੂੰ ਅਗਿਆਨ ਦਾ ਰੋਗ (ਵਿਆਪੇ) ਵਿਆਪ ਰਿਹਾ ਹੈ ਭਾਵ ਲੱਗਾ ਹੋਇਆ ਹੈ।

## ਹਉਮੈ ਮਾਇਆ; ਦੂਖਿ ਸੰਤਾਪੇ ॥

ਮਾਇਆ ਦੀ ਹਉਮੈ ਕਰਕੇ ਜੰਮਣ-ਮਰਨ ਦੇ (ਦੂਖਿ) ਦੁੱਖ ਬਣੇ ਰਹਿੰਦੇ ਹਨ ਅਤੇ ਉਹਨਾਂ ਦੁੱਖਾਂ ਕਰਕੇ ਜੀਵ (ਸੰ+ਤਾਪੇ) (ਸੰ) ਸਮਕ, ਭਲੀ ਪ੍ਰਕਾਰ (ਤਾਪੇ) ਤਪਦੇ ਰਹਿੰਦੇ ਹਨ।

**ਅਥਵਾ :** ਪਹਿਲਾਂ ਤਾਂ ਜੀਵ ਮਾਇਆ ਨੂੰ ਪ੍ਰਾਪਤ ਕਰਨ ਲਈ ਕਿਸੇ ਦੇ ਦਿੱਤੇ ਦੁੱਖਾਂ ਨੂੰ ਸਹਾਰਦਾ ਹੈ। ਫਿਰ ਜਦ ਬਹੁਤੀ ਮਾਇਆ ਇਕੱਤ੍ਰ ਹੋ ਜਾਵੇ ਤਾਂ ਉਸ ਮਾਇਆ ਦੀ ਹਉਮੈ ਫੁਰਦੀ ਹੈ ਅਤੇ ਫੇਰ ਪਰਾਈ ਮਾਇਆ, ਸੰਪਤੀ ਆਦਿਕ ਨੂੰ ਦੇਖ ਕੇ (ਸੰਤਾਪੇ) ਸੰਤਾਪ ਭੋਗਦਾ ਰਹਿੰਦਾ ਹੈ ਭਾਵ ਸੜ੍ਹਦਾ ਰਹਿੰਦਾ ਹੈ ਕਿ, "ਇਸਦੇ ਕੋਲ ਮੇਰੇ ਨਾਲੋਂ ਵੱਧ ਮਾਇਆ ਕਿਉਂ ਹੈ?" ਇਸ ਤਰ੍ਹਾਂ ਚਿੱਤ ਵਿਚ *ਅਤਿਸਹਿਤਾ, ਖੈਅਤਾ, ਖੀਣਤਾ ਆਦਿਕ ਸੁਭਾਅ ਬਣੇ ਰਹਿੰਦੇ ਹਨ।

**ਅਥਵਾ :** ਮਾਇਆ ਦੀ ਪ੍ਰਾਪਤੀ ਹੋਣ 'ਤੇ ਹਉਮੈ ਫੁਰ ਆਉਂਦੀ ਹੈ ਤੇ ਹਉਮੈ ਕਰਕੇ ਚੌਰਾਸੀ ਲੱਖ ਜੂਨਾਂ ਦੇ ਦੁੱਖਾਂ ਵਿਚ

---

* **ਅਤਿਸਹਿਤਾ :** ਦੂਸਰੇ ਦੀ ਮਾਨ ਵਡਿਆਈ ਵੇਖ ਕੇ ਨਾ ਸਹਾਰਨ ਦਾ ਸੁਭਾਅ, ਭਾਵ ਸਹਿਨਸ਼ੀਲਤਾ ਦਾ ਅਭਾਵ ਹੋਣਾ। ਜਿਵੇਂ ਕਿਸੇ ਕੋਲ ਇਕ ਹਜਾਰ ਰੁਪਏ ਹੋਣ ਤੇ ਉਸ ਕੋਲੋਂ ਦੋ ਹਜਾਰ ਰੁਪਏ ਵਾਲੇ ਨੂੰ ਵੇਖ ਕੇ ਸਹਾਰਿਆ ਨਾ ਜਾਵੇ।

**ਖੈਅਤਾ :** ਪਦਾਰਥਾਂ ਦੇ ਨਾਸ਼ ਹੋਣ ਦੇ ਡਰ ਨੂੰ ਖੈਅਤਾ ਕਹਿੰਦੇ ਹਨ।

**ਖੀਣਤਾ :** ਉਮਰ ਮੁਕਦੀ ਜਾਣੀ, ਮੇਰਾ ਪਦਾਰਥ ਕੋਈ ਹੋਰ ਨਾ ਸਾਂਭ ਲਵੇ, ਮੈਂ ਪਦਾਰਥਾਂ ਨੂੰ ਕਿੱਥੇ ਲਾਵਾਂ, ਇਹ ਫਿਕਰ ਹੋਣਾ ਖੀਣਤਾ ਹੈ।

ਸੰਮਕ ਤਪਦੇ ਰਹਿਣਾ ਪੈਂਦਾ ਹੈ। **ਵਾ:** (ਸੰਤਾਪੇ) ਆਧੀ, ਬਿਆਧੀ, ਉਪਾਧੀ ਆਦਿਕ ਤਾਪਾਂ ਕਰਕੇ ਤਪਣਾ ਪੈਂਦਾ ਹੈ। ਇਸ ਤਰ੍ਹਾਂ ਜੀਵ ਮਾਇਆ ਦੀ ਹਉਮੈ ਕਰਕੇ ਦੁੱਖ ਭੋਗਦਾ ਹੈ।

## ਸੇ ਜਨ ਬਾਂਚੇ; ਜੋ ਪ੍ਰਭਿ ਰਾਖੇ ॥

(ਜੋ) ਜਿਹੜੇ ਗੁਰਮੁਖ ਜਨਾਂ ਨੂੰ ਪ੍ਰਭੂ ਪ੍ਰਮੇਸਰ ਨੇ ਆਪਣਾ ਕਿਰਪਾ ਰੂਪ ਹੱਥ ਦੇ ਕੇ (ਰਾਖੇ) ਰੱਖ ਲਿਆ ਹੈ। **ਵਾ:** ਜਿੰਨ੍ਹਾਂ ਦਾ ਪ੍ਰਮੇਸਰ ਆਪ (ਰਾਖੇ) ਰੱਖਿਅਕ ਹੋਇਆ ਹੈ। (ਸੇ) ਉਹ ਇਸ ਸੰਸਾਰ ਵਿਚ ਕਾਮ, ਕ੍ਰੋਧ ਆਦਿਕਾਂ ਤੋਂ (ਬਾਂਚੇ) ਬਚੇ ਹਨ। **ਵਾ:** ਉਹਨਾਂ ਗੁਰਮੁਖਾਂ ਨੇ ਪ੍ਰਭੂ ਦੀ ਕਿਰਪਾ ਸਦਕਾ ਕਾਮ, ਕ੍ਰੋਧ ਵੀ (ਬਾਂਚੇ) ਠੱਗ ਲਏ ਭਾਵ ਵੱਸ ਕਰ ਲਏ ਹਨ ਅਤੇ

## ਸਤਿਗੁਰੁ ਸੇਵਿ; ਅੰਮ੍ਰਿਤ ਰਸੁ ਚਾਖੇ ॥੩॥

ਉਹਨਾਂ ਗੁਰਮੁਖਾਂ ਨੇ ਸਤਿਗੁਰੂ ਜੀ ਦੀ (ਸੇਵਿ) ਸੇਵਾ ਰੂਪ ਅੰਮ੍ਰਿਤ ਰਸ ਨੂੰ (ਚਾਖੇ) ਚੱਖਿਆ ਹੈ।

**ਅਥਵਾ :** ਉਹ ਸਤਿਗੁਰੂ ਜੀ ਦੇ ਨਾਮ ਨੂੰ (ਸੇਵਿ) ਸੇਵਨ ਰੂਪ ਅੰਮ੍ਰਿਤ ਰਸ ਨੂੰ (ਚਾਖੇ) ਚੱਖਦੇ, ਭਾਵ ਧਾਰਨ ਕਰਦੇ ਹਨ।

**ਅਥਵਾ :** ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੀ ਸੇਵਾ ਕੀਤੀ ਹੈ, ਉਹਨਾਂ ਨੇ ਅੰਮ੍ਰਿਤ ਨਾਮ ਦੇ ਰਸ ਨੂੰ ਚੱਖਿਆ ਹੈ।

## ਚਲਤਉ ਮਨੁ ਰਾਖੈ; ਅੰਮ੍ਰਿਤੁ ਚਾਖੈ ॥

ਜਿਹੜੇ ਅੰਮ੍ਰਿਤ ਰੂਪ ਨਾਮ ਰਸ ਨੂੰ (ਚਾਖੈ) ਚੱਖਦੇ ਭਾਵ ਧਾਰਨ ਕਰਦੇ ਹਨ, ਉਹ ਵਾਸ਼ਨਾ ਕਰਕੇ ਆਪਣੇ ਭੰਭੀਰੀ ਦੀ ਨਿਆਈਂ (ਚਲਤਉ) ਚੱਲਦੇ ਹੋਏ, ਚੰਚਲ ਮਨ ਨੂੰ ਰੋਕ ਕੇ (ਰਾਖੈ) ਰੱਖ ਲੈਂਦੇ ਹਨ।

## ਸਤਿਗੁਰ ਸੇਵਿ; ਅੰਮ੍ਰਿਤ ਸਬਦੁ ਭਾਖੈ ॥

ਫਿਰ ਉਹ ਆਪ ਸਤਿਗੁਰੂ ਜੀ ਦੀ (ਸੇਵਿ) ਟਹਲ, ਸੇਵਾ ਕਰਦੇ ਹਨ ਅਤੇ ਹੋਰਾਂ ਨੂੰ ਅੰਮ੍ਰਿਤ ਰੂਪ (ਸਬਦੁ) ਉਪਦੇਸ਼ (ਭਾਖੈ) ਉਚਾਰਨ ਕਰਦੇ ਹਨ।

**ਅਥਵਾ :** ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ। ਉਹਨਾਂ ਦੇ ਤਾਈਂ ਗੁਰੂ ਸਾਹਿਬ ਜੀ ਸ੍ਰਵਣ, ਮੰਨਣ ਗਿਆਨ ਦਾ ਅੰਮ੍ਰਿਤਮਈ (ਸਬਦੁ) ਉਪਦੇਸ਼ (ਭਾਖੈ) ਉਚਾਰਦੇ ਹਨ ਕਿ ਹੇ ਭਾਈ ! ਪ੍ਰਮੇਸਰ ਦੇ ਨਾਮ ਦਾ ਸ੍ਰਵਣ, ਮੰਨਣ, ਨਿਧਿਆਸਣ ਕਰਕੇ ਤੱਤ ਤ੍ਵੰ ਪਦਾਰਥ ਦਾ ਸੋਧਨ ਕਰੋ। ਤਾਂ ਤੁਹਾਨੂੰ ਨਿੱਜ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

**ਅਥਵਾ :** **(ਅੰਨਵੈ ਰੀਤੀ ਅਨੁਸਾਰ)** ਜੇਕਰ ਇਹ ਜੀਵ **(ਸਤਿਗੁਰ ਸੇਵਿ)** ਸਤਿਗੁਰੂ ਜੀ ਦੀ (ਸੇਵਿ) ਸੇਵਾ ਕਰਕੇ ਵਾਸ਼ਨਾ ਵਿਚ **(ਚਲਤਉ ਮਨੁ ਰਾਖੈ)** ਚੱਲਦੇ ਹੋਏ ਚੰਚਲ ਮਨ ਨੂੰ ਰੋਕ ਕੇ ਰੱਖੇ ਅਤੇ ਗੁਰੂ ਸਾਹਿਬ ਜੀ ਜੋ **(ਅੰਮ੍ਰਿਤ ਸਬਦੁ ਭਾਖੈ)** ਅੰਮ੍ਰਿਤ ਰੂਪ ਸਬਦ ਨੂੰ (ਭਾਖੈ) ਉਚਾਰਨ ਕਰਦੇ ਹਨ। ਉਸ ਉਪਦੇਸ਼ ਦੁਆਰਾ **(ਅੰਮ੍ਰਿਤੁ ਚਾਖੈ)** ਅੰਮ੍ਰਿਤ ਨਾਮ ਦੇ ਰਸ ਨੂੰ (ਚਾਖੈ) ਚੱਖੇ ਭਾਵ ਧਾਰਨ ਕਰੇ ਤਾਂ ਇਹ ਗੁਰਾਂ ਦੇ ਸ਼ਬਦ ਕਰਕੇ ਕੈਵਲ ਮੁਕਤੀ ਦੀ ਪ੍ਰਾਪਤੀ ਕਰ ਸਕਦਾ ਹੈ।

## ਸਾਚੈ ਸਬਦਿ; ਮੁਕਤਿ ਗਤਿ ਪਾਏ ॥

ਹੇ ਜੀਵ ! ਤੂੰ ਸੱਚੇ ਗੁਰਾਂ ਦੇ ਸ਼ਬਦ ਕਰਕੇ ਮੁਕਤੀ ਦੀ (ਗਤਿ) ਪ੍ਰਾਪਤੀ ਨੂੰ ਪਾਉਣਾ ਕਰ।

**ਅਥਵਾ :** ਗੁਰਮੁਖ (ਸਾਚੈ) ਸੱਚੇ ਸਤਿਗੁਰਾਂ ਦੇ (ਸਬਦਿ) ਸ਼ਬਦ ਕਰਕੇ (ਮੁਕਤਿ) ਸਾਲੋਕ, ਸਾਮੀਪ ਆਦਿਕ ਬੈਕੁੰਠ ਦੀਆਂ ਮੁਕਤੀਆਂ ਨੂੰ ਅਤੇ (ਗਤਿ) ਕੈਵਲ ਮੁਕਤੀ, ਬਿਦੇਹ ਮੁਕਤੀ, ਜੀਵਨ ਮੁਕਤੀ ਨੂੰ ਵੀ (ਪਾਏ) ਪਾ ਲੈਂਦੇ ਹਨ।

## ਨਾਨਕ; ਵਿਚਹੁ ਆਪੁ ਗਵਾਏ ॥੪॥੧੩॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਜੋ ਕੋਈ ਹਿਰਦੇ (ਵਿਚਹੁ) ਵਿੱਚੋਂ (ਆਪੁ) ਆਪਾ ਭਾਵ ਨੂੰ (ਗਵਾਏ) ਗਵਾ ਦੇਵੇ। ਉਹ ਗੁਰਾਂ ਦੀ ਸੇਵਾ ਕਰਕੇ ਬ੍ਰਹਮਾਨੰਦ ਰੂਪ ਅੰਮ੍ਰਿਤ ਰਸ ਨੂੰ ਪ੍ਰਾਪਤ ਕਰ ਲੈਂਦਾ ਹੈ।

## ਆਸਾ ਮਹਲਾ ੧ ॥

## ਜੋ ਤਿਨਿ ਕੀਆ; ਸੋ ਸਚੁ ਥੀਆ ॥

ਹੇ ਭਾਈ! (ਤਿਨਿ) ਉਸ ਵਾਹਿਗੁਰੂ ਨੇ ਜੋ ਵੀ (ਕੀਆ) ਕੀਤਾ ਹੈ, (ਸੋ) ਉਹ ਪਿੱਛੇ ਵੀ ਨਿਸ਼ਚੇ ਕਰਕੇ (ਥੀਆ) ਹੋਇਆ ਹੈ। ਹੁਣ ਵੀ ਨਿਸ਼ਚੇ ਕਰਕੇ ਹੁੰਦਾ ਹੈ ਅਤੇ ਅੱਗੇ ਵੀ ਨਿਸ਼ਚੇ ਕਰਕੇ ਹੋਵੇਗਾ।

**ਅਥਵਾ :** (ਤਿਨਿ) ਤਿਸ ਪ੍ਰਮੇਸਰ ਨੇ (ਜੋ) ਜਿਹੜਾ ਪੁਰਖ ਆਪਨਾ ਬਣਾ ਲੈਣਾ (ਕੀਆ) ਕੀਤਾ ਹੈ, (ਸੋ) ਉਹ (ਸਚੁ) ਸੱਚੇ ਦਾ ਰੂਪ ਹੀ ਹੋ ਗਿਆ ਹੈ। **ਵਾ:** ਸਤ ਸਰੂਪ ਹੀ (ਥੀਆ) ਹੋ ਗਿਆ ਹੈ।

**ਅਥਵਾ :** ਜਿਸ ਨੂੰ ਤਿਸ ਪ੍ਰਮੇਸਰ ਨੇ ਆਪਣੀ ਸ਼ਰਨ ਵਿਚ ਲਿਆਉਣਾ ਕੀਤਾ ਹੈ। ਉਹ (ਸਚੁ) ਸੁਖੀ ਹੋਇਆ ਹੈ ਅਤੇ

## ਅੰਮ੍ਰਿਤ ਨਾਮੁ; ਸਤਿਗੁਰਿ ਦੀਆ ॥

ਉਸ ਦੇ ਤਾਈਂ ਸਤਿਗੁਰੂ ਜੀ ਨੇ (ਅੰਮ੍ਰਿਤ) ਅਮਰ ਕਰ ਦੇਣ ਵਾਲਾ ਨਾਮ ਬਖਸ਼ (ਦੀਆ) ਦਿੱਤਾ ਹੈ।

## ਹਿਰਦੈ ਨਾਮੁ; ਨਾਹੀ ਮਨਿ ਭੰਗੁ ॥

ਜਿੰਨ੍ਹਾਂ ਦੇ (ਹਿਰਦੈ) ਹਿਰਦੇ ਵਿਚ ਨਾਮ ਵੱਸਦਾ ਹੈ, ਉਹਨਾਂ ਦੇ (ਮਨਿ) ਮਨ ਵਿਚ ਕਦੇ ਕੋਈ (ਭੰਗੁ) ਵਿਘਨ ਨਹੀਂ ਪੈਂਦਾ। **ਵਾ:** ਉਹਨਾਂ ਨੇ ਮਨ ਵਿਚ ਕਥਾਇ ਦੋਸ਼ ਆਦਿਕ ਵਿਘਨ ਨਹੀਂ ਪੈਂਦੇ। **ਵਾ:** ਉਹਨਾਂ ਦੀ ਬਿਰਤੀ ਵਿਚ ਕਾਮ, ਕ੍ਰੋਧ ਆਦਿਕ ਦਾ ਕੋਈ ਵਿਘਨ ਨਹੀਂ ਪੈਂਦਾ। ਉਹ ਗੁਰਮੁਖ ਤਾਂ ਪ੍ਰਮੇਸਰ ਦੇ ਭਾਣੇ ਵਿਚ ਪ੍ਰਸੰਨ ਰਹਿ ਕੇ ਸਦਾ ਚੜ੍ਹਦੀਕਲਾ ਵਿਚ ਰਹਿੰਦੇ ਹਨ ਅਤੇ

## ਅਨਦਿਨੁ; ਨਾਲਿ ਪਿਆਰੇ ਸੰਗੁ ॥੧॥

(ਅਨ) ਰਾਤ ਦਿਨ ਪਿਆਰੇ ਪ੍ਰਮੇਸਰ (ਸੰਗੁ) ਨਾਲ ਲਿਵ ਲਾ ਕੇ ਮਿਲੇ ਰਹਿੰਦੇ ਹਨ। ਇਸ ਤਰ੍ਹਾਂ ਉਹਨਾਂ ਦਾ ਹਰ ਵਕਤ ਪ੍ਰਮੇਸਰ ਨਾਲ (ਸੰਗੁ) ਮਿਲਾਪ ਬਣਿਆ ਰਹਿੰਦਾ ਹੈ।

ਫਿਰ ਉਹ ਪ੍ਰਮੇਸਰ ਅੱਗੇ ਇਸ ਤਰ੍ਹਾਂ ਬੇਨਤੀਆਂ ਕਰਦੇ ਹਨ ਕਿ,

## ਹਰਿ ਜੀਉ; ਰਾਖਹੁ ਅਪਨੀ ਸਰਣਾਈ ॥

ਹੇ (ਹਰਿ) ਹਰੀ ਅਕਾਲ ਪੁਰਖ ਜੀਉ! ਸਾਨੂੰ ਸਦਾ ਵਾਸਤੇ ਆਪਣੀ (ਸਰਣਾਈ) ਸ਼ਰਨ ਵਿਚ (ਰਾਖਹੁ) ਰੱਖ ਲੈਣਾ ਕਰੋ।

### ਅੰਗ : ੩੫੩

## ਗੁਰ ਪਰਸਾਦੀ ਹਰਿ ਰਸੁ ਪਾਇਆ; ਨਾਮੁ ਪਦਾਰਥੁ ਨਉ ਨਿਧਿ ਪਾਈ ॥੧॥ ਰਹਾਉ ॥

ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸਾਹਿਬ ਦੀ (ਪਰਸਾਦੀ) ਕਿਰਪਾ ਦੁਆਰਾ (ਹਰਿ) ਹਰੀ ਦੇ ਆਤਮ ਰਸ ਨੂੰ (ਪਾਇਆ) ਪਾਉਣਾ ਕੀਤਾ ਹੈ। ਉਹਨਾਂ ਨੇ ਨਾਮ ਰੂਪ ਪਦਾਰਥ ਕਰਕੇ ਅਸਨ, ਬਸਨ ਆਦਿਕ (ਨਉ ਨਿਧਿ)

ਨੌਂ ਨਿਧੀਆਂ (ਪਾਈ) ਪ੍ਰਾਪਤ ਕਰ ਲਈਆਂ ਹਨ। **ਵਾ:** ਉਹਨਾਂ ਨੇ ਨਾਮ ਪਦਾਰਥ ਕਰਕੇ (ਨਉ) ਨੌਂ ਗੋਲਕਾਂ ਵਾਲੇ ਸਰੀਰ ਵਿਚੋਂ (ਨਿਧਿ) ਅਧਾਰ ਰੂਪ ਪ੍ਰਮੇਸਰ ਦੀ ਜੋਤ (ਪਾਈ) ਪ੍ਰਾਪਤ ਕਰ ਲਈ ਹੈ। **ਵਾ:** (ਨਉ ਨਿਧਿ) ਨਵਧਾ ਭਗਤੀ ਰੂਪ ਨੌਂ ਨਿਧੀਆਂ (ਪਾਈ) ਪਾ ਲਈਆਂ ਹਨ।

## ਕਰਮ ਧਰਮ; ਸਚੁ ਸਾਚਾ ਨਾਉ ॥

ਹੇ ਭਾਈ! ਸਦਾ ਨਿਸ਼ਕਾਮ ਹੋ ਕੇ ਧਰਮ ਦੇ ਕਰਮ ਕਰਨੇ ਚਾਹੀਦੇ ਹਨ

**ਕੇਵਲ ਕਰਮ ਭਰਮ ਸੇ ਚੀਨਹੁ ਧਰਮ ਕਰਮ ਅਨੁਰਾਗੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਅਤੇ (ਸਚੁ) ਸੱਚੇ ਪ੍ਰਮੇਸਰ ਦਾ (ਸਾਚਾ) ਸੱਚਾ (ਨਾਉ) ਨਾਮ ਜਪਣਾ ਚਾਹੀਦਾ ਹੈ।

**ਅਥਵਾ :** ਜੋ ਸੱਚੇ ਪ੍ਰਮੇਸਰ ਦਾ ਸੱਚਾ (ਨਾਉ) ਨਾਮ ਜਪਣਾ ਹੈ, ਇਹੋ ਹੀ ਨਿਸ਼ਕਾਮ ਕਰਮ ਆਦਿਕ ਚੰਗੇ ਕਰਮ ਹਨ ਤੇ ਇਹੀ ਜੱਗ ਆਦਿਕ ਧਰਮ ਹਨ। **ਵਾ:** ਜਿੰਨ੍ਹਾਂ ਦਾ ਕਰਮ ਵੀ (ਸਚੁ) ਸੱਚਾ (ਨਾਉ) ਨਾਮ ਹੀ ਹੈ ਅਤੇ ਧਰਮ ਵੀ (ਸਾਚਾ) ਸੱਚਾ (ਨਾਉ) ਨਾਮ ਹੀ ਹੈ।

## ਤਾ ਕੈ; ਸਦ ਬਲਿਹਾਰੈ ਜਾਉ ॥

ਅਸੀਂ (ਤਾ ਕੈ) ਉਹਨਾਂ ਪਿਆਰਿਆਂ ਤੋਂ (ਸਦ) ਸੈਂਕੜੇ ਵਾਰ (ਬਲਿਹਾਰੈ) ਬਲਿਹਾਰ ਕੁਰਬਾਨ (ਜਾਉ) ਜਾਣਾ ਕਰੀਏ।

## ਜੋ ਹਰਿ ਰਾਤੇ; ਸੇ ਜਨ ਪਰਵਾਣੁ ॥

(ਜੋ) ਜਿਹੜੇ (ਹਰਿ) ਹਰੀ ਵਾਹਿਗੁਰੂ ਦੇ ਪ੍ਰੇਮ ਰੰਗ ਵਿਚ (ਰਾਤੇ) ਰੰਗੇ ਗਏ ਹਨ, (ਸੇ) ਉਹ (ਜਨ) ਪੁਰਖ (ਪਰਵਾਣੁ) ਪ੍ਰਮਾਣਨੀਕ, ਸਫਲ ਹੋ ਗਏ ਹਨ।

## ਤਿਨ ਕੀ ਸੰਗਤਿ; ਪਰਮ ਨਿਧਾਨੁ ॥੨॥

(ਤਿਨ) ਉਹਨਾਂ (ਕੀ) ਦੀ (ਸੰਗਤਿ) ਸੰਗਤ ਕਰਕੇ ਬ੍ਰਹਮ ਗਿਆਨ ਰੂਪ **ਵਾ:** ਨਾਮ ਰੂਪ **ਵਾ:** ਆਤਮਾਨੰਦ ਰੂਪ (ਪਰਮ) ਵੱਡਾ (ਨਿਧਾਨੁ) ਖਜ਼ਾਨਾ ਪ੍ਰਾਪਤ ਹੁੰਦਾ ਹੈ।

## ਹਰਿ ਵਰੁ ਜਿਨਿ ਪਾਇਆ; ਧਨ ਨਾਰੀ ॥

(ਜਿਨਿ) ਜਿਹੜੀਆਂ ਮਹਾਂਪੁਰਖ, ਜਗਿਆਸੂ ਰੂਪ (ਨਾਰੀ) ਇਸਤਰੀਆਂ ਨੇ (ਹਰਿ) ਹਰੀ ਰੂਪ (ਵਰੁ) ਪਤੀ ਨੂੰ (ਪਾਇਆ) ਪਾ ਲਿਆ ਹੈ, ਉਹ (ਧਨ) ਧੰਨਤਾ ਯੋਗ ਹਨ।

## ਹਰਿ ਸਿਉ ਰਾਤੀ; ਸਬਦੁ ਵੀਚਾਰੀ ॥

ਜਿਹੜੀ ਜਗਿਆਸੂ ਇਸਤਰੀ ਸਤਿਗੁਰੂ ਜੀ ਦੇ ਸ਼ਬਦ ਦੀ (ਵੀਚਾਰੀ) ਵੀਚਾਰ ਕਰਦੀ ਹੈ, ਉਹ (ਹਰਿ) ਹਰੀ ਪ੍ਰਮੇਸਰ ਦੇ (ਸਿਉ) ਨਾਲ (ਰਾਤੀ) ਰੰਗੀ ਰਹਿੰਦੀ ਹੈ।

**ਅਥਵਾ :** ਜਿੰਨ੍ਹਾਂ ਦੀ ਬਿਰਤੀ ਬ੍ਰਹਮਾਕਾਰ ਹੋ ਕੇ ਹਰੀ (ਸਿਉ) ਨਾਲ (ਰਾਤੀ) ਰੰਗੀ ਹੋਈ ਹੈ। ਉਹ ਸਦਾ ਗੁਰਾਂ ਦੇ (ਸਬਦੁ) ਉਪਦੇਸ਼ ਦੀ **ਵਾ:** (ਸਬਦੁ) ਬ੍ਰਹਮ ਦੀ (ਵੀਚਾਰੀ) ਵਿਚਾਰ ਕਰਦੇ ਰਹਿੰਦੇ ਹਨ।

## ਆਪਿ ਤਰੈ; ਸੰਗਤਿ ਕੁਲ ਤਾਰੈ ॥

ਉਹ ਨਾਮ ਜਪਣ ਵਾਲੇ (ਆਪਿ) ਆਪ ਵੀ (ਤਰੈ) ਤਰ ਜਾਂਦੇ ਹਨ ਅਤੇ ਆਪਣੀਆਂ ਕੁਲਾਂ ਨੂੰ ਵੀ ਤਾਰ

ਲੈਂਦੇ ਹਨ। **ਵਾ:** ਜਿਹੜੇ ਉਹਨਾਂ ਦੀ ਸੰਗਤ ਕਰਦੇ ਹਨ, ਉਹਨਾਂ ਨੂੰ ਵੀ (ਕੁਲ) ਕੁਲਾਂ ਸਮੇਤ (ਤਾਰੈ) ਤਾਰ ਲੈਂਦੇ ਹਨ। **ਵਾ:** ਉਹ (ਕੁਲ) ਸਮੂਹ ਭਾਵ ਸਾਰਿਆਂ ਨੂੰ (ਤਾਰੈ) ਤਾਰ ਦਿੰਦੇ ਹਨ।

## ਸਤਿਗੁਰੁ ਸੇਵਿ; ਤਤੁ ਵੀਚਾਰੈ ॥੩॥

ਜੋ ਸਤਿਗੁਰੂ ਜੀ ਦੀ (ਸੇਵਿ) ਸੇਵਾ ਕਰਦੇ ਹਨ, ਉਹ ਹੀ ਆਪਣੇ (ਤਤੁ) ਵਾਸਤਵ ਸਰੂਪ ਦੀ (ਵੀਚਾਰੈ) ਵਿਚਾਰ ਕਰਦੇ ਹਨ। **ਵਾ:** ਉਹ ਸ਼ਬਦ ਦੀ ਵਿਚਾਰ ਕਰਦੇ ਹਨ।

**ਪ੍ਰਸ਼ਨ :** ਮਹਾਰਾਜ! ਆਪ ਜੀ ਦੀ ਜਾਤ ਕੀ ਹੈ ਅਤੇ ਆਪ ਜੀ ਦੀ ਪਤ-ਆਬਰੋ ਕੀ ਹੈ?

## ਹਮਰੀ ਜਾਤਿ ਪਤਿ; ਸਚੁ ਨਾਉ ॥

**ਉੱਤਰ :** ਹੇ ਭਾਈ! (ਹਮਰੀ) ਸਾਡੀ (ਜਾਤਿ) ਜਾਤੀ ਅਤੇ (ਪਤਿ) ਸ਼੍ਰੇਣੀ **ਵਾ:** (ਪਤਿ) ਇੱਜਤ ਵੀ (ਸਚੁ) ਸੱਚਾ (ਨਾਉ) ਨਾਮ ਹੀ ਹੈ।

## ਕਰਮ ਧਰਮ ਸੰਜਮੁ; ਸਤਭਾਉ ॥

*(ਦੂਸਰਾ ਪਾਠ- ਸਤ ਭਾਉ)*

ਜੋ (ਸਤ) ਸੱਚੇ ਪ੍ਰਮੇਸਰ ਨਾਲ ਪ੍ਰੇਮ ਧਾਰਨ ਕਰਨਾ ਹੈ। ਏਹੀ ਸਾਡੇ ਕਰਮ ਹਨ, ਏਹੀ ਧਰਮ ਹੈ ਤੇ ਏਹੀ (ਸਤਭਾਉ) ਨਿਸ਼ਚੇ ਕਰਕੇ (ਸੰਜਮੁ) ਇੰਦ੍ਰੀਆਂ ਦਾ ਦਮਨ ਆਦਿਕ ਸਾਧਨ ਹਨ।

**ਅਥਵਾ :** ਜੋ (ਸਤ) ਸੱਚੇ ਪ੍ਰਮੇਸਰ ਦਾ (ਭਾਉ) ਪ੍ਰੇਮ ਧਾਰਨ ਕਰਨਾ ਹੈ **ਵਾ:** ਜੋ (ਸਤ) ਸੱਚੇ ਪ੍ਰਮੇਸਰ ਨੂੰ (ਭਾਉ) ਭਾਅ ਜਾਣਾ ਹੈ। **ਵਾ:** ਜੋ (ਸਤ) ਸੱਚ ਸਰੂਪ ਵਾਹਿਗੁਰੂ ਤੇ (ਭਾਉ) ਨਿਸ਼ਚਾ ਕਰਨਾ ਹੈ। ਇਹੀ ਧਰਮ ਦਾ ਕਰਮ ਹੈ ਅਤੇ ਇੰਦਰੀਆਂ ਦਾ ਦਮਨ ਕਰਨ ਰੂਪ ਸੰਜਮ ਹੈ। **ਵਾ:** ਸਾਡੇ ਤਾਂ ਇਹੀ ਨਿਤ-ਨਮਿਤ ਆਦਿਕ ਕਰਮ ਹਨ। ਇਹੀ ਜਗ ਆਦਿਕ ਧਰਮ ਹੈ ਅਤੇ ਏਹੀ (ਸੰ+ਜਮੁ) (ਸੰ) ਭਲੀ ਪ੍ਰਕਾਰ (ਜਮੁ) ਯਮ, ਨਿਯਮ ਆਦਿਕ ਹਨ।

**ਅਥਵਾ :** ਜੋ ਧਰਮ ਦੇ ਕਰਮਾਂ ਨੂੰ ਕਰਦੇ ਹਨ ਅਤੇ ਇੰਦਰੀਆਂ ਦਾ ਦਮਨ ਕਰਨ ਰੂਪ ਸੰਜਮ ਧਾਰਨ ਕਰਦੇ ਹਨ, ਉਹਨਾਂ ਦੇ ਹਿਰਦੇ ਵਿਚ ਸੁਤੇ ਸਿੱਧ ਹੀ (ਸਤ) ਸੱਚੇ ਵਾਹਿਗੁਰੂ ਦਾ (ਭਾਉ) ਪ੍ਰਕਾਸ਼ ਹੋ ਜਾਂਦਾ ਹੈ।

## ਨਾਨਕ ਬਖਸੇ; ਪੂਛ ਨ ਹੋਇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਨੂੰ ਮੇਰਾ ਵਾਹਿਗੁਰੂ (ਬਖਸੇ) ਬਖਸ਼ ਲੈਂਦਾ ਹੈ ਫਿਰ ਉਹਨਾਂ ਦੇ ਧਰਮਾਂ-ਕਰਮਾਂ ਦੇ ਲੇਖੇ ਦੀ ਅੱਗੇ ਪ੍ਰਲੋਕ ਵਿਚ ਕੋਈ (ਪੂਛ) ਪੁੱਛ ਗਿੱਛ (ਨ ਹੋਇ) ਨਹੀਂ ਹੁੰਦੀ। ਯਥਾ:

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥** *(ਅੰਗ : ੬੯੮)*

**ਵਾ:** ਲੋਕ ਡੰਡ, ਪਿਤਰ ਡੰਡ, ਜਮ ਡੰਡ ਆਦਿਕ ਦੀ ਪੁੱਛ-ਗਿੱਛ ਨਹੀਂ ਹੁੰਦੀ।

## ਦੂਜਾ ਮੇਟੇ; ਏਕੋ ਸੋਇ ॥੪॥੧੪॥

ਉਹ ਆਪਣੇ ਹਿਰਦੇ ਵਿਚੋਂ (ਦੂਜਾ) ਦ੍ਵੈਤ ਨੂੰ (ਮੇਟੇ) ਮੇਟ ਕਰਕੇ ਸਭ ਥਾਵਾਂ ਤੇ (ਸੋਇ) ਉਸ (ਏਕੋ) ਇੱਕ ਪ੍ਰਮੇਸਰ ਨੂੰ ਹੀ ਦੇਖਦੇ ਹਨ।

**ਅਥਵਾ :** ਜੋ (ਦੂਜਾ) ਦੁਜੈਗੀ ਭਾਵ ਨੂੰ ਮੇਟ ਦਿੰਦੇ ਹਨ। ਉਹ (ਸੋਇ) ਉਸ (ਏਕੋ) ਇਕ ਪ੍ਰਮੇਸਰ ਦਾ ਹੀ ਰੂਪ ਹੋ ਜਾਂਦੇ ਹਨ।

## ਆਸਾ ਮਹਲਾ ੧ ॥

ਜਿੰਨ੍ਹਾਂ ਨੇ ਉਸ ਪ੍ਰਮੇਸਰ ਨੂੰ ਦੇਖਿਆ ਹੈ, ਉਹਨਾਂ ਦੀ ਅਵਸਥਾ ਸ੍ਵਣ ਕਰਵਾਉਂਦੇ ਹੋਏ ਗਰੀਬ ਨਿਵਾਜ ਸਤਿਗੁਰੂ ਸੱਚੇ ਪਾਤਸ਼ਾਹ ਜੀ ਸ਼ਬਦ ਉਚਾਰਨ ਕਰਦੇ ਹਨ।

## ਇਕਿ ਆਵਹਿ; ਇਕਿ ਜਾਵਹਿ ਆਈ ॥

ਹੇ ਭਾਈ! ਇੱਕ ਜੀਵ ਕਰਮਾਂ ਅਨੁਸਾਰ ਜਨਮ ਧਾਰ ਕੇ ਇਸ ਸੰਸਾਰ ਵਿਚ (ਆਵਹਿ) ਆ ਰਹੇ ਹਨ ਅਤੇ ਇੱਕ ਜੋ (ਆਈ) ਆਏ ਹੋਏ ਹਨ, ਉਹ ਮੌਤ ਦੇ ਮੂੰਹ ਵਿਚ ਪੈ ਕੇ ਪ੍ਰਲੋਕ ਨੂੰ ਚਲੇ (ਜਾਵਹਿ) ਜਾ ਰਹੇ ਹਨ।

**ਅਥਵਾ :** ਆਈ ਨਾਮ ਮਾਇਆ ਦਾ ਹੈ। ਜਿੰਨ੍ਹਾਂ ਦੇ ਅੰਦਰ (ਆਈ) ਮਾਇਆ ਦੀ ਇੱਛਾ ਆਈ ਹੋਈ ਹੈ, ਉਹ ਇੱਕ ਤਾਂ ਜਨਮ ਧਾਰ ਕੇ (ਆਵਹਿ) ਆ ਰਹੇ ਹਨ ਅਤੇ ਇੱਕ ਉਸ ਮਾਇਆ ਦੀ ਇੱਛਾ ਨੂੰ ਦਿਲ ਵਿਚ ਰੱਖ ਕੇ ਮਰ ਕਰਕੇ ਚਲੇ (ਜਾਵਹਿ) ਜਾਂਦੇ ਹਨ। ਇਸ ਤਰ੍ਹਾਂ ਮਾਇਆ ਦੀ ਇੱਛਾ ਜੀਵਾਂ ਨੂੰ ਆਉਣ-ਜਾਣ ਦੇ ਚੱਕਰਾਂ ਵਿਚ ਪਾਈ ਰੱਖਦੀ ਹੈ।

**ਅਥਵਾ :** ਆਈ ਨਾਮ 'ਵਾਸ਼ਨਾ' ਦਾ ਵੀ ਹੈ। ਜਿੰਨ੍ਹਾਂ ਦੇ ਅੰਦਰ 'ਸੁਤ ਬਿਤ ਲੋਕ ਈਖਣਾ ਤੀਨੀ' ਰੂਪ (ਆਈ) ਵਾਸ਼ਨਾ ਆਈ ਹੋਈ ਹੈ, ਉਹ ਵਾਸ਼ਨਾ ਦੇ ਬੱਧੇ ਹੋਏ ਇੱਕ ਤਾਂ ਜਨਮ ਲੈ ਕੇ (ਆਵਹਿ) ਆਉਂਦੇ ਹਨ ਅਤੇ ਇੱਕ ਪ੍ਰਾਲਬਧ ਸਮਾਪਤ ਹੋਣ ਤੋਂ ਮਰ ਕਰਕੇ ਚਲੇ (ਜਾਵਹਿ) ਜਾਂਦੇ ਹਨ। ਫਿਰ ਵਾਸ਼ਨਾ ਅਨੁਸਾਰ ਹੋਰ ਜਨਮ ਧਾਰ ਕੇ (ਆਈ) ਆ ਜਾਂਦੇ ਹਨ।

## ਸਾਖੀ—ਵਿਰੱਕਤ ਸਾਧ ਦੀ

ਪੰਜਾਬ ਵਿਚ ਮੋਗੇ ਨੇੜੇ ਵੱਡੀ ਬਧਨੀ ਨਗਰ ਵਿੱਚ ਇਕ ਵਿਰੱਕਤ ਸਾਧ ਰਹਿੰਦਾ ਸੀ। ਉਸਦੇ ਪਾਸ ਇਕ ਸੋਨੇ ਦੀ ਡਲੀ ਸੀ। ਉਹ ਪਰਾਗ ਰਾਜ ਦੇ ਕੁੰਭ ਦੇ ਮੇਲੇ 'ਤੇ ਜਾਣ ਲੱਗਿਆਂ ਅੱਖ ਬਚਾ ਕੇ ਉਸ ਡਲੀ ਨੂੰ ਉੱਥੇ ਹੀ ਦੱਬ ਗਿਆ ਕਿ ਮੇਲੇ ਵਿਚ ਚੋਰੀ ਨਾ ਹੋ ਜਾਵੇ। ਉਸ ਵੇਲੇ ਕੁੰਭ ਵਿਚ ਬਿਮਾਰੀ ਫੈਲ ਗਈ। ਉਹ ਸਾਧ ਵੀ ਉਸ ਬਿਮਾਰੀ ਨਾਲ ਚੜ੍ਹਾਈ ਕਰ ਗਿਆ। ਜਿਸ ਵੇਲੇ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਮਹਾਂਪੁਰਖ ਵੱਡੇ ਬਧਨੀ ਗਏ। ਉੱਥੇ ਇਕ ਵਿਅਕਤੀ ਨੇ ਮਹਾਂਪੁਰਖਾਂ ਨੂੰ ਦੱਸਿਆ ਕਿ ਮਹਾਂਪੁਰਖੋ! ਇੱਥੇ ਇਕ ਵਿਰੱਕਤ ਸਾਧ ਰਹਿੰਦਾ ਸੀ। ਹੈ ਤਾਂ ਵਿਰੱਕਤ ਸੀ, ਪਰ ਮੈਂ ਉਸਨੂੰ ਇਥੇ ਕੁਝ ਦੱਬਦਿਆਂ ਦੇਖਿਆ ਸੀ। ਇਹ ਗੱਲ ਸੁਣ ਕੇ ਜਦੋਂ ਉਸ ਸਥਾਨ ਨੂੰ ਪੁੱਟ ਕੇ ਦੇਖਿਆ ਤਾਂ ਹੇਠੋਂ ਇਕ ਕੁੱਜੀ ਨਿਕਲੀ, ਜਿਸ ਦੇ ਉੱਤੇ ਇਕ ਸਪੋਲੀਆ ਬੈਠਾ ਸੀ। ਜਦੋਂ ਕੁੱਜੀ ਖੋਲ੍ਹ ਕੇ ਦੇਖੀ ਤਾਂ ਉਸ ਵਿਚੋਂ ਸੋਨੇ ਦੀ ਡਲੀ ਨਿਕਲੀ। ਉਸ ਵੇਲੇ ਮਹਾਂਪੁਰਖਾਂ ਨੇ ਬਚਨ ਕੀਤਾ ਕਿ ਦੇਖੋ ਸਿੰਘੋ! ਇਸ ਤਰ੍ਹਾਂ ਇਕ ਸੋਨੇ ਦੀ ਡਲੀ ਵਿਚ ਵਾਸ਼ਨਾ ਰਹਿਣ ਕਰਕੇ ਵਿਰੱਕਤ ਸਾਧ ਸਪੋਲੀਆ ਬਣ ਗਿਆ। ਇਸੇ ਤਰ੍ਹਾਂ,

## ਸਾਖੀ—ਇੱਕ ਹੋਰ ਵਿਰੱਕਤ ਦੀ

ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਇਕ ਵਿਰੱਕਤ ਸਾਧ ਰਹਿੰਦਾ ਸੀ। ਉਸਨੇ ਗੁਟਕੇ ਸਾਹਿਬ ਜੀ ਦੀ ਜਿਲਦ ਉੱਤੇ ਚੰਮ ਦੀ ਝੋਲੀ ਚੜ੍ਹਾ ਕੇ ਉਸ ਵਿਚ ਤਿੰਨ ਹਜ਼ਾਰ ਰੁਪਈਆ ਲੁਕੋ ਕੇ ਰੱਖ ਦਿੱਤਾ, ਉਤੋਂ ਕੱਪੜੇ ਦੀ ਝੋਲੀ ਚੜ੍ਹਾ ਦਿਤੀ ਅਤੇ ਗੁਟਕਾ ਸਾਹਿਬ ਆਪਣੇ ਕਮਰੇ ਵਿਚ ਫੱਟੀ ਉੱਤੇ ਰੱਖ ਦਿੱਤਾ। ਅਚਾਨਕ ਹੀ ਉਹ ਸਾਧ ਮਰ ਗਿਆ। ਕੁਝ ਦਿਨਾਂ ਬਾਅਦ ਕਿਸੇ ਨੇ ਦੇਖਿਆ ਕਿ ਇਕ ਸੱਪ ਗੁਟਕੇ ਸਾਹਿਬ ਦੇ ਦੁਆਲੇ ਕੁੰਡਲ ਮਾਰ ਕੇ ਬੈਠਾ ਹੈ। ਉਸ ਨੇ ਤਿੰਨ ਵਾਰ ਸੱਪ ਨੂੰ ਉੱਥੋਂ ਉਠਾਇਆ। ਪਰ ਉਹ ਸੱਪ ਫਿਰ ਉੱਥੇ ਹੀ ਆ ਗਿਆ। ਜਦੋਂ ਸੱਪ ਨੂੰ ਮਾਰ ਕੇ ਗੁਟਕਾ ਸਾਹਿਬ ਖੋਲ੍ਹ ਕੇ ਵੇਖਿਆ ਤਾਂ ਉਸਦੀ ਜਿਲਦ ਵਿਚੋਂ ਤਿੰਨ ਹਜ਼ਾਰ ਰੁਪਈਆ ਨਿਕਲਿਆ। ਸੰਗਤ ਨੇ ਉਹਨਾਂ ਰੁਪਈਆਂ ਦਾ ਭੰਡਾਰਾ ਕਰ ਦਿੱਤਾ।

ਇਸ ਤਰ੍ਹਾਂ ਉਹ ਸਾਧ ਵੀ ਤਿੰਨ ਹਜ਼ਾਰ ਰੁਪਏ ਵਿਚ ਵਾਸ਼ਨਾ ਰਹਿਣ ਕਰਕੇ ਸੱਪ ਬਣਿਆ ਸੀ। ਇਸ ਤਰ੍ਹਾਂ ਜੀਵ ਜਨਮ ਧਾਰ ਕੇ ਆਉਂਦੇ ਹਨ, ਮਰ ਕੇ ਚਲੇ ਜਾਂਦੇ ਹਨ ਅਤੇ ਵਾਸ਼ਨਾ ਕਰਕੇ ਫਿਰ ਜਨਮ ਧਾਰ ਕੇ ਆ ਜਾਂਦੇ ਹਨ। ਇਉਂ ਇਹ ਵਾਸ਼ਨਾ ਜੀਵਾਂ ਨੂੰ ਆਵਾ-ਗਵਨ ਵਿਚ ਪਾਈ ਰੱਖਦੀ ਹੈ।

## ਇਕਿ ਹਰਿ ਰਾਤੇ; ਰਹਹਿ ਸਮਾਈ ॥

ਇਕ ਜਿਹੜੇ ਜੀਵ ਮਨੁੱਖਾ ਜਨਮ ਨੂੰ ਪਾ ਕੇ (ਹਰਿ) ਹਰੀ ਅਕਾਲ ਪੁਰਖ ਵਿਚ (ਰਾਤੇ) ਰੰਗੇ ਰਹਿੰਦੇ ਹਨ। ਉਹ ਵਾਹਿਗੁਰੂ ਵਿਚ (ਰਹਹਿ ਸਮਾਈ) ਅਭੇਦ ਹੋ ਕੇ ਰਹਿੰਦੇ ਹਨ।

## ਇਕਿ ਧਰਨਿ ਗਗਨ ਮਹਿ; ਠਉਰ ਨ ਪਾਵਹਿ ॥

ਇੱਕ ਐਸੇ ਹਨ, ਜੋ ਵਾਸ਼ਨਾ ਦੇ ਬੱਧੇ ਹੋਏ (ਧਰਨਿ) ਧਰਤੀ ਦੀਆਂ ਮਨੁੱਖ ਆਦਿਕ ਜੂਨਾਂ ਵਿਚ ਅਤੇ (ਗਗਨ) ਆਕਾਸ਼ ਦੀਆਂ ਪੰਛੀ ਆਦਿਕ ਜੂਨਾਂ (ਮਹਿ) ਵਿਚ **ਵਾ:** ਅਕਾਸ਼ ਭਾਵ ਸਵਰਗ ਵਿਚ ਦੇਵਤਿਆਂ ਦੀਆਂ ਜੂਨਾਂ ਵਿਚ ਵੀ (ਠਉਰ) ਠਹਿਰਨਾ (ਨ ਪਾਵਹਿ) ਨਹੀਂ ਪਾਉਂਦੇ ਹਨ। ਭਾਵ ਪਾਪੀ ਪੁਰਸ਼ਾਂ ਨੇ ਪਾਪ ਹੀ ਇਤਨੇ ਕੀਤੇ ਹਨ ਕਿ ਉਹਨਾਂ ਨੂੰ ਧਰਤੀ ਦੀਆਂ ਜੂਨਾਂ ਨਹੀਂ ਝੱਲਦੀਆਂ ਅਤੇ ਜੇ ਕਰਕੇ ਉਹ ਪੁੰਨਾਂ ਦੇ ਬਲ ਨਾਲ ਆਕਾਸ਼ ਵਿਚ, ਸਵਰਗ ਆਦਿਕਾਂ ਵਿਚ ਵੀ ਚਲੇ ਜਾਣ, ਤਾਂ ਉਹਨਾਂ ਨੂੰ ਪੁੰਨਾਂ ਦਾ ਹੰਕਾਰ ਹੋਣ ਕਰਕੇ ਦੇਵਤੇ ਆਦਿਕ ਜੂਨਾਂ ਵੀ ਨਹੀਂ ਝੱਲਦੀਆਂ। ਇਸ ਤਰ੍ਹਾਂ ਉਹ ਆਖਰ ਨੂੰ ਵਿਸ਼ਟਾ ਦੇ ਕੀੜੇ ਬਣਦੇ ਹਨ।

## ਸੇ ਕਰਮਹੀਣ; ਹਰਿ ਨਾਮੁ ਨ ਧਿਆਵਹਿ ॥੧॥

(ਸੇ) ਉਹਨਾਂ ਨਿਸ਼ਕਾਮ ਕਰਮਾਂ ਰੂਪ ਭਾਗਾਂ ਤੋਂ ਹੀਣਿਆਂ ਦੇ ਅੰਤਹਕਰਣ ਰੂਪ ਮੱਥੇ ਉੱਤੇ ਧੁਰੋਂ ਆਦਿ ਤੋਂ ਨਾਮ ਦੀ ਪ੍ਰਾਪਤੀ ਦਾ ਲੇਖ ਹੀ ਨਹੀਂ ਲਿਖਿਆ ਹੋਇਆ। ਜਿਸ ਕਰਕੇ ਉਹ (ਹਰਿ) ਹਰੀ ਪ੍ਰਮੇਸਰ ਦਾ ਨਾਮ (ਨ ਧਿਆਵਹਿ) ਨਹੀਂ ਧਿਆਉਂਦੇ ਹਨ।

## ਗੁਰ ਪੂਰੇ ਤੇ; ਗਤਿ ਮਿਤਿ ਪਾਈ ॥

ਹੇ ਭਾਈ ! ਅਸੀਂ ਪੂਰੇ (ਗੁਰ) ਗੁਰੂ ਅਕਾਲ ਪੁਰਖ ਵਾਹਿਗੁਰੂ ਤੋਂ ਉਸਦੀ (ਗਤਿ) ਪ੍ਰਾਪਤੀ ਦੀ, ਗਿਆਨ ਦੀ, ਮੁਕਤੀ ਦੀ (ਮਿਤਿ) ਮਰਿਯਾਦਾ (ਪਾਈ) ਪ੍ਰਾਪਤ ਕੀਤੀ ਹੈ।

## ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ;
## ਗੁਰ ਸਬਦੀ, ਹਰਿ ਪਾਰਿ ਲੰਘਾਈ ॥੧॥ ਰਹਾਉ ॥

*(ਬਿਖੁ-ਵਤ ਬੋਲੋ)*

ਇਹ ਸੰਸਾਰ ਸਮੁੰਦਰ ਹੈ। ਜਿਸ ਵਿਚ (ਬਿਖੁ) ਜ਼ਹਿਰ ਦੀ (ਵਤ) ਨਿਆਈਂ (ਅਤਿ) ਅਤਿਅੰਤ ਦੁੱਖਦਾਇਕ ਮਾਇਆ ਦਾ ਮੋਹ ਅਤੇ ਜਨਮ ਮਰਨ ਦੇ (ਭਉ) ਭੈ ਰੂਪ ਜਲ ਹੈ। ਜੋ (ਗੁਰ) ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਨ ਵਾਲੇ ਹਨ, ਉਹਨਾਂ (ਗੁਰ ਸਬਦੀ) ਗੁਰ ਸ਼ਬਦੀਆਂ ਨੂੰ (ਹਰਿ) ਹਰੀ ਨੇ ਸ਼ਬਦ ਰੂਪ ਬੇੜੇ ਉੱਤੇ ਚਾੜ੍ਹ ਕੇ ਇਸ ਸੰਸਾਰ ਸਮੁੰਦਰ ਤੋਂ ਪਾਰ (ਲੰਘਾਈ) ਲੰਘਾ ਕਰਕੇ ਮੁਕਤੀ ਰੂਪ ਕਿਨਾਰੇ ਉੱਤੇ ਪਹੁੰਚਾ ਦਿੱਤਾ ਹੈ ਅਤੇ ਅੱਗੇ ਉਹ ਗੁਰਮੁਖ ਵੀ ਸ਼ਬਦ ਰੂਪ ਟਿਕਟ ਦੇ ਕੇ ਨਾਮ ਜ਼ਹਾਜ ਉੱਤੇ ਚੜ੍ਹਾ ਕੇ ਹੋਰਨਾਂ ਨੂੰ ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਂਦੇ ਹਨ।

## ਜਿਨ ਕਉ; ਆਪਿ ਲਏ ਪ੍ਰਭੁ ਮੇਲਿ ॥

(ਜਿਨ) ਜਿੰਨ੍ਹਾਂ (ਕਉ) ਨੂੰ (ਪ੍ਰਭੁ) ਪ੍ਰਮੇਸਰ ਆਪ ਕਿਰਪਾ ਕਰਕੇ ਗੁਰਾਂ ਦੁਆਰਾ ਆਪਣੇ ਨਾਲ **ਵਾ:** ਆਪਣੇ ਪਿਆਰੇ ਗੁਰਮੁਖ ਜਨਾਂ ਸੰਗਤ ਨਾਲ (ਮੇਲਿ) ਮੇਲ (ਲਏ) ਲੈਂਦਾ ਹੈ।

## ਤਿਨ ਕਉ; ਕਾਲੁ ਨ ਸਾਕੈ ਪੇਲਿ ॥

(ਤਿਨ) ਉਹਨਾਂ (ਕਉ) ਨੂੰ ਕਾਲ (ਪੇਲਿ) ਦਬਾ (ਨ ਸਾਕੈ) ਨਹੀਂ ਸਕਦਾ।

**ਅਥਵਾ :** ਕਾਲ ਉਹਨਾਂ ਨੂੰ (ਪੇਲਿ) ਪ੍ਰੇਰ ਕੇ ਹੋਰ ਪਾਸੇ ਭਾਵ ਜੂਨਾਂ ਵਿਚ ਨਹੀਂ ਧੱਕ ਸਕਦਾ।

## ਗੁਰਮੁਖਿ ਨਿਰਮਲ; ਰਹਹਿ ਪਿਆਰੇ ॥

ਗੁਰਮੁਖ ਜਨ ਮਨ ਕਰਕੇ (ਨਿਰਮਲ) ਪਾਪਾਂ ਦੀ, ਵਿਕਾਰਾਂ ਦੀ ਅਤੇ ਅਵਿਦਿਆ ਦੀ ਮੈਲ ਤੋਂ ਰਹਿਤ ਹਨ ਅਤੇ ਆਪਣੇ ਮਨ ਨੂੰ ਹਰ ਵਕਤ ਪਿਆਰੇ ਪ੍ਰਮੇਸਰ ਵਿਚ ਜੋੜੀ ਰੱਖਦੇ ਹਨ।

**ਅਥਵਾ :** ਜਿਹੜੇ ਗੁਰਮੁਖ ਮਾਇਆ ਦੇ ਮੋਹ ਅਤੇ ਹਉਮੈ ਤੋਂ (ਨਿਰਮਲ) ਉੱਜਲ (ਰਹਹਿ) ਰਹਿੰਦੇ ਹਨ ਭਾਵ ਮਾਇਆ ਦਾ ਮੋਹ ਅਤੇ ਹੰਕਾਰ ਨਹੀਂ ਕਰਦੇ। ਉਹ ਵਾਹਿਗੁਰੂ ਦੇ ਪਿਆਰੇ ਬਣ ਗਏ ਹਨ।

## ਜਿਉ ਜਲ, ਅੰਭ ਊਪਰਿ; ਕਮਲ ਨਿਰਾਰੇ ॥੨॥

(ਜਿਉ) ਜਿਸ ਪ੍ਰਕਾਰ ਕਮਲ ਫੁੱਲ ਤਲਾਅ ਦੇ (ਜਲ) ਪਾਣੀ ਵਿਚ ਵੀ ਨਿਰਲੇਪ ਰਹਿੰਦਾ ਹੈ ਅਤੇ (ਊਪਰਿ) ਉਪਰੋਂ ਅਕਾਸ਼ ਵਿਚੋਂ ਬੱਦਲ ਰਾਹੀਂ ਡਿੱਗਣ ਵਾਲੇ ਬਰਸਾਤੀ (ਅੰਭ) ਪਾਣੀ ਤੋਂ ਵੀ (ਨਿਰਾਰੇ) ਨਿਆਰਾ ਭਾਵ *ਨਿਰਲੇਪ ਰਹਿੰਦਾ ਹੈ। ਇਸੇ ਪ੍ਰਕਾਰ, ਗੁਰਮੁਖ ਜਨ ਕਮਲ ਫੁੱਲ ਦੀ ਨਿਆਈਂ ਹੋ ਕੇ ਸੰਸਾਰ ਰੂਪ ਤਲਾਅ ਵਿੱਚ ਰਹਿੰਦਿਆਂ ਹੋਇਆਂ ਮਨ ਕਰਕੇ ਇਸ ਲੋਕ ਦੇ ਪਦਾਰਥਾਂ ਰੂਪ ਜਲ ਤੋਂ ਵੀ ਨਿਰਲੇਪ ਰਹਿੰਦੇ ਹਨ ਅਤੇ ਉਪਰ ਅਕਾਸ਼ ਭਾਵ ਸਵਰਗ ਲੋਕ, ਬ੍ਰਹਮ ਲੋਕ ਦੇ ਸੁੱਖਾਂ ਤੇ ਦਿਬ ਭੋਗਾਂ ਦੀ ਇੱਛਾ ਰੂਪ ਪਾਣੀ ਤੋਂ ਵੀ ਨਿਰਲੇਪ ਰਹਿੰਦੇ ਹਨ।

**ਪ੍ਰਸ਼ਨ :** ਪਦਾਰਥਾਂ ਦੇ ਮੋਹ ਤੋਂ ਨਿਰਲੇਪ ਕਿਵੇਂ ਰਹਿਣਾ ਕਰੀਏ?

**ਉੱਤਰ :** ਜਿਸ ਤਰ੍ਹਾਂ ਜਦੋਂ ਬੱਚੇ ਖਿਡਾਵੀ ਦਾਈ ਨੂੰ ਵੀ 'ਮਾਂ' ਆਖਦੇ ਹਨ ਤਾਂ ਉਹ ਅੱਗੋਂ ਹੱਸ ਕੇ ਵੀ ਬੋਲਦੀ ਹੈ, ਉਹਨਾਂ ਨਾਲ ਪਿਆਰ ਵੀ ਕਰਦੀ ਹੈ, ਉਹਨਾਂ ਨੂੰ ਪਾਲਦੀ ਵੀ ਹੈ, ਪਰ ਹਿਰਦੇ ਵਿਚ ਮੋਹ-ਮਮਤਾ ਤੋਂ ਰਹਿਤ ਰਹਿੰਦੀ ਹੈ। ਜਾਂ ਜਿਸ ਪ੍ਰਕਾਰ ਖਜ਼ਾਨੇ ਦਾ ਪਹਿਰੇਦਾਰ ਖਜ਼ਾਨੇ ਉੱਤੇ ਪੂਰਾ ਪਹਿਰਾ ਦਿੰਦਾ ਹੈ, ਪਰ ਉਸ ਖਜ਼ਾਨੇ ਦੇ ਮੋਹ ਵਿਚ ਨਹੀਂ ਪੈਂਦਾ, ਸਗੋਂ ਉਸਦੀ ਰੱਖਿਆ ਨੂੰ ਆਪਣੀ ਡਿਊਟੀ ਸਮਝਦਾ ਹੈ। ਇਸੇ ਤਰ੍ਹਾਂ ਪਰਿਵਾਰ ਵਿਚ ਰਹਿੰਦਿਆਂ ਹੋਇਆਂ ਜਾਣ ਕੇ ਪਰਿਵਾਰ ਦੇ ਮੋਹ, ਮਮਤਾ ਤੋਂ ਰਹਿਤ ਹੋ ਕੇ ਰਹਿਣਾ ਕਰੇ ਕਿ ਇਹ ਸਰੀਰ ਤੇ ਸੰਬੰਧੀ ਆਦਿਕ ਤਾਂ ਪ੍ਰਾਲਬਧ ਭੋਗਣ ਲਈ ਮਿਲੇ ਹਨ ਅਤੇ ਪ੍ਰਾਲਬਧ ਪੂਰੀ ਹੁੰਦਿਆਂ ਸਾਰੀ ਹੀ ਇਹ ਸਾਰੇ ਸੰਸਾਰ ਤੋਂ ਚਲੇ ਜਾਣ ਵਾਲੇ ਹਨ। ਇੰਨ੍ਹਾਂ ਵਿਚ ਮੇਰਾ ਕੁਝ ਵੀ ਨਹੀਂ ਹੈ।

## ਬੁਰਾ ਭਲਾ; ਕਹੁ ਕਿਸ ਨੋ ਕਹੀਐ ॥

ਹੇ ਭਾਈ! ਐਸੇ ਗਿਆਨ ਵਿਚ ਟਿਕੇ ਹੋਏ ਗੁਰਮੁਖ (ਕਹੁ) ਕਹਿ ਕੇ ਦੱਸਣਾ ਕਰੋ ਕਿ ਕਿਸ (ਨੋ) ਨੂੰ ਬੁਰਾ

---

* ਕਮਲ ਫੁੱਲ ਦੇ ਪੱਤੇ ਖੁਸ਼ਕ ਹੁੰਦੇ ਹਨ। ਇਸ ਕਰਕੇ ਬਰਸਾਤ ਦੇ ਪਾਣੀ ਦੀ ਇੱਕ ਵੀ ਬੂੰਦ ਉਸ ਦੇ ਪੱਤਿਆਂ ਉੱਤੇ ਨਹੀਂ ਠਹਿਰਦੀ। ਇਸ ਤਰ੍ਹਾਂ ਕਮਲ ਬਰਸਾਤੀ ਪਾਣੀ ਤੋਂ ਨਿਰਲੇਪ ਰਹਿੰਦਾ ਹੈ।

(ਕਹੀਐ) ਕਹਿਣ ਅਤੇ ਕਿਸ ਨੂੰ ਭਲਾ (ਕਹੀਐ) ਕਹਿਣ? ਭਾਵ ਗੁਰਮੁਖ ਜਨ ਕਿਸੇ ਨੂੰ ਵੀ ਬੁਰਾ ਜਾਂ ਭਲਾ ਨਹੀਂ ਆਖਦੇ ਹਨ ਕਿਉਂਕਿ

## ਦੀਸੈ ਬ੍ਰਹਮੁ; ਗੁਰਮੁਖਿ ਸਚੁ ਲਹੀਐ ॥

ਉਹਨਾਂ (ਗੁਰਮੁਖਿ) ਗੁਰਮੁਖਾਂ ਦੇ ਤਾਈਂ ਤਾਂ ਸਾਰਿਆਂ ਵਿਚ ਬ੍ਰਹਮ ਆਤਮਾ ਹੀ (ਦੀਸੈ) ਦਿਸਦਾ ਹੈ, ਕਿਉਂਕਿ ਉਹਨਾਂ ਨੇ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ (ਸਚੁ) ਸਤ ਸਰੂਪ ਨੂੰ (ਲਹੀਐ) ਲਖਿਆ ਭਾਵ ਜਾਣ ਲਿਆ ਹੈ। **ਵਾ:** ਉਹਨਾਂ (ਗੁਰਮੁਖਿ) ਗੁਰਮੁਖਾਂ ਦੀ ਸੰਗਤ ਕਰਕੇ (ਸਚੁ) ਸਤ ਸਰੂਪ ਨੂੰ (ਲਹੀਐ) ਲਖਣਾ ਭਾਵ ਜਾਨਣਾ ਚਾਹੀਦਾ ਹੈ। **ਵਾ:** ਗੁਰਮੁਖਾਂ ਦੁਆਰਾ ਸੱਚੇ ਪ੍ਰਮੇਸਰ ਨੂੰ (ਲਹੀਐ) ਲੈਣਾ ਕਰੀਏ ਭਾਵ ਪ੍ਰਾਪਤ ਕਰੀਏ।

## ਅਕਥੁ ਕਥਉ; ਗੁਰਮਤਿ ਵੀਚਾਰੁ ॥

ਮਹਾਂਪੁਰਖ ਗੁਰਮਤਿ ਦੀ ਵਿਚਾਰ ਦੁਆਰਾ ਅਕੱਥ ਸਰੂਪ ਨੂੰ (ਕਥਉ) ਕਥਨ ਕਰਦੇ ਹਨ।

**ਅਥਵਾ :** ਹੇ ਪਿਆਰੇ ਜੀ ! ਤੁਸੀਂ ਵੀ ਗੁਰਮਤਿ ਦੀ (ਵੀਚਾਰੁ) ਵਿਚਾਰ ਦੁਆਰਾ ਅਕੱਥ ਸਰੂਪ ਦੀ ਕਥਾ ਨੂੰ (ਕਥਉ) ਕਥਨ ਕਰੋ।

## ਮਿਲਿ ਗੁਰ ਸੰਗਤਿ; ਪਾਵਉ ਪਾਰੁ ॥੩॥

ਹੇ ਪਿਆਰੇ ਜੀ ! ਆਪ ਜੀ (ਗੁਰ) ਸਤਿਗੁਰੂ ਸਾਹਿਬ ਜੀ ਦੀ (ਸੰਗਤਿ) ਸੰਗਤ ਨਾਲ (ਮਿਲਿ) ਮਿਲ ਕਰਕੇ ਆਪਣੇ ਆਪ ਨੂੰ ਸੰਸਾਰ ਸਮੁੰਦਰ ਤੋਂ (ਪਾਰੁ) ਪਾਰ ਕਰਕੇ ਮੁਕਤੀ ਰੂਪ ਕਿਨਾਰੇ ਨੂੰ (ਪਾਵਉ) ਪ੍ਰਾਪਤ ਕਰੋ।

## ਸਾਸਤ ਬੇਦ; ਸਿੰਮ੍ਰਿਤਿ ਬਹੁ ਭੇਦ ॥

ਜੇ ਤੁਸੀਂ ਛੇ (ਸਾਸਤ) ਸ਼ਾਸ਼ਤਰਾਂ, ਚਾਰ (ਬੇਦ) ਵੇਦਾਂ ਅਤੇ ਸਤਾਈ (ਸਿੰਮ੍ਰਿਤਿ) ਸਿੰਮ੍ਰਤੀਆਂ ਨੂੰ ਪੜ੍ਹੋਗੇ, ਤਾਂ ਉਹਨਾਂ ਵਿਚ ਤਾਂ (ਬਹੁ) ਬਹੁਤੇ (ਭੇਦ) ਫਰਕ ਹਨ।

**ਸ਼ਾਸ਼ਤਰਾਂ ਵਿਚ ਭੇਦ :** 'ਸਾਂਖ' ਅਨੀਸ਼ਰਵਾਦੀ, ਨਾਸਤਕ ਹੈ। ਈਸ਼ਰ ਨੂੰ ਨਹੀਂ ਮੰਨਦਾ ਹੈ। ਚੌਵੀ ਤੱਤ ਅਤੇ ਪੱਚੀਵਾਂ ਪੁਰਖ ਮੰਨਦਾ ਹੈ। 'ਨਿਆਇ' ਭੇਦਵਾਦੀ ਹੈ। ਈਸ਼ਰ ਨੂੰ ਇਕ ਦੇਸੀ ਮੰਨਦਾ ਹੈ। 'ਵੈਸ਼ੇਸ਼ਿਕ' ਕਾਲਵਾਦੀ ਹੈ, ਸਮੇਂ ਨੂੰ ਹੀ ਸਭ ਕੁਝ ਮੰਨਦਾ ਹੈ। 'ਪੂਰਵ ਮੀਮਾਂਸਾ' ਕਰਮਵਾਦੀ ਹੈ। ਕਰਮਾਂ ਨੂੰ ਪ੍ਰਧਾਨ ਮੰਨਦਾ ਹੈ। 'ਜੋਗ' ਬਿਰਤੀ ਦੇ ਨਿਰੋਧ ਨੂੰ ਹੀ ਸਭ ਕੁਝ ਸਮਝਦਾ ਹੈ ਅਤੇ 'ਵੇਦਾਂਤ' ਕੇਵਲ ਗਿਆਨ ਦਾ ਹੀ ਕਥਨ ਕਰਦਾ ਹੈ।

**ਵੇਦਾਂ ਵਿਚ ਭੇਦ :** ਵੇਦਾਂ ਦੇ ਵੀ ਬਹੁਤੇ ਭੇਦ ਹਨ। ਸਿਆਮ ਵੇਦ ਵਿੱਚ ਮਹਾਂਵਾਕਾਂ ਦਾ ਕਥਨ ਅਤੇ ਵੇਦਾਂਤ ਭਾਗ ਜਿਆਦਾ ਹੈ। ਰਿਗ ਵੇਦ ਵਿਚ ਹਵਨ ਭਾਗ ਅਤੇ ਬ੍ਰਾਹਮਣ ਭਾਗ ਜਿਆਦਾ ਹੈ। ਜਜੁਰ ਵੇਦ ਵਿਚ ਜੱਗ ਭਾਗ ਬਹੁਤਾ ਹੈ ਅਤੇ ਅਥਰਬਨ ਵਿਚ ਗੀਤ ਭਾਗ ਬਹੁਤਾ ਹੈ।

**ਸੁਰਤੀਆਂ ਵਿਚ ਭੇਦ :** ਬੇਦਾਂ ਦੀਆਂ ਸ਼ੁਰਤੀਆਂ ਦੇ ਵੀ ਭੇਦ ਹਨ। ੮੦, ੦੦੦ ਸ਼ੁਰਤੀ ਕਰਮਕਾਂਡ ਨੂੰ ਹੀ ਕਹਿੰਦੀ ਹੈ। ੧੬,੦੦੦ ਸ਼ੁਰਤੀ ਚੰਦ ਸੂਰਜ ਆਦਿਕਾਂ ਦੀ ਨਾਨਾ ਉਪਾਸ਼ਨਾ ਨੂੰ ਕਹਿੰਦੀ ਹੈ ਅਤੇ ੪੦੦੦ ਸ਼ੁਰਤੀ ਗਿਆਨ ਦਾ ਕਥਨ ਕਰਦੀ ਹੈ।

**ਸਿੰਮ੍ਰਤੀਆਂ ਵਿਚ ਭੇਦ :** ਸਿੰਮ੍ਰਤੀਆਂ ਦੇ ਵੀ ਅਨੇਕਾਂ ਭੇਦ ਹਨ। ਮਨੂ ਸਿੰਮ੍ਰਤੀ ਵਿਚ ਤਾਂ ਕਰਮ ਕਾਂਡ ਦਾ

ਕਥਨ ਕੀਤਾ ਹੈ ਅਤੇ ਇਸ ਤਰ੍ਹਾਂ ਦੱਸਿਆ ਹੈ ਕਿ ਬ੍ਰਾਹਮਣ ਬ੍ਰਹਮਾ ਦੇ ਮੁੱਖ ਤੋਂ, ਛੱਤ੍ਰੀ ਭੁਜਾਵਾਂ ਤੋਂ, ਵੈਸ਼ ਲੱਕ ਤੋਂ ਅਤੇ ਸ਼ੂਦ੍ਰ ਚਰਨਾਂ ਤੋਂ ਪੈਦਾ ਹੋਏ ਹਨ। ਇਸ ਉਤਪਤੀ ਅਨੁਸਾਰ ਹੀ ਚਾਰਾਂ ਵਰਣਾਂ ਦੀ ਕਰਨ ਯੋਗ ਕਿਰਤ ਵੰਡ ਕੇ ਲਿਖੀ ਹੈ। ਇਸ ਤੋਂ ਇਲਾਵਾ ਦੰਡ ਆਦਿਕਾਂ ਦਾ ਕਥਨ ਕੀਤਾ ਹੈ। ਯਾਗਵਲਕ ਸਿਮ੍ਰਤੀ ਵਿਚ ਕਾਮ ਉਪਾਸ਼ਨਾ ਕਹੀ ਹੈ। ਵਸ਼ਿਸਟ ਸਿੰਮ੍ਰਤੀ ਵਿਚ ਗਿਆਨ ਤੇ ਉਪਾਸ਼ਨਾ ਦੋਵੇਂ ਕਹੇ ਹਨ। ਅਸ਼ਟਾਬੱਕ੍ਰ ਸਿੰਮ੍ਰਤੀ ਵਿਚ ਕੇਵਲ ਗਿਆਨ ਦਾ ਕਥਨ ਕੀਤਾ ਹੈ।

ਇਸ ਪ੍ਰਕਾਰ ਵੇਦਾਂ, ਸਿੰਮ੍ਰਤੀਆਂ ਵਿਚ ਬਹੁਤ ਭੇਦ ਹਨ।

**ਅਥਵਾ :** ਸ਼ਾਸ਼ਤਰਾਂ, ਸਿੰਮ੍ਰਤੀਆਂ ਅਤੇ ਵੇਦਾਂ ਕਰਕੇ ਜੀਵਾਂ ਅੰਦਰ ਵੀ ਬਹੁਤ ਸਾਰੇ ਭੇਦ ਪਏ ਹੋਏ ਹਨ। ਜਿਵੇਂ ਜੋਗੀਆਂ ਦੇ ਬਾਰਾਂ ਭੇਖ, ਖਟ ਦਰਸ਼ਨ ਅਤੇ ਚਾਰ ਵਰਨ ਆਦਿਕ ਸਾਰੇ ਭੇਦ ਸਿੰਮ੍ਰਿਤੀਆਂ ਤੋਂ ਹੀ ਪਏ ਹਨ।

## ਅਠਸਠਿ ਮਜਨੁ; ਹਰਿ ਰਸੁ ਰੇਦ ॥

ਅਠਾਹਠ ਤੀਰਥਾਂ ਉੱਤੇ ਇਸ਼ਨਾਨ ਕਰਨ ਦਾ (ਮਜਨੁ) ਪੁਰਬ ਏਹੀ ਹੈ। **ਵਾ:** ਜੋਗੀਆਂ ਦੁਆਰਾ ਸਰੀਰ ਅੰਦਰ ਮੰਨੇ ਗਏ ਅਠਾਹਠ ਤੀਰਥਾਂ ਦਾ ਇਸ਼ਨਾਨ ਵੀ ਇਹੋ ਹੀ ਹੈ। ਜੋ ਹਿਰਦੇ ਵਿਚ ਹਰੀ ਦੇ ਰਸ ਨੂੰ ਪ੍ਰਾਪਤ ਕਰਨਾ ਹੈ।

**ਅਥਵਾ :** (ਅਠ+ਸਠਿ) ਅਠਾਹਠ ਤੀਰਥਾਂ 'ਤੇ (ਮਜਨੁ) ਪੁਰਬਾਂ ਦਾ ਇਸ਼ਨਾਨ ਕਰਨ ਨਾਲ ਵੀ ਮਨ ਨਿਰਮਲ ਨਹੀਂ ਹੁੰਦਾ। ਇਸ ਕਰਕੇ (ਰੇਦ) ਹਿਰਦੇ ਵਿਚ ਹਰੀ ਦੇ ਨਾਮ ਰਸ, **ਵਾ:** (ਰਸੁ) ਪ੍ਰੇਮ ਨੂੰ ਪ੍ਰਾਪਤ ਕਰਨਾ ਚਾਹੀਦਾ ਹੈ।

**ਅਥਵਾ :** ਫਾਰਸੀ ਵਿਚ 'ਰੇਦ' ਨਾਮ ਤਲਾਅ ਦਾ ਹੈ। ਹੇ ਭਾਈ! ਸਾਧ ਸੰਗਤ ਰੂਪ (ਰੇਦ) ਤਲਾਅ ਵਿਚੋਂ ਹਰੀ ਪ੍ਰਮੇਸਰ ਦੇ ਰਸ ਨੂੰ ਪ੍ਰਾਪਤ ਕਰੋ। ਇਹੋ ਹੀ ਅਠਾਹਠ ਤੀਰਥਾਂ ਦੇ (ਮਜਨੁ) ਪੁਰਬਾਂ ਦਾ ਇਸ਼ਨਾਨ ਹੈ।

## ਗੁਰਮੁਖਿ ਨਿਰਮਲੁ; ਮੈਲੁ ਨ ਲਾਗੈ ॥

ਹੇ ਗੁਰਮੁਖ ਜਨੋ! ਜਦੋਂ ਤੁਸੀਂ ਹਿਰਦੇ ਵਿਚ ਪ੍ਰਮੇਸਰ ਦੇ ਪ੍ਰੇਮ ਨੂੰ ਧਾਰ ਕੇ ਸਤਸੰਗਤ ਰੂਪ ਤਲਾਅ ਵਿਚ ਇਸਥਿਤ ਹੋਣ ਰੂਪ ਇਸ਼ਨਾਨ ਕਰਕੇ ਨਿਰਮਲ ਹੋ ਜਾਉਗੇ ਅਤੇ ਫਿਰ ਤੁਹਾਨੂੰ ਪਾਪਾਂ ਦੀ **ਵਾ:** ਅਵਿਦਿਆ ਦੀ ਮੈਲ (ਨ ਲਾਗੈ) ਨਹੀਂ ਲੱਗੇਗੀ।

## ਨਾਨਕ, ਹਿਰਦੈ ਨਾਮੁ; ਵਡੇ ਧੁਰਿ ਭਾਗੈ ॥੪॥੧੫॥

ਮਹਾਰਾਜ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੇ (ਧੁਰਿ) ਧੁਰੋਂ ਹੀ ਤੁਹਾਡੇ ਨਿਸ਼ਕਾਮ ਕਰਮਾਂ ਰੂਪ ਉੱਤਮ ਭਾਗ ਹੋਣ, ਤਾਂ ਹੀ (ਹਿਰਦੈ) ਹਿਰਦੇ ਵਿਚ ਨਾਮ ਵੱਸੇਗਾ। ਕਿਉਂਕਿ ਨਿਸ਼ਕਾਮ ਕਰਮਾਂ ਕਰਕੇ ਹੀ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ।

## ਆਸਾ ਮਹਲਾ ੧ ॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਇਸਥਿਤ ਹੋ ਕੇ ਸੰਗਤਾਂ ਨੂੰ ਉਪਦੇਸ਼ ਬਖਸ਼ ਰਹੇ ਹਨ ਤੇ ਸੰਗਤਾਂ ਸਤਿਗੁਰਾਂ ਦੇ ਦਰਸ਼ਨ ਦੇਖ ਕੇ ਨਿਹਾਲ ਹੋ ਰਹੀਆਂ ਹਨ। ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦਾ ਸ਼ੁਕਰਾਨਾ ਕਰਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ ਕਿ ਹੇ ਅਕਾਲ ਪੁਰਖ ਜੀ! ਆਪ ਜੀ ਦੀ ਕਿਰਪਾ ਦੇ ਨਾਲ ਹੀ ਅਣਗਿਣਤ ਜੀਵਾਂ ਦੀ ਕਲਿਆਣ ਹੋਈ ਹੈ।

## ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ; ਆਤਮ ਰਾਮੁ ਨਿਹਾਰਿਆ ॥

ਹੇ ਭਾਈ ! (ਨਿਵਿ ਨਿਵਿ) ਦੇਹ ਦੇ ਅਭਿਮਾਨ ਵੱਲੋਂ (ਨਿਵਿ) ਝੁਕ ਕੇ ਅਤੇ ਮਨ ਦੇ ਮਾਣ ਵੱਲੋਂ (ਨਿਵਿ) ਝੁਕ ਕੇ **ਵਾ:** ਦੇਹ ਦੇ ਅਧਿਆਸ ਵੱਲੋਂ ਝੁਕ ਕੇ ਅਤੇ ਗੁਣਾਂ ਦੇ ਅਭਿਮਾਨ ਵੱਲੋਂ (ਨਿਵਿ) ਝੁਕ ਕੇ (ਅਪੁਨੇ) ਆਪਣੇ (ਗੁਰ) ਸਤਿਗੁਰੂ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ **ਵਾ:** ਆਪਣੇ ਗੁਰੂ ਅਕਾਲ ਪੁਰਖ ਵਾਹਿਗੁਰੂ ਜੀ ਦੇ (ਪਾਇ) ਚਰਨਾਂ 'ਤੇ (ਲਗਉ) ਲੱਗਣਾ ਕਰੀਏ। ਜਿੰਨ੍ਹਾਂ ਦੀ ਕਿਰਪਾ ਕਰਕੇ ਅਸੀਂ ਆਪਣੇ ਆਤਮ ਸਰੂਪ ਨੂੰ ਹੀ ਸਾਰਿਆਂ ਵਿਚ (ਰਾਮੁ) ਵਿਆਪਕ ਕਰਕੇ (ਨਿਹਾਰਿਆ) ਦੇਖ ਲਿਆ ਹੈ। **ਵਾ:** ਜੋ ਅਸੀਂ 'ਬੁਧ ਵਿਸ਼ਿਸ਼ਟ ਚੇਤਨ' ਜੀਵ ਆਤਮਾ ਅਤੇ 'ਮਾਇਆ ਵਿਸ਼ਿਸ਼ਟ ਚੇਤਨ' (ਰਾਮੁ) ਈਸ਼ਰ ਦੇ ਲਖ ਅਰਥ 'ਚੇਤਨ' ਨੂੰ ਇੱਕ ਰੂਪ ਕਰਕੇ ਜਾਣਿਆ ਹੈ, ਇਹ ਆਤਮ ਰਾਮ ਨੂੰ (ਨਿਹਾਰਿਆ) ਦੇਖਣਾ ਕੀਤਾ ਹੈ।

**ਅਥਵਾ :** ਜਿਹੜੇ ਪੁਰਖ ਦੇਹ ਦੇ ਅਭਿਮਾਨ **ਵਾ:** ਉਮਰ ਦੇ ਅਭਿਮਾਨ ਵੱਲੋਂ (ਨਿਵਿ) ਝੁਕ ਕੇ ਅਤੇ ਗੁਣਾਂ ਦੇ ਗੁਮਾਨ ਵੱਲੋਂ (ਨਿਵਿ) ਝੁਕ ਕੇ **ਵਾ:** ਆਪਣੇ ਵਿਦਿਆ, ਧਨ ਦੇ ਅਭਿਮਾਨ ਵੱਲੋਂ ਝੁਕ ਕੇ ਅਤੇ ਪ੍ਰਭੁਤਾ ਦੇ ਮਾਣ ਵੱਲੋਂ ਝੁਕ ਕੇ (ਅਪੁਨੇ) ਆਪਣੇ (ਗੁਰ) ਸਤਿਗੁਰਾਂ ਦੇ (ਪਾਇ) ਚਰਨੀਂ (ਲਗਉ) ਲੱਗੇ ਹਨ, ਉਹਨਾਂ ਨੇ ਤਤਪਦ (ਰਾਮੁ) ਈਸ਼ਰ ਅਤੇ ਤ੍ਵੰ ਪਦ (ਆਤਮ) ਜੀਵ ਦੇ ਲਖ ਅਰਥ ਰੂਪ ਬ੍ਰਹਮ ਨੂੰ ਇੱਕ ਰੂਪ ਕਰਕੇ ਜਾਣ ਲਿਆ ਹੈ ਅਤੇ ਇਹ ਉਹਨਾਂ ਨੇ 'ਆਤਮ ਰਾਮ' ਨੂੰ (ਨਿਹਾਰਿਆ) ਦੇਖਣਾ ਕੀਤਾ ਹੈ। **ਵਾ:** ਉਹਨਾਂ ਨੇ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਦੁਆਰਾ (ਆਤਮ) ਮਨ ਕਰਕੇ (ਰਾਮੁ) ਵਿਆਪਕ ਅਕਾਲ ਪੁਰਖ ਨੂੰ ਵੇਖ ਲਿਆ ਹੈ। **ਵਾ:** ਉਹਨਾਂ ਨੇ (ਆ+ਤਮ) (ਆ) ਸਰਬ ਓਰ ਸੇ (ਤਮ) ਅਤਿਸ਼ੈ ਕਰਕੇ ਪ੍ਰਾਪਤ ਰੂਪ ਪ੍ਰਮੇਸਰ ਨੂੰ ਦੇਖ ਲਿਆ ਹੈ। **ਵਾ:** ਉਹਨਾਂ ਨੇ ਦੇਖ ਲਿਆ ਹੈ ਕਿ (ਆਤਮ) ਪ੍ਰਤਯਕ ਚੇਤਨ ਹੀ (ਰਾਮੁ) ਵਿਆਪਕ ਜੋਤੀ ਸਰੂਪ ਪ੍ਰਮੇਸਰ ਦਾ ਰੂਪ ਹੈ।

## ਕਰਤ ਬੀਚਾਰੁ ਹਿਰਦੈ ਹਰਿ ਰਵਿਆ; ਹਿਰਦੈ ਦੇਖਿ ਬੀਚਾਰਿਆ ॥੧॥

ਜਿਹੜੇ ਸਤਿਗੁਰੂ ਜੀ ਦੀ ਸੰਗਤ ਵਿਚ ਮਿਲਕੇ (ਬੀਚਾਰੁ) ਵਿਚਾਰ (ਕਰਤ) ਕਰਦੇ ਹਨ ਅਤੇ (ਹਿਰਦੈ) ਹਿਰਦੇ ਵਿਚ (ਹਰਿ) ਹਰੀ ਪ੍ਰਮੇਸਰ ਨੂੰ (ਰਵਿਆ) ਰਮਿਆ ਹੋਇਆ ਭਾਵ ਵਿਆਪਕ ਜਾਣਦੇ ਹਨ, **ਵਾ:** ਜਿੰਨ੍ਹਾਂ ਨੇ ਹਿਰਦੇ ਵਿਚ (ਹਰਿ) ਹਰੀ ਨੂੰ ਹਰ ਵਕਤ (ਰਵਿਆ) ਉਚਾਰਿਆ ਹੈ ਅਤੇ ਸਤ-ਅਸਤ ਨੂੰ (ਬੀਚਾਰਿਆ) ਵਿਚਾਰਿਆ ਹੈ, ਉਹਨਾਂ ਨੇ ਆਪਣੇ (ਹਿਰਦੈ) ਹਿਰਦੇ ਵਿਚ ਹੀ ਉਸ ਸਤ ਸਰੂਪ ਨੂੰ (ਦੇਖਿ) ਵੇਖ ਲਿਆ ਹੈ।

**ਅਥਵਾ :** ਜਿਹੜੇ ਪੁਰਖ (ਹਰਿ) ਹਰੇਕ ਦੇ ਹਿਰਦੇ ਵਿਚ ਰਮੇ ਹੋਏ ਪ੍ਰਮੇਸਰ ਦੀ (ਬੀਚਾਰੁ) ਵਿਚਾਰ (ਕਰਤ) ਕਰਦੇ ਹਨ ਉਹਨਾਂ ਨੇ ਉਸ ਅਕਾਲ ਪੁਰਖ ਨੂੰ (ਰਵਿਆ) ਉਚਾਰਦਿਆਂ, ਸਿਮਰਨ ਕਰਦਿਆਂ ਹੋਇਆਂ, (ਹਿਰਦੈ) ਹਿਰਦੇ ਵਿਚੋਂ ਹੀ ਦੇਖ ਲਿਆ ਹੈ।

**ਅਥਵਾ :** ਜਦੋਂ ਗੁਰੂ ਸਾਹਿਬ ਜੀ ਪ੍ਰਮੇਸਰ ਦੀ ਵਿਚਾਰ ਦਾ ਨਿਰਣਾ ਸੁਣਾਉਂਦੇ ਹਨ, ਤਦੋਂ ਜਿੰਨ੍ਹਾਂ ਨੇ ਸਰਵਣ ਦੇ ਖਟ ਚਿੰਨ੍ਹਾਂ ਦੁਆਰਾ ਉਸ ਵਿਚਾਰ ਨੂੰ ਸੁਣਿਆ ਹੈ ਤੇ ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਮੰਨਣ ਕਰਕੇ ਹਿਰਦੇ ਵਿਚ ਉਚਾਰਨ ਭਾਵ ਨਿਧਿਆਸਣ ਕੀਤਾ ਹੈ ਅਤੇ ਫੇਰ ਤਤ ਤ੍ਵੰ ਦਾ ਸੋਧਨ ਕਰਨ ਰੂਪ ਵੀਚਾਰ ਕੀਤਾ ਹੈ। ਉਹਨਾਂ ਨੇ ਪ੍ਰਮੇਸਰ ਨੂੰ ਹਿਰਦੇ ਵਿਚੋਂ ਹੀ ਦੇਖ ਲਿਆ ਹੈ।

## ਬੋਲਹੁ ਰਾਮੁ; ਕਰੇ ਨਿਸਤਾਰਾ ॥

ਹੇ ਭਰਾਵੋ ! (ਰਾਮੁ) ਪ੍ਰਮੇਸਰ ਦੇ ਨਾਮ ਨੂੰ (ਬੋਲਹੁ) ਬੋਲਿਆ ਕਰੋ, ਇਹ ਨਾਮ (ਨਿਸ) ਸੰਸਾਰ ਸਮੁੰਦਰ ਤੋਂ ਤੁਹਾਡਾ (ਤਾਰਾ) ਪਾਰ-ਉਤਾਰਾ ਕਰੇਗਾ।

## ਗੁਰ ਪਰਸਾਦਿ ਰਤਨੁ ਹਰਿ ਲਾਭੈ; ਮਿਟੈ ਅਗਿਆਨੁ ਹੋਇ ਉਜੀਆਰਾ ॥੧॥ ਰਹਾਉ ॥

ਫਿਰ (ਗੁਰ) ਸਤਿਗੁਰੂ ਜੀ ਦੀ (ਪਰਸਾਦਿ) ਕਿਰਪਾ ਕਰਕੇ ਤੁਹਾਨੂੰ ਰਤਨ ਰੂਪ (ਹਰਿ) ਹਰੀ **ਵਾ:** ਹਰੀ ਦਾ ਨਾਮ ਹਿਰਦੇ ਵਿਚੋਂ ਹੀ (ਲਾਭੈ) ਲੱਭ ਪਵੇਗਾ, ਪ੍ਰਾਪਤ ਹੋ ਜਾਵੇਗਾ ਅਤੇ ਹਰੀ ਦੇ ਸਿਮਰਨ ਦਾ (ਉਜੀਆਰਾ) ਪ੍ਰਕਾਸ਼ (ਹੋਇ) ਹੋ ਜਾਣ ਕਰਕੇ ਤੁਹਾਡੇ ਅੰਦਰੋਂ ਅਗਿਆਨ ਦਾ ਪੜਦਾ (ਮਿਟੈ) ਮਿਟ ਜਾਵੇਗਾ ਭਾਵ ਨਾਸ਼ ਹੋ ਜਾਵੇਗਾ, ਨਵਿਰਤ ਹੋ ਜਾਏਗਾ **ਵਾ:** ਅਪ੍ਰੋਖ ਗਿਆਨ ਹੋ ਜਾਏਗਾ ਅਤੇ ਅਪ੍ਰੋਖ ਗਿਆਨ ਦਾ (ਉਜੀਆਰਾ) ਪ੍ਰਕਾਸ਼ (ਹੋਇ) ਹੋ ਜਾਵੇਗਾ। ਯਥਾ:

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ ॥੧॥** *(ਅੰਗ : ੮੨੧)*

## ਰਵਨੀ ਰਵੈ ਬੰਧਨ ਨਹੀ ਤੂਟਹਿ; ਵਿਚਿ ਹਉਮੈ ਭਰਮੁ ਨ ਜਾਈ ॥

ਜਿਹੜਾ ਪੁਰਖ ਹਰ ਵਕਤ (ਰਵਨੀ) ਇਸਤਰੀਆਂ ਨੂੰ (ਰਵੈ) ਭੋਗਣ ਵਿਚ ਹੀ ਲੱਗਾ ਰਹਿੰਦਾ ਹੈ, ਉਸਦੇ ਜਨਮ-ਮਰਨ ਦੇ ਬੰਧਨ ਨਹੀਂ (ਤੂਟਹਿ) ਟੁੱਟ ਸਕਦੇ ਅਰਥਾਤ ਉਹ ਜੰਮਦਾ ਮਰਦਾ ਹੀ ਰਹਿੰਦਾ ਹੈ। ਫਿਰ ਉਸਦੇ (ਵਿਚਿ) ਅੰਦਰ ਦੇਹ ਦੀ ਹਉਮੈ ਹੋਣ ਕਰਕੇ ਸਰੂਪ ਦਾ ਭਰਮ ਨਹੀਂ (ਜਾਈ) ਜਾਂਦਾ, ਬਣਿਆ ਹੀ ਰਹਿੰਦਾ ਹੈ। ਭਾਵ ਉਹ ਪੁਰਖ ਹਉਮੈ ਵੱਸ ਹੋਣ ਕਰਕੇ ਨਿਜ ਸਰੂਪ ਨੂੰ ਨਹੀਂ ਜਾਣ ਸਕਦਾ।

**ਅਥਵਾ :** ਜੇਕਰ ਕੋਈ ਪੰਡਿਤ ਬਣ ਕੇ (ਰਵਨੀ) ਕਥਾ, ਕਵੀਸ਼ਰੀਆਂ ਆਦਿਕ ਨੂੰ (ਰਵੈ) ਉਚਾਰਦਾ ਰਹੇ **ਵਾ:** ਮਾਇਆ ਰੂਪ (ਰਵਨੀ) ਇਸਤਰੀ ਨੂੰ ਹੀ (ਰਵੈ) ਭੋਗਦਾ ਫਿਰੇ ਤਾਂ ਉਹ (ਵਿਚਿ) ਹਉਮੈ ਵਿਚ ਭਰਮ ਕੇ ਰਹਿ ਜਾਵੇਗਾ। ਫਿਰ ਉਸ ਦੇ ਬੰਧਨ ਨਹੀਂ (ਤੂਟਹਿ) ਟੁੱਟਣਗੇ ਅਤੇ ਉਸ ਦਾ ਸਰੂਪ ਦਾ ਭਰਮ ਵੀ (ਨ ਜਾਈ) ਨਹੀਂ ਜਾਵੇਗਾ।

**ਅਥਵਾ :** **(ਅੰਨਵੈ)** ਜਿੰਨਾਂ ਚਿਰ ਹਿਰਦੇ (ਵਿਚਿ) ਅੰਦਰ ਹਉਮੈ ਹੈ, ਓਨਾ ਚਿਰ ਭਰਮ (ਨ ਜਾਈ) ਨਹੀਂ ਜਾਂਦਾ ਭਾਵ ਨਵਿਰਤ ਨਹੀਂ ਹੁੰਦਾ ਅਤੇ ਜਦੋਂ ਤੱਕ ਹਿਰਦੇ ਵਿਚ ਸਰੂਪ ਦਾ ਭਰਮ ਬਣਿਆ ਰਹਿੰਦਾ ਹੈ, ਓਦੋਂ ਤੱਕ ਜੰਮਣ-ਮਰਨ ਤੇ ਅਵਿਦਿਆ ਆਦਿਕਾਂ ਦੇ ਬੰਧਨ (ਨਹੀ ਤੂਟਹਿ) ਨਹੀਂ ਟੁੱਟ ਸਕਦੇ, ਫੇਰ ਭਾਵੇਂ ਕੋਈ ਕਿਤਨੀ ਹੀ (ਰਵਨੀ) ਕਥਾ ਨੂੰ (ਰਵੈ) ਉਚਾਰਦਾ ਰਹੇ। **ਵਾ:** (ਰਵਨੀ) ਸੁੰਦਰ ਕਵਿਤਾਵਾਂ ਨੂੰ (ਰਵੈ) ਉਚਾਰਦਾ ਰਹੇ।

## ਸਤਿਗੁਰੁ ਮਿਲੈ ਤ ਹਉਮੈ ਤੂਟੈ; ਤਾ ਕੋ ਲੇਖੈ ਪਾਈ ॥੨॥

ਜੇਕਰ ਸਤਿਗੁਰੂ ਸਾਹਿਬ ਜੀ (ਮਿਲੈ) ਮਿਲ ਪੈਣ (ਤ) ਤਾਂ ਗੁਰਾਂ ਦੀ ਕਿਰਪਾ ਕਰਕੇ ਹਿਰਦੇ ਅੰਦਰੋਂ ਹਉਮੈ ਦਾ ਪੜਦਾ (ਤੂਟੈ) ਟੁੱਟ ਜਾਵੇ, ਨਵਿਰਤ ਹੋ ਜਾਵੇ ਤਾਂ ਹੀ (ਕੋ) ਕੋਈ ਮਹਾਰਾਜ ਸਾਹਿਬ ਦੇ (ਲੇਖੈ) ਲੇਖੇ ਵਿਚ, ਪ੍ਰਵਾਨਗੀ ਵਿਚ (ਪਾਈ) ਪੈਂਦਾ ਹੈ।

## ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ; ਸੁਖ ਸਾਗਰੁ ਉਰ ਧਾਰੇ ॥

ਹੇ ਭਾਈ! ਜੋ (ਹਰਿ) ਹਰੇਕ ਨੂੰ ਹਰੇ-ਭਰੇ ਕਰਨ ਵਾਲੇ (ਪ੍ਰੀਤਮੁ) ਪਿਆਰੇ (ਹਰਿ) ਅਕਾਲ ਪੁਰਖ ਦਾ ਨਾਮ ਭਗਤਾਂ ਨੂੰ (ਪ੍ਰਿਅ) ਪਿਆਰਾ ਲੱਗਣ ਵਾਲਾ ਹੈ। ਉਸ ਸੁੱਖਾਂ ਦੇ (ਸਾਗਰੁ) ਸਮੁੰਦਰ ਨਾਮ ਨੂੰ ਆਪਣੇ (ਉਰ) ਹਿਰਦੇ ਵਿਚ (ਧਾਰੇ) ਧਾਰ ਭਾਵ ਵਸਾ ਕੇ ਰੱਖਣਾ ਕਰੋ।

**ਅਥਵਾ :** ਹੇ ਭਾਈ! (ਪ੍ਰੀਤਮੁ) ਪਿਆਰੇ (ਹਰਿ ਹਰਿ) ਹਰੀ ਪ੍ਰਮੇਸਰ ਦੇ (ਪ੍ਰਿਅ) ਪਿਆਰੇ ਭਗਤ ਜਨਾਂ ਨੇ (ਸੁਖ ਸਾਗਰੁ) ਸੁੱਖਾਂ ਦੇ ਸਮੁੰਦਰ ਅਕਾਲ ਪੁਰਖ ਦੇ ਨਾਮ ਨੂੰ ਆਪਣੇ ਹਿਰਦੇ ਅੰਦਰ ਧਾਰਨ ਕਰਕੇ ਰੱਖਿਆ ਹੈ।

**ਅਥਵਾ :** (ਪ੍ਰੀਤਮੁ) ਪਿਆਰੇ ਸਤਿਗੁਰਾਂ ਦੁਆਰਾ (ਭਗਤਿ) ਭਗਤੀ ਨੂੰ (ਪ੍ਰਿਅ) ਪਿਆਰੀ ਬਣਾ ਕੇ, ਸੁੱਖਾਂ ਦੇ (ਸਾਗਰੁ) ਸਮੁੰਦਰ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਉਰ) ਹਿਰਦੇ ਵਿਚ (ਧਾਰੇ) ਧਾਰਨ ਕਰੋ।

**ਅਥਵਾ :** ਜਿਸ ਸੁੱਖਾਂ ਦੇ ਸਮੁੰਦਰ, ਭਗਤਾਂ ਦੇ ਪਿਆਰੇ ਹਰੀ ਪ੍ਰਮੇਸਰ ਨੂੰ ਭਗਤੀ ਪਿਆਰੀ ਲੱਗਦੀ ਹੈ, ਉਸ ਦੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਨਾ ਕਰੋ ਭਾਵ ਦਿਲ ਵਿਚ ਵਸਾਉਣਾ ਕਰੋ। **ਵਾ:** ਉਸਦੀ (ਨਾਮੁ ਭਗਤਿ) *ਨਾਮਾ ਭਗਤੀ ਨੂੰ (ਉਰ) ਹਿਰਦੇ ਵਿਚ (ਧਾਰੇ) ਧਾਰਨ ਕਰੋ।

**ਭਗਤਿ ਵਛਲੁ ਜਗਜੀਵਨੁ ਦਾਤਾ; ਮਤਿ ਗੁਰਮਤਿ ਹਰਿ ਨਿਸਤਾਰੇ ॥੩॥**

ਜੇਕਰ ਕੋਈ ਇਸ ਤਰ੍ਹਾਂ (ਮਤਿ) ਬੁੱਧੀ ਦੇ ਅੰਦਰ (ਗੁਰਮਤਿ) ਗੁਰਾਂ ਦੀ ਸਿੱਖਿਆ ਨੂੰ ਧਾਰਨ ਕਰਕੇ ਵਸਾਵੇ ਕਿ ਉਹ ਵਾਹਿਗੁਰੂ (ਭਗਤਿ) ਭਗਤਾਂ ਦਾ (ਵਛਲੁ) ਪਿਆਰਾ, ਸਾਰੇ (ਜਗ) ਜਗਤ ਦਾ ਜੀਵਨ, ਚੇਤਨ ਸਰੂਪ ਹੈ ਅਤੇ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਦਾਤਾ ਹੈ। **ਵਾ:** ਜੇਕਰ ਕੋਈ ਗੁਰਮਤਿ ਦੁਆਰਾ ਦੁਰਮਤਿ ਨੂੰ ਦੂਰ ਕਰਕੇ ਬੁੱਧੀ ਦੇ ਅੰਦਰ ਨਾਮ ਨੂੰ ਵਸਾਉਣਾ ਕਰੇ ਤਾਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਉਸ ਨੂੰ ਸੰਸਾਰ ਸਮੁੰਦਰ ਤੋਂ (ਨਿਸਤਾਰੇ) ਤਾਰ ਦਿੰਦਾ ਹੈ।

**ਮਨ ਸਿਉ ਜੂਝਿ ਮਰੈ, ਪ੍ਰਭੁ ਪਾਏ; ਮਨਸਾ ਮਨਹਿ ਸਮਾਏ ॥**

ਜਿਹੜਾ ਮਨ ਦੀ (ਮਨਸਾ) ਵਾਸ਼ਨਾ ਨੂੰ (ਮਨਹਿ) ਮਨ ਵਿਚ ਹੀ (ਸਮਾਏ) ਲੈ ਕਰ ਦੇਵੇ ਅਤੇ ਮਨ (ਸਿਉ) ਨਾਲ (ਜੂਝਿ) ਜੰਗ ਕਰਕੇ, ਲੜਾਈ ਕਰਕੇ, ਜੀਵਤ ਭਾਵ ਤੋਂ (ਮਰੈ) ਮਰ ਜਾਵੇ, ਉਹ (ਪ੍ਰਭੁ) ਪ੍ਰਭੂ ਅਕਾਲ ਪੁਰਖ ਨੂੰ (ਪਾਏ) ਪਾ ਲੈਂਦਾ ਹੈ। **ਵਾ:** **"ਮਨ ਕਿਆ ਕਹਤਾ ਹਉ ਕਿਆ ਕਹਤਾ ॥"** ਮਨ ਪੁਰਖ ਦੇ ਤਾਈਂ ਕਹਿੰਦਾ ਹੈ ਕਿ "ਆਹ ਜੱਗ ਮਿੱਠਾ ਅਗਲਾ ਕਿਨ ਡਿੱਠਾ" ਪਰ ਜੇਕਰ ਪੁਰਖ ਅੱਗੋਂ ਮਨ ਨੂੰ ਕਹੇ 'ਵਿਸ਼ੇ ਸੁਖ ਸਪਰਸ ਮਾਤ੍ਰ ਹਨ, ਇਸ ਕਰਕੇ ਪ੍ਰਮੇਸਰ ਦਾ ਸਿਮਰਨ ਕਰ ਅਤੇ ਮੁਕਤ ਹੋ।' ਜਿਹੜਾ ਇਸ ਤਰ੍ਹਾਂ ਮਨ ਨਾਲ ਲੜੇ ਅਤੇ ਇਹ (ਮਨਸਾ) ਸਿੱਖਿਆ ਦੇ ਕੇ ਮਨ ਦੀ ਮੱਤ ਨੂੰ (ਮਨਹਿ) ਮਨ ਵਿਚ ਹੀ (ਸਮਾਏ) ਸਮਾ ਦੇਵੇ, ਲੈ ਕਰ ਦੇਵੇ। ਉਹ ਪੁਰਖ ਪ੍ਰਮੇਸਰ ਨੂੰ ਪਾ ਲੈਂਦਾ ਹੈ।

**ਨਾਨਕ ਕ੍ਰਿਪਾ ਕਰੇ ਜਗਜੀਵਨੁ; ਸਹਜ ਭਾਇ ਲਿਵ ਲਾਏ ॥੪॥੧੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਉੱਤੇ ਸਾਰੇ (ਜਗਜੀਵਨੁ) ਜਗਤ ਦਾ ਜੀਵਨ ਰੂਪ ਚੇਤਨ ਪ੍ਰਮੇਸਰ ਕਿਰਪਾ (ਕਰੇ) ਕਰਦਾ ਹੈ, ਉਹ (ਸਹਜ) ਸ਼ਾਂਤੀ ਵਾਲੇ (ਭਾਇ) ਸੁਭਾਅ ਨੂੰ ਧਾਰ ਕੇ (ਸਹਜ) ਸੁਤੇ (ਭਾਇ) ਪ੍ਰਕਾਸ਼ ਰੂਪ ਪ੍ਰਮੇਸਰ ਵਿਚ (ਲਿਵ) ਬਿਰਤੀ (ਲਾਏ) ਲਾਉਂਦੇ ਹਨ। **ਵਾ:** ਉਹਨਾਂ ਨੂੰ (ਸਹਜ) ਸਰੂਪ ਦਾ (ਭਾਇ) ਪ੍ਰਕਾਸ਼ ਹੋ ਗਿਆ ਹੈ। **ਵਾ:** ਸਾਰੇ ਪਦਾਰਥ ਮਾਇਕੀ ਅਤੇ ਨਾਸ਼ਵੰਤ ਹਨ। ਪਰ ਜੋ ਇੰਨ੍ਹਾਂ ਸਾਰੇ ਪਦਾਰਥਾਂ ਦਾ ਦ੍ਰਿਸ਼ਟਾ ਰੂਪ ਅਤੇ ਹਰੇਕ ਪਦਾਰਥ ਦਾ ਪ੍ਰਕਾਸ਼ਕ ਪ੍ਰਮੇਸਰ ਹੈ। ਉਸ (ਸਹਜ) ਸੁਤੇ (ਭਾਇ) ਪ੍ਰਕਾਸ਼ ਰੂਪ ਵਾਹਿਗੁਰੂ ਵਿੱਚ ਆਪਣੀ (ਲਿਵ) ਬਿਰਤੀ ਨੂੰ (ਲਾਇ) ਲਾਉਣਾ ਕਰੇ।

**ਆਸਾ ਮਹਲਾ ੧ ॥**

ਇਸ ਸ਼ਬਦ ਵਿਚ ਜੀਵਨ ਮੁਕਤ ਅਵਧੂਤ ਦੀ ਅਵਸਥਾ ਕਥਨ ਕਰਦੇ ਹਨ।

**ਕਿਸ ਕਉ ਕਹਹਿ ਸੁਣਾਵਹਿ ਕਿਸ ਕਉ; ਕਿਸੁ ਸਮਝਾਵਹਿ, ਸਮਝਿ ਰਹੇ ॥**

ਜਿਹੜੇ ਮਹਾਤਮਾ ਜਨ ਜੀਵਨ ਮੁਕਤੀ ਨੂੰ ਪਾ ਕੇ ਮਸਤ ਹੋ ਗਏ ਹਨ, ਉਹ ਕਿਸ (ਕਉ) ਨੂੰ (ਕਹਹਿ)

---

* ਪ੍ਰਮੇਸ਼ਰ ਦੇ ਨਾਮ ਨੂੰ ਉਚਾਰਨ ਕਰਨਾ, ਇਸ ਦਾ ਨਾਮ ਨਾਮਾ ਭਗਤੀ ਹੈ।

ਕਹਿੰਦੇ ਹਨ ਕਿ ਤੂੰ ਇਹ ਕਰਮ ਕਰਿਆ ਕਰ, (ਕਿਸ ਕਉ) ਕਿਸਨੂੰ (ਸੁਣਾਵਹਿ) ਸੁਣਾਉਂਦੇ ਹਨ ਕਿ ਆਉ ! ਅਸੀਂ ਤੁਹਾਨੂੰ ਇਸ ਤਰ੍ਹਾਂ ਦਾ ਅਨੰਦ ਦਿੰਦੇ ਹਾਂ ਅਤੇ (ਕਿਸੁ) ਕਿਸਨੂੰ (ਸਮਝਾਵਹਿ) ਸਮਝਾਉਂਦੇ ਹਨ ਕਿ ਇਹ ਕਰਤੱਬ ਕਰਨ ਯੋਗ ਹਨ। ਉਹ ਤਾਂ ਆਪ ਹੀ ਸਮਝ ਰਹੇ ਹਨ ਭਾਵ ਉਹ ਕਿਸੇ ਨਾਲ ਵਿਅਰਥ ਨਹੀਂ ਬੋਲਦੇ, ਹਮੇਸ਼ਾਂ ਚੁੱਪ ਹੀ ਰਹਿੰਦੇ ਹਨ।

**ਕਿਸੈ ਪੜਾਵਹਿ ਪੜਿ ਗੁਣਿ ਬੂਝੇ; ਸਤਿਗੁਰ ਸਬਦਿ ਸੰਤੋਖਿ ਰਹੇ ॥੧॥**

ਉਹ ਕਹਿੰਦੇ ਹਨ ਕਿ ਕਿਸ ਨੂੰ (ਪੜਾਵਹਿ) ਪੜ੍ਹਾਈਏ ਅਤੇ ਕਿਸ ਨੂੰ ਕਹੀਏ ਕਿ ਪੜ੍ਹ ਕੇ ਗੁਣਾਂ ਨੂੰ (ਬੂਝੇ) ਬੁੱਝਿਆ ਕਰ, ਸਮਝਿਆ ਕਰ। **ਵਾ:** ਕੀ ਪੜ੍ਹ ਕੇ ਗੁਣਾਂ ਨੂੰ ਬੁੱਝਣਾ ਕਰੀਏ? ਉਹ ਤਾਂ ਆਪ ਹੀ ਗੁਰਾਂ ਦੇ ਸ਼ਬਦ ਕਰਕੇ ਸੰਤੋਖ ਵਿਚ (ਰਹੇ) ਰਹਿੰਦੇ ਹਨ।

**ਅਥਵਾ :** ਉਹ (ਕਿਸੈ) ਕਿਸ ਨੂੰ (ਪੜਾਵਹਿ) ਪੜ੍ਹਾਉਂਦੇ ਹਨ? ਭਾਵ ਕਿਸੇ ਨੂੰ ਨਹੀਂ ਪੜ੍ਹਾਉਂਦੇ। ਕਿਉਂਕਿ ਉਹਨਾਂ ਨੇ ਨਾਮ ਨੂੰ (ਪੜਿ) ਪੜ੍ਹ ਕੇ (ਗੁਣਿ) ਗਿਆਨ ਨੂੰ (ਬੂਝੇ) ਸਮਝ ਲਿਆ ਹੈ। ਇਸ ਤਰ੍ਹਾਂ ਉਹ ਮਹਾਂਪੁਰਖ ਸਤਿਗੁਰਾਂ ਦੇ (ਸਬਦਿ) ਸ਼ਬਦ ਕਰਕੇ (ਸੰਤੋਖਿ) ਸੰਤੋਖ ਵਿਚ (ਰਹੇ) ਰਹਿੰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਪ੍ਰਸ਼ਨ :** ਜੇ ਜੀਵਨ ਮੁਕਤ ਮਹਾਤਮਾ ਵੀ ਇਸ ਤਰ੍ਹਾਂ ਕਿਸੇ ਨੂੰ ਕੁਝ ਸਮਝਾਉਣ ਅਤੇ ਪੜ੍ਹਾਉਣਗੇ ਨਹੀਂ ਤਾਂ ਜੀਵਾਂ ਨੂੰ ਸੰਸਾਰ ਤੋਂ ਤਾਰੇਗਾ ਕੌਣ?

**ਕਿਸ ਕਉ ਕਹਹਿ ਸੁਣਾਵਹਿ ਕਿਸ ਕਉ; ਕਿਸੁ ਸਮਝਾਵਹਿ, ਸਮਝਿ ਰਹੇ ॥**
**ਕਿਸੈ ਪੜਾਵਹਿ ਪੜਿ ਗੁਣਿ ਬੂਝੇ; ਸਤਿਗੁਰ ਸਬਦਿ ਸੰਤੋਖਿ ਰਹੇ ॥੧॥**

**ਉੱਤਰ :** ਉਹ ਮਹਾਤਮਾ ਪਰਉਪਕਾਰ ਵਾਸਤੇ (ਕਿਸ ਕਉ) ਕਿਸੇ ਨੂੰ (ਕਹਹਿ) ਕਹਿੰਦੇ ਹਨ ਕਿ ਤੂੰ ਵੈਰਾਗ ਧਾਰਨ ਕਰ, (ਕਿਸ ਕਉ) ਕਿਸੇ ਨੂੰ (ਸੁਣਾਵਹਿ) ਸੁਣਾਉਂਦੇ ਹਨ ਕਿ ਤੂੰ ਵਿਵੇਕ ਧਾਰਿਆ ਕਰ ਅਤੇ (ਕਿਸੁ) ਕਿਸੇ ਨੂੰ (ਸਮਝਾਵਹਿ) ਸਮਝਾਉਂਦੇ ਹਨ ਕਿ ਤੂੰ ਸ੍ਰਵਣ ਕਰਿਆ ਕਰ, ਕਿਸੇ ਨੂੰ ਕਹਿੰਦੇ ਹਨ ਕਿ ਤੂੰ ਮੰਨਣ ਕਰਕੇ (ਸਮਝਿ ਰਹੇ) ਸਮਝ ਵਿਚ ਰਿਹਾ ਕਰ। ਫਿਰ (ਕਿਸੈ ਪੜਾਵਹਿ) ਕਿਸੇ ਨੂੰ ਪੜ੍ਹਾਉਂਦੇ ਹਨ ਕਿ ਤੂੰ ਨਿਧਿਆਸਣ ਕਰਿਆ ਕਰ। ਇਸ ਤਰ੍ਹਾਂ ਕਈ ਅਧਿਕਾਰੀ ਉਹਨਾਂ ਪਾਸੋਂ (ਪੜਿ) ਪੜ੍ਹ ਕੇ ਤਤ-ਤ੍ਵੰ ਦਾ ਸੋਧਨ ਕਰਕੇ (ਗੁਣਿ) ਗਿਆਨ ਸਰੂਪ ਨੂੰ (ਬੂਝੇ) ਸਮਝ ਕਰਕੇ (ਸੰਤੋਖਿ) ਸੰਤੋਖ ਪ੍ਰਾਪਤ ਕਰਕੇ ਸੰਤੁਸ਼ਟ (ਰਹੇ) ਰਹਿੰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਕਿਸ ਕਉ ਕਹਹਿ ਸੁਣਾਵਹਿ ਕਿਸ ਕਉ; ਕਿਸੁ ਸਮਝਾਵਹਿ, ਸਮਝਿ ਰਹੇ ॥**
**ਕਿਸੈ ਪੜਾਵਹਿ ਪੜਿ ਗੁਣਿ ਬੂਝੇ; ਸਤਿਗੁਰ ਸਬਦਿ ਸੰਤੋਖਿ ਰਹੇ ॥੧॥**

ਜੋ ਮਹਾਤਮਾ ਆਪ ਸਮਝ ਰਹੇ ਹਨ, ਉਹ (ਕਿਸ ਕਉ) ਕਿਸੇ ਨੂੰ ਕਹਿੰਦੇ ਹਨ ਕਿ ਤੂੰ ਨਿਸ਼ਕਾਮ ਕਰਮ ਕਰਿਆ ਕਰ, (ਕਿਸ ਕਉ) ਕਿਸੇ ਨੂੰ (ਸੁਣਾਵਹਿ) ਸੁਣਾਉਂਦੇ ਹਨ ਕਿ ਤੂੰ ਉਪਾਸ਼ਨਾ ਕਰਿਆ ਕਰ ਅਤੇ ਕਿਸੇ ਨੂੰ (ਸਮਝਾਵਹਿ) ਸਮਝਾਉਂਦੇ ਹਨ ਕਿ ਤੂੰ ਗਿਆਨ ਦੀ ਪ੍ਰਾਪਤੀ ਦਾ ਉਪਾਅ ਕਰ ਲੈ। ਜਿਹੜੇ ਆਪ (ਸਤਿਗੁਰ) ਗੁਰੂ ਸਾਹਿਬ ਦੇ (ਸਬਦਿ) ਉਪਦੇਸ਼ ਕਰਕੇ (ਸੰਤੋਖਿ) ਸੰਤੋਖ ਵਿਚ ਇਸਥਿਤ ਹੋ ਰਹੇ ਹਨ। ਉਹ (ਕਿਸੈ) ਕਿਸੇ ਨੂੰ ਪ੍ਰਮੇਸਰ ਸੰਬੰਧੀ ਗ੍ਰੰਥ (ਪੜਾਵਹਿ) ਪੜ੍ਹਾਉਂਦੇ ਹਨ। **ਵਾ:** ਅਪ੍ਰੋਖ ਗਿਆਨ ਦੀ ਪੜ੍ਹਾਈ ਪੜ੍ਹਾਉਂਦੇ ਹਨ ਕਿਸੇ ਨੂੰ ਕਹਿੰਦੇ ਹਨ, ਕਿ ਤੂੰ ਇਸ ਨੂੰ (ਪੜਿ) ਪੜ੍ਹ ਕੇ (ਗੁਣਿ) ਵਿਚਾਰ ਕਰ

ਅਤੇ ਕਿਸੇ ਨੂੰ ਆਖਦੇ ਹਨ ਕਿ ਤੂੰ ਸਤ-ਅਸੱਤ ਦੀ (ਗੁਣਿ) ਵਿਚਾਰ ਕਰਕੇ ਸਰੂਪ ਦੀ ਵਿਚਾਰ ਨੂੰ (ਬੂਝੇ) ਬੁੱਝਣਾ ਕਰ। ਪਰ ਉਹ ਮਹਾਤਮਾ ਆਪ ਸਤਿਗੁਰਾਂ ਦੇ (ਸਬਦਿ) ਸ਼ਬਦ ਕਰਕੇ ਸੰਤੋਖ ਵਿਚ (ਰਹੇ) ਰਹਿੰਦੇ ਹਨ।

## ਅੰਗ : ੩੫੪

## ਐਸਾ ਗੁਰਮਤਿ; ਰਮਤੁ ਸਰੀਰਾ ॥

ਐਸਾ ਜੋ ਪ੍ਰਮੇਸਰ ਸਾਰੇ (ਸਰੀਰਾ) ਸਰੀਰਾਂ ਵਿਚ (ਰਮਤੁ) ਰਮਿਆ ਹੋਇਆ ਹੈ। ਜਿਹੜੇ ਪੁਰਖ (ਗੁਰਮਤਿ) ਗੁਰਮਤਿ ਦੁਆਰਾ, ਸਰੀਰ ਕਰਕੇ ਉਸ ਅਕਾਲ ਪੁਰਖ ਨੂੰ (ਰਮਤੁ) ਉਚਾਰਦੇ ਹਨ, ਉਹ ਉਸਨੂੰ (ਰਮਤੁ) ਰਮਿਆ ਹੋਇਆ ਭਾਵ ਵਿਆਪਕ ਜਾਣ ਲੈਂਦੇ ਹਨ।

## ਹਰਿ ਭਜੁ ਮੇਰੇ ਮਨ; ਗਹਿਰ ਗੰਭੀਰਾ ॥੧॥ ਰਹਾਉ ॥

ਹੇ ਮੇਰੇ ਪਿਆਰੇ (ਮਨ) ਮਨਾ ! ਐਸੇ (ਹਰਿ) ਹਰੀ ਨੂੰ (ਭਜੁ) ਭਜਨਾ ਕਰ, ਜੋ (ਗਹਿਰ) ਨਿਰਹੱਲ ਅਤੇ (ਗੰਭੀਰਾ) ਡੂੰਘਾ ਹੈ। **ਵਾ:** ਜੋ (ਗਹਿਰ) ਅਤੁੱਲ ਅਤੇ (ਗੰਭੀਰਾ) ਆ-ਸਪਰਸ਼ ਹੈ।

## ਅਨਤ ਤਰੰਗ; ਭਗਤਿ ਹਰਿ ਰੰਗਾ ॥

ਜਿਸ ਹਰੀ ਵਾਹਿਗੁਰੂ ਦੇ ਸਰੂਪ ਵਿੱਚ ਜਗਤ ਰੂਪ, **ਵਾ:** ਬ੍ਰਹਮੰਡਾਂ ਰੂਪੀ (ਅਨਤ) ਅਨੇਕਾਂ (ਤਰੰਗ) ਲਹਿਰਾਂ ਹਨ। ਯਥਾ :

**ਕੋਟਿ ਬ੍ਰਹਮੰਡ ਜਾਂ ਕੇ ਏਕ ਰੋਮ ਅਗ੍ਰਭਾਗਿ ॥** *(ਭਾਈ ਗੁਰਦਾਸ ਜੀ)*

ਗੁਰਮੁਖ ਜਨ ਉਸ ਅਕਾਲ ਪੁਰਖ ਵਿਚ ਹਰ ਵਕਤ (ਰੰਗਾ) ਰੰਗੇ ਰਹਿੰਦੇ ਹਨ। **ਵਾ:** ਉਸਦੀ ਭਗਤੀ ਕਰਕੇ ਉਸਦੇ ਅਨੰਦ ਵਿਚ ਮਿਲੇ ਰਹਿੰਦੇ ਹਨ। **ਵਾ:** ਜਿਹੜੇ ਪੁਰਖ ਐਸੇ ਹਰੀ ਪ੍ਰਮੇਸਰ ਦੀ (ਭਗਤਿ) ਭਗਤੀ ਕਰਦੇ ਹਨ, ਉਹਨਾਂ ਨੂੰ ਉਸ ਦੇ (ਰੰਗਾ) ਅਨੰਦ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਜਿੰਨ੍ਹਾਂ (ਭਗਤਿ) ਭਗਤਾਂ ਦੇ ਹਿਰਦੇ ਅੰਦਰ ਭਗਤੀ, ਸ਼ਾਂਤੀ, ਖਿਮਾ, ਸ਼ਰਧਾ ਆਦਿਕ (ਅਨਤ) ਅਨੇਕਾਂ (ਤਰੰਗ) ਲਹਿਰਾਂ ਹਨ। ਉਹ ਭਗਤ ਜਨ (ਭਗਤਿ) ਭਗਤੀ ਕਰਦੇ ਹਨ ਅਤੇ (ਹਰਿ) ਹਰੀ ਪ੍ਰਮੇਸਰ ਦੇ (ਰੰਗਾ) ਰੂਪ ਵਿਚ ਹੀ ਮਿਲ ਜਾਂਦੇ ਹਨ।

## ਅਨਦਿਨੁ ਸੂਚੇ; ਹਰਿ ਗੁਣ ਸੰਗਾ ॥

ਜਿੰਨ੍ਹਾਂ ਦੇ ਹਿਰਦੇ ਵਿਚ (ਹਰਿ) ਹਰੀ ਪ੍ਰਮੇਸਰ ਦੇ (ਗੁਣ) ਗੁਣਾਂ ਦਾ (ਸੰਗਾ) ਸਾਥ ਹੋਇਆ ਹੈ, ਉਹ (ਅਨ) ਰਾਤ ਦਿਨੇ (ਸੂਚੇ) ਸੁੱਚੇ, ਪਵਿੱਤਰ ਰਹਿੰਦੇ ਹਨ। ਉਹਨਾਂ ਨੂੰ ਵਿਸ਼ਿਆ ਦੀ ਮੈਲ ਪੋਹ ਨਹੀਂ ਸਕਦੀ।

## ਮਿਥਿਆ ਜਨਮੁ ਸਾਕਤ; ਸੰਸਾਰਾ ॥

ਜਿਹੜੇ (ਸਾਕਤ) ਸ਼ਕਤੀ ਭਾਵ ਮਾਇਆ ਦੇ ਉਪਾਸ਼ਕ ਹਨ, **ਵਾ:** (ਸਾਕਤ) ਸਖ਼ਤ, ਕਠੋਰ ਚਿੱਤ ਵਾਲੇ ਹਨ, ਉਹਨਾਂ ਨੇ ਤਾਂ ਇਸ ਸੰਸਾਰ ਵਿਚ (ਮਿਥਿਆ) ਅਨਹੋਇਆ ਜਨਮ ਹੀ ਧਾਰਿਆ ਹੈ। ਭਾਵ ਉਹਨਾਂ ਦਾ ਧਾਰਿਆ ਜਨਮ ਨਿਸਫਲ ਹੀ ਹੈ। ਜੇ ਜਨਮ ਨਾ ਧਾਰਦੇ ਤਾਂ, ਕੁਝ ਪੁੰਨ ਤਾਂ ਬਕਾਇਆ ਰਹਿ ਜਾਣੇ ਸਨ, ਫੇਰ ਕਿਤੇ ਚੰਗੇ ਹੋ ਕੇ ਜਨਮ ਧਾਰ ਲੈਂਦੇ।

## ਰਾਮ ਭਗਤਿ ਜਨੁ; ਰਹੈ ਨਿਰਾਰਾ ॥੨॥

ਹੇ ਭਾਈ ! (ਰਾਮ) ਪ੍ਰਮੇਸਰ ਦੇ (ਭਗਤਿ) ਭਗਤ (ਜਨੁ) ਅਧਿਕਾਰੀ ਜਨਾਂ ਨੂੰ ਸਿੱਖਿਆ ਦਿੰਦੇ ਹਨ ਕਿ ਸਾਕਤਾਂ ਤੋਂ (ਨਿਰਾਰਾ) ਵੱਖਰੇ ਹੋ ਕੇ (ਰਹੈ) ਰਹਿਣਾ ਚਾਹੀਦਾ ਹੈ, ਤਾਂ ਕਿ ਉਹਨਾਂ ਨੂੰ ਸਾਕਤਾਂ ਦੀ ਕੁਸੰਗਤ ਵਿਚ ਮਿਲਕੇ ਵਾਹਿਗੁਰੂ ਪ੍ਰਮੇਸਰ ਦਾ ਨਾਮ ਨਾ ਭੁੱਲ ਜਾਵੇ।

**ਅਥਵਾ :** (ਰਾਮ) ਪ੍ਰਮੇਸਰ ਦੀ (ਭਗਤਿ) ਭਗਤੀ ਕਰਨ ਵਾਲਾ (ਜਨੁ) ਪੁਰਖ ਸੰਸਾਰ ਤੋਂ (ਨਿਰਾਰਾ) ਵੱਖਰਾ ਭਾਵ ਨਿਰਲੇਪ ਹੋ ਕੇ (ਰਹੈ) ਰਹਿੰਦਾ ਹੈ।

## ਸੂਚੀ ਕਾਇਆ; ਹਰਿ ਗੁਣ ਗਾਇਆ ॥

ਜਿੰਨ੍ਹਾਂ ਨੇ (ਹਰਿ) ਹਰੀ ਅਕਾਲ ਪੁਰਖ ਦੇ (ਗੁਣ) ਗੁਣਾਂ ਨੂੰ ਗਾਇਆ ਹੈ, ਉਹਨਾਂ ਦੀ (ਕਾਇਆ) ਬੁੱਧੀ **ਵਾ:** (ਕਾਇਆ) ਦੇਹੀ ਵੀ (ਸੂਚੀ) ਸੁੱਚੀ, ਪਵਿੱਤਰ ਹੋ ਗਈ ਹੈ। **ਵਾ:** ਉਹਨਾਂ ਨੂੰ (ਸੂਚੀ ਕਾਇਆ) ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋਈ ਹੈ।

## ਆਤਮੁ ਚੀਨਿ; ਰਹੈ ਲਿਵ ਲਾਇਆ ॥

ਉਹ (ਆਤਮੁ) ਬ੍ਰਹਮ ਆਤਮਾ ਨੂੰ (ਚੀਨਿ) ਜਾਣ ਕੇ ਆਪਣੀ (ਲਿਵ) ਬਿਰਤੀ ਨੂੰ ਹਰ ਵਕਤ ਵਾਹਿਗੁਰੂ ਵਿਚ (ਲਾਇਆ) ਲਾ ਕੇ ਰਹਿੰਦੇ ਹਨ।

**ਅਥਵਾ :** ਜੋ ਵਾਹਿਗੁਰੂ ਵਿਚ ਲਿਵ ਲਾ ਕੇ ਰਹਿੰਦੇ ਹਨ, ਉਹ ਆਤਮਾ ਨੂੰ (ਚੀਨਿ) ਜਾਣ ਲੈਂਦੇ ਹਨ।

## ਆਦਿ ਅਪਾਰੁ; ਅਪਰੰਪਰੁ ਹੀਰਾ ॥
## ਲਾਲਿ ਰਤਾ; ਮੇਰਾ ਮਨੁ ਧੀਰਾ ॥੩॥

ਜੋ ਅਕਾਲ ਪੁਰਖ ਵਾਹਿਗੁਰੂ ਜਗਤ ਦਾ (ਆਦਿ) ਮੁੱਢ ਰੂਪ ਹੈ। (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, (ਅਪਰੰ+ਪਰੁ) ਪ੍ਰਕਿਰਤੀ (ਅਪਰੰ) ਉਰੇ ਹੈ, ਉਹ ਪ੍ਰਕਿਰਤੀ ਦਾ (ਪਰੁ) ਪਰਾ ਰੂਪ ਹੈ ਅਤੇ ਹੀਰੇ ਦੀ ਨਿਆਈਂ ਸ੍ਵਯੰ ਪ੍ਰਕਾਸ਼ ਰੂਪ ਹੋ ਕੇ ਆਪਣੇ ਆਪ ਵਿਚ ਪ੍ਰਕਾਸ਼ਮਾਨ ਹੈ। **ਵਾ:** ਜੋ ਸਾਰਿਆਂ ਦੇ (ਹੀਰਾ) ਹਿਰਦਿਆਂ ਵਿਚ ਵਿਆਪਕ ਹੈ। ਉਸ (ਲਾਲਿ) ਪਿਆਰੇ ਵਾਹਿਗੁਰੂ ਦੇ ਨਾਮ ਦੇ (ਲਾਲਿ) ਪਿਆਰ ਵਿਚ (ਰਤਾ) ਰੰਗਿਆ ਹੋਇਆ ਮੇਰਾ ਮਨ (ਧੀਰਾ) ਧੀਰਜਤਾ ਦੇ ਸਹਿਤ ਹੋਇਆ ਹੈ। **ਵਾ:** (ਹੀਰਾ) ਜਿਸ ਪ੍ਰਕਾਰ ਹੀਰੇ ਨੂੰ ਭੰਨੀਏ ਤਾਂ ਹੀਰਾ ਅਹਿਰਨ ਵਿਚ ਖੁੱਭ ਜਾਂਦਾ ਹੈ, ਪਰ ਟੁੱਟਦਾ ਨਹੀਂ। ਤਿਵੇਂ ਹੀ ਨਾਮ ਰੂਪ ਹੀਰੇ ਨੂੰ ਭੰਨਣ ਨਾਲ ਭਾਵ ਨਾਮ ਦਾ ਅਭਿਆਸ ਕਰਨ ਨਾਲ ਨਾਮ ਰੂਪ ਹੀਰਾ ਬੁੱਧੀ ਰੂਪ ਅਹਿਰਨ ਵਿਚ ਖੁੱਭ ਜਾਂਦਾ ਹੈ, ਭਾਵ ਵੱਸ ਜਾਂਦਾ ਹੈ।

## ਕਥਨੀ ਕਹਹਿ; ਕਹਹਿ ਸੇ ਮੂਏ ॥

ਜਿਹੜੀਆਂ ਵੇਦ ਸ਼ਾਸਤਰਾਂ ਦੀਆਂ (ਕਹਹਿ) ਕਹੀਆਂ ਹੋਈਆਂ (ਕਥਨੀ) ਕਥਾਵਾਂ ਨੂੰ (ਕਹਹਿ) ਕਹਿੰਦੇ ਰਹਿੰਦੇ ਹਨ, ਪਰ ਆਪ ਧਾਰਨ ਨਹੀਂ ਕਰਦੇ, (ਸੇ) ਉਹ ਅੰਤ ਨੂੰ ਮਾਇਆ ਦੇ ਮੋਹ ਵਿਚ ਪਏ ਹੋਏ ਹੀ (ਮੂਏ) ਮਰ ਗਏ ਹਨ। **ਵਾ:** ਉਹ ਜੰਮਦੇ (ਮੂਏ) ਮਰਦੇ ਰਹਿੰਦੇ ਹਨ।

**ਅਥਵਾ :** ਹੇ ਅਧਿਕਾਰੀ ! ਤੂੰ ਨਿਸ਼ਚੇ ਕਰ, ਜੋ ਪੁਰਖ ਮਾਇਆ ਵਾਸਤੇ (ਕਥਨੀ) ਕਥਨੀਆਂ ਨੂੰ (ਕਹਹਿ) ਕਹਿੰਦੇ ਹਨ, (ਸੇ) ਉਹ ਤਾਂ ਕਹਿੰਦੇ-ਕਹਿੰਦੇ ਹੀ (ਮੂਏ) ਮਰ ਗਏ ਹਨ। ਉਹਨਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋਈ। **ਵਾ:**

ਪਰ ਜੋ ਪ੍ਰਮਾਰਥ ਦੀ ਪ੍ਰਾਪਤੀ ਲਈ (ਕਹਹਿ) ਕਹਿੰਦੇ ਹਨ (ਸੇ) ਉਹ ਜੀਵਤ ਭਾਵ ਤੋਂ (ਮੂਏ) ਮਰ ਗਏ ਹਨ।

## ਸੋ ਪ੍ਰਭੁ ਦੂਰਿ ਨਾਹੀ; ਪ੍ਰਭੁ ਤੂੰਹੈ ॥

*(ਦੂਸਰਾ ਪਾਠ 'ਤੂੰ ਹੈ')*

ਉਹਨਾਂ ਨੂੰ ਗੁਰੂ ਸਾਹਿਬ ਜੀ ਸਿੱਖਿਆ ਦੇ ਕੇ ਸਮਝਾ ਦਿੰਦੇ ਹਨ ਕਿ ਜੋ ਤਤਪਦ ਦਾ ਲੱਖ ਅਰਥ ਰੂਪ ਪ੍ਰਭੂ ਹੈ ਅਤੇ ਜੋ (ਤੂੰ) ਤ੍ਵੰ ਪਦ ਦਾ ਲਖ ਅਰਥ (ਪ੍ਰਭੁ) ਅਕਾਲ ਪੁਰਖ ਪ੍ਰਮੇਸਰ ਹੈ (ਸੋ) ਉਹ ਦੂਰ ਨਹੀਂ ਹੈ। ਬਲਕਿ ਉਹ ਲਖ ਰੂਪ ਅਰਥ ਬ੍ਰਹਮ (ਤੂੰਹੈ) ਤੂੰ ਆਪ ਹੀ ਹੈਂ। **ਵਾ:** ਤੂੰ ਆਪ ਹੀ ਤਿੰਨਾਂ ਦੇਹਾਂ ਦਾ ਸਾਖੀ ਰੂਪ ਆਤਮਾ ਹੈਂ।

## ਸਭੁ ਜਗੁ ਦੇਖਿਆ; ਮਾਇਆ ਛਾਇਆ ॥

ਹੇ ਭਾਈ ! ਇਹ (ਸਭੁ) ਸਾਰਾ (ਜਗੁ) ਸੰਸਾਰ (ਛਾਇਆ) ਅਵਿਦਿਆ ਵਿੱਚ ਪੈ ਕੇ ਮਾਇਆ ਵਿੱਚ ਫਸਿਆ ਹੋਇਆ (ਦੇਖਿਆ) ਦੇਖੀਦਾ ਹੈ।

**ਅਥਵਾ :** ਮਨਮੁਖਾਂ ਨੇ (ਸਭੁ) ਸਾਰੇ (ਜਗੁ) ਜਗਤ ਵਿਚ ਮਾਇਆ ਨੂੰ ਹੀ ਛਾਇਆ ਭਾਵ ਫੈਲਿਆ ਹੋਇਆ ਦੇਖਿਆ ਹੈ।

**ਅਥਵਾ :** ਗੁਰਮੁਖਾਂ ਨੇ ਇਹ (ਸਭੁ) ਸਾਰਾ (ਜਗੁ) ਜਗਤ ਮਾਇਆ ਅਤੇ (ਛਾਇਆ) ਅਵਿੱਦਿਆ ਦਾ ਛਾਇਆ ਹੋਇਆ ਭਾਵ ਬਣਾਇਆ ਹੋਇਆ ਦੇਖਿਆ ਹੈ। **ਵਾ:** ਮਾਇਆ ਦਾ (ਛਾਇਆ) ਪ੍ਰਤੀਬਿੰਬ ਰੂਪ ਹੀ ਦੇਖਿਆ ਹੈ।

**ਅਥਵਾ :** ਗੁਰਮੁਖਾਂ ਨੇ ਸਾਰਾ ਜਗਤ ਬ੍ਰਹਮ ਚੇਤਨ ਦੀ ਮਾਇਆ ਵਿਚ ਹੀ (ਛਾਇਆ) ਪੂਰਿਆ ਹੋਇਆ ਦੇਖਿਆ ਹੈ। **ਵਾ:** ਮਾਇਆ ਅਤੇ (ਛਾਇਆ) ਅਵਿਦਿਆ ਦਾ ਬਣਿਆ ਦੇਖਿਆ ਹੈ। ਯਥਾ :

**ਮਾਇਆ ਅਵਿਦਿਆ ਮਿਲਿ ਮਿਲਿ ਭਾਸੇ ॥** *(ਸ਼ਰੁਤੀ ਪ੍ਰਮਾਣ)*

ਭਾਵ ਜਦੋਂ ਮਾਇਆ ਵਿਚ ਚੇਤਨ ਦਾ ਪ੍ਰਤੀਬਿੰਬ ਪਿਆ ਤਾਂ ਮਾਇਆ ਸਬਲ ਈਸ਼ਰ ਕਹਾਇਆ ਅਤੇ ਜਦੋਂ ਅਵਿਦਿਆ ਵਿਚ ਚੇਤਨ ਦਾ ਪ੍ਰਤੀਬਿੰਬ ਪਿਆ ਤਾਂ ਉਹ ਜੀਵ ਕਹਾਇਆ। ਇਸ ਤਰ੍ਹਾਂ ਸਾਰੇ ਜਗਤ ਨੂੰ ਮਾਇਆ ਅਤੇ ਅਵਿਦਿਆ ਤੋਂ ਪੈਦਾ ਹੋਇਆ ਦੇਖੀਦਾ ਹੈ।

## ਨਾਨਕ ਗੁਰਮਤਿ; ਨਾਮੁ ਧਿਆਇਆ ॥੪॥੧੭॥

ਸਤਿਗੁਰੂ ਜੀ ਕਹਿੰਦੇ ਹਨ, ਜਿੰਨ੍ਹਾਂ ਨੂੰ ਗੁਰਮਤਿ ਪ੍ਰਾਪਤ ਹੁੰਦੀ ਹੈ, ਉਹਨਾਂ ਨੇ ਗੁਰਮਤਿ ਦੁਆਰਾ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ। ਜਿਸ ਕਰਕੇ ਉਹ ਮਾਇਆ, ਅਵਿਦਿਆ ਅਤੇ ਜੀਵ-ਈਸ਼ ਦੇ ਭੇਦਾਂ ਵਿਚ ਨਹੀਂ ਪਰਚਦੇ ਹਨ।

## ਆਸਾ ਮਹਲਾ ੧ ਤਿਤੁਕਾ ॥

(ਤਿਤੁਕਾ) ਇੱਥੇ ਸਤਿਗੁਰੂ ਜੀ ਨੇ ਤਿੰਨ-ਤਿੰਨ ਪੰਕਤੀਆਂ ਦੀਆਂ ਪਉੜੀਆਂ ਵਾਲਾ ਸ਼ਬਦ ਉਚਾਰਨ ਕੀਤਾ ਹੈ। ਦੋ ਪੰਕਤੀਆਂ, ਇਕ ਦੀ ਗਿਣਤੀ ਵਿਚ ਹੀ ਹਨ।

## ਕੋਈ ਭੀਖਕੁ; ਭੀਖਿਆ ਖਾਇ ॥

ਹੇ ਭਾਈ ! ਕੋਈ (ਭੀਖਕੁ) ਭਿਖਾਰੀ ਬਣਕੇ ਸਾਰੇ ਪਿੰਡਾਂ ਦੀ ਭਿੱਖਿਆ ਮੰਗ ਕੇ (ਖਾਇ) ਖਾਂਦਾ ਹੈ।

## ਕੋਈ ਰਾਜਾ; ਰਹਿਆ ਸਮਾਇ ॥

ਕੋਈ ਰਾਜਾ ਹੋ ਕੇ ਆਪਣੇ ਰਾਜਪੁਣੇ ਦੀ (ਸਮਾਇ) ਮਸਤੀ ਵਿਚ (ਸਮਾਇ) ਸਮਾ (ਰਹਿਆ) ਰਿਹਾ ਹੈ ਕਿ ਮੇਰੇ ਕੋਲ ਰਾਜ ਹੈ।

**ਕਿਸ ਹੀ ਮਾਨੁ; ਕਿਸੈ ਅਪਮਾਨੁ ॥**

ਜਗਤ ਦੇ ਲੋਕ (ਕਿਸ) ਕਿਸੇ ਰਾਜੇ ਦਾ (ਮਾਨੁ) ਸਤਿਕਾਰ ਕਰਦੇ ਹਨ ਅਤੇ (ਕਿਸੈ) ਕਿਸੇ ਫਕੀਰ ਦਾ (ਅਪਮਾਨੁ) ਨਿਰਾਦਰ ਕਰਦੇ ਹਨ ਕਿ ਇਹ ਦੁਨੀਆਂ ਨੂੰ ਲੁੱਟਣ ਵਾਸਤੇ ਮੰਗਤਾ ਬਣਕੇ ਤੁਰਿਆ ਫਿਰਦਾ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ :**

**ਕੋਈ ਭੀਖਕੁ; ਭੀਖਿਆ ਖਾਇ ॥**

ਕੋਈ (ਭੀਖਕੁ) ਭਿਖਾਰੀ ਭਾਵ ਅਧਿਕਾਰੀ ਹੋ ਕੇ ਗੁਰਾਂ ਪਾਸੋਂ ਨਾਮ ਦੀ (ਭੀਖਿਆ) ਭਿਖਿਆ ਲੈ ਕੇ (ਖਾਇ) ਖਾਂਦਾ ਭਾਵ ਧਾਰਨ ਕਰਦਾ ਹੈ।

**ਕੋਈ ਰਾਜਾ; ਰਹਿਆ ਸਮਾਇ ॥**

ਕੋਈ (ਰਾਜਾ) ਗਿਆਨਵਾਨ, ਬ੍ਰਹਮਗਿਆਨੀ ਹੋ ਕੇ ਪ੍ਰਮੇਸਰ ਦੇ ਸਰੂਪ ਵਿਚ (ਸਮਾਇ) ਮਿਲ ਰਿਹਾ ਹੈ **ਵਾ:** ਮਸਤ ਹੋ ਰਿਹਾ ਹੈ।

**ਕਿਸ ਹੀ ਮਾਨੁ; ਕਿਸੈ ਅਪਮਾਨੁ ॥**

ਇਹ ਲੋਕ (ਕਿਸ) ਕਿਸੇ ਦਾ ਤਾਂ (ਮਾਨੁ) ਇਤਨਾ ਮਾਣ ਕਰਦੇ ਹਨ, ਕਿ ਉਸ ਦੇ ਨਾਮ 'ਤੇ ਮਿਲ ਕੇ ਟੀ-ਪਾਰਟੀਆਂ ਕਰਦੇ ਹਨ ਅਤੇ ਕਿਸੇ ਮੰਗਤੇ ਦਾ ਇਤਨਾ ਅਪਮਾਨ ਕਰਦੇ ਹਨ, ਕਿ ਉਸ ਨੂੰ ਬੁਰਾ-ਭਲਾ ਕਹਿ ਕੇ ਘਰੋਂ ਬਾਹਰ ਕੱਢ ਦਿੰਦੇ ਹਨ।

**ਅਥਵਾ :** ਲੋਕ (ਕਿਸ) ਕਿਸੇ ਦਾ (ਮਾਨੁ) ਸਤਿਕਾਰ ਕਰਦੇ ਹਨ ਕਿ ਇਹ ਗਿਆਨਵਾਨ ਬ੍ਰਹਮ ਗਿਆਨੀ ਹੈ ਅਤੇ ਕਿਸੇ ਅੱਛੇ ਸਾਧੂ ਨੂੰ ਪਖੰਡੀ ਕਹਿ ਕੇ ਉਸ ਦਾ ਅਪਮਾਨ ਕਰਦੇ ਹਨ। **ਵਾ:** ਕਿਸੇ ਦਾ ਵਿਕਾਰੀ ਹੋਣ ਕਰਕੇ, ਅਲਪੱਗ ਹੋਣ ਕਰਕੇ ਨਿਰਾਦਰ ਕਰਦੇ ਹਨ।

**ਅਥਵਾ :** ਗੁਰੂ ਸਾਹਿਬ ਜੀ (ਕਿਸੈ) ਕਿਸੇ ਸਿੱਖ ਦੀ ਪ੍ਰੀਖਿਆ ਲੈਣ ਵਾਸਤੇ ਉਸਦਾ (ਅਪਮਾਨੁ) ਨਿਰਾਦਰ ਵੀ ਕਰਦੇ ਹਨ ਅਤੇ ਪ੍ਰੀਖਿਆ ਵਿਚ ਸਫਲ ਹੋਣ ਵਾਲੇ ਨੂੰ ਮਾਨ ਵੀ ਬਖਸ਼ਦੇ ਹਨ। ਜਿਸ ਪ੍ਰਕਾਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਭਾਈ ਮੰਝ ਜੀ ਦੀ ਪਰਖ ਕਰਦਿਆਂ ਬਚਨ ਕੀਤਾ ਸੀ ਕਿ ਹੇ ਭਾਈ ਮੰਝ ! ਜਿਹੜਾ ਤੂੰ ਲੰਗਰ ਵਿਚੋਂ ਪ੍ਰਸ਼ਾਦਾ ਛਕਦਾ ਹੈਂ, ਇਹ ਤਾਂ ਤੂੰ ਆਪਣੀ ਸੇਵਾ ਦਾ ਮੁੱਲ ਲੈ ਲੈਂਦਾ ਹੈਂ। ਇਸ ਕਰਕੇ ਤੈਨੂੰ ਚਾਹੀਦਾ ਹੈ ਕਿ ਤੂੰ ਲੰਗਰ ਵਿਚੋਂ ਪ੍ਰਸ਼ਾਦਾ ਨਾ ਛਕਿਆ ਕਰ। ਗੁਰੂ ਜੀ ਦਾ ਇਹ ਬਚਨ ਸੁਣ ਕੇ ਭਾਈ ਮੰਝ ਜੀ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦਾ ਛਕਣ ਤੋਂ ਹਟ ਗਏ ਅਤੇ ਸੇਵਾ ਕਰਕੇ ਪ੍ਰਸ਼ਾਦਾ ਹੋਰ ਸਿੱਖਾਂ ਪਾਸੋਂ ਲੈ ਕੇ ਛਕਣ ਲੱਗ ਪਏ। ਇਕ ਦਿਨ ਮਹਾਰਾਜ ਸਾਹਿਬ ਜੀ ਨੇ ਪਾਸ ਬੁਲਾ ਕੇ ਆਖਿਆ ਕਿ ਹੇ ਭਾਈ ਮੰਝ ! ਜੋ ਤੂੰ ਸਿੱਖਾਂ ਪਾਸੋਂ ਮੰਗੇ ਹੋਏ ਪ੍ਰਸ਼ਾਦੇ ਨੂੰ ਛਕਣ ਵੇਲੇ ਅਰਦਾਸ ਕਰਦਾ ਹੈਂ। ਇਹ ਤੂੰ ਮੰਗੇ ਹੋਏ ਟੁਕੜਿਆਂ ਦਾ ਭੋਗ ਲਵਾਉਂਦਾ ਹੈ, ਇਹ ਗੱਲ ਤੇਰੇ ਲਈ ਯੋਗ ਨਹੀਂ ਹੈ। ਇਹ ਬਚਨ ਸੁਣ ਕੇ ਭਾਈ ਸਾਹਿਬ ਨੇ ਸਿੱਖਾਂ ਪਾਸੋਂ ਮੰਗ ਕੇ ਪ੍ਰਸ਼ਾਦਾ ਛਕਣਾ ਵੀ ਛੱਡ ਦਿੱਤਾ ਅਤੇ ਮਿਹਨਤ ਮਜਦੂਰੀ ਕਰਨ ਲੱਗ ਪਏ। ਇਸ ਤਰ੍ਹਾਂ ਕਿਰਤ ਕਰਦਿਆਂ ਜੋ ਮਾਇਆ ਮਿਲੇ ਉਸ ਨਾਲ ਇਕ ਵਕਤ ਪ੍ਰਸਾਦਾ ਛਕ ਲੈਂਦੇ ਅਤੇ ਬਾਕੀ ਸਾਰਾ ਸਮਾਂ ਸੇਵਾ ਕਰਨ ਵਿਚ ਲੱਗੇ ਰਹਿੰਦੇ। ਇਸ ਪ੍ਰਕਾਰ ਪ੍ਰੀਖਿਆ ਕਰਕੇ ਸਤਿਗੁਰੂ ਜੀ ਨੇ ਭਾਈ ਮੰਝ ਜੀ ਨੂੰ ਪ੍ਰਵਾਨ ਕੀਤਾ ਸੀ।

**ਅਥਵਾ :** ਸਤਿਗੁਰੂ ਜੀ ਕਿਸੇ ਸਿੱਖ ਨੂੰ ਤਾਂ ਬ੍ਰਹਮ ਗਿਆਨ ਦੀ ਦਾਤ ਦੇ ਕੇ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਦਾ ਮਾਣ ਬਖਸ਼ਦੇ ਹਨ ਅਤੇ ਕਿਸੇ ਦਾ ਹੰਕਾਰ ਨਿਵਿਰਤ ਕਰਨ ਲਈ ਉਸਦਾ ਅਪਮਾਨ ਕਰਵਾ ਦਿੰਦੇ ਹਨ।

ਜਿਸ ਤਰ੍ਹਾਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਦਾ ਹੰਕਾਰ ਨਵਿਰਤ ਕਰਨ ਵਾਸਤੇ ਉਹਨਾਂ ਨੂੰ ਕਾਂਸ਼ੀ ਤੋਂ 'ਗੁਰੂ ਕਾ ਚੋਰ' ਕਹਿ ਕਿ ਮੰਗਵਾਇਆ ਸੀ।

## ਸਾਖੀ—ਜੇ ਗੁਰ ਸਾਂਗ ਵਰਤਦਾ

ਇੱਕ ਸਮੇਂ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਰਚਦਿਆਂ ਇਹ ਬਚਨ ਲਿਖ ਦਿੱਤਾ ਕਿ, 'ਜੇ ਗੁਰ ਸਾਂਗ ਵਰਤਦਾ, ਸਿੱਖ ਸਿਦਕ ਨਾ ਹਾਰੇ'। ਜਦੋਂ ਮੀਰੀ ਪੀਰੀ ਦੇ ਮਾਲਕ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਹ ਲਿਖਤ ਪੜ੍ਹੀ ਤਾਂ ਇਹ ਗੱਲ ਜਾਣ ਲਈ ਕਿ ਭਾਈ ਗੁਰਦਾਸ ਜੀ ਨੂੰ ਹੰਗਤਾ ਫੁਰ ਆਈ ਹੈ। ਵੈਦ ਸਤਿਗੁਰਾਂ ਨੇ ਸਿੱਖ ਦਾ ਮਰਜ਼ ਦੂਰ ਕਰਨ ਵਾਸਤੇ ਕੌਤਕ ਰਚਿਆ। ਹਜ਼ੂਰ ਨੇ ਭਾਈ ਸਾਹਿਬ ਨੂੰ ਪਾਸ ਬੁਲਾ ਕੇ ਆਗਿਆ ਕੀਤੀ ਕਿ ਜਾਓ! ਕਾਬਲ ਜਾ ਕੇ ਘੋੜੇ ਖ਼ਰੀਦ ਕੇ ਲਿਆਓ। ਤੁਸੀਂ ਪਹਿਲਾਂ ਜਾ ਕੇ ਘੋੜੇ ਪਸੰਦ ਕਰੋ, ਅਸੀਂ ਤੁਹਾਡੇ ਮਗਰ ਮਾਇਆ ਭੇਜਦੇ ਹਾਂ। ਹੁਕਮ ਪਾ ਕੇ ਭਾਈ ਸਾਹਿਬ ਜੀ ਨੇ ਕਾਬਲ ਮੰਡੀ ਵਿਚ ਜਾ ਕੇ ਆਪਣੀ ਪਸੰਦ ਦੇ ਘੋੜੇ ਖ਼ਰੀਦ ਲਏ। ਉਧਰ ਸਿੱਖ ਵੀ ਮਾਇਆ ਲੈ ਕੇ ਮਗਰ ਪਹੁੰਚ ਗਏ। ਜਦੋਂ ਭਾਈ ਸਾਹਿਬ ਘੋੜਿਆਂ ਦਾ ਮੁੱਲ ਤਾਰਨ ਵਾਸਤੇ ਆਪਣੇ ਤੰਬੂ ਵਿੱਚੋਂ ਮਾਇਆ ਲੈਣ ਲਈ ਗਏ, ਤਾਂ ਓਥੇ ਪਏ ਸਾਰੇ ਰੁਪਈਏ, ਘੜਿਆਂ ਦੀਆਂ ਠੀਕਰੀਆਂ ਵਰਗੇ ਦਿੱਸੇ। ਭਾਈ ਸਾਹਿਬ ਨੇ ਇਹ ਸੋਚਿਆ ਕਿ ਘੋੜੇ ਤਾਂ ਮੈਂ ਮੰਡੀ ਵਿੱਚੋਂ ਤੋਰ ਦਿੱਤੇ ਹਨ ਪਰ ਉਹਨਾਂ ਦਾ ਮੁੱਲ ਦੇਣ ਲਈ ਮੇਰੇ ਕੋਲ ਰੁਪਏ ਨਹੀਂ, ਏਹ ਠੀਕਰੇ ਹੀ ਬਚੇ ਹਨ। ਜੇ ਮੈਂ ਹੁਣ ਪੈਸੇ ਨਾ ਦੇ ਸਕਿਆ ਤਾਂ ਇਥੇ ਝਗੜਾ ਹੋਵੇਗਾ ਅਤੇ ਬੇਇੱਜ਼ਤੀ ਸਹਾਰਨੀ ਪਵੇਗੀ। ਇਹ ਵਿਚਾਰ ਕੇ ਆਪ ਵੀ ਤੰਬੂ ਪਾੜ ਕੇ ਉਥੋਂ ਨਿਕਲ ਕੇ ਕਾਂਸ਼ੀ ਜਾ ਪਹੁੰਚੇ ਤੇ ਓਥੇ ਰਾਜੇ ਦੇ ਦਰਬਾਰ ਵਿਚ ਜਾ ਕੇ ਸੰਗਤ ਨੂੰ ਕਥਾ ਸੁਨਾਉਣ ਲੱਗ ਪਏ। ਇਸ ਤਰ੍ਹਾਂ ਕਾਫੀ ਸਮਾਂ ਬੀਤ ਗਿਆ।

ਇਧਰੋ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਾਂਸ਼ੀ ਦੇ ਰਾਜੇ ਨੂੰ ਚਿੱਠੀ ਲਿਖੀ ਕਿ ਤੁਹਾਡੇ ਪਾਸ ਇਕ 'ਗੁਰੂ ਕਾ ਚੋਰ' ਰਹਿੰਦਾ ਹੈ। ਉਸ ਨੂੰ ਪਕੜ ਕੇ ਮੁਸ਼ਕਾਂ ਦੇ ਕੇ, ਸਾਡੇ ਸਾਹਮਣੇ ਪੇਸ਼ ਕਰੋ। ਜਦੋਂ ਰਾਜੇ ਪਾਸ ਇਹ ਚਿੱਠੀ ਪਹੁੰਚੀ ਤਾਂ, ਭਾਈ ਗੁਰਦਾਸ ਸਾਹਿਬ ਜੀ ਨੇ ਰਾਜੇ ਨੂੰ ਆਖਿਆ ਕਿ ਮੈਂ ਹੀ ਗੁਰੂ ਕਾ ਚੋਰ ਹਾਂ। ਮੈਨੂੰ *ਮੁਸ਼ਕਾਂ ਦੇ ਕੇ ਗੁਰੂ ਸਾਹਿਬ ਜੀ ਅੱਗੇ ਪੇਸ਼ ਕਰੋ। ਇਹ ਸੁਣ ਕੇ ਰਾਜਾ ਬਹੁਤ ਹੈਰਾਨ ਹੋਇਆ। ਕਹਿਣ ਲੱਗਾ ਜੀ, ਆਪ ਜੀ ਪਾਸੋਂ ਕਥਾ ਸੁਣ ਕੇ ਤਾਂ ਕਾਂਸ਼ੀ ਦੀਆਂ ਬੇਅੰਤ ਸੰਗਤਾਂ ਗੁਰੂ ਚਰਣਾਂ ਨਾਲ ਜੁੜੀਆਂ ਹਨ ਅਤੇ ਜੁੜਦੀਆਂ ਹਨ, ਫਿਰ ਆਪ ਜੀ ਚੋਰ ਕਿਵੇਂ ਹੋਏ? ਭਾਈ ਸਾਹਿਬ ਜੀ ਨੇ ਇਸ ਗੱਲ ਦਾ ਜੁਆਬ ਦੇਣ ਦੀ ਬਜਾਏ ਰਾਜੇ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਜਾਣ ਲਈ ਤਿਆਰ ਕੀਤਾ ਅਤੇ ਰਾਜੇ ਤੇ ਕਾਂਸ਼ੀ ਦੀ ਸੰਗਤ ਸਮੇਤ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ। ਜਦੋਂ ਭਾਈ ਗੁਰਦਾਸ ਜੀ ਗੁਰੂ ਦਰਬਾਰ ਅੰਦਰ ਪ੍ਰਵੇਸ਼ ਹੋਏ, ਤਾਂ ਇਹਨਾ ਨੂੰ ਦੇਖ ਕੇ ਸਤਿਗੁਰੂ ਜੀ ਨੇ ਹੱਸ ਕੇ ਬਚਨ ਕੀਤਾ ਕਿ ਭਾਈ ਸਾਹਿਬ ਜੀ! ਤੁਸੀਂ ਤਾਂ ਆਖਿਆ ਸੀ ਕਿ:

**ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨਾ ਹਾਰੇ।**

"ਫਿਰ ਜਦੋਂ ਕੌਤਕ ਵਰਤਿਆ ਤਾਂ ਸਿਦਕ ਕਿਉਂ ਹਾਰ ਗਏ ?" ਤਾਂ ਇਹ ਸੁਣ ਕੇ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਤੋਂ ਖਿਮਾ ਮੰਗੀ ਤੇ ਆਗਿਆ ਲੈ ਕੇ ਇਹ ਪੰਕਤੀ ਉਚਾਰਣ ਕੀਤੀ:

**ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ।**
**ਜੇ ਗੁਰ ਭਰਮਾਏ ਸਾਂਗੁ ਕਰ, ਕਿਸ ਕਿਆ ਸਿਖੁ ਵਿਚਾਰਾ।**

ਇਸ ਪ੍ਰਕਾਰ ਸਤਿਗੁਰੂ ਜੀ ਨੇ ਕੌਤਕ ਵਰਤਾ ਕੇ ਭਾਈ ਗੁਰਦਾਸ ਜੀ ਦੀ ਹਉਮੈ ਨਿਵਿਰਤ ਕੀਤੀ ਸੀ।

**ਵਾ:** ਮਹਾਤਮਾ ਜਨ ਮਾਨ-ਅਪਮਾਨ ਵਿਚ ਰਹਿ ਕੇ ਵੀ ਪ੍ਰਮੇਸਰ ਵਿਚ ਇਕ ਰਸ ਜੁੜੇ ਰਹਿੰਦੇ ਹਨ।

---

* **ਮੁਸ਼ਕਾ** : ਪਿੱਠ ਪਿੱਛੇ ਕਰਕੇ ਦੋਵੇਂ ਹੱਥ ਬੰਨ੍ਹ ਲੈਣ ਨੂੰ ਮੁਸ਼ਕਾਂ ਦੇਣਾ ਜਾਂ ਮੁਸ਼ਕਾਂ ਬੰਨਣਾ ਆਖਦੇ ਹਨ।

## ਢਾਹਿ ਉਸਾਰੇ; ਧਰੇ ਧਿਆਨੁ ॥

ਜਿਹੜਾ ਪ੍ਰਮੇਸਰ ਬ੍ਰਹਮੰਡ ਨੂੰ (ਉਸਾਰੇ) ਉਸਾਰਨ ਵਾਲਾ ਭਾਵ ਰਚਣ ਵਾਲਾ (ਧਰੇ ਧਿਆਨੁ) ਧਿਆਨ ਧਰ ਕੇ ਪਾਲਣਾ ਕਰਨ ਵਾਲਾ ਅਤੇ ਪਰਲੋ ਕਰਕੇ (ਢਾਹਿ) ਢਾਹੁਣ ਵਾਲਾ ਭਾਵ ਲੈਅਤਾ ਕਰਨ ਵਾਲਾ ਹੈ, ਉਸ ਦੇ ਧਿਆਨ ਨੂੰ (ਧਰੇ) ਧਾਰਨ ਕਰੇ ਭਾਵ ਹਰ ਵਕਤ ਉਸ ਵਿਚ ਹੀ ਜੁੜਿਆ ਰਹੇ।

**ਅਥਵਾ :** ਉਹ ਪ੍ਰਮੇਸਰ ਧਿਆਨ (ਧਰੇ) ਧਾਰ ਕੇ ਹੀ ਜਗਤ ਨੂੰ ਉਸਾਰ ਦਿੰਦਾ ਹੈ ਅਤੇ ਧਿਆਨ ਦੁਆਰਾ ਹੀ ਜਗਤ ਨੂੰ (ਢਾਹਿ) ਢਾਹ ਦਿੰਦਾ ਹੈ।

**ਅਥਵਾ :** ਵਾਹਿਗੁਰੂ ਢਹੇ ਹੋਏ ਫ਼ਕੀਰਾਂ ਨੂੰ ਰਾਜ ਉੱਤੇ ਉਸਾਰ ਦਿੰਦਾ ਹੈ ਭਾਵ ਰਾਜੇ ਬਣਾ ਦਿੰਦਾ ਹੈ ਅਤੇ ਰਾਜਿਆਂ ਨੂੰ ਢਾਹ ਕੇ ਫ਼ਕੀਰ ਬਣਾ ਦਿੰਦਾ ਹੈ। ਯਥਾ :

**ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥** *(ਅੰਗ : ੧੨੫੨)*

## ਸਾਖੀ—ਇਕ ਮਹਾਤਮਾ ਤੇ ਬਾਦਸ਼ਾਹ ਦੀ

ਇਕ ਬਾਦਸ਼ਾਹ ਨੇ ਮਹਾਤਮਾ ਨੂੰ ਪੁੱਛਿਆ, "ਖੁਦਾ ਕੀ ਕੰਮ ਕਰਦਾ ਹੈ?" ਤਾਂ ਮਹਾਤਮਾ ਨੇ ਕਿਹਾ, "ਹੇ ਰਾਜਨ ! ਜੇ ਤੂੰ ਇਸ ਸਵਾਲ ਦਾ ਉੱਤਰ ਲੈਣਾ ਹੈ ਤਾਂ ਮੇਰੇ ਵਾਲੀ ਜਗ੍ਹਾ 'ਤੇ ਆ ਕੇ ਖਲੋ ਅਤੇ ਮੈਂ ਤੇਰੇ ਵਾਲੀ ਜਗ੍ਹਾ 'ਤੇ ਬੈਠਦਾ ਹਾਂ।" ਬਾਦਸ਼ਾਹ ਉਸੇ ਵੇਲੇ ਤਖ਼ਤ ਤੋਂ ਉਤਰ ਕੇ ਨੀਵੇਂ ਥਾਂ 'ਤੇ ਆ ਖਲੋਤਾ ਤੇ ਮਹਾਮਤਾ ਤਖਤ 'ਤੇ ਬੈਠ ਗਿਆ। ਬਾਦਸ਼ਾਹ ਨੇ ਕਿਹਾ, "ਹੁਣ ਉੱਤਰ ਦਿਉ।" ਮਹਾਤਮਾ ਨੇ ਕਿਹਾ ਕਿ ਤੂੰ ਅਜੇ ਵੀ ਨਹੀਂ ਸਮਝਿਆ? ਖੁਦਾ ਇਹੋ ਕੰਮ ਕਰਦਾ ਹੈ ਕਿ ਤੇਰੇ ਵਰਗੇ ਬਾਦਸ਼ਾਹ ਨੂੰ ਤਖ਼ਤ ਤੋਂ ਲਾਹ ਦਿੰਦਾ ਹੈ ਅਤੇ ਮੇਰੇ ਵਰਗੇ ਗ਼ਰੀਬ ਨੂੰ ਤਖ਼ਤ ਦਾ ਮਾਲਕ ਬਣਾ ਦਿੰਦਾ ਹੈ।

**ਅਥਵਾ :** ਜਿਹੜਾ ਗੁਰਮੁਖ ਪ੍ਰਮੇਸਰ ਦਾ ਧਿਆਨ ਧਾਰਦਾ ਹੈ, ਵਾਹਿਗੁਰੂ ਕਿਰਪਾ ਕਰਕੇ ਉਸਦੇ ਅੰਦਰੋਂ ਉਸਰੇ ਹੋਏ ਕਾਮ, ਕ੍ਰੋਧ ਆਦਿਕਾਂ ਨੂੰ ਢਾਹ ਦਿੰਦਾ ਹੈ ਅਤੇ ਢਾਹੇ ਹੋਏ ਸਤ, ਸੰਤੋਖ ਆਦਿਕ ਗੁਣਾਂ ਨੂੰ ਉਸਾਰ ਦਿੰਦਾ ਹੈ।

**ਅਥਵਾ :** ਗੁਰਮੁਖ ਪੁਰਖ ਸਾਰੇ ਸੰਸਾਰ ਨੂੰ ਢਾਉਣ ਵਾਲੇ ਤੇ ਉਸਾਰਨ ਵਾਲੇ ਅਕਾਲ ਪੁਰਖ ਦੇ ਧਿਆਨ ਨੂੰ ਲਾਉਂਦੇ ਹਨ।

**ਅਥਵਾ :** ਗੁਰਮੁਖਾਂ ਨੇ ਪ੍ਰਮੇਸਰ ਦਾ ਧਿਆਨ ਧਾਰ ਕੇ ਅਭਿਮਾਨ ਨੂੰ ਢਾਹ ਦਿੱਤਾ ਹੈ ਅਤੇ ਬ੍ਰਹਮ ਗਿਆਨ ਦੀ ਉਸਾਰੀ ਨੂੰ ਉਸਾਰ ਲਿਆ ਹੈ। **ਵਾ:** (ਢਾਹਿ ਉਸਾਰੇ) ਗੁਰਮੁਖਾਂ ਨੇ ਆਸੁਰੀ ਸੰਪਦਾ ਨੂੰ ਢਾਹ ਕੇ ਤਤ ਗਿਆਨ ਨੂੰ ਉਸਾਰ ਲਿਆ ਹੈ।

## ਤੁਝ ਤੇ ਵਡਾ; ਨਾਹੀ ਕੋਇ ॥

ਹੇ ਅੰਤਰਜਾਮੀ ਪ੍ਰਮੇਸਰ ! ਸਾਡੇ ਲਈ (ਤੁਝ) ਆਪ ਜੀ (ਤੇ) ਤੋਂ ਵੱਡਾ ਅਵਰ ਅਸਥਾਨ ਵਿਚ ਦੂਸਰਾ ਹੋਰ (ਕੋਇ) ਕੋਈ ਨਹੀਂ ਹੈ।

## ਕਿਸੁ ਵੇਖਾਲੀ; ਚੰਗਾ ਹੋਇ ॥੧॥

ਇਸ ਕਰਕੇ ਅਸੀਂ ਆਪ ਜੀ ਤੋਂ ਬਿਨਾਂ ਹੋਰ (ਕਿਸੁ) ਕਿਸਨੂੰ (ਚੰਗਾ ਹੋਇ) ਚੰਗੇ ਹੋ ਕੇ ਭਾਵ ਬਣ ਕੇ (ਵੇਖਾਲੀ) ਵਿਖਾਈਏ? ਭਾਵ ਨਹੀਂ ਵਿਖਾਲ ਸਕਦੇ ਕੇਵਲ ਤੁਸੀਂ ਹੀ ਸਾਡੀ ਹਾਲਤ ਨੂੰ ਜਾਣਦੇ ਹੋ।

## ਮੈ ਤਾਂ; ਨਾਮੁ ਤੇਰਾ ਆਧਾਰੁ ॥

ਹੇ ਮਹਾਰਾਜ ! ਜੋ (ਤੇਰਾ) ਆਪ ਜੀ ਦਾ ਨਾਮ ਹੈ। (ਮੈ) ਸਾਨੂੰ ਤਾਂ ਉਸ ਨਾਮ ਦਾ ਹੀ (ਆਧਾਰੁ) ਆਸਰਾ ਹੈ।

## ਤੂੰ ਦਾਤਾ; ਕਰਣਹਾਰੁ ਕਰਤਾਰੁ ॥੧॥ ਰਹਾਉ ॥

ਹੇ ਪ੍ਰਭੂ ! ਤੂੰ ਸਾਰਿਆਂ ਦਾ ਦਾਤਾ ਹੈਂ, ਸਾਰੇ ਜਗਤ ਨੂੰ (ਕਰਣਹਾਰੁ) ਕਰਨ ਵਾਲਾ ਹੈ ਅਤੇ ਤੇਰੇ (ਕਰ+ਤਾਰੁ) (ਕਰ) ਹੱਥ ਵਿਚ ਹੀ ਸਾਰਿਆਂ ਦੀ ਪ੍ਰਾਲਬਧ ਰੂਪ **ਵਾ:** ਰੋਜੀ ਰੂਪ **ਵਾ:** ਚੇਤਨ ਸੱਤਾ ਰੂਪ **ਵਾ:** ਹੁਕਮ ਰੂਪ (ਤਾਰੁ) ਡੋਰ ਹੈ।

## ਵਾਟ ਨ ਪਾਵਉ; ਵੀਗਾ ਜਾਉ ॥

ਹੇ ਅੰਤਰਜਾਮੀ ਪ੍ਰਮੇਸਰ ! ਜੀਵਾਂ ਦੀ ਐਸੀ ਹਾਲਤ ਹੈ ਕਿ ਆਪਣੇ ਆਪ ਨੂੰ ਤੁਹਾਡੇ ਭਾਉ ਭਗਤੀ ਰੂਪ (ਵਾਟ) ਰਸਤੇ ਵੱਲ (ਨ ਪਾਵਉ) ਨਹੀਂ ਪਾਉਂਦੇ। ਹਰ ਵਕਤ ਕੁਸੰਗਤ ਰੂਪ (ਵੀਗਾ) ਵਿੰਗੇ, ਟੇਢੇ ਰਸਤੇ ਵੱਲ ਹੀ (ਜਾਉ) ਜਾਂਦੇ ਹਨ।

## ਦਰਗਹ ਬੈਸਣ; ਨਾਹੀ ਥਾਉ ॥

ਹੇ ਮਹਾਰਾਜ ! ਇਸੇ ਕਰਕੇ ਇੰਨ੍ਹਾਂ ਜੀਵਾਂ ਨੂੰ (ਦਰਗਹ) ਸੱਚਖੰਡ ਵਿਚ (ਬੈਸਣ) ਬੈਠਣ ਵਾਸਤੇ (ਥਾਉ) ਥਾਂ ਨਹੀਂ ਮਿਲਦਾ **ਵਾ:** ਮਿਲੇਗਾ।

**ਸਾਖੀ :** ਜਿਸ ਤਰ੍ਹਾਂ ਬਠਿੰਡੇ ਵਾਲੇ ਡੱਲੇ ਚੌਧਰੀ ਨੇ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਬੇਨਤੀ ਕੀਤੀ ਕਿ "ਮਹਾਰਾਜ ! ਮੈਨੂੰ ਦਰਗਾਹ, ਸੱਚਖੰਡ ਵਿਚ ਬੈਠਣ ਵਾਸਤੇ ਪੀੜ੍ਹੀ ਕੁ ਜਿਤਨੀ ਥਾਂ ਬਖਸ਼ ਦਿਉ।" ਸਤਿਗੁਰਾਂ ਨੇ ਬਚਨ ਕੀਤਾ, "ਭਾਈ ! ਇਸ ਤਰ੍ਹਾਂ ਥਾਂ ਨਹੀਂ ਮਿਲ ਸਕਦੀ, ਅੰਮ੍ਰਿਤ ਪਾਨ ਕਰ, ਗੁਰਮੁਖਾਂ ਵਾਲਾ ਜੀਵਨ ਬਣਾ, ਫਿਰ ਤੈਨੂੰ ਸੱਚਖੰਡ ਵਿਚ ਜਗ੍ਹਾ ਮਿਲੇਗੀ।" ਤਾਂ ਡੱਲਾ ਪਰਿਵਾਰ ਸਮੇਤ ਅੰਮ੍ਰਿਤ ਛਕ ਕੇ ਭਾਈ ਡੱਲਾ ਸਿੰਘ ਬਣਿਆ ਸੀ।

**ਅਥਵਾ :** ਜੋ (ਦਰ) ਅੰਦਰ ਹਿਰਦੇ ਰੂਪ (ਗਹ) ਜਗ੍ਹਾ ਹੈ, ਕੁਸੰਗਤੀਆਂ ਦੀ ਉਸ ਥਾਂ ਵਿਚ (ਬੈਸਣ) ਇਸਥਿਤੀ ਨਹੀਂ ਹੁੰਦੀ। **ਵਾ:** ਕੁਸੰਗੀਆਂ ਨੂੰ ਸੰਗਤ ਵਿਚ ਥਾਂ ਨਹੀਂ ਮਿਲਦੀ। ਪਹਿਲੀ ਗੱਲ ਤਾਂ ਉਹ ਸੰਗਤ ਵਿਚ ਜੁੜਦੇ ਹੀ ਨਹੀਂ ਹਨ, ਜੇਕਰ ਕਿਸੇ ਪ੍ਰਾਹੁਣੇ ਨਾਲ ਆ ਵੀ ਜਾਂਦੇ ਹਨ, ਤਾਂ ਸੰਗਤ ਵਿਚ ਆ ਕੇ ਜਾਂ ਤਾਂ ਸੌਂ ਜਾਂਦੇ ਹਨ, ਜਾਂ ਉਹਨਾਂ ਨੂੰ ਘਰੋਂ ਹਾਕ ਪੈ ਜਾਂਦੀ ਹੈ।

## ਮਨ ਕਾ ਅੰਧੁਲਾ; ਮਾਇਆ ਕਾ ਬੰਧੁ ॥

ਇਹ ਜੀਵ ਵਿਵੇਕ, ਵੈਰਾਗ ਰੂਪ ਨੇਤਰਾਂ ਤੋਂ **ਵਾ:** ਵਿਚਾਰ ਰੂਪ ਨੇਤਰਾਂ ਤੋਂ ਹੀਣਾ ਹੋ ਕਰਕੇ ਮਨ (ਕਾ) ਦਾ (ਅੰਧੁਲਾ) ਅੰਨ੍ਹਾ ਅਗਿਆਨੀ ਹੈ ਅਤੇ ਇਸਨੂੰ ਮਾਇਆ (ਕਾ) ਦਾ (ਬੰਧੁ) ਬੰਧਨ ਪਿਆ ਹੋਇਆ ਹੈ। ਅਰਥਾਤ ਜਿਵੇਂ ਕੋਈ ਪੁਰਖ ਅੰਨ੍ਹਾ ਹੋਵੇ ਤੇ ਫੇਰ ਕੈਦੀ ਕੀਤਾ ਜਾਵੇ ਤਾਂ ਜਿਸ ਤਰ੍ਹਾਂ ਦੀ ਉਸਦੀ ਹਾਲਤ ਹੁੰਦੀ ਹੈ। ਐਸੀ ਹੀ ਅਗਿਆਨੀ ਜੀਵ ਦੀ ਹਾਲਤ ਹੋ ਰਹੀ ਹੈ। ਇਕ ਤਾਂ ਇਹ ਵਿਚਾਰ ਰੂਪ ਨੇਤ੍ਰਾਂ ਤੋਂ ਹੀਣਾ ਹੋਣ ਕਰਕੇ ਅੰਨ੍ਹਾ ਹੈ ਤੇ ਉੱਤੋਂ ਮਾਇਆ ਨੇ ਇਸਨੂੰ ਆਪਣੇ ਬੰਧਨ ਵਿਚ ਬੰਨ੍ਹ ਲਿਆ ਹੈ। ਇਸ ਤਰ੍ਹਾਂ ਜੀਵ ਬਹੁਤਾ ਦੁੱਖ ਭੋਗ ਰਹੇ ਹਨ।

## ਖੀਨ ਖਰਾਬੁ ਹੋਵੈ; ਨਿਤ ਕੰਧੁ ॥

ਜਿਹੜੇ (ਕੰਧੁ) ਸਰੀਰ (ਖੀਨ) ਨਾਸ਼ ਹੁੰਦੇ ਜਾਂਦੇ ਹਨ, ਉਹਨਾਂ ਵਿਚ ਪੈ-ਪੈ ਕੇ ਜੀਵ (ਨਿਤ) ਨਿਤਾਪ੍ਰਤੀ ਖਰਾਬ (ਹੋਵੈ) ਹੁੰਦਾ ਰਹਿੰਦਾ ਹੈ। ਕਦੇ ਜੰਮ ਪੈਂਦਾ ਹੈ ਤੇ ਕਦੇ ਮਰ ਜਾਂਦਾ ਹੈ।

**ਅਥਵਾ :** ਇਹ ਸਰੀਰ ਰੂਪ ਕੰਧ (ਨਿਤ) ਨਿਤਾਪ੍ਰਤੀ *ਪ੍ਰਣੰਮਭਾਵ ਨੂੰ ਹੋ ਕੇ (ਖੀਨ) ਨਾਸ਼ ਅਤੇ ਕਾਮ, ਕ੍ਰੋਧ ਆਦਿਕਾਂ ਕਰਕੇ ਖਰਾਬ (ਹੋਵੈ) ਹੁੰਦੀ ਰਹਿੰਦੀ ਹੈ।

**ਅਥਵਾ :** ਵਿਸ਼ਈ ਜੀਵ ਦਾ (ਕੰਧੁ) ਸਰੀਰ ਇਥੇ ਕਾਮਾਦਿਕਾਂ ਕਰਕੇ (ਖੀਨ) ਨਾਸ਼ ਹੁੰਦਾ ਹੈ ਅਤੇ ਅੱਗੇ ਜੂਨਾਂ, ਨਰਕਾਂ ਵਿਚ ਪੈ ਕੇ (ਨਿਤ) ਨਿਤਾਪ੍ਰਤੀ ਖਰਾਬ (ਹੋਵੈ) ਹੁੰਦਾ ਹੈ।

**ਅਥਵਾ :** ਇਹ ਪੁਰਖ (ਕੰਧੁ) ਦੇਹ ਦੇ ਅਭਿਮਾਨ ਵਿਚ ਪਿਆ ਹੋਇਆ ਵਿਸ਼ਿਆਂ ਵਿੱਚ ਲੱਗ ਕੇ ਖ਼ਰਾਬ (ਹੋਵੈ) ਹੋ ਰਿਹਾ ਹੈ ਅਤੇ ਇਸਦੀ ਉਮਰ (ਨਿਤ) ਨਿਤਾਪ੍ਰਤੀ, ਰਾਤ-ਦਿਨ (ਖੀਨ) ਨਾਸ਼ ਹੁੰਦੀ ਜਾ ਰਹੀ ਹੈ।

## ਖਾਣ ਜੀਵਣ ਕੀ; ਬਹੁਤੀ ਆਸ ॥

ਇਸ ਜੀਵ ਨੂੰ ਚੰਗੇ-ਚੰਗੇ ਪਦਾਰਥਾਂ ਦੇ ਖਾਣ (ਕੀ) ਦੀ ਅਤੇ ਲੰਮਾਂ ਸਮਾਂ (ਜੀਵਣ) ਜਿਉਣ ਦੀ ਬਹੁਤੀ ਆਸ ਲੱਗੀ ਹੋਈ ਹੈ।

## ਲੇਖੈ ਤੇਰੈ; ਸਾਸ ਗਿਰਾਸ ॥੨॥

ਹੇ ਸੱਚੇ ਪਾਤਸਾਹ ! (ਗਿਰਾਸ) ਗਰਾਹੀ ਖਾਂਦਿਆਂ ਜਿਤਨੇ (ਸਾਸ) ਸਾਹ ਲੈਣੇ ਹਨ, ਇਹ ਸਭ ਤੇਰੇ ਲੇਖੇ ਵਿਚ ਹੀ ਹਨ।

**ਅਥਵਾ :** ਜਿੰਨੇ (ਸਾਸ) ਸਾਹ ਆਉਣੇ ਹਨ, ਇਹ (ਤੇਰੈ) ਤੇਰੇ (ਲੇਖੈ) ਲੇਖੇ ਵਿੱਚ ਹੀ ਹਨ। ਭਾਵ ਕਿਸੇ ਜੀਵ ਦੇ ਜਿੰਨੇ ਸਾਹ ਤੂੰ ਲੇਖੇ ਵਿਚ ਲਿਖੇ ਹਨ, ਓਨੇ ਹੀ ਆਉਣੇ ਹਨ, ਉਸ ਤੋਂ ਵੱਧ ਸਾਹ ਕੋਈ ਨਹੀਂ ਲੈ ਸਕਦਾ।

**ਫਿਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥** (ਅੰਗ : ੨੫੪)

ਅਤੇ ਜਿੰਨੀਆਂ (ਗਿਰਾਸ) ਗਰਾਹੀਆਂ ਖਾਣੀਆਂ ਭਾਵ ਭੋਜਨ ਖਾਣਾ ਲਿਖਿਆ ਹੈ, ਉਤਨਾ ਹੀ ਕੋਈ ਖਾ ਸਕਦਾ ਹੈ, ਉਸਤੋਂ ਵੱਧ ਕੋਈ ਨਹੀਂ ਖਾ ਸਕਦਾ।

**ਅਥਵਾ :** ਹੇ ਮਹਾਰਾਜ ! ਜਿੰਨੇ (ਸਾਸ) ਸਾਹ ਲੈਂਦਿਆ ਤੇਰਾ ਨਾਮ ਜਪਿਆ ਜਾਵੇ, ਉਹ ਸਾਹ ਹੀ (ਤੇਰੈ) ਤੇਰੇ (ਲੇਖੈ) ਲੇਖੇ, ਪ੍ਰਵਾਨਗੀ ਵਿੱਚ ਹਨ, ਅਤੇ ਜਿਹੜੀਆਂ (ਗਿਰਾਸ) ਗਰਾਹੀਆਂ ਖਾਂਦਿਆ ਤੇਰਾ ਸਿਮਰਨ ਕੀਤਾ ਜਾਵੇ, ਉਹ ਭੋਜਨ ਦੀਆਂ ਗਰਾਹੀਆਂ (ਲੇਖੈ) ਲੇਖੇ ਵਿਚ ਹਨ, ਭਾਵ ਸਫਲ ਹਨ।

## ਅਹਿਨਿਸਿ ਅੰਧੁਲੇ; ਦੀਪਕੁ ਦੇਇ ॥

ਹੇ ਅੰਤਰਜਾਮੀ ਵਾਹਿਗੁਰੂ ! ਬੁੱਧੀ ਰੂਪ ਨੇਤ੍ਰਾਂ ਵਿਚ ਵਿਚਾਰ ਰੂਪ ਨਿਗਾਹ ਨਾ ਹੋਣ ਕਰਕੇ **ਵਾ:** ਵਿਵੇਕ ਵੈਰਾਗ ਦੇ ਨੇਤ੍ਰਾਂ ਤੋਂ ਹੀਣੇ ਹੋਣ ਕਰਕੇ, ਇਹ ਜੀਵ (ਅਹਿ) ਦਿਨ (ਨਿਸਿ) ਰਾਤ (ਅੰਧੁਲੇ) ਅੰਨ੍ਹੇ ਭਾਵ ਅਗਿਆਨੀ ਹੋ ਰਹੇ ਹਨ। ਇੰਨਾਂ ਨੂੰ ਕਿਰਪਾ ਕਰਕੇ ਗਿਆਨ ਰੂਪੀ ਦੀਪਕ ਭਾਵ ਗਿਆਨ ਦਾ ਪ੍ਰਕਾਸ਼ ਕਰ (ਦੇਇ) ਦਿਉ ਜੀ। **ਵਾ:** ਇਹਨਾਂ ਅਗਿਆਨੀ ਜੀਵਾਂ ਨੂੰ ਸ਼ਬਦ ਰੂਪ ਦੀਵਾ ਦਿਓ ਜੀ।

---

* 'ਪ੍ਰਣੰਮ', ਜੋ ਬਦਲਦਾ ਜਾਵੇ। ਇਕ ਵਾਰੀ ਬਦਲ ਕੇ ਫਿਰ ਉਸ ਸਰੂਪ ਵਿੱਚ ਉਸੇ ਤਰ੍ਹਾਂ ਦਾ ਨਾ ਬਣੇ। ਜਿਵੇਂ ਦੁੱਧ ਤੋਂ ਦਹੀਂ ਬਣ ਜਾਂਦਾ ਹੈ, ਫੇਰ ਲੱਸੀ ਬਣ ਜਾਂਦੀ ਹੈ, ਪਰ ਲੱਸੀ ਅਤੇ ਦਹੀਂ ਤੋਂ ਫਿਰ ਦੁੱਧ ਨਹੀਂ ਬਣਦਾ। ਇਸੇ ਤਰ੍ਹਾਂ ਦੇਹੀ ਜਨਮ ਤੋਂ ਬਾਅਦ ਬਚਪਨ, ਬਚਪਨ ਤੋਂ ਜੁਆਨੀ, ਜੁਆਨੀ ਤੋਂ ਬੁਢਾਪਾ ਅਤੇ ਬੁਢਾਪੇ ਤੋਂ ਮੌਤ ਤੱਕ ਬਦਲਦੀ ਰਹਿੰਦੀ ਹੈ ਪਰ ਬੁਢਾਪੇ ਤੋਂ ਮੁੜਕੇ ਜੁਆਨੀ ਜਾਂ ਬਚਪਨ ਦੀ ਅਵਸਥਾ ਵਿਚ ਨਹੀਂ ਆਉਂਦੀ। ਇਸ ਤਰ੍ਹਾਂ ਦੇਹੀ ਪ੍ਰਣੰਮ ਦੀ ਰਹਿੰਦੀ ਹੈ।

## ਭਉਜਲ ਡੂਬਤ; ਚਿੰਤ ਕਰੇਇ ॥

ਹੇ ਮਹਾਰਾਜ ! ਆਪ ਜੀ ਕਿਰਪਾ ਕਰਕੇ (ਭਉਜਲ) ਸੰਸਾਰ ਸਮੁੰਦਰ ਵਿੱਚ (ਡੂਬਤ) ਡੁੱਬ ਰਹੇ ਜੀਵਾਂ ਨੂੰ ਮੁਕਤ ਕਰਨ ਦੀ (ਚਿੰਤ) ਫਿਕਰ (ਕਰੇਇ) ਕਰੋ ਜੀ।

**ਅਥਵਾ :** ਜੇਕਰ ਇਹ ਜੀਵ ਤੇਰਾ ਚਿੰਤਨ ਤੇ ਤੇਰੀ ਚਿਤਵਨੀ ਕਰਨ ਤਾਂ ਹੀ ਤੂੰ ਇਹਨਾਂ ਦਾ ਫਿਕਰ ਕਰਦਾ ਹੈ ਕਿ ਇਹ ਸੰਸਾਰ ਸਮੁੰਦਰ ਵਿਚ ਡੁੱਬਦੇ ਜਾ ਰਹੇ ਹਨ ਤੇ ਮੈਂ ਇਹਨਾਂ ਨੂੰ ਡੁੱਬਣ ਤੋਂ ਬਚਾਉਣਾ ਹੈ।

ਹੁਣ ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦੇ ਸਨਮੁੱਖ ਬੇਨਤੀ ਕਰਦੇ ਹੋਏ ਦੱਸਦੇ ਹਨ, ਕਿ ਅਕਾਲ ਪੁਰਖ ਨੇ ਜੀਆਂ ਦੇ ਮੁਕਤ ਕਰਨ ਲਈ ਐਸਾ ਪ੍ਰਬੰਧ ਕੀਤਾ ਹੈ।

## ਕਹਹਿ ਸੁਣਹਿ; ਜੋ ਮਾਨਹਿ ਨਾਉ ॥

ਹੇ ਮਹਾਰਾਜ ! ਜੋ ਆਪ ਜੀ ਦੇ ਨਾਮ ਦਾ (ਸੁਣਹਿ) ਸ੍ਰਵਣ ਕਰਦੇ ਹਨ (ਮਾਨਹਿ) ਮੰਨਣ ਕਰਦੇ ਹਨ ਅਤੇ (ਕਹਹਿ) ਨਿਧਿਆਸਣ ਕਰਦੇ ਹਨ।

## ਹਉ ਬਲਿਹਾਰੈ; ਤਾ ਕੈ ਜਾਉ ॥

ਹੇ ਭਾਈ ! (ਹਉ) ਅਸੀਂ (ਤਾ) ਉਹਨਾਂ ਪਿਆਰਿਆਂ (ਕੈ) ਦੇ ਉਪਰੋਂ (ਬਲਿਹਾਰੈ) ਬਲਿਹਾਰ, ਕੁਰਬਾਣ (ਜਾਉ) ਜਾਂਦੇ ਹਾਂ ਜੀ। ਹੋਰ ਤਾਂ ਸੰਸਾਰ ਵਿਚ ਹੀ ਲੱਗੇ ਰਹਿੰਦੇ ਹਨ।

## ਨਾਨਕੁ; ਏਕ ਕਹੈ ਅਰਦਾਸਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਅਕਾਲ ਪੁਰਖ ਵਾਹਿਗੁਰੂ ਜੀ ਅੱਗੇ (ਏਕ) ਇਕ (ਅਰਦਾਸਿ) ਬੇਨਤੀ (ਕਹੈ) ਕਹਿੰਦੇ ਹਾਂ ਕਿ,

## ਜੀਉ ਪਿੰਡੁ; ਸਭੁ ਤੇਰੈ ਪਾਸਿ ॥੩॥

ਹੇ ਵਾਹਿਗੁਰੂ ! ਜੋ (ਸਭੁ) ਸਾਰਿਆਂ ਜੀਵਾਂ ਨੂੰ (ਪਿੰਡੁ) ਸਰੀਰ ਮਿਲੇ ਹਨ, **ਵਾ:** ਜੋ (ਸਭੁ) ਸਾਰਿਆਂ ਨੂੰ (ਜੀਉ) ਸੂਖਮ ਸਰੀਰ ਅਤੇ (ਪਿੰਡੁ) ਸਥੂਲ ਸਰੀਰ ਪ੍ਰਾਪਤ ਹੋਏ ਹਨ, ਇਹ ਸਭ (ਤੇਰੈ) ਆਪ ਜੀ ਦੇ (ਪਾਸਿ) ਪਾਸੋਂ ਹੀ ਮਿਲੇ ਹਨ। ਇਸ ਕਰਕੇ ਅਸੀਂ ਇਹ ਸਾਰਾ ਕੁਝ ਆਪ ਜੀ ਦੇ ਪਾਸ ਹੀ ਅਰਪਨ ਕਰਦੇ ਹਾਂ।

## ਜਾਂ ਤੂੰ ਦੇਹਿ; ਜਪੀ ਤੇਰਾ ਨਾਉ ॥

ਹੇ ਮਹਾਰਾਜ ! (ਜਾਂ) ਜਦੋਂ ਤੂੰ ਬਖਸ਼ਿਸ਼ ਕਰ (ਦੇਹਿ) ਦੇਵੇਂ, ਉਦੋਂ ਹੀ ਤੇਰਾ (ਨਾਉ) ਨਾਮ (ਜਪੀ) ਜਪਣਾ ਕਰੀਏ।

**ਅਥਵਾ :** (ਜਾਂ) ਜੇਕਰ ਆਪ ਜੀ ਸਾਨੂੰ ਸਤਿਸੰਗਤ ਦੀ ਬਖਸ਼ਿਸ਼ ਕਰ ਦਿਓ ਅਤੇ ਅਸੀਂ ਸਤਿਸੰਗਤ ਵਿਚ ਜਾ ਕੇ ਤੁਹਾਡਾ ਨਾਮ ਜਪੀਏ।

## ਦਰਗਹ ਬੈਸਣ; ਹੋਵੈ ਥਾਉ ॥

ਤਾਂ ਹੀ ਸਾਨੂੰ (ਦਰਗਹ) ਸੱਚਖੰਡ ਰੂਪ ਦਰਗਾਹ ਵਿੱਚ (ਬੈਸਣ) ਬੈਠਣ ਲਈ (ਥਾਉ) ਥਾਂ ਪ੍ਰਾਪਤ (ਹੋਵੈ) ਹੋ ਸਕਦਾ ਹੈ।

## ਜਾਂ ਤੁਧੁ ਭਾਵੈ; ਤਾ ਦੁਰਮਤਿ ਜਾਇ ॥

ਹੇ ਮਹਾਰਾਜ ! (ਜਾਂ) ਜਦੋਂ (ਤੁਧੁ) ਤੁਹਾਨੂੰ (ਭਾਵੈ) ਭਾਅ ਜਾਈਏ **ਵਾ:** ਜੇਕਰ ਆਪ ਜੀ ਨੂੰ ਸਾਡੀ

ਕਮਾਈ ਭਾਅ ਜਾਵੇ ਤਾਂ ਸਾਡੇ ਅੰਦਰੋਂ (ਦੁਰਮਤਿ) ਖੋਟੀ ਮੱਤ ਚਲੀ (ਜਾਇ) ਜਾਂਦੀ ਹੈ ਭਾਵ ਨਿਵਿਰਤ ਹੋ ਜਾਂਦੀ ਹੈ ਅਤੇ

## ਗਿਆਨ ਰਤਨੁ; ਮਨਿ ਵਸੈ ਆਇ ॥

ਹੇ (ਰਤਨੁ) ਪ੍ਰਕਾਸ਼ ਰੂਪ ਪ੍ਰਮੇਸਰ ! ਆਪ ਜੀ ਦਾ ਗਿਆਨ ਰੂਪ **ਵਾ:** ਵੈਰਾਗ ਰੂਪ ਰਤਨ (ਮਨਿ) ਮਨ ਵਿੱਚ (ਆਇ) ਆ ਕਰਕੇ (ਵਸੈ) ਵੱਸ ਜਾਂਦਾ ਹੈ।

## ਨਦਰਿ ਕਰੇ; ਤਾ ਸਤਿਗੁਰੁ ਮਿਲੈ ॥

ਹੇ ਵਾਹਿਗੁਰੂ ! ਜੇ ਤੂੰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰੇਂ ਤਾਂ ਇਸ ਜੀਵ ਨੂੰ (ਸਤਿਗੁਰੁ) ਸਤਿਗੁਰੂ ਸਾਹਿਬ ਜੀ (ਮਿਲੈ) ਮਿਲ ਜਾਂਦੇ ਹਨ।

**ਅਥਵਾ :** ਹੇ ਭਾਈ ! ਜੇ (ਨਦਰਿ) ਕਿਰਪਾ ਦ੍ਰਿਸ਼ਟੀ ਕਰਨ ਵਾਲੇ ਸਾਤਿਗੁਰੂ ਜੀ ਕਿਰਪਾ ਕਰ ਦੇਣ, ਤਾਂ ਇਹ ਜੀਵ ਸਤਿਸੰਗਤ ਦੁਆਰਾ ਉਹ ਪ੍ਰਮੇਸਰ ਵਿਚ (ਮਿਲੈ) ਮਿਲ ਜਾਂਦਾ ਹੈ, ਅਭੇਦ ਹੋ ਜਾਂਦਾ ਹੈ।

## ਪ੍ਰਣਵਤਿ ਨਾਨਕੁ; ਭਵਜਲੁ ਤਰੈ ॥੪॥੧੮॥

ਸਤਿਗੁਰੂ ਜੀ (ਪ੍ਰਣਵਤਿ) ਬੇਨਤੀ ਪੂਰਬਕ ਕਥਨ ਕਰਦੇ ਹਨ, ਹੇ ਭਾਈ ! ਇਸ ਪ੍ਰਕਾਰ ਇਹ ਜੀਵ (ਭਵਜਲੁ) ਭੈਦਾਇਕ ਸੰਸਾਰ ਸਮੁੰਦਰ ਤੋਂ (ਤਰੈ) ਤਰ ਜਾਂਦਾ ਹੈ।

## ਆਸਾ ਮਹਲਾ ੧ ਪੰਚਪਦੇ ॥

ਹੁਣ ਸਤਿਗੁਰੂ ਜੀ (ਪੰਚਪਦੇ) ਪੰਜ-ਪੰਜ ਪਦਿਆਂ ਵਾਲੇ ਸ਼ਬਦ ਉਚਾਰਦੇ ਹਨ।

**ਨੋਟ :** ਜਿਹੜਾ ਪੰਚਪਦੇ ਦੇ ਪੈਰ ਵਿਚ ਲਿਖਿਆ ਹੈ, ਉਹ ਸ਼ਬਦਾਂ ਦੀ ਗਿਣਤੀ ਦੱਸੀ ਹੈ ਕਿ ਇਥੇ ਪੰਜ-ਪੰਜ ਪਦਿਆਂ ਵਾਲੇ ਛੇ ਸ਼ਬਦ ਆਉਣਗੇ।

## ਦੁਧ ਬਿਨੁ ਧੇਨੁ, ਪੰਖ ਬਿਨੁ ਪੰਖੀ; ਜਲ ਬਿਨੁ ਉਤਭੁਜ ਕਾਮਿ ਨਾਹੀ ॥
## ਕਿਆ ਸੁਲਤਾਨੁ ਸਲਾਮ ਵਿਹੂਣਾ; ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥

**ਦ੍ਰਿਸ਼ਟਾਂਤ :** ਹੇ ਪ੍ਰਭੂ ਜੀ ! ਜਿਸ ਤਰ੍ਹਾਂ ਦੁੱਧ ਤੋਂ ਬਿਨਾਂ (ਧੇਨੁ) ਗਊ ਨਿਸ਼ਫਲ ਹੈ (ਪੰਖ ਬਿਨੁ ਪੰਖੀ) ਖੰਭਾਂ ਤੋਂ ਬਿਨਾਂ ਪੰਛੀ ਨਿਕੰਮੇ ਹਨ, ਉੱਡ ਨਹੀਂ ਸਕਦੇ ਤੇ ਨਾ ਉੱਡਣ ਕਰਕੇ ਕੁੱਤੇ ਖਾ ਜਾਂਦੇ ਹਨ। (ਜਲ ਬਿਨੁ ਉਤਭੁਜ ਕਾਮਿ ਨਾਹੀ) ਬਾਰਿਸ਼ ਆਦਿਕ ਦੇ ਜਲ ਤੋਂ ਬਿਨਾਂ ਖੇਤੀ ਕਿਸੇ ਕੰਮ ਨਹੀਂ ਆਉਂਦੀ, ਸੁੱਕ ਜਾਂਦੀ ਹੈ। (ਕਿਆ ਸੁਲਤਾਨੁ ਸਲਾਮ ਵਿਹੂਣਾ) ਉਹ ਬਾਦਸ਼ਾਹ ਹੀ ਕਿਸ ਪ੍ਰਕਾਰ ਹੈ? ਭਾਵ ਨਹੀਂ ਹੈ ਜੋ ਰਾਜ ਦੀ ਸਲਾਮਤੀ ਤੋਂ ਵਿਹੂਣਾ ਹੈ। ਭਾਵ ਜਿਸਦਾ ਰਾਜ ਕਾਇਮ ਨਹੀਂ ਹੈ। **ਵਾ:** ਜੋ ਪ੍ਰਜਾ ਦੀ ਸਲਾਮਾਲੇਕੀ ਤੋਂ ਖਾਲੀ ਹੈ। ਇਸੇ ਤਰ੍ਹਾਂ ਹੀ (ਅੰਧੀ ਕੋਠੀ ਤੇਰਾ ਨਾਮੁ ਨਾਹੀ) ਉਹ ਸਰੀਰ ਰੂਪ ਕੋਠੀ ਵੀ ਅੰਨ੍ਹੀ ਭਾਵ ਜੜ੍ਹ ਹੈ ਜਿਸ ਵਿਚ ਤੁਹਾਡਾ ਨਾਮ ਨਹੀਂ ਹੈ।

**ਦਾ ਦ੍ਰਿਸ਼ਟਾਂਤ :** ਜਿਸ ਪ੍ਰਕਾਰ ਨਿਸ਼ਕਾਮ ਕਰਮਾਂ ਰੂਪ ਦੁੱਧ ਤੋਂ ਬਿਨਾਂ **ਵਾ:** ਸਤਿਗੁਰਾਂ ਦੇ ਉਪਦੇਸ਼ ਰੂਪ ਦੁੱਧ ਤੋਂ ਬਿਨਾਂ **ਵਾ:** ਵੈਰਾਗ ਰੂਪ ਵੱਛੇ ਤੋਂ ਬਿਨਾਂ ਬੁੱਧੀ ਰੂਪ ਗਊ ਨਿਸ਼ਫਲ ਹੈ। (ਪੰਖ ਬਿਨੁ ਪੰਖੀ) ਵੈਰਾਗ ਵਿਵੇਕ ਰੂਪ ਖੰਭਾਂ **ਵਾ:** ਸੇਵਾ, ਸਿਮਰਨ ਰੂਪ ਖੰਭਾਂ ਤੋਂ ਬਿਨਾਂ ਜੀਵ ਰੂਪ ਪੰਛੀ ਨਿਕੰਮਾ ਹੈ, ਜੋ ਚਿਦਾਕਾਸ ਵਿਚ ਉਡਾਰੀਆ ਨਹੀਂ ਮਾਰ ਸਕਦਾ ਤੇ ਜਿਸ ਨੂੰ ਉਡਾਰੀ ਨਾ ਮਾਰਨ ਕਰਕੇ ਕਾਮ, ਕ੍ਰੋਧ ਆਦਿਕ ਕੁੱਤੇ ਖਾ ਜਾਂਦੇ

ਹਨ। (ਜਲ ਬਿਨੁ ਉਤਭੁਜ ਕਾਮਿ ਨਾਹੀ) ਨਾਮ ਰੂਪ **ਵਾ:** ਪ੍ਰੇਮ ਰੂਪ ਜਲ ਤੋਂ ਬਿਨਾਂ ਸ਼ੁੱਭ ਗੁਣਾਂ ਰੂਪ ਖੇਤੀ ਕਿਤੇ ਕੰਮ ਨਹੀਂ ਆਉਂਦੀ, ਸੁੱਕ ਜਾਂਦੀ ਹੈ। (ਕਿਆ ਸੁਲਤਾਨੁ ਸਲਾਮ ਵਿਹੂਣਾ) ਉਹ ਕਿਸੀ ਪ੍ਰਕਾਰ ਵੀ ਗਿਆਨਵਾਨ ਨਹੀਂ ਹੈ, ਜੋ ਸਲਾਮਤੀ ਭਾਵ ਇਸਥਿਤੀ ਤੋਂ ਵਿਹੂਣਾ ਹੈ। **ਵਾ:** ਉਹ ਅਹੰਬ੍ਰਹਮਆਸਮੀ ਹੀ ਕਾਹਦਾ ਹੈ ਜੋ ਇੰਦਰੀਆਂ ਤੇ ਮਨ ਦੀ ਨਮਸ਼ਕਾਰ ਤੋਂ ਵਿਹੂਣਾ ਹੈ। ਭਾਵ ਜਿਸ ਨੇ ਮਨ ਤੇ ਇੰਦਰੀਆਂ ਨੂੰ ਵੱਸ ਕਰਕੇ ਇਹਨਾਂ ਤੋਂ ਸਲਾਮ ਨਹੀਂ ਕਰਾਈ। ਇਸੇ ਪ੍ਰਕਾਰ ਹੀ (ਅੰਧੀ ਕੋਠੀ ਤੇਰਾ ਨਾਮੁ ਨਾਹੀ) ਉਹ ਦੇਹ ਰੂਪ **ਵਾ:** ਬੁੱਧੀ ਰੂਪ ਕੋਠੀ ਵੀ ਅਗਿਆਨਤਾ ਦੇ ਸਹਿਤ ਹੋਣ ਕਰਕੇ ਅੰਨ੍ਹੀ ਹੈ, ਜਿਸ ਵਿੱਚ ਤੁਹਾਡੇ ਨਾਮ ਦਾ ਪ੍ਰਕਾਸ਼ ਨਹੀਂ ਹੈ।

## ਕੀ ਵਿਸਰਹਿ; ਦੁਖੁ ਬਹੁਤਾ ਲਾਗੈ ॥

ਹੇ ਪ੍ਰਮੇਸਰ ! ਤੂੰ ਸਾਨੂੰ (ਕੀ) ਕਿਉਂ (ਵਿਸਰਹਿ) ਭੁੱਲਦਾ ਹੈਂ? ਭਾਵ ਹੇ ਵਾਹਿਗੁਰੂ ! ਕਿਰਪਾ ਕਰਕੇ ਤੁਸੀਂ ਸਾਨੂੰ ਨਾ ਭੁੱਲੋ। ਕਿਉਂਕਿ ਤੁਹਾਡੇ ਭੁੱਲਣ ਕਰਕੇ ਸਾਨੂੰ ਵਿਛੋੜੇ ਦਾ **ਵਾ:** ਜਨਮ-ਮਰਨ ਦਾ ਬਹੁਤਾ ਦੁੱਖ (ਲਾਗੈ) ਲੱਗਦਾ ਹੈ।

## ਦੁਖੁ ਲਾਗੈ; ਤੂੰ ਵਿਸਰੁ ਨਾਹੀ ॥੧॥ ਰਹਾਉ ॥

ਹੇ ਵਾਹਿਗੁਰੂ ! ਭਾਵੇਂ ਸਾਨੂੰ ਦੁੱਖ ਵੀ ਆ ਕੇ (ਲਾਗੈ) ਲੱਗ ਜਾਣ, ਪਰ ਤੂੰ ਕਦੇ ਵੀ ਸਾਨੂੰ (ਵਿਸਰੁ ਨਾਹੀ) ਭੁੱਲਣਾ ਨਾ ਕਰ। ਫੇਰ ਸਾਡੀ **"ਦੁਖ ਮੈ ਦੁਖ ਨਹੀ ਮਾਨੈ"** ਵਾਲੀ ਅਵਸਥਾ ਹੋ ਜਾਵੇਗੀ ਅਤੇ ਸਾਨੂੰ ਦੁੱਖਾਂ ਦੀ ਪ੍ਰਵਾਹ ਨਹੀਂ ਹੋਵੇਗੀ।

**ਅਥਵਾ :** ਹੇ ਮਹਾਰਾਜ ਜਦੋਂ (ਤੂੰ) ਤੁਸੀਂ ਸਾਨੂੰ (ਵਿਸਰੁ ਨਾਹੀ) ਭੁੱਲਦੇ ਨਹੀਂ ਹੋ ਤਾਂ ਦੁੱਖ ਸਾਡੇ (ਲਾਗੈ) ਲਾਗੇ ਭਾਵ ਨੇੜੇ ਨਹੀਂ ਆਉਂਦੇ, ਦੂਰ ਹੋ ਜਾਂਦੇ ਹਨ।

## ਅਖੀ ਅੰਧੁ ਜੀਭ ਰਸੁ ਨਾਹੀ; ਕੰਨੀ ਪਵਣੁ ਨ ਵਾਜੈ ॥
## ਚਰਣੀ ਚਲੈ, ਪਜੂਤਾ ਆਗੈ; ਵਿਣੁ ਸੇਵਾ ਫਲ ਲਾਗੇ ॥੨॥

ਜਿਵੇਂ ਬਿਰਧ ਅਵਸਥਾ ਵਿਚ ਜੀਵ (ਅਖੀ ਅੰਧੁ) ਅੱਖਾਂ ਤੋਂ ਅੰਨ੍ਹਾ ਹੋ ਜਾਂਦਾ ਹੈ (ਜੀਭ ਰਸੁ ਨਾਹੀ) ਜ਼ੁਬਾਨ ਰਸਾਂ ਨੂੰ ਗ੍ਰਹਿਣ ਕਰਨ ਜੋਗ ਨਹੀਂ ਰਹਿੰਦੀ। **ਵਾ:** ਰਸਨਾ ਨੂੰ ਰਸ ਲੈਣ ਦੀ ਕੋਈ ਗਿਆਤ ਨਹੀਂ ਰਹਿੰਦੀ। **ਵਾ:** ਰਸਨਾ ਵਿਚ ਬੋਲਣ ਦੀ ਸ਼ਕਤੀ ਨਹੀਂ ਰਹਿੰਦੀ (ਕੰਨੀ ਪਵਣੁ ਨ ਵਾਜੈ) ਕੰਨਾਂ ਵਿਚ ਹਵਾ ਦੇ ਪੈਦਾ ਕੀਤੇ ਹੋਏ ਵਾਜੇ ਭਾਵ ਸ਼ਬਦ ਪ੍ਰਗਟ ਨਹੀਂ ਹੁੰਦੇ **ਵਾ:** ਕੰਨਾਂ ਵਿਚ ਸ਼ਬਦ (ਪਵਣੁ) ਪ੍ਰਵੇਸ ਨਹੀਂ ਹੁੰਦੇ ਭਾਵ ਕੰਨ ਬੋਲੇ ਹੋ ਜਾਂਦੇ ਹਨ। (ਚਰਣੀ ਚਲੈ, ਪਜੂਤਾ ਆਗੈ) ਪੈਰ ਵੀ ਅੱਗੇ ਕੋਈ ਸਹਾਰਾ ਪਕੜਿਆਂ ਤੋਂ ਬਿਨਾਂ ਨਹੀਂ ਚੱਲਦੇ (ਵਿਣੁ ਸੇਵਾ ਫਲ ਲਾਗੇ) ਇਉਂ ਸੇਵਾ ਤੋਂ ਬਿਨਾਂ ਜੀਵਨ ਹੋਣ ਕਰਕੇ ਜੀਵ ਨੂੰ ਬੁਢੇਪੇ ਵਿਚ ਐਸੇ ਦੁੱਖਾਂ ਰੂਪ ਫਲ ਆ ਲਗਦੇ ਭਾਵ ਪ੍ਰਾਪਤ ਹੁੰਦੇ ਹਨ।

**ਦਾ ਦ੍ਰਿਸ਼ਟਾਂਤ :** ਤਿਵੇਂ ਹੀ ਅਗਿਆਨੀ ਵੈਰਾਗ, ਵਿਵੇਕ ਰੂਪ ਨੇਤ੍ਰਾਂ ਤੋਂ ਅੰਨ੍ਹਾ ਹੈ, **ਵਾ:** ਸੰਗਤ ਦੇ ਦਰਸ਼ਨ ਕਰਨ ਤੋਂ ਬਿਨਾਂ ਅੰਨ੍ਹਾ ਹੈ। (ਜੀਭ ਰਸੁ ਨਾਹੀ) ਇਸ ਦੀ ਪ੍ਰੀਤ ਰੂਪ ਰਸਨਾ ਨਾਮ ਦੇ ਰਸ ਵਾਲੀ ਨਹੀਂ ਹੈ। (ਕੰਨੀ ਪਵਣੁ ਨ ਵਾਜੈ) ਇਸਦੇ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਵਿਚ ਪਵਿੱਤਰ ਨਾਮ ਦੇ ਵਾਜੇ ਨਹੀਂ ਵਜਦੇ, ਭਾਵ ਕੰਨਾਂ ਨਾਲ ਨਾਮ ਨਹੀਂ ਸੁਣਦਾ। ਫਿਰ ਏਹ (ਚਰਣੀ ਚਲੈ, ਪਜੂਤਾ ਆਗੈ) ਸਾਧਨਾ ਰੂਪ ਪੈਰਾਂ ਤੋਂ ਬਿਨਾਂ ਹੋਣ ਕਰਕੇ ਜਮਾਂ ਦਾ ਪਕੜਿਆ ਹੋਇਆ ਪ੍ਰਲੋਕ ਨੂੰ ਚਲਦਾ ਭਾਵ ਜਾਂਦਾ ਹੈ। **ਵਾ:** (ਪਜੂਤਾ

ਆਗੈ) ਅੱਗੇ ਪ੍ਰਲੋਕ ਵਿਚ ਇਸ ਦੇ ਜੁੱਤੀਆਂ ਪੈਂਦੀਆਂ ਹਨ। ਇਉਂ ਮਨੁੱਖਾਂ ਜਨਮ ਵਿਚ ਗੁਰਾਂ ਦੀ ਸੇਵਾ ਤੋਂ ਬਿਨਾਂ ਰਹਿਣ ਕਰਕੇ ਇਸ ਅਗਿਆਨੀ ਜੀਵ ਨੂੰ ਅੰਤ ਦੇ ਵੇਲੇ ਐਸੇ ਦੁੱਖਾਂ ਰੂਪ ਫਲ ਆ ਕੇ ਲੱਗਦੇ ਭਾਵ ਪ੍ਰਾਪਤ ਹੁੰਦੇ ਹਨ।

**ਅਖਰ ਬਿਰਖ ਬਾਗ, ਭੁਇ ਚੋਖੀ; ਸਿੰਚਿਤ ਭਾਉ ਕਰੇਹੀ ॥**
**ਸਭਨਾ ਫਲੁ ਲਾਗੈ ਨਾਮੁ ਏਕੋ; ਬਿਨੁ ਕਰਮਾ ਕੈਸੇ ਲੇਹੀ ॥੩॥**

ਹੇ ਭਾਈ ! ਜਿਸ ਤਰ੍ਹਾਂ ਜਿਸ (ਭੁਇ) ਧਰਤੀ ਵਿਚ ਬਾਗ਼ ਲਾਉਣਾ ਹੋਵੇ ਤਾਂ ਪਹਿਲਾਂ ਉਸ ਧਰਤੀ ਭਾਵ ਮਿੱਟੀ ਨੂੰ ਕੱਲਰ ਤੇ ਰੋੜਾਂ ਤੋਂ ਰਹਿਤ ਕਰਕੇ, (ਚੋਖੀ) ਚੰਗੀ ਤਰ੍ਹਾਂ ਸਾਫ ਕਰਕੇ ਫੇਰ ਹਲ ਫੇਰ ਕੇ ਬੂਟੇ ਲਾਉਣਾ ਕਰੀਏ ਤੇ ਫਿਰ ਖਾਦ ਆਦਿਕ ਮਸਾਲਾ ਪਾ ਕੇ ਪ੍ਰੇਮ ਨਾਲ ਖੂਹ ਵਿੱਚੋਂ ਹਲਟਾਂ ਨਾਲ ਪਾਣੀ ਕੱਢ ਕੇ ਸਿੰਜਣਾ ਕਰੀਏ, ਤਾਂ ਹੀ ਸਾਰਿਆਂ ਬ੍ਰਿਛਾਂ ਨੂੰ ਚੰਗਾ ਫਲ ਲੱਗਦਾ ਹੈ।

ਇਸੇ ਤਰ੍ਹਾਂ ਹੀ ਅੰਤਹਕਰਣ ਰੂਪ ਬਾਗ਼ ਲਾਉਣ ਵਾਸਤੇ ਜੇਕਰ ਪਹਿਲਾਂ ਬੁੱਧੀ ਰੂਪ ਧਰਤੀ ਨੂੰ ਨਿਸ਼ਰਧਕ ਰੂਪ ਕੱਲਰ ਤੇ ਰੋਸ ਰੂਪ ਰੋੜਾਂ ਤੋਂ ਰਹਿਤ ਕਰਕੇ, ਚੰਗੀ ਤਰ੍ਹਾਂ ਸਾਫ ਕਰਕੇ, ਵਿਚਾਰ ਰੂਪ ਹੱਲ ਫੇਰ ਕੇ, ਵੈਰਾਗ ਰੂਪ ਮਸਾਲਾ ਪਾ ਕੇ ਉਸ ਵਿਚ ਵਾਹਿਗੁਰੂ ਗੁਰਮੰਤ੍ਰ ਦੇ ਅੱਖਰਾਂ ਰੂਪ ਬੂਟੇ ਲਾਉਣਾ ਕਰੀਏ ਤੇ ਸਤਿਸੰਗਤ ਰੂਪ ਖੂਹ ਵਿੱਚੋਂ ਸ੍ਰਵਣ, ਮੰਨਨ ਰੂਪ ਹਲਟਾਂ ਨਾਲ ਪ੍ਰੇਮ ਰੂਪ ਪਾਣੀ ਪਾ ਕੇ ਸਿੰਜਣਾ ਕਰੀਏ, ਤਾਂ (ਸਭਨਾ) ਸਾਰਿਆਂ ਨੂੰ ਨਾਮ ਜਪਣ ਰੂਪ (ਏਕੋ) ਇੱਕ ਫਲ (ਲਾਗੈ) ਲੱਗਦਾ ਹੈ। **ਵਾ:** (ਏਕੋ) ਇੱਕ ਪ੍ਰਮੇਸਰ ਦੇ ਨਾਮ ਕਰਕੇ (ਸਭਨਾ) ਸਾਰਿਆਂ ਨੂੰ (ਏਕੋ) ਇਕ ਵਾਹਿਗੁਰੂ ਦੀ ਪ੍ਰਾਪਤੀ ਰੂਪ ਫਲ (ਲਾਗੈ) ਲੱਗੇਗਾ। **ਵਾ:** (ਸਭਨਾ) ਸਾਰੇ ਅਧਿਕਾਰੀਆਂ ਨੂੰ (ਏਕੋ) ਇੱਕ (ਨਾਮੁ) ਨਾਮ ਦੇ ਜਪਣ ਕਰਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਫਲ (ਲਾਗੈ) ਲੱਗੇਗਾ। ਫਿਰ ਇਹ ਦੱਸਣਾ ਕਰੋ ਕਿ (ਕਰਮਾ) ਨਿਸ਼ਕਾਮ ਕਰਮਾਂ ਦੀ ਕਮਾਈ ਤੋਂ (ਬਿਨੁ) ਬਿਨਾਂ, **ਵਾ:** ਸਤਿਗੁਰੂ ਸਾਹਿਬ ਦੀ (ਕਰਮਾ) ਕਿਰਪਾ ਤੋਂ ਬਿਨਾਂ ਕੋਈ (ਕੈਸੇ) ਕਿਸ ਪ੍ਰਕਾਰ ਇਹ ਦਾਤ (ਲੇਹੀ) ਲੈ ਲਵੇਗਾ? ਭਾਵ ਨਹੀਂ ਲੈ ਸਕਦਾ।

**ਜੇਤੇ ਜੀਅ ਤੇਤੇ ਸਭਿ ਤੇਰੇ; ਵਿਣੁ ਸੇਵਾ ਫਲੁ ਕਿਸੈ ਨਾਹੀ ॥**

ਹੇ ਪ੍ਰਮੇਸਰ ! (ਜੇਤੇ) ਜਿਤਨੇ ਵੀ (ਜੀਅ) ਜੀਵ ਹਨ, (ਤੇਤੇ) ਉਤਨੇ (ਸਭਿ) ਸਾਰੇ (ਤੇਰੇ) ਆਪ ਜੀ ਦੇ ਹੀ ਪੈਦਾ ਕੀਤੇ ਹੋਏ ਹਨ। ਪਰ ਸਤਿਗੁਰਾਂ ਦੀ ਸੇਵਾ ਅਤੇ ਭਗਤੀ ਤੋਂ (ਵਿਣੁ) ਬਿਨਾਂ (ਕਿਸੈ) ਕਿਸੇ ਨੂੰ ਵੀ ਗਿਆਨ ਦਾ **ਵਾ:** ਸਰੂਪਾਨੰਦ ਦਾ ਫਲ ਨਹੀਂ ਮਿਲਦਾ।

**ਦੂਖੁ ਸੂਖੁ ਭਾਣਾ ਤੇਰਾ ਹੋਵੈ; ਵਿਣੁ ਨਾਵੈ ਜੀਉ ਰਹੈ ਨਾਹੀ ॥੪॥**

ਹੇ ਮਹਾਰਾਜ ! ਜੋ ਜੀਵਾਂ ਨੂੰ ਉਹਨਾਂ ਦੇ ਕਰਮਾਂ ਅਨੁਸਾਰ ਦੁੱਖ ਤੇ ਸੁੱਖ ਪ੍ਰਾਪਤ (ਹੋਵੈ) ਹੋ ਰਿਹਾ ਹੈ, ਇਹ ਆਪ ਜੀ ਦਾ ਹੀ ਭਾਣਾ ਹੈ। ਫਿਰ ਇਹ (ਜੀਉ) ਜੀਵ ਆਪ ਜੀ ਦੇ ਨਾਮ ਤੋਂ (ਵਿਣੁ) ਬਿਨਾਂ ਕਦੇ ਵੀ ਦੁੱਖਾਂ-ਸੁੱਖਾਂ ਤੋਂ ਰਹਿਤ ਨਹੀਂ ਹੋ ਸਕਦੇ **ਵਾ:** ਵਾਹਿਗੁਰੂ ਜੀ ਦੇ ਪਿਆਰਿਆਂ ਦਾ ਆਪ ਜੀ ਦੇ ਨਾਮ ਤੋਂ ਬਿਨਾਂ (ਜੀਉ) ਜੀਵਨ ਨਹੀਂ ਰਹਿੰਦਾ। ਭਾਵ ਆਪ ਜੀ ਦੇ ਨਾਮ ਤੋਂ ਬਗੈਰ ਉਹਨਾਂ ਦਾ ਮਰਨਾ ਹੁੰਦਾ ਹੈ। **"ਆਖਾ ਜੀਵਾ ਵਿਸਰੈ ਮਰਿ ਜਾਉ ॥"** **ਵਾ:** ਆਪ ਜੀ ਦੇ ਨਾਮ ਤੋਂ ਬਿਨਾਂ ਜੀਵ ਚੇਤਨ ਸਰੂਪ ਵਿਚ ਸਥਿਤ ਹੋ ਕੇ ਨਹੀਂ ਰਹਿ ਸਕਦਾ।

**ਅਥਵਾ :** ਹੇ ਵਾਹਿਗੁਰੂ ! ਤੇਰੇ ਭਾਣੇ ਵਿਚ ਸਾਨੂੰ ਦੁੱਖ-ਸੁੱਖ ਤਾਂ ਭਾਵੇਂ ਹੁੰਦੇ ਰਹਿਣ, ਪਰ ਸਾਡਾ (ਜੀਉ) ਜੀਵ ਤੁਹਾਡੇ

(ਨਾਵੈ) ਨਾਮ ਤੋਂ (ਵਿਣੁ) ਬਿਨਾਂ ਨਹੀ (ਰਹੈ) ਰਹਿ ਸਕਦਾ, ਇਸ ਕਰਕੇ ਸਾਨੂੰ ਨਾਮ ਦੀ ਦਾਤ ਜ਼ਰੂਰ ਬਖਸ਼ਿਸ਼ ਕਰੋ।

**ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ; ਜਾ ਜੀਵਾ ਤਾਂ ਜੁਗਤਿ ਨਾਹੀ ॥**

ਹੇ ਭਾਈ ! ਜਿਹੜਾ (ਮਤਿ) ਬੁੱਧੀ ਦੇ (ਵਿਚਿ) ਅੰਦਰ ਸੰਸਾਰ ਦੇ ਪਦਾਰਥਾਂ ਵੱਲੋਂ (ਮਰਣੁ) ਮਰਨਾ ਹੈ, ਇਸ ਤੋਂ ਪਰ੍ਹੇ ਹੋਰ (ਕੈਸਾ) ਕਿਹੜਾ (ਜੀਵਣੁ) ਜੀਵਨ ਭਾਲਦੇ ਹੋ? ਭਾਵ ਬੁੱਧੀ ਅੰਦਰ ਦੁਨੀਆਂ ਦੇ ਜਿੰਨੇ ਪਦਾਰਥ ਹਨ, ਉਹਨਾਂ ਦੇ ਭੋਗਣ ਵੱਲੋਂ ਮਰ ਜਾਣਾ ਹੀ ਸਭ ਤੋਂ ਵੱਡਾ ਜੀਵਨ ਹੈ।

**ਅਥਵਾ :** ਜਿਸ ਨੇ ਬੁੱਧੀ ਦੇ ਅੰਦਰ ਸੰਸਾਰ ਦੇ ਸੰਸਕਾਰਾਂ ਵਲੋਂ (ਮਰਣੁ) ਮਰਨਾ ਸਿਖ ਲਿਆ ਹੈ। ਇਸ ਵਰਗਾ ਹੋਰ ਜਿਉਣਾ ਕਿਹੜਾ ਹੈ ਭਾਵ ਕੋਈ ਨਹੀਂ ਹੈ। ਪਰ (ਜਾ) ਜੇਕਰ ਕੋਈ ਇਸ ਸੰਸਕਾਰਾਂ ਵੱਲੋਂ ਮਰੇ ਤੋਂ ਬਿਨਾਂ (ਜੀਵਾ) ਜਿਉਣਾ ਚਾਹੁੰਦਾ ਹੈ ਤਾਂ ਉਸ ਨੂੰ ਅਸਲ ਜੀਵਨ ਜਿਉਣ ਦੀ (ਜੁਗਤਿ) ਜੁਗਤੀ ਪ੍ਰਾਪਤ ਨਹੀਂ ਹੁੰਦੀ।

**ਅਥਵਾ :** ਜਿਹੜਾ ਬੁੱਧੀ ਦੇ ਅੰਦਰ ਜੀਵਤ ਭਾਵ ਤੋਂ (ਮਰਣੁ) ਮਰਨਾ ਹੈ, ਇਸ ਵਰਗਾ ਹੋਰ ਕਿਹੜਾ ਸ੍ਰੇਸ਼ਟ ਮਰਨਾ ਹੈ। ਭਾਵ ਕੋਈ ਨਹੀਂ ਹੈ। ਜੇਕਰ ਅਕਲ ਵਾਲੇ ਜੀਵ ਆਪ ਨੂੰ ਜੀਵਤ ਭਾਵ ਤੋਂ ਮਰੇ ਤੋਂ ਬਗ਼ੈਰ ਜਿਉਂਦੇ ਸਮਝਦੇ ਹਨ, ਤਾਂ ਉਹਨਾਂ ਨੂੰ ਜੀਵਨ ਦੀ ਜੁਗਤੀ ਦਾ ਪਤਾ ਨਹੀਂ ਹੈ। **ਵਾ:** ਜੋ ਆਪਣੀ ਮਤ ਵਿਚ ਆਪਣੀ ਅਕਲ ਨੂੰ ਵੱਡਾ ਸਮਝ ਕੇ ਜਿਉਂਦੇ ਹਨ, ਉਹਨਾਂ ਨੂੰ ਤਾਂ ਜੀਵਨ ਜਿਉਣ ਦੀ ਜੁਗਤੀ ਦਾ ਹੀ ਪਤਾ ਨਹੀਂ ਹੈ। **ਵਾ:** ਜਿਸ ਤਰ੍ਹਾਂ ਜਦੋਂ ਕੋਈ ਅਮਲੀ ਆਦਮੀ ਅਮਲ ਕਰਨਾ ਛੱਡ ਦਿੰਦਾ ਹੈ ਤਾਂ ਉਸ ਵੇਲੇ ਉਸਦੇ ਮਿੱਤਰ ਉਸਨੂੰ ਕਹਿੰਦੇ ਹਨ ਕਿ ਆ ਜਾ ! ਤੂੰ ਵੀ ਪੀ ਲੈ, ਤਾਂ ਉਹ ਅੱਗੋਂ ਕਹਿੰਦਾ ਹੈ ਕਿ ਮੈਂ ਤਾਂ ਇਹ ਅਮਲ ਕਰਨਾ ਛੱਡ ਦਿੱਤਾ ਤਾਂ ਅੱਗੋਂ ਆਖਦੇ ਹਨ, ਕਿ ਬੱਸ ! ਅੱਜ ਤੋਂ ਤੂੰ ਸਾਡੇ ਵੱਲੋਂ ਮਰ ਗਿਆ, ਤਾਂ ਉਹ ਆਖਦਾ ਹੈ, "ਚੰਗਾ ਭਾਈ ! ਮੈਂ ਤੁਹਾਡੇ ਵੱਲੋਂ ਮਰ ਗਿਆ ਹੀ ਸਮਝੋ।"

ਇਸ ਤਰ੍ਹਾਂ ਜਿਹੜਾ ਬੁੱਧੀ ਵਿਚੋਂ ਵਿਸ਼ਿਆਂ ਦਾ ਤਿਆਗ ਕਰਕੇ ਪ੍ਰਮੇਸਰ ਨਾਲ ਜੁੜ ਜਾਣਾ ਹੈ, ਇਸ ਤੋਂ ਪਰ੍ਹੇ ਹੋਰ (ਕੈਸਾ) ਕਿਹੜਾ ਜੀਵਨ ਹੈ? ਭਾਵ ਕੋਈ ਨਹੀਂ ਹੈ। ਇਸ ਲਈ (ਜਾ) ਜੇਕਰ ਕੋਈ ਆਪਣਾ ਐਸਾ ਪਵਿੱਤਰ (ਜੀਵਾ) ਜੀਵਨ ਨਹੀਂ ਬਣਾਉਂਦਾ ਤਾਂ ਉਸਨੂੰ ਪ੍ਰਮੇਸਰ ਨਾਲ ਜੁੜਨ ਦੀ (ਜੁਗਤਿ) ਜੁਗਤੀ ਪ੍ਰਾਪਤ (ਨਾਹੀ) ਨਹੀਂ ਹੁੰਦੀ।

## ਅੰਗ : ੩੫੫

**ਕਹੈ ਨਾਨਕੁ ਜੀਵਾਲੇ ਜੀਆ; ਜਹ ਭਾਵੈ ਤਹ ਰਾਖੁ ਤੁਹੀ ॥੫॥੧੯॥**

ਸਤਿਗੁਰੂ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ ਹੇ ਪ੍ਰਭੂ ਜੀ ! ਤੁਸੀਂ ਆਪ ਹੀ ਸਾਰੇ (ਜੀਆ) ਜੀਵਾਂ ਨੂੰ (ਜੀਵਾਲੇ) ਜੀਵਾਉਂਦੇ ਹੋ। **ਵਾ:** ਜੇਕਰ ਤੁਸੀਂ ਆਪ ਕਿਰਪਾ ਕਰਕੇ ਨਾਮ ਦਾ ਰਸ ਦੇ ਕੇ (ਜੀਵਾਲੇ) ਜੀਵਾਲਣਾ ਕਰੋ ਤਾਂ ਸਾਡਾ (ਜੀਆ) ਜਿਉਣਾ ਹੁੰਦਾ ਹੈ।

ਫਿਰ ਹੇ ਵਾਹਿਗੁਰੂ ! ਲੋਕ-ਪ੍ਰਲੋਕ ਵਿਚ (ਜਹ) ਜਿਥੇ ਵੀ ਆਪ ਜੀ ਨੂੰ (ਭਾਵੈ) ਭਾਵੇ, (ਤੁਹੀ) ਤੁਸੀਂ ਸਾਨੂੰ (ਤਹ) ਉਥੇ ਹੀ (ਰਾਖੁ) ਰੱਖਣਾ ਕਰੋ, ਪਰ ਕਿਰਪਾ ਕਰਕੇ ਸਾਨੂੰ ਨਾਮ ਦੀ ਦਾਤ ਜ਼ਰੂਰ ਬਖਸ਼ ਦਿਉ। ਕਿਉਂਕਿ ਨਾਮ ਤੋਂ ਬਿਨਾ ਸਾਡਾ ਮਰਨਾ ਹੁੰਦਾ ਹੈ। **ਵਾ:** ਸਾਨੂੰ ਆਪ ਦੇ ਸਿਮਰਨ ਵਾਲੇ ਜੀਵਨ ਵਿਚ ਜਿਊਂਦਾ (ਰਾਖੁ) ਰੱਖਣਾ ਕਰੋ ਜੀ।

## ਆਸਾ ਮਹਲਾ ੧ ॥

**ਪਹਿਲੀ ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰਾਵੀ ਕਿਨਾਰੇ, ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਹਨ। ਉੱਥੇ ਦੇਸ਼-ਦੇਸ਼ਾਂਤਰਾਂ ਦੇ ਖਟ ਦਰਸ਼ਨੀ ਅਤੇ ਹੋਰ ਬੇਅੰਤ ਭੇਖਾਂ ਦੇ ਲੋਕ ਸਤਿਗੁਰੂ ਜੀ ਦੇ ਦਰਸਨ ਕਰਨ ਲਈ ਆਉਂਦੇ ਹਨ। ਉਹ ਸਤਿਗੁਰਾਂ ਦੇ ਪਾਸ ਆ ਕੇ ਜੋ-ਜੋ ਵੀ ਪ੍ਰਸ਼ਨ ਕਰਦੇ, ਗ਼ਰੀਬ ਨਿਵਾਜ ਸਤਿਗੁਰੂ ਜੀ ਸਭ ਪ੍ਰਸ਼ਨਾਂ ਦਾ ਤਸੱਲੀ ਬਖਸ਼ ਉੱਤਰ ਦਿੰਦੇ ਹਨ। ਇਸ ਤਰ੍ਹਾਂ ਆਪੋ-ਆਪਣੇ ਪ੍ਰਸ਼ਨਾਂ ਦੇ ਉੱਤਰ ਪ੍ਰਾਪਤ ਕਰਕੇ ਸਭ ਨੂੰ ਸ਼ਾਂਤੀ ਮਿਲ ਜਾਂਦੀ ਹੈ।

ਹੁਣ ਇੱਕ ਬ੍ਰਹਮਚਾਰੀ ਬ੍ਰਾਹਮਣ ਨੇ ਮਹਾਰਾਜ ਸਾਹਿਬ ਜੀ ਦੇ ਪਾਸ ਆ ਕੇ ਕੁਝ ਪ੍ਰਸ਼ਨ ਕੀਤੇ ਹਨ। ਉਹ ਕਹਿਣ ਲੱਗਾ, "ਮਹਾਰਾਜ ! ਬ੍ਰਾਹਮਣ ਬਣਨਾ ਸਭ ਤੋਂ ਉੱਤਮ ਹੈ।" ਇਹ ਸੁਣਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਹੇ ਭਾਈ ! ਇਸ ਤਰ੍ਹਾਂ ਬ੍ਰਾਹਮਣ ਨਹੀਂ ਬਣਿਆ ਜਾ ਸਕਦਾ। ਜਿੰਨ੍ਹਾਂ ਸਾਧਨਾਂ ਦੁਆਰਾ ਬ੍ਰਾਹਮਣ ਬਣਿਆ ਜਾ ਸਕਦਾ ਹੈ, ਉਹ ਅਸੀਂ ਤੇਰੇ ਤਾਈਂ ਦੱਸਦੇ ਹਾਂ।" ਤਾਂ ਹਜ਼ੂਰ ਫੁਰਮਾਉਂਦੇ ਹਨ :

**ਦੂਸਰੀ ਉਥਾਨਕਾ :**

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਇਕ ਬ੍ਰਾਹਮਣ ਸਤਿਗੁਰਾਂ ਪਾਸ ਆ ਕੇ ਆਖਣ ਲੱਗਾ ਕਿ ਮਹਾਰਾਜ ! ਅਸੀਂ ਤਾਂ ਬ੍ਰਾਹਮਣ ਹੁੰਦੇ ਹਾਂ, ਇਸ ਕਰਕੇ ਅਸੀਂ ਤਾਂ ਬ੍ਰਹਮ ਵਿਚ ਜਾ ਮਿਲਾਂਗੇ। ਤਾਂ ਸਤਿਗੁਰੂ ਜੀ ਨੇ ਬਚਨ ਕੀਤਾ :

**ਤੀਸਰੀ ਉਥਾਨਕਾ :**

ਸੰਤ ਗੋਬਿੰਦ ਦਾਸ ਜੀ ਨੇ ਪਰਿਆਏ ਵਿਚ ਇਸ ਸ਼ਬਦ ਦੀ ਉਥਾਨਕਾ ਇਸ ਤਰ੍ਹਾਂ ਲਿਖੀ ਹੈ ਕਿ ਜਦੋਂ ਸਤਿਗੁਰੂ ਗਯਾ (ਬਿਹਾਰ) ਵਿਚ ਗਏ ਸਨ, ਉਸ ਵਕਤ ਉੱਥੇ ਦੇ ਪੰਡਿਤਾਂ ਨੇ ਕਿਹਾ ਕਿ ਤੁਸੀਂ ਬ੍ਰਾਹਮਣਾਂ ਵਾਲਾ ਭੇਸ ਧਾਰਨ ਕਰੋ, ਤਾਂ ਸਤਿਗੁਰੂ ਜੀ ਨੇ ਪੰਡਿਤਾਂ ਨੂੰ ਜਵਾਬ ਦਿੱਤਾ, "ਹੇ ਭਾਈ ! ਅਸੀਂ ਤਾਂ ਪਹਿਲਾਂ ਹੀ ਬ੍ਰਾਹਮਣ ਹੋ ਰਹੇ ਹਾਂ।" ਇਹ ਸੁਣਕੇ ਪੰਡਿਤ ਕਹਿਣ ਲੱਗੇ, "ਜੀ ! ਆਪ ਜੀ ਦੇ ਪਾਸ ਬ੍ਰਾਹਮਣਾ ਵਾਲਾ ਕੋਈ ਚਿੰਨ੍ਹ ਪ੍ਰਤੀਤ ਨਹੀਂ ਹੁੰਦਾ" ਤਾਂ ਉੱਥੇ ਸਤਿਗੁਰੂ ਜੀ ਨੇ ਉਹਨਾਂ ਪੰਡਿਤਾਂ ਦੇ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ ਹੈ।

### ਕਾਇਆ ਬ੍ਰਹਮਾ; ਮਨੁ ਹੈ ਧੋਤੀ ॥

ਹੇ ਭਾਈ ! ਜਿੰਨ੍ਹਾਂ ਨੇ (ਮਨੁ) ਮਨ ਦੀਆਂ ਵਾਸ਼ਨਾਵਾਂ (ਧੋਤੀ) ਧੋ ਦਿੱਤੀਆਂ ਹਨ, ਉਹਨਾਂ ਦੀ (ਕਾਇਆ) ਦੇਹ ਬ੍ਰਹਮਾ ਦਾ ਸਰੂਪ **ਵਾ:** ਵੈਰਾਟ ਦਾ ਸਰੂਪ ਹੀ ਹੋ ਗਈ ਹੈ। **ਵਾ:** (ਕਾਇਆ ਬ੍ਰਹਮਾ) ਉਹਨਾਂ ਨੂੰ ਆਪਣੀ ਦੇਹ ਦੇ ਅੰਦਰ ਹੀ ਬ੍ਰਹਮਾ, ਵਿਸ਼ਨੂੰ ਆਦਿਕ ਸਾਰੇ ਦੇਵਤੇ ਦਿਸ ਪੈਂਦੇ ਹਨ।

**ਅਥਵਾ :** ਜੋ (ਕਾਇਆ) ਦੇਹ ਨੂੰ **ਵਾ:** (ਕਾਇਆ) ਬੁੱਧੀ ਨੂੰ (ਧੋਤੀ) ਧੋਣਾ ਹੈ, ਇਹ ਸੁਰਸਤੀ ਹੈ ਅਤੇ ਜੋ ਮਨ ਨੂੰ ਸ਼ੁੱਧ ਕਰਨਾ ਹੈ, ਇਹ ਬ੍ਰਹਮਾ ਹੈ। **ਵਾ:** ਸ਼ੁੱਧ ਮਨ ਬ੍ਰਹਮਾ ਹੈ, ਵਿਵੇਕ, ਵੈਰਾਗ ਆਦਿਕ ਸਨਕ, ਸਨੰਦਨ ਤੇ ਸਨਤ ਕੁਮਾਰ ਹਨ **ਵਾ:** ਜਿਹਨਾਂ ਨੇ ਆਪਣੀ ਬੁੱਧੀ ਵਿੱਚੋਂ ਮਿਥਿਆ ਪਦਾਰਥਾਂ ਦੀ ਇੱਛਾ ਮਿਟਾ ਦਿੱਤੀ ਹੈ, ਉਹਨਾਂ ਦੀ ਬੁੱਧੀ ਰੂਪ ਸੁਰਸਤੀ ਵਿਚ ਵੇਦਾਂ ਨੂੰ ਉਚਾਰਨ ਵਾਲੇ ਬ੍ਰਹਮਾ ਦਾ ਵਾਸਾ ਹੈ। **ਵਾ:** ਉਹਨਾਂ ਦੀ ਬੁੱਧੀ ਬ੍ਰਹਮਾ ਦਾ ਰੂਪ ਹੀ ਹੋ ਗਈ ਹੈ। ਬੁੱਧੀ ਨੂੰ ਬ੍ਰਹਮਾ ਦਾ ਨਿਵਾਸ ਅਸਥਾਨ ਮੰਨਿਆ ਗਿਆ ਹੈ।

**ਨੋਟ :** ਇੱਥੇ 'ਧੋਤੀ' ਅਰਥ ਨਹੀਂ ਕਰਨਾ। ਧੋਤੀ ਦਾ ਜਿਕਰ ਅੱਗੇ ਆਵੇਗਾ।

**ਸ਼ੰਕਾ :** ਮਹਾਰਾਜ ! ਬ੍ਰਾਹਮਣ ਤਾਂ ਆਪਣੇ ਸਰੀਰ 'ਤੇ ਜਨੇਊ ਤੇ ਉਂਗਲਾਂ ਵਿਚ ਦੱਭ ਦੇ ਛੱਲੇ ਪਾਉਂਦੇ ਹਨ।

## ਗਿਆਨੁ ਜਨੇਊ; ਧਿਆਨੁ ਕੁਸ ਪਾਤੀ ॥

**ਉੱਤਰ :** ਹੇ ਭਾਈ! ਅਸੀਂ ਆਪਣੇ ਸਰੀਰ 'ਤੇ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਗਿਆਨ ਰੂਪ ਜਨੇਊ ਪਾਇਆ ਹੈ ਅਤੇ ਪ੍ਰਮੇਸਰ ਦਾ ਧਿਆਨ ਲਾਉਣ ਰੂਪ (ਕੁਸ) ਕੁਸਾ ਭਾਵ ਦੱਬ ਦੇ (ਪਾਤੀ) ਪਵਿੱਤਰ ਪੱਤਰੇ ਛਲੇ ਬਣਾ ਕੇ ਉਂਗਲਾਂ ਵਿਚ ਪਾਏ ਹਨ। **ਵਾ:** ਸਾਡੇ ਪਾਸ ਧਿਆਨ ਰੂਪ ਦੱਬ ਦੇ ਪੱਤੇ ਹਨ, ਜਿੰਨ੍ਹਾਂ ਤੋਂ ਅਸੀਂ ਆਪਣੇ ਮਨ, ਬੁੱਧ, ਚਿਤ, ਅਹੰਕਾਰ ਰੂਪ ਚਤੁਸ਼ਟੇ ਅੰਤਹਿਕਰਨ ਨੂੰ ਪ੍ਰਮੇਸਰ ਦੇ ਧਿਆਨ ਵਿਚ ਜੋੜਨ ਰੂਪ ਪਵਿੱਤਰ ਛੱਲੇ ਬਣਾਏ ਹਨ।

**ਅਥਵਾ :** ਸਾਡੇ ਪਾਸ ਧਰਮ ਦੀ ਰੱਖਿਆ ਵਾਸਤੇ ਕ੍ਰਿਪਾਨ ਰੂਪ ਜਨੇਊ ਹੈ ਅਤੇ ਬ੍ਰਹਮ ਸਰੂਪ ਦੇ ਧਿਆਨ ਰੂਪ ਪਵਿੱਤਰ ਛੱਲੇ ਹਨ।

## ਸਾਖੀ—ਕਲਗੀਧਰ ਪਾਤਸ਼ਾਹ ਜੀ ਦੀ

ਜਦ ਇਕ ਵਾਰ ਕਲਗੀਧਰ ਪਾਤਸ਼ਾਹ ਜੀ ਘੋੜੇ 'ਤੇ ਸਵਾਰ ਹੋ ਕੇ ਸ਼ਿਕਾਰ ਕਰਨ ਵਾਸਤੇ ਜਾ ਰਹੇ ਸਨ, ਤਾਂ ਸਤਿਗੁਰਾਂ ਦੇ ਗਾਤਰੇ ਵਾਲੀ ਕਿਰਪਾਨ ਜਿਆਦਾ ਉਛਲਣ ਲੱਗੀ। ਹਜ਼ੂਰ ਨੇ ਕਿਰਪਾਨ ਨੂੰ ਉਛਲਣ ਤੋਂ ਰੋਕਣ ਵਾਸਤੇ ਡੋਰ ਦੀ ਮੰਗ ਕੀਤੀ, ਤਾਂ ਭਾਈ ਦਇਆ ਸਿੰਘ ਜੀ ਨੇ ਬਿਨਾਂ ਦੇਰੀ ਤੋਂ ਆਪਣਾ ਜਨੇਊ ਲਾਹ ਕੇ ਦੇ ਦਿੱਤਾ। ਜਦੋਂ ਸਤਿਗੁਰਾਂ ਨੇ ਸ੍ਰੀ ਅਨੰਦਪੁਰ ਸਾਹਿਬ ਵਾਪਸ ਆ ਕੇ ਜਨੇਊ ਭਾਈ ਦਇਆ ਸਿੰਘ ਜੀ ਨੂੰ ਵਾਪਸ ਕਰ ਦਿੱਤਾ ਤਾਂ ਭਾਈ ਦਇਆ ਸਿੰਘ ਜੀ ਨੇ ਜਨੇਊ ਪਾਉਣ ਦੀ ਬਜਾਏ ਝਾੜੀਆਂ ਉੱਤੇ ਸੁੱਟ ਦਿੱਤਾ। ਇਹ ਦੇਖ ਕੇ ਸਿੰਘਾਂ ਨੇ ਸਤਿਗੁਰਾਂ ਪਾਸ ਸ਼ਿਕਾਇਤ ਕਰ ਦਿੱਤੀ। ਸਤਿਗੁਰਾਂ ਦੇ ਪੁੱਛਣ ਤੋਂ ਭਾਈ ਦਇਆ ਸਿੰਘ ਜੀ ਨੇ ਉੱਤਰ ਦਿੱਤਾ ਕਿ ਮਹਾਰਾਜ ਜਦੋਂ ਆਪ ਜੀ ਨੇ ਸਾਨੂੰ ਗਿਆਨ ਰੂਪ ਜਨੇਊ ਬਖਸ਼ਿਆ ਹੈ, ਤਾਂ ਫੇਰ ਇਸ ਧਾਗੇ ਦੇ ਜਨੇਊ ਨੂੰ ਪਾਉਣ ਦੀ ਕੀ ਲੋੜ ਹੈ। ਤਾਂ ਸੁਣ ਕੇ ਹਜ਼ੂਰ ਬਹੁਤ ਖ਼ੁਸ਼ ਹੋਏ ਤੇ ਸਿੰਘਾਂ ਨੂੰ ਕਿਹਾ ਕਿ ਅਸੀਂ ਖ਼ਾਲਸੇ ਨੂੰ ਜਨੇਊ ਦੀ ਥਾਂ ਗਾਤਰੇ ਵਾਲੀ ਕਿਰਪਾਨ ਪਹਿਨਾਈ ਹੈ। ਜਿਹੜਾ ਵੀ ਸਿੱਖ ਕਿਸੇ ਨੂੰ ਜਨੇਊ ਪਾਉਣ ਵਾਸਤੇ ਕਹੇਗਾ, ਉਹ ਤਨਖ਼ਾਹੀਆ ਹੋ ਜਾਵੇਗਾ।

**ਸ਼ੰਕਾ :** ਮਹਾਰਾਜ ਬ੍ਰਾਹਮਣ ਤਾਂ ਜਜਮਾਨਾਂ ਪਾਸ ਜਾ ਕੇ ਦਾਨ ਵੀ ਮੰਗਦੇ ਹਨ।

## ਹਰਿ ਨਾਮਾ; ਜਸੁ ਜਾਚਉ ਨਾਉ ॥

**ਉੱਤਰ :** ਹੇ ਭਾਈ! ਅਸੀਂ ਤਾਂ ਸਾਰਿਆਂ ਨਾਮਾਂ ਵਿੱਚੋਂ ਕੇਵਲ (ਹਰਿ) ਅਕਾਲ ਪੁਰਖ ਦਾ (ਨਾਉ) ਨਾਮ ਅਤੇ ਪ੍ਰਮੇਸਰ ਦਾ ਜਸ ਹੀ (ਜਾਚਉ) ਮੰਗਦੇ ਹਾਂ।

**ਅਥਵਾ :** ਅਸੀਂ ਤਾਂ (ਹਰਿ) ਅਕਾਲ ਪੁਰਖ ਦੇ (ਨਾਮਾ) ਨਾਮ ਦਾ (ਜਸੁ) ਕੀਰਤਨ ਤੇ (ਨਾਉ) ਨਾਮ ਦਾ ਜਾਪ ਹੀ ਮੰਗਦੇ ਹਾਂ।

## ਗੁਰ ਪਰਸਾਦੀ; ਬ੍ਰਹਮਿ ਸਮਾਉ ॥੧॥

ਹੇ ਭਾਈ! ਇਸ ਪ੍ਰਕਾਰ ਅਸੀਂ (ਗੁਰ) ਸਤਿਗੁਰੂ ਜੀ ਦੀ (ਪਰਸਾਦੀ) ਕਿਰਪਾ ਕਰਕੇ (ਬ੍ਰਹਮਿ) ਵਿਆਪਕ ਪ੍ਰਮੇਸਰ ਵਿਚ (ਸਮਾਉ) ਸਮਾ ਗਏ ਹਾਂ। ਤੁਸੀਂ ਵੀ ਆਤਮ ਸਰੂਪ ਪ੍ਰਮੇਸਰ ਵਿਚ ਅਭੇਦ ਹੋਣਾ ਕਰੋ।

## ਪਾਂਡੇ; ਐਸਾ ਬ੍ਰਹਮ ਬੀਚਾਰੁ ॥

'ਪੰਡ' ਨਾਮ ਬੁੱਧੀ ਦਾ ਹੁੰਦਾ ਹੈ। ਆਪਣੇ ਆਪ ਨੂੰ ਪੰਡਿਤ ਅਖਵਾਉਣ ਵਾਲੇ ਬੁੱਧੀਵਾਨ (ਪਾਂਡੇ) ਪੰਡਿਤ! ਜੋ ਐਸਾ ਸੱਤ, ਚਿੱਤ, ਆਨੰਦ ਸਰੂਪ ਅਤੇ ਅਸਤੀ, ਭਾਤੀ, ਪ੍ਰਿਯਤਾ ਰੂਪ ਵਿਆਪਕ ਪ੍ਰਮੇਸਰ ਹੈ। ਉਸ

ਦੀ ਵੀ ਵਿਚਾਰ ਕਰਨਾ ਕਰ। **ਵਾ:** ਬ੍ਰਹਮ ਆਤਮਾ ਪ੍ਰਮੇਸਰ ਦੀ ਹਿਰਦੇ ਵਿਚ ਵਿਚਾਰ ਕਰਨਾ ਕਰ। ਫਿਰ ਪੰਡਿਤ ਕਹਿਣ ਲੱਗਾ ਕਿ ਸਤਿਗੁਰੂ ਜੀ ! ਅਸੀਂ ਤਾਂ ਸੁੱਚਮ ਰੱਖਦੇ ਹਾਂ ਅਤੇ ਬੇਦਾਦਿਕਾਂ ਨੂੰ ਪੜ੍ਹਦੇ ਹਾਂ। ਤਾਂ ਸਤਿਗੁਰੂ ਜੀ ਕਹਿੰਦੇ ਹਨ :

## ਨਾਮੇ ਸੁਚਿ ਨਾਮੋ ਪੜਉ; ਨਾਮੇ ਚਜੁ ਆਚਾਰੁ ॥੧॥ ਰਹਾਉ ॥

ਹੇ ਭਾਈ ! ਅਸੀਂ (ਨਾਮੇ) ਨਾਮ ਦਾ ਸਿਮਰਨ ਕਰਨ ਰੂਪ ਹੀ (ਸੁਚਿ) ਪਵਿੱਤਰਤਾ ਰੱਖਦੇ ਹਾਂ ਅਤੇ (ਨਾਮੋ) ਨਾਮ ਨੂੰ ਉਚਾਰਨ ਕਰਨ ਰੂਪ ਹੀ ਵੇਦ ਆਦਿਕਾਂ ਦੀ ਪੜ੍ਹਾਈ ਨੂੰ (ਪੜਉ) ਪੜ੍ਹਦੇ ਹਾਂ। ਫਿਰ ਨਾਮ ਦਾ ਸਿਮਰਨ ਕਰਨੇ ਕਰਕੇ ਹੀ ਸਾਨੂੰ ਗਿਆਨ ਦਾ (ਚਜੁ) ਢੰਗ ਪ੍ਰਾਪਤ ਹੁੰਦਾ ਹੈ ਅਤੇ ਨਾਮ ਕਰਕੇ ਹੀ ਜੀਵਨ ਮੁਕਤੀ ਦਾ (ਆਚਾਰੁ) ਸ੍ਰੇਸ਼ਟਚਾਰ ਪ੍ਰਾਪਤ ਹੁੰਦਾ ਹੈ। **ਵਾ:** ਨਾਮ ਕਰਕੇ ਹੀ ਸ੍ਰਵਣ ਗਿਆਨ, ਮੰਨਣ ਗਿਆਨ ਦਾ ਢੰਗ ਪ੍ਰਾਪਤ ਹੁੰਦਾ ਹੈ ਅਤੇ ਮੰਨਨ ਕਰਕੇ ਹੀ ਨਿਸ਼ਕਾਮ ਕਰਮਾਂ ਨੂੰ ਕਰਨ ਦਾ (ਆਚਾਰੁ) ਕਰਤੱਬ ਪ੍ਰਾਪਤ ਹੁੰਦਾ ਹੈ।

## ਬਾਹਰਿ ਜਨੇਊ; ਜਿਚਰੁ ਜੋਤਿ ਹੈ ਨਾਲਿ ॥

ਹੇ ਪੰਡਿਤ ਜੀ ! (ਬਾਹਰਿ) ਬਾਹਰਲੇ ਸਰੀਰ ਤੇ ਧਾਰਨ ਕੀਤਾ ਹੋਇਆ ਜਨੇਊ ਤਾਂ ਉਤਨਾ ਚਿਰ ਹੀ ਹੈ, (ਜਿਚਰੁ) ਜਿਤਨਾ ਚਿਰ ਪ੍ਰਮੇਸਰ ਦੀ ਚੇਤਨ ਸੱਤਾ ਰੂਪ (ਜੋਤਿ) ਜੋਤੀ, ਦੇਹ ਦੇ ਨਾਲ ਹੈ। ਇਸ ਲਈ ਤੁਸੀਂ ਵੀ ਲੋਕ-ਪ੍ਰਲੋਕ ਵਿਚ ਨਾਲ ਰਹਿਣ ਵਾਲੇ ਗਿਆਨ ਰੂਪ ਜਨੇਊ ਨੂੰ ਧਾਰਨ ਕਰੋ।

**ਨੋਟ :** ਹੁਣ ਅੱਗੇ 'ਧੋਤੀ' ਦਾ ਕਥਨ ਕਰਦੇ ਹਨ।

**ਸ਼ੰਕਾ :** ਮਹਾਰਾਜ ਅਸੀਂ ਤਾਂ ਧੋਤੀ ਬੰਨ੍ਹਦੇ ਹਾਂ?

## ਧੋਤੀ ਟਿਕਾ; ਨਾਮੁ ਸਮਾਲਿ ॥

**ਉੱਤਰ :** ਜੋ (ਟਿਕਾ) ਸ੍ਰੋਮਣੀ ਪ੍ਰਮੇਸਰ ਦੇ (ਨਾਮੁ) ਨਾਮ ਨੂੰ (ਸਮਾਲਿ) ਸੰਭਾਲਣਾ ਹੈ ਇਹੋ ਹੀ ਅਸੀਂ ਧੋਤੀ ਬੰਨਣਾ ਕੀਤੀ ਹੈ, ਜਿਸ ਕਰਕੇ ਲੋਕ-ਪ੍ਰਲੋਕ ਵਿਚ ਪਤ ਰਹਿ ਆਉਂਦੀ ਹੈ।

**ਨੋਟ :** ਇੱਥੇ 'ਟਿਕਾ' ਦਾ ਅਰਥ ਤਿਲਕ ਵਾਲਾ ਟਿੱਕਾ ਨਹੀਂ ਕਰਨਾ। ਉਸ ਟਿੱਕੇ ਦਾ ਵਰਨਣ ਅੱਗੇ ਆਵੇਗਾ। ਇਥੇ 'ਟਿਕਾ' ਦਾ ਅਰਥ ਸ਼੍ਰੋਮਣੀ ਪ੍ਰਮੇਸਰ ਸਮਝਣਾ।

## ਐਥੈ ਓਥੈ; ਨਿਬਹੀ ਨਾਲਿ ॥

ਹੇ ਭਾਈ ! ਇਸ ਪ੍ਰਕਾਰ ਪ੍ਰਮੇਸਰ ਦਾ ਨਾਮ ਐਸੀ ਪਰਦੇ ਦਾਇਕ ਵਸਤੂ ਹੈ, ਜਿਹੜੀ (ਐਥੈ) ਇਸ ਲੋਕ ਵਿਚ ਵੀ ਅਤੇ (ਓਥੈ) ਅੱਗੇ ਪ੍ਰਲੋਕ ਵਿਚ ਵੀ ਨਾਲ (ਨਿਬਹੀ) ਨਿਭੇਗੀ, ਭਾਵ ਸਾਥ ਦੇਵੇਗੀ।

## ਵਿਣੁ ਨਾਵੈ; ਹੋਰਿ ਕਰਮ ਨ ਭਾਲਿ ॥੨॥

ਹੇ ਭਾਈ ! ਇਸ ਲਈ ਤੂੰ ਵਾਹਿਗੁਰੂ ਦੇ (ਨਾਵੈ) ਨਾਮ ਤੋਂ (ਵਿਣੁ) ਬਿਨਾਂ ਹੋਰ ਕਰਮਾਂ ਦੀ (ਭਾਲਿ) ਖੋਜ ਨਾ ਕਰ। ਕਿਉਂਕਿ ਕਰਮਾਂ ਕਰਕੇ ਕਿਸੇ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।

**ਅਥਵਾ :** ਜੋ ਤੈਨੂੰ (ਨਾਵੈ) ਨਾਮ ਤੋਂ (ਵਿਣੁ) ਬਿਨਾਂ ਹੋਰ ਕਰਮਾਂ ਦੀ (ਭਾਲਿ) ਆਦਤ ਪਈ ਹੋਈ ਹੈ। ਇਹ ਆਦਤ ਨਾ ਰੱਖ ਅਤੇ ਪ੍ਰਮੇਸਰ ਦਾ ਨਾਮ ਜਪਣਾ ਕਰ।

**ਸ਼ੰਕਾ :** ਮਹਾਰਾਜ ! ਬ੍ਰਾਹਮਣ ਤਾਂ ਸੋਲਾ ਪ੍ਰਕਾਰ ਦੀ ਪੂਜਾ ਕਰਦੇ ਹਨ।

## ਪੂਜਾ ਪ੍ਰੇਮ; ਮਾਇਆ ਪਰਜਾਲਿ ॥

**ਉੱਤਰ :** ਹੇ ਪੰਡਿਤ ! ਜੋ ਵਾਹਿਗੁਰੂ ਦਾ ਪ੍ਰੇਮ ਕਰਨਾ ਹੈ। **ਵਾ:** (ਪ੍ਰੇ+ਮ) ਜਿਹੜਾ (ਮ) ਮੈਂ ਭਾਵ ਹੰਗਤਾ, ਹੰਕਾਰ ਤੋਂ (ਪ੍ਰੇ) ਪਰੇ ਹੋਣਾ ਹੈ, ਇਹ ਪੂਜਨ ਕਰਨਾ ਕਰੋ ਅਤੇ ਜਿਸ ਤਰ੍ਹਾਂ ਪੂਜਾ ਕਰਨ ਸਮੇਂ ਹਵਨ ਕਰੀਦਾ ਹੈ, ਉਸੇ ਤਰ੍ਹਾਂ ਮਾਇਆ ਦੀ ਇੱਛਾਂ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਨਾਲ (ਪਰ+ਜਾਲਿ) (ਪਰ) ਵਿਸ਼ੇਸ ਕਰਕੇ (ਜਾਲਿ) ਸਾੜ ਦੇਣ ਰੂਪ ਭਾਵ ਮਾਇਆ ਦੀ ਇੱਛਾ ਨੂੰ ਹਿਰਦੇ ਵਿਚੋਂ ਮੇਟਣ ਰੂਪ ਹਵਨ ਕਰਨਾ ਕਰੋ।

## ਏਕੋ ਵੇਖਹੁ; ਅਵਰੁ ਨ ਭਾਲਿ ॥

ਸਾਰੇ ਉੱਚਿਆਂ ਨੀਵਿਆਂ ਅਤੇ ਖੱਤ੍ਰੀ, ਬ੍ਰਾਹਮਨ, ਆਦਿਕ ਸਾਰਿਆਂ ਵਿਚ ਉਸ (ਏਕੋ) ਇੱਕ ਪ੍ਰਮੇਸਰ ਨੂੰ ਹੀ (ਵੇਖਹੁ) ਵੇਖਣਾ ਕਰੋ। (ਅਵਰੁ) ਅਵਰ ਅਸਥਾਨ ਵਿੱਚ ਉਸਦੀ (ਭਾਲਿ) ਖੋਜ ਨਾ ਕਰੋ। ਕਿਉਂਕਿ

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥** (ਅੰਗ : ੧੩੮੧)

**ਅਥਵਾ :** (ਏਕੋ) ਅਦ੍ਵੈਤ ਸਰੂਪ ਨੂੰ ਹੀ (ਵੇਖਹੁ) ਵੇਖਣਾ ਕਰੋ ਅਤੇ ਕਿਸੇ (ਅਵਰੁ) ਹੋਰ ਦੀ (ਭਾਲਿ) ਖੋਜ ਨਾ ਕਰੋ।

## ਚੀਨੈ੍ ਤਤੁ; ਗਗਨ ਦਸ ਦੁਆਰ ॥

ਜਿਹੜਾ ਪੁਰਖ ਸਰੂਪ ਰੂਪ (ਤਤੁ) ਸਿਧਾਂਤ ਨੂੰ (ਚੀਨੈ੍) ਜਾਣ ਲੈਂਦਾ ਹੈ, ਉਹ (ਦਸ) ਦਸਾਂ (ਦੁਆਰ) ਦੁਆਰਿਆਂ ਵਾਲੇ ਇਸ ਸਰੀਰ ਵਿਚ **ਵਾ:** (ਦਸ ਦੁਆਰ) ਦਸਮ ਦੁਆਰ ਵਿਚ (ਗਗਨ) ਅਕਾਸ਼ ਦੀ ਨਿਆਈਂ ਵਿਆਪਕ ਪ੍ਰਮੇਸਰ ਨੂੰ (ਚੀਨੈ੍) ਜਾਣ ਲੈਂਦਾ ਹੈ।

**ਅਥਵਾ :** (ਗਗਨ ਦਸ ਦੁਆਰ) ਨੌਂ ਗੋਲਕਾਂ ਅਤੇ ਦਸਵੇਂ ਗੁਪਤ ਦੁਆਰੇ ਸਮੇਤ ਜੋ ਦਸਾਂ ਦੁਆਰਿਆਂ ਵਾਲਾ ਸਰੀਰ ਹੈ, ਇਸ ਵਿਚ (ਗਗਨ) ਚਿਦਾਕਾਸ਼ ਨੂੰ (ਚੀਨੈ੍) ਜਾਣ ਲੈਣਾ ਹੀ ਅਸਲ (ਤਤੁ) ਸਿਧਾਂਤ ਹੈ। ਹੇ ਭਾਈ ! ਤੁਸੀਂ ਐਸੇ ਅਸਲ (ਤਤੁ) ਸਿਧਾਂਤ ਰੂਪ ਚੇਤਨ ਪ੍ਰਮੇਸਰ ਨੂੰ ਜਾਨਣਾ ਕਰੋ।

**ਅਥਵਾ :** ਜੋ ਤੱਤ ਸਰੂਪ ਚੇਤਨ ਨੂੰ (ਚੀਨੈ੍) ਜਾਣੇਗਾ ਉਹ (ਦਸ ਦੁਆਰ) ਦਸਵੇਂ ਦੁਆਰ ਦੀ (ਗਗਨ) ਗੰਮਤਾ ਨੂੰ ਜਾਣ ਲਵੇਗਾ। **ਵਾ:** ਦਸ ਦੁਆਰਿਆਂ ਵਾਲੇ ਸਰੀਰ ਵਿਚ (ਗਗਨ) ਚਿਦਾਕਾਸ਼ ਸਰੂਪ ਨੂੰ ਜਾਣ ਲਵੇਗਾ।

**ਸ਼ੰਕਾ :** ਬ੍ਰਾਹਮਣ ਲੋਕ ਤਾਂ ਸਬਦ ਦੀ ਸ਼ੁੱਧੀ-ਅਸ਼ੁੱਧੀ ਨੂੰ ਜਾਨਣ ਲਈ ਵਿਆਕਰਣ ਆਦਿਕਾਂ ਨੂੰ ਪੜ੍ਹਦੇ ਹਨ।

## ਹਰਿ ਮੁਖਿ; ਪਾਠ ਪੜੈ ਬੀਚਾਰ ॥੩॥

**ਉੱਤਰ :** ਹੇ ਭਾਈ ! (ਹਰਿ) ਹਰੀ ਨੂੰ (ਮੁਖਿ) ਮੁੱਖ ਤੋਂ ਉਚਾਰਨ ਕਰਨ ਰੂਪ (ਪਾਠ) ਵਿਆਕਰਣ ਦੀ ਪੜ੍ਹਾਈ ਨੂੰ (ਪੜੈ) ਪੜ੍ਹਨਾ ਕਰੋ ਅਤੇ ਉਸ ਦੇ ਨਾਮ ਦੀ (ਬੀਚਾਰ) ਵਿਚਾਰ ਕਰਨਾ ਕਰੋ।

**ਅਥਵਾ :** ਜਿਹੜਾ (ਹਰਿ) ਹਰੀ ਪ੍ਰਮੇਸਰ ਦੇ ਪਾਠ ਨੂੰ (ਬੀਚਾਰ) ਵੀਚਾਰ-ਵੀਚਾਰ ਕੇ (ਪੜੈ) ਪੜ੍ਹਨਾ ਹੈ। **ਵਾ:** ਜੋ ਮੁੱਖੋ ਅਕਾਲ ਪੁਰਖ ਦੇ ਨਾਮ ਦਾ ਉਚਾਰਨ ਕਰਨਾ ਹੈ ਤੇ ਹਿਰਦੇ ਵਿਚ ਪ੍ਰਮੇਸਰ ਦੀ ਵਿਚਾਰ ਕਰਨੀ ਹੈ ਇਹੀ ਨੌਂ ਵਿਆਕਰਣਾ ਆਦਿ ਦਾ ਪੜ੍ਹਨਾ ਹੈ।

## ਭੋਜਨੁ ਭਾਉ; ਭਰਮੁ ਭਉ ਭਾਗੈ ॥

ਹੇ ਭਾਈ ! ਜੋ ਪ੍ਰਮੇਸਰ ਦੇ ਨਾਮ ਨਾਲ (ਭਾਉ) ਪ੍ਰੇਮ ਕਰਨਾ ਹੈ **ਵਾ:** ਜੋ (ਭਾਉ) ਪ੍ਰਕਾਸ਼ ਰੂਪ ਦਾ ਗਿਆਨ ਹੋਣਾ ਹੈ ਏਹੀ ਭੋਜਨ ਕਰਨਾ ਕਰੋ। ਜਿਸ ਕਰਕੇ ਫਿਰ ਕਦੇ ਵੀ ਭੁੱਖ ਨਹੀਂ ਲਗਦੀ ਅਤੇ ਪੰਜ ਪ੍ਰਕਾਰ ਦਾ

ਭਰਮ ਤੇ ਸੱਤ ਪ੍ਰਕਾਰ ਦਾ (ਭਉ) ਭੈ ਵੀ (ਭਾਗੈ) ਭੱਜ ਜਾਂਦਾ ਹੈ ਭਾਵ ਨਿਵਰਤ ਹੋ ਜਾਂਦਾ ਹੈ।

## ਪਾਹਰੂਅ ਰਾਛਬਿ; ਚੋਰੁ ਨ ਲਾਗੈ ॥

*(ਦੂਸਰਾ ਪਾਠ-'ਪਾਹਰੂਅਰਾ ਛਬਿ')*

ਜਿਸ ਤਰ੍ਹਾਂ ਜਿਸ ਘਰ ਦਾ (ਰਾਛਬਿ) ਰਾਖਾ (ਪਾਹਰੂਅ) ਪਹਿਰੇਦਾਰ ਬੈਠਾ ਹੋਵੇ, ਉਸ ਘਰ ਨੂੰ ਚੋਰ (ਨ ਲਾਗੈ) ਨਹੀਂ ਲੱਗ ਸਕਦੇ। ਇਸੇ ਪ੍ਰਕਾਰ ਜਿੰਨ੍ਹਾਂ ਨੇ ਮਹਾਰਾਜ ਸਾਹਿਬ ਦੇ ਨਾਮ ਰੂਪ (ਪਾਹਰੂਅ) ਪਹਿਰੇਦਾਰ ਨੂੰ ਹਿਰਦੇ ਵਿਚ (ਰਾਛਬਿ) ਰਾਖਾ ਰੱਖ ਲਿਆ ਹੈ। ਉਹਨਾਂ ਪੁਰਖਾਂ ਦੇ ਹਿਰਦੇ ਰੂਪ ਘਰ ਵਿਚ ਸ਼ੁੱਭ ਗੁਣਾਂ ਰੂਪ ਧਨ ਨੂੰ ਚੁਰਾਉਣ ਵਾਲੇ ਕਾਮ, ਕ੍ਰੋਧਾਦਿਕ ਚੋਰ ਨਹੀਂ ਲੱਗਦੇ।

**ਅਥਵਾ :** (ਪਾਹਰੂਅਰਾ ਛਬਿ) ਅਵਿਦਿਆ ਰੂਪ **ਵਾ:** ਅਵਸਥਾ ਰੂਪ (ਛਬਿ) ਰਾਤ ਦੇ ਅੰਦਰ ਜਿੰਨ੍ਹਾਂ ਦੇ ਪਾਸ ਪ੍ਰਮੇਸਰ ਦਾ ਨਾਮ ਰੂਪ (ਪਾਹਰੂਅਰਾ) ਪਹਿਰੇਦਾਰ ਹੈ, ਉਹਨਾਂ ਨੂੰ ਜਮ ਰੂਪ ਚੋਰ ਨਹੀਂ (ਲਾਗੈ) ਲੱਗਦਾ।

**ਅਥਵਾ :** ਜਿੰਨ੍ਹਾਂ ਨੇ ਵਾਹਿਗੁਰੂ ਦੇ ਨਾਮ ਰੂਪ (ਪਾਹਰੂ) ਪਹਿਰੇਦਾਰ ਨੂੰ ਆਪਣੇ ਹਿਰਦੇ ਰੂਪ ਘਰ ਦਾ (ਅ) ਵਿਸ਼ੇਸ਼ ਕਰਕੇ (ਰਾ) ਰਾਖਾ ਬਣਾਇਆ ਹੈ, ਉਹਨਾਂ ਦੀ (ਛਬਿ) ਮਤ ਨੂੰ ਆਸੁਰੀ ਸੰਪਦਾ ਰੂਪ ਚੋਰ ਨਹੀਂ ਲੱਗ ਸਕਦੇ।

**ਨੋਟ :** ਸ੍ਰੀ ਦਮਦਮਾ ਸਾਹਿਬ ਅਤੇ ਸ੍ਰੀ ਅੰਮ੍ਰਿਤਸਰ ਵਾਲੀ ਟਕਸਾਲ ਇੰਨ੍ਹਾਂ ਦੋਹਾਂ ਟਕਸਾਲਾਂ ਦਾ ਪਾਠ 'ਪਾਹਰੂਅ ਰਾਛਬਿ' ਹੀ ਹੈ। ਪਰ ਦੂਜਾ ਪਾਠ 'ਪਾਹਰੂਅਰਾ ਛਬਿ' ਵੀ ਕਰਦੇ ਹਨ ਅਤੇ ਕਈ 'ਪਾਹਰੂ ਅਰਾਛਬਿ' ਪਾਠ ਵੀ ਕਰਦੇ ਹਨ। ਪਰ ਇਹ ਵੀ 'ਰਾਖੇ' ਦਾ ਹੀ ਵਾਚਕ ਹੈ।

## ਤਿਲਕੁ ਲਿਲਾਟਿ; ਜਾਣੈ ਪ੍ਰਭੁ ਏਕੁ ॥

ਹੇ ਭਾਈ! ਜਿਹੜਾ ਹਰ ਵਕਤ (ਏਕੁ) ਇੱਕ ਅਦ੍ਵੈਤ ਸਰੂਪ (ਪ੍ਰਭੁ) ਵਾਹਿਗੁਰੂ ਨੂੰ ਹੀ (ਜਾਣੈ) ਜਾਨਣਾ ਹੈ, ਇਹ (ਲਿਲਾਟਿ) ਮੱਥੇ ਉੱਤੇ ਤਿਲਕ ਲਾਉਣਾ ਕਰੋ ਅਤੇ

## ਬੂਝੈ ਬ੍ਰਹਮੁ; ਅੰਤਰਿ ਬਿਬੇਕੁ ॥੪॥

(ਬਿਬ+ਏਕੁ) (ਬਿਬ) ਦੋ ਭਾਵ ਜੀਵ ਤੇ ਈਸ਼ ਦੀ (ਏਕੁ) ਏਕਤਾ ਦੁਆਰਾ (ਅੰਤਰਿ) ਅੰਦਰ ਹੀ ਬ੍ਰਹਮ ਆਤਮਾ ਨੂੰ **ਵਾ:** ਬ੍ਰਹਮ ਦੇ ਸਰੂਪ ਨੂੰ (ਬੂਝੈ) ਬੁੱਝਣਾ, ਸਮਝਣਾ ਕਰੋ।

## ਆਚਾਰੀ; ਨਹੀ ਜੀਤਿਆ ਜਾਇ ॥

ਹੇ ਵਿਦਵਾਨ! ਜੇਕਰ ਨਿਤ, ਨਮਿਤ, ਪ੍ਰਾਸਚਿਤ, ਕਾਮੁਕ ਆਦਿਕ ਕਰਮਾਂ ਦੇ (ਆਚਾਰੀ) ਆਚਾਰ ਕਰਕੇ ਮਨ ਨੂੰ ਜਿੱਤਣਾ ਚਾਹੀਏ, ਤਾਂ ਇੰਨ੍ਹਾਂ ਪੂਰਵ ਮੀਮਾਂਸਾ ਦੇ ਕਰਮ ਕਾਂਡਾਂ ਦੇ ਅਨੁਸਾਰੀ ਹੋ ਕੇ ਮਨ ਨੂੰ (ਜੀਤਿਆ) ਜਿੱਤਿਆ ਨਹੀਂ (ਜਾਇ) ਜਾ ਸਕਦਾ।

**ਅਥਵਾ :** ਨਿਉਲੀ, ਧੋਤੀ ਆਦਿਕ ਕਰਮ ਕਾਂਡਾ ਦੇ ਆਚਾਰ ਕਰਕੇ ਵੀ ਉਹ ਪ੍ਰਮੇਸਰ ਜਿੱਤਿਆ ਨਹੀਂ ਜਾ ਸਕਦਾ।

## ਪਾਠ ਪੜੈ; ਨਹੀ ਕੀਮਤਿ ਪਾਇ ॥

ਹੇ ਭਾਈ! ਪਾਨਿਨੀ, ਸਾਰਸੁਤ ਆਦਿਕ ਨੌਂ ਪ੍ਰਕਾਰ ਦੇ ਵਿਆਕਰਣ ਦੇ ਪਾਠ (ਪੜੈ) ਪੜ੍ਹ ਕਰਕੇ ਤੇ ਸ਼ਬਦ ਦੀ ਸ਼ੁੱਧੀ-ਅਸ਼ੁੱਧੀ ਦਾ ਗਿਆਨ ਲੈ ਕੇ ਵੀ ਉਸ ਵਾਹਿਗੁਰੂ ਦੇ ਸਰੂਪ ਦੀ ਕੀਮਤ ਨਹੀਂ (ਪਾਇ) ਪਾਈ ਜਾ ਸਕਦੀ।

## ਅਸਟ ਦਸੀ ਚਹੁ; ਭੇਦੁ ਨ ਪਾਇਆ ॥

(ਅਸਟ) ਅੱਠ (ਦਸੀ) ਦਸ ਭਾਵ ਅਠਾਰਾਂ ਪੁਰਾਣਾਂ **ਵਾ:** ਅਠਾਰਾਂ ਪੁਰਾਣਾਂ ਦੇ ਕਰਤਾ ਰਿਖੀ ਵੇਦ ਵਿਆਸ **ਵਾ:** ਅਠਾਰਾਂ ਪੁਰਾਣਾਂ ਨੂੰ ਪੜ੍ਹਨ ਵਾਲੇ ਵਿਦਵਾਨਾਂ ਅਤੇ "**ਤ੍ਰਿਗੁਣ ਵਿਖਿਆ ਵੇਦਾ ॥**" ਤਿੰਨਾਂ ਗੁਣਾਂ ਨੂੰ ਵਿਸ਼ੇ ਕਰਨ ਵਾਲੇ (ਚਹੁ) ਚਾਰਾਂ ਵੇਦਾਂ **ਵਾ:** ਵੇਦਾਂ ਨੂੰ ਪੜ੍ਹਨ ਵਾਲਿਆ ਵਿੱਚੋਂ ਕਿਸੇ ਨੇ ਵੀ ਤਿੰਨਾਂ ਗੁਣਾਂ ਤੋਂ ਅਤੀਤ ਚੌਥੇ ਸਰੂਪ ਦਾ ਭੇਦ ਨਹੀਂ (ਪਾਇਆ) ਪਾਉਣਾ ਕੀਤਾ।

**ਅਥਵਾ :** ਜਿਸ ਬ੍ਰਹਮ ਦਾ ਅਠਾਰਾਂ ਪੁਰਾਣ ਅਤੇ ਚਾਰ ਵੇਦਾਂ ਨੇ ਵੀ ਭੇਦ ਨਹੀਂ ਪਾਇਆ ਹੈ।

## ਨਾਨਕ; ਸਤਿਗੁਰਿ ਬ੍ਰਹਮੁ ਦਿਖਾਇਆ ॥੫॥੨੦॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਸਤਿਗੁਰਿ) ਸਤਿਗੁਰੂ ਜੀ ਨੇ ਕਿਰਪਾ ਕਰਕੇ ਸ਼ਾਨੂੰ ਉਹ ਬ੍ਰਹਮ ਪ੍ਰਗਟ ਕਰਕੇ (ਦਿਖਾਇਆ) ਦਿਖਾ ਦਿੱਤਾ ਹੈ।

ਜਿਸ ਤਰ੍ਹਾਂ ਸਮੁੰਦਰ ਦਾ ਪਾਣੀ ਭਾਵੇਂ ਬੋਕੀਆਂ ਨਾਲ ਅਤੇ ਭਾਵੇਂ ਡੋਲਾਂ ਨਾਲ ਕੱਢਿਆ ਜਾਵੇ ਪਰ ਉਹ ਖਾਰਾ ਹੀ ਰਹਿੰਦਾ ਹੈ। ਪਰ ਬਾਰਸ਼ ਪੈਣ ਨਾਲ ਉਹ ਮਿੱਠਾ ਹੋ ਜਾਂਦਾ ਹੈ। ਇਸੇ ਤਰ੍ਹਾਂ ਬੇਦ ਰੂਪ ਸਮੁੰਦਰ ਦਾ ਗਿਆਨ ਰੂਪ ਪਾਣੀ ਭੇਦਵਾਦ ਰੂਪ ਖਾਰੇਪਨ ਦੇ ਸਹਿਤ ਹੈ। ਉਸਨੂੰ ਭਾਵੇਂ ਸ਼ਾਸਤਰਾਂ ਰੂਪ ਬੋਕੀਆਂ ਨਾਲ ਕੱਢੀਏ ਅਤੇ ਭਾਵੇਂ ਹੋਰ ਸਾਧਨਾਂ ਰੂਪ ਡੋਲਾਂ ਨਾਲ ਕੱਢ ਲਈਏ, ਉਹ ਤਾਂ ਵੀ ਖਾਰਾ ਹੀ ਰਹਿੰਦਾ ਹੈ, ਪਰ ਸਤਿਗੁਰੂ ਜੀ ਦੀ ਬਾਣੀ ਬਾਰਸ਼ ਦੀ ਤਰ੍ਹਾਂ ਹੈ। ਜਿਸਨੇ ਕਿਰਪਾ ਕਰਕੇ ਭੇਦਵਾਦ ਰੂਪ ਖਾਰਾਪਨ ਚੁੱਕ ਦਿੱਤਾ ਹੈ। ਇਸ ਤਰ੍ਹਾਂ ਸਤਿਗੁਰਾਂ ਨੇ ਕਿਰਪਾ ਕਰਕੇ ਭੇਦਵਾਦ ਮੇਟ ਕੇ ਇਕ ਬ੍ਰਹਮ ਦਾ ਦਰਸ਼ਨ ਕਰਵਾ ਦਿੱਤਾ ਹੈ।

### ਆਸਾ ਮਹਲਾ ੧ ॥

ਫਿਰ ਉਸ ਬ੍ਰਾਹਮਣ ਨੇ ਸਤਿਗੁਰੂ ਜੀ ਨੂੰ ਇਹ ਪ੍ਰਸ਼ਨ ਕੀਤੇ :

**ਪ੍ਰਸ਼ਨ ੧ :** ਮਹਾਰਾਜ ! ਸੇਵਕ ਕੌਣ ਹੋ ਸਕਦਾ ਹੈ?

**ਪ੍ਰਸ਼ਨ ੨ :** ਦਾਸ ਕੌਣ ਹੋ ਸਕਦਾ ਹੈ?

**ਪ੍ਰਸ਼ਨ ੩ :** ਭਗਤ ਕੌਣ ਹੋ ਸਕਦਾ ਹੈ? ਅਤੇ

**ਪ੍ਰਸ਼ਨ ੪ :** ਪ੍ਰਮੇਸਰ ਦਾ (ਜਨ) ਪਿਆਰਾ ਕੌਣ ਹੈ?

ਤਾਂ ਸਤਿਗੁਰੂ ਜੀ ਸਾਰੇ ਪ੍ਰਸ਼ਨਾਂ ਦਾ ਇਕੱਠਾ ਉੱਤਰ ਬਖਸ਼ਦੇ ਹੋਏ ਫ਼ੁਰਮਾਉਂਦੇ ਹਨ :

## ਸੇਵਕੁ ਦਾਸੁ; ਭਗਤੁ ਜਨੁ ਸੋਈ ॥ ਠਾਕੁਰ ਕਾ ਦਾਸੁ; ਗੁਰਮੁਖਿ ਹੋਈ ॥

**ਉੱਤਰ :** ਹੇ ਭਾਈ ! (ਸੋਈ) ਉਹੀ ਮਾਨ-ਅਪਮਾਨ ਅਤੇ ਕਾਮਨਾ ਤੋਂ ਰਹਿਤ ਹੋ ਕੇ ਸੇਵਾ ਕਰਨ ਵਾਲਾ ਸੇਵਕ ਹੈ, ਉਹੀ ਦਾਸਾ ਭਾਵ ਧਾਰ ਕੇ ਹੰਗਤਾ ਮੇਟਣ ਵਾਲਾ ਦਾਸ ਹੈ, ਉਹੀ ਪ੍ਰੇਮ ਦੇ ਸਹਿਤ ਹੋ ਕੇ ਭਗਤੀ ਕਰਨ ਵਾਲਾ ਭਗਤ ਕਬੀਰ ਸਾਹਿਬ ਜੀ ਵਰਗਾ ਭਗਤ ਹੈ **ਵਾ:** ਉਹੀ ਪ੍ਰਮੇਸਰ ਦੇ (ਭ) ਪ੍ਰੇਮ ਵਿਚ (ਗਤੁ) ਪ੍ਰਾਪਤ ਹੋਣ ਵਾਲਾ ਭਗਤ ਹੈ ਅਤੇ ਓਹੀ ਪ੍ਰਮੇਸਰ ਦਾ (ਜਨੁ) ਪਿਆਰਾ ਹੈ। **ਵਾ:** ਓਹੀ ਸ੍ਰੇਸ਼ਟ (ਜਨੁ) ਪੁਰਖ ਹੈ **ਵਾ:** ਓਹੀ (ਜਨੁ) ਗਿਆਨਵਾਨ ਹੈ। ਜਿਹੜਾ (ਗੁਰ+ਮੁਖਿ) (ਮੁਖਿ) ਮੁਖੀ ਗੁਰਾਂ ਦੁਆਰਾ (ਠਾਕੁਰ) ਮਾਲਕ ਅਕਾਲ ਪੁਰਖ (ਕਾ) ਦਾ ਦਾਸ (ਹੋਈ) ਹੋਇਆ ਹੈ।

**ਅਥਵਾ :** ਜਿਸ ਪੁਰਖ ਦੇ ਰੋਮ-ਰੋਮ ਵਿਚ (ਗੁਰ+ਮੁ+ਖਿ) (ਮੁ) ਮੋਹ ਆਦਿਕ ਵਿਕਾਰਾਂ ਨੂੰ (ਖਿ) ਨਾਸ਼ ਕਰਨ ਵਾਲੇ (ਗੁਰ) ਚੇਤਨ ਸਰੂਪ ਪ੍ਰਮੇਸਰ ਦਾ ਧਿਆਨ (ਹੋਈ) ਹੋ ਰਿਹਾ ਹੈ, ਐਸਾ ਕੋਈ ਵਿਰਲਾ ਪੁਰਖ ਹੀ (ਗੁਰਮੁਖਿ) ਮੁਖੀ ਗੁਰਾਂ ਦੁਆਰਾ (ਠਾਕੁਰ) ਪ੍ਰਮੇਸਰ ਦਾ (ਦਾਸੁ) ਸੇਵਕ ਅਤੇ ਗੁਰਮੁਖਿ ਬਣਿਆ ਹੈ।

## ਜਿਨਿ ਸਿਰਿ ਸਾਜੀ; ਤਿਨਿ ਫੁਨਿ ਗੋਈ ॥

(ਜਿਨਿ) ਜਿਸ ਵਾਹਿਗੁਰੂ ਨੇ ਇਹ ਸਾਰੀ (ਸਿਰਿ) ਸ੍ਰਿਸ਼ਟੀ ਸਾਜੀ ਹੈ, (ਤਿਨਿ) ਉਸਨੇ ਹੀ (ਫੁਨਿ) ਪੁਨਾ ਆਪਣੇ ਵਿਚ ( ਗੋਈ) ਮਿਲਾ ਲਈ, ਬੁਲਾ ਲਈ, ਛਿਪਾ ਲਈ ਹੈ।

**ਅਥਵਾ :** (ਜਿਨਿ) ਜਿਸ ਵਾਹਿਗੁਰੂ ਨੇ ਪਹਿਲਾਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਆਦਿਕਾਂ ਨੂੰ (ਸਿਰਿ) ਸਿਰਜਕੇ, ਫਿਰ ਉਹਨਾਂ ਦੁਆਰਾ ਸ੍ਰਿਸ਼ਟੀ (ਸਾਜੀ) ਸਿਰਜਣਾ ਕੀਤੀ ਹੈ। **ਵਾ:** (ਜਿਨਿ) ਜਿਸ ਪ੍ਰਮੇਸਰ ਨੇ ਸਾਰਿਆਂ ਦਾ (ਸਿਰਿ) ਸ਼੍ਰੋਮਣੀ ਹੋ ਕੇ ਸ੍ਰਿਸ਼ਟੀ ਨੂੰ ਰਚਿਆ ਹੈ ਅਤੇ ਸਾਜੀ ਹੋਈ ਸ੍ਰਿਸ਼ਟੀ ਦੀ ਪਾਲਣਾ ਕੀਤੀ ਹੈ, (ਫੁਨਿ) ਫਿਰ (ਤਿਨਿ) ਉਸ ਪ੍ਰਮੇਸਰ ਨੇ ਹੀ ਆਪਣੇ ਵਿਚ (ਗੋਈ) ਮਿਲਾ ਲਈ, ਅਭੇਦ ਕਰ ਲਈ ਹੈ।

**ਨੋਟ :** ਭਾਸ਼ਾ ਦੇ ਭੇਦ ਨਾਲ 'ਗੋਈ' ਪਦ ਦੇ ਤਿੰਨ ਅਰਥ ਹਨ। ਫਾਰਸੀ ਵਿਚ 'ਗੋਈ' ਲਫਜ਼ ਦਾ ਅਰਥ 'ਬੁਲਾਉਣਾ' ਹੈ ਅਤੇ ਬ੍ਰਿਜ ਭਾਸ਼ਾ ਵਿਚ 'ਗੋਈ' ਪਦ ਦਾ ਅਰਥ 'ਮਿਲਾਉਣਾ' ਹੈ। ਇਸੇ ਤਰ੍ਹਾਂ 'ਗੋਈ' ਪਦ 'ਛਿਪਾਉਣ' ਦਾ ਵਾਚਕ ਵੀ ਹੈ।

## ਤਿਸੁ ਬਿਨੁ; ਦੂਜਾ ਅਵਰੁ ਨ ਕੋਈ ॥੧॥

(ਤਿਸੁ) ਉਸ ਵਾਹਿਗੁਰੂ ਤੋਂ (ਬਿਨੁ) ਬਗੈਰ ਅਵਰ ਅਸਥਾਨ ਵਿਚ (ਦੂਜਾ) ਦੂਸਰਾ ਹੋਰ ਕੋਈ ਨਹੀਂ ਹੈ।

## ਸਾਚੁ ਨਾਮੁ; ਗੁਰ ਸਬਦਿ ਵੀਚਾਰਿ ॥

ਹੇ ਭਾਈ ! ਪ੍ਰਮੇਸਰ ਦਾ (ਸਾਚੁ) ਸੱਚਾ ਨਾਮ ਜਪੋ ਅਤੇ ਹਿਰਦੇ ਵਿਚ (ਗੁਰ) ਗੁਰੂ ਸਾਹਿਬ ਦੇ (ਸਬਦਿ) ਉਪਦੇਸ਼ ਦੀ (ਵੀਚਾਰਿ) ਵਿਚਾਰ ਕਰੋ।

## ਗੁਰਮੁਖਿ ਸਾਚੇ; ਸਾਚੈ ਦਰਬਾਰਿ ॥੧॥ ਰਹਾਉ ॥

ਜਿਹੜੇ ਗੁਰਮੁਖ (ਸਾਚੇ) ਸੱਚੇ ਵਾਹਿਗੁਰੂ ਵਿਚ ਜੁੜੇ ਹੋਏ ਹਨ। ਉਹ ਸੰਸਾਰ ਰੂਪ (ਦਰਬਾਰਿ) ਦਰਬਾਰ ਵਿਚ ਵੀ (ਸਾਚੈ) ਸੱਚੇ ਹਨ ਅਤੇ ਸੱਚਖੰਡ ਰੂਪ ਦਰਬਾਰ ਵਿਚ ਵੀ ਸੱਚੇ ਹਨ। **ਵਾ:** ਸੱਚੇ ਪ੍ਰਮੇਸਰ ਦੇ (ਦਰ) ਗਿਆਨ ਰੂਪ (ਬਾਰਿ) ਦਰਵਾਜੇ ਵਿਚ ਸੱਚੇ ਹਨ। **ਵਾ:** ਐਸੇ ਗੁਰਮੁਖ (ਸਾਚੈ) ਸੱਚੇ ਪ੍ਰਮੇਸਰ ਦਾ ਹੀ (ਦਰਬਾਰਿ) ਸਰੂਪ ਹਨ।

## ਸਚਾ ਅਰਜੁ; ਸਚੀ ਅਰਦਾਸਿ ॥

ਹੇ ਭਾਈ ! ਉਹ ਸੱਚਾ ਵਾਹਿਗੁਰੂ ਸਾਰਿਆਂ ਦੀ (ਅਰਜੁ) ਬੇਨਤੀ ਅਤੇ ਸੱਚੀ ਅਰਦਾਸ ਨੂੰ ਸੁਨਣ ਵਾਲਾ ਹੈ।

**ਅਥਵਾ :** (ਅਰਜੁ) ਬੇਨਤੀ ਦੇ ਸੁਨਣ ਵਾਲਾ ਪ੍ਰਮੇਸਰ ਵੀ ਸੱਚਾ ਹੈ ਅਤੇ ਉਸ ਦੇ ਅੱਗੇ ਕੀਤੀ ਗਈ ਅਰਦਾਸ ਵੀ ਸੱਚੀ ਹੈ। **ਵਾ:** (ਅਰਜੁ ਸਚੀ) (ਅਰਜੁ) ਬੇਨਤੀ ਵੀ ਸੱਚੀ ਹੈ ਅਤੇ (ਸਚੀ ਅਰਦਾਸਿ) ਅਰਦਾਸ ਕਰਨ ਵਾਲੀ ਜੀਵ ਇਸਤ੍ਰੀ ਵੀ ਸੱਚੀ ਹੈ।

**ਅਥਵਾ :** **(ਅੰਨਵੈ)** (ਅਰਦਾਸਿ ਸਚਾ) ਅਰਦਾਸ ਕਰਨ ਵਾਲਾ ਵੀ ਸੱਚਾ ਹੋਣਾ ਚਾਹੀਦਾ ਹੈ। ਅਰਦਾਸ (ਅਰਜੁ ਸਚੀ) (ਅਰਜੁ) ਬੇਨਤੀ ਵੀ ਸੱਚੀ ਹੋਣੀ ਚਾਹੀਦੀ ਹੈ, ਤਾਂ ਹੀ ਕੀਤੀ ਹੋਈ ਅਰਦਾਸ ਪੂਰੀ ਹੁੰਦੀ ਹੈ।

**ਅਥਵਾ :** ਜਿੰਨ੍ਹਾਂ ਨੇ ਨਿਸ਼ਕਪਟ ਹੋ ਕੇ ਸੱਚੀ ਅਰਜ਼ ਕੀਤੀ ਹੈ ਉਹਨਾਂ ਦੇ ਮਹਾਰਾਜ ਨੇ ਕਾਮ, ਕ੍ਰੋਧ ਆਦਿਕ (ਅਰ) ਵੈਰੀ ਵੀ (ਦਾਸਿ) ਗੋਲੇ ਬਣਾ ਦਿੱਤੇ ਹਨ।

## ਮਹਲੀ ਖਸਮੁ ਸੁਣੇ; ਸਾਬਾਸਿ ॥

ਜਿੰਨ੍ਹਾਂ ਦੀ ਸਚਿਆਈ ਵਾਲੀ ਅਰਦਾਸ ਨੂੰ ਉਹ (ਖਸਮੁ) ਅਕਾਲ ਪੁਰਖ ਵਾਹਿਗੁਰੂ (ਮਹਲੀ) ਸਰੂਪ ਰੂਪ

ਮਹਿਲ **ਵਾ:** ਸੱਚਖੰਡ ਰੂਪੀ ਮਹਿਲ **ਵਾ:** ਤੁਰੀਆ ਪਦ ਰੂਪ ਮਹਿਲ ਦੇ ਅੰਦਰ (ਸੁਣੇ) ਸੁਣ ਲੈਂਦਾ ਹੈ, ਉਹਨਾਂ ਨੂੰ (ਸਾਬਾਸਿ) ਧੰਨਤਾ ਦੇ ਯੋਗ ਬਣਾ ਲੈਂਦਾ ਹੈ।

## ਸਚੈ ਤਖਤਿ; ਬੁਲਾਵੈ ਸੋਇ ॥

ਜਿਹੜੇ ਵਾਹਿਗੁਰੂ ਦੀ ਪ੍ਰਾਪਤੀ ਬਾਬਤ ਅਰਦਾਸ ਕਰਦੇ ਹਨ, (ਸੋਇ) ਉਹ ਪ੍ਰਮੇਸਰ ਉਹਨਾਂ ਨੂੰ ਸਰੂਪ ਰੂਪ, **ਵਾ:** ਸੱਚਖੰਡ ਰੂਪ (ਸਚੈ) ਸੱਚੇ (ਤਖਤਿ) ਤਖਤ ਉੱਤੇ (ਬੁਲਾਵੈ) ਬੁਲਾ ਲੈਂਦਾ ਹੈ। ਭਾਵ ਵਾਹਿਗੁਰੂ ਉਹਨਾਂ ਨੂੰ ਆਪਣੇ ਸਰੂਪ ਵਿਚ ਅਭੇਦ ਕਰ ਲੈਂਦਾ ਹੈ।

## ਦੇ ਵਡਿਆਈ; ਕਰੇ ਸੁ ਹੋਇ ॥੨॥

ਉਹਨਾਂ ਨੂੰ ਸਤਿਗੁਰੂ ਜੀ ਨਾਮ ਰੂਪ ਵਡਿਆਈ **ਵਾ:** **'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥'** ਰੂਪ ਵਡਿਆਈ **ਵਾ:** ਸਰੂਪ ਦੀ ਪ੍ਰਾਪਤੀ ਰੂਪ ਵਡਿਆਈ (ਦੇ) ਦੇਣਾ (ਕਰੇ) ਕਰਦੇ ਹਨ, ਜਿਸ ਕਰਕੇ ਉਹ ਆਪ ਵੀ (ਸੁ) ਉਸ ਸੱਚੇ ਪ੍ਰਮੇਸਰ ਦਾ ਰੂਪ ਹੀ (ਹੋਇ) ਹੋ ਜਾਂਦੇ ਹਨ ਅਤੇ ਅੱਗੇ ਜਿੰਨ੍ਹਾਂ ਉੱਤੇ ਉਹ ਮਹਾਂਪੁਰਖ ਕਿਰਪਾ ਕਰਦੇ ਹਨ, ਉਹ ਵੀ ਉਸ ਸੱਚੇ ਵਾਹਿਗੁਰੂ ਦਾ ਰੂਪ ਹੋ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਨੂੰ ਮਹਾਰਾਜ ਭਾਉ ਭਗਤੀ ਦੀ ਵਡਿਆਈ ਦਿੰਦੇ ਹਨ, ਉਹ ਜੋ (ਕਰੇ) ਕਰਨਾ ਚਾਹੁੰਣ (ਸੁ) ਉਹ (ਹੋਇ) ਹੋ ਜਾਂਦਾ ਹੈ।

## ਤੇਰਾ ਤਾਣੁ; ਤੂਹੈ ਦੀਬਾਣੁ ॥

ਹੇ ਪ੍ਰਮੇਸਰ ! ਜੋ ਸਾਡੇ ਪਾਸ ਸਰੀਰ ਦਾ, ਭਰਾਵਾਂ ਦਾ, ਧੰਨ ਦਾ, ਵਿਦਿਆ ਦਾ (ਤਾਣੁ) ਬਲ ਹੈ, **ਵਾ:** ਜੋ ਸਾਡੇ ਪਾਸ ਵਿਵੇਕ ਰੂਪ (ਤਾਣੁ) ਬਲ ਹੈ, ਉਹ ਵੀ ਤੇਰਾ ਹੀ ਦਿੱਤਾ ਹੋਇਆ ਹੈ ਅਤੇ (ਤੂਹੈ) ਤੂੰ ਹੀ ਸਾਡਾ ਇਸ ਸੰਸਾਰ ਦਾ ਅਤੇ ਪ੍ਰਲੋਕ ਦਾ (ਦੀਬਾਣੁ) ਆਸਰਾ ਰੂਪ ਹੈ।

**ਅਥਵਾ :** ਹੇ ਵਾਹਿਗੁਰੂ ! ਸਾਨੂੰ ਇਸ ਲੋਕ ਵਿਚ ਵੀ ਤੇਰਾ ਹੀ ਦਿੱਤਾ (ਤਾਣੁ) ਬਲ ਪ੍ਰਾਪਤ ਹੈ ਅਤੇ ਪ੍ਰਲੋਕ ਵਿਚ ਵੀ (ਤੂਹੈ) ਤੂੰ ਹੀ ਸਾਡਾ (ਦੀਬਾਣੁ) ਆਸਰਾ ਹੈਂ।

## ਗੁਰ ਕਾ ਸਬਦੁ; ਸਚੁ ਨੀਸਾਣੁ ॥

ਜਿੰਨ੍ਹਾਂ ਦੇ ਮੱਥੇ ਉੱਤੇ ਪ੍ਰਮੇਸਰ ਨੇ ਆਪ ਲੇਖ ਲਿਖਿਆ ਹੈ, ਉਹਨਾਂ ਦੇ ਅੰਦਰ (ਗੁਰ) ਸਤਿਗੁਰੂ ਦਾ (ਸਬਦੁ) ਸ਼ਬਦ (ਸਚੁ) ਸੱਚਾ (ਨੀਸਾਣੁ) ਨਿਸ਼ਾਨ ਚਿੰਨ੍ਹ ਹੋ ਕੇ (ਨੀਸਾਣੁ) ਪ੍ਰਗਟ ਹੋ ਜਾਂਦਾ ਹੈ।

**ਅਥਵਾ :** (ਗੁਰ) ਸਤਿਗੁਰੂ ਜੀ (ਕਾ) ਦਾ (ਸਬਦੁ) ਸ਼ਬਦ ਹੀ (ਸਚੁ) ਸੱਚਾ (ਨੀਸਾਣੁ) ਨਿਸ਼ਾਨ, ਚਿੰਨ੍ਹ ਹੈ।

**ਅਥਵਾ :** ਜਿਸ ਤਰ੍ਹਾਂ ਫੌਜੀਆਂ ਦੇ ਪਾਸ ਚਿੰਨ੍ਹ ਹੁੰਦੇ ਹਨ, ਜਿਸ ਦੇ ਪਾਸ ਚਿੰਨ੍ਹ ਨਾ ਹੋਵੇ, ਉਸਨੂੰ ਕੋਈ ਫ਼ੌਜੀ ਨਹੀਂ ਮੰਨਦਾ ਅਤੇ ਉਹ ਵਾਧੂ ਹੀ ਸਮਝਿਆ ਜਾਂਦਾ ਹੈ। ਇਸ ਤਰ੍ਹਾਂ ਜਿੰਨ੍ਹਾਂ ਦੇ ਕੋਲ ਸਤਿਗੁਰੂ ਜੀ ਦੇ ਸ਼ਬਦ ਰੂਪ ਸੱਚਾ ਚਿੰਨ੍ਹ ਨਹੀਂ ਹੈ, ਉਹ ਇਸ ਸੰਸਾਰ ਵਿਚ ਵਾਧੂ ਪੁਰਖ ਹਨ।

## ਮੰਨੇ ਹੁਕਮੁ; ਸੁ ਪਰਗਟੁ ਜਾਇ ॥

ਜਿਹੜਾ ਪ੍ਰੇਮੀ ਮਹਾਰਾਜ ਸਾਹਿਬ ਦੇ ਹੁਕਮ ਨੂੰ (ਮੰਨੇ) ਮੰਨਣ ਲੱਗ ਪੈਂਦਾ ਹੈ, ਭਾਵ ਸਤਿਗੁਰੂ ਜੀ ਦਾ ਭਾਣਾ ਮੰਨਣ ਲੱਗ ਜਾਂਦਾ ਹੈ, (ਸੁ) ਉਹ ਇਸ ਸੰਸਾਰ ਰੂਪ (ਜਾਇ) ਜਗ੍ਹਾ ਵਿਚ ਪਰਗਟ ਹੋ ਜਾਂਦਾ ਹੈ। ਅਰਥਾਤ ਸਾਰੀ ਦੁਨੀਆਂ ਵਿਚ ਜਾਨਿਆ ਜਾਂਦਾ ਹੈ। **ਵਾ:** ਉਹ ਸੱਚਖੰਡ ਰੂਪ (ਜਾਇ) ਜਗ੍ਹਾ ਵਿਚ

ਚਲਿਆ (ਜਾਇ) ਜਾਂਦਾ ਹੈ। **ਵਾ:** ਉਸਨੂੰ ਸਰੂਪ ਰੂਪ (ਜਾਇ) ਜਗ੍ਹਾ ਪਰਗਟ ਹੋ ਜਾਂਦੀ ਹੈ, ਭਾਵ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

## ਸਚੁ ਨੀਸਾਣੈ; ਠਾਕ ਨ ਪਾਇ ॥੩॥

ਜਿੰਨ੍ਹਾਂ ਦੇ ਪਾਸ (ਸਚੁ) ਸੱਚੇ ਨਾਮ ਦੀ (ਨੀਸਾਣੈ) ਨਿਸ਼ਾਨੀ ਹੈ, **ਵਾ:** ਸੱਚੇ ਨਾਮ ਰੂਪ (ਨੀਸਾਣੈ) ਪਰਵਾਨਾ, ਟੋਂਬੂ ਹੈ। ਉਹਨਾਂ ਨੂੰ ਇਸ ਲੋਕ ਵਿਚ ਕਾਮ, ਕ੍ਰੋਧਾਦਿਕ **ਵਾ:** ਰਾਗ-ਦ੍ਵੈਸ਼ ਆਦਿਕ ਸੁਭਾਅ ਅਤੇ ਪ੍ਰਲੋਕ ਵਿਚ ਜਮਦੂਤ ਆਦਿਕ (ਠਾਕ) ਰੋਕ ਨਹੀਂ (ਪਾਇ) ਪਾ ਸਕਦੇ। ਯਥਾ :

**ਮਹਰਮ ਮਹਲ ਨ ਕੋ ਅਟਕਾਵੈ ॥** *(ਅੰਗ : ੩੪੫)*

## ਪੰਡਿਤ ਪੜਹਿ; ਵਖਾਣਹਿ ਵੇਦੁ ॥

(ਪੰਡਿਤ) ਵਿਦਵਾਨ ਲੋਕ ਸਿੱਖਿਆ, ਕਲਪ, ਜੋਤਿਸ਼, ਪਿੰਗਲ ਅਤੇ ਵਿਆਕਰਣ ਆਦਿਕ ਪੜ੍ਹਾਈਆਂ ਨੂੰ ਵੀ (ਪੜਹਿ) ਪੜ੍ਹਦੇ ਹਨ ਅਤੇ (ਵੇਦੁ) ਵੇਦਾਂ ਦਾ (ਵਖਾਣਹਿ) ਕਥਨ ਵੀ ਕਰਦੇ ਹਨ। ਪਰ

## ਅੰਤਰਿ ਵਸਤੁ; ਨ ਜਾਣਹਿ ਭੇਦੁ ॥

ਜਿਹੜੀ (ਅੰਤਰਿ) ਅੰਦਰ ਪ੍ਰਮੇਸਰ ਦੀ ਜੋਤ ਰੂਪ (ਵਸਤੁ) ਵਸਤੂ ਹੈ, **ਵਾ:** ਆਤਮਾਨੰਦ ਰੂਪ ਵਸਤੂ ਹੈ। **ਵਾ:** ਜੋ ਪ੍ਰਮੇਸਰ ਸਭ ਦੇ ਹਿਰਦੇ ਅੰਦਰ (ਵਸਤੁ) ਵੱਸਦਾ ਹੈ, ਉਸਦੇ ਭੇਦ ਨੂੰ ਉੱਕਾ ਹੀ (ਨ ਜਾਣਹਿ) ਨਹੀਂ ਜਾਣਦੇ ਹਨ।

## ਗੁਰ ਬਿਨੁ; ਸੋਝੀ ਬੂਝ ਨ ਹੋਇ ॥

ਹੇ ਭਾਈ ! (ਗੁਰ) ਸਤਿਗੁਰੂ ਸਾਹਿਬ ਜੀ ਤੋਂ (ਬੂਝ) ਪੁੱਛਣ ਤੋਂ (ਬਿਨੁ) ਬਗੈਰ **ਵਾ:** (ਗੁਰ) ਸਤਿਗੁਰੂ ਜੀ ਦੀ (ਬੂਝ) ਸਿਖਿਆ ਤੋਂ (ਬਿਨੁ) ਬਗੈਰ, ਕਿਸੇ ਨੂੰ ਵੀ ਸਰੂਪ ਦੀ (ਸੋਝੀ) ਗਿਆਤ ਨਹੀਂ (ਹੋਇ) ਹੋ ਸਕਦੀ। ਜਦੋਂ ਗੁਰੂ ਸਾਹਿਬ ਦੀ ਸਿੱਖਿਆ ਪ੍ਰਾਪਤ ਕਰਾਂਗੇ, ਤਾਂ ਹੀ ਸਰੂਪ ਦੀ ਗਿਆਤ ਪ੍ਰਾਪਤ ਹੋਵੇਗੀ।

**ਅਥਵਾ :** ਗੁਰਾਂ ਦੀ ਸੋਝੀ ਤੋਂ (ਬਿਨੁ) ਬਿਨਾਂ ਕਿਸੇ ਪ੍ਰਕਾਰ ਵੀ ਸਰੂਪ ਦੀ (ਬੂਝ) ਸਮਝ ਪ੍ਰਾਪਤ ਨਹੀਂ (ਹੋਇ) ਹੋ ਸਕਦੀ।

**ਅਥਵਾ :** (ਗੁਰ) ਸਤਿਗੁਰੂ ਜੀ ਤੋਂ (ਬਿਨੁ) ਬਿਨਾਂ ਤਤਪਦ ਦੇ ਲਖ ਅਰਥ ਦੀ ਸੋਝੀ ਅਤੇ ਤ੍ਵੰ ਪਦ ਦੇ ਲਖ ਅਰਥ ਦੀ (ਬੂਝ) ਸਮਝ **ਵਾ:** ਆਤਮਾ ਦੀ ਸੋਝੀ ਅਤੇ ਪ੍ਰਮੇਸਰ ਦੀ ਬੂਝ ਪ੍ਰਾਪਤ ਨਹੀਂ ਹੋ ਸਕਦੀ ਕਿ,

## ਸਾਚਾ ਰਵਿ ਰਹਿਆ; ਪ੍ਰਭੁ ਸੋਇ ॥੪॥

(ਸੋਇ) ਉਹ (ਸਾਚਾ) ਸੱਚਾ (ਪ੍ਰਭੁ) ਪ੍ਰਮੇਸਰ ਸਾਰਿਆਂ ਵਿਚ (ਰਵਿ) ਵਿਆਪਕ ਹੋ ਰਿਹਾ ਹੈ।

ਇਹ ਬਚਨ ਸੁਣਕੇ ਸਿੱਖਾਂ ਨੇ ਬੇਨਤੀ ਕੀਤੀ, "ਮਹਾਰਾਜ ! ਆਪ ਜੀ ਹੀ ਸਤਿਗੁਰੂ ਹੋ। ਆਪ ਕਿਰਪਾ ਕਰਕੇ ਉਪਦੇਸ਼ ਬਖਸ਼ੋ।" ਤਾਂ ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦੇ ਸਨਮੁੱਖ ਬੇਨਤੀ ਕਰਦੇ ਹੋਏ ਫ਼ੁਰਮਾਉਂਦੇ ਹਨ।

## ਕਿਆ ਹਉ ਆਖਾ; ਆਖਿ ਵਖਾਣੀ ॥

ਹੇ ਮਹਾਰਾਜ ! (ਹਉ) ਅਸੀਂ (ਆਖਾ) ਅਖਿਆਨਾਂ ਦੁਆਰਾ (ਕਿਆ) ਕੀ (ਆਖਿ) ਕਥਨ ਕਰੀਏ ਅਤੇ ਵੇਦ, ਸ਼ਾਸਤਰਾਂ ਅਤੇ ਸਿਮ੍ਰਤੀਆਂ ਆਦਿਕਾਂ ਦੀਆਂ ਕਥਾਵਾਂ ਦੇ ਵਖਿਆਨ ਕਰਨ ਵਾਲੇ ਹੋ ਕੇ ਕੀ (ਵਖਾਣੀ) ਵਖਿਆਨ ਕਰੀਏ?

**ਅਥਵਾ :** (ਹਉ) ਅਸੀਂ ਭੂਤਕਾਲ ਦੀਆਂ ਕਥਾਵਾਂ ਨੂੰ (ਕਿਆ) ਕੀ (ਆਖਾ) ਕਥਨ ਕਰੀਏ? ਵਰਤਮਾਨ ਸਮੇਂ ਦੀਆਂ

ਕਥਾਵਾਂ ਨੂੰ ਕੀ (ਆਖਿ) ਆਖਣਾ ਕਰੀਏ ਅਤੇ ਭਵਿੱਖ ਵਿਚ ਆਉਣ ਵਾਲੀਆਂ ਕਥਾਵਾਂ ਦਾ ਕੀ (ਵਖਾਣੀ) ਵਖਿਆਨ ਕਰੀਏ? ਭਾਵ ਇਹ ਸਭ ਕੁਝ ਪਹਿਲਾਂ ਵੀ ਪ੍ਰਮੇਸਰ ਦੇ ਭਾਣੇ ਵਿਚ ਹੀ ਹੋਇਆ ਹੈ, ਹੁਣ ਵੀ ਉਸਦੇ ਭਾਣੇ ਅੰਦਰ ਸਭ ਕੁਝ ਵਾਪਰ ਰਿਹਾ ਹੈ ਅਤੇ ਭਵਿੱਖ ਵਿਚ ਵੀ ਜੋ ਹੋਵੇਗਾ, ਉਹ ਵੀ ਪ੍ਰਮੇਸਰ ਦੇ ਹੁਕਮ ਅੰਦਰ ਹੀ ਹੋਵੇਗਾ। ਇਹੀ ਸਭ ਕਥਾਵਾਂ ਦੀ ਸਾਰ ਕਥਾ ਹੈ।

**ਅਥਵਾ :** (ਹਉ) ਅਸੀਂ ਹੰਗਤਾ ਦੇ ਸਹਿਤ ਹੋ ਕੇ (ਆਖਿ ਵਖਾਣੀ) ਮੁਖ ਦੁਆਰਾ ਕਥਨ ਕਰਕੇ (ਕਿਆ) ਕੀ (ਆਖਾ) ਕਹੀਏ ਅਤੇ ਜਿੰਨ੍ਹਾਂ ਨੇ ਪਿਛਲੇ ਸਮੇਂ ਵਿਚ ਹੰਗਤਾ ਸਹਿਤ ਹੋ ਕੇ ਕਥਨ ਕੀਤਾ ਹੈ, ਉਹ ਵੀ ਕੀ ਕਹਿ ਸਕਦੇ ਸਨ? ਭਾਵ ਕੁਝ ਨਹੀਂ ਕਹਿ ਸਕਦੇ।

**ਅਥਵਾ :** ਹੇ ਮਹਾਰਾਜ! ਅਸੀਂ ਆਪਣੇ ਕੋਲੋਂ ਤੁਹਾਨੂੰ ਕੀ (ਆਖਾ) ਕਥਨ ਕਰੀਏ ਅਤੇ ਪਹਿਲਾਂ (ਆਖਿ) ਆਖੇ, ਕਹੇ ਹੋਏ (ਵਖਾਣੀ) ਵਖਿਆਨਾਂ ਦੁਆਰਾ ਤੁਹਾਡਾ ਕੀ ਕਥਨ, ਵਖਿਆਨ ਕਰੀਏ? ਅਰਥਾਤ ਕੁਝ ਨਹੀਂ ਕਰ ਸਕਦੇ।

## ਤੂੰ ਆਪੇ ਜਾਣਹਿ; ਸਰਬ ਵਿਡਾਣੀ ॥

ਹੇ (ਵਿਡਾਣੀ) ਅਸਚਰਜ ਕੌਤਕਾਂ ਨੂੰ ਕਰਨ ਵਾਲੇ ਪ੍ਰਮੇਸਰ! ਤੂੰ ਹੀ ਸਾਰੇ ਜੀਆਂ ਦੇ ਅੰਦਰ ਦੀ ਹਾਲਤ ਨੂੰ ਜਾਣਦਾ ਹੈ।

**ਅਥਵਾ :** ਸਾਰਿਆਂ ਅੰਦਰ ਵਰਤਣ ਵਾਲੇ (ਵਿਡਾਣੀ) ਅਸਚਰਜ ਰੂਪ ਪ੍ਰਮੇਸਰ! ਤੂੰ (ਆਪੇ) ਆਪ ਹੀ ਸਾਰੀ ਵਾਰਤਾ ਨੂੰ ਪਿੱਛੇ ਜਾਣਦਾ ਸੀ। **ਵਾ:** ਤੂੰ ਆਪ ਹੀ ਸਾਰੀ ਵਾਰਤਾ ਨੂੰ ਹੁਣ (ਜਾਣਹਿ) ਜਾਣਦਾ ਹੈ **ਵਾ:** ਤੂੰ ਆਪ ਹੀ ਅੱਗੇ ਸਭ ਕੁਝ ਜਾਣੇਗਾ।

## ਨਾਨਕ; ਏਕੋ ਦਰੁ ਦੀਬਾਣੁ ॥

ਸਤਿਗੁਰੂ ਜੀ ਕਹਿੰਦੇ ਹਨ ਹੇ ਭਾਈ! ਪ੍ਰਮੇਸਰ ਦਾ (ਏਕੋ) ਇੱਕ ਸਾਧਸੰਗਤ ਰੂਪ ਦਰ ਹੀ ਸਾਰਿਆਂ ਦਾ (ਦੀਬਾਣੁ) ਆਸਰਾ ਹੈ।

**ਅਥਵਾ :** ਸਾਰੇ ਜੀਵਾਂ ਨੂੰ ਹਿਰਦੇ (ਦਰੁ) ਅੰਦਰ (ਏਕੋ) ਇਕ ਹਰੀ ਪ੍ਰਮੇਸਰ ਦਾ ਹੀ (ਦੀਬਾਣੁ) ਆਸਰਾ ਹੈ।

## ਗੁਰਮੁਖਿ ਸਾਚੁ; ਤਹਾ ਗੁਦਰਾਣੁ ॥੫॥੨੧॥

(ਤਹਾ) ਉੱਥੇ ਸਤਿਸੰਗਤ ਵਿਚ ਗੁਰਮੁਖ ਪੁਰਖ (ਸਾਚੁ) ਸੱਚੇ ਨਾਮ ਵਿਚ ਲਿਵ ਲਾ ਕੇ ਰੱਖਦੇ ਹਨ ਅਤੇ ਇਸੇ ਤਰ੍ਹਾਂ ਆਪਣੀ ਅਵਸਥਾ **ਵਾ:** ਉਮਰ ਨੂੰ (ਗੁਦਰਾਣੁ) ਗੁਜਾਰਨਾ ਕਰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਨਾਨਕ; ਏਕੋ ਦਰੁ ਦੀਬਾਣੁ ॥**
**ਗੁਰਮੁਖਿ ਸਾਚੁ; ਤਹਾ ਗੁਦਰਾਣੁ ॥੫॥੨੧॥**

ਪ੍ਰਮੇਸਰ ਦਾ (ਏਕੋ) ਇਕ ਗਿਆਨ ਸਰੂਪ ਰੂਪੀ ਦਰ ਹੀ ਸਾਰਿਆਂ ਦਾ (ਦੀਬਾਣੁ) ਆਸਰਾ ਹੈ ਅਤੇ ਉਹੀ ਸਾਰਿਆਂ ਦਾ ਦ੍ਰਿਸ਼ਟਾ ਰੂਪ ਹੈ। ਗੁਰਮੁਖ ਜਨ (ਤਹਾ) ਉੱਥੇ ਭਾਵ ਉਸ (ਸਾਚੁ) ਸੱਚ ਸਰੂਪ ਵਿਚ ਲਿਵ ਲਾ ਕੇ ਆਪਣੀ ਅਵਸਥਾ ਨੂੰ (ਗੁਦਰਾਣੁ) ਗੁਜਾਰਨਾ ਕਰਦੇ ਹਨ ਅਤੇ ਇਸ ਤਰ੍ਹਾਂ ਉਹ ਆਪਣੀ ਉਮਰ ਬਤੀਤ ਕਰਕੇ ਜੀਵਨ ਸਫਲ ਕਰ ਲੈਂਦੇ ਹਨ।

## ਆਸਾ ਮਹਲਾ ੧ ॥

## ਕਾਚੀ ਗਾਗਰਿ ਦੇਹ ਦੁਹੇਲੀ; ਉਪਜੈ ਬਿਨਸੈ ਦੁਖੁ ਪਾਈ ॥

ਹੇ ਭਾਈ ! ਜਿਸ ਪ੍ਰਕਾਰ (ਕਾਚੀ) ਕੱਚੀ ਗਾਗਰ ਨੂੰ ਪਾਨੀ ਵਿਚ ਪਾ ਦੇਈਏ ਤਾਂ ਉਹ ਝੱਟ ਹੀ ਖੁਰ ਜਾਂਦੀ ਹੈ, ਇਸੇ ਪ੍ਰਕਾਰ ਪੰਜਾਂ ਤੱਤਾਂ ਰੂਪ ਮਿੱਟੀ ਤੋਂ ਬਣੀ ਇਹ ਦੇਹ ਕੱਚੀ ਗਾਗਰ ਦੀ ਨਿਆਈਂ ਹੈ, ਜੋ ਕਾਲ ਰੂਪ ਪਾਨੀ ਪੈਣ ਤੋਂ ਝੱਟ ਹੀ ਖੁਰ ਜਾਂਦੀ ਹੈ ਭਾਵ ਨਾਸ਼ ਹੋ ਜਾਂਦੀ ਹੈ ਅਤੇ ਫਿਰ ਇਹ *ਦੇਹ ਵਸਿਸ਼ਟ ਬੁੱਧੀ **ਵਾ:** ਜਿੰਦ (ਦੁਹੇਲੀ) ਦੁਖੀ ਹੁੰਦੀ ਰਹਿੰਦੀ ਹੈ।

**ਪ੍ਰਸ਼ਨ :** ਕਿਵੇਂ ਦੁਖੀ ਹੁੰਦੀ ਹੈ?

**ਉੱਤਰ :** ਜਦੋਂ ਪੈਦਾ ਹੁੰਦੀ ਹੈ ਉਦੋਂ ਵੀ ਅਤਿਅੰਤ ਦੁਖ ਪਾਉਂਦੀ ਹੈ ਤੇ ਪੈਦਾ ਹੋਣ ਤੋਂ ਬਾਅਦ ਵੀ ਦੁੱਖ ਪ੍ਰਾਪਤ ਕਰਦੀ ਹੈ ਭਾਵ ਕਦੇ ਕੰਨ ਦੁਖਣ ਲੱਗ ਜਾਂਦੇ ਹਨ, ਕਦੇ ਅੱਖਾਂ ਦੁਖਣ ਲੱਗ ਜਾਂਦੀਆਂ ਹਨ ਅਤੇ ਜਦੋਂ ਨਾਸ਼ ਹੁੰਦੀ ਹੈ ਉਦੋਂ ਵੀ ਅਤਿਅੰਤ ਦੁਖ ਪਾਉਂਦੀ ਹੈ।

**ਅਥਵਾ :** ਇਹ ਦੇਹ ਕੱਚੀ ਗਾਗਰ ਦੀ ਨਿਆਈਂ ਹੈ। ਪਰ ਬੁੱਧੀ ਇਸ ਦੇਹੀ ਵਿਚ ਪੈ ਕੇ ਇਸਨੂੰ ਆਪਣਾ ਆਪ ਮੰਨੀ ਬੈਠੀ ਹੈ ਅਤੇ ਇਸਦੇ ਦੁੱਖਾਂ ਨੂੰ ਆਪਣੇ ਮੰਨ ਕੇ (ਦੁਹੇਲੀ) ਦੁਖੀ ਹੁੰਦੀ ਰਹਿੰਦੀ ਹੈ। ਐਸੀ ਬੁੱਧੀ ਨੂੰ ਧਾਰਨ ਕਰਕੇ ਜੀਵ ਜਦੋਂ (ਉਪਜੈ) ਪੈਦਾ ਹੁੰਦਾ ਹੈ, ਉਦੋਂ ਵੀ ਅਨੰਤ ਦੁੱਖ ਭੋਗਦਾ ਹੈ ਅਤੇ ਜਦੋਂ (ਬਿਨਸੈ) ਨਾਸ਼ ਹੁੰਦਾ ਹੈ, ਉਦੋਂ ਵੀ ਦੁੱਖ ਹੀ ਦੁੱਖ (ਪਾਈ) ਪਾਉਂਦਾ ਹੈ। ਇਸ ਪ੍ਰਕਾਰ ਜੀਵ ਜੰਮਣ-ਮਰਨ ਸਮੇਂ ਦੁੱਖ ਹੀ ਪਾਉਂਦਾ ਰਹਿੰਦਾ ਹੈ। **ਵਾ:** ਇਹ ਜੀਵ ਪਦਾਰਥਾਂ ਦੇ (ਉਪਜੈ) ਉਤਪੰਨ ਕਰਨ ਵਾਸਤੇ ਅਤੇ ਉਹਨਾਂ ਪਦਾਰਥਾਂ ਦੇ (ਬਿਨਸੈ) ਨਾਸ਼ ਹੋਣ ਤੇ ਸੋਗ ਕਰਕੇ ਦੁੱਖ (ਪਾਈ) ਪ੍ਰਾਪਤ ਕਰਦਾ ਰਹਿੰਦਾ ਹੈ।

## ਇਹੁ ਜਗੁ ਸਾਗਰੁ ਦੁਤਰੁ, ਕਿਉ ਤਰੀਐ;
## ਬਿਨੁ ਹਰਿ ਗੁਰ ਪਾਰਿ ਨ ਪਾਈ ॥੧॥

**ਪ੍ਰਸ਼ਨ :** ਹੇ ਭਾਈ ! ਇਹ (ਦੁਤਰੁ) ਕਠਿਨ ਤਰੇ ਜਾਣ ਵਾਲੇ (ਜਗੁ) ਸੰਸਾਰ (ਸਾਗਰੁ) ਸਮੁੰਦਰ ਨੂੰ (ਕਿਉ) ਕਿਵੇਂ ਤਰੀਏ? ਜਿਸ ਵਿਚ ਆਪਣੇ ਆਪ ਨੂੰ ਵੱਡੇ ਵੱਡੇ ਗਿਆਨਵਾਨ ਕਹਾਉਣ ਵਾਲਿਆਂ ਦੀਆਂ ਬੁੱਧੀਆਂ ਰੂਪ ਬੇੜੀਆਂ ਡੁੱਬਦੀਆਂ ਜਾ ਰਹੀਆਂ ਹਨ।

**ਅਥਵਾ :** ਹੇ ਸੰਤ ਜਨੋ ! (ਇਹੁ) ਇਹ (ਦੁਤਰੁ) ਕਠਿਨ ਤਰੇ ਜਾਣ ਵਾਲੇ (ਸਾ+ਗਰੁ) ਵਿਸ਼ਿਆਂ ਦੀ (ਗਰੁ) ਗਰਲਤਾ ਸਹਿਤ ਭਰੇ ਹੋਏ (ਜਗੁ) ਸੰਸਾਰ (ਸਾਗਰੁ) ਸਮੁੰਦਰ ਤੋਂ (ਕਿਉ) ਕਿਸ ਪ੍ਰਕਾਰ (ਤਰੀਐ) ਤਰਨਾ ਕਰੀਏ?

**ਉੱਤਰ :** ਹੇ ਭਾਈ ! (ਹਰਿ) ਅਕਾਲ ਪੁਰਖ ਵਾਹਿਗੁਰੂ ਨੂੰ ਗੁਰੂ (ਗੁਰ) ਗੁਰੂ ਧਾਰਨ ਕੀਤੇ (ਬਿਨੁ) ਬਿਨਾਂ ਕੋਈ ਵੀ ਆਪਣੇ ਆਪ ਇਸ ਸੰਸਾਰ ਸਮੁੰਦਰ ਤੋਂ ਪਾਰ ਨਹੀਂ (ਪਾਈ) ਪਾ ਸਕਦਾ। **ਵਾ:** (ਹਰਿ) ਹਰੀ ਵਾਹਿਗੁਰੂ ਦੇ ਸਰੂਪ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਧਾਰਨ ਕੀਤੇ (ਬਿਨੁ) ਬਿਨਾਂ ਕੋਈ ਪਾਰ ਨਹੀਂ (ਪਾਈ) ਪਾ ਸਕਦਾ ਭਾਵ ਮੁਕਤ ਨਹੀਂ ਹੋ ਸਕਦਾ। ਜੇਕਰ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਚਾਹੁੰਦੇ ਹੋ ਤਾਂ ਸਤਿਗੁਰੂ ਸਾਹਿਬ ਜੀ ਨੂੰ ਗੁਰੂ ਧਾਰਨ ਕਰੋ।

**ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ॥** *(ਅੰਗ : ੧੩੮੬)*

**ਵਾ:** ਹਰੀ ਦੇ ਰੂਪ ਸਤਿਗੁਰੂ ਜੀ ਦੀ ਕਿਰਪਾ ਤੋਂ ਬਿਨਾਂ, ਹਰੀ ਦੇ ਨਾਮ ਤੋਂ ਬਿਨਾਂ ਆਪਣੀ ਬਿਰਤੀ, ਜਿੰਦ ਸੰਸਾਰ ਸਮੁੰਦਰ ਤੋਂ ਪਾਰ ਨਹੀਂ ਪਾਈ ਜਾ ਸਕਦੀ।

---

* ਦੇਹ ਅਧਿਆਸ ਸਹਿਤ ਜੋ ਬੁੱਧੀ ਹੈ ਉਸ ਨੂੰ ਦੇਹ ਵਸ਼ਿਸ਼ਟ ਬੁੱਧੀ ਕਿਹਾ ਜਾਂਦਾ ਹੈ।

## ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ; ਤੁਝ ਬਿਨੁ ਅਵਰੁ ਨ ਕੋਇ ਹਰੇ ॥

ਹੇ ਮੇਰੇ ਪਿਆਰੇ ਅਕਾਲ ਪੁਰਖ ਵਾਹਿਗੁਰੂ ! ਸਾਨੂੰ ਤਾਂ (ਤੁਝ ਬਿਨੁ) ਆਪ ਜੀ ਤੋਂ ਬਿਨਾਂ (ਅਵਰੁ) ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਦਿੱਸਦਾ (ਹਰੇ) ਹੇ ਹਰੀ ਪ੍ਰਮੇਸਰ ! (ਤੁਝ ਬਿਨੁ) ਆਪ ਤੋਂ ਬਿਨਾਂ (ਅਵਰੁ) ਹੋਰ (ਕੋਇ) ਕੋਈ ਵੀ ਨਾ ਤਾਂ ਪਿੱਛੇ ਸੀ, ਨਾ ਹੁਣ ਹੈ ਅਤੇ ਨਾ ਹੀ ਅੱਗੇ ਨੂੰ ਹੋਵੇਗਾ।

**ਅਥਵਾ :** ਹੇ ਮੇਰੇ ਪਿਆਰੇ ਪ੍ਰਮੇਸਰ! ਆਪ ਜੀ ਤੋਂ ਬਿਨ੍ਹਾਂ ਸਾਡਾ ਇਸ ਲੋਕ ਵਿਚ ਵੀ ਹੋਰ ਕੋਈ ਨਹੀਂ ਹੈ। ਹੇ ਹਰੀ ਪ੍ਰਮੇਸਰ! ਆਪ ਜੀ ਤੋਂ ਬਿਨ੍ਹਾਂ ਉਸ ਪ੍ਰਲੋਕ ਵਿਚ ਵੀ ਸਾਡਾ ਹੋਰ ਕੋਈ ਨਹੀਂ ਹੈ। **ਵਾ:** ਆਪ ਜੀ ਤੋਂ ਬਿਨ੍ਹਾਂ ਤਿੰਨਾਂ ਕਾਲਾਂ ਵਿਚ, ਤਿੰਨਾਂ ਲੋਕਾਂ ਵਿਚ ਸਾਡਾ ਹੋਰ ਕੋਈ ਨਹੀਂ ਹੈ।

## ਸਰਬੀ ਰੰਗੀ ਰੂਪੀ ਤੂੰਹੈ; ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ ਰਹਾਉ ॥

ਹੇ ਸੱਚੇ ਪਾਤਸ਼ਾਹ ! (ਸਰਬੀ) ਸਾਰੇ (ਰੰਗੀ) ਰੰਗਾਂ ਅਤੇ (ਰੂਪੀ) ਅਕਾਰਾਂ ਵਿਚ (ਤੂੰਹੈ) ਤੂੰ ਆਪ ਹੀ ਹੈਂ। (ਜਿਸੁ) ਜਿੰਨ੍ਹਾਂ ਉਤੇ ਤੂੰ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰ ਦਿੰਦਾ ਹੈਂ, (ਤਿਸੁ) ਉਹਨਾਂ ਨੂੰ ਨਾਮ ਦੀ ਦਾਤ (ਬਖਸੇ) ਬਖਸ਼ਿਸ਼ ਕਰ ਦਿੰਦਾ ਹੈਂ। **ਵਾ:** ਹੇ ਵਾਹਿਗੁਰੂ ! (ਜਿਸੁ) ਜਿਸਦੇ ਉਤੇ ਤੂੰ ਗਿਆਨ (ਨਦਰਿ) ਦ੍ਰਿਸ਼ਟੀ (ਕਰੇ) ਕਰ ਦਿੰਦਾ ਹੈ, ਉਹਨਾਂ ਰਾਹੀਂ ਸੰਸਾਰ ਨੂੰ (ਬਖਸੇ) ਬਖਸ਼ ਲੈਂਦਾ ਹੈ, ਮੁਕਤ ਕਰ ਲੈਂਦਾ ਹੈ।

**ਅਥਵਾ :** ਹੇ ਮਹਾਰਾਜ ! ਤਿੰਨਾਂ ਗੁਣਾਂ ਦੇ ਸਾਰੇ ਰੰਗਾਂ ਵਿਚ ਤੇ ਚਾਰ ਖਾਣੀਆਂ ਦੇ (ਰੂਪੀ) ਅਕਾਰਾਂ ਵਿਚ ਤੂੰ ਹੀ ਹੈਂ ਅਤੇ ਜਿਸ 'ਤੇ ਕਿਰਪਾ ਦ੍ਰਿਸ਼ਟੀ ਕਰਦਾ ਹੈਂ (ਤਿਸੁ) ਉਸ ਨੂੰ ਬਖਸ਼ ਲੈਂਦਾ ਹੈਂ।

ਜਿਵੇਂ ਕਿਸੇ ਇਸਤਰੀ ਦੀ ਸੱਸ ਬੁਰੇ ਸੁਭਾਅ ਵਾਲੀ ਹੋਵੇ ਅਤੇ ਉਸਨੂੰ ਪਤੀ ਦੀ ਟਹਿਲ ਸੇਵਾ ਨਾ ਕਰਨ ਦੇਵੇ, ਤਾਂ ਉਹ ਆਪਣੀਆਂ ਸਖੀਆਂ ਪਾਸ ਜਾ ਕੇ ਜਿਸ ਪ੍ਰਕਾਰ ਕਹਿੰਦੀ ਹੈ, ਉਸੇ ਪ੍ਰਕਾਰ ਮਹਾਰਾਜ ਸਾਹਿਬ ਇੱਥੇ ਰੂਪਕ ਅਲੰਕਾਰ ਦੁਆਰਾ ਕਥਨ ਕਰਦੇ ਹਨ :

## ਸਾਸੁ ਬੁਰੀ ਘਰਿ ਵਾਸੁ ਨ ਦੇਵੈ; ਪਿਰ ਸਿਉ ਮਿਲਣ ਨ ਦੇਇ ਬੁਰੀ ॥

ਹੇ ਸਖੀਓ ! ਮੇਰੀ (ਸਾਸੁ) ਸੱਸ ਐਸੀ ਬੁਰੀ ਹੈ ਕਿ ਮੈਨੂੰ (ਘਰਿ) ਘਰ ਵਿਚ (ਵਾਸੁ) ਵੱਸਣ ਨਹੀਂ (ਦੇਵੈ) ਦਿੰਦੀ, ਅਤੇ (ਪਿਰ) ਪਤੀ (ਸਿਉ) ਨਾਲ ਮਿਲਣ ਨਹੀਂ (ਦੇਇ) ਦਿੰਦੀ। ਉਹ ਸਦਾ ਮੇਰੇ ਵਿਚ ਦੋਸ਼ ਅਰੋਪਦੀ ਰਹਿੰਦੀ ਹੈ। ਇਸ ਤਰ੍ਹਾਂ ਉਸ ਨੇ ਮੈਨੂੰ ਬੁਰਾ ਬਣਾ ਛੱਡਿਆ ਹੈ।

ਏਸੇ ਪ੍ਰਕਾਰ ਬ੍ਰਹਮਾਕਾਰ ਬਿਰਤੀ ਰੂਪ ਇਸਤਰੀ ਆਪਣੀਆਂ ਸ਼ਰਧਾ ਤੇ ਭਗਤੀ ਆਦਿਕ ਸਖੀਆਂ ਨੂੰ ਜਾ ਕੇ ਕਹਿੰਦੀ ਹੈ, ਹੇ ਸਖੀਓ ! *ਸੰਸੇ ਆਤਮਕ ਬਿਰਤੀ ਰੂਪ ਮੇਰੀ ਬੁਰੀ (ਸਾਸੁ) ਸੱਸ ਮੈਨੂੰ ਸਰੂਪ ਰੂਪ ਘਰ ਵਿਚ (ਵਾਸੁ) ਵੱਸਣ (ਨ ਦੇਵੈ) ਨਹੀਂ ਦਿੰਦੀ। **ਵਾ:** ਤੁਰੀਆਪਦ ਰੂਪ ਘਰ ਵਿਚ ਵੱਸਣ ਨਹੀਂ ਦਿੰਦੀ। ਮੇਰੇ ਵਿਚ ਦੋਸ਼ ਅਰੋਪਦੀ ਹੈ ਕਿ ਇਹ ਕਾਮਣ ਹੈ, ਕ੍ਰੋਧਣ ਹੈ ਆਦਿ ਅਤੇ ਮੈਨੂੰ ਜੋਤੀ ਸਰੂਪ (ਪਿਰ) ਪਤੀ ਨਾਲ ਮਿਲਣ (ਨ ਦੇਇ) ਨਹੀਂ ਦਿੰਦੀ। ਉਸਨੇ ਮੈਨੂੰ ਐਸੀ (ਬੁਰੀ) ਬੁਰਿਆਰ ਕਰ ਛੱਡਿਆ ਹੈ।

**ਅਥਵਾ :** ਇਸੇ ਪ੍ਰਕਾਰ ਬਿਰਤੀ ਰੂਪ ਇਸਤਰੀ ਕਹਿੰਦੀ ਹੈ ਕਿ ਹੇ ਸਖੀਓ ! ਮੇਰੀ ਸੰਸੇ ਆਤਮਕ ਰੂਪ ਸੱਸ ਮੈਨੂੰ ਹਿਰਦੇ ਰੂਪ ਘਰ ਵਿਚ ਵੱਸਣ ਨਹੀਂ ਦਿੰਦੀ। ਭਾਵ ਮੈਨੂੰ ਅੰਤਰਮੁਖ ਨਹੀਂ ਹੋਣ ਦਿੰਦੀ, ਬ੍ਰਹਮਾਕਾਰ ਨਹੀਂ ਹੋਣ ਦਿੰਦੀ ਅਤੇ ਨਾ ਹੀ ਮੈਨੂੰ ਪਤੀ ਪ੍ਰਮੇਸਰ ਨਾਲ ਮਿਲਨ ਦਿੰਦੀ ਹੈ। ਉਸ ਨੇ ਮੈਨੂੰ ਐਸੀ ਬੁਰੀ ਕਰ ਛੱਡਿਆ ਹੈ।

---

* **ਸੰਸੇ ਆਤਮਕ ਬਿਰਤੀ :** ਜੋ ਆਤਮਾ ਵਿਚ ਸੰਸਾ ਰਹਿਣਾ ਕਿ ਸੱਤ, ਚਿੱਤ, ਆਨੰਦ ਰੂਪ ਆਤਮਾ ਨਹੀਂ ਹੈ ਅਤੇ ਅਸੱਤ, ਜੜ੍ਹ ਦੁੱਖ ਰੂਪ ਦੇਹ ਨੂੰ ਆਤਮਾ ਮੰਨ ਲੈਣਾ, ਇਹ ਸੰਸੇਆਤਮਕ ਬਿਰਤੀ ਹੈ।

**ਅਥਵਾ :** ਅਭਾਸ ਬਿਰਤੀ ਕਹਿੰਦੀ ਹੈ ਕਿ ਹੇ ਸਖੀਓ ! ਸੰਸੇ ਆਤਮਕ ਬਿਰਤੀ ਰੂਪ ਮੇਰੀ ਸੱਸ ਮੈਨੂੰ ਸਰੂਪ ਰੂਪ ਘਰ ਵਿਚ ਵੱਸਣ ਨਹੀਂ ਦਿੰਦੀ ਅਤੇ ਸਾਖੀ ਚੇਤਨ ਰੂਪ ਪਤੀ ਨਾਲ ਮਿਲਨ ਨਹੀਂ ਦਿੰਦੀ। ਉਸ ਨੇ ਮੈਨੂੰ ਐਸੀ ਬੁਰੀ ਕਰ ਛੱਡਿਆ ਹੈ।

## ਸਖੀ ਸਾਜਨੀ ਕੇ ਹਉ ਚਰਨ ਸਰੇਵਉ; ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥੨॥

ਜਿਹੜੀਆਂ ਸ਼ਰਧਾ ਵਾਲੀਆਂ (ਸਖੀ) ਸਖੀਆਂ ਅਤੇ ਭਗਤੀ ਵਾਲੀਆਂ (ਸਾਜਨੀ) ਸਹੇਲੀਆਂ ਹਨ (ਹਉ) ਮੈਂ ਉਹਨਾਂ (ਕੇ) ਦੇ ਚਰਨਾਂ ਨੂੰ (ਸਰੇਵਉ) ਸੇਵਨਾ ਕਰਦੀ ਹਾਂ। ਕਿਉਂਕਿ ਉਹਨਾਂ ਨੇ ਕਿਰਪਾ ਕਰਕੇ ਦੱਸ ਦਿੱਤਾ ਹੈ ਕਿ ਹੇ ਸਖੀ ! (ਹਰਿ) ਹਰੀ ਦੇ ਰੂਪ (ਗੁਰ) ਸਤਿਗੁਰੂ ਜੀ ਨੇ ਜਿੰਨ੍ਹਾਂ ਉਤੇ ਕਿਰਪਾ (ਨਦਰਿ) ਦ੍ਰਿਸ਼ਟੀ (ਧਰੀ) ਧਾਰਨ ਕੀਤੀ ਹੈ, ਫਿਰ ਉਹਨਾਂ ਨੂੰ ਸੰਸੇ ਆਤਮਕ ਬਿਰਤੀ ਰੂਪ ਸੱਸ ਕੋਈ ਦੁੱਖ ਨਹੀਂ ਦੇ ਸਕਦੀ।

**ਅਥਵਾ :** ਜਦੋਂ ਅਸੀਂ ਸ਼ਰਧਾ ਅਤੇ ਭਗਤੀ ਵਾਲਿਆਂ ਗੁਰਮੁਖ ਜਨਾਂ ਦੇ ਚਰਨਾਂ ਨੂੰ (ਸਰੇਵਉ) ਸੇਵਨਾ ਕੀਤਾ ਤਾਂ ਗੁਰਾਂ ਦੀ ਕਿਰਪਾ ਦੁਆਰਾ ਹਰੀ ਨੇ ਸਾਡੇ 'ਤੇ ਕਿਰਪਾ (ਨਦਰਿ) ਦ੍ਰਿਸ਼ਟੀ (ਧਰੀ) ਧਾਰਨ ਕੀਤੀ। ਜਿਸ ਕਰਕੇ ਹਰੀ ਪ੍ਰਮੇਸਰ ਨੇ ਸਾਨੂੰ ਆਪਣੇ ਵਿਚ ਹੀ ਅਭੇਦ ਕਰ ਲਿਆ।

## ਅੰਗ : ੩੫੬

## ਆਪੁ ਬੀਚਾਰਿ ਮਾਰਿ ਮਨੁ ਦੇਖਿਆ; ਤੁਮ ਸਾ ਮੀਤੁ ਨ ਅਵਰੁ ਕੋਈ ॥

ਜਦੋਂ ਅਸੀਂ ਦੇਹ ਅਧਿਆਸ ਅਤੇ (ਮਨੁ) ਮਨ ਦੇ ਸੰਕਲਪਾਂ ਨੂੰ (ਮਾਰਿ) ਮਾਰ ਕੇ (ਆਪਿ) ਆਪਣੇ ਸਰੂਪ ਦੀ (ਬੀਚਾਰਿ) ਵਿਚਾਰ ਕੀਤੀ ਕਿ ਤਤਪਦ ਦਾ ਲਖ ਅਰਥ ਅਤੇ ਤ੍ਵੰ ਪਦ ਦਾ ਲਖ ਅਰਥ ਮੇਰਾ ਆਤਮਾ ਸਰੂਪ ਹੈ, ਉਦੋਂ ਹੀ ਅਸੀਂ ਜੋਤੀ ਸਰੂਪ, ਦ੍ਰਿਸ਼ਟਾ ਰੂਪ ਨੂੰ ਦੇਖਣਾ ਕੀਤਾ ਹੈ ਅਤੇ ਨਿਸ਼ਚਾ ਕੀਤਾ ਹੈ ਕਿ ਹੇ ਮਹਾਰਾਜ ! (ਤੁਮ) ਆਪ ਜੀ (ਸਾ) ਜੈਸਾ (ਅਵਰੁ) ਹੋਰ ਕੋਈ ਪਿਆਰਾ (ਮੀਤੁ) ਮਿੱਤਰ, ਸੱਜਣ ਨਹੀਂ ਹੈ। ਆਪ ਜੀ ਹੀ ਸਾਰਿਆਂ ਦੇ ਲੋਕ ਪ੍ਰਲੋਕ ਦੇ ਪਿਆਰੇ ਮਿੱਤਰ ਹੋ।

**ਅਥਵਾ :** ਜਿੰਨ੍ਹਾਂ ਨੇ ਆਪਾ ਭਾਵ ਮੇਟ ਕੇ ਮਨ ਦੁਆਰਾ ਵਿਚਾਰ ਕਰਕੇ, ਸਰੂਪ ਨੂੰ ਸਾਖਿਆਤ ਕਰਕੇ ਦੇਖ ਲਿਆ ਹੈ ਉਹ ਕਹਿੰਦੇ ਹਨ ਕਿ ਹੇ ਹਰੀ! ਆਪ ਜੈਸਾ ਹੋਰ ਕੋਈ ਸੱਜਣ ਨਹੀਂ ਹੈ।

**ਅਥਵਾ :** ਜਿੰਨ੍ਹਾਂ ਨੇ ਆਪਣੇ ਸਰੂਪ ਦੀ ਵਿਚਾਰ ਕੀਤੀ ਹੈ ਤੇ ਮਨ ਦੇ ਮੰਦੇ ਸੁਭਾਅ ਨੂੰ ਮਾਰਿਆ ਹੈ ਉਹਨਾਂ ਨੇ ਪ੍ਰਮੇਸਰ ਨੂੰ ਦੇਖਿਆ ਹੈ ਅਤੇ ਉਹ ਸਮਝਦੇ ਹਨ, ਕਿ ਹੇ ਪ੍ਰਮੇਸਰ ! ਆਪ ਜੀ ਜੈਸਾ ਹੋਰ ਕੋਈ ਸਾਡਾ ਮਿੱਤਰ ਨਹੀਂ ਹੈ।

## ਜਿਉ ਤੂੰ ਰਾਖਹਿ ਤਿਵ ਹੀ ਰਹਣਾ; ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥

ਹੇ ਅੰਤਰਜਾਮੀ ਸੱਚੇ ਪਾਤਸ਼ਾਹ ! (ਜਿਉ) ਜਿਸ ਪ੍ਰਕਾਰ (ਤੂੰ) ਆਪ ਸਾਨੂੰ (ਰਾਖਹਿ) ਰੱਖਣਾ ਚਾਹੋ, (ਤਿਵ) ਉਸੇ ਤਰ੍ਹਾਂ ਹੀ ਸਾਡਾ ਰਹਿਣਾ ਹੁੰਦਾ ਹੈ। ਜੋ ਵੀ ਦੁੱਖ ਸੁੱਖ ਆਪ (ਦੇਵਹਿ) ਦਿੰਦੇ ਹੋ, (ਸੋਈ) ਉਹ ਅਸੀਂ ਭਲਾ (ਕਰਹਿ) ਕਰਕੇ ਮੰਨਦੇ ਹਾਂ। **ਵਾ:** ਚੰਗਾ ਜਾਣ ਕੇ ਸਹਾਰਨਾ (ਕਰਹਿ) ਕਰਦੇ ਹਾਂ ਕਿ ਮੰਦੇ ਕਰਮਾਂ ਦਾ ਫਲ ਭੁਗਤਾਉਣ ਲਈ ਦੁੱਖ ਦਿੰਦੇ ਹੋ ਤੇ ਪੂਰਬਲੇ ਪੁੰਨ ਕਰਮਾਂ ਕਰਕੇ ਸੁੱਖ ਦਿੰਦੇ ਹੋ।

## ਆਸਾ ਮਨਸਾ ਦੋਊ ਬਿਨਾਸਤ; ਤ੍ਰਿਹੁ ਗੁਣ ਆਸ ਨਿਰਾਸ ਭਈ ॥

ਜੋ ਸਾਡੇ ਅੰਦਰ ਪਦਾਰਥਾਂ ਦੀ ਪ੍ਰਾਪਤੀ ਦੀ ਆਸਾ ਅਤੇ (ਮਨਸਾ) ਬੁੱਧੀ ਵਿਚ 'ਸੁਤ ਬਿਤ ਲੋਕ ਈਖਣਾ

ਤੀਨੀ' ਵਾਸ਼ਨਾ ਫੁਰਦੀ ਸੀ। ਪ੍ਰਮੇਸਰ ਨੇ ਕਿਰਪਾ ਕਰਕੇ ਉਹ (ਦੋਊ) ਦੋਵੇਂ ਨਾਸ਼ ਕਰ ਦਿੱਤੀਆ ਹਨ ਅਤੇ ਹੁਣ ਸਾਡੀ ਬਿਰਤੀ (ਤ੍ਰਿਹੁ) ਤਿੰਨਾਂ ਗੁਣਾਂ ਕਰਕੇ ਪੈਦਾ ਹੋਣ ਵਾਲੀ (ਆਸ) ਆਸਾ ਤੋਂ ਨਿਰਾਸੀ (ਭਈ) ਹੋ ਗਈ ਹੈ। **ਵਾ:** (ਤ੍ਰਿਹੁ) ਤਿੰਨ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਕਰਕੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਦੀ ਉਪਾਸ਼ਨਾ ਵੱਲੋਂ, **ਵਾ:** ਜੋ ਰਜੋਗੁਣ ਕਰਕੇ ਹਿਰਨਗਰਭ ਦੀ, ਸਤੋਗੁਣ ਕਰਕੇ ਵੈਰਾਟ ਦੀ ਅਤੇ ਤਮੋਗੁਣ ਕਰਕੇ ਅਬਿਆਕ੍ਰਿਤ ਦੀ ਉਪਾਸ਼ਨਾ ਕਰਨੀ ਸੀ, ਇੰਨ੍ਹਾਂ (ਤ੍ਰਿਹੁ) ਤਿੰਨਾਂ (ਗੁਣ) ਗੁਣਾਂ ਦੀ ਆਸ ਤੋਂ ਸਾਡੀ ਬਿਰਤੀ ਨਿਰਾਸ (ਭਈ) ਹੋ ਗਈ ਹੈ। **ਵਾ:** ਜਾਗ੍ਰਿਤ ਅਵਸਥਾ ਸਤੋਗੁਣੀ ਮੰਨੀ ਹੈ, ਸੁਪਨ ਅਵਸਥਾ ਰਜੋਗੁਣੀ ਮੰਨੀ ਹੈ ਅਤੇ ਸੁਖੋਪਤ ਅਵਸਥਾ ਤਮੋਗੁਣੀ ਮੰਨੀ ਹੈ ਇਨ੍ਹਾਂ ਅਵਸਥਾਵਾਂ ਤੋਂ ਸਾਡੀ ਬਿਰਤੀ ਨਿਰਾਸ਼ (ਭਈ) ਹੋ ਗਈ ਹੈ।

## ਤੁਰੀਆਵਸਥਾ, ਗੁਰਮੁਖਿ ਪਾਈਐ; ਸੰਤ ਸਭਾ ਕੀ, ਓਟ ਲਹੀ ॥੪॥

*('ਤੁਰੀਆ-ਵਸਥਾ' ਬੋਲੋ)*

ਹੇ ਭਾਈ! (ਗੁਰਮੁਖਿ) ਗੁਰਮੁਖਾਂ ਦੀ ਸੰਗਤ ਕਰਕੇ ਹੀ ਜਾਗ੍ਰਤ ਆਦਿਕ ਤਿੰਨਾਂ ਅਵਸਥਾਵਾਂ ਦੇ ਸਾਖੀ, ਚੌਥੀ ਭੂਮਿਕਾ ਰੂਪ (ਤੁਰੀਆ+ਅਵਸਥਾ) ਤੁਰੀਆ ਅਵਸਥਾ ਨੂੰ (ਪਾਈਐ) ਪ੍ਰਾਪਤ ਕਰੀਦਾ ਹੈ। ਇਸ ਕਰਕੇ ਜਿਹੜੇ ਸੰਤ ਮਹਾਤਮਾ (ਸ+ਭਾ) (ਭਾ) ਪ੍ਰੇਮ ਦੇ (ਸ) ਸਹਿਤ ਹਨ। ਯਥਾ :

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**

**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** (ਅੰਗ : ੩੧੯)

ਅਸੀਂ ਮਨ, ਬਾਣੀ ਕਰਕੇ ਉਹਨਾਂ ਸੰਤਾਂ ਦੀ ਸੰਗਤ ਰੂਪ ਸਭਾ (ਕੀ) ਦੀ ਓਟ (ਲਹੀ) ਲੈਣਾ ਕੀਤੀ ਹੈ।

## ਗਿਆਨ ਧਿਆਨ ਸਗਲੇ ਸਭਿ ਜਪ ਤਪ; ਜਿਸੁ ਹਰਿ ਹਿਰਦੈ ਅਲਖ ਅਭੇਵਾ ॥

ਹੇ ਭਾਈ! ਜਿਹੜਾ (ਹਰਿ) ਹਰੀ ਵਾਹਿਗੁਰੂ ਅਸ਼ੁੱਧ ਮਨ ਕਰਕੇ (ਅ+ਲਖ) (ਲਖ) ਜਾਨਣੇ ਤੋਂ (ਅ) ਰਹਿਤ ਹੈ ਅਤੇ ਸਤਿਗੁਰਾਂ ਤੋਂ ਬਿਨਾਂ (ਅਭੇਵਾ) ਭੇਦ ਪਾਉਣ ਤੋਂ ਰਹਿਤ ਹੈ ਭਾਵ ਗੁਰਾਂ ਤੋਂ ਬਿਨਾਂ ਜਿਸਦਾ ਭੇਦ ਨਹੀਂ ਪਾਇਆ ਜਾ ਸਕਦਾ। ਐਸਾ ਹਰੀ ਪ੍ਰਮੇਸਰ (ਜਿਸੁ) ਜਿੰਨ੍ਹਾਂ ਦੇ (ਹਿਰਦੈ) ਹਿਰਦੇ ਵਿਚ ਵੱਸ ਗਿਆ ਹੈ, ਉਹਨਾਂ ਨੂੰ ਨਿਰਗੁਣ ਦਾ ਗਿਆਨ ਅਤੇ ਸਰਗੁਣ ਦਾ ਧਿਆਨ ਪ੍ਰਾਪਤ ਹੋ ਜਾਂਦਾ ਹੈ। ਫਿਰ ਉਹਨਾਂ ਦੇ ਬਾਣੀ ਕਰਕੇ ਕੀਤੇ ਹੋਏ (ਸਗਲੇ) ਸਾਰੇ ਜਪ ਅਤੇ ਸਰੀਰ ਕਰਕੇ ਕੀਤੇ ਹੋਏ (ਸਭਿ) ਸਾਰੇ ਤਪ ਆਦਿਕ ਸਾਧਨ ਸਫਲੇ ਹਨ। **ਵਾ:** ਉਹਨਾਂ ਨੂੰ ਸਾਂਖ ਵਾਲਿਆ ਦਾ ਗਿਆਨ ਤੇ ਪਤੰਜਲੀ ਵਾਲਿਆਂ ਦਾ ਧਿਆਨ ਆਦਿਕ (ਸਭਿ) ਸਾਰੇ ਗੁਣ ਵੀ ਪ੍ਰਾਪਤ ਹੋ ਗਏ ਹਨ ਅਤੇ ਉਹਨਾਂ ਨੇ ਦੇਵਤਿਆਂ ਦੇ ਮੰਤਰਾਂ ਦੇ ਜਾਪ ਤੇ ਧੂਣੀਆਂ ਤਾਉਣੀਆਂ, ਜਲਧਾਰੇ ਕਰਨੇ ਆਦਿਕ ਤਪ ਵੀ ਕਰ ਲਏ ਹਨ।

## ਨਾਨਕ ਰਾਮ ਨਾਮਿ ਮਨੁ ਰਾਤਾ; ਗੁਰਮਤਿ ਪਾਏ ਸਹਜ ਸੇਵਾ ॥੫॥੨੨॥

ਸਤਿਗੁਰੂ ਜੀ ਕਹਿੰਦੇ ਹਨ, ਹੇ ਭਾਈ! ਜੋ (ਰਾਮ) ਰਮਿਆ ਹੋਇਆ ਪ੍ਰਮੇਸਰ ਹੈ ਉਸਦੇ (ਨਾਮਿ) ਨਾਮ ਵਿਚ ਸਾਡਾ ਮਨ (ਰਾਤਾ) ਰੰਗਿਆ ਹੋਇਆ ਹੈ ਅਤੇ ਅਸੀਂ (ਗੁਰਮਤਿ) ਗੁਰਮਤਿ ਦੁਆਰਾ (ਸਹਜ) ਸ਼ਾਂਤ ਸਰੂਪ ਪ੍ਰਮੇਸਰ ਦੇ ਨਾਮ ਨੂੰ ਆਪ ਨਾਮ ਜਪਣ ਤੇ ਹੋਰਾਂ ਤੋਂ ਜਪਾਉਣ ਰੂਪ ਸਹਿਜ ਸੇਵਾ ਨੂੰ (ਪਾਏ) ਪਾਉਣਾ ਕੀਤਾ ਹੈ। **ਵਾ:** ਅਸੀਂ ਗੁਰਮਤਿ ਦੁਆਰਾ (ਸਹਜ) ਸਾਂਤ ਸਰੂਪ ਪ੍ਰਮੇਸਰ ਦੀ ਇਹ ਸਹਜ ਸੇਵਾ ਕਰਕੇ, ਉਸਦੇ ਸਰੂਪ ਨੂੰ (ਪਾਏ) ਪਾਇਆ ਹੈ।

**ਅਥਵਾ :** ਜਿੰਨਾਂ ਗੁਰਮੁਖਾਂ ਦਾ ਮਨ ਰਾਮ ਦੇ ਨਾਮ ਵਿਚ ਰੰਗਿਆ ਗਿਆ ਹੈ, ਉਹਨਾਂ ਨੇ ਗੁਰਮਤਿ ਦੁਆਰਾ (ਸਹਜ) ਸਰੂਪ ਦਾ ਸੇਵਨ ਕੀਤਾ ਹੈ। **ਵਾ:** ਉਹ ਹੋਰਨਾਂ ਨੂੰ ਸਹਿਜ ਸਰੂਪ ਪ੍ਰਾਪਤ ਕਰਾਉਣ ਦੀ ਸੇਵਾ ਕਰਦੇ ਹਨ।

## ਆਸਾ ਮਹਲਾ ੧ ਪੰਚਪਦੇ੨ ॥

**ਪਹਿਲੀ ਉਥਾਨਕਾ :**

ਇੱਕ ਸਮੇਂ ਗਰੀਬ ਨਿਵਾਜ ਸੱਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਉਜਾੜ ਬੀਆਬਾਨ ਵਿਚ ਬੈਠੇ ਸਨ। ਉੱਥੇ ਇੱਕ ਆਦਮੀ ਖੂਹ ਦੇ ਮਣ੍ਹੇ ਉੱਤੇ ਬੈਠਾ ਪ੍ਰਮੇਸਰ ਨੂੰ ਗਾਲਾਂ ਦੇ ਰਿਹਾ ਸੀ। ਸਤਿਗੁਰੂ ਜੀ ਨੇ ਭਾਈ ਬਾਲਾ ਜੀ ਨੂੰ ਭੇਜ ਕੇ ਉਸਨੂੰ ਆਪਣੇ ਪਾਸ ਬੁਲਾਇਆ। ਉਹ ਪਾਸ ਆ ਕੇ ਨਮਸਕਾਰ ਕਰਕੇ ਬੈਠ ਗਿਆ। ਸਤਿਗੁਰੂ ਜੀ ਨੇ ਉਸਨੂੰ ਪੁੱਛਿਆ, "ਭਾਈ ! ਤੂੰ ਇਕੱਲਾ ਬੈਠ ਕੇ ਕੀ ਬੋਲਦਾ ਹੈਂ?" ਕਹਿਣ ਲੱਗਾ, ਮੈਂ ਤਾਂ ਰੱਬ ਨੂੰ ਗਾਲਾਂ ਦਿੰਦਾ ਹਾਂ। ਹਜ਼ੂਰ ਨੇ ਪੁੱਛਿਆ, "ਤੂੰ ਰੱਬ ਨੂੰ ਬੁਰਾ-ਭਲਾ ਕਿਉਂ ਕਹਿੰਦਾ ਹੈਂ?" ਤਾਂ ਉਹ ਕਹਿਣਾ ਲੱਗਾ, ਜੀ ! ਮੇਰਾ ਕੱਖ ਨਹੀਂ ਰਿਹਾ। ਰੱਬ ਨੇ ਮੇਰੇ ਸਾਰੇ ਪੁੱਤਰ ਮਾਰ ਦਿੱਤੇ ਹਨ ਅਤੇ ਮੈਂ ਇਕੱਲਾ ਦੁੱਖ ਭੋਗਣ ਲਈ ਜਿਉਂਦਾ ਰਹਿ ਗਿਆ ਹਾਂ। ਇਸ ਕਰਕੇ ਰੱਬ ਨੂੰ ਗਾਲ੍ਹਾਂ ਦਿੰਦਾ ਹਾਂ।

ਸਤਿਗੁਰੂ ਜੀ ਕਹਿਣ ਲੱਗੇ, ਹੇ ਭਾਈ ! ਅਸੀਂ ਤੈਨੂੰ ਕਰਤਾਰ ਪਾਸੋਂ ਦੋ ਹਜ਼ਾਰ ਰੁਪਈਆ ਦਿਵਾ ਦਿੰਦੇ ਹਾਂ, ਤੂੰ ਆਪਣੇ ਦੋਵੇਂ ਪੈਰ ਸਾਨੂੰ ਦੇ ਦੇ। ਇਹ ਸੁਣ ਕੇ ਕਹਿਣ ਲੱਗਾ, "ਨਾ ਜੀ ! ਜੇ ਮੈਂ ਪੈਰ ਤੁਹਾਨੂੰ ਦੇ ਦੇਵਾਂ ਤਾਂ ਤੁਰਿਆ ਕਿਵੇਂ ਕਰਾਂਗਾ?" ਫਿਰ ਸਤਿਗੁਰਾਂ ਨੇ ਕਿਹਾ ਕਿ ਚੱਲ ਭਾਈ ! ਤੈਨੂੰ ਚਾਰ ਹਜ਼ਾਰ ਰੁਪਿਆ ਦਿਵਾ ਦਿੰਦੇ ਹਾਂ, ਤੂੰ ਆਪਣੇ ਹੱਥ ਦੇ ਦੇ। ਤਾਂ ਕਹਿੰਦਾ ਜੀ, "ਜੇ ਹੱਥ ਤੁਹਾਨੂੰ ਦੇ ਦੇਵਾਂ ਤਾਂ ਮੈਂ ਭੋਜਨ ਕਿਵੇਂ ਖਾਇਆ ਕਰਾਂਗਾ?" ਸਤਿਗੁਰਾਂ ਨੇ ਕਿਹਾ, "ਤੈਨੂੰ ਪ੍ਰਮੇਸਰ ਤੋਂ ਪੰਜ ਹਜ਼ਾਰ ਰੁਪਈਆ ਦਿਵਾ ਦਿੰਦੇ ਹਾਂ ਤੂੰ ਆਪਣੀ ਜੁਬਾਨ ਸਾਨੂੰ ਦੇ ਦੇ।" ਤਾਂ ਕਹਿਣ ਲੱਗਾ ਜੀ ਫਿਰ ਮੈਂ ਬੋਲਾਂਗਾ ਕਿਵੇਂ? ਸਤਿਗੁਰਾਂ ਨੇ ਕਿਹਾ, "ਭਾਈ ! ਤੈਨੂੰ ਕਰਤਾਰ ਪਾਸੋਂ ਇਕ ਲੱਖ ਰੁਪਈਆ ਲੈ ਦਿੰਦੇ ਹਾਂ, ਤੂੰ ਆਪਣੀਆਂ ਅੱਖਾਂ ਸਾਨੂੰ ਦੇ ਦੇ"। ਤਾਂ ਉਹ ਜਿਮੀਂਦਾਰ ਕਹਿਣ ਲੱਗਾ, "ਮਹਾਰਾਜ! ਮੈਂ ਅੱਖਾਂ ਤੋਂ ਬਿਨਾਂ ਦੇਖਾਂਗਾ ਕਿਵੇਂ? ਇਸ ਲਈ ਅੱਖਾਂ ਵੀ ਨਹੀਂ ਦੇ ਸਕਦਾ।" ਫਿਰ ਸਤਿਗੁਰੂ ਜੀ ਨੇ ਆਖਿਆ ਚੱਲ ਭਾਈ ਤੈਨੂੰ ਇਕ ਕਰੋੜ ਰੁਪਈਆ ਦਿਵਾਂਉਂਦੇ ਹਾਂ, ਤੂੰ ਆਪਣਾ ਸਿਰ ਸਾਨੂੰ ਦੇ ਦੇ। ਇਹ ਸੁਣ ਕੇ ਕਹਿੰਦਾ, ਮਹਾਰਾਜ ! ਜੇ ਮੈਂ ਸਿਰ ਹੀ ਤੁਹਾਨੂੰ ਦੇ ਦਿੱਤਾ ਤਾਂ ਮੈਂ ਜਿੰਦਾ ਹੀ ਨਹੀਂ ਰਹਿਣਾ, ਫਿਰ ਮੈਂ ਤੁਹਾਡੇ ਇਕ ਕਰੋੜ ਰੁਪਏ ਦਾ ਕੀ ਕਰਾਂਗਾ? ਉਸ ਵੇਲੇ ਸਤਿਗੁਰੂ ਜੀ ਨੇ ਉਸ ਨੂੰ ਸਮਝਾਉਂਦਿਆਂ ਹੋਇਆਂ ਬਚਨ ਕੀਤੇ, "ਭਾਈ ! ਇਹ ਮੋਹ ਬੜੀ ਪਰਬਲ ਚੀਜ ਹੈ, ਇਸ ਮੋਹ ਦੇ ਵੱਸ ਪੈ ਕੇ ਤੂੰ ਬਹੁਤ ਔਖਾ ਹੋਵੇਂਗਾ।" ਉੱਥੇ ਸਤਿਗੁਰੂ ਜੀ ਨੇ ਉਪਦੇਸ਼ ਬਖਸ਼ਿਸ਼ ਕਰਦਿਆਂ ਬਚਨ ਉਚਾਰਿਆ :

**ਸਭ ਕਿਛੁ ਗੋਬਿੰਦ ਨੇ ਦੀਆ ਜਬ ਦੀਨੀ ਮਾਨੁਖ ਦੇਹ ॥**
**ਸਾਧ ਸੰਗਤ ਹਰਿ ਭਜਨ ਕਰ ਜਨਮ ਸਫਲ ਕਰ ਲੇਹ ॥** *(ਇਤਿਹਿਸਕ ਪ੍ਰਮਾਣ)*

ਇਸ ਤਰ੍ਹਾਂ ਬਚਨ ਕਰਕੇ ਸਤਿਗੁਰੂ ਜੀ ਅੱਗੇ ਚਲੇ ਗਏ। ਪਿੱਛੇ ਕਰਤਾਰ ਦੀ ਐਸੀ ਨੇਤ ਵਰਤੀ ਕਿ ਉਹ ਜਿਮੀਂਦਾਰ ਫਿਰ ਪਰਿਵਾਰ ਵਾਲਾ ਹੋ ਗਿਆ। ਉਸਨੂੰ ਇਸਤਰੀ ਪੁੱਤਰ ਆਦਿਕ ਸਭ ਕੁਝ ਪ੍ਰਾਪਤ ਹੋ ਗਿਆ। ਪਰ ਉਹ ਬਹੁਤੀ ਬਿਰਧ ਅਵਸਥਾ ਹੋ ਜਾਣ ਕਰਕੇ ਬਹੁਤ ਕਲਪਿਆ ਕਰੇ। ਸਤਿਗੁਰੂ ਜੀ ਜੀਵਾਂ ਦੀ ਕਲਿਆਣ ਕਰਦੇ ਹੋਏ ਇਸਦੇ ਪਾਸ ਆਏ ਤਾਂ ਸਤਿਗੁਰਾਂ ਨੇ ਇਸਨੂੰ ਆਖਿਆ, "ਬਾਬਾ ! ਤੂੰ ਭਜਨ ਕਰਿਆ ਕਰ।" ਇਹ ਕਹਿਣ ਲੱਗਾ, "ਮਹਾਰਾਜ ਤੁਸੀਂ ਮੈਨੂੰ ਘਰ-ਬਾਰ ਦਾ ਕੰਮ ਛੁਡਾਉਣ ਲੱਗੇ ਹੋ। ਜੇ ਆਪਣੇ ਪੁੱਤਰਾਂ ਨੂੰ ਨਾ ਕਹਾਂ ਤਾਂ ਇਹ ਕੋਈ ਕੰਮ ਨਹੀਂ ਕਰਦੇ। ਇਸ ਕਰਕੇ ਮੇਰਾ ਕੰਮ ਛੱਡਿਆਂ ਸਰਦਾ ਨਹੀਂ।" ਇਹ ਸੁਣ ਕੇ ਸਤਿਗੁਰੂ ਜੀ ਉੱਥੋਂ ਚਲੇ ਗਏ। ਉਸੇ

ਸਾਲ ਇਹ ਜਿਮੀਂਦਾਰ ਗੁਜ਼ਰ ਗਿਆ। ਪਰ ਜਦੋਂ ਇਸਦਾ ਅੰਤ ਸਮਾਂ ਸੀ, ਉਸ ਵੇਲੇ ਘਰ ਵਿਚ ਇਕ ਬਲਦ ਬਿਮਾਰ ਸੀ, ਇਸਦਾ ਧਿਆਨ ਉਸ ਬਲਦ ਵਿਚ ਹੋਣ ਕਰਕੇ, ਮਰ ਕੇ ਫਿਰ ਉਸੇ ਘਰ ਵਿਚ ਗਊ ਦਾ ਵੱਛਾ ਬਣ ਕੇ ਜੰਮ ਪਿਆ। ਸਤਿਗੁਰੂ ਜੀ ਦੋ-ਤਿੰਨ ਸਾਲ ਬਾਅਦ ਫਿਰ ਇਸਦੇ ਘਰ ਵਿਚ ਫੇਰਾ ਮਾਰਨ ਆਏ, ਤਾਂ ਇਸਦੇ ਪੁੱਤਰਾਂ ਨੇ ਸਤਿਗੁਰੂ ਜੀ ਦੀ ਬੜੇ ਪ੍ਰੇਮ ਨਾਲ ਸੇਵਾ ਕੀਤੀ। ਸਤਿਗੁਰੂ ਜੀ ਨੇ ਪੁੱਛਿਆ, "ਤੁਹਾਡਾ ਬਜ਼ੁਰਗ ਕਿੱਥੇ ਹੈ?" ਉਹ ਕਹਿਣ ਲੱਗੇ, "ਮਹਾਰਾਜ! ਉਹ ਉਸੇ ਸਾਲ ਚੜ੍ਹਾਈ ਕਰ ਗਿਆ ਸੀ। ਸਤਿਗੁਰੂ ਜੀ ਨੇ ਦੇਖਿਆ ਕਿ ਇਹ ਤਾਂ ਬੈਲ ਬਣਿਆ ਖੜ੍ਹਾ ਹੈ। ਉਸ ਵੇਲੇ ਅੰਤਰਜਾਮੀ ਸਤਿਗੁਰੂ ਜੀ ਨੇ ਇਸਦੀ ਸੁਰਤ ਜਗ੍ਹਾ ਕੇ ਕਿਹਾ, "ਤੈਨੂੰ ਹੁਣ ਮੁਕਤ ਕਰ ਦੇਈਏ?" ਇਸਨੇ ਸਿਰ ਹਿਲਾ ਕੇ ਕਿਹਾ, "ਨਾਂ ਜੀ! ਇਕ ਤਾਂ ਚਾਰ ਸੌ ਦਾ ਮੈਂ ਮਰ ਜਾਵਾਂਗਾ, ਫਿਰ ਮੇਰੇ ਪੁੱਤਰਾਂ ਨੂੰ ਚਾਰ ਸੌ ਹੋਰ ਖ਼ਰਚ ਕੇ ਨਵਾਂ ਬਲਦ ਲਿਆਉਣਾ ਪਵੇਗਾ। ਇਸ ਕਰਕੇ ਮੈਂ ਇੱਥੇ ਹੀ ਚੰਗਾ ਹਾਂ।" ਇਹ ਸੁਣ ਕੇ ਸਤਿਗੁਰੂ ਜੀ ਬਹੁਤ ਹੱਸੇ ਤੇ ਉੱਥੋਂ ਚਲੇ ਗਏ।

ਇਹ ਜ਼ਿਮੀਂਦਾਰ ਬਲਦ ਦੀ ਜੂਨ ਭੋਗ ਕੇ ਤਾਂ ਮਰ ਗਿਆ, ਪਰ ਧਿਆਨ ਘਰ ਵਿੱਚ ਹੀ ਰਹਿਣ ਕਰਕੇ ਫਿਰ ਕੁੱਤਾ ਬਣ ਕੇ ਜਨਮਿਆ। ਸਤਿਗੁਰੂ ਜੀ ਫਿਰ ਆਏ, ਤਾਂ ਇਸਨੂੰ ਪੁਚਕਾਰ ਕੇ ਆਪਣੇ ਪਾਸ ਸੱਦਿਆ ਤੇ ਕਿਹਾ, "ਹੁਣ ਤੈਨੂੰ ਮੁਕਤ ਕਰ ਦੇਈਏ?" ਇਹ ਕੰਨ ਹਿਲਾ ਕੇ ਕਹਿਣ ਲੱਗਾ ਕਿ ਮਹਾਰਾਜ! ਮੇਰੀਆਂ ਨੂੰਹਾਂ, ਪੁੱਤਰ ਸਾਰਾ ਦਿਨ ਕੰਮ ਕਰਦੇ ਥੱਕ ਕੇ ਸੌਂ ਜਾਂਦੇ ਹਨ, ਮੈਂ ਸਾਰੀ ਰਾਤ ਕੋਠੇ ਤੇ ਰਹਿ ਕੇ ਪਹਿਰਾ ਦਿੰਦਾ ਹਾਂ, ਨਹੀਂ ਤਾਂ ਚੋਰ ਚਕਾਰ ਘਰ ਲੁੱਟ ਲੈ ਜਾਣ। ਇਸ ਲਈ ਮੈਨੂੰ ਇੱਥੇ ਹੀ ਰਹਿਣ ਦਿਓ। ਸੁਣ ਕੇ ਸਤਿਗੁਰੂ ਜੀ ਚਲੇ ਗਏ।

ਇਹ ਮੋਹ ਦਾ ਬੱਝਾ ਹੋਇਆ ਮਰ ਕੇ ਫਿਰ ਸੱਪ ਬਣਿਆ ਤੇ ਉਸੇ ਮਕਾਨ ਦੇ ਸ਼ਤੀਰ ਉੱਤੇ ਰਹਿਣ ਲੱਗ ਪਿਆ। ਇੱਕ ਦਿਨ ਛੋਟੇ ਬਾਲਕ ਨੂੰ ਪੰਘੂੜੇ ਵਿਚ ਪਾ ਕੇ ਇਸਦੀ ਪੋਤਰਿਓਂ ਨੂੰਹ ਕਿਤੇ ਕੰਮ ਕਰਨ ਲਈ ਬਾਹਰ ਚਲੀ ਗਈ। ਪਿੱਛੋਂ ਬਾਲਕ ਰੋਣ ਲੱਗ ਪਿਆ। ਇਸਨੂੰ ਸੱਪ ਬਣੇ ਨੂੰ ਆਪਣੇ ਪੜਪੋਤਰੇ ਦਾ ਮੋਹ ਆਇਆ। ਇਹ ਛੱਤ ਤੋਂ ਉੱਤਰ ਕੇ ਬਾਲਕ ਦੇ ਪੰਘੂੜੇ ਵੱਲ ਆ ਰਿਹਾ ਸੀ, ਤਾਂ ਰੋਂਦੇ ਹੋਏ ਬਾਲਕ ਦੀ ਅਵਾਜ਼ ਸੁਣ ਕੇ ਉਸਦਾ ਪਿਤਾ ਆ ਗਿਆ। ਉਸਨੇ ਸੱਪ ਨੂੰ ਦੇਖਦਿਆਂ ਸਾਰ ਮਾਰ ਦਿੱਤਾ।

ਫਿਰ ਜਿੱਥੇ ਘਰ ਦਾ ਗੰਦਾ ਪਾਣੀ ਮਿੱਟੀ ਵਿਚ ਡੁੱਲਦਾ ਸੀ, ਉਸ ਗੰਦੀ ਨਾਲੀ ਵਿਚ ਨਿੱਕਾ ਜਿਹਾ ਜੀਵ ਬਣਕੇ ਰਹਿਣ ਲੱਗ ਪਿਆ। ਸਤਿਗੁਰੂ ਜੀ ਨੇ ਇਸਦੀ ਕਲਿਆਣ ਕਰਨ ਲਈ ਫੇਰ ਫੇਰਾ ਪਾਇਆ। ਉਸ ਵੇਲੇ ਇਸ ਜ਼ਿਮੀਂਦਾਰ ਦੇ ਪਰਿਵਾਰ ਵਾਲੇ ਪ੍ਰੇਮੀ ਸਤਿਗੁਰੂ ਜੀ ਨੂੰ ਆਪਣੇ ਘਰ ਲੈ ਆਏ। ਹਜ਼ੂਰ ਨੇ ਇਸਨੂੰ ਕੀੜਾ ਬਣਿਆ ਦੇਖ ਕੇ ਭਾਈ ਮਰਦਾਨਾ ਜੀ ਨੂੰ ਹੁਕਮ ਕੀਤਾ, "ਮਰਦਾਨਿਆਂ! ਉਹ ਜਿਹੜਾ ਗੰਦੇ ਪਾਣੀ ਵਿਚ ਕੀੜਾ ਪਿਆ ਹੈ, ਉਸਨੂੰ ਕੱਢ ਲਿਆ।" ਭਾਈ ਮਰਦਾਨਾਂ ਜੀ ਨੇ ਹੱਥ ਦੀ ਤਲੀ ਉੱਤੇ ਰੱਖ ਕੇ ਮਹਾਰਾਜ ਕੋਲ ਲੈ ਆਂਦਾ। ਸਤਿਗੁਰੂ ਜੀ ਨੇ ਕਿਹਾ, "ਤੂੰ ਮੋਹ ਦੇ ਮਾਰੇ ਹੋਏ ਨੇ ਇੰਨੇ ਜਨਮ ਧਾਰਨ ਕੀਤੇ ਹਨ। ਹੁਣ ਤੇਰੀ ਕਲਿਆਣ ਕਰ ਦੇਈਏ?" ਤਾਂ ਇਸਨੇ ਰੋ ਕੇ ਕਿਹਾ, "ਮਹਾਰਾਜ! ਮੈਂ ਬਹੁਤ ਦੁਖੀ ਹਾਂ। ਮੇਰੀ ਮੁਕਤੀ ਕਰੋ ਜੀ।" ਉਸ ਸਮੇਂ ਸਤਿਗੁਰੂ ਜੀ ਨੇ ਆਸਾ ਰਾਗ ਦੇ ਅੰਦਰ (ਪੰਚਪਦੇ) ਪੰਜਾਂ-ਪੰਜਾਂ ਪਾਉੜੀਆਂ ਵਾਲਾ ਇਹ ਪਵਿੱਤਰ ਸ਼ਬਦ ਉਚਾਰਨ ਕਰਕੇ, ਕਈ ਜਨਮਾਂ ਵਿਚ ਭਟਕਦੇ ਫਿਰਦੇ ਉਸ ਜ਼ਿਮੀਂਦਾਰ ਦੀ ਮੁਕਤੀ ਕੀਤੀ ਸੀ। ਹਜ਼ੂਰ ਫੁਰਮਾਉਂਦੇ ਹਨ :

**ਦੂਸਰੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਿਤਾ ਬਾਬਾ ਮਹਿਤਾ ਕਾਲੂ ਜੀ ਚੜ੍ਹਾਈ ਕਰ ਗਏ ਤਾਂ ਬੇਬੇ ਨਾਨਕੀ ਜੀ ਨੇ ਗੁਰੂ ਸਾਹਿਬ ਜੀ ਨੂੰ ਚੇਤੇ ਕੀਤਾ। ਗੁਰੂ ਸਾਹਿਬ ਜੀ ਬੀਬੀ ਨਾਨਕੀ ਜੀ ਦੇ ਚੇਤੇ ਕਰਨ ਤੇ ਤੁਰੰਤ ਹੀ ਆ ਗਏ, ਆ ਕੇ ਹਜ਼ੂਰ ਨੇ ਆਪਣੇ ਪਿਤਾ ਮਹਿਤਾ ਕਾਲੂ ਜੀ ਦੇ ਸਸਕਾਰ ਦੀ ਸਾਰੀ ਰਸਮ ਅਦਾ ਕੀਤੀ। ਉਸ

ਵਕਤ ਸਤਿਗੁਰਾਂ ਦੇ ਤਾਏ-ਚਾਚੇ ਦੇ ਪੁੱਤਰ ਭਾਈ ਪ੍ਰੇਮਾ ਅਤੇ ਭਾਨਾ ਜੀ ਆ ਕੇ ਗੁਰੂ ਸਾਹਿਬ ਜੀ ਦੇ ਕੋਲ ਬੈਠ ਗਏ ਤੇ ਕਹਿਣ ਲੱਗੇ, "ਤੁਸੀਂ ਤਾਂ ਮੋਹ ਤੋਂ ਪਾਰ ਹੋ ਗਏ ਹੋ ਅਤੇ ਸ਼ਕਤੀਵਾਨ ਹੋ। ਆਪ ਜੀ ਸਾਡਾ ਵੀ ਉਧਾਰ ਕਰੋ" ਤਾਂ ਉਸ ਵਕਤ ਹਜ਼ੂਰ ਨੇ ਇਹ ਸ਼ਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਸ਼ਹੀਦ ਭਾਈ ਮਨੀ ਸਿੰਘ ਜੀ)*

## ਮੋਹੁ ਕੁਟੰਬੁ; ਮੋਹੁ ਸਭ ਕਾਰ ॥

ਹੇ ਭਾਈ ! ਜੋ ਇਸਤਰੀ ਤੋਂ ਵਧੇ ਹੋਏ (ਕੁਟੰਬੁ) ਪਰਿਵਾਰ ਦਾ ਮੋਹ ਹੈ ਇਸ ਵਿਚ ਸਾਰੇ ਜੀਵ ਮੋਹੇ ਹੋਏ ਹਨ ਅਤੇ ਜਿਤਨੀ ਉਸ (ਮੋਹੁ) ਮੋਹ ਦੇ ਕਰਕੇ (ਕਾਰ) ਕਿਰਿਆ ਕਰਨੀ ਹੈ, ਉਹ (ਸਭ) ਸਾਰੀ ਜੀਵਾਂ ਦੇ ਮੂੰਹ 'ਤੇ (ਕਾਰ) ਕਾਲਖ ਲੱਗੀ ਹੋਈ ਹੈ। **ਵਾ:** ਮੋਹ ਦੇ ਮਾਰੇ ਹੋਏ (ਸਭ) ਸਾਰੇ ਜੀਵਾਂ ਦੇ ਹਿਰਦੇ, ਇਸ (ਮੋਹੁ) ਮੋਹ ਦੀ (ਕਾਰ) ਕਾਲਖ ਕਰਕੇ ਕਾਲੇ ਹੋ ਰਹੇ ਹਨ। **ਵਾ:** ਸਾਰੇ ਜੀਵਾਂ ਦੇ ਮੂੰਹ ਨੂੰ ਮੋਹ ਦਾ ਕਲੰਕ ਲੱਗਿਆ ਹੋਇਆ ਹੈ। ਯਥਾ :

**ਸੰਗਤ ਕਰੀ ਵਡੇ ਕੀ ਫੀਲ ਚੜੇ ਫਲ ਖਾਇ ॥**
**ਜਾਗਿਆ ਮੋਹੁ ਕੁਟੰਬ ਕਾ ਤਾਂਹੀ ਗਲਾ ਕਟਾਇ ॥** *(ਸ਼ਾਸਤਰ ਪ੍ਰਮਾਣ)*

**ਅਥਵਾ :** ਜੋ ਕੁਟੰਬ ਦਾ ਮੋਹ ਤੇ ਮੋਹ ਦੀ ਸਭ ਕਾਰ ਕਰਨੀ ਹੈ, ਇਸ ਵਿੱਚ (ਕਾਰ) ਕਾਲ ਆ ਕੇ ਮਾਰਦਾ ਰਹਿੰਦਾ ਹੈ। **ਵਾ:** ਜੋ (ਕਾਰ) ਕੰਮ ਦਾ ਮੋਹ ਹੈ, ਇਹ ਸਭ (ਕਾਰ) ਕਾਲਖ ਹੈ। ਇਸ ਲਈ ਕੰਮ ਦੇ ਮੋਹ ਨੂੰ ਛੱਡ ਦੇਣਾ ਕਰ।

**ਅਥਵਾ :** ਜਿਤਨੇ ਵੀ ਗੁਰਮੁਖ ਜਨ ਹਨ ਉਹ (ਕੁਟੰਬੁ) ਪਰਿਵਾਰ ਦਾ ਮੋਹ ਤੇ ਮੋਹ ਦੀ (ਕਾਰ) ਕਲਪਨਾ ਨਹੀਂ ਕਰਦੇ। **ਵਾ:** ਉਹ ਮਾਇਆ ਨੂੰ (ਕਾਰ) ਕਲਪਤ ਰੂਪ ਸਮਝਦੇ ਹਨ **ਵਾ:** ਉਹਨਾਂ ਦੀ ਬੁੱਧੀ (ਕਾਰ) ਕਲਪਨਾ ਤੋਂ ਰਹਿਤ ਹੋ ਗਈ ਹੈ। ਇਸ ਕਰਕੇ

## ਮੋਹੁ ਤੁਮ ਤਜਹੁ; ਸਗਲ ਵੇਕਾਰ ॥੧॥

ਹੇ ਪਿਆਰਿਓ ! (ਤੁਮ) ਤੁਸੀਂ ਵੀ ਇਸ (ਮੋਹੁ) ਮੋਹ ਨੂੰ (ਤਜਹੁ) ਤਿਆਗਣਾ ਕਰੋ। ਕਿਉਂਕਿ ਇਹ ਮੋਹ (ਸਗਲ) ਸਾਰੀਆਂ (ਵੇਕਾਰ) ਖੋਟੀਆਂ ਕਾਰਾਂ ਨੂੰ ਪੈਦਾ ਕਰਨ ਵਾਲਾ ਹੈ। **ਵਾ:** ਇਹ ਮੋਹ (ਸਗਲ) ਸਾਰੇ (ਵੇਕਾਰ) ਵਿਕਾਰਾਂ ਦਾ ਮੁੱਢ ਹੈ। ਮੋਹ ਤੋਂ ਕਾਮ ਪੈਦਾ ਹੁੰਦਾ ਹੈ। ਕਾਮ ਤੋਂ ਪਦਾਰਥਾਂ ਦੀ ਪ੍ਰਾਪਤੀ ਦਾ ਲੋਭ ਪੈਦਾ ਹੋ ਜਾਂਦਾ ਹੈ। ਪਦਾਰਥਾਂ ਦੀ ਪ੍ਰਾਪਤੀ ਕਰਕੇ ਹੰਕਾਰ ਆਉਂਦਾ ਹੈ ਅਤੇ ਹੰਕਾਰ ਨੂੰ ਠੇਸ ਲੱਗਣ ਤੋਂ ਜਾਂ ਪਦਾਰਥਾਂ ਦੀ ਅਪ੍ਰਾਪਤੀ ਤੋਂ ਕ੍ਰੋਧ ਆਉਂਦਾ ਹੈ। ਇਸ ਤਰ੍ਹਾਂ ਮੋਹ ਤੋਂ ਹੀ ਸਾਰੇ ਵਿਕਾਰ ਪੈਦਾ ਹੁੰਦੇ ਹਨ ਅਤੇ ਇਸ ਮੋਹ ਦਾ ਮਾਰਿਆ ਹੋਇਆ ਜੀਵ ਅਨੇਕਾਂ ਜਨਮ ਧਾਰਦਾ ਰਹਿੰਦਾ ਹੈ। ਇਸ ਕਰਕੇ ਮੋਹ ਦਾ ਤਿਆਗ ਕਰਨਾ ਵੀ ਯੋਗ ਹੈ।

## ਮੋਹੁ ਅਰੁ ਭਰਮੁ; ਤਜਹੁ ਤੁਮ ਬੀਰ ॥

ਹੇ ਮੇਰੇ (ਬੀਰ) ਭਰਾਵੋ ! ਜੇ ਕਰਕੇ (ਤੁਮ) ਤੁਸੀਂ ਸਰੀਰ ਅੰਦਰਲੇ ਮੋਹ ਨੂੰ (ਅਰੁ) ਅਤੇ ਵਾਹਿਗੁਰੂ ਦੇ ਸਰੂਪ ਵੱਲੋਂ ਪਏ ਹੋਏ ਭਰਮ ਨੂੰ (ਤਜਹੁ) ਤਿਆਗ ਦਿਓ, ਤਾਂ ਤੁਸੀਂ (ਬੀਰ) ਬਹਾਦਰ ਬਣ ਜਾਉਗੇ ਅਤੇ ਵਿਕਾਰਾਂ ਤੇ ਫਤਹਿ ਪਾ ਲਉਗੇ।

**ਅਥਵਾ :** ਤੁਸੀਂ ਪਰਿਵਾਰ, ਸਰੀਰਾਂ ਦੇ ਮੋਹ ਤੇ ਭੇਦ ਭਰਮ ਆਦਿਕਾਂ ਨੂੰ ਛੱਡਣਾ ਕਰੋ ਅਤੇ (ਬੀਰ) ਬਹਾਦਰ ਬਣਨਾ ਕਰੋ।

**ਅਥਵਾ :** ਹੇ (ਬੀਰ) ਭਰਾਵੋ ! (ਤੁਮ) ਤੁਸੀਂ (ਬੀਰ) ਬਹਾਦਰ ਬਣਕੇ ਮੋਹ (ਅਰੁ) ਅਤੇ ਭਰਮ ਨੂੰ (ਤਜਹੁ) ਤਿਆਗਣਾ ਕਰੋ।

## ਸਾਚੁ ਨਾਮੁ; ਰਿਦੇ ਰਵੈ ਸਰੀਰ ॥੧॥ ਰਹਾਉ ॥

ਫਿਰ ਤੁਹਾਡੇ (ਰਿਦੇ) ਹਿਰਦੇ ਅਤੇ ਸਰੀਰ ਵਿਚ (ਸਾਚੁ) ਸੱਚੇ ਪ੍ਰਮੇਸਰ ਦਾ ਨਾਮ (ਰਵੈ) ਰਚ ਜਾਵੇਗਾ। **ਵਾ:** ਸੱਚੇ ਨਾਮ ਦਾ (ਰਵੈ) ਉਚਾਰਨ ਹੋਵੇਗਾ। ਯਥਾ :

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥** (ਅੰਗ : ੯੪੧)

**ਪ੍ਰਸ਼ਨ :** ਹੇ ਮਹਾਰਾਜ ! ਮੋਹ ਅਤੇ ਭਰਮ ਕਿਵੇਂ ਮਿਟਦਾ ਹੈ?

**ਉੱਤਰ :** ਹੇ ਭਾਈ ! ਜੇਕਰ (ਸਾਚੁ) ਸੱਚਾ ਨਾਮ (ਰਿਦੇ) ਹਿਰਦੇ ਅਤੇ ਸਰੀਰ ਵਿਚ (ਰਵੈ) ਰਮਿਆ, ਰਚਿਆ ਹੋਵੇ ਭਾਵ ਜਿਸਨੂੰ ਹਰ ਵਕਤ ਨਾਮ ਚੇਤੇ ਰਹਿੰਦਾ ਹੋਵੇ ਅਤੇ ਉਸ ਨਾਮ ਨੂੰ ਹਿਰਦੇ ਅਤੇ ਸਰੀਰ ਕਰਕੇ (ਰਵੈ) ਉਚਾਰਨ ਕਰਦਾ ਹੋਵੇ, ਉਸਦਾ ਮੋਹ ਅਤੇ ਭਰਮ ਮਿਟ ਜਾਂਦਾ ਹੈ।

## ਸਚੁ ਨਾਮੁ; ਜਾ ਨਵ ਨਿਧਿ ਪਾਈ ॥

ਹੇ ਭਾਈ ! (ਜਾ) ਜਦੋਂ ਤੁਸੀਂ (ਸਚੁ) ਸੱਚੇ ਨਾਮ ਦਾ ਜਾਪ ਕਰੋਗੇ **ਵਾ:** ਜਦੋਂ ਤੁਸੀਂ ਸੱਚੇ ਸਤਿਗੁਰਾਂ ਤੋਂ ਅੰਮ੍ਰਿਤ ਦੇ ਚੂਲੇ ਨਾਲ ਪ੍ਰਾਪਤ ਹੋਏ (ਸਚੁ) ਸੱਚੇ ਨਾਮ ਦਾ ਜਾਪ ਕਰਕੇ (ਨਵ ਨਿਧਿ) *ਨਵਧਾ ਭਗਤੀ ਰੂਪ (ਨਿਧਿ) ਖ਼ਜ਼ਾਨੇ ਨੂੰ (ਪਾਈ) ਪਾ ਲਵੋਗੇ।

**ਅਥਵਾ :** (ਜਾ) ਜਦੋਂ (ਨਵ) ਨੌਂ (ਨਿਧਿ) ਨਿਧੀਆਂ ਦੇ ਆਧਾਰ, ਆਸਰਾ ਰੂਪ (ਸਚੁ) ਸੱਚੇ ਨਾਮ ਨੂੰ (ਪਾਈ) ਪ੍ਰਾਪਤ ਕਰ ਲਵੋਗੇ।

**ਅਥਵਾ :** ਜਦੋਂ ਸੱਚੇ ਨਾਮ ਰੂਪ ਨੌਂ ਨਿਧੀਆਂ ਨੂੰ ਪ੍ਰਾਪਤ ਕਰ ਲਵੋਗੇ।

## ਰੋਵੈ ਪੂਤੁ; ਨ ਕਲਪੈ ਮਾਈ ॥੨॥

ਤਾਂ ਜਿਵੇਂ ਪ੍ਰਤੱਖ (ਪੂਤੁ) ਪੁੱਤਰ ਨਾ ਰੋਵੇ ਤਾਂ (ਮਾਈ) ਮਾਤਾ ਵੀ ਨਹੀਂ (ਕਲਪੈ) ਕਲਪਦੀ ਤਿਵੇਂ ਹੀ ਮਨ ਰੂਪ ਪੁੱਤਰ ਵੀ ਨਹੀਂ ਰੋਵੇਗਾ ਅਤੇ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਬੁੱਧੀ ਰੂਪ ਮਾਤਾ ਵੀ ਨਹੀਂ ਕਲਪੇਗੀ।

**ਅਥਵਾ :** ਜਿਸ ਤਰ੍ਹਾਂ ਜਦੋਂ ਤੱਕ ਮਾਤਾ ਦੇ ਸਾਹਮਣੇ ਉਸਦਾ ਪੁੱਤਰ ਰੋਂਦਾ ਰਹੇ, ਉਨ੍ਹਾਂ ਚਿਰ ਤੱਕ ਮਾਤਾ (ਕਲਪੈ) ਕਲਪਦੀ ਰਹਿੰਦੀ ਹੈ, **ਵਾ:** ਕਲਪਨਾ ਕਰਦੀ ਰਹਿੰਦੀ ਹੈ ਕਿ ਪੁੱਤਰ ! ਤੂੰ ਇਹ ਪਦਾਰਥ ਖਾ ਕੇ ਵੇਖ ਜਾਂ ਇਹ ਪਦਾਰਥ ਲੈ ਲੈ। ਇਸ ਤਰ੍ਹਾਂ ਆਪਣੇ ਪੁੱਤਰ ਨੂੰ ਪਰਚਾਉਣ ਲਈ ਮਾਤਾ ਥਾਲ ਵਿਚ ਪਾਣੀ ਪਾ ਕੇ ਚੰਦ, ਸੂਰਜ, ਤਾਰੇ ਦਿਖਾਉਂਦੀ ਹੈ। ਪਰ ਜੇ ਪੁੱਤਰ ਚੁੱਪ ਹੋਵੇ, ਤਾਂ ਮਾਤਾ ਨੂੰ ਕਲਪਨਾ ਨਹੀਂ ਕਰਨੀ ਪੈਂਦੀ। ਇਸੇ ਪ੍ਰਕਾਰ ਜਦੋਂ ਨੌਂ ਨਿਧੀਆਂ ਦਾ ਆਸਰਾ ਰੂਪ ਸੱਚਾ ਨਾਮ ਪ੍ਰਾਪਤ ਹੋ ਜਾਵੇ, ਤਾਂ ਮਨ ਰੂਪ (ਪੂਤੁ) ਪੁੱਤਰ

---

* **ਨਵਧਾ ਭਗਤੀ :** (ਨੌਂ ਪ੍ਰਕਾਰ ਦੀ ਭਗਤੀ) ਇਸ ਪ੍ਰਕਾਰ ਹੈ :

"ਸ੍ਰਵਣ, ਸਿਮਰਨ ਕੀਰਤਨ ਪਾਦਸੇਵ ਅਰਚਾਨ ॥ ਦਾਸਾ ਸਖਪਨ ਬੰਦਨਾ ਸਰਬ ਨਿਵੇਦਨ ਜਾਨ ॥"

੧. **ਸ੍ਰਵਣ ਭਗਤੀ :** ਕਾਕ ਭਸੁੰਡ ਦੀ ਹੈ ਜੋ ਵਾਹਿਗੁਰੂ ਜੀ ਦੇ ਨਾਮ ਨੂੰ ਸੁਣਦਾ ਰਹਿੰਦਾ ਹੈ।
੨. **ਸਿਮਰਨ ਭਗਤੀ :** ਸ਼ੇਸ਼ ਨਾਗ ਕਰਦਾ ਹੈ ਜੋ ਹਰ ਰੋਜ਼ ਦਾ ਹਜ਼ਾਰ ਨਵਾਂ ਨਾਮ ਪ੍ਰਮੇਸਰ ਦਾ ਲੈਂਦਾ ਹੈ।
੩. **ਕੀਰਤਨ ਭਗਤੀ :** ਨਾਰਦ ਤੁੰਬਰ ਆਦਿਕ ਕਰਦੇ ਹਨ।
੪. **ਪਾਦ ਸੇਵਨ :** ਜਿਵੇਂ ਲੱਛਮੀ ਕਰਦੀ ਹੈ। 'ਪਾਸਿ ਬੈਠੀ ਬੀਬੀ ਕਵਲਾ ਦਾਸੀ।'
੫. **ਅਰਚਾਨ ਪੂਜਾ :** ਜਿਵੇਂ ਕੁਬਿਜਾ ਤੇ ਸੁਦਾਮੇ ਨੇ ਭਗਵਾਨ ਦਾ ਪੂਜਨ ਕੀਤਾ ਸੀ।
੬. **ਦਾਸਾ ਭਾਵ :** ਜਿਵੇਂ ਹਨੂੰਮਾਨ ਨੇ ਧਾਰਿਆ।
੭. **ਸਖਾਪਨ :** ਜਿਵੇਂ ਅਰਜਨ ਨੇ ਧਾਰਿਆ।
੮. **ਬੰਦਨਾ :** ਜਿਵੇਂ ਪ੍ਰਿਥੁ ਰਾਜੇ ਨੇ ਕੀਤੀ ਸੀ। ਜਾਂ ਕ੍ਰਿਸ਼ਨ ਜੀ ਦੇ ਚਾਚਾ ਅਕ੍ਰੂਰ ਨੇ ਕੀਤੀ ਸੀ।
੯. **ਸਰਬ ਨਿਵੇਦਨ :** ਜਿਵੇਂ ਬਲ ਰਾਜੇ ਨੇ ਸਭ ਕੁਝ ਅਰਪਿਆ ਸੀ। ਇਹ ਸਾਰੇ ਇਕ ਇਕ ਭਗਤੀ ਕਰਕੇ ਨਿਹਾਲ ਹੋ ਗਏ।

ਪਦਾਰਥਾਂ ਦੀ ਪ੍ਰਾਪਤੀ ਲਈ ਨਾ ਹੀ (ਰੋਵੈ) ਰੋਣਾ ਕਰਦਾ ਹੈ ਤੇ ਨਾ ਹੀ ਬੁੱਧੀ ਰੂਪ (ਮਾਈ) ਮਾਤਾ ਨੂੰ (ਕਲਪੈ) ਕਲਪਨਾ ਕਰਨੀ ਪੈਂਦੀ ਹੈ ਕਿ ਹੇ ਮਨਾ ! ਤੂੰ ਇੰਨ੍ਹਾਂ ਪਦਾਰਥਾਂ ਵਿਚ ਪਰਵਿਰਤ ਹੋ ਕੇ ਦੇਖ ਲੈ, ਇਹਨਾਂ ਪਦਾਰਥਾਂ ਨੂੰ ਚੱਖ ਕੇ ਵੇਖ ਲੈ ਆਦਿ। ਅਰਥਾਤ ਸੱਚੇ ਨਾਮ ਵਿਚ ਲੱਗ ਕੇ ਮਨ ਅਤੇ ਬੁੱਧੀ ਦੋਵੇਂ ਹੀ ਸ਼ਾਂਤ ਹੋ ਜਾਂਦੇ ਹਨ।

**ਅਥਵਾ :** ਫਿਰ ਨਾ ਹੀ ਮਨ ਰੂਪ ਪੁੱਤਰ ਰੋਂਦਾ ਹੈ ਅਤੇ ਨਾ ਹੀ ਬੁੱਧੀ ਰੂਪ ਮਾਤਾ ਪਦਾਰਥਾਂ ਦੀ ਕਲਪਨਾ ਕਰਦੀ ਹੈ।

**ਅਥਵਾ :** ਫਿਰ ਮਨ ਰੂਪ ਪੁੱਤਰ ਨਹੀਂ ਰੋਵੇਗਾ।

**ਪ੍ਰਸ਼ਨ :** ਕਿਉਂ ਨਹੀਂ ਰੋਵੇਗਾ?

**ਉੱਤਰ :** (ਨ ਕਲਪੈ ਮਾਈ) ਕਿਉਂਕਿ ਇਹ ਹੁਣ ਮਾਇਆ ਦੀ ਕਲਪਨਾ ਨਹੀਂ ਕਰਦਾ। **ਵਾ:** (ਮਾਈ) ਮਾਇਆ ਇਸ ਨੂੰ ਕਲਪਾਉਂਦੀ ਨਹੀਂ ਹੈ। **ਵਾ:** ਜਦੋਂ ਬ੍ਰਹਮ ਗਿਆਨ ਹੋ ਜਾਂਦਾ ਹੈ ਤਾਂ ਮਾਇਆ ਦੀ ਕਲਪਨਾ ਨਹੀਂ ਰਹਿੰਦੀ। **ਵਾ:** (ਕਲਪੈ ਮਾਈ) ਇਸ ਨੇ ਮਾਇਆ ਨੂੰ ਕਲਪਿਤ ਜਾਣਿਆ ਹੈ।

**ਅਥਵਾ :** ਜਦੋਂ ਇਹ ਮਨ ਰੂਪ (ਪੂਤੁ) ਪੁੱਤਰ ਵੀਚਾਰ ਵਾਲਾ ਬਣ ਜਾਵੇਗਾ ਫਿਰ ਇਹ (ਮਾਈ) ਮਾਇਆ ਦੀ (ਕਲਪੈ) ਕਲਪਨਾ ਨਹੀਂ ਕਰੇਗਾ, ਮਾਇਆ ਨੂੰ ਕਲਪਿਤ ਰੂਪ ਸਮਝ ਲਵੇਗਾ ਅਤੇ ਇਸ ਤਰ੍ਹਾਂ ਨਿਸ਼ਚੇ ਕਰੇਗਾ ਕਿ ਇਹ ਮਾਇਆ ਈਸ਼ਰ ਦੀ ਕਲਪੀ ਹੋਈ ਹੈ। ਇਸ ਅਸੱਤ, ਜੜ੍ਹ, ਦੁੱਖ ਰੂਪ ਮਾਇਆ ਦਾ ਵਾਸਤਵ ਵਿਚ ਕੋਈ ਸਰੂਪ ਨਹੀਂ ਹੈ। ਇਹ ਕਲਪਨਾ ਮਾਤਰ ਹੀ ਹੈ। **ਵਾ:** ਜਦੋਂ ਮਨ ਰੂਪ ਪੁੱਤਰ ਨੇ (ਮਾਈ) ਮਾਇਆ ਉਪਾਧੀ ਵਾਲੇ ਈਸ਼ਰ ਅਤੇ ਅਵਿਦਿਆ ਉਪਾਧੀ ਵਾਲੇ ਜੀਵ ਨੂੰ (ਕਲਪੈ) ਕਲਪਿਤ ਸਮਝ ਲਿਆ। ਤਾਂ ਫਿਰ ਇਹ (ਰੋਵੈ) ਰੋਵੇਗਾ ਨਹੀਂ। ਇਸ ਤਰ੍ਹਾਂ ਮਾਇਆ ਦੀਆਂ ਸਾਰੀਆਂ ਕਲਪਨਾਵਾਂ ਦੇ ਮਿਟ ਜਾਣ ਕਰਕੇ, ਇਸ ਮਨ ਦੇ ਤਾਈਂ ਰੋਣਾ ਨਹੀਂ ਪਵੇਗਾ।

**ਅਥਵਾ :** ਜਦੋਂ ਮਨ ਰੂਪ (ਪੂਤੁ) ਪੁੱਤਰ ਨਹੀਂ (ਰੋਵੈ) ਰੋਵੇਗਾ, ਤਾਂ ਈਸ਼ਰ ਨੂੰ ਜਗਤ ਦੀ (ਕਲਪੈ) ਕਲਪਨਾ ਨਹੀਂ ਕਰਨੀ ਪਵੇਗੀ। ਕਿਉਂਕਿ ਈਸ਼ਰ ਇਸ ਮਨ ਨੂੰ ਪਰਚਾਉਣ ਵਾਸਤੇ ਹੀ ਜਗਤ ਦੀ ਰਚਨਾ ਕਰਦਾ ਹੈ।

## ਏਤੁ ਮੋਹਿ; ਡੂਬਾ ਸੰਸਾਰੁ ॥

(ਏਤੁ) ਇਸ ਨੇਤ੍ਰਾਂ ਦੇ ਵਿਸ਼ੇ (ਮੋਹਿ) ਮੋਹ ਵਿਚ ਸਾਰਾ ਸੰਸਾਰ (ਡੂਬਾ) ਡੁੱਬ ਰਿਹਾ ਹੈ।

## ਗੁਰਮੁਖਿ ਕੋਈ; ਉਤਰੈ ਪਾਰਿ ॥੩॥

ਕੋਈ ਵਿਰਲਾ ਗੁਰਮੁਖ ਹੀ ਅੰਮ੍ਰਿਤ ਨਾਮ ਦਾ ਸਿਮਰਨ ਕਰਕੇ, ਸੰਸਾਰ ਸਮੁੰਦਰ ਤੋਂ (ਉਤਰੈ ਪਾਰਿ) ਮੁਕਤੀ ਰੂਪ ਕਿਨਾਰੇ ਉੱਤੇ ਪਾਰ ਉੱਤਰ ਸਕਦਾ ਹੈ।

## ਏਤੁ ਮੋਹਿ; ਫਿਰਿ ਜੂਨੀ ਪਾਹਿ ॥

(ਏਤੁ) ਇਹ ਸਰੀਰਾਂ, ਸੰਸਾਰ ਦੇ (ਮੋਹਿ) ਮੋਹ ਕਰਕੇ ਹੀ ਜੀਵ ਨੂੰ (ਫਿਰਿ) ਮੁੜ-ਮੁੜ (ਜੂਨੀ) ਜੂਨਾਂ ਵਿਚ (ਪਾਹਿ) ਪਾਇਆ ਜਾਂਦਾ ਹੈ।

## ਮੋਹੇ ਲਾਗਾ; ਜਮ ਪੁਰਿ ਜਾਹਿ ॥੪॥

ਜੀਵ (ਮੋਹੇ) ਮੋਹ ਵਿਚ (ਲਾਗਾ) ਲੱਗਾ ਹੋਇਆ (ਜਮ ਪੁਰਿ) ਜਮਾਂ ਦੀ ਪੁਰੀ ਵਿਚ ਚਲਿਆ (ਜਾਹਿ) ਜਾਂਦਾ ਹੈ।

## ਗੁਰ ਦੀਖਿਆ ਲੇ; ਜਪੁ ਤਪੁ ਕਮਾਹਿ ॥

ਜੇਕਰ ਪੁਰਖ (ਗੁਰ) ਗੁਰੂ ਸਾਹਿਬ ਜੀ ਦੀ (ਦੀਖਿਆ) ਸਿੱਖਿਆ (ਲੇ) ਲੈ ਕੇ ਬਾਣੀ ਦੁਆਰਾ ਜਪ ਦੀ ਅਤੇ ਸਰੀਰ ਕਰਕੇ ਤਪ ਸਾਧਨਾ ਦੀ (ਕਮਾਹਿ) ਕਮਾਈ ਕਰੇ।

## ਨਾ ਮੋਹੁ ਤੂਟੈ; ਨਾ ਥਾਇ ਪਾਹਿ ॥੫॥

ਤਾਂ ਫਿਰ (ਨਾ) ਪੁਰਖ ਦਾ (ਮੋਹੁ) ਮੋਹ (ਤੂਟੈ) ਟੁੱਟ ਜਾਂਦਾ ਹੈ, ਜਿਸ ਕਰਕੇ (ਨਾ) ਪੁਰਖ ਜੂਨਾਂ ਰੂਪ (ਥਾਇ) ਥਾਂ ਨੂੰ ਨਹੀਂ (ਪਾਹਿ) ਪਾਉਂਦਾ, ਸਗੋਂ ਸਰੂਪ ਰੂਪ (ਥਾਇ) ਥਾਂ ਨੂੰ (ਪਾਹਿ) ਪਾ ਲੈਂਦਾ ਹੈ ਅਤੇ ਮੁਕਤ ਹੋ ਜਾਂਦਾ ਹੈ।

**ਅਥਵਾ :** ਜਦੋਂ ਤੱਕ (ਨਾ) ਪੁਰਖ ਦਾ (ਮੋਹੁ) ਮੋਹ ਨਹੀਂ (ਤੂਟੈ) ਟੁੱਟਦਾ, ਉਦੋਂ ਤੱਕ ਉਹ ਸਰੂਪ ਰੂਪ (ਥਾਇ) ਥਾਂ ਨੂੰ (ਪਾਹਿ) ਪ੍ਰਾਪਤ ਨਹੀਂ ਕਰ ਸਕਦਾ। **ਵਾ:** (ਨਾ ਥਾਇ ਪਾਹਿ) ਉਦੋਂ ਤਕ ਲੇਖੇ ਵਿਚ ਨਹੀਂ ਪੈ ਸਕਦਾ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਗੁਰ ਦੀਖਿਆ ਲੇ; ਜਪੁ ਤਪੁ ਕਮਾਹਿ ॥ ਨਾ ਮੋਹੁ ਤੂਟੈ; ਨਾ ਥਾਇ ਪਾਹਿ ॥੫॥**

ਜੇ ਕਰਕੇ (ਨਾ) ਪੁਰਖ (ਗੁਰ) ਗੁਰੂ ਸਾਹਿਬ ਤੋਂ (ਦੀਖਿਆ) ਸਿੱਖਿਆ (ਲੇ) ਲੈ ਕੇ ਜਪ ਤਪ ਦੀ (ਕਮਾਹਿ) ਕਮਾਈ ਨਹੀਂ ਕਰਦਾ। ਤਾਂ ਉਸ ਦੇ ਅੰਦਰੋਂ ਨਾ ਤਾਂ (ਮੋਹੁ) ਮੋਹ ਤੁੱਟਦਾ ਹੈ ਅਤੇ ਨਾ ਹੀ ਉਸ ਨੂੰ ਸਰੂਪ ਰੂਪ (ਥਾਇ) ਥਾਂ (ਪਾਹਿ) ਪ੍ਰਾਪਤ ਹੁੰਦੀ ਹੈ।

ਇਸ ਕਰਕੇ ਨਿਰਮੋਹ ਹੋ ਕੇ ਪ੍ਰਮੇਸਰ ਦਾ ਸਿਮਰਨ ਕਰਨਾ ਚਾਹੀਦਾ ਹੈ, ਤਾਂ ਹੀ ਕੀਤੇ ਹੋਏ ਸਾਰੇ ਸਾਧਨ ਆਦਿਕ ਸਭ ਸਫਲੇ ਹੁੰਦੇ ਹਨ।

## ਨਦਰਿ ਕਰੇ; ਤਾ ਏਹੁ ਮੋਹੁ ਜਾਇ ॥

ਹੇ ਭਾਈ! ਜੇ ਮਹਾਰਾਜ ਸਾਹਿਬ ਜੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰਨ ਤਾਂ ਹਿਰਦੇ ਅੰਦਰੋਂ (ਏਹੁ) ਇਹ ਮੋਹ ਮਿਟ (ਜਾਇ) ਜਾਂਦਾ ਹੈ, ਭਾਵ ਮੋਹ ਦੀ ਨਵਿਰਤੀ ਹੋ ਜਾਂਦੀ ਹੈ।

ਜਿਸ ਤਰ੍ਹਾਂ ਬਾਬਾ ਮਹਿਤਾ ਕਾਲੂ ਜੀ ਦੇ ਅੰਦਰ ਜੋ ਮੋਹ ਸੀ, ਸਤਿਗੁਰੂ ਜੀ ਨੇ ਜਦੋਂ ਕਿਰਪਾ ਦ੍ਰਿਸ਼ਟੀ ਕੀਤੀ, ਤਾਂ ਉਸ ਮੋਹ ਨੂੰ ਇਸ ਤਰ੍ਹਾਂ ਨਾਸ਼ ਕਰ ਦਿੱਤਾ, ਜਿਸ ਤਰ੍ਹਾਂ ਬਾਜ ਕਿਸੇ ਪੰਛੀ ਨੂੰ ਪਕੜ ਕੇ ਨਾਸ਼ ਕਰ ਦਿੰਦਾ ਹੈ।

## ਸਾਖੀ—ਪੁੱਤਰ ਦੀ ਰੂਹ ਦਿਖਾ ਕੇ ਮੋਹ ਨਵਿਰਤ ਕੀਤਾ

ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਇਕ ਉਦਾਸੀ ਸ਼ਾਹੂਕਾਰ ਰਹਿੰਦਾ ਸੀ। ਉਸਦਾ ਪੁੱਤਰ ਗੁਜਰ ਗਿਆ ਸੀ। ਉਸਨੂੰ ਆਪਣੇ ਪੁੱਤਰ ਦਾ ਬੜਾ ਮੋਹ ਆਉਂਦਾ ਸੀ, ਇਸ ਲਈ ਰੋਣੋਂ ਹੀ ਨਹੀਂ ਸੀ ਹੱਟਦਾ। ਉਸਦੇ ਸੰਬੰਧੀ ਉਸਨੂੰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਲੈ ਕੇ ਗਏ ਅਤੇ ਬੇਨਤੀ ਕੀਤੀ। "ਮਹਾਰਾਜ! ਇਸ ਸ਼ਾਹੂਕਾਰ ਦਾ ਪੁੱਤਰ ਗੁਜਰ ਗਿਆ ਹੈ ਅਤੇ ਪੁੱਤਰ ਦੇ ਮੋਹ ਕਰਕੇ ਹੁਣ ਇਹ ਰੋਣੋਂ ਹੀ ਨਹੀਂ ਹੱਟਦਾ। ਇਸ ਲਈ ਆਪ ਜੀ ਕਿਰਪਾ ਕਰਕੇ ਇਸ ਨੂੰ ਸਿੱਖਿਆ ਦਿਉ।"

ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਹੇ ਭਾਈ! ਤੂੰ ਕੀ ਚਾਹੁੰਦਾ ਹੈਂ? ਤਾਂ ਇਸਨੇ ਬੇਨਤੀ ਕੀਤੀ ਸੱਚੇ ਪਾਤਸ਼ਾਹ! ਕਿਰਪਾ ਕਰਕੇ ਮੇਰੇ ਪੁੱਤਰ ਦੀ ਰੂਹ ਨੂੰ ਬੁਲਾ ਕੇ ਮੈਨੂੰ ਉਸਦੇ ਦਰਸ਼ਨ ਕਰਵਾ ਦਿਉ। ਇਹ ਸੁਣ ਕੇ ਸਰਵ-ਸ਼ਕਤੀਮਾਨ ਸਤਿਗੁਰੂ ਸਾਹਿਬ ਜੀ ਨੇ ਉਸਦੇ ਪੁੱਤਰ ਦੀ ਰੂਹ ਨੂੰ ਪਾਸ ਬੁਲਾ ਕੇ ਉਸਦੇ ਸਾਹਮਣੇ ਖੜ੍ਹਾ ਕਰ ਦਿੱਤਾ। ਰੂਹ ਨੂੰ ਸਾਹਮਣੇ ਖੜ੍ਹਾ ਦੇਖ ਕੇ ਸ਼ਾਹੂਕਾਰ ਕਹਿਣ ਲੱਗਾ, "ਪੁੱਤਰ! ਤੂੰ ਮੈਨੂੰ ਛੱਡ ਕੇ ਕਿੱਥੇ ਚਲਿਆ ਗਿਆ ਹੈਂ?" ਤਾਂ ਉਹ ਰੂਹ ਬੋਲੀ "ਰੂਹਾਂ ਕਿਸੇ ਦਾ ਧੀ ਪੁੱਤਰ ਨਹੀਂ ਹੁੰਦੀਆਂ। ਉਹ ਜਿਹੜਾ ਸਰੀਰ ਸੀ ਉਹ ਤੇਰਾ ਪੁੱਤਰ

ਸੀ। ਉਹ ਮਰ ਗਿਆ। ਹੁਣ ਤੂੰ ਕਿਉਂ ਮੋਹ ਕਰਦਾ ਹੈ। ਤੇਰਾ ਸੰਬੰਧ ਉਸ ਸਰੀਰ ਨਾਲ ਸੀ, ਇਸ ਰੂਹ ਨਾਲ ਤੇਰਾ ਕੋਈ ਸੰਬੰਧ ਨਹੀਂ ਹੈ।" ਜਦੋਂ ਸ਼ਾਹੂਕਾਰ ਨੇ ਇਸ ਤਰ੍ਹਾਂ ਸੁਣਿਆਂ ਤਾਂ ਉਸ ਦਾ ਮੋਹ ਨਵਿਰਤ ਹੋ ਗਿਆ।

ਇਸ ਤਰ੍ਹਾਂ ਸਤਿਗੁਰੂ ਜੀ ਜਿਸ ਉੱਤੇ ਕਿਰਪਾ ਦ੍ਰਿਸ਼ਟੀ ਕਰ ਦੇਣ ਉਸ ਦੇ ਹਿਰਦੇ ਵਿਚੋਂ ਸਭ ਪ੍ਰਕਾਰ ਦਾ ਮੋਹ ਚਲਿਆ ਜਾਂਦਾ ਹੈ।

## ਨਾਨਕ, ਹਰਿ ਸਿਉ; ਰਹੈ ਸਮਾਇ ॥੬॥੨੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਉੱਤੇ ਐਸੀ ਕਿਰਪਾ ਹੁੰਦੀ ਹੈ, ਉਹ ਪੁਰਖ ਜਨਮ-ਮਰਣ ਤੋਂ ਰਹਿਤ ਹੋ ਕੇ (ਹਰਿ) ਹਰੀ ਅਕਾਲ ਪੁਰਖ ਦੇ (ਸਿਉ) ਨਾਲ ਸਦਾ ਹੀ (ਸਮਾਇ) ਸਮਾਇਆ, ਅਭੇਦ ਹੋਇਆ (ਰਹੈ) ਰਹਿੰਦਾ ਹੈ।

## ਆਸਾ ਮਹਲਾ ੧ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸਾਹ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਰਾਵੀ ਦੇ ਕਿਨਾਰੇ 'ਤੇ ਬੈਠ ਕੇ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰ ਰਹੇ ਸਨ। ਇਕ ਦਿਨ ਸੰਗਤ ਨੇ ਬੇਨਤੀ ਕੀਤੀ, "ਸਤਿਗੁਰੂ ਜੀ ! ਕਿਰਪਾ ਕਰਕੇ ਸਾਡੇ ਤਾਈਂ ਪਾਵਨ ਪਵਿੱਤਰ ਉਪਦੇਸ਼ ਬਖਸ਼ਿਸ਼ ਕਰੋ। ਤਾਂ ਹਜ਼ੂਰ ਫ਼ੁਰਮਾਉਂਦੇ ਹਨ :

## ਆਪਿ ਕਰੇ; ਸਚੁ ਅਲਖ ਅਪਾਰੁ ॥

ਜਿਹੜਾ ਵਾਹਿਗੁਰੂ (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ ਅਤੇ (ਸਚੁ) ਤ੍ਰਈਕਾਲ ਅਬਾਧ ਸਰੂਪ, ਭਾਵ ਤਿੰਨਾਂ ਕਾਲਾਂ ਵਿਚ ਨਾਸ਼ ਤੋਂ ਰਹਿਤ ਸਰੂਪ ਹੈ। ਯਥਾ :

**ਤ੍ਰਈਕਾਲ ਅਬਾਧਤ੍ਵੰ ਸਤੱਤ੍ਵੰ।** *(ਸ਼ਰੁਤੀ ਪ੍ਰਮਾਣ)*

ਫਿਰ ਅਲਖ ਹੈ, ਭਾਵ ਸਤਿਗੁਰਾਂ ਤੋਂ ਬਿਨਾਂ ਉਸਦੇ ਸਰੂਪ ਨੂੰ ਲਖਿਆ, ਜਾਣਿਆ ਨਹੀਂ ਜਾ ਸਕਦਾ। ਉਹ ਅਕਾਲ ਪੁਰਖ ਵਾਹਿਗੁਰੂ (ਆਪਿ) ਆਪ ਹੀ ਸ੍ਰਿਸ਼ਟੀ ਦੀ ਉਤਪਤੀ, ਪਾਲਣਾ ਅਤੇ ਪਰਲੋ ਕਰਕੇ ਲੈਅਤਾ (ਕਰੇ) ਕਰਨ ਵਾਲਾ ਹੈ। **ਵਾ:** (ਆਪਿ ਕਰੇ) ਉਹ ਪ੍ਰਮੇਸਰ ਆਪ ਹੀ ਸੁਤੰਤਰ ਹੋ ਕੇ ਸਭ ਕਾਰ-ਵਿਹਾਰਾਂ ਨੂੰ (ਕਰੇ) ਕਰ ਰਿਹਾ ਹੈ ਅਤੇ ਆਪ ਹੀ ਸੱਚਾ ਹੈ।

**ਅਥਵਾ :** (ਅਪਾਰੁ) ਪਾਰਾਵਾਰ ਤੋਂ ਰਹਿਤ ਸੱਚਾ ਪ੍ਰਮੇਸਰ ਆਪ ਸਾਰੀ ਸ੍ਰਿਸ਼ਟੀ ਨੂੰ ਪੈਦਾ (ਕਰੇ) ਕਰਦਾ ਹੈ ਅਤੇ ਉਸਦੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਵੀ ਗੁਰਾਂ ਤੋਂ ਬਿਨਾਂ ਅਲੱਖ ਹੈ। ਭਾਵ ਚਾਰ ਖਾਣੀਆਂ, ਚਾਰ ਬਾਣੀਆਂ, ਚਾਰੇ ਵਰਨ, ਮਜ਼੍ਹਬ, ਪਸ਼ੂ, ਪੰਛੀ ਆਦਿਕ ਸਾਰੇ ਸਤਿਗੁਰਾਂ ਕਰਕੇ ਹੀ ਜਾਣੇ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ ! ਅਸੀਂ ਉਸ ਪ੍ਰਮੇਸਰ ਨਾਲ ਸੁਰਤ ਕਿਵੇਂ ਜੋੜੀਏ?

**ਉੱਤਰ :** ਹੇ ਭਾਈ ! ਉਸ ਵਾਹਿਗੁਰੂ ਅੱਗੇ ਇਸ ਤਰ੍ਹਾਂ ਬੇਨਤੀਆਂ ਕਰੋ ਕਿ,

## ਹਉ ਪਾਪੀ; ਤੂੰ ਬਖਸਣਹਾਰੁ ॥੧॥

ਹੇ ਮਹਾਰਾਜ ! (ਹਉ) ਮੈਂ ਤਾਂ ਔਗੁਣ ਕਰਨ ਵਾਲਾ ਪਾਪੀ ਹਾਂ, ਪਰ ਤੂੰ (ਬਖਸਣਹਾਰੁ) ਬਖਸ਼ਣ ਵਾਲਾ ਬਖਸ਼ਿੰਦ ਹੈਂ। ਇਸ ਕਰਕੇ ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਬਖਸ਼ ਲੈਣਾ ਕਰ।

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥** *(ਅੰਗ : ੧੪੦੬)*

## ਤੇਰਾ ਭਾਣਾ; ਸਭੁ ਕਿਛੁ ਹੋਵੈ ॥

ਹੇ ਵਾਹਿਗੁਰੂ! ਜੋ ਤੇਰਾ (ਭਾਣਾ) ਹੁਕਮ, ਹੈ। ਉਸ ਹੁਕਮ ਵਿਚ ਹੀ ਸਭ (ਕਿਛੁ) ਕੁਝ (ਹੋਵੈ) ਹੁੰਦਾ ਹੈ ਭਾਵ ਤੇਰੀ ਰਜਾ ਦੇ ਅਨੁਸਾਰ ਹੀ ਸਾਰਾ ਵਰਤਾਰਾ ਵਰਤ ਰਿਹਾ ਹੈ।

## ਮਨਹਠਿ ਕੀਚੈ; ਅੰਤਿ ਵਿਗੋਵੈ ॥੧॥ ਰਹਾਉ ॥

ਜੇ ਕਰਕੇ ਅਸੀਂ ਤੇਰੇ ਹੁਕਮ ਤੋਂ ਉਲਟ ਕੁਝ ਕਰਨ ਦੀ ਇੱਛਾ ਕਰੀਏ ਤਾਂ (ਮਨਹਠਿ) ਮਨ ਦੇ ਹਠ ਨਾਲ ਕਾਰਜਾਂ ਨੂੰ (ਕੀਚੈ) ਕਰਨੇ ਕਰਕੇ, (ਅੰਤਿ) ਅੰਤ ਨੂੰ (ਵਿਗੋਵੈ) ਖਰਾਬ ਹੋਣਾ ਪੈਂਦਾ ਹੈ।

**ਅਥਵਾ :** ਇਹ ਮਨ ਦਾ ਹਠ (ਕੀਚੈ) ਕਰਨਾ ਹੀ, ਹਰੇਕ ਪੁਰਖ ਦੇ ਤਾਈਂ (ਅੰਤਿ) ਅੰਤ ਨੂੰ (ਵਿਗੋਵੈ) ਖਰਾਬ ਕਰਦਾ ਹੈ। ਜਿਵੇਂ ਬ੍ਰਹਮਾ ਨੇ ਹਠ ਨਾਲ ਆਪਣੇ ਆਪ ਨੂੰ ਬ੍ਰਹਮ ਮੰਨ ਲਿਆ ਸੀ, ਕਿ ਮੈਂ ਬ੍ਰਹਮ ਹਾਂ ਪਰ ਉਸ ਨੂੰ ਵੀ ਖ਼ਰਾਬ ਹੋਣਾ ਪਿਆ ਸੀ। ਨਾਲੀ ਦਾ ਅੰਤ ਨਹੀਂ ਪਾ ਸਕਿਆ ਸੀ।

## ਮਨਮੁਖ ਕੀ, ਮਤਿ; ਕੂੜਿ ਵਿਆਪੀ ॥

(ਮਨ+ਮੁਖ) ਮਨ ਨੂੰ ਮੁਖੀ ਸਮਝਣ ਵਾਲੇ, ਮਨ ਦੇ ਆਖੇ ਲੱਗਣ ਵਾਲੇ ਮਨਮੁਖ ਲੋਕਾਂ (ਕੀ) ਦੀ (ਮਤਿ) ਬੁੱਧੀ (ਕੂੜਿ) ਝੂਠੇ ਪਦਾਰਥਾਂ ਵਿਚ ਜਾਂ (ਕੂੜਿ) ਝੂਠ ਬੋਲਣ ਵਿਚ ਹੀ (ਵਿਆਪੀ) ਲੱਗੀ ਹੋਈ ਹੈ।

## ਬਿਨੁ ਹਰਿ ਸਿਮਰਣ; ਪਾਪਿ ਸੰਤਾਪੀ ॥੨॥

ਹੇ ਭਾਈ! (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਿਮਰਨ ਤੋਂ ਬਿਨਾਂ ਪਾਪ ਕਰਕੇ (ਸੰਤਾਪੀ) ਦੁੱਖਾਂ ਦੇ ਸਹਿਤ ਹੋਈਦਾ ਹੈ। ਭਾਵ ਜੀਵ ਪਾਪ ਕਰਮ ਕਰ-ਕਰ ਕੇ ਦੁਖੀ ਹੁੰਦਾ ਰਹਿੰਦਾ ਹੈ।

**ਅਥਵਾ :** ਹਰੀ ਦੇ (ਸਿਮਰਣ) ਭਜਨ ਤੋਂ (ਬਿਨੁ) ਬਿਨਾਂ ਜੋ ਕੁਝ ਵੀ ਕਰੀਦਾ ਹੈ ਉਹ ਸਭ ਕੁਝ ਔਗੁਣ ਹੀ ਔਗੁਣ ਜਾਂ ਪਾਪ ਹੀ ਕਰੀਦੇ ਹਨ, ਜਿਸ ਕਰਕੇ (ਸੰ+ਤਾਪੀ) (ਸੰ) ਭਲੀ ਪ੍ਰਕਾਰ (ਤਾਪੀ) ਤਪਦੇ, ਸੜ੍ਹਦੇ ਰਹੀਦਾ ਹੈ। ਇਸ ਕਰਕੇ :

## ਦੁਰਮਤਿ ਤਿਆਗਿ; ਲਾਹਾ ਕਿਛੁ ਲੇਵਹੁ ॥

(ਦੁਰਮਤਿ) ਖੋਟੀ ਮੱਤ ਨੂੰ (ਤਿਆਗਿ) ਤਿਆਗ ਕਰਕੇ ਗੁਰਮਤਿ ਦੁਆਰਾ ਆਤਮਾ ਦੀ ਪ੍ਰਾਪਤੀ ਰੂਪ (ਕਿਛੁ) ਕੋਈ (ਲਾਹਾ) ਲਾਭ (ਲੇਵਹੁ) ਲੈਣਾ ਕਰੋ।

## ਜੋ ਉਪਜੈ; ਸੋ ਅਲਖ ਅਭੇਵਹੁ ॥੩॥

ਜੋ ਕੁਝ ਵੀ (ਉਪਜੈ) ਪੈਦਾ ਹੋਇਆ ਹੈ (ਸੋ) ਉਹ ਸਭ ਕੁਝ ਅਸ਼ੁੱਧ ਮਨ ਕਰਕੇ (ਅਲਖ) ਲਖਣ ਤੋਂ ਰਹਿਤ ਤੇ (ਅਭੇਵਹੁ) ਗੁਰਾਂ ਤੋਂ ਬਗ਼ੈਰ ਭੇਦ ਪਾਉਣ ਤੋਂ ਰਹਿਤ ਪ੍ਰਮੇਸਰ ਦੇ ਆਸਰੇ ਹੀ ਪੈਦਾ ਹੋਇਆ ਹੈ। ਭਾਵ ਉਹ ਪ੍ਰਮੇਸਰ ਸਾਰੀ ਸ੍ਰਿਸ਼ਟੀ ਨੂੰ ਆਪਣੀ ਸੱਤਾ ਦਾ ਆਸਰਾ ਦੇ ਕੇ ਸਭ ਕੁਝ ਕਰ ਰਿਹਾ ਹੈ।

**ਅਥਵਾ :** ਇਸ ਸੰਸਾਰ ਵਿਚ ਜੋ ਕੁਝ ਵੀ (ਉਪਜੈ) ਉਤਪੰਨ ਹੋ ਰਿਹਾ ਹੈ, ਇਹ ਸਭ (ਸੋ) ਉਸ ਅਲਖ ਪ੍ਰਮੇਸਰ ਦੀ ਸੱਤਾ ਦੇ ਆਸਰੇ ਹੀ ਹੈ। ਜਿਸ ਦਾ ਗੁਰਾਂ ਤੋਂ ਬਿਨਾਂ ਕਿਸੇ ਪ੍ਰਕਾਰ ਵੀ ਭੇਦ ਨਹੀਂ ਪਾਇਆ ਜਾ ਸਕਦਾ।

**ਅਥਵਾ :** ਜੋ ਵੀ ਸੰਸਾਰ ਦੇ ਮੋਹ ਤੋਂ (ਉਪਜੈ) ਉਬਰਿਆ ਭਾਵ ਬਚਿਆ ਹੈ ਉਹੋ ਹੀ ਅਲਖ ਅਭੇਵ ਪ੍ਰਮੇਸਰ ਦੀ ਪ੍ਰਾਪਤੀ ਕਰਦਾ ਹੈ।

## ਐਸਾ ਹਮਰਾ; ਸਖਾ ਸਹਾਈ ॥

ਐਸਾ (ਹਮਰਾ) ਸਾਡਾ ਪ੍ਰਮੇਸਰ ਇਸ ਲੋਕ ਦਾ (ਸਖਾ) ਪਿਆਰਾ ਤੇ ਪ੍ਰਲੋਕ ਦਾ (ਸਹਾਈ) ਸਹਾਇਕ ਹੈ।

**ਅਥਵਾ :** ਐਸਾ ਪ੍ਰਮੇਸਰ (ਹਮਰਾ) ਸਾਡਾ ਮਾਤਾ ਦੇ ਗਰਭ ਦਾ (ਸਖਾ) ਮਿੱਤਰ ਅਤੇ ਇਸ ਲੋਕ ਦਾ (ਸਹਾਈ) ਪਿਆਰਾ ਹੈ। **ਵਾ:** ਇਸ ਲੋਕ ਵਿਚ (ਸਹਾਈ) ਸਹਾਇਤਾ ਕਰਨ ਵਾਲਾ ਹੈ।

## ਗੁਰ ਹਰਿ ਮਿਲਿਆ; ਭਗਤਿ ਦ੍ਰਿੜਾਈ ॥੪॥

ਹੇ ਭਾਈ ! ਸਾਡੇ ਤਾਈਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਗੁਰ) ਗੁਰੂ ਸਰੂਪ ਹੋ ਕੇ ਮਿਲਿਆ ਹੈ।

**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥** *(ਅੰਗ : ੫੯੯)*

ਉਸ ਵਾਹਿਗੁਰੂ ਨੇ ਸਾਨੂੰ ਦਿਲ ਵਿਚ ਭਾਉ (ਭਗਤਿ) ਭਗਤੀ (ਦ੍ਰਿੜਾਈ) ਦ੍ਰਿੜ ਕਰਵਾਈ ਹੈ। ਕਿਉਂਕਿ ਜੀਵ ਭਗਤੀ ਤੋਂ ਬਿਨਾਂ ਸਰੂਪ ਰੂਪ ਘਰ ਵਾਲਾ ਨਹੀਂ ਹੁੰਦਾ ਅਤੇ ਭਗਤੀ ਤੋਂ ਬਿਨਾਂ ਅਵਤਾਰ ਵੀ ਲੇਖੇ ਵਿਚ ਨਹੀਂ ਪੈਂਦੇ।

**ਕਈ ਰਾਮ ਕ੍ਰਿਸਨ ਰਸੂਲ ॥ ਬਿਨੁ ਭਗਤ ਕੋ ਨ ਕਬੂਲ ॥** *(ਅਕਾਲ ਉਸਤਤ)*

## ਸਗਲੀ ਸਉਦੀ; ਤੋਟਾ ਆਵੈ ॥

ਹੇ ਭਾਈ ! ਵਪਾਰ, ਖੇਤੀ, ਦੁਕਾਨ ਆਦਿਕ ਸਾਰਿਆਂ (ਸਉਦੀਂ) ਸਉਦਿਆਂ ਵਿਚ (ਤੋਟਾ) ਘਾਟਾ ਹੀ ਆਉਂਦਾ ਹੈ।

**ਅਥਵਾ :** ਹੋਰ (ਸਗਲੀ) ਸਾਰੇ ਜਪ, ਤਪ ਕਰਨੇ, ਸਵਰਗ, ਬ੍ਰਹਮਲੋਕ ਆਦਿਕਾਂ ਦੀ ਪ੍ਰਾਪਤੀ ਕਰਨ ਜਾਂ ਸਾਲੋਕ, ਸਾਮੀਪ, ਸਾਰੂਪ, ਸਾਯੁਜ ਆਦਿਕ ਮੁਕਤੀਆਂ ਦੇ ਅਧਿਕਾਰੀ ਹੋ ਕੇ ਸਰਗੁਣ ਅਵਸਥਾ ਦੀ ਪ੍ਰਾਪਤੀ ਦੇ ਜ਼ਤਨ ਕਰਨ ਰੂਪ (ਸਉਦੀ) ਸੌਦਿਆਂ ਵਿਚ (ਤੋਟਾ) ਘਾਟਾ ਹੀ (ਆਵੈ) ਆਉਂਦਾ ਹੈ। ਜਿਵੇਂ ਬੈਕੁੰਠ ਵਿਚ ਰਹਿਣ ਵਾਲੇ ਜੈ ਤੇ ਬਿਜੈ ਨੂੰ ਸਨਕਾਦਿਕਾਂ ਨੇ ਸਰਾਪ ਦੇ ਦਿੱਤਾ ਸੀ ਫਿਰ ਵਿਸ਼ਨੂੰ ਜੀ ਨੇ ਆਪਣੇ ਚਰਨ ਦਿਖਾ ਕੇ ਉਹਨਾਂ ਦੇ ਕਰੋਧ ਨੂੰ ਸ਼ਾਂਤ ਕੀਤਾ ਸੀ। ਇਸ ਕਰਕੇ :

## ਨਾਨਕ; ਰਾਮ ਨਾਮੁ ਮਨਿ ਭਾਵੈ ॥੫॥੨੪॥

ਜੋ (ਰਾਮ) ਰਮਿਆ ਹੋਇਆ, ਵਿਆਪਕ ਪ੍ਰਮੇਸਰ ਹੈ। ਉਸਦਾ ਨਾਮ ਹੀ ਸਾਡੇ (ਮਨਿ) ਮਨ ਵਿਚ (ਭਾਵੈ) ਭਾਉਂਦਾ, ਭਾਵ ਚੰਗਾ ਲੱਗਦਾ ਹੈ। ਹੋਰ ਸਭਨਾਂ ਥਾਵਾਂ ਵਿਚ ਤਾਂ ਘਾਟਾ ਹੀ ਘਾਟਾ ਹੈ।

## ਆਸਾ ਮਹਲਾ ੧ ਚਉਪਦੇ ॥

**ਉਥਾਨਕਾ :**

ਜਿਸ ਵਕਤ ਅਧਿਕਾਰੀ ਸਿੱਖਾਂ ਨੇ ਕਈ ਪ੍ਰਕਾਰ ਦੇ ਨਿਰਨੇ ਕਰਨ ਲਈ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਰੂਪ ਵਿਚ ਪ੍ਰਸ਼ਨ ਕੀਤੇ **ਵਾ:** ਜਿਸ ਵਕਤ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸਾਧੂਆਂ ਦੀ ਮੰਡਲੀ ਨੇ ਆ ਕੇ ਸਤਿਗੁਰੂ ਸਾਹਿਬ ਜੀ ਨੂੰ ਪ੍ਰਸ਼ਨ ਕੀਤੇ ਉਸ ਸਮੇਂ ਸਤਿਗੁਰੂ ਸਾਹਿਬ ਜੀ ਨੇ ਉਹਨਾਂ ਪ੍ਰਸ਼ਨਾਂ ਦੇ ਉੱਤਰ ਦਿੰਦਿਆਂ ਹੋਇਆਂ ਵੱਖ-ਵੱਖ ਪ੍ਰਕਰਣਾਂ ਦੁਆਰਾ ਇਹ ਪਾਵਨ ਪਵਿੱਤਰ ਉਪਦੇਸ਼ ਬਖਸ਼ਿਸ਼ ਕੀਤਾ

**ਪ੍ਰਸ਼ਨ :** ਮਹਾਰਾਜ ! ਕਿਸ ਦੀ ਪੜ੍ਹੀ ਹੋਈ ਵਿਦਿਆ ਸਫਲ ਹੁੰਦੀ ਹੈ?

## ਵਿਦਿਆ ਵੀਚਾਰੀ; ਤਾਂ ਪਰਉਪਕਾਰੀ ॥

**ਉੱਤਰ :** ਹੇ ਭਾਈ ! ਵਿਦਿਆ (ਵੀਚਾਰੀ) ਵਿਚਾਰੀ ਹੋਈ ਤਾਂ ਹੀ ਸਫਲੀ ਹੈ, ਜੇ ਪਰਉਪਕਾਰੀ ਹੋਵੇ ਭਾਵ ਜੇਕਰ ਜੀਵ ਵਿਦਿਆ ਨੂੰ ਵਿਚਾਰ ਕੇ ਦੂਸਰਿਆਂ ਦਾ ਭਲਾ ਕਰਨ ਵਾਲਾ ਬਣ ਜਾਵੇ।

**ਅਥਵਾ :** ਜੇ ਜੀਵ ਪਰਉਪਕਾਰ ਨਾ ਕਰੇ ਤਾਂ ਕੀ ਉਸਨੇ ਵਿਦਿਆ ਵਿਚਾਰੀ ਹੈ, ਪੜ੍ਹੀ ਹੋਈ ਹੈ? ਭਾਵ ਨਹੀਂ ਪੜ੍ਹੀ ਹੋਈ, ਉਸਨੂੰ ਤਾਂ ਅਨਪੜ੍ਹ ਹੀ ਸਮਝਣਾ ਚਾਹੀਦਾ ਹੈ।

**ਅਥਵਾ :** ਜਿਸ ਨੇ ਆਪਣਾ ਜੀਵਨ ਪਰਉਪਕਾਰੀ ਬਣਾ ਲਿਆ ਹੈ, ਉਸ ਨੇ ਬ੍ਰਹਮ ਵਿਦਿਆ ਵਿਚਾਰੀ ਹੈ।

**ਅਥਵਾ :** ਜੇ ਪੁਰਖ (ਪਰ) ਦੂਸਰਿਆਂ ਦਾ (ਉਪਕਾਰੀ) ਭਲਾ ਕਰਨ ਵਾਲਾ ਹੋ ਜਾਵੇ, ਤਾਂ ਸਮਝਣਾ ਕਰੋ ਕਿ ਉਸਨੂੰ ਚਾਰ ਵੇਦ, ਛੇ ਸ਼ਾਸਤਰ, ਸਤਾਈ ਸਿੰਮ੍ਰਤੀਆਂ ਆਦਿਕਾਂ ਦੀ, **ਵਾ:** ਚੌਦਾਂ ਪ੍ਰਕਾਰ ਜਾਂ ਸੋਲਾਂ ਪ੍ਰਕਾਰ ਦੀ ਵਿਦਿਆ ਦੀ, **ਵਾ:** ਪਦਾਰਥਕ ਵਿਦਿਆ ਅਤੇ ਬ੍ਰਹਮ ਵਿਦਿਆ ਆਦਿਕ ਦੀ (ਵੀਚਾਰੀ) ਵਿਚਾਰ ਪ੍ਰਾਪਤ ਹੋ ਗਈ ਹੈ। ਭਾਵ ਉਸ ਨੇ ਸਾਰੀਆਂ ਵਿਦਿਆ ਸਿਖ ਲਈਆਂ ਹਨ।

ਭਾਈ ਮਨੀ ਸਿੰਘ ਜੀ ਨੇ ਜਨਮਸਾਖੀ ਵਿਚ ਇਹ ਚੌਦਾਂ ਪ੍ਰਕਾਰ ਦੀ ਵਿਦਿਆ ਲਿਖੀ ਹੈ :

**ਸ੍ਰੀ ਅਖਰ, ਜਲਤਰਨ; ਚਕਿਤਸਾ ਅਉਰ ਰਸਾਇਨ।**
**ਜੋਤਕ ਜੋਤ ਪ੍ਰਬੀਨ; ਰਾਗ ਖਟ ਰਾਗਨਿ ਗਾਇਨ।**
**ਕੋਕਕੋਲਾ, ਵਯਾਕਰਨ; ਔਰ ਬਾਜੰਤ੍ਰ ਬਜਾਇਨ।**
**ਤੁਰਹ ਤੋਰ, ਨਟ ਨਿਰਤ; ਅਉਰ ਸਰਧਨੁਖ ਚਲਾਇਨ।**
**ਗਿਆਨ ਕਰਨ ਔਰ ਚਾਤੁਰੀ; ਏਤ ਨਾਮ ਵਿਦਿਆ ਵਰੇ।**
**ਏਹ ਚਤਰਦਸ ਜਗਤ ਮੇ; ਚਤਰ ਸਮਝ ਮਨ ਮੇਂ ਧਰੇ।** (ਮਹਾਨ ਕੋਸ਼)

ਇਸੇ ਤਰ੍ਹਾਂ ਕਵੀ ਕਾਲੀ ਦਾਸ ਜੀ ਨੇ 'ਭੋਜ ਪ੍ਰਬੋਧ' ਗ੍ਰੰਥ ਅੰਦਰ ਚੌਦਾਂ ਤਰ੍ਹਾਂ ਦੀ ਵਿਦਿਆ ਦਾ ਜ਼ਿਕਰ ਕੀਤਾ ਹੈ। ਜਿਸਦਾ ਵੇਰਵਾ ਇਸ ਪ੍ਰਕਾਰ ਹੈ :

**ਸਲੋਕ ॥**

**ਬ੍ਰਹਮ ਗਿਆਨ, ਰਸਾਇਣੰ, ਸ਼੍ਰਤੀ ਕਥਾ, ਵੈਦਸਯੰ, ਤਥਾ ਜੋਤਸੰ ॥**
**ਵਯਾਕਰਣੰਚ ਧਨੁਰਧਰੰ ਜਲਤਰੰਗ ਮੰਤਰਾਖਰੰ ਵੈਦਕੰ ॥**
**ਕੋਕ, ਵਾਹਨੰ, ਵਾਜਨੰ, ਨਟ ਨਿਰਤੰ ਸੰਬੋਧਨੰ ਚਾਤਰੀ ॥** (ਸ਼ਰੁਤੀ ਪ੍ਰਮਾਣ)
**ਵਿਦਯਾ ਨਾਮ ਚਤਰ ਦਸ ਪ੍ਰਤੀ ਦਿਨੰ ॥**

੧. **ਬ੍ਰਹਮ ਗਿਆਨ :** ਸਭ ਤੋਂ ਵੱਡੀ ਆਤਮਕ ਵਿਦਿਆ ਹੈ ਜੋ ਸਾਰੀਆਂ ਵਿਦਿਆ ਦਾ ਮੁਖ ਹੈ। ਬ੍ਰਹਮ ਗਿਆਨ ਵਿਦਿਆ ਉਹ ਹੁੰਦੀ ਹੈ। ਜਿਸਦੇ ਪੜ੍ਹਨ ਕਰਕੇ ਮਨ ਦੀ ਬਿਰਤੀ ਵਿਸ਼ੇ ਵਿਕਾਰਾਂ ਵੱਲੋਂ ਰੁਕ ਕੇ ਵਾਹਿਗੁਰੂ ਜੀ ਦੇ ਚਰਨਾਂ ਨਾਲ ਜੁੜ ਜਾਂਦੀ ਹੈ। ਬ੍ਰਹਮ, ਪ੍ਰਮਾਤਮਾ ਦਾ ਗਿਆਨ ਕਰ ਲੈਂਦੀ ਹੈ ਕਿ ਬ੍ਰਹਮ ਸਤ ਸਰੂਪ ਹੈ, ਜੀਵ ਅਲਪੱਗ ਹੈ। ਇਹ ਵਿਦਿਆ ਹੀ ਰਬ ਦੇ ਨਾਲ ਮਿਲਾਉਣ ਵਾਲੀ ਹੈ। ਇਸ ਨੂੰ ਆਤਮਕ ਵਿਦਿਆ ਜਾਂ ਅਧਿਆਤਮਕ ਵਿਦਿਆ ਵੀ ਆਖਦੇ ਹਨ।

੨. **ਰਸਾਇਣ ਵਿਦਿਆ :** ਰਸਾਇਣ ਵਿਦਿਆ ਇਹ ਹੁੰਦੀ ਹੈ ਕਿ ਬੂਟੀਆਂ ਆਦਿਕਾਂ ਦੁਆਰਾ ਸੋਨਾ ਚਾਂਦੀ ਬਣਾ ਦੇਣਾ, ਰੁਪੈ ਬਣਾ ਦੇਣੇ, ਹੋਰ ਕਈ ਚੀਜ਼ਾ ਬਣਾ ਦੇਣੀਆਂ। ਇਹ ਵਿਦਿਆ ਸੰਨਿਆਸੀ ਸਾਧੂਆਂ ਕੋਲ ਬਹੁਤ ਹੁੰਦੀ ਹੈ ਤੇ ਕਈ ਹੋਰ ਸਾਧੂ ਵੀ ਇਸ ਵਿਦਿਆ ਦੇ ਜਾਣੂ ਹੁੰਦੇ ਹਨ, ਇਸ ਵਿਦਿਆ ਦੇ ਜਾਨਣ ਵਾਲੇ ਦੁਨੀਆਂ ਵਿਚ ਵੱਡਾ ਮਾਨ ਪਾਉਂਦੇ ਹਨ। ਖਾਣ ਪੀਣ ਦੇ ਪਦਾਰਥਾਂ ਨੂੰ ਤਿਆਰ ਕਰਨ ਦੀ ਵਿਦਿਆ ਨੂੰ ਵੀ ਕਿਤੇ ਰਸਾਇਣ ਵਿਦਿਆ ਆਖਿਆ ਹੈ।

੩. **ਸ਼੍ਰਤੀ ਕਥਾ :** ਵੇਦਾਂ ਦੀ ਉਪਨਿਸ਼ਦਾ ਆਦਿਕਾਂ ਦੀ ਕਥਾ ਕਰਨੀ ਅਤੇ ਸੰਸਕ੍ਰਿਤ ਸਲੋਕ ਯਾਦ ਕਰਕੇ ਸਮਾਗਮਾਂ ਵਿਚ ਬੋਲਣੇ, ਇਹ ਸ਼ਰੁਤੀ ਕਥਾ ਹੈ। ਜਿਸ ਤਰ੍ਹਾਂ ਨਿਰਮਲੇ ਸੰਤ ਮਹਾਂਪੁਰਖ ਪ੍ਰਸ਼ਾਦ ਛਕਨ ਸਮੇਂ

ਜਾਂ ਸਮਾਗਮਾਂ ਵਿਚ ਕਥਾ ਕਰਨ ਸਮੇਂ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸਿਫਤ ਸੰਸਕ੍ਰਿਤ ਸਲੋਕਾਂ ਦੁਆਰਾ ਉਚਾਰਨ ਕਰਦੇ ਹਨ।

੪. **ਵੇਦਾਂਤ** : ਜੀਵ ਬ੍ਰਹਮ ਦੀ ਏਕਤਾ ਦਾ ਗਿਆਨ ਪ੍ਰਾਪਤ ਕਰਨਾ ਅਤੇ "ਅਹੰਬ੍ਰਹਮਾਸਮੀ" ਅਤੇ 'ਪ੍ਰਗਯਾਨਮਾਨੰਦੰ ਬ੍ਰਹਮ', 'ਤਤ੍ਵਮਸੀ' ਆਦਿਕ ਮਹਾਂਵਾਕਾਂ ਦਾ ਜਾਪ ਕਰਨਾ ਇਸਦਾ ਨਾਮ ਵੇਦਾਂਤ ਵਿਦਿਆ ਹੈ।

੫. **ਜੋਤਿਸ਼ ਵਿਦਿਆ** : ਇਸ ਵਿਦਿਆ ਦੇ ਪੜ੍ਹਨ ਵਾਲੇ ਪਹਿਲਾਂ ਸੰਸਕ੍ਰਿਤ ਅੱਖਰ ਪੜ੍ਹਦੇ ਹਨ ਫੇਰ ਹਿਸਾਬ ਦੁਆਰਾ ਜੋਤਿਸ਼ ਵਿਦਿਆ ਸਿੱਖਦੇ ਹਨ। ਫੇਰ ਜੋਤਿਸ਼ ਦੁਆਰਾ ਹਰ ਇਕ ਆਦਮੀ ਦੇ ਦਿਲ ਦਾ ਖਿਆਲ ਤੇ ਹੋਣ ਵਾਲੇ ਕੰਮ ਸਭ ਕੁੱਝ ਦੱਸ ਦਿੰਦੇ ਹਨ ਤੇ ਜਨਮ ਪੱਤ੍ਰੀਆਂ ਆਦਿਕ ਬਣਾ ਕੇ ਸਭ ਹਾਲ ਪਹਿਲੋਂ ਲਿਖ ਦਿੰਦੇ ਹਨ। ਇਸ ਤਰ੍ਹਾਂ ਹਸਤ ਰੇਖਾ ਵਿਦਿਆ ਅਤੇ ਲਗਨ ਸ਼ਗਨ ਗ੍ਰਹਿ ਚਾਲ ਦਾ ਪੂਰਾ ਗਿਆਨ ਹੋਣਾ ਇਸ ਨੂੰ ਜੋਤਿਸ਼ ਵਿਦਿਆ ਕਹਿੰਦੇ ਹਨ। ਇਹ ਵੀ ਇਕ ਬੜੀ ਭਾਰੀ ਵਿਦਿਆ ਹੈ।

੬. **ਵਿਆਕਰਣ ਵਿਦਿਆ** : ਅੱਖਰਾਂ, ਲਗਾਮਾਤਰਾਂ ਤੇ ਇਨ੍ਹਾਂ ਦੇ ਉਚਾਰਨ ਦਾ ਗਿਆਨ ਅਤੇ ਸ਼ਬਦ ਦੇ ਬਨਣ ਦੀ ਰੀਤੀ ਤੇ ਸ਼ਬਦ ਦੇ ਸ਼ੁੱਧ ਅਸ਼ੁੱਧ ਬੋਲਣ ਦੀ ਪੂਰੀ ਜਾਣਕਾਰੀ ਹੋਣੀ ਇਸਦਾ ਨਾਮ ਵਿਆਕਰਣ ਵਿਦਿਆ ਹੈ। ਇਹ ਵੇਦਾਂ ਦੇ ਵਿਆਕਰਣ ਅੱਠ ਪ੍ਰਕਾਰ ਦੇ ਮੰਨੇ ਜਾਂਦੇ ਹਨ : ਇੰਦ੍ਰ, ਚੰਦ੍ਰ, ਕਾਸ਼ਕ੍ਰਿਸ਼ਤਨ ਅਪਿਸ਼ਲੀ, ਸ਼ਾਕਟਾਯਨ, ਪਾਣਿਨੀ, ਅਮਰ, ਜੈਨੇਂਦ੍ਰ।

੭. **ਧਨੁਰ ਵਿਦਿਆ** : ਹਰ ਪ੍ਰਕਾਰ ਦੇ ਸ਼ਸ਼ਤਰ ਚਲਾਉਣ ਤੇ ਸ਼ਸ਼ਤਰਾਂ ਦੇ ਪੂਰਨ ਗਿਆਤਾ ਹੋਣ ਨੂੰ ਅਤੇ ਉਹਨਾਂ ਦੇ ਚਲਾਉਣ ਲਈ ਹਰ ਪ੍ਰਕਾਰ ਦੇ ਢੰਗ ਜਾਨਣ ਨੂੰ ਧਨੁਰ ਵਿਦਿਆ ਆਖਦੇ ਹਨ।

੮. **ਜਲ ਤਰੰਗ** : ਜਲ ਦੇ ਵਿਚ ਤਰਣਾ ਅਥਵਾ ਬੇੜੀ ਤੇ ਜਹਾਜ ਤੇ ਸਵਾਰ ਹੋ ਕੇ ਬੇੜੀ, ਜਹਾਜ ਨੂੰ ਚਲਾਉਣਾ ਤੇ ਹੋਰ ਛੋਟੇ ਬੋਟ ਆਦਿਕ ਚਲਾਉਣੇ ਅਤੇ ਜਲ ਦੁਆਰਾ ਵਾਜਾ ਆਦਿਕ ਵਜਾਉਣਾ। ਇਹ ਜਲ ਤਰੰਗ ਵਿਦਿਆ ਕਹਾਉਂਦੀ ਹੈ।

੯. **ਮੰਤਰ ਵਿਦਿਆ** : ਹਰ ਪ੍ਰਕਾਰ ਦੇ ਮੰਤਰ ਜਾਨਣੇ। ਜੈਸਾ ਕਿ ਸੱਪ, ਅਠੂਹੇਂ ਤੇ ਹੋਰ ਚੀਜ਼ਾ ਨੂੰ ਮੰਤਰ ਦੁਆਰਾ ਵਸ ਕਰਨਾ ਇਸਦਾ ਨਾਮ ਮੰਤਰ ਵਿਦਿਆ ਹੈ।

੧੦. **ਵੈਦ ਵਿਦਿਆ** : ਅਯੁਰਵੈਦ ਦਾ ਗਿਆਨ ਹੋਣਾ ਭਾਵ ਹਰ ਇਕ ਬਿਮਾਰੀ ਦੀ ਪ੍ਰੀਖਿਆ ਕਰਨੀ ਉਸਦਾ ਇਲਾਜ ਕਰਨਾ ਤੇ ਨਿਰਘੰਟ ਪੜ੍ਹ ਕੇ ਹਰ ਇਕ ਬੂਟੀ ਦੀ ਤਸੀਰ ਦੀ ਪਛਾਣ ਕਰਨੀ, ਇਹ ਵੈਦ ਵਿਦਿਆ ਸਦਾਉਂਦੀ ਹੈ।

੧੧. **ਕੋਕ ਵਿਦਿਆ** : ਕੋਕ ਸ਼ਾਸਤਰ ਨੂੰ ਪੜ੍ਹ ਕੇ ਤੇ ਹਸਤਨੀ, ਪਦਮਨੀ, ਚਿਤਰਨੀ, ਸੰਖਣੀ ਆਦਿਕ ਇਸਤਰੀਆਂ ਦੀ ਪ੍ਰੀਖਿਆ ਨੂੰ ਜਾਨਣਾ ਤੇ ਹਰ ਇਕ ਤਰ੍ਹਾਂ ਦੇ ਮੈਥਨ ਦੇ ਸਮੇਂ ਦੇ ਆਸਣਾਂ ਦਾ ਗਿਆਤਾ ਹੋਣਾ। ਇਹ ਕੋਕ ਵਿਦਿਆ ਹੈ।

੧੨. **ਵਾਹਨ ਵਿਦਿਆ** : ਰਥ, ਬੱਘੀ, ਯੱਕੇ ਆਦਿਕਾਂ ਦਾ ਚਲਾਉਣਾ ਤੇ ਹਾਥੀ ਘੋੜੇ ਆਦਿਕਾਂ ਦੀ ਚੰਗੀ ਤਰ੍ਹਾ ਸਵਾਰੀ ਕਰ ਸਕਣੀ ਇਹ ਵਾਹਨ ਵਿਦਿਆ ਹੈ।

੧੩. **ਵਾਦਨ ਵਿਦਿਆ** : ਹਰ ਇਕ ਸਾਜ ਨੂੰ ਵਜਾਉਣਾ ਤੇ ਰਾਗਾਂ ਦੇ ਪੂਰੇ ਗਿਆਤਾ ਹੋਣ ਦਾ ਨਾਮ ਵਾਦਨ ਵਿਦਿਆ ਹੈ।

੧੪. **ਨਟ ਵਿਦਿਆ** : ਹਰ ਤਰ੍ਹਾਂ ਦੀ ਨਿਰਤਕਾਰੀ ਕਰਨੀ, ਤਮਾਸ਼ੇ ਕਰਨੇ, ਸਾਂਗ ਉਤਾਰਨੇ ਅਤੇ ਚਤੁਰਤਾ ਸੰਯੁਕਤ ਹੋਣਾ। ਇਹ ਨਟ ਵਿਦਿਆ ਹੈ।

ਕਈ ਚੌਦਵੀਂ ਵਿਦਿਆ ਕਵਿਤਾ ਨੂੰ ਗਿਣਦੇ ਹਨ।

ਇਹ ਚੌਦਾਂ ਪ੍ਰਕਾਰ ਦੀ ਵਿਦਿਆ ਮੰਨੀ ਗਈ ਹੈ। ਫਿਰ ਇੰਨ੍ਹਾਂ ਚੌਦਾਂ ਵਿਦਿਆਵਾਂ ਦੀਆਂ ਅੱਗੇ ਚੌਂਹਠ ਕਲਾ ਮੰਨੀਆਂ ਹਨ ਅਤੇ ਉਹਨਾਂ ਚੌਂਹਠਾਂ ਵਿਚੋਂ ਵੀ ਇੱਕ-ਇੱਕ ਦੇ ਕਈ-ਕਈ ਭੇਦ ਹਨ।

ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਮਹਾਂਪੁਰਖਾਂ ਨੇ 'ਖ਼ਾਲਸਾ ਜੀਵਨ' ਅਤੇ ਰਹਿਤ ਮਰਿਯਾਦਾ ਪੋਥੀ ਵਿਚ ਇਸ ਤਰ੍ਹਾਂ ਲਿਖਿਆ ਹੈ ਕਿ ਵਿਦਿਆ ਦੋ ਤਰ੍ਹਾਂ ਦੀ ਹੈ। ਇਕ ਵਿਵਹਾਰਕ ਅਤੇ ਦੂਜੀ ਅਧਿਆਤਮਕ। ਵਿਵਹਾਰਕ ਵਿਦਿਆ ਰੋਜੀ ਕਮਾਉਣ ਵਾਸਤੇ ਅਤੇ ਸੰਸਾਰ ਵਿਚ ਸਤਿਕਾਰ ਦੀ ਪ੍ਰਾਪਤੀ ਲਈ ਹੈ ਅਤੇ ਅਧਿਆਤਮਕ ਵਿਦਿਆ ਸਰੂਪ ਦੀ ਪ੍ਰਾਪਤੀ ਕਰਕੇ ਜੀਵਨ ਸਫਲ ਕਰਨ ਲਈ ਹੈ। ਸੰਸਾਰਿਕ ਵਿਦਿਆ ਪੜ ਕੇ ਮਾਣ ਨਹੀਂ ਕਰਨਾ।

ਵਿਦਿਆ ਦਾ ਪੜ੍ਹਨਾ ਵੀ ਤਿੰਨ ਤਰ੍ਹਾਂ ਦਾ ਹੈ।

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮੱਕੇ ਗਏ ਹਨ। ਉੱਥੇ ਸਤਿਗੁਰੂ ਜੀ ਨੇ ਕਿਤਾਬ ਦਾ ਪੜ੍ਹਨਾ ਤਿੰਨ ਤਰ੍ਹਾਂ ਦਾ ਦੱਸਿਆ ਹੈ।

੧. **ਮਗਜ਼ ਖਾਣਾ :** ਜੋ ਪੁਸਤਕ ਪੜ੍ਹ ਕੇ ਸਿਧਾਂਤ ਨੂੰ ਸਮਝਣਾ ਤੇ ਉਸ ਅਨੁਸਾਰ ਚੱਲਣਾ ਹੈ, ਇਹ ਮਗਜ਼ ਖਾਣ ਦੀ ਤਰ੍ਹਾਂ ਹੈ।

੨. **ਮਾਸ ਖਾਣਾ :** ਵਿਦਿਆ ਨੂੰ ਪੜ੍ਹ ਕੇ ਕੇਵਲ ਆਪਣਾ ਹੀ ਪੇਟ ਪਾਲਣਾ ਜਾਂ ਪਰਿਵਾਰ ਦਾ ਗੁਜਾਰਾ ਕਰਨਾ, ਇਹ ਮਾਸ ਖਾਣ ਦੀ ਤਰ੍ਹਾਂ ਹੈ।

੩. **ਅਸਤ ਖਾਣਾ :** ਵਿਦਿਆ ਪੜ੍ਹ ਕੇ ਦੂਜਿਆਂ ਤੇ ਤਰਕ ਕਰਨੀ ਕਿ ਇਹ ਸਭ ਅਨਪੜ੍ਹ ਪਸ਼ੂ ਹਨ, ਮੇਰਾ ਕੀ ਮੁਕਾਬਲਾ ਕਰ ਸਕਦੇ ਹਨ। ਇਸ ਤਰ੍ਹਾਂ ਹੰਕਾਰ ਤੇ ਲੋਭ ਕਰਨਾ। ਇਹ ਹੱਡੀਆਂ ਚੱਬਣ ਦੀ ਤਰ੍ਹਾਂ ਹੈ। ਜਿਵੇਂ ਕੁੱਤਾ ਮੂੰਹ ਵਿਚ ਸੁੱਕੀ ਹੱਡੀ ਲੈ ਕੇ ਚੱਬਦਾ ਹੈ, ਉਹ ਹੱਡੀ ਉਸਦੇ ਮਸੂੜੇ ਵਿਚ ਵੱਜਣ ਕਰਕੇ ਉਸਦੇ ਦੰਦਾਂ ਵਿਚੋਂ ਖ਼ੂਨ ਨਿਕਲਦਾ ਹੈ, ਪਰ ਉਹ ਸਮਝਦਾ ਹੈ ਕਿ ਸ਼ਾਇਦ ਇਸ ਹੱਡੀ ਵਿਚੋਂ ਰਸ ਆ ਰਿਹਾ ਹੈ। ਅਸਲ ਵਿਚ ਉਸ ਕੁੱਤੇ ਨੂੰ ਕੋਈ ਲਾਭ ਨਹੀਂ ਹੁੰਦਾ। ਇਸੇ ਤਰ੍ਹਾਂ ਵਿਦਿਆ ਪੜ੍ਹ ਕੇ ਦੂਜਿਆਂ ਨੂੰ ਆਪਣੇ ਤੋਂ ਨੀਵਾਂ ਜਾਨਣ ਵਾਲਿਆਂ ਨੂੰ ਵੀ ਵਿਦਿਆ ਪੜ੍ਹਨ ਦਾ ਕੋਈ ਲਾਭ ਨਹੀਂ ਹੁੰਦਾ ਹੈ।

ਵਿਦਿਆ ਦਾ ਸਿੱਖਣਾ ਇਸ ਤਰ੍ਹਾਂ ਦਾ ਹੈ। ਜਿਸ ਤਰ੍ਹਾਂ ਤਿੰਨ ਪ੍ਰਕਾਰ ਦੇ ਮਣੀ ਵਾਲੇ ਸੱਪ ਹੁੰਦੇ ਹਨ।

੧. ਇਕ ਉਹ ਸੱਪ ਹੁੰਦੇ ਹਨ ਜੋ ਹਨੇਰੇ ਵਿਚ ਮਣੀ ਕੱਢ ਕੇ ਬਾਹਰ ਰੇਤੇ ਉੱਤੇ ਰੱਖ ਦਿੰਦੇ ਹਨ ਤੇ ਹੰਕਾਰ ਵਿਚ ਆ ਕੇ ਫੁੰਕਾਰੇ ਮਾਰਦੇ ਹਨ ਅਤੇ ਰੇਤ ਵਿਚ ਪਾਸੇ ਮਾਰਦੇ ਹਨ। ਜਿਸ ਕਰਕੇ ਰੇਤ ਮਣੀ ਉਪਰ ਪੈ ਜਾਂਦੀ ਹੈ ਅਤੇ ਉਹ ਮਣੀ ਰੇਤਾ ਵਿਚ ਗਵਾਚ ਜਾਂਦੀ ਹੈ। ਤਾਂ ਉਹ ਸੱਪ ਦੁਖੀ ਹੋ ਕੇ ਫਨ ਮਾਰ ਮਾਰ ਕੇ ਲੱਭਦਾ ਹੈ। ਨਾ ਪ੍ਰਾਪਤ ਹੋਣ ਤੇ ਉਥੇ ਹੀ ਮਰ ਜਾਂਦਾ ਹੈ। ਇਸ ਤਰ੍ਹਾਂ ਜੋ ਲੋਕ ਵਿਦਿਆ ਪੜ੍ਹ ਕੇ ਲੋਕਾਂ ਨੂੰ ਵਿਦਿਆ ਵਿਖਾ ਕੇ ਹੰਕਾਰ ਦੇ ਫੁੰਕਾਰੇ ਮਾਰਦੇ ਹਨ ਤੇ ਆਪਣੀ ਵਿਦਿਆ ਨਸ਼ਟ ਕਰ ਲੈਂਦੇ ਹਨ ਫਿਰ ਉਹਨਾਂ ਨੂੰ ਅੰਤ ਵੇਲੇ ਪਛਤਾਉਣਾ ਪੈਂਦਾ ਹੈ।

੨. ਦੂਜੇ ਸੱਪ ਹਨੇਰੀ ਰਾਤ ਵਿਚ ਮਣੀ ਬਾਹਰ ਕੱਢ ਕੇ ਰੱਖ ਦਿੰਦੇ ਹਨ। ਮਣੀ ਦੇ ਚਾਨਣ ਉੱਤੇ ਜੋ ਕੀੜੇ ਮਕੌੜੇ ਆਉਂਦੇ ਹਨ ਉਹਨਾਂ ਨੂੰ ਖਾ ਕੇ ਪੇਟ ਭਰਦੇ ਹਨ। ਹੋਰ ਕੋਈ ਲਾਭ ਨਹੀਂ ਲੈਂਦੇ। ਇਸੇ ਤਰ੍ਹਾਂ ਜੋ ਵਿਦਵਾਨ ਅਨਪੜ੍ਹਾਂ ਉਪਰ ਆਪਣੀ ਵਿਦਿਆ, ਕਥਾ ਦਾ ਪ੍ਰਕਾਸ਼ ਰੂਪੀ ਅਸਰ ਪਾ ਕੇ ਆਪਣਾ ਤੇ ਆਪਣੇ ਪਰਿਵਾਰ ਦਾ ਪੇਟ ਪਾਲਦੇ ਹਨ। ਉਹਨਾਂ ਨੂੰ ਪਰਮਾਰਥ ਦੀ ਪ੍ਰਾਪਤੀ ਰੂਪ ਹੋਰ ਕੋਈ ਲਾਭ ਨਹੀਂ ਮਿਲਦਾ।

੩. ਤੀਸਰੀ ਤਰ੍ਹਾਂ ਦੇ ਸੱਪ ਪੂਰਨਮਾਸੀ ਦੀ ਰਾਤ ਨੂੰ ਮਣੀ ਕੱਢ ਕੇ ਰੱਖਦੇ ਹਨ, ਉਸ ਉੱਪਰ ਚੰਦਰਮਾ ਦੀਆਂ

ਕਿਰਨਾਂ ਪੈਣ ਤੋਂ ਮਣੀ ਵਿਚੋਂ ਅੰਮ੍ਰਿਤ ਸਿੰਮਦਾ (ਸ੍ਰਵਦਾ) ਹੈ। ਉਸਨੂੰ ਚੱਟ ਕੇ ਸੱਪ ਆਪਣੀ ਜ਼ਹਿਰ ਮੇਟ ਲੈਂਦਾ ਹੈ ਅਤੇ ਮਹੀਨਾ ਭਰ ਸ਼ਾਂਤ ਰਹਿੰਦਾ ਹੈ। ਯਥਾ :

**ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥**

**ਚਾਖਤ ਬੇਗਿ ਸਗਲ ਬਿਖ ਹਰੈ ॥** *(ਅੰਗ : ੩੪੪)*

ਇਸ ਤਰ੍ਹਾਂ ਬ੍ਰਹਮ ਵਿਦਿਆ ਰੂਪ ਮਣੀ ਦੇ ਪ੍ਰਕਾਸ਼ ਕਰਕੇ ਜਿੰਨ੍ਹਾਂ ਦਾ ਹਿਰਦਾ ਪੂਰਨ ਵੈਰਾਗ ਅਤੇ ਸ਼ੁੱਭ ਗੁਣਾਂ ਦੇ ਸਹਿਤ ਹੈ, ਉਹ ਹਿਰਦੇ ਵਿਚੋਂ ਕਾਮ ਆਦਿਕ ਦੀ ਜ਼ਹਿਰ ਮੇਟ ਕੇ ਨਾਮ ਅੰਮ੍ਰਿਤ ਨੂੰ ਪੀਂਦੇ ਹਨ। ਉਹ ਆਪ ਵੀ ਮੁਕਤ ਹਨ ਤੇ ਹੋਰਨਾਂ ਨੂੰ ਵੀ ਉਪਦੇਸ਼ ਦੇ ਕੇ ਨਿਹਾਲ ਕਰਦੇ ਹਨ।

ਵਿਦਿਆ ਮਨੁਖ ਦਾ ਤੀਜਾ ਨੇਤਰ ਹੈ।

**ਦੁਇ ਦੁਇ ਲੋਚਨ ਸਰਬਾਨਾ, ਵਿਦਵਾਨਾ ਤ੍ਰਈ ਲੋਚਨਾ,**

**ਪੰਡਤਾਨਾ ਸਪਤਾਨਾ, ਬ੍ਰਹਮ ਗਿਆਨੀ ਅਨੰਤ ਲੋਚਨਾ।** *(ਸ਼ਰੁਤੀ ਪ੍ਰਮਾਣ)*

ਇਸ ਪ੍ਰਕਾਰ ਵਿਦਿਆ ਦੀ ਵਿਚਾਰ ਕੀਤੀ ਤਾਂ ਸਫਲ ਹੈ ਜੇ ਪਰਉਪਕਾਰੀ ਬਣ ਜਾਈਏ।

**ਪ੍ਰਸ਼ਨ :** ਮਹਾਰਾਜ ! ਤੀਰਥਾਂ ਉਤੇ ਵੱਸਣਾ ਕਿਸਦਾ ਸਫਲ ਹੁੰਦਾ ਹੈ?

## ਜਾਂ ਪੰਚ ਰਾਸੀ; ਤਾਂ ਤੀਰਥ ਵਾਸੀ ॥੧॥

**ਉੱਤਰ :** ਹੇ ਭਾਈ ! (ਜਾਂ) ਜੇ ਕਰਕੇ ਸਤ, ਸੰਤੋਖ, ਦਇਆ, ਧਰਮ ਅਤੇ ਵਿਚਾਰ ਰੂਪ (ਪੰਚ) ਪੰਜ ਗੁਣਾਂ ਦੀ (ਰਾਸੀ) ਰਾਸ, ਪੂੰਜੀ ਕਿਸੇ ਦੇ ਪਾਸ ਹੈ, ਤਾਂ ਉਸ ਪੁਰਖ ਨੂੰ (ਤੀਰਥ ਵਾਸੀ) ਤੀਰਥਾਂ ਉੱਤੇ ਵੱਸਣ ਵਾਲਾ ਜਾਨਣਾ ਕਰੋ।

**ਅਥਵਾ :** (ਜਾਂ) ਜਿਸ ਨੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਇੰਨ੍ਹਾਂ (ਪੰਚ) ਪੰਜਾਂ ਵਿਸ਼ਿਆਂ ਨੂੰ **ਵਾ:** (ਪੰਚ) ਪੰਜ ਗਿਆਨ ਇੰਦਰੀਆਂ ਨੂੰ (ਰਾਸੀ) ਸਚਿਆਈ ਵਿਚ ਲਿਆਂਦਾ ਹੈ, ਭਾਵ ਪੈਰਾਂ ਨੂੰ ਸਤਸੰਗਤ ਵੱਲ ਚੱਲ ਕੇ ਜਾਣ ਵਿਚ, ਹੱਥਾਂ ਨੂੰ ਸੇਵਾ ਟਹਿਲ ਕਰਨ ਵਿਚ, ਅੱਖਾਂ ਨੂੰ ਮਹਾਰਾਜ ਸਾਹਿਬ ਦੇ ਦਰਸ਼ਨ ਕਰਨ ਵਿਚ, ਕੰਨਾਂ ਨੂੰ ਹਰੀ ਦਾ ਜਸ ਸੁਨਣ ਵਿਚ ਅਤੇ ਰਸਨਾਂ ਨੂੰ ਉਸਦੇ ਗੁਣ ਗਾਉਣ ਵਿਚ ਲਾਇਆ ਹੋਇਆ ਹੈ। ਉਸਨੂੰ (ਤੀਰਥ ਵਾਸੀ) ਆਤਮਾਨੰਦ ਰੂਪ ਤੀਰਥ ਦਾ ਵਾਸੀ ਜਾਣੋ।

**ਅਥਵਾ :** (ਜਾਂ) ਜੇ ਕਰਕੇ ਕੋਈ (ਪੰਚ) ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਕਾਰਾਂ ਨੂੰ (ਰਾਸੀ) ਸਚਿਆਈ ਵਿਚ ਲੈ ਆਵੇ ਭਾਵ ਲੋਭ ਨੂੰ ਸੰਤੋਖ ਵਿਚ, ਹੰਕਾਰ ਨੂੰ ਨਿਮਰਤਾ ਵਿਚ, ਮੋਹ ਨੂੰ ਵਿਵੇਕ ਵਿਚ, ਕਾਮ ਨੂੰ ਵਸਤੂ ਵਿਚਾਰ ਵਿਚ ਤੇ ਕ੍ਰੋਧ ਨੂੰ ਸ਼ਾਂਤੀ ਵਿਚ ਲੈ ਆਵੇ ਤਾਂ ਉਸ ਪੁਰਖ ਦਾ ਤੀਰਥਾਂ ਉੱਤੇ (ਵਾਸੀ) ਵੱਸਣਾ ਸਫਲਾ ਜਾਣੋ।

**ਅਥਵਾ :** (ਜਾਂ) ਜੇ ਕਰਕੇ ਪੁਰਖ (ਪੰਚ) ਪੰਜ ਕਾਮ, ਕ੍ਰੋਧਾਦਿਕ ਦੂਤਾਂ ਨੂੰ (ਰਾਸੀ) ਰਾਸ, ਸਹੀ ਕਰ ਲੈਂਦਾ ਹੈ ਭਾਵ ਵੱਸ ਵਿਚ ਕਰ ਲੈਂਦਾ ਹੈ ਅਤੇ (ਪੰਚ) ਪੰਜੇ ਗਿਆਨ ਇੰਦਰੀਆਂ ਨੂੰ (ਰਾਸੀ) ਸਚਿਆਈ ਵਿਚ ਲੈ ਆਉਂਦਾ ਹੈ, ਉਹ ਜਿੱਥੇ ਵੀ ਬੈਠ ਜਾਵੇ, ਉਹ ਥਾਂ ਤੀਰਥ ਦੀ ਨਿਆਈਂ ਪਵਿੱਤਰ ਹੋ ਜਾਂਦੀ ਹੈ। ਇਸ ਤਰ੍ਹਾਂ ਉਸਨੂੰ ਹਰ ਵਕਤ ਤੀਰਥਾਂ ਦਾ ਵਾਸੀ ਹੀ ਜਾਨਣਾ ਕਰੋ।

**ਅਥਵਾ :** **ਅੰਨਵੈ :** (ਜਾਂ) ਜੇ ਪੁਰਖ (ਤੀਰਥ ਵਾਸੀ) ਤੀਰਥ ਉੱਤੇ ਵੱਸਣ ਵਾਲਾ ਹੋ ਜਾਵੇ ਤਾਂ ਆਪਣੇ (ਪੰਚ) ਪੰਜ ਗਿਆਨ ਇੰਦਰਿਆਂ ਨੂੰ (ਰਾਸੀ) ਸਹੀ, ਵੱਸ ਵਿਚ ਕਰਕੇ ਸਤ, ਸੰਤੋਖ ਆਦਿਕ (ਪੰਚ) ਪੰਜ ਗੁਣਾਂ ਨੂੰ ਆਪਣੀ (ਰਾਸੀ) ਰਾਸ, ਪੂੰਜੀ ਬਣਾਵੇ, ਤਾਂ ਹੀ ਉਸਦਾ ਤੀਰਥਾਂ ਉੱਤੇ ਵੱਸਣਾ ਸਫਲਾ ਹੈ।

**ਪ੍ਰਸ਼ਨ :** ਸਤਿਗੁਰੂ ਜੀ ! ਨਿਰਤਕਾਰੀਆਂ ਕਰਨ ਵਾਲੇ ਅਤੇ ਕਈ ਹੋਰ ਲੋਕ ਪੈਰਾਂ ਨੂੰ ਘੁੰਘਰੂ ਆਦਿਕ ਬੰਨ੍ਹ ਕੇ ਵਾਜੇ ਵਜਾਉਂਦੇ ਹਨ। ਪਰ ਇਹ ਘੁੰਘਰੂ ਆਦਿਕ ਵਾਜਿਆਂ ਦਾ ਵਜਾਉਣਾ ਕਿਸਦਾ ਸਫਲਾ ਹੁੰਦਾ ਹੈ?

## ਘੂੰਘਰੂ ਵਾਜੈ; ਜੇ ਮਨੁ ਲਾਗੈ ॥

**ਉੱਤਰ :** ਹੇ ਭਾਈ ! ਜੇ ਕਰਕੇ ਪ੍ਰਮੇਸਰ ਵਿਚ ਮਨ (ਲਾਗੈ) ਲੱਗ ਜਾਵੇ, ਤਾਂ ਘੁੰਘਰੂ ਆਦਿਕ (ਵਾਜੈ) ਵਾਜਿਆਂ ਦਾ ਵਜਾਉਣਾ ਸਫਲ ਹੈ।

**ਅਥਵਾ :** ਜੇ ਮੇਰਾ ਮਨ ਪ੍ਰਮੇਸਰ ਵਿਚ (ਲਾਗੈ) ਲੱਗ ਜਾਵੇ ਤਾਂ ਇਓਂ ਜਾਣੋ ਕਿ ਘੁੰਘਰੂ ਆਦਿਕ ਸਾਰੇ ਵਾਜੇ (ਵਾਜੈ) ਵੱਜ ਪਏ ਹਨ ਅਤੇ ਕਿਸੇ ਵਾਜੇ ਦੇ ਵਜਾਉਣ ਦੀ ਕਮੀ ਨਹੀਂ ਰਹੀ ਹੈ।

**ਅਥਵਾ :** ਸੰਤ ਗਿਆਨੀ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਇਸ ਪ੍ਰਕਾਰ ਅਰਥ ਕਰਿਆ ਕਰਦੇ ਸਨ ਕਿ ਜਦੋਂ ਅੰਤਲੇ ਸਮੇਂ (ਘੁੰਘਰੂ) ਘੋਰੜੂ ਵੱਜਦਾ ਹੈ ਜੇਕਰ ਉਦੋਂ ਮੇਰਾ ਮਨ ਪ੍ਰਮੇਸਰ ਵਿਚ ਲੱਗ ਜਾਵੇ।

## ਤਉ ਜਮੁ ਕਹਾ ਕਰੇ; ਮੋ ਸਿਉ ਆਗੈ ॥੧॥ ਰਹਾਉ ॥

(ਤਉ) ਤਾਂ ਫੇਰ (ਜਮੁ) ਜਮਦੂਤ (ਆਗੈ) ਅੱਗੇ ਪ੍ਰਲੋਕ ਵਿਚ (ਮੋ ਸਿਉ) ਮੇਰੇ ਨਾਲ (ਕਹਾ) ਕੀ (ਕਰੇ) ਕਰ ਲਵੇਗਾ? ਭਾਵ ਕੁਝ ਨਹੀਂ ਕਰ ਸਕਦਾ। ਜਿਸ ਤਰ੍ਹਾਂ ਅਜਾਮਲ ਨੇ ਆਪਣੇ ਅੰਤ ਸਮੇਂ ਆਪਣੇ ਪੁੱਤਰ ਦੇ ਬਹਾਨੇ ਪ੍ਰਮੇਸਰ ਨੂੰ ਚੇਤੇ ਕੀਤਾ, ਤਾਂ ਉਸਦਾ ਭਲਾ ਹੋ ਗਿਆ ਸੀ। ਯਥਾ:-

**ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥** *(ਅੰਗ : ੯੯੯)*

## *ਸਾਖੀ—ਅਜਾਮਲ ਦੀ

**ਪ੍ਰਸ਼ਨ :** ਮਹਾਰਾਜ ! ਸੰਨਿਆਸੀ ਕੌਣ ਹੈ?

## ਆਸ ਨਿਰਾਸੀ; ਤਉ ਸੰਨਿਆਸੀ ॥

**ਉੱਤਰ :** ਜਿਸਦੇ ਚਿੱਤ ਦੀ ਬਿਰਤੀ ਦੁਨੀਆਂ ਦੀ ਆਸ ਤੋਂ ਨਿਰਾਸੀ ਹੋ ਗਈ ਹੈ, (ਤਉ) ਤਾਂ ਉਹ ਸੰਨਿਆਸੀ ਹੈ। **ਵਾ:** ਜਿਸਦੀਆਂ ਸਾਰੀਆਂ ਆਸਾ ਸੁੰਨ ਹੋ ਗਈਆ, ਭਾਵ ਮੁਕ ਗਈਆਂ ਹਨ, ਤਾਂ ਉਹ ਸੰਨਿਆਸੀ ਹੈ। ਪਰ ਜੇਕਰ ਕੋਈ ਸਰੀਰ ਕਰਕੇ ਸੰਨਿਆਸੀ ਭੇਖ ਵੀ ਧਾਰਨ ਕਰ ਲਵੇ ਅਤੇ ਉਸਦੇ ਮਨ ਵਿਚ ਦੁਨੀਆਂ ਦੀ ਬਹੁਤੀ ਆਸਾ ਵੀ ਲੱਗੀ ਹੋਵੇ, ਉਸਦੀ ਤਾਂ ਫਿਰ "**ਨਾਰ ਮਰੈ ਘਰ ਸੰਪਦ ਨਾਸੀ। ਮੂੰਡ ਮੁੰਡਾਏ ਭਇਆ ਸੰਨਿਆਸੀ।**" ਵਾਲੀ ਹਾਲਤ ਹੁੰਦੀ ਹੈ।

## **ਸਾਖੀ—ਮਛੰਦਰ ਨਾਥ ਦੀ

**ਪ੍ਰਸ਼ਨ :** ਸਤਿਗੁਰੂ ਜੀ ! ਜੋਗੀ ਕੌਣ ਹੈ?

## ਜਾਂ ਜਤੁ ਜੋਗੀ; ਤਾਂ ਕਾਇਆ ਭੋਗੀ ॥੨॥

**ਉੱਤਰ :** ਹੇ ਭਾਈ ! ਜੇਕਰ ਕੋਈ ਜਤ ਸਤ ਧਾਰਨ ਕਰਦਾ ਹੈ, ਤਾਂ ਜੋਗੀ ਹੈ, ਨਹੀਂ ਤਾਂ ਉਸਦੀ (ਕਾਇਆ) ਦੇਹ (ਭੋਗੀ) ਗ੍ਰਿਹਸਤੀਆਂ ਦੀ ਨਿਆਈਂ ਹੈ। ਭਾਵ ਉਹ ਗ੍ਰਿਹਸਤੀ ਹੀ ਹੈ।

---

* ਸ਼੍ਰੋਮਣੀ ਦਮਦਮੀ ਸਟੀਕ ਦੂਸਰੀ ਪੋਥੀ ਦੇ ਪੰਨਾ ਨੰ. ੮੦੫ 'ਤੇ ਵੇਖੋ।
** ਸ਼੍ਰੋਮਣੀ ਦਮਦਮੀ ਸਟੀਕ ਦੂਸਰੀ ਪੋਥੀ ਦੇ ਪੰਨਾ ਨੰ. ੩੬੫ 'ਤੇ ਵੇਖੋ।

**ਜੋਗੀ ਗਿਰਹੀ ਜਟਾ ਬਿਭੂਤ ॥**
**ਆਗੈ ਪਾਛੈ ਰੋਵਹਿ ਪੂਤ ॥**
**ਜੋਗੁ ਨ ਪਾਇਆ ਜੁਗਤਿ ਗਵਾਈ ॥**
**ਕਿਤੁ ਕਾਰਣਿ ਸਿਰਿ ਛਾਈ ਪਾਈ ॥** *(ਅੰਗ : ੯੫੧)*

**ਅਥਵਾ :** ਜੇ ਕੋਈ ਜਤੀ ਹੈ ਤਾਂ ਉਹ ਜੋਗੀ ਹੈ ਨਹੀਂ ਤਾਂ ਭੋਗਾਂ ਵਿਚ ਲੱਗ ਕੇ (ਕਾਇਆ) ਦੇਹ ਨੂੰ ਭੋਗਣ ਵਾਲਾ ਹੈ **ਵਾ:** ਜੇ ਕੋਈ ਬ੍ਰਹਮਚਰਜ ਨੂੰ ਤ੍ਰਿਕੁਟੀ ਵਿਚ ਰੱਖੇ ਤਾਂ ਉਹ ਜੋਗੀ ਹੈ ਅਤੇ ਉਸ ਜੋਗੀ ਦੇ ਹੀ ਦਸਵੇਂ ਦਵਾਰ ਵਿਚ ਪ੍ਰਾਣ ਟਿਕਦੇ ਹਨ।

**ਅਥਵਾ :** (ਜਾਂ) ਜੇ ਕਰਕੇ ਕੋਈ (ਜਤੁ) ਬ੍ਰਹਮਚਰਜ ਰੱਖਣ ਵਾਲਾ ਹੈ, ਤਾਂ ਉਸਨੂੰ ਪ੍ਰਮੇਸਰ ਵਿਚ (ਜੋਗੀ) ਜੁੜਿਆ ਹੋਇਆ ਜੋਗੀ ਜਾਨਣਾ ਕਰੋ। ਐਸਾ ਜੋਗੀ (ਕਾਇਆ) ਬੁੱਧੀ ਦੇ ਅੰਦਰ ਹੀ ਜੋਗਾਨੰਦ ਨੂੰ (ਭੋਗੀ) ਭੋਗਦਾ ਹੈ।

**ਅਥਵਾ :** ਜੇ ਕੋਈ "**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥**" ਰੂਪ ਜਤ ਆਦਿਕ ਰੱਖਣ ਵਾਲਾ ਜੋਗੀ ਹੈ ਤਾਂ ਉਹ (ਕਾਇਆ) ਬੁੱਧੀ ਦੇ ਅੰਦਰੋਂ ਬ੍ਰਹਮਾਨੰਦ ਦੇ ਤਾਈਂ ਭੋਗਦਾ ਹੈ।

**ਅਥਵਾ :** ਪ੍ਰਾਪਤ ਕੀਤੀ ਹੋਈ (ਕਾਇਆ) ਦੇਹੀ ਤਾਂ ਹੀ ਸਫਲੀ ਹੈ ਜੇਕਰ ਦੇਹ ਅਭਿਮਾਨ ਨੂੰ ਨਾਸ਼ ਕਰ ਦੇਈਏ, ਨਹੀਂ ਤਾਂ ਜਤ ਰੱਖਣ ਵਾਲਾ ਆਦਮੀ ਜੋਗੀ ਨਹੀਂ, ਕਾਇਆ ਦਾ ਭੋਗੀ ਹੀ ਰਹਿੰਦਾ ਹੈ।

**ਅਥਵਾ :** (ਜਾਂ) ਜੇ ਕਰਕੇ ਜੋਗੀ ਕਹਾਉਣ ਵਾਲੇ ਨੇ ਜਤ ਨਹੀਂ ਧਾਰਨ ਕੀਤਾ, ਤਾਂ ਉਸਨੂੰ ਮਛੰਦਰ ਨਾਥ ਵਾਂਗ (ਕਾਇਆ) ਦੇਹੀ ਦਾ (ਭੋਗੀ) ਭੁਗਤਾ ਹੀ ਜਾਨਣਾ ਕਰੋ। ਯਥਾ:

**ਭੋਗੋ ਨਾਂ ਭੁਗਤਾਵਈ ਮੇਵ, ਅਭੁਗਤਾ।** *(ਵੈਰਾਗ ਸ਼ੱਤਕ)*

**ਵਾ:** ਜਤ ਤੋਂ ਬਗ਼ੈਰ ਜੋਗੀ ਕਹਾਉਣ ਵਾਲੇ ਦੀ (ਕਾਇਆ) ਦੇਹੀ ਤਾਂ ਭੋਗਾਂ ਨੇ (ਭੋਗੀ) ਭੋਗ ਲਈ, ਖਾ ਲਈ ਹੈ। ਜਿਸ ਤਰ੍ਹਾਂ ਭਰਥਰੀ ਹਰੀ ਨੇ ਆਖਿਆ ਹੈ ਕਿ :

**ਭੁਗਤਾ ਜਾਨ ਭੋਗ ਮੈਂ ਭੋਗਨ, ਉਲਟਾ ਭੋਗਨ ਭੋਗਿਓ ਮੋਹਿ ॥** *(ਵੈਰਾਗ ਸ਼ੱਤਕ)*

ਮੈਂ ਆਪਣੇ ਆਪ ਨੂੰ ਭੋਗਾਂ ਦਾ (ਭੁਗਤਾ) ਭੋਗਨ ਵਾਲਾ ਜਾਣ ਕੇ ਭੋਗਿਆ ਹੈ, ਪਰ ਮੈਨੂੰ ਇਸ ਗੱਲ ਦਾ ਪਤਾ ਹੀ ਨਹੀਂ ਲੱਗਾ ਕਿ ਅੰਤ ਨੂੰ ਭੋਗਾਂ ਨੇ ਹੀ ਮੈਨੂੰ ਭੋਗ ਲਿਆ ਹੈ।

ਸਤਿਗੁਰੂ ਜੀ ਨੇ ਆਸਾ ਦੀ ਵਾਰ ਵਿਚ ਬਚਨ ਕੀਤਾ ਹੈ :

**ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥** *(ਅੰਗ : ੪੬੪)*

ਇਹ ਜੀਵ ਭੋਗਾਂ ਨੂੰ ਭੋਗਦਾ ਹੋਇਆ ਆਪਣਾ ਹੀ ਭੋਗ ਪਾ ਕੇ, ਭਸਮ ਦਾ ਮੜ੍ਹਾ ਹੋ ਕੇ ਸੰਸਾਰ ਵਿਚੋਂ ਤੁਰ ਜਾਂਦਾ ਹੈ। ਭੋਗਾਂ ਨੂੰ ਭੋਗਣ ਵਾਲਿਆਂ ਦੀ ਤਾਂ ਇਹ ਹਾਲਤ ਹੁੰਦੀ ਹੈ।

ਇਸ ਕਰਕੇ ਜਿਸ ਨੇ ਜਤ ਧਾਰਨ ਕਰਕੇ ਰੱਖਿਆ ਹੈ, ਉਹ ਹੀ ਅਸਲ ਜੋਗੀ ਹੈ।

**ਨੋਟ :** ਬ੍ਰਹਮਚਰਜ ਤੋਂ ਬਗੈਰ ਚਿੱਤ ਦੀ ਬਿਰਤੀ ਇਕਾਗਰ ਨਹੀਂ ਹੁੰਦੀ। ਜਿਸਦੀ ਦੇਹੀ ਦੇ ਅੰਦਰ ਬਹੁਤਾ ਮਲ ਦੋਸ਼ ਹੋਵੇ, ਉਸਦਾ ਚਿਤ ਬੁਝਿਆ ਜਿਹਾ ਰਹਿੰਦਾ ਹੈ। ਉਸਨੂੰ ਕਿਸੇ ਪ੍ਰਕਾਰ ਦੀ ਕੋਈ ਸਮਝ ਨਹੀਂ ਹੁੰਦੀ। ਜਿਸਦੇ ਅੰਦਰ ਖ਼ੂਨ ਬਹੁਤਾ ਹੋਵੇ, ਉਸਦਾ ਚਿੱਤ ਚੰਚਲ ਰਹਿੰਦਾ ਹੈ। ਪਰ ਜਿਸਦੇ ਅੰਦਰ ਬ੍ਰਹਮਚਰਜ ਹੋਵੇ, ਉਸਦਾ ਸੁਭਾਅ ਧੀਰਜ ਵਾਲਾ ਅਤੇ ਟਿਕਾਅ ਵਾਲਾ ਹੁੰਦਾ ਹੈ ਅਤੇ ਬ੍ਰਹਮਚਰਜ ਨੂੰ ਧਾਰਨ ਕਰਕੇ ਉਸਦੀ ਬਿਰਤੀ ਗੰਭੀਰ ਹੋ ਕੇ ਦਸਮ ਦੁਆਰ ਵਿਚ ਚਲੇ ਜਾਂਦੀ ਹੈ। ਬ੍ਰਹਮਚਰਜ ਵਿਚ ਐਸੇ ਗੁਣ ਹਨ।

**ਪ੍ਰਸ਼ਨ :** ਮਹਾਰਾਜ ! ਦਿਗੰਬਰ ਕੌਣ ਹੈ?

## ਦਇਆ ਦਿਗੰਬਰੁ; ਦੇਹ ਬੀਚਾਰੀ ॥

**ਉੱਤਰ :** ਜਿਸਦੇ ਹਿਰਦੇ ਵਿਚ ਪ੍ਰਮੇਸਰ ਦੀ ਵਿਚਾਰ ਆਈ ਹੈ ਅਤੇ ਵਿਚਾਰ ਕਰਕੇ ਜੀਆਂ ਉੱਤੇ ਦਇਆ ਕਰਦਾ ਹੈ, ਉਸਦੀ *ਦਿਗੰਬਰ ਵਾਲੀ ਦੇਹੀ (ਬੀਚਾਰੀ) ਵਿਚਾਰਨਾ ਕਰੋ।

**ਅਥਵਾ :** ਜੋ ਦੇਹੀ ਅੰਦਰ ਦਇਆ ਦਾ (ਬੀਚਾਰੀ) ਵਿਚਾਰ ਕਰਨਾ ਹੈ **ਵਾ:** ਜੋ ਦੇਹ ਦੇ ਅੰਦਰ (ਬੀਚਾਰੀ) ਵਿਚਾਰ ਕਰਕੇ ਦਇਆ ਆਦਿਕ ਸ਼ੁਭ ਗੁਣ ਧਾਰਨ ਕਰਨੇ ਹਨ, ਇਹੀ ਦਿਸ਼ਾਵਾਂ ਦੇ ਬਸਤਰ ਪਹਿਨ ਕੇ 'ਦਿਗੰਬਰ' ਹੋਣਾ ਹੈ। ਇਸ ਕਰਕੇ ਜੇ ਤਾਂ ਦਇਆ ਆਦਿਕ ਗੁਣ ਧਾਰਨ ਕੀਤੇ ਹਨ, ਤਾਂ ਦਿਗੰਬਰ ਹੈ, ਨਹੀਂ ਤਾਂ ਦੇਹੀ ਵਿਚ ਹੀ ਫਸਿਆ ਹੋਇਆ ਦੇਹ ਅਧਿਆਸੀ ਜਾਨਣਾ ਕਰੋ। ਯਥਾ :

**ਕਿਆ ਨਾਗੇ ਕਿਆ ਬਾਧੇ ਚਾਮ ॥ ਜਬ ਨਹੀ ਚੀਨਸਿ ਆਤਮ ਰਾਮ ॥** *(ਅੰਗ : ੩੨੪)*

**ਅਥਵਾ :** ਜੇ ਤਾਂ ਆਪਣੀ ਦੇਹ ਉੱਤੇ ਦਇਆ ਕਰਨੀ (ਬੀਚਾਰੀ) ਵਿਚਾਰਦਾ ਹੈ ਅਤੇ ਸਿਮਰਨ ਵਿਚ ਲਾ ਕੇ ਦੇਹੀ ਨੂੰ ਸਫਲ ਕਰਦਾ ਹੈ, ਤਾਂ ਦਿਗੰਬਰ ਹੈ। ਨਹੀਂ ਤਾਂ ਦੇਹੀ ਉੱਤੇ ਧੁੱਪ, ਪਾਲਾ ਅਤੇ ਬਾਰਿਸ਼ ਆਦਿਕ ਸਹਾਰਨ ਦਾ ਕੋਈ ਲਾਭ ਨਹੀਂ ਹੈ।

## ਆਪਿ ਮਰੈ; ਅਵਰਾ ਨਹ ਮਾਰੀ ॥੩॥

ਹੇ ਭਾਈ ! ਐਸੀ ਦਇਆ ਧਾਰਨਾ ਕਰੋ ਕਿ ਆਪ ਜੀਵਤ ਭਾਵ ਤੋਂ (ਮਰੈ) ਮਰਨਾ ਕਰੋ ਅਤੇ (ਅਵਰਾ) ਹੋਰ ਕਿਸੇ ਨੂੰ ਦੁੱਖ ਦੇ ਕੇ (ਨਹ ਮਾਰੀ) ਨਾ ਮਾਰਨਾ ਕਰੋ। **ਵਾ:** ਹੋਰ ਕਿਸੇ ਨੂੰ ਦੋਸ਼ ਅਰੋਪਣ ਰੂਪ ਨਾ ਮਾਰਨਾ ਕਰੋ।

**ਅਥਵਾ :** ਜੋ ਆਪ ਹੰਗਤਾ ਵੱਲੋਂ ਮਰਨਾ ਕਰੇ ਤੇ (ਅਵਰਾ) ਹੋਰਨਾਂ ਨੂੰ (ਮਾਰੀ) ਮਾਰਨ ਜਾਂ ਦੁੱਖ ਦੇਣ ਵਾਸਤੇ ਕਦੇ ਵੀ ਤਿਆਰ ਨਾ ਹੋਵੇ, ਉਸਨੂੰ ਹੀ (ਆਪਿ) ਆਪਾ ਭਾਵ ਤੋਂ (ਮਰੈ) ਮਰਿਆ ਹੋਇਆ ਸਮਝਣਾ ਚਾਹੀਦਾ ਹੈ।

**ਨੋਟ :** 'ਅਵਰਾਨਹਿ' ਪਾਠ ਸਿਰਫ ਅਰਥ ਲਈ ਕੀਤਾ ਹੈ, ਪਾਠ 'ਅਵਰਾ ਨਹ' ਹੀ ਕਰਨਾ।

**ਅਥਵਾ :** ਜੋ ਆਪ ਵੀ ਜੀਵਤ ਭਾਵ ਤੋਂ (ਮਰੈ) ਮਰਨਾ ਕਰੇ ਅਤੇ (ਅਵਰਾਨਹ) ਹੋਰਨਾਂ ਨੂੰ ਜੀਵਤ ਭਾਵ ਤੋਂ ਮਾਰਨਾ ਕਰੇ। **ਵਾ:** ਹੋਰਨਾ ਦੀ ਹੰਗਤਾ ਨੂੰ ਵੀ (ਮਾਰੀ) ਮਾਰਨਾ ਕਰੇ। **ਵਾ:** ਹੋਰਨਾ ਅਧਿਕਾਰੀਆਂ ਦੇ (ਅਵਰਾਨਹ) ਆਵਰਨ ਨੂੰ ਵੀ ਮਾਰਨਾ ਕਰੇ। ਭਾਵ ਉਹਨਾਂ ਨੂੰ ਆਵਰਨ ਦੇ ਪੜਦੇ ਤੋਂ ਰਹਿਤ ਕਰ ਦੇਵੇ। ਉਹ ਜੀਤਵ ਭਾਵ ਤੋਂ ਮਰਿਆ ਹੋਇਆ ਹੈ।

**ਅਥਵਾ :** ਆਪ ਜੀਵਤ ਭਾਵ ਤੋਂ ਮਰਣਾ ਕਰੇ, ਪਰ (ਅਵਰਾਨਹ ਮਾਰੀ) ਹੋਰਨਾਂ ਦੀ ਹੰਗਤਾ ਨੂੰ ਮਾਰਣ ਦਾ ਜ਼ਿੰਮੇਵਾਰ ਨਾ ਬਣਿਆ ਫਿਰੇ ਅਤੇ ਹਿਰਦੇ ਵਿਚ ਇਹ ਨਿਸ਼ਚਾ ਰੱਖੇ ਕਿ ਜਿਸ ਪ੍ਰਮੇਸਰ ਨੇ ਬਖਸ਼ਿਸ਼ ਕਰਕੇ ਮੇਰੀ ਹੰਗਤਾ-ਮਮਤਾ ਨਵਿਰਤ ਕੀਤੀ ਹੈ, ਉਹ ਪ੍ਰਮੇਸਰ (ਆਪਿ) ਆਪ ਹੀ ਕਿਰਪਾ ਕਰਕੇ (ਅਵਰਾਨਹ) ਹੋਰਨਾਂ ਦੀ ਹੰਗਤਾ ਵੀ (ਮਾਰੀ) ਮਾਰ ਦੇਵੇਗਾ।

## ਏਕੁ ਤੂ; ਹੋਰਿ ਵੇਸ ਬਹੁਤੇਰੇ ॥

ਹੇ ਪ੍ਰਮੇਸਰ ! (ਏਕੁ) ਇਕ ਤੂੰ ਹੀ ਅਦ੍ਵੈਤ ਰੂਪ, ਅਖੰਡਾਕਾਰ ਹੋ ਕੇ ਸਾਰਿਆਂ ਵਿਚ ਵਿਆਪਕ ਹੈਂ ਅਤੇ ਜੋ ਤੂੰ ਸਰਗੁਣ ਰੂਪ ਵਿਚ ਹੋਰ ਭਾਵ ਕਦੇ ਕੋਈ ਅਤੇ ਕਦੇ ਕੋਈ ਰੂਪ ਧਾਰ ਲੈਂਦਾ ਹੈ, ਉਹ ਤਾਂ ਤੇਰੇ (ਬਹੁਤੇਰੇ)

---

* ਜਿਹੜਾ ਦਸ (ਦਿਗ) ਦਿਸ਼ਾਵਾਂ ਰੂਪ (ਅੰਬਰ) ਬਸਤਰ ਨੂੰ ਹੀ ਧਾਰਨ ਕਰੇ, ਅਤੇ ਹੋਰ ਕੋਈ ਬਸਤਰ ਨਾ ਪਹਿਰਨਾ ਕਰੇ, ਅਲਫ ਨੰਗਾ ਰਹੇ, ਉਸਨੂੰ 'ਦਿਗੰਬਰ' ਆਖਦੇ ਹਨ।

ਬਹੁਤੇ ਮਾਇਆ ਕਰਕੇ ਹੀ ਧਾਰਨ ਕੀਤੇ ਹੋਏ (ਵੇਸ) ਲਿਬਾਸ ਹਨ। **ਵਾ:** ਤੂੰ ਹੋਰ ਤਾਂ ਅਨੇਕਾਂ ਵੇਸ, ਮਾਇਆ ਕਰਕੇ ਧਾਰਦਾ ਹੈਂ ਯਥਾ :

**ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥** *(ਅੰਗ : ੫੧੯)*

**ਅਥਵਾ :** ਹੇ ਮਹਾਰਾਜ ! ਇਕ ਤੂੰ ਹੀ ਅਸਲ ਸਰੂਪ ਹੈ, ਹੋਰ ਦੁਨੀਆਂ ਨੇ ਤਾਂ (ਬਹੁਤੇਰੇ) ਬਹੁਤੇ ਵੇਸ ਹੀ ਧਾਰੇ ਹੋਏ ਹਨ।

## ਨਾਨਕੁ; ਜਾਣੈ ਚੋਜ ਨ ਤੇਰੇ ॥੪॥੨੫॥

**ਅਥਵਾ :** ਸਤਿਗੁਰੂ ਸਾਹਿਬ ਜੀ ਨਿੰਮ੍ਰਤਾ ਸਹਿਤ ਕਥਨ ਕਰਦੇ ਹਨ, ਹੇ ਪ੍ਰਮੇਸਰ ! ਤੇਰੇ (ਚੋਜ) ਕੌਤਕ ਸਾਡੇ ਤੋਂ (ਜਾਣੈ) ਜਾਣੇ (ਨ) ਨਹੀਂ ਜਾਂਦੇ। ਕਿਉਂਕਿ ਤੇਰੇ ਤਾਂ ਬੇਅੰਤ ਹੀ ਕੌਤਕ ਹਨ।

**ਅਥਵਾ :** ਸਤਿਗੁਰੂ ਜੀ ਨੇ ਗਿਆਨ ਦ੍ਰਿਸ਼ਟੀ ਦੁਆਰਾ ਬਚਨ ਕੀਤਾ ਹੈ ਕਿ ਹੇ ਵਾਹਿਗੁਰੂ ! ਜੋ ਤੂੰ ਨਾਨਾ ਰੂਪ ਧਾਰਦਾ ਹੈਂ ਤੇਰੇ ਉਹਨਾਂ ਸਾਰੇ (ਚੋਜਨ) ਕੌਤਕਾਂ ਨੂੰ ਅਸੀਂ (ਜਾਣੈ) ਜਾਣਦੇ ਹਾਂ।

**ਨੋਟ :** ਚਾਲ ਵਾਸਤੇ ਬਿਸ੍ਰਾਮ 'ਜਾਣੈ' ਤੇ ਹੈ। ਪਾਠ 'ਚੋਜ ਨ' ਹੀ ਕਰਨਾ। 'ਚੋਜਨ' ਪਾਠ ਦੂਸਰੇ ਅਰਥ ਲਈ ਕੀਤਾ ਹੈ।

### ਆਸਾ ਮਹਲਾ ੧ ॥

ਸਤਿਗੁਰੂ ਜੀ ਜਗਿਆਸੂ ਪੁਰਖ ਦੀ ਅਵਸਥਾ ਕਥਨ ਕਰਦੇ ਹੋਏ ਬੇਨਤੀ ਕਰਨ ਦਾ ਢੰਗ ਦੱਸਦੇ ਹਨ।

## ਏਕ ਨ ਭਰੀਆ; ਗੁਣ ਕਰਿ ਧੋਵਾ ॥

ਹੇ ਭਾਈ ! ਪ੍ਰਮੇਸਰ ਦੇ ਅੱਗੇ ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਮਹਾਰਾਜ ! ਮੇਰੀ ਦੇਹ ਕਿਸੇ (ਏਕ) ਇਕ ਔਗੁਣ ਨਾਲ ਤਾਂ (ਨ ਭਰੀਆ) ਨਹੀਂ ਭਰੀ ਹੋਈ ਕਿ ਮੈਂ ਕਿਸੇ ਇੱਕ ਗੁਣ ਨੂੰ ਧਾਰਨ (ਕਰਿ) ਕਰਕੇ ਇਸਨੂੰ (ਧੋਵਾ) ਧੋ ਲਵਾਂ ਭਾਵ ਸ਼ੁੱਧ ਕਰ ਲਵਾਂ। ਅਰਥਾਤ ਮੇਰੇ ਵਿਚ ਤਾਂ ਬੇਅੰਤ ਹੀ ਔਗੁਣ ਹਨ। ਯਥਾ :

**ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥** *(ਅੰਗ : ੭੫੦)*

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**

**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥** *(ਅੰਗ : ੧੫੬)*

ਜੀਵ ਰੂਪ ਸਖੀ ਮੰਹਾਤਮਾ ਰੂਪ ਸਖੀ ਨੂੰ ਆਖਦੀ ਹੈ ਕਿ;

## ਮੇਰਾ ਸਹੁ ਜਾਗੈ; ਹਉ ਨਿਸਿ ਭਰਿ ਸੋਵਾ ॥੧॥

ਮੇਰਾ (ਸਹੁ) ਪਤੀ ਅਕਾਲ ਪੁਰਖ ਵਾਹਿਗੁਰੂ ਸਦਾ (ਜਾਗੈ) ਜਾਗਦਾ ਹੈ ਅਤੇ (ਹਉ) ਮੈਂ ਅਵਿਦਿਆ ਰੂਪ (ਨਿਸਿ) ਰਾਤ ਵਿਚ, ਮਨ-ਬੁੱਧ ਰੂਪ ਨੇਤਰਾਂ ਵਿਚ ਪ੍ਰਮਾਦਤਾਈ ਰੂਪ ਨੀਂਦ (ਭਰਿ) ਭਰਕੇ (ਸੋਵਾ) ਸੁੱਤੀ ਰਹਾਂ।

**ਅਥਵਾ :** ਅਭਾਸ ਬਿਰਤੀ ਰੂਪ ਸਖੀ ਆਖਦੀ ਹੈ ਕਿ ਮੇਰਾ (ਸਹੁ) ਪਤੀ ਪਰਤਕ ਚੇਤਨ **ਵਾ:** ਸਾਖੀ ਚੇਤਨ ਤਾਂ ਸਦਾ ਜਾਗਦਾ ਹੈ ਪਰ ਮੈਂ ਅਵਸਥਾ ਰੂਪ ਰਾਤ ਵਿਚ ਮਨ-ਬੁੱਧ ਰੂਪ ਨੇਤ੍ਰਾਂ ਵਿਚ, ਅਵਿਦਿਆ ਰੂਪ ਨੀਂਦ ਭਰ ਕੇ ਸੁੱਤੀ ਰਹਾਂ। ਇਹ ਗੱਲ ਮੇਰੇ ਲਈ ਯੋਗ ਨਹੀਂ ਹੈ।

ਜਿਸ ਤਰ੍ਹਾਂ ਰਾਜਾ ਤਾਂ ਜਾਗਦਾ ਹੋਵੇ, ਪਰ ਉਸਦੀ ਰਾਣੀ ਸੁੱਤੀ ਰਹੇ ਅਤੇ ਸੇਜਾ ਉੱਤੇ ਆ ਕੇ ਰਾਜੇ ਦੀ ਸੇਵਾ ਵਿਚ ਹਾਜਰ ਨਾ ਹੋਵੇ, ਤਾਂ ਉਸਨੂੰ ਰਾਜੇ ਦੇ ਪਾਸ ਰਹਿਣ ਦਾ ਕੀ ਲਾਭ ਹੈ? ਭਾਵ ਕੋਈ ਲਾਭ ਨਹੀਂ। ਇਸੇ ਤਰ੍ਹਾਂ ਰਾਜਾ ਰੂਪ ਅਕਾਲ ਪੁਰਖ ਵਾਹਿਗੁਰੂ ਸਦਾ ਜਾਗਦਾ ਹੈ, ਪਰ ਬੁੱਧੀ ਰੂਪ ਪਟਰਾਣੀ ਹਰ ਵਕਤ ਪਦਾਰਥਾਂ ਦੇ ਮੋਹ ਵਿਚ ਲੱਗ ਕੇ ਸਾਰੀ ਅਵਸਥਾ ਰੂਪ ਰਾਤ ਵਿਚ ਸੁੱਤੀ ਰਹੇ, ਭਾਵ ਵਾਹਿਗੁਰੂ ਵੱਲੋਂ ਅਚੇਤ ਹੋਈ ਰਹੇ, ਤਾਂ ਇਸਨੂੰ ਕੀ ਲਾਭ ਪ੍ਰਾਪਤ ਹੋਵੇਗਾ? ਭਾਵ ਕੋਈ ਲਾਭ ਪ੍ਰਾਪਤ ਨਹੀਂ ਹੋਵੇਗਾ।

## ਇਉ ਕਿਉ; ਕੰਤ ਪਿਆਰੀ ਹੋਵਾ ॥

ਹੇ ਮਹਾਤਮਾ ਰੂਪ ਸਖੀਓ ! ਤੁਸੀਂ ਦੱਸੋ (ਇਉ) ਇਸ ਤਰ੍ਹਾਂ ਔਗੁਣਾਂ ਨਾਲ ਭਰੀ ਰਹਿ ਕੇ ਮੈਂ (ਕੰਤ) ਪਤੀ ਅਕਾਲ ਪੁਰਖ ਵਾਹਿਗੁਰੂ ਨੂੰ (ਕਿਉ) ਕਿਸ ਪ੍ਰਕਾਰ ਪਿਆਰੀ (ਹੋਵਾ) ਹੋਵਾਂਗੀ? ਭਾਵ ਨਹੀਂ ਹੋਵਾਂਗੀ।

## ਸਹੁ ਜਾਗੈ; ਹਉ ਨਿਸ ਭਰਿ ਸੋਵਾ ॥੧॥ ਰਹਾਉ ॥

ਮੇਰਾ (ਸਹੁ) ਪਤੀ ਅਕਾਲ ਪੁਰਖ ਵਾਹਿਗੁਰੂ ਸਦਾ ਹੀ (ਜਾਗੈ) ਜਾਗਦਾ ਹੈ। ਪਰ (ਹਉ) ਮੈਂ ਉਸ ਵਾਹਿਗੁਰੂ ਵੱਲੋਂ ਪਰਮਾਦਨ ਹੋ ਕੇ, ਅਵਿਦਿਆ ਰੂਪ (ਨਿਸ) ਰਾਤ ਵਿਚ, ਮਨ-ਬੁੱਧ ਰੂਪ ਨੇਤ੍ਰਾਂ ਵਿਚ, ਹਰ ਵਕਤ ਪਦਾਰਥਾਂ ਦੀ ਇੱਛਾ ਰੂਪ ਨੀਂਦ (ਭਰਿ) ਭਰ ਕੇ (ਸੋਵਾ) ਸੁੱਤੀ ਰਹਿੰਦੀ ਹਾਂ। ਮੈਂ ਆਪਣੀ ਉਮਰ ਰੂਪ ਰਾਤ ਦੇ ਬਚਪਨ, ਜੁਆਨੀ, ਕਿਸ਼ੋਰ ਅਵਸਥਾ ਤੇ ਬਿਰਧ ਅਵਸਥਾ ਰੂਪ ਚਾਰੇ ਪਹਿਰ ਸੁੱਤਿਆਂ ਹੋਇਆਂ ਹੀ ਲੰਘਾ ਦਿੱਤੇ ਹਨ।

### ਅੰਗ : ੩੫੭

## ਆਸ ਪਿਆਸੀ; ਸੇਜੈ ਆਵਾ ॥

ਹੇ ਸਖੀਓ ! ਮੇਰੀ ਬਿਰਤੀ ਪਤੀ ਪ੍ਰਮੇਸਰ ਅਕਾਲ ਪੁਰਖ ਜੀ ਦੀ ਆਸ ਕਰਕੇ ਪਿਆਸੀ ਹੋ ਰਹੀ ਹੈ ਭਾਵ ਉਹਨਾਂ ਦੀ ਪ੍ਰਾਪਤੀ ਦੀ ਅਤਿਅੰਤ ਚਾਹਵਾਨ ਹੋ ਰਹੀ ਹੈ ਅਤੇ ਮੈਂ "**ਹਿਰਦੈ ਕਮਲ ਮਹਿ ਹਰਿ ਕਾ ਬਾਸ ॥**" ਹਿਰਦੇ ਵਿਚ ਹਰੀ ਦਾ ਵਾਸਾ ਜਾਣ ਕੇ ਆਪਣੀ ਬਿਰਤੀ ਨੂੰ ਅੰਤਰਮੁਖ ਕਰਨ ਰੂਪ (ਸੇਜੈ) ਸੇਜਾ ਉੱਤੇ **ਵਾ:** ਸ਼ਰਧਾ ਰੂਪ ਸੇਜਾ ਉੱਤੇ (ਆਵਾ) ਆਉਂਦੀ ਹਾਂ। ਪਰ

## ਆਗੈ ਸਹ ਭਾਵਾ; ਕਿ ਨ ਭਾਵਾ ॥੨॥

ਪਤਾ ਨਹੀਂ ਮੈਂ (ਆਗੈ) ਅੱਗੇ ਉਸ (ਸਹ) ਪਤੀ ਪ੍ਰਮੇਸਰ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵਾ) ਭਾਵਾਂਗੀ, ਚੰਗੀ ਲੱਗਾਂਗੀ (ਕਿ) ਜਾਂ ਨਹੀਂ (ਭਾਵਾ) ਭਾਵਾਂਗੀ। ਕਿਉਂਕਿ ਮਹਾਂਪੁਰਖਾਂ ਰੂਪ ਸਖੀਆਂ ਤਾਂ ਸ਼ਰਧਾ ਨਾਲ ਰੋਮ-ਰੋਮ ਵਿੱਚ ਪਤੀ ਪ੍ਰਮੇਸਰ ਨੂੰ ਵੇਖਦੀਆਂ ਹਨ, ਪਰ ਮੈਂ ਤਾਂ ਉਸ ਪਤੀ ਪ੍ਰਮੇਸਰ ਵਾਹਿਗੁਰੂ ਨੂੰ ਥੋੜਾ ਮਾਤਰ ਵੀ ਚੇਤੇ ਨਹੀਂ ਕਰਦੀ। ਇਸ ਕਰਕੇ ਮੇਰੇ ਮਨ ਵਿਚ ਸ਼ੰਕਾ ਹੁੰਦਾ ਹੈ ਕਿ ਖਬਰੇ ਮੈਂ ਉਸ ਪਤੀ ਪ੍ਰਮੇਸਰ ਨੂੰ ਚੰਗੀ ਲੱਗਾਂਗੀ ਜਾਂ ਨਹੀਂ।

**ਅਥਵਾ :** ਅਸੀਂ ਪ੍ਰਮੇਸਰ ਦੇ ਨਾਮ ਦਾ ਸ੍ਰਵਣ ਤਾਂ ਕਰ ਲਿਆ ਹੈ, ਪਰ ਸਾਡੀ ਬਿਰਤੀ ਮੰਨਣ ਤੱਕ ਨਹੀਂ ਗਈ। ਇਸ ਕਰਕੇ ਸਾਨੂੰ ਸ਼ੰਕਾ ਹੈ ਕਿ ਉਸ ਪ੍ਰਮੇਸਰ ਨੂੰ ਸਾਡੀ ਐਸੀ ਬਿਰਤੀ ਭਾਵੇਗੀ ਕਿ ਨਹੀਂ।

ਜਗਿਆਸੂ ਰੂਪ ਮੱਧਮ ਸਖੀ, ਤਤਬੇਤੇ ਮਹਾਤਮਾ ਰੂਪ ਉੱਤਮ ਸਖੀ ਪਾਸ ਬੇਨਤੀ ਕਰਦੀ ਹੈ :

## ਕਿਆ ਜਾਨਾ; ਕਿਆ ਹੋਇਗਾ ਰੀ ਮਾਈ ॥

ਹੇ ਮੇਰੇ (ਮਾਈ) ਮਾਤਾ-ਪਿਤਾ ਰੂਪ ਸੰਤ ਜਨੋ ! (ਕਿਆ) ਕੀ (ਜਾਨਾ) ਜਾਣਾ ਕਿ ਮੇਰਾ (ਕਿਆ) ਕੀ ਹਾਲ (ਹੋਇਗਾ) ਹੋਵੇਗਾ?

## ਹਰਿ ਦਰਸਨ ਬਿਨੁ; ਰਹਨੁ ਨ ਜਾਈ ॥੧॥ ਰਹਾਉ ॥

ਫਿਰ ਮੇਰੇ ਮਨ ਦੇ ਅੰਦਰ ਪ੍ਰਮੇਸਰ ਦੀ ਇਤਨੀ ਪ੍ਰੀਤ ਹੈ ਕਿ ਮੇਰੇ ਪਾਸੋਂ ਪਿਆਰੇ ਪਤੀ (ਹਰਿ) ਹਰੀ ਅਕਾਲ ਪੁਰਖ ਜੀ ਦੇ ਦਰਸ਼ਨਾਂ ਤੋਂ (ਬਿਨੁ) ਬਿਨਾਂ ਥੋੜ੍ਹਾ ਸਮਾਂ ਵੀ (ਰਹਨੁ ਨ ਜਾਈ) ਰਿਹਾ ਨਹੀਂ ਜਾਂਦਾ ਹੈ।

ਜਿਸ ਤਰ੍ਹਾਂ ਕਸ਼ਮੀਰ ਨਿਵਾਸੀ ਮਾਈ ਭਾਗਭਰੀ ਦਾ ਜਦੋਂ ਅੰਤ ਸਮਾਂ ਆਇਆ। ਉਸ ਵੇਲੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ ਸਾਰੇ ਦੇਵਤੇ ਵਾਰੋ-ਵਾਰ ਮਾਈ ਦੇ ਦਰਸ਼ਨ ਕਰਨ ਆਏ ਤੇ ਸਾਰਿਆਂ ਨੇ ਮਾਤਾ ਨੂੰ ਆਪੋ-ਆਪਣੀ ਪੁਰੀ ਵਿਚ ਲੈ ਜਾਣ ਦੀ ਗੱਲ ਕੀਤੀ। ਪਰ ਮਾਈ ਭਾਗਭਰੀ ਨੇ ਸਾਰੀਆਂ ਪੁਰੀਆਂ ਦੇ ਸੁੱਖਾਂ ਨੂੰ ਨਾਸ਼ਵੰਤ ਜਾਣ ਕੇ ਸਭ ਨੂੰ ਨਾਂਹ ਕਰਕੇ, ਇਕ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਹੀ ਉਡੀਕ ਰੱਖੀ। ਮਾਈ ਦਾ ਐਸਾ ਸਿਦਕ ਅਤੇ ਸ਼ਰਧਾ, ਭਾਵਨਾ ਵੇਖ ਕੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਉਸ ਨੂੰ ਦਰਸ਼ਨ ਦਿੱਤੇ ਤੇ ਮਾਈ ਭਾਗਭਰੀ ਸਤਿਗੁਰਾਂ ਦੇ ਦਰਸ਼ਨ ਕਰਦਿਆਂ ਸਤਿਗੁਰੂ ਜੀ ਦੇ ਚਰਨਾਂ ਵਿਚ ਹੀ ਸਮਾ ਗਈ। ਇਸ ਤਰ੍ਹਾਂ ਗੁਰਸਿੱਖ ਦਾ ਸਤਿਗੁਰੂ ਜੀ ਨਾਲ ਇਤਨਾ ਪ੍ਰੇਮ ਹੁੰਦਾ ਹੈ ਕਿ ਉਸ ਦੀ ਬਿਰਤੀ ਸਤਿਗੁਰਾਂ ਦੇ ਦਰਸ਼ਨ ਤੋਂ ਬਿਨਾਂ ਰਹਿ ਨਹੀਂ ਸਕਦੀ।

ਮਹਾਤਮਾ ਸਖੀ ਨੇ ਪੁੱਛਿਆ, ਹੇ ਸਖੀ ! ਤੂੰ ਪਛਤਾਵਾ ਕਿਉਂ ਕਰਦੀ ਹੈ? ਤਾਂ ਜਗਿਆਸੂ ਰੂਪ ਸਖੀ ਆਖਦੀ ਹੈ :

## ਪ੍ਰੇਮੁ ਨ ਚਾਖਿਆ; ਮੇਰੀ ਤਿਸ ਨ ਬੁਝਾਨੀ ॥

ਮੈਂ ਪਤੀ ਵਾਹਿਗੁਰੂ ਦੇ ਪ੍ਰੇਮ ਰਸ ਨੂੰ (ਨ ਚਾਖਿਆ) ਨਹੀਂ ਚੱਖਿਆ, ਭਾਵ ਧਾਰਨ ਨਹੀਂ ਕੀਤਾ। ਇਸ ਕਰਕੇ ਮੇਰੀ ਪਦਾਰਥਾਂ ਤੇ ਰਸਾਂ-ਕਸਾਂ ਦੀ (ਤਿਸ) ਤ੍ਰਿਸ਼ਨਾ (ਨ ਬੁਝਾਨੀ) ਨਹੀਂ ਬੁਝੀ, ਭਾਵ ਪ੍ਰਮੇਸ਼ਰ ਦਾ ਪ੍ਰੇਮ ਧਾਰਨ ਨਾ ਕਰਨ ਕਰਕੇ ਮੇਰੇ ਅੰਦਰ ਸਦਾ ਪਦਾਰਥਾਂ ਦੀ ਇੱਛਾ ਹੀ ਬਣੀ ਰਹਿੰਦੀ ਹੈ।

## ਗਇਆ ਸੁ ਜੋਬਨੁ; ਧਨ ਪਛੁਤਾਨੀ ॥੩॥

ਹੁਣ ਜਦੋਂ (ਸੁ) ਉਹ ਸ਼ੌਕ ਅਵਸਥਾ ਰੂਪ (ਜੋਬਨੁ) ਜਵਾਨੀ ਦਾ ਸਮਾਂ ਚਲਾ (ਗਇਆ) ਗਿਆ ਹੈ, ਤਾਂ ਜਗਿਆਸੂ ਰੂਪ (ਧਨ) ਇਸਤਰੀ (ਪਛੁਤਾਨੀ) ਪਸ਼ਚਾਤਾਪ ਕਰਦੀ ਹੈ।

**ਅਥਵਾ :** ਜਦੋਂ ਹਿਰਦੇ ਵਿਚੋਂ ਸ਼ਰਧਾ ਰੂਪ ਜਵਾਨੀ ਚਲੀ ਗਈ ਅਤੇ ਬਿਰਧ ਭਾਵ ਪੁਰਾਣੇ ਅਤੇ ਕਮਜ਼ੋਰ ਸਾਧਨਾਂ ਦਾ ਅਭਿਮਾਨ ਫੁਰਨ ਰੂਪ ਬਿਰਧ ਅਵਸਥਾ ਆ ਗਈ, ਉਸ ਵੇਲੇ ਅਭਾਸ ਬਿਰਤੀ ਰੂਪ (ਧਨ) ਇਸਤਰੀ ਪਛਤਾਉਂਦੀ ਰਹਿ ਗਈ।

ਜਗਿਆਸੂ ਸਖੀ ਪਤੀ ਅਕਾਲ ਪੁਰਖ ਜੀ ਦੇ ਸਨਮੁਖ ਬਿਰਤੀ ਕਰਕੇ ਆਖਦੀ ਹੈ ਕਿ;

## ਅਜੈ ਸੁ ਜਾਗਉ; ਆਸ ਪਿਆਸੀ ॥

ਹੇ ਮਹਾਰਾਜ ! ਮੈਂ (ਅਜੈ ਸੁ) ਅਜੇ ਵੀ ਆਪ ਜੀ ਦੇ ਦਰਸ਼ਨਾਂ ਦੀ ਆਸ ਦੀ (ਪਿਆਸੀ) ਤਿਹਾਈ ਭਾਵ ਅਤਿਅੰਤ ਚਾਹਵਾਨ ਹੋਣ ਕਰਕੇ (ਜਾਗਉ) ਜਾਗਦੀ ਹਾਂ।

## ਭਈਲੇ ਉਦਾਸੀ; ਰਹਉ ਨਿਰਾਸੀ ॥੧॥ ਰਹਾਉ ॥

ਮੇਰੇ ਚਿੱਤ ਦੀ ਬਿਰਤੀ ਸੰਸਾਰ ਦੇ ਪਦਾਰਥਾਂ ਵੱਲੋਂ ਤਾਂ (ਉਦਾਸੀ) ਉਪਰਾਮ (ਭਈਲੇ) ਹੋ ਗਈ ਹੈ, ਪਰ ਫੇਰ ਵੀ ਹਾਲੇ ਆਪ ਜੀ ਦੀ ਪ੍ਰਾਪਤੀ ਨਾ ਹੋਣ ਕਰਕੇ ਮੈਂ (ਨਿਰਾਸੀ) ਨਿਰਾਸ਼ ਹੋ (ਰਹਉ) ਰਹੀ ਹਾਂ।

ਹੁਣ ਤਤਬੇਤਾ ਮਹਾਤਮਾ ਰੂਪ ਸਖੀ, ਜਗਿਆਸੂ ਰੂਪ ਸਖੀ ਨੂੰ ਸਮਝਾਉਂਦੀ ਹੈ :

## ਹਉਮੈ ਖੋਇ; ਕਰੇ ਸੀਗਾਰੁ ॥

ਹੇ ਸਖੀ ! ਦੇਹ ਦੇ ਅੰਦਰ ਜੋ ਰੂਪ ਦੀ, ਵਿਦਿਆ ਦੀ, ਵਡਿਆਈ ਦੀ, ਗੁਣਾਂ ਦੀ ਅਤੇ ਪਦਾਰਥਾਂ ਦੀ (ਹਉਮੈ) ਹੰਗਤਾ ਹੈ। ਜੇਕਰ ਇਸ ਸਾਰੀ ਹੰਗਤਾ ਨੂੰ ਹਿਰਦੇ ਵਿਚੋਂ (ਖੋਇ) ਮੇਟਣ ਰੂਪ (ਸੀਗਾਰੁ) ਸ਼ਿੰਗਾਰ ਕਰੇਂ।

## ਤਉ ਕਾਮਣਿ; ਸੇਜੈ ਰਵੈ ਭਤਾਰੁ ॥੪॥

(ਤਉ) ਤਾਂ ਹੀ ਇਹ ਆਭਾਸ ਬਿਰਤੀ ਰੂਪ (ਕਾਮਣਿ) ਚਾਹਵਾਨ ਇਸਤਰੀ ਅੰਤਹਕਰਣ ਰੂਪ (ਸੇਜੈ) ਸੇਜਾ ਉੱਤੇ ਸਾਖੀ ਚੇਤਨ ਰੂਪ (ਭਤਾਰੁ) ਪਤੀ ਦੇ ਅਨੰਦ ਨੂੰ (ਰਵੈ) ਮਾਣ ਸਕਦੀ ਹੈ।

## ਤਉ ਨਾਨਕ; ਕੰਤੈ ਮਨਿ ਭਾਵੈ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਜੀਵ ਰੂਪ ਇਸਤਰੀ (ਤਉ) ਤਾਂ ਹੀ (ਕੰਤੈ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ (ਮਨਿ) ਮਨ ਵਿਚ (ਭਾਵੈ) ਭਾ ਸਕਦੀ, ਚੰਗੀ ਲੱਗ ਸਕਦੀ ਹੈ। ਜੇ ਕਰਕੇ;

## ਛੋਡਿ ਵਡਾਈ; ਅਪਣੇ ਖਸਮ ਸਮਾਵੈ ॥੧॥ ਰਹਾਉ ॥੨੬॥

ਹਿਰਦੇ ਵਿਚੋਂ ਦੁਨੀਆਂ ਦੀ (ਵਡਾਈ) ਵਡਿਆਈ ਦੀ ਇੱਛਾ ਨੂੰ (ਛੋਡਿ) ਛੱਡ ਕਰਕੇ ਆਪਣੇ (ਖਸਮ) ਮਾਲਕ ਅਕਾਲ ਪੁਰਖ ਵਾਹਿਗੁਰੂ ਵਿਚ (ਸਮਾਵੈ) ਸਮਾ ਜਾਵੇ।

ਇਸ ਦੁਨੀਆਂ ਵਿਚ ਜਿਹੜੀ ਵਡਿਆਈ ਮਿਲਦੀ ਹੈ ਕਿ ਇਹ ਬਹੁਤ ਵੱਡਾ ਸੰਤ ਹੈ। ਇਸਨੇ ਬਹੁਤ ਮਿਹਨਤ ਅਤੇ ਤਪ, ਤਪੱਸਿਆ ਕੀਤੀ ਹੈ। ਇਸਨੇ ਬਹੁਤ ਸਮਾਂ ਜਲਧਾਰੇ ਕੀਤੇ ਹਨ ਤੇ ਬਹੁਤ ਸਮਾਂ ਭੁੱਖਾ ਰਿਹਾ ਹੈ ਬਹੁਤ ਵਰਤ ਰੱਖੇ ਹਨ ਅਤੇ ਅੰਨ ਨਹੀਂ ਖਾਧਾ। ਇਸ ਤਰ੍ਹਾਂ ਜੋ ਦੁਨੀਆਂ ਵਡਿਆਈ ਕਰ ਰਹੀ ਹੈ। ਜੇਕਰ ਸਾਧਨਾ ਨੂੰ ਕਰਨ ਵਾਲਾ ਹਿਰਦੇ ਵਿਚੋਂ ਉਸ ਵਡਿਆਈ ਦੀ ਇੱਛਾ ਨੂੰ ਛੱਡ ਦੇਵੇ। ਤਾਂ ਹੀ ਵਾਹਿਗੁਰੂ ਦੇ ਸਰੂਪ ਵਿਚ ਅਭੇਦ ਹੋ ਸਕਦਾ ਹੈ। ਇਸ ਤਰ੍ਹਾਂ ਪ੍ਰਮੇਸਰ ਨਾਲ ਮਿਲਿਆ ਜਾਂਦਾ ਹੈ।

ਨੋਟ : ਇਸ ਸ਼ਬਦ ਵਿਚ ਚਾਰ ਵਾਰ 'ਰਹਾਉ' ਆਇਆ ਹੈ। ਜਿੰਨ੍ਹਾਂ ਵਿਚੋਂ ਪਹਿਲੇ ਤਿੰਨਾਂ ਵਿੱਚ ਜਗਿਆਸੂ ਦੀ ਪ੍ਰਮੇਸਰ ਦੀ ਪ੍ਰਾਪਤੀ ਦੀ ਆਸ ਵਾਲੀ ਅਵਸਥਾ ਦਾ ਅਤੇ ਚੌਥੇ ਵਿਚ ਵਾਹਿਗੁਰੂ ਦੀ ਪ੍ਰਾਪਤੀ ਦੇ ਉਪਦੇਸ਼ ਦਾ ਕਥਨ ਕੀਤਾ ਹੈ।

## ਆਸਾ ਮਹਲਾ ੧ ॥

ਹੁਣ ਰੂਪਕ ਅਲੰਕਾਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ :

## ਪੇਵਕੜੈ; ਧਨ ਖਰੀ ਇਆਣੀ ॥

ਇਹ ਮਾਤਲੋਕ, ਸੰਸਾਰ ਸਾਰੇ ਜੀਵਾਂ ਦਾ ਪੇਕਾ ਘਰ ਹੈ। ਇਸ ਮਾਤਲੋਕ ਰੂਪ (ਪੇਵਕੜੈ) ਪੇਕੇ ਘਰ ਵਿਚ ਆਭਾਸ ਬਿਰਤੀ ਰੂਪ (ਧਨ) ਇਸਤਰੀ ਸੰਸਾਰਾਕਾਰ ਅਤੇ ਸ਼ਾਸਤਰ ਸੰਸਕਾਰਾਂ ਤੋਂ ਰਹਿਤ ਹੋ ਕੇ, (ਖਰੀ) ਅਤਿਅੰਤ ਹੀ (ਇਆਣੀ) ਅਗਿਆਨਣ ਹੋ ਰਹੀ ਹੈ ਅਤੇ ਮਹਾਤਮਾ ਰੂਪ ਸਖੀਆਂ ਨੂੰ ਇਸ ਤਰ੍ਹਾਂ ਆਖਦੀ ਹੈ ਕਿ,

## ਤਿਸੁ ਸਹ ਕੀ; ਮੈ ਸਾਰ ਨ ਜਾਣੀ ॥੧॥

ਹੇ ਸਖੀਓ ! ਮੈ (ਤਿਸੁ) ਉਸ (ਸਹ) ਪਤੀ ਅਕਾਲ ਪੁਰਖ ਵਾਹਿਗੁਰੂ (ਕੀ) ਦੀ ਪ੍ਰਾਪਤੀ ਦੀ (ਸਾਰ) ਖਬਰ (ਨ ਜਾਣੀ) ਨਹੀਂ ਜਾਨਣਾ ਕੀਤੀ।

## ਸਹੁ ਮੇਰਾ ਏਕੁ; ਦੂਜਾ ਨਹੀ ਕੋਈ ॥

ਇਸ ਸੰਸਾਰ ਵਿਚ ਕਿਸੇ ਨੇ ਦੇਵਤਿਆਂ ਨੂੰ ਅਤੇ ਕਿਸੇ ਨੇ ਭੈਰਉ, ਗੁੱਗੇ ਜਾਂ ਸੁਲਤਾਨ ਆਦਿਕਾਂ ਨੂੰ ਆਪਣਾ

ਪਤੀ ਬਣਾਇਆ ਹੈ। ਪਰ ਮੇਰਾ (ਸਹੁ) ਪਤੀ ਤਾਂ (ਏਕੁ) ਇੱਕ ਅਕਾਲ ਪੁਰਖ ਵਾਹਿਗੁਰੂ ਹੈ ਅਤੇ ਉਸ ਤੋਂ ਬਿਨਾਂ ਦੂਜਾ ਕੋਈ ਨਹੀਂ ਹੈ।

## ਨਦਰਿ ਕਰੇ; ਮੇਲਾਵਾ ਹੋਈ ॥੧॥ ਰਹਾਉ ॥

ਜੇ ਸਤਿਗੁਰੂ ਜੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰ ਦੇਣ ਤਾਂ ਮੈਨੂੰ ਉਸ ਪਿਆਰੇ ਪਤੀ ਵਾਹਿਗੁਰੂ ਦਾ (ਮੇਲਾਵਾ) ਮਿਲਾਪ (ਹੋਈ) ਹੋ ਸਕਦਾ ਹੈ।

**ਅਥਵਾ :** ਜੇ ਉਹ ਵਾਹਿਗੁਰੂ ਆਪ (ਨਦਰਿ) ਕਿਰਪਾ ਕਰੇ ਤਾਂ ਸਤਿਗੁਰੂ ਜੀ ਨਾਲ ਮਿਲਾ ਦਿੰਦਾ ਹੈ ਅਤੇ ਸਤਿਗੁਰੂ ਜੀ ਸਤਸੰਗਤ ਵਿਚ ਮਿਲਾ ਕੇ ਜੀਵਾਂ ਨੂੰ ਨਾਮ ਦਾ ਉਪਦੇਸ਼ ਬਖਸ਼ਦੇ ਹਨ। ਫਿਰ ਉਸ ਸਤਸੰਗਤ ਨਾਲ ਮਿਲ ਕੇ ਨਾਮ ਦਾ ਅਭਿਆਸ ਕਰਨ ਨਾਲ ਵਾਹਿਗੁਰੂ ਦਾ (ਮੇਲਾਵਾ) ਮਿਲਾਪ ਹੋ ਜਾਂਦਾ ਹੈ। ਇਸ ਤਰ੍ਹਾਂ ਉਹ ਪ੍ਰਮੇਸਰ ਆਪ ਹੀ ਕਿਰਪਾ ਕਰਕੇ ਵੱਡੇ ਭਾਗਾਂ ਵਾਲੇ ਜੀਵਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

## ਸਾਹੁਰੜੈ; ਧਨ ਸਾਚੁ ਪਛਾਣਿਆ ॥

ਜਿਸ ਪ੍ਰਕਾਰ ਜਿਸ (ਧਨ) ਇਸਤਰੀ ਨੇ ਪੇਕੇ ਘਰ ਵਿਚ ਰਹਿੰਦਿਆਂ ਹੀ ਸੱਚੇ ਪਤੀ ਦੀ ਪਛਾਣ ਕਰਨ ਰੂਪ **ਵਾ:** (ਸਾਚੁ) ਨਿਸ਼ਚੇ ਕਰਕੇ ਪਤੀ ਨੂੰ ਪ੍ਰਮੇਸਰ ਰੂਪ ਕਰਕੇ ਜਾਨਣ ਰੂਪ ਸਹੁਰੇ ਘਰ ਵਿਚ ਵੱਸਣ ਦਾ ਗੁਣ ਗ੍ਰਹਿਣ ਕੀਤਾ ਹੈ। ਉਹ ਹੀ (ਸਾਹੁਰੜੈ) ਸਹੁਰੇ ਘਰ ਜਾ ਕੇ ਸੁੱਖ ਪ੍ਰਾਪਤ ਕਰਦੀ ਹੈ। ਇਸੇ ਤਰ੍ਹਾਂ ਜਿਸ ਜਗਿਆਸੂ ਰੂਪ (ਧਨ) ਇਸਤਰੀ ਨੇ ਮਾਤਲੋਕ ਰੂਪ ਪੇਕੇ ਘਰ ਵਿਚ ਰਹਿੰਦਿਆਂ ਹੀ (ਸਾਚੁ) ਸੱਚੇ ਸਰੂਪ ਨੂੰ ਪਛਾਣਿਆ ਹੈ। ਉਹ ਹੀ ਪ੍ਰਲੋਕ ਰੂਪ (ਸਾਹੁਰੜੈ) ਸਹੁਰੇ ਘਰ ਵਿਚ ਜਾ ਕੇ ਸੁੱਖ ਨਾਲ ਵੱਸਦੀ ਹੈ।

**ਅਥਵਾ :** ਜਿਸ ਅਭਾਸ ਬਿਰਤੀ ਰੂਪ (ਧਨ) ਇਸਤਰੀ ਨੇ ਪ੍ਰਲੋਕ ਰੂਪ (ਸਾਹੁਰੜੈ) ਸਹੁਰੇ ਘਰ ਵਿਚ ਵੱਸਣ ਲਈ ਸੰਸਾਰਾਕਾਰ ਬਿਰਤੀ ਰੂਪ ਪੇਕੇ ਘਰ ਵਿਚ ਰਹਿੰਦਿਆਂ ਹੀ ਆਤਮਾਕਾਰ ਬਿਰਤੀ ਕਰਕੇ (ਸਾਚੁ) ਸੱਚ ਸਰੂਪ ਨੂੰ ਪਛਾਣਿਆ ਹੈ।

## ਸਹਜਿ ਸੁਭਾਇ; ਅਪਣਾ ਪਿਰੁ ਜਾਣਿਆ ॥੨॥

ਉਸਨੇ (ਸਹਜਿ) ਸੁਤੇ-ਸਿਧ (ਸੁਭਾਇ) ਸੁਭਾਵਕ ਹੀ ਆਪਣੇ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਨੂੰ (ਜਾਣਿਆ) ਜਾਣ ਲਿਆ ਹੈ।

## ਗੁਰ ਪਰਸਾਦੀ; ਐਸੀ ਮਤਿ ਆਵੈ ॥

ਹੇ ਭਾਈ! ਜੇ ਕਰਕੇ ਸਤਿਗੁਰੂ ਜੀ ਦੀ ਅਤਿਅੰਤ (ਪਰਸਾਦੀ) ਕਿਰਪਾ ਹੋਣ ਕਰਕੇ ਹਿਰਦੇ ਵਿਚ (ਐਸੀ) ਇਹੋ ਜਿਹੀ (ਮਤਿ) ਬੁੱਧੀ (ਆਵੈ) ਆ ਕੇ ਪ੍ਰਾਪਤ ਹੋ ਜਾਵੇ।

## ਤਾਂ ਕਾਮਣਿ; ਕੰਤੈ ਮਨਿ ਭਾਵੈ ॥੩॥

ਤਾਂ (ਕਾਮਣਿ) ਚਾਹਵਾਨ ਆਭਾਸ ਬਿਰਤੀ (ਕੰਤੈ) ਪਤੀ ਪ੍ਰਮੇਸਰ ਵਾਹਿਗੁਰੂ ਦੇ (ਮਨਿ) ਮਨ ਵਿਚ (ਭਾਵੈ) ਭਾਉਂਦੀ ਹੈ।

## ਕਹਤੁ ਨਾਨਕੁ; ਭੈ ਭਾਵ ਕਾ ਕਰੇ ਸੀਗਾਰੁ ॥

ਸਤਿਗੁਰੂ ਸਾਹਿਬ ਜੀ (ਕਹਤੁ) ਕਹਿੰਦੇ ਹਨ ਕਿ ਜਿਹੜੀਆਂ ਜੀਵ ਰੂਪ ਇਸਤਰੀਆਂ ਪ੍ਰਮੇਸਰ ਦੇ ਭੈ ਅਤੇ ਪ੍ਰੇਮ ਸੰਯੁਕਤ ਹੋਣ ਰੂਪ ਸ਼ਿੰਗਾਰ ਕਰਦੀਆਂ ਹਨ। **ਵਾ:** ਭੈ ਨੂੰ ਧਾਰਨ ਕਰਕੇ ਪ੍ਰੇਮ ਰੂਪ ਸ਼ਿੰਗਾਰ ਕਰਦੀਆਂ ਹਨ।

**ਅਥਵਾ :** **(ਅੰਨਵੈ)** (ਕਹਤੁ ਨਾਨਕੁ) ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇ ਕਰਕੇ ਜੀਵਾਂ ਰੂਪ ਇਸਤਰੀਆਂ ਨੂੰ (ਐਸੀ ਮਤਿ ਆਵੈ) ਇਹੋ ਜਿਹੀ ਭੈ ਅਤੇ ਪ੍ਰੇਮ ਦਾ ਸ਼ਿੰਗਾਰ ਕਰਨ ਦੀ ਮਤ ਆ ਜਾਵੇ ਤਾਂ

## ਸਦ ਹੀ; ਸੇਜੈ ਰਵੈ ਭਤਾਰੁ ॥੪॥੨੭॥

ਫਿਰ (ਭਤਾਰੁ) ਪਤੀ ਪ੍ਰਮੇਸਰ ਉਹਨਾਂ ਨੂੰ ਅੰਤਹਕਰਣ ਰੂਪ ਸੇਜ ਉੱਤੇ ਆ ਕੇ ਪ੍ਰਾਪਤ ਹੋਣ ਰੂਪ (ਰਵੈ) ਭੋਗਣਾ ਕਰੇਗਾ। ਭਾਵ ਫਿਰ ਪ੍ਰਮੇਸਰ ਉਹਨਾਂ ਦੇ ਹਿਰਦੇ ਵਿਚ ਆ ਕੇ ਸਾਖਿਆਤਕਾਰ ਹੋ ਜਾਵੇਗਾ ਅਤੇ ਉਹਨਾਂ ਨੂੰ ਆਪਣੇ ਵਿਚ ਅਭੇਦ ਕਰਨ ਰੂਪ ਭੋਗਣਾ ਕਰੇਗਾ।

**ਅਥਵਾ :** ਉਹ ਜੀਵ ਰੂਪ ਸਖੀਆਂ ਸਦਾ ਹੀ ਅੰਤਹਕਰਣ ਰੂਪ ਸੇਜਾ 'ਤੇ ਆਪਣੇ (ਭਤਾਰੁ) ਪਤੀ ਵਾਹਿਗੁਰੂ ਦੀ ਪ੍ਰਾਪਤੀ ਦਾ ਆਨੰਦ (ਰਵੈ) ਮਾਣਦੀਆਂ ਹਨ।

## ਆਸਾ ਮਹਲਾ ੧ ॥

**ਉਥਾਨਕਾ :**

ਇੱਕ ਵਾਰ ਕਿਸੇ ਪੁਰਖ ਦਾ ਪੁੱਤਰ ਚੜ੍ਹਾਈ ਕਰ ਗਿਆ। ਉਹ ਆਪਣੇ ਪੁੱਤਰ ਦਾ ਮੋਹ ਕਰਕੇ ਬਹੁਤਾ ਰੋ ਰਿਹਾ ਸੀ। ਉਸ ਵੇਲੇ ਕੁਝ ਸਿੱਖ ਉਸ ਨੂੰ ਨਾਲ ਲੈ ਕੇ ਸਤਿਗੁਰਾਂ ਪਾਸ ਆਏ ਅਤੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਇਸ ਦਾ ਪੁੱਤਰ ਚੜ੍ਹਾਈ ਕਰ ਗਿਆ ਹੈ। ਇਸ ਕਰਕੇ ਇਹ ਬਹੁਤਾ ਰੋਂਦਾ ਹੈ। ਜਦੋਂ ਸਤਿਗੁਰੂ ਜੀ ਨੇ ਉਸ ਨੂੰ ਧੀਰਜ ਦਿੱਤੀ ਤਾਂ ਉਸ ਨੇ ਬੇਨਤੀ ਕੀਤੀ ਕਿ ਮਹਾਰਾਜ! ਕਿਰਪਾ ਕਰਕੇ ਮੈਨੂੰ ਇਕ ਵਾਰ ਮੇਰੇ ਪੁੱਤਰ ਦੀ ਰੂਹ ਨਾਲ ਮਿਲਾ ਦਿਉ। ਸਤਿਗੁਰੂ ਜੀ ਨੇ ਉਸ ਦੇ ਪੁੱਤਰ ਦੀ ਰੂਹ ਨੂੰ ਬੁਲਾਇਆ। ਜਦੋਂ ਉਹ ਰੂਹ ਸਤਿਗੁਰੂ ਜੀ ਦੇ ਚਰਨਾਂ ਵਿਚ ਆ ਕੇ ਹਾਜ਼ਰ ਹੋਈ ਤਾਂ ਉਹ ਸ਼ਾਹੂਕਾਰ ਉਸ ਨੂੰ ਪੁੱਤਰ-ਪੁੱਤਰ ਕਹਿ ਕੇ ਰੋਣ ਲੱਗਾ। ਤਾਂ ਉਹ ਰੂਹ ਬੋਲੀ ਕਿ ਤੇਰਾ ਪੁੱਤਰ ਉਹ ਸਥੂਲ ਸਰੀਰ ਸੀ, ਜੋ ਖਤਮ ਹੋ ਚੁੱਕਾ ਹੈ। ਇਹ ਰੂਹ ਤੇਰਾ ਪੁੱਤਰ ਨਹੀਂ। ਇਹ ਕਹਿ ਕੇ ਉਹ ਰੂਹ ਗਾਇਬ ਹੋ ਗਈ। ਉਸ ਵੇਲੇ ਸਤਿਗੁਰੂ ਜੀ ਉਸ ਪੁਰਖ ਨੂੰ ਮੋਹ ਦੀ ਨਵਿਰਤੀ ਵਾਸਤੇ ਉਪਦੇਸ਼ ਬਖਸ਼ਦੇ ਹੋਏ, ਵੈਰਾਗਮਈ ਪ੍ਰਕਰਣ ਦੁਆਰਾ ਸ਼ਬਦ ਉਚਾਰਨ ਕਰਦੇ ਹਨ।

## ਨ ਕਿਸ ਕਾ ਪੂਤੁ; ਨ ਕਿਸ ਕੀ ਮਾਈ ॥

ਹੇ ਭਾਈ! ਜੇ ਵਿਚਾਰ ਦ੍ਰਿਸ਼ਟੀ ਨਾਲ ਦੇਖੀਏ ਤਾਂ ਨਾ ਕੋਈ (ਕਿਸ ਕਾ) ਕਿਸੇ ਦਾ (ਪੂਤੁ) ਪੁੱਤਰ ਹੈ ਅਤੇ ਨਾ ਕੋਈ (ਕਿਸ ਕੀ) ਕਿਸੇ ਦੀ (ਮਾਈ) ਮਾਤਾ ਹੈ। ਇਹ ਤਾਂ ਪੂਰਬਲੇ ਕਰਮਾਂ ਦੇ ਸੰਜੋਗ ਕਰਕੇ ਸੰਬੰਧੀ ਬਣੇ ਹੋਏ ਹਨ।

## ਝੂਠੈ ਮੋਹਿ; ਭਰਮਿ ਭੁਲਾਈ ॥੧॥

ਸਾਰੀ ਸ੍ਰਿਸ਼ਟੀ (ਝੂਠੈ) ਝੂਠੇ ਸਰੀਰਾਂ ਦੇ (ਮੋਹਿ) ਮੋਹ ਕਰਕੇ ਅਤੇ (ਭਰਮਿ) ਭਰਮ ਦੇ ਵਿਚ ਪੈਣ ਕਰਕੇ (ਭੁਲਾਈ) ਭੁੱਲਣ ਵਿਚ ਆ ਰਹੀ ਹੈ।

## ਸਾਖੀ—ਮੋਹ ਝੂਠਾ ਹੈ

ਜਦੋਂ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਬਾ ਬਕਾਲਾ ਸਾਹਿਬ ਵਿਖੇ ਬਿਰਾਜਮਾਨ ਸਨ। ਉੱਥੇ ਇਕ ਸਿੱਖ ਪੱਕਾ ਸਤਸੰਗੀ ਸੀ। ਪਰ ਜਦੋਂ ਉਸਦੀ ਸ਼ਾਦੀ ਹੋ ਗਈ, ਤਾਂ ਉਸਦਾ ਸੰਗਤ ਵਿਚ ਆਉਣਾ ਘੱਟ ਹੋ ਗਿਆ। ਇੱਕ ਦਿਨ ਸਤਿਗੁਰੂ ਜੀ ਨੇ ਉਸ ਤੋਂ ਪੁੱਛਿਆ, "ਭਾਈ ਸਿੱਖਾ! ਹੁਣ ਤੂੰ ਸੰਗਤ ਵਿਚ ਘੱਟ ਹੀ ਆਉਂਦਾ ਹੈਂ। ਇਸਦਾ

ਕੀ ਕਾਰਨ ਹੈ?" ਉਹ ਕਹਿਣ ਲੱਗਾ, "ਮਹਾਰਾਜ ! ਮੇਰੇ ਪਰਿਵਾਰ ਦੇ ਜੀਅ ਮੇਰਾ ਬਹੁਤਾ ਮੋਹ ਕਰਦੇ ਹਨ। ਇਸ ਕਰਕੇ ਘਰ ਤੋਂ ਵਿਹਲ ਨਹੀਂ ਮਿਲਦਾ।" ਸਤਿਗੁਰੂ ਜੀ ਨੇ ਆਖਿਆ, "ਭਾਈ ! ਇਹ ਸੰਸਾਰਿਕ ਮੋਹ ਝੂਠਾ ਹੈ।" ਤਾਂ ਉਹ ਕਹਿਣ ਲੱਗਾ ਕਿ ਮਹਾਰਾਜ ! ਮੇਰੇ ਘਰ ਦੇ ਤਾਂ ਮੈਨੂੰ ਸੱਚਾ ਪ੍ਰੇਮ ਕਰਦੇ ਹਨ।

ਇਸਦੀ ਗੱਲ ਸੁਣਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਚੱਲ ਭਾਈ ! ਤੈਨੂੰ ਮੋਹ ਦੀ ਪਰਖ ਕਰਕੇ ਦਿਖਾਈਏ।" ਇਹ ਕਹਿ ਕੇ ਸਤਿਗੁਰਾਂ ਨੇ ਇਸ ਸਿੱਖ ਨੂੰ ਪ੍ਰਾਣਾਯਾਮ ਦੀ ਥੋੜ੍ਹੀ ਜਿਹੀ ਸਿੱਖਿਆ ਦੇ ਕੇ ਪ੍ਰਾਣ ਚੜ੍ਹਾਉਣ ਦੀ ਜਾਚ ਸਿਖਾ ਦਿੱਤੀ ਅਤੇ ਹੁਕਮ ਕੀਤਾ ਕਿ 'ਘਰ ਜਾ ਕੇ ਪ੍ਰਾਣ ਚੜ੍ਹਾ ਕੇ ਲੰਮਾ ਪੈ ਜਾਵੀ।'

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਸ ਪ੍ਰੇਮੀ ਨੇ ਆਪਣੇ ਘਰ ਜਾ ਕੇ ਕਹਿ ਦਿੱਤਾ ਕਿ "ਮੇਰੇ ਪੇਟ ਵਿਚ ਸੂਲ ਭਾਵ ਭਿਆਨਕ ਦਰਦ ਹੋ ਰਿਹਾ ਹੈ। ਇਸ ਤਰ੍ਹਾਂ ਕਹਿ ਕੇ ਆਪ ਪ੍ਰਾਣ ਚੜ੍ਹਾ ਕੇ ਲੰਮਾ ਪੈ ਗਿਆ। ਪਰ ਉਸਨੂੰ ਆਸੇ-ਪਾਸੇ ਦੀ ਸਾਰੀ ਗਿਆਤ ਹੋ ਰਹੀ ਸੀ।

ਇਸਦੇ ਮਾਤਾ-ਪਿਤਾ ਤਾਂ ਇਸਨੂੰ ਮਰ ਗਿਆ ਜਾਣ ਕੇ ਲਾਚਾਰ ਹੋ ਕੇ ਬੈਠ ਗਏ ਅਤੇ ਇਸਦੀ ਘਰਵਾਲੀ ਨੇ ਸੋਚਿਆ, ਕੱਲ੍ਹ ਨੂੰ ਤਾਂ ਇਸਦੀ ਅੰਤਿਮ ਕਿਰਿਆ ਲਈ ਲੋਕਾਂ ਨੇ ਇਕੱਠੇ ਹੋ ਜਾਣਾ ਹੈ, ਫਿਰ ਉਹਨਾਂ ਸਾਹਮਣੇ ਰੋਣਾ ਵੀ ਪੈਣਾ ਹੈ ਅਤੇ ਖਾਧਾ ਵੀ ਕੁਝ ਨਹੀਂ ਜਾਣਾ। ਇਸ ਤਰ੍ਹਾਂ ਸੋਚ ਕੇ ਉਸਨੇ ਖੀਰ ਰਿੰਨ੍ਹ ਕੇ ਖਾ ਲਈ ਅਤੇ ਚੂਰੀ ਕੁੱਟ ਕੇ ਛਿੱਕੇ ਵਿਚ ਰੱਖ ਲਈ ਕਿ ਬਾਅਦ ਵਿਚ ਭੁੱਖ ਲੱਗਣ 'ਤੇ ਅੰਦਰ ਵੜ੍ਹ ਕੇ ਖਾ ਲਵਾਂਗੀ।

ਜਦੋਂ ਦਿਨ ਚੜ੍ਹਿਆ ਤਾਂ ਇਸਦੀ ਇਸਤਰੀ ਨੇ ਕੂਕ ਮਾਰੀ ਕਿ ਮੇਰਾ ਪਤੀ ਮਰ ਗਿਆ। ਤਾਂ ਸਾਰੇ ਸੰਬੰਧੀ ਇਕੱਠੇ ਹੋ ਕੇ ਅੰਤਿਮ ਸੰਸਕਾਰ ਦੀ ਤਿਆਰੀ ਕਰਨ ਲੱਗ ਪਏ। ਉਸ ਵੇਲੇ ਇਕ ਸਿੱਖ ਨੇ ਜਾ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, "ਮਹਾਰਾਜ ! ਆਪ ਜੀ ਦਾ ਉਹ ਸੇਵਕ ਚੜ੍ਹਾਈ ਕਰ ਗਿਆ ਹੈ। ਆਪ ਜੀ ਵੀ ਕਿਰਪਾ ਕਰਕੇ ਉਸਦੇ ਘਰ ਚੱਲੋ।"

ਸਤਿਗੁਰੂ ਜੀ ਨੇ ਜਾ ਕੇ ਉਸਦੇ ਪਰਿਵਾਰ ਦੇ ਜੀਆਂ ਨੂੰ ਕਿਹਾ, "ਇਸਨੂੰ ਜਿੰਦਾ ਕਰ ਦੇਈਏ?" ਤਾਂ ਕਹਿਣ ਲੱਗੇ, "ਮਹਾਰਾਜ ! ਇਸ ਤੋਂ ਚੰਗਾ ਹੋਰ ਕੀ ਹੋ ਸਕਦਾ ਹੈ?" ਤਾਂ ਸਤਿਗੁਰੂ ਜੀ ਨੇ ਬਚਨ ਕੀਤਾ, "ਇਸਨੂੰ ਜਿੰਦਾ ਕਰਨ ਲਈ ਤੁਹਾਡੇ ਵਿਚੋਂ ਕਿਸੇ ਇੱਕ ਨੂੰ ਆਪਣੇ ਪ੍ਰਾਣ ਦੇਣੇ ਪੈਣਗੇ। ਦੱਸੋ ਤੁਹਾਡੇ ਵਿਚੋਂ ਕੌਣ ਆਪਣੇ ਪ੍ਰਾਣ ਦੇਵੇਗਾ? ਇਹ ਸੁਣ ਕੇ ਸਾਰਿਆਂ ਨੇ ਹੀ ਪ੍ਰਾਣ ਦੇਣ ਤੋਂ ਮਨ੍ਹਾ ਕਰ ਦਿੱਤਾ। ਸਤਿਗੁਰੂ ਜੀ ਕਹਿਣ ਲੱਗੇ, "ਭਾਈ ! ਇਸਦੀ ਥਾਂ ਅਸੀਂ ਆਪਣੇ ਪ੍ਰਾਣ ਦੇ ਦੇਈਏ? ਤਾਂ ਉਹ ਕਹਿੰਦੇ ਕਿ ਮਹਾਰਾਜ ਆਪ ਤਾਂ ਪਰਉਪਕਾਰੀ ਹੋ, ਆਪ ਹੀ ਕਿਰਪਾ ਕਰੋ। ਇਹ ਸੁਣ ਕੇ ਸਤਿਗੁਰੂ ਜੀ ਹੱਸ ਪਏ ਅਤੇ ਉਸ ਸਿੱਖ ਦੀ ਦਸਵੇਂ ਦੁਆਰ ਵਾਲੀ ਨਾੜੀ ਹਿਲਾ ਕੇ ਉਸਨੂੰ ਉਠਾ ਕੇ ਬਿਠਾ ਦਿੱਤਾ। ਉਸ ਵੇਲੇ ਇਸਦੀ ਇਸਤਰੀ ਰੋਂਦੀ ਅਤੇ ਵੈਣ ਪਾਉਂਦੀ ਹੋਈ ਕਹਿ ਰਹੀ ਸੀ :

**ਕੰਤਾ ਸਵਰਗ ਸਿਧਾਰਿਆ ਮੈਨੂੰ ਵੀ ਕੁਝ ਭਾਖ।**

ਇਸਨੇ ਉੱਠ ਕੇ ਜਵਾਬ ਦਿੱਤਾ :

**ਜੈਸੇ ਪਾਈਸ ਖਾਈਓ ਤੈਸੇ ਚੂਰੀ ਚਾਖ।**

ਅਰਥਾਤ ਜਿਸ ਤਰ੍ਹਾਂ ਤੂੰ ਖੀਰ ਰਿੰਨ੍ਹ ਕੇ ਖਾਧੀ ਹੈ, ਉਸ ਤਰ੍ਹਾਂ ਜਾ ਕੇ ਛਿੱਕੇ ਵਿਚ ਪਈ ਚੂਰੀ ਵੀ ਖਾ ਲੈ। ਤੇਰਾ ਮੇਰੇ ਨਾਲ ਮੋਹ ਝੂਠਾ ਹੈ।

ਇਸ ਤਰ੍ਹਾਂ ਆਖ ਕੇ ਸਤਿਗੁਰੂ ਜੀ ਦੇ ਪਾਸ ਆ ਗਿਆ ਅਤੇ ਸਤਿਗੁਰਾਂ ਨੂੰ ਬੇਨਤੀ ਕੀਤੀ, "ਮਹਾਰਾਜ ! ਸੱਚਮੁੱਚ ਇਹ ਸਾਰੇ ਸੰਸਾਰ ਦਾ ਮੋਹ ਝੂਠਾ ਹੈ। ਆਪ ਜੀ ਕਿਰਪਾ ਕਰਕੇ ਇਸ ਮੋਹ ਦੀ ਨਵਿਰਤੀ ਲਈ ਉਪਦੇਸ਼ ਬਖਸ਼ਿਸ਼ ਕਰੋ ਜੀ।"

ਉਸ ਵੇਲੇ ਸਤਿਗੁਰੂ ਜੀ ਨੇ "**ਜਗਤ ਮੈ ਝੂਠੀ ਦੇਖੀ ਪ੍ਰੀਤਿ ॥**" ਸ਼ਬਦ ਉਚਾਰਨ ਕਰਕੇ ਉਪਦੇਸ਼ ਬਖਸਿਆ ਸੀ। ਇਸ ਤਰ੍ਹਾਂ ਸਾਰਾ ਸੰਸਾਰ ਸੰਬੰਧੀਆਂ ਅਤੇ ਪਦਾਰਥਾਂ ਦੇ ਝੂਠੇ ਮੋਹ ਦੇ ਭਰਮ ਵਿਚ ਪੈ ਕੇ ਭੁੱਲਣ ਵਿਚ ਆ ਰਿਹਾ ਹੈ। ਇਸ ਮੋਹ ਦੀ ਨਵਿਰਤੀ ਲਈ ਪ੍ਰਮੇਸਰ ਦੇ ਅੱਗੇ ਇਸ ਪ੍ਰਕਾਰ ਬੇਨਤੀ ਕਰੀਏ ਕਿ,

## ਮੇਰੇ ਸਾਹਿਬ; ਹਉ ਕੀਤਾ ਤੇਰਾ ॥

ਹੇ ਮੇਰੇ (ਸਾਹਿਬ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ! (ਹਉ) ਅਸੀਂ ਤਾਂ (ਤੇਰਾ) ਆਪ ਜੀ ਦੇ ਪੈਦਾ ਕੀਤੇ ਹੋਏ ਅਲਪੱਗ ਜੀਵ ਹਾਂ।

## ਜਾਂ ਤੂੰ ਦੇਹਿ; ਜਪੀ ਨਾਉ ਤੇਰਾ ॥੧॥ ਰਹਾਉ ॥

ਹੇ ਮਹਾਰਾਜ! (ਜਾਂ) ਜਦੋਂ (ਤੂੰ) ਆਪ ਜੀ ਕਿਰਪਾ ਕਰਕੇ ਨਾਮ ਦੀ ਦਾਤ (ਦੇਹਿ) ਦੇ ਦਿਉਗੇ ਉਦੋਂ ਹੀ ਅਸੀਂ ਆਪ ਜੀ ਦੇ ਅੰਮ੍ਰਿਤ ਨਾਮ ਨੂੰ (ਜਪੀ) ਜਪਣਾ ਕਰਾਂਗੇ ਅਤੇ ਉਸ ਨਾਮ ਨੂੰ ਜਪ ਕਰਕੇ ਹੀ ਸਾਡੇ ਮੋਹ ਆਦਿਕ ਵਿਕਾਰ ਨਾਸ਼ ਹੋਣਗੇ। ਇਸ ਕਰਕੇ ਸਾਨੂੰ ਅੰਮ੍ਰਿਤ ਨਾਮ ਦੀ ਦਾਤ ਬਖਸ਼ਿਸ਼ ਕਰੋ ਜੀ।

## ਬਹੁਤੇ ਅਉਗਣ; ਕੂਕੈ ਕੋਈ ॥

ਹੇ ਭਾਈ! ਜੇ ਕਰਕੇ ਕੋਈ ਪ੍ਰਮੇਸਰ ਅੱਗੇ ਆਪਣੇ ਬਹੁਤੇ ਔਗੁਣਾਂ ਨੂੰ ਬਖਸ਼ਾਉਣ ਦੀ (ਕੂਕੈ) ਫਰਿਆਦ ਕਰਦਾ ਰਹੇ ਕਿ ਹੇ ਮਹਾਰਾਜ! ਮੇਰੇ ਵਿਚ ਬਹੁਤ ਔਗੁਣ ਹਨ। ਕਿਰਪਾ ਕਰਕੇ ਮੈਨੂੰ ਬਖਸ਼ ਲਵੋ। ਯਥਾ :

**ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥**
**ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥** *(ਅੰਗ : ੧੬੭)*
**ਤੂ ਪਿਰੁ ਗੁਣਵੰਤਾ ਹਉ ਅਉਗਣਿਆਰਾ ॥ ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ॥** *(ਅੰਗ : ੫੬੧)*

## ਜਾ ਤਿਸੁ ਭਾਵੈ; ਬਖਸੇ ਸੋਈ ॥੨॥

(ਜਾ) ਜੇ (ਤਿਸੁ) ਉਸ ਪੁਰਖ ਦੀ ਕੀਤੀ ਹੋਈ ਫਰਿਆਦ ਵਾਹਿਗੁਰੂ ਨੂੰ (ਭਾਵੈ) ਭਾਅ ਜਾਵੇ ਤਾਂ (ਸੋਈ) ਉਹ ਉਸ ਨੂੰ ਗੁਰੂ ਸਾਹਿਬ ਜੀ ਦੀ ਸੰਗਤ ਵਿਚ ਮਿਲਾ ਕੇ (ਬਖਸੇ) ਬਖਸ਼ ਲੈਂਦਾ ਹੈ। ਜਿਸ ਤਰ੍ਹਾਂ ਭਾਈ ਭੂਮੀਆ ਜੀ ਪਹਿਲਾਂ ਚੋਰ ਸਨ। ਪਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਬਚਨ ਮੰਨਣ ਕਰਕੇ ਉਹਨਾਂ ਦੇ ਪਿਛਲੇ ਸਾਰੇ ਔਗੁਣ ਵੀ ਬਖਸ਼ੇ ਗਏ ਤੇ ਅਗਲਾ ਜੀਵਨ ਵੀ ਭਾਉ-ਭਗਤੀ ਅਤੇ ਸ਼ੁਭ ਗੁਣਾਂ ਨਾਲ ਭਰ ਗਿਆ ਸੀ। ਇਸੇ ਤਰ੍ਹਾਂ ਭਾਈ ਬਿਧੀ ਚੰਦ ਜੀ ਵੀ ਪਹਿਲਾਂ ਚੋਰ ਸਨ, ਜਦੋਂ ਸਤਿਗੁਰੂ ਜੀ ਦੀ ਸ਼ਰਣ ਵਿਚ ਆਏ ਤਾਂ ਗਰੀਬ ਨਿਵਾਜ ਸਤਿਗੁਰੂ ਜੀ ਨੇ ਪਿਛਲੇ ਔਗੁਣ ਬਖਸ਼ ਕੇ ਸਭ ਤਾਕਤਾਂ ਦੇ ਮਾਲਕ ਬਣਾ ਦਿੱਤਾ ਸੀ।

## ਗੁਰ ਪਰਸਾਦੀ; ਦੁਰਮਤਿ ਖੋਈ ॥

ਜੇ ਕਰਕੇ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ (ਦੁਰਮਤਿ) ਖੋਟੀ ਮੱਤ ਨੂੰ (ਖੋਈ) ਗੁਆ ਦੇਈਏ, ਨਾਸ਼ ਕਰ ਦੇਈਏ ਤਾਂ

## ਜਹ ਦੇਖਾਂ; ਤਹ ਏਕੋ ਸੋਈ ॥੩॥

(ਜਹ) ਜਿੱਥੇ (ਦੇਖਾਂ) ਦੇਖੀਏ, (ਤਹ) ਉੱਥੇ ਹੀ (ਏਕੋ) ਇਕ (ਸੋਈ) ਉਹ ਪ੍ਰਮੇਸਰ ਵਿਆਪਕ ਨਜ਼ਰ ਆਉਂਦਾ ਹੈ।

## ਕਹਤ ਨਾਨਕ; ਐਸੀ ਮਤਿ ਆਵੈ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਕਹਤ) ਕਹਿੰਦੇ ਹਨ, ਜੇ ਕਰਕੇ (ਐਸੀ) ਇਹੋ ਜਿਹੀ ਦੁਰਮਤਿ ਨੂੰ ਮੇਟ ਕੇ ਔਗੁਣਾਂ ਨੂੰ ਬਖਸ਼ਾਉਣ ਵਾਲੀ (ਮਤਿ) ਸਿੱਖਿਆ (ਆਵੈ) ਆ ਕੇ ਪ੍ਰਾਪਤ ਹੋ ਜਾਵੇ।

## ਤਾਂ ਕੋ; ਸਚੇ ਸਚਿ ਸਮਾਵੈ ॥੪॥੨੮॥

ਤਾਂ (ਕੋ) ਕੋਈ ਐਸੀ ਸਿੱਖਿਆ ਨੂੰ ਧਾਰਨ ਕਰਨ ਵਾਲਾ ਪੁਰਖ ਸੱਚੇ ਨਾਮ ਨੂੰ ਜਪ ਕੇ (ਸਚਿ) ਸੱਚ ਸਰੂਪ ਵਿਚ (ਸਮਾਵੈ) ਸਮਾ ਜਾਂਦਾ, ਅਭੇਦ ਹੋ ਜਾਂਦਾ ਹੈ। **ਵਾ:** (ਸਚਿ) ਨਿਸ਼ਚੇ ਕਰਕੇ ਸੱਚੇ ਅਕਾਲ ਪੁਰਖ ਦੇ ਸਰੂਪ ਵਿਚ ਸਮਾ ਜਾਂਦਾ ਹੈ।

## ਆਸਾ ਮਹਲਾ ੧ ਦੁਪਦੇ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸ਼ਾਹ ਜੀ ਦੱਖਨ ਵਿਚ 'ਨੀਮਖਾਰ' ਨਾਮੇ ਤੀਰਥ ਉੱਤੇ ਗਏ। ਉੱਥੇ ਸਿੱਧਾਂ ਨੇ ਸਤਿਗੁਰੂ ਜੀ ਨੂੰ ਮਿਲ ਕੇ ਕੁਝ ਪ੍ਰਸ਼ਨ ਕੀਤੇ। ਸਤਿਗੁਰੂ ਜੀ ਨੇ ਆਸਾ ਰਾਗ ਵਿਚ ਇਹ (ਦੁਪਦੇ) ਦੋ ਪਉੜੀਆਂ ਵਾਲਾ ਸ਼ਬਦ ਉਚਾਰਨ ਕਰਕੇ, ਸਿੱਧਾਂ ਦੇ ਪ੍ਰਸ਼ਨਾਂ ਦੇ ਉੱਤਰ ਬਖਸ਼ੇ ਹਨ।

**ਨੋਟ :** ਸ੍ਰੀ ਰਹਿਰਾਸ ਸਾਹਿਬ ਅਤੇ ਆਸਾ ਰਾਗ ਵਿਚ ਆਏ ਹੋਏ ਦੋਹਾਂ ਸ਼ਬਦਾਂ ਦਾ ਪਾਠ-ਭੇਦ 'ਸ਼੍ਰੋਮਣੀ ਦਮਦਮੀ ਸਟੀਕ' ਦੀ ਪਹਿਲੀ ਪੋਥੀ ਵਿਚ ਪੰਨਾ ਨੰ: ੭੪੪ 'ਤੇ ਵੇਖੋ ਜੀ।

**ਪ੍ਰਸ਼ਨ :** ਸਿੱਧਾਂ ਨੇ ਪ੍ਰਸ਼ਨ ਕੀਤਾ, "ਸਤਿਗੁਰੂ ਜੀ ! ਇਹ ਸੰਸਾਰ ਕਿਵੇਂ ਪੈਦਾ ਹੋਇਆ ਹੈ? ਅਤੇ ਇਸ ਵਿਚ ਕਿਸਦਾ ਨਿਵਾਸ ਹੋਇਆ ਹੈ?

## ਤਿਤੁ ਸਰਵਰੜੈ ਭਈਲੇ ਨਿਵਾਸਾ; ਪਾਣੀ ਪਾਵਕੁ ਤਿਨਹਿ ਕੀਆ ॥

**ਉੱਤਰ :** ਹੇ ਸਿੱਧੋ ! (ਤਿਤੁ) ਤਿਸ ਸੰਸਾਰ ਰੂਪ (ਸਰਵਰੜੈ) ਸਰੋਵਰ ਵਿਚ ਸ੍ਰਿਸ਼ਟੀ ਦੇ ਸਾਰੇ ਜੀਵਾਂ ਦਾ (ਨਿਵਾਸਾ) ਵੱਸਣਾ (ਭਈਲੇ) ਹੋਇਆ ਹੈ, ਜਿਸ ਸੰਸਾਰ ਸਰੋਵਰ ਨੂੰ (ਤਿਨਹਿ) ਉਸ ਪ੍ਰਮੇਸਰ ਨੇ ਪਾਣੀ, (ਪਾਵਕੁ) ਅਗਨੀ ਆਦਿਕ ਪੰਜਾਂ ਤੱਤਾਂ ਦੁਆਰਾ **ਵਾ:** (ਤਿਨਹਿ) ਤਿੰਨਾਂ ਗੁਣਾਂ ਦੁਆਰਾ ਪੈਦਾ (ਕੀਆ) ਕੀਤਾ ਹੈ।

**ਅਥਵਾ :** (ਤਿਨਹਿ) ਉਸ ਪ੍ਰਮੇਸਰ ਨੇ ਆਪ ਹੀ ਇਹ ਸੰਸਾਰ ਕਦੇ ਹਵਾ, ਪਾਣੀ, (ਪਾਵਕੁ) ਅਗਨੀ, ਧਰਤੀ ਅਤੇ ਅਕਾਸ਼ ਰੂਪ ਪੰਜਾਂ ਤੱਤਾਂ ਦੁਆਰਾ ਅਤੇ ਕਦੇ ਹਵਾ, ਪਾਣੀ ਅਤੇ ਅਗਨੀ ਰੂਪ (ਤਿਨਹਿ) ਤਿੰਨਾਂ ਤੱਤਾਂ ਦੁਆਰਾ ਪੈਦਾ (ਕੀਆ) ਕੀਤਾ ਹੈ ਅਤੇ ਫਿਰ ਆਪ ਹੀ (ਤਿਤੁ) ਉਸ ਸੰਸਾਰ ਰੂਪ (ਸਰਵਰੜੈ) ਸਰੋਵਰ ਵਿਚ (ਨਿਵਾਸਾ) ਵੱਸਣ ਵਾਲਾ (ਭਈਲੇ) ਹੋਇਆ ਹੈ।

**ਪ੍ਰਸ਼ਨ :** ਮਹਾਰਾਜ ! ਇਸ ਸੰਸਾਰ ਦਾ ਰੂਪ ਕੀ ਹੈ?

**ਉੱਤਰ :** **ਅਥਵਾ :** ਜਿਸ ਸੰਸਾਰ ਰੂਪ (ਸਰਵਰੜੈ) ਸਮੁੰਦਰ ਵਿਚ ਜੀਵਾਂ ਦਾ ਵੱਸਣਾ ਹੋ ਰਿਹਾ ਹੈ, (ਤਿਤੁ) ਤਿਸ ਵਿਚ (ਤਿਨਹਿ) ਉਸ ਪ੍ਰਮੇਸਰ ਨੇ ਜੀਵਾਂ ਦੇ ਕਰਮਾਂ ਦੇ ਫਲ ਭੁਗਤਾਉਣ ਲਈ ਪਦਾਰਥਾਂ ਰੂਪ **ਵਾ:** ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਰੂਪ ਪਾਣੀ ਅਤੇ ਆਸਾ, ਤ੍ਰਿਸ਼ਨਾ ਰੂਪ (ਪਾਵਕੁ) ਅਗਨੀ ਨੂੰ ਪੈਦਾ (ਕੀਆ) ਕੀਤਾ ਹੈ। ਇਸ ਤਰ੍ਹਾਂ ਇਹ ਸੰਸਾਰ ਪਦਾਰਥਾਂ ਰੂਪ ਪਾਣੀ ਅਤੇ ਤ੍ਰਿਸ਼ਨਾ ਰੂਪ ਅਗਨੀ ਨਾਲ ਭਰਿਆ ਹੋਇਆ ਸਮੁੰਦਰ ਹੈ।

**ਪ੍ਰਸ਼ਨ :** ਮਹਾਰਾਜ ! ਇਸ ਸੰਸਾਰ ਵਿਚ ਵੱਸਣ ਵਾਲੇ ਜੀਵਾਂ ਦੀ ਹਾਲਤ ਕੀ ਹੈ?

**ਉੱਤਰ :** **ਅਥਵਾ :** ਹੇ ਸਿੱਧੋ ! ਜਿੰਨ੍ਹਾਂ ਜੀਵਾਂ ਦਾ (ਤਿਤੁ) ਤਿਸ ਸੰਸਾਰ ਰੂਪ (ਸਰਵਰੜੈ) ਸਰੋਵਰ ਵਿਚ (ਨਿਵਾਸਾ) ਵਾਸ (ਭਈਲੇ) ਹੋਇਆ ਹੈ, ਉਹਨਾਂ ਨੇ ਪਾਣੀ ਵਰਗਾ ਪਰਉਪਕਾਰ, ਨਿਮਰਤਾ ਅਤੇ ਸ਼ਾਂਤੀ ਵਾਲਾ ਨਰਮ ਸੁਭਾਅ ਧਾਰਨ ਕਰਕੇ ਰੱਖਣਾ ਸੀ, ਪਰ (ਤਿਨਹਿ) ਉਹਨਾਂ ਨੇ ਤਾਂ (ਪਾਵਕੁ) ਅੱਗ ਵਰਗਾ ਸਾੜਨ ਵਾਲਾ, ਭਾਵ ਦੁੱਖ ਦੇਣ ਵਾਲਾ ਦੁੱਖਦਾਈ ਸੁਭਾਅ ਧਾਰਨ (ਕੀਆ) ਕਰ ਲਿਆ ਹੈ ਅਤੇ ਇਹਨਾਂ ਜੀਵਾਂ ਦੇ ਹਿਰਦੇ

ਵਿਚ ਹਰ ਵਕਤ ਪਦਾਰਥਾਂ ਰੂਪ ਪਾਣੀ ਦੀ (ਪਾਵਕੁ) ਇੱਛਾ ਲੱਗੀ ਰਹਿੰਦੀ ਹੈ। ਇਸ ਕਰਕੇ ਸਾਰੇ ਜੀਵ ਦੁੱਖ ਪ੍ਰਾਪਤ ਕਰ ਰਹੇ ਹਨ।

## ਪੰਕ ਜੁ ਮੋਹ, ਪਗੁ ਨਹੀ ਚਾਲੈ; ਹਮ ਦੇਖਾ, ਤਹ ਡੂਬੀਅਲੇ ॥੧॥

ਇਸ ਸੰਸਾਰ ਰੂਪ ਸਰੋਵਰ ਵਿਚ (ਜੁ) ਜਿਹੜਾ ਮੋਹ ਰੂਪ (ਪੰਕ) ਚਿੱਕੜ (ਜੁ) ਪੈਦਾ ਹੋ ਰਿਹਾ ਹੈ, ਉਸ ਵਿਚ ਸਾਰੇ ਜੀਵਾਂ ਦਾ ਮਨ ਰੂਪ (ਪਗੁ) ਪੈਰ ਖੁੱਭਿਆ ਹੋਇਆ ਹੈ। ਇਸ ਕਰਕੇ ਕਿਸੇ ਜੀਵ ਦਾ ਮਨ ਸਤਸੰਗਤ ਵੱਲ **ਵਾ:** ਪ੍ਰਮਾਰਥ ਵੱਲ (ਨਹੀ ਚਾਲੈ) ਨਹੀ ਚੱਲਦਾ ਹੈ। ਇਸ ਤਰ੍ਹਾਂ (ਹਮ) ਅਸੀਂ (ਹ+ਮ) (ਹ) ਹੰਗਤਾ (ਮ) ਮਮਤਾ ਵਾਲੇ *(ਹਮ) ਤਮਾਮ ਜੀਵਾਂ ਨੂੰ (ਤਹ) ਉੱਥੇ, ਭਾਵ ਸੰਸਾਰ ਸਰੋਵਰ ਵਿਚ ਗੋਤੇ ਖਾਂਦੇ ਅਤੇ (ਡੂਬੀਅਲੇ) ਡੁੱਬਦੇ ਹੋਏ (ਦੇਖਾ) ਦੇਖਿਆ ਹੈ।

**ਪ੍ਰਸ਼ਨ :** ਜੀਵਾਂ ਦੀ ਐਸੀ ਹਾਲਤ ਕਿਉਂ ਹੁੰਦੀ ਹੈ?

## ਮਨ, ਏਕੁ ਨ ਚੇਤਸਿ; ਮੂੜ ਮਨਾ ॥

**ਉੱਤਰ :** ਉਹ (ਮੂੜ) ਮੂਰਖ ਮਨ ਵਾਲੇ (ਮਨਾ) ਜੀਵ ਇੱਕ ਪ੍ਰਮੇਸਰ ਨੂੰ (ਨ ਚੇਤਸਿ) ਚੇਤੇ ਨਹੀਂ ਕਰਦੇ। ਇਸ ਕਰਕੇ ਸੰਸਾਰ ਸਮੁੰਦਰ ਵਿਚ ਡੁੱਬਦੇ ਹਨ।

**ਅਥਵਾ :** ਜਿਹੜੇ (ਏਕੁ) ਇਕ ਅਦ੍ਵੈਤ ਰੂਪ (ਮਨ) ਸ਼੍ਰੋਮਣੀ ਪ੍ਰਮੇਸਰ ਨੂੰ (ਨ ਚੇਤਸਿ) ਚੇਤੇ ਨਹੀਂ ਕਰਦੇ, ਉਹ ਬੇਸਮਝ ਮਨਾ ਵਾਲੇ (ਮੂੜ) ਮੂਰਖ ਪੁਰਖ ਹਨ।

## ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ ਰਹਾਉ ॥

ਹੇ ਜੀਵ ! (ਹਰਿ) ਹਰੀ ਪ੍ਰਮੇਸਰ ਦੇ (ਬਿਸਰਤ) ਭੁੱਲਣੇ ਕਰਕੇ ਤੇਰੇ ਸਾਰੇ ਗੁਣ (ਗਲਿਆ) ਗਲ ਜਾਣਗੇ। ਜਿਸ ਤਰ੍ਹਾਂ ਜੋ ਕਸੁੰਭੇ ਦੇ ਫੁੱਲ ਦੀਆਂ ਝੂਠੀਆਂ ਕਲੀਆਂ ਨਾ ਕੱਢੀਏ, ਤਾਂ ਵਿਚੋਂ ਚੰਗੀਆਂ ਕਲੀਆਂ ਗਲ ਜਾਂਦੀਆਂ ਹਨ। ਇਸੇ ਤਰ੍ਹਾਂ ਜਿੰਨ੍ਹਾਂ ਨੇ ਹਰੀ ਨੂੰ ਚੇਤੇ ਕਰਕੇ ਹਿਰਦੇ ਰੂਪ ਫੁੱਲ ਵਿਚੋਂ ਔਗੁਣਾਂ ਰੂਪ ਝੂਠੀਆਂ ਕਲੀਆਂ ਨਹੀਂ ਕੱਢੀਆਂ ਭਾਵ ਔਗੁਣ ਨਹੀਂ ਛੱਡੇ, ਉਹਨਾਂ ਦੇ ਗੁਣਾਂ ਦੀਆਂ ਕਲੀਆਂ ਵਿਚੇ ਹੀ ਗਲ ਗਈਆਂ ਭਾਵ ਉਹਨਾਂ ਦੇ ਗੁਣ ਪ੍ਰਗਟ ਨਹੀਂ ਹੋ ਸਕੇ।

**ਅਥਵਾ :** ਹੇ ਜੀਵ ! (ਹਰਿ) ਹਰੀ ਨੂੰ (ਬਿਸਰਤ) ਭੁਲਾ ਕਰਕੇ (ਬਿਸ) ਵਿਸ਼ਿਆਂ ਵਿਚ (ਰਤ) ਪ੍ਰੀਤੀ ਕਰਨ ਕਰਕੇ ਤੇਰੇ ਅੰਦਰੋਂ ਸਤ, ਸੰਤੋਖ ਆਦਿਕ ਗੁਣ **ਵਾ:** **ਤਿੰਨ ਪ੍ਰਕਾਰ ਦੇ ਗੁਣ (ਗਲਿਆ) ਗਲ ਜਾਣਗੇ ਅਤੇ ਤੇਰੇ

---

* ਫਾਰਸੀ ਵਿਚ 'ਹਮ' ਲਫਜ਼ ਦਾ ਅਰਥ ਹੈ : ਤਮਾਮ, ਸਾਰੇ।

**ਤਿੰਨ ਪ੍ਰਕਾਰ ਦੇ ਗੁਣ ਇਹ ਹਨ: ੧. ਕਰਮ ਜਨ ਗੁਣ, ੨. ਦੇਹ ਜਨ ਗੁਣ ਅਤੇ ੩. ਕਿਰਿਆ ਜਨ ਗੁਣ।

੧. ਕਰਮ ਜਨ ਉਹ ਗੁਣ ਹਨ, ਜਿੰਨ੍ਹਾਂ ਕਰਕੇ ਇਹ ਮਨੁੱਖਾ ਦੇਹ ਉਤਪਤ ਹੋਈ ਹੈ। ਇਹ ਗੁਣ ਤਾਂ ਸਫਲ ਹੋਣੇ ਸਨ, ਜੇ ਕਰਕੇ ਪੁਰਖ ਮਨੁੱਖਾ ਦੇਹੀ ਨੂੰ ਪ੍ਰਾਪਤ ਕਰਕੇ ਹਰੀ ਪ੍ਰਮੇਸਰ ਦਾ ਭਜਨ ਕਰਦਾ। ਪਰ ਪ੍ਰਮੇਸਰ ਦਾ ਭਜਨ ਸਿਮਰਨ ਨਾ ਕਰਨ ਕਰਕੇ ਉਹ ਕਰਮ ਜਨ ਗੁਣ ਵੀ ਗਲ ਗਏ ਭਾਵ ਨਾਮ ਨਾ ਜਪਨ ਕਰਕੇ ਮਨੁੱਖਾ ਦੇਹੀ ਨਿਸ਼ਫਲ ਚਲੀ ਗਈ।

੨. ਦੇਹ ਜਨ ਉਹ ਗੁਣ ਹਨ, ਜੋ ਇਸ ਮਨੁੱਖਾ ਦੇਹੀ ਕਰਕੇ ਬੁੱਧੀ ਆਦਿਕ ਵਿਸ਼ੇਸ਼ ਗੁਣ ਪ੍ਰਾਪਤ ਹੋਏ ਹਨ, ਕਿਉਂਕਿ ਹੋਰਾਂ ਦੇਹਾਂ ਅੰਦਰ ਮਨੁੱਖ ਜੈਸੀ ਗਿਆਤ (ਬੁੱਧੀ) ਅਤੇ ਇਸ ਜੈਸੇ ਗੁਣ ਨਹੀਂ ਹਨ, ਪਰ ਹਰੀ ਪ੍ਰਮੇਸਰ ਨੂੰ ਚੇਤੇ ਨਾ ਕਰਨ ਕਰਕੇ ਮਨੁੱਖ ਅੰਦਰੋਂ ਇਹ ਗਿਆਤ ਆਦਿਕ ਗੁਣ ਗਲ ਜਾਂਦੇ ਹਨ ਭਾਵ ਵਿਅਰਥ ਹੋ ਜਾਂਦੇ ਹਨ।

੩. ਕਿਰਿਆ ਜਨ ਉਹ ਗੁਣ ਹਨ, ਜੋ ਬੇਦ ਆਦਿਕ ਧਰਮ ਗ੍ਰੰਥਾਂ ਅਨੁਸਾਰ ਕਰਮ, ਉਪਾਸ਼ਨਾ ਅਤੇ ਗਿਆਨ ਆਦਿਕਾਂ ਦੇ ਪ੍ਰਤਿਪਾਦਨ ਦੁਆਰਾ ਮੁਕਤ ਹੋਣਾ ਸੀ। ਪਰ ਪ੍ਰਮੇਸਰ ਦਾ ਸਿਮਰਨ ਨਾ ਕਰਨ ਕਰਕੇ ਇਹ ਵੀ ਗਲ ਗਏ। ਭਾਵ ਪ੍ਰਮੇਸਰ ਦੇ ਭਜਨ ਤੋਂ ਬਿਨਾਂ ਕਰਮ ਅਤੇ ਉਪਾਸ਼ਨਾ ਵੀ ਨਿਹਫਲ ਹੈ ਅਤੇ ਸ਼ਰਧਾ ਭਗਤੀ ਤੋਂ ਵਿਹੂਣਾ ਗਿਆਨ ਵੀ ਕਿਸੇ ਨੂੰ ਮੁਕਤ ਨਹੀਂ ਕਰ ਸਕਦਾ।

(ਗਲਿਆ) ਗਲ ਵਿਚ ਸ਼ਬਦ, ਸਪਰਸ਼ ਆਦਿਕ (ਗੁਣ) ਵਿਸ਼ਿਆਂ ਰੂਪ (ਗੁਣ) ਰੱਸੀ **ਵਾ:** ਕਾਲ ਦੀ **ਵਾ:** ਜਮਾਂ ਦੀ ਫਾਹੀ ਰੂਪ (ਗੁਣ) ਰੱਸੀ ਪੈ ਜਾਵੇਗੀ। ਵਾਹਿਗੁਰੂ ਨੂੰ ਭੁਲਾਉਣ ਕਰਕੇ ਤੈਨੂੰ ਇਹ ਦੰਡ ਮਿਲੇਗਾ।

**ਉਪਰੋਕਤ ਚਾਰ ਪੰਕਤੀਆਂ ਦਾ ਦੂਸਰਾ ਅਰਥ :**

ਸਿੱਧਾਂ ਨੇ ਆਖਿਆ, "ਮਹਾਰਾਜ ! ਜੇ ਕਰਕੇ ਸਾਧਸੰਗਤ ਰੂਪ ਸਰੋਵਰ ਉੱਤੇ ਨਿਵਾਸ ਹੋ ਜਾਵੇ, ਤਾਂ ਕੀ ਪ੍ਰਾਪਤ ਹੋਵੇਗਾ? ਇਹ ਸੁਣਕੇ ਸਤਿਗੁਰੂ ਸਾਹਿਬ ਜੀ ਉੱਤਰ ਬਖਸ਼ਦੇ ਹਨ :

**ਤਿਤੁ ਸਰਵਰੜੈ ਭਈਲੇ ਨਿਵਾਸਾ; ਪਾਣੀ ਪਾਵਕੁ ਤਿਨਹਿ ਕੀਆ ॥**

ਜਿੰਨ੍ਹਾਂ ਗੁਰਮੁਖਾਂ ਦਾ (ਤਿਤੁ) ਉਸ ਸਾਧਸੰਗਤ ਰੂਪ (ਸਰਵਰੜੈ) ਸਰੋਵਰ ਉੱਤੇ (ਨਿਵਾਸਾ) ਵਾਸਾ (ਭਈਲੇ) ਹੋਇਆ ਹੈ, (ਤਿਨਹਿ) ਉਹਨਾਂ ਨੇ ਤ੍ਰਿਸ਼ਨਾ ਰੂਪ (ਪਾਵਕੁ) ਅਗਨੀ ਨੂੰ **ਵਾ:** ਅਗਨੀ ਵਰਗੇ ਸਾੜਨ ਵਾਲੇ ਕਾਮ, ਕ੍ਰੋਧਾਦਿਕਾਂ ਨੂੰ ਨਿੰਮ੍ਰਤਾ ਆਦਿਕ ਗੁਣ ਧਾਰ ਕੇ ਪਾਣੀ ਵਰਗੇ ਠੰਡੇ (ਕੀਆ) ਕਰ ਦਿੱਤਾ ਹੈ। **ਵਾ:** ਉਹਨਾਂ ਨੇ ਵਸਤੂ ਵਿਚਾਰ ਰੂਪ ਪਾਣੀ ਪਾ ਕੇ ਕਾਮ ਦੀ ਅੱਗ ਨੂੰ, ਸ਼ਾਂਤੀ ਰੂਪ ਪਾਣੀ ਪਾ ਕੇ ਕ੍ਰੋਧ ਦੀ ਅੱਗ ਨੂੰ, ਸੰਤੋਖ ਰੂਪ ਪਾਣੀ ਪਾ ਕੇ ਲੋਭ ਦੀ ਅੱਗ ਨੂੰ, ਸਮਦ੍ਰਿਸ਼ਟੀ ਰੱਖਣ ਰੂਪ ਪਾਣੀ ਪਾ ਕੇ ਮੋਹ ਦੀ ਅੱਗ ਨੂੰ ਅਤੇ ਨਿੰਮ੍ਰਤਾ ਜਾਂ ਖਿਮਾ ਰੂਪ ਪਾਣੀ ਪਾ ਕੇ ਹੰਕਾਰ ਦੀ ਅੱਗ ਨੂੰ ਬੁਝਾ ਦੇਣਾ (ਕੀਆ) ਕੀਤਾ ਹੈ। **ਵਾ:** ਉਹਨਾਂ ਨੇ (ਪਾਵਕੁ) ਅੱਗ ਵਾਂਗ ਹਿਰਦੇ ਨੂੰ ਸਾੜਨ ਵਾਲੀ ਤ੍ਰਿਸ਼ਨਾ ਨੂੰ ਸੁਭਾਅ ਵਿਚੋਂ ਛੱਡ ਕੇ, ਪਾਣੀ ਵਰਗਾ ਸ਼ਾਂਤ ਸੁਭਾਅ ਧਾਰਨ (ਕੀਆ) ਕੀਤਾ ਹੈ।

**ਪੰਕ ਜੁ ਮੋਹ ਪਗੁ ਨਹੀ ਚਾਲੈ; ਹਮ ਦੇਖਾ ਤਹ ਡੂਬੀਅਲੇ ॥੧॥**

ਉਹਨਾਂ ਗੁਰਮੁਖਾਂ ਦਾ ਮਨ ਪ੍ਰਮੇਸਰ ਦੇ ਸਰਗੁਣ ਸਰੂਪ ਸਤਿਗੁਰੂ ਜੀ ਦੇ (ਪੰਕਜੁ) ਕਮਲ ਸਰੀਖੇ (ਪਗੁ) ਚਰਨਾਂ ਤੇ (ਮੋਹ) ਮੋਹਿਤ ਹੋ ਗਿਆ ਹੈ। ਇਸ ਕਰਕੇ ਉਹਨਾਂ ਦੇ ਮਨ ਦਾ ਸੰਕਲਪ ਰੂਪ (ਪਗੁ) ਪੈਰ ਸੰਸਾਰ ਵੱਲ ਨਹੀਂ (ਚਾਲੈ) ਚੱਲਦਾ ਹੈ। **ਵਾ:** ਇਸ ਸੰਸਾਰ ਵਿਚ ਜੋ ਮੋਹ ਰੂਪ (ਪੰਕ) ਚਿੱਕੜ (ਜੁ) ਪੈਦਾ ਹੋ ਰਿਹਾ ਹੈ, ਗੁਰਮੁਖਾਂ ਦਾ ਮਨ ਰੂਪ (ਪਗੁ) ਪੈਰ ਉਸ ਮੋਹ ਵੱਲ (ਨਹੀ ਚਾਲੈ) ਚਲਾਇਮਾਨ ਨਹੀਂ ਹੁੰਦਾ। ਉਹ ਮੁਕਤੀ ਰੂਪ ਕਿਨਾਰੇ ਉੱਤੇ ਚੜ੍ਹ ਕੇ ਸਦਾ ਮੋਹ ਰੂਪ ਚਿੱਕੜ ਤੋਂ ਨਿਰਲੇਪ ਰਹਿੰਦੇ ਹਨ। ਇਸ ਤਰ੍ਹਾਂ (ਹਮ) ਅਸੀਂ ਉਹਨਾਂ ਮਹਾਤਮਾ ਜਨਾਂ ਨੂੰ (ਤਹ) ਉਥੇ ਸਾਧਸੰਗਤ ਰੂਪ ਸਰੋਵਰ ਦੇ ਆਤਮਾਨੰਦ ਰੂਪ ਜਲ ਵਿਚ (ਡੂਬੀਅਲੇ) ਡੁਬਕੀਆਂ ਲਾਉਂਦੇ ਹੋਏ (ਦੇਖਾ) ਵੇਖਿਆ ਹੈ।

**ਮਨ, ਏਕੁ ਨ ਚੇਤਸਿ; ਮੂੜ ਮਨਾ ॥**

ਜਿਹੜੇ (ਨ) ਪੁਰਸ਼ (ਏਕੁ) ਇਕ ਅਦ੍ਵੈਤ ਰੂਪ (ਮਨ) ਸ਼੍ਰੋਮਣੀ ਪ੍ਰਮੇਸਰ ਨੂੰ (ਚੇਤਸਿ) ਚੇਤੇ ਕਰਦੇ ਹਨ, ਉਹਨਾਂ ਦੇ (ਮਨਾ) ਮਨ ਚੰਚਲਤਾਈ ਛੱਡ ਕੇ (ਮੂੜ) ਮੂਹੜੇ ਭਾਵ ਸਿੰਘਾਸਣ ਵਾਂਗ ਇਸਥਿਤ ਹੋ ਜਾਂਦੇ ਹਨ।

**ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ ਰਹਾਉ ॥**

(ਰੇ) ਹੇ ਭਾਈ ! (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਵਿਚ (ਬਿਸ) ਵਿਸ਼ੇਸ਼ (ਰਤ) ਪ੍ਰੀਤੀ ਕਰਨੇ ਕਰਕੇ (ਤੇ) ਉਹਨਾਂ ਦੇ ਅੰਦਰੋਂ ਸ਼ਬਦ, ਸਪਰਸ਼ ਆਦਿਕ (ਗੁਣ) ਵਿਸ਼ੇ (ਗਲਿਆ) ਗਲ ਜਾਂਦੇ ਭਾਵ ਨਵਿਰਤ ਹੋ ਜਾਂਦੇ ਹਨ।

**ਅਥਵਾ :** (ਤੇ) ਉਹਨਾਂ (ਰੇ) ਦੇ ਹਿਰਦੇ ਵਿਚ ਜੋ (ਹਰਿ) ਹਰੇਕ ਤਰ੍ਹਾਂ ਦੇ (ਬਿਸ) ਵਿਹੁ ਰੂਪ (ਗੁਣ) ਵਿਸ਼ਿਆਂ ਦੀ (ਰਤ) ਪ੍ਰੀਤੀ ਸੀ, ਉਹ ਗਲ ਗਈ।

**ਉਪਰੋਕਤ ਚਾਰ ਪੰਕਤੀਆਂ ਦਾ ਤੀਸਰਾ ਅਰਥ:**

**ਪ੍ਰਸ਼ਨ :** ਮਹਾਰਾਜ ! ਆਪ ਜੀ ਕਿਰਪਾ ਕਰਕੇ ਬ੍ਰਹਮ ਬੇਤਿਆਂ ਦੇ ਲੱਖਣ ਦੱਸੋ ਜੀ।

**ਤਿਤੁ ਸਰਵਰੜੈ ਭਈਲੇ ਨਿਵਾਸਾ; ਪਾਨੀ ਪਾਵਕੁ ਤਿਨਹਿ ਕੀਆ ॥**

**ਉੱਤਰ :** ਹੇ ਭਾਈ ! ਜਿੰਨ੍ਹਾਂ ਬ੍ਰਹਮ ਬੇਤਿਆਂ ਦਾ (ਤਿਤੁ) ਉਸ ਬ੍ਰਹਮ ਰੂਪ (ਸਰਵਰੜੈ) ਸਰੋਵਰ ਵਿਚ (ਨਿਵਾਸਾ) ਵਾਸਾ (ਭਈਲੇ) ਹੋਇਆ ਹੈ, ਉਹ (ਨਿ+ਵਾਸਾ) (ਵਾਸਾ) ਵਾਸ਼ਨਾਵਾਂ ਤੋਂ (ਨਿ) ਰਹਿਤ (ਭਈਲੇ) ਹੋ ਗਏ ਹਨ। ਭਾਵ ਉਹਨਾਂ ਨੇ ਆਪਣੀਆਂ ਵਾਸ਼ਨਾਵਾਂ ਮੇਟ ਲਈਆਂ ਹਨ। ਇਸ ਕਰਕੇ ਉਹਨਾਂ ਦੇ ਹਿਰਦੇ ਵਿਚ ਪਾਨੀ ਦੀ ਤਰ੍ਹਾਂ ਸ਼ਾਂਤ ਅਤੇ ਅਗਨੀ ਦੇ ਵਾਂਗ ਪ੍ਰਕਾਸ਼ ਸਰੂਪ ਪ੍ਰਮੇਸਰ ਪ੍ਰਕਾਸ਼ ਭਾਵ ਸਾਖਿਆਤਕਾਰ ਹੋ ਗਿਆ ਹੈ ਅਤੇ (ਤਿਨਹਿ) ਉਸ ਨੇ ਉਹਨਾਂ ਬ੍ਰਹਮ ਬੇਤਿਆਂ ਨੂੰ ਆਪਣਾ ਰੂਪ (ਕੀਆ) ਕਰ ਲਿਆ ਹੈ। **ਵਾ:** ਜਿੰਨ੍ਹਾਂ ਨੇ ਆਪਣੇ ਹਿਰਦੇ ਵਿਚੋਂ (ਤਿਨਹਿ) ਤਿੰਨਾਂ ਗੁਣਾਂ ਦਾ ਅਭਾਵ (ਕੀਆ) ਕਰ ਲਿਆ ਹੈ। ਉਹਨਾਂ ਨੇ ਆਪਣੇ (ਪਾਵਕੁ) ਅੱਗ ਦੀ ਨਿਆਈਂ ਤਪ ਰਹੇ ਚਿਤ ਨੂੰ ਸ਼ਾਂਤ ਕਰਕੇ ਸਤੋ ਰੂਪ ਬ੍ਰਹਮ ਨੂੰ (ਪਾਨੀ) ਹੱਥ ਵਿਚ ਕਰ ਲਿਆ ਭਾਵ ਬ੍ਰਹਮ ਦਾ ਅਪ੍ਰੋਖ ਗਿਆਨ ਪ੍ਰਾਪਤ ਕਰ ਲਿਆ। **ਵਾ:** ਉਹਨਾਂ ਬ੍ਰਹਮ ਬੇਤਿਆਂ ਨੇ ਪਾਨੀ ਵਾਂਗ ਸਤੋਗੁਣੀ ਪਰਉਪਕਾਰੀ ਸੁਭਾਅ ਧਾਰਿਆ ਹੈ ਅਤੇ ਅਗਨੀ ਦੇ **'ਭਾਇ ਅਭਾਇ ਜੋ ਨਿਕਟ ਆਵੈ ਸੀਤ ਤਾ ਕਾ ਜਾਇ'** ਵਾਲੇ ਸੁਭਾਅ ਅਨੁਸਾਰ ਸੁਭਾਅ ਧਾਰਨ ਕੀਤਾ ਹੈ। ਜਿਵੇਂ ਅੱਗ ਦੇ ਤਿੰਨ ਸੁਭਾਅ ਹਨ: ਸਾੜਨਾ, ਗਰਮੀ ਅਤੇ ਪ੍ਰਕਾਸ਼ ਕਰਨਾ। ਇਉਂ ਉਹ ਗੁਰਮੁਖ ਪਿਆਰੇ ਅੱਗ ਵਾਲਾ ਸੁਭਾਅ ਧਾਰ ਕੇ ਅਗਿਆਨ ਰੂਪ ਅੰਗਾਂ ਨੂੰ ਸਾੜ ਦਿੰਦੇ ਭਗਤੀ ਦੀ ਗਰਮਾਇਸ਼ ਤੇ ਬ੍ਰਹਮ ਗਿਆਨ ਦਾ ਪ੍ਰਕਾਸ਼ ਕਰਦੇ ਹਨ। **ਵਾ: "ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥"** ਜਿਸ ਮਾਇਆ ਨੇ (ਪਾਵਕੁ) ਅੱਗ ਸਮਾਨ ਹੋ ਕੇ ਸਾਰੀ ਦੁਨੀਆਂ ਨੂੰ ਆਸਾ, ਤ੍ਰਿਸ਼ਨਾ ਵਿਚ ਸਾੜ ਦਿੱਤਾ ਹੈ। ਉਹਨਾਂ ਸੰਤਾਂ ਨੇ ਉਸ ਮਾਇਆ ਨੂੰ ਪਰਉਪਕਾਰ ਦੇ ਕਾਰਜ ਵਿਚ ਲਾ ਕੇ ਪਾਨੀ ਵਾਂਗ ਠੰਡੀ (ਕੀਆ) ਕਰ ਦਿੱਤਾ ਹੈ।

ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਜੀ ਨੇ ਖਜ਼ਾਨੇ ਦੀ ਮਾਇਆ ਨਾਲ ਗੁਰਦੁਆਰਾ ਸਾਹਿਬ ਬਣਵਾਏ, ਇਤਿਹਾਸਿਕ ਅਸਥਾਨਾ ਦੇ ਨਾਮ ਉੱਤੇ ਜ਼ਗੀਰਾਂ ਲਗਵਾਈਆਂ। ਜੇ ਸੇਵਾ ਕਰਦਿਆਂ ਸ਼ਾਹੀ ਖਜ਼ਾਨਿਆਂ ਵਿਚੋਂ ਮਾਇਆ ਘੱਟ ਜਾਂਦੀ। ਤਾਂ ਸ਼ਾਹੂਕਾਰਾਂ ਪਾਸੋਂ ਉਧਾਰ ਲੈ ਕੇ ਸੇਵਾ ਕਰਵਾਉਂਦੇ। ਜਿਸ ਤਰ੍ਹਾਂ ਤਖਤ ਸ੍ਰੀ ਹਜ਼ੂਰ ਸਾਹਿਬ ਜੀ ਦੀ ਸੇਵਾ ਕਰਵਾਉਣ ਵਾਸਤੇ ਆਪ ਜੀ ਨੇ ਡੇਢ ਲੱਖ ਰੁਪਏ ਇੱਕ ਲਾਲ ਚੰਦ ਨਾਮ ਦੇ ਸ਼ਾਹੂਕਾਰ ਪਾਸੋਂ ਉਧਾਰ ਲੈ ਕੇ ਵਰਤਿਆ ਸੀ। ਇਸ ਤਰ੍ਹਾਂ ਸਾਰੀ ਮਾਇਆ ਨੂੰ ਧਰਮ ਦੇ ਕਾਰਜਾਂ ਵਿਚ ਲਾ ਕੇ ਸਫਲ ਕੀਤਾ ਸੀ।

**ਪੰਕ ਜੁ ਮੋਹ, ਪਗੁ ਨਹੀ ਚਾਲੈ; ਹਮ ਦੇਖਾ, ਤਹ ਡੂਬੀਅਲੇ ॥੧॥**

ਉਹਨਾਂ ਦਾ ਚਿੱਤ ਪ੍ਰਮੇਸਰ ਨੂੰ (ਪੰਕਜੁ) ਕਮਲ ਦੀ ਨਿਆਈਂ ਨਿਰਲੇਪ ਜਾਣ ਕੇ, ਉਸਦੇ (ਮੋਹ) ਪ੍ਰੇਮ ਵਿਚ ਮੋਹਿਤ ਹੋ ਗਿਆ ਹੈ ਇਸ ਕਰਕੇ ਉਹ ਫੇਰ ਜੂਨਾਂ ਵਿਚ (ਨਹੀ ਚਾਲੈ) ਨਹੀਂ ਚੱਲਦੇ। **ਵਾ:** ਉਹਨਾਂ ਦਾ ਮਨ ਵਾਸ਼ਨਾ ਵਿਚ (ਨਹੀ ਚਾਲੈ) ਚਲਾਇਮਾਨ ਨਹੀਂ ਹੁੰਦਾ ਹੈ। **ਵਾ:** (ਪੰਕਜੁ ਮੋਹ ਨਹੀ) ਉਹਨਾਂ ਦੇ ਅੰਦਰ ਮੋਹ ਰੂਪ (ਪੰਕਜੁ) ਚਿੱਕੜ ਨਹੀਂ ਰਿਹਾ ਅਤੇ ਉਹਨਾਂ ਦਾ ਮਨ (ਚਾ) ਪੁਨਾ ਪ੍ਰਮੇਸਰ ਵਿਚ (ਲੈ) ਲੀਨ ਹੋ ਗਿਆ ਹੈ। (ਹਮ) ਅਸੀਂ ਉਹਨਾਂ ਨੂੰ ਸਦਾ (ਤਹ) ਉੱਥੇ ਸਤਿਗੁਰੂ ਰੂਪ **ਵਾ:** ਬ੍ਰਹਮ ਰੂਪ ਮਾਨ ਸਰੋਵਰ ਵਿਚ (ਡੂਬੀਅਲੇ) ਡੁਬਕੀਆਂ ਲਾਉਂਦੇ ਹੋਏ (ਦੇਖਾ) ਵੇਖਿਆ ਹੈ। **ਵਾ:** ਅਸੀਂ ਦੇਖਿਆ ਹੈ ਕਿ ਉਹ ਬ੍ਰਹਮ ਬੇਤੇ ਬ੍ਰਹਮਾਨੰਦ ਵਿਚ ਅਭੇਦ ਹੋਣ ਰੂਪ ਗੋਤੇ ਲਗਾਉਂਦੇ ਹਨ। **ਵਾ:** ਉਹਨਾਂ ਦੀ ਜਿਹੜੀ ਹੰਗਤਾ-ਮਮਤਾ ਸੀ (ਤਹ ਡੂਬੀਅਲੇ) ਉਹ ਉੱਥੇ ਬ੍ਰਹਮ ਅਭਿਆਸ ਕਰਕੇ ਡੁੱਬ ਗਈ, ਨਾਸ਼ ਹੋ ਗਈ ਇਸ ਕਰਕੇ ਉਹ ਬ੍ਰਹਮ ਬੇਤੇ ਆਪਣੀ (ਹਮ) ਸਾਰੀ

ਸ੍ਰਿਸ਼ਟੀ ਦੇ (ਦੇਖਾ) ਦ੍ਰਿਸ਼ਟਾ ਰੂਪ ਹੋ ਜਾਂਦੇ ਹਨ ਅਤੇ ਜਗਿਆਸੂ ਦੀ ਆਸੁਰੀ ਸੰਪਦਾ ਦੇ ਸੁਭਾਅ ਨੂੰ ਵੀ ਡੋਬ ਦਿੰਦੇ ਹਨ। ਫਿਰ ਉਹ ਜਗਿਆਸੂ ਵੀ ਉੱਥੇ ਬ੍ਰਹਮਾਨੰਦ ਵਿਚ ਗੋਤੇ ਖਾਂਦੇ ਭਾਵ ਲੀਨ ਹੁੰਦੇ ਹਨ।

**ਮਨ, ਏਕੁ ਨ ਚੇਤਸਿ; ਮੂੜ ਮਨਾ ॥**

ਇਸ ਪ੍ਰਕਾਰ ਜਿਹੜੇ (ਨ) ਪੁਰਖ (ਏਕੁ) ਇੱਕ ਅਦ੍ਵੈਤ ਰੂਪ ਵਾਹਿਗੁਰੂ ਨੂੰ (ਚੇਤਸਿ) ਚੇਤੇ ਕਰਦੇ, ਯਾਦ ਕਰਦੇ ਹਨ। ਉਹਨਾਂ ਦਾ (ਮਨਾ) ਮਨ ਉਸ (ਏਕੁ) ਅਦ੍ਵੈਤ ਰੂਪ (ਮਨ) ਸ਼੍ਰੋਮਣੀ ਬ੍ਰਹਮ ਪ੍ਰਮੇਸਰ ਵਿਚ (ਮੂੜ) ਇਸਥਿਤ ਹੋ ਗਿਆ ਹੈ। **ਵਾ:** ਉਹਨਾਂ ਦਾ (ਮਨਾ) ਮਨ ਆਤਮਾਨੰਦ ਰੂਪ **ਵਾ:** ਸਰੂਪ ਰੂਪ (ਮੂੜ) ਸਿੰਘਾਸਣ ਉਤੇ ਇਸਥਿਤ ਹੋ ਗਿਆ ਹੈ।

**ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ ਰਹਾਉ ॥**

(ਤੇ+ਰੇ) (ਰੇ) ਹੇ ਭਾਈ! ਜਿਹੜੇ ਬ੍ਰਹਮ ਬੇਤੇ ਮਹਾਂਪੁਰਖ (ਹਰਿ) ਹਰੀ ਨਾਲ (ਬਿਸ) ਵਿਸ਼ੇਸ਼ (ਰਤ) ਪ੍ਰੀਤੀ ਕਰਨ ਵਾਲੇ ਹਨ, ਉਹ ਸਾਰੇ (ਬਿਸ) ਸੰਸਾਰ ਨੂੰ ਹਰੀ ਦਾ ਸਰੂਪ ਜਾਣ ਕੇ ਸਭ ਨਾਲ ਹੀ (ਰਤ) ਪ੍ਰੀਤੀ ਕਰਦੇ ਹਨ। ਇਸ ਕਰਕੇ (ਤੇ) ਤਿਨ੍ਹਾਂ ਦੇ (ਗੁਣ) ਵਿਸ਼ੇ (ਗਲਿਆ) ਗਲ ਗਏ ਹਨ। **ਵਾ:** ਜਿਵੇਂ ਕਸੁੰਭੇ ਦੇ ਫੁੱਲ ਵਿਚੋਂ ਜੇ ਝੂਠੀਆਂ ਕਲੀਆਂ ਗਲ ਜਾਣ ਤਾਂ ਚੰਗੀਆਂ ਕਲੀਆਂ ਨਿਕਲ ਆਉਂਦੀਆਂ ਹਨ। ਇਸੇ ਤਰ੍ਹਾਂ ਉਹਨਾਂ ਦੇ ਹਿਰਦੇ ਰੂਪ ਕਸੁੰਭੇ ਫੁੱਲ ਵਿਚੋਂ (ਗੁਣ) ਵਿਸ਼ਿਆਂ ਰੂਪ ਝੂਠੀਆਂ ਕਲੀਆਂ (ਗਲਿਆ) ਗਲ ਗਈਆਂ ਹਨ ਅਤੇ ਸ਼ੁੱਭ ਗੁਣਾਂ ਰੂਪ ਕਲੀਆਂ ਪ੍ਰਗਟ ਹੋ ਗਈਆਂ ਹਨ।

**ਸ਼ੰਕਾ :** ਮਹਾਰਾਜ! ਫਿਰ ਉਹਨਾਂ ਨੂੰ ਆਪਣੇ ਕੀਤੇ ਸਾਧਨਾਂ ਦਾ ਅਭਿਮਾਨ ਤਾਂ ਫੁਰਦਾ ਹੋਵੇਗਾ।

**ਉੱਤਰ :** ਨਹੀਂ ਭਾਈ! ਉਹਨਾਂ ਗੁਰਮੁਖਾਂ ਨੂੰ ਕਦੇ ਵੀ ਕਿਸੇ ਸਾਧਨ ਦਾ ਅਭਿਮਾਨ ਨਹੀਂ ਫੁਰਦਾ। ਸਗੋਂ

## ਨਾ ਹਉ ਜਤੀ ਸਤੀ, ਨਹੀ ਪੜਿਆ; ਮੂਰਖ ਮੁਗਧਾ ਜਨਮੁ ਭਇਆ ॥

ਉਹ ਗੁਰਮੁਖ ਜਤ ਤਾਂ ਇਤਨਾ ਰੱਖਦੇ ਹਨ ਕਿ:

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥** *(ਵਾਰ ੨੯, ਪਉੜੀ ੧੧)*

ਪਰ ਨਿੰਮ੍ਰਤਾ ਇਤਨੀ ਰੱਖਦੇ ਹਨ ਕਿ ਆਪਣੇ ਜਤ ਦਾ ਹੰਕਾਰ ਕਰਨ ਦੀ ਥਾਂ ਸਗੋਂ ਆਖਦੇ ਕਿ (ਹਉ) ਮੈਂ ਜਤੀ ਨਹੀਂ ਹਾਂ ਅਤੇ (ਸਤੀ) ਸਤ ਪ੍ਰਤੱਗੀ ਵੀ ਇਤਨੇ ਹਨ ਕਿ ਕਿਸੇ ਨੂੰ ਝੂਠ ਨਹੀਂ ਬੋਲਦੇ ਹਨ, ਪਰ ਨਿੰਮ੍ਰਤਾ ਇਤਨੀ ਹੈ ਕਿ ਕਹਿੰਦੇ ਹਨ ਕਿ ਸਾਡੇ ਵਿਚ ਤਾਂ ਸਤ ਕੋਈ ਨਹੀਂ ਹੈ ਅਤੇ ਸਾਰੇ ਵੇਦ, ਸ਼ਾਸ਼ਤ੍ਰ ਉਹਨਾਂ ਨੂੰ ਸਾਖਿਆਤ ਹਨ, ਪਰ ਕਹਿੰਦੇ ਹਨ (ਨਹੀ ਪੜਿਆ) ਅਸੀਂ ਪੜ੍ਹੇ ਲਿਖੇ ਨਹੀਂ ਹਾਂ। ਜੋ ਆਪਣੇ (ਮੂ+ਰਖ) (ਮੂ) ਮੂੰਹ ਆਦਿਕ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕ ਕੇ (ਰਖ) ਰੱਖਣ ਵਾਲੇ ਹਨ। ਉਹਨਾਂ ਨੂੰ ਐਸਾ (ਮੁਗਧਾ) ਸੁੰਦਰ (ਜਨਮੁ) ਜੀਵਨ ਪ੍ਰਾਪਤ (ਭਇਆ) ਹੋਇਆ ਹੈ, ਪਰ ਫਿਰ ਵੀ ਨਿੰਮ੍ਰਤਾ ਨਾਲ ਇਸ ਤਰ੍ਹਾਂ ਆਖਦੇ ਹਨ, "ਮਹਾਰਾਜ! ਮੈਂ ਮੂਰਖ ਹਾਂ, ਮੇਰਾ ਜਨਮ (ਮੁਗਧਾ) ਬੇਸਮਝਾਂ ਦੇ ਘਰ ਵਿਚ ਹੋਇਆ ਹੈ। **ਵਾ:** ਮੈਂ ਮੂਰਖ ਦਾ ਇਹ (ਮੁਗਧਾ) ਸੁੰਦਰ ਜਨਮ (ਮੁਗਧਾ) ਮੂਰਖਤਾਈ ਵਿਚ ਹੀ ਜਨਮ ਬੀਤਦਾ ਜਾ ਰਿਹਾ ਹੈ। **ਵਾ:** ਮਹਾਰਾਜ! ਮੈਂ ਸਤ ਸ਼ਾਸ਼ਤ੍ਰਾਂ ਵੱਲੋਂ ਵੀ ਮੂਰਖ ਹਾਂ ਅਤੇ ਵਿਵਹਾਰ ਕਰਕੇ ਵੀ ਮੇਰਾ (ਜਨਮੁ) ਜੀਵਨ (ਮੁਗਧਾ) ਮੁਗਧਾਂ ਵਾਲਾ ਹੈ।

**ਅਥਵਾ :** ਹੇ ਭਾਈ! ਜਤ, ਸਤ ਆਦਿਕ ਗੁਣਾਂ ਸਹਿਤ ਹੋ ਕੇ ਵੀ ਨਿੰਮ੍ਰਤਾ ਧਾਰਨ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਅੱਗੇ ਇਸ ਪ੍ਰਕਾਰ ਬੇਨਤੀ ਕਰਨੀ ਚਾਹੀਦੀ ਹੈ ਕਿ (ਜਤੀ ਹੋ ਕੇ ਵੀ ਆਖੀਏ ਕਿ) ਹੇ ਮਹਾਰਾਜ! ਮੈਂ ਜਤੀ ਨਹੀਂ ਹਾਂ। ((ਸਤੀ) ਦਾਨੀ ਹੋ ਕੇ ਵੀ ਕਹੀਏ ਕਿ) ਮੈਂ ਦਾਨੀ ਨਹੀਂ ਹਾਂ। (ਵਿਦਿਆ ਪੜ੍ਹ ਕੇ ਵੀ

ਆਖੀਏ ਕਿ) ਮੈਂ ਕੁਝ ਵੀ ਨਹੀਂ ਪੜ੍ਹਿਆ ਹੈ ਅਤੇ ਮੇਰਾ ਮੂਰਖ ਦਾ ਜਨਮ ਵੀ (ਮੁਗਧਾ) ਮੂਰਖਾਂ ਦੇ ਘਰ ਵਿਚ ਹੀ ਹੋਇਆ ਹੈ। ਭਾਵ ਮੇਰੇ ਮਾਤਾ-ਪਿਤਾ ਵੀ ਮੂਰਖ ਹਨ।

## ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ; ਜਿਨ੍ ਤੂੰ ਨਾਹੀ ਵੀਸਰਿਆ ॥੨॥੨੯॥

ਸਤਿਗੁਰੂ ਜੀ (ਪ੍ਰਣਵਤਿ) ਬੇਨਤੀ ਪੂਰਵਕ ਕਥਨ ਕਰਦੇ ਹਨ। **ਵਾ:** ਸਤਿਗੁਰੂ ਜੀ ਆਖਦੇ ਹਨ ਕਿ ਇਸ ਪ੍ਰਕਾਰ (ਪ੍ਰਣਵਤਿ) ਬੇਨਤੀ ਪੂਰਵਕ ਕਹੋ ਕਿ ਹੇ ਵਾਹਿਗੁਰੂ ਜੀ ! ਅਸੀਂ (ਤਿਨ੍) ਉਹਨਾਂ ਗੁਰਮੁਖਾਂ (ਕੀ) ਦੀ (ਸਰਣਾ) ਸ਼ਰਣ ਵਿਚ ਪੈਂਦੇ ਹਾਂ, (ਜਿਨ੍) ਜਿੰਨ੍ਹਾਂ ਨੂੰ (ਤੂੰ) ਆਪ ਜੀ ਕਦੇ ਵੀ (ਨਾਹੀ ਵੀਸਰਿਆ) ਭੁੱਲਦੇ ਨਹੀਂ ਹੋ।

## ਆਸਾ ਮਹਲਾ ੧ ॥

**ਨੋਟ :** ਸ੍ਰੀ ਕੀਰਤਨ ਸੋਹਿਲਾ ਸਾਹਿਬ ਅਤੇ ਆਸਾ ਰਾਗ ਵਿਚ ਆਏ ਹੋਏ ਦੋਹਾਂ ਸ਼ਬਦਾਂ ਦਾ ਪਾਠ-ਭੇਦ 'ਸ਼੍ਰੋਮਣੀ ਦਮਦਮੀ ਸਟੀਕ' ਪਹਿਲੀ ਪੋਥੀ, ਪੰਨਾ ਨੰ: ੭੭੬ 'ਤੇ ਵੇਖੋ ਜੀ।

## ਛਿਅ ਘਰ, ਛਿਅ ਗੁਰ; ਛਿਅ ਉਪਦੇਸ ॥

ਹੇ ਭਾਈ ! (ਛਿਅ) ਛੇ (ਘਰ) ਸ਼ਾਸ਼ਤਰ ਹਨ, (ਛਿਅ) ਛੇ ਇੰਨ੍ਹਾਂ ਨੂੰ ਰਚਨ ਵਾਲੇ (ਗੁਰ) ਗੁਰੂ, ਕਰਤਾ ਹਨ ਅਤੇ (ਛਿਅ) ਛੇ ਹੀ ਇੰਨ੍ਹਾਂ ਸ਼ਾਸ਼ਤਰਾਂ ਦੇ ਉਪਦੇਸ਼ ਹਨ।

ਛੇ ਸ਼ਾਸ਼ਤਰ ਅਤੇ ਉਹਨਾਂ ਦੇ (ਗੁਰ) ਕਰਤਾ ਇਹ ਹਨ :

੧. ਸਾਂਖ ਸ਼ਾਸ਼ਤਰ ਦਾ ਕਰਤਾ *ਕਪਿਲ ਮੁਨੀ ਹੈ।
੨. ਨਿਆਇ ਦਾ ਕਰਤਾ ਗੋਤਮ ਮੁਨੀ ਹੈ।
੩. ਵਿਸ਼ੇਖਕ ਦਾ ਕਰਤਾ ਕਨਾਦ ਮੁਨੀ, (ਕਨਭੁਕ ਮੁਨੀ) ਹੈ।
੪. ਪੂਰਬ ਮੀਮਾਂਸਾ ਦਾ ਕਰਤਾ ਜੈਮਨ ਮੁਨੀ ਹੈ।
੫. ਪਾਤੰਜਲ (ਜੋਗ ਸ਼ਾਸ਼ਤਰ) ਦਾ ਪਾਤੰਜਲ ਮੁਨੀ ਹੈ।
੬. ਵੇਦਾਂਤ ਦਾ ਕਰਤਾ ਬਿਆਸ ਰਿਖੀ ਹੈ।

**ਛਿਅ ਉਪਦੇਸ਼ :** ਇੰਨ੍ਹਾਂ ਛੇ ਸ਼ਾਸ਼ਤਰਾਂ ਦੇ ਵੱਖ-ਵੱਖ ਛੇ ਉਪਦੇਸ਼ ਹਨ :

**੧. ਸਾਂਖ ਸ਼ਾਸ਼ਤਰ :** ਇਹ ਅਨੀਸ਼ਰਵਾਦੀ ਹੈ, ਈਸ਼ਰ ਨੂੰ ਨਹੀਂ ਮੰਨਦਾ ੨੪ ਤੱਤਵਾਦੀ ਹੈ। ਉਹ ਚੌਵੀ ਤੱਤ ਇਹ ਹਨ : ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਇਕ ਮਨ, ਪੰਜ ਸਥੂਲ ਤੱਤ, ਪੰਜ ਸੂਖਮ ਤੱਤ, ਤ੍ਰਿਧਾ ਹੰਕਾਰ, ਮਹੀਤੱਤ ਤੇ ਪ੍ਰਕਿਰਤੀ। ਇੰਨ੍ਹਾਂ ਚੌਵੀ ਤੱਤਾਂ ਨੂੰ ਮੰਨਦਾ ਹੈ। ਇੰਨ੍ਹਾਂ ਤੋਂ ਹੀ ਸ੍ਰਿਸ਼ਟੀ ਦੀ ਰਚਨਾ ਹੋਈ ਮੰਨਦਾ ਹੈ। ਪੰਝੀਵਾਂ ਪੁਰਖ ਮੰਨਦਾ ਹੈ। ਉਸ ਪੁਰਖ ਦਾ ਸਰੂਪ ਇਸ ਤਰ੍ਹਾਂ ਮੰਨਿਆ ਹੈ ਕਿ ਉਹ ਕਿਸੇ ਦਾ ਕਾਰਜ ਜਾਂ ਕਾਰਣ ਰੂਪ ਨਹੀਂ ਹੈ। ਇਸ ਤਰ੍ਹਾਂ ਪੁਰਖ ਨੂੰ ਅਸੰਗ ਮੰਨਦਾ ਹੈ। ਯਥਾ :

**ਅਸੰਗੋਹੀਅਯੰ ਪੁਰਖਾ।** *(ਸ਼ਰੁਤੀ ਪ੍ਰਮਾਣ)*

ਪ੍ਰਕਿਰਤੀ ਕਰਕੇ ਤਿੰਨਾਂ ਗੁਣਾਂ ਦੀ ਸਾਮਿਆਵੱਸਥਾ ਨੂੰ ਪ੍ਰਧਾਨ ਮੰਨਦਾ ਹੈ।

**ਤੀਨ ਗੁਣਾ ਕੀ ਸਾਮਿਆ ਜੋਈ। ਨਾਮ ਪਰਧਾਨ ਕਹਾਵੈ ਸੋਈ ॥**

(ਮੋਖਸੁ ਪੰਥ) ਇਹ ਕਹਿੰਦਾ ਹੈ ਕਿ ਮਾਇਆ ਭੋਗ ਰੂਪ ਹੋਈ ਤਾਂ ਬੰਧਨ ਰੂਪ ਹੈ ਅਤੇ ਵਿਚਾਰ ਰੂਪ ਹੋਈ

---

* ਇੱਕ ਕਪਿਲ ਮੁਨੀ ਵਿਸ਼ਨੂੰ ਦਾ ਅਵਤਾਰ ਸਿੱਧ ਹੋਇਆ ਹੈ, ਜਿਸਦੀ ਸਮਾਧੀ ਕਲਕੱਤੇ ਤੋਂ ੩੫ ਮੀਲ ਅੱਗੇ ਇੱਕ ਜਗ੍ਹਾ ਬਣੀ ਹੋਈ ਹੈ। ਇਹ ਕਪਿਲ ਮੁਨੀ ਸਾਂਖ ਸ਼ਾਸਤਰ ਦਾ ਕਰਤਾ ਨਹੀਂ ਹੈ। ਸਾਂਖ ਸ਼ਾਸਤਰ ਨੂੰ ਰਚਣ ਵਾਲਾ ਕਪਿਲ ਮੁਨੀ ਹੋਰ ਹੈ, ਜੋ ਅਨੀਸ਼ਰਵਾਦੀ ਸੀ।

ਮੋਖ ਰੂਪ ਹੈ। ਇਹ ਆਧੀ, ਬਿਆਧੀ, ਉਪਾਧੀ ਦੀ ਨਵਿਰਤੀ ਨੂੰ ਮੋਖ ਮੰਨਦਾ ਹੈ।

**੨. ਨਿਆਇ ਸ਼ਾਸ਼ਤਰ :** ਕਰਤ ਕਰਤਰੀ ਭਾਵ ਨੂੰ ਇਸ ਤਰ੍ਹਾਂ ਸਿਧ ਕਰਦਾ ਹੈ ਕਿ ਜਿਵੇਂ ਕਾਰੀਗਰ ਤੋਂ ਬਿਨਾਂ ਤਾਂ ਕੋਈ ਛੋਟਾ ਜਿਹਾ ਮਕਾਨ ਵੀ ਨਹੀਂ ਬਣ ਸਕਦਾ। ਫੇਰ ਏਡੇ ਵੱਡੇ ਸੰਸਾਰ ਨੂੰ ਵੀ ਬਣਾਉਣ ਵਾਲਾ ਕੋਈ ਤਾਂ ਹੋਵੇਗਾ। ਭਾਵ ਈਸ਼ਰ ਤੋਂ ਬਗੈਰ ਜਗਤ ਨਹੀਂ ਬਣਿਆ।

ਇਹ ਸ਼ਾਸ਼ਤਰ ਨੌਂ ਦ੍ਰਵ ਮੰਨਦਾ ਹੈ। ਇਹ ਇਉਂ ਹਨ : ੧. ਪ੍ਰਿਥਵੀ, ੨. ਜਲ, ੩. ਵਾਯੂ, ੪. ਅਗਨੀ, ੫. ਅਕਾਸ਼, ੬. ਕਾਲ, ੭. ਦਿਸ਼ਾ, ੮. ਆਤਮਾ, ੯. ਮਨ।

ਅਤੇ ਸੱਤ ਪਦਾਰਥ : ੧. ਦ੍ਰਵ, ੨. ਗੁਣ, ੩. ਕਰਮ, ੪. ਸਮਾਨ, ੫. ਵਿਸ਼ੇਖ, ੬. ਸਮਵਾਯ, ੭. ਅਭਾਵ। ਜੁਗਤੀ ਪ੍ਰਧਾਨ ਹੈ। ਪਦਾਰਥਕ ਤੱਤ ਗਿਆਨ ਤੋਂ ਮੁਕਤੀ ਮੰਨਦਾ ਹੈ। ਈਸ਼ਰ ਨੂੰ ਇਕਦੇਸੀ ਮੰਨਦਾ ਹੈ। ਇਹ ਕਹਿੰਦਾ ਹੈ ਕਿ ਜਿਵੇਂ ਵਲੈਤ ਵਿਚ ਬੈਠੇ ਬਾਦਸ਼ਾਹ ਦੇ ਹੁਕਮ ਨਾਲ ਸਾਰਾ ਰਾਜ ਪ੍ਰਬੰਧ ਚੱਲਦਾ ਹੈ। ਇਸੇ ਪ੍ਰਕਾਰ ਈਸ਼ਰ ਕਿਸੇ ਇਕ ਦੇਸ਼ ਵਿਚ ਇਸਥਿਤ ਹੋ ਕੇ ਸਾਰੀ ਸ੍ਰਿਸ਼ਟੀ ਨੂੰ ਚਲਾਉਂਦਾ ਹੈ। ਇਹ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਉਤਪਤੀ ਮੰਨਦਾ ਹੈ। ਕਹਿੰਦਾ ਹੈ ਕਿ ਦੋ ਜੁੜ ਕੇ ਦੁਣਕਾ, ਤਿੰਨ ਜੁੜ ਕੇ ਤਿਣਕਾ। ਇਉਂ ਪ੍ਰਮਾਣੂ ਜੁੜ ਕੇ ਸ੍ਰਿਸ਼ਟੀ ਨੂੰ ਪੈਦਾ ਕਰਦੇ ਹਨ ਪਰ ਪ੍ਰਮਾਣੂ ਬ੍ਰਹਮ ਦੀ ਸੱਤਾ ਤੋਂ ਬਿਨਾਂ ਕਿਵੇਂ ਜੁੜ ਸਕਦੇ ਹਨ? ਜਿਵੇਂ ਨਿਆਇਕ ਮਤ ਵਾਲੇ ਆਰੀਆ ਸਮਾਜੀਆਂ ਦਾ ਮੁਖੀ ਦਇਆਨੰਦ ਸਰਸਵਤੀ, ਜਿਸਨੇ ਸੱਤਿਆਰਥ ਪ੍ਰਕਾਸ਼ ਗ੍ਰੰਥ ਰਚਿਆ ਹੈ। ਇਸ ਦੀ ਚਰਚਾ ਗਿਆਨੀ ਦਿੱਤ ਸਿੰਘ ਨਾਲ ਹੋਈ ਸੀ। ਇਸਨੇ ਕਿਹਾ ਸੀ ਕਿ ਸ੍ਰਿਸ਼ਟੀ ਪ੍ਰਮਾਣੂਆਂ ਤੋਂ ਪੈਦਾ ਹੋਈ ਹੈ। ਤਾਂ ਉੱਤਰ ਵਿੱਚ ਗਿਆਨੀ ਜੀ ਨੇ ਕਿਹਾ ਕਿ ਦੱਸੋ ਜਿਵੇਂ ਇੱਕ ਦਲਿੱਦਰ ਵਾਲੀ ਕੁੱਢਲ ਇਸਤਰੀ ਦੇ ਪਾਸ ਚੁਲ੍ਹਾ, ਤੌੜੀ, ਦਾਲ, ਲੱਕੜਾਂ, ਪਾਣੀ ਤੇ ਅੱਗ ਹੋਵੇ ਤਾਂ ਦਾਲ ਤਾਂ ਉਹ ਵੀ ਰਿੰਨ੍ਹ ਲੈਂਦੀ ਹੈ। ਇਸੇ ਪ੍ਰਕਾਰ ਜੇ ਪ੍ਰਮਾਣੂਆਂ ਤੋਂ ਹੀ ਸ੍ਰਿਸ਼ਟੀ ਬਣੀ ਹੈ ਤਾਂ ਈਸ਼ਰ ਦੀ ਕੀ ਸਰਬੱਗਤਾ ਹੋਈ? ਜੇ ਸਾਰੀਆਂ ਚੀਜਾਂ ਪਹਿਲਾਂ ਮੌਜੂਦ ਸਨ ਤਾਂ ਇਹ ਇਕੱਠੀਆਂ ਕਰਕੇ ਇਸਤਰੀ ਦੇ ਦਾਲ ਰਿੰਨ੍ਹਣ ਵਾਂਗ ਸ੍ਰਿਸ਼ਟੀ ਰਚੀ ਹੈ। ਪ੍ਰਮੇਸਰ ਦੀ ਚੇਤੰਨਤਾ ਤੋਂ ਬਿਨਾਂ ਪ੍ਰਮਾਣੂ ਇੱਕ ਦੂਜੇ ਨਾਲ ਕਿਸ ਤਰ੍ਹਾਂ ਜੁੜ ਸਕਦੇ ਹਨ। ਇਹ ਸੁਣ ਕੇ ਦਇਆਨੰਦ ਹਾਰ ਗਿਆ ਸੀ। ਇਉਂ ਗਿਆਨੀ ਦਿੱਤ ਸਿੰਘ ਜੀ ਨੇ ਜਿੱਤ ਪ੍ਰਾਪਤ ਕੀਤੀ ਸੀ ਕਿ ਉਹ ਈਸ਼ਰ ਤਾਂ ਐਸਾ ਸਰਬੱਗ ਹੈ : **"ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥"** ਅੱਖ ਦੇ ਖੋਲਣ ਤੇ ਮੀਚਣ ਦੇ ਸਮੇਂ ਵਿਚ ਸ੍ਰਿਸ਼ਟੀ ਨੂੰ ਰਚ ਸਕਦਾ ਤੇ ਲੈਅ ਕਰ ਸਕਦਾ ਹੈ। ਉਸਨੇ ਤਾਂ ਸ੍ਰਿਸ਼ਟੀ ਦੀ ਰਚਨਾ **'ਕੀਤਾ ਪਸਾਉ ਏਕੋ ਕਵਾਉ ॥'** ਤੋਂ ਕੀਤੀ ਹੈ।

ਨਿਆਇਕ, ਜਾਤੀ ਨੂੰ ਤੇ ਅਕਾਸ਼ ਨੂੰ ਸਤ ਮੰਨਦਾ ਹੈ। ਇਹ ਨਹੀਂ ਜਾਣਦਾ ਕਿ ਸੁਪਨੇ ਦਾ ਅਕਾਸ਼ ਜਾਗ ਕੇ ਕਿਧਰ ਜਾਂਦਾ ਹੈ। ਪੰਜਾਂ ਤੱਤਾਂ ਦਾ ਤਮੋ ਗੁਣ ਭਾਗ ਅਕਾਸ਼ ਹੈ। ਤੱਤਾਂ ਦੀ ਪਰਲੋ ਸਮੇਂ ਇਹ ਭੀ ਨਹੀਂ ਰਹੇਗਾ। 'ਅਨੰਦਮਯ ਕੋਸ਼' ਨੂੰ ਆਤਮਾ ਮੰਨਦਾ ਹੈ। ਆਤਮਾ ਵਿਚ ਗਿਆਨ ਗੁਣ ਮੰਨਦਾ ਹੈ, ਆਤਮਾ ਨੂੰ ਗਿਆਨ ਸਰੂਪ ਨਹੀਂ ਮੰਨਦਾ। ਇਹ ਕਹਿੰਦਾ ਹੈ ਕਿ ਜਿਵੇਂ ਟਟਹਿਣੇ ਦਾ ਅੱਧਾ ਹਿੱਸਾ ਪ੍ਰਕਾਸ਼ ਵਾਲਾ ਅਤੇ ਅੱਧਾ ਹਿੱਸਾ ਹਨੇਰੇ ਵਾਲਾ ਹੁੰਦਾ ਹੈ। ਇਸੇ ਪ੍ਰਕਾਰ ਹੀ ਆਤਮਾ ਜਾਗਰਤ ਤੇ ਸੁਪਨ ਵਿਚ ਗਿਆਨ ਕਰਦਾ ਹੈ ਅਤੇ ਸੁਖੋਪਤ ਵਿਚ ਗਿਆਨ ਨਹੀਂ ਕਰਦਾ। ਭਾਵੇਂ ਕੋਈ ਕੋਲੋ ਪਗੜੀ ਚੁੱਕ ਕੇ ਲੈ ਜਾਵੇ। ਉਸ ਵੇਲੇ ਮਨ ਤੇ ਬੁੱਧ ਅਵਿਦਿਆ ਵਿਚ ਲੀਨ ਹੋ ਜਾਂਦੇ ਹਨ। ਉਸ ਵੇਲੇ ਕੋਈ ਗਿਆਨ ਨਹੀਂ ਹੁੰਦਾ। ਜਦੋਂ ਮਨ ਦਾ ਚਮੜੀ ਨਾਲ ਸੰਬੰਧ ਹੁੰਦਾ ਹੈ, ਉਸ ਵਕਤ ਗਿਆਨ ਹੁੰਦਾ ਹੈ। ਵੇਦਾਂਤੀ ਇਸਦਾ ਖੰਡਨ ਕਰਦੇ ਹਨ ਕਿ ਜਦੋਂ ਕਹਿੰਦਾ ਹੈ ਕਿ ਮੈਂ ਅੱਜ ਐਨਾ ਸੁੱਖ ਨਾਲ ਸੁੱਤਾ ਕਿ ਮੈਨੂੰ ਕੋਈ ਭੀ ਸੁਪਨਾ ਨਹੀਂ ਆਇਆ। ਉਸ ਸੁੱਖ ਨਾਲ ਸੌਣ ਨੂੰ ਅਤੇ ਨਾ ਸੁਪਨਾ ਆਉਣ ਨੂੰ ਅਨੁਭਵ ਕਰਨ ਵਾਲਾ ਜੋ ਕੋਈ ਹੈ। ਉਹ ਹੀ ਚੇਤਨ ਆਤਮਾ ਹੈ। ਜੋ ਜਾਗਰਤ, ਸੁਪਨ, ਸੁਖੋਪਤ ਤਿੰਨਾਂ ਦਾ ਸਾਖੀ ਹੈ।

ਇਸ ਤੋਂ ਇਹ ਗੁਣ ਲਉ। ਇਹ ਈਸ਼ਰ ਵਿਚ ਕਰਤਰੀ ਭਾਵ ਸਿੱਧ ਕਰਦਾ ਹੈ ਕਿ ਕਰਤਾ ਪ੍ਰਮੇਸਰ ਹੈ।
**੩. ਵਿਸੇਖਕ** : ਕਾਲਵਾਦੀ ਹੈ ਸਮੇਂ ਨੂੰ ਸਤ ਮੰਨਦਾ ਹੈ। ਇਹ ਛੇ ਪਦਾਰਥ ਮੰਨਦਾ ਹੈ, ਸੱਤਵਾਂ ਅਭਾਵ ਪਦਾਰਥ ਨਹੀਂ ਮੰਨਦਾ। ਈਸ਼ਰ ਨੂੰ ਨਹੀਂ ਮੰਨਦਾ।

**ਕਾਲ ਸਭਨ ਕਾ ਕਰਤ ਪਸਾਰਾ ॥ ਅੰਤ ਕਾਲ ਸੋਈ ਖਾਪਨਹਾਰਾ ॥**
**ਕਾਲੈ ਮਰਤ ਕਾਲ ਹੀ ਮਾਰੈ ॥ ਭੂਲਾ ਲੋਗ ਭਰਮ ਬੀਚਾਰੈ ॥** (ਸ੍ਰੀ ਦਸਮ ਗ੍ਰੰਥ ਸਾਹਿਬ)
**ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥**
**ਕਾਲ ਪਾਇ ਕਰਿ ਬਿਸਨ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ ॥** (ਸ੍ਰੀ ਦਸਮ ਗ੍ਰੰਥ ਸਾਹਿਬ)

ਇਹ ਕਹਿੰਦਾ ਹੈ ਕਿ ਸਮੇਂ ਨਾਲ ਹੀ ਸਾਰੀ ਸ੍ਰਿਸ਼ਟੀ ਪੈਦਾ ਹੋਈ ਹੈ, ਸਮੇਂ ਨਾਲ ਹੀ ਸਭ ਕੁਝ ਨਾਸ਼ ਹੋ ਜਾਣਾ ਹੈ। ਹੋਰ ਕੋਈ ਕਰਤਾ ਨਹੀਂ ਹੈ।

**ਦੋਹਰਾ ॥**
**ਅੰਨਿ ਅੰਨਿ ਤੇ ਹੋਤੁ ਜਯੋਂ ਘਾਸਿ ਘਾਸਿ ਤੇ ਹੋਇ ॥**
**ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ ॥** (ਸ੍ਰੀ ਦਸਮ ਗ੍ਰੰਥ ਸਾਹਿਬ)

ਇਹ ਕਹਿੰਦਾ ਹੈ ਕਿ ਜਿਵੇਂ ਪਿਆਜੀ, ਬਾਥੂ, ਭੱਖੜਾ, ਇਟਸਿਟ, ਤਾਂਦਲਾ, ਸਵਾਂਖ, ਡੀਲਾ, ਲਾਟੀਆ ਆਦਿਕ ਦੇ ਬੀਜ ਧਰਤੀ ਵਿਚ ਕਿਰੇ ਹੋਏ, ਉਹ ਸਮੇਂ ਸਿਰ ਰੁੱਤ ਆਈ ਤੋਂ ਆਪ ਹੀ ਉੱਗ ਪੈਂਦੇ ਹਨ। ਫਿਰ ਆਪ ਹੀ ਸਮਾਂ ਪੂਰਾ ਹੋਣ ਤੋਂ ਪੱਕ ਕੇ ਕਿਰ ਜਾਂਦੇ ਹਨ। ਇਸੇ ਪ੍ਰਕਾਰ ਹੀ ਸਾਰੀ ਰਚਨਾ ਹੈ। ਕਾਲ ਹੀ ਸਰੀਰਾਂ ਨੂੰ ਸਾਜਨਾ ਕਰਦਾ ਹੈ ਅਤੇ ਕਾਲ ਹੀ ਨਾਸ਼ ਕਰਦਾ ਹੈ। ਤਿੰਨੇ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਵੀ ਕਾਲ ਨੇ ਪੈਦਾ ਕੀਤੇ ਹਨ ਅਤੇ ਕਾਲ ਹੀ ਨਾਸ਼ ਕਰਦਾ ਹੈ।
ਇਸ ਤੋਂ ਇਹ ਗੁਣ ਗ੍ਰਹਿਣ ਕਰਨਾ ਹੈ ਕਿ ਸਮਾਂ ਕੀਮਤੀ ਹੈ ਇਸਨੂੰ ਨਿਸਫਲ ਨਾ ਗਵਾਉ। ਯਥਾ :

**ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥**
**ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥** (ਅੰਗ : ੧੩੭੧)

**੪. ਪੂਰਬ ਮੀਮਾਂਸਾ** : ਇਹ ਕਰਮਵਾਦੀ ਹੈ। ਪੰਜ ਪ੍ਰਕਾਰ ਦਾ ਕਰਮ ਮੰਨਦਾ ਹੈ। ਬਿਧੀ ਕਰਮ ਚਾਰ ਪ੍ਰਕਾਰ ਦਾ ਮੰਨਦਾ ਹੈ : ੧. ਨਿੱਤ, ੨. ਨਮਿੱਤ, ੩. ਕਾਮੁਕ, ੪. ਪ੍ਰਾਸਚਤ ਅਤੇ ੫. ਨਖਿੱਧ ਕਰਮ, ਬ੍ਰਹਮ ਹੱਤਿਆ ਆਦਿਕ। ਇਹ ਕਹਿੰਦਾ ਹੈ ਕਿ ਕਰਮਾਂ ਕਰਕੇ ਹੀ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ ਦੇ ਦਰਜੇ ਨੂੰ ਪ੍ਰਾਪਤ ਹੋਈਦਾ ਹੈ। ਸਵਰਗ ਦੀ ਪ੍ਰਾਪਤੀ, ਸ੍ਰੇਸ਼ਟ ਕਰਮਾਂ ਕਰਕੇ ਹੈ, ਗਿਆਨ ਤੋਂ ਬਿਨਾਂ ਹੀ ਮੁਕਤੀ ਮੰਨਦਾ ਹੈ। ਕਰਮਾਂ ਦੇ ਅਭਾਵ ਹੋਣ ਤੋਂ ਸ੍ਰਿਸ਼ਟੀ ਦੀ ਪਰਲੋ ਮੰਨਦਾ ਹੈ, ਇਹ ਇਸਦੀ ਸ਼੍ਰੁਤੀ ਹੈ।

**ਅਵੱਸਮੇਵ ਭੁਗਤੱਬਿਅੰ ਕ੍ਰਿਤੰ ਕਰਮ ਸੁਭਾਸੁਭੰ ॥**
**ਅਭੁਗਤਿਅੰ ਨ ਖੀਅ ਤੇ, ਕੋਟ ਜਨਮ ਯਦੀਰਪੇ ॥** (ਸ਼ਰੁਤੀ ਪ੍ਰਮਾਣ)
**ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ ॥** (ਵੈਰਾਗ ਸ਼ਤਕ)

ਇਸ ਵਿਚੋਂ ਇਹ ਗੁਣ ਗ੍ਰਹਿਣ ਕਰੋ ਕਿ ਸ੍ਰੇਸ਼ਟ ਮਿੱਤਰਤਾ ਵਾਲੇ ਕਰਮ ਕਰਨੇ ਚਾਹੀਦੇ ਹਨ। ਜਿਹੜੇ ਲੋਕ-ਪ੍ਰਲੋਕ ਵਿਚ ਮਿੱਤਰ ਵਾਂਗ ਸਹਾਇਤਾ ਕਰਨ।

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥** (ਅੰਗ : ੧੩੭੮)
**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥** (ਅੰਗ : ੧੩੮੧)

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥** (ਅੰਗ : ੪੭੪)

**੫. ਪਤੰਜਲ :** ਇਹ ਈਸ੍ਵਰਵਾਦੀ ਹੈ। ਇਸ ਦਾ ਉਪਦੇਸ਼ ਹੈ ਕਿ **'ਜੋਗਾਸ ਚਿੱਤ ਬ੍ਰਿਤੀ ਨਿਰੋਧਾ।'** ਇਹ ਇਸਦੀ ਸੁਰਤੀ ਹੈ। ਇਹ ਪੰਜ ਪ੍ਰਕਾਰ ਦੀਆਂ ਬਿਰਤੀਆਂ (੧. ਪ੍ਰਮਾਣ, ੨. ਵਿਪਰਜੈ, ੩. ਨਿੰਦ੍ਰਾ, ੪. ਵਿਕਲਪ, ੫. ਸਿਮ੍ਰਤੀ।) ਨੂੰ ਜੋਗ ਦੇ ਅੱਠ ਅੰਗਾਂ (ਜਮ, ਨੇਮ, ਪ੍ਰਤਯਾਹਾਰ, ਆਸਣ, ਪ੍ਰਾਣਾਯਾਮ, ਧਾਰਨਾ, ਧਿਆਨ ਤੇ ਸਮਾਧੀ) ਦੁਆਰਾ ਰੋਕ ਕੇ ਤੇ ਪੰਜਾਂ ਕਲੇਸ਼ਾਂ (੧. ਅਵਿੱਦਿਆ, ੨. ਅਸੰਮਤਾ, ੩. ਅਭਿਨਿਵੇਸ਼, ੪. ਰਾਗ, ੫. ਦ੍ਵੈਖ) ਦੀ ਨਵਿਰਤੀ ਕਰਕੇ, ਦਸਵੇਂ ਦੁਆਰ ਵਿਚੋਂ ਦੀ ਪ੍ਰਾਣਾਂ ਨੂੰ ਕੱਢ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਨੂੰ ਮੁਕਤੀ ਮੰਨਦਾ ਹੈ। ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਪੈਦਾਇਸ਼ ਤੇ ਜੀਵ-ਈਸ਼ ਦੇ ਭੇਦ ਗਿਆਨ ਨੂੰ ਸਤ ਮੰਨਦਾ ਹੈ। ਜੋਗਾ ਅਭਿਆਸ ਨਾਲ ਅੰਤਸ਼ਕਰਨ ਦੀ ਨਿਰਮਲਤਾ ਮੰਨਦਾ ਹੈ। ਜਿਵੇਂ ਸਿਕਲ ਨਾਲ ਮਾਂਜੇ ਲੋਹੇ ਵਿਚ ਮੂੰਹ ਦਿੱਸ ਪੈਂਦਾ ਹੈ। ਇਉਂ ਜੋਗ ਨਾਲ ਅੰਤਹਕਰਣ ਮਾਂਜਿਆ ਜਾਵੇ ਤਾਂ ਆਪਣਾ ਆਪ ਸਰੂਪ ਦਿੱਸਦਾ ਹੈ। ਇਸ ਦੇ ਵਿਚੋਂ ਇਹ ਗੁਣ ਗ੍ਰਹਿਣ ਕਰੋ ਕਿ ਬ੍ਰਿਤੀ ਨੂੰ ਰੋਕ ਕੇ ਨਾਮ ਸਿਮਰਨ ਵਿਚ ਲਾਉਣਾ ਚਾਹੀਦਾ ਹੈ।

**੬. ਵੇਦਾਂਤ ਸ਼ਾਸ਼ਤਰ :** ਅਪ੍ਰੋਖ ਗਿਆਨ ਦੁਆਰਾ ਜੀਵ-ਈਸ਼ ਦੀ ਏਕਤਾ ਨੂੰ ਮੁਕਤੀ ਮੰਨਦਾ ਹੈ। **'ਦ੍ਰਿਸਟਾ ਦ੍ਰਿਸ ਦੋਊ ਪਦਾਰਥਾ'** ਮੰਨਦਾ ਹੈ। ਭਾਵ ਦਿਸਣ ਵਾਲਾ ਸਭ ਸੰਸਾਰ ਮਿਥਿਆ ਹੈ, ਦ੍ਰਿਸਟਾ ਜੋ ਬ੍ਰਹਮ ਹੈ, ਸੋ ਸਤ ਸਰੂਪ ਹੈ। ਉਹ ਸਾਰੇ ਸੰਸਾਰ ਨੂੰ ਦੇਖਣ ਵਾਲਾ ਹੈ, ਵਿਆਪਕ ਹੈ। ਅਗਿਆਨ ਤੋਂ ਸ੍ਰਿਸ਼ਟੀ ਦੀ ਉਤਪਤੀ ਹੈ। ਆਤਮਾ ਗਿਆਨ ਸਰੂਪ ਹੈ। ਸੁਖੋਪਤ ਅਵਸਥਾ ਵਿਚ ਚੇਤਨ, ਸੱਤਾ ਮਾਤਰ ਹੋ ਕੇ ਅਵਿਦਿਆ ਬ੍ਰਿਤੀ ਨੂੰ ਪ੍ਰਕਾਸ਼ਦਾ ਹੈ। ਜਿਹੜਾ ਜਾਗ ਕਰਕੇ ਕਹਿੰਦਾ ਹੈ ਕਿ ਅੱਜ ਕੋਈ ਸੁਪਨਾ ਨਹੀਂ ਆਇਆ ਹੈ। ਜੇ ਆਤਮਾ ਗਿਆਨ ਸਰੂਪ ਨਾ ਹੋਵੇ ਤਾਂ ਇਸ ਅਨੁਭਵ ਨੂੰ ਕੌਣ ਦੱਸੇ? ਕਿਉਂਕਿ ਮਨ ਤੇ ਬੁੱਧ ਜੋ ਜਾਗਰਤ ਅਤੇ ਸੁਪਨ ਅਵਸਥਾ ਵਿਚ ਅਨੁਭਵ ਕਰਨ ਵਾਲੇ ਹਨ, ਇਹ ਸੁਖੋਪਤ ਅਵਸਥਾ ਵਿਚ ਅਵਿਦਿਆ ਵਿਚ ਲੀਨ ਹੋ ਜਾਂਦੇ ਹਨ। ਇਸ ਕਰਕੇ ਆਤਮਾ ਵਿਚ ਗਿਆਨ ਗੁਣ ਨਹੀਂ, ਆਤਮਾ ਗਿਆਨ ਸਰੂਪ ਹੀ ਹੈ। ਜਿਸ ਵਿਚ ਜਾਗਰਤ, ਸੁਪਨ, ਸੁਖੋਪਤ ਤਿੰਨੇ ਅਵਸਥਾ ਵਿਭਚਾਰੀ ਹਨ। ਪਰ ਉਹ ਇਕ ਰਸ ਰਹਿਣ ਵਾਲਾ ਹੈ ਅਤੇ ਸਾਰਿਆਂ ਦਾ ਪ੍ਰਕਾਸ਼ਕ ਹੈ। ਇਸ ਵਿਚੋਂ ਗੁਣ, ਦ੍ਰਿਸ਼ਟਾ ਰੂਪ ਬ੍ਰਹਮ ਨੂੰ ਸਾਖਿਆਤ ਕਰਨ ਦਾ ਗ੍ਰਹਿਣ ਕਰ ਲਵੋ। ਇਸ ਪ੍ਰਕਾਰ ਇਹ ਛੇਆਂ ਸ਼ਾਸ਼ਤਰਾਂ ਦਾ ਉਪਦੇਸ਼ ਹੈ।

## ਗੁਰ ਗੁਰੁ ਏਕੋ; ਵੇਸ ਅਨੇਕ ॥੧॥

ਇੰਨ੍ਹਾਂ ਛੇ ਸ਼ਾਸ਼ਤਰਾਂ ਦੇ (ਗੁਰ) ਕਰਤਾ ਗੁਰੂਆਂ ਦਾ (ਗੁਰੁ) ਗੁਰੂ (ਏਕੋ) ਇਕ ਹੀ ਬ੍ਰਹਮਾ ਦੇ ਅਵਤਾਰ ਵਿਆਸ ਰਿਖੀ ਨੂੰ ਮੰਨਦੇ ਹਨ। (ਵੇਸ ਅਨੇਕ) ਬ੍ਰਹਮਾ ਜੀ ਨੂੰ ਵੇਦਾਂ ਦੇ ਰਚਨ ਕਰਕੇ ਹੰਕਾਰ ਹੋ ਗਿਆ ਕਿ ਮੇਰੇ ਜੈਸਾ ਵੇਦਾਂ ਦੀ ਮਰਯਾਦਾ ਚਲਾਉਣ ਵਾਲਾ ਕੋਈ ਨਹੀਂ ਹੈ। ਉਸ ਵੇਲੇ ਅਕਾਸ਼ਬਾਨੀ ਹੋਈ ਕਿ "ਬ੍ਰਹਮਾ ਤੂੰ ਹੰਕਾਰ ਕੀਤਾ ਹੈ, ਇਸ ਲਈ ਜਾਹ! ਧਰਤੀ ਉੱਤੇ ਜਾ ਕੇ ਸੱਤ ਜਨਮ ਧਾਰਣਾ ਕਰ।" ਉਸ ਅਕਾਸ਼ਬਾਨੀ ਕਰਕੇ ਬ੍ਰਹਮਾ ਜੀ ਨੇ ਵਿਆਸ ਰਿਖੀ ਦਾ ਜਨਮ ਧਾਰਿਆ ਅਤੇ ਪੁਰਾਣਾਂ ਦੀ ਰਚਨਾ ਕੀਤੀ, ਪਰ ਫੇਰ ਪੁਰਾਣਾਂ ਦੇ ਰਚਨੇ ਕਰਕੇ ਵਿਆਸ ਨੂੰ ਵੀ ਹੰਕਾਰ ਹੋ ਗਿਆ।

ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਬਚਨ ਲਿਖਿਆ ਹੈ ਕਿ ਉਸ ਵੇਲੇ ਐਸੀ ਗੈਬੀ ਤਲਵਾਰ ਚੱਲੀ ਕਿ ਬਿਆਸ ਰਿਖੀ ਦੇ ਛੇ ਟੁਕੜੇ ਹੋ ਗਏ। ਉਹਨਾਂ ਛੇ ਟੁਕੜਿਆਂ ਤੋਂ ਛੇ ਰਿਖੀਆਂ ਦੇ ਅਵਤਾਰ ਹੋ ਕੇ ਇਸਨੇ ਛੇ ਸ਼ਾਸ਼ਤਰ ਰਚੇ ਸਨ। ਇਸ ਪ੍ਰਕਾਰ ਬਿਆਸ ਦੇ ਛੇ ਟੁਕੜਿਆਂ ਤੋਂ ਛੇ ਰਿਖੀ ਪੈਦਾ ਹੋਣ ਰੂਪ, ਇੱਕ ਬਿਆਸ ਦੇ (ਵੇਸ ਅਨੇਕ) ਅਨੇਕਾਂ ਵੇਸ ਹੋ ਗਏ ਸਨ। ਯਥਾ :

**ਤੋਮਰ ਛੰਦ॥**

**ਜੁਗ ਆਗਲੇ ਇਹ ਬਿਆਸ॥ ਜਗ ਕੀਅ ਪੁਰਾਣ ਪ੍ਰਕਾਸ॥**

**ਤਬ ਬਾਢੀਆ ਤਿਹ ਗਰਬ॥ ਸਰ ਆਪ ਜਾਨ ਨ ਸਰਬ॥੧॥**

**ਤਬ ਕੋਪ ਕਾਲ ਕ੍ਰਵਾਲ॥ ਜਿਹੰ ਜਾਲ ਜ੍ਵਾਲ ਬਿਸਾਲ॥**

**ਖਟ ਟੂਕ ਤਾ ਕਹ ਕੀਨ॥ ਪੁਨ ਜਾਨ ਕੈ ਤਿਹ ਚੀਨ॥੨॥**

**ਨਹੀ ਲੀਨ ਪ੍ਰਾਣ ਨਿਕਾਰ॥ ਭਏ ਖਸਟ ਰਿਖੈ ਅਪਾਰ॥**

**ਤਿਨ ਸਾਸਤ੍ਰਗ ਬਿਚਾਰ॥ ਖਟ ਸਾਸਤ੍ਰ ਨਾਮ ਸੁ ਡਾਰ॥੩॥**

**ਖਟ ਸਾਸਤ੍ਰ ਕੀਨ ਪ੍ਰਕਾਸ॥ ਮੁਖਚਾਰ ਬਿਆਸੁ ਸੁਭਾਸ॥**

**ਧਰਿ ਖਸਟਮੋ ਅਵਤਾਰ॥ ਖਟ ਸਾਸਤ੍ਰ ਕੀਨ ਸੁਧਾਰ॥੪॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਇਸ ਪ੍ਰਕਾਰ ਉਹਨਾਂ ਛੇ ਰਿਖੀਆਂ ਦਾ ਗੁਰੂ ਬਿਆਸ ਹੈ ਅਤੇ ਉਸਦਾ (ਗੁਰੁ) ਗੁਰੂ ਬ੍ਰਹਮਾ ਹੈ

**ਅਥਵਾ :** ਜੋ ਬ੍ਰਹਮਾ ਦੇ ਅਵਤਾਰ ਬਿਆਸ ਆਦਿਕ ਹਨ, ਬ੍ਰਹਮਾ ਸਮੇਤ, ਉਹਨਾਂ ਸਭ ਗੁਰੂਆਂ ਦਾ (ਗੁਰੁ) ਗੁਰੂ ਇਕ ਅਕਾਲ ਪੁਰਖ ਵਾਹਿਗੁਰੂ ਹੀ ਹੈ ਅਤੇ ਉਸ ਨੇ ਹੀ ਹੁਕਮ ਵਿਚ (ਅਨੇਕ) ਅਣਗਿਣਤ (ਵੇਸ) ਲਿਬਾਸ ਭਾਵ ਰੂਪ ਵਾ: ਅਕਾਰ ਧਾਰਨ ਕੀਤੇ ਹੋਏ ਹਨ।

## ਅਰਥ ਨੰ : ੨

**ਛਿਅ ਘਰ, ਛਿਅ ਗੁਰ; ਛਿਅ ਉਪਦੇਸ॥**

ਪੰਜ ਤੱਤ ਅਤੇ ਛੇਵਾਂ ਚੇਤਨ, ਇਹ (ਛਿਅ ਘਰ) ਛੇ ਘਰ ਹਨ ਅਤੇ ਇਹਨਾਂ ਛੇਆਂ ਨੇ ਹੀ ਸੰਸਾਰ ਰੂਪ ਘਰ ਰਚਿਆ ਹੈ। ਜਿਨ੍ਹਾਂ ਦਾ ਚਿਤ (ਛਿਅ) ਖਟ ਵਿਕਾਰਾਂ ਵਿਚ ਪਰਚਿਆ ਹੋਇਆ ਹੈ, ਖਟ ਵਿਕਾਰ ਉਹਨਾਂ ਦੇ (ਗੁਰ) ਗੁਰੂ, ਪ੍ਰੇਰਕ ਬਣੇ ਹੋਏ ਹਨ। ਫਿਰ ਏਹਨਾਂ ਖਟ ਵਿਕਾਰਾਂ ਦੇ ਜਨਮ, ਅਸਤ, ਬ੍ਰਿਧ, ਵਿਪ੍ਰਨ, ਛੈ, ਤਨ ਨਾਸ ਰੂਪ ਛੇ ਹੀ (ਉਪਦੇਸ) ਨਿਸ਼ਾਨੇ ਹਨ।

**ਅਥਵਾ :** ਪੰਜ ਗਿਆਨ ਇੰਦ੍ਰੇ ਅਤੇ ਛੇਵਾਂ ਮਨ, ਇਹ (ਛਿਅ) ਛੇ ਘਰ ਹਨ, (ਛਿਅ) ਛੇ ਹੀ ਇੰਨ੍ਹਾਂ ਦੇ (ਗੁਰ) ਗੁਰੂ, ਪ੍ਰੇਰਕ ਦੇਵਤੇ ਹਨ ਅਤੇ ਛੇ ਹੀ ਇੰਨ੍ਹਾਂ ਦੇ (ਉਪਦੇਸ) ਨਿਸ਼ਾਨੇ ਹਨ। ਇੰਨ੍ਹਾਂ ਛੇ ਇੰਦਰਿਆਂ ਦੇ ਨਿਸ਼ਾਨੇ ਇਹ ਹਨ : ਮਨ ਦਾ ਸੰਕਲਪ ਉਠਾਉਣਾ, ਅੱਖਾਂ ਦਾ ਰੂਪ ਦੇਖਣਾ, ਕੰਨਾਂ ਦਾ ਸ਼ਬਦ ਸੁਨਣਾ, ਰਸਨਾ ਦਾ ਰਸ ਲੈਣਾ, ਨੱਕ (ਨਾਸਾਂ) ਦਾ ਸੁਗੰਧੀ-ਦੁਰਗੰਧੀ ਨੂੰ ਪਰਖਣਾ ਅਤੇ ਚਮੜੀ ਦਾ ਸਪਰਸ਼ ਕਰਨਾ। ਸਾਰੇ ਜੀਵ ਹਰ ਵਕਤ ਇੰਨ੍ਹਾਂ ਵਿਚ ਹੀ ਪਰਚੇ ਰਹਿੰਦੇ ਹਨ।

**ਗੁਰ ਗੁਰੁ ਏਕੋ; ਵੇਸ ਅਨੇਕ॥੧॥**

ਇੰਨ੍ਹਾਂ ਇੰਦ੍ਰੀਆਂ ਅਤੇ ਮਨ ਦੇ (ਗੁਰ) ਗੁਰੂ, ਪ੍ਰੇਰਕ ਦੇਵਤਿਆਂ ਦਾ (ਗੁਰੁ) ਗੁਰੂ (ਏਕੋ) ਇੱਕ ਚੇਤਨ ਪ੍ਰਮੇਸਰ ਹੀ ਹੈ ਅਤੇ ਉਸਨੇ ਹੀ ਇਹ ਸਾਰੇ ਅਨੇਕ (ਵੇਸ) ਲਿਬਾਸ ਧਾਰਨ ਕੀਤੇ ਹਨ।

## ਅਰਥ ਨੰ : ੩

**ਛਿਅ ਘਰ, ਛਿਅ ਗੁਰ; ਛਿਅ ਉਪਦੇਸ॥ ਗੁਰ ਗੁਰੁ ਏਕੋ; ਵੇਸ ਅਨੇਕ॥੧॥**

ਜੋਗੀਆਂ ਦੇ ਛੇ ਮੱਤਾਂ ਰੂਪ (ਛਿਅ) ਛੇ ਘਰ ਹਨ। ਯਥਾ :

**ਜੋਗੀ, ਜੰਗਮ ਸਰੇਵੜੇ, ਸੰਨਿਆਸੀ ਦਰਵੇਸ਼। ਛੇਵਾਂ ਜਾਮਾ ਬਿਪਰ ਕਾ, ਜਾ ਮੈ ਮੀਨ ਨ ਮੇਖ।**

ਇਹਨਾਂ ਦੇ ਛੇ ਹੀ (ਗੁਰ) ਗੁਰੂ ਹਨ। ਜਿਵੇਂ ਜੋਗੀਆਂ ਦਾ ਗੋਰਥ ਨਾਥ, ਮਛੰਦਰ ਨਾਥ ਅਤੇ ਸੰਨਿਆਸੀਆਂ

ਦਾ ਦੱਤਾ ਤ੍ਰੇਉ ਆਦਿ ਅਤੇ ਇਹਨਾਂ ਦੇ ਵੱਖ-ਵੱਖ ਹੀ (ਛਿਅ) ਛੇ ਉਪਦੇਸ਼ ਹਨ। ਪਰੰਤੂ ਜੋ (ਗੁਰ) ਚੇਤਨ ਪ੍ਰਮੇਸਰ ਹੈ। ਉਹ (ਏਕੋ) ਇੱਕ ਹੀ ਇਹਨਾਂ ਸਾਰੇ (ਗੁਰ) ਗੁਰੂ, ਕਰਤਿਆਂ ਦਾ (ਗੁਰੁ) ਗੁਰੂ ਹੈ ਅਤੇ ਉਸਦੇ ਹੀ ਅਨੇਕ ਵੇਸ ਹਨ।

ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰਸ਼ਨ ਕੀਤਾ, "ਹੇ ਸੱਚੇ ਪਾਤਸ਼ਾਹ! ਇਹਨਾਂ ਘਰਾਂ ਵਿਚੋਂ ਅਸੀਂ ਕਿਹੜੇ ਘਰ, ਸ਼ਾਸ਼ਤਰ ਦਾ ਸੇਵਨ ਕਰੀਏ? ਤਾਂ ਹਜੂਰ ਉੱਤਰ ਦਿੰਦੇ ਹਨ :

**ਜੈ ਘਰਿ; ਕਰਤੇ ਕੀਰਤਿ ਹੋਇ ॥**
**ਸੋ ਘਰੁ ਰਾਖੁ; ਵਡਾਈ ਤੋਹਿ ॥੧॥ ਰਹਾਉ ॥**

ਹੇ ਸਿੱਖ! (ਜੈ) ਜਿਸ ਸਤਿਸੰਗਤ ਰੂਪ (ਘਰਿ) ਘਰ ਵਿਚ (ਕਰਤੇ) ਕਰਤਾ ਅਕਾਲ ਪੁਰਖ ਵਾਹਿਗੁਰੂ ਦੀ (ਕੀਰਤਿ) ਵਡਿਆਈ **ਵਾ:** ਕੀਰਤਨ ਭਗਤੀ (ਹੋਇ) ਹੋਵੇ, ਉਸ ਘਰ ਵਿਚ ਮਿਲਣਾ ਕਰ ਅਤੇ (ਸੋ) ਉਸ ਘਰ ਵਿਚ ਹੀ ਸਦਾ ਆਪਣੇ ਆਪ ਨੂੰ (ਰਾਖੁ) ਰੱਖਣਾ ਕਰ, ਤਾਂ (ਤੋਹਿ) ਤੈਨੂੰ (ਵਡਾਈ) ਵਡਿਆਈ ਮਿਲੇਗੀ।

**ਅਥਵਾ :** ਹੇ (ਕਰਤੇ) ਕਰਤਾ ਪੁਰਖ ਪ੍ਰਮੇਸਰ! (ਜੈ) ਜਿਸ (ਘਰਿ) ਘਰ ਵਿਚ ਆਪ ਦੀ (ਕੀਰਤਿ) ਕੀਰਤਨ ਭਗਤੀ (ਹੋਇ) ਹੋਵੇ। (ਸੋ) ਉਸ ਸਤਿਸੰਗਤ ਰੂਪ ਘਰ ਵਿਚ ਸਾਨੂੰ (ਰਾਖੁ) ਰੱਖਣਾ ਕਰੋ, ਤਾਂ ਕਿ ਸਾਨੂੰ (ਤੋਹਿ) ਆਪ ਜੀ ਦੀ (ਵਡਾਈ) ਵਡਿਆਈ ਪ੍ਰਾਪਤ ਹੋਵੇ।

**ਪ੍ਰਸ਼ਨ :** ਮਹਾਰਾਜ! ਪ੍ਰਮੇਸਰ ਕਿਸ ਤਰ੍ਹਾਂ ਵਿਆਪਕ ਹੈ?

**ਵਿਸੁਏ ਚਸਿਆ ਘੜੀਆ ਪਹਰਾ; ਥਿਤੀ ਵਾਰੀ ਮਾਹੁ ਭਇਆ ॥**

**ਉੱਤਰ :** ਜਿਸ ਤਰ੍ਹਾਂ ਇਕ ਵਾਰੀ ਅੱਖ ਖੋਲ੍ਹਣ ਤੇ ਮੀਚਣ ਦੇ ਸਮੇਂ ਨੂੰ ਨਿਮਖ ਕਹਿੰਦੇ ਹਨ। ੧੫ ਨਿਮਖਾਂ ਦਾ ਇਕ ਵਿਸਵਾ ਹੁੰਦਾ ਹੈ। ਪੰਦਰਾਂ (ਵਿਸੁਏ) ਵਿਸਵਿਆਂ ਦਾ ਇੱਕ ਚਸਾ, ਤੀਹ (ਚਸਿਆ) ਚਸਿਆਂ ਦਾ ਇਕ ਪਲ, ਸੱਠ ਪਲਾਂ ਦੀ ਇਕ ਘੜੀ, ਸਾਢੇ ਸੱਤ ਘੜੀਆਂ ਦਾ ਇਕ ਪਹਿਰ, (ਅੱਜ ਕੱਲ੍ਹ ਤਿੰਨ ਘੰਟਿਆਂ ਦਾ ਇਕ ਪਹਿਰ) ਅੱਠਾਂ ਪਹਿਰਾਂ ਦੀ ਇਕ ਥਿੱਤ, ਚਾਰ ਪਹਿਰਾਂ ਦਾ ਇਕ ਦਿਨ, ਸੱਤਾਂ (ਵਾਰੀ) ਦਿਨਾਂ ਦਾ ਇਕ ਹਫਤਾ, ਚਾਰ ਹਫਤੇ ਦਾ ਇਕ (ਮਾਹੁ) ਮਹੀਨਾ, ਪੰਦਰਾਂ ਦਿਨਾਂ ਇਕ ਪੱਖ, ਬਾਰਾਂ ਮਹੀਨੇ ਦਾ ਇਕ ਸਾਲ (ਭਇਆ) ਹੁੰਦਾ ਹੈ ਅਤੇ ਬਾਰਾਂ ਸਾਲਾਂ ਦਾ ਇਕ ਕੁੰਭ ਹੁੰਦਾ ਹੈ।

**ਸੂਰਜੁ ਏਕੋ; ਰੁਤਿ ਅਨੇਕ ॥**

ਇਕ ਸਾਲ ਵਿਚ ਸੂਰਜ (ਏਕੋ) ਇੱਕ ਹੀ ਹੈ, ਪਰ (ਰੁਤਿ) ਰੁੱਤਾਂ (ਅਨੇਕ) ਅਨੇਕਾਂ, ਭਾਵ ਦੋ-ਦੋ ਮਹੀਨਿਆਂ ਦੀਆਂ ਛੇ ਰੁੱਤਾਂ ਹੁੰਦੀਆਂ ਹਨ।

**ਨਾਨਕ; ਕਰਤੇ ਕੇ ਕੇਤੇ ਵੇਸ ॥੨॥੩੦॥**

ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਥਨ ਕਰਦੇ ਹਨ, ਇਸੇ ਪ੍ਰਕਾਰ (ਕਰਤੇ) ਕਰਤਾ ਪੁਰਖ ਵਾਹਿਗੁਰੂ ਦੇ (ਕੇਤੇ) ਕਿਤਨੇ ਹੀ (ਵੇਸ) ਲਿਬਾਸ ਹਨ। ਇਸੇ ਪ੍ਰਕਾਰ :

**ਉਪਰੋਕਤ ਤਿੰਨ ਪੰਕਤੀਆਂ ਦਾ ਅੰਤ੍ਰੀਵ ਅਰਥ :**

**ਵਿਸੁਏ ਚਸਿਆ ਘੜੀਆ ਪਹਰਾ; ਥਿਤੀ ਵਾਰੀ ਮਾਹੁ ਭਇਆ ॥**

ਜਾਗ੍ਰਤ ਅਵਸਥਾ ਦਾ ਅਭਿਮਾਨੀ 'ਵਿਸ਼ਵ' ਨਾਮੇ ਜੀਵ ਨੂੰ ਵਿਸੁਏ ਦੀ ਨਿਆਈਂ ਸਮਝਣਾ ਕਰੋ, ਏਸੇ ਪ੍ਰਕਾਰ

ਸੁਪਨ ਅਵਸਥਾ ਦਾ ਅਭਿਮਾਨੀ ਜੀਵ 'ਤੈਜਸ' 'ਚਸੇ' ਦੀ ਨਿਆਈਂ ਹੈ ਅਤੇ ਸੁਖੋਪਤ ਦੇ ਅਭਿਮਾਨੀ, 'ਪ੍ਰਾਗ' ਨੂੰ 'ਘੜੀ' ਨਿਆਈਂ ਜਾਨਣਾ ਕਰੋ।

ਇਸੇ ਤਰ੍ਹਾਂ ਸਾਰਿਆਂ ਦੀ ਸੁਪਨ ਅਵਸਥਾ ਦਾ ਅਭਿਮਾਨੀ 'ਹਿਰਨਗਰਭ' 'ਪਹਿਰ' ਦੀ ਨਿਆਈਂ ਹੈ ਸਭ ਦੀ ਜਾਗ੍ਰਤ ਅਵਸਥਾ ਦਾ ਅਭਿਮਾਨੀ 'ਵੈਰਾਟ' 'ਥਿਤ' ਅਤੇ ਸਾਰਿਆਂ ਦਾ ਸੁਖੋਪਤਿ ਅਵਸਥਾ ਦਾ ਅਭਿਮਾਨੀ 'ਵਾਰ' ਦੀ ਨਿਆਈਂ ਜਾਨਣਾ ਕਰੋ ਅਤੇ 'ਜੁਗ' ਨੂੰ (ਮਾਹੁ) ਮਹੀਨਾ, ਕਲਪ ਨੂੰ (ਭਇਆ) ਸਾਲ ਅਤੇ 'ਮਨੂੰਤਰ' ਨੂੰ (ਰੁਤਿ) ਰੁੱਤ ਨਿਆਈਂ ਜਾਣੋ। **ਵਾ:** ਜੋਗੀਆਂ ਦੇ ਬਾਰਾਂ ਪੰਥ, ਸਾਲ ਦੇ ਬਾਰਾਂ ਮਹੀਨਿਆਂ ਨਿਆਈਂ ਹਨ। **ਵਾ:** ਮਨ, ਬੁੱਧੀ, ਪੰਜ ਕਰਮ ਇੰਦਰੇ ਅਤੇ ਪੰਜ ਗਿਆਨ ਇੰਦਰੇ, ਇਹ ਬਾਰਾਂ ਸਾਲ ਦੇ ਬਾਰਾਂ ਮਹੀਨਿਆਂ ਸਮਾਨ ਜਾਨਣਾ ਕਰੋ।

**ਸੂਰਜੁ ਏਕੋ; ਰੁਤਿ ਅਨੇਕ ॥**

ਸੂਰਜ ਦੀ ਨਿਆਈਂ (ਏਕੋ) ਇੱਕ ਹੀ ਬ੍ਰਹਮ ਹੈ ਅਤੇ ਸਾਰਿਆਂ ਵਿਚ ਜੋ ਅਵਸਥਾਵਾਂ ਹਨ, ਇਹ ਅਨੇਕ (ਰੁਤਿ) ਰੁੱਤਾਂ ਹਨ। **ਵਾ:** ਹਿਰਨਗਰਭ, ਅਬਿਆਕ੍ਰਿਤ, ਵੈਰਾਟ, ਤੈਜਸ, ਪ੍ਰਾਗ ਅਤੇ ਵਿਸੂ, ਇਹ ਛੇ ਰੁੱਤਾਂ ਹਨ, ਪਰ ਇੰਨ੍ਹਾਂ ਸਾਰੀਆਂ ਰੁੱਤਾਂ ਵਿਚ ਸੂਰਜ ਦੀ ਨਿਆਈਂ ਇਕ ਬ੍ਰਹਮ ਹੀ ਵਿਆਪਕ ਹੈ।

**ਨਾਨਕ; ਕਰਤੇ ਕੇ ਕੇਤੇ ਵੇਸ ॥੨॥੩੦॥**

ਸਤਿਗੁਰੂ ਜੀ ਕਹਿੰਦੇ ਹਨ ਹੇ ਭਾਈ! ਇਸ ਪ੍ਰਕਾਰ ਸਾਰਿਆਂ ਨੂੰ ਰਚਨ ਵਾਲੇ ਕਰਤਾ ਪੁਰਖ ਵਾਹਿਗੁਰੂ (ਕੇ) ਦੇ (ਕੇਤੇ) ਕਿਤਨੇ ਹੀ (ਵੇਸ) ਲਿਬਾਸ, ਰੂਪ ਹਨ। ਉਸਦੇ ਰੂਪਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਸ ਕਰਕੇ ਸਭ ਵਿੱਚ ਇਕ ਪ੍ਰਮੇਸਰ ਨੂੰ ਹੀ ਜਾਨਣਾ ਕਰੋ।

## ਅੰਗ : ੩੫੮

## ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੩ ਮਹਲਾ ੧ ॥

**ਪਹਿਲੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਦਿੱਲੀ ਵਿਖੇ ਮਜਨੂੰ ਟਿੱਲੇ ਵਾਲੇ ਅਸਥਾਨ 'ਤੇ ਗਏ। ਉਥੇ ਇਕ ਮਹਾਵਤ ਅਤੇ ਉਸਦਾ ਪਰਿਵਾਰ ਰੋ ਰਿਹਾ ਸੀ। ਉਹਨਾਂ ਦੇ ਰੋਣ ਦੀ ਆਵਾਜ ਸੁਣ ਕੇ ਸਤਿਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਪਤਾ ਕਰਨ ਲਈ ਭੇਜਿਆ। ਭਾਈ ਮਰਦਾਨਾ ਜੀ ਨੇ ਵਾਪਿਸ ਆ ਕੇ ਦੱਸਿਆ ਕਿ ਮਹਾਰਾਜ! ਇਹ ਬਾਦਸ਼ਾਹ ਸਿਕੰਦਰ ਲੋਧੀ ਦੇ ਹਾਥੀ ਨੂੰ ਪਾਲਣ ਵਾਲੇ ਹਥਵਾਨ ਦਾ ਪਰਿਵਾਰ ਹੈ। ਇੰਨ੍ਹਾਂ ਦਾ ਹਾਥੀ ਅਚਾਨਕ ਮਰ ਗਿਆ ਹੈ। ਜਿਸ ਕਾਰਨ ਮਹਾਵਤ ਤੇ ਉਸ ਦਾ ਪਰਿਵਾਰ ਰੋ ਰਿਹਾ ਹੈ। ਸਤਿਗੁਰੂ ਜੀ ਨੇ ਉਹਨਾਂ ਦੇ ਪਾਸ ਜਾ ਕੇ ਪੁੱਛਿਆ ਕਿ ਹਾਥੀ ਤਾਂ ਪਾਤਸ਼ਾਹ ਦਾ ਸੀ, ਤੁਸੀ ਕਿਉਂ ਰੋਂਦੇ ਹੋ? ਉਹ ਮਹਾਵਤ ਕਹਿਣ ਲੱਗਾ, "ਮਹਾਰਾਜ! ਇਕ ਤਾਂ ਮੇਰੇ ਪਰਿਵਾਰ ਦਾ ਗੁਜਾਰਾ ਉਸ ਹਾਥੀ ਤੋਂ ਚਲਦਾ ਸੀ। ਹਾਥੀ ਦੇ ਮਰ ਜਾਣ ਕਰਕੇ ਮੈਂ ਅੱਜ ਬੇਰੁਜਗਾਰ ਹੋ ਗਿਆ ਹਾਂ ਤੇ ਦੂਸਰਾ ਬਾਦਸ਼ਾਹ ਦਾ ਸੁਭਾਅ ਇਹੋ ਜਿਹਾ ਕਰੜਾ ਹੈ ਕਿ ਉਹ ਮੇਰੇ ਤੇ ਦੋਸ਼ ਲਗਾ ਕੇ ਮੈਨੂੰ ਜੇਲ ਵਿਚ ਸੁੱਟ ਦੇਵੇਗਾ ਕਿ ਹਾਥੀ ਤੇਰੀ ਵਜ੍ਹਾ ਨਾਲ ਮਰਿਆ ਹੈ। ਇਸ ਕਰਕੇ ਅਸੀਂ ਰੋ ਰਹੇ ਹਾਂ।"

ਇਹ ਸੁਣ ਕੇ ਭਾਈ ਮਰਦਾਨਾ ਜੀ ਨੂੰ ਇਹਨਾਂ ਤੇ ਦਇਆ ਆਈ ਤੇ ਉਹਨਾਂ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਕਿਰਪਾ ਕਰਕੇ ਹਾਥੀ ਜਿਊਂਦਾ ਕਰਕੇ ਇੰਨ੍ਹਾਂ ਦੇ ਦੁੱਖ ਦੀ ਨਵਿਰਤੀ ਕਰੋ। ਤਾਂ ਸਤਿਗੁਰਾਂ ਨੇ ਜਲ ਦਾ ਛਿੱਟਾ ਦੇ ਕੇ ਅਤੇ ਸਤਿਨਾਮ ਕਹਿ ਕੇ ਹਾਥੀ ਜਿਊਂਦਾ ਕਰ ਦਿੱਤਾ। ਹਾਥੀ ਦੇ ਮਰਨ ਦੀ ਖਬਰ ਬਾਦਸ਼ਾਹ

ਤੱਕ ਪਹੁੰਚ ਚੁੱਕੀ ਸੀ ਪਰ ਨਾਲ ਹੀ ਜਿਊਂਦੇ ਹੋਣ ਦੀ ਖਬਰ ਵੀ ਪਹੁੰਚ ਗਈ ਤੇ ਬਾਦਸ਼ਾਹ ਨੇ ਸੁਨੇਹਾ ਭੇਜਿਆ ਕਿ ਜਿਸ ਫਕੀਰ ਨੇ ਹਾਥੀ ਜਿਊਂਦਾ ਕੀਤਾ ਹੈ, ਉਸ ਨੂੰ ਮੇਰੇ ਕੋਲ ਲੈ ਕੇ ਆਉ। ਜਦੋਂ ਬਾਦਸ਼ਾਹ ਦੇ ਸਿਪਾਹੀ ਨੇ ਗੁਰੂ ਜੀ ਨੂੰ ਆ ਕੇ ਕਿਹਾ ਕਿ ਤੁਹਾਨੂੰ ਬਾਦਸ਼ਾਹ ਨੇ ਬੁਲਾਇਆ ਹੈ। ਤਾਂ ਸਤਿਗੁਰੂ ਜੀ ਨੇ ਇਹ ਕਹਿ ਕੇ ਬਾਦਸ਼ਾਹ ਦੇ ਪਾਸ ਜਾਣ ਤੋਂ ਇਨਕਾਰ ਕਰ ਦਿੱਤਾ ਕਿ ਲੋੜ ਵਾਲਾ ਖੁਦ ਚੱਲ ਕੇ ਆਇਆ ਕਰਦਾ ਹੈ। ਸਾਨੂੰ ਬਾਦਸ਼ਾਹ ਪਾਸ ਜਾਣ ਦੀ ਕੋਈ ਲੋੜ ਨਹੀਂ। ਜੇ ਬਾਦਸ਼ਾਹ ਨੂੰ ਲੋੜ ਹੈ ਤਾਂ ਖੁਦ ਚੱਲ ਕੇ ਆ ਜਾਵੇ। ਇਹ ਸੁਨੇਹਾ ਸੁਣ ਕੇ ਬਾਦਸ਼ਾਹ ਆਪਣੇ ਪੀਰ ਨਜ਼ਾਵਤ ਖਾਂ ਅਤੇ ਸ਼ਾਹੀ ਕਾਜ਼ੀ ਨਾਲ ਫੌਜਾਂ ਲੈ ਕੇ ਉੱਥੇ ਪਹੁੰਚਿਆ। ਬਹੁਤ ਸਾਰੇ ਲੋਕ ਵੀ ਇਕੱਠੇ ਹੋ ਗਏ। ਬਾਦਸ਼ਾਹ ਨੇ ਗੁਰੂ ਸਾਹਿਬ ਜੀ ਨੂੰ ਕਿਹਾ ਕਿ ਮੇਰੇ ਸਾਹਮਣੇ ਇਸ ਹਾਥੀ ਨੂੰ ਮਾਰ ਕੇ ਦਿਖਾਉ। ਸਤਿਗੁਰਾਂ ਨੇ ਕਿਹਾ ਕਿ ਬਾਦਸ਼ਾਹ ਇਹ ਤਾਂ ਪਹਿਲਾਂ ਹੀ ਮਰਿਆ ਹੋਇਆ ਸੀ। ਪਰ ਜੇਕਰ ਕਰਤਾਰ ਦਾ ਹੁਕਮ ਹੀ ਅਜਿਹਾ ਹੈ ਤਾਂ ਫਿਰ ਮਰ ਜਾਵੇਗਾ। ਸਤਿਗੁਰਾਂ ਦੇ ਇਹ ਬਚਨ ਕਹਿੰਦਿਆਂ ਸਾਰ ਹਾਥੀ ਫਿਰ ਮਰ ਗਿਆ। ਬਾਦਸ਼ਾਹ ਕਹਿਣ ਲੱਗਾ ਕਿ ਇਸਨੂੰ ਫੇਰ ਜਿਊਂਦਾ ਕਰੋ। ਸਤਿਗੁਰਾਂ ਨੇ ਕਿਹਾ ਕਿ ਹੁਣ ਜਿਊਂਦਾ ਨਹੀਂ ਹੋਵੇਗਾ। ਬਾਦਸ਼ਾਹ ਕਹਿਣ ਲੱਗਾ ਕਿ ਪਹਿਲਾਂ ਕਿਵੇਂ ਜਿਊਂਦਾ ਕੀਤਾ ਸੀ? ਗੁਰੂ ਜੀ ਨੇ ਕਿਹਾ ਕਿ ਪਹਿਲਾਂ ਇਹ ਖੁਦਾ ਦਾ ਮਾਰਿਆ ਹੋਇਆ ਸੀ ਤੇ ਖੁਦਾ ਦੇ ਬੰਦੇ ਦੀ ਦੁਆ ਨਾਲ ਜਿਊਂਦਾ ਹੋ ਗਿਆ ਸੀ। ਹੁਣ ਖੁਦਾ ਦੇ ਬੰਦੇ ਨੇ ਮਾਰਿਆ ਹੈ ਇਸ ਕਰਕੇ ਖੁਦਾ ਇਸਨੂੰ ਜਿਊਂਦਾ ਨਹੀਂ ਕਰੇਗਾ। ਕਿਉਂਕਿ ਖੁਦਾ ਆਪਣੇ ਬੰਦਿਆਂ ਦੇ ਬਚਨਾ ਦੀ ਲਾਜ ਰੱਖਦਾ ਹੈ।

ਇਹ ਬਚਨ ਸੁਣ ਕੇ ਬਾਦਸ਼ਾਹ ਨੇ ਸਤਿਗੁਰੂ ਜੀ ਤੋਂ ਮੁਆਫੀ ਮੰਗੀ ਅਤੇ ਅੱਗੇ ਵਾਸਤੇ ਜੁਰਮ ਬੰਦ ਕਰਨ ਦਾ ਪ੍ਰਣ ਕੀਤਾ, ਨਹੀਂ ਤਾਂ ਪਹਿਲਾਂ ਸ਼ੰਖ ਵਜਾਉਣ ਵਾਲੇ ਦੇ ਮੂੰਹ ਵਿਚ ਗਊ ਦਾ ਹੱਡ ਦੇ ਦਿੰਦਾ ਸੀ ਤੇ ਇਸਨੇ ਕਬੀਰ ਸਾਹਿਬ ਵਰਗੇ ਭਗਤ-ਜਨਾਂ ਨੂੰ ਬੰਨ੍ਹ ਕੇ ਹਾਥੀ ਦੇ ਅੱਗੇ ਸੁੱਟਿਆ ਸੀ। ਸਤਿਗੁਰਾਂ ਨੇ ਇਸ ਕੋਲੋਂ ਅੱਗੋਂ ਵਾਸਤੇ ਜ਼ੁਲਮ ਨਾ ਕਰਨ ਦਾ ਪ੍ਰਣ ਕਰਵਾ ਕੇ, ਇਸ ਨੂੰ ਉਪਦੇਸ਼ ਦੇਣ ਲਈ ਵੈਰਾਗਮਈ ਸ਼ਬਦ ਉਚਾਰਨ ਕੀਤਾ ਹੈ। ਇਸ ਸ਼ਬਦ ਅੰਦਰ ਹਜ਼ੂਰ ਨੇ ਨਾਮ ਦੀ ਮਹਿਮਾ ਵਰਣਨ ਕੀਤੀ ਹੈ।

**ਦੂਸਰੀ ਉਥਾਨਕਾ :**

ਇੱਕ ਵਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਿੰਧ ਦੇ ਇਲਾਕੇ ਵਿੱਚ ਵਿਚਰ ਰਹੇ ਸਨ। ਓਥੋਂ ਦਾ ਹੰਕਾਰੀ ਰਾਜਾ ਜੋ ਕਿ ਆਪ ਵੀ ਵਿਦਵਾਨ ਸੀ ਤੇ ਹੋਰਨਾਂ ਵਿਦਵਾਨਾਂ ਦੀ ਚਰਚਾ ਕਰਾਇਆ ਕਰਦਾ ਸੀ, ਸਤਿਗੁਰੂ ਜੀ ਨੂੰ ਮਿਲ ਕੇ ਕਹਿਣ ਲੱਗਾ ਕੇ ਮੇਰਾ ਖਜ਼ਾਨਾ ਹੋਰਨਾਂ ਰਾਜਿਆਂ ਨਾਲੋਂ ਕਿਤੇ ਵੱਡਾ ਹੈ ਅਤੇ ਮੇਰੇ ਤਾਈਂ ਬਹੁਤੀਆਂ ਫੌਜਾਂ ਸਲਾਮ ਕਰਦੀਆਂ ਹਨ। ਰਾਜੇ ਦੀਆਂ ਐਸੀਆਂ ਹੰਕਾਰ ਵਾਲੀਆਂ ਗੱਲਾਂ ਸੁਣ ਕੇ ਸਤਿਗੁਰੂ ਜੀ ਵੈਰਾਗਮਈ ਉਪਦੇਸ਼ ਦਿੰਦੇ ਹਨ।

ਜੋ (੧) ਇਕ ਅਦ੍ਵੈਤ ਰੂਪ ਪ੍ਰਮੇਸਰ (ਓਂ) ਸਾਰਿਆਂ ਦਾ ਪ੍ਰਕਾਸ਼ਕ ਹੈ, ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਆਸਾ ਰਾਗ ਦੇ ਤੀਜੇ ਸੁਰਤਾਲ ਵਿਚ ਸਤਿਗੁਰੂ ਜੀ ਵੈਰਾਗਮਈ ਸ਼ਬਦ ਉਚਾਰਦੇ ਹਨ :

## ਲਖ ਲਸਕਰ ਲਖ ਵਾਜੇ ਨੇਜੇ; ਲਖ ਉਠਿ ਕਰਹਿ ਸਲਾਮੁ ॥

ਹੇ ਭਾਈ ! ਜੇ (ਲਖ) ਲੱਖਾਂ (ਲਸਕਰ) ਫੌਜਾਂ ਦੇ ਮਾਲਕ ਬਣ ਜਾਈਏ, ਅੱਗੇ ਲੱਖਾਂ ਹੀ ਵਾਜੇ ਵੱਜਣ ਲੱਗ ਜਾਣ ਅਤੇ ਜੇ ਕਰਕੇ ਲੱਖਾਂ ਹੀ (ਨੇਜੇ) ਨੇਜਿਆਂ ਵਾਲੇ ਸੂਰਮੇ ਵਾ: (ਨੇਜੇ) ਚੋਬਦਾਰ ਆਦਰ ਕਰਨ ਨੂੰ (ਉਠਿ) ਉੱਠ-ਉੱਠ ਕੇ (ਸਲਾਮੁ) ਸਲਾਮਾਂ (ਕਰਹਿ) ਕਰਨ।

**ਅਥਵਾ :** ਹੇ ਜੀਵ ! ਜੇ ਤੈਨੂੰ ਐਸਾ ਰਾਜ-ਭਾਗ ਪ੍ਰਾਪਤ ਹੋ ਜਾਵੇ ਕਿ ਚਾਰ ਪ੍ਰਕਾਰ ਦੀ ਫੌਜ (ਘੋੜ ਸਵਾਰ, ਪੈਦਲ, ਹਾਥੀਆਂ ਵਾਲੀ ਤੇ ਰੱਥਾਂ ਵਾਲੀ ਸੈਨਾ) ਲੱਖਾਂ ਦੀ ਗਿਣਤੀ ਵਿੱਚ ਤੇਰੇ ਨਾਲ ਚੱਲਦੀ ਹੋਵੇ, ਲੱਖਾਂ ਚੋਬਦਾਰ

ਤੇਰੇ ਅੱਗੇ ਪਿੱਛੇ ਚੋਬਾਂ ਲੈ ਕੇ ਚੱਲਣ ਵਾਲੇ ਹੋਣ ਅਤੇ ਫਿਰ ਤੇਰਾ ਇਤਨਾ ਪ੍ਰਤਾਪ ਅਤੇ ਭੈ ਹੋਵੇ ਕਿ ਤੇਰਾ ਆਉਣਾ ਸੁਣ ਕੇ ਸੁੱਤੇ ਪਏ ਲੋਕ ਵੀ ਉੱਠ-ਉੱਠ ਕੇ ਤੈਨੂੰ ਸਲਾਮਾਂ ਕਰਦੇ ਹੋਣ।

**ਲਖਾ ਉਪਰਿ ਫੁਰਮਾਇਸਿ ਤੇਰੀ; ਲਖ ਉਠਿ ਰਾਖਹਿ ਮਾਨੁ ॥**

ਹੇ ਜੀਵ! ਜੇ ਲੱਖਾਂ ਲੋਕਾਂ ਉੱਤੇ ਤੇਰੀ (ਫੁਰਮਾਇਸਿ) ਹਕੂਮਤ ਚੱਲਣ ਲੱਗ ਪਵੇ ਅਤੇ ਲੱਖਾਂ ਹੀ ਪੁਰਖ (ਉਠਿ) ਉੱਠ-ਉੱਠ ਕੇ ਤੇਰਾ (ਮਾਨੁ) ਸਤਿਕਾਰ (ਰਾਖਹਿ) ਰੱਖਦੇ ਹੋਣ।

**ਜਾਂ ਪਤਿ ਲੇਖੈ ਨਾ ਪਵੈ; ਤਾਂ ਸਭਿ ਨਿਰਾਫਲ ਕਾਮ ॥੧॥**

ਪਰ (ਜਾਂ) ਜੇ ਤੇਰੀ (ਪਤਿ) ਇੱਜ਼ਤ ਵਾਹਿਗੁਰੂ ਦੇ ਦਰ ਵਿਚ (ਲੇਖੈ) ਲੇਖੇ, ਪ੍ਰਵਾਨਗੀ ਵਿਚ (ਨਾ ਪਵੈ) ਨਾ ਪਵੇ, ਤਾਂ ਇਹ (ਸਭਿ) ਸਾਰੇ (ਕਾਮ) ਕੰਮ (ਨਿਰਾਫਲ) ਨਿਸ਼ਫਲ ਹਨ।

**ਹਰਿ ਕੇ ਨਾਮ ਬਿਨਾ; ਜਗੁ ਧੰਧਾ ॥**

ਹੇ ਭਾਈ! (ਹਰਿ) ਹਰੀ ਪ੍ਰਮੇਸਰ! (ਕੇ) ਦੇ ਨਾਮ ਤੋਂ ਬਿਨਾਂ ਸਾਰਾ ਜਗ ਧੰਧਾ ਹੀ ਹੈ, ਭਾਵ ਧੰਧਿਆਂ ਵਿਚ ਹੀ ਫਸਿਆ ਹੋਇਆ ਹੈ। **ਵਾ:** ਇਹ (ਜਗੁ) ਜਗਤ ਦਾ (ਧੰ+ਧਾ) (ਧੰ) ਧੰਧਾ (ਧਾ) ਧਾਅ ਜਾਣ ਵਾਲਾ ਹੈ।

**ਜੇ ਬਹੁਤਾ ਸਮਝਾਈਐ ਭੋਲਾ; ਭੀ, ਸੋ ਅੰਧੋ ਅੰਧਾ ॥੧॥ ਰਹਾਉ ॥**

ਜੇ ਕਰਕੇ ਇਸ (ਭੋਲਾ) ਭੋਲੇ, ਸੂਧੇ **ਵਾ:** *(ਭੋਲਾ) ਬਾਂਦਰ ਦੀ ਨਿਆਈਂ ਚੰਚਲ ਜੀਵ ਨੂੰ ਬਹੁਤਾ (ਸਮਝਾਈਐ) ਸਮਝਾਉਣਾ ਕਰੀਏ, (ਭੀ) ਬਹੁੜੋ (ਸੋ) ਉਹ ਪੁਰਖ (ਅੰਧੋ) ਅਗਿਆਨਤਾਈ ਦੇ ਕਾਰਣ (ਅੰਧਾ) ਅੰਨ੍ਹਾ ਹੀ ਹੈ। **ਵਾ:** (ਅੰਧੋ ਅੰਧਾ) ਅੰਦਰੋਂ ਵੀ ਅੰਨ੍ਹਾ ਹੈ ਤੇ ਬਾਹਰੋਂ ਵੀ ਅੰਨ੍ਹਾ ਹੈ। **ਵਾ:** ਇਸ ਲੋਕ ਵਿਚ ਵਿਕਾਰਾਂ ਤੋਂ ਬਚਣ ਦੇ ਉਪਾਅ ਕਰਨ ਵੱਲੋਂ (ਅੰਧੋ) ਅੰਨ੍ਹਾ ਹੈ ਅਤੇ ਅੱਗੇ ਪ੍ਰਲੋਕ ਵਿਚ ਜਮਾਂ ਦੀ ਸਜਾ ਤੋਂ ਛੁੱਟਣ ਦੇ ਉਪਾਅ ਕਰਨ ਵੱਲੋਂ ਵੀ (ਅੰਧਾ) ਅੰਨ੍ਹਾ ਹੈ।

**ਅਥਵਾ :** ਇਹ ਜੀਵ ਐਸਾ (ਭੋਲਾ) ਸੂਧੇ ਸੁਭਾਅ ਵਾਲਾ ਹੈ ਕਿ ਜੇ ਇਸ ਨੂੰ ਬਹੁਤਾ (ਸਮਝਾਈਐ) ਸਮਝਾਉਣਾ ਕਰੀਏ, (ਭੀ) ਪੁਨਾ, ਫੇਰ ਵੀ ਇਹ ਮਨ-ਬੁੱਧ ਰੂਪ ਨੇਤ੍ਰਾਂ ਵਿਚ ਅਗਿਆਨ ਦਾ (ਅੰਧੋ) ਅੰਧੇਰਾ ਹੋਣ ਕਰਕੇ (ਅੰਧਾ) ਅੰਨ੍ਹਾ ਹੈ। ਇਸ ਕਰਕੇ ਕਿਸੇ ਗੱਲ ਨੂੰ ਸਮਝਦਾ ਨਹੀਂ ਹੈ।

**ਲਖ ਖਟੀਅਹਿ, ਲਖ ਸੰਜੀਅਹਿ ਖਾਜਹਿ; ਲਖ ਆਵਹਿ, ਲਖ ਜਾਹਿ ॥**

ਜੇ ਹਰ ਰੋਜ਼ (ਲਖ) ਲੱਖਾਂ ਰੁਪਈਆਂ ਦੀ ਖੱਟੀ (ਖਟੀਅਹਿ) ਖੱਟ ਲਈਏ, ਲੱਖਾਂ ਖਜ਼ਾਨੇ (ਸੰਜੀਅਹਿ) ਇਕੱਤਰ ਕਰ ਲਈਏ, ਜਮ੍ਹਾਂ ਕਰ ਲਈਏ ਅਤੇ ਲੱਖਾਂ ਪਦਾਰਥਾਂ ਨੂੰ ਟੀ ਪਾਰਟੀਆਂ ਬਣਾ-ਬਣਾ ਕੇ (ਖਾਜਹਿ) ਖਾਜਾ ਭਾਵ ਖਾਣਾ ਕਰ ਲਈਏ। ਫਿਰ ਘਰ ਵਿਚ ਹਰ ਰੋਜ ਲੱਖਾਂ ਰੁਪਏ (ਆਵਹਿ) ਆਉਂਦੇ ਹੋਣ ਭਾਵ ਲੱਖਾਂ ਰੁਪਏ ਨਿੱਤ ਦੀ ਆਮਦਨ ਹੋਵੇ ਅਤੇ (ਲਖ) ਲੱਖਾਂ ਰੁਪਏ ਦਾਨ-ਪੁੰਨ ਰਾਹੀਂ ਜਾਂ ਵਪਾਰ ਲਈ (ਜਾਹਿ) ਜਾਂਦੇ ਹੋਣ ਭਾਵ ਮਾਇਆ ਦਾ ਇਤਨਾ ਵਿਹਾਰ ਚੱਲ ਪਵੇ।

**ਜਾਂ ਪਤਿ ਲੇਖੈ ਨਾ ਪਵੈ; ਤਾਂ ਜੀਅ ਕਿਥੈ ਫਿਰਿ ਪਾਹਿ ॥੨॥**

ਪਰ (ਜਾਂ) ਜੇਕਰ ਇਸ ਪੁਰਖ ਦੀ (ਪਤਿ) ਇੱਜਤ ਵਾਹਿਗੁਰੂ ਦੇ (ਲੇਖੈ) ਲੇਖੇ ਪ੍ਰਵਾਨਗੀ ਵਿਚ ਨਾ ਪਵੇ,

---

* **ਭੋਲਾ :** ਸਿੰਧੀ ਲੋਕ ਭੋਲਾ ਬਾਂਦਰ ਨੂੰ ਕਹਿੰਦੇ ਹਨ।

ਤਾਂ ਇਸ (ਜੀਅ) ਜੀਵ ਨੂੰ (ਫਿਰਿ) ਮੁੜ ਕੇ (ਕਿਥੈ) ਕਿੱਥੇ (ਪਾਹਿ) ਪਾਇਆ ਜਾਵੇਗਾ? ਭਾਵ ਨਰਕਾਂ ਵਿਚ **ਵਾ:** ਜੂਨਾਂ ਵਿਚ ਹੀ ਪਾਇਆ ਜਾਵੇਗਾ, ਇਸਦੀ ਮੁਕਤੀ ਨਹੀਂ ਹੋਵੇਗੀ।

**ਅਥਵਾ :** (ਜਾਂ) ਜੇਕਰ ਇਤਨੀ ਬਿਭੂਤੀ ਵੀ ਪ੍ਰਾਪਤ ਹੋ ਜਾਵੇ, ਫਿਰ ਵੀ ਸੁੱਖ ਨਾ ਮਿਲੇ ਅਤੇ (ਪਤਿ) ਇੱਜਤ ਵੀ (ਲੇਖੈ) ਲੇਖੇ, ਪ੍ਰਵਾਨਗੀ ਵਿਚ (ਨਾ ਪਵੈ) ਨਹੀਂ ਪਵੇ, ਤਾਂ ਫਿਰ ਇਹ ਦੱਸਣਾ ਕਰੋ ਕਿ ਇਹ (ਜੀਅ) ਜੀਵ 'ਆਉ ਮਹਾਰਾਜ ਜੀ, ਬੈਠੋ ਮਹਾਰਾਜ ਜੀ' ਐਸੀ (ਪਤਿ) ਇੱਜ਼ਤ (ਕਿਥੈ) ਕਿੱਥੇ (ਪਾਹਿ) ਪਾਵੇਗਾ? ਭਾਵ ਨਹੀਂ ਪਾ ਸਕੇਗਾ। **ਵਾ:** ਇਹ ਜੀਵ ਪੂਰੇ ਸਤਿਗੁਰਾਂ ਨੂੰ ਛੱਡ ਕੇ, ਫਿਰ ਕਿੱਥੇ ਪਾਇਆ ਜਾਵੇਗਾ ਭਾਵ ਗੁਰੂ ਸਾਹਿਬ ਜੀ ਤੋਂ ਬਿਨਾਂ ਨਾ ਤਾਂ ਇਸ ਜੀਵ ਨੂੰ ਕੋਈ ਥਾਂ ਮਿਲੇਗੀ ਅਤੇ ਨਾ ਹੀ ਇਹ ਕਿਤੇ ਇੱਜ਼ਤ ਪਤ ਨੂੰ ਪਾਵੇਗਾ। ਜਿਸ ਪ੍ਰਕਾਰ,

## ਸਾਖੀ—ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਸ਼ਮੀਰ ਨੂੰ ਗਏ ਹਨ, ਓਥੇ ਸਤਿਗੁਰਾਂ ਨੂੰ ਖੋਟੜਾ ਜਾਤੀ ਦਾ ਇਕ ਬ੍ਰਹਮਦਾਸ ਨਾਮੀ ਵਿਅਕਤੀ ਮਿਲਿਆ। ਉਸ ਨੇ ਮਹਾਰਾਜ ਸਾਹਿਬ ਜੀ ਨੂੰ ਪੁੱਛਿਆ ਮਹਾਰਾਜ! ਮੈਂ ਗੁਰੂ ਕਿਸ ਨੂੰ ਧਾਰਨ ਕਰਾਂ? ਸਤਿਗੁਰੂ ਜੀ ਨੇ ਕਿਹਾ, "ਭਾਈ ਤੇਰਾ ਗੁਰੂ ਉਸ ਸਾਹਮਣੀ ਪਹਾੜੀ ਦੇ ਮੰਦਰ ਵਿਚ ਹੈ, ਤੂੰ ਉਸ ਨੂੰ ਜਾ ਕੇ ਮਿਲ।" ਉਹ ਕਹਿਣ ਲੱਗਾ ਕਿ ਮਹਾਰਾਜ ਮੈਨੂੰ ਆਪਣੇ ਗੁਰੂ ਦੀ ਪਛਾਣ ਕਿਵੇਂ ਆਏਗੀ? ਸਤਿਗੁਰੂ ਜੀ ਨੇ ਦੱਸਿਆ ਕਿ ਤੈਨੂੰ ਅੱਗੇ ਤਿੰਨ ਪੁਰਖ ਬੈਠੇ ਮਿਲਣਗੇ, ਉਹ ਤੈਨੂੰ ਤੇਰੇ ਗੁਰੂ ਬਾਰੇ ਦੱਸਣਗੇ। ਜਦੋਂ ਵਿਅਕਤੀ ਸਤਿਗੁਰਾਂ ਦੀ ਆਗਿਆ ਲੈ ਕੇ ਗਿਆ ਤਾਂ ਅੱਗੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਤਿੰਨ ਆਦਮੀਆਂ ਦਾ ਰੂਪ ਧਾਰ ਕੇ ਬੈਠੇ ਸਨ। ਜਦੋਂ ਇਸ ਨੇ ਸਤਿਗੁਰਾਂ ਦੇ ਕਹੇ ਅਨੁਸਾਰ ਉਹਨਾਂ ਨੂੰ ਆਪਣੇ ਗੁਰੂ ਬਾਰੇ ਪੁੱਛਿਆ ਤਾਂ ਉਹਨਾਂ ਵਿਚੋਂ ਇੱਕ ਨੇ ਦੂਜੇ ਮੰਦਰ ਵੱਲ ਇਸ਼ਾਰਾ ਕਰਕੇ ਕਿਹਾ ਕਿ ਤੇਰਾ ਗੁਰੂ ਓਥੇ ਹੈ। ਪਰ ਜਦੋਂ ਉਸ ਨੇ ਦੂਜੇ ਮੰਦਰ ਵਿਚ ਜਾ ਕੇ ਦੇਖਿਆ ਕੇ ਇਕ ਸੁੰਦਰ ਇਸਤਰੀ ਬਹੁਤ ਸੋਹਣੇ ਵਸਤਰ, ਗਹਿਣੇ ਅਤੇ ਤਿੱਲੇ ਵਾਲੀ ਜੁੱਤੀ ਪਾ ਕੇ ਬੈਠੀ ਹੈ। ਇਸ ਨੇ ਉਸ ਨੂੰ ਆਪਣਾ ਗੁਰੂ ਸਮਝ ਕੇ ਮੱਥਾ ਟੇਕਣਾ ਚਾਹਿਆ ਤਾਂ ਉਸ ਨੇ ਜੁੱਤੀ ਲਾਹ ਕੇ ਇਸ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ। ਕੁੱਟ ਖਾ ਕੇ ਓਥੋਂ ਭੱਜ ਆਇਆ। ਰਸਤੇ ਵਿਚ ਬੈਠੇ ਉਹਨਾਂ ਤਿੰਨਾਂ ਆਦਮੀਆਂ ਨੇ ਫਿਰ ਪੁੱਛਿਆ ਕਿ ਗੁਰੂ ਧਾਰ ਆਇਆ ਹੈਂ? ਤਾਂ ਇਹ ਕਹਿਣ ਲੱਗਾ ਕਿ ਤੁਸੀਂ ਮੇਰੇ ਨਾਲ ਸ਼ਰਾਰਤ ਕੀਤੀ ਹੈ। ਉਹ ਤਾਂ ਕੋਈ ਕੁਲਹਿਣੀ ਇਸਤਰੀ ਹੈ। ਉਸ ਨੇ ਮੈਨੂੰ ਜੁੱਤੀਆਂ ਨਾਲ ਕੁੱਟਿਆ ਹੈ। ਇਹ ਸੁਣ ਕੇ ਬ੍ਰਹਮਾ ਹੱਸ ਕੇ ਕਹਿਣ ਲੱਗਾ ਕੇ ਤੇਰੇ ਨਾਲ ਏਸੇ ਤਰ੍ਹਾਂ ਹੀ ਹੋਣੀ ਸੀ। ਕਿਉਂਕਿ ਤੂੰ ਸਾਰੇ ਗੁਰੂਆਂ ਦੇ ਗੁਰੂ, ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਛੱਡ ਕੇ ਹੋਰਾਂ ਨੂੰ ਗੁਰੂ ਧਾਰਨ ਕਰਦਾ ਫਿਰਦਾ ਹੈਂ। ਬ੍ਰਹਮਾ ਤੋਂ ਇਹ ਗੱਲ ਸੁਣ ਕੇ ਇਸ ਨੇ ਆ ਕੇ ਸਤਿਗੁਰੂ ਜੀ ਪਾਸੋਂ ਭੁੱਲ ਦੀ ਮੁਆਫੀ ਮੰਗੀ ਅਤੇ ਫਿਰ ਸਿੱਖੀ ਗ੍ਰਹਿਣ ਕਰਕੇ ਨਿਹਾਲ ਹੋਇਆ।

## ਲਖ ਸਾਸਤ ਸਮਝਾਵਣੀ; ਲਖ ਪੰਡਿਤ ਪੜਹਿ ਪੁਰਾਣ ॥

ਜੇ ਕਰਕੇ (ਲਖ ਸਾਸਤ) ਲੱਖਾਂ ਸ਼ਾਸਤਰਾਂ ਦੁਆਰਾ (ਸਮਝਾਵਣੀ) ਸਮਝਾਉਣੀਆਂ ਭਾਵ ਦਲੀਲਾਂ ਦੇਣ ਅਤੇ (ਲਖ ਪੰਡਿਤ) ਲੱਖਾਂ ਹੀ ਪੰਡਿਤ ਸਭਾ ਵਿਚ (ਪੜਹਿ ਪੁਰਾਣ) ਪੁਰਾਣਾਂ ਨੂੰ ਪੜ੍ਹ ਕੇ ਸੁਣਾਉਣ।

**ਅਥਵਾ :** ਜਿਸ ਤਰ੍ਹਾਂ ਰਾਜੇ ਭੋਜ ਦੀ ਸਭਾ ਵਿਚ ਕਾਲੀਦਾਸ ਵਰਗੇ ਪੰਡਿਤ ਰਹਿੰਦੇ ਸਨ। ਭਾਵੇਂ ਐਸੇ (ਪੰਡਿਤ) ਵਿਦਵਾਨ (ਲਖ ਸਾਸਤ) ਲੱਖਾਂ ਸ਼ਾਸਤਰਾਂ ਦੀਆਂ (ਸਮਝਾਵਣੀ) ਸਮਝਾਉਣੀਆਂ ਭਾਵ ਦਲੀਲਾਂ ਦੇਣ ਅਤੇ (ਲਖ) ਲੱਖਾਂ ਹੀ (ਪੜਹਿ ਪੁਰਾਣ) ਪੁਰਾਣਾਂ ਨੂੰ ਪੜ੍ਹ ਕੇ ਸੁਣਾਉਣ ਵਾਸਤੇ ਆਪਣੀ ਸਭਾ ਵਿਚ ਰੱਖੇ ਹੋਣ। ਸ਼ਾਸਤਰ ਤਾਂ ਭਾਵੇਂ ਛੇ ਹੀ ਹਨ, ਪਰ ਉਹਨਾਂ ਦੇ ਭਾਸ਼ ਅਤੇ ਅੱਗੇ ਉਹਨਾਂ ਤੋਂ ਬੇਅੰਤ ਗ੍ਰੰਥ ਬਣੇ ਹਨ।

**ਜਾਂ ਪਤਿ ਲੇਖੈ ਨਾ ਪਵੈ; ਤਾਂ ਸਭੇ ਕੁਪਰਵਾਣ ॥੩॥** ('ਕੁ-ਪਰਵਾਣ' ਬੋਲੋ)

ਪਰ (ਜਾਂ) ਜੇਕਰ ਵਾਹਿਗੁਰੂ ਦੀ ਦਰਗਾਹ ਵਿਚ ਇਸ ਜੀਵ ਦੀ (ਪਤਿ) ਇੱਜ਼ਤ (ਲੇਖੈ) ਪ੍ਰਵਾਨਗੀ ਵਿਚ ਨਾ (ਪਵੈ) ਪਵੇ ਤਾਂ (ਸਭੇ) ਸਾਰੇ ਪੰਡਿਤਾਂ ਦਾ ਸਮਝਾਉਣਾ, ਸ਼ਾਸ਼ਤਰਾਂ ਦਾ ਪੜ੍ਹਨਾ ਅਤੇ ਸੁਣਾਉਣਾ ਕੁਪਰਵਾਣ ਭਾਵ ਅਪ੍ਰਵਾਨ ਹੈ। **ਵਾ:** (ਕੁਪਰਵਾਣ) ਖੋਟੀ ਪ੍ਰਵਾਨਗੀ ਵਿਚ ਹੈ।

**ਪ੍ਰਸ਼ਨ :** ਹੇ ਸਤਿਗੁਰੂ ਜੀ! ਫਿਰ ਇੱਜਤ ਕਿਸ ਪ੍ਰਕਾਰ ਹੋਵੇਗੀ?

**ਸਚ ਨਾਮਿ ਪਤਿ ਊਪਜੈ; ਕਰਮਿ ਨਾਮੁ ਕਰਤਾਰੁ ॥**

**ਉੱਤਰ :** ਹੇ ਭਾਈ! (ਸਚ) ਸੱਚੇ (ਨਾਮਿ) ਨਾਮ ਦੇ ਜਪਣੇ ਕਰਕੇ ਹੀ ਲੋਕ-ਪ੍ਰਲੋਕ ਵਿਚ (ਪਤਿ) ਇੱਜਤ (ਊਪਜੈ) ਪੈਦਾ ਹੁੰਦੀ ਹੈ ਅਤੇ ਜੋ (ਕਰਤਾਰੁ) ਪ੍ਰਮੇਸਰ ਦਾ ਨਾਮ ਜਪਣਾ ਹੈ, ਏਹੀ ਕਰਮ ਕਰਨੇ ਚਾਹੀਦੇ ਹਨ।

**ਅਥਵਾ :** ਜੇਕਰ (ਸਚ) ਸੱਚੇ (ਕਰਤਾਰੁ) ਪ੍ਰਮੇਸਰ ਦੇ (ਨਾਮਿ) ਨਾਮ ਦੀ (ਕਰਮਿ) ਕਮਾਈ ਕਰੇ, ਤਾਂ ਹੀ (ਪਤਿ) ਇੱਜਤ (ਊਪਜੈ) ਪੈਦਾ ਹੁੰਦੀ ਹੈ। **ਵਾ:** ਜੇਕਰ ਜੀਵ ਦੇ ਨਿਸ਼ਕਾਮ ਕਰਮ ਹੋਣ ਤਾਂ ਕਰਤਾਰ ਨੂੰ ਜਪੇ। **ਵਾ:** ਜੇਕਰ ਜੀਵ ਕਰਤਾਰ ਦਾ ਨਾਮ ਜਪੇ ਤਾਂ ਕਰਤਾਰ ਦੀ (ਕਰਮਿ) ਕਿਰਪਾ ਹੁੰਦੀ ਹੈ।

**ਅਹਿਨਿਸਿ ਹਿਰਦੈ ਜੇ ਵਸੈ; ਨਾਨਕ ਨਦਰੀ ਪਾਰੁ ॥੪॥੧॥੩੧॥**

ਸਤਿਗੁਰੂ ਜੀ ਕਹਿੰਦੇ ਹਨ ਜੇ ਕਰਕੇ (ਅਹਿਨਿਸਿ) ਰਾਤ-ਦਿਨ ਵਾਹਿਗੁਰੂ ਨਾਮ (ਹਿਰਦੈ) ਹਿਰਦੇ ਵਿਚ (ਵਸੈ) ਵੱਸ ਜਾਵੇ ਤਾਂ ਉਸ ਪ੍ਰਮੇਸਰ ਦੀ, ਸਤਿਗੁਰਾਂ ਦੀ (ਨਦਰੀ) ਕਿਰਪਾ ਦ੍ਰਿਸ਼ਟੀ ਨਾਲ ਇਹ ਜੀਵ ਸੰਸਾਰ ਸਮੁੰਦਰ ਤੋਂ ਪਾਰ ਹੋ ਕੇ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਜਾਂਦਾ ਹੈ। ਹੋਰ ਬਹੁਤੇ ਠਾਠ-ਬਾਠ ਕਰਕੇ ਉਧਾਰ ਨਹੀਂ ਹੋ ਸਕਦਾ। ਇਸ ਕਰਕੇ ਸੰਸਾਰ ਤੋਂ ਉਧਰਣ ਦਾ ਇਹੋ ਇਕ ਉਪਾਅ ਅਸੀਂ ਕਥਨ ਕੀਤਾ ਹੈ।

## ਆਸਾ ਮਹਲਾ ੧ ॥

**ਪਹਿਲੀ ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਕਰਤਾਰਪੁਰ ਸਾਹਿਬ ਵਿਖੇ ਜੋਤੀ ਜੋਤ ਸਮਾਉਣ ਲੱਗੇ, ਉਸ ਵਕਤ ਬਾਬਾ ਸ੍ਰੀ ਚੰਦ ਸਾਹਿਬ ਜੀ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ! ਆਪ ਜੀ ਕਿਰਪਾ ਕਰਕੇ ਸਾਨੂੰ ਕਰਮ ਕਾਂਡ ਦੀ ਬਾਬਤ ਦੱਸੋ ਕਿ ਆਪ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਅਸੀਂ ਆਪ ਜੀ ਦੇ ਨਮਿੱਤ ਕਿਸ ਪ੍ਰਕਾਰ ਦੀ ਕਿਰਿਆ ਕਰੀਏ? ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਵੱਡੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਜੀ ਦੇ ਪ੍ਰਥਾਇ, ਜੋਤੀ ਜੋਤ ਸਮਾਉਣ ਤੋਂ ਬਾਅਦ ਦੀ ਕਿਰਿਆ ਦੱਸਣ ਵਾਸਤੇ ਉਪਦੇਸ਼ ਬਖਸ਼ਿਸ਼ ਕੀਤਾ ਹੈ।

**ਦੂਸਰੀ ਉਥਾਨਕਾ :**

ਜਦੋਂ ਸਤਿਗੁਰੂ ਜੀ ਬਿਹਾਰ ਵਿਚ 'ਗਯਾ' ਨਾਮੇ ਤੀਰਥ ਉੱਤੇ ਗਏ। ਉਸ ਵੇਲੇ ਓਥੋਂ ਦੇ ਪੰਡਿਆਂ ਨੇ ਸਤਿਗੁਰਾਂ ਨੂੰ ਆਖਿਆ ਕਿ ਮਹਾਰਾਜ! ਜਿਵੇਂ ਲੋਕ ਇੱਥੇ ਆ ਕੇ ਆਪਣੀ ਕੁਲਾਂ ਦੀ ਗਤੀ ਕਰਵਾਉਂਦੇ ਹਨ, ਇਸੇ ਤਰ੍ਹਾਂ ਆਪ ਜੀ ਨੂੰ ਵੀ ਆਪਣੀ ਕੁਲ ਗਤੀ ਕਰਵਾਉਣੀ ਚਾਹੀਦੀ ਹੈ। ਸਤਿਗੁਰਾਂ ਨੇ ਆਖਿਆ, "ਪੰਡਿਤ ਜਨੋ! ਸਾਡੀ ਪਹਿਲਾਂ ਹੀ ਗਤੀ ਹੋਈ ਹੈ।" ਇਸ ਤਰ੍ਹਾਂ ਉਹਨਾਂ ਪੰਡਿਆਂ ਨੂੰ ਉਪਦੇਸ਼ ਦੇਣ ਲਈ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ ਹੈ।

**ਨੋਟ :** ਇਹ ਉਥਾਨਕਾ ਗਿਆਨੀ ਚੰਦਾ ਸਿੰਘ ਨੇ ਲਿਖੀ ਹੈ। 'ਗਯਾ' ਜੀ ਵਿਖੇ ਫਲਗੂ ਨਦੀ ਦੇ ਕੰਢੇ 'ਤੇ, ਦੇਵ ਘਾਟ ਅਸਥਾਨ ਉੱਤੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਅਸਥਾਨ ਗੁਰਦੁਆਰਾ ਗੁਰੂ ਨਾਨਕ ਚਰਨ ਪਾਦੁਕਾ ਸਾਹਿਬ ਹੈ। ਇੱਥੇ ਬਾਬਾ ਸ੍ਰੀ ਚੰਦ ਜੀ ਅਤੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦੁਰ ਸਾਹਿਬ ਜੀ ਨੇ ਚਰਨ ਪਾਏ ਹਨ, ਅਸਥਾਨ ਦੀ ਹਾਲਤ ਬਹੁਤ ਖਸਤਾ ਹੈ, ਸੰਗਤਾਂ ਤੋਂ ਸੱਚੇ ਪਾਤਸ਼ਾਹ ਜੀ ਸੇਵਾ ਲੈਣ।

**ਉਥਾਨਕਾ ਤੀਸਰੀ :**

ਜਿਸ ਵਕਤ ਸਤਿਗੁਰਾਂ ਦੇ ਸਤਿਕਾਰਯੋਗ ਪਿਤਾ ਬਾਬਾ ਕਲਿਆਨ ਚੰਦ ਜੀ ਅਕਾਲ ਚਲਾਨਾ ਕਰ ਗਏ ਅਤੇ ਸਤਿਗੁਰੂ ਜੀ ਉਹਨਾਂ ਦੇ ਸਰੀਰ ਦਾ ਅੰਤਿਮ ਸੰਸਕਾਰ ਕਰਕੇ ਆ ਕੇ ਘਰ ਵਿੱਚ ਬਿਰਾਜਮਾਨ ਹੋਏ। ਤਾਂ ਸੰਧਿਆ ਵੇਲੇ ਕੁਝ ਲੋਕਾਂ ਨੇ ਸਤਿਗੁਰੂ ਜੀ ਨੂੰ ਆਖਿਆ, "ਮਹਾਰਾਜ! ਆਪ ਜੀ ਆਪਣੇ ਪਿਤਾ ਜੀ ਦੇ ਨਮਿਤ ਦੀਵਾ ਜਗਾਉਣ ਆਦਿਕ ਕੁਝ ਕ੍ਰਿਆ ਕਰਮ ਕਰੋ ਅਤੇ ਗੰਗਾ ਨੂੰ ਫੁੱਲ ਤੋਰਨ ਦਾ ਕੋਈ ਉਪਾਅ ਕਰੋ।" ਤਾਂ ਸਤਿਗੁਰੂ ਜੀ ਉਹਨਾਂ ਲੋਕਾਂ ਦੇ ਪ੍ਰਥਾਇ ਉਪਦੇਸ਼ ਦਿੰਦੇ ਹੋਏ ਉਚਾਰਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਅਰਥ ਰਹਾਉ ਵਾਲੀ ਪੰਕਤੀ ਤੋਂ ਆਰੰਭ ਹੋਵੇਗਾ।

**ਲੋਕਾ ਮਤ ਕੋ ਫਕੜਿ ਪਾਇ ॥**

ਹੇ ਲੋਕੋ! ਸਾਨੂੰ ਇੰਨ੍ਹਾਂ ਕਰਮ-ਕਾਡਾਂ ਦੀਆਂ ਖਰਾਬਤਾਈਆਂ ਵਿੱਚ ਨਾ ਪਾਉਣਾ ਕਰੋ।

## ਦੀਵਾ ਮੇਰਾ ਏਕੁ ਨਾਮੁ; ਦੁਖੁ ਵਿਚਿ ਪਾਇਆ ਤੇਲੁ ॥

ਜਿਸ ਤਰ੍ਹਾਂ ਮਰਨ ਵੇਲੇ ਆਦਮੀ ਦੇ ਨੇੜੇ ਦੀਵਾ ਰੱਖਦੇ ਹਨ ਕਿ ਇਸ ਦੇ ਪ੍ਰਲੋਕ ਦੇ ਰਸਤੇ ਵਿਚ ਚਾਨਣ ਹੋਵੇ। ਇਸੇ ਤਰ੍ਹਾਂ ਪ੍ਰਮੇਸਰ ਦਾ (ਏਕੁ) ਇਕ ਨਾਮ ਹੀ (ਮੇਰਾ) ਸਾਡਾ ਦੀਵਾ ਹੈ, ਇਸ ਵਿਚ ਅਸੀਂ ਜਨਮ ਮਰਣ ਦੇ ਦੁੱਖ ਦੀ ਨਵਿਰਤੀ ਰੂਪ ਤੇਲ ਪਾਇਆ ਹੈ।

ਨਾਮ ਰੂਪ ਦੀਵੇ ਦੇ ਬਰਾਬਰ ਹੋਰ ਵਰਤ ਆਦਿਕ ਦੀਵੇ ਨਹੀਂ ਪੁੱਜ ਸਕਦੇ। ਕਿਉਂਕਿ ਇਕ ਤਾਂ ਇਹ ਪੁੰਨ ਨਾਸ਼ ਹੋਣ ਰੂਪ ਛੇਤੀ ਬੁਝ ਜਾਂਦੇ ਹਨ ਤੇ ਦੂਸਰਾ ਗਿਆਨ ਰੂਪ ਪੂਰਾ ਚਾਨਣ ਨਹੀਂ ਕਰਦੇ। ਇਕ ਨਾਮ ਰੂਪ ਦੀਵਾ ਹੀ ਐਸਾ ਹੈ, ਜੋ ਅਗਿਆਨ ਤੇ ਭਰਮ ਦੇ ਹਨੇਰੇ ਨੂੰ ਦੂਰ ਕਰ ਸਕਦਾ ਹੈ। ਯਥਾ :

**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥** *(ਅੰਗ : ੭੦੦)*

## ਉਨਿ ਚਾਨਣਿ ਓਹੁ ਸੋਖਿਆ; ਚੂਕਾ ਜਮ ਸਿਉ ਮੇਲੁ ॥੧॥

(ਉਨਿ) ਉਸ ਮਹਾਰਾਜ ਦੇ ਨਾਮ ਰੂਪ ਦੀਵੇ ਦੇ (ਚਾਨਣਿ) ਪ੍ਰਕਾਸ਼ ਨੇ (ਓਹੁ) ਉਹ ਜੰਮਣ-ਮਰਨ ਦਾ ਦੁੱਖ ਰੂਪ ਸਾਰਾ ਤੇਲ (ਸੋਖਿਆ) ਸੋਖ ਲਿਆ, ਸੁਕਾ ਦਿੱਤਾ ਹੈ ਅਤੇ ਵਾਸ਼ਨਾ ਰੂਪ ਬੱਤੀ ਵੀ ਸਾੜ ਦਿੱਤੀ ਹੈ ਭਾਵ ਹੁਣ ਸਾਡਾ ਜਨਮ-ਮਰਣ ਦਾ ਦੁੱਖ ਵੀ ਨਵਿਰਤ ਹੋ ਗਿਆ ਅਤੇ ਸਾਡੀਆਂ ਸਾਰੀਆਂ ਵਾਸ਼ਨਾਵਾਂ ਵੀ ਨਾਸ਼ ਹੋ ਗਈਆਂ। ਇਸ ਤਰ੍ਹਾਂ ਨਾਮ ਦੇ ਚਾਨਣ ਕਰਕੇ ਸਾਡਾ ਜਮਾਂ (ਸਿਉ) ਨਾਲੋਂ (ਮੇਲੁ) ਮਿਲਾਪ (ਚੂਕਾ) ਚੁੱਕਿਆ ਗਿਆ ਹੈ, ਭਾਵ ਹੁਣ ਜਮ ਸਾਡੇ ਨੇੜੇ ਨਹੀਂ ਆ ਸਕੇਗਾ, ਕਿਉਂਕਿ ਪ੍ਰਮੇਸਰ ਦਾ ਨਾਮ ਸਾਡੇ ਲੋਕ-ਪ੍ਰਲੋਕ ਦੇ ਰਸਤੇ ਵਿਚ ਚਾਨਣ ਕਰਨ ਵਾਲਾ ਹੋਇਆ ਹੈ।

**ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥** *(ਅੰਗ : ੨੬੪)*

ਇਸ ਚਾਨਣ ਕਰਕੇ ਜਮਾਂ ਦਾ ਰਸਤਾ ਸਾਡੇ ਤੋਂ ਦੂਰ ਰਹਿ ਗਿਆ ਹੈ।

**ਦੂਰਿ ਰਹੀ ਉਹ ਜਨ ਤੇ ਬਾਟ ॥** *(ਅੰਗ : ੩੯੩)*

ਬਾਬਾ ਸ੍ਰੀ ਚੰਦ ਜੀ ਕਹਿਣ ਲੱਗੇ, "ਮਹਾਰਾਜ! ਲੋਕ ਕਹਿੰਦੇ ਹਨ ਕਿ ਇਸ ਤਰ੍ਹਾਂ ਕਿਰਿਆ ਕਰਨੀ ਚਾਹੀਦੀ ਹੈ।" ਤਾਂ ਸਤਿਗੁਰੂ ਜੀ ਕਹਿੰਦੇ ਹਨ :

## ਲੋਕਾ; ਮਤ ਕੋ ਫਕੜਿ ਪਾਇ ॥

ਹੇ ਲੋਕੋ! ਆਪਣੇ ਆਪ (ਕੋ) ਨੂੰ (ਮਤ) ਮਤਾਂ ਕਿਸੇ (ਫਕੜਿ) ਖਰਾਬਤਾਈਆਂ ਵਿਚ **ਵਾ:** (ਫਕੜਿ) ਵਿਅਰਥ, ਬੇਫਜੂਲ ਗੱਲਾਂ ਜਾਂ ਵਿਚਾਰਾਂ ਵਿਚ ਪਾਉਣਾ ਕਰੋ।

**ਅਥਵਾ** : ਹੇ ਲੋਕੋ ! ਆਪਣੇ ਆਪ ਨੂੰ (ਕੋ) ਕੋਈ ਜਾਤੀ ਅਭਿਮਾਨ ਆਦਿਕ ਖੁਆਰ ਕਰਨ ਵਾਲੀਆਂ (ਫਕੜਿ) ਪਕੜਾਂ ਵਿੱਚ (ਮਤ) ਮਤਾਂ (ਪਾਇ) ਪਾਉਣਾ ਕਰੋ।

## ਲਖ ਮੜਿਆ ਕਰਿ ਏਕਠੇ; ਏਕ ਰਤੀ ਲੇ ਭਾਹਿ ॥੧॥ ਰਹਾਉ ॥

*('ਏਕ-ਠੇ' ਬੋਲੋ, ਇਕੱਠਾ ਹੈ)*

**ਦ੍ਰਿਸ਼ਟਾਂਤ** : ਜਿਵੇਂ ਲੱਖਾਂ ਮਣ ਲੱਕੜ ਦੇ (ਮੜਿਆ) ਢੇਰਾਂ ਨੂੰ ਇਕ ਥਾਂ ਤੇ (ਏਕਠੇ) ਇਕੱਠੇ (ਕਰਿ) ਕਰ ਦੇਈਏ, **ਵਾ**: ਲੱਖਾਂ ਮੁਰਦਿਆਂ ਨੂੰ ਸਾੜਨ ਲਈ (ਮੜਿਆ) ਮੜ੍ਹੇ ਚਿਖਾਵਾਂ (ਏਕਠੇ) ਇੱਕ ਥਾਂ ਉੱਤੇ ਬਣਾ (ਕਰਿ) ਕਰਕੇ, ਫਿਰ ਉਸਨੂੰ (ਏਕ) ਇਕ ਰੱਤੀ ਕੁ (ਭਾਹਿ) ਅਗਨੀ ਲਾ ਦੇਈਏ, ਤਾਂ ਸਾਰੇ ਢੇਰ ਹੀ ਸੜ ਕੇ ਸੁਆਹ ਹੋ ਜਾਂਦੇ ਹਨ।

**ਦਾ ਦ੍ਰਿਸ਼ਟਾਂਤ** : ਇਸੇ ਪ੍ਰਕਾਰ ਜੋ ਸਾਡੇ ਲੱਖਾਂ ਜਨਮਾਂ ਦੇ ਕਰਮ ਹਨ, ਉਹਨਾਂ ਨੂੰ (ਮੜਿਆ) ਮੜ੍ਹੇ ਲੱਕੜਾਂ ਦੇ ਢੇਰਾਂ ਵਾਂਗ **ਵਾ**: (ਮੜਿਆ) ਮੜ੍ਹੇ, ਚਿਖਾਵਾਂ ਵਾਂਗ ਇਕੱਠੇ (ਕਰਿ) ਕਰਕੇ, ਜੇਕਰ ਰੱਤੀ ਕਾਲ ਭਾਵ ਅਤਿਅੰਤ ਥੋੜ੍ਹਾ ਸਮਾਂ ਵੀ (ਏਕ) ਇਕ ਪ੍ਰਮੇਸਰ ਦਾ ਨਾਮ ਜਪਣ ਰੂਪ (ਭਾਹਿ) ਅੱਗ (ਲੇ) ਲੈ ਕੇ ਲਾਉਣਾ ਕਰੀਏ ਤਾਂ ਸਾਰੇ ਕਰਮ, ਦੁੱਖ ਅਤੇ ਪਾਪ ਝੱਟ ਹੀ ਸੜ ਕੇ ਸੁਆਹ ਹੋ ਜਾਂਦੇ ਹਨ। **ਯਥਾ** :

**ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ ॥**
**ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥** *(ਅੰਗ : ੭੦੬)*

ਇਸ ਕਰਕੇ ਮ੍ਰਿਤਕ ਸਰੀਰ ਦਾ ਸੰਸਕਾਰ ਕਰਦਿਆਂ ਨਾਮ ਜਪਣਾ ਚਾਹੀਦਾ ਹੈ ਅਤੇ ਹੋਰ ਕਿਸੇ ਪਖੰਡ ਵਿਚ ਨਹੀਂ ਪੈਣਾ ਚਾਹੀਦਾ ਕਿਉਂਕਿ ਨਾਮ ਜਪਣ ਕਰਕੇ ਪਾਪ, ਦੁੱਖ ਕੱਟੇ ਜਾਂਦੇ ਹਨ ਅਤੇ ਸਭ ਪਿਤਰਾਂ ਦਾ ਵੀ ਉਧਾਰ ਹੋ ਜਾਂਦਾ ਹੈ।

**ਜਿਸੁ ਸਿਮਰਤ ਸਭ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥**
**ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ ॥** *(ਅੰਗ : ੪੯੬)*

ਬਾਬਾ ਸ੍ਰੀ ਚੰਦ ਜੀ ਨੇ ਫਿਰ ਪੁੱਛਿਆ, "ਮਹਾਰਾਜ ! ਲੋਕ ਕਹਿੰਦੇ ਹਨ, ਪਿੰਡ ਭਰਾਉਣੇ ਅਤੇ ਪੱਤਲਾਂ ਦੇਣੀਆਂ ਚਾਹੀਦੀਆਂ ਹਨ।" ਤਾਂ ਗੁਰੂ ਸਾਹਿਬ ਜੀ ਆਖਦੇ ਹਨ,

## ਪਿੰਡੁ ਪਤਲਿ, ਮੇਰੀ ਕੇਸਉ ਕਿਰਿਆ; ਸਚੁ ਨਾਮੁ, ਕਰਤਾਰੁ ॥

ਹੇ ਭਾਈ ! ਜੋ (ਕੇ+ਸਉ) (ਕੇ) ਜਲ ਆਦਿਕਾਂ ਵਿਚ (ਸਉ) ਸੈਨ ਕਰਨ ਵਾਲਾ ਪ੍ਰਮੇਸਰ ਹੈ।

**ਕਿੰਸੇਇਤੀ ਇਤੀ ਕੇਸਵਾ।** *(ਸੁਰਤੀ ਪ੍ਰਮਾਣ)*

ਉਸ 'ਕੇਸਉ' ਪ੍ਰਮੇਸਰ ਦਾ ਨਾਮ ਹੀ ਸਾਡੀ *"ਪਿੰਡ ਭਰਾਉਣ' ਦੀ ਕਿਰਿਆ ਹੈ। (ਸਚੁ) ਸੱਚੇ ਨਾਮ ਦਾ ਜਪਣਾ ਹੀ ਸਾਡੀਆਂ (ਪਤਲਿ) ਪੱਤਲਾਂ ਦੇਣੀਆਂ ਹਨ ਅਤੇ (ਕਰਤਾਰੁ) ਕਰਤਾ ਪੁਰਖ ਵਾਹਿਗੁਰੂ ਦਾ ਨਾਮ ਜਪਣਾ ਹੀ ਬਾਹਰਵੀਂ, ਤੇਹਰਵੀਂ ਆਦਿਕ ਦੀ ਕਿਰਿਆ ਹੈ। ਭਾਵ ਸਾਡਾ ਸਭ ਕੁਝ ਵਾਹਿਗੁਰੂ ਨਾਮ ਹੀ ਹੈ।

**ਨੋਟ** : ਇਥੇ 'ਕੇਸਉ' ਸ਼ਬਦ ਪ੍ਰਮੇਸਰ ਦਾ ਵਾਚਕ ਹੈ। ਕਿਸੇ ਪੰਡਿਤ ਦਾ ਨਾਮ ਨਹੀਂ ਸਮਝਣਾ।

---

* ਪਿੱਤਰਾਂ ਨਮਿੱਤ ਉਬਲੇ ਹੋਏ ਚੌਲਾਂ ਦੇ ਅਰਪਨ ਕਰਣ ਦੀ ਕਿਰਿਆ ਨੂੰ 'ਪਿੰਡ ਭਰਾਉਣਾ' ਆਖਦੇ ਹਨ ਜਾਂ ਕਈ ਲੋਕ ਜੋ ਜੌਆਂ ਦੇ ਆਟੇ ਦੇ ਪਿੰਨੇ ਵੱਟ ਕੇ ਪਿੱਤਰਾਂ ਨਮਿੱਤ ਦਿੰਦੇ ਹਨ। ਇਸ ਨੂੰ ਵੀ 'ਪਿੰਡ ਭਰਾਉਣਾ' ਹੀ ਕਿਹਾ ਜਾਂਦਾ ਹੈ

## ਐਥੈ ਓਥੈ, ਆਗੈ ਪਾਛੈ; ਏਹੁ ਮੇਰਾ ਆਧਾਰੁ ॥੨॥

ਹੇ ਭਾਈ ! (ਪਾਛੈ) ਪਿੱਛੇ (ਐਥੈ) ਇਥੇ, ਇਸ ਲੋਕ ਵਿੱਚ ਅਤੇ (ਆਗੈ) ਅੱਗੇ (ਓਥੈ) ਓਥੇ ਪ੍ਰਲੋਕ ਵਿਚ ਵੀ (ਏਹੁ) ਇਹ ਵਾਹਿਗੁਰੂ ਨਾਮ ਹੀ (ਮੇਰਾ) ਸਾਡਾ (ਆਧਾਰੁ) ਆਸਰਾ ਹੈ।

ਇਸ ਕਰਕੇ ਭਜਨ ਕਰਨ ਤੋਂ ਬਿਨਾਂ ਸਾਡੇ ਨਮਿੱਤ ਹੋਰ ਕੋਈ ਕਰਤੱਬ ਨਹੀਂ ਕਰਨਾ। ਇਹ ਸਾਡੀ ਆਗਿਆ ਹੈ।

**ਅਥਵਾ :** (ਪਾਛੈ) ਪਿੱਛੇ ਜਿੱਥੇ-ਜਿੱਥੇ ਅਸੀਂ ਉਦਾਸੀਆਂ ਕਰਨ ਸਮੇਂ ਗਏ ਸੀ, ਉਥੇ ਵੀ ਪ੍ਰਮੇਸਰ ਦਾ ਨਾਮ ਹੀ ਸਾਡਾ ਆਸਰਾ ਸੀ, ਹੁਣ (ਐਥੈ) ਇਥੇ ਵੀ ਅਸੀਂ ਪ੍ਰਮੇਸਰ ਦੇ ਨਾਮ ਨੂੰ ਹੀ ਅਧਾਰ ਬਣਾਇਆ ਹੈ ਅਤੇ (ਆਗੈ) ਅੱਗੇ ਵੀ ਅਸੀਂ ਜਿੱਥੇ ਜਾਵਾਂਗੇ, ਉੱਥੇ ਵੀ ਵਾਹਿਗੁਰੂ ਨਾਮ ਦਾ ਹੀ ਆਸਰਾ ਧਾਰਨ ਕਰਾਂਗੇ।

**ਸ਼ੰਕਾ :** ਮਹਾਰਾਜ ! ਕਈ ਕਹਿੰਦੇ ਹਨ ਕਿ ਕਾਂਸ਼ੀ ਵਿਚ ਜਾਂ ਗੰਗਾ ਜਾ ਕੇ ਗਤੀ ਕਰਾਉਣੀ ਚਾਹੀਦੀ ਹੈ ਤਾਂ ਕਲਿਆਣ ਹੁੰਦੀ ਹੈ।

## ਗੰਗ ਬਨਾਰਸਿ, ਸਿਫਤਿ ਤੁਮਾਰੀ; ਨਾਵੈ ਆਤਮਰਾਉ ॥

*('ਨਾਵੈ' ਬੋਲੋ, ਦੂਸਰਾ ਪਾਠ- 'ਆਤਮ ਰਾਉ')*

**ਉੱਤਰ :** ਹੇ ਪ੍ਰਮੇਸਰ ! ਜੋ (ਤੁਮਾਰੀ) ਆਪ ਦੀ (ਸਿਫਤਿ) ਸਿਫਤ, ਭਗਤੀ ਕਰਨੀ ਹੈ, ਇਹੋ ਹੀ ਸਾਡੀ ਗੰਗਾ ਹੈ। ਇਹੋ ਹੀ ਸਾਡੀ (ਬਨਾਰਸਿ) ਕਾਂਸ਼ੀ ਹੈ ਅਤੇ ਜੋ (ਆਤਮਰਾਉ) ਆਤਮ ਸਰੂਪ ਦੀ ਪ੍ਰਾਪਤੀ ਕਰਨੀ ਹੈ, ਏਹੀ (ਨਾਵੈ) ਨਹਾਉਣਾ, ਇਸਨਾਨ ਕਰਨਾ ਹੈ। **ਵਾ:** ਜੋ ਸਾਰਿਆਂ ਵਿਚ (ਆਤਮ) ਆਤਮਾ ਦਾ ਹੀ (ਰਾਉ) ਪ੍ਰਕਾਸ਼ ਜਾਨਣਾ ਹੈ, ਏਹੀ (ਨਾਵੈ) ਇਸ਼ਨਾਨ ਕਰਨਾ ਹੈ। **ਵਾ:** ਜੋ (ਰਾਉ) ਪ੍ਰਕਾਸ਼ ਸਰੂਪ (ਆਤਮ) ਆਤਮਾ ਦੀ ਪ੍ਰਾਪਤੀ ਕਰਨੀ ਹੈ, ਇਹੋ ਹੀ (ਨਾਵੈ) ਇਸ਼ਨਾਨ ਜਾਨਣਾ ਕਰੋ।

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**
**ਅੰਤਰਗਤਿ ਤੀਰਥਿ ਮਲਿ ਨਾਉ ॥** *(ਅੰਗ : ੪)*

ਪ੍ਰਮੇਸਰ ਦੇ ਨਾਮ ਤੋਂ ਬਿਨਾਂ ਗੰਗਾ ਕਿਨਾਰੇ ਜਾਂ ਬਨਾਰਸ ਵਿਚ ਵੱਸ ਕੇ ਕੋਈ ਵੀ ਨਰਕਾਂ ਤੋਂ ਨਹੀਂ ਬਚ ਸਕਦਾ।

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥** *(ਅੰਗ : ੪੮੪)*

**ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ॥** *(ਅੰਗ : ੧੩੬੭)*

ਇਸ ਕਰਕੇ ਸਾਡੇ ਲਈ ਤਾਂ ਗੰਗਾ ਅਤੇ ਬਨਾਰਸ ਵਾਹਿਗੁਰੂ ਦਾ ਨਾਮ ਹੀ ਹੈ।

**ਗੰਗਾ ਜਲੁ ਗੁਰ ਗੋਬਿੰਦ ਨਾਮ ॥**
**ਜੋ ਸਿਮਰੈ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ ॥** *(ਅੰਗ : ੧੧੩੭)*

## ਸਚਾ ਨਾਵਣੁ ਤਾਂ ਥੀਐ; ਜਾਂ ਅਹਿਨਿਸਿ ਲਾਗੈ ਭਾਉ ॥੩॥

ਹੇ ਭਾਈ ! (ਜਾਂ) ਜੇ ਕਰਕੇ (ਅਹਿ) ਦਿਨ (ਨਿਸਿ) ਰਾਤ ਵਾਹਿਗੁਰੂ ਦਾ (ਭਾਉ) ਪ੍ਰੇਮ (ਲਾਗੈ) ਲੱਗ ਜਾਵੇ, ਤਾਂ ਹੀ ਸੱਚਾ (ਨਾਵਣੁ) ਇਸ਼ਨਾਨ (ਥੀਐ) ਹੁੰਦਾ ਹੈ।

**ਸਾਚਾ ਨਾਵਣੁ ਗੁਰ ਕੀ ਸੇਵਾ ॥** *(ਅੰਗ : ੪੮੪)*

**ਪ੍ਰਸ਼ਨ :** ਮਹਾਰਾਜ! ਕਈ ਲੋਕ ਆਪਣੇ ਪਿੱਤਰਾਂ ਦੇ ਨਮਿੱਤ ਕੱਚੇ ਪਿੰਡ ਅਤੇ ਦੇਵਤਿਆਂ ਦੇ ਨਮਿੱਤ ਪੱਕੇ ਪਿੰਡ ਭਰਾਉਂਦੇ ਹਨ। ਉਹਨਾਂ ਦੇ ਬਾਬਤ ਆਪ ਜੀ ਦੀ ਕੀ ਆਗਿਆ ਹੈ? **ਵਾ:** ਆਪ ਜੀ ਦੱਸੋ ਕਿ ਅਸੀਂ ਕੱਚੇ ਪਿੰਡ ਭਰਾਈਏ ਜਾਂ ਪੱਕੇ ਪਿੰਡ ਭਰਾਉਣ ਦੀ ਕਿਰਿਆ ਕਰੀਏ?

**ਇਕ ਲੋਕੀ ਹੋਰੁ ਛਮਿਛਰੀ; ਬ੍ਰਾਹਮਣੁ ਵਟਿ ਪਿੰਡੁ ਖਾਇ ॥** *('ਛਮਿ-ਛਰੀ' ਬੋਲੋ)*

**ਉੱਤਰ :** (ਇਕ ਲੋਕੀ ਹੋਰੁ ਛਮਿਛਰੀ) ਹੇ ਸਿਰੀ ਚੰਦ! ਇਕ ਲੋਕ ਤਾਂ ਪਿੱਤਰਾਂ ਦੇ ਨਮਿੱਤ ਮਠਿਆਈ, ਸ਼ੱਕਰਪਾਰੇ ਆਦਿ ਦੇ (ਲੋਕੀ) ਪੱਕੇ ਪਿੰਡ ਭਾਵ ਪੱਕੇ ਭੰਡਾਰੇ ਭਰਾਉਂਦੇ ਹਨ ਅਤੇ ਇਕ ਹੋਰ (ਛਮਿਛਰੀ) ਜੌਆਂ ਦੇ ਸੂੜੇ ਜਾਂ ਫਲਗੂ ਨਦੀ ਦੇ ਰੇਤੇ ਦੇ ਕੱਚੇ ਪਿੰਡ ਭਰਾਉਂਦੇ ਹਨ। **ਵਾ:** ਅੰਨ ਆਦਿਕ (ਛਮਿ) ਧਰਤੀ ਉੱਤੇ (ਛਰੀ) ਛੱਡ ਕੇ ਕੱਚੇ ਪਿੰਡ ਭਰਾਉਂਦੇ ਹਨ।

**ਅਥਵਾ :** ਇੱਕ ਤਾਂ (ਲੋਕੀ) ਪ੍ਰਕਾਸ਼ ਕਰਨ ਵਾਲੇ ਦੇਵਤਿਆਂ ਦੇ ਨਮਿੱਤ ਪਿੰਡ ਭਰਾਉਂਦੇ ਹਨ ਅਤੇ ਇੱਕ ਹੋਰ (ਛਮਿ) ਧਰਤੀ ਉੱਤੇ ਫਿਰਨ ਵਾਲੇ ਸੰਬੰਧੀ ਭਾਵ ਪਿੱਤਰਾਂ ਦੇ ਨਮਿੱਤ ਸ਼ਰਾਧ ਕਰਵਾਉਂਦੇ ਹਨ।

**ਅਥਵਾ :** (ਇਕ ਲੋਕੀ) ਇਕ ਤਾਂ ਮਾਤ ਲੋਕ ਦੀਆਂ ਜੂਨਾਂ ਵਿਚ ਪੈਣ ਵਾਲੇ ਲੋਕ ਆਪਣੇ ਪਿਤਾ, ਦਾਦੇ ਆਦਿਕ ਪਿੱਤਰਾਂ ਦੇ ਤਾਈਂ ਹੋਰ (ਲੋਕੀ) ਪ੍ਰਕਾਸ਼ ਰੂਪ ਪਦਵੀ ਦੇਣ ਵਾਸਤੇ ਭਾਵ ਦੇਵਤਾ ਬਣਾਉਣ ਵਾਸਤੇ ਫਲਗੂ ਨਦੀ ਦੇ ਰੇਤੇ ਆਦਿਕ ਦੇ ਪਿੰਡ ਬਣਾ ਕੇ ਜਾਂ ਜੌਆਂ ਦੇ ਪਿੰਨੇ ਬਣਾ ਕੇ ਧਰਤੀ ਉੱਤੇ ਛੱਡਦੇ ਹਨ।

**ਅਥਵਾ :** ਇਕ ਲੋਕ ਤਾਂ (ਲੋਕੀ) ਪ੍ਰਕਾਸ਼ ਵਾਲੇ ਦੇਵਤਿਆਂ ਨੂੰ ਪੂਜਦੇ ਹਨ ਅਤੇ ਦੂਸਰੇ ਲੋਕ (ਛਮਿ) ਧਰਤੀ ਉੱਤੇ (ਛਰੀ) ਛੱਡੀਆਂ ਹੋਈਆਂ ਪ੍ਰੇਤ ਆਦਿਕ ਹੋਰ ਜੂਨਾਂ ਨੂੰ ਪੂਜਦੇ ਹਨ।

**ਅਥਵਾ :** ਇਕ (ਲੋਕੀ) ਸਵਰਗ ਦੀ ਇੱਛਾ ਧਾਰ ਕੇ ਅਹੂਤੀਆਂ ਪਾਉਂਦੇ ਹਨ ਅਤੇ ਇਕ ਹੋਰ ਪਿੱਤਰਾਂ ਦੇ ਨਮਿੱਤ ਜੌਆਂ ਦੇ ਪਿੰਨੇ ਆਦਿ ਬਣਾ ਕੇ ਧਰਤੀ ਉੱਤੇ ਛੱਡਦੇ ਹਨ।

**ਅਥਵਾ :** ਇਕ (ਲੋਕੀ) ਪ੍ਰਕਾਸ਼ ਸਰੂਪ ਦੇ ਲੋਕ ਨੂੰ ਜਾਂਦੇ ਹਨ ਅਤੇ ਇਕ ਹੋਰ (ਛਮਿ) ਧਰਤੀ ਉੱਤੇ ਟੇਢੀਆਂ ਜੂਨਾਂ ਵਿੱਚ (ਛਰੀ) ਛੱਡੇ ਜਾਂਦੇ ਹਨ। ਕਰਮਕਾਂਡ ਅਨੁਸਾਰ, ਮਰਨ ਤੋਂ ਬਾਅਦ ਜਿੰਨ੍ਹਾਂ ਦੀ ਰੂਹ ਅੱਗ ਵਿਚ ਮਿਲਦੀ ਹੈ। ਉਹ ਦੇਵਤੇ ਬਣਦੇ ਹਨ ਅਤੇ ਜਿੰਨ੍ਹਾਂ ਦੀ ਰੂਹ ਮਿੱਟੀ ਵਿਚ ਮਿਲਦੀ ਹੈ। ਉਹ ਸੱਪ, ਕਿਰਲੀਆਂ ਆਦਿਕ ਟੇਢੀਆਂ ਜੂਨਾਂ ਵਿਚ ਪੈਂਦੇ ਹਨ।

**ਅਥਵਾ :** ਇਕ ਤਾਂ ਉਹ ਲੋਕ ਹਨ ਜੋ ਪੱਕੇ ਭਾਂਡਿਆਂ ਵਿਚ ਪੱਕੀਆਂ ਮਠਿਆਈਆਂ ਦੇ ਪਿੰਨੇ ਬਣਾ-ਬਣਾ ਕੇ (ਲੋਕੀ) ਦੇਵਤਿਆਂ ਦੇ ਨਮਿੱਤ ਦਿੰਦੇ ਹਨ ਕਿ ਸਾਨੂੰ ਸਵਰਗ ਦੀ ਪ੍ਰਾਪਤੀ ਹੋਵੇ ਅਤੇ ਇਕ ਹੋਰ ਲੋਕ ਹਨ, ਜੋ ਕੱਚੇ ਮਿੱਟੀ ਦੇ ਭਾਂਡਿਆਂ ਵਿਚ (ਛਮਿਛਰੀ) ਪਿੱਤਰਾਂ ਦੇ ਨਮਿੱਤ ਭੋਜਨ ਦਿੰਦੇ ਹਨ ਅਤੇ ਉਹਨਾਂ ਵਾਸਤੇ 'ਪ੍ਰੇਤੋਂ ਸਵਾ' ਕਹਿ ਕੇ ਕਿਸੇ ਨੂੰ ਪ੍ਰੇਤ ਤੇ ਕਿਸੇ ਨੂੰ ਦੇਵਤਾ ਬਣਾਉਂਦੇ ਹਨ।

**ਅਥਵਾ :** ਇਕ (ਲੋਕੀ) ਦੇਵਤਿਆਂ ਦੇ ਨਮਿੱਤ ਕਰਤੱਬ ਕਰਦੇ ਹਨ ਅਤੇ ਇਕ ਹੋਰ (ਛਮਿ) ਧਰਤੀ ਉੱਤੇ (ਛਰੀ) ਛੱਡੇ ਗਏ ਪ੍ਰੇਤ, ਪਿਤਰ ਆਦਿਕਾਂ ਦੇ ਨਮਿੱਤ ਕਰਤੱਬ ਕਰਦੇ ਹਨ।

**ਅਥਵਾ :** ਇਕ (ਲੋਕੀ) ਪੱਕੇ ਭਾਂਡਿਆਂ ਉੱਤੇ ਰੱਖ ਕੇ ਪਿੰਡ ਭਰਦੇ ਹਨ ਅਤੇ ਇਕ ਹੋਰ (ਛਮਿਛਰੀ) ਕੱਚੇ ਭਾਂਡਿਆਂ ਉੱਤੇ ਰੱਖ ਕੇ ਪਿੰਡ ਭਰਦੇ ਹਨ।

**ਨੋਟ :** 'ਲੋਕੀ' ਪਿਤਾ, ਦਾਦੇ ਨਮਿੱਤ ਪਿੰਡ ਪਤਲ ਹੈ ਅਤੇ 'ਛਮਿਛਰੀ' ਦੇਵ ਪਿਤਰਨ ਨਮਿੱਤ ਹੈ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

(ਬ੍ਰਾਹਮਣੁ ਵਟਿ ਪਿੰਡੁ ਖਾਇ॥) ਅਤੇ ਜਿਹੜੇ ਬ੍ਰਾਹਮਣ ਹਨ, ਉਹ ਉਹਨਾਂ ਲੋਕਾਂ ਦੇ (ਪਿੰਡੁ) ਪਿੱਤਰਾਂ ਦੇ ਨਮਿੱਤ ਅਰਪੇ ਹੋਏ ਆਟੇ, ਖੋਏ ਆਦਿਕਾਂ ਦੇ ਬਣੇ ਹੋਏ ਪੇੜੇ ਵੱਟ-ਵੱਟ ਕੇ (ਖਾਇ) ਖਾਂਦੇ ਹਨ। ਭਲਾ ਜਦੋਂ ਉਹਨਾਂ ਬ੍ਰਾਹਮਣਾਂ ਨੂੰ ਇਤਨੇ ਪੇੜੇ ਆਦਿਕ ਖਾ ਕੇ ਵੀ ਚਾਰਾਂ ਪਹਿਰਾਂ ਪਿੱਛੋਂ ਭੁੱਖ ਲੱਗ ਆਉਂਦੀ ਹੈ, ਤਾਂ ਸਾਨੂੰ ਦੱਸੋ ਕਿ, ਉਹਨਾਂ ਦੁਆਰਾ ਜੋ ਅੱਗੇ ਪਿੱਤਰਾਂ ਨੂੰ ਮਿਲਣਾ ਹੈ, ਉਸ ਨਾਲ ਪਿੱਤਰ ਕਿਵੇਂ ਰੱਜਣਗੇ? **ਵਾ:** ਉਹ ਕਿੰਨਾਂ ਕੁ ਚਿਰ ਤ੍ਰਿਪਤ ਰਹਿਣਗੇ। **ਵਾ:** ਉਹਨਾਂ ਪਿੱਤਰਾਂ ਉੱਤੇ ਉਸ ਭੋਜਨ ਦਾ ਕਿੰਨਾਂ ਕੁ ਅਸਰ ਹੋਵੇਗਾ? ਜਿਵੇਂ ਲਾਹੌਰ ਦੇ ਸ਼ਾਹੂਕਾਰ ਦੁਨੀ ਚੰਦ ਨੇ ਆਪਣੇ ਪਿਤਾ ਦੇ ਨਮਿੱਤ ਸ਼ਰਾਧ ਕਰਾਇਆ ਸੀ। ਪਰ ਉਸ ਦਾ ਪਿਤਾ ਬਘਿਆੜ ਦੀ ਜੂਨ ਵਿਚ ਪੈ ਕੇ ਪਿੰਡੋਂ ਬਾਹਰ ਭੁੱਖਾ ਬੈਠਾ ਹੋਇਆ ਸੀ। ਫਿਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਿਤਾ-ਪੁੱਤਰ ਦਾ ਮਿਲਾਪ ਵੀ ਕਰਵਾ ਕੇ ਦੁਨੀ ਚੰਦ ਨੂੰ ਗਿਆਨ ਕਰਵਾਇਆ ਸੀ ਅਤੇ ਦੋਹਾਂ ਦੀ ਕਲਿਆਣ ਕੀਤੀ ਸੀ।

### *ਸਾਖੀ—ਦੁਨੀ ਚੰਦ ਦੀ

## ਨਾਨਕ ਪਿੰਡੁ ਬਖਸੀਸ ਕਾ; ਕਬਹੂੰ ਨਿਖੂਟਸਿ ਨਾਹਿ ॥੪॥੨॥੩੨॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਆਖਦੇ ਹਨ ਕਿ ਹੇ ਸ੍ਰੀ ਚੰਦ! ਜੋ ਪ੍ਰਮੇਸਰ ਦੇ ਨਾਮ ਦੀ (ਬਖਸੀਸ) ਬਖਸ਼ਿਸ਼ (ਕਾ) ਦਾ 'ਪਿੰਡ ਭਰਨਾ' ਹੈ। ਇਹ ਐਸਾ ਪੁੰਨ, ਦਾਨ, ਫਲ ਹੈ ਜੋ (ਕਬਹੂੰ) ਕਦੇ ਵੀ (ਨਿਖੂਟਸਿ) ਮੁੱਕਦਾ (ਨਾਹਿ) ਨਹੀਂ ਹੈ, ਹਰ ਵਕਤ ਸਾਥ ਰਹਿਣ ਵਾਲਾ ਹੈ ਅਤੇ ਹੋਰ ਜੋ ਕੱਚੇ-ਪੱਕੇ ਪਿੰਡ ਭਰਾਏ ਜਾਂਦੇ ਹਨ, ਉਹ ਸਾਰੇ ਇੱਥੇ ਹੀ ਮੁੱਕ ਜਾਂਦੇ ਹਨ। ਇਸ ਕਰਕੇ ਜੋ ਪ੍ਰਮੇਸਰ ਦੀ ਤਰਫੋਂ ਨਾਮ ਦੀ ਬਖਸ਼ਿਸ਼ ਹੋਣੀ ਹੈ, ਏਹੀ ਅਸਲੀ ਪਿੰਡ ਭਰਨੇ ਹਨ।

ਇਸ ਪ੍ਰਕਾਰ ਉਪਦੇਸ਼ ਬਖਸ਼ ਕੇ ਸਤਿਗੁਰੂ ਸਾਹਿਬ ਜੀ ਨੇ ਗਤੀਆਂ, ਸਤੀਆਂ ਆਦਿਕ ਵਹਿਮਾਂ ਵਿਚ ਪਏ ਹੋਇਆਂ ਦੇ ਪਾਖੰਡ ਨੂੰ ਤੋੜਨ ਵਾਸਤੇ ਨਾਮ ਦੀ ਲਿਵ ਬਖਸ਼ੀ ਹੈ।

### ਆਸਾ ਘਰੁ ੪ ਮਹਲਾ ੧ ॥

**ਪਹਿਲੀ ਉਥਾਨਕਾ :**

ਇਕ ਸਮੇਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਉਜਾੜ ਵਿਚ ਬੈਠੇ ਸਨ। ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ, "ਹਜ਼ੂਰ! ਆਪ ਜੀ ਮੈਨੂੰ ਸਦਾ ਉਜਾੜਾਂ ਵਿਚ ਲੈ ਕੇ ਫਿਰਦੇ ਰਹਿੰਦੇ ਹੋ, ਜਿੱਥੇ ਕਦੇ ਕੋਈ ਹੋਰ ਮਨੁੱਖੀ ਸਰੀਰ ਹੀ ਨਜ਼ਰ ਨਹੀਂ ਆਉਂਦਾ। ਕਦੇ ਬਸਤੀਆਂ ਵਿਚ ਵੀ ਚੱਲਿਆ ਕਰੋ।" ਇਹ ਸੁਣਕੇ ਮਹਾਰਾਜ ਸਾਹਿਬ ਜੀ ਨੇ ਬਚਨ ਕੀਤਾ, "ਮਰਦਾਨਿਆ! ਜਿੱਥੇ ਪ੍ਰਮੇਸਰ ਦੇ ਗੁਣ ਗਾਉਣ ਵਾਲੇ ਭਜਨੀਕ ਪੁਰਖ ਵੱਸਦੇ ਹਨ, ਉਹ ਉਜਾੜਾਂ ਵੀ ਬਸਤੀਆਂ ਹਨ ਅਤੇ ਜਿੱਥੇ ਪ੍ਰਮੇਸਰ ਦਾ ਨਾਮ ਨਹੀਂ ਜਪਿਆ ਜਾਂਦਾ, ਉਹ ਬਸਤੀਆਂ ਵੀ ਉਜਾੜਾਂ ਹਨ।" ਇਸ ਤਰ੍ਹਾਂ ਕਹਿ ਕੇ ਸਤਿਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਰਬਾਬ ਵਜਾਉਣ ਦਾ ਹੁਕਮ ਕੀਤਾ ਅਤੇ ਵੈਰਾਗ ਵਿਚ ਆ ਕੇ ਰਬਾਬ ਦੀ ਧੁਨ ਤੇ ਇਹ ਸ਼ਬਦ ਉਚਾਰਨ ਕੀਤਾ ਹੈ :

**ਦੂਸਰੀ ਉਥਾਨਕਾ :**

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਧਾਨਕ ਰੂਪ ਧਾਰਨ

---

* ਵੇਖੋ ਸ੍ਰੋਮਣੀ ਦਮਦਮੀ ਸਟੀਕ, ਪਹਿਲੀ ਪੋਥੀ, ਪੰਨਾ ਨੰ: ੬੩੧

ਕੀਤਾ। ਉਸ ਵੇਲੇ ਅਕਾਸ਼ ਬਾਣੀ ਹੋਈ ਕਿ ਹੇ ਨਾਨਕ ਜੀ! ਤੁਹਾਡਾ ਖੱਤ੍ਰੀ ਦਾ ਜਨਮ ਹੈ ਅਤੇ ਤੁਸੀਂ ਅਵਤਾਰ ਸਰੂਪ ਹੋ। ਫਿਰ ਇਹ ਨੀਚ ਚੰਡਾਲਾਂ ਵਾਲਾ ਰੂਪ ਕਿਉਂ ਧਾਰਨ ਕੀਤਾ ਹੈ? ਉਸ ਵੇਲੇ ਸਤਿਗੁਰਾਂ ਨੇ ਇਹ ਅਕਾਸ਼ ਬਾਣੀ ਸੁਣ ਕੇ, ਪ੍ਰਮੇਸਰ ਦੇ ਸਨਮੁਖ ਹੋ ਕੇ ਵੈਰਾਗ ਸਹਿਤ ਇਹ ਸ਼ਬਦ ਉਚਾਰਨ ਕੀਤਾ ਹੈ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਆਸਾ ਰਾਗ ਦੇ ਸੁਰਤਾਲ ਦੇ ਚੌਥੇ ਘਰ ਵਿੱਚ ਗਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਫੁਰਮਾਉਂਦੇ ਹਨ :

## ੧ੴ ਸਤਿਗੁਰ ਪ੍ਰਸਾਦਿ ॥

(੧) ਇੱਕ ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਦੇਵਤਿਆ ਦਰਸਨ ਕੈ ਤਾਈ; ਦੂਖ ਭੂਖ ਤੀਰਥ ਕੀਏ ॥

ਹੇ ਭਾਈ! ਜਿਹੜੇ ਅਦਿੱਤੀ ਦੇ ਪੁੱਤਰ ਅਤੇ ਬ੍ਰਹਮਾ ਦੇ ਮੁੱਖ ਤੋਂ ਪੈਦਾ ਹੋਣ ਵਾਲੇ ਅਜਾਨ ਸੰਗਿਆ ਵਾਲੇ ਦੇਵਤੇ ਹਨ। ਉਹਨਾਂ ਨੇ ਵਾਹਿਗੁਰੂ (ਕੈ) ਦੇ ਦਰਸ਼ਨ ਕਰਨ (ਤਾਈ) ਵਾਸਤੇ ਕਈਆਂ ਨੇ (ਦੂਖ) ਦੁੱਖ ਸਹਾਰੇ ਹਨ ਅਤੇ ਕਈਆਂ ਨੇ (ਭੂਖ) ਭੁੱਖ ਸਹਾਰਨਾ ਕੀਤੀ ਹੈ ਅਤੇ ਜਿੱਥੇ-ਜਿੱਥੇ ਦੁਨੀਆਂ ਵਿਚ ਉਹਨਾਂ ਨੇ ਤਪ (ਕੀਏ) ਕੀਤੇ ਹਨ ਉਹਨਾਂ ਥਾਵਾਂ ਦਾ ਨਾਮ 'ਤੀਰਥ' ਪੈ ਗਿਆ। **ਵਾ:** ਜੋ ਦੇਵਤਿਆਂ ਨੇ ਦੁੱਖ ਤੇ ਭੁੱਖ ਸਹਾਰ ਕੇ ਤੀਰਥ ਬਣਾਉਣਾ (ਕੀਏ) ਕੀਤੇ ਹਨ, ਉਹ ਅਠਾਹਠ ਤੀਰਥ ਹਨ।

**ਅਥਵਾ :** ਜਿੱਥੇ ਦੇਵਤਿਆਂ ਨੇ ਵਾਹਿਗੁਰੂ ਦੇ ਦਰਸ਼ਨਾਂ ਵਾਸਤੇ, ਦੁੱਖ ਨੂੰ ਸੁੱਖ ਸਮਝ ਕੇ ਅਤੇ ਭੁੱਖ ਨੂੰ ਤ੍ਰਿਪਤੀ ਸਮਝ ਕੇ ਤਪ ਕੀਤੇ ਹਨ, ਵਾਹਿਗੁਰੂ ਨੇ ਉਸ ਜਗ੍ਹਾ ਨੂੰ ਪਵਿੱਤਰ ਜਾਣ ਕੇ ਤੀਰਥ ਰਚਨਾ ਕੀਤੇ। **ਵਾ:** ਦੇਵਤਿਆਂ ਨੇ ਦੁੱਖ-ਭੁੱਖ ਸਹਾਰ ਕੇ ਤੀਰਥਾਂ ਦੀ ਯਾਤਰਾ ਕੀਤੀ, ਜਿਸ ਤਰ੍ਹਾਂ ਸ਼ਿਵ ਜੀ ਅਤੇ ਪਾਰਬਤੀ ਨੇ ਕੀਤੀ ਸੀ।

## ਜੋਗੀ ਜਤੀ ਜੁਗਤਿ ਮਹਿ ਰਹਤੇ; ਕਰਿ ਕਰਿ ਭਗਵੇ ਭੇਖ ਭਏ ॥੧॥

ਹੇ ਮਹਾਰਾਜ! ਤੇਰੀ ਪ੍ਰਾਪਤੀ ਵਾਸਤੇ ਗੋਰਖਨਾਥ ਜੈਸੇ ਜੋਗੀ ਅਤੇ ਹਨੂੰਮਾਨ ਜੈਸੇ ਜਤੀ ਆਦਿਕ ਸਾਰੇ ਜੋਗ ਰੂਪ, ਪ੍ਰੇਮ ਰੂਪ (ਜੁਗਤਿ) ਜੁਗਤੀ (ਮਹਿ) ਵਿਚ ਜੁੜੇ (ਰਹਤੇ) ਰਹਿੰਦੇ ਹਨ ਅਤੇ ਬਹੁਤੇ ਸਾਧਨਾਂ ਨੂੰ, ਮਿੰਨਤ ਤੇ ਮਿਹਨਤਾ ਨੂੰ (ਕਰਿ) ਕਰਕੇ, ਭਗਵੇਂ ਭੇਖ ਨੂੰ ਧਾਰਨ ਕਰਨ ਵਾਲੇ (ਭਏ) ਹੋ ਗਏ ਹਨ। **ਵਾ:** ਹੇ ਮਹਾਰਾਜ! ਆਪ ਜੀ ਦੇ ਦਰਸ਼ਨ ਕਰਨ ਲਈ ਕਈ ਲੋਕ ਕਰਮਾਂ ਨੂੰ (ਕਰਿ) ਕਰਕੇ ਅਤੇ ਉਪਾਸ਼ਨਾ ਨੂੰ (ਕਰਿ) ਕਰਕੇ ਦਰਸ਼ਨਾਂ ਦੀ ਆਸ ਕਰਦੇ ਰਹੇ। ਪਰ ਫਿਰ ਵੀ ਆਪ ਦੇ ਦਰਸ਼ਨਾਂ ਦੀ ਪ੍ਰਾਪਤੀ ਨਾ ਹੋਣ ਕਰਕੇ ਭਗਵੇਂ ਭੇਖ ਨੂੰ ਧਾਰਨ ਕਰਕੇ ਬੈਰਾਗੀ ਹੋ ਗਏ ਹਨ।

**ਨੋਟ :** ਨਿਰਮਲੇ ਇਸ ਤਰ੍ਹਾਂ ਕਹਿੰਦੇ ਹਨ ਕਿ ਏਥੇ ਭਗਵੇਂ ਧਾਰਨ ਕਰਨ ਦਾ ਹੁਕਮ ਦਿੱਤਾ ਹੈ, ਇਸ ਕਰਕੇ ਭਗਵੇਂ ਬਸਤ੍ਰ ਪਾਉਂਦੇ ਹਾਂ।

## ਤਉ ਕਾਰਣਿ ਸਾਹਿਬਾ; ਰੰਗਿ ਰਤੇ ॥

ਹੇ ਮੇਰੇ (ਸਾਹਿਬਾ) ਮਾਲਕਾ! (ਤਉ) ਤੇਰੀ ਪ੍ਰਾਪਤੀ (ਕਾਰਣਿ) ਵਾਸਤੇ ਸਾਰੇ (ਰੰਗਿ) ਪ੍ਰੇਮ ਰੰਗ ਵਿਚ (ਰਤੇ) ਰੰਗੇ ਹੋਏ ਹਨ।

**ਤੇਰੇ ਨਾਮ ਅਨੇਕਾ, ਰੂਪ ਅਨੰਤਾ;**
**ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ ॥**

ਹੇ ਮਹਾਰਾਜ ! ਤੇਰੇ (ਅਨੇਕਾ) ਅਣਗਿਣਤ ਨਾਮ ਹਨ, ਤੇਰਾ (ਰੂਪ) ਸਰੂਪ ਵੀ (ਅਨੰਤਾ) ਅੰਤ ਤੋਂ ਰਹਿਤ ਹੈ। **ਵਾ:** ਤੇਰੇ ਬਣਾਏ ਹੋਏ (ਰੂਪ) ਅਕਾਰ ਵੀ ਅੰਤ ਤੋਂ ਰਹਿਤ ਹਨ। ਯਥਾ :

**ਅੰਤੁ ਨ ਜਾਪੈ ਕੀਤਾ ਆਕਾਰੁ ॥** *(ਜਪੁਜੀ ਸਾਹਿਬ)*

ਕਿਸੇ ਪਾਸੋਂ (ਤੇਰੇ) ਆਪ ਦੇ ਗੁਣ (ਕਹਣੁ) ਕਥਨ (ਨ ਜਾਹੀ) ਨਹੀਂ ਕੀਤੇ ਜਾਂਦੇ ਕਿ (ਕੇਤੇ) ਕਿਤਨੇ ਗੁਣ ਹਨ। ਭਾਵ ਆਪ ਦੇ ਬੇਅੰਤ ਗੁਣ ਹਨ।

**ਦਰ ਘਰ ਮਹਲਾ ਹਸਤੀ ਘੋੜੇ; ਛੋਡਿ ਵਿਲਾਇਤਿ ਦੇਸ ਗਏ ॥**

ਜਿੰਨ੍ਹਾਂ ਦੇ ਸੋਹਣੇ ਕਲਬੂਤੀ (ਦਰ) ਦਰਵਾਜਿਆਂ ਵਾਲੇ ਪੱਕੇ ਘਰ ਬਣੇ ਹੋਏ ਸਨ, (ਮਹਲਾ) ਸ਼ੀਸ਼ ਮਹਲ ਬਣੇ ਹੋਏ ਸਨ ਅਤੇ ਘਰ ਵਿਚ (ਹਸਤੀ) ਹਾਥੀ, ਘੋੜੇ ਆਦਿ ਦੀਆਂ ਅਸਵਾਰੀਆਂ ਅਤੇ ਫੌਜਾਂ ਸਨ, ਐਸੇ ਕਈ ਰਾਜੇ ਵੈਰਾਗ ਧਾਰ ਕੇ ਆਪਣੀਆਂ (ਵਿਲਾਇਤਿ) ਜਨਮ ਭੂਮੀਆਂ ਅਤੇ ਆਪਣੇ ਰਾਜ ਕਰਨ ਵਾਲੇ ਦੇਸ਼ਾਂ ਨੂੰ (ਛੋਡਿ) ਛੱਡ ਕੇ ਤਪ, ਤਪੱਸਿਆ ਕਰਨ ਲਈ ਜੰਗਲਾਂ ਵਿਚ ਚਲੇ ਗਏ ਹਨ।

**ਪੀਰ ਪੇਕਾਂਬਰ ਸਾਲਿਕ ਸਾਦਿਕ; ਛੋਡੀ ਦੁਨੀਆ ਥਾਇ ਪਏ ॥੨॥**

ਹੇ ਮਹਾਰਾਜ! ਜਿਹੜੇ ਬਹੁਤ ਸਾਰੇ *ਪੀਰ (ਪੇਕਾਂਬਰ) **ਪੈਗੰਬਰ, (ਸਾਲਿਕ) ਗਿਆਨਵਾਨ ਅਤੇ (ਸਾਦਿਕ) ਜਗਿਆਸੂ, **ਵਾ:** (ਸਾਦਿਕ) ਸਿਦਕ ਭਰੋਸੇ ਵਾਲੇ, ਮਿਹਨਤਾਂ ਕਰਨ ਵਾਲੇ ਹੋਏ ਹਨ। ਜਦੋਂ ਉਹਨਾਂ ਨੇ ਦੁਨੀਆਂ ਦੀ ਮਾਇਆ (ਛੋਡੀ) ਛੱਡ ਦਿੱਤੀ ਅਤੇ ਤੇਰੀ ਪ੍ਰਾਪਤੀ ਵਾਸਤੇ ਇਹ ਭੇਖ ਧਾਰਨ ਕੀਤੇ ਤਾਂ ਉਹ ਤੇਰੀ ਪ੍ਰਵਾਨਗੀ ਰੂਪ (ਥਾਇ) ਥਾਂ ਵਿਚ **ਵਾ:** ਤੇਰੇ ਦਰ ਦੀ (ਥਾਇ) ਥਾਂ ਵਿਚ **ਵਾ:** ਤੇਰੀ ਸ਼ਰਨ ਰੂਪ ਥਾਂ ਵਿਚ **ਵਾ:** ਤੇਰੀ ਸੰਗਤ ਰੂਪ ਥਾਂ ਦੀ ਪ੍ਰਾਪਤੀ ਵਿਚ (ਪਏ) ਪੈ ਗਏ।

**ਸਾਦ ਸਹਜ ਸੁਖ, ਰਸ ਕਸ ਤਜੀਅਲੇ; ਕਾਪੜ ਛੋਡੇ ਚਮੜ ਲੀਏ ॥**

ਜਿੰਨ੍ਹਾਂ ਦੇ ਘਰਾਂ ਵਿਚ ਸਾਰੇ ਸੁਖ, (ਸਾਦ) ਸੁਆਦ ਅਤੇ ਰਸ ਕਸ (ਸਹਜ) ਸਹਜੇ ਹੀ ਪ੍ਰਾਪਤ ਸਨ, ਕੋਈ ਕਿਸੇ ਤੋਂ ਖੋਹ ਕੇ ਨਹੀਂ ਪਾਉਣਾ ਕੀਤੇ ਸਨ। ਉਹਨਾਂ ਨੇ ਵੈਰਾਗ ਵਿਚ ਆ ਕੇ ਸਾਰੇ ਸੁੱਖ ਅਤੇ ਰਸਾਂ-ਕਸਾਂ ਦੇ ਸੁਆਦ ਸਹਜੇ ਹੀ (ਤਜੀਅਲੇ) ਛੱਡ ਦਿੱਤੇ ਅਤੇ (ਕਾਪੜ) ਕੱਪੜੇ ਪਾਉਣੇ (ਛੋਡੇ) ਛੱਡ ਕੇ ***ਮ੍ਰਿਗਾਨਾਦਿ (ਚਮੜ) ਚਮੜੇ ਧਾਰਨ ਕਰ (ਲੀਏ) ਲਏ ਹਨ। **ਵਾ:** ਕੱਪੜੇ ਪਹਿਨਣੇ (ਛੋਡੇ) ਛੱਡ ਦਿੱਤੇ ਹਨ ਅਤੇ ਆਪਣੀ ਚਮੜੀ, ਤੂਚਾ ਨੂੰ ਹੀ ਲੈ ਕੇ ਚਮਰਪੋਸੀ ਬਣ ਕੇ ਫਿਰਦੇ ਹਨ। **ਵਾ:** ਕੇਵਲ (ਚਮੜ) ਚਮੜੀ ਦਾ ਸਰੀਰ ਹੀ (ਲੀਏ) ਲੈ ਕੇ ਫਿਰਦੇ ਹਨ।

---

* **ਪੀਰ :** ਮੁਸਲਮਾਨ ਗੁਰੂ ਨੂੰ 'ਪੀਰ' ਆਖਦੇ ਹਨ।

** **ਪੈਗੰਬਰ :** (ਪੈਗਾਮ+ਅੰਬਰ) ਜਿਨ੍ਹਾਂ ਨੂੰ (ਅੰਬਰ) ਆਕਾਸ਼ ਤੋਂ (ਪੈਗਾਮ) ਸੁਨੇਹਾ ਹੁਕਮ ਆਵੇ ਕਿ ਤੁਸੀਂ ਨਵਾਂ ਮਤ ਪਰਵਿਰਤ ਕਰੋ ਭਾਵ ਜੋ ਅਕਾਸ਼ੀ ਹੁਕਮ ਦੁਆਰਾ ਨਵੇਂ ਮਤ ਦੀ ਪ੍ਰਵਿਰਤੀ ਕਰਨ ਵਾਲੇ ਹਨ। ਉਹਨਾਂ ਨੂੰ ਪੈਗੰਬਰ ਕਹਿੰਦੇ ਹਨ। **ਵਾ:** ਜੋ ਆਕਾਸ਼ ਤੋਂ ਲੋਕਾਂ ਲਈ ਰੱਬ ਦਾ ਪੈਗਾਮ ਭਾਵ ਸੁਨੇਹਾ ਲੈ ਕੇ ਆਉਂਦੇ ਹਨ, ਉਹਨਾਂ ਨੂੰ 'ਪੈਗੰਬਰ' ਕਹਿੰਦੇ ਹਨ। ਮੁਹੰਮਦ ਸਾਹਿਬ ਨੂੰ ਚੌਵੀ ਹਜ਼ਾਰ ਪੈਗੰਬਰਾਂ ਵਿਚੋਂ ਆਖਰੀ ਪੈਗੰਬਰ ਮੰਨਿਆ ਹੈ।

*** **ਮ੍ਰਿਗਨਾਦਿ :** ਹਿਰਨ ਦੀ ਖੱਲ ਨੂੰ 'ਮ੍ਰਿਗਾਨ' ਆਖਦੇ ਹਨ।

## ਦੁਖੀਏ ਦਰਦਵੰਦ ਦਰਿ ਤੇਰੈ; ਨਾਮਿ ਰਤੇ ਦਰਵੇਸ ਭਏ ॥੩॥

ਹੇ (ਦੁਖੀਏ) ਦੁਖੀਆਂ ਦੇ (ਦਰਦਵੰਦ) ਦਰਦ ਨੂੰ ਜਾਨਣ ਵਾਲੇ ਪ੍ਰਮੇਸਰ ! ਜੋ ਸੰਸਾਰ ਵੱਲੋਂ (ਦੁਖੀਏ) ਦੁਖੀ ਹੋ ਕੇ ਤੇਰੇ ਸਤਿਸੰਗਤ ਰੂਪ (ਦਰਿ) ਦਰ ਵਿੱਚ ਪਏ ਹਨ, ਉਹ ਆਪ ਦੇ (ਨਾਮਿ) ਨਾਮ ਵਿਚ (ਰਤੇ) ਰੰਗੇ ਜਾਣ ਕਰਕੇ ਆਪ ਜੀ ਦੇ ਦਰ ਦੇ (ਦਰਵੇਸ) ਫੱਕਰ ਬਣ ਗਏ ਹਨ। **ਵਾ:** ਉਹ ਆਪ ਦੇ ਦਰ ਦੇ (ਦਰਵੇਸ) ਕੂਕਰ ਬਣ ਗਏ ਹਨ। **ਵਾ:** ਆਪ ਦੇ (ਦਰ+ਆਵੇਸ) ਗਿਆਨ ਰੂਪ ਦਰ ਵਿਚ (ਆਵੇਸ) ਪ੍ਰਵੇਸ਼ ਕਰਨ ਵਾਲੇ ਹੋ ਗਏ ਹਨ।

**ਨੋਟ :** ਅਰਬੀ ਵਿਚ ਦਰਵੇਸ ਨਾਮ ਕੂਕਰ ਦਾ ਹੈ, ਫਾਰਸੀ ਵਿਚ ਦਰਵੇਸ ਨਾਮ ਫੱਕਰ ਹੈ ਅਤੇ ਸੰਸਕ੍ਰਿਤ ਵਿਚ (ਦਰ+ਆਵੇਸ) ਜੋ ਗਿਆਨ ਰੂਪ ਦਰ ਵਿਚ ਪ੍ਰਵੇਸ਼ ਹੋਣ ਵਾਲੇ ਹਨ। ਉਹਨਾਂ ਨੂੰ ਦਰਵੇਸ ਕਿਹਾ ਜਾਂਦਾ ਹੈ।

## ਖਲੜੀ ਖਪਰੀ ਲਕੜੀ ਚਮੜੀ; ਸਿਖਾ ਸੂਤੁ ਧੋਤੀ ਕੀਨੀ ॥

('ਸਿੱਖਾ' ਨਹੀਂ ਬੋਲਣਾ)

ਕਈਆਂ ਨੇ ਸਿਰ 'ਤੇ (ਖਲੜੀ) ਮ੍ਰਿਗਾਨ, **ਵਾ:** ਸ਼ੇਰ ਦੀ (ਖਲੜੀ) ਖੱਲ ਲੈ ਲਈ। **ਵਾ:** ਕਈਆਂ ਨੇ ਬ੍ਰਿਛਾਂ ਦੇ ਤਣਿਆਂ ਤੋਂ ਖਲੜੀ ਉਧੇੜ ਕੇ ਸਰੀਰ 'ਤੇ ਲੈ ਲਈ ਜਾਂ ਬ੍ਰਿਛਾਂ ਵੱਡੇ-ਵੱਡੇ ਪੱਤੇ ਲੈ ਕੇ, ਉਹਨਾਂ ਨਾਲ ਸਰੀਰ ਢੱਕ ਲਿਆ। ਕਈਆਂ ਨੇ (ਖਪਰੀ) ਅੱਧੀ ਚਿੱਪੀ ਪਕੜ ਲਈ, ਕਈਆਂ ਨੇ (ਲਕੜੀ) ਕਾਠ ਦੇ ਠੂਠੇ ਲੈ ਲਏ **ਵਾ:** ਕਈਆਂ ਨੇ ਲੱਕੜੀ ਲੈ ਕੇ, ਲੋਟਾ, ਸੋਟਾ, ਲੰਗੋਟਾ ਧਾਰਨ ਕਰਕੇ ਤ੍ਰਿਦੰਡੀ ਸੰਨਿਆਸ ਧਾਰਨ ਕਰ ਲਿਆ, ਕਈਆਂ ਨੇ ਆਪਣੀ ਚਮੜੀ, ਤ੍ਵਚਾ ਹੀ ਸੁਕਾ ਦਿੱਤੀ ਅਤੇ ਕਈ (ਸਿਖਾ) ਬੋਦੀ, (ਸੂਤੁ) ਜਨੇਊ ਤੇ ਧੋਤੀ ਧਾਰਨ ਕਰਕੇ ਬ੍ਰਹਮਚਾਰੀ ਬਣ ਗਏ। **ਵਾ:** ਕਈਆਂ ਨੇ ਤੇਰੀ ਪ੍ਰਾਪਤੀ ਲਈ (ਸਿਖਾ) ਬੋਦੀ ਰੱਖ ਲਈ (ਸੂਤੁ) ਜਨੇਊ ਪਾ ਲਿਆ, (ਧੋਤੀ) ਸਾਢੇ ਤਿੰਨ ਗਜ ਦੀ ਧੋਤੀ ਬੰਨ੍ਹਣ ਲੱਗ ਪਏ।

## ਤੂੰ ਸਾਹਿਬੁ ਹਉ ਸਾਂਗੀ ਤੇਰਾ; ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥੩੩॥

ਹੇ ਮੇਰੇ (ਸਾਹਿਬੁ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ! ਤੂੰ ਸਾਰਿਆਂ ਦਾ ਮਾਲਕ ਹੈਂ। ਇਹਨਾਂ ਸਾਰਿਆਂ ਨੇ ਤੇਰੀ ਪ੍ਰਾਪਤੀ ਲਈ ਸ੍ਵਾਂਗ ਧਾਰਨ ਕੀਤੇ ਹਨ, ਇਸ ਤਰ੍ਹਾਂ (ਹਉ) ਅਸੀਂ ਵੀ (ਤੇਰਾ) ਆਪ ਜੀ ਦਾ (ਸਾਂਗੀ) ਸਵਾਂਗ, ਭੇਸ ਧਾਰਨ ਵਾਲੇ ਕਰਨ ਵਾਲੇ ਹਾਂ। ਜਿਸ ਤਰ੍ਹਾਂ ਆਪ ਜੀ ਨੇ ਸਾਨੂੰ ਬਣਾਇਆ ਹੈ, ਉਸੇ ਤਰ੍ਹਾਂ ਸਾਬਤ ਸੂਰਤ ਰੱਖਣੀ, ਇਹ ਅਸੀਂ ਆਪ ਜੀ ਦੀ ਭਗਤੀ ਦੀ ਪ੍ਰਾਪਤੀ ਲਈ ਸਿੱਖੀ ਭੇਸ ਧਾਰਿਆ ਹੈ।

ਸਤਿਗੁਰੂ ਜੀ ਨਿਮਰਤਾ ਨਾਲ (ਪ੍ਰਣਵੈ) ਬੇਨਤੀ ਪੂਰਬਕ ਕਥਨ ਕਰਦੇ ਹਨ, ਹੇ ਪ੍ਰਮੇਸਰ ! (ਜਾਤਿ) ਜਾਤੀ ਅਭਿਮਾਨ ਨੂੰ ਧਾਰ ਕੇ ਤੇਰੀ ਪ੍ਰਾਪਤੀ (ਕੈਸੀ) ਕਿਸ ਪ੍ਰਕਾਰ ਹੋ ਸਕਦੀ ਹੈ? ਭਾਵ ਨਹੀਂ ਹੋ ਸਕਦੀ। **ਵਾ:** ਜੇ ਵੈਰਾਗਵਾਨ ਹੋ ਕੇ ਪ੍ਰਮੇਸਰ ਦਾ ਭਜਨ ਕੀਤਾ ਹੈ ਤਾਂ ਫਿਰ (ਜਾਤਿ ਕੈਸੀ) ਜਾਤੀ ਕੈਸੀ ਹੈ? ਭਾਵ ਫਿਰ ਆਪਣੀ ਜਾਤੀ ਦਾ, **ਵਾ:** (ਜਾਤਿ) ਗਿਆਤ, ਬੁੱਧੀ ਦਾ ਕੀ ਅਭਿਮਾਨ ਕਰਨਾ ਹੈ। **ਵਾ:** (ਜਾਤਿ) ਜਮਾਤ ਦਾ ਕੀ ਅਭਿਮਾਨ ਕਰਨਾ ਕਿ ਸਿਰਫ ਭਗਵਾਂ ਭੇਖ ਧਾਰਨ ਕਰਨ ਨਾਲ ਹੀ ਪ੍ਰਮੇਸਰ ਦੀ ਪ੍ਰਾਪਤੀ ਹੋਵੇਗੀ। ਅਰਥਾਤ ਜਾਤ-ਪਾਤ ਆਦਿਕਾਂ ਦਾ ਅਭਿਮਾਨ ਛੱਡਕੇ ਹੀ ਪ੍ਰਮੇਸਰ ਦੀ ਪ੍ਰਾਪਤੀ ਹੋ ਸਕਦੀ ਹੈ। **ਵਾ:** ਤੇਰੇ ਦਰ ਵਿਚ ਜਾਤ-ਪਾਤ ਕੈਸੀ? ਭਾਵ ਉੱਥੇ ਕੋਈ ਜਾਤ-ਪਾਤ ਨਹੀਂ ਜਾਣੀ ਜਾਂਦੀ।

## ਅੰਗ : ੩੫੯

### ਆਸਾ ਘਰੁ ੫ ਮਹਲਾ ੧ ॥

ਸਤਿਗੁਰੂ ਸੱਚੇ ਪਾਤਸ਼ਾਹ ਜੀ, ਵਿਕਾਰਾਂ ਵਿਚ ਘਿਰੇ ਹੋਏ ਜਗਿਆਸੂ ਰੂਪ ਸਖੀ ਦੀ ਬਿਹਬਲ ਹਾਲਤ ਦਾ ਕਥਨ ਕਰਦੇ ਹਨ।

### ੧ਓ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਸਰੂਪ ਪ੍ਰਮੇਸਰ, (ਓ) ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਪਹਿਲਾਂ ਜਗਿਆਸੂ ਰੂਪ ਸਖੀ ਮਹਾਤਮਾ ਦੇ ਪਾਸ ਬੇਨਤੀ ਕਰਦੀ ਹੈ।

### ਭੀਤਰਿ ਪੰਚ; ਗੁਪਤ ਮਨਿ ਵਾਸੇ ॥ ਥਿਰੁ ਨ ਰਹਹਿ; ਜੈਸੇ ਭਵਹਿ ਉਦਾਸੇ ॥੧॥

ਹੇ ਮਹਾਰਾਜ ! ਇਸ ਦੇਹੀ (ਭੀਤਰਿ) ਅੰਦਰ (ਮਨਿ) ਮਨ ਵਿਚ ਹੀ ਕਾਮ, ਕ੍ਰੋਧਾਦਿਕ (ਪੰਚ) ਪੰਜ ਵਿਕਾਰ ਗੁਪਤ ਹੋ ਕੇ (ਵਾਸੇ) ਵੱਸ ਰਹੇ ਹਨ।

**ਪ੍ਰਸ਼ਨ :** ਇਹ ਮਨ ਕਿਵੇਂ ਇਸਥਿਤ ਨਹੀਂ ਰਹਿੰਦਾ?

**ਉੱਤਰ :** (ਜੈਸੇ) ਜਿਸ ਤਰ੍ਹਾਂ ਰੇਤਲੇ ਮਾਰੂਥਲ ਵਿਚ ਹਿਰਨ 'ਮ੍ਰਿਗ ਤ੍ਰਿਸ਼ਨਾ' ਦੇ ਜਲ ਦੀ ਪ੍ਰਾਪਤੀ ਵਾਸਤੇ (ਉਦਾਸੇ) ਉਦਾਸ ਹੋਇਆ ਇਧਰ-ਉਧਰ (ਭਵਹਿ) ਫਿਰਦਾ ਰਹਿੰਦਾ ਹੈ, ਕਦੇ ਵੀ ਇਕ ਥਾਂ 'ਤੇ (ਥਿਰੁ) ਇਸਥਿਤ (ਨ ਰਹਹਿ) ਨਹੀਂ ਰਹਿੰਦਾ। ਇਸੇ ਪ੍ਰਕਾਰ ਹੀ ਮਨ ਰੂਪ ਹਿਰਨ ਏਹਨਾਂ ਕਾਮ ਕ੍ਰੋਧ ਆਦਿਕ ਦੀ ਸੰਗਤ ਕਰਕੇ ਵਿਸ਼ਿਆ ਰੂਪ ਪਾਣੀ ਦੀ ਪ੍ਰਾਪਤੀ ਵਾਸਤੇ, ਸੰਸਾਰ ਰੂਪ ਮਾਰੂਥਲ ਵਿਚ ਹੀ ਭਟਕਦਾ ਰਹਿੰਦਾ ਹੈ। ਕਦੇ ਵੀ ਇਸਥਿਤ ਨਹੀਂ ਹੁੰਦਾ।

### ਮਨੁ ਮੇਰਾ; ਦਇਆਲ ਸੇਤੀ, ਥਿਰੁ ਨ ਰਹੈ ॥

ਫਿਰ ਮੇਰਾ ਮਨ ਕਦੇ ਵੀ (ਦਇਆਲ) ਦਇਆ ਦੇ ਘਰ ਪ੍ਰਮੇਸਰ (ਸੇਤੀ) ਨਾਲ (ਥਿਰੁ) ਇਸਥਿਤ ਹੋ ਕੇ (ਨ ਰਹੈ) ਨਹੀਂ ਰਹਿੰਦਾ। ਭਟਕਦਾ ਹੀ ਰਹਿੰਦਾ ਹੈ।

### ਲੋਭੀ ਕਪਟੀ ਪਾਪੀ ਪਾਖੰਡੀ; ਮਾਇਆ ਅਧਿਕ ਲਗੈ ॥੧॥ ਰਹਾਉ ॥

ਇਸ ਮਨ ਦਾ ਸੁਭਾਅ ਹੈ ਕਿ ਇਸ ਨੂੰ ਮਾਇਆ ਦੀ (ਅਧਿਕ) ਬਹੁਤੀ ਇੱਛਾ (ਲਗੈ) ਲੱਗ ਰਹੀ ਹੈ ਜਿਸ ਕਰਕੇ ਇਹ (ਲੋਭੀ) ਪਦਾਰਥਾਂ ਦਾ ਲਾਲਚੀ, (ਕਪਟੀ) ਛਲ ਕਰਨ ਵਾਲਾ ਛਲੀਆ, (ਪਾਪੀ) ਅਉਗਣਾਂ ਨੂੰ ਕਰਨ ਵਾਲਾ ਅਤੇ ਪਾਖੰਡੀ ਬਣਿਆ ਰਹਿੰਦਾ ਹੈ।

ਮਹਾਤਮਾ ਸਖੀ ਨੇ ਆਖਿਆ, ਹੇ ਜਗਿਆਸੂ ਸਖੀ ! ਜੇ ਤੂੰ ਇਹਨਾਂ ਅਉਗੁਣਾਂ ਤੋਂ ਛੁੱਟ ਕੇ ਵਾਹਿਗੁਰੂ ਦੀ ਪ੍ਰਾਪਤੀ ਕਰਨਾ ਚਾਹੁੰਦੀ ਹੈ ਤਾਂ ਸਾਧਨਾਂ ਰੂਪ ਸਿੰਗਾਰ ਕਰ। ਇਹ ਸੁਣਕੇ ਜਗਿਆਸੂ ਸਖੀ ਆਖਦੀ ਹੈ :

### ਫੂਲ ਮਾਲਾ; ਗਲਿ ਪਹਿਰਉਗੀ ਹਾਰੋ ॥
### ਮਿਲੈਗਾ ਪ੍ਰੀਤਮੁ; ਤਬ ਕਰਉਗੀ ਸੀਗਾਰੋ ॥੨॥

('ਪਹਿਰਉ-ਗੀ' ਬੋਲੋ)

ਹੇ ਮਹਾਤਮਾ ਸਖੀ ! ਜੋ ਸੱਚੇ ਪਾਤਸ਼ਾਹ ਦਾ ਕੀਰਤਨ ਕਰਦਿਆਂ (ਗਲਿ) ਕੰਠ ਦਾ (ਫੂਲ) ਫੂਲ ਜਾਣਾ ਭਾਵ

ਰਸ ਨਾਲ ਭਰ ਜਾਣਾ ਹੈ, **ਵਾ:** ਜਿਹੜਾ ਕੰਠ ਨੂੰ ਪ੍ਰੇਮ ਵਿਚ ਫੁਲਾ ਕਰਕੇ **ਵਾ:** (ਫੂਲ) ਪ੍ਰਫੁਲਤ ਹੋ ਕੇ ਗਿਆਨ ਪੂਰਵਕ ਕੀਰਤਨ ਭਗਤੀ ਕਰਨੀ ਹੈ, ਇਹ ਫੁੱਲਾਂ ਦੀ ਮਾਲਾ ਹੈ ਅਤੇ ਜੋ ਹਰੀ ਦਾ ਨਾਮ, **ਵਾ:** ਸਤਿਗੁਰੂ ਜੀ ਦੀ ਬਾਣੀ ਹੈ ਇਹ (ਹਾਰੋ) ਹਾਰ ਦੀ ਨਿਆਈ ਹੈ। ਮੈਂ ਇਸ ਮਾਲਾ ਰੂਪ ਹਾਰ **ਵਾ:** ਹਾਰ ਅਤੇ ਮਾਲਾ ਨੂੰ ਸੁਆਸਾਂ ਰੂਪ ਧਾਗੇ ਵਿਚ ਪਰੋ ਕੇ ਹਿਰਦੇ ਰੂਪ ਕੰਠ ਵਿਚ (ਪਹਿਰਉ+ਗੀ) (ਗੀ) ਗਿਆਤ ਪੂਰਬਕ (ਪਹਿਰਉ) ਪਹਿਨਾਂਗੀ। **ਵਾ:** ਜੋ ਪ੍ਰਫੁੱਲਤ ਹੋ ਕੇ ਪ੍ਰਮੇਸਰ ਦੇ ਗੁਣ ਗਾਉਣੇ ਹਨ ਏਹੀ ਬੁੱਧੀ ਰੂਪ ਗੱਲ ਵਿਚ ਫੁੱਲਾਂ ਦੀ ਮਾਲਾ ਦਾ ਹਾਰ ਪਹਿਨਾਂਗੀ। ਇਸ ਪ੍ਰਕਾਰ ਜਦੋਂ ਮੈਂ ਹਉਮੈ ਨੂੰ ਛੱਡ ਕੇ ਸਾਧਨ ਕਰਨ ਰੂਪ (ਸੀਗਾਰੋ) ਸ਼ਿੰਗਾਰ (ਕਰਉਗੀ) ਕਰਾਂਗੀ, (ਤਬ) ਉਦੋਂ ਮੈਨੂੰ ਮੇਰਾ (ਪ੍ਰੀਤਮੁ) ਪਿਆਰਾ ਅਕਾਲ ਪੁਰਖ ਵਾਹਿਗੁਰੂ (ਮਿਲੈਗਾ) ਮਿਲ ਪਵੇਗਾ।

## ਪੰਚ ਸਖੀ; ਹਮ, ਏਕੁ ਭਤਾਰੋ ॥ ਪੇਡਿ ਲਗੀ ਹੈ; ਜੀਅੜਾ ਚਾਲਣਹਾਰੋ ॥੩॥

ਜੋ (ਪੰਚ) ਪੰਜ ਗਿਆਨ ਇੰਦਰੀਆਂ ਰੂਪ ਸਖੀਆਂ ਹਨ, ਇਹਨਾਂ (ਹਮ) ਤਮਾਮ ਇੰਦਰੀਆਂ ਰੂਪ ਸਖੀਆਂ ਦਾ (ਏਕੁ) ਇੱਕ ਮਨ ਹੀ (ਭਤਾਰੋ) ਪਤੀ ਹੈ। **ਵਾ:** ਇਹਨਾਂ ਤਮਾਮ ਇੰਦਰੀਆਂ ਰੂਪ ਸਖੀਆਂ ਦਾ ਇਕ ਵਿਸ਼ਿਸਟ ਜੀਵਆਤਮਾ, ਸਾਖੀ ਚੇਤਨ ਹੀ ਪਤੀ ਹੈ। ਪਰ ਇਹ ਗੱਲ (ਪੇਡਿ) ਮੁੱਢ ਭਾਵ ਸਰੀਰ ਦੇ ਜਨਮ ਤੋਂ ਲੈ ਕੇ ਲਗੀ ਆ ਰਹੀ ਹੈ, ਚੱਲੀ ਆ ਰਹੀ ਹੈ ਕਿ ਇਹ (ਜੀਅੜਾ) ਜੀਵਾਤਮਾ ਸਰੀਰ ਨੂੰ ਛੱਡ ਕੇ (ਚਾਲਣਹਾਰੋ) ਚਲੇ ਜਾਣ ਵਾਲਾ ਹੈ। ਯਥਾ : **"ਜੋ ਆਇਆ ਸੋ ਚਲਸੀ ਸਭ ਕੋਈ ਆਈ ਵਾਰੀਐ॥"**

**ਅਥਵਾ :** ਜਿਸ ਤਰ੍ਹਾਂ ਜਿਸ ਰੁੱਖ ਨੂੰ ਅੱਗ ਲੱਗੀ ਹੋਵੇ, ਉਸ ਉੱਤੋਂ ਪੰਛੀ ਉਡ ਜਾਂਦਾ ਹੈ। ਇਸੇ ਤਰ੍ਹਾਂ ਸਰੀਰ ਰੂਪ ਬ੍ਰਿਛ ਨੂੰ ਕਾਲ ਰੂਪ ਅੱਗ ਲੱਗੀ ਹੋਣ ਕਰਕੇ ਜੀਵ ਰੂਪ ਪੰਛੀ ਇਸ ਤੋਂ ਉੱਡ ਕੇ (ਚਾਲਣਹਾਰੋ) ਚਲਿਆ ਜਾਣ ਵਾਲਾ ਹੈ। ਭਾਵ ਇਹ ਜੀਵ ਇਸ ਸੰਸਾਰ ਵਿਚ ਕਾਇਮ ਨਹੀਂ ਰਹੇਗਾ ਅਤੇ ਸਰੀਰ ਨੂੰ ਛੱਡ ਕੇ ਪ੍ਰਲੋਕ ਵਿੱਚ ਚਲਿਆ ਜਾਵੇਗਾ।

**ਨੋਟ :** ਇਹ ਪੋਠੋਹਾਰ ਦੀ ਬੋਲੀ ਹੈ, 'ਲੱਗਾ ਆ' ਭਾਵ 'ਤੁਰਿਆ ਆ, ਚੱਲਿਆ ਆ' ਜਿਵੇਂ ਕੋਈ ਆਦਮੀ ਕਿਸੇ ਨੂੰ ਰਾਹ ਦਿਖਾਉਂਦਾ ਜਾਂਦਾ ਹੋਵੇ, ਤਾਂ ਉਹ ਆਪਣੇ ਨਾਲ ਦੇ ਨੂੰ ਇਉਂ ਆਖਦਾ ਹੈ, 'ਮੇਰੇ ਪਿੱਛੇ-ਪਿੱਛੇ ਲੱਗਾ ਆ।' ਆ (ਅੱਧਕ ਤੋਂ ਬਿਨਾਂ ਹੀ ਬੋਲਦੇ ਹਨ) ਭਾਵ ਤੂੰ ਮੇਰੇ ਮਗਰ ਤੁਰਿਆ ਆ।

## ਪੰਚ ਸਖੀ ਮਿਲਿ; ਰੁਦਨੁ ਕਰੇਹਾ ॥

ਜਿਸ ਵੇਲੇ ਜੀਵਾਤਮਾ ਸਰੀਰ ਵਿਚੋਂ ਨਿਕਲਦਾ ਹੈ, ਉਦੋਂ (ਪੰਚ) ਪੰਜੇ ਗਿਆਨ ਇੰਦ੍ਰੀਆਂ ਰੂਪ ਸਖੀਆਂ (ਮਿਲਿ) ਮਿਲ ਕਰਕੇ (ਰੁਦਨੁ) ਰੋਣਾ (ਕਰੇਹਾ) ਕਰਦੀਆਂ ਹਨ। ਭਾਵ ਜਦੋਂ ਜੀਵਾਤਮਾ ਸਰੀਰ ਤੋਂ ਵੱਖ ਹੋ ਕੇ ਪੁੱਛਦਾ ਹੈ ਕਿ ਤੁਸੀਂ ਪੰਜੇ ਕੌਣ ਹੋ? ਤਾਂ ਇਹ ਸੁਣਕੇ ਅੱਖਾਂ ਵਿਚੋਂ ਪਾਣੀ ਢਲਕਣ ਲੱਗ ਪੈਂਦਾ ਹੈ, ਕੰਨ ਸੁੰਨ ਹੋ ਜਾਂਦੇ ਹਨ, ਜਬਾਨ ਚੁੱਪ ਹੋ ਜਾਂਦੀ ਹੈ ਅਤੇ ਹੱਥ ਪੈਰ ਮੁੜ ਜਾਂਦੇ ਹਨ। ਇਉਂ ਇੰਦਰੀਆਂ ਰੋਣਾ ਕਰਦੀਆਂ ਹਨ।

**ਅਥਵਾ :** ਮਾਤਾ, ਪਿਤਾ, ਇਸਤਰੀ, ਪੁੱਤਰ ਅਤੇ ਭੈਣ-ਭਰਾ, ਇਹ (ਪੰਚ) ਪੰਜ ਸਖੀਆਂ ਮਰੇ ਹੋਏ ਸਰੀਰ ਦੇ ਸੰਬੰਧੀ ਹੋਣ ਕਰਕੇ (ਰੁਦਨੁ) ਰੋਣਾ (ਕਰੇਹਾ) ਕਰਦੀਆਂ ਹਨ ਕਿ ਇਹ ਹੁਣ ਸਾਨੂੰ ਵਿਸ਼ੇ ਸੁਖ ਨਹੀਂ ਦੇ ਸਕੇਗਾ।

## ਸਾਹੁ ਪਜੂਤਾ; ਪ੍ਰਣਵਤਿ ਨਾਨਕ, ਲੇਖਾ ਦੇਹਾ ॥੪॥੧॥੩੪॥

ਸਤਿਗੁਰੂ ਜੀ ਆਖਦੇ ਹਨ, ਹੇ ਭਾਈ! ਅਸੀਂ (ਪ੍ਰਣਵਤਿ) ਬੇਨਤੀ ਪੂਰਵਕ ਕਥਨ ਕਰਦੇ ਹਾਂ ਕਿ ਇਹ

ਜੀਵ ਆਪਣੇ ਔਗੁਣਾਂ ਕਰਕੇ (ਸਾਹੁ) ਸ਼ਾਹੂਕਾਰ, ਭਾਵ ਧਰਮਰਾਜੇ ਦੇ ਜਮਦੂਤਾਂ ਦੁਆਰਾ (ਪਜੂਤਾ) ਪਕੜਿਆ ਜਾਂਦਾ ਹੈ ਅਤੇ ਇਸਨੂੰ ਦਰਗਾਹ ਵਿਚ ਜਾ ਕੇ, ਆਪਣੇ ਕੀਤੇ ਕਰਮਾਂ ਦਾ (ਲੇਖਾ) ਹਿਸਾਬ-ਕਿਤਾਬ (ਦੇਹਾ) ਦੇਣਾ ਪੈਂਦਾ ਹੈ।

**ਅਥਵਾ :** ਧਰਮਰਾਜੇ ਦੁਆਰਾ ਪਕੜੇ ਹੋਏ ਇਸ ਜੀਵ ਨੂੰ, ਕੀਤੇ ਹੋਏ ਬੁਰੇ ਕਰਮਾਂ ਕਰਕੇ (ਪ+ਜੂਤਾ) (ਜੂਤਾ) ਜੁੱਤੇ (ਪ) ਪੈਣਗੇ, ਭਾਵ ਮਾਰ ਪਏਗੀ ਅਤੇ ਆਪਣੇ ਕੀਤੇ ਹੋਏ ਮੰਦ ਕਰਮਾਂ ਦਾ ਲੇਖਾ ਦੇਣਾ ਪਵੇਗਾ।

## ੧ਓ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੬ ਮਹਲਾ ੧ ॥

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੁਲਤਾਨਪੁਰ ਸਾਹਿਬ ਵਿਖੇ ਹੱਟ ਦੀ ਕਾਰ ਕਰ ਰਹੇ ਸਨ। ਉਸ ਵੇਲੇ ਇਕ ਦਿਨ ਭਾਈ ਮਰਦਾਨਾ ਜੀ ਤਲਵੰਡੀ ਤੋਂ ਚੱਲ ਕੇ ਸਤਿਗੁਰਾਂ ਪਾਸ ਸੁਲਤਾਨਪੁਰ ਸਾਹਿਬ ਆਏ। ਜਦ ਸਤਿਗੁਰੂ ਜੀ ਨੇ ਆਉਣ ਦਾ ਕਾਰਨ ਪੁੱਛਿਆ ਤਾਂ ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ, "ਮਹਾਰਾਜ ! ਆਪ ਜੀ ਨੇ ਮੈਨੂੰ ਹੁਕਮ ਕੀਤਾ ਸੀ ਕਿ ਬੇਦੀਆਂ ਤੋਂ ਸਿਵਾਏ ਹੋਰ ਕਿਸੇ ਤੋਂ ਵੀ ਕੁਛ ਮੰਗਣਾ ਨਹੀਂ ਹੈ। ਇਸ ਕਰਕੇ ਮੈਂ ਹੁਣ ਆਪ ਜੀ ਨੂੰ ਜਜਮਾਨ ਜਾਣਕੇ ਕੁਝ ਮੰਗਣ ਲਈ ਆਇਆ ਹਾਂ।" ਸਤਿਗੁਰਾਂ ਨੇ ਆਖਿਆ, "ਭਾਈ ਮਰਦਾਨਾ ! ਦੱਸ, ਅਸੀਂ ਕੀ ਦੇਈਏ?" ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ! ਮੇਰੀ ਲੜਕੀ ਦੀ ਸ਼ਾਦੀ ਹੈ। ਪਰ ਮੇਰੇ ਘਰ ਵਿਚ ਇਤਨੀ ਸਮਰੱਥਾ ਨਹੀਂ ਕਿ ਮੈਂ ਸਾਰੀ ਸਮੱਗਰੀ ਮੁੱਲ ਖਰੀਦ ਸਕਾਂ। ਆਪ ਜੀ ਕਿਰਪਾ ਕਰਕੇ ਸ਼ਾਦੀ ਵਾਸਦੇ ਸਮੱਗਰੀ ਦੇ ਦਿਓ ਜੀ।"

ਇਹ ਸੁਣਕੇ ਸਤਿਗੁਰੂ ਜੀ ਨੇ ਬਹੁਤਾ ਸਮਾਨ ਤਾਂ ਹੱਟ ਸਾਹਿਬ ਤੋਂ ਦੇ ਦਿੱਤਾ, ਪਰ ਜੋ ਹੋਰ ਗਹਿਣੇ ਆਦਿਕ ਚਾਹੀਦੇ ਸਨ, ਉਹ ਲੈਣ ਵਾਸਤੇ ਮਲਸੀਹਾਂ ਨਿਵਾਸੀ ਭਾਈ ਭਗੀਰਥ ਜੀ ਨੂੰ ਲਾਹੌਰ ਭੇਜਿਆ ਅਤੇ ਨਾਲ ਹੁਕਮ ਕੀਤਾ ਕਿ ਲਾਹੌਰ ਵਿੱਚ ਸਿਰਫ ਇੱਕ ਰਾਤ ਰਹਿਣਾ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਭਗੀਰਥ ਜੀ ਲਾਹੌਰ ਚਲੇ ਗਏ। ਉਥੇ ਭਾਈ ਮਨਸੁਖ ਨਾਮੇ ਇੱਕ ਸ਼ਾਹੂਕਾਰ ਦੀ ਦੁਕਾਨ ਤੇ ਜਾ ਕੇ ਉਸਨੂੰ ਸਮਾਨ ਵਾਲੀ ਪਰਚੀ ਦਿੱਤੀ ਤੇ ਨਿਮਰਤਾ ਨਾਲ ਆਖਿਆ ਮੈਨੂੰ ਇਥੋਂ ਇਹ ਸਾਰਾ ਸਮਾਨ ਲੈ ਦਿਉ। ਭਾਈ ਮਨਸੁਖ ਨੇ ਸਾਰਾ ਸਮਾਨ ਲੈ ਦਿੱਤਾ ਤੇ ਕਿਹਾ ਕਿ ਹੋਰ ਤਾਂ ਸਾਰਾ ਸਮਾਨ ਮਿਲ ਗਿਆ ਹੈ ਪਰ ਚੂੜਾ ਘੜਾਉਣ ਲਈ ਤੁਹਾਨੂੰ ਦੋ ਰਾਤਾਂ ਇਥੇ ਰਹਿਣਾ ਪਵੇਗਾ। ਇਹ ਸੁਣ ਕੇ ਭਾਈ ਭਗੀਰਥ ਜੀ ਕਹਿਣ ਲੱਗੇ, "ਸ਼ਾਹ ਜੀ ! ਜੇ ਮੈਂ ਇਥੇ ਇਕ ਰਾਤ ਤੋਂ ਵੱਧ ਰਿਹਾ ਤਾਂ ਮੇਰਾ ਤਾਂ ਜਨਮ ਨਿਸਫਲ ਹੋ ਜਾਵੇਗਾ।" ਇਹ ਗੱਲ ਸੁਣ ਕੇ ਭਾਈ ਮਨਸੁਖ ਨੇ ਹੈਰਾਨ ਹੋ ਕੇ ਪੁੱਛਿਆ ਜੇ ਕਿਸੇ ਆਦਮੀ ਨੂੰ ਬਾਦਸ਼ਾਹ ਨੇ ਵੀ ਕਦੀ ਤਾੜਨਾ ਕਰਕੇ ਭੇਜਿਆ ਹੋਵੇ ਤਾਂ ਉਹ ਵੀ ਇਸ ਤਰ੍ਹਾਂ ਨਹੀਂ ਕਹਿੰਦਾ ਕਿ ਮੇਰਾ ਜਨਮ ਨਿਸਫਲ ਹੋ ਜਾਵੇਗਾ ਤਾਂ ਫਿਰ ਤੁਹਾਨੂੰ ਐਸੀ ਕੀ ਮਜਬੂਰੀ ਹੈ। ਭਾਈ ਭਗੀਰਥ ਜੀ ਕਹਿਣ ਲੱਗੇ, "ਸ਼ਾਹ ਜੀ ! ਮੇਰੇ ਸਤਿਗੁਰੂ ਜੀ ਪੂਰੇ ਹਨ। ਉਹਨਾਂ ਨੇ ਮੈਨੂੰ ਇਹ ਹੁਕਮ ਕੀਤਾ ਹੈ ਕਿ ਲਾਹੌਰ ਵਿਚ ਇੱਕ ਰਾਤ ਤੋਂ ਵੱਧ ਨਹੀਂ ਰਹਿਣਾ। ਇਸ ਲਈ ਮੈਂ ਉਹਨਾਂ ਦਾ ਬਚਨ ਨਹੀਂ ਉਲਟਾ ਸਕਦਾ।" ਭਾਈ ਮਨਸੁਖ ਸ਼ਾਹੂਕਾਰ ਜੀ ਨੇ ਪੁੱਛਿਆ, ਅੱਜਕਲ੍ਹ ਦੇ ਇਸ ਭਿਆਨਕ ਕਲਜੁਗ ਦੇ ਸਮੇਂ ਵਿਚ ਸੰਸਾਰ ਅੰਦਰ ਪੂਰਾ ਕੌਣ ਹੈ? ਭਾਈ ਭਗੀਰਥ ਜੀ ਨੇ ਹੱਸ ਕੇ ਉੱਤਰ ਦਿੱਤਾ ਕਿ ਸ਼ਾਹ ਜੀ ! ਜਦੋਂ ਸਤਿਗੁਰਾਂ ਦੇ ਦਰਸ਼ਨ ਕਰੋਗੇ ਤਾਂ ਤੁਹਾਨੂੰ ਪਤਾ ਲੱਗ ਜਾਵੇਗਾ। ਤਾਂ ਭਾਈ ਮਨਸੁਖ ਕਹਿਣ ਲੱਗਾ, "ਚੰਗਾ ਭਾਈ ! ਮੇਰੇ ਘਰ ਵਿਚ ਇੱਕ ਚੂੜਾ ਪਿਆ ਹੈ, ਉਹ ਕਦੇ ਵੀ ਵੇਚਣਾ ਨਹੀਂ ਸੀ। ਪਰ ਉਹ ਲੈ ਕੇ ਮੈਂ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਤੇਰੇ ਨਾਲ ਚੱਲਦਾ ਹਾਂ। ਇਸ ਤਰ੍ਹਾਂ ਕਹਿ ਕੇ ਭਾਈ ਮਨਸੁਖ ਆਪਣੇ ਘਰੋਂ ਚੂੜਾ ਲੈ ਕੇ ਭਾਈ ਭਗੀਰਥ ਜੀ ਦੇ ਨਾਲ ਚੱਲ ਪਿਆ। ਰਸਤੇ ਵਿਚ ਆਉਂਦਿਆਂ ਭਾਈ ਮਨਸੁਖ ਸ਼ਾਹੂਕਾਰ ਨੇ

ਮਨ ਵਿਚ ਸੰਕਲਪ ਕੀਤਾ ਕਿ ਜੇ ਸਤਿਗੁਰੂ ਜੀ ਪੂਰੇ ਹਨ ਤਾਂ ਮੈਨੂੰ ਮੇਰਾ ਨਾਮ ਲੈ ਕੇ ਬੁਲਾਉਣਗੇ। ਜਦੋਂ ਦੋਵੇਂ ਸੁਲਤਾਨਪੁਰ ਪਹੁੰਚੇ ਤਾਂ ਸਤਿਗੁਰੂ ਜੀ ਨੇ ਭਾਈ ਭਗੀਰਥ ਜੀ ਨੂੰ ਬਚਨ ਕੀਤਾ।

**ਮਨ ਮਲਯਾਗਰ ਗੀਤਿ ਵਿਚਾਰੀ॥੫੮॥**

**ਪੂਰਬ ਥੋ ਮਨਸੁਖ ਇਹ ਕਾਚਾ॥ ਕਿਯੋ ਨਾਮ ਚਾਹਤ ਅਬ ਸਾਚਾ॥**

**ਯਾਂ ਤੇ ਆਨਯੋ ਅਪਨੇ ਸੰਗਾ॥ ਧੰਨ ਸੰਤ ਮਤਿ ਕੀਟੀ ਭ੍ਰਿੰਗਾ॥੫੯॥** *(ਸ੍ਰੀ ਗੁਰ ਨਾਨਕ ਪ੍ਰਕਾਸ਼)*

ਆਉ ਪਰਉਪਕਾਰੀ ਭਾਈ ਭਗੀਰਥ ਜੀ ! ਅਸੀਂ ਤੁਹਾਡੀ ਗੀਤੀ ਨੂੰ ਮਨ ਵਿਚ ਚੰਦਨ ਵਾਂਗ ਸਮਝਿਆ ਹੈ। ਜਿਸ ਤਰ੍ਹਾਂ ਚੰਦਨ ਹੋਰ ਰੁੱਖਾਂ ਨੂੰ ਸੁਗੰਧੀ ਦਿੰਦਾ ਹੈ। ਇਸ ਤਰ੍ਹਾਂ ਤੁਸੀਂ ਹੋਰਾਂ ਗੁਰਸਿੱਖਾਂ ਨੂੰ ਸ਼ਰਧਾ, ਭਗਤੀ ਦੀ ਸੁਗੰਧੀ ਦੇਣ ਵਾਲੇ ਹੋ। ਇਸ ਸਿੱਖ ਦਾ ਪਹਿਲਾਂ ਨਾਮ ਕੱਚਾ ਮਨਸੁਖ ਸੀ। ਭਾਵ ਇਸਦੇ ਮਨ ਨੂੰ ਸੁੱਖ ਨਹੀਂ ਸੀ। ਪਰ ਹੁਣ ਇਹ ਅਸਲ ਸੁੱਖ ਪ੍ਰਾਪਤ ਕਰਕੇ ਆਪਣੇ ਨਾਮ ਨੂੰ ਸੱਚਾ ਕਰਨਾ ਚਾਹੁੰਦਾ ਹੈ। ਇਸ ਲਈ ਤੁਸੀਂ ਇਸਨੂੰ ਆਪਣੇ ਨਾਲ ਲੈ ਆਏ ਹੋ। ਤੁਸੀਂ ਧੰਨ ਹੋ। ਸਤਿਗੁਰੂ ਜੀ ਦੇ ਮੁੱਖ ਤੋਂ ਇਹ ਬਚਨ ਸੁਣ ਕੇ ਭਾਈ ਮਨਸੁਖ ਭੱਜ ਕੇ ਸਤਿਗੁਰਾਂ ਦੇ ਚਰਨੀਂ ਪੈ ਗਿਆ ਅਤੇ ਉਪਦੇਸ਼ ਲੈ ਕੇ ਸਿੱਖ ਬਣ ਗਿਆ।

ਇੱਕ ਵਾਰ ਭਾਈ ਮਨਸੁਖ ਜੀ ਵਪਾਰ ਕਰਨ ਲਈ ਸੰਗਲਾਦੀਪ ਟਾਪੂ ਵੱਲ ਜਾਣ ਲਈ ਤਿਆਰ ਹੋਏ। ਇੰਨ੍ਹਾਂ ਨੇ ਗੁਰਬਾਣੀ ਦੇ ਬਹੁਤ ਸ਼ਬਦ ਲਿਖੇ ਅਤੇ ਕੰਠ ਕੀਤੇ ਹੋਏ ਸਨ ਅਤੇ ਹਮੇਸ਼ਾਂ ਗੁਰਬਾਣੀ ਦਾ ਪਾਠ ਕੀਰਤਨ ਕਰਕੇ ਤੇ ਅਰਦਾਸ ਕਰਕੇ ਆਪਣਾ ਵਪਾਰ ਦਾ ਕਾਰਜ ਕਰਿਆ ਕਰਦੇ।

ਜਿਸ ਵਕਤ ਸਤਿਗੁਰੂ ਜੀ ਮਾਤਾ-ਪਿਤਾ ਨੂੰ ਮਿਲਣ ਵਾਸਤੇ ਸ੍ਰੀ ਨਨਕਾਣਾ ਸਾਹਿਬ ਆਏ ਸਨ। ਉਸ ਵਕਤ ਭਾਈ ਮਨਸੁਖ ਜੀ ਬੇੜਾ ਲੈ ਕੇ ਸਮੁੰਦਰ ਰਾਹੀਂ ਸੰਗਲਾਦੀਪ ਵੱਲ ਜਾ ਰਹੇ ਸਨ। ਇਧਰ ਇਕ ਦਿਨ ਸਤਿਗੁਰੂ ਜੀ ਚਾਦਰਾ ਤਾਣ ਲੰਮੇ ਪਏ ਅਰਾਮ ਕਰ ਰਹੇ ਸਨ। ਮਾਤਾ ਜੀ ਨੇ ਭੋਜਨ ਤਿਆਰ ਕਰਕੇ ਤੁਲਸਾ ਦਾਸੀ ਨੂੰ ਸਤਿਗੁਰੂ ਜੀ ਨੂੰ ਜਗਾਉਣ ਲਈ ਭੇਜਿਆ। ਜਦ ਸਤਿਗੁਰਾਂ ਪਾਸ ਗਈ ਤਾਂ ਉਸਨੇ ਦੇਖਿਆ ਕਿ ਸਤਿਗੁਰੂ ਜੀ ਦਾ ਇਕ ਚਰਨ ਚਾਦਰ ਤੋਂ ਬਾਹਰ ਸੀ। ਤਾਂ ਉਸਨੇ ਹੱਥ ਨਾਲ ਚਰਨ ਹਿਲਾ ਕੇ ਜਗਾਉਣ ਦੀ ਬਜਾਏ ਸ਼ਰਧਾ ਭਾਵਨਾ ਧਾਰ ਕੇ ਸਤਿਗੁਰਾਂ ਦੇ ਚਰਨਾਂ ਨੂੰ ਜ਼ੁਬਾਨ ਨਾਲ ਚੱਟ ਲਿਆ। ਜਿਸਦਾ ਫਲ ਇਹ ਮਿਲਿਆ ਕਿ ਇਸਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਗਈ।

ਓਸੇ ਵਕਤ, ਓਧਰ, ਭਾਈ ਮਨਸੁਖ ਜੀ ਦੇ ਜਹਾਜ ਨੂੰ ਕੋਈ ਵਿਘਨ ਆ ਪਿਆ ਤਾਂ ਉਹਨਾਂ ਨੇ ਸ਼੍ਰੋਮਣੀ ਸਤਿਗੁਰਾਂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, "ਹੇ ਪੂਰਨ ਅੰਤਰਜਾਮੀ ਸੱਚੇ ਪਾਤਸ਼ਾਹ ਜੀ ! ਜਿੱਥੇ ਹੋਰ ਕੋਈ ਸਾਕ, ਸੰਬੰਧੀ ਆਦਿਕ ਨਹੀਂ ਪਹੁੰਚ ਸਕਦੇ, ਉਥੇ ਆਪ ਜੀ ਪਹੁੰਚਣ ਵਾਲੇ ਹੋ। ਇਸ ਲਈ ਕਿਰਪਾ ਕਰਕੇ ਮੇਰੀ ਸਹਾਇਤਾ ਕਰੋ।" ਇਹ ਅਰਦਾਸ ਸੁਣ ਕੇ ਸਤਿਗੁਰੂ ਜੀ ਨੇ ਮੋਢਾ ਦੇ ਕੇ ਇਸਦਾ ਬੇੜਾ ਬੰਨੇ ਲਾਇਆ।

ਤੁਲਸਾ ਦਾਸੀ ਨੇ ਇਹ ਕੌਤਕ ਜਾਣ ਲਿਆ ਅਤੇ ਜਾ ਕੇ ਮਾਤਾ ਜੀ ਨੂੰ ਆਖਿਆ ਮਾਤਾ ਜੀ ! ਮੈਂ ਗੁਰੂ ਜੀ ਨੂੰ ਨਹੀਂ ਜਗਾਇਆ ਕਿਉਂਕਿ ਉਹ ਸਮੁੰਦਰ ਵਿਚ ਕਿਸੇ ਸਿੱਖ ਦਾ ਬੇੜਾ ਬੰਨੇ ਲਾ ਰਹੇ ਹਨ। ਜਦੋਂ ਉਹ ਆਪਣੇ ਸਿੱਖ ਦਾ ਕਾਰਜ ਪੂਰਾ ਕਰ ਦੇਣਗੇ ਤਾਂ ਮੈਂ ਜਾ ਕੇ ਉਹਨਾਂ ਨੂੰ ਜਗਾ ਦੇਵਾਂਗੀ। ਇਹ ਸੁਣ ਕੇ ਮਾਤਾ ਜੀ ਦਾਸੀ ਨੂੰ ਗੁੱਸੇ ਹੋਏ ਅਤੇ ਆਪ ਜਾ ਕੇ ਸਤਿਗੁਰਾਂ ਜੀ ਨੂੰ ਜਗਾਂ ਲਿਆਏ। ਪਹਿਲਾਂ ਭੋਜਨ ਛਕਾ ਕੇ ਫਿਰ ਕਹਿਣ ਲੱਗੇ ਪੁੱਤਰ ਹੁਣ ਤਾਂ ਤੇਰੀ ਅਵਸਥਾ ਵੇਖ ਕੇ ਦਾਸੀਆਂ ਵੀ ਮੈਨੂੰ ਮਸਕਰੀਆਂ ਕਰਦੀਆਂ ਹਨ। ਮੈਂ ਤੁਲਸਾ ਨੂੰ ਤੈਨੂੰ ਜਗਾਉਣ ਵਾਸਤੇ ਭੇਜਿਆ ਤਾਂ ਜਾ ਕੇ ਮੈਨੂੰ ਆਖਦੀ ਹੈ ਕਿ ਗੁਰੂ ਜੀ ਕਿਸੇ ਸਿੱਖ ਦਾ ਬੇੜਾ ਬੰਨੇ ਲਾਉਣ ਸਮੁੰਦਰ ਵਿਚ ਗਏ ਹਨ। ਜਦੋਂ ਬੇੜਾ ਬੰਨੇ ਲੱਗ ਜਾਵੇਗਾ ਤਾਂ ਉਠਾ ਦੇਵਾਂਗੀ। ਸਤਿਗੁਰੂ ਜੀ ਨੇ ਸੁਭਾਵਿਕ ਬਚਨ ਕੀਤਾ, "ਮਾਤਾ ਜੀ ! ਇਹ ਤਾਂ ਕਮਲੀ ਝੱਲੀ ਹੈ, ਤੁਸੀਂ ਇਸਦੀ ਗੱਲ 'ਤੇ ਭਰੋਸਾ ਕਿਉਂ ਕਰਦੇ ਹੋ?" ਸਤਿਗੁਰਾਂ ਦੇ ਬਚਨ ਕਰਕੇ ਉਹ ਸੰਸਾਰ ਵੱਲੋਂ ਤਾਂ ਭਾਵੇਂ ਕਮਲੀ ਹੋ ਗਈ ਪਰ ਅੰਤ ਨੂੰ ਮਹਾਰਾਜ ਸਾਹਿਬ ਦੇ ਸੱਚਖੰਡ ਦਰ ਵਿਚ ਪਹੁੰਚ ਗਈ।

ਓਧਰ ਜਿਸ ਸੰਗਲਾਦੀਪ ਟਾਪੂ ਦੀ ਧਰਤੀ ਉੱਤੇ ਭਾਈ ਮਨਸੁਖ ਜੀ ਵਪਾਰ ਕਰਨ ਵਾਸਤੇ ਗਏ ਸਨ। ਉਥੋਂ ਦਾ ਰਾਜਾ ਸ਼ਿਵਨਾਭ ਠਾਕੁਰਾਂ ਦਾ ਉਪਾਸ਼ਕ ਸੀ। ਉਹ ਠਾਕੁਰਾਂ ਦੀ ਪੂਜਾ ਕਰਦਾ ਅਤੇ ਇਕਾਦਸੀ, ਅਸ਼ਟਮੀ, ਆਦਿਕ ਵਰਤ ਰੱਖਦਾ ਸੀ ਅਤੇ ਉਸਦੀ ਸਾਰੀ ਪਰਜਾ ਵੀ ਇਸੇ ਤਰ੍ਹਾਂ ਵਰਤ ਰੱਖਦੀ ਸੀ।

ਭਾਈ ਮਨਸੁਖ ਜੀ ਹਰ ਰੋਜ ਸਵਾ ਪਹਿਰ ਰਾਤ ਰਹਿੰਦੀ ਤੋਂ ਭਾਵ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦੇ, ਸਤਿਗੁਰੂ ਜੀ ਦੀ ਪਾਵਨ ਬਾਣੀ ਦੇ ਸ਼ਬਦਾਂ ਨੂੰ ਪੜ੍ਹਦੇ। ਕੜਾਹ ਪ੍ਰਸਾਦਿ ਤਿਆਰ ਕਰਦੇ, ਅਰਦਾਸ ਕਰਕੇ ਵਰਤਾਉਂਦੇ ਅਤੇ ਫਿਰ ਵਪਾਰ ਕਰਦੇ।

ਇਕਾਦਸੀ ਵਾਲੇ ਦਿਨ ਵੀ ਭਾਈ ਮਨਸੁਖ ਜੀ ਨੇ ਇਸੇ ਤਰ੍ਹਾਂ ਕੀਤਾ। ਤਾਂ ਲੋਕਾਂ ਨੇ ਜਾ ਕੇ ਰਾਜੇ ਪਾਸ ਸ਼ਿਕਾਇਤ ਕੀਤੀ, ਹੇ ਰਾਜਨ! ਸਮੁੰਦਰੋਂ ਪਾਰ ਪੰਜਾਬ ਤੋਂ ਇਕ ਭ੍ਰਿਸ਼ਟਿਆ ਹੋਇਆ ਬਾਣੀਆ ਇਥੇ ਆਇਆ ਹੈ। ਜਿਸ ਵਿਚ ਹਿੰਦੂ ਧਰਮ ਦਾ ਕੋਈ ਗੁਣ, ਲੱਛਣ ਨਹੀਂ ਹੈ। ਉਹ ਨਾ ਤਾਂ ਵਰਤ ਰੱਖਦਾ ਹੈ ਅਤੇ ਨਾਂ ਹੀ ਉਸਨੂੰ ਕਦੇ ਕਿਸੇ ਨੇ ਇਸ਼ਨਾਨ ਕਰਦਿਆਂ ਦੇਖਿਆ ਹੈ। ਅੱਜ ਵੀ ਉਸ ਨੇ ਨਾ ਤਾਂ ਠਾਕੁਰ ਦੀ ਉਪਾਸ਼ਨਾ ਕੀਤੀ ਅਤੇ ਨਾ ਹੀ ਠਾਕੁਰਾਂ ਦਾ ਚਰਣਾਮ੍ਰਿਤ ਲਿਆ ਹੈ। ਇਹ ਗੱਲ ਸੁਣਕੇ ਰਾਜੇ ਸ਼ਿਵਨਾਭ ਨੇ ਭਾਈ ਮਨਸੁਖ ਨੂੰ ਬੁਲਾਉਣ ਵਾਸਤੇ ਇਕ ਮਨੁੱਖ ਭੇਜਿਆ। ਭਾਈ ਮਨਸੁਖ ਰਾਜੇ ਨੂੰ ਭੇਟ ਕਰਨ ਲਈ ਇਕ ਨਰੇਲ ਤੇ ਇਕ ਰੁਪਈਆ ਲੈ ਕੇ ਉਸ ਮਨੁੱਖ ਨਾਲ ਰਾਜੇ ਸ਼ਿਵਨਾਭ ਪਾਸ ਆਇਆ ਅਤੇ ਨਰੇਲ ਤੇ ਰੁਪਈਆ ਰਾਜੇ ਅੱਗੇ ਰੱਖ ਕੇ ਨਮਸਕਾਰ ਕਰਕੇ ਖਲੋ ਗਿਆ। ਜਦੋਂ ਰਾਜੇ ਨੇ ਪੁੱਛਿਆ ਕਿ ਤੂੰ ਹਿੰਦੂ ਧਰਮ ਦੇ ਵਰਤ ਆਦਿਕ ਨਿਯਮਾਂ ਨੂੰ ਛੱਡ ਕੇ ਵੱਖਰੀ ਰੀਤੀ ਕਿਉਂ ਕਰਦਾ ਹੈਂ। ਤਾਂ ਭਾਈ ਮਨਸੁਖ ਨੇ ਰਾਜੇ ਨੂੰ ਸਤਿਗੁਰਾਂ ਬਾਰੇ ਸਭ ਕੁਝ ਦੱਸਿਆ। ਸਤਿਗੁਰੂ ਜੀ ਬਾਰੇ ਸੁਣ ਕੇ ਰਾਜੇ ਦੇ ਮਨ ਅੰਦਰ ਵੀ ਸਤਿਗੁਰਾਂ ਦੇ ਦਰਸ਼ਨਾਂ ਦੀ ਪ੍ਰੀਤੀ ਲੱਗ ਗਈ। ਜਿੰਨਾਂ ਚਿਰ ਭਾਈ ਮਨਸੁਖ ਜੀ ਸੰਗਲਾਦੀਪ ਰਹੇ, ਉਨਾਂ ਚਿਰ ਰਾਜਾ ਸ਼ਿਵਨਾਭ ਭਾਈ ਸਾਹਿਬ ਦੀ ਸੰਗਤ ਕਰਦਾ ਰਿਹਾ। ਜਦੋਂ ਭਾਈ ਮਨਸੁਖ ਜੀ ਵਾਪਸ ਪੰਜਾਬ ਆਉਣ ਲੱਗੇ ਤਾਂ ਰਾਜੇ ਨੇ ਬੇਨਤੀ ਕੀਤੀ ਕਿ ਮੈਨੂੰ ਨਾਲ ਲੈ ਕੇ ਚੱਲੋ। ਮੈਂ ਵੀ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਾਂਗਾ। ਇਹ ਸੁਣ ਕੇ ਭਾਈ ਮਨਸੁਖ ਜੀ ਨੇ ਆਖਿਆ, "ਰਾਜਨ! ਤੂੰ ਏਥੇ ਰਹਿ ਕੇ ਸਤਿਗੁਰੂ ਜੀ ਨੂੰ ਚੇਤੇ ਕਰ। ਗੁਰੂ ਸਾਹਿਬ ਜੀ ਤੇਰੇ ਪ੍ਰੇਮ ਦੇ ਖਿੱਚੇ ਹੋਏ ਆਪ ਇਥੇ ਆ ਕੇ ਛੇਤੀ ਹੀ ਤੈਨੂੰ ਦਰਸ਼ਨ ਬਖਸ਼ਣਗੇ।"

ਭਾਈ ਮਨਸੁਖ ਜੀ ਦੇ ਬਚਨਾਂ ਅਨੁਸਾਰ ਰਾਜਾ ਉਥੇ ਰਹਿ ਕੇ ਦਿਨੇ ਰਾਤ ਪ੍ਰੇਮ ਨਾਲ ਸਤਿਗੁਰਾਂ ਨੂੰ ਚੇਤੇ ਕਰਨ ਲੱਗਾ ਤੇ ਉਥੇ ਜਿਹੜੇ ਪਾਖੰਡੀ ਲੋਕਾਂ ਨੇ ਇਹ ਸੁਣਿਆ ਕਿ ਰਾਜਾ ਸ਼ਿਵਨਾਭ ਧੰਨ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਉਹ ਆਪਣਾ ਨਾਮ ਨਾਨਕ ਰਖਵਾ ਕੇ ਰਾਜੇ ਪਾਸ ਚਲੇ ਜਾਂਦੇ। ਜਦੋਂ ਰਾਜਾ ਸ਼ਰਧਾ ਧਾਰ ਕੇ ਦਰਸ਼ਨ ਕਰਨ ਆਉਂਦਾ ਪਰ ਅੱਗੋਂ ਉਹਨਾਂ ਸਾਧਾਂ ਨੂੰ ਖਾਲੀ ਜੀਵਨ ਵਾਲੇ ਦੇਖਦਾ ਤਾਂ ਨਿਰਾਸ਼ ਹੋ ਜਾਂਦਾ। ਇਸ ਕਰਕੇ ਰਾਜੇ ਨੇ ਪਰਖ ਵਾਸਤੇ ਉਹ ਸ਼ਰਤ ਲਾ ਛੱਡੀ ਕਿ ਜਦੋਂ ਵੀ ਕੋਈ ਸਾਧ ਨਾਨਕ ਨਾਮ ਰਖਵਾ ਕੇ ਆਵੇ, ਰਾਜਾ ਉਸਦੇ ਪਾਸ ਮੋਹਣੀਆਂ ਇਸਤਰੀਆਂ ਭੇਜ ਦਿਆ ਕਰੇ। ਉਹਨਾਂ ਇਸਤਰੀਆਂ ਦੇ ਹਾਵ-ਭਾਵ ਵੇਖ ਕੇ ਸਾਰੇ ਸਾਧ ਜਤ-ਸਤ ਹਾਰ ਜਾਂਦੇ ਅਤੇ ਬੇ-ਰਸੇ ਹੋ ਕੇ ਮੁੜ ਜਾਂਦੇ।

ਜਿਸ ਵਕਤ ਰਾਜੇ ਦੇ ਪ੍ਰੇਮ ਦੀ ਖਿੱਚ ਕਾਰਨ ਸਤਿਗੁਰੂ ਜੀ ਆਪ ਸੰਗਲਾਦੀਪ ਪਹੁੰਚੇ, ਉਥੇ ਹਜ਼ੂਰ ਨੇ ਸ਼ਹਿਰੋਂ ਬਾਹਰ ਇੱਕ ਸੁੱਕੇ ਬਾਗ਼ ਵਿਚ ਚਰਨ ਪਾਏ ਤਾਂ ਉਹ ਸਾਰਾ ਬਾਗ਼ ਹਰਾ ਹੋ ਗਿਆ। ਮਹਾਰਾਜ ਸਾਹਿਬ ਜੀ ਉਥੇ ਸਮਾਧੀ ਲਾ ਕੇ ਬੈਠ ਗਏ। ਰਾਜੇ ਪਾਸ ਖ਼ਬਰ ਗਈ ਤਾਂ ਉਸਨੇ ਪਰਖ ਕਰਨ ਲਈ ਮੋਹਣੀਆਂ ਭੇਜ ਦਿੱਤੀਆਂ। ਉਹ ਮੋਹਣੀਆਂ ਇਕ ਪਲੰਘ ਲੈ ਕੇ ਆਈਆਂ ਤੇ ਕਹਿਣ ਲੱਗੀਆਂ ਮਹਾਰਾਜ! ਅਸੀਂ ਆਪ ਜੀ ਦੀ ਸੇਵਾ ਵਾਸਤੇ ਆਈਆਂ ਹਾਂ। ਆਪ ਜੀ ਨੇ ਰਾਤ ਸਮੇਂ ਇਸ ਪਲੰਘ ਤੇ ਵਿਸ਼ਰਾਮ ਕਰਨਾ ਅਤੇ ਅਸੀਂ ਆਪ ਜੀ ਦੀ ਮੁੱਠੀ ਚਾਪੀ ਕਰਾਂਗੀਆਂ। ਉਸ ਵੇਲੇ ਸਤਿਗੁਰੂ ਜੀ ਨੇ ਪਾਵਨ ਪਵਿੱਤਰ ਉਪਦੇਸ਼ ਉਚਾਰਨ ਕੀਤਾ।

**ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥** (ਅੰਗ : ੧੧੮੭)

ਹੇ ਰਾਜ ਕੁਮਾਰੀਓ ! ਹੇ ਧੀਓ ! ਨਾਮ ਨੂੰ ਕਥਨ ਕਰਕੇ ਜੀਵਨ ਰੂਪ ਦਿਨ ਸਵਾਰੋ। ਸਤਿਗੁਰਾਂ ਦੇ ਬਚਨ ਸੁਣ ਕੇ ਉਹਨਾਂ ਪਦਮਨੀਆਂ ਦਾ ਚਿਤ ਸ਼ਾਂਤ ਹੋ ਗਿਆ। ਫਿਰ ਉਹਨਾਂ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ! ਸਾਨੂੰ ਪ੍ਰਮੇਸਰ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ। ਤਾਂ ਸਤਿਗੁਰੂ ਜੀ ਕਿਰਪਾ ਕਰਕੇ ਉਪਦੇਸ਼ ਬਖਸ਼ਿਸ਼ ਕਰਦੇ ਹੋਏ ਦੱਸਦੇ ਹਨ ਕਿ ਜਿਸ ਤਰ੍ਹਾਂ ਪ੍ਰਤੱਖ ਪਤੀ ਦੀ ਪ੍ਰਾਪਤੀ ਲਈ, ਇਸਤਰੀ ਗਹਿਣੇ ਆਦਿਕਾਂ ਦਾ ਸ਼ਿੰਗਾਰ ਕਰਦੀ ਹੈ। ਉਸੇ ਤਰ੍ਹਾਂ ਵਾਹਿਗੁਰ ਦੀ ਪ੍ਰਾਪਤੀ ਦੇ ਇਹ ਗੁਣ ਹਨ।

(੧) ਇੱਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਪਦਮਨੀਆਂ ਨੇ ਬੇਨਤੀ ਕੀਤੀ ਕਿ ਮਹਾਰਾਜ ਅਸੀਂ ਤੁਹਾਨੂੰ ਮੋਹਿਤ ਕਿਉਂ ਨਹੀਂ ਕਰ ਸਕੀਆ? ਤਾਂ ਸਤਿਗੁਰੂ ਜੀ ਉੱਤਰ ਦਿੰਦੇ ਹਨ।

**ਨੋਟ** : ਇਹ ਸ਼ਬਦ ਰਹਾਓ ਵਾਲੀ ਪੰਕਤੀ ਤੋਂ ਆਰੰਭ ਹੋਵੇਗਾ।

**ਲਾਲ ਬਹੁ ਗੁਣਿ; ਕਾਮਣਿ ਮੋਹੀ ॥ ਤੇਰੇ ਗੁਣ; ਹੋਹਿ ਨ ਅਵਰੀ ॥੧॥ ਰਹਾਉ ॥**

ਹੇ ਪਦਮਨੀਓ ! ਸਾਡੀ (ਕਾਮਣਿ) ਚਾਹਵਾਨ ਇਸਤਰੀ ਰੂਪ ਬਿਰਤੀ (ਲਾਲ) ਪਿਆਰੇ ਅਕਾਲ ਪੁਰਖ ਵਿਚ (ਬਹੁ) ਬਹੁਤੇ ਗੁਣ ਵੇਖ ਕੇ (ਮੋਹੀ) ਮੋਹਿਤ ਹੋ ਗਈ ਹੈ। ਜਿਸ ਕਰਕੇ ਸਾਡਾ ਚਿੱਤ ਹੋਰ ਕਿਸੇ ਪਾਸੇ ਨਹੀਂ ਪਰਚਦਾ ਅਤੇ ਅਸੀਂ ਪਤੀ ਪ੍ਰਮੇਸਰ ਦੇ ਸਨਮੁਖ ਹੋ ਕੇ ਆਖਦੇ ਹਾਂ, "ਹੇ ਵਾਹਿਗੁਰੂ! ਤੇਰੇ ਜੈਸੇ ਗੁਣ (ਅਵਰੀ) ਹੋਰ ਕਿਸੇ ਵਿਚ ਨਹੀਂ ਹੋ ਸਕਦੇ, ਇਸ ਕਰਕੇ ਅਸੀਂ ਤੇਰੇ ਉੱਤੇ ਮੋਹਿਤ ਹੋ ਗਏ ਹਾਂ।

## ਮਨੁ ਮੋਤੀ ਜੇ ਗਹਣਾ ਹੋਵੈ; ਪਉਣੁ ਹੋਵੈ ਸੂਤ ਧਾਰੀ ॥

(ਜੇ) ਜੇਕਰ ਇਹ ਮਨ ਬੈਰਾਗ਼ ਰੂਪ ਮੋਤੀ ਦੇ ਸਹਿਤ ਉੱਜਲ ਹੋ ਕੇ *ਮੋਤੀਚੂਰ ਦੀ ਨਿਆਈਂ (ਗਹਣਾ) ਭੂਖਨ ਬਣਿਆ (ਹੋਵੈ) ਹੋਵੇ ਅਤੇ ਜੋ (ਪਉਣੁ) ਸੁਆਸਾਂ ਨਾਲ ਪ੍ਰਮੇਸਰ ਦਾ ਸਿਮਰਨ ਕਰਨਾ ਹੈ, ਇਹ ਇਸ ਗਹਿਣੇ ਵਿਚ (ਸੂਤ) ਧਾਗਾ (ਧਾਰੀ) ਧਾਰਿਆ ਭਾਵ ਪਾਇਆ (ਹੋਵੈ) ਹੋਵੇ।

**ਅਥਵਾ** : (ਜੇ) ਜੇਕਰ ਮਨ ਨੂੰ ਮੋਤੀ ਵਾਂਗ ਸ਼ੁੱਧ ਕਰਨ ਰੂਪ ਗਹਿਣਾ ਬਣਾਇਆ ਹੋਵੇ ਅਤੇ ਇਸ ਵਿਚ (ਪਉਣੁ) ਪ੍ਰਾਨਾਂ ਨੂੰ ਰੋਕਣ ਰੂਪ (ਸੂਤ) ਧਾਗਾ (ਧਾਰੀ) ਧਾਰਿਆ ਭਾਵ ਪਾਇਆ ਹੋਵੇ। **ਵਾ:** ਵੈਰਾਗ ਸਹਿਤ ਹੋ ਕੇ ਦੀਰਘ ਸ੍ਵਾਸ ਲੈਣਾ ਰੂਪ ਧਾਗਾ ਪਾਇਆ ਹੋਵੇ।

**ਅਥਵਾ** : ਜੇਕਰ ਵੈਰਾਗ ਸੰਯੁਕਤ ਸ਼ੁੱਧ ਕੀਤਾ ਹੋਇਆ ਮਨ ਰੂਪ ਮੋਤੀ (ਗਹਣਾ) ਗ੍ਰਹਿਣ ਕੀਤਾ ਹੋਵੇ ਅਤੇ ਫਿਰ ਇਸ ਅਣਬਿਧ ਮੋਤੀ ਨੂੰ ਗੁਰਾਂ ਦੇ ਸ਼ਬਦ ਦੁਆਰਾ, ਵਿੰਨ੍ਹ ਕੇ (ਪਉਣੁ) ਸਵਾਸਾਂ ਦੁਆਰਾ ਨਾਮ ਜਪਣ ਰੂਪ (ਸੂਤ) ਧਾਗੇ ਵਿਚ (ਧਾਰੀ) ਧਾਰਨ ਕੀਤਾ ਹੋਵੇ।

## ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ; ਰਾਵੈ ਲਾਲ ਪਿਆਰੀ ॥੧॥

ਫਿਰ ਜੇਕਰ ਪ੍ਰਮੇਸਰ ਦੀ (ਕਾਮਣਿ) ਚਾਹਵਾਨ ਜਗਿਆਸੂ ਰੂਪ, **ਵਾ:** ਸ਼ੁੱਧ ਬੁੱਧੀ **ਵਾ:** ਆਭਾਸ ਬਿਰਤੀ, **ਵਾ:** ਬ੍ਰਹਮਾਕਾਰ ਬਿਰਤੀ ਰੂਪ ਇਸਤਰੀ ਐਸੇ **ਖਿਮਾ ਰੂਪ (ਸੀਗਾਰੁ) ਸ਼ਿੰਗਾਰ ਨੂੰ (ਤਨਿ) ਅੰਤਹਕਰਣ ਦੇ

---

* **ਮੋਤੀਚੂਰ** : 'ਮੋਤੀਚੂਰ' ਮਸਤਕ ਤੇ ਪਹਿਨਯੋਗ ਇਕ ਗਹਿਣਾ ਹੁੰਦਾ ਹੈ। ਮਹਾਨ ਕੋਸ਼ ਅਨੁਸਾਰ : "ਮੁਕਤਾ ਚੂੜ ਸਿਰ ਉੱਤੇ ਪਹਿਰਣ ਦਾ ਮੋਤੀ ਜੜਿਆ ਗਹਿਣਾ 'ਮੋਤੀਚੂਰ' ਕਿਹਾ ਜਾਂਦਾ ਹੈ।"

** **ਖਿਮਾ** : ਜੇ ਕੋਈ ਮਾੜੇ ਤੋਂ ਮਾੜਾ ਆਦਮੀ ਆ ਕੇ ਬਿਅਦਬੀ ਕਰ ਦੇਵੇ ਤਾਂ ਉਸਨੂੰ ਵੀ ਮੁਆਫ਼ ਕਰ ਦੇਣਾ, ਅਤੇ ਉਸਦੇ 'ਅਉਗੁਣ' ਚੇਤੇ ਨਾ ਰੱਖਣੇ, ਇਸ ਗੁਣ ਦਾ ਨਾਮ ਖਿਮਾ ਹੈ।

ਅੰਦਰ (ਪਹਿਰੈ) ਪਹਿਰਨਾ ਭਾਵ ਧਾਰਨ ਕਰੇ ਤਾਂ ਉਹ ਉਸ (ਲਾਲ) ਪਿਆਰੇ ਪ੍ਰਮੇਸਰ ਦੀ ਪਿਆਰੀ ਹੋ ਕੇ, ਉਸਦੇ ਅਨੰਦ ਨੂੰ (ਰਾਵੈ) ਮਾਣ ਸਕਦੀ ਹੈ। **ਵਾ:** ਤਾਂ ਉਹ (ਲਾਲ) ਪਿਆਰਾ ਪ੍ਰਮੇਸਰ ਉਸ ਜਗਿਆਸੂ ਇਸਤਰੀ ਨੂੰ ਆਪਣੀ ਪਿਆਰੀ ਜਾਣ ਕੇ ਆਪਣੇ ਵਿਚ ਅਭੇਦ ਕਰਨ ਰੂਪ (ਰਾਵੈ) ਰਵਦਾ ਹੈ।

**ਲਾਲ ਬਹੁ ਗੁਣਿ; ਕਾਮਣਿ ਮੋਹੀ ॥**
**ਤੇਰੇ ਗੁਣ; ਹੋਹਿ ਨ ਅਵਰੀ ॥੧॥ ਰਹਾਉ ॥**

ਹੇ (ਲਾਲ) ਪਿਆਰੇ ਅਕਾਲ ਪੁਰਖ ਵਾਹਿਗੁਰੂ ! ਆਪ ਜੀ ਵਿਚ (ਬਹੁ) ਬਹੁਤੇ ਗੁਣਾਂ ਨੂੰ ਵੇਖ ਕੇ ਮੇਰੀ ਜਗਿਆਸੂ (ਕਾਮਣਿ) ਇਸਤਰੀ ਦੀ ਬਿਰਤੀ, ਆਪ ਦੇ ਸਰੂਪ ਵਿਚ (ਮੋਹੀ) ਮੋਹਿਤ ਹੋ ਗਈ ਹੈ। ਹੇ ਮਹਾਰਾਜ (ਤੇਰੇ) ਆਪ ਜੈਸੇ ਗੁਣ (ਅਵਰੀ) ਹੋਰ ਕਿਸੇ ਵਿਚ (ਹੋਹਿ ਨ) ਨਹੀਂ ਹੋ ਸਕਦੇ।

**ਹਰਿ ਹਰਿ ਹਾਰੁ, ਕੰਠਿ ਲੇ ਪਹਿਰੈ; ਦਾਮੋਦਰੁ ਦੰਤੁ ਲੇਈ ॥**

ਹੇ ਸਖੀ ! ਬਾਹਰੀ ਹਾਰਾਂ ਨੂੰ ਵੇਖ ਕੇ ਕਾਮੀ ਲੋਕ ਤਾਂ ਪ੍ਰਸੰਨ ਹੋ ਜਾਂਦੇ ਹਨ, ਪਰ ਵਾਹਿਗੁਰੂ ਪ੍ਰਸੰਨ ਨਹੀਂ ਹੁੰਦਾ। ਇਸ ਕਰਕੇ, ਜੋ (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ ਉਚਾਰਨ ਕਰਨਾ ਹੈ। ਯਥਾ:

**ਹਰੀ ਹਰੰਤੀ ਪਾਪਾਨੀ ਦੁਸਟ ਚਿੱਤ੍ਰਪੀ ਸਿੰਮ੍ਰਿਤਾ।** *(ਸਰੁਤੀ ਪ੍ਰਮਾਣ)*

ਇਸ ਹਾਰ ਨੂੰ (ਲੇ) ਲੈ ਕੇ (ਕੰਠਿ) ਹਿਰਦੇ ਵਿਚ (ਪਹਿਰੈ) ਪਹਿਰਨਾ ਭਾਵ ਧਾਰਨ ਕਰਨਾ ਕਰੇ ਅਤੇ ਜੋ ਪ੍ਰਮੇਸਰ ਦਾ 'ਦਾਮੋਦਰ' ਨਾਮ ਉਚਾਰਨਾ ਹੈ, ਇਹ ਸਾਧਨਾ ਰੂਪ ਦੰਦਾ ਨੂੰ ਨਿਰਮਲ ਕਰਨ ਲਈ (ਦੰਤੁ) ਦੰਦਾਸਾ (ਲੇਈ) ਲੈਣਾ ਕਰੇ।

**ਨੋਟ :** ਇੱਥੇ ਸਤਿਗੁਰੂ ਜੀ ਵਰਨ ਮੈਤ੍ਰੀ ਦੁਆਰਾ ਸ਼ਬਦ ਲਿਖ ਰਹੇ ਹਨ। ਜਿੱਥੇ ਮਿੱਤਰ ਅੱਖਰਾਂ ਨੂੰ, ਭਾਵ ਇੱਕ ਜੈਸੇ ਅੱਖਰਾਂ ਨੂੰ ਇਕੱਠੇ ਕਰਕੇ ਲਿਖਿਆ ਜਾਵੇ, **ਵਾ:** ਜਿੱਥੇ ਉਪਮਾਨ ਅਤੇ ਉਪਮੇਯ ਪਦ ਇਕੋ ਅੱਖਰ ਤੋਂ ਰੱਖੇ ਹੋਣ, ਇਸਦਾ ਨਾਮ 'ਵਰਨ ਮੈਤ੍ਰੀ' ਹੈ। ਜਿਵੇਂ ਸਤਿਗੁਰਾਂ ਨੇ 'ਹਾਹੇ' ਅੱਖਰ ਤੋਂ 'ਹਰਿ ਹਰਿ' ਤੇ 'ਹਾਰੁ' ਨੂੰ ਅਤੇ 'ਦੱਦੇ' ਅੱਖਰ ਤੋਂ ਦਾਮੋਦਰੁ ਅਤੇ 'ਦੰਤੁ' ਨੂੰ ਇਕੱਠੇ ਕਰਕੇ ਲਿਖਿਆ ਹੈ। ਅਗਲੀਆਂ ਪੰਕਤੀਆਂ ਵਿਚ ਵੀ ਵਰਨ ਮੈਤ੍ਰੀ (ਅੱਖਰਾਂ ਦੀ ਮਿੱਤਰਤਾ) ਹੁੰਦੀ ਹੈ।

**ਸ਼ੰਕਾ :** ਸਾਡੇ ਤਾਂ ਹੱਥਾਂ ਵਿਚ ਕੰਗਨ ਪਾਏ ਹੁੰਦੇ ਹਨ?

**ਕਰ ਕਰਿ ਕਰਤਾ, ਕੰਗਨ ਪਹਿਰੈ; ਇਨ ਬਿਧਿ ਚਿਤੁ ਧਰੇਈ ॥੨॥**

**ਉੱਤਰ :** ਹੇ ਸਖੀ ! ਜੋ 'ਕਰਤਾ-ਕਰਤਾ' ਕਹਿ (ਕਰਿ) ਕਰਕੇ ਪਤੀ ਪ੍ਰਮੇਸਰ ਦਾ ਨਾਮ ਉਚਾਰਨਾ ਹੈ, ਇਹ (ਕਰ) ਹੱਥ ਵਿਚ ਕੰਗਨ (ਪਹਿਰੈ) ਪਹਿਰਨਾ ਕਰੇ ਅਤੇ (ਇਨ) ਇਸ (ਬਿਧਿ) ਵਿਧੀ ਨਾਲ ਪ੍ਰਮੇਸਰ ਵਿਚ ਚਿੱਤ ਜੋੜ ਕੇ (ਧਰੇਈ) ਧੀਰਜ ਰੱਖਣਾ ਕਰੇ। **ਵਾ:** ਇਸ ਵਿਧੀ ਦੁਆਰਾ ਚਿਤ ਧੀਰਜਤਾਈ ਨੂੰ ਧਾਰਦਾ ਹੈ। **ਵਾ:** ਜੇਕਰ ਇਸ ਤਰੀਕੇ ਨਾਲ ਆਪਣੇ ਚਿੱਤ ਨੂੰ ਪਤੀ ਪ੍ਰਮੇਸਰ ਵਿਚ ਜੋੜ ਕੇ ਰੱਖੇ ਤਾਂ ਇਸ ਨੂੰ ਪਤੀ ਅਕਾਲ ਪੁਰਖ ਮਿਲ ਪਵੇਗਾ।

**ਸ਼ੰਕਾ :** ਅਸੀਂ ਤਾਂ ਚੀਚੀ ਵਿਚ ਛਾਪ ਵੀ ਪਾਈ ਹੁੰਦੀ ਹੈ। ਇਧਰ ਕਿਹੜੀ ਛਾਪ ਪਾਉਣੀ ਹੈ।

**ਮਧੁਸੂਦਨੁ ਕਰ ਮੁੰਦਰੀ ਪਹਿਰੈ; ਪਰਮੇਸਰੁ ਪਟੁ ਲੇਈ ॥**

**ਉੱਤਰ :** ਹੇ ਸਖੀ ! ਜੋ (ਮਧੁ) ਮਧੂ ਦੈਂਤ ਨੂੰ (ਸੂਦਨੁ) ਕੱਟਣ ਵਾਲੇ **ਵਾ:** ਜੋ ਮਨ ਰੂਪ ਮਧੂ ਦੈਂਤ ਨੂੰ ਬਿਰਤੀ ਆਰੂੜ

ਚੇਤਨ ਹੋ ਕੇ ਕੱਟਣ ਵਾਲੇ ਚੇਤਨ ਪ੍ਰਮੇਸਰ ਦੇ 'ਮਧੁਸੂਦਨੁ-ਮਧੁਸੂਦਨੁ' ਨਾਮ ਨੂੰ ਜਪਣਾ ਹੈ, ਇਹ (ਕਰ) ਹੱਥ ਵਿਚ (ਮੁੰਦਰੀ) ਛਾਪ (ਪਹਿਰੈ) ਪਹਿਰਨਾ ਕਰੇ ਅਤੇ ਜੋ 'ਪ੍ਰਮੇਸਰ-ਪ੍ਰਮੇਸਰ' ਨਾਮ ਉਚਾਰਨ ਕਰਨਾ ਹੈ। ਇਹ (ਪਟੁ) ਰੇਸ਼ਮ ਦੇ ਬਸਤਰ (ਲੇਈ) ਲੈਣਾ ਕਰੇ।

**ਪ੍ਰਸ਼ਨ :** ਸਾਡੇ ਤਾਂ ਇਸਤਰੀਆਂ ਕੇਸਾਂ ਨੂੰ ਪਾਸੇ ਕਰਕੇ ਚਿੱਟੇ ਮਾਸ 'ਤੇ ਸੰਧੂਰ ਲਾਉਂਦੀਆਂ ਹਨ, ਇਧਰ ਕੀ ਕਰਨਾ ਪੈਂਦਾ ਹੈ?

## ਧੀਰਜੁ, ਧੜੀ ਬੰਧਾਵੈ ਕਾਮਣਿ; ਸ੍ਰੀ ਰੰਗੁ, ਸੁਰਮਾ ਦੇਈ ॥੩॥

**ਉੱਤਰ :** ਪ੍ਰਮੇਸਰ ਦੀ (ਕਾਮਣਿ) ਚਾਹਵਾਨ ਜਗਿਆਸੂ ਇਸਤਰੀ *ਧੀਰਜ ਧਾਰਨ ਰੂਪ **(ਧੜੀ) ਧੜੀਆਂ, ਮੀਢੀਆਂ, ਪੱਟੀਆਂ (ਬੰਧਾਵੈ) ਗੁੰਦਣਾ ਕਰੇ, **ਵਾ:** ਅੰਤਹਕਰਨ ਰੂਪ ਸਿਰ ਦੇ ਸੰਕਲਪ ਵਿਕਲਪ ਰੂਪ ਕੇਸਾਂ ਨੂੰ ਹਟਾ ਕੇ, ਮਨ ਵਿਚ ਧੀਰਜ ਧਾਰਨ ਰੂਪ ਸੰਧੂਰ ਪਾਉਣਾ ਕਰੇ ਅਤੇ ਜੋ (ਸ੍ਰੀ) ਲੱਛਮੀ ਨੂੰ (ਰੰਗੁ) ਅਨੰਦ ਦੇਣ ਵਾਲੇ **ਵਾ:** (ਸ੍ਰੀ) ਸੋਭਾ ਨੂੰ ਦੇਣ ਵਾਲੇ **ਵਾ:** (ਸ੍ਰੀ) ਸ਼੍ਰੋਮਣੀ ਅਨੰਦ ਨੂੰ ਦੇਣ ਵਾਲੇ ਪ੍ਰਮੇਸਰ ਦੇ 'ਸ੍ਰੀ-ਰੰਗੁ' 'ਸ੍ਰੀ-ਰੰਗੁ' ਨਾਮ ਨੂੰ ਉਚਾਰਨਾ ਹੈ, ਇਸ 'ਸ੍ਰੀ ਰੰਗੁ' ਨਾਮ ਉਚਾਰਨ ਕਰਨ ਰੂਪ ਸੁਰਮੇ ਨੂੰ ਜੁਗਤੀਆਂ ਰੂਪ ਸਲਾਈਆਂ ਨਾਲ ਆਪਣੇ ਮਨ, ਬੁੱਧੀ ਰੂਪ ਨੇਤ੍ਰਾਂ ਵਿਚ (ਦੇਈ) ਦੇਣਾ ਭਾਵ ਪਾਉਣਾ ਕਰੇ।

ਹੁਣ ਤਾਂ ਬੀਬੀਆਂ ਮੀਢੀਆਂ ਘੱਟ ਹੀ ਕਰਦੀਆਂ ਹਨ। ਬਹੁਤੀਆਂ ਬਕਸੂਏ ਆਦਿਕਾਂ ਨਾਲ ਕੇਸ ਬੰਨ੍ਹ ਲੈਂਦੀਆਂ ਹਨ ਅਤੇ ਕਈ ਛੱਲਿਆਂ ਵਾਲੇ ਕੇਸ ਬਣਾਉਣ ਵਾਸਤੇ ਉੱਤੋਂ ਕਟਵਾ ਲੈਂਦੀਆਂ ਹਨ। ਪਰ ਸਿੱਖ ਪਰਿਵਾਰਾਂ ਦੀਆਂ ਧੀਆਂ ਹੋ ਕੇ ਇਹ ਸਭ ਕਰਨਾ ਕਦਾਚਿਤ ਵਾਜਬ ਨਹੀਂ ਹੈ।

## ਮਨ ਮੰਦਰਿ ਜੇ ਦੀਪਕੁ ਜਾਲੇ; ਕਾਇਆ ਸੇਜ ਕਰੇਈ ॥

ਜੇਕਰ ਜਗਿਆਸੂ ਰੂਪ ਇਸਤਰੀ ਆਪਣੇ (ਮਨ) ਅੰਤਹਕਰਣ ਨੂੰ ਹੀ ਮੰਦਰ ਬਣਾ ਕੇ, ਇਸ ਵਿਚ ਗੁਰੂ ਸਾਹਿਬ ਜੀ ਦੇ ਸ਼ਬਦ ਰੂਪ (ਦੀਪਕੁ) ਦੀਵੇ ਨੂੰ, ਸ਼ਾਸਤਰਾਂ ਦੇ ਸਿਧਾਂਤ ਰੂਪ ਤੇਲ ਪਾ ਕੇ ਤੇ ਵਿਚ ਭਉ ਰੂਪ ਵੱਟੀ ਪਾ ਕੇ ਗੁਰਾਂ ਦੀ ਸਿੱਖਿਆ ਰੂਪ ਤੀਲੀ ਦੁਆਰਾ (ਜਾਲੇ) ਜਾਲਣਾ ਭਾਵ ਜਗਾਉਣਾ ਕਰੇ ਅਤੇ ਪਤੀ ਪ੍ਰਮੇਸਰ ਦੀ ਪ੍ਰਾਪਤੀ ਲਈ (ਕਾਇਆ) ਦੇਹੀ, **ਵਾ:** (ਕਾਇਆ) ਬੁੱਧੀ ਨੂੰ (ਸੇਜ) ਸੇਜਾ ਬਣਾਉਣਾ (ਕਰੇਈ) ਕਰੇ।

**ਨੋਟ :** ਜਿਸ ਤਰ੍ਹਾਂ ਸਤਿਗੁਰੂ ਜੀ ਨੇ 'ਇੱਕ ਵਿੱਚ ਅਨੇਕ ਭਾਵਨਾ' ਕਰਕੇ ਵਾਹਿਗੁਰੂ ਪ੍ਰਮੇਸਰ ਨਾਲ ਬਹੁਤ ਸਾਰੇ ਰਿਸ਼ਤਿਆਂ ਦਾ ਕਥਨ ਕੀਤਾ ਹੈ। ਯਥਾ :

**ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥** (ਅੰਗ : ੧੦੩)

ਇਸੇ ਤਰ੍ਹਾਂ ਇੱਥੇ ਵੀ 'ਇੱਕ ਵਿੱਚ ਅਨੇਕ ਭਾਵਨਾ' ਕਰਕੇ ਕਥਨ ਕੀਤਾ ਹੈ। ਭਾਵ ਪਿੱਛੇ ਮਨ ਨੂੰ ਮੋਤੀ ਆਖਿਆ ਸੀ ਤੇ ਇੱਥੇ ਮਨ ਨੂੰ ਹੀ ਮੰਦਰ ਆਖ ਦਿੱਤਾ ਹੈ।

## ਗਿਆਨਰਾਉ ਜਬ ਸੇਜੈ ਆਵੈ; ਤ ਨਾਨਕ ਭੋਗੁ ਕਰੇਈ ॥੪॥੧॥੩੫॥

(ਦੂਸਰਾ ਪਾਠ- 'ਗਿਆਨ ਰਾਉ')

ਸਤਿਗੁਰੂ ਸਾਹਿਬ ਕਹਿੰਦੇ ਹਨ ਕਿ ਫਿਰ (ਜਬ) ਜਦੋਂ ਸਮਵਾਯ ਗਿਆਨ, ਸੰਬੰਧ ਗਿਆਨ, ਸੰਬਾਦ

---

* **ਧੀਰਜ :** ਜੇ ਇਕਾਂਤ ਦੇਸ਼ ਵਿਚ ਵਿਸ਼ੇ ਪ੍ਰਾਪਤ ਹੋ ਜਾਣ, ਜਿੱਥੇ ਕਿਸੇ ਦਾ ਭੈ ਨਾ ਹੋਵੇ, ਉੱਥੇ ਵੀ ਚਿੱਤ ਨਾ ਡੁਲਾਉਣਾ ਅਤੇ ਜਤ-ਸਤ ਨਾ ਗਵਾਉਣਾ। ਇਸ ਗੁਣ ਦਾ ਨਾਮ 'ਧੀਰਜ' ਹੈ।

** **ਧੜੀ :** ਜੋ ਸੁਹਾਗਣ ਬੀਬੀਆਂ ਕੇਸਾਂ ਨੂੰ ਪਾਸੇ ਕਰਕੇ, ਚੀਰਨੀ ਬਣਾ ਕੇ ਉਸ ਵਿਚ ਸੰਧੂਰ ਭਰਦੀਆਂ ਹਨ, ਇਸ ਨੂੰ ਪੰਜਾਬ ਵਿਚ 'ਧੜੀ' ਆਖਦੇ ਹਨ।

ਗਿਆਨ, ਸ੍ਰਵਨ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ ਅਤੇ ਤਤ ਤ੍ਵੰ ਦੇ ਸੋਧਨ ਗਿਆਨ ਆਦਿਕ ਸਾਰੇ ਗਿਆਨਾਂ ਦਾ (ਰਾਉ) ਰਾਜਾ ਅਪ੍ਰੋਖ ਗਿਆਨ ਅੰਤਹਕਰਣ ਰੂਪ (ਸੇਜੈ) ਸੇਜਾ ਉੱਤੇ (ਆਵੈ) ਆਉਂਦਾ ਹੈ, **ਵਾ:** ਜਦੋਂ (ਗਿਆਨਰਾਉ) ਗਿਆਨ ਸਰੂਪ ਅਕਾਲ ਪੁਰਖ ਵਾਹਿਗੁਰੂ ਆਪ ਆ ਕੇ ਜਗਿਆਸੂ ਇਸਤਰੀ ਦੇ ਹਿਰਦੇ ਰੂਪ ਸੇਜਾ ਉੱਤੇ ਬਿਰਾਜਮਾਨ ਭਾਵ ਸਾਖਿਆਤ ਹੁੰਦਾ ਹੈ, ਉਦੋਂ ਜਗਿਆਸੂ ਰੂਪ ਇਸਤਰੀ ਤਤ੍ਵਮਸੀ, ਅਹੰਬ੍ਰਹਮਾਸਮੀ ਤੇ ਸੋ ਹੰ ਹੰ ਸਾ ਆਦਿਕ ਮਹਾਂਵਾਕਾਂ ਦੁਆਰਾ ਜੀਵ ਈਸ਼ ਦੀ ਏਕਤਾ ਦਾ ਅਭੇਦ ਨਿਸ਼ਚੈ ਕਰਨ ਰੂਪ ਭੋਗ ਮਾਨਣਾ (ਕਰੇਈ) ਕਰਦੀ ਹੈ। ਯਥਾ :

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥** *(ਅੰਗ : ੮੪੬)*

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** *(ਅੰਗ : ੨੭੮)*

ਜਦੋਂ ਸਤਿਗੁਰੂ ਜੀ ਨੇ ਪਦਮਨੀਆਂ ਨੂੰ ਇਹ ਉਪਦੇਸ਼ ਦਿੱਤਾ ਤਾਂ ਸਤਿਗੁਰਾਂ ਤੋਂ ਇਹ ਉਪਦੇਸ਼ ਸੁਣ ਕੇ ਉਹਨਾਂ ਪਦਮਨੀਆਂ ਦੇ ਮਨ ਸ਼ਾਂਤ ਹੋ ਗਏ। ਉਹਨਾਂ ਨੇ ਰਾਜੇ ਸ਼ਿਵਨਾਭ ਨੂੰ ਜਾ ਕੇ ਦੱਸਿਆ ਕਿ ਹੇ ਰਾਜਨ ! ਸਾਨੂੰ ਤਾਂ ਦੁਨੀਆਂ ਦੇ ਵਿਸ਼ੇ ਵਿਸ਼ਟਾ ਦੀ ਨਿਆਈਂ ਪ੍ਰਤੀਤ ਹੋਣ ਲੱਗ ਪਏ ਹਨ। ਸਤਿਗੁਰੂ ਜੀ ਨੇ ਕਿਰਪਾ ਕਰਕੇ ਸਾਡੇ ਮਨਾਂ ਵਿਚੋਂ ਕਾਮ ਦ੍ਰਿਸ਼ਟੀ ਮੇਟ ਦਿੱਤੀ ਹੈ। ਪਦਮਨੀਆਂ ਤੋਂ ਇਹ ਗੱਲ ਸੁਣ ਕੇ ਰਾਜਾ ਮਹਾਰਾਜ ਸਾਹਿਬ ਜੀ ਦੇ ਚਰਣੀਂ ਪੈ ਕੇ ਸਿੱਖ ਬਣਿਆ ਸੀ।

## ਆਸਾ ਮਹਲਾ ੧ ॥

ਸਤਿਗੁਰੂ ਜੀ ਪਾਵਨ ਉਪਦੇਸ਼ ਬਖਸ਼ਦੇ ਹਨ ਕਿ ਹੇ ਭਾਈ ! ਮਨੁੱਖ ਦੀ ਓਟ ਛੱਡ ਕੇ ਇੱਕ ਵਾਹਿਗੁਰੂ ਦੀ ਓਟ ਰੱਖਣੀ ਚਾਹੀਦੀ ਹੈ। ਕਿਉਂਕਿ :

## ਕੀਤਾ ਹੋਵੈ ਕਰੇ ਕਰਾਇਆ; ਤਿਸੁ ਕਿਆ ਕਹੀਐ ਭਾਈ ॥

ਹੇ ਭਾਈ ! ਇਹ ਸੰਸਾਰ ਜਾਂ ਜੀਵ ਉਸ ਵਾਹਿਗੁਰੂ ਪ੍ਰਮੇਸਰ ਦਾ ਪੈਦਾ ਕੀਤਾ ਹੋਇਆ ਹੀ (ਹੋਵੈ) ਹੁੰਦਾ ਹੈ ਅਤੇ ਇਹ ਜੀਵ ਵਾਹਿਗੁਰੂ ਦੇ ਹੁਕਮ ਦੁਆਰਾ ਹੀ, ਕਾਲ ਜਾਂ ਕਰਮਾਂ ਵੱਸ ਹੋ ਕੇ, ਸੰਚਿਤ, ਕਿਰੇਮਾਨ ਅਤੇ ਪ੍ਰਾਲਬਧ ਕਰਮਾਂ ਅਨੁਸਾਰ ਕਰਾਇਆ ਹੋਇਆ ਕਰਮਾਂ ਨੂੰ (ਕਰੇ) ਕਰਦਾ ਹੈ। ਇਸ ਕਰਕੇ (ਤਿਸੁ) ਉਸ ਜੀਵ ਅੱਗੇ (ਕਿਆ) ਕੀ ਬੇਨਤੀ (ਕਹੀਐ) ਕਥਨ ਕਰਨੀ ਹੈ? ਜੋ ਆਪ ਕਰਮਾਂ ਦੇ ਅਧੀਨ ਹੈ ਭਾਵ ਮਾਇਆ ਜਾਂ ਮਾਇਕੀ ਪਦਾਰਥਾਂ ਵਾਸਤੇ, **ਵਾ:** ਮੁਕਤੀ ਦੀ ਪ੍ਰਾਪਤੀ ਲਈ ਤੁੱਛ ਜੀਵਾਂ ਅੱਗੇ ਅਧੀਨ ਹੋ ਕੇ ਬੇਨਤੀਆਂ ਕਰਨੀਆਂ ਯੋਗ ਨਹੀਂ ਹਨ, ਬਲਕਿ ਜੋ ਪ੍ਰਮੇਸਰ ਸਰਬ ਕਲਾ ਸਮਰੱਥ ਹੈ, ਉਸਦੇ ਅੱਗੇ ਬੇਨਤੀਆਂ ਕਰਨੀਆਂ ਚਾਹੀਦੀਆਂ ਹਨ।

**ਅਥਵਾ :** ਜਿਹੜੇ ਸੰਸਾਰ ਦੇ ਜੀਵ ਆਪਣੇ ਕਰਮਾਂ ਅਨੁਸਾਰ ਕੀਤੇ ਹੋਏ ਦਾ ਫਲ ਪ੍ਰਾਪਤ ਕਰਦੇ ਹਨ, ਉਹਨਾਂ ਦੇ ਪਾਸ ਕੀ ਕਹਿਣਾ ਹੈ। ਭਾਵ ਉਹਨਾਂ ਦੇ ਪਾਸੋਂ ਕੁਝ ਵੀ ਮੰਗਣ ਦੀ ਲੋੜ ਨਹੀਂ ਹੈ। ਕਿਉਂਕਿ ਉਹ ਤਾਂ ਆਪ ਪ੍ਰਮੇਸਰ ਦੇ ਆਸਰੇ ਜਿਉਂਦੇ ਹਨ।

**ਅਥਵਾ :** ਜਿਸ ਪ੍ਰਮੇਸਰ ਦਾ ਪਿੱਛੇ ਕੀਤਾ ਹੋਇਆ ਹੁੰਦਾ ਸੀ ਤੇ ਹੁਣ ਜਿਸ ਪ੍ਰਮੇਸਰ ਦਾ ਕਰਾਇਆ ਹੋਇਆ ਜੀਵ ਕਰਮ ਕਰਦਾ ਹੈ, ਉਸ ਪ੍ਰਮੇਸਰ ਨੂੰ ਕੀ ਕਹਿਣਾ ਹੈ। ਭਾਵ ਕੁਝ ਵੀ ਨਹੀਂ ਕਹਿ ਸਕਦੇ।

## ਜੋ ਕਿਛੁ ਕਰਣਾ, ਸੋ ਕਰਿ ਰਹਿਆ; ਕੀਤੇ ਕਿਆ ਚਤੁਰਾਈ ॥੧॥

ਉਸ ਵਾਹਿਗੁਰੂ ਨੇ ਜੋ (ਕਿਛੁ) ਕੁਝ ਪਿੱਛੇ ਕਰਨਾ ਸੀ ਉਹ ਕਰਦਾ ਸੀ ਅਤੇ ਜੋ ਕੁਝ ਹੁਣ ਕਰਨਾ ਹੈ, (ਸੋ) ਉਹ ਕਰ (ਰਹਿਆ) ਰਿਹਾ ਹੈ। ਯਥਾ :

**ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ॥** *(ਅੰਗ : ੪੬੯)*

ਇਸ ਲਈ ਇਹ ਜਿਹੜੇ ਉਸਦੇ ਪੈਦਾ ਕੀਤੇ ਹੋਏ ਜੀਵ ਹਨ। ਇਹਨਾਂ ਦੀ ਉਸ ਅੱਗੇ (ਕਿਆ) ਕੀ ਚਤੁਰਾਈ ਚੱਲ ਸਕਦੀ ਹੈ? ਭਾਵ ਕੋਈ ਚਤੁਰਾਈ ਨਹੀਂ ਚੱਲ ਸਕਦੀ। ਇਹ ਤਾਂ ਐਂਵੇ ਅਣਹੋਇਆ ਹੰਕਾਰ ਚੁੱਕੀ ਫਿਰਦੇ ਹਨ।

### *ਸਾਖੀ—ਅਫਲਾਤੂ ਦੀ

### ਤੇਰਾ ਹੁਕਮੁ ਭਲਾ; ਤੁਧੁ ਭਾਵੈ ॥

ਹੇ ਪ੍ਰਮੇਸਰ ! ਸਾਨੂੰ ਤਾਂ (ਤੇਰਾ) ਆਪ ਜੀ ਦਾ ਹੁਕਮ (ਭਲਾ) ਚੰਗਾ ਲੱਗਦਾ ਹੈ ਅਤੇ ਜਿੰਨ੍ਹਾਂ ਨੂੰ ਆਪ ਦਾ ਹੁਕਮ ਚੰਗਾ ਲੱਗਦਾ ਹੈ **ਵਾ:** ਜਿਹੜਾ ਆਪ ਜੀ ਦੇ ਭਾਣੇ ਵਿਚ ਚਲਦਾ ਹੈ, ਉਹ ਪੁਰਖ (ਤੁਧੁ) ਆਪ ਜੀ ਨੂੰ (ਭਾਵੈ) ਭਾਉਂਦਾ, ਚੰਗਾ ਲੱਗਦਾ ਹੈ।

**ਅਥਵਾ :** ਜੋ ਆਪ ਜੀ ਦੇ ਹੁਕਮ ਨੂੰ ਭਲਾ ਕਰਕੇ ਮੰਨਦਾ ਹੈ ਉਹ ਤੁਹਾਨੂੰ ਭਾਉਂਦਾ ਹੈ।

### ਨਾਨਕ, ਤਾ ਕਉ ਮਿਲੈ ਵਡਾਈ; ਸਾਚੇ ਨਾਮਿ ਸਮਾਵੈ ॥੧॥ ਰਹਾਉ ॥

ਸਤਿਗੁਰੂ ਜੀ ਕਹਿੰਦੇ ਹਨ, ਹੇ ਸੱਚੇ ਪਾਤਸ਼ਾਹ ! ਆਪ ਜੀ ਦੇ ਦਰ ਤੋਂ (ਤਾ) ਉਹਨਾਂ (ਕਉ) ਨੂੰ ਸਰੂਪ ਦੀ ਪ੍ਰਾਪਤੀ ਰੂਪ (ਵਡਾਈ) ਵਡਿਆਈ (ਮਿਲੈ) ਮਿਲਦੀ ਹੈ, ਜਿੰਨ੍ਹਾਂ ਦਾ ਮਨ ਆਪ ਜੀ ਦੇ (ਸਾਚੇ) ਸੱਚੇ ਨਾਮ ਵਿਚ, **ਵਾ:** (ਸਾਚੇ) ਸੱਚੇ ਸਰੂਪ ਲਖਣਾ ਵਿਚ (ਸਮਾਵੈ) ਸਮਾ ਜਾਂਦਾ, ਮਿਲ ਜਾਂਦਾ ਹੈ। **ਵਾ:** ਹੇ ਮਹਾਰਾਜ ! ਸੱਚੇ ਨਾਮ ਨੂੰ ਜਪਣ ਵਾਲਾ ਤੁਹਾਡੇ ਵਿਚ ਹੀ ਅਭੇਦ ਹੋ ਜਾਂਦਾ ਹੈ।

### ਕਿਰਤੁ ਪਇਆ ਪਰਵਾਣਾ ਲਿਖਿਆ; ਬਾਹੁੜਿ ਹੁਕਮੁ ਨ ਹੋਈ ॥

ਇਸ ਜੀਵ ਦੇ (ਕਿਰਤੁ) ਕੀਤੇ ਹੋਏ ਕਰਤੱਬਾਂ ਅਨੁਸਾਰ ਇਸਦੇ ਮੱਥੇ ਉੱਤੇ ਲੇਖ (ਪਇਆ) ਪੈ ਗਿਆ ਹੈ ਤੇ ਇਹ ਲਿਖਿਆ ਹੋਇਆ ਲੇਖ ਹੀ ਪ੍ਰਾਲਬਧ ਕਰਮ ਰੂਪ (ਪਰਵਾਣਾ) ਪਰਵਾਨਾ, ਚਿੱਠਾ ਬਣ ਗਿਆ ਹੈ। ਫਿਰ ਪ੍ਰਮੇਸਰ ਨੇ ਹੁਕਮ ਕਰਕੇ ਇਸਦੇ ਮੱਥੇ ਉੱਤੇ ਸਾਰਾ ਲੇਖ, ਇਕੋ ਵਾਰ ਲਿਖ ਦਿੱਤਾ ਹੈ ਕਿ ਇਸ ਜੀਵ ਨੂੰ ਇਤਨਾ ਦੁੱਖ-ਸੁੱਖ, ਅਤੇ ਇਤਨਾ ਤੇਜ ਪ੍ਰਤਾਪ ਪ੍ਰਾਪਤ ਹੋਵੇਗਾ। ਜਿਸ ਕਰਕੇ (ਬਾਹੁੜਿ) ਫੇਰ ਹੁਕਮ ਕਰਨ ਦੀ ਲੋੜ (ਨ ਹੋਈ) ਨਹੀਂ ਹੁੰਦੀ। ਇਸ ਅਰਥ ਨੂੰ ਇਸ ਤਰ੍ਹਾਂ ਵੀ ਕੀਤਾ ਜਾਂਦਾ ਹੈ :

**ਅਥਵਾ :** ਇਸ ਜੀਵ ਦੇ ਮੱਥੇ ਉੱਤੇ ਜੋ (ਕਿਰਤੁ) ਕੀਤੇ ਹੋਏ ਕਰਮਾਂ ਅਨੁਸਾਰ ਲੇਖ (ਪਇਆ) ਪੈ ਗਿਆ ਹੈ, ਉਹ ਹੀ (ਪਰਵਾਣਾ) ਪ੍ਰਵਾਣਨੀਕ ਲਿਖਿਆ ਗਿਆ ਹੈ। ਇਸ ਲਈ (ਬਾਹੁੜਿ) ਫਿਰ ਹੁਕਮ (ਨ ਹੋਈ) ਨਹੀਂ ਹੋ ਸਕਦਾ ਕਿ ਇਹ ਲੇਖ ਠੀਕ ਨਹੀਂ ਹੈ, ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ ਲਿਖ ਦੇਵੋ।

### ਜੈਸਾ ਲਿਖਿਆ, ਤੈਸਾ ਪੜਿਆ; ਮੇਟਿ ਨ ਸਕੈ ਕੋਈ ॥੨॥

*('ਪੜਿਆ' ਨਹੀ ਬੋਲਣਾਂ, ਪੋਲਾ ਬੋਲੋ)*

(ਜੈਸਾ) ਜਿਸ ਤਰ੍ਹਾਂ ਦਾ ਲੇਖ ਉਸ ਪ੍ਰਮੇਸਰ ਨੇ ਕਰਮ ਪ੍ਰਦਾਤਾ ਹੋ ਕੇ, ਇਸ ਜੀਵ ਦੇ ਮੱਥੇ ਉੱਤੇ (ਲਿਖਿਆ) ਲਿਖ ਦਿੱਤਾ ਹੈ, (ਤੈਸਾ) ਉਸੇ ਤਰ੍ਹਾਂ ਦਾ (ਪੜਿਆ) ਪੈ ਗਿਆ ਹੈ।

**ਕਰੀ ਲੋਹ ਕਲਮੰ ਲਿਖਿਯੋ ਲੇਖ ਮਾਥੰ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਵਾ:** ਜੈਸਾ ਲੇਖ ਲਿਖਿਆ ਗਿਆ ਹੈ, (ਤੈਸਾ) ਉਸੇ ਪ੍ਰਕਾਰ ਦਾ ਹੀ ਬੇਦਾਂ ਸ਼ਾਸ਼ਤਰਾਂ ਦੁਆਰਾ (ਪੜਿਆ)

---

* ਇਹ ਸਾਖੀ ਸ਼੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ ਦੇ ਪੰਨਾ ਨੰ. ੧੩੫ 'ਤੇ ਵੇਖੋ।

ਪੜ੍ਹਿਆ ਗਿਆ ਹੈ ਅਤੇ ਉਸਨੂੰ ਕੋਈ ਵੀ (ਮੇਟਿ) ਮਿਟਾ (ਨ ਸਕੈ) ਨਹੀਂ ਸਕਦਾ। ਯਥਾ:

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥** *(ਅੰਗ : ੯੩੭)*

**ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ॥**

**ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ॥** *(ਅੰਗ : ੧੪੧੩)*

## ਜੇ ਕੋ ਦਰਗਹ ਬਹੁਤਾ ਬੋਲੈ; ਨਾਉ ਪਵੈ ਬਾਜਾਰੀ॥

ਜਿਸ ਤਰ੍ਹਾਂ ਜੇਕਰ (ਕੋ) ਕੋਈ ਬਾਦਸ਼ਾਹ ਦੀ ਕਚਹਿਰੀ ਵਿਚ ਜਾ ਕੇ ਬਹੁਤਾ (ਬੋਲੈ) ਬੋਲੇ, ਬਕਵਾਸ ਕਰਦਾ ਰਹੇ, ਤਾਂ ਉਸਦਾ (ਨਾਉ) ਨਾਮ (ਬਾਜਾਰੀ) ਮਸ਼ਖਰਾ, ਜਾਂ ਗੱਪੀ (ਪਵੈ) ਪੈ ਜਾਂਦਾ ਹੈ ਕਿ ਇਹ ਬਹੁਤਾ ਬੋਲਦਾ ਹੈ ਤੇ ਗੱਪਾਂ ਮਾਰਦਾ ਰਹਿੰਦਾ ਹੈ।

**ਅਥਵਾ :** ਜੇਕਰ (ਕੋ) ਕੋਈ ਵਾਹਿਗੁਰੂ ਦੀ (ਦਰਗਹ) ਦਰਗਾਹ, ਸਤਿਸੰਗਤ ਵਿੱਚ ਜਾ ਕੇ ਬਹੁਤਾ (ਬੋਲੈ) ਬੋਲਦਾ ਰਹੇ, ਬਕਵਾਸ ਹੀ ਕਰਦਾ ਰਹੇ, ਤਾਂ ਉਸਦਾ (ਨਾਉ) ਨਾਮ ਵੀ (ਬਾਜਾਰੀ) ਮਸ਼ਖਰਾ (ਪਵੈ) ਪੈ ਜਾਂਦਾ ਹੈ ਅਤੇ ਉਹ ਇੰਦ੍ਰੀਆਂ ਦੇ ਬਾਜਾਰ ਦੇ ਵਿਸ਼ਿਆਂ ਵਿਚ ਹੀ ਫਸਿਆ ਹੋਇਆ ਜਾਣਿਆ ਜਾਂਦਾ ਹੈ।

## ਸਤਰੰਜ ਬਾਜੀ ਪਕੈ ਨਾਹੀ; ਕਚੀ ਆਵੈ ਸਾਰੀ ॥੩॥

ਜਿਸ ਤਰ੍ਹਾਂ (ਸਤਰੰਜ) ਚੌਪੜ ਦੀ ਖੇਡ ਹੁੰਦੀ ਹੈ। ਉਸ ਵਿਚ ਜੇਕਰ ਬਾਜੀ (ਪਕੈ ਨਾਹੀ) ਨਾ ਪੱਕੇ, ਤਾਂ (ਸਾਰੀ) ਸਾਰੀਆਂ ਨਰਦਾਂ (ਕਚੀ) ਕੱਚੀਆਂ ਰਹਿ ਜਾਂਦੀਆਂ ਹਨ ਅਤੇ (ਆਵੈ) ਆਉਂਦੀਆਂ-ਜਾਂਦੀਆਂ ਰਹਿੰਦੀਆਂ ਹਨ। ਇਸੇ ਤਰ੍ਹਾਂ ਸੰਸਾਰ ਰੂਪ ਚੌਪੜ ਹੈ, ਚਾਰ ਦਿਸ਼ਾਵਾਂ ਇਸਦੇ ਚਾਰ ਪਾਸੇ ਹਨ। ਤਿੰਨ ਗੁਣਾਂ ਰੂਪ ਡਾਲਨੇ ਹਨ, ਜੀਵਾਂ ਰੂਪ ਨਰਦਾਂ ਹਨ ਅਤੇ ਚੌਰਾਸੀ ਲੱਖ ਜੂਨਾਂ ਰੂਪ ਖਾਨੇ ਹਨ। ਇਸ ਚੌਪੜ ਵਿਚ ਆਪਣੇ ਜੀਵਨ ਨੂੰ ਪ੍ਰਮੇਸਰ ਦੀ ਭਗਤੀ ਵਿਚ ਲਾਉਣ ਰੂਪ ਬਾਜੀ ਹੈ। ਜੇ ਕਰਕੇ ਜੀਵਨ ਵਿਚ ਪ੍ਰਮੇਸਰ ਦੀ ਭਗਤੀ (ਪਕੈ ਨਾਹੀ) ਪਰਪੱਕ ਨਾ ਹੋਵੇ, ਤਾਂ ਇਹ (ਸਾਰੀ) ਸਾਰੀਆਂ ਜੀਵਾਂ ਰੂਪ ਨਰਦਾਂ ਕੱਚੀਆਂ ਰਹਿ ਕੇ (ਆਵੈ) ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਭਾਵ ਭਗਤੀ ਪਰਪੱਕ ਕਰਨ ਤੋਂ ਬਿਨਾਂ ਜੀਵ ਜੰਮਣ ਮਰਣ ਵਿਚ ਪਏ ਰਹਿੰਦੇ ਹਨ।

**ਅਲੰਕਾਰ ਸ਼ਤਰੰਜ ਦਾ :**

ਜਿਸ ਤਰ੍ਹਾਂ ਚੌਪੜ ਦੇ ਚਾਰ ਪਾਸੇ ਹੁੰਦੇ ਹਨ। ਉਸੇ ਤਰ੍ਹਾਂ ਸੰਸਾਰ ਰੂਪੀ ਚੌਪੜ ਦੇ ਚਾਰਾਂ ਜੁਗਾਂ ਰੂਪ, **ਵਾ:** ਚਾਰੇ ਦਿਸ਼ਾਵਾਂ ਰੂਪ ਚਾਰ ਪਾਸੇ ਹਨ। ਚੌਰਾਸੀ ਲੱਖ ਜੂਨਾਂ ਇਸ ਚੌਪੜ ਦੇ ਖਾਨੇ ਹਨ। ਚਾਰ ਵਰਣ, ਚਾਰ ਆਸ਼ਰਮ, ਚਾਰ ਮਜ਼ਹਬ (ਸ਼ੀਆ, ਸੁੰਨੀ, ਰਾਫਜੀ ਅਤੇ ਇਮਾਮਸਾਫੀ) ਚਾਰ ਤਰ੍ਹਾਂ ਦੇ ਪੁਰਖ ਉੱਤਮ, ਮੱਧਮ, ਕਨਿਸ਼ਟ ਤੇ ਅਧਮ, ਇਹ ਸੋਲਾਂ ਨਰਦਾਂ ਹਨ। ਕਾਲ ਅਤੇ ਕਾਲੀ (ਨਾਰਦ ਦੀ ਪਤਨੀ) ਪਾਸਾ ਖੇਡ ਰਹੇ ਹਨ। ਜਿੰਨ੍ਹਾਂ ਨੂੰ ਤਾਂ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ ਇੰਨ੍ਹਾਂ ਬਾਰ੍ਹਾਂ ਦਾ ਦਮਨ ਕਰਨ ਰੂਪ ਪੌਂ ਬਾਰ੍ਹਾਂ ਪਏ ਹਨ। ਉਹ ਤਾਂ ਬਾਜ਼ੀ ਜਿੱਤ ਜਾਂਦੇ ਹਨ ਅਤੇ ਜਿੰਨ੍ਹਾਂ ਨੂੰ ਤਿੰਨਾਂ ਗੁਣਾਂ ਰੂਪੀ ਕਾਣੇ ਪੈ ਜਾਂਦੇ ਹਨ, ਉਹ ਮਨੁੱਖਾ ਬਾਜ਼ੀ ਨੂੰ ਹਾਰ ਜਾਂਦੇ ਹਨ। ਜਿਸ ਤਰ੍ਹਾਂ ਬਾਜ਼ੀ ਲਾਉਂਦਿਆਂ ਜੋਟੇ ਨੂੰ ਕੋਈ ਮਾਰ ਨਹੀਂ ਸਕਦਾ। ਇਸੇ ਤਰ੍ਹਾਂ ਜਿੰਨ੍ਹਾਂ ਦੀ ਬਿਰਤੀ ਦਾ ਸ਼ਬਦ ਨਾਲ ਜੋੜ ਹੋ ਗਿਆ, ਉਹ ਕਿਸੇ ਦੇ ਮਾਰੇ ਮਰਦੇ ਨਹੀਂ ਹਨ। ਉਹ ਤਾਂ ਪੁੱਗ ਜਾਂਦੇ ਹਨ ਅਤੇ ਜਿਵੇਂ ਕਾਲੀ ਨਰਦ ਮਾਰੀ ਜਾਂਦੀ ਹੈ। ਉਹ ਮੁੜ-ਮੁੜ ਕੇ ਆਉਂਦੀ ਹੈ। ਇਸੇ ਤਰ੍ਹਾਂ ਹੀ ਜਿੰਨ੍ਹਾਂ ਦੀ ਬਿਰਤੀ ਦਾ ਜੋੜ ਸ਼ਬਦ ਨਾਲ ਨਹੀਂ ਹੋਇਆ ਉਹ ਪੁਰਖ ਮੁੜ-ਮੁੜ ਕੇ ਜੂਨਾਂ ਵਿੱਚ ਆਉਂਦੇ ਰਹਿੰਦੇ ਹਨ।

ਸਤਿਗੁਰੂ ਜੀ ਬ੍ਰਹਮ ਗਿਆਨ ਦੀ ਅਵਸਥਾ ਵਿਚ ਟਿਕ ਕੇ ਉਪਦੇਸ਼ ਬਖਸ਼ਦੇ ਹਨ :

## ਨਾ ਕੋ ਪੜਿਆ ਪੰਡਿਤੁ ਬੀਨਾ; ਨਾ ਕੋ ਮੂਰਖੁ ਮੰਦਾ ॥

('ਪੜ੍ਹਿਆ' ਭਾਰਾ ਕਰਕੇ ਬੋਲੋ)

ਹੇ ਭਾਈ ! ਨਾ ਤਾਂ (ਕੋ) ਕੋਈ (ਪੜਿਆ) ਪੜ੍ਹਿਆ ਹੋਇਆ ਵਿਦਿਆਰਥੀ ਜਾਂ ਜਗਿਆਸੂ ਹੈ, ਨਾ ਕੋਈ ਸ਼ਾਸਤਰਾਂ ਦਾ ਗਿਆਤਾ (ਪੰਡਿਤੁ) ਵਿਦਵਾਨ ਹੈ, ਨਾ ਹੀ ਕੋਈ ਪ੍ਰਚਾਰ ਕਰਨ ਵਿੱਚ ਵਾਕਾਂ ਕਰਕੇ (ਬੀਨਾ) ਚਤੁਰ ਹੈ, **ਵਾ:** ਨਾ ਕੋਈ ਬੋਲਣ ਕਰਕੇ ਚਤੁਰ ਹੈ, ਨਾ ਕੋਈ ਆਪਣੇ ਆਪ ਮੂਰਖ ਹੈ ਅਤੇ ਨਾ ਹੀ (ਮੰਦਾ) ਮੰਦੇ ਸੁਭਾਅ ਵਾਲਾ ਹੈ।

## ਬੰਦੀ ਅੰਦਰਿ ਸਿਫਤਿ ਕਰਾਏ; ਤਾ ਕਉ ਕਹੀਐ ਬੰਦਾ ॥੪॥੨॥੩੬॥

ਜੋ (ਬੰਦੀ) ਮਾਇਆ ਵਿਚ ਰਹਿ ਕੇ ਸਿਫਤ ਕਰਾਉਂਦਾ ਹੈ **ਵਾ:** ਜੋ ਆਪ (ਬੰਦੀ) ਬੰਦਗੀ ਵਿਚ ਰਹਿ ਕੇ ਸਿਫਤ ਕਰਵਾਉਂਦਾ ਹੈ **ਵਾ:** ਜਿਸਦੇ ਪਾਸੋਂ ਪ੍ਰਮੇਸਰ (ਬੰਦੀ) ਬੰਦਗੀ ਰੂਪ (ਬੰਦੀ) ਬੰਦੀਖਾਨੇ ਵਿਚ, **ਵਾ:** ਸੰਸਾਰ ਰੂਪ ਬੰਦੀਖਾਨੇ ਵਿਚ **ਵਾ:** ਹੁਕਮ ਰੂਪ ਬੰਦੀਖਾਨੇ ਵਿੱਚ ਰੱਖ ਕੇ (ਸਿਫਤਿ) ਸਿਫਤ ਕਰਵਾ ਲਵੇ, (ਤਾ) ਉਸ (ਕਉ) ਨੂੰ ਮਹਾਰਾਜ ਸਾਹਿਬ ਦਾ (ਬੰਦਾ) ਸੇਵਕ, ਦਾਸ (ਕਹੀਐ) ਕਹੀਦਾ ਹੈ।

## ਆਸਾ ਮਹਲਾ ੧ ॥

**ਪਹਿਲੀ ਉਥਾਨਕਾ :**

'ਤ੍ਰੀਆਰਾਜ' ਦੇਸ਼ (ਅਸਾਮ) ਵਿਚ ਜੋਗੀਆਂ ਦੀ ਬੜੀ ਭਾਰੀ ਮਹਿਮਾ ਸੀ। ਇੱਥੇ ਹੀ ਆਸ਼ਰਮ ਬਣਾ ਕੇ ਭਰਥਰੀ ਜੀ ਵੀ ਵੱਸਦੇ ਸਨ। ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸ਼ਾਹ ਜੀ 'ਤ੍ਰੀਆਰਾਜ' ਗਏ, ਉੱਥੇ ਜਾਦੂਗਰਨੀਆਂ ਨੂੰ ਉਪਦੇਸ਼ ਦੇ ਕੇ, ਨਿਹਾਲ ਕਰਨ ਤੋਂ ਬਾਅਦ, ਪਿੱਛੇ ਮੁੜਦੇ ਹੋਏ, ਭਰਥਰੀ ਜੀ ਦੇ ਆਸ਼ਰਮ ਕੋਲ ਆ ਕੇ ਬਿਰਾਜਮਾਨ ਹੋਏ ਸਨ।

ਜਦੋਂ ਭਰਥਰੀ ਕਿਸੇ ਕੰਮ ਲਈ ਆਪਣੇ ਆਸ਼ਰਮ ਤੋਂ ਬਾਹਰ ਨਿਕਲਿਆ, ਤਾਂ ਸਾਹਮਣੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ, ਉਸਦਾ ਮਨ ਮੋਹਿਆ ਗਿਆ। ਉਸਨੇ ਨੇੜੇ ਆ ਕੇ ਪੁੱਛਿਆ ਕਿ ਤੁਸੀਂ ਕੌਣ ਹੋ? ਕਿੱਥੋਂ ਆਏ ਹੋ? ਅਤੇ ਤੁਸੀਂ ਕਿੱਥੇ ਜਾਣਾ ਹੈ? ਭਾਈ ਬਾਲਾ ਜੀ ਨੇ ਦੱਸਿਆ ਕਿ ਅਸੀਂ ਪੰਜਾਬ ਦੇਸ਼ ਤੋਂ ਆਏ ਹਾਂ। ਇਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ ਅਤੇ ਅਸੀਂ ਇਹਨਾਂ ਦੇ ਸੇਵਕ ਹਾਂ।

ਇਹ ਸੁਣ ਕੇ ਭਰਥਰੀ ਨੇ ਪ੍ਰਸੰਨ ਹੋ ਕੇ ਛੇਤੀ ਨਾਲ ਸਤਿਗੁਰੂ ਜੀ ਦੇ ਚਰਣਾਂ 'ਤੇ ਨਮਸਕਾਰ ਕੀਤੀ ਅਤੇ ਕਹਿਣ ਲੱਗਾ, "ਮਹਾਰਾਜ ! ਮੇਰੇ ਵੱਡੇ ਭਾਗ ਹਨ ਕਿ ਮੈਨੂੰ ਅੱਜ ਆਪ ਜੀ ਦੇ ਦਰਸ਼ਨ ਹੋਏ ਹਨ। ਮੈਂ ਬਹੁਤ ਲੰਮੇ ਸਮੇਂ ਤੋਂ ਆਪ ਜੀ ਦੀ ਉਡੀਕ ਕਰ ਰਿਹਾ ਸੀ। ਅੱਜ ਮੈਂ ਆਪਣੇ ਕੀਤੇ ਸਾਧਨਾਂ ਦਾ ਫਲ ਪ੍ਰਾਪਤ ਕਰ ਲਿਆ ਹੈ।" ਇਸ ਤਰ੍ਹਾਂ ਕਹਿ ਕੇ ਭਰਥਰੀ ਸਤਿਗੁਰਾਂ ਕੋਲ ਬੈਠ ਗਿਆ। 'ਜਿਕਰਯੋਗ ਹੈ ਕਿ ਸਤਿਗੁਰੂ ਜੀ ਨੂੰ ਮਿਲਣ ਸਮੇਂ ਭਰਥਰੀ ਜੀ ਦੀ ਉਮਰ ਪੰਦਰਾਂ ਸੌ ਵਰ੍ਹੇ ਸੀ ਜੋ ਜੋਗਾ ਅਭਿਆਸੀ ਹੋਣ ਕਰਕੇ ਉਮਰ ਇਤਨੀ ਵਡੇਰੀ ਸੀ।'

ਸਤਿਗੁਰੂ ਜੀ ਨੇ ਪੁੱਛਿਆ, "ਹੇ ਜੋਗੀ ਜੀ ! ਤੁਸੀਂ ਸਾਨੂੰ ਕਿਵੇਂ ਜਾਣਦੇ ਹੋ ਅਤੇ ਪਹਿਲਾਂ ਤੋਂ ਹੀ ਸਾਡੀ ਉਡੀਕ ਕਿਸ ਤਰ੍ਹਾਂ ਕਰ ਰਹੇ ਸੀ?" ਇਹ ਸੁਣ ਕੇ ਭਰਥਰੀ ਨੇ ਬੇਨਤੀ ਕੀਤੀ ਕਿ ਮਹਾਰਾਜ ! ਇਕ ਵਾਰ ਇੱਥੇ ਮੈਨੂੰ ਬ੍ਰਹਮਾ ਦੇ ਪੁੱਤਰ ਨਾਰਦ ਜੀ ਮਿਲੇ। ਮੈਂ ਉਹਨਾਂ ਤੋਂ ਭਗਤੀ ਜੋਗ ਦੁਆਰਾ ਇੰਦਰੀਆਂ ਦੇ ਦਮਨ ਅਤੇ ਸਰੂਪ ਦੀ ਪ੍ਰਾਪਤੀ ਬਾਰੇ ਕੁੱਝ ਪ੍ਰਸ਼ਨ ਪੁੱਛੇ ਸਨ, ਤਾਂ ਉਹਨਾਂ ਨੇ ਮੈਨੂੰ ਇਹ ਬਚਨ ਕੀਤਾ ਸੀ ਕਿ, "ਹੇ ਭਰਥਰੀ ! ਤੂੰ ਇਹ ਸਵਾਲ ਮੈਨੂੰ

ਨਾ ਕਰ। ਜਗਤ ਦੇ ਮਾਲਕ ਅਕਾਲ ਪੁਰਖ ਜੀ ਨੇ ਆਪ ਅਵਤਾਰ ਧਾਰਨ ਕਰ ਲਿਆ ਹੈ ਅਤੇ ਆਪਣਾ ਨਾਮ 'ਨਾਨਕ ਨਿਰੰਕਾਰੀ' ਰਖਵਾਇਆ ਹੈ। ਜਦੋਂ ਉਹ ਆਪ ਇੱਥੇ ਆ ਕੇ ਤੈਨੂੰ ਮਿਲਣਗੇ, ਉਦੋਂ ਤੂੰ ਸਾਰੇ ਪ੍ਰਸ਼ਨ ਉਹਨਾਂ ਨੂੰ ਪੁੱਛ ਲਵੀਂ, ਉਹ ਤੇਰੇ ਸਾਰੇ ਸ਼ੰਕੇ ਨਵਿਰਤ ਕਰਣਗੇ। ਓਨਾਂ ਚਿਰ ਤੂੰ ਇੱਥੇ ਬੈਠ ਕੇ ਉਹਨਾਂ ਨੂੰ ਚੇਤੇ ਕਰ। ਮਹਾਰਾਜ ! ਮੈਂ ਉਦੋਂ ਤੋਂ ਆਪ ਜੀ ਨੂੰ ਉਡੀਕ ਰਿਹਾ ਹਾਂ।

ਭਰਥਰੀ ਤੋਂ ਸਾਰਾ ਬਿਰਤਾਂਤ ਸੁਣਕੇ ਸਤਿਗੁਰੂ ਜੀ ਨੇ ਕਿਰਪਾ ਕਰਕੇ ਬਚਨ ਕੀਤਾ, "ਹੇ ਭਰਥਰੀ ! ਹੁਣ ਜੋ ਵੀ ਤੇਰੇ ਪ੍ਰਸ਼ਨ ਹਨ, ਤੂੰ ਬਿਨਾਂ ਕਿਸੇ ਦੇਰੀ ਤੋਂ ਪੁੱਛਣਾ ਕਰ ਅਤੇ ਉਹਨਾਂ ਦੇ ਯੋਗ ਉੱਤਰ ਪ੍ਰਾਪਤ ਕਰ।"

ਭਰਥਰੀ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ! ਮੈਂ ਬਹੁਤ ਭਾਰੀ ਹਠ ਜੋਗ ਸਾਧਿਆ ਹੈ, ਜਿਸ ਕਰਕੇ ਆਪਣੇ ਮਨ ਨੂੰ ਰੋਕਿਆ ਹੈ। ਪਰ ਜੋਗ ਤੋਂ ਬਿਨਾਂ ਕੇਵਲ ਭਗਤੀ ਨਾਲ ਮਨ ਕਿਵੇਂ ਨਿਰਮਲ ਹੋ ਸਕਦਾ ਹੈ? **ਵਾ:** ਹਠ ਜੋਗ ਤੋਂ ਬਿਨਾਂ ਮਨ ਕਿਵੇਂ ਟਿਕ ਸਕਦਾ ਹੈ? ਸਤਿਗੁਰੂ ਸਾਹਿਬ ਜੀ ਨੇ ਆਖਿਆ, "ਭਗਤੀ ਜੋਗ ਨਾਲ ਮਨ ਟਿਕ ਜਾਂਦਾ ਹੈ।" ਭਰਥਰੀ ਨੇ ਫੇਰ ਪੁੱਛਿਆ ਕਿ ਮਹਾਰਾਜ ! ਫਿਰ ਭਗਤ ਜੋਗ ਕਿਸ ਤਰ੍ਹਾਂ ਹੋ ਸਕਦਾ ਹੈ? ਅਤੇ ਭਗਤੀ ਜੋਗ ਦੁਆਰਾ ਬ੍ਰਿਤੀ ਦਾ ਨਿਰੋਧ ਅਤੇ ਸਰੂਪ ਦੀ ਪ੍ਰਾਪਤੀ ਕਿਸ ਪ੍ਰਕਾਰ ਹੋ ਸਕਦੀ ਹੈ? ਕਿਰਪਾ ਕਰਕੇ ਇਹਨਾਂ ਸਵਾਲਾਂ ਦੇ ਉੱਤਰ ਦੇ ਕੇ ਮੇਰੀ ਜਗਿਆਸਾ ਦੀ ਨਵਿਰਤੀ ਤੇ ਤ੍ਰਿਪਤੀ ਕਰੋ ਜੀ। **ਵਾ:** ਭਰਥਰੀ ਜੋਗੀ ਨੇ ਬੇਨਤੀ ਕੀਤੀ ਕਿ ਮਹਾਰਾਜ ! ਆਪ ਜੀ ਵੀ ਜੋਗ ਧਾਰਨ ਕਰੋ। ਤਾਂ ਸਤਿਗੁਰੂ ਜੀ ਨੇ ਆਖਿਆ, "ਭਰਥਰੀ ਜੀ ! ਅਸੀਂ ਤਾਂ ਪਹਿਲਾਂ ਹੀ ਪ੍ਰਮੇਸਰ ਦੇ ਜੋਗੀ ਹਾਂ।" ਉਸ ਵਕਤ ਸਤਿਗੁਰੂ ਜੀ ਨੇ ਭਗਤੀ-ਜੋਗ ਦੇ ਲੱਛਣ ਦੱਸਦੇ ਹੋਏ ਭਰਥਰੀ ਹਰੀ ਦੇ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ :

**ਦੂਸਰੀ ਉਥਾਨਕਾ :**

ਜੋਗੀ ਭਰਥਰੀ ਹਰੀ ਨੇ ਸਤਿਗੁਰਾਂ ਜੀ ਨੂੰ ਬੇਨਤੀ ਕੀਤੀ, "ਮਹਾਰਾਜ ! ਮੈਨੂੰ ਤਾਂ ਜੋਗ ਮਤ ਪਿਆਰਾ ਲੱਗਦਾ ਹੈ, ਪਰ ਆਪ ਜੀ ਜੋਗ ਮਤ ਅਨੁਸਾਰ ਕੋਈ ਉਪਦੇਸ਼ ਨਹੀਂ ਕਰਦੇ।" ਸਤਿਗੁਰੂ ਜੀ ਨੇ ਪੁੱਛਿਆ, "ਹੇ ਭਰਥਰੀ ਜੀ ! ਤੁਸੀਂ ਜੋਗ ਕਿਸਨੂੰ ਆਖਦੇ ਹੋ?" ਭਰਥਰੀ ਕਹਿਣ ਲੱਗਾ, "ਜੀ ! ਮੈਂ ਤਾਂ ਪ੍ਰਾਣਾਯਾਮ ਨੂੰ ਜੋਗ ਆਖਦਾ ਹਾਂ।" ਸਤਿਗੁਰਾਂ ਨੇ ਕਿਹਾ, "ਭਰਥਰੀ ਜੀ ! ਜੇ ਪ੍ਰਾਣਾਯਾਮ ਨੂੰ ਹੀ ਜੋਗ ਸਮਝਦੇ ਹੋ। ਫੇਰ ਪ੍ਰਾਣਾਯਾਮ ਤਾਂ ਕਰਤੱਤ ਹੈ। ਉਹ ਕਰਤੱਤ ਤਾਂ ਤੁਸੀਂ ਕਰ ਚੁੱਕੇ ਹੋ। ਉਸਦਾ ਹੁਣ ਅਸੀਂ ਕੀ ਕਥਨ ਕਰੀਏ? ਹੁਣ ਅਸੀਂ ਤੈਨੂੰ ਉਸ ਰਸ ਬਾਰੇ ਦੱਸਦੇ ਹਾਂ ਜੋ ਜੋਗ ਦੀ ਸੰਪੂਰਨਤਾ ਕਰਕੇ ਪ੍ਰਾਪਤ ਹੁੰਦਾ ਹੈ।" ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਉਪਦੇਸ਼ ਦਿੰਦੇ ਹੋਏ ਫੁਰਮਾਉਂਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ; ਖਿੰਥਾ ਖਿਮਾ ਹਢਾਵਉ ॥

ਹੇ ਭਰਥਰੀ ! ਜੋ (ਗੁਰ) ਗੁਰੂ ਸਾਹਿਬ ਜੀ (ਕਾ) ਦਾ (ਸਬਦੁ) ਉਪਦੇਸ਼ ਅੰਦਰ ਬਾਹਰ ਪੂਰਨ ਜਾਨਣਾ ਹੈ। ਇਹ (ਮਨੈ) ਮਨ ਰੂਪ ਜੋਗੀ ਦੇ ਸੰਕਲਪ-ਵਿਕਲਪ ਰੂਪ ਕੰਨਾਂ (ਮਹਿ) ਵਿਚ ਵੀਚਾਰ ਰੂਪ ਛੁਰੀ ਨਾਲ ਚੀਰਾ ਦੇ ਕੇ ਮੁੰਦ੍ਰਾ ਧਾਰਨ ਕਰੋ।

**ਪ੍ਰਸ਼ਨ :** ਭਰਥਰੀ ਨੇ ਆਖਿਆ, ਮਹਾਰਾਜ ! ਜੋਗੀ ਲੋਕ ਤਾਂ ਪਾਲੇ, ਧੁੱਪ ਅਤੇ ਬਾਰਸ਼ ਤੋਂ ਬਚਣ ਵਾਸਤੇ ਖਫਨੀ ਪਾਉਂਦੇ ਹਨ। ਇਥੇ ਕਿਹੜੀ ਖਫਨੀ ਹੈ ?

**ਉੱਤਰ :** ਹੇ ਜੋਗੀ ! *ਖਿਮਾ ਧਾਰਨ ਰੂਪ (ਖਿੰਥਾ) ਖਫਨੀ (ਹਢਾਵਉ) ਹੰਢਾਉਣਾ ਕਰੋ। ਕਿਉਂਕਿ ਇਸ ਖਫਨੀ ਨੂੰ ਧਾਰਨ ਨਾਲ ਅਗਿਆਨ ਰੂਪ ਸੂਰਜ ਦੀਆਂ ਰਾਗ-ਦ੍ਵੈਸ਼ ਰੂਪ ਕਿਰਣਾਂ ਦੀ ਤ੍ਰਿਸ਼ਨਾ ਰੂਪ ਧੁੱਪ ਨਹੀਂ ਲੱਗਦੀ।

---

* **ਖਿਮਾ :** ਔਗੁਣਾਂ ਵਾਲਿਆਂ ਦੇ ਔਗੁਣ ਚੇਤੇ ਨਾ ਰੱਖਕੇ, ਉਹਨਾਂ ਨੂੰ ਮੁਆਫ ਕਰ ਦੇਣਾ, ਇਹ 'ਖਿਮਾ' ਹੈ।

ਮੋਹ ਰੂਪ ਬੱਦਲਾਂ ਦੀ ਪਦਾਰਥਾਂ ਰੂਪ ਬਾਰਸ਼ ਨਾਲ ਚਿੱਤ ਰੂਪ ਬਸਤਰ, ਇੱਛਾ ਰੂਪ ਸਲਾਭ ਸਹਿਤ ਨਹੀਂ ਹੁੰਦਾ ਅਤੇ ਪਾਪਾਂ ਰੂਪ ਪਾਲਾ ਨਹੀਂ ਲੱਗਦਾ ਹੈ। **ਵਾ:** ਜੜ੍ਹਤਾ ਬ੍ਰਿਤੀ ਹੋਣ ਰੂਪ ਠੰਡ ਨਹੀਂ ਲੱਗਦੀ। ਹੇ ਭਰਥਰੀ ! ਅਸੀਂ ਐਸਾ ਭਗਤੀ ਜੋਗ ਤੈਨੂੰ ਦੱਸਦੇ ਹਾਂ।

## ਜੋ ਕਿਛੁ ਕਰੈ, ਭਲਾ ਕਰਿ ਮਾਨਉ; ਸਹਜ ਜੋਗ ਨਿਧਿ ਪਾਵਉ ॥੧॥

ਮੇਰਾ ਵਾਹਿਗੁਰੂ ਜੋ (ਕਿਛੁ) ਕੁਝ (ਕਰੈ) ਕਰਦਾ ਹੈ, ਉਸਨੂੰ (ਭਲਾ) ਚੰਗਾ (ਕਰਿ) ਕਰਕੇ (ਮਾਨਉ) ਮੰਨਣਾ ਕਰੋ, ਤਾਂ ਤੁਸੀਂ (ਸਹਜ) ਸਹਿਜੇ ਹੀ ਹਠ ਜੋਗ, ਮੰਤਰ ਜੋਗ, ਆਦਿਕ ਜੋਗਾਂ ਦੇ (ਨਿਧਿ) ਖਜ਼ਾਨੇ ਨੂੰ (ਪਾਵਉ) ਪਾ ਲਵੋਗੇ। **ਵਾ:** (ਸਹਜ) ਗਿਆਨ ਅਤੇ ਜੋਗ ਦੇ (ਨਿਧਿ) ਖਜ਼ਾਨਿਆਂ ਵਿਚ (ਜੋਗ) ਜੁੜੇ ਹੋਏ ਪ੍ਰਮੇਸਰ ਨੂੰ (ਪਾਵਉ) ਪ੍ਰਾਪਤ ਕਰ ਲਵੋਗੇ। **ਵਾ:** ਸਹਿਜ ਯੋਗ ਰੂਪ (ਨਿਧਿ) ਨਿਧੀਆਂ ਦੇ ਖਜਾਨੇ ਨੂੰ ਪ੍ਰਾਪਤ ਕਰ ਲਵੋਗੇ।

## ਅੰਗ : ੩੬੦

ਫਿਰ ਭਰਥਰੀ ਜੀ ਨੇ ਬੇਨਤੀ ਕੀਤੀ, ਹੇ ਅੰਤਰਜਾਮੀ ਸਤਿਗੁਰੂ ਜੀ ! ਇਸ ਜੀਵ ਨੂੰ ਪ੍ਰਮੇਸਰ ਨਾਲ ਕਿਸ ਤਰ੍ਹਾਂ ਜੋੜਨਾ ਕਰੀਏ? ਤਾਂ ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ :

## ਬਾਬਾ ਜੁਗਤਾ ਜੀਉ, ਜੁਗਹ ਜੁਗ ਜੋਗੀ; ਪਰਮ ਤੰਤ ਮਹਿ ਜੋਗੰ ॥

ਹੇ (ਬਾਬਾ) ਬਜ਼ੁਰਗ ਭਰਥਰੀ ਨਾਥ ਜੀ ! ਇਹ ਜੋ (ਜੁਗਹ ਜੁਗ) ਜੁੱਗਾਂ-ਜੁੱਗਾਂ ਦੇ ਪਦਾਰਥਾਂ ਵਿਚ (ਜੁਗਤਾ) ਜੁੜਿਆ ਹੋਇਆ (ਜੀਉ) ਜੀਵਾਤਮਾ ਹੈ, ਇਸ ਨੂੰ (ਜੁਗਹ) ਜੁੱਗਾਂ-ਜੁੱਗਾਂ ਵਿਚ (ਜੁਗਤਾ) ਜੁੜੇ ਹੋਏ (ਪਰਮ ਤੰਤ) ਪਰਮ ਤੱਤ, ਵਾਸਤਵ ਰੂਪ ਪ੍ਰਮੇਸਰ (ਮਹਿ) ਵਿਚ (ਜੋਗੰ) ਜੋੜ ਕਰਕੇ ਹੀ ਜੋਗੀ ਬਣਿਆ ਜਾ ਸਕਦਾ ਹੈ।

**ਅਥਵਾ :** ਜਿਹੜਾ ਚੇਤਨ ਸਰੂਪ ਪ੍ਰਮੇਸਰ (ਜੁਗਹ ਜੁਗ) ਸਤਿਜੁਗ, ਤ੍ਰੇਤਾ, ਦੁਆਪਰ, ਕਲਜੁਗ ਆਦਿਕ ਜੁੱਗਾਂ ਵਿਚ, **ਵਾ:** *(ਜੁਗਹ ਜੁਗ) ਉੱਤਮ, ਮਧਮ, ਕਨਿਸ਼ਟ ਅਤੇ **ਅਧਮਾਧਮ ਵਿਚ, **ਵਾ:** ***ਪਾਮਰ, ਵਿਸ਼ਈ, ਜਗਿਆਸੂ ਅਤੇ ਗਿਆਨਵਾਨ ਪੁਰਖਾਂ ਵਿਚ, **ਵਾ:** (ਜੁਗਹ ਜੁਗ) ਚਾਰ ਖਾਣੀਆਂ ਆਦਿਕ ਸਭ ਵਿਚ (ਜੁਗਤਾ) ਜੁੜਿਆ ਹੋਇਆ ਹੈ ਅਤੇ ਜੋ ਪਰਮ (ਤੰਤ) ਤੱਤ ਸਰੂਪ ਹੈ : **"ਨਮੋ ਪਰਮ ਤੱਤੰ ਅਤੱਤੰ ਸਰੂਪੇ ॥"** ਉਸ (ਮਹਿ) ਵਿਚ ਆਪਣੀ ਬਿਰਤੀ ਨੂੰ (ਜੋਗੰ) ਜੋੜਨਾ ਕਰੋ।

**ਅਥਵਾ :** ਹੇ (ਬਾਬਾ) ਭਰਥਰੀ ਜੀ ! ਜੋ (ਜੀਉ) ਜੀਵ ( ਜੁਗਹ ਜੁਗ) ਜੁੱਗਾਂ-ਜੁੱਗਾਂ ਦੀਆਂ (ਜੁਗਤਾ) ਜੁਗਤੀਆਂ ਵਿਚ (ਜੋਗੰ) ਜੁੜ ਰਿਹਾ ਸੀ, ਇਸ ਨੂੰ ਪਰਮ ਤੱਤ ਸਰੂਪ ਪ੍ਰਮੇਸਰ ਵਿਚ (ਜੋਗੰ) ਜੋੜ ਕੇ ਅਸੀਂ ਜੋਗੀ ਬਣੇ ਹਾਂ।

**ਅਥਵਾ :** ਹੇ (ਬਾਬਾ) ਜਗਿਆਸੂ ! ਜਿਹੜਾ ਪ੍ਰਮੇਸਰ (ਜੀਉ) ਜੀਵ ਨਾਲ ਵੀ ਅਤੇ (ਜੁਗਹ ਜੁਗ) ਜੁਗਾਂ-ਜੁਗਾਂ ਵਿਚ ਵੀ (ਜੁਗਤਾ) ਜੁੜਿਆ ਹੋਇਆ ਹੈ ਉਸ ਪਰਮ (ਤੰਤ) ਤੱਤ ਸਰੂਪ ਵਾਹਿਗੁਰੂ (ਮਹਿ) ਵਿਚ ਆਪਣੀ ਬਿਰਤੀ ਨੂੰ (ਜੋਗੰ) ਜੋੜਨਾ ਕਰ ਤਾਂ ਹੀ ਤੂੰ ਜੋਗੀ ਬਣ ਸਕੇਂਗਾ।

**ਅਥਵਾ :** **(ਅੰਨਵੈ ਰੀਤੀ ਅਨੁਸਾਰ)** : (ਜੁਗਹ ਜੁਗ ਪਰਮ ਤੰਤ ਮਹਿ ਜੋਗੀ) ਜੋ (ਪਰਮ ਤੰਤ) ਪਰਮ ਤੱਤ ਰੂਪ ਪ੍ਰਮੇਸਰ (ਜੁਗਹ ਜੁਗ) ਸਾਰੇ ਜੁਗਾਂ-ਜੁਗਾਂ (ਮਹਿ) ਵਿੱਚ (ਜੋਗੀ) ਜੁੜਿਆ ਭਾਵ ਮਿਲਿਆ ਹੋਇਆ ਹੈ। ਜਿਹੜਾ ਪੁਰਖ (ਜੀਉ) ਹਿਰਦੇ ਕਰਕੇ ਉਸ ਪ੍ਰਮੇਸਰ ਨਾਲ ਜੁੜਿਆ ਹੋਇਆ ਹੈ, ਉਹ ਹੀ ਅਸਲ ਜੋਗੀ ਹੈ।

---

* 'ਜੁਗ' ਨਾਮ ਦੋ ਦਾ ਹੈ, ਇਸ ਤਰ੍ਹਾਂ (ਜੁਗਹ) ਦੋ ਅਤੇ (ਜੁਗ) ਦੋ ਚਾਰ ਹੋਏ। ਇਸ ਕਰਕੇ ਚਾਰ-ਚਾਰ ਦੀ ਗਿਣਤੀ ਦੱਸੀ ਹੈ।

** ਅਧਮਾਧਮ : (ਅਧਮ+ਅਧਮ) (ਅਧਮ) ਨੀਚ ਤੋਂ ਵੀ (ਅਧਮ) ਨੀਚ ਪੁਰਖ।

*** ਪਾਮਰ ਅਤੇ ਵਿਸ਼ਈ ਪੁਰਖ ਨਾਲੋਂ ਜਗਿਆਸੂ ਉੱਚਾ ਹੈ, ਇਸ ਲਈ ਜਗਿਆਸੂ ਨੂੰ 'ਬਾਬਾ' ਆਖਿਆ ਹੈ।

**ਸ਼ੰਕਾ :** ਮਹਾਰਾਜ! ਜੋਗੀ ਤਾਂ ਮਿੱਠੀ ਕਫ ਦਾ ਰਸ ਲੈਂਦੇ ਹਨ। ਜਿਸ ਨਾਲ ਵਾਇ, ਕਫ ਆਦਿਕਾਂ ਦੀਆਂ ਬਿਮਾਰੀਆਂ ਹਟ ਜਾਂਦੀਆਂ ਹਨ?

## ਅੰਮ੍ਰਿਤੁ ਨਾਮੁ ਨਿਰੰਜਨ ਪਾਇਆ; ਗਿਆਨ ਕਾਇਆ ਰਸ ਭੋਗੰ ॥੧॥ ਰਹਾਉ ॥

**ਉੱਤਰ :** ਜਿੰਨ੍ਹਾਂ ਨੇ (ਨਿਰ+ਅੰਜਨ) ਮਾਇਆ (ਅੰਜਨ) ਕਾਲਖ ਤੋਂ (ਨਿਰ) ਰਹਿਤ ਸ਼ੁੱਧ ਸਰੂਪ ਪ੍ਰਮੇਸਰ ਦਾ (ਅੰਮ੍ਰਿਤੁ) ਅਮਰ ਕਰਨ ਵਾਲਾ ਨਾਮ ਗੁਰਾਂ ਪਾਸੋਂ (ਪਾਇਆ) ਪ੍ਰਾਪਤ ਕੀਤਾ ਹੈ। ਉਹਨਾਂ ਨੇ (ਕਾਇਆ) ਦੇਹ, **ਵਾ:** ਬੁੱਧੀ ਅੰਦਰ ਗਿਆਨ ਦੇ ਰਸ ਨੂੰ (ਭੋਗੰ) ਭੋਗਣਾ ਕੀਤਾ ਹੈ। **ਵਾ:** ਉਹ ਗਿਆਨ ਦੀ ਪ੍ਰਾਪਤੀ ਕਰਕੇ ਅਖੰਡ ਚੇਤਨ ਦੇਹ ਵਿਚ ਆਤਮ ਰਸ ਨੂੰ ਭੋਗਦੇ ਭਾਵ ਮਾਣਦੇ ਹਨ।

## ਸਿਵ ਨਗਰੀ ਮਹਿ ਆਸਣਿ ਬੈਸਉ; ਕਲਪ ਤਿਆਗੀ ਬਾਦੰ ॥

ਜਿਸ ਪ੍ਰਕਾਰ (ਸਿਵ) ਸ਼ਿਵ ਜੀ ਆਪਣੀ ਕੈਲਾਸ਼ਪੁਰੀ ਨਗਰੀ (ਮਹਿ) ਵਿਚ ਕੈਲਾਸ਼ ਪਰਬਤ ਉੱਤੇ ਆਸਣ ਲਾ ਕੇ ਬੈਠਦਾ ਹੈ, ਇਸੇ ਪ੍ਰਕਾਰ ਹੀ ਤੁਸੀਂ ਜੋਗੀ ਲੋਕ ਕੈਲਾਸ਼ਪੁਰੀ ਦੀ ਨਿਆਈਂ ਦਸਵੇਂ ਦੁਆਰ ਵਿਚ, ਪ੍ਰਾਣਾਯਾਮ ਕਰਕੇ, ਆਸਣ ਲਾ ਕੇ ਬੈਠਦੇ ਹੋ। **ਵਾ:** ਜੋ (ਸਿਵ) ਕਲਿਆਣ ਸਰੂਪ ਵਾਹਿਗੁਰੂ ਪ੍ਰਮੇਸਰ ਦੀ ਸਰੂਪ ਰੂਪ, **ਵਾ:** ਸਤਿਸੰਗਤ ਰੂਪ ਨਗਰੀ ਹੈ। ਉਸ (ਮਹਿ) ਵਿਚ ਚਿਤ ਦੀ ਬਿਰਤੀ ਲਾ ਕੇ (ਆਸਣਿ) ਇਸਥਿਤ ਹੋਣ ਰੂਪ ਆਸਣ ਲਾ ਕੇ (ਬੈਸਉ) ਬੈਠਣਾ ਕਰੋ। **ਵਾ:** ਅਸੀਂ (ਬੈਸਉ) ਬੈਠਣਾ ਕੀਤਾ ਹੈ ਅਤੇ ਹੋਰ (ਕਲਪ) ਕਲਪਨਾਵਾਂ ਅਤੇ (ਬਾਦੰ) ਝਗੜਿਆਂ ਨੂੰ (ਬਾਦੰ) ਵਿਅਰਥ ਜਾਣ ਕੇ (ਤਿਆਗੀ) ਤਿਆਗ ਦਿੱਤਾ, ਛੱਡ ਦਿੱਤਾ ਹੈ। **ਵਾ:** ਹੇ ਜੋਗੀ ਤੁਹਾਡੀ ਤੁਰੀਆਪਦ ਰੂਪ ਨਗਰੀ ਵਿਚ ਤਾਂ ਹੀ ਸਮਾਧੀ ਲੱਗੇਗੀ ਜੇਕਰ ਤੁਸੀਂ ਕਲਪਨਾਵਾਂ ਕਰਨੀਆਂ ਛੱਡ ਦੇਵੋਗੇ।

**ਸ਼ੰਕਾ :** ਮਹਾਰਾਜ! ਅਸੀਂ ਤਾਂ ਕਦੇ-ਕਦੇ ਹਿਰਣ ਦੇ ਸਿੰਙ ਤੋਂ ਬਣੀ ਸਿੰਙੀ ਵਜਾਉਂਦੇ ਹਾਂ ਅਤੇ ਜਦੋਂ ਲੰਗਰ ਭੰਡਾਰਾ ਤਿਆਰ ਹੋ ਜਾਵੇ, ਉਦੋਂ ਨਾਦ ਵਜਾਉਂਦੇ ਹਾਂ।

## ਸਿੰਙੀ ਸਬਦੁ ਸਦਾ ਧੁਨਿ ਸੋਹੈ; ਅਹਿਨਿਸਿ ਪੂਰੈ ਨਾਦੰ ॥੨॥

**ਉੱਤਰ :** ਜੋ ਸ਼ਬਦ ਦੀ ਧੁਨੀ ਉਚਾਰਨੀ ਹੈ ਏਹੀ ਸ਼ੋਭਨੀਕ ਸਿੰਗੀ ਸਦਾ ਵੱਜ ਰਹੀ ਹੈ ਅਤੇ ਜੋ (ਅਹਿਨਿਸਿ) ਰਾਤ ਦਿਨੇ (ਨਾਦੰ) ਸ਼ਬਦਾਂ ਨੂੰ ਪੂਰਨਾ ਭਾਵ ਉਚਾਰਨਾ ਹੈ ਏਹੀ ਨਾਦ ਦਾ ਵੱਜਣਾ ਹੈ।

**ਅਥਵਾ :** ਜੋ ਗੁਰੂ ਸਾਹਿਬ ਜੀ ਦੇ (ਸਬਦੁ) ਉਪਦੇਸ਼ ਦੀ (ਧੁਨਿ) ਧੁਨੀ ਸਦਾ ਹਿਰਦੇ ਅੰਦਰ (ਸੋਹੈ) ਸ਼ੋਭਨੀਕ ਹੋਣੀ ਹੈ ਭਾਵ ਅਜਪਾ ਜਾਪ ਪ੍ਰਗਟ ਹੋਣਾ ਹੈ, ਇਹ ਅਸਾਡਾ *ਸਿੰਙੀ ਦਾ ਸ਼ਬਦ ਹੈ ਅਤੇ ਜੋ (ਅਹਿ) ਦਿਨੇ (ਨਿਸਿ) ਰਾਤ (ਨ+ਆਦੰ) (ਆਦੰ) ਆਦਿ ਤੋਂ (ਨ) ਰਹਿਤ (ਨਾਦੰ) ਬ੍ਰਹਮ ਵਿਚ ਚਿੱਤ ਦੀ ਬਿਰਤੀ ਨੂੰ (ਪੂਰੈ) ਪੂਰਨਾ ਭਾਵ ਲਾਉਣਾ ਹੈ। ਇਹੀ ਸਾਡਾ ਲੰਗਰ, ਭੰਡਾਰੇ ਦੀ ਤਿਆਰੀ 'ਤੇ ਵਜਾਉਣ ਵਾਲਾ (ਨਾਦੰ) ਵਾਜਾ ਹੈ।

**ਸ਼ੰਕਾ :** ਮਹਾਰਾਜ! ਜੋਗੀ ਤਾਂ ਆਪਣੇ ਪਾਸ ਖੱਪਰ (ਠੂਠਾ), ਡੰਡਾ ਰੱਖਦੇ ਹਨ ਅਤੇ ਸਰੀਰ ਤੇ ਬਿਭੂਤੀ ਮਲਦੇ ਹਨ?

## ਪਤੁ ਵੀਚਾਰੁ, ਗਿਆਨ ਮਤਿ, ਡੰਡਾ; ਵਰਤਮਾਨ ਬਿਭੂਤੰ ॥

**ਉੱਤਰ :** ਸਾਡੇ ਪਾਸ ਖੱਪਰ ਦੀ ਥਾਂ ਵਿਚਾਰ ਰੂਪ (ਪਤੁ) ਪਾਤ੍ਰ, ਭਾਂਡਾ ਹੈ ਅਤੇ (ਮਤਿ) ਬੁੱਧੀ ਦੇ ਅੰਦਰ ਜੋ ਸਰੂਪ ਦਾ

---

* **ਸਿੰਙੀ :** ਜੋਗੀ ਲੋਕ ਇਕ ਵਾਜਾ ਆਪਣੇ ਪਾਸ ਰੱਖਦੇ ਹਨ, ਜੋ ਹਿਰਨ ਦੇ ਸਿੰਙ ਦਾ ਬਣਿਆ ਹੁੰਦਾ ਹੈ, ਇਸ ਨੂੰ 'ਸਿੰਙੀ' ਆਖਦੇ ਹਨ।

ਗਿਆਨ ਹੈ ਕਿ : **"ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥"** ਇਹ ਡੰਡਾ ਹੈ **ਵਾ:** ਜਿਵੇਂ ਜੋਗੀ, ਕੁੱਤੇ, ਪਸ਼ੂ ਆਦਿਕਾਂ ਤੋਂ ਰੱਖਿਆ ਕਰਨ ਲਈ ਆਪਣੇ ਕੋਲ ਡੰਡਾ ਰੱਖਦੇ ਹਨ, ਇਸ ਤਰ੍ਹਾਂ ਜਿਹੜੇ ਭੇਦਵਾਦੀ ਲੋਕ ਪਸ਼ੂਆਂ ਦੀ ਨਿਆਈਂ ਹੋ ਕੇ, ਸ਼ੁੱਭ ਗੁਣਾਂ ਦੀ ਹਰਿਆਵਲ ਨੂੰ ਚਰ ਜਾਣ ਵਾਲੇ ਹਨ ਅਤੇ ਕੁੱਤਿਆਂ ਦੀ ਨਿਆਈਂ ਜੋ ਲੋਭੀ ਪੁਰਸ਼ ਹਨ, ਉਹਨਾਂ ਦੇ ਦੰਦ ਖੱਟੇ ਕਰਨ ਲਈ ਜੋ (ਮਤਿ) ਮਤੀ ਦੇ ਅੰਦਰ ਗਿਆਨ ਦੀਆਂ ਜੁਗਤੀਆਂ ਹਨ, ਇਹ ਸਾਡੇ ਪਾਸ ਡੰਡਾ ਹੈ। **ਵਾ:** ਸਾਡੇ ਪਾਸ ਮਨ ਰੂਪ ਡੰਡਾ ਹੈ। ਜਿਸ ਦੀਆਂ ਰਾਗ ਦ੍ਵੈਖ ਰੂਪ ਖੁੰਗਰੀਆਂ ਨੂੰ ਵਿਚਾਰ ਰੂਪ ਤੇਸੇ ਨਾਲ ਲਾਹ ਕੇ, ਇਸ ਮਨ ਨੂੰ ਸਾਫ ਕੀਤਾ ਹੈ। ਫਿਰ ਇਸਦੀ (ਮਤਿ) ਮੱਤ ਮਾਰ ਕੇ ਇਸਨੂੰ ਆਪਣੇ ਅਧੀਨ, ਵੱਸ ਕਰਨ ਰੂਪ ਹੱਥ ਵਿਚ ਪਕੜ ਕੇ ਇਸ ਨੂੰ ਪ੍ਰਮੇਸਰ ਦੇ ਸਨਮੁਖ ਕਰਨ ਰੂਪ ਸਿੱਧਾ ਕੀਤਾ ਹੈ। ਜਿਸ ਕਰਕੇ ਹੁਣ ਇਹ ਮਨ ਰੂਪ ਡੰਡਾ ਵਿਕਾਰਾਂ ਰੂਪ ਪਸ਼ੂਆਂ ਤੋਂ ਸ਼ੁੱਭ ਗੁਣਾਂ ਰੂਪ ਖੇਤੀ ਦੀ ਰੱਖਿਆ ਕਰਨ ਲਈ ਕੰਮ ਆਉਂਦਾ ਹੈ।

ਫਿਰ ਜੋ ਵਰਤਮਾਨ ਸੰਸਾਰ ਨੂੰ ਭੂਤ, ਭਵਿੱਖਤ, ਵਰਤਮਾਨ ਤਿੰਨਾਂ ਸਮਿਆਂ ਵਿਚ 'ਮਿਥਿਆ ਜਾਣਕੇ' ਵਾਹਿਗੁਰੂ ਵਿੱਚ ਜੁੜੇ ਰਹਿਣਾ ਹੈ। ਇਹ ਅਸੀਂ (ਬਿਭੂਤੰ) ਸਵਾਹ ਮਲਣਾ ਕੀਤੀ ਹੈ। **ਵਾ:** ਜੋ ਪਿਛਲੇ ਸਮੇਂ ਦੀ ਚਿੰਤਾ ਅਤੇ ਅੱਗੇ ਆਉਣ ਵਾਲੇ ਸਮੇਂ ਦੇ ਫਿਕਰ ਨੂੰ ਛੱਡ ਕੇ ਵਰਤਮਾਨ ਵਿਚ ਮੋਹ ਤੋਂ ਰਹਿਤ ਹੋ ਕੇ, ਇਸ ਵਿਚ ਬਿਰਤੀ ਨੂੰ ਇਕਰਸ ਰੱਖ ਕੇ, ਪ੍ਰਸੰਨ ਰਹਿ ਕੇ ਪ੍ਰਮੇਸਰ ਦਾ ਸ਼ੁਕਰ ਕਰਨਾ ਹੈ, ਇਹ (ਬਿਭੂਤੰ) ਬਿਭੂਤੀ, ਸਵਾਹ ਮਲੀ ਹੈ। **ਵਾ:** ਜੋ (ਮਾਨ) ਹੰਕਾਰ ਅਤੇ ਮੇਰ ਤੋਂ ਰਹਿਤ ਹੋ ਕੇ ਪਦਾਰਥਾਂ ਵਿੱਚ (ਵਰਤ) ਵਰਤਨਾ ਹੈ, ਇਹ ਬਿਭੂਤੀ ਮਲੀ ਹੈ।

**ਪ੍ਰਸ਼ਨ :** ਹੇ ਮਹਾਰਾਜ! ਆਪ ਜੀ ਦੀ ਰਹੁ-ਰੀਤੀ, ਮਰਿਆਦਾ ਕੀ ਹੈ?

## ਹਰਿ ਕੀਰਤਿ ਰਹਰਾਸਿ ਹਮਾਰੀ; ਗੁਰਮੁਖਿ ਪੰਥੁ ਅਤੀਤੰ ॥੩॥

**ਉੱਤਰ :** (ਹਰਿ) ਪ੍ਰਮੇਸਰ ਦਾ (ਕੀਰਤਿ) ਕੀਰਤਨ ਕਰਨਾ ਹੀ (ਹਮਾਰੀ) ਸਾਡੀ (ਰਹਰਾਸਿ) ਰਹੁ ਰੀਤੀ ਹੈ।

**ਅਥਵਾ :** ਜਿਸ ਹਰੀ ਦਾ ਜੱਸ ਕਰਨੇ ਕਰਕੇ ਸਾਡੀ (ਰਾਸਿ) ਸਚਿਆਈ **ਵਾ:** (ਰਾਸਿ) ਸ਼ਰਧਾ ਰਹਿ ਆਵੇ। ਉਸ (ਹਰਿ) ਹਰੀ ਪ੍ਰਮੇਸਰ ਦੀ (ਕੀਰਤਿ) ਕੀਰਤਨ ਭਗਤੀ ਅਤੇ ਜਸ ਕਰਨਾ ਹੀ (ਹਮਾਰੀ) ਸਾਡੀ (ਰਹਰਾਸਿ) ਰਹੁ-ਰੀਤੀ, ਮਰਿਆਦਾ ਹੈ।

**ਪ੍ਰਸ਼ਨ :** ਮਹਾਰਾਜ! ਤੁਹਾਡਾ ਪੰਥ ਕਿਹੜਾ ਹੈ?

**ਉੱਤਰ :** (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਸਤਿਗੁਰੂ ਸਾਹਿਬ ਜੀ ਦੁਆਰਾ ਤਿੰਨਾਂ ਗੁਣਾਂ ਤੋਂ ਅਤੀਤ ਭਾਵ ਅਸੰਗ ਵਾਹਿਗੁਰੂ ਨਾਲ ਜੁੜਨ ਰੂਪ ਸਾਡਾ ਗੁਰਮੁਖ ਪੰਥ ਹੈ। **ਵਾ:** ਤੁਹਾਡਾ ਪੰਥ ਤਾਂ ਇਸ ਤਰ੍ਹਾਂ ਦਾ ਹੈ :

**ਡੰਡ ਕਮੰਡਲ ਮੋਢੇ ਭਾਰ ।**
**ਜੋਗ ਨਹੀਂ ਕਰਮਾਂ ਦੀ ਮਾਰ।** *(ਲੌਕਿਕ ਪ੍ਰਮਾਣ)*

ਪਰ ਅਸੀਂ ਵਾਹਿਗੁਰੂ ਵਿਚ ਜੁੜ ਕੇ ਸਭ ਤਰ੍ਹਾਂ ਦੇ ਡੰਡ, ਕਮੰਡਲਾਂ ਤੋਂ (ਅਤੀਤੰ) ਅਸੰਗ ਹੋ ਗਏ ਹਾਂ।

**ਅਥਵਾ :** ਸੰਸਾਰ ਤੋਂ (ਅਤੀਤੰ) ਅਤੀਤ ਹੋਣਾ ਹੀ ਗੁਰਮੁਖਾਂ ਦਾ ਗੁਰਮੁਖਤਾਈ ਵਾਲਾ ਪੰਥ ਹੈ।

**ਪ੍ਰਸ਼ਨ :** ਮਹਾਰਾਜ! ਜਿਸ ਤਰ੍ਹਾਂ ਸਾਡੇ ਆਈ ਪੰਥ, ਪਾਗਲ ਪੰਥ, ਕਨੀਫਾ ਪੰਥ ਆਦਿਕ ਦੀ ਸੰਗਯਾ ਹੈ। ਇਸ ਤਰ੍ਹਾਂ ਤੁਹਾਡੇ ਪੰਥ ਦੀ ਕੀ ਸੰਗਯਾ ਹੈ?

## ਸਗਲੀ ਜੋਤਿ, ਹਮਾਰੀ ਸੰਮਿਆ; ਨਾਨਾ ਵਰਨ ਅਨੇਕੰ ॥

**ਉੱਤਰ :** ਜੋ ਖਟ ਦਰਸ਼ਨ ਜੋਗੀ, ਜੰਗਮ, ਸ੍ਰੇਵੜੇ ਆਦਿਕ (ਨਾਨਾ) ਬਹੁਤੇ ਪੰਥ ਅਤੇ ਖਤ੍ਰੀ, ਬ੍ਰਾਹਮਣ ਆਦਿਕ

(ਅਨੇਕੰ) ਅਨੇਕਾਂ ਵਰਨ ਹਨ। ਇਹਨਾਂ (ਸਗਲੀ) ਸਾਰਿਆਂ ਵਿਚ ਜੋ ਪ੍ਰਮੇਸਰ ਦੀ ਜੋਤ ਨੂੰ (ਸਮਿ+ਆ) (ਸੰਮਿ) ਸਮਾਨ, ਇਕਰਸ (ਆ) ਆਈ ਹੋਈ ਸਮਝਣਾ ਹੈ, **ਵਾ:** ਜੋ ਸਾਰਿਆਂ ਵਿੱਚ ਇਕੋ ਚੇਤਨ ਪ੍ਰਮੇਸਰ ਦੀ ਜੋਤ ਨੂੰ ਸਮਾਈ ਹੋਈ, ਮਿਲੀ ਹੋਈ ਜਾਨਣਾ, ਇਹੀ (ਹਮਾਰੀ) ਸਾਡੀ (ਸੰਮਿਆ) ਸੰਗਿਆ ਹੈ।

**ਅਥਵਾ :** ਜੋ (ਨਾਨਾ) ਬਹੁਤੇ ਪੰਥਾਂ ਅਤੇ (ਅਨੇਕੰ) ਅਨੇਕਾਂ ਵਰਨਾਂ ਵਿਚ (ਸਗਲੀ) ਸਾਰਿਆਂ ਵਿਚ ਪ੍ਰਮੇਸਰ ਦੀ (ਜੋਤਿ) ਜੋਤ ਨੂੰ ਬਿਆਪਕ ਸਮਝਣਾ ਹੈ। ਇਹੀ (ਹਮਾਰੀ) ਸਾਡੀ (ਸੰਮਿਆ) ਸੰਪ੍ਰਦਾ ਹੈ ਅਤੇ ਇਸ ਸੰਪ੍ਰਦਾ ਵਿਚ ਹੀ ਅਸੀਂ ਸਮਕ, ਭਲੀ ਪ੍ਰਕਾਰ ਚੱਲਦੇ ਹਾਂ।

## ਕਹੁ ਨਾਨਕ ਸੁਣਿ ਭਰਥਰਿ ਜੋਗੀ; ਪਾਰਬ੍ਰਹਮ ਲਿਵ ਏਕੰ ॥੪॥੩॥੩੭॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਕਹੁ) ਆਖਦੇ ਹਨ, ਹੇ (ਭਰਥਰਿ) ਭਰਥਰੀ ਜੋਗੀ! (ਸੁਣਿ) ਸੁਨਣਾ ਕਰ! ਜਿਹੜਾ ਤੇਰਾ (ਭਰ+ਥ+ਰਿ) (ਰਿ) ਰਿਦੇ ਰੂਪ (ਥ) ਥਾਂ ਗੁਰੂ ਉਪਦੇਸ਼ ਤੋਂ ਬਿਨਾਂ ਖਾਲੀ ਪਿਆ ਹੈ, ਸਾਡੇ ਉਪਦੇਸ਼ ਨੂੰ (ਸੁਣਿ) ਸੁਣ ਕੇ ਉਸਨੂੰ (ਭਰ) ਭਰਨਾ ਕਰ।

**ਪ੍ਰਸ਼ਨ :** ਸਤਿਗੁਰੂ ਜੀ! ਆਪ ਜੀ ਦਾ ਕੀ ਉਪਦੇਸ਼ ਹੈ?

**ਉੱਤਰ :** (ਪਾਰਬ੍ਰਹਮ ਲਿਵ ਏਕੰ) (ਏਕੰ) ਇੱਕ, ਅਦ੍ਵੈਤ ਰੂਪ ਪਾਰਬ੍ਰਹਮ ਪ੍ਰਮੇਸਰ ਵਿਚ ਇਕ ਰਸ ਲਿਵ ਲਾ ਕੇ ਰੱਖਣਾ ਕਰ। ਕਿਉਂਕਿ ਪ੍ਰਮੇਸਰ ਵਿਚ ਲਿਵ ਲਾ ਕੇ ਰੱਖਣ ਨਾਲ, ਉਸ ਇਕ ਵਾਹਿਗੁਰੂ ਦਾ ਰੂਪ ਹੀ ਹੋ ਜਾਈਦਾ ਹੈ।

## ਆਸਾ ਮਹਲਾ ੧ ॥

**ਪਹਿਲੀ ਉਥਾਨਕਾ :**

ਇਹ ਉਪਰੋਕਤ ਸ਼ਬਦ ਸੁਣਕੇ ਭਰਥਰੀ ਜੀ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਆਪ ਜੀ ਨੇ ਇਹ ਉਪਦੇਸ਼ ਕੀਤਾ ਹੈ ਕਿ ਪ੍ਰਮੇਸਰ ਵਿਚ ਲਿਵ ਲਾਉਣੀ ਚਾਹੀਦੀ ਹੈ। ਇਸ ਪ੍ਰਤਿ ਮੇਰੇ ਮਨ ਵਿਚ ਇਕ ਸ਼ੰਕਾ ਇਹ ਹੈ ਕਿ ਸਾਡੇ ਪੰਥ ਵਿਚ ਤਾਂ ਜੋਗੀ ਹਠ ਜੋਗ ਕਰਨ ਵਾਲੇ ਸ਼ਰਾਬ ਦਾ ਪਿਆਲਾ ਪੀ ਕੇ, ਮਸਤ ਹੋ ਕੇ ਅਨਹਦ ਦੀ ਧੁਨੀ ਸੁਣਦੇ ਹਨ ਅਤੇ ਉਸੇ ਵਿੱਚ ਗਲਤਾਨ ਹੋ ਕੇ ਰਹਿੰਦੇ ਹਨ। ਪਰ, ਮਹਾਰਾਜ! ਭਗਤੀ ਜੋਗ ਵਿਚ ਕਿਸ ਦੇ ਬਲ ਨਾਲ ਲਿਵ ਲੱਗਦੀ ਹੈ?

**ਪੀ ਪਯਾਲਾ ਸਿਧ ਹ੍ਵੈਂ ਮਸਤਾਨੇ। ਰਹੈਂ ਅਨਾਹਦ ਧੁਨ ਗਲਤਾਨੇ।**
**ਭਗਤਿ ਵਿਖੈ ਕਾਂ ਕੇ ਬਲ ਸੰਗਾ ? ਲਿਵ ਲਾਗਹਿ ਏਕਹਿ ਹਰਿ ਰੰਗਾ।** *(ਸ੍ਰੀ ਗੁਰ ਨਾਨਕ ਪ੍ਰਕਾਸ਼)*

ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ, ਭਰਥਰੀ ਜੀ! ਅਸੀਂ ਤਾਂ ਗਿਆਨ ਦੀ ਸ਼ਰਾਬ ਪੀਂਦੇ ਹਾਂ। ਭਰਥਰੀ ਕਹਿਣ ਲੱਗਾ ਕਿ ਆਪ ਜੀ ਨੇ ਗਿਆਨ ਦੀ ਸ਼ਰਾਬ ਕਿਸ ਤਰ੍ਹਾਂ ਕੱਢੀ ਹੈ? ਤਾਂ ਸਤਿਗੁਰੂ ਉਚਾਰਦੇ ਹਨ।

**ਦੂਸਰੀ ਉਥਾਨਕਾ :**

ਜਿਸ ਵੇਲੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਮਿਲ ਕੇ ਭਰਥਰੀ ਜੋਗੀ ਸੁਮੇਰ ਪਰਬਤ 'ਤੇ ਗਿਆ। ਉਥੇ ਜਾ ਕੇ ਭਰਥਰੀ ਨੇ ਗੋਰਖਨਾਥ ਨੂੰ ਦੱਸਿਆ ਕਿ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੰਸਾਰ ਵਿੱਚ ਭਾਰੀ ਅਵਤਾਰੀ ਪੁਰਖ ਪਰਗਟ ਹੋਏ ਹਨ। ਜੇ ਉਹ ਤੈਨੂੰ ਗੁਰੂ ਧਾਰਨ ਕਰ ਲੈਣ ਤਾਂ ਸਾਡਾ ਭੇਖ ਬਹੁਤ ਮਸ਼ਹੂਰ ਹੋ ਜਾਵੇਗਾ। ਭਰਥਰੀ ਪਾਸੋਂ ਇਹ ਗੱਲਾਂ ਸੁਣ ਕੇ ਗੋਰਖ ਨੂੰ ਵੀ ਗੁਰੂ ਸਾਹਿਬ ਜੀ ਨੂੰ ਆਪਣਾ ਚੇਲਾ ਬਣਾਉਣ ਦੀ ਇੱਛਾ ਫੁਰ ਆਈ। ਇਸ ਕਰਕੇ, ਜਦੋਂ ਸਤਿਗੁਰੂ ਜੀ ਸੁਮੇਰ ਤੇ ਗਏ, ਉਸ ਵੇਲੇ ਗੋਰਖਨਾਥ ਨੇ ਸਤਿਗੁਰਾਂ ਨੂੰ ਕਿਹਾ ਕਿ ਜਿਸ ਤਰ੍ਹਾਂ ਭਗਵਾਨ ਰਾਮਚੰਦਰ ਜੀ ਜੈਸੇ ਅਵਤਾਰੀ ਪੁਰਖਾਂ ਨੇ ਵੀ ਗੁਰੂ ਧਾਰਨ ਕੀਤੇ ਹਨ। ਇਸੇ ਤਰ੍ਹਾਂ ਆਪ ਜੀ ਵੀ ਕਿਸੇ ਨੂੰ ਗੁਰੂ ਧਾਰਨ

ਕਰ ਲਉ ਤਾਂ ਸਤਿਗੁਰੂ ਜੀ ਨੇ ਇਸ ਦੇ ਅੰਦਰ ਦੀ ਮਨਸ਼ਾ ਨੂੰ ਜਾਣਦਿਆਂ ਹੋਇਆਂ ਇਹ ਬਚਨ ਕੀਤਾ ਕਿ ਨਾਥ ਜੀ! ਅਸੀਂ ਤਾਂ ਪਹਿਲਾਂ ਹੀ ਗੁਰੂ ਧਾਰਨ ਕੀਤਾ ਹੋਇਆ ਹੈ।

**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥** (ਅੰਗ : ੫੯੯)

ਇਹ ਸੁਣ ਕੇ ਗੋਰਖ ਨੇ ਗੁਰੂ ਜੀ ਨੂੰ ਮਾਇਆ ਵਿੱਚ ਭਰਮਾਉਣ ਵਾਸਤੇ ਆਪਣਾ ਖੱਪਰ ਦੇ ਕੇ ਪਾਣੀ ਲੈਣ ਵਾਸਤੇ ਭੇਜਿਆ ਅਤੇ ਅੱਗੋਂ ਨਦੀ ਹੀਰੇ, ਜਵਾਹਰਾਤਾਂ ਨਾਲ ਭਰੀ ਹੋਈ ਦਿਖਾਈ। ਪਰ ਮਾਇਆ ਪਤੀ ਪ੍ਰਮੇਸਰ ਸਰੂਪ ਨਿਰਲੇਪ ਸਤਿਗੁਰੂ ਜੀ ਖਾਲੀ ਖੱਪਰ ਲੈ ਕੇ ਵਾਪਿਸ ਆ ਗਏ ਅਤੇ ਆਖਿਆ ਕਿ ਉਥੇ ਪਾਣੀ ਨਹੀਂ ਹੈ। ਇਸ ਤਰ੍ਹਾਂ ਜਦੋਂ ਜੋਗੀਆਂ ਦੀ ਸਤਿਗੁਰਾਂ ਸਾਹਮਣੇ ਹੋਰ ਕੋਈ ਪੇਸ਼ ਨਾ ਚੱਲੀ ਤਾਂ ਉਹਨਾਂ ਨੇ ਆਖਿਰ ਇਹ ਸੋਚਿਆ ਕਿ ਗੁਰੂ ਜੀ ਨੂੰ ਸ਼ਰਾਬ ਪਿਆ ਕੇ ਬੇਹੋਸ਼ ਕਰ ਲਉ ਤਾਂ ਇਹ ਮੰਨ ਜਾਣਗੇ। ਇਹ ਸੋਚ ਕੇ ਗੋਰਖ ਨੇ ਭਰਥਰੀ ਨੂੰ ਗੁਰੂ ਸਾਹਿਬ ਦੇ ਤਾਈਂ ਸ਼ਰਾਬ ਪਿਆਉਣ ਲਈ ਆਖਿਆ। ਗੋਰਖ ਦਾ ਹੁਕਮ ਪਾ ਕੇ ਭਰਥਰੀ ਸ਼ਰਾਬ ਦਾ ਪਿਆਲਾ ਲੈ ਕੇ ਸਤਿਗੁਰੂ ਜੀ ਪਾਸ ਆਇਆ ਤੇ ਕਹਿਣ ਲੱਗਾ ਕਿ ਮਹਾਰਾਜ! ਆਪ ਜੀ ਸ਼ਰਾਬ ਪੀ ਲਉ, ਤਾਂ ਆਪ ਜੀ ਦੀ ਸਮਾਧੀ ਲੱਗ ਜਾਵੇਗੀ। ਸਤਿਗੁਰੂ ਜੀ ਨੇ ਬਚਨ ਕੀਤਾ, ਹੇ ਭਰਥਰੀ! ਅਸੀਂ ਤਾਂ ਪਹਿਲਾਂ ਹੀ ਪ੍ਰਮੇਸਰ ਦੇ ਨਾਮ ਰੂਪ ਸ਼ਰਾਬ ਪੀਤੀ ਹੋਈ ਹੈ ਅਤੇ ਅਸੀਂ ਸਦਾ ਹੀ ਵਾਹਿਗੁਰੂ ਦੀ ਲਿਵ ਅੰਦਰ ਲੀਨ ਰਹਿੰਦੇ ਹਾਂ, ਤਾਂ ਸੁਣ ਕੇ ਭਰਥਰੀ ਕਹਿਣ ਲੱਗਾ ਕੇ ਉਹ ਸ਼ਰਾਬ ਕਿਵੇਂ ਨਿਕਲਦੀ ਹੈ, ਤਾਂ ਸਤਿਗੁਰੂ ਸਾਹਿਬ ਜੀ ਨੇ ਨਾਮ ਅਤੇ ਗਿਆਨ ਰੂਪ ਸ਼ਰਾਬ ਬਾਬਤ ਦੱਸਦਿਆਂ ਹੋਇਆ ਭਰਥਰੀ ਜੋਗੀ ਦੇ ਪ੍ਰਥਾਇ ਇਸ ਸ਼ਬਦ ਉਚਾਰਨ ਕੀਤਾ :

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ; ਕਰਿ ਕਰਣੀ ਕਸੁ ਪਾਈਐ ॥**
**ਭਾਠੀ ਭਵਨੁ, ਪ੍ਰੇਮ ਕਾ ਪੋਚਾ; ਇਤੁ ਰਸਿ ਅਮਿਉ ਚੁਆਈਐ ॥੧॥**

ਜਿਵੇਂ ਚੰਗੀ ਸ਼ਰਾਬ ਕੱਢਣ ਲਈ ਲੋਕ ਚੰਗਾ ਗੁੜ, ਮਹੂਏ ਜਾਂ ਧਾਵੈ ਦੇ ਫੁੱਲ ਤੇ ਕਿੱਕਰ ਦਾ ਸੱਕ ਪਾਉਂਦੇ ਅਤੇ ਭਾਫ ਬਣਾਉਣ ਲਈ ਭੱਠੀ 'ਤੇ ਪੋਚਾ ਫੇਰਦੇ ਹਨ, ਤਿਵੇਂ ਹੀ ਇਸ ਸ਼ਰਾਬ ਦੇ ਬਣਾਉਣ ਲਈ ਗੁਰੂ ਸਾਹਿਬ ਜੀ ਦਾ ਗਿਆਨ ਰੂਪ ਗੁੜ, ਪ੍ਰਮੇਸਰ ਦੇ ਧਿਆਨ ਰੂਪ (ਧਾਵੈ) ਮਹੂਏ ਦੇ ਫੁੱਲ, ਭਗਤੀ ਰੂਪ ਸੱਕ ਪਾਉਣਾ ਕਰੀਏ। ਫਿਰ ਚੌਦਾਂ ਭਵਨਾਂ ਵਾਲੇ ਸਰੀਰ ਨੂੰ ਨਾਸ਼ਵੰਤ ਸਮਝਣ ਰੂਪ ਭੱਠੀ ਬਨਾਉਣਾ ਕਰੀਏ **ਵਾ:** ਭਾਵਨਾ, ਸ਼ਰਧਾ ਰੂਪ ਭੱਠੀ ਬਨਾਉਣਾ ਕਰੀਏ। **ਵਾ:** ਸਾਰਿਆਂ ਵਿਚ ਪ੍ਰਮੇਸਰ ਦੀ ਜੋਤ ਜਾਨਣ ਰੂਪ ਭੱਠੀ ਬਨਾਉਣਾ ਕਰੀਏ ਅਤੇ ਪ੍ਰੇਮ ਦਾ ਪੋਚਾ ਫੇਰਨਾ ਕਰੀਏ। ਇਸ ਤਰ੍ਹਾਂ ਬ੍ਰਹਮਾਨੰਦ ਰੂਪ ਅੰਮ੍ਰਿਤ ਰਸ ਚੋ ਆਉਂਦਾ ਹੈ।

**ਬਾਬਾ ਮਨੁ ਮਤਵਾਰੋ, ਨਾਮ ਰਸੁ ਪੀਵੈ; ਸਹਜ ਰੰਗ ਰਚਿ ਰਹਿਆ ॥**

ਹੇ (ਬਾਬਾ) ਬਜ਼ੁਰਗ ਭਰਥਰੀ ਜੋਗੀ! **ਵਾ:** (ਬਾਬਾ) ਹੇ ਪਿਆਰੇ! ਇਸ ਬ੍ਰਹਮਾਨੰਦ ਰੂਪ ਰਸ **ਵਾ:** ਨਾਮ ਰਸ ਨੂੰ (ਪੀਵੈ) ਪੀ ਕਰਕੇ ਸਾਡਾ ਮਨ (ਮਤਵਾਰੋ) ਮਸਤ, ਅਕਲ ਵਾਲਾ, ਸਰੂਪ ਦੀ ਪ੍ਰਾਪਤੀ ਵਾਲੀ ਆਤਮ ਵਿਸ਼ੈਣੀ ਮਤ ਵਾਲਾ ਬਣ ਜਾਂਦਾ ਹੈ ਅਤੇ ਸਦਾ (ਸਹਜ) ਸਹਿਜ ਅਵਸਥਾ **ਵਾ:** ਸਰੂਪ ਦੇ (ਰੰਗ) ਅਨੰਦ ਵਿਚ (ਰਚਿ ਰਹਿਆ) ਰਚਿਆ ਰਹਿੰਦਾ ਹੈ।

ਭਰਥਰੀ ਕਹਿਣ ਲੱਗਾ, "ਅਸੀਂ ਤਾਂ ਜਦੋਂ ਕਦੇ ਸੰਧੂਰੀ ਜਾਂ ਹਰੇ ਰੰਗ ਦੀ ਸ਼ਰਾਬ ਕੱਢਣੀ ਹੋਵੇ, ਤਾਂ ਰੰਗ ਦੀ ਪੋਟਲੀ ਵਿਚ ਸੁੱਟ ਲੈਂਦੇ ਹਾਂ। ਤੁਸੀਂ ਗਿਆਨ ਦੀ ਸ਼ਰਾਬ ਵਿਚ ਕਿਹੜਾ ਰੰਗ ਪਾਉਂਦੇ ਹੋ?" ਤਾਂ ਸਤਿਗੁਰੂ ਜੀ ਉਚਾਰਦੇ ਹਨ :

## ਅਹਿ ਨਿਸਿ ਬਨੀ, ਪ੍ਰੇਮ ਲਿਵ ਲਾਗੀ; ਸਬਦੁ ਅਨਾਹਦ ਗਹਿਆ ॥੧॥ ਰਹਾਉ ॥

('ਬੱਨੀ' ਨਹੀਂ ਬੋਲਣਾ)

ਜਿਹੜੀ ਸਾਡੀ ਬਿਰਤੀ ਪ੍ਰੇਮ ਦੇ ਨਾਲ (ਅਹਿ) ਦਿਨੇ (ਨਿਸਿ) ਰਾਤ ਹੀ ਵਾਹਿਗੁਰੂ ਵਿਚ (ਲਾਗੀ) ਲੱਗੀ ਰਹਿੰਦੀ ਹੈ, ਇਹ ਅਸੀਂ (ਬਨੀ) ਰੰਗ ਦੀ ਪੋਟਲੀ ਪਾਈ ਹੈ ਅਤੇ ਜੋ (ਅਨਾਹਦ) ਹੱਦ ਤੋਂ ਰਹਿਤ (ਸਬਦੁ) ਬ੍ਰਹਮ ਨੂੰ (ਗਹਿਆ) ਗ੍ਰਹਿਣ ਕੀਤਾ ਹੈ, ਇਹੀ ਸਾਡਾ ਅਨਾਹਦ ਸ਼ਬਦ ਹੈ।

## ਪੂਰਾ ਸਾਚੁ, ਪਿਆਲਾ ਸਹਜੇ; ਤਿਸਹਿ ਪੀਆਏ, ਜਾ ਕਉ ਨਦਰਿ ਕਰੇ ॥

ਸ੍ਵਾਸਾਂ ਰੂਪ ਪਿਆਲਾ ਸਹਜੇ ਹੀ (ਸਾਚੁ) ਸੱਚੇ ਨਾਮ ਨਾਲ ਪੂਰਾ ਭਰਿਆ ਹੋਇਆ ਹੈ। **ਵਾ:** (ਸਹਜੇ) ਸਹਜ ਅਵਸਥਾ ਰੂਪ ਪਿਆਲਾ (ਸਾਚੁ) ਸੱਚੇ ਨਾਮ ਰੂਪ ਸ਼ਰਾਬ ਨਾਲ (ਪੂਰਾ) ਪੂਰਨ ਹੈ। **ਵਾ:** ਪੂਰਨ ਪ੍ਰਮੇਸਰ ਦਾ ਸੱਚਾ ਨਾਮ ਹੀ ਪਿਆਲਾ ਹੈ, ਜੋ ਸਹਜ ਅਵਸਥਾ ਰੂਪ ਸ਼ਰਾਬ ਨਾਲ ਭਰਿਆ ਹੈ। (ਜਾ ਕਉ) ਜਿੰਨ੍ਹਾਂ ਉੱਤੇ ਸਤਿਗੁਰੂ ਸਾਹਿਬ ਜੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰਦੇ ਹਨ, (ਤਿਸਹਿ) ਉਹਨਾਂ ਨੂੰ ਸਤਿਸੰਗਤ ਦੁਆਰਾ ਇਹ ਬ੍ਰਹਮਾਨੰਦ ਦੀ ਸ਼ਰਾਬ (ਪੀਆਏ) ਪਿਆਉਂਦੇ ਹਨ।

## ਅੰਮ੍ਰਿਤ ਕਾ ਵਾਪਾਰੀ ਹੋਵੈ; ਕਿਆ ਮਦਿ ਛੂਛੈ ਭਾਉ ਧਰੇ ॥੨॥

ਹੇ ਭਰਥਰੀ ਜੋਗੀ! ਜਿਹੜਾ ਪੁਰਖ ਵਾਹਿਗੁਰੂ ਦੇ ਅੰਮ੍ਰਿਤ ਨਾਮ ਰਸ ਦਾ ਵਾਪਾਰੀ (ਹੋਵੈ) ਹੋਵੇਗਾ, (ਕਿਆ) ਕੀ ਉਹ ਇਸ (ਛੂਛੈ) ਤੁੱਛ ਸ਼ਰਾਬ ਦੇ ਰਸ ਵਿਚ (ਭਾਉ) ਪ੍ਰੇਮ (ਧਰੇ) ਧਾਰਨ ਕਰੇਗਾ? ਭਾਵ ਨਹੀਂ ਕਰੇਗਾ।

### ਸਾਖੀ—ਬੈਸ਼ਨੋ ਦੀ

ਇੱਕ ਬੈਸ਼ਨੋ ਇੱਕ ਚਾਰ ਦਰਵਾਜਿਆਂ ਵਾਲੀ ਮੰਡੀ ਵਿੱਚ ਫਸ ਗਿਆ। ਚਾਰ ਦਰਵਾਜਿਆਂ ਵਿੱਚ ਇੱਕ-ਇੱਕ ਕਰਕੇ ਚਾਰ ਪਦਾਰਥ ਪਏ ਸਨ। ਜਿੰਨ੍ਹਾਂ ਵਿਚੋਂ ਕਿਸੇ ਇੱਕ ਨੂੰ ਵਰਤ ਕੇ ਉਹ ਬਾਹਰ ਨਿਕਲ ਸਕਦਾ ਸੀ। ਇੱਕ ਦਰਵਾਜੇ ਵਿੱਚ ਵੇਸਵਾ, ਦੂਜੇ ਵਿੱਚ ਹੁੱਕਾ, ਤੀਜੇ ਵਿੱਚ ਸ਼ਰਾਬ ਤੇ ਚੌਥੇ ਵਿੱਚ ਮਾਸ ਪਿਆ ਸੀ। ਉਸ ਵੈਸ਼ਨੋ ਨੇ ਇਹ ਕਹਿ ਕੇ ਸ਼ਰਾਬ ਪੀ ਲਈ ਕਿ 'ਸੱਕ ਕਿੱਕਰ ਦਾ, ਗੁੜ ਪਾਨੀ ਹੈ। ਨਿੰਦਣ ਵਾਲੇ ਨੇ ਖਾਕ ਛਾਣੀ ਹੈ।' ਪਰ ਸ਼ਰਾਬ ਪੀ ਕੇ ਉਸਦੀ ਬੁੱਧੀ ਐਸੀ ਭ੍ਰਿਸ਼ਟ ਹੋਈ ਕਿ ਉਸਨੇ ਇੱਕ-ਇੱਕ ਕਰਕੇ ਚਾਰੇ ਚੀਜਾਂ ਵਰਤ ਲਈਆਂ। ਇਸ ਤਰ੍ਹਾਂ ਚਾਰੇ ਚੀਜਾਂ ਵਰਤ ਕੇ ਧਰਮ ਪੱਖੋਂ ਭ੍ਰਿਸ਼ਟ ਹੋਇਆ ਸੀ।

**ਅਥਵਾ :** ਜਿਹੜਾ ਸਿੱਖ ਅੰਮ੍ਰਿਤ ਦਾ ਵਾਪਾਰੀ ਹੋਵੇ, ਭਾਵ ਜਿਹੜਾ ਪੰਜ ਪਿਆਰੇ ਸਿੰਘ ਸਾਹਿਬਾਨ ਜੀ ਨੂੰ ਆਪਣਾ ਸੀਸ ਭੇਟ ਕਰਕੇ, ਅੰਮ੍ਰਿਤ ਦੀ ਦਾਤ ਲੈ ਕੇ ਛਕਣ ਵਾਲਾ ਹੋਵੇ (ਕਿਆ) ਕੀ ਉਹ (ਛੂਛੈ) ਤੁੱਛ (ਮਦਿ) ਸ਼ਰਾਬਾਂ ਵਿਚ (ਭਾਉ) ਪ੍ਰੇਮ (ਧਰੇ) ਧਾਰਦਾ ਫਿਰੇਗਾ? ਭਾਵ ਕਦੇ ਨਹੀਂ ਧਾਰੇਗਾ ਅਤੇ ਸਦਾ ਵਾਹਿਗੁਰੂ ਦੇ ਨਾਮ ਰਸ ਵਿਚ ਹੀ ਲੀਨ ਰਹੇਗਾ।

## ਗੁਰ ਕੀ ਸਾਖੀ ਅੰਮ੍ਰਿਤ ਬਾਣੀ; ਪੀਵਤ ਹੀ ਪਰਵਾਣੁ ਭਇਆ ॥

ਸਤਿਗੁਰੂ ਸਾਹਿਬ ਜੀ ਦੀ ਅੰਮ੍ਰਿਤ ਰੂਪ ਬਾਣੀ ਇਸ ਗੱਲ ਦੀ (ਸਾਖੀ) ਗਵਾਹ ਹੈ ਕਿ ਜਿਸ ਨੂੰ (ਗੁਰ) ਗੁਰੂ ਸਾਹਿਬ ਜੀ (ਕੀ) ਦੀ (ਸਾਖੀ) ਸਿੱਖਿਆ ਪ੍ਰਾਪਤ ਹੋਈ ਹੈ, **ਵਾ:** ਜਿਸ ਨੇ ਅੰਮ੍ਰਿਤ ਬਾਣੀ ਰੂਪ ਸਤਿਗੁਰਾਂ ਦੀ ਸਿੱਖਿਆ ਧਾਰਨ ਕੀਤੀ ਹੈ। ਉਹ ਇਸ ਨਾਮ ਰਸ ਨੂੰ (ਪੀਵਤ ਹੀ) ਪੀਂਦਿਆਂ ਸਾਰ ਹੀ (ਪਰਵਾਣੁ) ਪ੍ਰਮਾਣਨੀਕ, ਸਫਲਾ (ਭਇਆ) ਹੋ ਗਿਆ ਹੈ।

## ਦਰ ਦਰਸਨ ਕਾ ਪ੍ਰੀਤਮੁ ਹੋਵੈ; ਮੁਕਤਿ ਬੈਕੁੰਠੈ ਕਰੈ ਕਿਆ ॥੩॥

ਹੇ ਜੋਗੀ ! ਜਿਹੜਾ ਪੁਰਖ ਇਸ (ਦਰ) ਸੰਸਾਰ ਦੇ ਅੰਦਰ, **ਵਾ**: ਸਾਧਸੰਗਤ ਦੇ (ਦਰ) ਅੰਦਰ ਰਹਿੰਦਿਆਂ ਹੋਇਆਂ, ਵਾਹਿਗੁਰੂ ਦੇ ਦਰਸ਼ਨਾਂ ਦਾ (ਪ੍ਰੀਤਮੁ) ਪਿਆਰਾ ਹੋ ਜਾਵੇ। **ਵਾ**: (ਦਰ) ਅੰਤਰਮੁਖ ਬਿਰਤੀ ਕਰਕੇ (ਦਰ) ਹਿਰਦੇ ਅੰਦਰ ਵਾਹਿਗੁਰੂ ਦੇ ਦਰਸ਼ਨ ਦਾ (ਪ੍ਰੀਤਮੁ) ਪਿਆਰਾ ਹੋ ਜਾਵੇ। ਉਸਨੇ ਫਿਰ ਮੁਕਤੀਆਂ ਅਤੇ ਬੈਕੁੰਠਾਂ ਦਾ (ਕਰੈ ਕਿਆ) ਕੀ ਕਰਨਾ ਹੈ? **ਵਾ**: ਉਹਨਾਂ ਨੇ (ਬੈਕੁੰਠੈ) ਬੈਕੁੰਠ ਦੀਆਂ (ਮੁਕਤਿ) ਮੁਕਤੀਆਂ ਸਲੋਕ, ਸਾਮੀਪ ਆਦਿਕਾਂ ਦਾ (ਕਿਆ) ਕੀ ਕਰਨਾ ਹੈ। ਭਾਵ ਉਹ ਮੁਕਤੀਆਂ ਦਾ ਭੀ ਤਿਆਗ ਕਰ ਦਿੰਦੇ ਹਨ। ਯਥਾ :

**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥** *(ਅੰਗ : ੧੦੭੮)*

ਮੁਕਤੀ ਤਾਂ ਪ੍ਰੋਖ ਹੁੰਦੀ ਹੈ। ਭਾਵ ਜੇ ਕਰਕੇ ਕੋਈ ਮਰ ਕੇ ਜਾਵੇਗਾ, ਤਾਂ ਹੀ ਬੈਕੁੰਠ ਆਦਿਕਾਂ ਨੂੰ ਦੇਖੇਗਾ। ਪਰ ਗੁਰਮੁਖਾਂ ਨੂੰ ਐਸਾ ਅਨੰਦ ਜਿਉਂਦਿਆਂ ਹੀ ਸਾਖਿਆਤ ਪ੍ਰਾਪਤ ਹੁੰਦਾ ਹੈ। ਇਸ ਲਈ ਉਹਨਾਂ ਨੇ ਮੁਕਤੀਆਂ ਨੂੰ ਕੀ ਕਰਨਾ ਹੈ?

ਹਿੰਦੂਆਂ ਦਾ ਮਤ ਹੈ ਕਿ ਜਿਸ ਪੁਰਖ ਨੂੰ ਬੈਕੁੰਠ ਵਿਚ ਲਿਜਾਇਆ ਜਾਂਦਾ ਹੈ। ਉੱਥੇ ਬੈਕੁੰਠ ਤੋਂ ਉਰੇ ਇਕ ਨਦੀ ਹੈ, ਉਸ ਵਿਚ ਆਦਮੀ ਦਾ ਇਸ਼ਨਾਨ ਕਰਵਾਉਂਦੇ ਹਨ। ਉੱਥੇ ਸਰੀਰ ਦੇ ਅੰਗ ਅਤੇ ਸੂਖਮ ਸਰੀਰ ਵੀ ਉਸ ਨਦੀ ਵਿਚ ਝੜ ਜਾਂਦਾ ਹੈ। ਫਿਰ ਜੈਸੇ ਰੂਪ ਦੀ ਇੱਛਾ ਹੁੰਦੀ ਹੈ, ਉਸੇ ਤਰ੍ਹਾਂ ਦਾ ਰੂਪ ਧਾਰਨ ਕਰਕੇ ਉਹ ਬੈਕੁੰਠ ਵਿਚ ਇਸਥਿਤ ਹੋ ਜਾਂਦਾ ਹੈ ਅਤੇ ਉੱਥੋਂ ਹੀ ਪਰਲੋ ਤੋਂ ਬਾਅਦ ਅਭੇਦ ਹੋ ਜਾਂਦਾ ਹੈ। ਇਸੇ ਤਰ੍ਹਾਂ ਮੁਸਲਮਾਨਾਂ ਦਾ ਮਤ ਇਹ ਹੈ ਕਿ ਜਦੋਂ ਕਿਆਮਤ ਦੇ ਵਕਤ ਇਸਰਾਈਲ ਆ ਕੇ ਨਾਦ ਵਜਾ ਕੇ ਸੁੱਤੀਆਂ ਰੂਹਾਂ ਨੂੰ ਕਬਰਾਂ ਵਿਚੋਂ ਉਠਾਵੇਗਾ, ਉਸ ਵਕਤ ਜੋ ਪਾਪੀ ਹੋਣਗੇ, ਉਹਨਾਂ ਨੂੰ ਪੈਗੰਬਰ ਦੇ ਹੁਕਮ ਨਾਲ ਉਹਨਾਂ ਨੂੰ ਦੋਜਖ ਦਾ ਜਾਮਾ ਅਤੇ ਚੰਗਿਆਂ ਨੂੰ ਬਹਿਸਤੀ ਜਾਮਾ ਪਹਿਰਾਇਆ ਜਾਵੇਗਾ।

ਪਰ ਗੁਰਮਤਿ ਵਿਚ ਇੰਨ੍ਹਾਂ ਦੀ ਲੋੜ ਨਹੀਂ ਹੈ ਕਿਉਂਕਿ ਇੱਥੇ :

**ਸਾਧਸੰਗਤਿ ਬੈਕੁੰਠੈ ਆਹਿ ॥** *(ਅੰਗ : ੩੨੫)*

**ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ॥** *(ਅੰਗ : ੭੪੯)*

**ਤਹ ਬੈਕੁੰਠੁ ਜਹ ਨਾਮੁ ਉਚਰਹਿ ॥** *(ਅੰਗ : ੮੯੦)*

## ਸਿਫਤੀ ਰਤਾ ਸਦ ਬੈਰਾਗੀ; ਜੂਐ ਜਨਮੁ ਨ ਹਾਰੈ ॥

ਹੇ ਭਾਈ ! ਜਿਸ ਦਾ ਚਿਤ ਪ੍ਰਮੇਸਰ ਦੀ (ਸਿਫਤੀ) ਸਿਫਤ ਵਿਚ (ਰਤਾ) ਰੰਗਿਆ ਹੋਇਆ ਹੈ, ਉਸਨੂੰ ਸ਼ਰਾਬ ਪੀਣ ਦੀ ਲੋੜ ਨਹੀਂ। ਉਹ ਤਾਂ (ਸਦ) ਸਦਾ ਹੀ ਵਾਹਿਗੁਰੂ ਦੇ ਵੈਰਾਗ ਵਿਚ ਬਿਰਾਜਮਾਨ ਹੋ ਕੇ ਬੈਰਾਗੀ ਹੈ। ਫਿਰ ਐਸਾ ਬੈਰਾਗੀ ਆਪਣੇ ਮਨੁੱਖਾ ਜਨਮ ਨੂੰ ਵਿਸ਼ਿਆਂ ਰੂਪ (ਜੂਐ) ਜੂਏ ਵਿਚ ਨਹੀਂ (ਹਾਰੈ) ਹਾਰਦਾ। ਜਿਸ ਤਰ੍ਹਾਂ ਮਛਿੰਦਰ ਨਾਥ ਪਦਮਨੀ ਦਾ ਲਾਲਚ ਕਰਕੇ, ਵਿਸ਼ੇ ਭੋਗਣ ਲਈ, ਸੰਗਲਾਦੀਪ ਦੇ ਮੁਰਦਾ ਰਾਜੇ ਅਮਰੂ ਦੀ ਦੇਹ ਵਿਚ ਜਾ ਵੜਿਆ ਸੀ।

## ਕਹੁ ਨਾਨਕ ਸੁਣਿ ਭਰਥਰਿ ਜੋਗੀ; ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਕਹੁ) ਕਹਿੰਦੇ ਹਨ, ਹੇ (ਭਰਥਰਿ) ਭਰਥਰੀ ਜੋਗੀ ! ਸਾਡੇ ਉਪਦੇਸ਼ ਨੂੰ (ਸੁਣਿ) ਸੁਣ ਕੇ ਆਪਣੇ (ਭਰ+ਥ+ਰਿ) (ਰਿ) ਰਿਦੇ ਰੂਪ (ਥ) ਥਾਂ ਨੂੰ ਨਾਮ ਨਾਲ ਭਰਨਾ ਕਰ ਅਤੇ (ਅੰਮ੍ਰਿਤ)

ਬ੍ਰਹਮਾਨੰਦ ਰੂਪ ਰਸ ਨੂੰ (ਧਾਰੈ) ਧਾਰ ਕੇ (ਖੀਵਾ) ਮਸਤ ਹੋ ਜਾਣਾ ਕਰ। **ਵਾ:** ਬ੍ਰਹਮਾਨੰਦ ਦੀ ਧਾਰ ਨੂੰ ਬ੍ਰਹਮਾਕਾਰ ਬਿਰਤੀ ਵਿਚ ਚੁਆ ਕੇ ਮਸਤ ਹੋਣਾ ਕਰ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਭਰਥਰੀ ਜੋਗੀ ਨੂੰ ਉਪਦੇਸ਼ ਬਖਸ਼ਿਸ਼ ਕੀਤਾ।

## ਆਸਾ ਮਹਲਾ ੧ ॥

ਜਿਸ ਵਕਤ ਸਤਿਗੁਰੂ ਜੀ ਏਮਨਾਬਾਦ ਗਏ ਹਨ, ਉਦੋਂ ਰਸਤੇ ਵਿੱਚ ਕੁੱਝ ਗੋਬਿੰਦ ਲੋਕ, ਸਾਧੂ ਸਤਿਗੁਰਾਂ ਨੂੰ ਆ ਕੇ ਮਿਲੇ। ਉਹਨਾਂ ਨੇ ਸਤਿਗੁਰੂ ਜੀ ਨਾਲ ਪ੍ਰੇਮ ਨਾਲ ਚਰਚਾ ਕੀਤੀ, ਸਤਿਗੁਰੂ ਜੀ ਨੇ ਉਹਨਾਂ ਨੂੰ ਜਥਾਯੋਗ ਉੱਤਰ ਦਿੱਤੇ। ਤਾਂ ਉਹ ਸਾਧੂ ਪ੍ਰੇਮ ਕਰਕੇ ਮਹਾਰਾਜ ਸਾਹਿਬ ਦੇ ਨਾਲ ਹੀ ਏਮਨਾਬਾਦ ਆ ਗਏ।

ਸਤਿਗੁਰੂ ਜੀ ਸਾਰਾ ਦਿਨ ਨਗਰ ਤੋਂ ਬਾਹਰ ਬੈਠੇ ਰਹੇ। ਉਹ ਫਕੀਰ ਰੋਟੀ ਨਾ ਮਿਲਣ ਕਰਕੇ ਕੁਮਲਾ ਗਏ। ਸਤਿਗੁਰੂ ਜੀ ਨੇ ਸੰਤਾਂ ਨੂੰ ਆਖਿਆ, ਹੇ ਸੰਤ ਜਨੋਂ ! ਤੁਹਾਡਾ ਲਿਬਾਸ ਫਕੀਰਾਂ ਵਾਲਾ ਹੈ। ਜੇ ਇੱਥੇ ਬੈਠਿਆਂ ਨੂੰ ਰੋਟੀ ਨਹੀਂ ਮਿਲੀ, ਤਾਂ ਨਗਰ ਵਿਚੋਂ ਮੰਗ ਕੇ ਖਾ ਲਉ। ਨਾਲ ਹੀ ਭਾਈ ਮਰਦਾਨਾ ਜੀ ਨੂੰ ਸਾਧੂਆਂ ਨਾਲ ਭੇਜਿਆ ਤੇ ਹੁਕਮ ਕੀਤਾ ਕਿ ਆਉਂਦੇ ਹੋਏ ਭਾਈ ਲਾਲੋ ਨੂੰ ਸੱਦ ਲਿਆਉਣਾ।

ਜਦੋਂ ਮਰਦਾਨਾ ਜੀ ਅਤੇ ਸਾਧੂ ਨਗਰ ਵਿਚ ਗਏ, ਤਾਂ ਜਿੱਥੇ ਪਠਾਣਾਂ ਦੇ ਘਰ ਵਿਚ ਵਿਆਹ ਸੀ, ਉੱਥੇ ਸੀਧਾ (ਆਟਾ) ਲੈਣ ਵਾਸਤੇ ਚਲੇ ਗਏ। ਇਕ ਸ਼ਰਾਬੀ ਪਠਾਣ ਨੇ ਭਾਈ ਮਰਦਾਨਾ ਜੀ ਨੂੰ ਧੱਕਾ ਦੇ ਕੇ ਚੁੱਲ੍ਹ ਵਿਚ ਸੁੱਟ ਦਿੱਤਾ ਅਤੇ ਗਾਲਾਂ ਕੱਢੀਆਂ। ਭਾਈ ਮਰਦਾਨਾ ਜੀ ਨੂੰ ਚੋਟ ਲੱਗ ਗਈ, ਤਾਂ ਸਾਧੂ ਵੀ ਡਰ ਗਏ ਅਤੇ ਭਾਈ ਲਾਲੋ ਜੀ ਨੂੰ ਨਾਲ ਲੈ ਕੇ ਵਾਪਿਸ ਮਹਾਰਾਜ ਸਾਹਿਬ ਪਾਸ ਆ ਗਏ। ਸਾਧੂਆਂ ਨੇ ਭਾਈ ਮਰਦਾਨੇ ਨੂੰ ਲੱਗੀ ਹੋਈ ਚੋਟ ਸਤਿਗੁਰੂ ਜੀ ਨੂੰ ਦਿਖਾਈ ਅਤੇ ਸਾਰੀ ਵਿਥਿਆ ਦੱਸੀ। ਉਸ ਵੇਲੇ:

**ਸੁਨਤਿ ਅਵੱਗਯਾ ਸੰਤਨ ਕੇਰੀ।**
**ਰਿਸ ਉਪਜੀ ਮਨ ਮਾਂਹਿ ਘਨੇਰੀ।**
**ਤਿਹ ਛਿਨ ਲਾਲੋ ਸਨਮੁਖ ਬੈਸਾ।**
**ਤਿਹ ਸੌਂ ਕਹਯੋ ਸਬਦ ਮੁਖ ਐਸਾ।** *(ਸ੍ਰੀ ਗੁਰ ਨਾਨਕ ਪ੍ਰਕਾਸ਼)*

ਸਾਧੂਆਂ ਦੇ ਨਿਰਾਦਰ ਦੀ ਗੱਲ ਸੁਣ ਕੇ ਸਤਿਗੁਰੂ ਜੀ ਨੇ ਬੀਰ ਰਸ ਧਾਰ ਕੇ ਭਾਈ ਲਾਲੋ ਜੀ ਨਾਲ ਬਚਨ ਕਰਦਿਆਂ **"ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨ ਵੇ ਲਾਲੋ ॥"** ਸ਼ਬਦ ਉਚਾਰਨ ਕੀਤਾ।

ਉਸ ਵੇਲੇ ਬਾਬਰ ਬਾਦਸ਼ਾਹ ਉੱਥੋਂ ਲਗਭਗ ਪੰਜ ਕੋਹ ਦੂਰ ਸੀ। ਉਸਨੇ ਚੜ੍ਹਾਈ ਕਰਕੇ ਆ ਕੇ ਏਮਨਾਬਾਦ ਵਾਸੀਆਂ ਨੂੰ ਮਾਰਿਆ। ਬਹੁਤੇ ਲੋਕ ਮਾਰੇ ਗਏ। ਬਾਕੀਆਂ ਨੂੰ ਸਿਪਾਹੀਆਂ ਨੇ ਕੈਦੀ ਬਣਾ ਕੇ ਪਕੜ ਲਿਆ। ਗੁਰੂ ਸਾਹਿਬ ਜੀ ਉਸ ਵੇਲੇ ਰੋੜੀ ਸਾਹਿਬ ਵਾਲੇ ਅਸਥਾਨ ਤੇ ਬੈਠੇ ਸਨ। ਇਕ ਮੁਗਲ ਨੇ ਸਤਿਗੁਰਾਂ ਨੂੰ ਉਸ ਜਗ੍ਹਾ ਤੋਂ ਉਠਾ ਕੇ, ਕੈਦੀ ਜਾਣ ਕੇ ਇੱਕ ਬੋਝਾ ਚੁੱਕਣ ਵਾਸਤੇ ਦੇ ਦਿੱਤਾ ਅਤੇ ਇੱਕ ਬੋਝਾ ਭਾਈ ਬਾਲੇ ਨੂੰ ਚੁਕਵਾ ਦਿੱਤਾ। ਉਹ ਬੋਝਾ ਸਤਿਗੁਰੂ ਜੀ ਦੇ ਸੀਸ ਤੋਂ ਸਵਾ ਗਿੱਠ ਉੱਚਾ ਹੀ ਰਿਹਾ। ਪਰ ਨਾਲ ਨਾਲ ਜਾਂਦਾ ਰਿਹਾ। ਭਾਈ ਮਰਦਾਨਾ ਜੀ ਨੂੰ ਇਕ ਅੜੀ ਵਾਲਾ ਘੋੜਾ ਫੜਾ ਦਿੱਤਾ। ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ, "ਮਹਾਰਾਜ ! ਮੈਂ ਤਾਂ ਬੜਾ ਔਖਾ ਹਾਂ।" ਮਹਾਰਾਜ ਕਹਿਣ ਲੱਗੇ, "ਮਰਦਾਨਿਆਂ ! ਘੋੜਾ ਛੱਡ ਦੇ, ਇਹ ਆਪੇ ਤੇਰੇ ਮਗਰ ਤੁਰਿਆ ਆਵੇਗਾ।" ਭਾਈ ਮਰਦਾਨਾ ਕਹਿਣ ਲੱਗਾ ਕਿ ਮਹਾਰਾਜ ! ਮੁਗਲ ਮਾਰਨਗੇ। ਸਤਿਗੁਰੂ ਜੀ ਨੇ ਬਚਨ ਕੀਤਾ, "ਮਰਦਾਨਿਆ ! ਤੂੰ ਘੋੜਾ ਛੱਡ ਦੇ, ਰਬਾਬ ਵਜਾਉਣੀ ਸ਼ੁਰੂ ਕਰ। ਤੈਨੂੰ ਕੋਈ ਕੁੱਝ ਨਹੀਂ ਕਹੇਗਾ।" ਸਤਿਗੁਰਾਂ ਦਾ ਬਚਨ ਮੰਨ ਕੇ ਭਾਈ ਮਰਦਾਨਾ ਜੀ ਨੇ ਰਬਾਬ ਵਜਾਇਆ। ਉਸ ਸਮੇਂ ਸਤਿਗੁਰੂ ਜੀ ਨੇ ਬਾਬਰ ਦੀ ਕੈਦ ਵੱਲ ਜਾਂਦਿਆਂ ਇਹ ਸ਼ਬਦ ਉਚਾਰਣ ਕੀਤਾ ਹੈ :

## ਅਰਥ ਨੰ : ੧

### ਖੁਰਾਸਾਨ ਖਸਮਾਨਾ ਕੀਆ; ਹਿੰਦੁਸਤਾਨੁ ਡਰਾਇਆ ॥

ਹੇ ਮਹਾਰਾਜ ! ਜਿਹੜਾ ਖੁਰਾਸਾਨ ਇਲਾਕੇ ਦਾ ਵਾਸੀ ਬਾਬਰ ਚੜ੍ਹਾਈ ਕਰਕੇ ਆਇਆ ਹੈ, ਆਪ ਜੀ ਨੇ ਉਸਦਾ (ਖਸਮਾਨਾ) ਪੱਖ (ਕੀਆ) ਕੀਤਾ ਹੈ ਅਤੇ ਹਿੰਦੁਸਤਾਨ ਉੱਤੇ ਹਕੂਮਤ ਕਰ ਰਹੇ ਪਠਾਣਾਂ ਨੂੰ (ਡਰਾਇਆ) ਡਰਾਉਣਾ ਕੀਤਾ ਹੈ।

ਜਿਸ ਤਰ੍ਹਾਂ ਪੰਜਾਬ ਦੇ ਅੰਦਰ ਮਾਝਾ, ਮਾਲਵਾ ਆਦਿਕ ਇਲਾਕੇ ਹਨ। ਇਸੇ ਤਰ੍ਹਾਂ ਅਫਗਾਨਿਸਤਾਨ ਦੇ ਪੱਛਮ ਵੱਲ ਕਾਬਲ, ਕੰਧਾਰ ਆਦਿਕ ਦਾ ਜੋ ਇਲਾਕਾ ਹੈ। ਉਹ 'ਕੁਰਾਸਾਨ' ਜਾਂ 'ਖੁਰਾਸਾਨ' ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਤਿਮਰਲੰਙ (ਤੈਮੂਰ) ਦਾ ਪੁੱਤਰ ਬਾਬਰ ਇਸ 'ਖੁਰਾਸਾਨ' ਇਲਾਕੇ ਦਾ ਵਸਨੀਕ ਸੀ। ਜਦੋਂ ਉਹ ਹਿੰਦੁਸਤਾਨ ਤੇ ਚੜ੍ਹਾਈ ਕਰਕੇ ਆਇਆ ਹੈ। ਉਸ ਵੇਲੇ ਹਿੰਦੁਸਤਾਨ ਵਿਚ ਪਠਾਣਾਂ ਦੇ ਲੋਧੀ ਖਾਨਦਾਨ ਦੀ ਹਕੂਮਤ ਸੀ। ਜਦੋਂ ਸਤਿਗੁਰੂ ਜੀ ਸੁਲਤਾਨਪੁਰ ਸਾਹਿਬ ਵਿਖੇ ਹੱਟ ਸਾਹਿਬ ਕਰ ਰਹੇ ਸਨ। ਉਦੋਂ 'ਬਹਿਲੋਲ ਲੋਧੀ' ਨਾਮੀ ਰਾਜਾ ਸੀ। ਇਹਨਾਂ ਪਠਾਣਾਂ ਨੇ ਪੰਜਾਬ ਦੀ ਧਰਤੀ ਉੱਤੇ ਛੇਵੀਂ ਸਦੀ ਤੋਂ ਲੈ ਕੇ ਪੰਦਰਵੀਂ ਸਦੀ ਤੱਕ ਰਾਜ ਕੀਤਾ। ਫਿਰ ਇਸ ਖੁਰਾਸਾਨੀਏ ਬਾਬਰ ਨੇ ਆ ਕੇ ਹਿੰਦੁਸਤਾਨ ਦੇ ਹਕੂਮਤ ਕਰਨ ਵਾਲੇ ਪਠਾਣਾਂ ਨੂੰ ਡਰਾਇਆ ਹੈ।

ਜੇ ਕੋਈ ਕਹੇ ਕਿ ਪ੍ਰਮੇਸਰ ਨੇ ਇਸ ਤਰ੍ਹਾਂ ਕਿਉਂ ਕੀਤਾ ਹੈ? ਤਾਂ ਸਤਿਗੁਰੂ ਜੀ ਆਖਦੇ ਹਨ :

### ਆਪੈ ਦੋਸੁ ਨ ਦੇਈ ਕਰਤਾ; ਜਮੁ ਕਰਿ ਮੁਗਲੁ ਚੜਾਇਆ ॥

ਹੇ ਪ੍ਰਮੇਸਰ ! ਤੂੰ (ਆਪੈ) ਆਪਣੇ ਸਿਰ ਦੋਸ਼ (ਨ ਦੇਈ) ਨਹੀਂ ਲੈਂਦਾ। ਆਪ ਨਿਰਲੇਪ ਰਹਿੰਦਾ ਹੈ। ਇਸ ਕਰਕੇ ਉਸਨੇ ਪਠਾਣਾਂ ਨੂੰ ਉਹਨਾਂ ਦੇ ਕੀਤੇ ਪਾਪਾਂ ਦਾ ਦੰਡ ਦੇਣ ਵਾਸਤੇ ਮੁਗਲ ਬਾਦਸਾਹ ਬਾਬਰ ਨੂੰ ਜਮ ਦਾ ਰੂਪ (ਕਰਿ) ਕਰਕੇ ਚੜ੍ਹਾਇਆ ਹੈ।

### ਏਤੀ ਮਾਰ ਪਈ, ਕਰਲਾਣੇ; ਤੈਂ ਕੀ, ਦਰਦੁ ਨ ਆਇਆ ॥੧॥

*(ਪਾਠ 'ਕੁਰਲਾਣੇ' ਨਹੀਂ ਕਰਨਾ)*

ਹੇ ਪ੍ਰਮੇਸਰ ! ਇੰਨ੍ਹਾਂ ਪਠਾਣਾਂ ਦੇ ਤਾਈਂ (ਏਤੀ) ਇਤਨੀ ਮਾਰ ਪਈ ਹੈ ਕਿ ਇਹ (ਕਰਲਾਣੇ) *ਕੁਰਲਾਪ, ਵਿਰਲਾਪ ਕਰਦੇ ਰਹੇ ਹਨ। ਪਰ ਕੀ (ਤੈਂ) ਤੈਨੂੰ ਇਹਨਾਂ ਦੀ ਬਾਬਤ ਕੋਈ ਦਰਦ ਨਹੀਂ ਆਇਆ?

ਨੋਟ : ਕਈ ਥਾਵਾਂ ਤੇ ਛਾਪਿਆਂ ਵਿਚ 'ਕੁਰਲਾਣੇ' ਪਾਠ ਔਂਕੜ ਨਾਲ ਛਾਪ ਦਿੱਤਾ ਗਿਆ ਹੈ। ਪਰ ਸ਼ੁੱਧ ਪਾਠ 'ਕਰਲਾਣੇ' ਹੀ ਹੈ।

### ਕਰਤਾ; ਤੂੰ ਸਭਨਾ ਕਾ ਸੋਈ ॥

ਹੇ ਕਰਤਾ ਪੁਰਖ ਵਾਹਿਗੁਰੂ ! ਤੂੰ (ਸਭਨਾ) ਸਾਰਿਆਂ ਅਮੀਰਾਂ, ਗਰੀਬਾਂ ਦਾ ਮਾਲਕ ਹੈਂ, ਅਤੇ (ਸੋਈ) ਉਹ ਸਾਰੇ ਜੀਵ ਤੇਰੇ ਹਨ।

### ਜੇ ਸਕਤਾ ਸਕਤੇ ਕਉ ਮਾਰੇ; ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥

ਹੇ ਵਾਹਿਗੁਰੂ ! ਜੇ (ਸਕਤਾ) ਜੋਰਾਵਰ (ਸਕਤੇ) ਜੋਰਾਵਰ (ਕਉ) ਨੂੰ (ਮਾਰੇ) ਮਾਰਣਾ ਕਰੇ, ਤਾਂ ਆਪ ਜੀ

---

* **ਕੁਰਲਾਪ** : ਦੁਖ ਭਰੀ ਪੁਕਾਰ, ਜਾਂ ਐਸਾ ਵਿਰਲਾਪ ਜਿਸ ਨੂੰ ਸੁਣ ਕੇ ਕ੍ਰਿਪਾ ਆ ਜਾਵੇ।

(ਮਨਿ) ਮਨ ਵਿਚ (ਰੋਸੁ) ਗੁੱਸੇ (ਨ ਹੋਈ) ਨਹੀਂ ਹੁੰਦੇ ਹੋ। ਕਿਉਂਕਿ ਆਪਸ ਵਿਚ ਕਸਰਤ ਕਰਨਾ ਤਾਂ ਜੀਵਾਂ ਦਾ ਸੁਭਾਅ ਹੈ।

ਪਹਿਲਾਂ ਪਠਾਣ ਜੋਰਾਵਰ ਸਨ ਜੋ ਬਲ ਕਰਕੇ ਲੋਕਾਂ ਦੀਆਂ ਬਹੂ-ਬੇਟੀਆਂ ਦੀਆਂ ਇੱਜਤਾਂ ਗੁਆਉਂਦੇ ਸਨ ਅਤੇ ਉਹਨਾਂ ਨੂੰ ਮੁਸਲਮਾਨ ਬਣਾਉਂਦੇ ਸਨ। ਪਰ ਉਹਨਾਂ ਉੱਤੇ ਹੋਰ ਜੋਰਾਵਰ, ਬਲ ਵਾਲਾ ਮੁਗਲ ਬਾਦਸ਼ਾਹ ਬਾਬਰ ਚੜ੍ਹਾਈ ਕਰਕੇ ਆ ਗਿਆ। ਜਿਸਨੇ ਉਹਨਾਂ ਲੋਧੀ ਖਾਨਦਾਨ ਦੇ ਪਠਾਣਾਂ ਨੂੰ ਮਾਰਿਆ। ਇਸ ਤਰ੍ਹਾਂ ਇਹ ਇੱਕੋ ਜਿਹੇ ਹੀ ਹਨ, ਜੇ ਇਹਨਾਂ ਨੇ ਆਪੋ ਵਿਚ ਜਬਰਦਸਤੀ ਜੋਰ ਅਜਮਾਈ ਕੀਤੀ, ਤਾਂ ਪ੍ਰਮੇਸਰ ਨੇ ਕੋਈ ਨਰਾਜਗੀ ਨਹੀਂ ਮੰਨੀ ਹੈ।

**ਪ੍ਰਸ਼ਨ :** ਮਹਾਰਾਜ ! ਫਿਰ ਆਪ ਜੀ ਨੂੰ ਬਾਬਰ ਬਾਦਸ਼ਾਹ ਦੀ ਕੈਦ ਵਿਚ ਕਿਉਂ ਆਉਣਾ ਪਿਆ?

**ਸਕਤਾ ਸੀਹੁ, ਮਾਰੇ ਪੈ ਵਗੈ; ਖਸਮੈ, ਸਾ ਪੁਰਸਾਈ ॥** (‘ਵੱਗੈ’ ਬੋਲੋ)

**ਉੱਤਰ :** ਹੇ ਭਾਈ ! ਜੇ (ਸਕਤਾ) ਜੋਰਾਵਰ (ਸੀਹੁ) ਸ਼ੇਰ ਗਊਆਂ ਦੇ (ਵਗੈ) ਵੱਗ ਦੇ (ਪੈ) ਉੱਪਰ ਪੈ ਕੇ ਉਹਨਾਂ ਨੂੰ ਮਾਰਨਾ ਕਰੇ, **ਵਾ:** ਜੇਕਰ ਕੋਈ (ਸਕਤਾ) ਬਲ ਵਾਲਾ ਜਾਲਮ ਪੁਰਸ਼ ਸ਼ੇਰ ਦੀ ਨਿਆਈਂ ਹੋ ਕੇ, ਗਊਆਂ ਦੇ ਵੱਗ ਦੀ ਨਿਆਈਂ ਪ੍ਰਜਾ ਨੂੰ ਮਾਰਨਾ ਕਰੇ ਤਾਂ ਉਹਨਾਂ ਮਜ਼ਲੂਮਾਂ ਦੀ ਰੱਖਿਆ ਬਾਬਤ (ਸਾ) ਉਸ (ਖਸਮੈ) ਖਸਮ ਨੂੰ (ਪੁਰਸਾਈ) ਪੁਰਸ਼ਾਰਥ, ਉੱਦਮ ਕਰਨਾ ਪੈਂਦਾ ਹੈ।

ਇਸੇ ਤਰ੍ਹਾਂ ਜਿੰਨ੍ਹਾਂ ਲੋਧੀ ਪਠਾਣਾਂ ਨੇ ਜੰਗ ਕੀਤਾ। ਉਹ ਤਾਂ ਬਾਬਰ ਬਾਦਸ਼ਾਹ ਨੇ ਮਾਰ ਦਿੱਤੇ। ਪਰ ਜਿਹੜੇ ਬਾਲਕ, ਬਿਰਧ, ਇਸਤਰੀਆਂ ਆਦਿਕਾਂ ਨੂੰ ਨਜਾਇਜ਼ ਹੀ ਕੈਦੀ ਬਣਾ ਲਿਆ। ਉਹਨਾਂ ਨੂੰ ਕੈਦਖਾਨੇ ਵਿਚੋਂ ਛੁਡਵਾਉਣ ਲਈ ਪ੍ਰਮੇਸਰ ਨੇ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਰੂਪ ਧਾਰ ਕੇ ਉੱਦਮ ਕਰਨਾ ਪਿਆ।

**ਰਤਨ ਵਿਗਾੜਿ ਵਿਗੋਏ ਕੁਤੀ; ਮੁਇਆ ਸਾਰ ਨ ਕਾਈ ॥** (‘ਕੁੱਤੀ’ ਬੋਲੋ)

ਜਿੰਨ੍ਹਾਂ ਪਠਾਣਾਂ ਨੇ ਪ੍ਰਮੇਸਰ ਨੂੰ ਭੁੱਲ ਕੇ (ਕੁਤੀ) ਕੁੱਤਿਆਂ ਦੀ ਨਿਆਈਂ ਭੈੜੇ ਕੰਮਾਂ ਵਿਚ ਲੱਗ ਕੇ, ਵਿਸ਼ਿਆਂ ਵਿਚ ਲੱਗ ਕੇ ਆਪਣੇ ਜਨਮ (ਵਿਗਾੜਿ) ਵਿਗਾੜ ਕੇ (ਵਿਗੋਏ) ਖ਼ਰਾਬ ਕਰ ਲਏ ਸਨ। ਉਹਨਾਂ (ਮੁਇਆ) ਮਰੇ ਹੋਇਆਂ ਦੀ ਕਿਸੇ ਨੇ ਕੋਈ (ਸਾਰ) ਗਿਣਤੀ ਨਹੀਂ ਲਈ ਕਿ ਕਿੰਨੇ ਕੁ ਪਠਾਨ ਜੰਗ ਕਰਕੇ ਮਰ ਗਏ ਹਨ? **ਵਾ:** ਉਨ੍ਹਾਂ ਮਰੇ ਹੋਇਆਂ ਨੂੰ (ਸਾਰ) ਸੰਭਾਲ ਨਹੀਂ ਹੈ ਕਿ ਕਿੱਥੇ ਪਏ ਹਨ।

**ਆਪੇ ਜੋੜਿ ਵਿਛੋੜੇ ਆਪੇ; ਵੇਖੁ ਤੇਰੀ ਵਡਿਆਈ ॥੨॥**

ਹੇ ਪ੍ਰਮੇਸਰ ! ਤੂੰ (ਆਪੇ) ਆਪ ਹੀ ਜਿੰਦਾਂ ਨੂੰ ਭਾਵ ਸੂਖਮ ਸਰੀਰਾਂ ਨੂੰ ਸਥੂਲ ਸਰੀਰਾਂ ਨਾਲ (ਜੋੜਿ) ਜੋੜਨ ਵਾਲਾ ਹੈ ਅਤੇ (ਆਪੇ) ਆਪ ਹੀ ਜੀਵਾਂ ਅਤੇ ਦੇਹਾਂ ਨੂੰ ਮਾਰ ਕੇ (ਵਿਛੋੜੇ) ਵਿਛੋੜਨ ਵਾਲਾ ਹੈ। **ਵਾ:** ਆਪ ਹੀ ਸਾਹ ਦੇ ਕੇ ਜੀਵਾਂ ਨੂੰ ਸਰੀਰਾਂ ਨਾਲ ਜੋੜ ਕੇ ਰੱਖਦਾ ਹੈ ਅਤੇ ਆਪ ਹੀ ਮਿਤ੍ਰ ਦੇ ਕੇ ਵਿਛੋੜ ਲੈਂਦਾ ਹੈ। ਅਸੀਂ ਤਾਂ (ਤੇਰੀ) ਆਪ ਦੀ ਵਡਿਆਈ ਨੂੰ ਹੀ ਵੇਖਦੇ ਹਾਂ। **ਵਾ:** ਜੈਸੀ ਤੇਰੀ (ਵਡਿਆਈ) ਇੱਛਾ ਹੈ, ਉਸਨੂੰ (ਵੇਖੁ) ਦੇਖ ਕੇ ਅਸੀਂ ਖੁਸ਼ ਹੁੰਦੇ ਹਾਂ, ਕਿ ਜਿਵੇਂ ਤੈਨੂੰ ਚੰਗਾ ਲੱਗਦਾ ਹੈ, ਉਹ ਸਾਡੇ ਲਈ ਚੰਗਾ ਹੈ।

**ਜੇ ਕੋ ਨਾਉ ਧਰਾਏ ਵਡਾ; ਸਾਦ ਕਰੇ ਮਨਿ ਭਾਣੇ ॥**

ਜਿਸ ਤਰ੍ਹਾਂ ਲੋਧੀ ਖਾਨਦਾਨ ਦੇ ਪਠਾਣ ਆਪ ਨੂੰ ਵੱਡਾ ਅਖਵਾਉਂਦੇ ਸਨ। ਇਸ ਤਰ੍ਹਾਂ ਜੇ (ਕੋ) ਕੋਈ ਹੰਕਾਰ ਨਾਲ ਆਪਣਾ (ਨਾਉ) ਨਾਮ ਵੱਡਾ (ਧਰਾਏ) ਰਖਵਾ ਲਵੇ ਅਤੇ (ਮਨਿ) ਮਨ ਨੂੰ (ਭਾਣੇ) ਭਾਉਂਦੇ ਭਾਵ ਚੰਗੇ ਲੱਗਣ ਵਾਲੇ (ਸਾਦ) ਸਵਾਦਾਂ ਨੂੰ ਭੋਗਣਾ ਕਰੇ।

## ਖਸਮੈ ਨਦਰੀ ਕੀੜਾ ਆਵੈ; ਜੇਤੇ ਚੁਗੈ ਦਾਣੇ ॥

ਉਹ (ਖਸਮੈ) ਮਾਲਕ ਦੀ (ਨਦਰੀ) ਨਿਗਾਹ ਵਿਚ ਕੀੜਿਆਂ ਦੀ ਗਿਣਤੀ ਵਿਚ ਹੀ (ਆਵੈ) ਆਉਂਦਾ ਹੈ। ਜਿਸ ਤਰ੍ਹਾਂ ਕੀੜੇ ਚੱਕੀ ਤੋਂ ਦਾਣੇ ਚੁਗਦੇ ਹਨ, ਇਸ ਤਰ੍ਹਾਂ ਉਹ (ਜੇਤੇ) ਜਿਤਨੇ ਪਦਾਰਥਾਂ ਨੂੰ ਭੋਗਦਾ ਹੈ, ਉਹ ਸਭ ਪ੍ਰਮੇਸਰ ਦੀ ਨਿਗਾਹ ਵਿੱਚ ਹਨ। **ਵਾ:** ਪ੍ਰਮੇਸਰ ਦੇ ਭਜਨ ਤੋਂ ਬਿਨਾਂ ਜੀਵ (ਜੇਤੇ) ਜਿਤਨੇ ਵੀ ਪਦਾਰਥਾਂ ਰੂਪ ਦਾਣੇ ਚੁਗਣਾ ਭਾਵ ਖਾਂਦਾ ਹੈ, ਉਹ ਕੀੜੇ ਹੀ ਖਾਂਦਾ ਹੈ।

ਇਕ ਮਹਾਤਮਾ ਨੇ ਆਪਣੇ ਚੇਲੇ ਨੂੰ ਆਖਿਆ ਕਿ ਪਦਾਰਥ ਵੰਡ ਕੇ ਛਕਣੇ ਚਾਹੀਦੇ ਹਨ। ਚੇਲਾ ਕਹਿਣ ਲੱਗਾ, ਜੀ! ਇਹ ਤਾਂ ਮੈ ਤਾਂ ਆਪਣੀ ਮਰਜੀ ਨਾਲ ਖਾਂਦਾ ਹਾਂ, ਮੈਨੂੰ ਤਾਂ ਕੋਈ ਫਰਕ ਨਹੀਂ ਪੈਂਦਾ। ਤਾਂ ਮਹਾਤਮਾ ਨੇ ਕਿਹਾ, ਅੱਛਾ! ਤੂੰ ਅੱਜ ਵਾਲੇ ਪਦਾਰਥ ਬੰਨ੍ਹ ਕੇ ਰੱਖ ਦੇਵੀਂ ਕੱਲ੍ਹ ਨੂੰ ਦੇਖ ਲਵੀਂ। ਜਦੋਂ ਉਸਨੇ ਇੱਕ ਦਿਨ ਦਾ ਭੋਜਨ ਬੰਨ੍ਹ ਕੇ ਰੱਖ ਦਿੱਤਾ ਅਤੇ ਅਗਲੇ ਦਿਨ ਖੋਲ੍ਹ ਕੇ ਦੇਖਿਆ ਤਾਂ ਸਾਰਾ ਭੋਜਨ ਕੀੜੇ ਹੀ ਕੀੜੇ ਬਣਿਆ ਦੇਖਿਆ। ਮਹਾਤਮਾ ਨੇ ਸਿੱਖਿਆ ਦੇਣ ਲਈ ਬਚਨ ਕੀਤਾ ਭਾਈ! ਜੋ ਤੂੰ ਅੱਡ ਹੋ ਕੇ ਪਦਾਰਥ ਖਾਂਦਾ ਹੈਂ, ਇਹ ਕੀੜੇ ਹੀ ਖਾਂਦਾ ਰਿਹਾ ਹੈਂ। ਇਹ ਸੁਣਕੇ ਉਸਨੇ ਖਿਮਾਂ ਮੰਗੀ।

ਇਸ ਪ੍ਰਕਾਰ ਹੰਕਾਰ ਕਰਕੇ ਅੱਡ ਹੋ ਕੇ ਜਿਤਨੇ ਦਾਣੇ ਚੁਗਦਾ ਹੈ, ਉਹ ਕੀੜਿਆ ਵਾਂਗ ਹਨ।

## ਮਰਿ ਮਰਿ ਜੀਵੈ ਤਾ ਕਿਛੁ ਪਾਏ; ਨਾਨਕ ਨਾਮੁ ਵਖਾਣੇ ॥੩॥੫॥੩੯॥

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਹਿੰਦੁਸਤਾਨੀ ਜਿਸ ਪ੍ਰਮੇਸਰ ਵੱਲੋਂ ਮਰੇ ਹੋਏ ਹਨ। ਜੇਕਰ ਉਸ ਅਕਾਲ ਪੁਰਖ ਵੱਲ (ਜੀਵੈ) ਜਿਊਂਦੇ ਹੋ ਜਾਣ ਅਤੇ ਜਿਸ ਸੰਸਾਰ ਵੱਲ ਜਿਊਂਦੇ ਹਨ, ਉਧਰੋਂ ਮਰ ਜਾਣ, ਤਾਂ ਹੀ (ਕਿਛੁ) ਕੁਛ (ਪਾਏ) ਪ੍ਰਾਪਤ ਕਰ ਸਕਦੇ ਹਨ। ਫਿਰ ਜੇਕਰ ਇਹ ਪ੍ਰਮੇਸਰ ਦੇ ਨਾਮ ਨੂੰ (ਵਖਾਣੇ) ਕਥਨ ਕਰਨ, ਤਾਂ ਇਹਨਾਂ ਹਿੰਦੁਸਤਾਨੀਆਂ ਦੀ ਜਿੱਤ ਹੋ ਸਕਦੀ ਹੈ।

## ਅਰਥ ਨੰ : ੨

### ਖੁਰਾਸਾਨ ਖਸਮਾਨਾ ਕੀਆ; ਹਿੰਦੁਸਤਾਨੁ ਡਰਾਇਆ ॥

ਜਿੰਨ੍ਹਾਂ ਨੇ (ਖੁਰਾ+ਸਾਨ) (ਸਾਨ) ਸੰਸਾਰ ਦੇ ਵਿਸ਼ੇ ਸੁੱਖਾਂ ਨੂੰ ਤਿਆਗ ਕੇ (ਖੁਰਾ) ਖਾਣਾ ਭਾਵ ਨਾਸ਼ ਕੀਤਾ ਹੈ। **ਵਾ:** ਜਿੰਨ੍ਹਾਂ ਨੇ ਸੰਸਾਰ ਵਿਚ (ਸਾਨ) ਮਿਲੇ ਹੋਏ ਬੇਅੰਤ ਪਦਾਰਥਾਂ ਨੂੰ ਤਿਆਗ ਕਰਨ ਰੂਪ (ਖੁਰਾ) ਖਾਣਾ ਭਾਵ ਨਾਸ਼ ਕੀਤਾ ਹੈ, **ਵਾ:** ਜਿੰਨ੍ਹਾਂ ਨੇ ਸੰਸਾਰ ਦੇ ਸਾਰੇ ਪਦਾਰਥਾਂ ਨੂੰ ਮਿਥਿਆ ਨਿਸ਼ਚੇ ਕਰਨ ਰੂਪ ਨਾਸ਼ ਕੀਤਾ ਹੈ। ਉਹਨਾਂ ਭਗਤਾਂ ਦਾ ਪ੍ਰਮੇਸਰ ਨੇ (ਖਸਮਾਨਾ) ਪੱਖ ਲੈਣਾ (ਕੀਆ) ਕੀਤਾ ਹੈ ਅਤੇ ਜਿੰਨ੍ਹਾਂ ਦੇ ਹਿਰਦੇ ਰੂਪ *(ਹਿੰਦੁ+ਸਤਾਨੁ) (ਸਤਾਨੁ) ਅਸਥਾਨ ਵਿੱਚੋਂ ਕਾਮ ਆਦਿਕ (ਹਿੰਦੁ) ਚੋਰਾਂ ਦਾ ਵਾਸਾ ਹੈ। **ਵਾ:** ਜੋ ਹਿਰਦੇ ਰੂਪ ਅਸਥਾਨ ਵਿਚ ਹੰਗਤਾ ਤੇ ਦ੍ਵੈਤ ਨੂੰ ਧਾਰਨ ਕਰਨ ਵਾਲੇ ਹਨ **ਵਾ:** ਜੋ ਪ੍ਰਤੱਖ ਚੋਰੀ ਕਰਨ ਵਾਲੇ ਹਨ, ਉਹਨਾਂ ਪੁਰਖਾਂ ਨੂੰ ਪ੍ਰਮੇਸਰ ਨੇ (ਡਰਾਇਆ) ਡਰ ਦੇਣਾ ਕੀਤਾ ਹੈ।

### ਆਪੈ ਦੋਸੁ ਨ ਦੇਈ ਕਰਤਾ; ਜਮੁ ਕਰਿ ਮੁਗਲੁ ਚੜਾਇਆ ॥

ਹੇ ਭਾਈ! ਉਹ ਪ੍ਰਮੇਸਰ (ਆਪੈ) ਆਪ ਕਿਸੇ ਪ੍ਰਕਾਰ ਕੋਈ ਦੋਸ਼ ਨਹੀਂ (ਦੇਈ) ਦਿੰਦਾ, ਜਿੰਨ੍ਹਾਂ ਦੇ ਮਨ (ਮੁ+ਗਲੁ) (ਮੁ) ਮੋਹ ਕਰਕੇ (ਗਲੁ) ਗਲੇ ਹੋਏ ਹਨ, ਉਹਨਾਂ ਦੇ ਸਿਰ ਉੱਤੇ ਹੀ ਵਾਹਿਗੁਰੂ ਨੇ ਜਮ ਚੜ੍ਹਾਉਣਾ ਕੀਤਾ ਹੈ। ਭਾਵ ਉਹਨਾਂ ਦੇ ਤਾਈਂ ਜਮ ਮਾਰਦਾ ਹੈ।

---

* 'ਹਿੰਦੂ' ਨਾਮ ਚੋਰ ਦਾ ਹੈ ਅਤੇ 'ਸਤਾਨੁ' ਨਾਮ ਅਸਥਾਨ ਦਾ ਹੈ।

**ਏਤੀ ਮਾਰ ਪਈ, ਕਰਲਾਣੇ; ਤੈਂ ਕੀ, ਦਰਦੁ ਨ ਆਇਆ ॥੧॥**

ਉਹਨਾਂ ਨੂੰ ਕਾਮ, ਕ੍ਰੋਧਾਦਿਕਾਂ ਦੀ (ਏਤੀ) ਇਤਨੀ ਮਾਰ ਪਈ ਹੈ ਕਿ ਸਦਾ (ਕਰਲਾਣੇ) ਕੁਰਲਾਪ ਕਰਦੇ ਹਨ। ਪਰ ਹੇ ਪ੍ਰਮੇਸਰ। ਉਹਨਾਂ ਬਾਬਤ (ਤੈਂ) ਤੈਨੂੰ ਕੀ ਦਰਦ ਆਉਣਾ ਸੀ? ਕਿਉਂਕਿ ਤੂੰ ਤਾਂ ਜਾਣਦਾ ਹੈਂ ਕਿ ਉਹ ਵਿਕਾਰਾਂ ਦੇ ਮਾਰੇ ਹੋਏ ਹਨ, ਜਿਸ ਕਰਕੇ ਉਹਨਾਂ ਦੇ ਤਾਈਂ ਮਾਰ ਪੈਂਦੀ ਹੈ।

**ਕਰਤਾ; ਤੂੰ ਸਭਨਾ ਕਾ ਸੋਈ ॥**

ਹੇ ਕਰਤਾ ਪੁਰਖ ਪ੍ਰਮੇਸਰ। ਤੂੰ ਪਿੱਛੇ ਵੀ (ਸਭਨਾ) ਸਾਰਿਆਂ ਦਾ ਮਾਲਕ ਸੀ, ਹੁਣ ਵੀ ਮਾਲਕ ਹੈਂ ਅਤੇ ਅੱਗੇ ਵੀ (ਸੋਈ) ਉਹ ਤੂੰ ਹੀ ਮਾਲਕ ਹੋਵੇਂਗਾ।

**ਜੇ ਸਕਤਾ ਸਕਤੇ ਕਉ ਮਾਰੇ; ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥**

ਹੇ ਪ੍ਰਮੇਸਰ। ਜੇਕਰ ਕੋਈ (ਸਕਤਾ) ਜੋਰਾਵਰ (ਸਕਤੇ) ਜੋਰਾਵਰ (ਕਉ) ਨੂੰ (ਮਾਰੇ) ਮਾਰਨਾ ਕਰੇ। ਭਾਵ ਜੇਕਰ ਅਗਿਆਨੀ ਪੁਰਖ ਹੰਕਾਰ ਨੂੰ ਮਾਰਨਾ ਕਰੇ ਤਾਂ ਆਪ ਜੀ ਦੇ ਮਨ ਵਿਚ ਕੋਈ (ਰੋਸੁ) ਨਰਾਜਗੀ ਨਹੀਂ ਹੁੰਦੀ ਹੈ, **ਵਾ:** ਜੇ ਕੋਈ ਆਪਣੇ ਆਪ ਨੂੰ (ਸਕਤਾ) ਬਲਸ਼ਾਲੀ ਅਖਵਾਉਂਦਾ ਹੋਵੇ ਤਾਂ ਉਸ ਨੂੰ (ਸਕਤੇ) ਬਲ ਵਾਲੇ ਜਮਦੂਤ ਮਾਰਦੇ ਹਨ।

**ਅਥਵਾ :** ਜੇ ਕਰਕੇ ਜੋਰਾਵਰ ਬਿਬੇਕ (ਸਕਤੇ) ਜੋਰਾਵਰ ਮੋਹ ਨੂੰ ਮਾਰਨਾ ਕਰੇ ਤਾਂ ਤੁਹਾਡੇ (ਮਨਿ) ਮਨ ਵਿਚ (ਰੋਸੁ) ਨਾਰਾਜ਼ਗੀ ਨਹੀਂ (ਹੋਈ) ਹੁੰਦੀ। ਕਿਉਂਕਿ ਤੁਸੀਂ ਜਾਣਦੇ ਹੋ ਕਿ ਇਹ ਵਿਕਾਰਾਂ ਦੇ ਗ੍ਰਸੇ ਹੋਏ ਹਨ ਜਿਹੜੇ ਵਿਕਾਰ ਹੀ ਇਹਨਾਂ ਨੂੰ ਖਾਈ ਜਾਂਦੇ ਹਨ।

**ਸਕਤਾ ਸੀਹੁ, ਮਾਰੇ ਪੈ ਵਗੈ; ਖਸਮੈ, ਸਾ ਪੁਰਸਾਈ ॥**

ਜੇ ਅਗਿਆਨ ਰੂਪ (ਸੀਹੁ) ਸ਼ੇਰ **ਵਾ:** ਹੰਕਾਰ ਰੂਪ (ਸੀਹੁ) ਸ਼ੇਰ (ਸਕਤਾ) ਜੋਰਾਵਰ ਹੋ ਕੇ ਸਤ, ਸੰਤੋਖ ਆਦਿਕ ਦੈਵੀ ਸੰਪਦਾ ਰੂਪ ਗਾਈਆਂ ਦੇ (ਵਗੈ) ਵੱਗ, ਸਮੂਹ (ਪੈ) ਉੱਪਰ ਪੈ ਕੇ ਉਹਨਾਂ ਨੂੰ ਮਾਰਨਾ ਕਰੇ, ਤਾਂ (ਸਾ) ਉਸ (ਖਸਮੈ) ਚੇਤਨ ਵਾਹਿਗੁਰੂ ਨੂੰ ਬਿਰਤੀ ਅਰੂਢ ਹੋ ਕੇ (ਪੁਰਸਾਈ) ਪੁਰਸ਼ਾਰਥ, ਉਦਮ ਕਰਕੇ ਦੈਵੀ ਗੁਣਾਂ ਦੀ ਰੱਖਿਆ ਕਰਨੀ ਪੈਂਦੀ ਹੈ।

**ਅਥਵਾ :** ਜੇ ਕੋਈ ਅਹੰਕਾਰੀ ਪੁਰਸ਼ (ਸੀਹੁ) ਸ਼ੇਰ ਦੀ ਨਿਆਈਂ (ਸਕਤਾ) ਜੋਰਾਵਰ ਹੋ ਕੇ ਨਿੰਮ੍ਰਤਾ ਆਦਿਕ ਗੁਣਾਂ ਦੇ (ਵਗੈ) ਸਮੂਹ ਨੂੰ ਧਾਰਨ ਵਾਲੇ ਭਗਤਾਂ (ਪੈ) ਉੱਪਰ ਪੈ ਕੇ (ਮਾਰੇ) ਮਾਰਣਾ ਕਰੇ, **ਵਾ:** ਜੇ ਜਮਦੂਤ ਰੂਪ (ਸਕਤਾ ਸੀਹੁ) ਜੋਰਾਵਰ ਸ਼ੇਰ ਭਗਤਾਂ ਰੂਪ ਗਊਆਂ ਦੇ (ਵਗੈ) ਵੱਗ ਭਾਵ ਸਮੂਹ ਉੱਤੇ ਪੈ ਕੇ ਉਹਨਾਂ ਨੂੰ ਮਾਰਨਾ ਕਰੇ, ਤਾਂ (ਸਾ) ਉਸ (ਖਸਮੈ) ਖਸਮ ਅਕਾਲ ਪੁਰਖ ਨੂੰ (ਪੁਰਸਾਈ) ਪੁਰਸ਼ਾਰਥ, ਉੱਦਮ ਕਰਕੇ ਆਪਣੇ ਪਿਆਰਿਆਂ ਦੀ ਰੱਖਿਆ ਕਰਨੀ ਪੈਂਦੀ ਹੈ।

ਜਿਸ ਤਰ੍ਹਾਂ ਵਾਹਿਗੁਰੂ ਨੇ ਉੱਦਮ ਕਰਕੇ ਪ੍ਰਹਿਲਾਦ ਆਦਿਕ ਭਗਤਾਂ ਦੀ ਰੱਖਿਆ ਕੀਤੀ ਹੈ।

**ਰਤਨ ਵਿਗਾੜਿ ਵਿਗੋਏ ਕੁਤੀ; ਮੁਇਆ ਸਾਰ ਨ ਕਾਈ ॥**

ਜਿੰਨ੍ਹਾਂ ਨੇ ਹਿਰਦੇ ਵਿਚੋਂ ਵੈਰਾਗ ਆਦਿਕ ਗੁਣਾਂ ਰੂਪ ਰਤਨਾਂ ਨੂੰ ਵਿਗਾੜ ਦਿੱਤਾ ਹੈ, ਉਹ ਇਸ ਸੰਸਾਰ ਵਿਚ (ਕੁਤੀ) ਕੁੱਤਿਆਂ ਦੀ ਨਿਆਈਂ ਲੋਭ ਆਦਿਕ ਵਿਕਾਰਾਂ ਵਿੱਚ ਲੱਗ ਕੇ (ਵਿਗੋਏ) ਖਰਾਬ ਹੋਏ ਹਨ ਅਤੇ ਸਦਾ ਹੀ ਜੰਮਦੇ-ਮਰਦੇ ਰਹਿੰਦੇ ਹਨ। ਉਹਨਾਂ ਨੂੰ ਨਾਂ ਤਾ ਪ੍ਰਮੇਸਰ ਦੀ ਪ੍ਰਾਪਤੀ ਦੀ (ਕਾਈ) ਕੋਈ (ਸਾਰ) ਖ਼ਬਰ ਨਹੀਂ ਹੈ ਅਤੇ ਨਾ ਹੀ ਉਹਨਾਂ ਨੇ ਪ੍ਰਮੇਸਰ ਦੀ ਪ੍ਰਾਪਤੀ ਦੀ ਖ਼ਬਰ ਨੂੰ ਪ੍ਰਾਪਤ ਕੀਤਾ ਹੈ **ਵਾ:** ਜੋ ਪ੍ਰਮੇਸਰ ਵੱਲੋਂ (ਮੁਇਆ) ਮਰਿਆ ਹੋਇਆ ਹੈ, ਉਸਦੀ ਲੋਕ-ਪ੍ਰਲੋਕ ਵਿੱਚ ਕੋਈ ਵੀ (ਸਾਰ) ਖ਼ਬਰ ਨਹੀਂ ਲੈਂਦਾ ਹੈ।

**ਅਥਵਾ :** (ਰਤਨ ਵਿਗਾੜਿ ਵਿਗੋਏ ਕੁਤੀ) ਜੋ ਪ੍ਰਮੇਸਰ ਵੱਲੋਂ ਮਰੇ ਹੋਏ ਹਨ, ਉਨ੍ਹਾਂ ਦੀ ਕਿਸੇ ਨੇ ਵੀ ਖ਼ਬਰ ਨਹੀਂ

ਲੈਣੀ, ਕਿਉਂਕਿ ਉਹਨਾਂ ਨੇ (ਕੁਤੀ) ਲੋਭ ਵਿਚ ਲੱਗ ਕੇ ਰਤਨਾ ਵਰਗਾ ਮਨੁੱਖਾ ਜਨਮ ਵਿਗਾੜ ਲਿਆ ਹੈ। **ਵਾ:** ਵਿਅਰਥ ਹੀ ਗਵਾ ਲਿਆ ਹੈ। **ਵਾ:** ਕੁੱਤਿਆਂ ਵਰਗੇ ਸੁਭਾਅ ਵਾਲੇ ਜੀਵ ਨੇ ਰਤਨ ਸਰੀਖੇ ਮਨੁੱਖਾ ਜਨਮ ਨੂੰ ਵਿਗਾੜ ਕੇ (ਵਿਗੋਏ) ਖਰਾਬ ਕਰ ਲਿਆ ਹੈ।

**ਆਪੇ ਜੋੜਿ ਵਿਛੋੜੇ ਆਪੇ; ਵੇਖੁ ਤੇਰੀ ਵਡਿਆਈ ॥੨॥**

ਹੇ ਵਾਹਿਗੁਰੂ! ਜਿੰਨ੍ਹਾਂ ਨੂੰ ਤੂੰ (ਆਪੇ) ਆਪ ਹੀ ਸਾਧਸੰਗਤ ਨਾਲ (ਜੋੜਿ) ਜੋੜ ਕੇ ਕੁਸੰਗਤ ਨਾਲੋਂ (ਵਿਛੋੜੇ) ਵਿਛੋੜ ਦਿੰਦਾ ਹੈਂ, ਉਹ ਤੇਰੀ ਵਡਿਆਈ ਵੇਖ ਕੇ ਸਦਾ ਹੀ ਪ੍ਰਸੰਨ ਰਹਿੰਦੇ ਹਨ।

**ਜੇ ਕੋ ਨਾਉ ਧਰਾਏ ਵਡਾ; ਸਾਦ ਕਰੇ ਮਨਿ ਭਾਣੇ ॥**

ਜੇ ਕਰਕੇ (ਕੋ) ਕੋਈ ਹੰਕਾਰ ਨਾਲ ਆਪਣਾ ਘਟਾ ਟੱਪ, ਘੰਟਾਰਨਾਥ ਆਦਿਕ ਵੱਡਾ (ਨਾਉ) ਨਾਮ (ਧਰਾਏ) ਰਖਵਾ ਲਵੇ ਅਤੇ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਵਿਚ ਲੱਗ ਕੇ ਅਨੇਕਾਂ ਪਦਾਰਥਾਂ ਦੇ ਮਨ (ਭਾਣੇ) ਭਾਉਂਦੇ (ਸਾਦ) ਸਵਾਦਾਂ ਨੂੰ ਭੋਗਣਾ ਕਰੇ।

**ਖਸਮੈ ਨਦਰੀ ਕੀੜਾ ਆਵੈ; ਜੇਤੇ ਚੁਗੈ ਦਾਣੇ ॥**

ਉਹ (ਖਸਮੈ) ਮਾਲਕ ਵਾਹਿਗੁਰੂ ਦੀ (ਨਦਰੀ) ਨਿਗਾਹ ਵਿਚ ਪੈਰਾਂ ਥੱਲੇ ਆਉਣ ਵਾਲੇ ਕੀੜਿਆਂ ਦੀ ਨਿਆਈਂ ਤੁੱਛ ਜੀਵ ਪ੍ਰਤੀਤ ਹੁੰਦਾ ਹੈ ਅਤੇ ਉਹ (ਜੇਤੇ) ਜਿਤਨੇ ਵੀ ਭੋਗ ਭੋਗਦਾ ਹੈ ਉਹ ਤਾਂ ਇਓ ਹਨ ਜਿਵੇਂ ਕੀੜਾ ਦਾਣੇ ਚੁਗਦਾ ਹੈ।

**ਮਰਿ ਮਰਿ ਜੀਵੈ ਤਾ ਕਿਛੁ ਪਾਏ; ਨਾਨਕ ਨਾਮੁ ਵਖਾਣੇ ॥੩॥੫॥੩੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇਕਰ ਪ੍ਰਮੇਸਰ ਵੱਲੋਂ ਮਰਿਆ ਹੋਇਆ ਇਹ ਜੀਵ ਸੰਸਾਰ ਵੱਲੋਂ (ਮਰਿ) ਮਰ ਕਰਕੇ ਉਸ ਪ੍ਰਮੇਸਰ ਵੱਲ (ਜੀਵੈ) ਜਿਉਂਦਾ ਹੋ ਜਾਵੇ ਤਾਂ ਗੁਰਾਂ ਪਾਸੋਂ (ਕਿਛੁ) ਕੋਈ ਲਾਭ ਪ੍ਰਾਪਤ ਕਰ ਸਕਦਾ ਹੈ ਅਤੇ ਜੇਕਰ ਨਾਮ ਦਾ (ਵਖਾਣੇ) ਵਖਿਆਨ ਕਰੇ, ਤਾਂ ਇਹ ਮੁਕਤ ਹੋ ਕੇ ਵਾਹਿਗੁਰੂ ਦੀ ਦਰਗਾਹ ਵਿਚ ਪ੍ਰਵਾਨ ਹੋ ਸਕਦਾ ਹੈ।

**ਅਥਵਾ :** ਜੇ ਕਰਕੇ ਇਹ ਜੀਵ (ਜੀਵੈ) ਜੀਵਤ ਭਾਵ ਤੋਂ (ਮਰਿ) ਮਰ ਕੇ, ਪ੍ਰਮੇਸਰ ਦੇ ਘਰ ਵੱਲ (ਜੀਵੈ) ਜਿਉਣਾ ਕਰੇ ਤੇ ਪ੍ਰਮੇਸਰ ਦੇ ਨਾਮ ਦਾ ਵਖਿਆਣ ਕਰਨਾ ਕਰੇ, ਤਾਂ ਇਹ ਜੀਵ ਵਾਹਿਗੁਰੂ ਦੀ ਅਭੇਦਤਾ ਰੂਪ ਦਾਤ ਨੂੰ ਪ੍ਰਾਪਤ ਕਰ ਸਕਦਾ ਹੈ।

ਇਥੇ ਪਹਿਲੇ ਪਾਤਸ਼ਾਹ ਜੀ ਦੇ ਆਸਾ ਰਾਗ ਵਿਚ ੪੫ ਸ਼ਬਦ ਸੰਪੂਰਨ ਹੋਏ ਹਨ। ਅੱਗੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸ਼ਬਦ ਆਉਣਗੇ।

## ਰਾਗੁ ਆਸਾ ਘਰੁ ੨ ਮਹਲਾ ੩

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਕਲਜੁਗੀ ਜੀਵਾਂ ਦੀ ਕਲਿਆਣ ਵਾਸਤੇ ਸ੍ਰੀ ਬਉਲੀ ਸਾਹਿਬ ਤੀਰਥ ਰਚਨਾ ਕੀਤਾ। ਉਸ ਵੇਲੇ ਭੱਲਿਆਂ ਦੇ ਵੰਸ਼ ਵਿਚੋਂ ਸਤਿਗੁਰੂ ਜੀ ਦਾ ਇਕ ਪੁਰਾਣਾ ਮਿੱਤਰ, ਜੋ ਕਿ ਖਟ ਦਰਸ਼ਨਾ 'ਤੇ ਸ਼ਰਧਾ ਰੱਖਣ ਵਾਲਾ ਸੀ, ਉਹ ਗੰਗਾ ਆਦਿਕ ਤੀਰਥਾਂ ਦੀ ਯਾਤਰਾ ਕਰਨ ਵਾਲੇ ਸੰਗ ਨਾਲ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਆਇਆ। ਸਤਿਗੁਰੂ ਜੀ ਨੇ ਉਸਦੇ ਬਜੁਰਗ ਸਰੀਰ ਵੱਲ ਦੇਖ ਕੇ ਆਖਿਆ,

"ਭਾਈ! ਅਸੀਂ ਸਾਰੇ ਤੀਰਥ ਬਾਉਲੀ ਸਾਹਿਬ ਵਿਚ ਲਿਆਂਦੇ ਹਨ। ਇਸ ਕਰਕੇ ਤੂੰ ਇੱਥੇ ਹੀ ਇਸ਼ਨਾਨ ਕਰ ਲੈ। ਤੈਨੂੰ ਬਹੁਤਾ ਪੈਂਡਾ ਵੀ ਨਹੀਂ ਤੈਅ ਕਰਨਾ ਪਵੇਗਾ ਅਤੇ ਸਾਰੇ ਤੀਰਥਾਂ ਦੇ ਇਸ਼ਨਾਨ ਦਾ ਫਲ ਵੀ ਮਿਲ ਜਾਵੇਗਾ।"

ਉਸਨੇ ਸਤਿਗੁਰੂ ਜੀ ਦਾ ਬਚਨ ਸੁਣਕੇ ਮਨ ਵਿਚ ਬਾਉਲੀ ਸਾਹਿਬ ਪ੍ਰਤੀ ਸ਼ੰਕਾ ਕੀਤਾ, ਪਰ ਜ਼ਾਹਿਰ ਨਾ ਕੀਤਾ ਅਤੇ ਕਹਿਣ ਲੱਗਾ, "ਮਹਾਰਾਜ! ਮੈਂ ਇੱਕ ਵਾਰ ਸੰਗ ਦੇ ਨਾਲ ਹਰਦੁਆਰ ਜਾ ਆਵਾਂ। ਵਾਪਸ ਆ ਕੇ ਇੱਥੇ ਦਰਸ਼ਨ-ਇਸ਼ਨਾਨ ਕਰ ਲਵਾਂਗਾ।" ਅੰਤਰਜਾਮੀ ਸਤਿਗੁਰੂ ਜੀ ਨੇ ਉਸਦੇ ਮਨ ਦੀ ਹਾਲਤ ਜਾਣ ਕੇ ਉਸਨੂੰ ਬਾਉਲੀ ਸਾਹਿਬ ਦਾ ਮਹਾਤਮ ਜਣਾਉਣ ਵਾਸਤੇ ਬਚਨ ਕੀਤੇ, "ਚੰਗਾ ਭਾਈ! ਤੂੰ ਸਾਡੇ ਕੋਲੋਂ ਇੱਕ ਗੜਵਾ ਲੈ ਜਾ। ਉਸ ਵਿਚ ਸਾਡੇ ਲਈ ਗੰਗਾ ਜਲ ਲੈ ਆਵੀਂ।"

ਸਤਿਗੁਰਾਂ ਤੋਂ ਆਗਿਆ ਲੈ ਕੇ ਉਹ ਚਲਾ ਗਿਆ। ਉਸਨੂੰ ਤੀਰਥਾਂ ਤੋਂ ਵਾਪਸ ਮੁੜਨ ਲੱਗਿਆਂ ਸਤਿਗੁਰੂ ਸਾਹਿਬ ਜੀ ਦਾ ਸਨੇਹਾ ਚੇਤੇ ਆਇਆ। ਉਸਦਾ ਸੰਗ ਤੁਰਿਆ ਜਾ ਰਿਹਾ ਸੀ। ਇਸ ਕਰਕੇ ਉਹ ਛੇਤੀ ਨਾਲ ਜਲ ਲੈਣ ਲਈ ਹਰਦੁਆਰ ਦੀਆਂ ਪਉੜੀਆਂ ਤੇ ਗਿਆ। ਪਾਣੀ ਭਰਨ ਲੱਗਿਆ ਉਸਦੇ ਦੇ ਹੱਥੋਂ ਗੜਵਾ ਪਾਣੀ ਵਿਚ ਹੀ ਡਿੱਗ ਪਿਆ ਤੇ ਗੰਗਾ ਦੀ ਧਾਰ ਵਿਚ ਵਹਿ ਗਿਆ। ਉਹ ਬਜੁਰਗ ਬੇਵੱਸ ਹੋ ਕੇ ਖਾਲੀ ਹੱਥੀਂ ਮੁੜ ਆਇਆ।

ਸ੍ਰੀ ਗੋਇੰਦਵਾਲ ਸਾਹਿਬ ਆ ਕੇ ਉਸਨੇ ਸਤਿਗੁਰਾਂ ਨੂੰ ਬੇਨਤੀ ਕੀਤੀ, "ਮਹਾਰਾਜ! ਆਪ ਜੀ ਨੇ ਮੈਨੂੰ ਜਿਹੜਾ ਗੜਵਾ ਗੰਗਾ ਜਲ ਲਿਆਉਣ ਲਈ ਦਿੱਤਾ ਸੀ। ਉਹ ਮੇਰੇ ਹੱਥੋਂ ਛੁੱਟ ਕੇ ਗੰਗਾ ਦੀ ਧਾਰ ਵਿੱਚ ਵਹਿ ਗਿਆ ਹੈ। ਇਸ ਕਰਕੇ ਮੈਂ ਆਪ ਜੀ ਦੇ ਲਈ ਗੰਗਾ ਜਲ ਲਿਆਉਣ ਦੀ ਸੇਵਾ ਨਹੀਂ ਕਰ ਸਕਿਆ। ਮੈਨੂੰ ਖਿਮਾਂ ਬਖਸ਼ੋ।"

ਸਤਿਗੁਰੂ ਜੀ ਕਹਿਣ ਲੱਗੇ, ਭਾਈ! ਤੂੰ ਆਪਣੇ ਮਨ ਵਿਚ ਬਾਉਲੀ ਸਾਹਿਬ ਤੇ ਸ਼ੰਕਾਂ ਕੀਤੀ ਸੀ। ਹੁਣ ਨੂੰ ਇਸ ਤਰ੍ਹਾਂ ਕਰ ਕਿ ਜਿੱਥੇ ਬਾਉਲੀ ਸਾਹਿਬ ਅੰਦਰ ਦੱਖਣ ਦਿਸ਼ਾ ਦੇ ਸੋਮੇ ਦਾ ਜਲ ਪੈ ਰਿਹਾ ਹੈ। ਓਥੇ ਜਾ ਕੇ ਵੇਖ। ਓਥੇ ਤੈਨੂੰ ਗੜਵਾ ਲੱਭੇਗਾ ਕਿਉਂਕਿ ਉੱਥੇ ਅਸੀਂ ਗੰਗਾ ਲਿਆਂਦੀ ਹੈ।

ਸਤਿਗੁਰੂ ਜੀ ਦਾ ਹੁਕਮ ਸੁਣਕੇ ਜਦ ਉਸਨੇ ਬਾਉਲੀ ਸਾਹਿਬ ਅੰਦਰ ਜਾ ਕੇ ਵੇਖਿਆ ਤਾਂ ਓਥੇ ਉਸਨੂੰ ਦੱਖਣ ਦਿਸ਼ਾ ਦੇ ਸੋਮੇ ਪਾਸ ਉਹੀ ਗੜਵਾ ਭਰਿਆ ਹੋਇਆ ਮਿਲਿਆ, ਜਿਹੜਾ ਇਸਦੇ ਪਾਸੋਂ ਹਰਦੁਆਰ ਗੰਗਾ ਦੀ ਧਾਰ ਵਿਚ ਰੁੜ ਗਿਆ ਸੀ। ਇਹ ਵੇਖ ਕੇ, ਆ ਕੇ ਮਹਾਰਾਜ ਸਾਹਿਬ ਜੀ ਦੇ ਚਰਨੀਂ ਪੈ ਗਿਆ, ਕਹਿਣ ਲੱਗਾ, ਸੱਚੇ ਪਾਤਸ਼ਾਹ ਜੀ! ਇਹ ਸਾਰੇ ਤੀਰਥ ਤਾਂ ਆਪ ਜੀ ਦੇ ਚਰਨਾਂ ਵਿਚ ਹੀ ਨਿਵਾਸ ਕਰਦੇ ਹਨ। ਆਪ ਮੇਰੀ ਭੁੱਲ ਦੀ ਖਿਮਾਂ ਬਖਸ਼ੋ ਜੀ।

**ਨੋਟ :** ਇਸ ਸਾਖੀ ਦੀ ਬਾਬਤ 'ਕਲਗੀਧਰ ਚਮਤਕਾਰ' ਦੇ ਕਰਤਾ ਡਾ. ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਕੁਝ ਧਿਆਨ ਦੇਣ ਯੋਗ ਵਿਚਾਰ ਇਸ ਤਰ੍ਹਾਂ ਲਿਖੇ ਹਨ :

ਕਵੀ ਭਾਈ ਸੰਤੋਖ ਸਿੰਘ ਜੀ ਨੇ ਦੱਸਿਆ ਹੈ ਕਿ :

**ਗੰਗਾ ਆਦਿਕ ਤੀਰਥ ਜੇਈ। ਮਜਹਿ ਕਲੀ ਕਾਲ ਨਰ ਤੇਈ।**
**ਅਨਗਨ ਪਾਪ ਤਜਹਿ ਤਿਨ ਮਾਂਹੀ। ਤਿਨ ਕੋ ਭਾਰ ਸਹਾਰਤਿ ਨਾਂਹੀ॥੬॥** *(ਰਾਸਿ ੧ ਅੰਸੂ ੫੯)*

ਇਹਨਾਂ ਪਾਪਾਂ ਤੋਂ ਆਤੁਰ ਹੋ ਕੇ ਗੰਗਾ ਆਦਿਕ ਤੀਰਥਾਂ ਨੇ:

**ਯਾਂਤੇ ਸ੍ਰੀ ਸਤਿਗੁਰੂ ਅਰਾਧਾ। ਆਨ ਚਰਨ ਪਾਵਹੁ ਹਤਿ ਬਾਧਾ।**
**ਪਾਪਨਿ ਤੇ ਹਮ ਪੀੜਤ ਹੋਏ। ਕਰਿ ਕਰਿ ਦੋਸ਼ ਹਮਹੁ ਮਹਿਂ ਧੋਏ॥੭॥**

ਤੇ ਫਿਰ ਗੰਗਾ ਆਦਿਕਾਂ ਨੇ ਸਤਿਗੁਰੂ ਜੀ ਦੇ ਅੱਗੇ ਜੋਦੜੀ ਕੀਤੀ ਕਿ, ਹੇ ਸਤਿਗੁਰ!

**ਤੁਮਰੇ ਪਗ ਪਾਵਨ। ਜਬ ਹਮ ਬਿਖੈ ਕਰਹੁਗੇ ਪਾਵਨ।**
**ਤਤਛਿਨ ਹਮ ਸਭਿ ਹੋਹਿਂ ਸੁਖਾਰੇ। ਆਵਹੁ ਤੂਰਨ ਕਰੁਨਾ ਧਾਰੇ॥੮॥**

ਤੀਰਥਾਂ ਦੀ ਇਹ ਅਰਦਾਸ ਸੁਣ :

**ਸਭ ਤੀਰਥ ਕੋ ਲਖਿ ਭਿੱਪ੍ਰਾਯ। ਭਏ ਤਯਾਰ ਸੰਗਤਿ ਸੰਗ ਲਾਯ।**

ਇਹਨਾਂ ਵਾਕਾਂ ਤੋਂ ਸਪੱਸ਼ਟ ਹੈ ਕਿ ਗੰਗਾ ਆਦਿਕ ਤੀਰਥਾਂ ਨੇ ਸਤਿਗੁਰੂ ਜੀ ਨੂੰ ਪਾਪ ਨਾਸ਼ਕ ਤੇ ਅਘਹਾਰੀ ਜਾਣ ਕੇ ਆਪਣੇ ਪਾਪ ਬਖਸ਼ਾਉਣ ਲਈ ਅਰਦਾਸ ਕੀਤੀ ਕਿ ਹੇ ਪਤਿਤ ਪਾਵਨ! ਆਪਣੇ ਚਰਨ ਪਾਵਨ ਪਾ ਕੇ ਸਾਡੇ ਕਲੇਸ਼ ਹਰੋ। ਸੋ ਹੁਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਅਜਿਹੇ ਸ਼ਕਤੀਵਾਨ ਸਤਿਗੁਰੂ ਜੀ ਨੂੰ ਗੋਇੰਦਵਾਲ ਬਾਉਲੀ ਸਾਹਿਬ ਰਚ ਕੇ ਇਹਦੇ ਵਿਚ ਗੰਗਾ ਲਿਆਉਣ ਦੀ ਕੋਈ ਥੁੜ ਨਹੀਂ ਸੀ। ਉਹ ਖੁਦ ਸਰਵ ਸ਼ਕਤੀਮਾਨ ਤੇ ਪਤਿਤ ਪਾਵਨ ਹਨ। ਜਿਸ ਚੀਜ ਨੂੰ ਚਾਹੁਣ ਆਪਣੀ ਸ਼ਕਤੀ ਨਾਲ ਸੁਭਾਗ ਕਰ ਸਕਦੇ ਹਨ। ਸੋ, ਬਾਵਲੀ ਨੂੰ ਉਹਨਾਂ ਨੇ ਆਪਣੀ ਸ਼ਕਤੀ ਨਾਲ ਕਰ ਦਿੱਤਾ ਸੀ। ਗੰਗਾ ਦੀ ਮਹਾਨਤਾ ਉਸ ਮਿੱਤਰ ਦੇ ਜੀ ਵਿੱਚ ਸੀ। ਉਸਨੂੰ ਇਹ ਗੱਲ ਦੱਸਣ ਤੋਂ ਮੁਰਾਦ ਇਹ ਜਾਪਦੀ ਹੈ ਕਿ ਜੋ ਗੌਰਵਤਾ ਤੇਰੇ ਅੰਦਰ ਗੰਗਾ ਦੀ ਹੈ। ਉਹ ਏਥੇ ਸਚ ਮੁਚ ਮੌਜੂਦ ਹੈ। ਐਵੇਂ ਨਾ ਪੈਂਡੇ ਝਾਕ। ਫਿਰ ਜਦ ਉਸਦਾ ਮਨ ਉਸਨੂੰ ਉਥੇ ਲੈ ਗਿਆ, ਤਾਂ ਕੌਤਕੀ ਸਤਿਗੁਰੂ ਜੀ ਨੇ ਲੋਟੇ ਦਾ ਕੌਤਕ ਵਰਤਾ ਕੇ ਉਸਦਾ ਮਨ ਦਰੁਸਤੀ ਤੇ ਲੈ ਆਂਦਾ ਤੇ ਵਿਸ਼ਵਾਸ ਕਾਇਮ ਕਰ ਦਿੱਤਾ। ਗੁਰੂ ਜੀ ਦੀ ਤੀਰਥਾਂ ਪਰ ਗੌਰਵਤਾ ਨੂੰ ਕਵੀ ਜੀ ਆਪ ਮੰਨਦੇ ਹਨ:

**ਤੀਨ ਲੋਕ ਕੇ ਤੀਰਥ ਜੇਈ। ਸ੍ਰੀ ਗੁਰ ਚਰਨ ਬਿਖੈ ਬਸੁਤੇਈ॥** *(ਰਾਸਿ ੧, ਅੰਸੂ ੫੮)*

ਫਿਰ ਉਸ ਪ੍ਰੇਮੀ ਨੇ ਬੇਨਤੀ ਕੀਤੀ, "ਮਹਾਰਾਜ! ਮੈਂ ਖਟ ਦਰਸ਼ਨਾਂ ਦਾ ਪੁਜਾਰੀ ਰਿਹਾ ਹਾਂ। ਆਪ ਜੀ ਕਿਰਪਾ ਕਰਕੇ ਦੱਸੋ ਕਿ ਤੁਹਾਡਾ ਕਿਹੜਾ ਪੰਥ ਹੈ **ਵਾ:** ਸਭ ਤੋਂ ਚੰਗਾ ਕਿਹੜਾ ਦਰਸ਼ਨ ਹੈ? ਜਿਸ ਦਰਸ਼ਨ ਦਾ ਮੈਂ ਪੁਜਾਰੀ ਬਣ ਸਕਾਂ।" ਤਾਂ ਸਤਿਗੁਰੂ ਜੀ ਉੱਤਰ ਦਿੰਦੇ ਹੋਏ ਆਸਾ ਰਾਗ ਅੰਦਰ ਦੂਸਰੇ ਘਰ ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ:

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਇਸ ਪੰਕਤੀ ਤੋਂ ਅਰਥ ਆਰੰਭ ਕਰਨੇ:

**ਖਟੁ ਦਰਸਨੁ; ਵਰਤੈ ਵਰਤਾਰਾ॥ ਗੁਰ ਕਾ ਦਰਸਨੁ; ਅਗਮ ਅਪਾਰਾ॥੧॥**

ਹੇ ਭਾਈ! ਸਾਰੀ ਦੁਨੀਆਂ ਵਿਚ (ਖਟੁ) ਛੇ ਦਰਸ਼ਨਾਂ ਦਾ ਹੀ ਵਰਤਾਰਾ (ਵਰਤੈ) ਵਰਤ ਰਿਹਾ ਹੈ। ਪਰ ਜਿਹੜਾ (ਗੁਰ) ਗੁਰੂ ਨਾਨਕ ਦੇਵ ਸਾਹਿਬ ਜੀ ਦਾ (ਦਰਸਨੁ) ਸਿੱਖੀ ਪੰਥ ਹੈ।

**ਤਿਨ ਇਹ ਕਲ ਮੋ ਧਰਮੁ ਚਲਾਯੋ। ਸਭ ਸਾਧਨ ਕੋ ਰਾਹੁ ਬਤਾਯੋ।** *(ਸ੍ਰੀ ਦਸਮ ਗ੍ਰੰਥ ਸਾਹਿਬ)*

ਇਹ (ਅਗਮ) ਮਨ ਦੀ ਗਮਤਾ ਤੋਂ ਰਹਿਤ (ਅਪਾਰਾ) ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੀ ਪ੍ਰਾਪਤੀ ਕਰਾਉਣ ਵਾਲਾ ਹੈ।

## ਹਰਿ ਦਰਸਨੁ; ਪਾਵੈ ਵਡਭਾਗਿ॥

ਹੇ ਭਾਈ! ਜੋ ਸਾਬਤ ਸੂਰਤ ਰੱਖਣੀ ਤੇ ਪ੍ਰਮੇਸਰ ਦੇ ਬਣਕੇ ਰਹਿਣਾ ਹੈ। **ਵਾ:** ਇਹ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦਾ ਆਪਣਾ (ਦਰਸਨੁ) ਪੰਥ ਹੈ। ਕਲਗੀਧਰ ਪਾਤਸ਼ਾਹ ਜੀ ਨੇ ਵੀ ਕਿਹਾ ਹੈ:

**ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਿਆਇ॥**
**ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਇਸ ਹਰੀ ਅਕਾਲ ਪੁਰਖ ਦੇ ਪੰਥ ਨੂੰ ਤਾਂ (ਵਡਭਾਗਿ) ਵੱਡਿਆਂ ਭਾਗਾਂ ਵਾਲੇ ਹੀ (ਪਾਵੈ) ਪ੍ਰਾਪਤ ਕਰਦੇ ਹਨ। ਨਹੀਂ ਤਾਂ ਕੋਈ ਹਿੰਦੂ, ਬੈਰਾਗੀ ਦਵਾਰਕਾ ਆਦਿਕ ਦੇ ਛਾਪੇ ਲਗਵਾ ਕੇ ਮੋਢੇ ਸੜਵਾ ਲੈਂਦੇ ਹਨ।

ਕਈ ਸਿਰ ਵਿਚ ਪਾਨੀ ਦੀ ਗੜਵੀ ਪਾ ਕੇ ਆਪਣੇ ਆਪ ਨੂੰ ਵੱਡਾ ਕਹਿ ਲੈਂਦੇ ਹਨ ਅਤੇ ਕਈ ਮੁਹੰਮਦੀ ਲੋਕ ਸੁੰਨਤ ਕਰਵਾ ਕੇ ਆਪਣੀ ਸਾਬਤ ਸੂਰਤ ਵਿਗਾੜ ਲੈਂਦੇ ਹਨ। ਇਉਂ ਬਾਕੀ ਤਾਂ ਸਾਰੇ ਕੈਂਚੀ ਉਸਤਰੇ ਦੁਆਰਾ ਹੀ ਬਣੇ ਹੋਏ ਪੰਥ ਹਨ।

## *ਸਾਖੀ—ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ

**ਅਥਵਾ :** ਹੇ ਭਾਈ! ਕੋਈ (ਵਡਭਾਗਿ) ਵੱਡਿਆਂ ਭਾਗਾਂ ਵਾਲਾ ਪੁਰਖ ਹੀ ਉਸ ਅਦ੍ਵੈਤ ਰੂਪ, ਸਰਬ ਦੇ ਪ੍ਰਕਾਸ਼ਕ (ਹਰਿ) ਹਰੀ ਪ੍ਰਮੇਸਰ ਦੇ ਸਤ, ਚਿਤ, ਆਨੰਦ ਸਰੂਪ ਦੇ ਦਰਸ਼ਨ ਨੂੰ (ਪਾਵੈ) ਪ੍ਰਾਪਤ ਕਰ ਸਕਦਾ ਹੈ।

**ਅਥਵਾ :** ਜੋ (ਹਰਿ) ਹਰੀ ਦੇ ਦਰਸ਼ਨਾਂ ਨੂੰ (ਪਾਵੈ) ਪਾਵੇਗਾ ਉਹ ਵੱਡਿਆਂ ਭਾਗਾਂ ਵਾਲਾ ਹੋ ਜਾਵੇਗਾ।

**ਅਥਵਾ :** ਜਿਸਦੇ ਹਿਰਦੇ ਦੇ ਅੰਦਰੋਂ (ਵਡ+ਭਾਗਿ) (ਵਡ) ਵਡਿਆਈ ਦੀ ਇੱਛਾ (ਭਾਗਿ) ਭੱਜ ਗਈ ਹੈ ਤਾਂ ਉਹ ਹਰੀ ਦੇ ਦਰਸ਼ਨਾਂ ਨੂੰ ਪਾਵੇਗਾ।

## ਗੁਰ ਕੈ ਸਬਦਿ; ਸਚੈ ਬੈਰਾਗਿ ॥

ਹੇ ਭਾਈ! (ਗੁਰ) ਸਤਿਗੁਰੂ ਜੀ (ਕੈ) ਦੇ ਸ਼ਬਦ ਕਰਕੇ ਹੀ (ਸਚੈ) ਸੱਚੇ (ਬੈਰਾਗਿ) ਵੈਰਾਗ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਜਿਹੜੇ ਜੀਵ ਗੁਰੂ ਸਾਹਿਬ ਜੀ ਦੇ (ਸਬਦਿ) ਉਪਦੇਸ਼ ਦੀ ਕਮਾਈ ਕਰਦੇ ਹਨ। ਉਹ ਸੱਚੇ ਵੈਰਾਗ ਦੇ ਸਹਿਤ ਹੋ ਕੇ ਹਰ ਵਕਤ ਸੰਸਾਰ ਤੋਂ ਉਪਰਾਮ ਹੋਏ ਰਹਿੰਦੇ ਹਨ।

**ਅਥਵਾ :** ਜਿਹੜੇ ਜੀਵ ਹਰ ਵਕਤ ਗੁਰੂ ਸਾਹਿਬ ਦੇ ਸ਼ਬਦ ਦੁਆਰਾ ਪ੍ਰਮੇਸਰ ਦੇ ਨਾਲ ਜੁੜੇ ਰਹਿੰਦੇ ਹਨ। ਉਹਨਾਂ ਦਾ ਧਾਰਨ ਕੀਤਾ ਵੈਰਾਗ ਸੱਚਾ ਹੈ ਅਤੇ ਉਹਨਾਂ ਤੋਂ ਇਲਾਵਾ ਜਿਤਨੇ ਵੀ ਜੀਵ ਆਪਣੇ ਆਪ ਨੂੰ ਵੈਰਾਗੀ ਅਖਵਾਉਂਦੇ ਹਨ। ਉਨ੍ਹਾਂ ਦਾ ਵੈਰਾਗ ਕੱਚਾ ਹੈ।

**ਅਥਵਾ :** ਹੇ ਭਾਈ! ਜੀਵ ਨੂੰ ਚਾਹੀਦਾ ਹੈ ਕਿ (ਗੁਰ) ਗੁਰੂ ਸਾਹਿਬ (ਕੈ) ਦੇ ਸ਼ਬਦ ਦੁਆਰਾ ਪ੍ਰਮੇਸ਼ਰ ਦੀ ਪ੍ਰਾਪਤੀ ਦੇ (ਸਚੈ) ਸੱਚੇ ਵੈਰਾਗ ਵਿੱਚ ਜੁੜਨਾ ਕਰੇ। ਯਥਾ :

**ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥** *(ਅੰਗ : ੪੪੯)*

ਕਿਉਂਕਿ ਹਿਰਦੇ ਅੰਦਰ ਸੰਸਾਰ ਵੱਲੋਂ ਉਪਰਾਮਤਾ ਅਤੇ ਪ੍ਰਮੇਸ਼ਰ ਦਾ ਪਿਆਰ ਧਾਰਨ ਕਰਨਾ ਹੀ ਸੱਚਾ ਵੈਰਾਗ ਹੈ।

## ਖਟੁ ਦਰਸਨੁ; ਵਰਤੈ ਵਰਤਾਰਾ ॥

ਹੇ ਭਾਈ! ਸਾਰੀ ਦੁਨੀਆਂ ਅੰਦਰ ਜੋਗੀ, ਜੰਗਮ, ਸ੍ਰੇਵੜੇ ਆਦਿਕ (ਖਟੁ) ਛੇ (ਦਰਸਨੁ) ਭੇਖਾਂ ਦਾ ਹੀ ਵਰਤਾਰਾ (ਵਰਤੈ) ਵਰਤ ਰਿਹਾ ਹੈ।

**ਅਥਵਾ :** ਸਾਰੀ ਦੁਨੀਆਂ ਛੇ ਦਰਸ਼ਨਾਂ ਦੇ (ਵਰਤੈ ਵਰਤਾਰਾ) ਵਰਤਾਰੇ ਵਿਚ ਵਰਤ ਰਹੀ ਹੈ।

**ਅਥਵਾ :** ਸਾਰੇ ਸੰਸਾਰ ਵਿਚ ਸਾਂਖ, ਨਿਆਇ, ਵੇਦਾਂਤ ਆਦਿਕ (ਖਟੁ) ਛੇ (ਦਰਸਨੁ) ਸ਼ਾਸਤਰਾਂ ਦਾ ਹੀ ਵਰਤਾਰਾ ਵਰਤ ਰਿਹਾ ਹੈ। ਭਾਵ ਸਾਰੇ ਲੋਕ ਇਹਨਾਂ ਸ਼ਾਸ਼ਤਰਾਂ ਅਨੁਸਾਰ ਹੀ ਚੱਲ ਰਹੇ ਹਨ।

**ਅਥਵਾ :** ਜੋ ਪੰਜ ਗਿਆਨ ਇੰਦਰੀਆਂ ਅਤੇ ਛੇਵਾਂ ਮਨ ਹੈ ਇਹ (ਖਟੁ ਦਰਸਨੁ) ਛੇ ਸ਼ਾਸਤਰ ਹਨ ਅਤੇ ਸਾਰੇ ਪਾਸੇ ਇਹਨਾਂ ਛੇਆਂ ਦੇ ਵਿਸ਼ਿਆਂ ਦਾ ਹੀ ਵਰਤਾਰਾ ਵਰਤ ਰਿਹਾ ਹੈ।

**ਅਥਵਾ :** ਜੋ ਪੰਜਾਂ ਤੱਤਾਂ ਦੀਆਂ ਪੱਚੀ ਪ੍ਰਕਿਰਤੀਆਂ ਰੂਪ ਖਿਲਤਾਂ ਤੇ ਛੇਵਾਂ ਮਨ ਹੈ। ਇਹ (ਖਟੁ ਦਰਸ਼ਨੁ) ਛੇ ਸ਼ਾਸਤਰ ਹਨ। ਸਾਰੇ ਜੀਵ ਇਹਨਾਂ ਦੇ ਵਰਤਾਰੇ ਵਿਚ ਹੀ ਵਰਤ ਰਹੇ ਹਨ, ਪਰ

---

* ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ, ਪੰਨਾ ਨੰ: ੩੦੪

## ਅੰਗ : ੩੬੧

## ਗੁਰ ਕਾ ਦਰਸਨੁ; ਅਗਮ ਅਪਾਰਾ ॥੧॥

(ਗੁਰ) ਗੁਰੂ ਸਾਹਿਬ ਜੀ (ਕਾ) ਦਾ ਇਹ (ਦਰਸਨੁ) ਪੰਥ (ਅਗਮ) ਗੰਮਤਾ ਤੋਂ ਰਹਿਤ ਤੇ (ਅਪਾਰਾ) ਪਾਰਾਵਾਰ ਤੋਂ ਰਹਿਤ ਹੈ। **ਵਾ:** (ਅਗਮ) ਗੰਮਤਾ ਤੋਂ ਰਹਿਤ, (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੀ ਪ੍ਰਾਪਤੀ ਕਰਵਾਉਣ ਵਾਲਾ ਬਿਹੰਗਮ ਮਾਰਗ ਹੈ। ਬਾਕੀ ਤਾਂ ਸਾਰੇ ਕੀਟੀ ਮਾਰਗ ਹਨ।

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥** *(ਅੰਗ : ੧੪੦੬)*

ਗੁਰੂ ਸਾਹਿਬ ਦੇ ਇਸ ਪੰਥ ਨਾਲ ਮਿਲਕੇ ਜਮਾਂ ਦਾ ਡਰ ਮਿਟ ਜਾਂਦਾ ਹੈ।

**ਅਥਵਾ :** ਜੋ ਗੁਰੂ ਸਾਹਿਬ ਦਾ ਦਰਸ਼ਨ ਕਰਨਾ ਹੈ ਭਾਵ ਜੋ ਅੰਮ੍ਰਿਤ ਵੇਲੇ ਉੱਠ ਕੇ ਗੁਰੂ ਘਰ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨੇ ਅਤੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਪਾਵਨ ਪਵਿੱਤਰ ਬਾਣੀ 'ਤੇ ਯਕੀਨ ਰੱਖਣਾ ਹੈ। ਇਹ ਗੁਰੂ ਸਾਹਿਬ ਦਾ (ਦਰਸਨੁ) ਦੀਦਾਰ ਹੈ ਅਤੇ ਇਹ ਵੀ ਅਗਮ-ਅਪਾਰ ਹੈ **ਵਾ:** ਅਸ਼ੁੱਧ ਮਨ ਕਰਕੇ (ਅਗਮ) ਗੰਮਤਾ ਤੋਂ ਰਹਿਤ, (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੀ ਪ੍ਰਾਪਤੀ ਕਰਵਾਉਣ ਵਾਲਾ ਹੈ।

## ਗੁਰ ਕੈ ਦਰਸਨਿ; ਮੁਕਤਿ ਗਤਿ ਹੋਇ ॥

ਸਤਿਗੁਰੂ ਸਾਹਿਬ ਜੀ (ਕੈ) ਦੇ (ਦਰਸਨਿ) ਦਰਸ਼ਨ ਕਰਨੇ ਕਰਕੇ ਸਾਲੋਕ, ਸਾਮੀਪ ਆਦਿਕ ਚਾਰ ਪ੍ਰਕਾਰ ਦੀਆਂ ਬੈਕੁੰਠ ਦੀਆਂ (ਮੁਕਤਿ) ਮੁਕਤੀਆਂ (ਗਤਿ) ਪ੍ਰਾਪਤ (ਹੋਇ) ਹੋ ਜਾਂਦੀਆਂ ਹਨ। **ਵਾ:** ਕੈਵਲਯ (ਗਤਿ) ਮੁਕਤੀ ਵੀ ਪ੍ਰਾਪਤ (ਹੋਇ) ਹੋ ਜਾਂਦੀ ਹੈ। **ਵਾ:** (ਗਤਿ) ਗਿਆਨ ਤੇ ਮੁਕਤੀ ਦਾ (ਗਤਿ) ਰਸਤਾ (ਗਤਿ) ਪ੍ਰਾਪਤ ਹੋ ਜਾਂਦਾ ਹੈ। ਸਤਿਗੁਰਾਂ ਦੇ ਦਰਸ਼ਨ ਕਰਨ ਨਾਲ ਇਤਨਾ ਲਾਭ ਪ੍ਰਾਪਤ ਹੁੰਦਾ ਹੈ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ : ੨੭੮)*

## ਸਾਚਾ ਆਪਿ; ਵਸੈ ਮਨਿ ਸੋਇ ॥੧॥ ਰਹਾਉ ॥

ਜਿਹੜੇ ਪ੍ਰੇਮੀ ਸ਼ਰਧਾ ਅਤੇ ਪ੍ਰੇਮ ਨਾਲ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਪਰਸਦੇ ਹਨ। ਉਹਨਾਂ ਦੇ (ਮਨਿ) ਮਨ ਵਿਚ (ਸੋਇ) ਉਹ ਸੱਚਾ ਪ੍ਰਮੇਸਰ ਆਪ ਹੀ ਆ ਕੇ (ਵਸੈ) ਵੱਸ ਜਾਂਦਾ ਹੈ। **ਵਾ:** (ਸੋਇ) ਉਹ ਸਿੱਖ ਪ੍ਰਮੇਸਰ ਦਾ ਰੂਪ ਹੀ ਹੋ ਜਾਂਦਾ ਹੈ। **ਵਾ:** ਗੁਰੂ ਸਾਹਿਬ ਜੀ (ਸੋਇ) ਉਸ ਪ੍ਰਮੇਸਰ ਦਾ ਹੀ ਸਰੂਪ ਹਨ।

**ਪ੍ਰਸ਼ਨ :** ਮਹਾਰਾਜ ! ਗੁਰੂ ਦੇ ਦਰਸ਼ਨਾਂ ਦਾ ਕੀ ਲਾਭ ਹੈ?

## ਗੁਰ ਦਰਸਨਿ; ਉਧਰੈ ਸੰਸਾਰਾ ॥

**ਉੱਤਰ :** ਹੇ ਭਾਈ ! ਗੁਰੂ ਸਾਹਿਬ ਦੀ ਸ਼ਰਨ ਵਿੱਚ ਆ ਕੇ, ਗੁਰਾਂ ਦਾ ਦਰਸ਼ਨ ਕਰਕੇ **ਵਾ:** ਸਤਿਗੁਰਾਂ ਦੇ (ਦਰਸਨਿ) ਪੰਥ ਨਾਲ ਰਲ ਕੇ ਸਾਰਾ ਸੰਸਾਰ (ਉਧਰੈ) ਉਧਰ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ਬਹੁਤਾ ਲਾਭ ਕਿਸ ਨੂੰ ਪ੍ਰਾਪਤ ਹੁੰਦਾ ਹੈ?

## ਜੇ ਕੋ ਲਾਏ; ਭਾਉ ਪਿਆਰਾ ॥

**ਉੱਤਰ :** ਜੇ ਕਰਕੇ (ਕੋ) ਕੋਈ ਪਿਆਰਾ ਗੁਰੂ ਸਾਹਿਬ ਜੀ ਦੇ ਨਾਲ (ਭਾਉ) ਪ੍ਰੇਮ (ਲਾਏ) ਲਾ ਲੈਣਾ ਕਰੇ। **ਵਾ:** ਜੇਕਰ

ਕੋਈ ਗੁਰੂ ਸਾਹਿਬ ਜੀ ਵਿਚ ਚਿਤ ਦੀ ਬਿਰਤੀ ਦੀ ਭਾਵਨਾ ਲਾਉਣਾ ਕਰੇ **ਵਾ:** ਜੇ ਕਰਕੇ ਕੋਈ ਗੁਰਾਂ ਨਾਲ ਮਿਲਕੇ ਉਸ ਪਿਆਰੇ ਅਕਾਲ ਪੁਰਖ ਦੇ ਨਾਲ (ਭਾਉ) ਪ੍ਰੇਮ ਲਾਉਣਾ ਕਰੇ। ਤਾਂ ਉਹ ਆਪ ਵੀ ਮੁਕਤ ਹੋ ਜਾਂਦਾ ਹੈ ਅਤੇ ਆਪਣੇ ਸੰਗੀਆਂ ਨੂੰ ਵੀ ਮੁਕਤ ਕਰ ਲੈਂਦਾ ਹੈ। **ਵਾ:** ਜੇ ਗੁਰੂ ਸਾਹਿਬ ਜੀ ਜੀਵ ਦੇ ਹਿਰਦੇ ਵਿਚ (ਭਾਉ) ਪ੍ਰੇਮ ਲਾਉਣ ਤਾਂ ਪਿਆਰਾ ਹਰੀ ਪ੍ਰਮੇਸਰ ਮਿਲਦਾ ਹੈ।

## ਭਾਉ ਪਿਆਰਾ ਲਾਏ; ਵਿਰਲਾ ਕੋਇ ॥

ਹੇ ਭਾਈ ! ਬਾਹਰੋਂ ਤਾਂ ਬਹੁਤ ਲੋਕ ਪਿਆਰੇ ਬਣੇ ਫਿਰਦੇ ਹਨ। ਪਰ (ਕੋਇ) ਕੋਈ ਵਿਰਲਾ ਹੀ ਮਨ, ਬਾਣੀ, ਸਰੀਰ ਕਰਕੇ ਸ਼ਰਧਾ (ਭਾਉ) ਭਾਵਨਾ ਪ੍ਰੇਮ ਸਹਿਤ ਉਸ ਪ੍ਰਮੇਸਰ ਨਾਲ ਪਿਆਰ ਲਗਾਉਂਦਾ ਹੈ।

**ਅਥਵਾ :** (ਵਿਰਲਾ ਕੋਇ) ਕੋਈ ਵਿਰਲਾ ਹੀ ਹੁੰਦਾ ਹੈ, ਜੋ ਪਿਆਰਾ ਬਣ ਕੇ ਆਪਣੇ ਆਪ ਨੂੰ ਕੁਰਬਾਨ ਕਰਕੇ ਮਹਾਰਾਜ ਸਾਹਿਬ ਜੀ ਨਾਲ (ਭਾਉ) ਪ੍ਰੇਮ ਲਾਉਂਦਾ ਹੈ। ਜਿਵੇਂ ਪੰਜਾਂ ਪਿਆਰਿਆਂ ਨੇ ਕਲਗੀਧਰ ਪਾਤਸ਼ਾਹ ਜੀ ਨਾਲ ਪ੍ਰੇਮ ਲਾਇਆ ਸੀ।

## ਗੁਰ ਕੈ ਦਰਸਨਿ; ਸਦਾ ਸੁਖੁ ਹੋਇ ॥੨॥

ਫਿਰ ਜਿਹੜਾ ਗੁਰੂ ਸਾਹਿਬ ਜੀ ਵਿਚ ਪ੍ਰੇਮ ਲਾਉਂਦਾ ਹੈ ਉਸਨੂੰ ਗੁਰੂ ਸਾਹਿਬ ਜੀ (ਕੈ) ਦੇ (ਦਰਸਨਿ) ਦਰਸ਼ਨ ਕਰਨ ਕਰਕੇ (ਸਦਾ) ਨਿੱਤ ਰਹਿਣ ਵਾਲਾ, ਅਬਿਨਾਸੀ ਸੁਖ ਪ੍ਰਾਪਤ (ਹੋਇ) ਹੋ ਜਾਂਦਾ ਹੈ। ਜਿਸ ਸੁੱਖ ਨੂੰ ਪਾ ਕਰਕੇ ਭਾਈ ਮਨੀ ਸਿੰਘ ਜੀ ਆਪਣਾ ਬੰਦ-ਬੰਦ ਕਟਵਾ ਕੇ, ਭਾਈ ਮਤੀ ਦਾਸ ਜੀ ਆਪਣੇ ਆਪ ਨੂੰ ਆਰੇ ਨਾਲ ਚਿਰਵਾ ਕੇ ਵੀ ਅਨੰਦ ਵਾਲੀ ਅਵਸਥਾ ਵਿਚ ਇਸਥਿਤ ਰਹੇ ਸਨ। ਭਾਈ ਤਾਰੂ ਸਿੰਘ ਖੋਪਰ ਲੁਹਾ ਕੇ ਵੀ ੨੨ ਦਿਨ ਅਨੰਦ ਵਾਲੀ ਅਵਸਥਾ ਵਿਚ ਟਿਕੇ ਰਹੇ ਸਨ।

## ਗੁਰ ਕੈ ਦਰਸਨਿ; ਮੋਖ ਦੁਆਰੁ ॥

*(ਦੂਸਰਾ ਪਾਠ- 'ਮੋਖਦੁਆਰੁ')*

ਸਤਿਗੁਰੂ ਜੀ (ਕੈ) ਦੇ ਦਰਸ਼ਨ ਦੀਦਾਰ ਕਰਕੇ (ਮੋਖ) ਮੁਕਤੀ ਦੇ (ਦੁਆਰੁ) ਦਰਵਾਜੇ, ਗਿਆਨ ਨੂੰ ਪ੍ਰਾਪਤ ਕਰਕੇ ਇਸ ਸੰਸਾਰ ਰੂਪ ਦਰਵਾਜੇ ਤੋਂ **ਵਾ:** (ਦੁਆਰੁ) ਇੰਦ੍ਰੀਆਂ ਰੂਪ ਦਰਵਾਜਿਆਂ ਵਾਲੀ ਇਸ ਦੇਹ ਤੋਂ (ਮੋਖ) ਮੁਕਤ ਹੋ ਜਾਈਦਾ ਹੈ।

**ਅਥਵਾ :** ਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ (ਮੋਖ) ਮੁਕਤੀ ਦਾ (ਦੁਆਰੁ) ਦਰਵਾਜਾ ਭਾਵ ਗਿਆਨ ਪ੍ਰਾਪਤ ਹੋ ਜਾਂਦਾ ਹੈ।

## ਸਤਿਗੁਰੁ ਸੇਵੈ; ਪਰਵਾਰ ਸਾਧਾਰੁ ॥

*('ਪਰਵਾਰੈ' ਪਾਠ ਭੀ ਆਉਂਦਾ ਹੈ)*

ਸਤਿਗੁਰੂ ਜੀ ਨੂੰ (ਸੇਵੈ) ਸੇਵਨ ਵਾਲਾ ਭਾਵ ਸੇਵਾ ਕਰਨ ਵਾਲਾ ਆਪਣੇ ਪਰਵਾਰ ਨੂੰ ਸੁਧਾਰ ਲੈਂਦਾ ਹੈ। ਭਾਵ ਆਪਣੇ ਇਸਤਰੀ, ਪੁੱਤਰ, ਮਾਤਾ-ਪਿਤਾ ਆਦਿਕਾਂ ਨੂੰ ਵੀ ਸਤਸੰਗੀ ਬਣਾ ਲੈਂਦਾ ਹੈ। ਜਿਵੇਂ ਬਿਸ਼ੰਭਰ ਦਾਸ ਨੇ ਕਲਗੀਧਰ ਪਾਤਸ਼ਾਹ ਜੀ ਪਾਸੋਂ ਆਪਣੇ ਪਰਿਵਾਰ ਨੂੰ ਗੁਰਸਿੱਖੀ ਦੀ ਦਾਤ ਦੁਆ ਕੇ ਨਿਹਾਲ ਕੀਤਾ ਸੀ।

## ਸਾਖੀ—ਬਿਸ਼ੰਭਰ ਦਾਸ ਦੀ

ਬਿਸ਼ੰਭਰ ਦਾਸ ਉਜੈਨ ਦਾ ਰਹਿਣ ਵਾਲਾ ਧਨਾਢ ਬਾਣੀਆਂ ਸੀ, ਜੋ ਗੁਰੂ ਸਾਹਿਬ ਜੀ ਦਾ ਸ਼ਰਧਾਲੂ ਸੀ। ਇਸ ਦਾ ਪੁੱਤਰ ਹਰਿਗੋਪਾਲ ਸਤਿਗੁਰੂ ਸਾਹਿਬ ਜੀ ਦੇ ਦਰਸ਼ਨਾਂ ਲਈ ਅਨੰਦਪੁਰ ਸਾਹਿਬ ਆਇਆ। ਉਸ ਨੇ ਵੇਖਿਆ ਕਿ ਇਹ ਗੁਰੂ ਜੀ ਤਾਂ ਸ਼ਿਕਾਰ ਖੇਡਦੇ ਹਨ, ਆਪਣੇ ਕੋਲ ਬਾਜ਼ ਰਖਦੇ ਹਨ, ਇਸ ਕਰਕੇ ਮੈਂ ਤਾਂ ਕੋਈ ਵੈਸ਼ਨਵ ਗੁਰੂ

ਲੱਭਾਂਗਾ। ਇਸ ਨੇ ੫੦੦ ਰੁਪਈਏ ਮੱਥਾ ਟੇਕਿਆ ਅਤੇ ੧੦੦ ਰੁਪਈਆ ਆਪਣੇ ਪਿਤਾ ਵੱਲੋਂ ਚੜ੍ਹਾਇਆ। ਇਕ ਮਹੀਨਾ ਗੁਰੂ ਜੀ ਪਾਸ ਰਿਹਾ, ਤਾਂ ਰਸਤੇ 'ਚ ਚਮਕੌਰ ਸਾਹਿਬ ਲਾਗੇ ਭਾਈ ਧਿਆਨ ਸਿੰਘ ਮਾਜਰੀਏ ਕੋਲ ਠਹਿਰਿਆ। ਉਸ ਨਾਲ ਗੱਲ ਕੀਤੀ ਕਿ ਮੇਰਾ ਮਨ ਸੰਤੁਸ਼ਟ ਨਹੀਂ ਹੋਇਆ। ਮੈਂ ੬੦੦ ਰੁਪਈਆ ਵੀ ਦਿੱਤਾ, ਲੇਕਿਨ ਗੁਰੂ ਨੇ ਇਹ ਪ੍ਰੇਮ ਭਾਵ ਦਾ ਬਚਨ ਅਤੇ ਇਕ ਕੜਾ ਦਿੱਤਾ ਹੈ। ਧਿਆਨ ਸਿੰਘ ਨੇ ਕਿਹਾ ਕਿ ਜੇ ਤੈਨੂੰ ਇਹ ਪ੍ਰਵਾਨ ਨਹੀਂ ਤਾਂ ਤੂੰ ਮੇਰੇ ਕੋਲੋਂ ੬੦੦ ਰੁਪਈਆ ਲੈ-ਲੈ ਤੇ ਇਹ ਗੁਰੂ ਦੀ ਬਖਸ਼ਿਸ਼ ਦਾ ਪ੍ਰੇਮ ਭਾਵ ਵਾਲਾ ਬਚਨ ਤੇ ਕੜਾ ਮੈਨੂੰ ਦੇ-ਦੇ। ਸੋ ਬਾਣੀਏ ਦੇ ਪੁੱਤਰ ਨੇ ੬੦੦ ਰੁਪਈਆ ਲੈ ਕੇ ਉਹ ਪ੍ਰੇਮ ਭਾਵ ਦਾ ਬਚਨ ਤੇ ਕੜਾ ਭਾਈ ਧਿਆਨ ਸਿੰਘ ਨੂੰ ਦੇ ਦਿੱਤਾ। ਜਦੋਂ ਬਿਸ਼ੰਭਰ ਦਾਸ ਜੀ ਨੂੰ ਇਸ ਗੱਲ ਦਾ ਪਤਾ ਲੱਗਾ, ਤਾਂ ਉਹ ਆਪਣੇ ਪੁੱਤਰ ਉੱਤੇ ਬਹੁਤ ਨਰਾਜ ਹੋਇਆ ਅਤੇ ਆਪਣੇ ਪੁੱਤਰ ਨੂੰ ਲੈ ਕੇ ਖੁਦ ਉਜੈਨ ਤੋਂ ਅਨੰਦਪੁਰ ਸਾਹਿਬ ਆਇਆ ਤੇ ਆ ਕਿ ਸਤਿਗੁਰੂ ਸਾਹਿਬ ਜੀ ਤੋਂ ਭੁੱਲ ਬਖਸ਼ਾਈ ਫਿਰ ਸਤਿਗੁਰੂ ਸਾਹਿਬ ਜੀ ਨੇ ਉਸ ਨੂੰ ੧੦੧ ਅਰਦਾਸਾਂ ਦੀ ਸਿੱਖਿਆ ਦਿੱਤੀ।

**ਅਥਵਾ :** ਸਤਿਗੁਰਾਂ ਦਾ ਸੇਵਨ ਕਰਨ ਵਾਲਾ ਆਪਣੇ ਇੰਦ੍ਰੀਆਂ ਰੂਪ ਪਰਿਵਾਰ ਨੂੰ ਵੀ (ਸਾਧਾਰੁ) ਸੁਧਾਰ ਲੈਂਦਾ ਹੈ, **ਵਾ:** (ਸ+ਆਧਾਰੁ) ਨਾਮ ਦੇ (ਆਧਾਰੁ) ਆਸਰੇ (ਸ) ਸਹਿਤ ਕਰ ਲੈਂਦਾ ਹੈ ਭਾਵ ਅੱਖਾਂ ਨੂੰ ਬਿਗਾਨੇ ਰੂਪ ਨੂੰ ਵੇਖਣ ਵੱਲੋਂ, ਕੰਨਾਂ ਨੂੰ ਨਿੰਦਿਆ ਸੁਨਣ ਵੱਲੋਂ, ਜਬਾਨ ਨੂੰ ਝੂਠ ਬੋਲਣ ਵੱਲੋਂ ਰੋਕ ਲੈਂਦਾ ਹੈ। ਇਸ ਪ੍ਰਕਾਰ ਇੰਦਰੀਆਂ ਦੇ ਪਰਿਵਾਰ ਨੂੰ ਵੀ ਸ੍ਰੇਸ਼ਟ ਬਣਾ ਲੈਂਦਾ ਹੈ।

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥**
**ਕਰਨ ਨ ਸੁਨੈ ਕਾਹੂ ਕੀ ਨਿੰਦਾ॥** *(ਅੰਗ : ੨੭੪)*

**ਵਾ:** ਉਹ ਬਿਰਤੀਆਂ ਰੂਪ ਪਰਿਵਾਰ ਨੂੰ ਵੀ ਸੁਧਾਰ ਲੈਂਦਾ ਹੈ।

**ਅਥਵਾ :** ਸਤਿਗੁਰੂ ਜੀ ਦੀ ਸੇਵਾ ਕਰਨ ਵਾਲਾ (ਪਰ+ਵਾਰ) ਸੰਸਾਰ ਰੂਪ (ਵਾਰ) ਵਾੜ ਤੋਂ (ਪਰ) ਪਰ੍ਹੇ ਹੋ ਜਾਂਦਾ ਹੈ ਅਤੇ ਉਸਦਾ ਜੀਵਨ (ਸ+ਆਧਾਰੁ) ਪ੍ਰਮੇਸਰ ਦੇ (ਆਧਾਰੁ) ਆਸਰੇ ਦੇ (ਸ) ਸਹਿਤ ਹੋ ਜਾਂਦਾ ਹੈ। **ਵਾ:** ਚੇਤਨ ਦੇ ਆਸਰੇ ਦੇ ਸਹਿਤ ਹੋ ਕੇ ਅਨੰਦ ਵਿਚ ਮਸਤ ਹੋ ਜਾਂਦਾ ਹੈ।

## ਨਿਗੁਰੇ ਕਉ; ਗਤਿ ਕਾਈ ਨਾਹੀ ॥

ਜਿਹੜੇ ਗੁਰੂ ਸਾਹਿਬ ਤੋਂ ਬੇਮੁਖ ਨਿਗੁਰੇ ਪੁਰਖ ਹਨ। ਉਹਨਾਂ (ਕਉ) ਨੂੰ (ਕਾਈ) ਕਿਤੇ ਵੀ (ਗਤਿ) ਕਲਿਆਣ, ਮੁਕਤੀ ਨਹੀਂ (ਗਤਿ) ਪ੍ਰਾਪਤ ਹੋ ਸਕਦੀ।

## ਅਵਗਣਿ ਮੁਠੇ; ਚੋਟਾ ਖਾਹੀ ॥੩॥

ਉਹ (ਅਵਗਣਿ) ਅਉਗਣਾਂ ਦੇ (ਮੁਠੇ) ਲੁੱਟੇ ਹੋਏ, ਅਉਗਣਾਂ ਵਿਚ ਲਿਪਟੇ ਹੋਏ ਇਸ ਦੁਨੀਆਂ ਅੰਦਰ ਤਰਕਾਂ ਰੂਪ ਚੋਟਾਂ (ਖਾਹੀ) ਖਾਂਦੇ ਹਨ **ਵਾ:** ਰਾਜ ਦਰਬਾਰ ਦੀਆਂ ਦੰਡ ਆਦਿਕ ਚੋਟਾਂ (ਖਾਹੀ) ਖਾਂਦੇ ਹਨ **ਵਾ:** ਕਾਮ ਆਦਿਕਾਂ ਦੀਆਂ ਚੋਟਾਂ ਖਾਂਦੇ ਹਨ **ਵਾ:** ਫਿਰ ਅੱਗੇ ਜਾ ਕੇ ਜਮਾਂ ਦੀਆਂ ਚੋਟਾਂ ਖਾਂਦੇ ਹਨ।

## ਗੁਰ ਕੈ ਸਬਦਿ; ਸੁਖੁ ਸਾਂਤਿ ਸਰੀਰ ॥

ਸਤਿਗੁਰੂ ਸਾਹਿਬ ਜੀ (ਕੈ) ਦੇ (ਸਬਦਿ) ਸ਼ਬਦ **ਵਾ:** ਉਪਦੇਸ਼ ਦੀ ਕਮਾਈ ਕਰਨ ਨਾਲ ਮਨ ਵਿਚ ਸੁੱਖ ਤੇ ਸਰੀਰ ਦੇ ਅੰਦਰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਫਿਰ ਉਹ ਸਰੀਰ ਕਰਕੇ ਕੋਈ ਝਗੜਾ ਆਦਿ ਨਹੀਂ ਕਰਦੇ ਕਿ ਮੈਂ ਇਸਨੂੰ ਵੀ ਮਾਰ ਦੇਵਾਂ, ਮੈਂ ਉਸਨੂੰ ਵੀ ਮਾਰ ਦੇਵਾਂ ਆਦਿ।

**ਅਥਵਾ :** ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਦੁਆਰਾ ਵਾਸ਼ਨਾ ਮਿਟ ਜਾਣ ਕਰਕੇ ਸ਼ਾਂਤੀ ਆ ਜਾਂਦੀ ਹੈ ਅਤੇ ਸਰੀਰ ਦੇ ਹੁੰਦਿਆਂ ਹੋਇਆਂ ਹੀ ਸੁਖ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

## ਗੁਰਮੁਖਿ; ਤਾ ਕਉ ਲਗੈ ਨ ਪੀਰ ॥

ਜਿਹੜਾ ਗੁਰਮੁਖ ਬਣਿਆ ਹੈ (ਤਾ) ਉਸ (ਕਉ) ਨੂੰ ਜਨਮ-ਮਰਨ ਦੀ (ਪੀਰ) ਪੀੜ ਨਹੀਂ (ਲਗੈ) ਲੱਗਦੀ। **ਵਾ:** (ਤਾ) ਉਸ (ਕਉ) ਨੂੰ (ਪੀਰ) ਪੀਰਪੁਣੇ ਦੀ (ਪੀਰ) ਪੀੜ ਨਹੀਂ (ਲਗੈ) ਲੱਗਦੀ ਕਿ ਅਸੀਂ ਦੁਨੀਆਂ ਵਿਚ ਪੀਰ ਭਾਵ ਪੂਜਣਯੋਗ ਹਾਂ। ਲੋਕ ਸਾਨੂੰ ਪੀਰ ਜਾਣ ਕੇ ਮੱਥਾ ਟੇਕਣ। ਇਸ ਤਰ੍ਹਾਂ ਉਸਨੂੰ ਆਪਣੇ ਪੀਰ ਭਾਵ ਵੱਡੇ ਹੋਣ ਰੂਪ ਪੀਰਪੁਣੇ ਦੇ ਹੰਕਾਰ ਦੀ ਪੀੜ ਨਹੀਂ ਲੱਗਦੀ।

## ਜਮ ਕਾਲੁ; ਤਿਸੁ ਨੇੜਿ ਨ ਆਵੈ ॥

ਸਾਰਿਆਂ ਦਾ ਕਾਲ ਕਰਨ ਵਾਲਾ ਜਮ (ਤਿਸੁ) ਉਸ ਪੁਰਖ ਦੇ (ਨੇੜਿ) ਨੇੜੇ ਨਹੀਂ (ਆਵੈ) ਆ ਸਕਦਾ।
**ਅਥਵਾ :** (ਜਮ) ਜਨਮ-ਮਰਨ ਰੂਪ ਕਾਲ **ਵਾ:** (ਜਮ) ਜਮਾਨਾ (ਤਿਸੁ) ਉਸਦੇ ਨੇੜੇ ਨਹੀਂ (ਆਵੈ) ਆ ਸਕਦਾ।

## ਨਾਨਕ, ਗੁਰਮੁਖਿ; ਸਾਚਿ ਸਮਾਵੈ ॥੪॥੧॥੪੦॥

ਸਤਿਗੁਰੂ ਜੀ ਕਹਿੰਦੇ ਹਨ, ਹੇ ਭਾਈ ! ਐਸੇ ਗੁਰਮੁਖ (ਸਾਚਿ) ਸੱਚੇ ਵਾਹਿਗੁਰੂ ਦੇ ਸਰੂਪ ਵਿੱਚ (ਸਮਾਵੈ) ਸਮਾ ਜਾਂਦੇ ਹਨ ਭਾਵ ਅਭੇਦ ਹੋ ਜਾਂਦੇ ਹਨ।

## ਆਸਾ ਮਹਲਾ ੩ ॥

**ਪ੍ਰਸ਼ਨ :** ਮਹਾਰਾਜ ! ਜੀਵਤ ਭਾਵ ਵਲੋਂ ਕੌਣ ਮਰਦਾ ਹੈ?

## ਸਬਦਿ ਮੁਆ; ਵਿਚਹੁ ਆਪੁ ਗਵਾਇ ॥

**ਉੱਤਰ :** ਹੇ ਭਾਈ ! ਜਿਸ ਨੇ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਆਪਣੇ (ਵਿਚਹੁ) ਅੰਦਰੋਂ (ਆਪੁ) ਆਪਾ ਭਾਵ ਅਰਥਾਤ ਹੰਕਾਰ (ਗਵਾਇ) ਗਵਾ ਦਿੱਤਾ ਹੈ। ਉਹ ਜੀਵਤ ਭਾਵ ਵਲੋਂ (ਮੁਆ) ਮਰਿਆ ਹੈ।
**ਪ੍ਰਸ਼ਨ :** **ਅਥਵਾ :** ਸ਼ਬਦ ਦੀ ਕਮਾਈ ਕਰਕੇ ਜੀਵਤ ਭਾਵ ਤੋਂ ਕੌਣ (ਮੁਆ) ਮਰਿਆ ਹੈ?
**ਉੱਤਰ :** ਜਿਸ ਨੇ ਆਪਣੇ ਹਿਰਦੇ ਅੰਦਰੋਂ ਆਪਾ ਭਾਵ (ਗਵਾਇ) ਗਵਾ ਲਿਆ ਹੈ
**ਨੋਟ :** ਇਥੇ 'ਸਬਦਿ' ਪਦ ਦੇ ਦੱਦੇ ਨੂੰ ਸਿਹਾਰੀ ਲੱਗੀ ਹੋਈ ਹੈ, ਇਸ ਕਰਕੇ ਵਿਆਕਰਣ ਪੱਖੋਂ ਇਸਦਾ ਅਰਥ 'ਸਬੰਧਕ' ਜਾਣ ਕੇ ਕਰਨਾ।

## ਸਤਿਗੁਰੁ ਸੇਵੇ; ਤਿਲੁ ਨ ਤਮਾਇ ॥

ਹੇ ਭਾਈ ! ਜਿਹੜਾ ਸਤਿਗੁਰੂ ਸਾਹਿਬ ਜੀ ਦੀ (ਸੇਵੇ) ਸੇਵਾ ਕਰਦਾ ਹੈ, ਉਸ ਨੂੰ ਤਿਲ ਜਿੰਨੀ ਵੀ (ਤਮਾਇ) ਤਮਾ ਨਹੀਂ ਰਹਿੰਦੀ। **ਵਾ:** ਉਸ ਦੇ ਅੰਦਰ ਤਿਲ ਜਿੰਨਾਂ ਵੀ (ਤਮਾਇ) ਤਮੋਗੁਣ ਨਹੀਂ ਰਹਿੰਦਾ। ਕਿਉਂਕਿ ਸਤਿਗੁਰਾਂ ਦੀ ਸੇਵਾ ਕਰਕੇ ਹੰਕਾਰ ਤੇ ਕ੍ਰੋਧ ਆਦਿਕ ਸਾਰੇ ਹੀ ਮਿਟ ਜਾਂਦੇ ਹਨ।

**ਅਥਵਾ :** ਜਿਹੜਾ ਸਤਿਗੁਰਾਂ ਦੀ ਸੇਵਾ ਕਰਦਾ ਹੈ ਉਸ ਦੇ ਚਿਤ ਵਿਚ ਦੁਨੀਆਂ ਦੇ ਪਦਾਰਥਾਂ ਦੀ ਤਿਲ ਮਾਤਰ ਵੀ (ਤਮਾਇ) ਖਾਹਿਸ਼ ਨਹੀਂ ਰਹਿੰਦੀ। **ਵਾ:** ਉਸ ਦੇ ਅੰਦਰ (ਤਮ+ਆਇ) (ਤਮ) ਅਗਿਆਨ ਦਾ ਹਨੇਰਾ ਤਿਲ ਮਾਤਰ ਵੀ ਨਹੀਂ (ਆਇ) ਆਉਂਦਾ।

## ਨਿਰਭਉ ਦਾਤਾ; ਸਦਾ ਮਨਿ ਹੋਇ ॥

ਜੋ ਸਾਰਿਆਂ ਨੂੰ ਦਾਤਾਂ ਦੇਣ ਵਾਲਾ (ਨਿਰਭਉ) ਭੈ ਤੋਂ ਰਹਿਤ ਪ੍ਰਮੇਸਰ ਹੈ, ਉਹ ਸਦਾ ਉਸ ਦੇ ਮਨ, ਹਿਰਦੇ ਵਿਚ ਪਰਗਟ ਹੋ ਜਾਂਦਾ ਹੈ।

**ਅਥਵਾ :** ਜੇਕਰ ਕੋਈ ਨਿਸ਼ਕਾਮੀ (ਹੋਇ) ਹੋ ਕੇ ਸਦਾ ਹੀ ਸੇਵਾ ਕਰਨਾ ਕਰੇ ਤਾਂ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਨਿਰਭਉ ਸਰੂਪ ਪ੍ਰਮੇਸਰ ਉਸ ਦੇ ਮਨ ਵਿਚ ਆ ਕੇ ਵੱਸ ਜਾਂਦਾ ਹੈ।

## ਸਚੀ ਬਾਣੀ; ਪਾਏ ਭਾਗਿ ਕੋਇ ॥੧॥

ਸਤਿਗੁਰੂ ਸਾਹਿਬ ਜੀ ਦੀ ਸਚੀ ਬਾਣੀ ਦੀ ਦਾਤ ਨੂੰ (ਕੋਇ) ਕੋਈ (ਭਾਗਿ) ਭਾਗਾਂ ਵਾਲਾ ਗੁਰਮੁਖ ਜਨ ਹੀ (ਪਾਏ) ਪ੍ਰਾਪਤ ਕਰਦਾ ਹੈ।

## ਗੁਣ ਸੰਗ੍ਰਹੁ; ਵਿਚਹੁ ਅਉਗੁਣ ਜਾਹਿ ॥

ਹੇ ਭਾਈ ! ਆਪਣੇ ਹਿਰਦੇ ਵਿਚ ਸਤ, ਸੰਤੋਖ ਆਦਿਕ ਸ਼ੁਭ ਗੁਣਾਂ ਨੂੰ (ਸੰਗ੍ਰਹੁ) ਇਕੱਤਰ ਕਰੋ। ਕਿਉਂਕਿ ਅਜਿਹਾ ਕਰਨ ਦੇ ਨਾਲ ਹਿਰਦੇ (ਵਿਚਹੁ) ਅੰਦਰੋਂ ਕਾਮ, ਕ੍ਰੋਧ ਆਦਿਕ ਸਾਰੇ (ਅਉਗੁਣ) ਔਗੁਣ ਚਲੇ (ਜਾਹਿ) ਜਾਂਦੇ ਹਨ। ਜਿਸ ਪ੍ਰਕਾਰ ਸੱਚ ਨੂੰ ਧਾਰਨ ਕਰ ਲਈਏ ਤਾਂ ਹਿਰਦੇ ਵਿੱਚੋਂ ਕੂੜ, ਝੂਠ ਚਲਿਆ ਜਾਂਦਾ ਹੈ। ਸਾਂਤੀ ਨੂੰ ਧਾਰਨ ਕਰ ਲਈਏ ਤਾਂ ਕ੍ਰੋਧ ਚਲਿਆ ਜਾਂਦਾ ਹੈ। ਏਸੇ ਪ੍ਰਕਾਰ ਗੁਣਾਂ ਨੂੰ ਧਾਰਨ ਕਰਨ ਨਾਲ ਔਗੁਣ ਆਪਣੇ ਆਪ ਹੀ ਨਿਵਿਰਤ ਹੋ ਜਾਂਦੇ ਹਨ ਤੇ

## ਪੂਰੇ ਗੁਰ ਕੈ ਸਬਦਿ; ਸਮਾਹਿ ॥੧॥ ਰਹਾਉ ॥

ਫਿਰ (ਪੂਰੇ) ਪੂਰਨ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ (ਸਮਾਹਿ) ਅਨੰਦ ਦੇ ਸਹਿਤ ਹੋ ਜਾਈਦਾ ਹੈ।

**ਅਥਵਾ :** ਪੂਰਨ ਗੁਰਾਂ ਦੇ ਸ਼ਬਦ ਵਿਚ ਅਲਮਸਤ ਹੋ ਕੇ ਲੀਨ ਹੋ ਜਾਈਦਾ ਹੈ। **ਵਾ:** ਵਾਹਿਗੁਰੂ ਜੀ ਦੇ ਵਿਚ (ਸਮਾਹਿ) ਸਮਾ ਜਾਈਦਾ, ਅਭੇਦ ਹੋ ਜਾਈਦਾ ਹੈ।

## ਗੁਣਾ ਕਾ ਗਾਹਕੁ ਹੋਵੈ; ਸੋ ਗੁਣ ਜਾਣੈ ॥

ਹੇ ਭਾਈ ! ਜਿਹੜਾ ਸਤ, ਸੰਤੋਖ, ਸ਼ਰਧਾ ਆਦਿਕ ਗੁਣਾਂ ਵਾਲਾ ਪੁਰਖ ਗਿਆਨ ਦਾ ਗਾਹਕ (ਹੋਵੈ) ਹੁੰਦਾ ਹੈ। (ਸੋ) ਉਹੋ ਹੀ ਗੁਰਾਂ ਦੇ ਗਿਆਨ ਰੂਪ ਗੁਣ ਨੂੰ (ਜਾਣੈ) ਜਾਣਦਾ ਹੈ।

**ਅਥਵਾ :** ਉਹ ਗੁਣਾਂ ਦਾ ਗਾਹਕ ਹੁੰਦਾ ਹੈ ਤੇ ਉਹੋ ਹੀ ਗੁਰਾਂ ਨਾਲ ਮਿਲ ਕੇ ਗੁਣਾਂ ਨੂੰ ਜਾਣਦਾ ਹੈ **ਵਾ:** ਉਹੋ ਹੀ ਗੁਣਾਂ ਦੀ ਕਦਰ ਨੂੰ ਜਾਣਦਾ ਹੈ।

## ਅੰਮ੍ਰਿਤ ਸਬਦਿ; ਨਾਮੁ ਵਖਾਣੈ ॥

ਜੋ ਪੁਰਖ ਗੁਰੂ ਸਾਹਿਬ ਜੀ ਦੇ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ ਸ਼ਬਦ ਦੀ **ਵਾ:** (ਸਬਦਿ) ਉਪਦੇਸ਼ ਦੀ ਕਮਾਈ ਕਰਕੇ ਨਾਮ ਦਾ (ਵਖਾਣੈ) ਵਖਿਆਨ ਕਰਦਾ ਹੈ। **ਵਾ:** ਉਹੋ ਹੀ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਬ੍ਰਹਮ ਦੇ ਨਾਮ ਦਾ (ਵਖਾਣੈ) ਕਥਨ ਕਰਦਾ ਹੈ। ਬਾਕੀ ਤਾਂ ਸਾਰੇ ਨੁਕਸ ਕੱਢਣ ਵਾਲੇ ਹੀ ਹੁੰਦੇ ਹਨ। ਜਿਵੇਂ ਸ਼ੀਸ਼ੇ ਅੱਗੇ ਜਿਹੋ ਜਿਹਾ ਮੁਖ ਕਰੀਏ, ਉਹੋ ਜਿਹਾ ਹੀ ਦਿਸਦਾ ਹੈ, ਤਿਵੇਂ ਹੀ ਨੁਕਸ ਕੱਢਣ ਵਾਲਿਆ ਨੂੰ ਹਰ ਥਾਂ ਨੁਕਸ ਹੀ ਦਿਸਦੇ ਹਨ। ਤੇ ਗੁਣ ਗ੍ਰਹਿਣ ਕਰਨ ਵਾਲਿਆ ਨੂੰ ਹਰ ਥਾਂ ਗੁਣ ਹੀ ਦਿਸਦੇ ਹਨ।

## ਸਾਚੀ ਬਾਣੀ; ਸੂਚਾ ਹੋਇ ॥

ਸਤਿਗੁਰਾਂ ਦੀ (ਸਾਚੀ) ਸੱਚੀ ਬਾਣੀ ਕਰਕੇ ਮਨ (ਸੂਚਾ) ਪਵਿੱਤਰ (ਹੋਇ) ਹੋ ਜਾਂਦਾ ਹੈ। ਭਾਵ ਨਿਰਵਿਕਾਰ ਹੋ ਜਾਂਦਾ ਹੈ। ਅਰਥਾਤ ਔਗੁਣਾਂ ਦੀ ਜੂਠ ਲੈਹ ਜਾਂਦੀ ਹੈ ਤੇ ਮਨ ਉੱਜਲ ਹੋ ਜਾਂਦਾ ਹੈ।

## ਗੁਣ ਤੇ; ਨਾਮੁ ਪਰਾਪਤਿ ਹੋਇ ॥੨॥

ਹੇ ਭਾਈ ! ਜਿਸ ਦੇ ਕੋਲ ਸ਼ਰਧਾ ਆਦਿਕ ਗੁਣ ਹਨ। ਉਹਨਾਂ ਨੂੰ ਗੁਰਾਂ (ਤੇ) ਤੋਂ ਨਾਮ ਦੀ ਦਾਤ (ਪਰਾਪਤਿ) ਪ੍ਰਾਪਤ (ਹੋਇ) ਹੋ ਜਾਂਦੀ ਹੈ।

**ਪ੍ਰਸ਼ਨ :** ਮਹਾਰਾਜ ! ਇਹ ਗੁਣ ਕਿਵੇਂ ਪ੍ਰਾਪਤ ਹੁੰਦੇ ਹਨ?

## ਗੁਣ ਅਮੋਲਕ; ਪਾਏ ਨ ਜਾਹਿ ॥

**ਉੱਤਰ :** ਇਹ ਸਤ, ਸੰਤੋਖ ਆਦਿਕ (ਅਮੋਲਕ) ਮੁੱਲ ਤੋਂ ਰਹਿਤ ਗੁਣ ਕਿਸੇ ਆਦਮੀ ਦੇ ਪਾਸੋਂ ਆਪਣੇ ਆਪ ਨਹੀਂ ਪਾਏ (ਜਾਹਿ) ਜਾਂਦੇ। ਭਾਵ ਇੰਨ੍ਹਾਂ ਗੁਣਾਂ ਨੂੰ ਗੁਰੂ ਸਾਹਿਬ ਜੀ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।

## ਮਨਿ ਨਿਰਮਲ; ਸਾਚੈ ਸਬਦਿ ਸਮਾਹਿ ॥

(ਸਾਚੈ) ਸੱਚੇ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਪਹਿਲਾਂ ਮਨ (ਨਿਰਮਲ) ਸ਼ੁੱਧ ਹੁੰਦਾ ਹੈ ਅਤੇ ਫੇਰ ਸੱਚੇ ਪ੍ਰਮੇਸਰ ਦਾ (ਸਮਾਹਿ) ਸਮਾਹੜਾ ਭਾਵ ਅਨੰਦ ਪ੍ਰਾਪਤ ਹੋ ਜਾਂਦਾ ਹੈ। **ਵਾ:** ਸੱਚੇ ਸ਼ਬਦ ਦੀ ਕਮਾਈ ਕਰਕੇ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਵਿਚ (ਸਮਾਹਿ) ਅਭੇਦ ਹੋ ਜਾਈਦਾ ਹੈ। **ਵਾ:** (ਸਬਦਿ) ਬ੍ਰਹਮ ਦੇ ਵਿਚ ਮਿਲ ਜਾਈਦਾ ਹੈ।

**ਅਥਵਾ :** ਜੇ ਗੁਣਾਂ ਕਰਕੇ ਮਨ (ਨਿਰਮਲ) ਉਜਲ ਹੋ ਜਾਵੇ ਫਿਰ (ਸਾਚੈ) ਸੱਚੇ ਸ਼ਬਦ ਵਿਚ (ਸਮਾਹਿ) ਸਮਾ ਜਾਂਦਾ ਹੈ।

## ਸੇ ਵਡਭਾਗੀ; ਜਿਨ ਨਾਮੁ ਧਿਆਇਆ ॥

ਹੇ ਭਾਈ ! (ਸੇ) ਉਹ ਬਹੁਤ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਹਨ। ਜਿੰਨ੍ਹਾਂ ਨੇ ਪ੍ਰਮੇਸਰ ਦੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ ਅਤੇ

## ਸਦਾ ਗੁਣਦਾਤਾ; ਮੰਨਿ ਵਸਾਇਆ ॥੩॥

(ਸਦਾ) ਹਮੇਸ਼ਾ ਹੀ ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁੱਭ (ਗੁਣਦਾਤਾ) ਗੁਣਾਂ ਦੇ ਦਾਤੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਗੁਰਾਂ ਦੇ ਸ਼ਬਦ ਦੁਆਰਾ ਮਨ ਵਿਚ (ਵਸਾਇਆ) ਵਸਾਉਣਾ ਕੀਤਾ ਹੈ। **ਵਾ:** ਗੁਰਾਂ ਦੇ ਸ਼ਬਦ ਨੂੰ ਸ੍ਰਵਣ, (ਮੰਨਿ) ਮੰਨਣ ਕਰਕੇ ਹਿਰਦੇ ਵਿੱਚ (ਵਸਾਇਆ) ਕਮਾਉਣਾ ਕੀਤਾ ਹੈ।

## ਜੋ ਗੁਣ ਸੰਗ੍ਰਹੈ; ਤਿਨ੍ਹ ਬਲਿਹਾਰੈ ਜਾਉ ॥

ਹੇ ਭਾਈ ! (ਜੋ) ਜਿਹੜੇ ਗੁਰਮੁਖ ਜਨ ਸਤ, ਸੰਤੋਖ ਆਦਿਕ ਸ਼ੁਭ ਗੁਣਾਂ ਨੂੰ (ਸੰਗ੍ਰਹੈ) ਇਕੱਤਰ ਕਰਦੇ ਹਨ। ਅਸੀਂ (ਤਿਨ੍ਹ) ਉਹਨਾਂ ਤੋਂ ਸੈਂਕੜੇ ਵਾਰੀ ਸਦਾ ਸਦਾ ਬਲਿਹਾਰ (ਜਾਉ) ਜਾਂਦੇ ਹਾਂ।

## ਦਰਿ ਸਾਚੈ; ਸਾਚੇ ਗੁਣ ਗਾਉ ॥

ਹੇ ਭਾਈ ! ਸਤਸੰਗਤ ਰੂਪ (ਸਾਚੈ) ਸੱਚੇ ਦਰ ਵਿਚ ਮਿਲ ਕਰਕੇ (ਸਾਚੇ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ (ਗਾਉ) ਗਾਉਣਾ ਕਰੋ।

**ਅਥਵਾ :** ਤੁਸੀਂ (ਸਾਚੇ) ਸੱਚੇ ਪ੍ਰਮੇਸਰ ਦੇ ਗੁਣਾਂ ਨੂੰ (ਗਾਉ) ਗਾਉਣੇ ਕਰਕੇ (ਸਾਚੈ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਸੱਚਖੰਡ ਰੂਪ ਦਰ ਉੱਤੇ (ਸਾਚੈ) ਸਚਿਆਈ ਵਾਲੇ ਹੋ ਜਾਵੋਗੇ। **ਵਾ:** ਸੱਚੇ ਸੁੱਖ ਦੀ ਪ੍ਰਾਪਤੀ ਵਾਲੇ ਹੋਵੋਗੇ।

**ਅਥਵਾ :** ਉਸ ਸੱਚੇ ਵਾਹਿਗੁਰੂ ਜੀ ਦੇ ਗੁਣਾਂ ਨੂੰ ਗਾਉਣਾ ਕਰੋ। ਜਿਹੜਾ ਸੱਚਾ ਵਾਹਿਗੁਰੂ (ਦਰਿ) ਤੁਰੀਆ ਪਦ ਰੂਪ ਦਰ ਦੇ (ਦਰਿ) ਅੰਦਰ ਹੀ ਮੌਜੂਦ ਹੈ।

**ਅਥਵਾ :** ਜਿੰਨ੍ਹਾਂ ਨੇ ਸੱਚੇ ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ ਉਹਨਾਂ ਨੂੰ ਹਿਰਦੇ ਦੇ (ਦਰਿ) ਅੰਦਰ ਹੀ ਸੱਚੇ ਦਾ ਗਿਆਨ ਪ੍ਰਾਪਤ ਹੋ ਗਿਆ ਹੈ।

## ਆਪੇ ਦੇਵੈ; ਸਹਜਿ ਸੁਭਾਇ ॥
## ਨਾਨਕ; ਕੀਮਤਿ ਕਹਣੁ ਨ ਜਾਇ ॥੪॥੨॥੪੧॥

ਹੇ ਭਾਈ! ਜਿੰਨ੍ਹਾਂ ਨੂੰ ਪ੍ਰਮੇਸਰ ਗੁਰਾਂ ਦੁਆਰਾ (ਆਪੇ) ਆਪ ਹੀ ਬਖਸ਼ (ਦੇਵੈ) ਦਿੰਦਾ ਹੈ। ਉਹ (ਸਹਜਿ) ਸ਼ਾਂਤੀ ਸੁਭਾਅ ਧਾਰ ਕੇ (ਸੁਭਾਇ) ਸੁਤੇ ਸਿਧ ਹੀ (ਸੁ+ਭਾਇ) (ਸੁ) ਭਲੀ ਪ੍ਰਕਾਰ (ਭਾਇ) ਪ੍ਰਕਾਸ਼ ਸਰੂਪ ਪ੍ਰਮੇਸਰ ਵਿਚ ਜੁੜੇ ਰਹਿੰਦੇ ਹਨ। **ਵਾ:** ਜਿਹੜੇ (ਸਹਜਿ ਸੁਭਾਇ) ਸ਼ਾਂਤੀ ਸੁਭਾਅ ਧਾਰਨ ਕਰਕੇ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ, ਪ੍ਰਮੇਸਰ ਆਪ ਹੀ ਉਹਨਾਂ ਨੂੰ ਗੁਰਾਂ ਦੁਆਰਾ ਨਾਮ ਦੀ ਦਾਤ (ਦੇਵੈ) ਦਿੰਦਾ ਹੈ ਤੇ ਫਿਰ ਉਹ ਦਿਨ-ਰਾਤ ਨਾਮ ਜਪਦੇ ਰਹਿੰਦੇ ਹਨ। ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਪੁਰਖਾਂ ਦੀ ਕੀਮਤ ਨਹੀਂ ਕਹੀ ਜਾ ਸਕਦੀ।

**ਅਥਵਾ :** ਜੋ ਹਰੀ ਆਪ ਪ੍ਰੇਮੀ ਜਨਾਂ ਨੂੰ ਸ਼ਾਂਤੀ ਵਾਲੇ ਸੁਭਾਅ (ਦੇਵੈ) ਬਖਸ਼ ਦਿੰਦਾ ਹੈ ਉਸ ਪ੍ਰਮੇਸਰ ਦੇ ਕੀਤੇ ਹੋਏ ਉਪਕਾਰਾਂ ਦੀ ਕੀਮਤ (ਕਹਣੁ) ਕਹੀ ਨਹੀਂ (ਜਾਇ) ਜਾ ਸਕਦੀ।

**ਅਥਵਾ :** (ਸੁ+ਭਾਇ) (ਸੁ) ਸ੍ਰੇਸ਼ਟ (ਭਾਇ) ਪ੍ਰਕਾਸ਼ ਵਾਲੇ ਗੁਰੂ ਜੀ ਆਪ ਹੀ ਜਿੰਨ੍ਹਾਂ ਨੂੰ ਨਾਮ ਦੀ ਦਾਤ ਦਿੰਦੇ ਹਨ, ਉਹ ਹੀ ਲੈਂਦੇ ਹਨ। ਐਸੈ ਸਤਿਗੁਰੂ ਸਾਹਿਬ ਜੀ ਦੇ ਸਹਜ ਸਰੂਪ ਦੇ ਗੁਣਾਂ ਦੀ ਕੀਤਮ ਨਹੀਂ ਕਹੀ ਜਾ ਸਕਦੀ।

## ਆਸਾ ਮਹਲਾ ੩ ॥
## ਸਤਿਗੁਰ ਵਿਚਿ; ਵਡੀ ਵਡਿਆਈ ॥

ਹੇ ਪਿਆਰੇ ਗੁਰਸਿੱਖੋ! ਸਤਿਗੁਰੂ ਸਾਹਿਬ ਜੀ ਦੇ ਸਰੂਪ ਵਿਚ ਬਹੁਤੀ ਵੱਡੀ ਵਡਿਆਈ ਹੈ।

**ਪ੍ਰਸ਼ਨ :** ਕੀ ਵਡਿਆਈ ਹੈ?

## ਚਿਰੀ ਵਿਛੁੰਨੇ; ਮੇਲਿ ਮਿਲਾਈ ॥

**ਉੱਤਰ :** ਹੇ ਭਾਈ! ਜਿਹੜੇ ਜੀਵ ਚੌਰਾਸੀ ਲਖ ਜੂਨਾਂ ਵਿਚ ਪੈ ਕੇ (ਚਿਰੀ) ਚਿਰਾਂ ਤੋਂ ਪ੍ਰਮੇਸਰ ਨਾਲੋਂ (ਵਿਛੁੰਨੇ) ਵਿਛੁੜੇ ਹੋਏ ਸਨ। **ਵਾ:** ਸਤਜੁਗ ਵਿਚ ਜੋਗ ਕਰਕੇ ਲੱਖਾਂ ਵਰ੍ਹੇ ਦੀ ਉਮਰ ਦੇ ਵਿਛੁੜੇ ਹੋਏ ਸਨ। ਤ੍ਰੇਤੇ ਵਿਚ ਜੱਗ ਕਰਕੇ ਦਸ ਹਜਾਰ ਵਰ੍ਹੇ ਦੀ ਉਮਰ ਦੇ ਵਿਛੁੜੇ ਹੋਏ ਸਨ। ਦੁਆਪਰ ਵਿਚ ਪੂਜਾ ਕਰਦੇ ਹੋਏ ਇਕ ਹਜ਼ਾਰ ਵਰ੍ਹੇ ਦੀ ਉਮਰ ਦੇ ਵਿਛੜੇ ਹੋਏ ਸਨ। ਉਹਨਾਂ ਨੂੰ ਸਤਿਗੁਰਾਂ ਨੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਮੇਲ ਵਿਚ (ਮਿਲਾਈ) ਮਿਲਾ ਦਿੱਤਾ ਹੈ।

**ਅਥਵਾ :** ਚਿਰਾਂ ਤੋਂ ਪ੍ਰਮੇਸਰ ਨਾਲੋਂ ਵਿੱਛੜ ਕੇ ਚੌਰਾਸੀ ਲੱਖ ਜੂਨਾਂ ਵਿਚ ਭ੍ਰਮਦਿਆਂ ਹੋਇਆਂ ਨੂੰ ਸਤਿਗੁਰੂ ਸਾਹਿਬ ਜੀ ਆਪਣੇ ਮੇਲ ਵਿਚ ਮਿਲਾ ਲੈਂਦੇ ਹਨ। ਇਹ ਸਤਿਗੁਰਾਂ ਦੀ ਸਭ ਤੋਂ ਵੱਡੀ ਵਡਿਆਈ ਹੈ।

## ਆਪੇ ਮੇਲੇ; ਮੇਲਿ ਮਿਲਾਏ ॥

ਜਿੰਨ੍ਹਾਂ ਨੂੰ ਪ੍ਰਮੇਸਰ (ਆਪੇ) ਆਪ ਹੀ ਸਤਿਗੁਰਾਂ ਦੇ ਨਾਲ (ਮੇਲੇ) ਮਿਲਾਉਂਦਾ ਹੈ। ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਨਾਮ ਦੇ ਮੇਲ ਵਿਚ (ਮਿਲਾਏ) ਮਿਲਾ ਦਿੰਦੇ ਹਨ।

**ਅਥਵਾ :** ਗੁਰੂ ਸਾਹਿਬ ਜੀ ਜਿੰਨ੍ਹਾਂ ਨੂੰ ਆਪਣੇ ਨਾਮ ਨਾਲ ਮੇਲ ਲੈਂਦੇ ਹਨ, ਫਿਰ ਉਹਨਾਂ ਨੂੰ ਆਪਣੇ ਸਰੂਪ ਦੇ ਮੇਲ ਵਿਚ ਵੀ ਮਿਲਾ ਲੈਂਦੇ ਹਨ।

**ਅਥਵਾ :** ਸਤਿਗੁਰਾਂ ਨੇ ਜਿਹੜੇ ਗੁਰਮੁਖ ਪੁਰਖ ਨਾਮ ਵਿਚ ਮਿਲਾਏ ਹੋਏ ਹਨ। ਉਹ ਆਪ ਸਤਿਗੁਰਾਂ ਨਾਲ ਮਿਲੇ ਹੋਏ ਹਨ ਅਤੇ ਹੋਰਨਾਂ ਨੂੰ ਵੀ ਵਾਹਿਗੁਰੂ ਜੀ ਦੇ ਮੇਲ ਵਿਚ ਮਿਲਾ ਦਿੰਦੇ ਹਨ। **ਵਾ:** ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ ਦੀ ਸਤਿਸੰਗਤ ਵਿਚ (ਮੇਲਿ) ਮੇਲਦੇ ਹਨ, ਉਹਨਾਂ ਨੂੰ ਹਰੀ ਆਪ ਹੀ ਆਪਣੇ ਨਾਲ ਮੇਲ ਲੈਂਦਾ ਹੈ।

**ਅਥਵਾ :** ਜੋ ਮਨ ਦੇ ਮੇਲੀ ਹੋ ਕੇ ਸੰਗਤ ਵਿਚ ਮਿਲਦੇ ਹਨ, ਉਹਨਾਂ ਨੂੰ ਗੁਰੂ ਸਾਹਿਬ ਜੀ ਆਪ ਹੀ ਨਾਮ ਦੇ ਵਿਚ ਮਿਲਾ ਦਿੰਦੇ ਹਨ।

**ਅਥਵਾ :** ਜੋ ਤੱਤਬੇਤੇ ਪ੍ਰਮੇਸਰ ਨੇ ਆਪਣੇ ਨਾਲ ਮੇਲੇ ਹਨ, ਉਹ ਹੋਰਨਾਂ ਨੂੰ ਸ਼ਬਦ ਨਾਲ ਮੇਲ ਕੇ ਪ੍ਰਮੇਸਰ ਨਾਲ ਮਿਲਾਉਂਦੇ ਹਨ।

**ਅਥਵਾ :** ਪ੍ਰਮੇਸਰ ਆਪ ਹੀ ਸਿੱਖ ਨੂੰ ਸ਼ਬਦ ਨਾਲ ਮੇਲਨ ਵਾਲਾ ਹੈ, ਆਪ ਹੀ ਗਿਆਨ ਨਾਲ ਮੇਲਨ ਵਾਲਾ ਹੈ ਅਤੇ ਆਪ ਹੀ ਗੁਰਾਂ ਨਾਲ ਮੇਲ ਕੇ ਆਪਣੇ ਨਾਲ ਮਿਲਾਉਣ ਵਾਲਾ ਹੈ।

**ਅਥਵਾ :** ਪ੍ਰਮੇਸਰ ਨੇ ਜਿੰਨ੍ਹਾਂ ਨੂੰ ਗੁਣਾਂ ਨਾਲ ਮੇਲਿਆ ਹੈ, ਉਹਨਾਂ ਨੂੰ ਆਪਣੇ ਮੇਲ ਵਿਚ ਆਪ ਹੀ ਮਿਲਾ ਲਿਆ ਹੈ।

## ਆਪਣੀ ਕੀਮਤਿ; ਆਪੇ ਪਾਏ ॥੧॥

ਹੇ ਭਾਈ ! ਉਹ ਪ੍ਰਮੇਸਰ ਆਪਣੀ ਪ੍ਰਾਪਤੀ ਦੀ ਕੀਮਤ ਨੂੰ (ਆਪੇ) ਆਪ ਹੀ (ਪਾਏ) ਪਾਉਂਦਾ ਹੈ।

## ਹਰਿ ਕੀ ਕੀਮਤਿ; ਕਿਨ ਬਿਧਿ ਹੋਇ ॥

ਹੇ ਮਹਾਰਾਜ ! ਉਸ (ਹਰਿ) ਹਰੀ ਪ੍ਰਮੇਸਰ (ਕੀ) ਦੀ ਪ੍ਰਾਪਤੀ ਦੀ ਕੀਮਤ (ਕਿਨ) ਕਿਸ (ਬਿਧਿ) ਵਿਧੀ ਨਾਲ ਪ੍ਰਾਪਤ (ਹੋਇ) ਹੁੰਦੀ ਹੈ?

## ਹਰਿ ਅਪਰੰਪਰੁ ਅਗਮ ਅਗੋਚਰੁ;
## ਗੁਰ ਕੈ ਸਬਦਿ ਮਿਲੈ ਜਨੁ ਕੋਇ ॥੧॥ ਰਹਾਉ ॥

ਹੇ ਗੁਰਸਿਖੋ ! ਜਿਹੜਾ (ਹਰਿ) ਹਰੀ ਪ੍ਰਮੇਸਰ (ਅਪਰੰਪਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, (ਅਗਮ) ਮਨ ਦੀ ਗੰਮਤਾ ਤੋਂ ਪਰ੍ਹੇ ਅਤੇ (ਅਗੋਚਰੁ) ਇੰਦਰੀਆਂ ਦਾ ਅਵਿਸ਼ਾ ਹੈ। ਉਸ ਨੂੰ ਜੇਕਰ (ਕੋਇ) ਕਿਸੇ (ਜਨੁ) ਪੁਰਖ ਨੇ (ਮਿਲੈ) ਮਿਲਣਾ ਹੋਵੇ ਤਾਂ ਉਹ ਗੁਰੂ ਸਾਹਿਬ ਜੀ ਦੇ ਸ਼ਬਦ ਦੁਆਰਾ ਮਿਲ ਸਕਦਾ ਹੈ। ਭਾਵ ਸ਼ਬਦ ਵਿਚ ਜੁੜ ਕੇ ਆਪਾ ਭਾਵ ਮੇਟ ਕੇ ਵਾਹਿਗੁਰੂ ਦੀ ਜੋਤ ਵਿਚ ਮਿਲਿਆ ਜਾ ਸਕਦਾ ਹੈ। ਪਰ

## ਗੁਰਮੁਖਿ; ਕੀਮਤਿ ਜਾਣੈ ਕੋਇ ॥

ਉਹ (ਕੋਇ) ਕੋਈ ਵਿਰਲਾ ਗੁਰਮੁਖ ਜਨ ਹੀ ਅਧਿਕਾਰੀ ਹੁੰਦਾ ਹੈ। ਜੋ ਆਪਾ ਭਾਵ ਅਰਥਾਤ ਹੰਕਾਰ ਨੂੰ ਮੇਟ ਕੇ ਪ੍ਰਮੇਸਰ ਦੀ ਪ੍ਰਾਪਤੀ ਦੀ ਕੀਮਤ ਨੂੰ (ਜਾਣੈ) ਜਾਣ ਸਕਦਾ ਹੈ।

## ਵਿਰਲੇ; ਕਰਮਿ ਪਰਾਪਤਿ ਹੋਇ ॥

ਉਹ ਕੋਈ ਵਿਰਲਾ ਪੁਰਖ ਹੀ ਹੁੰਦਾ ਹੈ। ਜਿਸ ਨੂੰ ਕੀਤੇ ਹੋਏ ਨਿਸ਼ਕਾਮ ਕਰਮ ਕਰਕੇ ਪ੍ਰਮੇਸਰ ਦੀ (ਪਰਾਪਤਿ) ਪ੍ਰਾਪਤੀ (ਹੋਇ) ਹੁੰਦੀ ਹੈ।

**ਅਥਵਾ :** ਉਹ ਵਿਰਲੇ ਹੀ ਪੁਰਖ ਹੁੰਦੇ ਹਨ, ਜਿੰਨ੍ਹਾਂ ਉੱਤੇ ਪ੍ਰਮੇਸਰ ਦੀ (ਕਰਮਿ) ਕਿਰਪਾ ਹੁੰਦੀ ਹੈ ਅਤੇ ਫਿਰ ਉਹਨਾਂ ਨੂੰ ਹੀ ਅਕਾਲ ਪੁਰਖ (ਪਰਾਪਤਿ) ਪ੍ਰਾਪਤ (ਹੋਇ) ਹੁੰਦਾ ਹੈ।

## ਊਚੀ ਬਾਣੀ; ਊਚਾ ਹੋਇ ॥

ਹੇ ਭਾਈ ! ਜਿਹੜਾ ਪੁਰਖ ਤਿੰਨਾਂ ਗੁਣਾਂ ਤੋਂ ਅਤੀਤ ਕਰਨ ਵਾਲੀ ਸੰਤਾਂ ਦੀ, ਸਤਿਗੁਰਾਂ ਦੀ (ਊਚੀ) ਉੱਚੀ ਭਾਵ ਉੱਤਮ ਬਾਣੀ ਦੁਆਰਾ ਤਿੰਨਾਂ ਗੁਣਾਂ ਦੀ ਕੈਦ ਵਿਚੋਂ ਛੁਟ ਕੇ (ਊਚਾ) ਉੱਚਾ (ਹੋਇ) ਹੋ ਜਾਂਦਾ ਹੈ। ਭਾਵ ਤੁਰੀਆ ਪਦ ਦੀ ਪਛਾਣ ਕਰਨ ਵਾਲਾ ਹੋ ਜਾਂਦਾ ਹੈ।

## ਗੁਰਮੁਖਿ; ਸਬਦਿ ਵਖਾਣੈ ਕੋਇ ॥੨॥

ਉਹ ਕੋਈ ਵਿਰਲਾ ਹੀ ਪੁਰਖ ਗੁਰਾਂ ਦੁਆਰਾ ਗੁਰਮੁਖ ਬਣ ਕੇ ਗੁਰਾਂ ਦੇ ਸਬਦ ਦਾ (ਵਖਾਣੈ) ਵਖਿਆਨ ਕਰਦਾ ਹੈ।

## ਵਿਣੁ ਨਾਵੈ; ਦੁਖੁ ਦਰਦੁ ਸਰੀਰਿ ॥

ਹੇ ਭਾਈ ! ਪ੍ਰਮੇਸਰ ਦੇ (ਨਾਵੈ) ਨਾਮ ਤੋਂ (ਵਿਣੁ) ਬਗੈਰ ਸਰੀਰ ਵਿਚ ਦੁਖ **ਵਾ:** ਜੰਮਨ-ਮਰਨ ਦਾ ਦੁਖ ਹੁੰਦਾ ਹੈ ਅਤੇ ਮਨ ਵਿਚ ਅਵਿਦਿਆ ਦੀਆਂ (ਦਰਦੁ) ਦਰਦਾਂ ਬਣੀਆਂ ਹੀ ਰਹਿੰਦੀਆਂ ਹਨ।

**ਪ੍ਰਸ਼ਨ :** ਮਹਾਰਾਜ ! ਇਹ ਦਰਦਾਂ ਮਿਟਦੀਆਂ ਕਿਵੇਂ ਹਨ?

## ਸਤਿਗੁਰੁ ਭੇਟੇ; ਤਾ ਉਤਰੈ ਪੀਰ ॥

**ਉੱਤਰ :** ਹੇ ਭਾਈ ! ਜਦੋਂ ਇਹ ਜੀਵ ਸਤਿਗੁਰੂ ਸਾਹਿਬ ਜੀ ਦੇ ਨਾਲ (ਭੇਟੇ) ਮਿਲ ਜਾਂਦਾ ਹੈ ਤਾਂ ਇਸ ਦੀਆਂ ਹਉਮੈ ਤੇ ਅਵਿੱਦਿਆ ਆਦਿਕਾਂ ਦੀਆਂ ਸਾਰੀਆਂ (ਪੀਰ) ਪੀੜਾ (ਉਤਰੈ) ਉਤਰ ਜਾਂਦੀਆਂ ਹਨ ਭਾਵ ਮਿਟ ਜਾਂਦੀਆਂ ਹਨ।

**ਅਥਵਾ :** ਜੇਕਰ (ਪੀਰ) ਗੁਰੂ ਜੀ ਨਾਲ ਮਿਲ ਜਾਈਏ, ਤਾਂ ਸਤਿਗੁਰਾਂ ਨਾਲ ਮਿਲਨੇ ਕਰਕੇ ਜੰਮਣ-ਮਰਨ ਦੀ ਪੀੜ (ਉਤਰੈ) ਉੱਤਰ ਜਾਂਦੀ ਹੈ।

## ਬਿਨੁ ਗੁਰ ਭੇਟੇ; ਦੁਖੁ ਕਮਾਇ ॥

ਸਤਿਗੁਰੂ ਸਾਹਿਬ ਜੀ ਦੇ ਨਾਲ (ਭੇਟੇ) ਮਿਲੇ ਤੋਂ (ਬਿਨੁ) ਬਗੈਰ ਇਹ ਜੀਵ ਜਿਤਨੀ ਵੀ ਕਮਾਈ ਕਰਦਾ ਹੈ ਸਾਰੀ ਜੰਮਣ-ਮਰਨ ਦੇ ਦੁੱਖ ਦੇਣ ਵਾਲੀ (ਕਮਾਇ) ਕਮਾਈ ਹੀ ਕਰਦਾ ਹੈ। **ਵਾ:** ਦੁੱਖਾਂ ਨੂੰ ਹੀ (ਕਮਾਇ) ਕਮਾਉਂਦਾ ਫਿਰਦਾ ਹੈ। **ਵਾ:** ਦੁੱਖ ਦੇਣ ਵਾਲੀ ਮਾਇਆ ਨੂੰ (ਕਮਾਇ) ਕਮਾਉਂਦਾ ਹੈ। **ਵਾ:** ਜੋ ਵੀ ਕੰਮ ਕਰਦਾ ਹੈ ਸਭ ਕੰਮਾਂ ਵਿਚ ਦੁੱਖ ਹੀ ਪਾਉਂਦਾ ਹੈ।

## ਮਨਮੁਖਿ; ਬਹੁਤੀ ਮਿਲੈ ਸਜਾਇ ॥੩॥

ਮਨਮੁਖ ਪੁਰਸ਼ ਨੂੰ ਆਪਣੀ ਮਤ ਵਰਤਣੇ ਕਰਕੇ ਲੋਕ-ਪ੍ਰਲੋਕ ਵਿਚ ਬਹੁਤੀ (ਸਜਾਇ) ਸਜਾ (ਮਿਲੈ) ਮਿਲਦੀ ਹੈ। ਭਾਵ ਇੱਥੇ ਵਿਕਾਰਾਂ ਦੀ ਸਜ਼ਾ ਮਿਲਦੀ ਹੈ ਅਤੇ ਅੰਤ ਨੂੰ ਜਮਾਂ ਦੀ ਸਜ਼ਾ ਮਿਲਦੀ ਹੈ।

**ਅਥਵਾ :** ਜਿਹੜਾ ਕਿਸੇ ਨੂੰ ਸੁਖੀ ਵੇਖ ਕੇ ਦੁਖੀ ਹੁੰਦਾ ਹੈ ਐਸੇ ਮਨਮੁੱਖਾਂ ਨੂੰ ਬਹੁਤੀ ਸਜ਼ਾ ਮਿਲੇਗੀ।

## ਹਰਿ ਕਾ ਨਾਮੁ ਮੀਠਾ; ਅਤਿ ਰਸੁ ਹੋਇ ॥

ਹੇ ਭਾਈ ! ਜੋ (ਹਰਿ) ਹਰੀ ਪ੍ਰਮੇਸਰ ਦਾ ਨਾਮ (ਅਤਿ) ਅਤਿਅੰਤ ਹੀ ਮਿੱਠਾ ਤੇ ਰਸਦਾਇਕ ਹੈ ਉਸ ਨਾਮ ਕਰਕੇ ਮਿੱਠੇ ਰਸ ਦੀ ਪ੍ਰਾਪਤੀ (ਹੋਇ) ਹੁੰਦੀ ਹੈ।

**ਅਥਵਾ :** ਜਿੰਨ੍ਹਾਂ ਨੂੰ (ਹਰਿ) ਹਰੀ ਪ੍ਰਮੇਸਰ (ਕਾ) ਦਾ (ਅਤਿ) ਅਤਿਅੰਤ ਹੀ (ਮੀਠਾ) ਮਿੱਠਾ ਭਾਵ ਪਿਆਰਾ ਅਤੇ ਰਸਦਾਇਕ ਨਾਮ, (ਰਸੁ) ਪ੍ਰੇਮ ਦੇ ਸਹਿਤ ਪ੍ਰਾਪਤ (ਹੋਇ) ਹੁੰਦਾ ਹੈ।

## ਪੀਵਤ ਰਹੈ; ਪੀਆਏ ਸੋਇ ॥

(ਸੋਇ) ਉਹ ਗੁਰਮੁਖ ਜਨ ਹਰ ਵਕਤ ਅੰਮ੍ਰਿਤ ਨਾਮ ਰਸ ਦੇ ਤਾਈਂ (ਪੀਵਤ) ਪੀਂਦੇ (ਰਹੈ) ਰਹਿੰਦੇ ਹਨ ਅਤੇ ਹੋਰਨਾਂ ਦੇ ਤਾਈਂ (ਪੀਆਏ) ਪਿਆਉਂਦੇ ਰਹਿੰਦੇ ਹਨ ਭਾਵ ਆਪ ਨਾਮ ਜਪਦੇ ਹਨ ਤੇ ਹੋਰਾਂ ਨੂੰ ਜਪਾਉਂਦੇ ਹਨ।

**ਅਥਵਾ :** ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਆਪ ਅੰਮ੍ਰਿਤ ਨਾਮ ਦਾ ਰਸ ਪਿਆਉਂਦੇ ਹਨ, ਉਹ ਪੀਂਦੇ ਹੀ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ ! ਇਹ ਰਸ ਪ੍ਰਾਪਤ ਕਿਥੋਂ ਹੁੰਦਾ ਹੈ?

## ਗੁਰ ਕਿਰਪਾ ਤੇ; ਹਰਿ ਰਸੁ ਪਾਏ ॥

**ਉੱਤਰ :** ਹੇ ਭਾਈ ! (ਹਰਿ) ਹਰੀ ਪ੍ਰਮੇਸਰ ਦਾ ਨਾਮ ਰਸ ਸਤਿਗੁਰੂ ਸਾਹਿਬ ਜੀ ਦੀ ਕਿਰਪਾ (ਤੇ) ਤੋਂ ਹੀ (ਪਾਏ) ਪ੍ਰਾਪਤ ਕਰੀਦਾ ਹੈ।

## ਨਾਨਕ ਨਾਮਿ ਰਤੇ; ਗਤਿ ਪਾਏ ॥੪॥੩॥੪੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਨਾਮ ਰੰਗ ਵਿਚ (ਰਤੇ) ਰੰਗੇ ਹੋਏ ਹਨ। ਉਹ (ਗਤਿ) ਮੁਕਤੀ ਨੂੰ (ਪਾਏ) ਪ੍ਰਾਪਤ ਕਰਦੇ ਹਨ।

## ਆਸਾ ਮਹਲਾ ੩ ॥
## ਮੇਰਾ ਪ੍ਰਭੁ ਸਾਚਾ; ਗਹਿਰ ਗੰਭੀਰ ॥

ਹੇ ਪਿਆਰਿਓ ! ਮੇਰਾ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ (ਸਾਚਾ) ਤਿੰਨਾਂ ਕਾਲਾ ਵਿਚ ਸੱਚਾ "ਤ੍ਰੈਈ ਕਾਲ ਅਬਾਧੱਤ੍ਵੰ ਸਤੱਤ੍ਵੰ।" (ਗਹਿਰ) ਨਿਰਹੱਲ ਅਤੇ (ਗੰਭੀਰ) ਡੂੰਘਾ ਹੈ। ਭਾਵ ਹਿੱਲਣ ਤੋਂ ਰਹਿਤ ਹੈ ਤੇ ਪਤਾਲਾਂ ਦਾ ਵੀ ਪਤਾਲ ਹੈ। **ਵਾ:** (ਗਹਿਰ) ਅਤੁੱਲ ਅਤੇ (ਗੰਭੀਰ) ਅਸਪਰਸ਼ ਹੈ। ਭਾਵ ਉਸਨੂੰ ਤੋਲਿਆ ਵੀ ਨਹੀਂ ਜਾ ਸਕਦਾ ਤੇ ਛੋਹਿਆ ਵੀ ਨਹੀਂ ਜਾ ਸਕਦਾ।

## ਸੇਵਤ ਹੀ; ਸੁਖੁ ਸਾਂਤਿ ਸਰੀਰ ॥

ਜਿਹੜੇ ਉਸਦਾ (ਹੀ) ਨਿਸ਼ਚੇ ਕਰਕੇ (ਸੇਵਤ) ਸੇਵਨ ਕਰਦੇ ਹਨ ਉਹਨਾਂ ਨੂੰ ਮਨ ਵਿਚ ਸੁੱਖ ਅਤੇ ਸਰੀਰ ਵਿਚ (ਸਾਂਤਿ) ਸਾਂਤੀ ਆ ਕੇ ਪ੍ਰਾਪਤ ਹੋ ਜਾਂਦੀ ਹੈ। ਭਾਵ ਫਿਰ ਉਹਨਾਂ ਨੂੰ ਵਿਸ਼ੇ ਵਿਕਾਰ ਤਪਾਉਂਦੇ ਨਹੀਂ ਹਨ।

**ਅਥਵਾ :** ਜੋ ਉਸ ਦੀ ਸੇਵਾ ਕਰਦੇ ਹਨ, ਉਹਨਾਂ ਨੂੰ ਹੀ ਆਤਮਾਨੰਦ ਦਾ ਸੁੱਖ ਮਿਲਿਆ ਹੈ ਅਤੇ ਅਭਿਮਾਨ ਤੋਂ ਰਹਿਤ ਹੋਣ ਕਰਕੇ ਉਹਨਾਂ ਦੇ ਸਰੀਰ ਵਿਚ ਹੀ (ਸਾਂਤਿ) ਸ਼ਾਤੀ ਪ੍ਰਾਪਤ ਹੋਈ ਹੈ।

## ਸਬਦਿ ਤਰੇ ਜਨ; ਸਹਜਿ ਸੁਭਾਇ ॥

ਜਿਹੜੇ (ਜਨ) ਪੁਰਖ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ (ਸਹਜਿ ਸੁਭਾਇ) ਸ਼ਾਂਤ ਸੁਭਾਅ ਦੇ ਸਹਿਤ ਹੋ ਕੇ ਜਪਦੇ ਹਨ। ਸ਼ਬਦ ਦੀ ਕਮਾਈ ਕਰਦੇ ਹਨ ਉਹ ਸੰਸਾਰ ਸਮੁੰਦਰ ਤੋਂ (ਤਰੇ) ਤਰ ਗਏ ਹਨ।

**ਅਥਵਾ :** ਮਹਾਰਾਜ ਜੀ ਦੇ (ਜਨ) ਪਿਆਰੇ (ਸਹਜਿ ਸੁਭਾਇ) ਸੁਤੇ ਸਿੱਧ ਹੀ ਸ਼ਬਦ ਵਿਚ ਰੰਗੇ ਰਹਿੰਦੇ ਹਨ। ਜਿਸ ਕਰਕੇ ਉਹ ਸਹਿਜੇ ਹੀ ਭਵ ਸਾਗਰ ਤੋਂ ਤਰ ਜਾਂਦੇ ਹਨ।

## ਤਿਨ ਕੈ; ਹਮ ਸਦ ਲਾਗਹ ਪਾਇ ॥੧॥

ਹੇ ਭਾਈ ! (ਹਮ) ਅਸੀਂ (ਤਿਨ) ਉਹਨਾਂ ਗੁਰਮੁਖ ਪਿਆਰਿਆਂ (ਕੈ) ਦੇ (ਸਦ) ਸਦਾ ਹੀ (ਪਾਇ) ਚਰਨੀ (ਲਾਗਹ) ਲੱਗਣਾ ਕਰੀਏ **ਵਾ:** ਲੱਗਦੇ ਹਾਂ। ਜਿਹੜੇ ਵਾਹਿਗੁਰੂ ਦੀ ਟੇਕ ਦੇ ਖੰਭ ਲਾ ਕੇ ਚਿਦਾਕਾਸ਼ ਵਿਚ ਉਡਾਰੀ ਮਾਰਦੇ ਹਨ।

## ਅੰਗ : ੩੬੨

## ਜੋ ਮਨਿ ਰਾਤੇ; ਹਰਿ ਰੰਗੁ ਲਾਇ ॥

ਹੇ ਭਾਈ ! (ਜੋ) ਜਿਹੜੇ ਮਨ ਕਰਕੇ (ਹਰਿ) ਹਰੀ ਪ੍ਰਮੇਸਰ ਵਿਚ (ਰੰਗੁ) ਪ੍ਰੇਮ (ਲਾਇ) ਲਾ ਕੇ (ਰਾਤੇ) ਰੱਤੇ, ਭਾਵ ਰੰਗੇ ਹੋਏ ਹਨ।

**ਅਥਵਾ :** ਜਿੰਨ੍ਹਾਂ ਨੇ ਮਨ ਵਿਚ ਹਰੀ ਦੇ ਰੰਗ ਨੂੰ ਲਾਇਆ ਹੋਇਆ ਹੈ, ਉਹ ਬਾਣੀ ਕਰਕੇ ਵੀ ਪ੍ਰਮੇਸਰ ਵਿਚ ਰੰਗੇ ਰਹਿੰਦੇ ਹਨ।

**ਅਥਵਾ :** ਜੋ ਗੁਰੂ ਸਾਹਿਬ (ਮਨਿ) ਸ਼ਰੋਮਣੀ (ਹਰਿ) ਹਰੀ ਵਿਚ ਰੰਗੇ ਹੋਏ ਹਨ, ਉਹ ਅੱਗੇ ਸਿੱਖਾਂ ਨੂੰ (ਰੰਗੁ) ਪ੍ਰੇਮ ਵਿਚ ਲਾਉਂਦੇ ਹਨ। **ਵਾ:** ਜਿੰਨ੍ਹਾਂ ਨੇ ਹਰੀ ਪ੍ਰਮੇਸਰ ਵਿਚ ਪ੍ਰੇਮ ਲਾਇਆ ਹੋਇਆ ਹੈ।

## ਤਿਨ ਕਾ ਜਨਮ ਮਰਣ ਦੁਖੁ ਲਾਥਾ;
## ਤੇ ਹਰਿ ਦਰਗਹ ਮਿਲੇ ਸੁਭਾਇ ॥੧॥ ਰਹਾਉ ॥

(ਤਿਨ) ਉਹਨਾਂ (ਕਾ) ਦਾ ਜੰਮਣ-ਮਰਣ ਦਾ ਦੁੱਖ (ਲਾਥਾ) ਲਹਿ ਗਿਆ ਹੈ ਅਤੇ (ਤੇ) ਉਹ (ਹਰਿ) ਹਰੀ ਦੀ ਦਰਗਾਹ ਵਿਚ (ਸੁਭਾਇ) ਸ਼ਾਂਤੀ ਸੁਭਾਅ ਨੂੰ ਧਾਰ ਕੇ (ਸੁ+ਭਾਇ) (ਸੁ) ਸ੍ਰੇਸ਼ਟ (ਭਾਇ) ਪ੍ਰਕਾਸ਼ ਸਰੂਪ ਵਿਚ ਮਿਲ ਗਏ ਹਨ। **ਵਾ:** ਉਹ ਪ੍ਰਕਾਸ਼ ਸਰੂਪ ਨਾਲ ਮਿਲ ਕੇ ਹਰੀ ਦੀ ਦਰਗਾਹ ਵਿਚ (ਸੁਭਾਇ) ਸੁਤੇ ਸਿਧ ਹੀ (ਸੁਭਾਇ) ਸੋਭਾ ਨੂੰ ਪਾਉਂਦੇ ਹਨ।

## ਸਬਦੁ ਚਾਖੈ; ਸਾਚਾ ਸਾਦੁ ਪਾਏ ॥

ਹੇ ਭਾਈ ! ਜਿਹੜਾ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ (ਚਾਖੈ) ਚੱਖਦਾ ਭਾਵ ਧਾਰਨ ਕਰਦਾ ਹੈ ਉਹ (ਸਾਚਾ) ਸੱਚੇ (ਸਾਦੁ) ਸੁਆਦ ਨੂੰ, ਬ੍ਰਹਮਾਨੰਦ ਦੇ ਸੁਆਦ ਨੂੰ (ਪਾਏ) ਪ੍ਰਾਪਤ ਕਰਦਾ ਹੈ।

## ਹਰਿ ਕਾ ਨਾਮੁ; ਮੰਨਿ ਵਸਾਏ ॥

ਉਹ (ਹਰਿ) ਹਰੀ ਪ੍ਰਮੇਸਰ ਦੇ ਪਵਿੱਤਰ ਨਾਮ (ਕਾ) ਦਾ (ਮੰਨਿ) ਮੰਨਣ ਕਰਕੇ ਆਪਣੇ ਹਿਰਦੇ ਵਿਚ (ਵਸਾਏ) ਵਸਾਉਣਾ ਕਰਦਾ ਹੈ। **ਵਾ:** ਸਰਵਣ ਕਰਕੇ, (ਮੰਨਿ) ਮੰਨਣ ਕਰਕੇ (ਵਸਾਏ) ਨਿਧਿਆਸਣ ਕਰਦਾ ਹੈ।

## ਹਰਿ ਪ੍ਰਭੁ; ਸਦਾ ਰਹਿਆ ਭਰਪੂਰਿ ॥

ਫਿਰ ਉਸ ਦੀ ਦਿਬ ਦ੍ਰਿਸ਼ਟੀ ਜਾਗ ਪੈਂਦੀ ਹੈ ਕਿ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਸਦਾ ਹੀ ਸਾਰਿਆਂ ਵਿਚ (ਭਰਪੂਰਿ) ਲਬਾਲਬ ਭਰ ਰਿਹਾ ਹੈ ਭਾਵ ਵਿਆਪਕ ਹੋ ਰਹਿਆ ਹੈ।

## ਆਪੇ ਨੇੜੈ; ਆਪੇ ਦੂਰਿ ॥੨॥

ਉਹ ਅਕਾਲ ਪੁਰਖ ਵਾਹਿਗੁਰੂ (ਆਪੇ) ਆਪ ਹੀ ਗੁਰਮੁਖਾਂ ਦੇ ਨੇੜੇ ਵੱਸਦਾ ਹੈ ਅਤੇ (ਆਪੇ) ਆਪ ਹੀ ਮਨਮੁਖਾ ਤੋਂ ਦੂਰ ਰਹਿੰਦਾ ਹੈ।

**ਅਥਵਾ :** ਉਹ ਆਪ ਹੀ ਦੇਸ਼, ਕਾਲ, ਵਸਤੂ ਪ੍ਰਛੇਦ ਰਹਿਤ ਹੋਣ ਕਰਕੇ ਦੂਰ ਹੈ ਤੇ ਆਪ ਹੀ ਸਾਰਿਆਂ ਦਾ ਆਤਮਾ ਹੋਣ ਕਰਕੇ ਸਭ ਦੇ ਨੇੜੇ ਹੈ।

## ਆਖਣਿ ਆਖੈ; ਬਕੈ ਸਭੁ ਕੋਇ ॥

ਹੇ ਭਾਈ ! (ਆਖਣਿ) ਅਖਿਆਨਾ ਨੂੰ ਤਾਂ ਹਰ ਕੋਈ (ਆਖੈ) ਕਹੀ ਜਾਂਦਾ ਹੈ ਅਤੇ (ਬਕੈ) ਬਕਤਾ ਹੋ ਕੇ ਬਕਤੱਬ ਵੀ ਸਭ (ਕੋਇ) ਕੋਈ ਹੀ ਕਰੀ ਜਾਂਦਾ ਹੈ। ਪਰ ਬਕਤਾ ਹੋ ਕੇ ਅਖਿਆਨਾਂ ਦੁਆਰਾ ਪ੍ਰਮੇਸਰ ਦੀਆਂ ਗੱਲਾਂ ਦਾ ਬਕਤੱਬ ਕਰਨ ਨਾਲ ਉਸ ਨਾਲ ਮਿਲਿਆ ਨਹੀਂ ਜਾਂਦਾ।

## ਆਪੇ ਬਖਸਿ; ਮਿਲਾਏ ਸੋਇ ॥

ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ ਆਪ ਬਖਸ਼ ਲੈਂਦੇ ਹਨ। (ਸੋਇ) ਉਹਨਾਂ ਨੂੰ ਪ੍ਰਮੇਸਰ ਦੇ ਨਾਲ (ਮਿਲਾਏ) ਮਿਲਾ ਦਿੰਦੇ ਹਨ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਨੇ ਜਿੰਨ੍ਹਾਂ ਸਤਿਗੁਰਾਂ ਨੂੰ ਸੰਸਾਰ ਦੀ ਰੱਖਿਆ ਕਰਨ ਵਾਸਤੇ ਆਪ ਗੁਰੂ ਸਰੂਪ (ਬਖਸਿ) ਬਖਸ਼ਿਆ ਹੈ, (ਸੋਇ) ਉਹ ਸਤਿਗੁਰੂ ਜੀ ਅਧਿਕਾਰੀ ਗੁਰਮੁਖਾਂ ਨੂੰ ਪ੍ਰਮੇਸਰ ਨਾਲ (ਮਿਲਾਏ) ਮਿਲਾ ਦਿੰਦੇ ਹਨ।

## ਕਹਣੈ ਕਥਨਿ; ਨ ਪਾਇਆ ਜਾਇ ॥

ਹੇ ਭਾਈ ! ਸ਼ਕਤੀ, ਬਿਰਤੀ ਦੁਆਰਾ (ਕਥਨਿ) ਕਥਾਵਾਂ ਦੇ ਕਹਿਣੇ ਕਰਕੇ ਵੀ ਉਸ ਪ੍ਰਮੇਸਰ ਨੂੰ (ਪਾਇਆ) ਪ੍ਰਾਪਤ ਨਹੀਂ ਕੀਤਾ (ਜਾਇ) ਜਾ ਸਕਦਾ।

**ਪ੍ਰਸ਼ਨ :** ਫਿਰ ਪ੍ਰਮੇਸਰ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ?

**ਉੱਤਰ :** ਗੁਰਾਂ ਦੇ ਉਪਦੇਸ਼ ਨੂੰ ਮਨ ਵਿੱਚ ਵਸਾ ਕੇ ਧਾਰਨ ਕਰਨ ਨਾਲ ਪ੍ਰਮੇਸਰ ਪ੍ਰਾਪਤ ਹੋਵੇਗਾ।

**ਪ੍ਰਸ਼ਨ :** ਸਤਿਗੁਰਾਂ ਦਾ ਉਪਦੇਸ਼ ਮਨ ਵਿਚ ਕਿਸ ਪ੍ਰਕਾਰ ਵੱਸ ਸਕਦਾ ਹੈ?

## ਗੁਰ ਪਰਸਾਦਿ; ਵਸੈ ਮਨਿ ਆਇ ॥੩॥

**ਉੱਤਰ :** ਹੇ ਭਾਈ ! (ਗੁਰ) ਸਤਿਗੁਰਾਂ ਦੀ (ਪਰਸਾਦਿ) ਕਿਰਪਾ ਹੋਣ 'ਤੇ ਹੀ ਗੁਰਾਂ ਦਾ ਉਪਦੇਸ਼ ਮਨ ਵਿਚ (ਆਇ) ਆ ਕੇ (ਵਸੈ) ਵੱਸਦਾ ਹੈ।

## ਗੁਰਮੁਖਿ; ਵਿਚਹੁ ਆਪੁ ਗਵਾਇ ॥

ਜਿਹੜੇ ਗੁਰਮੁਖ ਪੁਰਖ ਆਪਣੇ ਹਿਰਦੇ (ਵਿਚਹੁ) ਅੰਦਰੋਂ (ਆਪੁ) ਆਪਾ ਭਾਵ, ਹੰਕਾਰ (ਗਵਾਇ) ਗਵਾ ਭਾਵ ਮੇਟ ਦਿੰਦੇ ਹਨ।

## ਹਰਿ ਰੰਗਿ ਰਾਤੇ; ਮੋਹੁ ਚੁਕਾਇ ॥

ਉਹ (ਹਰਿ) ਹਰੀ ਪ੍ਰਮੇਸਰ ਦੇ (ਰੰਗਿ) ਪ੍ਰੇਮ ਰੰਗ ਵਿਚ (ਰਾਤੇ) ਰੰਗੇ ਹੋਏ ਆਪਣੇ ਹਿਰਦੇ ਵਿਚੋਂ ਸਰੀਰਾਂ ਤੇ ਸੰਬੰਧੀਆਂ ਦਾ ਮੋਹ ਵੀ (ਚੁਕਾਇ) ਚੁਕਾ ਦਿੰਦੇ ਭਾਵ ਮੋਹ ਵੀ ਨਵਿਰਤ ਕਰ ਦਿੰਦੇ ਹਨ।

## ਅਤਿ ਨਿਰਮਲੁ; ਗੁਰ ਸਬਦ ਵੀਚਾਰ ॥

ਹੇ ਭਾਈ! ਜਿਹੜੇ ਇਸ (ਸਬਦ) ਸੰਸਾਰ ਦੇ ਅੰਦਰ (ਗੁਰ) ਸਤਿਗੁਰੂ ਸਾਹਿਬ ਜੀ ਦੇ ਸਬਦ ਹੀ ਵੀਚਾਰ ਕਰਦੇ ਹਨ। ਉਹ (ਅਤਿ) ਅਤਿਅੰਤ ਹੀ (ਨਿਰਮਲੁ) ਉੱਜਲ ਹਨ।

**ਅਥਵਾ :** ਗੁਰੂ ਸਾਹਿਬ ਜੀ ਦੇ ਸ਼ਬਦ ਦੀ ਵਿਚਾਰ (ਅਤਿ) ਅਤਿਅੰਤ ਹੀ ਉੱਜਲ ਹੈ, ਉਸ ਸ਼ਬਦ ਦੀ ਵਿਚਾਰ ਕਰਨ ਨਾਲ ਹੀ ਉੱਜਲ ਹੋਈਦਾ ਹੈ।

## ਨਾਨਕ; ਨਾਮਿ ਸਵਾਰਣਹਾਰ ॥੪॥੪॥੪੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਪ੍ਰਮੇਸਰ ਦਾ ਨਾਮ ਹੀ ਵਿਕਾਰਾਂ ਅਤੇ ਦੁਨੀਆਂ ਦੇ ਹੰਗਤਾ ਆਦਿਕ ਸੁਭਾਵਾਂ ਵਲੋਂ ਹਟਾ ਕੇ ਜੀਵਨ ਨੂੰ (ਸਵਾਰਣਹਾਰ) ਸਵਾਰਨ ਵਾਲਾ ਹੈ।

## ਆਸਾ ਮਹਲਾ ੩ ॥

## ਦੂਜੈ ਭਾਇ ਲਗੇ; ਦੁਖੁ ਪਾਇਆ ॥

ਹੇ ਭਾਈ! ਜਿਹੜੇ (ਦੂਜੈ) ਦ੍ਵੈਤ (ਭਾਇ) ਭਾਵ ਵਿਚ ਲੱਗ ਕੇ ਹਰ ਵਕਤ ਜੁਦੈਗੀ, ਫੁੱਟ ਹੀ ਪਾਈ ਰੱਖਦੇ ਹਨ। **ਵਾ:** ਦੂਜੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ਿਆਂ ਦੇ (ਭਾਇ) ਪ੍ਰੇਮ ਵਿਚ ਲੱਗੇ ਰਹਿੰਦੇ ਹਨ ਉਹਨਾਂ ਨੇ ਜੰਮਣ-ਮਰਣ ਦਾ ਦੁੱਖ ਹੀ (ਪਾਇਆ) ਪ੍ਰਾਪਤ ਕੀਤਾ ਹੈ।

## ਬਿਨੁ ਸਬਦੈ; ਬਿਰਥਾ ਜਨਮੁ ਗਵਾਇਆ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੇ (ਸਬਦੈ) ਸਬਦ ਦੀ ਕਮਾਈ ਤੋਂ (ਬਿਨੁ) ਬਗੈਰ ਉਹਨਾਂ ਨੇ ਆਪਣੇ ਜਨਮ ਨੂੰ (ਬਿਰਥਾ) ਵਿਅਰਥ ਹੀ, ਨਿਸ਼ਫਲ ਹੀ (ਗਵਾਇਆ) ਗਵਾ ਲਿਆ ਹੈ। ਪਰ

## ਸਤਿਗੁਰੁ ਸੇਵੈ; ਸੋਝੀ ਹੋਇ ॥

ਜੇਕਰ ਉਹ ਸਤਿਗੁਰੂ ਸਾਹਿਬ ਜੀ ਦੀ (ਸੇਵੈ) ਟਹਿਲ ਕਰ ਲੈਣ ਤਾਂ ਉਹਨਾਂ ਨੂੰ ਵੀ ਪ੍ਰਮਾਰਥ ਦੀ (ਸੋਝੀ) ਸਮਝ (ਹੋਇ) ਹੋ ਸਕਦੀ ਹੈ।

**ਅਥਵਾ :** ਜਿੰਨ੍ਹਾਂ ਨੂੰ ਸਤਿਗੁਰਾਂ ਦਾ (ਸੇਵੈ) ਸੇਵਨ ਕਰਨੇ ਕਰਕੇ ਅਦ੍ਵੈਤ ਭਾਵ ਦੀ, ਸਰੂਪ ਦੀ ਸੋਝੀ (ਹੋਇ) ਹੋ ਜਾਂਦੀ ਹੈ। ਫਿਰ

## ਦੂਜੈ ਭਾਇ; ਨ ਲਾਗੈ ਕੋਇ ॥੧॥

ਉਹਨਾਂ ਵਿਚੋਂ (ਕੋਇ) ਕੋਈ ਵੀ (ਦੂਜੈ) ਦ੍ਵੈਤ (ਭਾਇ) ਭਾਵ ਵਿਚ ਨਹੀਂ (ਲਾਗੈ) ਲੱਗਦਾ। **ਵਾ:** ਦ੍ਵੈਤ ਭਾਵ ਵਿਚ ਲੱਗ ਕੇ ਨਾਮ ਰੂਪ ਪ੍ਰਪੰਚ ਵਿਚ ਨਹੀਂ ਲੱਗਦਾ। **ਵਾ:** ਉਹ ਦੂਜੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ ਨਹੀਂ ਲੱਗਦਾ। "ਕੋਈ ਹੰਨੇ ਦੀ ਕੋਈ ਬੰਨੇ ਦੀ, ਕੋਈ ਪਹਾੜਾਂ ਵਾਲੀ ਰੰਨੇ ਦੀ, ਢੋਲ ਢਮੱਕਾ ਸਰਵਰ ਦਾ।"

## ਮੂਲਿ ਲਾਗੇ; ਸੇ ਜਨ ਪਰਵਾਣੁ ॥

ਜਿਹੜੇ (ਮੂਲਿ) ਮੁੱਢ ਰੂਪ, ਅਧਿਸ਼ਠਾਨ ਰੂਪ ਪ੍ਰਮੇਸਰ ਵਿਚ, ਪ੍ਰਮੇਸਰ ਦੇ ਨਾਮ ਵਿਚ (ਲਾਗੇ) ਲਗੇ ਹਨ।

**ਵਾ:** ਜਿਹੜੇ (ਮੂਲਿ) ਮੁੱਢ ਭਾਵ ਜਨਮ ਤੋਂ ਹੀ ਭਜਨ ਬੰਦਗੀ ਵਿਚ ਲੱਗੇ ਹਨ। (ਸੇ) ਉਹ ਲੋਕ-ਪ੍ਰਲੋਕ ਵਿਚ (ਪਰਵਾਣੁ) ਪ੍ਰਮਾਣਨੀਕ, ਸਫਲੇ ਹਨ।

## ਅਨਦਿਨੁ ਰਾਮ ਨਾਮੁ ਜਪਿ ਹਿਰਦੈ; ਗੁਰ ਸਬਦੀ ਹਰਿ ਏਕੋ ਜਾਣੁ ॥੧॥ ਰਹਾਉ ॥

ਹੇ ਭਾਈ ! ਜਿਹੜੇ (ਅਨਦਿਨੁ) ਰਾਤ-ਦਿਨੇ (ਰਾਮ) ਪ੍ਰਮੇਸਰ ਦੇ ਨਾਮ ਨੂੰ ਆਪਣੇ ਹਿਰਦੇ ਨਾਲ (ਜਪਿ) ਜਪਦੇ ਹਨ। ਉਹਨਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ ਦੇ (ਸਬਦੀ) ਸਬਦ ਦੀ ਕਮਾਈ ਕਰਕੇ ਸਾਰਿਆਂ ਵਿਚ ਵਿਆਪਕ (ਏਕੋ) ਇਕੋ-ਇਕ (ਹਰਿ) ਹਰੀ ਪ੍ਰਮੇਸਰ ਨੂੰ ਵਿਆਪਕ ਜਾਣ ਲਿਆ ਹੈ।

## ਡਾਲੀ ਲਾਗੈ; ਨਿਹਫਲੁ ਜਾਇ ॥

ਹੇ ਭਾਈ ! ਜਿਹੜੇ ਮੁੱਢ ਰੂਪ ਪ੍ਰਮੇਸਰ ਨੂੰ ਛੱਡ ਕੇ (ਡਾਲੀ) ਟਾਹਣੀਆਂ ਦੀ ਨਿਆਈਂ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਨ ਵਿਚ ਹੀ (ਲਾਗੈ) ਲੱਗੇ ਰਹਿੰਦੇ ਹਨ। ਉਹਨਾਂ ਦੀ ਕੀਤੀ ਹੋਈ ਸਾਰੀ ਸੇਵਾ (ਨਿਹਫਲੁ) ਨਿਸ਼ਫਲ ਹੀ (ਜਾਇ) ਜਾਂਦੀ ਹੈ। **ਵਾ:** ਉਹਨਾਂ ਦਾ ਮਨੁੱਖਾ ਜਨਮ (ਨਿਹਫਲੁ) ਵਿਅਰਥ ਹੀ ਚਲਿਆ ਜਾਂਦਾ ਹੈ।

## ਅੰਧੀ ਕੰਮੀ; ਅੰਧ ਸਜਾਇ ॥

ਹੇ ਭਾਈ ! ਜਿਹੜੇ ਪੁਰਖ ਪੱਥਰਾਂ ਦੀ ਪੂਜਾ ਆਦਿਕ (ਅੰਧੀ) ਅੰਧਤਾਈ ਵਾਲੇ (ਕੰਮੀ) ਕੰਮ ਕਰਦੇ ਹਨ, ਉਹਨਾਂ ਨੂੰ ਅੰਤ ਵੇਲੇ (ਅੰਧ) ਅੰਨ੍ਹੀ (ਸਜਾਇ) ਸਜਾ ਹੀ ਮਿਲਦੀ ਹੈ, ਭਾਵ ਗਿਣਤੀ ਤੋਂ ਰਹਿਤ ਸਜ਼ਾ ਮਿਲਦੀ ਹੈ ਜਾਂ ਤਾਂ ਪ੍ਰਮੇਸਰ ਉਹਨਾਂ ਦੇ ਹੱਥ ਵਿਚ ਪੱਥਰ ਦੇ ਦਿੰਦਾ ਹੈ ਕਿ ਲਉ ਪੱਥਰ ਦੀ ਪੂਜਾ ਕਰੀ ਜਾਉ। ਜਾਂ ਫਿਰ ਉਹਨਾਂ ਨੂੰ ਪੱਥਰਾਂ ਦੀ ਜੂਨ ਵਿਚ ਪਾ ਦਿੰਦਾ ਹੈ।

**ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨੁ ਉਹੁ ਛਾਰੁ ਉਡਾਵੈ॥** *(ਅੰਗ : ੮੭੪)*

**ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥** *(ਅੰਗ : ੧੧੬੦)*

**ਅਥਵਾ :** ਅੰਨ੍ਹੇ ਅਗਿਆਨੀਆਂ ਨੂੰ ਅੰਧੇ ਕੰਮ ਕਰਨੇ ਕਰਕੇ ਅਗਿਆਨਤਾਈ ਦੀ ਸਜ਼ਾ ਹੀ ਮਿਲਦੀ ਹੈ।

## ਮਨਮੁਖੁ ਅੰਧਾ; ਠਉਰ ਨ ਪਾਇ ॥

ਐਸਾ ਮਨਮੁਖ (ਅੰਧਾ) ਅਗਿਆਨੀ ਪੁਰਸ਼ ਲੋਕ-ਪ੍ਰਲੋਕ ਵਿਚ ਕਿਤੇ ਵੀ (ਠਉਰ) ਜਗ੍ਹਾ ਨਹੀਂ (ਪਾਇ) ਪ੍ਰਾਪਤ ਕਰ ਸਕਦਾ। **ਵਾ:** ਮਨੁੱਖਾ ਜਨਮ ਰੂਪ (ਠਉਰ) ਥਾਂ ਨੂੰ ਫੇਰ ਨਹੀਂ (ਪਾਇ) ਪ੍ਰਾਪਤ ਕਰ ਸਕਦਾ। **ਵਾ:** ਚਿਤ ਦੇ ਸਤਸੰਗਤ ਵਿਚ ਠਹਿਰਨ ਰੂਪ ਥਾਂ ਜਾਂ ਤੁਰੀਆ ਪਦ ਵਿਚ ਇਸਥਿਤ ਹੋਣ ਰੂਪ ਥਾਂ ਦੀ ਪ੍ਰਾਪਤੀ ਨਹੀਂ ਕਰ ਸਕਦਾ।

## ਬਿਸਟਾ ਕਾ ਕੀੜਾ; ਬਿਸਟਾ ਮਾਹਿ ਪਚਾਇ ॥੨॥

ਜਿਵੇਂ ਬਿਸ਼ਟਾ ਦਾ ਕੀੜਾ ਬਿਸ਼ਟਾ ਵਿਚ ਹੀ (ਪਚਾਇ) ਸੜਦਾ ਰਹਿੰਦਾ ਹੈ, ਤਿਵੇਂ ਹੀ ਮਨਮੁਖ ਪੁਰਸ਼ ਵਿਸ਼ਿਆਂ ਰੂਪ (ਬਿਸਟਾ) ਗੰਦਗੀ (ਕਾ) ਦਾ ਕੀੜਾ ਬਣ ਕੇ ਵਿਸ਼ਿਆਂ ਰੂਪ ਗੰਦਗੀ (ਮਾਹਿ) ਵਿਚ ਹੀ (ਪਚਾਇ) ਸੜਦਾ ਰਹਿੰਦਾ ਹੈ।

**ਅਥਵਾ :** ਤਿਵੇਂ ਹੀ ਜੀਵ ਮਾਤਾ ਦੇ ਗਰਭ ਰੂਪ ਬਿਸ਼ਟਾ ਦਾ ਕੀੜਾ ਹੈ ਅਤੇ ਵਿਸ਼ਿਆਂ ਰੂਪ ਬਿਸ਼ਟਾ ਵਿਚ ਹੀ ਸੜਦਾ ਰਹਿੰਦਾ ਹੈ।

## ਗੁਰ ਕੀ ਸੇਵਾ; ਸਦਾ ਸੁਖੁ ਪਾਏ ॥

ਹੇ ਭਾਈ ! (ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ ਸੇਵਾ ਕਰਨ ਵਾਲਾ ਪੁਰਖ ਸਦਾ ਕਾਇਮ ਰਹਿਣ ਵਾਲੇ ਆਤਮਾਨੰਦ ਰੂਪ ਸੁਖ ਨੂੰ (ਪਾਏ) ਪ੍ਰਾਪਤ ਕਰ ਸਕਦਾ ਹੈ।

**ਪ੍ਰਸ਼ਨ :** ਸਤਿਗੁਰੂ ਸਾਹਿਬ ਜੀ ਦੀ ਕਿਹੜੀ ਸੇਵਾ ਹੈ?

## ਸੰਤਸੰਗਤਿ ਮਿਲਿ; ਹਰਿ ਗੁਣ ਗਾਏ ॥

**ਉੱਤਰ :** ਹੇ ਭਾਈ ! (ਸੰਤ+ਸੰਗਤਿ) ਸੰਤਾਂ ਮਹਾਪੁਰਸ਼ਾ ਦੀ ਸੰਗਤ ਵਿਚ ਮਿਲ ਕੇ (ਹਰਿ) ਹਰੀ ਪ੍ਰਮੇਸਰ ਦੇ ਗੁਣਾਂ ਨੂੰ (ਗਾਏ) ਗਾਉਣਾ ਕਰੇ। ਇਹੋ ਹੀ ਸਤਿਗੁਰਾਂ ਦੀ ਸੇਵਾ ਹੈ।

## ਨਾਮੇ ਨਾਮਿ; ਕਰੇ ਵੀਚਾਰੁ ॥

ਜੋ ਪ੍ਰਮੇਸਰ ਦੇ (ਨਾਮੇ ਨਾਮਿ) ਨਾਮ ਹੀ ਨਾਮ ਦੀ ਵਿਚਾਰ (ਕਰੇ) ਕਰਦਾ ਹੈ।

**ਅਥਵਾ :** ਜੋ (ਨਾਮੇ) ਪ੍ਰਸਿੱਧ ਹਰੀ ਦੇ ਨਾਮ ਦੀ ਵਿਚਾਰ (ਕਰੇ) ਕਰਦਾ ਹੈ।

**ਅਥਵਾ :** ਜੋ ਨਾਮ ਦੁਆਰਾ (ਨਾਮਿ) ਨਾਮੀ ਪ੍ਰਮੇਸਰ ਦੀ ਵਿਚਾਰ ਕਰਦਾ ਹੈ।

**ਅਥਵਾ :** ਜੋ ਨਾਮੀ ਨੂੰ ਹਿਰਦੇ ਵਿਚ ਵਸਾ ਕੇ ਨਾਮ ਦੀ ਵਿਚਾਰ ਕਰਦਾ ਹੈ।

## ਆਪਿ ਤਰੈ; ਕੁਲ ਉਧਰਣਹਾਰੁ ॥੩॥

ਉਹ ਆਪ ਵੀ ਸੰਸਾਰ ਸਮੁੰਦਰ ਤੋਂ (ਤਰੈ) ਤਰ ਜਾਂਦਾ ਹੈ ਅਤੇ ਉਸ ਦੀ ਸੰਗਤ ਕਰਕੇ ਉਸ ਦੀਆਂ (ਕੁਲ) ਕੁਲਾਂ ਵੀ (ਉਧਰਣਹਾਰੁ) ਉਧਰਨ ਵਾਲੀਆਂ ਬਣ ਜਾਦੀਆਂ ਹਨ। ਭਾਵ ਉਹ ਆਪਣੀਆਂ ਕੁਲਾਂ ਦਾ ਵੀ ਉਧਾਰ ਕਰ ਲੈਂਦਾ ਹੈ।

## ਗੁਰ ਕੀ ਬਾਣੀ; ਨਾਮਿ ਵਜਾਏ ॥

(ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ ਬਾਣੀ ਸੰਸਾਰ ਵਿਚ ਨਾਮ ਨੂੰ (ਵਜਾਏ) ਪ੍ਰਗਟ ਕਰਦੀ ਹੈ।

**ਅਥਵਾ :** ਜੇ ਕਰਕੇ ਜੀਵ ਸਤਿਗੁਰਾਂ (ਕੀ) ਦੀ ਅੰਮ੍ਰਿਤ ਰੂਪ ਬਾਣੀ ਦਾ ਜਾਪ ਕਰਕੇ ਨਾਮ ਨੂੰ ਆਪਣੇ ਹਿਰਦੇ ਵਿਚ (ਵਜਾਏ) ਪਰਗਟ ਕਰੇ। **ਵਾ:** ਜੇਕਰ ਨਾਮੀ ਪ੍ਰਮੇਸਰ ਨੂੰ (ਵਜਾਏ) ਉਚਾਰਨ ਕਰੇ।

## ਨਾਨਕ; ਮਹਲੁ, ਸਬਦਿ ਘਰੁ ਪਾਏ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਸਰੀਰ ਰੂਪ ਘਰ **ਵਾ:** ਹਿਰਦੇ ਰੂਪ ਘਰ ਵਿਚੋਂ ਹੀ ਸਰੂਪ ਰੂਪ ਮਹੱਲ **ਵਾ:** ਤੁਰੀਆ ਪਦ ਰੂਪ (ਮਹਲੁ) ਮਹੱਲ ਨੂੰ ਪ੍ਰਾਪਤ ਕਰ ਲਵੇਗਾ। ਉਸ ਵਿਚ ਟਿਕਾਅ ਪ੍ਰਾਪਤ ਕਰ ਲਵੇਗਾ।

## ਗੁਰਮਤਿ ਸਤ ਸਰਿ; ਹਰਿ ਜਲਿ ਨਾਇਆ ॥

ਜਿਹੜੀ ਗੁਰੂ ਸਾਹਿਬ ਜੀ ਦੀ ਗੁਰਮਤਿ ਹੈ ਇਹ ਸਤ, ਸੰਤੋਖ ਆਦਿਕ ਗੁਣਾਂ ਦਾ (ਸਰਿ) ਸਰੋਵਰ ਹੈ। ਐਸੇ ਸਰੋਵਰ ਵਿਚ ਜਿੰਨ੍ਹਾਂ ਨੇ ਹਰੀ ਦੇ ਨਾਮ ਰੂਪ ਜਲ ਨਾਲ "**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**" ਰੂਪ (ਨਾਇਆ) ਇਸ਼ਨਾਨ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ ਗੁਰਮਤਿ ਨੂੰ **ਵਾ:** (ਗੁਰ+ਮਤਿ) ਗੁਰੂ ਸਾਹਿਬ ਜੀ ਦੀ (ਮਤਿ) ਸਿੱਖਿਆ ਨੂੰ (ਸਤ) ਸਤ ਜਾਣ ਕੇ ਗ੍ਰਹਿਣ ਕਰਨ ਰੂਪ ਸੱਚੇ ਸਰੋਵਰ ਵਿਚ **ਵਾ:** ਜਿੰਨ੍ਹਾਂ ਨੇ ਗੁਰਮਤਿ ਦੇ ਸੱਚੇ ਸਰੋਵਰ ਵਿਚ ਹਰੀ ਦੇ ਨਾਮ ਰੂਪ ਜਲ ਨਾਲ (ਨਾਇਆ) ਇਸ਼ਨਾਨ ਕੀਤਾ ਹੈ।

## ਦੁਰਮਤਿ ਮੈਲੁ; ਸਭੁ ਦੁਰਤੁ ਗਵਾਇਆ ॥੪॥੫॥੪੪॥

ਉਹਨਾਂ ਨੇ (ਦੁਰਮਤਿ) ਖੋਟੀ ਮਤ ਦੀ ਮੈਲ ਨੂੰ ਅਤੇ (ਸਭੁ) ਸਾਰਿਆਂ (ਦੁਰਤੁ) ਪਾਪਾਂ ਨੂੰ (ਗਵਾਇਆ) ਗਵਾ ਲਿਆ ਹੈ। **ਵਾ:** (ਦੁ+ਰਤੁ) ਦ੍ਵੈਤ ਵਿਚ (ਰਤੁ) ਪ੍ਰੀਤੀ ਲਾਉਣ ਵਾਲੇ ਪਾਪਾਂ ਨੂੰ ਵੀ ਗਵਾ ਲਿਆ ਹੈ।

## ਆਸਾ ਮਹਲਾ ੩ ॥

## ਮਨਮੁਖ ਮਰਹਿ; ਮਰਿ ਮਰਣੁ ਵਿਗਾੜਹਿ ॥

ਹੇ ਭਾਈ ! ਮਨਮੁਖ ਲੋਕ ਆਪ ਤਾਂ (ਮਰਹਿ) ਮਰਦੇ ਹੀ ਹਨ ਪਰ ਆਪ ਮਰ ਕੇ ਹੋਰਨਾਂ ਦਾ (ਮਰਣੁ) ਮਰਨਾ ਵੀ (ਵਿਗਾੜਹਿ) ਵਿਗਾੜ ਜਾਂਦੇ ਹਨ। ਜਿਵੇਂ ਕਿਸੇ ਪੁਰਸ਼ ਦੇ ਲੜਾਈ ਝਗੜੇ ਵਿੱਚ ਮਰਨ ਤੋਂ ਬਾਅਦ ਕਈਆਂ ਨੂੰ ਕੈਦ ਹੋ ਜਾਂਦੀ ਹੈ, ਕਈਆਂ ਨੂੰ ਫਾਂਸੀ ਹੋ ਜਾਂਦੀ ਹੈ। ਕਈਆਂ ਨੂੰ ਤਾਂ ਕਾਲੇ ਪਾਨੀ ਦੀ ਸਜਾ ਤੱਕ ਮਿਲ ਜਾਂਦੀ ਹੈ। ਇਸ ਪ੍ਰਕਾਰ ਉਹ ਆਪ ਤਾਂ ਮਰਦੇ ਹੀ ਹਨ ਪਰ ਆਪ ਮਰ ਕੇ ਹੋਰਨਾਂ ਦਾ ਮਰਨਾ ਵੀ ਖਰਾਬ ਕਰ ਜਾਂਦੇ ਹਨ।

**ਅਥਵਾ :** ਮਨਮੁਖ ਲੋਕ ਆਪ ਤਾਂ ਕਾਮ, ਕ੍ਰੋਧ ਦੇ ਮਾਰੇ ਹੋਏ ਮਰਦੇ ਹੀ ਹਨ। **ਵਾ:** ਪ੍ਰਮੇਸਰ ਦੇ ਸਿਮਰਨ ਭਜਨ ਤੋਂ ਬਗੈਰ ਆਪ ਤਾਂ ਮਰਦੇ ਹੀ ਹਨ। ਪਰ ਆਪਣੀ ਕੁਸੰਗਤ ਵਿੱਚ ਪਾ ਕੇ ਹੋਰਨਾਂ ਦੇ ਮਰਣ ਨੂੰ ਵੀ ਵਿਗਾੜ ਦਿੰਦੇ ਹਨ।

## ਸਾਖੀ—ਗੁਰਮੁਖ ਤੇ ਮਨਮੁਖ ਦੀ

ਇੱਕ ਵਾਰ ਇੱਕ ਗੁਰਮੁਖ ਤੇ ਮਨਮੁਖ ਕਿਸੇ ਪਾਸੇ ਜਾਂਦਿਆਂ ਹੋਇਆਂ ਅਚਾਨਕ ਰਸਤੇ ਵਿਚ ਮਿਲ ਗਏ। ਦੋਵੇਂ ਥਕਾਵਟ ਕਾਰਨ ਇੱਕ ਖੂਹ ਦੇ ਨੇੜੇ ਬੈਠ ਗਏ। ਗੁਰਮੁਖ ਨੇ ਆਪਣੇ ਪਰਉਪਕਾਰੀ ਸੁਭਾਅ ਅਨੁਸਾਰ ਮਨਮੁਖ ਨੂੰ ਪ੍ਰਸ਼ਾਦਾ ਛਕਾਇਆ ਤੇ ਖੂਹ ਵਿਚੋਂ ਕੱਢ ਕੇ ਪਾਨੀ ਪਿਆਇਆ। ਪਰ ਜਦੋਂ ਉਹ ਆਪ ਪਾਨੀ ਪੀਣ ਲੱਗਾ ਤਾਂ ਮਨਮੁਖ ਨੇ ਉਸ ਨੂੰ ਧੱਕਾ ਦੇ ਕੇ ਖੂਹ ਵਿਚ ਸੁੱਟ ਦਿੱਤਾ ਤੇ ਆਪ ਉਸ ਦੇ ਕੱਪੜੇ ਆਦਿਕ ਲੈ ਕੇ ਉਥੋਂ ਚਲਿਆ ਗਿਆ। ਗੁਰਮੁਖ ਖੂਹ ਦੇ ਵਿਚ ਘਾਹ ਦੀ ਜੜ੍ਹ ਨੂੰ ਫੜ ਕੇ ਬੈਠਾ ਰਿਹਾ। ਜਦੋਂ ਰਾਤ ਹੋਈ ਤਾਂ ਉੱਥੇ ਇੱਕ ਦਿਓ ਅਤੇ ਇਕ ਸੱਪ ਆਇਆ। ਉਹ ਦੋਵੇਂ ਆਪਸ ਵਿਚ ਗੱਲਾਂ ਕਰਨ ਲੱਗ ਪਏ। ਦਿਓ ਨੇ ਸੱਪ ਨੂੰ ਪੁੱਛਿਆ ਕਿ ਤੂੰ ਕਿੱਥੇ ਰਹਿੰਦਾ ਹੈਂ? ਸੱਪ ਨੇ ਦੱਸਿਆ ਕਿ ਇੱਥੇ ਇੱਕ ਥੇਹ ਹੈ। ਜਿਸ ਵਿੱਚ ਸੱਤਾਂ ਪਾਤਸ਼ਾਹੀਆਂ ਦਾ ਧਨ ਹੈ। ਮੈਂ ਉਸ ਥੇਹ ਵਿੱਚ ਰਹਿੰਦਾ ਹਾਂ। ਪਰ ਮੈਨੂੰ ਉੱਥੋਂ ਕੋਈ ਨਹੀਂ ਕੱਢ ਸਕਦਾ। ਦਿਉ ਦੇ ਪੁੱਛਣ ਤੋਂ ਸੱਪ ਨੇ ਦੱਸਿਆ ਕਿ ਮੈਨੂੰ ਉਸ ਥੇਹ ਵਿਚੋਂ ਕੱਢਣ ਦਾ ਸਿਰਫ ਇੱਕ ਢੰਗ ਹੈ, ਕਿ ਕੋਈ ਕਾਲੇ ਬੱਕਰੇ ਦਾ ਲਹੂ ਲਿਆ ਕੇ ਉਸ ਥੇਹ ਵਿਚ ਪਾਵੇ ਤਾਂ ਹੀ ਮੈਂ ਉੱਥੋਂ ਜਾਵਾਂਗਾ। ਪਰ ਇਹ ਢੰਗ ਕਿਸੇ ਨੂੰ ਵੀ ਪਤਾ ਨਹੀਂ ਹੈ। ਇਹ ਸੁਣ ਕੇ ਦਿਓ ਕਹਿਣ ਲੱਗਾ ਕਿ ਮੈਂ ਵੀ ਇਕ ਰਾਜੇ ਦੀ ਲੜਕੀ ਵਿੱਚ ਰਹਿੰਦਾ ਹਾਂ ਤੇ ਮੈਨੂੰ ਵੀ ਉਸ ਲੜਕੀ ਵਿੱਚੋਂ ਕੱਢਣ ਦੀ ਜੁਗਤੀ ਮੇਰੇ ਤੋਂ ਇਲਾਵਾ ਕੋਈ ਨਹੀਂ ਜਾਣਦਾ ਤੇ ਉਹ ਜੁਗਤੀ ਇਹ ਹੈ ਕਿ ਜੇਕਰ ਕੋਈ ਗਰੁੜ ਦੀ ਵਿੱਠ ਦੀ ਧੂਣੀ ਦੇਵੇ ਤਾਂ ਮੈਂ ਉਥੋਂ ਨਿਕਲ ਸਕਦਾ। ਗੁਰਮੁਖ ਨੇ ਇਹ ਸਾਰੀਆਂ ਗੱਲਾਂ ਸੁਣ ਲਈਆਂ। ਜਦੋਂ ਸਵੇਰ ਹੋਈ ਤਾਂ ਉਥੇ ਕੁਝ ਚਰਵਾਹੇ ਪਸ਼ੂ ਚਾਰਨ ਵਾਸਤੇ ਆਏ। ਉਹਨਾਂ ਨੇ ਇਸ ਗੁਰਮੁਖ ਨੂੰ ਖੂਹ ਵਿਚੋਂ ਕੱਢ ਲਿਆ। ਇਸ ਨੇ ਸਭ ਤੋਂ ਪਹਿਲਾਂ ਜਾ ਕੇ ਗਰੁੜ ਦੀ ਵਿੱਠ ਦੀ ਧੂਣੀ ਦੇ ਕੇ ਰਾਜੇ ਦੀ ਲੜਕੀ ਵਿਚੋਂ ਉਸ ਦਿਓ ਨੂੰ ਕੱਢ ਦਿੱਤਾ। ਰਾਜੇ ਨੇ ਖੁਸ਼ ਹੋ ਕੇ ਆਪਣੀ ਲੜਕੀ ਦਾ ਰਿਸ਼ਤਾ ਇਸ ਨੂੰ ਕਰਨਾ ਚਾਹਿਆ, ਤਾਂ ਕੁਝ ਲੋਕਾਂ ਨੇ ਕਿਹਾ ਕਿ ਇਹ ਤਾਂ ਗਰੀਬ ਹੈ। ਇਹ ਸੁਣ ਕੇ ਇਸ ਨੇ ਕਾਲੇ ਬੱਕਰੇ ਦਾ ਲਹੂ ਲਿਜਾ ਕੇ ਉਸ ਥੇਹ ਵਿਚ ਪਾਇਆ ਤੇ ਸੱਪ ਨੂੰ ਉਥੋਂ ਕੱਢ ਕੇ ਸੱਤਾ ਪਾਤਸ਼ਾਹੀਆਂ ਵਾਲਾ ਖਜ਼ਾਨਾ ਸਾਰਿਆਂ ਨੂੰ ਦਿਖਾ ਦਿੱਤਾ। ਇਸ ਤਰ੍ਹਾਂ ਉਹ ਗੁਰਮੁਖ ਰਾਜੇ ਦਾ ਜਵਾਈ ਅਤੇ ਸੱਤ ਪਾਤਸ਼ਾਹੀਆਂ ਦੇ ਖਜ਼ਾਨੇ ਦਾ ਮਾਲਕ ਬਣ ਗਿਆ। ਜਿਸ ਕਰਕੇ ਇਸ ਦਾ ਦੂਰ-ਦੂਰ ਤੱਕ ਬਹੁਤ

ਪ੍ਰਤਾਪ ਫੈਲ ਗਿਆ। ਗੁਰਮੁਖ ਦਾ ਪ੍ਰਤਾਪ ਵੇਖ ਕੇ ਉਹ ਮਨਮੁਖ ਵੀ ਆ ਕੇ ਉਸ ਦੇ ਚਰਨੀਂ ਪੈ ਗਿਆ ਤੇ ਉਸ ਨੇ ਪੁੱਛਿਆ ਕਿ ਤੂੰ ਇਹ ਪ੍ਰਤਾਪ ਕਿੱਥੋਂ ਪ੍ਰਾਪਤ ਕੀਤਾ ਹੈ? ਗੁਰਮੁਖ ਨੇ ਸਾਰਾ ਬਿਰਤਾਂਤ ਦੱਸ ਦਿੱਤਾ। ਸਾਰੀ ਗੱਲ ਸੁਣ ਕੇ ਮਨਮੁਖ ਧਨ ਦਾ ਲਾਲਚੀ ਹੋ ਕੇ ਉਸ ਖੂਹ ਦੇ ਪਾਸ ਜਾ ਬੈਠਾ ਕਿ ਸ਼ਾਇਦ ਮੈਨੂੰ ਵੀ ਇੱਥੋਂ ਕੋਈ ਹੋਰ ਰਾਜ਼ ਦੀ ਗੱਲ ਪਤਾ ਲੱਗ ਜਾਵੇ। ਪਰ ਜਦੋਂ ਉਸ ਦਿਓ ਅਤੇ ਸੱਪ ਨੇ ਇਸ ਨੂੰ ਖੂਹ ਦੇ ਪਾਸ ਬੈਠਾ ਦੇਖਿਆ ਤਾਂ ਸੋਚਿਆ ਕਿ ਇਹ ਹੀ ਸਾਡੀ ਕਹਾਣੀ ਸੁਣ ਗਿਆ ਸੀ ਤੇ ਇਸ ਨੇ ਹੀ ਸਾਨੂੰ ਰਾਜੇ ਦੀ ਲੜਕੀ ਅਤੇ ਉਸ ਥੇਹ ਵਿਚੋਂ ਕੱਢਿਆ ਹੈ। ਇਹ ਸੋਚ ਕੇ ਉਸ ਦਿਓ ਨੇ ਗੁੱਸੇ ਵਿੱਚ ਆ ਕੇ ਇਸ ਮਨਮੁਖ ਨੂੰ ਲੱਤਾਂ ਤੋਂ ਫੜ ਕੇ ਚੀਰ ਸੁੱਟਿਆ। ਇਸ ਤਰ੍ਹਾਂ ਉਹ ਮਨਮੁਖ ਆਪ ਵੀ ਮਰਿਆ ਅਤੇ ਉਸ ਸੱਪ ਤੇ ਦਿਓ ਨੂੰ ਵੀ ਘਰੋਂ-ਬੇਘਰ ਕਰ ਗਿਆ।

## ਦੂਜੈ ਭਾਇ; ਆਤਮ ਸੰਘਾਰਹਿ ॥

ਉਹ (ਦੂਜੈ) ਦ੍ਵੈਤ (ਭਾਇ) ਭਾਵ ਵਿਚ ਲੱਗ ਕੇ (ਆਤਮ) ਆਪਣੇ ਆਪ ਨੂੰ (ਸੰਘਾਰਹਿ) ਨਾਸ਼ ਕਰ ਲੈਂਦੇ ਹਨ। ਭਾਵ ਆਤਮ ਹੱਤਿਆ ਕਰ ਲੈਂਦੇ ਹਨ। ਜਿਸ ਪ੍ਰਕਾਰ ਆਤਮ ਹੱਤਿਆ ਕਰਨ ਵਾਲੇ ਨੂੰ ਸਾਰੇ ਸੰਸਾਰ ਦੀ ਹੱਤਿਆ ਕਰਨ ਜਿੰਨਾਂ ਪਾਪ ਲਗਦਾ ਹੈ। ਉਸੇ ਪ੍ਰਕਾਰ ਹੀ ਦ੍ਵੈਤ ਭਾਵ ਵਿਚ ਲੱਗ ਕੇ ਆਪਣੇ ਆਪ ਨੂੰ ਨਾਸ਼ ਕਰਨ ਵਾਲਾ ਸਾਰੇ ਸੰਸਾਰ ਦੇ ਮਾਰਨ ਦਾ ਪਾਪ ਆਪਣੇ ਸਿਰ ਮੜ੍ਹ ਲੈਂਦਾ ਹੈ।

## ਮੇਰਾ ਮੇਰਾ ਕਰਿ ਕਰਿ; ਵਿਗੂਤਾ ॥

"ਇਹ ਮੇਰਾ ਪੁੱਤਰ ਹੈ, ਇਹ ਮੇਰਾ ਪਦਾਰਥ ਹੈ।" ਇਉਂ ਉਹ ਪਦਾਰਥਾਂ ਅਤੇ ਸੰਬੰਧੀਆਂ ਦੀ ਹੰਗਤਾ-ਮਮਤਾ ਵਿੱਚ ਪੈ ਕੇ ਮੇਰਾ-ਮੇਰਾ (ਕਰਿ) ਕਰਨੇ (ਕਰਿ) ਕਰਕੇ (ਵਿਗੂਤਾ) ਖਰਾਬ ਹੁੰਦਾ ਹੈ।

## ਆਤਮੁ ਨ ਚੀਨੈ; ਭਰਮੈ ਵਿਚਿ ਸੂਤਾ ॥੧॥

ਉਹ ਸਾਰਿਆਂ ਦੇ ਆਤਮਾ ਰੂਪ ਬ੍ਰਹਮ ਨੂੰ ਨਹੀਂ (ਚੀਨੈ) ਜਾਣਦਾ। **ਵਾ:** (ਆ+ਤਮੁ) (ਆ) ਸਰਬ ਔਰ ਸੇ (ਤਮੁ) ਅਤਿਸੈ ਕਰਕੇ ਪ੍ਰਾਪਤ ਰੂਪ ਪ੍ਰਮੇਸਰ ਨੂੰ ਨਹੀਂ ਜਾਣਦਾ। **ਵਾ:** ਜੋ (ਆ+ਤਮੁ) (ਤਮੁ) ਅਗਿਆਨ ਦੇ ਹਨੇਰੇ ਤੋਂ (ਆ) ਰਹਿਤ ਪ੍ਰਕਾਸ਼ ਸਰੂਪ ਪ੍ਰਮੇਸਰ ਹੈ। ਉਸ ਨੂੰ ਨਹੀਂ ਜਾਣਦਾ। **ਵਾ:** ਆਪਣੇ ਆਤਮ ਸਰੂਪ ਨੂੰ ਨਹੀਂ ਜਾਣਦਾ ਅਤੇ ਭਰਮਾਂ ਵਿਚ ਪੈ ਕੇ (ਸੂਤਾ) ਸੁਤਾ ਰਹਿੰਦਾ ਹੈ।

## ਮਰੁ ਮੁਇਆ; ਸਬਦੇ ਮਰਿ ਜਾਇ ॥

ਹੇ ਭਾਈ! ਜਿਹੜਾ ਜੀਵ (ਮਰੁ) ਮੌਤ ਦਾ ਮਾਰਿਆ ਹੋਇਆ ਬਹੁਤ ਵਾਰ (ਮੁਇਆ) ਮਰਦਾ ਹੈ, ਜੇਕਰ ਉਹ ਇੱਕ ਵਾਰ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਜੀਵਤ ਭਾਵ ਤੋਂ (ਮਰਿ) ਮਰ ਜਾਵੇ ਤਾਂ ਫਿਰ ਇਸ ਨੂੰ ਮਾਰਨ ਵਾਲਾ ਕਾਲ ਵੀ (ਮੁਇਆ) ਮਰ ਜਾਵੇਗਾ।

**ਅਥਵਾ :** ਜਿੰਨ੍ਹਾਂ (ਮਰੁ) ਕਾਮ ਆਦਿਕ ਵਿਕਾਰਾਂ ਦੇ ਹੱਥੋਂ ਇਹ ਜੀਵ ਵਾਰ-ਵਾਰ (ਮੁਇਆ) ਮਰਦਾ ਰਹਿੰਦਾ ਹੈ, ਗੁਰਾਂ ਦੇ ਸ਼ਬਦ ਦੀ ਕਮਾਈ ਕਰਨ ਕਰਕੇ ਇਸ ਦੇ ਉਹ ਕਾਮ ਆਦਿਕ ਸਾਰੇ ਵਿਕਾਰ ਵੀ (ਮਰਿ ਜਾਇ) ਮਰ ਜਾਣਗੇ।

**ਅਥਵਾ :** ਜਿਹੜਾ ਸ਼ਬਦ ਦੀ ਕਮਾਈ ਕਰਕੇ ਔਗੁਣਾਂ ਵਲੋਂ ਮਰ (ਜਾਇ) ਜਾਵੇ। ਭਾਵ ਔਗੁਣਾਂ ਦਾ ਤਿਆਗ ਕਰ ਦੇਵੇ। ਉਸ ਨੂੰ ਮਾਰਨ ਵਾਲਾ ਕਾਲ ਵੀ (ਮੁਇਆ) ਮਰ ਜਾਂਦਾ ਹੈ। ਭਾਵ ਉਸਦੇ ਮੌਤ, ਜਮ ਆਦਿਕ ਸਭ ਨਾਸ਼ ਹੋ ਜਾਂਦੇ ਹਨ।

## ਉਸਤਤਿ ਨਿੰਦਾ, ਗੁਰਿ ਸਮ ਜਾਣਾਈ; ਇਸੁ ਜੁਗ ਮਹਿ ਲਾਹਾ, ਹਰਿ ਜਪਿ ਲੈ ਜਾਇ ॥੧॥ ਰਹਾਉ ॥

ਜਿਨ੍ਹਾਂ ਨੂੰ (ਗੁਰਿ) ਸਤਿਗੁਰੂ ਸਾਹਿਬ ਜੀ ਨੇ (ਉਸਤਤਿ) ਪ੍ਰਸੰਸਾ ਤੇ (ਨਿੰਦਾ) ਨਿੰਦਿਆ ਵਿਚ ਬਿਰਤੀ (ਸਮ) ਇਕ ਸਮਾਨ ਰੱਖਣੀ (ਜਾਣਾਈ) ਜਣਾ ਦਿੱਤੀ ਹੈ। ਭਾਵ ਇਸ ਤਰ੍ਹਾਂ ਸਮਝਾ ਦਿੱਤਾ ਹੈ ਕਿ ਉਸਤਤ ਕਰਨ ਵਾਲੇ ਤੇ ਖੁਸ਼ ਨਹੀਂ ਹੋਣਾ ਤੇ ਨਿੰਦਿਆ ਕਰਨ ਵਾਲੇ 'ਤੇ ਨਾਰਾਜ ਨਹੀਂ ਹੋਣਾ। ਕਿਸੇ ਦੁਆਰਾ ਕੀਤੀ ਗਈ ਉਸਤਤ ਤੇ ਨਿੰਦਿਆ ਵਿਚ ਬਿਰਤੀ ਇਕ ਸਮਾਨ ਰੱਖਣੀ ਹੈ। ਉਹ ਇਸ (ਜੁਗ) ਕਲਜੁਗ ਦੇ ਸਮੇਂ (ਮਹਿ) ਵਿਚ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ ਜਪ ਕੇ ਮਨੁੱਖਾ ਜਨਮ ਦਾ ਮੁਕਤੀ ਰੂਪ **ਵਾ:** ਪ੍ਰਮੇਸਰ ਦੀ ਪ੍ਰਾਪਤੀ ਰੂਪ (ਲਾਹਾ) ਲਾਭ ਲੈ (ਜਾਇ) ਜਾਂਦੇ ਹਨ।

## ਨਾਮ ਵਿਹੂਣ; ਗਰਭ ਗਲਿ ਜਾਇ ॥

ਹੇ ਭਾਈ! ਜਿਹੜੇ ਪ੍ਰਮੇਸਰ ਦੇ ਨਾਮ ਤੋਂ (ਵਿਹੂਣ) ਬਿਨਾਂ ਹਨ। ਉਹ ਮਾਤਾ ਦੇ ਗਰਭ ਵਿਚ ਹੀ ਗਲ (ਜਾਇ) ਜਾਂਦੇ ਹਨ। **ਵਾ:** ਗਰਭ ਆਦਿਕ ਨਰਕਾਂ ਵਿੱਚ ਪੈ ਕੇ (ਗਲਿ) ਗਲਦੇ-ਸੜਦੇ ਅਤੇ ਸੰਸਾਰ ਵਿੱਚ ਆਉਂਦੇ (ਜਾਇ) ਜਾਂਦੇ ਰਹਿੰਦੇ ਹਨ।

## ਬਿਰਥਾ ਜਨਮੁ; ਦੂਜੈ ਲੋਭਾਇ ॥

ਜਿਹੜੇ (ਦੂਜੈ) ਦ੍ਵੈਤ ਭਾਵ ਵਿਚ **ਵਾ:** ਦੂਜੇ ਪਦਾਰਥਾਂ ਦੇ ਲੋਭ ਵਿਚ **ਵਾ:** ਦੂਜੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ (ਲੋਭਾਇ) ਲੁਭਾਇਮਾਨ ਹੁੰਦੇ ਹਨ। ਉਹਨਾਂ ਦਾ ਜਨਮ, ਗਰਭ ਵਿਚ ਗਲ ਜਾਣ ਵਾਲੇ ਭਰੂਣ ਦੀ ਨਿਆਈਂ (ਬਿਰਥਾ) ਵਿਅਰਥ ਭਾਵ ਨਿਸ਼ਫਲ ਹੀ ਹੈ।

## ਨਾਮ ਬਿਹੂਣੀ; ਦੁਖਿ ਜਲੈ ਸਬਾਈ ॥

ਹੇ ਭਾਈ! ਪ੍ਰਮੇਸਰ ਦੇ ਨਾਮ ਤੋਂ (ਬਿਹੂਣੀ) ਬਿਨਾਂ ਹੋਣ ਕਰਕੇ (ਸਬਾਈ) ਸਾਰੀ ਸ੍ਰਿਸ਼ਟੀ ਈਰਖਾ ਆਦਿਕਾਂ ਦੇ **ਵਾ:** ਜੰਮਣ-ਮਰਣ ਦੇ ਦੁੱਖ ਵਿਚ (ਜਲੈ) ਸੜ ਰਹੀ ਹੈ।

## ਸਤਿਗੁਰਿ ਪੂਰੈ; ਬੂਝ ਬੁਝਾਈ ॥੨॥

(ਪੂਰੈ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸਾਨੂੰ ਇਹ (ਬੂਝ) ਸਿੱਖਿਆ (ਬੁਝਾਈ) ਬੁਝਾ ਦਿੱਤੀ ਭਾਵ ਸਮਝਾ ਦਿੱਤੀ ਹੈ ਕਿ

## ਮਨੁ ਚੰਚਲੁ; ਬਹੁ ਚੋਟਾ ਖਾਇ ॥

ਹੇ ਭਾਈ! ਔਗੁਣਾਂ ਕਰਕੇ ਚੰਚਲ ਰਹਿਣ ਵਾਲਾ ਇਹ ਮਨ **ਵਾ:** (ਮਨੁ) ਜੀਵ ਏਥੇ, ਇਸ ਲੋਕ ਵਿਚ ਕਾਮ-ਕ੍ਰੋਧ ਆਦਿਕ ਵਿਕਾਰਾਂ ਦੀਆਂ ਤੇ ਦੁਨੀਆਂ ਦੀਆਂ ਤਰਕਾਂ ਰੂਪ (ਚੋਟਾ) ਸੱਟਾਂ (ਖਾਇ) ਖਾਂਦਾ ਹੈ ਅਤੇ ਅੰਤ ਨੂੰ ਪ੍ਰਲੋਕ ਵਿਚ ਜਮਾਂ ਦੀ ਮਾਰ ਦੀਆਂ ਸੱਟਾਂ ਖਾਂਦਾ ਹੈ।

## ਏਥਹੁ ਛੁੜਕਿਆ; ਠਉਰ ਨ ਪਾਇ ॥

ਇਸ ਪ੍ਰਕਾਰ ਜੇਕਰ ਇਹ (ਏਥਹੁ) ਇਸ ਮਨੁੱਖਾ ਜਨਮ ਤੋਂ (ਛੁੜਕਿਆ) ਛੁੱਟ ਗਿਆ। ਭਾਵ ਜੇ ਸਾਰਾ ਜੀਵਨ ਪ੍ਰਮੇਸਰ ਦੇ ਨਾਮ ਜਪਣ ਤੋਂ ਬਿਨਾਂ ਹੀ ਗੁਜ਼ਰ ਗਿਆ। ਤਾਂ ਫੇਰ ਇਸ ਨੂੰ ਮਨੁੱਖਾ ਜਨਮ ਰੂਪ (ਠਉਰ) ਥਾਂ

ਦੁਬਾਰਾ (ਪਾਇ) ਪ੍ਰਾਪਤ ਨਹੀਂ ਹੋਵੇਗੀ। **ਵਾ:** ਫਿਰ ਇਹ ਮੁਕਤੀ ਰੂਪ **ਵਾ:** ਤੁਰੀਆਪਦ ਰੂਪ ਥਾਂ ਨੂੰ ਪ੍ਰਾਪਤ ਨਹੀਂ ਕਰ ਸਕੇਗਾ। **ਵਾ:** ਫਿਰ ਇਸਨੂੰ ਪ੍ਰਲੋਕ ਵਿਚ **ਵਾ:** ਪ੍ਰਮੇਸਰ ਦੀ ਦਰਗਾਹ ਵਿਚ ਵੀ ਕੋਈ (ਠਉਰ) ਜਗ੍ਹਾ ਪ੍ਰਾਪਤ ਨਹੀਂ ਹੋਵੇਗੀ ਤੇ ਇਹ ਚੌਰਾਸੀ ਲਖ ਜੂਨਾਂ ਵਿਚ ਹੀ ਭਰਮਦਾ ਫਿਰੇਗਾ। ਯਥਾ :

**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥** *(ਅੰਗ : ੧੦੭੫)*

## ਗਰਭ ਜੋਨਿ; ਵਿਸਟਾ ਕਾ ਵਾਸੁ ॥

ਇਸ ਪ੍ਰਕਾਰ ਇਹ ਜੀਵ (ਜੋਨਿ) ਜੂਨ ਦੁਆਰਾ ਮਾਤਾ ਦੇ ਗਰਭ ਵਿਚ ਪ੍ਰਵੇਸ ਹੋ ਕੇ (ਵਿਸਟਾ) ਗੰਦਗੀ (ਕਾ) ਦਾ (ਵਾਸੁ) ਵਾਸੀ ਹੀ ਹੁੰਦਾ ਹੈ। **ਵਾ:** ਮਾਤਾ ਦੇ ਗਰਭ ਦੀ ਜੂਨ ਵਿਚੋਂ ਬਾਹਰ ਨਿਕਲ ਕੇ ਵਿਸ਼ਿਆਂ ਰੂਪ ਵਿਸਟਾ ਵਿਚ ਵਾਸਾ ਕਰਦਾ ਹੈ।

## ਤਿਤੁ ਘਰਿ; ਮਨਮੁਖੁ ਕਰੇ ਨਿਵਾਸੁ ॥੩॥

ਮਨਮੁਖ ਪੁਰਸ਼ (ਤਿਤੁ) ਉਸ ਗਰਭ ਰੂਪ ਘਰ **ਵਾ:** ਜੂਨਾਂ ਰੂਪ ਘਰ **ਵਾ:** ਨਰਕਾਂ ਰੂਪ ਘਰ ਵਿਚ ਹੀ (ਨਿਵਾਸੁ) ਵਾਸਾ ਕਰਦਾ ਹੈ।

**ਅਥਵਾ :** ਜਿਹੜੇ ਵਡਭਾਗੀ ਪੁਰਖ ਸਤਿਗੁਰਾਂ ਤੋਂ ਮਿਲੇ (ਮਨ) ਸ੍ਰੋਮਣੀ ਗੁਰ ਮੰਤਰ ਦੇ ਜਾਪ ਦੁਆਰਾ (ਮੁ+ਖੁ) (ਮੁ) ਮੋਹ ਆਦਿਕ ਵਿਕਾਰਾਂ ਨੂੰ (ਖੁ) ਨਾਸ਼ (ਕਰੇ) ਕਰ ਲੈਂਦੇ ਹਨ ਅਤੇ (ਨਿ+ਵਾਸੁ) (ਵਾਸੁ) ਵਾਸ਼ਨਾਵਾਂ ਤੋਂ (ਨਿ) ਰਹਿਤ ਹੋ ਜਾਂਦੇ ਹਨ। ਉਹਨਾਂ ਦਾ (ਤਿਤੁ) ਉਸ ਸਰੂਪ ਰੂਪ ਘਰ **ਵਾ:** ਤੁਰੀਆ ਪਦ ਰੂਪ ਘਰ ਵਿੱਚ (ਨਿਵਾਸੁ) ਵੱਸਣਾ ਹੁੰਦਾ ਹੈ। ਸਤਿਗੁਰੂ ਜੀ ਐਸੀ ਕਿਰਪਾ ਕਰਨ ਵਾਲੇ ਹਨ। ਇਸ ਕਰਕੇ

## ਅਪੁਨੇ ਸਤਿਗੁਰ ਕਉ; ਸਦਾ ਬਲਿ ਜਾਈ ॥

ਹੇ ਭਾਈ! ਅਸੀਂ ਤਾਂ ਆਪਣੇ ਸਤਿਗੁਰਾਂ (ਕਉ) ਦੇ ਤਾਈਂ (ਸਦਾ) ਸੈਂਕੜੇ ਵਾਰ **ਵਾ:** ਸਦਾ ਸਦਾ (ਬਲਿ) ਬਲਿਹਾਰ (ਜਾਈ) ਜਾਂਦੇ ਹਾਂ।

## ਗੁਰਮੁਖਿ; ਜੋਤੀ ਜੋਤਿ ਮਿਲਾਈ ॥

ਜਿਨ੍ਹਾਂ ਸਤਿਗੁਰਾਂ ਨੇ ਗੁਰਮੁਖਾਂ ਦੀ ਪ੍ਰਤਜ਼ਕ (ਜੋਤੀ) ਜੋਤ ਪ੍ਰਮੇਸਰ ਦੀ (ਜੋਤਿ) ਅਦ੍ਵੈਤ ਅਨੰਦ ਸਰੂਪ ਜੋਤ ਵਿਚ (ਮਿਲਾਈ) ਮਿਲਾ ਦਿੱਤੀ ਹੈ।

## ਨਿਰਮਲ ਬਾਣੀ; ਨਿਜ ਘਰਿ ਵਾਸਾ ॥

ਹੇ ਭਾਈ! ਜਿਹੜੇ ਸਤਿਗੁਰਾਂ ਦੀ ਅੰਮ੍ਰਿਤ ਰੂਪ (ਨਿਰਮਲ) ਉੱਜਲ ਬਾਣੀ ਨੂੰ ਬੋਲਦੇ ਹਨ। ਉਹਨਾਂ ਦਾ (ਨਿਜ) ਆਪਣੇ ਸਤ ਸਰੂਪ ਰੂਪ ਘਰ ਵਿਚ (ਵਾਸਾ) ਵੱਸਣਾ ਹੁੰਦਾ ਹੈ।

## ਨਾਨਕ; ਹਉਮੈ ਮਾਰੇ, ਸਦਾ ਉਦਾਸਾ ॥੪॥੬॥੪੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਪੁਰਖ ਆਪਣੀ ਦੇਹ ਦੀ ਹਉਮੈ ਨੂੰ (ਮਾਰੇ) ਮਾਰ ਲੈਂਦੇ ਹਨ। ਉਹ ਸੰਸਾਰ ਦੇ ਪਦਾਰਥਾਂ ਵੱਲੋਂ ਸਦਾ ਹੀ (ਉਦਾਸਾ) ਉਪਰਾਮ ਹੋ ਕੇ ਸਭ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ।

## ਆਸਾ ਮਹਲਾ ੩ ॥

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸੇਵਕ ਕਿਹੋ ਜਿਹਾ ਹੋ ਸਕਦਾ ਹੈ? ਤਾਂ ਹਜ਼ੂਰ ਉੱਤਰ ਦਿੰਦੇ ਹਨ :

## ਲਾਲੈ; ਆਪਣੀ ਜਾਤਿ ਗਵਾਈ ॥

ਹੇ ਭਾਈ ! ਮਹਾਰਾਜ ਸਾਹਿਬ ਜੀ ਦੇ (ਲਾਲੈ) ਸੇਵਕ **ਵਾ:** ਦਾਸਾਂ ਦੇ ਦਾਸ **ਵਾ:** ਪਿਆਰੇ ਗੋਲੇ ਤਾਂ ਓਹੀ ਹਨ, ਜਿੰਨ੍ਹਾਂ ਨੇ ਆਪਣੀ ਜਾਤੀ ਦੀ ਹੰਗਤਾ (ਗਵਾਈ) ਗਵਾ ਦਿੱਤੀ ਹੈ। **ਵਾ:** ਜਿੰਨ੍ਹਾਂ ਨੇ ਆਪਣੀ ਜਾਤੀ ਅਭਿਮਾਨ ਆਦਿਕਾਂ ਨੂੰ ਧਾਰਨ ਕਰਨ ਵਾਲੀ (ਜਾਤਿ) ਬੁੱਧੀ ਗਵਾ ਦਿੱਤੀ ਭਾਵ ਨਵਿਰਤ ਕਰ ਦਿੱਤੀ ਹੈ।

## ਅੰਗ : ੩੬੩

## ਤਨੁ ਮਨੁ ਅਰਪੇ; ਸਤਿਗੁਰ ਸਰਣਾਈ ॥

ਉਹਨਾਂ ਨੇ ਆਪਣਾ ਤਨ ਤੇ ਮਨ ਸਤਿਗੁਰੂ ਸਾਹਿਬ ਜੀ ਦੀ (ਸਰਣਾਈ) ਸ਼ਰਣ ਵਿਚ (ਅਰਪੇ) ਅਰਪਨ ਭਾਵ ਭੇਟਾ ਕਰ ਦਿੱਤਾ ਹੈ।

## ਹਿਰਦੈ ਨਾਮੁ; ਵਡੀ ਵਡਿਆਈ ॥

ਹੇ ਭਾਈ ! ਜਿੰਨ੍ਹਾਂ ਦੇ ਹਿਰਦੇ ਵਿਚ ਪ੍ਰਮੇਸਰ ਦਾ ਨਾਮ ਵੱਸ ਗਿਆ ਹੈ। ਉਹਨਾਂ ਦੀ ਲੋਕ ਪ੍ਰਲੋਕ ਵਿਚ (ਵਡੀ) ਬਹੁਤੀ ਵਡਿਆਈ ਹੁੰਦੀ ਹੈ। ਯਥਾ :

**ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥** *(ਅੰਗ : ੮੬੧)*

## ਸਦਾ ਪ੍ਰੀਤਮੁ ਪ੍ਰਭੁ; ਹੋਇ ਸਖਾਈ ॥੧॥

ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਸਦਾ ਹੀ (ਪ੍ਰੀਤਮੁ) ਪਿਆਰੇ ਹਨ। ਉਹਨਾਂ ਦੇ (ਪ੍ਰਭੁ) ਸਮਰੱਥ ਅਕਾਲ ਪੁਰਖ ਵਾਹਿਗੁਰੂ ਜੀ (ਸਖਾਈ) ਸਖਾ, ਮਿੱਤਰ ਹੁੰਦੇ ਹਨ। **ਵਾ:** ਲੋਕ-ਪ੍ਰਲੋਕ ਵਿਚ (ਸਖਾਈ) ਸਹਾਇਕ ਹੁੰਦੇ ਹਨ।

## ਸੋ ਲਾਲਾ; ਜੀਵਤੁ ਮਰੈ ॥

ਹੇ ਭਾਈ ! ਇਸ ਪ੍ਰਕਾਰ (ਸੋ) ਓਹੀ ਸੇਵਕ ਹੈ। ਜੋ ਜੀਵਤ ਭਾਵ ਵਲੋਂ (ਮਰੈ) ਮਰਦਾ ਹੈ।

## ਸੋਗੁ ਹਰਖੁ ਦੁਇ, ਸਮ ਕਰਿ ਜਾਣੈ;
## ਗੁਰ ਪਰਸਾਦੀ ਸਬਦਿ ਉਧਰੈ ॥੧॥ ਰਹਾਉ ॥

*('ਸਮ-ਕਰਿ' ਬੋਲੋ)*

ਜਿਹੜਾ (ਸੋਗੁ) ਗਮੀ ਤੇ (ਹਰਖੁ) ਖੁਸੀ (ਦੁਇ) ਦੋਵਾਂ ਨੂੰ (ਸਮ) ਸਮਾਨ ਬਿਰਤੀ (ਕਰਿ) ਕਰਕੇ (ਜਾਣੈ) ਜਾਣਦਾ ਹੈ। ਭਾਵ ਜੋ ਸੁੱਖ ਵਿੱਚ ਬਹੁਤਾ ਖੁਸ਼ ਨਹੀਂ ਹੁੰਦਾ ਅਤੇ ਦੁੱਖ ਮਿਲਣ ਕਰਕੇ ਦੁਖੀ ਨਹੀਂ ਹੁੰਦਾ। ਉਹ (ਗੁਰ) ਸਤਿਗੁਰੂ ਸਾਹਿਬ ਜੀ ਦੀ (ਪਰਸਾਦੀ) ਕਿਰਪਾ ਦੁਆਰਾ ਸ਼ਬਦ ਦੀ ਕਮਾਈ ਕਰਕੇ ਸੰਸਾਰ ਤੋਂ (ਉਧਰੈ) ਉਧਰ ਜਾਂਦਾ, ਮੁਕਤ ਹੋ ਜਾਂਦਾ ਹੈ।

## ਕਰਣੀ ਕਾਰ; ਧੁਰਹੁ ਫੁਰਮਾਈ ॥

ਹੇ ਭਾਈ ! (ਕਰਣੀ) ਭਾਉ-ਭਗਤੀ ਦੀ ਕਾਰ ਕਮਾਉਣ ਦੀ ਆਗਿਆ ਪ੍ਰਮੇਸਰ ਨੇ (ਧੁਰਹੁ) ਧੁਰ ਤੋਂ ਹੀ (ਫੁਰਮਾਈ) ਫੁਰਮਾਉਣਾ ਕੀਤੀ ਹੈ ਕਿਉਂਕਿ ,

## ਬਿਨੁ ਸਬਦੈ; ਕੋ ਥਾਇ ਨ ਪਾਈ ॥

ਸਤਿਗੁਰਾਂ ਦੇ ਸਬਦ ਦੁਆਰਾ ਭਾਉ-ਭਗਤੀ ਦੀ ਕਮਾਈ ਕਰਨ ਤੋਂ (ਬਿਨੁ) ਬਗੈਰ (ਕੋ) ਕੋਈ ਵੀ ਸੱਚਖੰਡ, **ਵਾ:** ਸਤਸੰਗਤ **ਵਾ:** ਸਤ ਸਰੂਪ **ਵਾ:** ਤੁਰੀਆ ਪਦ ਰੂਪ (ਥਾਇ) ਥਾਂ ਨੂੰ (ਪਾਈ) ਪ੍ਰਾਪਤ ਨਹੀਂ ਕਰ ਸਕੇਗਾ।

## ਕਰਣੀ ਕੀਰਤਿ; ਨਾਮੁ ਵਸਾਈ ॥

ਹੇ ਭਾਈ! ਇਹ ਪੁਰਖ ਮਹਾਰਾਜ ਸਾਹਿਬ ਜੀ ਦੀ (ਕਰਣੀ) ਭਗਤੀ ਤੇ (ਕੀਰਤਿ) ਜਸ, ਵਡਿਆਈ ਕਰਨ ਰੂਪ ਕਮਾਈ ਕਰ ਕੇ ਪ੍ਰਮੇਸਰ ਦੇ ਨਾਮ ਨੂੰ ਹਿਰਦੇ ਵਿਚ (ਵਸਾਈ) ਵਸਾਉਣਾ ਕਰੇ। **ਵਾ:** (ਕਰਣੀ ਕੀਰਤਿ) ਕੀਰਤਨ ਭਗਤੀ ਦੁਆਰਾ ਹਿਰਦੇ ਵਿਚ ਨਾਮ ਵਸਾਉਣਾ ਕਰੇ। ਇਹੋ ਹੀ ਮਹਾਰਾਜ ਜੀ ਦੀ ਆਗਿਆ ਹੈ।

**ਅਥਵਾ :** ਸਤਿਗੁਰਾਂ ਨੇ ਕਿਰਪਾ ਕਰਕੇ ਗੁਰਸਿੱਖਾਂ ਦੇ ਹਿਰਦੇ ਅੰਦਰ ਨਾਮ ਦੁਆਰਾ (ਕੀਰਤਿ) ਕੀਰਤਨ ਭਗਤੀ ਕਰਨੀ (ਵਸਾਈ) ਵਸਾ ਦਿੱਤੀ ਹੈ।

## ਆਪੇ ਦੇਵੈ; ਢਿਲ ਨ ਪਾਈ ॥੨॥

ਜਿਹੜੇ ਪੁਰਖ ਆਪਣੇ ਹਿਰਦੇ ਵਿਚ ਪ੍ਰਮੇਸਰ ਦਾ ਨਾਮ ਵਸਾ ਲੈਂਦੇ ਹਨ। ਵਾਹਿਗੁਰੂ ਪ੍ਰਮੇਸਰ (ਆਪੇ) ਆਪ ਹੀ ਉਹਨਾਂ ਨੂੰ ਬ੍ਰਹਮ ਵਿੱਦਿਆ ਦੀ ਦਾਤ (ਦੇਵੈ) ਦਿੰਦਿਆਂ (ਢਿਲ) ਦੇਰੀ (ਨ ਪਾਈ) ਨਹੀਂ ਪਾਉਂਦਾ ਭਾਵ ਛੇਤੀ ਹੀ ਬ੍ਰਹਮ ਵਿੱਦਿਆ ਦੀ ਦਾਤ ਦੇ ਦਿੰਦਾ ਹੈ।

**ਅਥਵਾ :** ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ (ਆਪੇ) ਆਪ ਹੀ ਨਾਮ ਦੀ ਦਾਤ (ਦੇਵੈ) ਦੇ ਦਿੰਦੇ ਹਨ। ਉਹਨਾਂ ਨੂੰ ਇਹ ਦਾਤ ਪ੍ਰਾਪਤ ਹੋਣ ਵਿਚ ਕੋਈ ਵੀ (ਢਿਲ) ਦੇਰੀ ਨਹੀ (ਪਾਈ) ਪੈਂਦੀ। **ਵਾ:** ਉਹਨਾਂ ਨੂੰ ਮੁਕਤੀ ਆਦਿਕ ਗੁਣਾਂ ਦੀ ਦਾਤ ਪ੍ਰਾਪਤ ਹੋਣ ਵਿਚ ਦੇਰੀ ਨਹੀਂ ਪੈਂਦੀ। ਝੱਟ ਹੀ ਪ੍ਰਾਪਤ ਹੋ ਜਾਂਦੀ ਹੈ।

## ਮਨਮੁਖਿ; ਭਰਮਿ ਭੁਲੈ ਸੰਸਾਰੁ ॥

ਮਨਮੁਖ ਲੋਕ ਤਾਂ ਸੰਸਾਰ ਦੇ ਪਦਾਰਥਾਂ ਨੂੰ ਸੱਚ ਮੰਨ ਕੇ ਭਰਮ ਵਿਚ ਭੁਲੇ ਫਿਰਦੇ ਹਨ। **ਵਾ:** ਭਰਮ ਵਿਚ ਭੁੱਲ ਕੇ ਸੰਸਾਰ ਦੇ ਵਿਚਾਰਾਂ ਵਿਚ ਹੀ ਲੱਗੇ ਰਹਿੰਦੇ ਹਨ।

## ਬਿਨੁ ਰਾਸੀ; ਕੂੜਾ ਕਰੇ ਵਾਪਾਰੁ ॥

ਜਿਸ ਤਰ੍ਹਾਂ ਜਿਸ ਕੋਲ ਪ੍ਰਤੱਖ (ਰਾਸੀ) ਪੂੰਜੀ ਨਾ ਹੋਵੇ, ਉਹ (ਕੂੜਾ) ਝੂਠਾ ਹੀ ਵਪਾਰ (ਕਰੇ) ਕਰਦਾ ਹੈ, ਭਾਵ ਧਨ ਰਾਸ਼ੀ ਤੋਂ ਬਿਨਾਂ ਵਪਾਰ ਨਹੀਂ ਹੋ ਸਕਦਾ। ਇਸੇ ਤਰ੍ਹਾਂ ਜਿੰਨ੍ਹਾਂ ਮਨਮੁਖਾਂ ਪਾਸ ਸ਼ਰਧਾ ਆਦਿਕ ਸ਼ੁੱਭ ਗੁਣ ਨਹੀਂ ਹਨ। ਉਹ ਸ਼ਰਧਾ ਰੂਪ (ਰਾਸੀ) ਪੂੰਜੀ ਤੋਂ (ਬਿਨੁ) ਬਗੈਰ (ਕੂੜਾ) ਝੂਠਾ ਹੀ ਵਪਾਰ (ਕਰੇ) ਕਰਦੇ ਹਨ ਭਾਵ ਸ਼ਰਧਾ ਤੋਂ ਹੀਣੇ ਹੋ ਕੇ ਗੁਰਾਂ ਦਾ ਉਪਦੇਸ਼ ਤਾਂ ਲੈ ਲੈਂਦੇ ਹਨ, ਪਰ ਉਸ ਦੀ ਕਮਾਈ ਨਾ ਕਰਨ ਕਰਕੇ ਉਹਨਾਂ ਨੂੰ ਮੁਕਤੀ ਰੂਪ ਲਾਭ ਨਹੀਂ ਪ੍ਰਾਪਤ ਹੁੰਦਾ। **ਵਾ:** ਉਹ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਰੂਪ ਝੂਠਾ ਵਪਾਰ ਹੀ ਕਰਦੇ ਹਨ।

## ਵਿਣੁ ਰਾਸੀ; ਵਖਰੁ ਪਲੈ ਨ ਪਾਇ ॥

ਜਿਹੜੇ ਸ਼ਰਧਾ ਰੂਪ (ਰਾਸੀ) ਪੂੰਜੀ ਤੋਂ (ਵਿਣੁ) ਬਗੈਰ ਹਨ। ਉਹ ਆਪਣੇ ਹਿਰਦੇ ਰੂਪ ਪੱਲੇ ਵਿਚ ਪ੍ਰਮੇਸਰ ਦੇ ਨਾਮ ਰੂਪ (ਵਖਰੁ) ਲਾਭਦਾਇਕ ਵਸਤੂ ਨੂੰ ਨਹੀ (ਪਾਇ) ਪਾ ਸਕਦੇ।

## ਮਨਮੁਖਿ ਭੁਲਾ; ਜਨਮੁ ਗਵਾਇ ॥੩॥

ਜਿਹੜੇ ਮਨਮੁਖ ਲੋਕ ਅਗਿਆਨ ਵਿਚ ਫਸੇ ਹੋਣ ਕਰਕੇ ਵਾਹਿਗੁਰੂ ਜੀ ਵਲੋਂ ਭੁਲ ਚੁੱਕੇ ਹਨ। ਉਹਨਾਂ ਨੇ ਆਪਣੇ ਅਮੋਲਕ ਜਨਮ ਨੂੰ ਵਿਸ਼ਿਆਂ ਵਿਚ ਲੱਗ ਕੇ (ਗਵਾਇ) ਗਵਾ ਲਿਆ ਹੈ।

**ਸਤਿਗੁਰੁ ਸੇਵੇ; ਸੁ ਲਾਲਾ ਹੋਇ ॥**

ਪਰ ਜਿਹੜਾ ਪੁਰਖ ਸਤਿਗੁਰੂ ਸਾਹਿਬ ਜੀ ਦੀ (ਸੇਵੇ) ਸੇਵਾ ਕਰਦਾ ਹੈ। (ਸੁ) ਉਹ ਸਤਿਗੁਰਾਂ ਦਾ (ਲਾਲਾ) ਸੇਵਕ, ਦਾਸ ਹੁੰਦਾ ਹੈ।

**ਊਤਮ ਜਾਤੀ; ਊਤਮੁ ਸੋਇ ॥**

ਉਸ ਦੀ (ਜਾਤੀ) ਗਿਆਤ **ਵਾ:** ਅਚੁੱਤ ਕੁਲ ਰੂਪ ਜਾਤ ਸਾਰਿਆਂ ਤੋਂ (ਊਤਮੁ) ਉੱਤਮ ਹੈ ਅਤੇ ਉਸਦੀ ਹੀ ਲੋਕ-ਪ੍ਰਲੋਕ ਵਿਚ ਉੱਤਮ (ਸੋਇ) ਸੋਭਾ ਹੁੰਦੀ ਹੈ।

**ਗੁਰ ਪਉੜੀ; ਸਭਦੂ ਊਚਾ ਹੋਇ ॥** *('ਸਭ-ਦੂ' ਬੋਲੋ)*

ਗੁਰਮਤਿ ਦੁਆਰਾ ਗੁਰੂ ਸਾਹਿਬ ਜੀ ਦੀ ਸਿੱਖਿਆ ਰੂਪ **ਵਾ:** ਭਗਤੀ ਰੂਪ **ਵਾ:** ਭੂਮਿਕਾ ਰੂਪ ਪੌੜੀ 'ਤੇ ਚੜ੍ਹਨ ਵਾਲਾ ਗੁਰਮੁਖ (ਸਭਦੂ) ਸਭ ਤੋਂ (ਊਚਾ) ਉੱਚਾ (ਹੋਇ) ਹੋ ਜਾਂਦਾ ਹੈ।

**ਨਾਨਕ ਨਾਮਿ; ਵਡਾਈ ਹੋਇ ॥੪॥੭॥੪੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਨਾਮ ਦੇ ਜਪਣ ਕਰਕੇ ਉਹਨਾਂ ਗੁਰਮੁਖਾਂ ਨੂੰ ਪ੍ਰਮੇਸਰ ਦੀ ਅਭੇਦਤਾ ਰੂਪ ਵਡਿਆਈ ਪ੍ਰਾਪਤ (ਹੋਇ) ਹੋ ਜਾਂਦੀ ਹੈ।

**ਅਥਵਾ :** ਉਹ ਗੁਰਮੁਖ ਪਿਆਰੇ ਮਾਣ ਸਨਮਾਨ ਮਿਲਣ ਕਰਕੇ ਹੰਕਾਰ ਨਹੀਂ ਕਰਦੇ। ਸਗੋਂ ਇਸ ਤਰਾਂ ਜਾਣਦੇ ਹਨ ਕਿ ਇਹ ਸਾਰੀ (ਵਡਾਈ) ਵਡਿਆਈ ਪ੍ਰਮੇਸਰ ਦੇ ਨਾਮ ਕਰਕੇ ਹੀ ਪ੍ਰਾਪਤ (ਹੋਇ) ਹੁੰਦੀ ਹੈ।

**ਆਸਾ ਮਹਲਾ ੩ ॥**

**ਮਨਮੁਖਿ; ਝੂਠੋ ਝੂਠੁ, ਕਮਾਵੈ ॥**

ਹੇ ਭਾਈ! ਮਨਮੁਖ ਲੋਕਾਂ ਦੇ ਮਨ ਵਿਚ (ਝੂਠੋ) ਝੂਠ ਆਦਿਕ ਵਿਕਾਰ ਹੀ ਵਸਦੇ ਹਨ। ਜਿਸ ਕਰਕੇ ਉਹ ਝੂਠ ਦੀ ਕਮਾਈ ਹੀ (ਕਮਾਵੈ) ਕਮਾਉਂਦੇ ਹਨ।

**ਖਸਮੈ ਕਾ ਮਹਲੁ; ਕਦੇ ਨ ਪਾਵੈ ॥**

ਉਹ (ਖਸਮੈ) ਮਾਲਕ, ਪ੍ਰਮੇਸਰ (ਕਾ) ਦਾ (ਮਹਲੁ) ਸਤ ਸਰੂਪ ਰੂਪ **ਵਾ:** ਸੱਚਖੰਡ ਰੂਪ ਮਹਿਲ ਕਦੇ ਵੀ ਨਹੀਂ (ਪਾਵੈ) ਪਾ ਸਕਦੇ। ਕਿਉਂਕਿ,

**ਦੂਜੈ ਲਗੀ; ਭਰਮਿ ਭੁਲਾਵੈ ॥**

ਉਹਨਾਂ ਮਨਮੁਖਾਂ ਦੀ ਬਿਰਤੀ (ਦੂਜੈ) ਦ੍ਵੈਤ ਭਾਵ ਵਿਚ **ਵਾ:** (ਦੂਜੈ) ਦੂਸਰੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗੀ ਹੋਣ ਕਰਕੇ ਉਹ ਭਰਮਾਂ ਵਿਚ ਪੈ ਕੇ (ਭੁਲਾਵੈ) ਭੁੱਲਣ ਵਿਚ ਆ ਰਹੀ ਹੈ।

**ਮਮਤਾ ਬਾਧਾ; ਆਵੈ ਜਾਵੈ ॥੧॥**

ਉਹ ਪਦਾਰਥਾਂ ਦੀ (ਮਮਤਾ) ਮੇਰ ਵਿਚ (ਬਾਧਾ) ਬੱਝੇ ਹੋਏ ਹਨ। ਇਸ ਕਰਕੇ ਇਸ ਸੰਸਾਰ ਵਿੱਚ ਜਨਮ ਧਾਰ ਕੇ ਵਾਰ ਵਾਰ (ਆਵੈ) ਆਉਂਦੇ ਹਨ ਅਤੇ ਮਰ ਕੇ ਪ੍ਰਲੋਕ ਨੂੰ (ਜਾਵੈ) ਜਾਂਦੇ ਰਹਿੰਦੇ ਹਨ।

**ਦੋਹਾਗਣੀ ਕਾਮਨ; ਦੇਖੁ ਸੀਗਾਰੁ ॥**

ਜਿਸ ਪ੍ਰਕਾਰ ਸੋਹਾਗਣ (ਕਾਮਨ) ਇਸਤਰੀਆਂ ਦੇ ਸ਼ਿੰਗਾਰ ਲਗੇ ਦੇਖ ਕੇ ਦੋਹਾਗਣ ਇਸਤਰੀਆਂ ਵੀ

ਸ਼ਿੰਗਾਰ ਲਾ ਲੈਂਦੀਆਂ ਹਨ। ਉਸੇ ਪ੍ਰਕਾਰ ਹੀ ਜਗਿਆਸੂ ਰੂਪ ਇਸਤਰੀਆਂ ਦੇ ਲਾਏ ਹੋਏ ਸਾਧਨਾਂ ਰੂਪ ਸ਼ਿੰਗਾਰਾਂ ਨੂੰ ਦੇਖ ਕੇ ਮਨਮੁਖਾਂ ਰੂਪ (ਦੋਹਾਗਣੀ) ਛੁੱਟੜ (ਕਾਮਨ) ਇਸਤਰੀਆਂ, ਜਿੰਨ੍ਹਾਂ ਨੇ ਸਤਿਗੁਰਾਂ ਤੋਂ ਉਪਦੇਸ਼ ਲੈ ਕੇ ਕਮਾਇਆ ਨਹੀਂ ਹੈ, ਉਹ ਵੀ ਸਾਧਨਾਂ ਰੂਪ ਸ਼ਿੰਗਾਰ ਲਾ ਲੈਂਦੀਆਂ ਹਨ। ਪਰ ਮਨ ਨਾਮ ਵਿਚ ਨਾ ਜੁੜਨ ਕਰਕੇ, ਉਹਨਾਂ ਦੇ ਕੀਤੇ ਹੋਏ ਸਾਰੇ ਸਾਧਨਾਂ ਰੂਪ ਸ਼ਿੰਗਾਰ ਵਿਅਰਥ ਹੀ ਹਨ।

## ਪੁਤ੍ਰ ਕਲਤਿ ਧਨਿ ਮਾਇਆ ਚਿਤੁ ਲਾਏ; ਝੂਠੁ ਮੋਹੁ ਪਾਖੰਡ ਵਿਕਾਰੁ ॥੧॥ ਰਹਾਉ ॥

ਉਹ ਆਪਣੇ ਚਿਤ ਨੂੰ ਪੁੱਤਰ, (ਕਲਤਿ) ਇਸਤਰੀ ਅਤੇ ਪੁੱਤਰ ਦੀ (ਧਨਿ) ਇਸਤਰੀ ਭਾਵ ਨੂੰਹ **ਵਾ:** (ਧਨਿ) ਧਨ ਰੋਕੜੀ ਆਦਿਕ ਛਲ ਰੂਪ ਮਾਇਆ ਵਿਚ ਹੀ (ਲਾਏ) ਲਾਈ ਰੱਖਦੇ ਹਨ। ਇੰਨ੍ਹਾਂ ਵਾਸਤੇ ਹੀ ਝੂਠ ਬੋਲਦੇ ਹਨ ਅਤੇ ਇਹਨਾਂ ਦਾ ਹੀ ਮੋਹ ਕਰਦੇ ਹਨ। ਫਿਰ ਪਦਾਰਥਾਂ ਦੀ ਪ੍ਰਾਪਤੀ ਲਈ ਪਖੰਡ ਕਰਦੇ ਹਨ ਅਤੇ ਕਾਮ ਆਦਿਕ ਵਿਕਾਰਾਂ ਨੂੰ ਭੋਗਦੇ ਹਨ। **ਵਾ:** (ਵਿ) ਦੂਜੀਆਂ ਕਾਰਾਂ **ਵਾ:** (ਵਿ) ਖੋਟੇ (ਕਾਰੁ) ਕਰਮਾਂ ਨੂੰ ਕਰਦੇ ਹਨ। **ਵਾ:** ਇਹ ਝੂਠ, ਮੋਹ ਅਤੇ ਕੀਤੇ ਹੋਏ ਪਾਖੰਡ ਸਭ (ਵਿਕਾਰੁ) ਬਦਲ ਜਾਣ ਵਾਲੇ ਹਨ ਹਨ।

## ਸਦਾ ਸੋਹਾਗਣਿ; ਜੋ ਪ੍ਰਭ ਭਾਵੈ ॥

(ਜੋ) ਜਿਹੜੀਆਂ ਜਗਿਆਸੂ ਰੂਪ ਇਸਤਰੀਆਂ ਸ਼ਰਧਾ ਆਦਿਕ ਸ਼ੁੱਭ ਗੁਣਾਂ ਸਹਿਤ ਹੋਣ ਕਰਕੇ ਪਤੀ (ਪ੍ਰਭ) ਪ੍ਰਮੇਸਰ ਨੂੰ (ਭਾਵੈ) ਭਾਅ ਜਾਂਦੀਆਂ ਹਨ। ਉਹ ਸਦਾ ਹੀ (ਸੋਹਾਗਣਿ) ਸੁਹਾਗਵੰਤੀਆਂ ਹਨ।

## ਗੁਰ ਸਬਦੀ; ਸੀਗਾਰੁ ਬਣਾਵੈ ॥

ਜਿਹੜੀਆਂ ਜਗਿਆਸੂ ਰੂਪ ਇਸਤਰੀਆਂ (ਗੁਰ) ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਨ ਰੂਪ (ਸੀਗਾਰੁ) ਸ਼ਿੰਗਾਰ (ਬਣਾਵੈ) ਬਣਾਉਂਦੀਆਂ ਹਨ ਭਾਵ ਪਾਖੰਡ ਦੇ ਸ਼ਿੰਗਾਰ ਨਹੀਂ ਕਰਦੀਆਂ। **ਵਾ:** ਜੋ ਗੁਰਾਂ ਦੇ ਸ਼ਬਦ ਦੀ ਕਮਾਈ ਕਰਦੀਆਂ ਹਨ ਤੇ ਸਤ, ਸੰਤੋਖ ਆਦਿਕ ਗੁਣਾਂ ਨੂੰ ਧਾਰਨ ਕਰਨ ਰੂਪ ਸ਼ਿੰਗਾਰ ਕਰਦੀਆਂ ਹਨ। ਯਥਾ :

**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥** *(ਅੰਗ : ੧੭)*

## ਸੇਜ ਸੁਖਾਲੀ; ਅਨਦਿਨੁ ਹਰਿ ਰਾਵੈ ॥

ਉਹਨਾਂ ਦੀ ਅੰਤਹਕਰਣ ਰੂਪ (ਸੇਜ) ਸੇਜਾ ਸ਼ਰਧਾ, ਸ਼ਾਂਤੀ ਆਦਿਕ ਸ਼ੁੱਭ ਗੁਣਾਂ ਦੇ ਸਹਿਤ (ਸੁਖਾਲੀ) ਸੁੱਖਾਂ ਨੂੰ ਦੇਣ ਵਾਲੀ ਹੈ ਅਤੇ ਉਹ (ਹਰਿ) ਪਤੀ ਪ੍ਰਮੇਸਰ ਦੇ ਅਨੰਦ ਨੂੰ (ਅਨਦਿਨੁ) ਰਾਤ ਦਿਨ (ਰਾਵੈ) ਮਾਣਦੀਆਂ ਹਨ।

## ਮਿਲਿ ਪ੍ਰੀਤਮ; ਸਦਾ ਸੁਖੁ ਪਾਵੈ ॥੨॥

ਉਹ (ਪ੍ਰੀਤਮ) ਪਰਮ ਪ੍ਰੇਮ ਦੇ ਅਸਪਦ ਰੂਪ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਮਿਲ ਕੇ ਸਦਾ ਰਹਿਣ ਵਾਲੇ ਆਤਮਾਨੰਦ ਰੂਪ ਅਬਿਨਾਸੀ ਸੁੱਖ ਨੂੰ (ਪਾਵੈ) ਪ੍ਰਾਪਤ ਕਰਦੀਆਂ ਹਨ।

## ਸਾ ਸੋਹਾਗਣਿ ਸਾਚੀ; ਜਿਸੁ ਸਾਚਿ ਪਿਆਰੁ ॥

ਹੇ ਭਾਈ! (ਜਿਸੁ) ਜਿੰਨ੍ਹਾਂ ਦਾ (ਸਾਚਿ) ਸਚ ਸਰੂਪ ਵਿਚ ਪਿਆਰ ਹੈ, ਉਹ ਗਿਆਨਵਾਨ ਮਹਾਤਮਾ ਰੂਪ ਸਖੀਆਂ ਸਦਾ ਹੀ (ਸਾਚੀ) ਸੱਚੀਆਂ (ਸੋਹਾਗਣਿ) ਸੁਹਾਗਵੰਤੀਆਂ ਹਨ।

## ਅਪਣਾ ਪਿਰੁ; ਰਾਖੈ ਸਦਾ ਉਰ ਧਾਰਿ ॥

ਹੇ ਭਾਈ! ਜਿਸ ਪ੍ਰਕਾਰ ਸੋਹਾਗਵੰਤ ਇਸਤਰੀਆਂ ਆਪਣੇ ਪਤੀ ਨੂੰ ਸਦਾ ਹੀ ਹਿਰਦੇ ਅੰਦਰ ਵਸਾ ਕੇ ਰੱਖਦੀਆਂ ਹਨ। ਹੋਰਨਾਂ ਪਰਾਏ ਪੁਰਖਾਂ ਵੱਲ ਨਿਗਾਹ ਨਹੀਂ ਕਰਦੀਆਂ। ਉਸੇ ਪ੍ਰਕਾਰ ਹੀ ਸੰਤਾਂ-ਭਗਤਾਂ ਰੂਪ ਸਖੀਆਂ ਆਪਣੇ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸਦਾ ਹੀ (ਉਰ) ਹਿਰਦੇ ਵਿਚ (ਧਾਰਿ) ਧਾਰ ਕੇ ਭਾਵ ਵਸਾ ਕੇ (ਰਾਖੈ) ਰੱਖਦੀਆਂ ਹਨ। ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਵੱਲ ਕਦੇ ਵੀ ਨਿਗ੍ਹਾ ਨਹੀ ਕਰਦੀਆਂ। ਐਸੀਆਂ ਸੁਹਾਗਵੰਤੀਆਂ ਧੰਨਤਾ ਯੋਗ ਹਨ।

## ਨੇੜੈ ਵੇਖੈ; ਸਦਾ ਹਦੂਰਿ ॥

ਹੇ ਭਾਈ! ਜਿੰਨ੍ਹਾਂ ਦਾ ਮਨ ਸਦਾ ਹੀ ਪ੍ਰਮੇਸਰ ਦੀ (ਹਦੂਰਿ) ਹਜ਼ੂਰੀ ਵਿਚ ਰਹਿੰਦਾ ਹੈ। ਉਹ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹਰ ਵਕਤ ਨੇੜੇ (ਵੇਖੈ) ਵੇਖਦੇ ਹਨ। ਭਾਵ ਸਦਾ ਅੰਗ ਸੰਗ ਜਾਣਦੇ ਹਨ।

## ਮੇਰਾ ਪ੍ਰਭੁ; ਸਰਬ ਰਹਿਆ ਭਰਪੂਰਿ ॥੩॥

ਉਹ ਜਾਣਦੇ ਹਨ ਕਿ ਮੇਰਾ ਸਰਬ ਕਲਾ (ਪ੍ਰਭੁ) ਸਮਰੱਥ ਅਕਾਲ ਪੁਰਖ ਵਾਹਿਗੁਰੂ (ਸਰਬ) ਸਾਰੀਆਂ ਥਾਵਾਂ ਵਿਚ (ਪੂਰਿ) ਪੂਰਾ ਲਬਾਲਬ ਭਰ (ਰਹਿਆ) ਰਿਹਾ ਹੈ ਭਾਵ ਵਿਆਪਕ ਹੋ ਰਿਹਾ ਹੈ।

## ਆਗੈ; ਜਾਤਿ ਰੂਪੁ ਨ ਜਾਇ ॥

ਹੇ ਭਾਈ! (ਆਗੈ) ਅੱਗੇ ਪ੍ਰਲੋਕ ਵਿਚ ਨਾ ਤਾਂ ਕਿਸੇ ਦਾ ਜਾਤੀ ਅਭਿਮਾਨ ਜਾਂਦਾ ਹੈ, ਨਾ ਜਾਤ ਜਾਂਦੀ ਹੈ ਅਤੇ ਨਾ ਹੀ ਕਿਸੇ ਦਾ ਰੂਪ (ਜਾਇ) ਜਾਂਦਾ ਹੈ।

**ਅਥਵਾ :** ਅੱਗੇ ਪ੍ਰਲੋਕ ਵਿਚ ਨਾ ਤਾਂ ਕਿਸੇ ਦੀ (ਜਾਤਿ) ਬੁੱਧੀ ਜਾਂਦੀ ਹੈ ਤੇ ਨਾ ਹੀ (ਰੂਪੁ) ਅਕਾਰ ਜਾਂਦਾ ਹੈ। ਭਾਵ ਸਭ ਕੁਝ ਏਥੇ ਹੀ ਰਹਿ ਜਾਂਦਾ ਹੈ। ਯਥਾ :

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥** *(ਅੰਗ : ੪੬੯)*

**ਅਥਵਾ :** ਅੱਗੇ ਪ੍ਰਲੋਕ ਵਿਚ (ਰੂਪੁ) ਦਿਲ ਦੀ ਸਫਾਈ ਤੋਂ ਬਿਨਾਂ ਕੁਝ ਵੀ (ਜਾਤਿ) ਜਾਨਿਆ (ਨ ਜਾਇ) ਨਹੀਂ ਜਾਂਦਾ ਹੈ।

## ਤੇਹਾ ਹੋਵੈ; ਜੇਹੇ ਕਰਮ ਕਮਾਇ ॥

ਹੇ ਭਾਈ! ਇਹ ਜੀਵ (ਜੇਹੇ) ਜੇਹੋ ਜਿਹੇ ਕਰਮ (ਕਮਾਇ) ਕਮਾਉਣਾ ਕਰੇਗਾ (ਤੇਹਾ) ਓਹੋ ਜਿਹਾ ਹੀ ਇਸਨੂੰ ਫਲ ਪ੍ਰਾਪਤ (ਹੋਵੈ) ਹੋਵੇਗਾ।

## ਸਬਦੇ; ਊਚੋ ਊਚਾ ਹੋਇ ॥

ਜਿਹੜਾ ਪੁਰਖ ਗੁਰੂ ਸਾਹਿਬ ਜੀ ਦੇ (ਸਬਦੇ) ਸ਼ਬਦ ਦੀ ਕਮਾਈ ਕਰੇਗਾ ਉਹ ਬ੍ਰਹਮਾ ਆਦਿਕ (ਊਚੋ) ਉਚਿਆਂ ਤੋਂ ਵੀ (ਊਚਾ) ਉੱਚੇ ਮਰਾਤਬੇ ਵਾਲਾ (ਹੋਇ) ਹੋ ਜਾਵੇਗਾ। **ਵਾ:** (ਊਚੋ) ਉੱਚੇ ਬ੍ਰਹਮ ਸਰੂਪ ਦੀ ਅਭੇਦਤਾ ਰੂਪ ਪਦਵੀ ਨੂੰ ਪ੍ਰਾਪਤ ਕਰਕੇ ਉੱਚਾ ਹੋ ਜਾਵੇਗਾ।

## ਨਾਨਕ; ਸਾਚਿ ਸਮਾਵੈ ਸੋਇ ॥੪॥੮॥੪੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਹੋਰ ਕੀ ਦੱਸਣਾ ਕਰੀਏ (ਸੋਇ) ਉਹ ਸ਼ਬਦ ਦੀ

ਕਮਾਈ ਕਰਨ ਵਾਲਾ ਤਾਂ ਪ੍ਰਮੇਸਰ ਦੇ (ਸਾਚਿ) ਸਚ ਸਰੂਪ ਵਿਚ ਇਸ ਤਰ੍ਹਾਂ (ਸਮਾਵੈ) ਅਭੇਦ ਹੋ ਜਾਵੇਗਾ, ਜਿਵੇਂ ਜਲ ਵਿਚ ਜਲ ਮਿਲ ਜਾਂਦਾ ਹੈ। ਯਥਾ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥** (ਅੰਗ : ੨੭੮)

## ਆਸਾ ਮਹਲਾ ੩ ॥

## ਭਗਤਿ ਰਤਾ ਜਨੁ; ਸਹਜਿ ਸੁਭਾਇ ॥

ਹੇ ਭਾਈ ! ਪ੍ਰਮੇਸਰ ਦੇ ਭਗਤ ਜਨ ਤਾਂ (ਸਹਜਿ ਸੁਭਾਇ) ਸੁਤੇ ਸਿੱਧ ਸੁਭਾਵਕ ਹੀ ਭਗਤੀ ਵਿਚ (ਰਤਾ) ਰੰਗੇ ਰਹਿੰਦੇ ਹਨ।

**ਅਥਵਾ :** ਜੋ ਸੁਤੇ ਸਿੱਧ ਸੁਭਾਵਕ ਮਹਾਰਾਜ ਦੀ ਭਗਤੀ ਵਿਚ ਰੰਗੇ ਹੋਏ ਹਨ, ਉਹ ਹੀ ਮਹਾਰਾਜ ਸਾਹਿਬ ਜੀ ਦੇ (ਜਨੁ) ਪਿਆਰੇ ਭਗਤ ਹਨ।

**ਅਥਵਾ :** ਜਿਹੜਾ ਪ੍ਰੇਮੀ (ਜਨੁ) ਪੁਰਖ ਪ੍ਰਮੇਸਰ ਦੀ (ਭਗਤਿ) ਭਗਤੀ ਵਿਚ (ਰਤਾ) ਰੰਗਿਆ ਹੋਇਆ ਹੈ। ਉਸ ਦੇ ਅੰਦਰ (ਸਹਜਿ) ਸ਼ਾਂਤੀ (ਸੁਭਾਇ) ਸੁਭਾਅ ਪੈਦਾ ਹੋ ਜਾਂਦਾ ਹੈ। **ਵਾ:** ਉਹਨਾਂ ਦੇ ਅੰਦਰ ਸਹਜੇ ਹੀ ਪ੍ਰਮੇਸਰ ਦੇ (ਸੁ+ਭਾਇ) (ਸੁ) ਸ੍ਰੇਸ਼ਟ ਬ੍ਰਹਮ ਗਿਆਨ ਦਾ (ਭਾਇ) ਪ੍ਰਕਾਸ਼ ਸਹਜੇ ਹੀ ਹੋ ਜਾਂਦਾ ਹੈ।

## ਗੁਰ ਕੈ ਭੈ; ਸਾਚੈ ਸਾਚਿ ਸਮਾਇ ॥

ਸਤਿਗੁਰੂ ਸਾਹਿਬ ਜੀ ਦੇ ਭੈ ਵਿਚ ਰਹਿਣੇ ਕਰਕੇ ਜਿੰਨ੍ਹਾਂ ਦੇ ਔਗੁਣ ਮਿਟ ਜਾਂਦੇ ਹਨ। ਉਹ (ਸਾਚੈ) ਸਚੇ ਨਾਮ ਨੂੰ ਜਪ ਕਰਕੇ (ਸਾਚਿ) ਸਚ ਸਰੂਪ ਵਿਚ (ਸਮਾਇ) ਸਮਾ ਜਾਂਦੇ, ਅਭੇਦ ਹੋ ਜਾਂਦੇ ਹਨ।

## ਬਿਨੁ ਗੁਰ ਪੂਰੇ; ਭਗਤਿ ਨ ਹੋਇ ॥

ਹੇ ਭਾਈ ! (ਪੂਰੇ) ਪੂਰਿਆਂ (ਗੁਰ) ਸਤਿਗੁਰਾਂ ਦੀ ਸ਼ਰਣ ਗ੍ਰਹਿਣ ਕੀਤੇ ਤੋਂ (ਬਿਨੁ) ਬਗੈਰ ਕਿਸੇ ਤੋਂ ਵੀ (ਭਗਤਿ) ਭਗਤੀ ਨਹੀਂ (ਹੋਇ) ਹੋ ਸਕਦੀ।

## ਮਨਮੁਖ ਰੁੰਨੇ; ਅਪਨੀ ਪਤਿ ਖੋਇ ॥੧॥

ਹੇ ਭਾਈ ! (ਮਨ+ਮੁਖ) ਆਪਣੇ ਮਨ ਨੂੰ (ਮੁਖ) ਮੁਖੀ ਬਣਾਉਣ ਵਾਲੇ ਤਾਂ (ਰੁੰਨੇ) ਰੋਂਦੇ ਹੀ ਦੇਖੇ ਜਾਂਦੇ ਹਨ ਕਿਉਂਕਿ ਉਹ ਆਪਣੀ (ਪਤਿ) ਇੱਜ਼ਤ ਨੂੰ ਕਾਮ, ਕ੍ਰੋਧ ਆਦਿਕ ਵਿਕਾਰਾਂ ਵਿਚ **ਵਾ:** ਭੇਖਾਂ ਦੇ ਪਾਖੰਡ ਬਣਾਉਣ ਵਿੱਚ ਹੀ (ਖੋਇ) ਗਵਾ ਲੈਂਦੇ ਹਨ। ਇਸ ਕਰਕੇ,

## ਮੇਰੇ ਮਨ; ਹਰਿ ਜਪਿ, ਸਦਾ ਧਿਆਇ ॥

ਹੇ ਮੇਰੇ ਪਿਆਰੇ ਮਨਾ ! ਤੂੰ (ਹਰਿ) ਹਰੀ ਪ੍ਰਮੇਸਰ ਨੂੰ ਬਾਣੀ ਕਰਕੇ (ਜਪਿ) ਜਪਿਆ ਕਰ ਅਤੇ ਮਨ ਦੀ ਬਿਰਤੀ ਨੂੰ ਧੇਆਕਾਰ ਕਰਕੇ ਸਦਾ ਉਸ ਪ੍ਰਮੇਸਰ ਨੂੰ (ਧਿਆਇ) ਧਿਆਇਆ ਕਰ।

## ਸਦਾ ਅਨੰਦੁ ਹੋਵੈ ਦਿਨੁ ਰਾਤੀ; ਜੋ ਇਛੈ ਸੋਈ ਫਲੁ ਪਾਇ ॥੧॥ ਰਹਾਉ ॥

ਫਿਰ ਤੈਨੂੰ ਸਦਾ ਰਹਿਣ ਵਾਲਾ ਅਨੰਦ ਦਿਨ (ਰਾਤੀ) ਰਾਤ ਹਰ ਵਕਤ ਪ੍ਰਾਪਤ ਹੋਵੇਗਾ **ਵਾ:** ਤੈਨੂੰ (ਦਿਨੁ ਰਾਤੀ) ਅਵਿਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਚੜ੍ਹ ਜਾਵੇਗਾ ਅਤੇ ਤੂੰ (ਜੋ) ਜਿਹੜੀ ਵੀ (ਇਛੈ)

ਇੱਛਾ ਕਰੇਂਗਾ। (ਸੋਈ) ਓਹੀ ਧਰਮ, ਅਰਥ, ਕਾਮ, ਮੋਖ ਆਦਿਕ ਫਲ (ਪਾਇ) ਪ੍ਰਾਪਤ ਕਰ ਲਵੇਂਗਾ।

**ਪ੍ਰਸ਼ਨ :** ਇਹ ਪੂਰਨ ਅਨੰਦ ਕਿਥੋਂ ਪ੍ਰਾਪਤ ਹੁੰਦਾ ਹੈ?

## ਗੁਰ ਪੂਰੇ ਤੇ; ਪੂਰਾ ਪਾਏ ॥

**ਉੱਤਰ :** ਹੇ ਭਾਈ! (ਪੂਰੇ) ਪੂਰਿਆਂ (ਗੁਰ) ਸਤਿਗੁਰਾਂ (ਤੇ) ਤੋਂ ਹੀ ਪੂਰਾ ਅਨੰਦ, ਪੂਰਾ ਸੁੱਖ **ਵਾ:** ਪੂਰਾ ਗਿਆਨ (ਪਾਏ) ਪਾਇਆ ਜਾਂਦਾ ਹੈ।

## ਹਿਰਦੈ ਸਬਦੁ; ਸਚੁ ਨਾਮੁ ਵਸਾਏ ॥

ਇਸ ਲਈ ਗੁਰਾਂ ਦੇ (ਸਬਦੁ) ਉਪਦੇਸ਼ ਦੁਆਰਾ (ਸਚੁ) ਸੱਚੇ ਨਾਮ ਨੂੰ ਹਿਰਦੇ ਵਿਚ (ਵਸਾਏ) ਵਸਾਉਣਾ ਕਰੋ।

**ਅਥਵਾ :** ਜੇਕਰ ਕੋਈ ਸਚੇ ਨਾਮ ਨੂੰ ਹਿਰਦੇ ਵਿਚ ਵਸਾ ਲਵੇ ਤਾਂ ਉਸਨੂੰ ਹਿਰਦੇ ਵਿਚੋਂ ਹੀ (ਸਬਦੁ) ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ।

## ਅੰਤਰੁ ਨਿਰਮਲੁ; ਅੰਮ੍ਰਿਤ ਸਰਿ ਨਾਏ ॥

ਹੇ ਭਾਈ! ਜਿਹੜੇ ਸ਼ਰਧਾ ਭਾਵਨਾ ਸਹਿਤ ਸਤਿਗੁਰਾਂ ਦੇ (ਅੰਮ੍ਰਿਤ) ਅੰਮ੍ਰਿਤਸਰ ਸਾਹਿਬ (ਸਰਿ) ਸਰੋਵਰ ਵਿਚ (ਨਾਏ) ਇਸ਼ਨਾਨ ਕਰਦੇ ਹਨ। ਉਹਨਾਂ ਦੇ ਮਨ, (ਅੰਤਰੁ) ਅੰਦਰੋਂ (ਨਿਰਮਲੁ) ਪਾਪਾਂ ਅਤੇ ਵਿਕਾਰਾਂ ਦੀ ਮੈਲ ਤੋਂ ਰਹਿਤ ਹੋ ਕੇ ਉੱਜਲ ਹੋ ਜਾਂਦੇ ਹਨ।

**ਅਥਵਾ :** ਜਿਹੜੇ ਸਾਧਸੰਗਤ ਰੂਪ (ਸਰਿ) ਸਰੋਵਰ ਦੇ ਅੰਮ੍ਰਿਤ ਨਾਮ ਰੂਪ ਜਲ ਵਿਚ ਇਸ਼ਨਾਨ ਕਰਦੇ ਹਨ। ਉਹਨਾਂ ਦੇ ਚਿੱਤ ਅੰਦਰੋਂ (ਨਿਰਮਲੁ) ਉੱਜਲ ਹੋ ਜਾਂਦੇ ਹਨ।

**ਅਥਵਾ :** ਆਪਣੇ ਮਨ ਨੂੰ (ਨਿਰਮਲੁ) ਉੱਜਲ ਕਰਨ ਲਈ (ਅੰਤਰੁ) ਅੰਦਰ ਜੋ ਆਤਮਾ ਰੂਪ ਅੰਮ੍ਰਿਤ (ਸਰਿ) ਸਰੋਵਰ ਹੈ, ਉਸ ਵਿਚ (ਨਾਏ) ਇਸ਼ਨਾਨ ਕਰਨਾ ਕਰੋ।

**ਅਥਵਾ :** ਜਿਹੜਾ ਆਪਣੇ ਅੰਦਰੋਂ ਹੀ ਪ੍ਰਮੇਸਰ ਦੇ ਅਨੰਦ ਰੂਪ ਅੰਮ੍ਰਿਤ ਸਰੋਵਰ ਵਿਚ ਨਹਾਉਂਦਾ ਹੈ। ਉਸ ਦਾ ਰਿਦਾ ਮਲ ਵਿਖੇਪ, ਆਵਰਨ ਆਦਿਕਾਂ ਦੀ ਮੈਲ ਤੋਂ ਰਹਿਤ ਹੋ ਕੇ (ਨਿਰਮਲੁ) ਉੱਜਲ ਭਾਵ ਸ਼ੁੱਧ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਦਾ ਹਿਰਦਾ ਅੰਦਰੋਂ (ਨਿਰਮਲੁ) ਉੱਜਲ ਹੋ ਗਿਆ ਹੈ। ਉਹ ਬ੍ਰਹਮ ਰੂਪ ਅੰਮ੍ਰਿਤ ਸਰੋਵਰ ਦੇ ਇਸ਼ਨਾਨੀ ਹੋ ਜਾਂਦੇ ਹਨ। ਭਾਵ ਉਹ ਬ੍ਰਹਮ ਪ੍ਰਮੇਸ਼ਰ ਵਿੱਚ ਹੀ ਸਮਾ ਜਾਂਦੇ ਹਨ।

## ਸਦਾ ਸੂਚੇ; ਸਾਚਿ ਸਮਾਏ ॥੨॥

ਜਿਹੜੇ (ਸਦਾ) ਹਰ ਵਕਤ (ਸਾਚਿ) ਸਚੇ ਨਾਮ ਵਿਚ (ਸਮਾਏ) ਮਿਲੇ ਹੋਏ ਹਨ, ਉਹ ਸਦਾ ਹੀ (ਸੂਚੇ) ਸੁੱਚੇ, ਪਵਿੱਤਰ ਹਨ ਭਾਵ ਉਹਨਾਂ ਦੇ ਜੀਵਨ ਨਿਰਵਿਕਾਰ ਹਨ।

## ਹਰਿ ਪ੍ਰਭੁ ਵੇਖੈ; ਸਦਾ ਹਜੂਰਿ ॥

ਉਹ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਨੂੰ ਸਦਾ ਹੀ (ਹਜੂਰਿ) ਨੇੜੇ ਤੋਂ ਨੇੜੇ ਭਾਵ ਸਾਹਮਣੇ ਹਾਜ਼ਰ ਹੀ (ਵੇਖੈ) ਵੇਖਦੇ ਹਨ।

## ਗੁਰ ਪਰਸਾਦਿ; ਰਹਿਆ ਭਰਪੂਰਿ ॥

ਉਹ (ਗੁਰ) ਸਤਿਗੁਰਾਂ ਦੀ (ਪਰਸਾਦਿ) ਕਿਰਪਾ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਰਪੂਰਿ) ਵਿਆਪਕ ਹੋ (ਰਹਿਆ) ਰਿਹਾ ਵੇਖਦੇ ਹਨ।

## ਜਹਾ ਜਾਉ; ਤਹ ਵੇਖਾ ਸੋਇ ॥

ਉਹ ਗੁਰਮੁਖ ਲੋਕ-ਪ੍ਰਲੋਕ ਵਿਚ (ਜਹਾ) ਜਿਥੇ ਵੀ (ਜਾਉ) ਜਾਂਦੇ ਹਨ। (ਤਹ) ਉਥੇ ਹੀ (ਸੋਇ) ਉਸ ਪ੍ਰਮੇਸਰ ਨੂੰ ਹੀ (ਵੇਖਾ) ਵੇਖਣਾ ਕਰਦੇ ਹਨ।

## ਗੁਰ ਬਿਨੁ; ਦਾਤਾ ਅਵਰੁ ਨ ਕੋਇ ॥੩॥

(ਗੁਰ) ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ ਅਵਰ ਅਸਥਾਨ ਵਿਚ ਹੋਰ (ਕੋਇ) ਕੋਈ ਵੀ ਦਾਤਾ ਨਹੀ ਹੈ। ਭਾਵ ਇਕ ਸਤਿਗੁਰੂ ਸਾਹਿਬ ਜੀ ਹੀ ਅੰਮ੍ਰਿਤ ਨਾਮ ਦੇ ਦਾਤੇ ਹਨ। ਯਥਾ :

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥** (ਅੰਗ : ੨੫੭)

## ਗੁਰੁ ਸਾਗਰੁ; ਪੂਰਾ ਭੰਡਾਰ ॥

ਸਤਿਗੁਰੂ ਸਾਹਿਬ ਜੀ ਸ਼ੁਭ ਗੁਣਾਂ ਦੇ (ਸਾਗਰੁ) ਸਮੁੰਦਰ ਅਤੇ ਨਾਮ ਦੇ (ਪੂਰਾ) ਪੂਰਨ ਭੰਡਾਰ ਹਨ।

**ਅਥਵਾ :** ਪੂਰਨ ਸਤਿਗੁਰੂ ਸਾਹਿਬ ਜੀ ਸੰਸਾਰ ਸਮੁੰਦਰ ਵਿਚ ਸ਼ੁੱਭ ਗੁਣਾਂ ਦੇ (ਪੂਰਾ) ਪੂਰੇ ਭਰੇ ਹੋਏ (ਭੰਡਾਰ) ਖਜ਼ਾਨੇ ਹਨ।

**ਅਥਵਾ :** ਸਤਿਗੁਰੂ ਸਾਹਿਬ ਜੀ ਸੰਸਾਰ ਸਮੁੰਦਰ ਵਿਚੋਂ ਮਾਨ ਸਰੋਵਰ ਦੀ ਨਿਆਈਂ ਹਨ ਅਤੇ ਸਤਿਗੁਰਾਂ ਦੀ ਸੰਗਤ ਸ਼ੁਭ ਗੁਣਾਂ ਦਾ ਪੂਰਨ (ਭੰਡਾਰ) ਖਜ਼ਾਨਾ ਹੈ ਭਾਵ ਜਿਸ ਪ੍ਰਕਾਰ ਖੀਰ ਸਮੁੰਦਰ ਵਿਚੋਂ ਚੌਦਾਂ ਰਤਨ ਨਿਕਲੇ ਸਨ। ਉਸੇ ਪ੍ਰਕਾਰ ਹੀ ਗੁਰੂ ਸਾਹਿਬ ਜੀ ਦੀ ਸੰਗਤ ਵਿਚੋਂ ਸ਼ੁਭ ਗੁਣਾਂ ਰੂਪ ਰਤਨ ਪ੍ਰਾਪਤ ਹੁੰਦੇ ਹਨ।

**"ਸ੍ਰੀ, ਮਨਿ, ਰੰਭਾ, ਬਾਰਨੀ ਧਨੁਖ ਧਨੰਤਰ ਬਾਜ।**
**ਕਾਮਧੇਨ, ਵਿਖ, ਸਸਿ ਕਲਪਤਰ ਸੰਖ ਅਮੀ ਗਜਰਾਜ।"** (ਸ਼ਾਸਤ੍ਰ ਪ੍ਰਮਾਣ)

ਸਤਿਗੁਰੂ ਰੂਪ ਸਮੁੰਦਰ ਵਿਚੋਂ (ਸ੍ਰੀ) ਭਗਤੀ ਰੂਪ ਲੱਛਮੀ, ਸ਼ਰਧਾ ਰੂਪ (ਮਨਿ) ਕੌਸਤਕ ਮਣੀ (ਰੰਭਾ) ਅਪੱਛਰਾ ਦੀ ਨਿਆਈਂ ਸ਼ਾਂਤੀ, (ਬਾਰਨੀ) ਸ਼ਰਾਬ ਦੀ ਨਿਆਈਂ ਪ੍ਰੇਮ, ਧਨੁਖ ਦੀ ਨਿਆਈਂ ਧਰਮ, ਧਨੰਤਰ ਵੈਦ ਦੀ ਨਿਆਈਂ ਉੱਦਮ, ਬਿਰਤੀ ਨੂੰ ਜੋੜਨ ਰੂਪ (ਬਾਜ) ਘੋੜਾ, ਕਾਮਧੇਨ ਦੀ ਨਿਆਈਂ ਸਾਧਸੰਗਤ, ਸਾਧਸੰਗਤ ਦੀ ਨਿੰਦਿਆ ਰੂਪ (ਵਿਖ) ਜ਼ਹਿਰ ਤੋਂ ਹਟਾਉਣਾ, (ਸਸਿ) ਚੰਦਰਮਾ ਦੀ ਨਿਆਈਂ ਬੈਰਾਗ, ਕਲਪਤਰ ਦੀ ਨਿਆਈਂ ਅਭਿਆਸ, ਸੰਖ ਦੀ ਨਿਆਈਂ ਕੀਰਤਨ, (ਅਮੀ) ਅੰਮ੍ਰਿਤ ਦੀ ਨਿਆਈਂ ਨਾਮ ਅਤੇ ਬ੍ਰਹਮਾਕਾਰ ਬਿਰਤੀ ਰੂਪ (ਗਜਰਾਜ) ਹਾਥੀ ਆਦਿਕ ਰਤਨ ਪ੍ਰਾਪਤ ਹੁੰਦੇ ਹਨ। ਇਸ ਪ੍ਰਕਾਰ ਸਤਿਗੁਰੂ ਸਾਹਿਬ ਸਾਗਰ ਦੀ ਨਿਆਈਂ ਰਤਨਾਂ ਕਰਕੇ ਪੂਰਨ ਖਜ਼ਾਨੇ ਹਨ।

## ਊਤਮ ਰਤਨ; ਜਵਾਹਰ ਅਪਾਰ ॥

ਐਸੇ ਸਤਿਗੁਰੂ ਰੂਪ ਸਮੁੰਦਰ ਵਿਚੋਂ ਸਤ, ਸੰਤੋਖ ਆਦਿਕ ਗੁਣਾਂ ਰੂਪ (ਊਤਮ) ਉੱਤਮ (ਰਤਨ) ਹੀਰੇ ਅਤੇ ਵੈਰਾਗਾਦਿਕ ਰੂਪ (ਅਪਾਰ) ਪਾਰਾਵਾਰ ਤੋਂ ਰਹਿਤ ਜਵਾਹਰਾਤ ਮਿਲਦੇ ਹਨ।

**ਅਥਵਾ :** ਉੱਥੇ ਸੰਗਤ ਵਿਚ (ਅਪਾਰ) ਪਾਰਾਵਾਰ ਤੋਂ ਰਹਿਤ ਸ਼ੁੱਧ ਸਤੋਗੁਣ ਰੂਪ ਉੱਤਮਤਾ, ਵੈਰਾਗ ਰੂਪ ਰਤਨ ਅਤੇ ਗਿਆਨ ਰੂਪ ਜਵਾਹਰਾਤ ਪ੍ਰਾਪਤ ਹੁੰਦੇ ਹਨ।

## ਗੁਰ ਪਰਸਾਦੀ; ਦੇਵਣਹਾਰੁ ॥

ਜਿੰਨ੍ਹਾਂ ਉੱਤੇ (ਗੁਰ) ਗੁਰੂ ਸਾਹਿਬ ਜੀ ਦੀ (ਪਰਸਾਦੀ) ਕਿਰਪਾ ਹੁੰਦੀ ਹੈ, ਉਹਨਾਂ ਨੂੰ ਹੀ (ਦੇਵਣਹਾਰੁ) ਦਾਤਾਂ ਦੇਣ ਵਾਲਾ ਪ੍ਰਮੇਸਰ ਇਹ ਦਾਤਾਂ ਬਖਸ਼ਦਾ ਹੈ।

## ਨਾਨਕ; ਬਖਸੇ ਬਖਸਣਹਾਰੁ ॥੪॥੯॥੪੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਉਹਨਾਂ ਗੁਰਮੁਖਾਂ ਨੂੰ (ਬਖਸਣਹਾਰੁ) ਬਖਸ਼ਣ ਵਾਲਾ ਪ੍ਰਮੇਸਰ (ਬਖਸੇ) ਬਖਸ਼ ਲੈਂਦਾ ਹੈ। **ਵਾ:** ਉਹਨਾਂ ਦੇ ਪਿੱਛੇ ਸੰਸਾਰ ਨੂੰ ਵੀ ਬਖਸ਼ ਲੈਂਦਾ ਹੈ।

### ਆਸਾ ਮਹਲਾ ੩ ॥

## ਗੁਰੁ ਸਾਇਰੁ; ਸਤਿਗੁਰੁ ਸਚੁ ਸੋਇ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਤਾਂ (ਗੁਰੁ) ਵੱਡੇ (ਸਾਇਰੁ) ਸਮੁੰਦਰ ਦੀ ਨਿਆਈਂ ਹਨ। ਜਿੰਨ੍ਹਾਂ ਦੇ ਅੰਦਰ (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ (ਸੋਇ) ਸਿਫਤ ਰੂਪ ਅੰਮ੍ਰਿਤ ਜਲ ਭਰਿਆ ਹੋਇਆ ਹੈ।

**ਅਥਵਾ :** ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਬਾਣੀ ਰੂਪ ਕਾਵਿ ਦੇ ਉਚਾਰਨੇ ਵਾਲੇ (ਸਾਇਰੁ) ਕਵੀਸ਼ਰ ਹਨ।

**ਪ੍ਰਸ਼ਨ :** ਕਿਸ ਤਰ੍ਹਾਂ ਦੇ ਕਵੀਸ਼ਰ ਹਨ?

**ਉੱਤਰ :** ਉਹ (ਸਤਿ+ਗੁਰੁ) (ਸਤਿ) ਤ੍ਰਈ ਕਾਲ ਅਬਾਧ **"ਤ੍ਰਈ ਕਾਲ ਅਬਾਧਤਤ੍ਵੰ ਸਤੱਤ੍ਵੰ ॥"** (ਗੁਰੁ) ਚੇਤਨ ਸਰੂਪ (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ (ਸੋਇ) ਉਸਤਤੀ ਕਰਨ ਵਾਲੇ **ਵਾ:** ਸਚੇ ਪ੍ਰਮੇਸਰ ਦੇ ਸਰਗੁਣ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਉਸਤਤੀ ਕਰਨ ਵਾਲੇ ਕਵੀਸ਼ਰ ਹਨ।

**ਅਥਵਾ :** ਜਿਹੜੇ ਸਤਿਗੁਰੂ ਸਾਹਿਬ ਜੀ ਸ਼ੁਭ ਗੁਣਾਂ ਦੇ (ਸਾਇਰੁ) ਸਮੁੰਦਰ ਹਨ। ਉਹਨਾਂ ਸਤਿਗੁਰਾਂ ਦੀ (ਸੋਇ) ਸ਼ੋਭਾ ਵੀ (ਸਚੁ) ਸੱਚੀ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਆਪ ਹੀ ਸੰਸਾਰ (ਸਾਇਰੁ) ਸਮੁੰਦਰ ਵਿਚ ਸਿੱਖਾਂ ਦੇ ਤਾਈਂ (ਗੁਰੁ) ਚੇਤਨ ਸਰੂਪ (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ (ਸੋਇ) ਸ਼ੋਭਾ ਨੂੰ ਦੇਣ ਵਾਲੇ ਹਨ।

## ਪੂਰੈ ਭਾਗਿ; ਗੁਰ ਸੇਵਾ ਹੋਇ ॥

ਜਿੰਨ੍ਹਾਂ ਦੇ (ਪੂਰੈ) ਪੂਰਨ ਭਾਗ ਹਨ। ਉਹਨਾਂ ਤੋਂ ਹੀ ਸੱਚੇ (ਗੁਰ) ਸਤਿਗੁਰੂ ਸਾਹਿਬ ਜੀ ਦੀ ਸੇਵਾ (ਹੋਇ) ਹੁੰਦੀ ਹੈ। ਭਾਵ ਪੂਰੇ ਭਾਗਾਂ ਤੋਂ ਬਿਨਾਂ ਕੋਈ ਵੀ ਗੁਰਾਂ ਦੀ ਸੇਵਾ ਨਹੀਂ ਕਰ ਸਕਦਾ।

### ਅੰਗ : ੩੬੪

## ਸੋ ਬੂਝੈ; ਜਿਸੁ ਆਪਿ ਬੁਝਾਏ ॥

ਇਸ ਗੱਲ ਨੂੰ (ਸੋ) ਓਹੀ (ਬੂਝੈ) ਸਮਝ ਸਕਦਾ ਹੈ, ਜਿਸ ਨੂੰ ਸਤਿਗੁਰੂ ਸਾਹਿਬ ਜੀ ਆਪ (ਬੁਝਾਏ) ਸਿੱਖਿਆ ਦੇ ਕੇ ਸਮਝਾ ਦਿੰਦੇ ਹਨ।

**ਪ੍ਰਸ਼ਨ :** ਕਿਵੇਂ ਸਮਝਦੇ ਹਨ?

## ਗੁਰ ਪਰਸਾਦੀ; ਸੇਵ ਕਰਾਏ ॥੧॥

**ਉੱਤਰ :** ਗੁਰਮੁਖ ਜਨ ਇਸ ਤਰ੍ਹਾਂ ਨਿਸ਼ਚਾ ਕਰਦੇ ਹਨ ਕਿ ਹੇ ਭਾਈ ! ਜਿੰਨ੍ਹਾਂ ਦੇ ਉੱਪਰ ਸਤਿਗੁਰੂ ਸਾਹਿਬ ਜੀ (ਪਰਸਾਦੀ) ਕਿਰਪਾ ਦ੍ਰਿਸ਼ਟੀ ਕਰਦੇ ਹਨ। ਉਹਨਾਂ ਤੋਂ ਆਪ ਨਾਮ ਜਪਣ ਤੇ ਹੋਰਨਾਂ ਨੂੰ ਨਾਮ ਜਪਾਉਣ ਰੂਪ ਸੇਵਾ (ਕਰਾਏ) ਕਰਵਾਉਂਦੇ ਹਨ।

**ਅਥਵਾ :** ਉਹ ਵਾਹਿਗੁਰੂ ਗੁਰਾਂ ਦੀ ਕਿਰਪਾ ਦੁਆਰਾ ਜਿੰਨ੍ਹਾਂ ਤੋਂ ਨਾਮ ਜਪਣ ਦੀ ਸੇਵਾ ਕਰਵਾਉਂਦਾ ਹੈ।

## ਗਿਆਨ ਰਤਨਿ; ਸਭ ਸੋਝੀ ਹੋਇ ॥

ਉਹਨਾਂ ਨੂੰ ਗਿਆਨ ਰੂਪ ਰਤਨ ਦੁਆਰਾ (ਸਭ) ਸਾਰੀ (ਸੋਝੀ) ਗਿਆਤ ਪ੍ਰਾਪਤ (ਹੋਇ) ਹੋ ਜਾਂਦੀ ਹੈ।

**ਅਥਵਾ :** ਸਤਿਗੁਰੂ ਜੀ ਦੇ ਬਖਸ਼ਿਸ਼ ਕੀਤੇ ਹੋਏ ਸ਼ਬਦ ਕਰਕੇ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਗਿਆਨ ਤੇ (ਰਤਨਿ) ਵੈਰਾਗ ਕਰਕੇ ਲੋਕ ਪ੍ਰਲੋਕ ਦੀ (ਸਭ) ਸਾਰੀ (ਸੋਝੀ) ਸਮਝ (ਹੋਇ) ਹੋ ਆਉਂਦੀ ਹੈ।

## ਗੁਰ ਪਰਸਾਦਿ ਅਗਿਆਨੁ ਬਿਨਾਸੈ;
## ਅਨਦਿਨੁ ਜਾਗੈ ਵੇਖੈ ਸਚੁ ਸੋਇ ॥੧॥ ਰਹਾਉ ॥

ਹੇ ਭਾਈ ! ਗੁਰਾਂ ਦੀ (ਪਰਸਾਦਿ) ਕਿਰਪਾ ਹੋਣ 'ਤੇ ਜਿਸ ਦੇ ਅੰਦਰੋਂ ਅਗਿਆਨ ਦਾ ਹਨੇਰਾ (ਬਿਨਾਸੈ) ਨਾਸ਼ ਹੋ ਜਾਂਦਾ ਹੈ। ਉਸ ਦਾ ਮਨ (ਅਨਦਿਨੁ) ਰਾਤ ਦਿਨੇ ਗਿਆਨ ਵਿਚ (ਜਾਗੈ) ਜਾਗ ਪੈਂਦਾ ਹੈ। ਫਿਰ (ਸੋਇ) ਉਹ ਸਾਰੀਆਂ ਥਾਵਾਂ ਵਿਚ (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹੀ (ਵੇਖੈ) ਵੇਖਦਾ ਹੈ। **ਵਾ:** ਫਿਰ ਉਹ ਹਰ ਵਕਤ ਸੱਚੇ ਪ੍ਰਮੇਸਰ ਦੀ (ਸੋਇ) ਸੋਭਾ ਕਰਦਾ ਹੈ।

## ਮੋਹੁ ਗੁਮਾਨੁ; ਗੁਰ ਸਬਦਿ ਜਲਾਏ ॥

ਉਹ ਸਰੀਰਾਂ ਦੇ ਮੋਹ ਅਤੇ ਗੁਣਾਂ ਦੇ (ਗੁਮਾਨੁ) ਹੰਕਾਰ ਨੂੰ ਗੁਰਾਂ ਦੇ ਸਬਦ ਦਾ ਅਭਿਆਸ ਕਰਕੇ, **ਵਾ:** ਬ੍ਰਹਮ ਅਭਿਆਸ ਰੂਪ ਅਗਨੀ ਨਾਲ (ਜਲਾਏ) ਸਾੜ ਦਿੰਦਾ ਹੈ।

## ਪੂਰੇ ਗੁਰ ਤੇ; ਸੋਝੀ ਪਾਏ ॥

ਇਸ ਪ੍ਰਕਾਰ ਉਹ ਪੁਰਖ (ਪੂਰੇ) ਪੂਰਿਆਂ ਗੁਰਾਂ (ਤੇ) ਤੋਂ ਸਰੂਪ ਦੀ (ਸੋਝੀ) ਸਮਝ (ਪਾਏ) ਪ੍ਰਾਪਤ ਕਰ ਲੈਂਦਾ ਹੈ।

## ਅੰਤਰਿ ਮਹਲੁ; ਗੁਰ ਸਬਦਿ ਪਛਾਣੈ ॥

ਹੇ ਭਾਈ ! ਜੋ ਹਿਰਦੇ (ਅੰਤਰਿ) ਅੰਦਰ (ਮਹਲੁ) ਸਾਰਿਆਂ ਲੋਕਾਂ, **ਵਾ:** ਸਰੀਰਾਂ ਰੂਪ ਮਹਿਲਾਂ ਦਾ ਮਾਲਕ, ਮਹੱਲ ਸਰੂਪ ਬ੍ਰਹਮ ਹੈ। **ਵਾ:** ਜੋ ਅੰਦਰ (ਮਹਲੁ) ਤੁਰੀਆ ਪਦ ਰੂਪ ਮਹੱਲ ਹੈ। ਉਸ ਨੂੰ (ਗੁਰ) ਸਤਿਗੁਰਾਂ ਦੇ ਸਬਦ ਦੁਆਰਾ (ਪਛਾਣੈ) ਪਛਾਣ ਲਈਦਾ ਹੈ।

## ਆਵਣ ਜਾਣੁ ਰਹੈ; ਥਿਰੁ ਨਾਮਿ ਸਮਾਣੇ ॥੨॥

ਹੇ ਭਾਈ ! ਜਿਸ ਦੀ ਬਿਰਤੀ (ਥਿਰੁ) ਇਸਥਿਤ ਹੋ ਕੇ ਨਾਮ ਵਿਚ (ਸਮਾਣੇ) ਸਮਾਈ ਭਾਵ ਮਿਲੀ ਰਹਿੰਦੀ ਹੈ। ਉਹ ਇਸ ਸੰਸਾਰ ਵਿਚ (ਆਵਣ ਜਾਣੁ) ਅਉਣ-ਜਾਣ ਭਾਵ ਜੰਮਣ-ਮਰਣ ਤੋਂ (ਰਹੈ) ਰਹਿਤ ਹੋ ਜਾਂਦਾ ਹੈ।

**ਅਥਵਾ :** ਜਿਸ ਦਾ ਚਿਤ ਨਾਮ ਵਿਚ (ਸਮਾਣੇ) ਸਮਾ ਕੇ, ਮਿਲ ਕੇ (ਥਿਰੁ) ਇਸਥਿਤ ਹੋ ਜਾਂਦਾ ਹੈ। ਉਹ ਅਉਣ-ਜਾਣ ਤੋਂ ਰਹਿਤ ਹੋ ਜਾਂਦਾ ਹੈ। **ਵਾ:** ਉਹ ਆਉਣ-ਜਾਣ ਤੋਂ ਰਹਿਤ ਹੋ ਕੇ (ਨਾਮਿ) ਨਾਮੀ ਪ੍ਰਮੇਸ਼ਰ ਵਿਚ (ਥਿਰੁ) ਇਸਥਿਤ ਹੋ ਕੇ (ਸਮਾਣੇ) ਸਮਾ ਜਾਂਦਾ, ਅਭੇਦ ਹੋ ਜਾਂਦਾ ਹੈ।

## ਜੰਮਣੁ ਮਰਣਾ ਹੈ; ਸੰਸਾਰੁ ॥

ਹੇ ਭਾਈ ! ਜਿਸ ਪ੍ਰਮੇਸਰ ਦੇ ਹੁਕਮ ਨਾਲ ਇਸ ਸੰਸਾਰ ਵਿਚ ਜੰਮਣਾ ਤੇ ਮਰਣਾ ਬਣਿਆ ਹੋਇਆ ਹੈ।

## ਮਨਮੁਖੁ ਅਚੇਤੁ; ਮਾਇਆ ਮੋਹੁ ਗੁਬਾਰੁ ॥

ਉਸ ਪ੍ਰਮੇਸਰ ਵੱਲੋਂ (ਅਚੇਤੁ) ਭੁੱਲੇ ਹੋਏ ਮਨਮੁਖ ਲੋਕਾਂ ਦੇ ਮਨ ਵਿਚ ਮਾਇਆ ਦੇ ਮੋਹ ਦਾ (ਗੁਬਾਰੁ) ਗਾੜ੍ਹਾ

ਹਨੇਰ ਚੜ੍ਹਿਆ ਹੋਣ ਕਰਕੇ ਉਹ ਜੰਮਣ-ਮਰਣ ਵਿਚ ਪਏ ਰਹਿੰਦੇ ਹਨ। **ਵਾ:** ਉਹ ਮਨਮੁਖ ਤਾਂ ਮਾਇਆ ਦੇ ਮੋਹ ਵਿਚ ਪੈ ਕੇ (ਗੁਬਾਰੁ) ਗਵਾਰ ਭਾਵ ਬੇਸਮਝ ਹੋ ਰਹੇ ਹਨ।

## ਪਰ ਨਿੰਦਾ; ਬਹੁ ਕੂੜੁ ਕਮਾਵੈ ॥

ਉਹ (ਪਰ) ਪਰਾਈ (ਨਿੰਦਾ) ਨਿੰਦਿਆ ਕਰਦੇ ਹਨ ਅਤੇ (ਬਹੁ) ਅਨੇਕ ਤਰ੍ਹਾਂ ਨਾਲ (ਕੂੜੁ) ਝੂਠ ਦੀ ਕਮਾਈ ਹੀ (ਕਮਾਵੈ) ਕਮਾਉਂਦੇ ਹਨ।

## ਵਿਸਟਾ ਕਾ ਕੀੜਾ; ਵਿਸਟਾ ਮਾਹਿ ਸਮਾਵੈ ॥੩॥

ਜਿਸ ਪ੍ਰਕਾਰ (ਵਿਸਟਾ) ਗੰਦਗੀ ਦਾ ਕੀੜਾ (ਵਿਸਟਾ) ਗੰਦਗੀ (ਮਾਹਿ) ਵਿਚ ਹੀ (ਸਮਾਵੈ) ਸਮਾਉਂਦਾ ਹੈ। ਉਸੇ ਪ੍ਰਕਾਰ ਹੀ ਮਨਮੁਖ ਪੁਰਖ ਮਾਤਾ ਦੇ ਗਰਭ ਰੂਪ ਵਿਸਟਾ ਦੇ ਕੀੜੇ ਹਨ, ਜੋ ਇਸ ਲੋਕ ਵਿੱਚ ਵਿਸ਼ਿਆਂ ਰੂਪ ਵਿਸਟਾ ਵਿਚ ਮਿਲੇ ਰਹਿੰਦੇ ਹਨ ਅਤੇ ਮਰ ਕੇ ਗਰਭ ਆਦਿਕ ਨਰਕਾਂ ਵਿੱਚ ਪੈ ਕੇ ਵਿਸ਼ਟਾ (ਮਾਹਿ) ਵਿੱਚ ਹੀ ਜਾ (ਸਮਾਵੈ) ਸਮਾਉਂਦੇ ਹਨ।

## ਸਤਸੰਗਤਿ ਮਿਲਿ; ਸਭ ਸੋਝੀ ਪਾਏ ॥

ਹੇ ਭਾਈ! ਜੇਕਰ ਇਹ ਜੀਵ ਸਤਿਗੁਰੂ ਸਾਹਿਬ ਜੀ ਦੀ ਸਤਸੰਗਤ ਨਾਲ ਮਿਲ ਜਾਵੇ ਤਾਂ ਇਹ ਲੋਕ ਪ੍ਰਲੋਕ ਦੀ **ਵਾ:** ਪ੍ਰਮਾਰਥ ਦੀ (ਸਭ) ਸਾਰੀ (ਸੋਝੀ) ਸਮਝ (ਪਾਏ) ਪ੍ਰਾਪਤ ਕਰ ਸਕਦਾ ਹੈ।

## ਗੁਰ ਕਾ ਸਬਦੁ; ਹਰਿ ਭਗਤਿ ਦ੍ਰਿੜਾਏ ॥

ਗੁਰੂ ਸਾਹਿਬ ਜੀ (ਕਾ) ਦਾ (ਸਬਦੁ) ਉਪਦੇਸ਼ (ਹਰਿ) ਹਰੀ ਪ੍ਰਮੇਸਰ ਦੀ (ਭਗਤਿ) ਭਗਤੀ ਨੂੰ (ਦ੍ਰਿੜਾਏ) ਦ੍ਰਿੜ ਕਰਾਉਂਦਾ ਹੈ।

**ਅਥਵਾ :** ਹੇ ਭਾਈ! ਆਪ ਵੀ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਦ੍ਰਿੜ ਕਰਨਾ ਚਾਹੀਦਾ ਹੈ ਅਤੇ ਹੋਰਾਂ ਨੂੰ ਵੀ ਹਰੀ ਪ੍ਰਮੇਸਰ ਦੀ ਭਗਤੀ ਦ੍ਰਿੜ ਕਰਵਾਉਣੀ ਚਾਹੀਦੀ ਹੈ।

## ਭਾਣਾ ਮੰਨੇ; ਸਦਾ ਸੁਖੁ ਹੋਇ ॥

ਹੇ ਭਾਈ! ਜਿਹੜਾ ਪੁਰਖ ਮਹਾਰਾਜ ਜੀ ਦਾ ਭਾਣਾ (ਮੰਨੇ) ਮੰਨਦਾ ਹੈ। ਉਸ ਨੂੰ ਸਦਾ ਰਹਿਣ ਵਾਲਾ ਬ੍ਰਹਮਾਨੰਦ ਰੂਪ ਸੁੱਖ ਪ੍ਰਾਪਤ (ਹੋਇ) ਹੁੰਦਾ ਹੈ।

## ਨਾਨਕ; ਸਚਿ ਸਮਾਵੈ ਸੋਇ ॥੪॥੧੦॥੪੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ (ਸੋਇ) ਉਹ ਸੱਚ ਸਰੂਪ ਵਿਚ (ਸਮਾਵੈ) ਸਮਾ ਜਾਂਦਾ, ਅਭੇਦ ਹੋ ਜਾਂਦਾ ਹੈ ਅਤੇ ਮੁਕਤ ਹੋ ਜਾਂਦਾ ਹੈ।

## ਆਸਾ ਮਹਲਾ ੩ ਪੰਚਪਦੇ੍ ॥

**ਉਥਾਨਕਾ :** ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਬਿਰਾਜਮਾਨ ਹੋ ਕੇ, ਸੰਗਤਾਂ ਦੇ ਤਾਈਂ ਪਰਮ ਪਵਿੱਤਰ ਉਪਦੇਸ਼ ਦਿੰਦੇ ਹੋਏ ਸਦੀਵੀ ਸੁੱਖ ਨੂੰ ਪ੍ਰਾਪਤ ਕਰਨ ਦੀ ਜਾਚ ਦੱਸਣ ਵਾਸਤੇ ਆਸਾ ਰਾਗ ਵਿਚ ਸ਼ਬਦ ਉਚਾਰਨ ਕਰਦੇ ਹਨ।

**ਨੋਟ :** 'ਪੰਚਪਦੇ' ਦੇ ਪੈਰ ਵਿੱਚ ਜੋ ਦੋ ਅੰਕ ਲਿਖਿਆ ਹੈ, ਉਸਦਾ ਇਹ ਅਰਥ ਸਮਝਣਾ ਕਿ ਇੱਥੋ 'ਪੰਚਪਦੇ੍'- ਪੰਜਾਂ-ਪੰਜਾਂ ਪਉੜੀਆਂ ਵਾਲੇ ਦੋ ਸ਼ਬਦ ਅਉਣਗੇ।

## ਸਬਦਿ ਮਰੈ; ਤਿਸੁ ਸਦਾ ਅਨੰਦ ॥

ਹੇ ਭਾਈ! ਜਿਹੜਾ ਗੁਰਾਂ ਦੇ ਸਬਦ ਦੀ ਕਮਾਈ ਕਰਕੇ ਆਪਣੇ ਭੈੜੇ ਸੁਭਾਵਾਂ ਵਲੋਂ, ਦੁਬਿਧਾ ਵਲੋਂ, ਆਸਾ, ਤ੍ਰਿਸ਼ਨਾ, ਮਨਸਾ ਵਲੋਂ, ਜੀਵਤ ਭਾਵ ਵਲੋਂ **ਵਾ:** (ਸਬਦਿ) ਸੰਸਾਰ ਦੇ ਪਦਾਰਥਾਂ ਵਲੋਂ (ਮਰੈ) ਮਰ ਜਾਂਦਾ ਹੈ। **ਵਾ:** ਸਤਿਗੁਰਾਂ ਦੇ (ਸਬਦਿ) ਉਪਦੇਸ਼ ਕਰਕੇ ਸੰਸਾਰਾਕਾਰ ਬਿਰਤੀ ਵੱਲੋਂ ਮਰ ਕੇ ਬ੍ਰਹਮਾਕਾਰ ਬਿਰਤੀ ਵਿਚ ਜਿਊਂਦਾ ਹੋ ਜਾਂਦਾ ਹੈ। (ਤਿਸੁ) ਉਸ ਨੂੰ ਵਾਹਿਗੁਰੂ ਪ੍ਰਮੇਸਰ ਦਾ ਸਦਾ ਰਹਿਣ ਵਾਲਾ (ਅਨੰਦ) ਸੁਖ ਪ੍ਰਾਪਤ ਹੁੰਦਾ ਹੈ।

## ਸਤਿਗੁਰ ਭੇਟੇ; ਗੁਰ ਗੋਬਿੰਦ ॥

ਹੇ ਭਾਈ! ਜਿਹੜੇ ਸਤਿਗੁਰੂ ਸਾਹਿਬ ਜੀ ਨਾਲ ਮਿਲੇ ਹਨ, ਉਹ (ਗੁਰ) ਪੂਜਨੀਕ (ਗੋਬਿੰਦ) ਪ੍ਰਮੇਸਰ ਵਿਚ (ਭੇਟੇ) ਮਿਲ ਜਾਂਦੇ, ਅਭੇਦ ਹੋ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਨੂੰ (ਗੋਬਿੰਦ) ਪ੍ਰਮੇਸ਼ਰ ਦੇ ਸਰੂਪ (ਗੁਰ) ਪੂਜਨੀਕ ਸਤਿਗੁਰੂ ਸਾਹਿਬ ਜੀ (ਭੇਟੇ) ਮਿਲੇ ਹਨ। ਉਹ (ਗੁਰ) ਚੇਤਨ (ਗੋ) ਪ੍ਰਿਥਵੀ ਦੇ (ਬਿੰਦ) ਮਾਲਕ **ਵਾ:** ਸਾਖੀ ਰੂਪ ਪ੍ਰਮੇਸਰ ਦਾ ਹੀ ਰੂਪ ਹੋ ਜਾਂਦੇ ਹਨ।

**ਅਥਵਾ :** ਜਿਹੜਾ ਸਤਿਗੁਰਾਂ ਦੁਆਰਾ ਸ਼ਬਦ ਦੀ ਕਮਾਈ ਕਰਕੇ (ਗੁਰ) ਚੇਤਨ ਸਰੂਪ (ਗੋਬਿੰਦ) ਅਕਾਲ ਪੁਰਖ ਵਾਹਿਗੁਰੂ ਜੀ ਨਾਲ ਮਿਲ ਜਾਂਦਾ ਹੈ।

## ਨਾ ਫਿਰਿ ਮਰੈ; ਨ ਆਵੈ ਜਾਇ ॥

ਉਸ ਦਾ ਮੌਤ ਕਰਕੇ (ਫਿਰਿ) ਦੁਬਾਰਾ (ਮਰੈ) ਮਰਨਾ ਨਹੀਂ ਹੁੰਦਾ ਤੇ ਫਿਰ ਉਹ ਚੌਰਾਸੀ ਦੇ (ਫਿਰਿ) ਫੇਰੇ ਵਿਚ ਨਹੀਂ ਆਉਂਦਾ ਅਤੇ ਨਾ ਹੀ ਵਾਸ਼ਨਾ ਕਰਕੇ ਸੰਸਾਰ ਵਿਚ (ਆਵੈ) ਆਉਂਦਾ (ਜਾਇ) ਜਾਂਦਾ ਹੈ। ਭਾਵ ਉਹ ਜੰਮਣ-ਮਰਣ ਤੋਂ ਰਹਿਤ ਹੋ ਕੇ ਮੁਕਤ ਹੋ ਜਾਂਦਾ ਹੈ।

## ਪੂਰੇ ਗੁਰ ਤੇ; ਸਾਚਿ ਸਮਾਇ ॥੧॥

ਇਸ ਪ੍ਰਕਾਰ ਉਹ ਪੂਰਿਆਂ ਗੁਰਾਂ (ਤੇ) ਦੁਆਰਾ (ਸਾਚਿ) ਸੱਚ ਸਰੂਪ ਵਿਚ (ਸਮਾਇ) ਸਮਾ ਜਾਂਦਾ, ਅਭੇਦ ਹੋ ਜਾਂਦਾ ਹੈ।

## ਜਿਨ੍ ਕਉ; ਨਾਮੁ ਲਿਖਿਆ ਧੁਰਿ ਲੇਖੁ ॥

ਜਿੰਨ੍ਹਾਂ ਦੇ (ਕਉ) ਤਾਈਂ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਪ੍ਰਮੇਸ਼ਰ ਨੇ (ਧੁਰਿ) ਧੁਰੋਂ ਹੀ ਲੇਖੁ (ਲਿਖਿਆ) ਲਿਖ ਦਿੱਤਾ ਹੈ। ਉਹਨਾਂ ਨੂੰ ਸਤਿਗੁਰਾਂ ਦੁਆਰਾ ਨਾਮ ਪ੍ਰਾਪਤ ਹੋਇਆ ਹੈ। **ਵਾ:** ਉਹਨਾਂ ਨੂੰ (ਨਾਮੁ) ਪ੍ਰਸਿੱਧ ਰੂਪ ਪ੍ਰਮੇਸ਼ਰ ਦੀ ਪ੍ਰਾਪਤੀ ਹੋਈ ਹੈ।

## ਤੇ ਅਨਦਿਨੁ ਨਾਮੁ ਸਦਾ ਧਿਆਵਹਿ;
## ਗੁਰ ਪੂਰੇ ਤੇ ਭਗਤਿ ਵਿਸੇਖੁ ॥੧॥ ਰਹਾਉ ॥

(ਤੇ) ਉਹ ਅਕਾਲ ਪੁਰਖ ਵਾਹਿਗੁਰੂ ਜੀ ਦੇ ਅੰਮ੍ਰਿਤ ਨਾਮ ਨੂੰ (ਅਨਦਿਨੁ) ਰਾਤ ਦਿਨੇ ਸਦਾ ਵਾਸਤੇ

(ਧਿਆਵਹਿ) ਧਿਆਉਂਦੇ ਹਨ। **ਵਾ:** ਉਹਨਾਂ ਨੂੰ (ਅਨ+ਦਿਨੁ) ਅਵਿੱਦਿਆ ਰੂਪ (ਅਨ) ਰਾਤ ਤੋਂ ਬ੍ਰਹਮ ਗਿਆਨ ਰੂਪ ਦਿਨ ਹੋ ਗਿਆ। ਜਿਸ ਕਰਕੇ (ਤੇ) ਉਹ (ਪੂਰੇ) ਪੂਰਿਆਂ ਗੁਰਾਂ ਦੁਆਰਾ ਵਿਸ਼ੇਸ਼ ਪ੍ਰੇਮਾ ਭਗਤੀ ਕਰਦੇ ਹਨ। **ਵਾ:** ਉਹ ਪੂਰੇ ਗੁਰੂ ਸਾਹਿਬ ਜੀ ਦੇ (ਤੇ) ਪਾਸੋਂ (ਭਗਤਿ) ਭਗਤੀ ਰੂਪ (ਵਿਸੇਖੁ) ਵਿਸ਼ੇਸ਼ ਦਾਤ ਪ੍ਰਾਪਤ ਕਰਦੇ ਹਨ। ਜੋ ਹੋਰਾਂ ਗੁਰੂ ਅਖਵਾਉਣ ਵਾਲਿਆਂ ਪਾਸੋਂ ਕਦੇ ਵੀ ਪ੍ਰਾਪਤ ਨਹੀਂ ਹੁੰਦੀ ਹੈ।

## ਜਿਨ ਕਉ; ਹਰਿ ਪ੍ਰਭੁ ਲਏ ਮਿਲਾਇ ॥

ਜਿੰਨ੍ਹਾਂ (ਕਉ) ਨੂੰ (ਪ੍ਰਭੁ) ਸਮਰੱਥ (ਹਰਿ) ਹਰੀ ਅਕਾਲ ਪੁਰਖ ਪ੍ਰਮੇਸਰ ਕਿਰਪਾ ਕਰਕੇ ਆਪਣੇ ਵਿਚ (ਮਿਲਾਇ) ਮਿਲਾ (ਲਏ) ਲੈਂਦਾ ਹੈ।

## ਤਿਨ ਕੀ ਗਹਣਗਤਿ; ਕਹੀ ਨ ਜਾਇ ॥

*('ਗਹਣ-ਗਤਿ' ਬੋਲੋ)*

(ਤਿਨ) ਉਹਨਾਂ (ਕੀ) ਦੀ (ਗਹਣ+ਗਤਿ) (ਗਹਣ) ਗੁਹਜ, ਗੁਪਤ, (ਗਤਿ) ਗਤੀ, ਰੀਤੀ ਭਾਵ ਮਰਿਆਦਾ ਕਹੀ ਨਹੀਂ (ਜਾਇ) ਜਾ ਸਕਦੀ। **ਵਾ:** (ਤਿਨ) ਉਹਨਾਂ ਦੀ ਆਤਮਾ ਦੀ ਪ੍ਰਾਪਤੀ ਰੂਪ **ਵਾ:** ਪ੍ਰਮੇਸਰ ਦੀ ਅਭੇਦਤਾ ਰੂਪ (ਗਹਣ) ਕਠਿਨ (ਗਤਿ) ਹਾਲਤ, ਅਵਸਥਾ ਕਥਨ ਨਹੀਂ ਕੀਤੀ ਜਾ ਸਕਦੀ। ਭਾਵ ਉਹਨਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਦਾ ਜੋ ਅਨੰਦ ਮਿਲਿਆ ਹੋਇਆ ਹੈ, ਉਸਨੂੰ ਉਹ ਆਪ ਹੀ ਜਾਣਦੇ ਹਨ। ਕਿਉਂਕਿ ਉਹ ਅਨੰਦ ਦੀ ਅਵਸਥਾ *ਸ੍ਵੈ-ਸੰਬੇਦ ਹੈ, **ਪਰ-ਸੰਬੇਦ ਨਹੀਂ। ਇਸ ਕਰਕੇ ਕਿਸੇ ਹੋਰ ਪਾਸੋਂ ਕਥਨ ਨਹੀਂ ਕੀਤੀ ਜਾਂਦੀ।

ਜਿਸ ਤਰ੍ਹਾਂ ਤਿੱਬਤ ਦੇ ਅੰਦਰ ਉੱਚੇ ਪਹਾੜੀ ਇਲਾਕਿਆਂ ਵਿੱਚ ਕਹਿਕਲਾ ਨਾਮ ਦੀ ਇੱਕ ਕੰਧ ਹੈ, ਜਿਹੜਾ ਉਥੇ ਜਾਂਦਾ ਹੈ। ਉਹ ਉਸ ਦੇ ਰੰਗ ਭਾਗ ਨੂੰ ਵੇਖ ਕੇ ਇਤਨਾ ਮੋਹਿਤ ਹੋ ਜਾਂਦਾ ਹੈ ਕਿ ਉੱਥੋਂ ਮੁੜ ਕੇ ਨਹੀਂ ਆਉਂਦਾ। ਇਕ ਵਾਰ ਕੁਝ ਲੋਕਾਂ ਨੇ ਇੱਕ ਆਦਮੀ ਦੇ ਪੈਰਾਂ ਨੂੰ ਰੱਸਾ ਬੰਨ੍ਹ ਕੇ ਉਸ ਨੂੰ ਕਹਿਕਲਾ ਕੰਧ ਵਾਲੇ ਪਹਾੜ ਉੱਤੇ ਚੜ੍ਹਾ ਦਿੱਤਾ। ਪਰ ਜਦੋਂ ਹੀ ਉਸ ਨੂੰ ਕਹਿਕਲਾ ਦੀ ਝਲਕ ਦਿਖਾਈ ਦਿੱਤੀ ਉਸੇ ਵੇਲੇ ਪਿੱਛੋਂ ਖਿੱਚ ਲਿਆ। ਬਾਅਦ ਵਿੱਚ ਉਸ ਨੂੰ ਬਹੁਤ ਸਮਾਂ ਕਹਿਕਲਾ ਬਾਰੇ ਪੁੱਛਦੇ ਰਹੇ ਪਰ ਉਹ ਕੁਝ ਬੋਲ ਨਹੀਂ ਸਕਿਆ। ਇਸੇ ਤਰ੍ਹਾਂ ਜਿੰਨ੍ਹਾਂ ਨੇ ਇੱਕ ਵਾਰ ਆਤਮ ਸਰੂਪ ਦੀ ਪ੍ਰਾਪਤੀ ਕਰ ਲਈ, ਫਿਰ ਉਹਨਾਂ ਤੋਂ ਇਸ ਅਭੇਦਤਾ ਦਾ ਅਨੰਦ ਦੱਸਿਆ ਨਹੀਂ ਜਾਂਦਾ ਹੈ।

## ਪੂਰੇ ਸਤਿਗੁਰ; ਦਿਤੀ ਵਡਿਆਈ ॥

ਜਿੰਨ੍ਹਾਂ ਨੂੰ (ਪੂਰੇ) ਪੂਰਿਆਂ ਸਤਿਗੁਰਾਂ ਨੇ ਅੰਮ੍ਰਿਤ ਨਾਮ ਦੀ ਵਡਿਆਈ ਦਿੱਤੀ ਹੈ।

## ਊਤਮ ਪਦਵੀ; ਹਰਿ ਨਾਮਿ ਸਮਾਈ ॥੨॥

ਉਹਨਾਂ ਦੇ ਮਨ ਦੀ ਬਿਰਤੀ (ਹਰਿ) ਹਰੀ ਪ੍ਰਮੇਸਰ ਦੇ ਨਾਮ ਵਿਚ (ਸਮਾਈ) ਅਭੇਦ ਹੋਈ ਹੈ ਅਤੇ ਉਹਨਾਂ ਨੂੰ **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥"** ਰੂਪ (ਊਤਮ) ਉੱਤਮ ਪਦਵੀ ਪ੍ਰਾਪਤ ਹੋਈ ਹੈ।

**ਅਥਵਾ :** ਉਹਨਾਂ ਨੂੰ ਕੇਵਲ ਮੁਕਤੀ ਰੂਪ ਉੱਤਮ ਪਦਵੀ ਪ੍ਰਾਪਤ ਹੋਈ ਹੈ ਤੇ ਉਹ (ਨਾਮਿ) ਨਾਮੀ (ਹਰਿ) ਹਰੀ ਅਕਾਲ ਪੁਰਖ ਵਿਚ (ਸਮਾਈ) ਸਮਾ ਗਏ ਹਨ।

---

* ਜੋ ਗਿਆਨ ਆਪਣੇ ਆਪ ਦੁਆਰਾ ਕਥਨ ਕਰਨ ਯੋਗ ਹੋਵੇ ਤੇ ਜਿਸਨੂੰ ਹੋਰ ਕਿਸੇ ਸਾਧਨ ਦੁਆਰਾ ਕਥਨ ਨਾ ਕੀਤਾ ਜਾ ਸਕਦਾ ਹੋਵੇ, ਉਸ ਨੂੰ ਸ੍ਵੈ-ਸੰਬੇਦ ਗਿਆਨ ਆਖਦੇ ਹਨ।

** ਜੋ ਪਰਾਏ ਭਾਵ ਹੋਰਾਂ ਗ੍ਰੰਥਾਂ ਆਦਿਕ ਸਾਧਨਾਂ ਦੁਆਰਾ ਕਥਨ ਕੀਤਾ ਜਾ ਸਕਦਾ ਹੋਵੇ, ਉਸ ਨੂੰ ਪਰ-ਸੰਬੇਦ ਗਿਆਨ ਆਖਦੇ ਹਨ।

## ਜੋ ਕਿਛੁ ਕਰੇ; ਸੁ ਆਪੇ ਆਪਿ ॥

ਉੱਥੇ ਬ੍ਰਹਮ ਗਿਆਨ ਦੀ ਅਵਸਥਾ ਵਿਚ ਇਹ ਹੰਕਾਰ ਨਹੀਂ ਰਹਿੰਦਾ ਕਿ ਮੈ ਇਹ ਕਰ ਦਿਆਂਗਾ, ਮੈਂ ਰਿਧੀਆਂ-ਸਿਧੀਆਂ ਦੇ ਬਲ ਨਾਲ ਲੋਕਾਂ ਨੂੰ ਭਰਮਾ ਲਵਾਂਗਾ। ਬਲਕਿ ਉਹ ਜਾਣਦੇ ਹਨ ਕਿ ਉਹ ਪ੍ਰਮੇਸਰ ਪਹਿਲਾਂ (ਆਪੇ) ਆਪ ਹੀ ਜੋ (ਕਿਛੁ) ਕੁਝ (ਕਰੇ) ਕਰਦਾ ਸੀ (ਸੁ) ਉਹ ਹੁੰਦਾ ਸੀ, ਜੋ ਹੁਣ ਕਰਦਾ ਹੈ, ਉਹ ਹੁੰਦਾ ਹੈ ਤੇ ਜੋ ਅੱਗੇ ਆਪ ਕਰੇਗਾ, ਉਹ ਹੀ ਹੋਵੇਗਾ। **ਵਾ:** ਜੋ ਕੁਝ ਉਹ ਵਾਹਿਗੁਰੂ ਕਰਦਾ ਹੈ, (ਸੁ) ਉਹ ਸਭ ਕੁਝ ਆਪਣੇ ਆਪ ਭਾਵ ਸੁਤੇ ਸਿਧ ਹੀ ਹੋ ਰਿਹਾ ਹੈ ਭਾਵ ਇਹ ਸਾਰੀ ਸ੍ਰਿਸ਼ਟੀ ਸੁਤੇ ਸਿਧ ਹੀ ਪ੍ਰਮੇਸਰ ਦੇ ਹੁਕਮ ਵਿੱਚ ਚੱਲ ਰਹੀ ਹੈ।

## ਏਕ ਘੜੀ ਮਹਿ; ਥਾਪਿ ਉਥਾਪਿ ॥

ਉਹ ਅਕਾਲ ਪੁਰਖ ਵਾਹਿਗੁਰੂ ਇਤਨਾ ਸਮਰੱਥ ਹੈ ਕਿ (ਏਕ) ਇਕ ਘੜੀ ਜਿਤਨੇ ਸਮੇਂ (ਮਹਿ) ਵਿਚ ਹੀ ਜਗਤ ਨੂੰ (ਥਾਪਿ) ਸਥਾਪਨ ਕਰ ਦਿੰਦਾ ਹੈ ਭਾਵ ਪੈਦਾ ਕਰਕੇ ਇਸਥਿਤ ਕਰ ਦਿੰਦਾ ਹੈ ਅਤੇ ਇਸਥਿਤ ਹੋਇਆਂ ਨੂੰ (ਉਥਾਪਿ) ਪਰਲੋ ਕਰ ਦਿੰਦਾ ਹੈ। ਯਥਾ :

**ਖਿਨ ਮਹਿ ਥਾਪਿ ਉਥਾਪਨਹਾਰਾ ॥** (ਅੰਗ : ੨੭੬)

**ਅਥਵਾ :** ਉਹ ਵਾਹਿਗੁਰੂ ਕਿਰਪਾ ਕਰਕੇ ਗੁਰਮੁਖਾਂ ਦੇ ਮਨ ਵਿਚੋਂ ਇਕ ਘੜੀ ਵਿਚ ਹੀ ਥਾਪੇ ਹੋਏ ਆਸੁਰੀ ਸੰਪਦਾ ਵਾਲੇ ਸੁਭਾਵਾਂ ਨੂੰ (ਉਥਾਪਿ) ਪੁੱਟ ਦਿੰਦਾ ਨਾਸ਼ ਕਰ ਦਿੰਦਾ ਹੈ ਅਤੇ ਸ਼ੁਭ ਗੁਣਾਂ ਨੂੰ ਅਸਥਾਪਨ ਕਰ ਦਿੰਦਾ ਹੈ। **ਵਾ:** ਅਗਿਆਨ ਆਦਿਕ ਨੂੰ (ਉਥਾਪਿ) ਪੁੱਟ ਕੇ, ਬ੍ਰਹਮ ਗਿਆਨ ਨੂੰ (ਥਾਪਿ) ਸਥਾਪਨ ਕਰ ਦਿੰਦਾ ਹੈ।

## ਕਹਿ ਕਹਿ ਕਹਣਾ; ਆਖਿ ਸੁਣਾਏ ॥

ਹੇ ਭਾਈ ! ਜਿਹੜੇ ਲੋਕ ਪਿਛਲੇ ਰਿਸ਼ੀਆ-ਮੁਨੀਆਂ ਦੀਆਂ (ਕਹਿ) ਕਹੀਆਂ ਹੋਈਆਂ (ਕਹਿ) ਕਥਾਵਾਂ ਨੂੰ (ਆਖਿ) ਮੁੱਖ ਦੁਆਰਾ (ਕਹਣਾ) ਕਹਿਣ ਵਾਲੇ ਹੋ ਕੇ (ਸੁਣਾਏ) ਸੁਣਾਉਂਦੇ ਹਨ। **ਵਾ:** (ਆਖਿ) ਅਖਿਆਨਾ ਦੁਆਰਾ ਸੁਣਾਉਂਦੇ ਹਨ।

## ਜੇ ਸਉ ਘਾਲੇ; ਥਾਇ ਨ ਪਾਏ ॥੩॥

(ਜੇ) ਜੇਕਰ ਉਹ ਕਥਾਵਾਂ ਸੁਣਾਉਣ ਰੂਪ **ਵਾ:** ਤੀਰਥ ਯਾਤਰਾ ਆਦਿਕ ਕਰਨ ਰੂਪ (ਸਉ) ਸੈਂਕੜੇ (ਘਾਲੇ) ਘਾਲ ਕਮਾਈਆਂ ਵੀ ਕਰ ਲੈਣ। **ਵਾ:** ਤਪ ਆਦਿਕ ਦੀਆਂ ਸੈਂਕੜੇ ਘਾਲਣਾ ਵੀ (ਘਾਲੇ) ਘਾਲ ਲੈਣ ਤਾਂ ਵੀ ਕਥਾ ਵਿੱਚ ਕਥਨ ਕੀਤੀਆਂ ਗੱਲਾਂ ਨੂੰ ਆਪ ਧਾਰਨ ਨਾ ਕੀਤਾ ਹੋਣ ਕਰਕੇ ਉਹ ਸਰੂਪ ਰੂਪ (ਥਾਇ) ਥਾਂ ਦੀ (ਪਾਏ) ਪ੍ਰਾਪਤੀ ਨਹੀ ਕਰ ਸਕਦੇ।

## ਜਿਨ ਕੈ ਪੋਤੈ ਪੁੰਨੁ; ਤਿਨਾ ਗੁਰੂ ਮਿਲਾਏ ॥

ਹੇ ਭਾਈ ! ਜਿੰਨ੍ਹਾਂ (ਕੈ) ਦੇ ਹਿਰਦੇ ਰੂਪ (ਪੋਤੈ) ਖਜ਼ਾਨੇ ਵਿਚ ਪੂਰਬਲੇ ਨਿਸ਼ਕਾਮ ਕਰਮਾਂ ਰੂਪ ਪੁੰਨ ਭਰੇ ਹੋਏ ਹਨ। (ਤਿਨਾ) ਉਹਨਾਂ ਨੂੰ ਪੂਰਬਲੇ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਪ੍ਰਮੇਸਰ (ਗੁਰੂ) ਸਤਿਗੁਰੂ ਸਾਹਿਬ ਜੀ ਨਾਲ (ਮਿਲਾਏ) ਮਿਲਾ ਦਿੰਦਾ ਹੈ। **ਵਾ:** ਉਹਨਾਂ ਨੂੰ ਗੁਰੂ ਸਾਹਿਬ ਜੀ ਅਕਾਲ ਪੁਰਖ ਵਾਹਿਗੁਰੂ ਨਾਲ ਮਿਲਾ ਦਿੰਦੇ ਹਨ।

## ਸਚੁ ਬਾਣੀ; ਗੁਰੁ ਸਬਦੁ ਸੁਣਾਏ ॥

ਹੇ ਭਾਈ ! ਗੁਰੂ ਸਾਹਿਬ ਜੀ (ਸਚੁ) ਸੱਚੀ ਬਾਣੀ ਦੁਆਰਾ (ਸਬਦੁ) ਉਪਦੇਸ਼ (ਸੁਣਾਏ) ਸੁਣਾਉਂਦੇ ਹਨ।

**ਅਥਵਾ :** ਜੋ ਇਹ ਗੁਰੂ ਸਰੂਪ ਸੱਚੀ ਬਾਣੀ ਹੈ, ਇਹ (ਸਬਦੁ) ਬ੍ਰਹਮ ਦੀ ਪ੍ਰਾਪਤੀ ਦਾ (ਸਬਦੁ) ਉਪਦੇਸ਼ ਸੁਣਾਉਂਦੀ ਹੈ।

**ਜਹਾਂ ਸਬਦੁ ਵਸੈ; ਤਹਾਂ ਦੁਖੁ ਜਾਏ ॥**

(ਜਹਾਂ) ਜਿੱਥੇ ਜਿਸ ਹਿਰਦੇ ਵਿਚ ਸਤਿਗੁਰੂ ਸਾਹਿਬ ਜੀ ਦਾ (ਸਬਦੁ) ਉਪਦੇਸ਼ (ਵਸੈ) ਵੱਸ ਜਾਵੇਗਾ। (ਤਹਾਂ) ਉਥੋਂ ਅਗਿਆਨ ਦਾ ਦੁਖ **ਵਾ:** ਜੰਮਣ-ਮਰਣ ਦਾ ਦੁਖ (ਜਾਏ) ਚਲਿਆ ਜਾਵੇਗਾ।

**ਗਿਆਨਿ ਰਤਨਿ; ਸਾਚੈ ਸਹਜਿ ਸਮਾਏ ॥੪॥**

ਜਿੰਨ੍ਹਾਂ ਦੇ ਅੰਦਰ ਗਿਆਨ ਤੇ (ਰਤਨਿ) ਵੈਰਾਗ ਪ੍ਰਾਪਤ ਹੋ ਜਾਵੇਗਾ। **ਵਾ:** ਸੱਚੇ ਪ੍ਰਮੇਸਰ ਦਾ ਗਿਆਨ ਰੂਪ (ਰਤਨਿ) ਹੀਰਾ ਪ੍ਰਾਪਤ ਹੋ ਜਾਵੇਗਾ। ਉਹ ਸੰਤ ਮਹਾਂਪੁਰਖ (ਸਾਚੈ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ (ਸਹਜਿ) ਸੁਤੇ ਸਿਧ ਹੀ (ਸਮਾਏ) ਅਭੇਦ ਹੋ ਜਾਣਗੇ।

**ਨਾਵੈ ਜੇਵਡੁ; ਹੋਰੁ ਧਨੁ ਨਾਹੀ ਕੋਇ ॥**

ਹੇ ਭਾਈ! ਇਸ ਸੰਸਾਰ ਅਤੇ ਲੋਕ-ਪ੍ਰਲੋਕ ਅੰਦਰ ਸੱਚੇ ਪਾਤਸ਼ਾਹ ਵਾਹਿਗੁਰੂ ਜੀ ਦੇ (ਨਾਵੈ) ਨਾਮ (ਜੇਵਡੁ) ਜਿਤਨਾ ਵੱਡਾ ਹੋਰ (ਕੋਇ) ਕੋਈ ਧਨ ਨਹੀਂ ਹੈ।

**ਪ੍ਰਸ਼ਨ :** ਮਹਾਰਾਜ! ਇਹ ਨਾਮ ਧਨ ਪ੍ਰਾਪਤ ਕਿਸ ਨੂੰ ਹੁੰਦਾ ਹੈ?

**ਜਿਸ ਨੋ ਬਖਸੇ; ਸਾਚਾ ਸੋਇ ॥**

**ਉੱਤਰ :** ਹੇ ਭਾਈ! ਜਿਸ (ਨੋ) ਨੂੰ ਸਤਿਗੁਰੂ ਸਾਹਿਬ ਜੀ ਨਾਮ ਦੀ ਦਾਤ ਬਖਸ਼ਦੇ ਹਨ। (ਸੋਇ) ਓਹੀ ਪੁਰਖ (ਸਾਚਾ) ਸੱਚੇ ਨਾਮ ਨੂੰ ਪ੍ਰਾਪਤ ਕਰਦਾ ਹੈ। **ਵਾ:** ਉਹ (ਸੋਇ) ਉਸ ਸੱਚੇ ਵਾਹਿਗੁਰੂ ਦਾ ਰੂਪ ਹੋ ਜਾਂਦੇ ਹਨ।

**ਪੂਰੈ ਸਬਦਿ; ਮੰਨਿ ਵਸਾਏ ॥**

ਜਿਹੜੇ (ਪੂਰੈ) ਪੂਰਿਆਂ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਨਾਮ ਨੂੰ ਮਨ ਵਿਚ (ਵਸਾਏ) ਵਸਾ ਲੈਂਦੇ ਹਨ।

**ਅਥਵਾ :** ਜੋ ਪੂਰੇ ਗੁਰਾਂ ਦੇ (ਸਬਦਿ) ਉਪਦੇਸ਼ ਨੂੰ ਸ੍ਰਵਣ ਤੇ (ਮੰਨਿ) ਮੰਨਣ ਕਰਦੇ ਹਨ ਤੇ ਫਿਰ ਨਿਧਿਆਸਣ ਕਰਕੇ ਹਿਰਦੇ ਵਿਚ ਵਸਾ ਲੈਂਦੇ ਹਨ।

**ਨਾਨਕ ਨਾਮਿ ਰਤੇ; ਸੁਖੁ ਪਾਏ ॥੫॥੧੧॥੫੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਨਾਮ ਵਿਚ (ਰਤੇ) ਰੰਗੇ ਹੋਏ ਆਤਮਾਨੰਦ ਰੂਪ ਸੁੱਖ ਨੂੰ **ਵਾ:** ਸੁੱਖ ਸਰੂਪ ਨੂੰ (ਪਾਏ) ਪ੍ਰਾਪਤ ਕਰ ਲੈਂਦੇ ਹਨ।

**ਆਸਾ ਮਹਲਾ ੩ ॥**

**ਉਥਾਨਕਾ :**

ਇਕ ਵਾਰ ਸਤਿਗੁਰੂ ਸਾਹਿਬ ਜੀ ਦੇ ਭਰਾ (ਚਾਚੇ ਦੇ ਪੁੱਤ) ਭਾਈ ਨੰਦ ਰਾਮ ਨੇ ਆਪ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਕੀ ਨਿਰਤਕਾਰੀ ਕਰਨੇ ਕਰਕੇ ਪ੍ਰਮੇਸਰ ਦਾ ਜਸ ਹੋ ਸਕਦਾ ਹੈ? ਪ੍ਰਮੇਸਰ ਪ੍ਰਾਪਤ ਹੋ ਸਕਦਾ ਹੈ? ਤਾਂ ਹਜ਼ੂਰ ਉਹਨਾਂ ਦੀ ਬੇਨਤੀ ਨੂੰ ਸੁਣ ਕੇ ਇਹ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

## ਨਿਰਤਿ ਕਰੇ; ਬਹੁ ਵਾਜੇ ਵਜਾਏ ॥

ਹੇ ਭਾਈ ! ਜਿਹੜੇ (ਨਿਰਤਿ) ਨਿਰਤਕਾਰੀਆਂ ਕਰਦੇ ਹਨ ਅਤੇ (ਬਹੁ) ਬਹੁਤ ਸਾਰੇ ਵਾਜਿਆਂ ਨੂੰ (ਵਜਾਏ) ਵਜਾ ਕੇ ਤਾਲ ਪੂਰਦੇ ਹਨ।

## ਇਹੁ ਮਨੁ ਅੰਧਾ ਬੋਲਾ ਹੈ; ਕਿਸੁ ਆਖਿ ਸੁਣਾਏ ॥

ਉਹਨਾਂ ਦਾ ਇਹ ਮਨ ਤਾਂ ਅਗਿਆਨ ਕਰਕੇ (ਅੰਧਾ) ਅੰਨ੍ਹਾ **ਵਾ:** ਵੈਰਾਗ-ਵਿਵੇਕ ਰੂਪ ਨੇਤਰਾਂ ਤੋਂ ਬਗੈਰ ਅੰਨ੍ਹਾ ਅਤੇ ਸ਼ਰਧਾ ਤੇ ਭਰੋਸੇ ਰੂਪ ਕੰਨਾਂ ਤੋਂ ਬਗੈਰ ਬੋਲ਼ਾ ਹੈ। ਇਸ ਲਈ ਤੁਸੀਂ ਕਿਸ ਨੂੰ ਆਖ ਕੇ ਤੇ ਵਾਜੇ ਵਜਾ ਕੇ (ਸੁਣਾਏ) ਸੁਣਾਵੋਗੇ?

## ਅੰਤਰਿ ਲੋਭੁ; ਭਰਮੁ ਅਨਲਵਾਉ ॥

(‘ਅਨਲ-ਵਾਉ’ ਬੋਲੋ)

ਹੇ ਭਾਈ ! ਜਿੰਨ੍ਹਾਂ ਦੇ (ਅੰਤਰਿ) ਅੰਦਰ ਲੋਭ ਅਤੇ ਭਰਮ ਹੈ। ਜਿਸ ਕਰਕੇ ਉਹ (ਅਨਲਵਾਉ) ਭੜਕੀ ਹੋਈ ਹਵਾ ਦੀ ਨਿਆਈਂ ਕਮਲੇ ਹੋਏ ਫਿਰਦੇ ਹਨ।

**ਅਥਵਾ :** ਉਹਨਾਂ ਦੇ ਅੰਦਰ ਲੋਭ ਤੇ ਭਰਮ ਕਰਕੇ (ਅਨਲ+ਵਾਉ) ਤ੍ਰਿਸ਼ਨਾ ਦੀ (ਅਨਲ) ਅੱਗ ਅਤੇ ਵਾਸ਼ਨਾ ਦੀ (ਵਾਉ) ਹਵਾ ਹੈ। **ਵਾ:** ਉਹਨਾਂ ਨੂੰ ਕਾਲ ਰੂਪ ਅੱਗ ਸਾੜਦੀ ਰਹਿੰਦੀ ਅਤੇ ਉਹਨਾਂ ਅੰਦਰ ਵਾਸ਼ਨਾ ਰੂਪ ਹਵਾ ਭੜਕੀ ਰਹਿੰਦੀ ਹੈ ਭਾਵ ਉਹ ਹਰ ਵਕਤ ਵਾਸ਼ਨਾ ਵਿਚ ਲੱਗੇ ਰਹਿੰਦੇ ਹਨ।

## ਦੀਵਾ ਬਲੈ; ਨ ਸੋਝੀ ਪਾਇ ॥੧॥

ਜਿਸ ਪ੍ਰਕਾਰ ਜਿੱਥੇ ਹਵਾ ਚੱਲਦੀ ਹੋਵੇ, ਉੱਥੇ ਦੀਵਾ (ਬਲੈ ਨ) ਨਹੀਂ ਬਲਦਾ। ਜਿਸ ਕਰਕੇ ਹਨੇਰੇ ਵਿਚ ਪਈਆਂ ਚੀਜਾਂ ਦੀ (ਸੋਝੀ) ਸਮਝ (ਨ ਪਾਇ) ਨਹੀਂ ਪੈਂਦੀ ਕਿ ਇਹ ਕਿਹੜੀ ਚੀਜ਼ ਹੈ। ਉਸੇ ਪ੍ਰਕਾਰ ਹੀ ਜਿਸ ਹਿਰਦੇ ਵਿਚ ਵਾਸ਼ਨਾ ਦੀ ਹਵਾ ਚੱਲਦੀ ਹੈ। ਉਥੇ ਗਿਆਨ ਰੂਪ **ਵਾ:** ਸ਼ਬਦ ਰੂਪ ਦੀਵਾ ਨਹੀਂ (ਬਲੈ) ਬਲਦਾ। ਜਿਸ ਕਰਕੇ ਜੀਵ ਨੂੰ ਹਿਰਦੇ ਰੂਪ ਘਰ ਵਿੱਚ ਪਈ ਹੋਈ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਰੂਪ ਵਸਤੂ ਦੀ (ਸੋਝੀ) ਸਮਝ, ਗਿਆਤ (ਪਾਇ) ਪ੍ਰਾਪਤ ਨਹੀਂ ਹੁੰਦੀ।

## ਗੁਰਮੁਖਿ ਭਗਤਿ; ਘਟਿ ਚਾਨਣੁ ਹੋਇ ॥

ਜਿਹੜੇ ਗੁਰਮੁਖ ਗੁਰਾਂ ਦੁਆਰਾ (ਭਗਤਿ) ਭਗਤੀ ਕਰਦੇ ਹਨ। ਉਹਨਾਂ ਦੇ (ਘਟਿ) ਹਿਰਦੇ ਵਿਚ ਪ੍ਰਮੇਸਰ ਦੇ ਗਿਆਨ ਦਾ (ਚਾਨਣੁ) ਪ੍ਰਕਾਸ਼ (ਹੋਇ) ਹੋ ਜਾਂਦਾ ਹੈ। ਯਥਾ :

**ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥** (ਅੰਗ : ੭੧੭)

**ਵਾ:** ਉਹਨਾਂ ਦੇ ਹਿਰਦੇ ਵਿਚ ਕ੍ਰੋੜਾਂ ਖੰਡਾਂ, ਬ੍ਰਹਿਮੰਡਾਂ ਦਾ ਚਾਨਣ ਹੋ ਜਾਂਦਾ ਹੈ। ਭਾਵ ਜੋ ਹੁਣ ਤੱਕ ਵਰਤਿਆ ਹੈ, ਜੋ ਹੁਣ ਵੱਖ-ਵੱਖ ਖੰਡਾਂ, ਬ੍ਰਹਿਮੰਡਾਂ ਅੰਦਰ ਵਰਤ ਰਿਹਾ ਹੈ ਅਤੇ ਜੋ ਅੱਗੇ ਹੋਣਾ ਭਾਵ ਵਰਤਣਾ ਹੈ,ਉਹਨਾਂ ਨੂੰ ਇਸ ਸਾਰੇ ਵਰਤਾਰੇ ਦਾ ਇਹ ਗਿਆਨ ਹੋ ਜਾਂਦਾ ਹੈ।

## ਆਪੁ ਪਛਾਣਿ; ਮਿਲੈ ਪ੍ਰਭੁ ਸੋਇ ॥੧॥ ਰਹਾਉ ॥

ਜਿਹੜਾ ਮਹਾਵਾਕਾਂ ਦੁਆਰਾ (ਆਪੁ) ਆਪਣੇ ਆਤਮ ਸਰੂਪ ਦੀ ਪਛਾਣ ਕਰਦਾ ਹੈ। (ਸੋਇ) ਉਹ ਤਤ ਪਦ ਅਤੇ ਤੂੰ ਪਦ ਦੇ ਲਖ ਅਰਥ ਰੂਪ (ਪ੍ਰਭੁ) ਸਮਰੱਥ ਅਕਾਲ ਪੁਰਖ ਵਾਹਿਗੁਰੂ ਜੀ ਨਾਲ (ਮਿਲੈ) ਮਿਲ ਜਾਂਦਾ, ਅਭੇਦ ਹੋ ਜਾਂਦਾ ਹੈ।

## ਗੁਰਮੁਖਿ ਨਿਰਤਿ; ਹਰਿ ਲਾਗੈ ਭਾਉ ॥

ਹੇ ਭਾਈ! ਜਿਹੜਾ (ਹਰਿ) ਹਰੀ ਪ੍ਰਮੇਸਰ ਵਿਚ (ਭਾਉ) ਪ੍ਰੇਮ (ਲਾਗੈ) ਲਗਣਾ ਹੈ ਅਤੇ ਸਰੂਪ ਦਾ (ਨਿਰਤਿ) ਨਿਰਣਾ ਕਰਨਾ ਹੈ। ਇਹੋ ਹੀ ਗੁਰਮੁਖਾਂ ਦੀ (ਨਿਰਤਿ) ਨਿਰਤਕਾਰੀ ਹੈ ਅਤੇ

## ਪੂਰੇ ਤਾਲ; ਵਿਚਹੁ ਆਪੁ ਗਵਾਇ ॥

ਜਿਹੜਾ ਆਪਣੇ (ਵਿਚਹੁ) ਅੰਦਰੋਂ (ਆਪੁ) ਆਪਾ-ਭਾਵ ਅਰਥਾਤ ਹੰਕਾਰ (ਗਵਾਇ) ਗਵਾਉਣਾ ਹੈ। ਇਹੋ ਹੀ ਮਹਾਂਵਾਕਾਂ ਰੂਪ (ਤਾਲ) ਤਾਲਾਂ ਦਾ (ਪੂਰੇ) ਪੂਰਨਾ ਹੈ। ਭਾਵ ਜਿਸ ਤਰ੍ਹਾਂ ਤਬਲੇ, ਢੋਲਕੀਆਂ ਆਦਿਕਾਂ ਨੂੰ ਵਜਾਉਂਦਿਆਂ ਢੋਲਕਨਵਾਜ ਤੇ ਤਬਲਾਵਾਦਕ ਇਕੱਠਿਆਂ ਤਾਲ ਪੂਰਦੇ ਹਨ। ਇਸ ਤਰ੍ਹਾਂ ਮਹਾਂਪੁਰਖਾਂ ਨਾਲ ਮਿਲ ਕੇ ਜੀਵ ਭਾਵ ਦੇ ਹੰਕਾਰ ਨੂੰ ਗਵਾ ਕੇ ਬ੍ਰਹਮ ਸਰੂਪ ਦੀ ਹੰਤਾ ਸਹਿਤ 'ਮੈਂ ਚਿਦਾਕਾਸ ਹਾਂ, ਮੈਂ ਬ੍ਰਹਮ ਰੂਪ ਹਾਂ' ਆਦਿਕ ਵਾਕਾਂ ਨੂੰ ਉਚਾਰਨਾ, ਇਹ ਤਾਲਾਂ ਦਾ ਪੂਰਨਾ ਹੈ।

## ਮੇਰਾ ਪ੍ਰਭੁ ਸਾਚਾ; ਆਪੇ ਜਾਣੁ ॥

ਹੇ ਭਾਈ! ਮੇਰਾ (ਸਾਚਾ) ਸੱਚਾ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਸਾਰਿਆਂ ਦੇ ਅੰਦਰ ਦੀ ਹਾਲਤ ਨੂੰ (ਆਪੇ) ਆਪ ਹੀ (ਜਾਣੁ) ਜਾਣਦਾ ਹੈ।

**ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ ॥** *(ਅੰਗ : ੪੩)*

## ਗੁਰ ਕੈ ਸਬਦਿ; ਅੰਤਰਿ ਬ੍ਰਹਮੁ ਪਛਾਣੁ ॥੨॥

ਇਸ ਲਈ ਸਤਿਗੁਰਾਂ (ਕੈ) ਦੇ ਸ਼ਬਦ ਦੀ ਕਮਾਈ ਕਰਕੇ (ਬ੍ਰਹਮੁ) ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਨੂੰ (ਅੰਤਰਿ) ਅੰਦਰੋਂ ਹੀ (ਪਛਾਣੁ) ਪਛਾਨਣਾ ਕਰ।

## ਗੁਰਮੁਖਿ ਭਗਤਿ; ਅੰਤਰਿ ਪ੍ਰੀਤਿ ਪਿਆਰੁ ॥

ਹੇ ਭਾਈ! ਨੱਚਣ-ਟੱਪਣ ਨਾਲ ਭਗਤੀ ਨਹੀਂ ਹੁੰਦੀ, ਸਗੋਂ ਜੋ (ਅੰਤਰਿ) ਅੰਦਰੋਂ ਅਕਾਲ ਪੁਰਖ ਵਾਹਿਗੁਰੂ ਜੀ ਦੀ (ਪ੍ਰੀਤਿ) ਪ੍ਰੀਤੀ ਵਿਚ ਪਿਆਰ ਹੋਣਾ ਹੈ। **ਵਾ:** ਜਿਹੜਾ ਪ੍ਰਮੇਸਰ ਦੇ ਨਾਲ ਅੰਦਰੋਂ ਮਨ ਕਰਕੇ ਵੀ ਪ੍ਰੀਤੀ ਹੋਣੀ ਤੇ ਬਾਹਰੋਂ ਬਾਣੀ ਅਤੇ ਸਰੀਰ ਕਰਕੇ ਵੀ ਪ੍ਰਮੇਸਰ ਵਾਹਿਗੁਰੂ ਨਾਲ ਪਿਆਰ ਹੋਣਾ ਹੈ। ਇਹੋ ਹੀ ਗੁਰਮੁਖਾਂ ਦੀ (ਭਗਤਿ) ਭਗਤੀ ਹੈ ਤੇ ਐਸੀ ਭਗਤੀ ਹੀ ਕਰਣੀ ਚਾਹੀਦੀ ਹੈ।

## ਗੁਰ ਕਾ ਸਬਦੁ; ਸਹਜਿ ਵੀਚਾਰੁ ॥

ਉਹ ਗੁਰਮੁਖ ਪੁਰਖ (ਗੁਰ) ਸਤਿਗੁਰੂ ਸਾਹਿਬ ਜੀ ਦੇ ਸਬਦ (ਕਾ) ਦਾ ਹਰ ਵਕਤ (ਸਹਜਿ) ਸੁਤੇ ਸਿਧ ਹੀ ਵੀਚਾਰ ਕਰਦੇ ਰਹਿੰਦੇ ਹਨ।

## ਗੁਰਮੁਖਿ ਭਗਤਿ ਜੁਗਤਿ; ਸਚੁ ਸੋਇ ॥

ਹੇ ਭਾਈ! (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ (ਸੋਇ) ਸੋਭਾ ਵਿਚ (ਜੁਗਤਿ) ਜੁੜੇ ਰਹਿਣਾ ਹੀ ਗੁਰਮੁਖਾਂ ਦੀ (ਭਗਤਿ) ਭਗਤੀ ਹੈ।

**ਅਥਵਾ :** ਜੋ ਗੁਰਮੁਖਾਂ ਨੇ ਭਗਤੀ ਕਰਨੀ ਹੈ। ਏਹੀ (ਸੋਇ) ਉਸ ਸਚੇ ਪ੍ਰਮੇਸਰ ਦੀ ਪ੍ਰੀਤੀ ਵਿਚ ਜੁੜਨ ਦੀ **ਵਾ:** ਸੱਚੇ ਦੀ ਪ੍ਰਾਪਤੀ ਦੀ (ਜੁਗਤਿ) ਜੁਗਤੀ ਹੈ।

ਗੁਰਮੁਖ ਜਨ ਭਗਤੀ ਦੁਆਰਾ (ਸੋਇ) ਉਸ ਸੱਚੇ ਪ੍ਰਮੇਸਰ ਵਿਚ (ਜੁਗਤਿ) ਜੁੜੇ ਰਹਿੰਦੇ ਹਨ।

**ਅਥਵਾ :** ਹਰ ਵਕਤ ਸੱਚੇ ਪ੍ਰਮੇਸਰ ਦੀ ਸੋਭਾ ਕਰਨੀ ਇਹ ਪ੍ਰਮੇਸਰ ਦੀ ਭਗਤੀ ਰੂਪ ਜੁਗਤੀ ਕੇਵਲ ਗੁਰਮੁਖਾਂ ਦੇ ਕੋਲ ਹੀ ਹੈ।

## ਪਾਖੰਡਿ ਭਗਤਿ ਨਿਰਤਿ; ਦੁਖੁ ਹੋਇ ॥੩॥

ਜਿਹੜੇ ਮਨਮੁਖ ਪਾਖੰਡ ਕਰਕੇ (ਨਿਰਤਿ) ਨਿਰਤਕਾਰੀ ਦੀ (ਭਗਤਿ) ਭਗਤੀ ਕਰਦੇ ਹਨ। **ਵਾ:** ਜੋ ਨਿਰਤਕਾਰੀ ਰੂਪ ਭਗਤੀ ਕਰਨ ਦਾ ਪਾਖੰਡ ਕਰਦੇ ਹਨ। ਉਹਨਾਂ ਦੇ ਤਾਈਂ ਜੰਮਣ-ਮਰਨ ਦਾ, **ਵਾ:** ਜੂਨਾਂ ਦੀ ਪ੍ਰਾਪਤੀ ਰੂਪ ਦੁੱਖ ਹੀ ਪ੍ਰਾਪਤ (ਹੋਇ) ਹੁੰਦਾ ਹੈ। ਜਿਸ ਪ੍ਰਕਾਰ :

**ਨਾਚਿਓ ਈ ਕਰਤ ਮੋਰ ਦਾਦਰ ਕਰਤ ਸੋਰ ਸਦਾ ਘਨਘੋਰ ਘਰ ਕਰਿਓ ਈ ਕਰਤ ਹੈ ॥** (ਅਕਾਲ ਉਸਤਤ)

ਮੋਰ ਦੀ ਨਿਆਈਂ ਪੈਲਾਂ ਪਾ ਪਾ ਕੇ ਨੱਚਣ ਵਾਲਿਆਂ ਨੂੰ ਮੋਰ ਦੀ ਜੂਨ ਪ੍ਰਾਪਤ ਹੁੰਦੀ ਹੈ। ਜਿਹੜੇ ਬੱਦਲਾਂ ਦੀ ਨਿਆਈਂ ਬਹੁਤਾ ਗੱਜਦੇ ਹਨ, ਉਹਨਾਂ ਨੂੰ ਬੱਦਲਾਂ ਦੀ ਜੂਨ ਵਿਚ ਪੈਣਾ ਪੈਂਦਾ ਹੈ। ਜਿਹੜੇ ਬਿਜਲੀ ਦੀ ਨਿਆਈਂ ਤਰਾਟਕ ਸਾਧਨਾਂ ਦੇ ਚਮਕਾਰੇ ਮਾਰਦੇ ਹਨ। ਉਹ ਬਿਜਲੀ ਦੀ ਜੂਨ ਨੂੰ ਪ੍ਰਾਪਤ ਹੁੰਦੇ ਹਨ। ਇਸ ਪ੍ਰਕਾਰ ਜੋ ਪਾਖੰਡ ਦੀ ਭਗਤੀ ਤੇ ਨਿਰਤਕਾਰੀ ਕਰਨੀ ਹੈ, ਇਸ ਨਾਲ ਦੁੱਖ ਹੀ ਪ੍ਰਾਪਤ ਹੁੰਦੇ ਹਨ।

## ਅੰਗ : ੩੬੫

**ਪ੍ਰਸ਼ਨ :** ਮਹਾਰਾਜ! ਭਗਤ ਜਨ ਕਿਹੜੀ ਭਗਤੀ ਕਰਦੇ ਹਨ?

## ਏਹਾ ਭਗਤਿ ; ਜਨੁ ਜੀਵਤ ਮਰੈ ॥

**ਉੱਤਰ :** ਹੇ ਭਾਈ! ਜਿਹੜਾ ਜੀਵਤਭਾਵ, ਜੀਵਪੁਣੇ ਵਲੋਂ (ਮਰੈ) ਮਰਨਾ ਹੈ। (ਏਹਾ) ਏਹੀ (ਜਨੁ) ਭਗਤ ਜਨਾਂ ਦੀ ਸੱਚੀ (ਭਗਤਿ) ਭਗਤੀ ਹੈ।

## ਗੁਰ ਪਰਸਾਦੀ; ਭਵਜਲੁ ਤਰੈ ॥

(ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ ਹੀ ਪੁਰਖ (ਭਵਜਲੁ) ਸੰਸਾਰ ਸਮੁੰਦਰ ਤੋਂ (ਤਰੈ) ਤਰ ਜਾਂਦਾ, ਮੁਕਤ ਹੋ ਜਾਂਦਾ ਹੈ।

## ਗੁਰ ਕੈ ਬਚਨਿ; ਭਗਤਿ ਥਾਇ ਪਾਇ ॥

ਸਤਿਗੁਰੂ ਜੀ (ਕੈ) ਦੇ ਬਚਨ ਮੰਨ ਕੇ (ਭਗਤਿ) ਸੰਤ-ਭਗਤ ਸਰੂਪ ਰੂਪ (ਥਾਇ) ਥਾਂ **ਵਾ:** ਤੁਰੀਆ ਪਦ ਰੂਪ ਥਾਂ (ਪਾਇ) ਪਾ ਲੈਂਦੇ ਹਨ।

**ਅਥਵਾ :** ਜਿਹੜੇ (ਗੁਰ) ਗੁਰੂ ਸਾਹਿਬ ਜੀ (ਕੈ) ਦੇ ਬਚਨਾਂ ਨੂੰ ਕਮਾਉਣ ਰੂਪ (ਭਗਤਿ) ਭਗਤੀ ਕਰਦੇ ਹਨ। ਮਹਾਰਾਜ ਸਾਹਿਬ ਜੀ ਉਹਨਾਂ ਦੀ ਕੀਤੀ ਹੋਈ ਭਗਤੀ (ਥਾਇ) ਲੇਖੇ ਵਿਚ, **ਵਾ:** ਪ੍ਰਵਾਨਗੀ ਰੂਪ ਥਾਂ ਵਿਚ (ਪਾਇ) ਪਾ ਲੈਂਦੇ ਹਨ ਭਾਵ ਉਹਨਾਂ ਦੀ ਕੀਤੀ ਭਗਤੀ ਦਰਗਾਹ ਵਿਚ ਪ੍ਰਵਾਨ ਹੁੰਦੀ ਹੈ।

**ਪ੍ਰਸ਼ਨ :** ਮਹਾਰਾਜ! ਭਗਤੀ ਪ੍ਰਵਾਣ ਹੋਣ ਦੀ ਕੀ ਨਿਸ਼ਾਨੀ ਹੈ?

## ਹਰਿ ਜੀਉ ; ਆਪਿ ਵਸੈ ਮਨਿ ਆਇ ॥੪॥

**ਉੱਤਰ :** (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ ਆਪ ਹੀ (ਆਇ) ਆ ਕੇ ਉਹਨਾਂ ਦੇ ਮਨ ਵਿਚ (ਵਸੈ)

ਨਿਵਾਸ ਕਰਦਾ ਹੈ। ਇਉਂ ਉਹਨਾਂ ਦੀ ਕੀਤੀ ਹੋਈ ਭਗਤੀ ਲੇਖੇ ਵਿਚ ਪੈਂਦੀ ਹੈ।

## ਹਰਿ ਕ੍ਰਿਪਾ ਕਰੇ; ਸਤਿਗੁਰੂ ਮਿਲਾਏ ॥

ਜਿੰਨ੍ਹਾਂ ਉੱਤੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਕਿਰਪਾ (ਕਰੇ) ਕਰਦਾ ਹੈ, ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਨਾਲ (ਮਿਲਾਏ) ਮਿਲਾ ਦਿੰਦਾ ਹੈ।

## ਨਿਹਚਲ ਭਗਤਿ; ਹਰਿ ਸਿਉ ਚਿਤੁ ਲਾਏ ॥

ਜਿਹੜਾ ਗੁਰਾਂ ਦੁਆਰਾ (ਹਰਿ) ਪ੍ਰਮੇਸਰ ਦੇ (ਸਿਉ) ਨਾਲ ਚਿਤ (ਲਾਏ) ਲਾਉਣਾ ਹੈ। ਇਹੋ ਹੀ (ਨਿਹਚਲ) ਸਦਾ ਕਾਇਮ ਰਹਿਣ ਵਾਲੀ, ਇਸਥਿਤ ਰਹਿਣ ਵਾਲੀ ਅਚੱਲ (ਭਗਤਿ) ਭਗਤੀ ਹੈ।

**ਅਥਵਾ :** ਜੋ (ਹਰਿ) ਹਰੀ ਦੇ (ਸਿਉ) ਨਾਲ ਚਿਤ ਦੀ ਬਿਰਤੀ (ਲਾਏ) ਲਾਉਂਦੇ ਹਨ। ਉਹਨਾਂ ਦੀ ਸਦਾ ਕਾਇਮ ਰਹਿਣ ਵਾਲੀ (ਨਿਹਚਲ) ਅਚੱਲ ਭਗਤੀ ਹੈ।

## ਭਗਤਿ ਰਤੇ; ਤਿਨ ਸਚੀ ਸੋਇ ॥

ਜਿਹੜੇ ਸੱਚੇ ਪਾਤਸ਼ਾਹ ਜੀ ਦੀ ਪ੍ਰੇਮਾ ਭਗਤੀ ਵਿਚ (ਰਤੇ) ਰੰਗੇ ਹੋਏ ਹਨ। (ਤਿਨ) ਉਹਨਾਂ ਦੀ ਸੱਚੀ (ਸੋਇ) ਸ਼ੋਭਾ ਹੋ ਰਹੀ ਹੈ।

## ਨਾਨਕ ਨਾਮਿ ਰਤੇ; ਸੁਖੁ ਹੋਇ ॥੫॥੧੨॥੫੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਗੁਰਮੁਖ ਪੁਰਖ ਨਾਮ ਰੰਗ ਵਿਚ (ਰਤੇ) ਰੰਗੇ ਹੋਏ ਹਨ। ਉਹਨਾਂ ਨੂੰ ਸੁੱਖ ਸਰੂਪ ਦੀ ਪ੍ਰਾਪਤੀ (ਹੋਇ) ਹੁੰਦੀ ਹੈ।

## ਆਸਾ ਘਰੁ ੮ ਕਾਫੀ ਮਹਲਾ ੩

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਰਾਗ ਆਸਾ ਦੇ ਅਠਵੇਂ (ਘਰੁ) ਸੁਰਤਾਲ ਅੰਦਰ 'ਕਾਫੀ' ਛੰਦ ਦੁਆਰਾ ਸ਼ਬਦ ਉਚਾਰਨ ਕਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਇੱਕ ਅਦ੍ਵੈਤ ਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਹਰਿ ਕੈ ਭਾਣੈ ਸਤਿਗੁਰੁ ਮਿਲੈ; ਸਚੁ ਸੋਝੀ ਹੋਈ ॥

ਹੇ ਭਾਈ! ਜਿਹੜੇ (ਹਰਿ) ਹਰੀ ਪ੍ਰਮੇਸਰ (ਕੈ) ਦੇ ਭਾਣੇ ਵਿਚ ਚੱਲ ਕੇ ਸਤਿਗੁਰੂ ਸਾਹਿਬ ਜੀ ਦੇ ਨਾਲ (ਮਿਲੈ) ਮਿਲ ਪੈਂਦੇ ਹਨ। ਉਹਨਾਂ ਨੂੰ ਸਚੇ ਸਰੂਪ ਦੀ (ਸੋਝੀ) ਸਮਝ (ਹੋਈ) ਹੋ ਜਾਂਦੀ ਹੈ।

**ਅਥਵਾ :** ਜਦੋਂ ਹਰੀ (ਕੈ) ਦੇ ਤਾਈਂ ਸਿੱਖ ਦਾ ਕੀਤਾ ਹੋਇਆ ਸਾਧਨ (ਭਾਣੈ) ਭਾਅ ਜਾਂਦਾ ਹੈ ਤਾਂ ਸਤਿਗੁਰੂ ਜੀ ਮਿਲਦੇ ਹਨ ਅਤੇ ਸਤਿਗੁਰਾਂ ਦੀ ਕਿਰਪਾ ਕਰਕੇ (ਸਚੁ) ਸੱਚ ਸਰੂਪ ਦੀ ਸੋਝੀ ਹੋ ਜਾਂਦੀ ਹੈ।

## ਗੁਰ ਪਰਸਾਦੀ ਮਨਿ ਵਸੈ; ਹਰਿ ਬੂਝੈ ਸੋਈ ॥੧॥

ਜਿਸ ਦੇ ਮਨ ਵਿਚ (ਗੁਰ) ਸਤਿਗੁਰੂ ਸਾਹਿਬ ਜੀ ਦੀ (ਪਰਸਾਦੀ) ਕਿਰਪਾ ਹੋਣ ਕਰਕੇ ਨਾਮ (ਵਸੈ) ਵੱਸ

ਜਾਂਦਾ ਹੈ। (ਸੋਈ) ਉਹ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਬੂਝੈ) ਬੁੱਝ ਲੈਂਦਾ ਹੈ। **ਵਾ:** (ਸੋਈ) ਉਹ ਤਤ ਪਦ ਦੇ ਲਖ ਅਰਥ ਨੂੰ (ਬੂਝੈ) ਸਮਝ ਲੈਂਦਾ ਹੈ।

**ਅਥਵਾ :** ਜੋ ਗੁਰਾਂ ਦੇ ਪਾਸੋਂ (ਸੋਈ) ਉਸ ਹਰੀ ਬਾਰੇ (ਬੂਝੈ) ਪੁੱਛਦਾ ਹੈ। ਗੁਰਾਂ ਦੀ ਕਿਰਪਾ ਦੁਆਰਾ ਉਸ ਦੇ ਮਨ ਵਿੱਚ ਨਾਮ ਵੱਸ ਜਾਂਦਾ ਹੈ।

## ਮੈ ਸਹੁ ਦਾਤਾ ਏਕੁ ਹੈ; ਅਵਰੁ ਨਾਹੀ ਕੋਈ ॥

ਹੇ ਭਾਈ! ਸਾਡਾ ਤਾਂ ਹਰੀ ਅਕਾਲ ਪੁਰਖ ਪਤੀ ਇਕੋ ਹੀ ਦਾਤਾ ਹੈ। ਉਸ ਤੋਂ ਇਲਾਵਾ ਸਾਡੀ ਦ੍ਰਿਸ਼ਟੀ ਵਿੱਚ (ਅਵਰੁ) ਹੋਰ ਕੋਈ ਵੀ ਨਹੀਂ ਹੈ।

## ਗੁਰ ਕਿਰਪਾ ਤੇ ਮਨਿ ਵਸੈ; ਤਾ ਸਦਾ ਸੁਖੁ ਹੋਈ ॥੧॥ ਰਹਾਉ ॥

ਹੇ ਭਾਈ! ਜਦੋਂ ਗੁਰੂ ਸਾਹਿਬ ਜੀ ਦੀ ਕਿਰਪਾ ਹੋਣ (ਤੇ) ਤੋਂ ਮਨ ਵਿਚ ਪ੍ਰਮੇਸ਼ਰ (ਵਸੈ) ਵੱਸ ਜਾਂਦਾ ਹੈ ਤਾਂ ਸਦਾ ਰਹਿਣ ਵਾਲਾ ਸੁਖ ਪ੍ਰਾਪਤ (ਹੋਈ) ਹੁੰਦਾ ਹੈ।

(ਰਹਾਉ) ਰਾਗੀਆਂ ਦੇ ਗਾਉਣ ਵਾਸਤੇ ਅਸਥਾਈ ਦਾ ਨਾਮ 'ਰਹਾਉ' ਹੈ **ਵਾ:** ਵਿਸ਼ਰਾਮ ਦਾ ਨਾਮ ਹੈ। **ਵਾ:** ਇਕੋ ਪ੍ਰਮੇਸਰ ਦੀ ਯਾਦ ਵਿਚ ਜੁੜੇ (ਰਹਾਉ) ਰਹਿਣਾ ਕਰੋ। **ਵਾ:** ਇਕ ਪ੍ਰਮੇਸਰ ਦੇ ਨਾਮ ਨੂੰ ਆਪਣੇ ਰਿਦੇ ਵਿਚ (ਰਹਾਉ) ਬੀਜਣਾ ਕਰੋ। **ਵਾ:** (ਰ+ਹਾ+ਉ) ਉਹ ਪ੍ਰਮੇਸਰ (ਰ) ਰਮਿਆ ਹੋਇਆ ਹੈ। (ਹਾ) ਪ੍ਰਗਟ ਹੈ ਅਤੇ (ਉ) ਓਅੰਕਾਰ ਰੂਪ ਹੈ।

## ਇਸੁ ਜੁਗ ਮਹਿ, ਨਿਰਭਉ ਹਰਿ ਨਾਮੁ ਹੈ; ਪਾਈਐ ਗੁਰ ਵੀਚਾਰਿ ॥

ਹੇ ਭਾਈ! ਇਸ (ਜੁਗ) ਕਲਜੁਗ ਦੇ ਸਮੇਂ (ਮਹਿ) ਵਿਚ (ਨਿਰ+ਭਉ) (ਭਉ) ਭੈ ਤੋਂ (ਨਿਰ) ਰਹਿਤ ਕਰਨ ਵਾਲਾ ਇਕ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹੀ ਹੈ। ਜੋ (ਗੁਰ) ਸਤਿਗੁਰਾਂ ਦੀ ਵਿਚਾਰ ਦੁਆਰਾ (ਪਾਈਐ) ਪ੍ਰਾਪਤ ਕਰੀਦਾ ਹੈ।

## ਬਿਨੁ ਨਾਵੈ ਜਮ ਕੈ ਵਸਿ ਹੈ; ਮਨਮੁਖਿ ਅੰਧ ਗਵਾਰਿ ॥੨॥

ਜੋ ਮਨਮੁਖ ਪੁਰਖ (ਅੰਧ) ਅਗਿਆਨਤਾ ਦੇ (ਗਵਾਰਿ) ਗਾੜ੍ਹੇ ਹਨੇਰੇ ਵਿੱਚ ਪਏ ਹੋਏ ਹਨ **ਵਾ:** ਜੋ ਅਗਿਆਨ ਦੀ ਅੰਧਤਾਈ ਕਰਕੇ ਪ੍ਰਮਾਰਥ ਵੱਲੋਂ (ਗਵਾਰਿ) ਬੇਸਮਝ ਹੋ ਰਹੇ ਹਨ। **ਵਾ:** (ਗਵਾਰਿ) ਜੋ ਗਵਾਲੇ ਹੋ ਕੇ ਇੰਦ੍ਰੀਆਂ ਰੂਪ ਗਾਈਆਂ ਨੂੰ ਆਸਾ ਰੂਪ ਨਦੀ ਉੱਤੇ ਵਿਸ਼ਿਆਂ ਰੂਪ ਘਾਹ ਚਰਾਉਣ ਵਾਲੇ ਹਨ। ਉਹ ਸਤਿਗੁਰਾਂ ਦੇ ਨਾਮ ਜਪੇ ਤੋਂ ਬਗੈਰ (ਜਮ ਕੈ ਵਸਿ) ਜਮਾ ਦੇ ਵੱਸ ਪੈ ਕੇ **ਵਾ:** (ਜਮ) ਜੰਮਣ-ਮਰਣ ਦੇ ਵੱਸ ਪੈ ਕੇ **ਵਾ:** (ਜਮ) ਜਮਾਨੇ ਦੇ ਵੱਸ ਪੈ ਕੇ ਦੁੱਖ ਭੋਗਦੇ ਹਨ।

## ਹਰਿ ਕੈ ਭਾਣੈ ਜਨੁ ਸੇਵਾ ਕਰੈ; ਬੂਝੈ ਸਚੁ ਸੋਈ ॥

ਜਿਹੜੇ (ਜਨੁ) ਭਗਤ (ਹਰਿ) ਪ੍ਰਮੇਸਰ ਦੇ ਭਾਣੇ ਵਿਚ ਚੱਲ ਕੇ ਭਗਤੀ ਰੂਪ ਸੇਵਾ (ਕਰੈ) ਕਰਦੇ ਹਨ। (ਸੋਈ) ਉਹ ਗੁਰਾਂ ਦੁਆਰਾ (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਤਾਈਂ **ਵਾ:** ਸੱਚੇ ਸਰੂਪ ਦੇ ਤਾਈਂ (ਬੂਝੈ) ਬੁੱਝ ਲੈਂਦੇ ਹਨ, ਸਮਝ ਲੈਂਦੇ ਹਨ। **ਵਾ:** ਜੋ (ਬੂਝੈ) ਬੁੱਝਦਾ ਹੈ, ਸਮਝਦਾ ਹੈ (ਸੋਈ) ਉਸ (ਸਚੁ) ਸੱਚੇ ਦਾ ਹੀ ਰੂਪ ਹੋ ਜਾਂਦਾ ਹੈ।

## ਹਰਿ ਕੈ ਭਾਣੈ ਸਾਲਾਹੀਐ; ਭਾਣੈ ਮੰਨਿਐ ਸੁਖੁ ਹੋਈ ॥੩॥

ਹੇ ਭਾਈ ! (ਹਰਿ) ਅਕਾਲ ਪੁਰਖ ਵਾਹਿਗੁਰੂ ਜੀ (ਕੈ) ਦੇ ਭਾਣੈ ਅਨੁਸਾਰ ਚੱਲ ਕੇ ਹਰ ਵਕਤ ਵਾਹਿਗੁਰੂ ਜੀ ਦੀ (ਸਾਲਾਹੀਐ) ਸਿਫਤ ਸਲਾਹੁਤਾ ਕਰਦੇ ਰਹੀਏ। ਕਿਉਂਕਿ ਇਸ ਪ੍ਰਕਾਰ (ਭਾਣੈ) ਭਾਣੇ ਨੂੰ (ਮੰਨਿਐ) ਮੰਨਣੇ ਕਰਕੇ ਪੂਰਨ ਸੁੱਖ ਦੀ ਪ੍ਰਾਪਤੀ (ਹੋਈ) ਹੋ ਜਾਂਦੀ ਹੈ।

## ਹਰਿ ਕੈ ਭਾਣੈ, ਜਨਮੁ ਪਦਾਰਥੁ ਪਾਇਆ; ਮਤਿ ਊਤਮ ਹੋਈ ॥

ਹੇ ਭਾਈ ! ਜਿਹੜੇ (ਹਰਿ) ਪ੍ਰਮੇਸਰ (ਕੈ) ਦੇ ਭਾਣੇ ਵਿਚ ਚਲਦੇ ਹਨ, ਉਹਨਾਂ ਦਾ ਪ੍ਰਾਪਤ ਕੀਤਾ ਹੋਇਆ ਮਨੁੱਖਾ ਜਨਮ ਰੂਪ ਪਦਾਰਥ ਸਫਲਾ ਹੋ ਜਾਂਦਾ ਹੈ ਅਤੇ ਉਹਨਾਂ ਦੀ (ਮਤਿ) ਬੁੱਧੀ ਵੀ (ਊਤਮ) ਉੱਤਮ (ਹੋਈ) ਹੋ ਜਾਂਦੀ ਹੈ।

**ਅਥਵਾ :** ਹਰੀ ਅਕਾਲ ਪੁਰਖ ਦੇ ਭਾਣੇ ਅਨੁਸਾਰ ਹੀ ਸਾਨੂੰ ਚੌਰਾਸੀ ਲੱਖ ਜੂਨਾਂ ਵਿਚੋਂ ਮਨੁੱਖਾ ਜਨਮ ਰੂਪ ਪਦਾਰਥ ਪ੍ਰਾਪਤ ਹੋਇਆ ਹੈ। **ਵਾ:** ਇਸ ਮਨੁੱਖਾ ਜਨਮ ਵਿੱਚ ਅਸੀਂ ਜੋ ਜਨਮ ਪਦਾਰਥ, ਨਾਮ ਪਦਾਰਥ, ਪ੍ਰੇਮ ਪਦਾਰਥ, ਗਿਆਨ ਪਦਾਰਥ ਅਤੇ ਮੁਕਤ ਪਦਾਰਥ ਪ੍ਰਾਪਤ ਕੀਤਾ ਹੈ। ਇਹ ਪ੍ਰਮੇਸਰ ਨੇ ਸਾਨੂੰ ਆਪਣੇ ਨਾਲ ਮਿਲਣ ਵਾਸਤੇ ਦਿੱਤਾ ਹੈ ਅਤੇ ਬ੍ਰਹਮ ਦੀ ਵਿਚਾਰ ਕਰਨ ਵਾਸਤੇ ਹੀ ਸਾਨੂੰ ਉੱਤਮ ਬੁੱਧੀ ਦੀ ਪ੍ਰਾਪਤੀ ਹੋਈ ਹੈ।

**ਅਥਵਾ :** ਜਿੰਨ੍ਹਾਂ ਨੇ ਮਨੁੱਖਾ ਜਨਮ ਰੂਪ ਪਦਾਰਥ ਪਾ ਕੇ ਹਰੀ ਦੇ ਭਾਣੇ ਨੂੰ ਮੰਨਿਆ ਹੈ। ਉਹਨਾਂ ਨੂੰ ਭਾਣਾ ਮੰਨਣੇ ਕਰਕੇ ਆਤਮ-ਵਿਸ਼ੈਣੀ ਵਾਲੀ **ਵਾ:** ਸਰੂਪ ਦੀ ਸਾਖਿਆਤਤਾ ਵਾਲੀ ਉੱਤਮ ਮੱਤ ਪ੍ਰਾਪਤ ਹੋ ਜਾਂਦੀ ਹੈ।

## ਨਾਨਕ ਨਾਮੁ ਸਲਾਹਿ ਤੂੰ; ਗੁਰਮੁਖਿ ਗਤਿ ਹੋਈ ॥੪॥੩੯॥੧੩॥੫੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਆ ! ਤੂੰ ਪ੍ਰਮੇਸਰ ਦੇ ਨਾਮ ਨੂੰ (ਸਲਾਹਿ) ਸਲਾਹੁਣਾ ਕਰ। **ਵਾ:** ਪ੍ਰਮੇਸਰ ਦੀ (ਸਲਾਹਿ) ਸਿਫਤ, ਕੀਰਤਨ ਭਗਤੀ ਕਰਿਆ ਕਰ। ਜਿਸ ਨਾਲ ਗੁਰਮੁਖਤਾਈ ਦੀ ਪ੍ਰਾਪਤੀ ਹੋ ਕੇ ਤੇਰੀ (ਗਤਿ) ਕਲਿਆਣ (ਹੋਈ) ਹੋ ਜਾਵੇਗੀ।

ਏਥੋ ਤੱਕ ਤੀਸਰੇ ਪਾਤਸ਼ਾਹ ਜੀ ਦੇ ਤੇਰਾਂ ਸ਼ਬਦਾਂ ਦੀ ਸਮਾਪਤੀ ਹੈ।

ਹੁਣ ਅੱਗੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸ਼ਬਦ ਪ੍ਰਾਰੰਭ ਹੁੰਦੇ ਹਨ। ਆਸਾ ਰਾਗ ਵਿਚ ਚੌਥੇ ਪਾਤਸ਼ਾਹ ਜੀ ਦਾ ਇਹ ਪਹਿਲਾ ਸ਼ਬਦ ਹੈ।

## ਆਸਾ ਮਹਲਾ ੪ ਘਰੁ ੨

**ਨੋਟ :** ਸ੍ਰੀ ਰਹਰਾਸਿ ਸਾਹਿਬ ਤੇ ਆਸਾ ਰਾਗ ਦੇ ਦੋਵਾਂ ਸਬਦਾਂ ਦਾ ਪਾਠ ਭੇਦ ਵੇਖਣ ਲਈ 'ਸ਼੍ਰੋਮਣੀ ਦਮਦਮੀ ਸਟੀਕ' ਪਹਿਲੀ ਪੋਥੀ ਦੇ ਪੰਨਾ ਨੰ: ੭੩੬ 'ਤੇ ਵੇਖੋ।

**ਉਥਾਨਕਾ :**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਸਿੱਖਾਂ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਜਿਸ ਪ੍ਰਕਾਰ ਆਪ ਜੀ ਨੇ 'ਸੋ ਦਰੁ' ਦੀ ਨਿਆਈਂ 'ਸੋ ਪੁਰਖ' ਸ਼ਬਦ ਉਚਾਰਨ ਕੀਤਾ ਹੈ। ਇਸੇ ਪ੍ਰਕਾਰ ਹੀ ਸਾਨੂੰ ਪ੍ਰਮੇਸਰ ਦੇ ਸਨਮੁਖ ਬੇਨਤੀ ਕਰਨ ਵਾਸਤੇ ਵੀ ਸਿੱਖਿਆ ਬਖਸ਼ੋ ਕਿ ਅਸੀਂ ਪ੍ਰਮੇਸਰ ਦੇ ਅੱਗੇ ਅਰਦਾਸ ਕਿਵੇਂ ਕਰਨਾ ਕਰੀਏ? ਤਾਂ ਚੌਥੇ ਪਾਤਸ਼ਾਹ ਜੀ ਆਸਾ ਰਾਗ ਦੇ ਦੂਸਰੇ (ਘਰੁ) ਸੁਰਤਾਲ ਵਿਚ ਪ੍ਰਮੇਸਰ ਦੇ ਸਨਮੁਖ ਬੇਨਤੀ ਕਰਨ ਦੀ ਜਾਚ ਦਸਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਸਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਤੂੰ ਕਰਤਾ ਸਚਿਆਰੁ; ਮੈਡਾ ਸਾਂਈ ॥

ਹੇ ਪ੍ਰਮੇਸਰ ! ਤੂੰ ਇਕੋ-ਇਕ ਅਦ੍ਵੈਤ ਸਰੂਪ, (ਕਰਤਾ) ਸਾਰੇ ਜਗਤ ਦੀ ਰਚਨਾ ਕਰਨ ਵਾਲਾ (ਸਚਿਆਰੁ) ਸੱਚ ਸਰੂਪ ਹੈਂ **ਵਾ:** (ਸਚਿ) ਸੱਚਾ ਹੈ ਅਤੇ (ਆਰੁ) ਪ੍ਰਾਪਤ ਰੂਪ ਹੈ। **ਵਾ:** (ਸਚਿ) ਸਚਿਆਈ ਦੀ (ਆਰੁ) ਪ੍ਰਾਪਤੀ ਕਰਾਉਣ ਵਾਲਾ ਹੈਂ **ਵਾ:** ਸੱਚ ਦੀ ਸਿਖਿਆ ਦੇਣ ਵਾਲਾ ਹੈਂ **ਵਾ:** ਜਿੰਨ੍ਹਾਂ ਅੰਦਰ (ਸਚਿ) ਸਚਿਆਈ ਹੈ ਉਹਨਾਂ ਨੂੰ (ਆਰੁ) ਪ੍ਰਾਪਤ ਹੋ ਗਿਆ ਹੈ। **ਵਾ:** ਹੇ (ਸਚਿ) ਸੱਚੇ ਪ੍ਰਮੇਸਰ ! ਤੂੰ (ਆਰੁ) ਪ੍ਰਾਪਤ ਹੋਣ ਦੇ ਯੋਗ ਹੈ ਅਤੇ (ਮੈਡਾ) ਸਾਡਾ (ਸਾਂਈ) ਮਾਲਕ ਹੈਂ।

**ਅਥਵਾ :** ਜਿੰਨ੍ਹਾਂ ਨੇ ਤੈਨੂੰ (ਮੈਡਾ) ਆਪਣਾ ਮਾਲਕ ਕਰਕੇ ਜਾਣਿਆ ਹੈ। ਹੇ (ਸਚਿ+ਆਰੁ) (ਸਚਿ) ਸਚੇ ਕਰਤਾ ਪੁਰਖ ਵਾਹਿਗੁਰੂ ਜੀ ! ਤੁਸੀਂ ਉਹਨਾਂ ਨੂੰ (ਆਰੁ) ਪ੍ਰਾਪਤ ਹੋਏ ਹੋ।

## ਜੋ ਤਉ ਭਾਵੈ ਸੋਈ ਥੀਸੀ; ਜੋ ਤੂੰ ਦੇਹਿ, ਸੋਈ ਹਉ ਪਾਈ ॥੧॥ ਰਹਾਉ ॥

(ਜੋ ਤਉ ਭਾਵੈ ਸੋਈ ਥੀਸੀ ) ਹੇ ਮਹਾਰਾਜ ! ਜੋ (ਤਉ) ਆਪ ਜੀ ਨੂੰ ਪਿਛੇ (ਭਾਵੈ) ਭਾਉਂਦਾ ਸੀ (ਸੋਈ) ਓਹੀ ਵਰਤਾਰਾ (ਥੀਸੀ) ਹੁੰਦਾ ਸੀ, ਜੋ ਆਪ ਜੀ ਨੂੰ ਹੁਣ ਭਾਉਂਦਾ ਹੈ, ਓਹੀ ਹੁੰਦਾ ਹੈ ਅਤੇ ਜੋ ਆਪ ਜੀ ਨੂੰ ਅੱਗੇ ਭਾਵੇਗਾ ਓਹੀ (ਥੀਸੀ) ਹੋਵੇਗਾ। **ਵਾ:** ਜੋ (ਤਉ) ਤੁਹਾਡੇ ਪ੍ਰਤੀ (ਭਾਵੈ) ਸ਼ਰਧਾ ਭਾਵਨਾ ਧਾਰਦਾ ਹੈ (ਸੋਈ) ਉਹ ਤੁਹਾਡਾ ਰੂਪ ਹੀ (ਥੀਸੀ) ਹੋ ਜਾਂਦਾ ਹੈ। (ਜੋ ਤੂੰ ਦੇਹਿ ਸੋਈ, ਹਉ ਪਾਈ) ਫੇਰ ਪਿਛਲੇ ਸਮੇਂ ਵਿੱਚ ਜੋ (ਤੂੰ) ਤੁਸੀਂ ਸਾਨੂੰ (ਦੇਹਿ) ਦਿੰਦੇ ਸੀ, (ਸੋਈ) ਓਹੀ (ਹਉ) ਅਸੀਂ (ਪਾਈ) ਪਾਉਂਦੇ ਸੀ, ਹੁਣ ਪਾਉਂਦੇ ਹਾਂ ਅਤੇ ਅੱਗੇ ਨੂੰ ਵੀ ਜੋ ਆਪ ਜੀ ਦੀ ਹੀ ਬਖਸ਼ਿਸ਼ ਹੋਵੇਗੀ, (ਸੋਈ) ਉਹ ਹੀ ਅਸੀਂ ਪ੍ਰਾਪਤ ਕਰਾਂਗੇ। **ਵਾ:** ਜੋ (ਤੂੰ) ਤੁਸੀਂ ਸਾਨੂੰ ਧਰਮ, ਅਰਥ, ਕਾਮ, ਮੋਖ, ਨਾਮ, ਸਿਮਰਨ, ਗਿਆਨ, ਪ੍ਰੇਮ, ਸ਼ਰਧਾ ਦੀ ਬਖਸ਼ਿਸ ਦੇਣਾ ਕਰੋ, ਉਹੋ ਹੀ ਅਸੀਂ ਪ੍ਰਾਪਤ ਕਰਦੇ ਹਾਂ। ਯਥਾ :

**ਕਹਿਆ ਕਰਣਾ ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥** (ਅੰਗ : ੯੮)

**ਤੁਮਰਾ ਦੀਆ ਪੈਨਉ ਖਾਈ ॥** (ਅੰਗ : ੩੮੬)

## ਸਭ ਤੇਰੀ; ਤੂੰ ਸਭਨੀ ਧਿਆਇਆ ॥

ਹੇ ਪ੍ਰਭੂ ! (ਸਭ) ਸਾਰੀ ਸੂਖਮ, ਸਥੂਲ ਸ੍ਰਿਸ਼ਟੀ (ਤੇਰੀ) ਆਪ ਜੀ ਦੀ ਹੀ ਰਚੀ ਹੋਈ ਹੈ ਅਤੇ (ਤੂੰ) ਤੁਹਾਨੂੰ (ਸਭਨੀ) ਸਾਰਿਆਂ ਨੇ (ਧਿਆਇਆ) ਧਿਆਉਣਾ ਕੀਤਾ ਹੈ। **ਵਾ:** (ਤੂੰ) ਤੁਸੀਂ ਸਭਨਾ ਕਰਕੇ ਧਿਆਏ ਗਏ ਹੋ। ਭਾਵ ਸਭ ਖੰਡਾਂ-ਬ੍ਰਹਮੰਡਾਂ ਦੇ ਜੀਵ ਜੰਤੂ ਆਪ ਜੀ ਨੂੰ ਧਿਆਉਂਦੇ ਹਨ। ਯਥਾ :

**ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥** (ਅੰਗ : ੧੦੭੮)

ਪਰ ਉਹਨਾਂ ਵਿਚੋਂ,

## ਜਿਸ ਨੋ ਕ੍ਰਿਪਾ ਕਰਹਿ; ਤਿਨਿ ਨਾਮ ਰਤਨੁ ਪਾਇਆ ॥

(ਜਿਸ) ਜਿੰਨ੍ਹਾਂ (ਨੋ) ਉੱਤੇ ਤੁਸੀਂ ਕਿਰਪਾ ਦ੍ਰਿਸ਼ਟੀ (ਕਰਹਿ) ਕਰਦੇ ਹੋ (ਤਿਨਿ) ਉਹਨਾਂ ਗੁਰਮੁਖਾਂ ਨੇ ਆਪ

ਜੀ ਦੇ ਅੰਮ੍ਰਿਤ ਨਾਮ ਰੂਪ ਰਤਨ ਨੂੰ ਸਤਿਗੁਰਾਂ ਦੁਆਰਾ (ਪਾਇਆ) ਪ੍ਰਾਪਤ ਕੀਤਾ ਹੈ। **ਵਾ:** ਜਿਸ ਦੀ ਪ੍ਰਾਪਤੀ ਕਰਕੇ ਹੋਰ ਕਿਸੇ ਪਦਾਰਥ ਦੀ (ਰਤ+ਨੁ) (ਰਤ) ਪ੍ਰੀਤੀ (ਨੁ) ਨਹੀਂ ਰਹਿੰਦੀ, ਐਸੇ ਨਾਮ ਰਤਨ ਨੂੰ ਪ੍ਰਾਪਤ ਕੀਤਾ ਹੈ।

## ਗੁਰਮੁਖਿ ਲਾਧਾ; ਮਨਮੁਖਿ ਗਵਾਇਆ ॥

ਜਿਹੜੇ ਗੁਰਮੁਖ ਹਨ **ਵਾ:** *ਗੁਰਮਖਾਂ ਦੀ ਸੰਗਤ ਕਰਨ ਵਾਲੇ ਹਨ ਉਹਨਾਂ ਨੇ ਆਪ ਜੀ ਦੇ ਨਾਮ ਨੂੰ (ਲਾਧਾ) ਲੱਭ ਭਾਵ ਪ੍ਰਾਪਤ ਕਰ ਲਿਆ ਹੈ ਅਤੇ ਜਿਹੜੇ ਮਨਮੁਖ ਹਨ **ਵਾ:** **ਮਨਮੁਖਾ ਦੀ ਕੁਸੰਗਤ ਕਰਨ ਵਾਲੇ ਹਨ, ਉਹਨਾਂ ਨੇ ਮਨਮੁਖਤਾ ਕਰਕੇ ਆਪ ਜੀ ਦੇ ਨਾਮ ਨੂੰ **ਵਾ:** ਆਪ ਜੀ ਦੀ ਪ੍ਰਾਪਤੀ ਨੂੰ (ਗਵਾਇਆ) ਗਵਾ ਲਿਆ ਹੈ।

**ਅਥਵਾ :** ਗੁਰਮੁਖਾਂ ਨੇ ਆਪ ਜੀ ਦੇ ਸਰੂਪ ਨੂੰ ਲੱਭ ਲਿਆ ਭਾਵ ਪ੍ਰਾਪਤ ਕਰ ਲਿਆ ਹੈ ਅਤੇ ਮਨਮੁਖਾਂ ਨੇ ਮਨਮੁਖਤਾ ਕਰਕੇ ਆਪ ਜੀ ਦੇ ਸਰੂਪ ਦੇ ਗਿਆਨ ਨੂੰ ਗਵਾ ਲਿਆ ਹੈ।

**ਅਥਵਾ :** ਗੁਰਮੁਖਾਂ ਨਾਲ ਮਿਲ ਕੇ ਆਪ ਜੀ ਦਾ ਨਾਮ ਲੱਭੀਦਾ ਹੈ ਅਤੇ ਮਨਮੁਖਾਂ ਨਾਲ ਮਿਲ ਕੇ ਆਪ ਜੀ ਦਾ ਨਾਮ ਗਵਾਈਦਾ ਹੈ।

**ਅਥਵਾ :** ਗੁਰਮੁਖਤਾ ਕਰਕੇ ਪ੍ਰਮੇਸਰ ਲੱਭਦਾ ਹੈ ਅਤੇ ਮਨਮੁਖਤਾ ਕਰਕੇ ਗਵਾਚਦਾ ਹੈ।

**ਅਥਵਾ :** ਗੁਰਮੁਖਾਂ ਨੇ ਸਤ, ਸੰਤੋਖ, ਦਇਆ, ਧਰਮ, ਵਿਚਾਰ ਆਦਿਕ ਸ਼ੁਭ ਗੁਣਾਂ ਨੂੰ ਧਾਰਨ ਕਰਕੇ ਤੁਹਾਨੂੰ ਲੱਭ ਲਿਆ ਹੈ ਅਤੇ ਮਨਮੁਖਾਂ ਨੇ ਕਾਮ, ਕ੍ਰੋਧ ਦੀ ਕੁਸੰਗਤ ਕਰਕੇ ਤੁਹਾਡੇ ਸਰੂਪ ਨੂੰ ਪਾਉਣ ਵੱਲੋਂ ਆਪਣੇ ਆਪ ਨੂੰ ਗਵਾ ਲਿਆ ਹੈ।

**ਅਥਵਾ :** ਗੁਰਮੁਖ ਸੁਭਾਅ ਵਾਲਿਆਂ ਨੇ ਤੁਹਾਨੂੰ ਲੱਭ ਲਿਆ ਹੈ ਅਤੇ ਮਨਮੁਖ ਸੁਭਾਅ ਵਾਲਿਆਂ ਨੇ ਤੁਹਾਨੂੰ ਗਵਾ ਲਿਆ ਹੈ।

**ਅਥਵਾ :** (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ **ਵਾ:** ਗਰਮੁਖਾਂ ਦੀ ਸੰਗਤ ਕਰਕੇ ਨਾਮ ਲੱਭੀਦਾ ਹੈ ਅਤੇ ਮਨ ਨੂੰ (ਮੁਖਿ) ਮੁਖੀ ਬਣਾਉਣ ਕਰਕੇ **ਵਾ:** ਮਨਮੁਖਾਂ ਦੀ ਕੁਸੰਗਤ ਕਰਕੇ ਗਵਾ ਲਈਦਾ ਹੈ।

## ਤੁਧੁ ਆਪਿ ਵਿਛੋੜਿਆ; ਆਪਿ ਮਿਲਾਇਆ ॥੧॥

ਹੇ ਪ੍ਰਮੇਸਰ ! (ਤੁਧੁ) ਤੁਸੀਂ ਆਪ ਹੀ ਮਨਮੁਖਾਂ ਨੂੰ ਆਪਣੇ ਨਾਲੋਂ (ਵਿਛੋੜਿਆ) ਵਿਛੋੜ ਦਿੱਤਾ ਹੈ ਅਤੇ ਆਪ ਹੀ ਗੁਰਮੁਖਾਂ ਨੂੰ ਆਪਣੇ ਵਿਚ (ਮਿਲਾਇਆ) ਮਿਲਾ ਲਿਆ, ਅਭੇਦ ਕਰ ਲਿਆ ਹੈ।

---

* **ਗੁਰਮੁਖ ਦੇ ਚਾਰ ਲਖਣ :** ੧. ਦੁਖੀ ਨੂੰ ਵੇਖ ਕੇ (ਕਰੁਣਾ) ਕ੍ਰਿਪਾ ਕਰਨੀ ਕਿ ਇਸਦਾ ਦੁੱਖ ਕਟਿਆ ਜਾਵੇ। ੨. (ਮੁਦਤਾ) ਸੁਖੀ ਨੂੰ ਵੇਖ ਕੇ ਖੁਸ਼ ਹੋਣਾ। ੩. (ਮੈਤ੍ਰੀ) ਦੂਜੇ ਦੀ ਪ੍ਰਭਤਾ ਵੇਖ ਕੇ ਮੈਤ੍ਰੀ ਸੁਭਾ ਧਾਰਨਾ, ਕਹਿਣਾ ਕਿ ਧੰਨ ਹੈ ਪ੍ਰਮੇਸਰ, ਜਿਸਨੇ ਇਹੋ ਜਿਹੇ ਸ੍ਰੇਸ਼ਟ ਗੁਰਮੁਖ ਪੁਰਖ ਪੈਦਾ ਕੀਤੇ ਹਨ ਇਸ ਪ੍ਰਕਾਰ ਕਿਸੇ ਦੀ ਸੋਭਾ ਵੇਖ ਕੇ ਖੁਸ਼ ਹੋਣਾ। ੪. ਜਿਹੜਾ ਨਾ ਮੰਨੇ ਉਸਨੂੰ ਸਮਝਾਉਣ ਦਾ ਹਠ ਨਾ ਕਰਨਾ। ਇਹ ਜਾਣ ਕੇ ਕਿ ਅਜੇ ਇਸ ਦੇ ਪ੍ਰਾਲਬਧ ਨਹੀਂ ਹੈ, ਜਦੋਂ ਹੋਵੇਗੀ ਉਸ ਵੇਲੇ ਵਾਹਿਗੁਰੂ ਆਪੇ ਬਖਸ਼ਿਸ਼ ਕਰੇਗਾ। ਇਸ ਦਾ ਨਾਮ ਅਪੇਖਿਆ ਹੈ। ਜਿੰਨ੍ਹਾਂ ਦੇ ਅੰਦਰ ਉਪਰੋਕਤ ਚਾਰ ਗੁਣ ਹਨ, ਉਹ ਗੁਰਮੁਖ ਹਨ। ਐਸੇ ਗੁਰਮੁਖ ਸਤਿਗੁਰੂ ਸਾਹਿਬ ਜੀ ਨੂੰ ਮੁਖੀ ਭਾਵ ਪ੍ਰਮੁੱਖ ਕਰਕੇ ਜਾਣਦੇ ਹਨ।

** **ਮਨਮੁਖ ਦੇ ਚਾਰ ਲੱਖਣ :** ੧. ਦੁਖੀ ਨੂੰ ਵੇਖ ਕੇ ਖੁਸ਼ ਹੋਣਾ, ੨. ਸੁਖੀ ਵੇਖ ਕੇ ਦੁਖੀ ਹੋਣਾ ੩. ਪ੍ਰਭਤਾ ਵਾਲੇ ਨੂੰ ਵੇਖ ਕੇ ਸੜਨਾ, ਕਿ ਇਸਦੀ ਪ੍ਰਭਤਾ ਨਾਸ਼ ਹੋ ਜਾਵੇ। ੪. ਜਿਹੜਾ ਨਾ ਮੰਨੇ ਉਸ ਨੂੰ ਉਪਦੇਸ਼ ਦੇਣਾ। ਮਨਾਉਣ ਲਈ ਹਠ ਕਰਨਾ। ਇਹ ਚਾਰ ਸੁਭਾਅ ਮਨਮੁਖ ਦੇ ਹੁੰਦੇ ਹਨ।

**ਅਥਵਾ :** ਜਿੰਨ੍ਹਾਂ ਨੂੰ ਤੁਸੀਂ ਗੁਰਮੁਖਾਂ ਦੀ ਸੰਗਤ ਵਿਚ ਮੇਲ ਲਿਆ ਹੈ ਉਹਨਾਂ ਨੂੰ ਆਪਣੇ ਨਾਲ ਮੇਲ ਲਿਆ ਹੈ ਅਤੇ ਜਿੰਨ੍ਹਾਂ ਨੂੰ ਮਨਮੁਖਾਂ ਦੀ ਕੁਸੰਗਤ ਵਿਚ ਮੇਲਿਆ ਹੈ ਉਹਨਾਂ ਨੂੰ ਆਪਣੇ ਵੱਲੋਂ ਵਿਛੋੜ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਕੀਤੀ ਹੈ। ਉਹਨਾਂ ਨੂੰ ਤੁਸੀਂ ਆਪ ਹੀ ਮਿਲਾ ਲਿਆ ਹੈ ਅਤੇ ਜਿੰਨ੍ਹਾਂ ਨੇ ਮਨਮੁਖਾਂ ਦੀ ਸੰਗਤ ਕੀਤੀ ਹੈ। ਉਹਨਾਂ ਨੂੰ ਤੁਸੀਂ ਆਪ ਹੀ ਵਿਛੋੜ ਦਿੱਤਾ ਹੈ।

**ਅਥਵਾ :** ਜਿੰਨ੍ਹਾਂ ਨੂੰ (ਤੁਧੁ) ਆਪ ਜੀ ਆਪਣੇ ਵਲੋਂ ਵਿਛੋੜਨਾ ਚਾਹੁੰਦੇ ਹੋ ਉਹਨਾਂ ਨੂੰ ਤੁਸੀਂ ਆਪ ਹੀ ਕੁਸੰਗਤ ਵਿਚ ਮੇਲ ਦਿੱਤਾ ਹੈ।

**ਅਥਵਾ :** ਜਿੰਨ੍ਹਾਂ ਨੂੰ ਤੁਸੀਂ ਮਨਮੁਖਾਂ ਦੀ ਸੰਗਤ ਵੱਲੋਂ **ਵਾ:** ਮਨਮੁਖਤਾ ਵੱਲੋਂ ਵਿਛੋੜਿਆ ਹੈ ਉਹਨਾਂ ਨੂੰ ਤੁਸੀਂ ਆਪਣੀ ਸੰਗਤ ਵਿਚ **ਵਾ:** ਆਪਣੇ ਸਰੂਪ ਵਿਚ ਮੇਲ ਲਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਤੁਸੀਂ ਕਰਮਾਂ ਅਨੁਸਾਰ ਆਪ ਮਨਮੁਖਾਂ ਨਾਲ ਮਿਲਾਇਆ ਹੈ। ਉਹਨਾਂ ਨੂੰ ਆਪਦੇ ਨਾਲੋਂ ਵਿਛੋੜ ਦਿੱਤਾ ਹੈ।

**ਅਥਵਾ :** ਜਿੰਨ੍ਹਾਂ ਨੇ ਤੁਹਾਡੇ, ਆਪਣੇ ਸਰੂਪ ਵੱਲੋਂ ਚਿਤ ਵਿਛੋੜ ਲਿਆ ਹੈ ਤੁਸੀਂ ਉਹਨਾਂ ਦੇ ਚਿਤ ਨੂੰ (ਆਪਿ) ਆਪਣੇ ਵੱਲੋਂ ਵਿਛੋੜ ਦਿੱਤਾ ਹੈ ਅਤੇ ਜਿੰਨ੍ਹਾਂ ਨੇ ਆਪਣੇ ਚਿਤ ਨੂੰ ਤੁਹਾਡੇ ਨਾਲ ਮਿਲਾਇਆ ਹੈ, ਉਹਨਾਂ ਨੂੰ ਤੁਸੀਂ ਆਪਣੇ ਨਾਲ ਮੇਲ ਲਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਤੁਸੀਂ ਆਪ ਅਗਿਆਨ ਨਾਲ ਮਿਲਾਇਆ ਹੈ, ਉਹਨਾਂ ਨੂੰ ਤੁਸੀਂ ਆਪਦੇ ਨਾਲੋਂ ਵਿਛੋੜ ਦਿੱਤਾ।

**ਅਥਵਾ :** ਜਿੰਨ੍ਹਾਂ ਨੂੰ ਤੁਸੀਂ ਆਪ ਹੀ ਅਗਿਆਨ ਵੱਲੋਂ ਵਿਛੋੜ ਦਿੱਤਾ ਹੈ। ਉਹਨਾਂ ਨੂੰ ਤੁਸੀਂ ਆਪ ਹੀ ਗਿਆਨ ਕਰਕੇ ਆਪਣੇ ਨਾਲ ਮਿਲਾ ਲਿਆ ਹੈ।

**ਅਥਵਾ :** ਹੇ ਸੱਚੇ ਪਾਤਸ਼ਾਹ ਜੀ ! ਜਿੰਨ੍ਹਾਂ ਨੂੰ ਤੁਸੀਂ (ਆਪਿ) ਆਪਾ ਭਾਵ ਅਰਥਾਤ ਹੰਕਾਰ ਨਾਲ ਮਿਲਾਇਆ ਹੈ ਉਹਨਾਂ ਨੂੰ ਆਪਣੇ ਸਰੂਪ ਵੱਲੋਂ ਵਿਛੋੜ ਦਿੱਤਾ ਹੈ ਅਤੇ ਜਿੰਨ੍ਹਾਂ ਨੂੰ ਆਪ ਹੰਕਾਰ ਵੱਲੋਂ ਵਿਛੋੜ ਦਿੱਤਾ ਹੈ, ਉਹਨਾਂ ਨੂੰ ਆਪ ਹੀ ਆਪਣੇ ਸਰੂਪ ਨਾਲ ਮੇਲ ਲਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਤੁਸੀਂ ਆਪ ਔਗੁਣਾਂ ਨਾਲੋਂ ਵਿਛੋੜ ਦਿੱਤਾ ਹੈ। ਉਹਨਾਂ ਨੂੰ ਤੁਸੀਂ ਆਪ ਹੀ ਗੁਣਾਂ ਨਾਲ ਮਿਲਾਇਆ ਹੈ ਅਤੇ ਜਿੰਨ੍ਹਾਂ ਨੂੰ ਤੁਸੀਂ ਆਪ ਗੁਣਾਂ ਨਾਲੋਂ ਵਿਛੋੜ ਦਿੱਤਾ ਹੈ। ਉਹਨਾਂ ਨੂੰ ਤੁਸੀਂ ਆਪ ਹੀ ਔਗੁਣਾਂ ਨਾਲ ਮਿਲਾਇਆ ਹੈ।

**ਅਥਵਾ :** ਜਿੰਨ੍ਹਾਂ ਨੂੰ ਤੁਸੀਂ ਆਪ ਹੀ ਸੰਗਤ, ਸਿਮਰਨ, ਗੁਰਮੁਖਾਂ ਅਤੇ ਨਾਮ ਤੋਂ ਆਪਣੇ ਨਾਲ ਮਿਲਾਇਆ ਹੈ ਉਹਨਾਂ ਨੂੰ ਆਪ ਹੀ ਕੁਸੰਗਤ ਅਤੇ ਪਦਾਰਥਾਂ ਦੇ ਸੰਸਾਰ ਵੱਲੋਂ ਵਿਛੋੜ ਦਿੱਤਾ ਹੈ ਅਤੇ ਆਪ ਹੀ ਜਿੰਨ੍ਹਾਂ ਨੂੰ ਪਦਾਰਥਾਂ ਵਿਕਾਰਾਂ ਵਿਚ ਮਿਲਾਇਆ ਹੈ ਉਹਨਾਂ ਨੂੰ ਆਪਣੇ ਵੱਲੋਂ ਵਿਛੋੜ ਦਿੱਤਾ ਹੈ।

**ਅਥਵਾ :** ਤੁਸੀਂ ਆਪ ਹੀ ਜੀਵਾਂ ਨੂੰ ਕਰਮਾਂ ਅਨੁਸਾਰ ਆਪ ਦੇ ਨਾਲੋਂ ਵਿਛੋੜਿਆ ਹੈ ਅਤੇ ਆਪ ਹੀ ਕਰਮਾਂ ਅਨੁਸਾਰ ਮਿਲਾਇਆ ਹੈ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਨੇ ਤੇਰਾ ਨਾਮ ਰੂਪ ਰਤਨ ਪ੍ਰਾਪਤ ਕਰ ਲਿਆ ਉਹਨਾਂ ਨੂੰ ਆਪ ਹੀ ਤੁਸੀਂ ਮਿਲਾ ਲਿਆ ਹੈ ਤੇ ਜਿੰਨ੍ਹਾਂ ਮਨਮੁਖਾਂ ਨੇ ਤੇਰਾ ਨਾਮ ਰੂਪ ਰਤਨ ਗਵਾ ਲਿਆ ਹੈ, ਉਹਨਾਂ ਨੂੰ ਤੁਸੀਂ ਆਪ ਹੀ ਵਿਛੋੜ ਦਿੱਤਾ ਹੈ।

## ਤੂੰ ਦਰੀਆਉ; ਸਭ ਤੁਝ ਹੀ ਮਾਹਿ ॥

ਹੇ ਪ੍ਰਮੇਸਰ ! (ਤੂੰ) ਤੁਸੀਂ (ਦਰੀਆਉ) ਸਮੁੰਦਰ ਦੀ ਨਿਆਈਂ ਹੋ ਅਤੇ ਬ੍ਰਹਮਾ, ਬਿਸਨ, ਮਹੇਸ ਆਦਿਕ (ਸਭ) ਸਾਰੇ ਜੀਵ-ਜੰਤ ਲਹਿਰਾਂ ਦੀ ਨਿਆਈਂ (ਤੁਝ) ਤੁਹਾਡੇ (ਮਾਹਿ) ਵਿਚ ਹੀ ਹਨ। ਯਥਾ :

**ਅਵਧਿ ਅਪਾਰ ਸਰੂਪ ਮਮ ਲਹਿਰੀ ਬਿਸਨੁ ਮਹੇਸ।**
**ਬਿਧਿ ਰਵਿ ਚੰਦਾ ਵਰੁਣ ਯਮ, ਸਕਤੀ ਧਨੇਸ ਗਣੇਸ।** (ਵੀਚਾਰ ਸਾਗਰ)

**ਅਥਵਾ :** ਹੇ ਸਤਿਗੁਰੂ ਜੀ ! ਆਪ ਜੀ ਸਮੁੰਦਰ ਰੂਪ ਹੋ ਅਤੇ ਸਾਰੇ ਸਿਖ ਜਗਿਆਸੂ (ਤੁਝ) ਤੁਹਾਡੇ ਵਿਚ ਹੀ ਸ੍ਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਕਰਦੇ ਹਨ। ਯਥਾ :

**ਗੁਰ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥**
**ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥** (ਅੰਗ : ੧੩੨੯)

**ਅਥਵਾ :** ਜਿਵੇਂ ਪਾਣੀ ਹੱਥ ਵਿਚੋਂ ਢਲ ਜਾਂਦਾ ਹੈ। ਤਿਵੇਂ ਤੁਸੀਂ (ਦਰੀਆਉ) ਦ੍ਰਵੀ ਭੂਤ ਸਰੂਪ ਹੋ ਭਾਵ ਸਦਾ ਢਲਣ ਵਾਲੇ ਹੋ, ਪਸੀਜਣ ਵਾਲੇ ਹੋ ਅਤੇ ਸਾਰੇ ਪੀਰ, ਪੈਗੰਬਰ, ਅਵਤਾਰ, ਤਤ-ਬੇਤੇ, ਭਗਤ ਜਨ ਤਰੰਗਾਂ ਦੀ ਨਿਆਈਂ ਆਪ ਜੀ ਵਿਚ ਹੀ ਅਭੇਦ ਹਨ।

**ਨੋਟ :** ਫਾਰਸੀ ਵਿਚ 'ਦਰਿਆ' ਸਮੁੰਦਰ ਦਾ ਨਾਮ ਹੈ।

## ਤੁਝ ਬਿਨੁ; ਦੂਜਾ ਕੋਈ ਨਾਹਿ ॥

ਹੇ ਮਹਾਰਾਜ ! ਗੁਰਮੁਖਾਂ ਦੀ ਦ੍ਰਿਸ਼ਟੀ ਵਿਚ (ਤੁਝ) ਤੁਹਾਡੇ ਤੋਂ ਬਿਨਾਂ (ਦੂਜਾ) ਦੂਸਰਾ ਹੋਰ ਕੋਈ ਨਹੀਂ ਹੈ। ਭਾਵ ਸਾਰਿਆਂ ਥਾਵਾਂ ਵਿਚ ਤੁਹਾਡੇ ਸਰੂਪ ਨੂੰ ਹੀ ਵੇਖਦੇ ਹਨ। ਯਥਾ :

**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥** (ਅੰਗ : ੨੯੬)

**ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥** (ਅੰਗ : ੧੦੩)

**ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥** (ਅੰਗ : ੭੨੩)

## ਜੀਅ ਜੰਤ; ਸਭਿ ਤੇਰਾ ਖੇਲੁ ॥

ਇਹ ਜਿਤਨੇ (ਜੀਅ) ਹੱਡੀਆਂ ਵਾਲੇ ਸਥੂਲ ਜੀਵ ਤੇ ਮਾਸ ਵਾਲੇ ਸੂਖਮ ਜੰਤ ਹਨ। ਇਹ ਸਭ (ਤੇਰਾ) ਤੁਹਾਡਾ ਹੀ (ਖੇਲੁ) ਕੌਤਕ ਹੈ।

**ਅਥਵਾ :** ਜੋ (ਜੀਅ) ਵੱਡੇ ਬ੍ਰਹਮਾ ਆਦਿਕ ਹਨ ਅਤੇ (ਜੰਤ) ਛੋਟੇ ਮੱਛਰ ਆਦਿਕ ਹਨ ਇਹ ਸਭ ਤੁਹਾਡਾ ਹੀ ਕੀਤਾ ਹੋਇਆ ਖੇਲ ਹੈ।

**ਅਥਵਾ :** ਜਿਹੜੇ (ਜੀਅ) ਜੀਵਾਂ ਰੂਪ (ਜੰਤ) ਵਾਜੇ ਹਨ। ਇੰਨ੍ਹਾਂ ਵਿਚੋਂ ਕੋਈ ਹੰਗਤਾ ਤੇ ਕੋਈ ਨਿਮਰਤਾ ਨਾਲ ਬੋਲਦਾ ਹੈ। ਯਥਾ :

**ਇਕਿ ਤਤੇ ਇਕਿ ਬੋਲਨਿ ਮਿਠੇ ॥** (ਅੰਗ : ੧੦੧੯)

ਇਹ ਸਭ ਤੇਰਾ ਹੀ (ਖੇਲੁ) ਤਮਾਸ਼ਾ ਹੈ।

**ਨਾਨਕ ਵਜਦਾ ਜੰਤੁ ਵਜਾਇਆ ॥** (ਅੰਗ : ੩੧੩)

## ਵਿਜੋਗਿ ਮਿਲਿ ਵਿਛੁੜਿਆ; ਸੰਜੋਗੀ ਮੇਲੁ ॥੨॥

ਹੇ ਵਾਹਿਗੁਰੂ ! ਜਿਹੜੇ ਆਪ ਜੀ ਦੇ (ਵਿਜੋਗਿ) ਵਿਜੋਗੀ ਮਨਮੁਖਾਂ ਨਾਲ (ਮਿਲਿ) ਮਿਲਦੇ ਹਨ। ਉਹ ਆਪ ਜੀ ਦੇ ਮਿਲਣ ਤੋਂ (ਵਿਛੁੜਿਆ) ਵਿਛੁੜ ਜਾਂਦੇ ਹਨ। ਪਰ ਜਿਹੜੇ ਆਪ ਜੀ ਦੇ ਸੰਜੋਗੀ ਸੰਤਾਂ, ਪਿਆਰਿਆਂ ਨਾਲ (ਮੇਲੁ) ਮਿਲਦੇ ਹਨ। ਉਹਨਾਂ ਦਾ ਤੁਹਾਡੇ ਨਾਲ ਮਿਲਾਪ ਹੋ ਜਾਂਦਾ ਹੈ। **ਵਾ:** ਜੋ ਸਤਸੰਗਤ ਦੁਆਰਾ ਨਾਮ ਦਾ ਸੰਜੋਗੀ ਹੋਇਆ ਹੈ ਉਹ ਪ੍ਰਮੇਸਰ ਨਾਲ ਮਿਲ ਪਿਆ ਹੈ। ਉਸ ਦਾ ਵਿਯੋਗ ਹੋਣਾ ਵਿਛੜ ਗਿਆ ਹੈ।

**ਅਥਵਾ :** ਜਿਹੜਾ ਜੀਵ (ਵਿਜੋਗਿ) ਵਿਛੋੜਾ ਪਾਉਣ ਵਾਲੀ ਕਾਮ, ਕ੍ਰੋਧ ਆਦਿਕ ਆਸੁਰੀ ਸੰਪਦਾ ਨਾਲ ਮਿਲਿਆ ਹੈ। ਉਹ ਪ੍ਰਮੇਸਰ ਵੱਲੋਂ ਵਿਛੜ ਗਿਆ ਹੈ ਅਤੇ ਜੋ (ਸੰਜੋਗੀ) ਸਤ, ਸੰਤੋਖ, ਦਇਆ, ਧਰਮ, ਵੀਚਾਰ ਦੈਵੀ ਸੰਪਦਾ ਦਾ ਸੰਜੋਗੀ ਹੋਇਆ ਹੈ। ਉਹ ਪ੍ਰਮੇਸਰ ਨਾਲ ਮਿਲ ਜਾਂਦਾ ਹੈ। ਯਥਾ :

**ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ॥**

**ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ॥** (ਅੰਗ : ੯੯੯)

**ਅਥਵਾ :** ਹੇ ਵਾਹਿਗੁਰੂ! ਪ੍ਰਾਲਬਧ ਦੇ ਵਿਜੋਗ ਕਰਕੇ ਜੀਵ ਤੇਰੇ ਮਿਲਣ ਨਾਲੋਂ ਵਿਛੜ ਜਾਂਦਾ ਹੈ ਅਤੇ ਪ੍ਰਾਲਬਧ ਦੇ ਸੰਗੀ ਹੋ ਕਰਕੇ ਜੀਵ ਤੇਰੇ ਮੇਲ ਵਿਚ ਮਿਲ ਜਾਂਦਾ ਹੈ।

**ਅਥਵਾ :** (ਵਿਜੋਗਿ ਮਿਲਿ ਵਿਛੁੜਿਆ) ਆਸੁਰੀ ਸੰਪਦਾ ਤੇ ਕੁਸੰਗਤ ਨਾਲ ਮਿਲਣ ਤੋਂ ਵਿਛੁੜਨਾ ਚਾਹੀਦਾ ਹੈ ਅਤੇ (ਸੰਜੋਗੀ ਮੇਲੁ) ਦੈਵੀ ਸੰਪਦਾ ਨਾਲ ਮਿਲਣਾ ਚਾਹੀਦਾ ਹੈ।

**ਅਥਵਾ :** ਪ੍ਰਾਲਬਧ ਦੇ ਵਿਯੋਗ ਕਰਕੇ ਮਿਲੇ ਹੋਏ ਸੰਬੰਧੀ ਵਿਛੜ ਜਾਂਦੇ ਹਨ ਅਤੇ ਪ੍ਰਾਲਬਧ ਦੇ ਸੰਜੋਗੀ ਹੋ ਕੇ ਸਬੰਧੀਆਂ ਨਾਲ ਮੇਲ ਹੋ ਜਾਂਦਾ ਹੈ।

**ਅਥਵਾ :** ਸਤਿਗੁਰਾਂ ਨਾਲ ਮਿਲਣੇ ਕਰਕੇ ਪ੍ਰਮੇਸਰ ਨਾਲ ਮਿਲਾਪ ਹੁੰਦਾ ਹੈ ਅਤੇ ਵਿਜੋਗ ਵਾਲੇ ਕੁਸੰਗੀ ਮਨਮੁਖ ਪੁਰਸਾਂ ਨਾਲ ਮਿਲਣੇ ਕਰਕੇ ਵਿਛੋੜਾ ਹੁੰਦਾ ਹੈ।

**ਅਥਵਾ :** ਜਿਸ ਵਕਤ ਪਦਾਰਥਾਂ ਨਾਲੋਂ ਵਿਜੋਗ ਹੁੰਦਾ ਹੈ, ਉਸ ਵਕਤ ਤਾਂ ਜੀਵ ਕਹਿੰਦਾ ਹੈ ਕਿ ਮੇਰਾ ਪ੍ਰਮੇਸਰ ਨਾਲੋਂ ਵਿਛੋੜਾ ਹੈ ਅਤੇ ਜਦੋਂ ਪਦਾਰਥਾਂ ਦਾ ਸੰਜੋਗ ਹੁੰਦਾ ਹੈ ਤਾਂ ਉਸ ਵਕਤ ਕਹਿੰਦਾ ਹੈ ਕਿ ਮੇਰਾ ਪ੍ਰਮੇਸਰ ਨਾਲ ਮਿਲਾਪ ਹੈ, ਪ੍ਰਮੇਸਰ ਮੇਰੇ ਉੱਤੇ ਪ੍ਰਸੰਨ ਹੈ।

## ਜਿਸ ਨੋ ਤੂ ਜਾਣਾਇਹਿ; ਸੋਈ ਜਨੁ ਜਾਣੈ॥

ਹੇ ਮਹਾਰਾਜ! (ਜਿਸ ਨੋ) ਜਿਸ ਨੂੰ (ਤੂ) ਤੁਸੀਂ ਆਪਣੀ ਪ੍ਰਾਪਤੀ ਦੀ ਬਿਧੀ, **ਵਾ:** ਆਪਦਾ ਸਰੂਪ (ਜਾਣਾਇਹਿ) ਜਣਾਉਣਾ ਚਾਹੋ। (ਸੋਈ) ਓਹੀ (ਜਨੁ) ਪਿਆਰਾ ਸੇਵਕ (ਜਾਣੈ) ਜਾਣ ਸਕਦਾ ਹੈ। ਹਰ ਕੋਈ ਨਹੀਂ ਜਾਣ ਸਕਦਾ।

## ਹਰਿ ਗੁਣ; ਸਦ ਹੀ ਆਖਿ ਵਖਾਣੈ॥

ਹੇ ਹਰੀ! ਉਹ ਗੁਰਮੁਖ ਜਨ ਆਪ ਜੀ ਦੇ ਸਰੂਪ ਦੇ ਤਟਸਥੀ ਲੱਖਣ ਆਦਿ ਸ਼ੁਭ ਗੁਣਾਂ ਨੂੰ ਹਰ ਵਕਤ (ਆਖਿ) ਮੁਖ ਦੁਆਰਾ **ਵਾ:** ਅਖਿਆਨਾ ਦੁਆਰਾ (ਵਖਾਣੈ) ਕਥਨ ਕਰਦੇ ਰਹਿੰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਜਿਸ ਨੋ ਤੂ ਜਾਣਾਇਹਿ; ਸੋਈ ਜਨੁ ਜਾਣੈ॥ ਹਰਿ ਗੁਣ; ਸਦ ਹੀਂ ਆਖਿ ਵਖਾਣੈ॥**

ਹੇ (ਹਰਿ) ਹਰੀ ਪ੍ਰਮੇਸਰ! ਜਿਸ ਨੂੰ ਤੁਸੀਂ ਆਪਣੇ ਸਰੂਪ ਨੂੰ ਜਣਾਉਣਾ ਚਾਹੁੰਦੇ ਹੋ (ਸੋਈ) ਉਹ ਸਦਾ ਹੀ ਆਪ ਜੀ ਦੇ ਗੁਣਾਂ ਨੂੰ ਆਪਣੇ ਮੁਖੋਂ ਆਖ ਕੇ (ਵਖਾਣੈ) ਕਥਨ ਕਰਦਾ ਹੈ ਅਤੇ (ਸੋਈ) ਓਹੀ (ਜਨੁ) ਸੇਵਕ ਤੁਹਾਡੇ ਸਰੂਪ ਨੂੰ (ਜਾਣੈ) ਜਾਣਦਾ ਹੈ।

**ਅਥਵਾ :** ਹੇ (ਹਰਿ) ਹਰੀ! (ਜਿਸ ਨੋ ਤੂ) ਜਿਸ ਨੂੰ ਤੁਸੀਂ ਭਗਤੀ, ਪ੍ਰੇਮ ਆਦਿ ਗੁਣ ਗੁਰੂ ਰੂਪ ਧਾਰ ਕੇ (ਜਾਣਾਇਹਿ) ਜਣਾਉਂਦਾ ਹੈ, ਉਹੋ ਹੀ ਸਦਾ (ਆਖਿ) ਮੁਖ ਦੁਆਰਾ ਗੁਣਾਂ ਦਾ (ਵਖਾਣੈ) ਕਥਨ ਕਰਦਾ ਹੈ ਅਤੇ (ਸੋਈ ਜਨੁ ਜਾਣੈ) ਉਹੀ ਜਨ ਤੇਰੇ ਸਰੂਪ ਨੂੰ ਜਾਣ ਲੈਂਦਾ ਹੈ।

## ਜਿਨਿ ਹਰਿ ਸੇਵਿਆ; ਤਿਨਿ ਸੁਖੁ ਪਾਇਆ ॥

ਹੇ (ਹਰਿ) ਪ੍ਰਮੇਸਰ! (ਜਿਨਿ) ਜਿੰਨ੍ਹਾਂ-ਜਿੰਨ੍ਹਾਂ ਨੇ ਆਪ ਜੀ ਦਾ (ਸੇਵਿਆ) ਸਿਮਰਨ ਭਜਨ ਕੀਤਾ ਹੈ (ਤਿਨਿ) ਉਹਨਾਂ-ਉਹਨਾਂ ਨੇ ਆਤਮਾਨੰਦ ਦੇ ਸੁੱਖ ਨੂੰ (ਪਾਇਆ) ਪਾ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਪ੍ਰਮੇਸਰ ਨੂੰ ਸਰੀਰ ਕਰਕੇ ਸਿਮਰਿਆ ਹੈ, ਉਹਨਾਂ ਨੂੰ ਰਿਧੀਆਂ-ਸਿਧੀਆਂ ਦਾ ਸੁੱਖ ਪ੍ਰਾਪਤ ਹੋਇਆ ਹੈ।

**ਅਥਵਾ :** ਜਿੰਨ੍ਹਾਂ ਨੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਬਾਣੀ ਨਾਲ ਸਿਮਰਿਆ ਹੈ। ਉਹਨਾਂ ਨੇ ਸਰੂਪ ਵਿਚ ਏਕਤਾ ਪਾਉਣ ਰੂਪ ਸੁੱਖ ਪ੍ਰਾਪਤ ਕਰ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਹਰੀ ਨੂੰ ਮਨ ਕਰਕੇ ਸੇਵਿਆ ਹੈ ਉਹਨਾਂ ਨੇ ਸਰੂਪ ਦੇ ਸੁੱਖ ਨੂੰ ਪਾ ਲਿਆ ਹੈ।

## ਸਹਜੇ ਹੀ; ਹਰਿ ਨਾਮਿ ਸਮਾਇਆ ॥੩॥

ਹੇ (ਹਰਿ) ਹਰੀ! ਉਹਨਾਂ ਗੁਰਮੁਖਾਂ ਦਾ ਮਨ (ਸਹਜੇ) ਸੁਤੇ-ਸਿਧ, ਨਿਰਯਤਨ (ਹੀ) ਨਿਸ਼ਚੇ ਕਰਕੇ ਆਪ ਜੀ ਦੇ ਨਾਮ ਵਿਚ (ਸਮਾਇਆ) ਮਿਲ ਗਿਆ। **ਵਾ:** (ਸਮਾਇਆ) ਮਸਤ ਹੋ ਗਿਆ ਹੈ।

**ਅਥਵਾ :** ਹੇ (ਹਰਿ ਨਾਮਿ) ਨਾਮੀ ਹਰੀ ਅਕਾਲ ਪੁਰਖ ਜੀ! ਜਿੰਨ੍ਹਾਂ ਨੇ (ਸਹਜੇ) ਗਿਆਨ ਕਰਕੇ ਆਪਣੇ ਸਰੂਪ ਨੂੰ (ਹੀ) ਨਿਸ਼ਚੇ ਕੀਤਾ ਹੈ। ਉਹ ਆਪ ਜੀ ਵਿੱਚ (ਸਮਾਇਆ) ਸਮਾ ਗਏ, ਮਿਲ ਗਏ ਹਨ।

## ਤੂ ਆਪੇ ਕਰਤਾ; ਤੇਰਾ ਕੀਆ ਸਭੁ ਹੋਇ ॥

ਹੇ ਮਹਾਰਾਜ! (ਤੂ) ਤੁਸੀਂ ਆਪੇ ਆਪ ਰੂਪ ਕਰਤਾ ਪੁਰਖ ਹੋ। ਕਿਸੇ ਦੇ ਕੀਤੇ ਹੋਏ ਨਹੀਂ ਹੋ, ਸਗੋਂ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ ਸਾਰੇ ਤੁਹਾਡੇ ਹੀ ਪੈਦਾ ਕੀਤੇ ਹੋਏ ਹਨ।

**ਅਥਵਾ :** (ਤੂ) ਤੁਸੀਂ (ਆਪੇ) ਆਪ ਹੀ ਜਗਤ ਦੇ (ਕਰਤਾ) ਕਰਨ ਵਾਲੇ ਹੋ। ਸਭ ਕੁਝ ਭਾਵ ਸਾਰਾ ਸੰਸਾਰ, ਸਾਰਾ ਪਸਾਰਾ (ਤੇਰਾ) ਤੁਹਾਡਾ ਹੀ (ਕੀਆ) ਪੈਦਾ ਕੀਤਾ (ਹੋਇ) ਹੋਇਆ ਹੈ।

**ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥** (ਅੰਗ : ੧੦੩)

**ਅਥਵਾ :** ਤੁਸੀਂ ਆਪ ਹੀ ਕਲਿਆਣ ਦੇ ਕਰਨ ਵਾਲੇ ਹੋ ਅਤੇ ਤੁਹਾਡਾ ਕੀਤਾ ਹੋਇਆ ਗਿਆਨ ਹੀ ਸਾਰਿਆਂ ਨੂੰ ਹੋ ਰਿਹਾ ਹੈ।

## ਤੁਧੁ ਬਿਨੁ; ਦੂਜਾ ਅਵਰੁ ਨ ਕੋਇ ॥

ਹੇ ਵਾਹਿਗੁਰੂ! ਸਾਡੀ ਦ੍ਰਿਸ਼ਟੀ ਵਿਚ (ਤੁਧੁ) ਤੁਹਾਡੇ ਤੋਂ (ਬਿਨੁ) ਬਿਨਾਂ ਅਵਰ ਅਸਥਾਨ ਵਿਚ ਦੂਜਾ ਹੋਰ (ਕੋਇ) ਕੋਈ ਨਹੀਂ ਹੈ।

ਜਿਵੇਂ ਖੰਡ ਦੇ ਖਡੌਣੇ ਕਬੂਤਰ, ਕਾਂ, ਚਿੜੀ, ਗਲਾਸ, ਤੂੰਬੀ ਆਦਿ ਭਾਵੇ ਵੱਖਰੇ-ਵੱਖਰੇ ਹੋਣ ਪਰ ਸਭ ਵਿਚੋਂ ਇੱਕੋ ਖੰਡ ਹੀ ਹੁੰਦੀ ਹੈ ਅਤੇ ਬੱਚਾ ਵੱਖੋ-ਵੱਖਰੇ ਸਮਝਦਾ ਹੈ। ਪਰ ਜਦੋਂ ਪਿਤਾ ਦੱਸਦਾ ਹੈ ਕਿ ਹੇ ਪੁੱਤਰ! ਇਹ ਸਭ ਖੰਡ ਦੇ ਖਡੌਣੇ ਤੇਰੇ ਖਾਣ ਵਾਲੇ ਹਨ। ਤਾਂ ਉਦੋਂ ਸਾਰਿਆਂ ਵਿਚ ਖੰਡ ਦਾ ਸੁਆਦ ਲੈ ਕੇ ਝੱਟ ਹੀ ਖਾ ਜਾਂਦਾ ਹੈ।

ਤਿਵੇਂ ਹੀ ਪ੍ਰਮੇਸਰ ਨੇ ਅਨੇਕ ਪ੍ਰਕਾਰ ਦੀ ਰਚਨਾ ਖੰਡ ਦੇ ਖਡੌਣਿਆਂ ਵਾਂਗ ਬਣਾਈ ਹੈ। ਜਦੋਂ ਗਿਆਨ ਦ੍ਰਿਸ਼ਟੀ ਜਾਗਦੀ ਹੈ ਤਾਂ ਸਭ ਵਿਚ ਬ੍ਰਹਮ ਹੀ ਬ੍ਰਹਮ ਦੇਖੀਦਾ ਹੈ।

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥** (ਅੰਗ : ੮੪੬)
**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥** (ਅੰਗ : ੪੮੫)

ਚਿੜੀ ਦੀ ਨਿਆਈਂ ਸਿਧ ਲੋਕ, ਸ਼ਕਤੀ ਨਾਲ ਉੱਡਣ ਵਾਲਿਆਂ ਵਿਚ (ਗਲਾਸ) (ਗਲ+ਆਸ) ਪਦਾਰਥ, ਜਿੰਨ੍ਹਾਂ ਦੀ ਆਸਾ ਵਿਚ ਲੱਗਾ ਜੀਵ ਗਲਦਾ ਰਹਿੰਦਾ ਹੈ ਜੀ, ਇਹ ਪਦਾਰਥ ਵੀ ਪ੍ਰਮੇਸਰ ਦੇ ਪੈਦਾ ਕੀਤੇ ਹਨ। ਤੂੰਬੀ ਦੀ ਨਿਆਈਂ ਵਿਸ਼ਿਆ ਦੀ ਜ਼ਹਿਰ ਵਾਲੇ, ਵਿਸ਼ਈਆਂ ਵਿਚ ਵੀ ਤੇਰੀ ਹੀ ਜੋਤ ਵੇਖਦੇ ਹਨ। ਉਦੋਂ ਬ੍ਰਹਮ ਸਰੂਪ ਰੂਪ ਖੰਡ ਤੋਂ ਬਿਨਾਂ ਸੰਸਾਰ ਰੂਪ ਖਡੌਣੇ ਵਿਚ ਹੋਰ ਕੁਝ ਪਰਤੀਤ ਨਹੀਂ ਹੁੰਦਾ। ਜੋ ਕੁਝ ਹੋਰ ਪ੍ਰਤੀਤ ਹੋ ਰਿਹਾ ਹੈ। ਉਹ (ਅਵਰੁ) ਆਵਰਨ ਭਾਵ ਅਗਿਆਨ ਕਰਕੇ ਮੰਨਿਆ ਹੈ। ਪਰ ਸਮਾਨ ਚੇਤਨ ਤਾਂ ਅਗਿਆਨ ਦਾ ਵੀ ਵਿਰੋਧੀ ਨਹੀਂ ਹੈ, ਸਗੋਂ ਉਸ ਦਾ ਪ੍ਰਕਾਸ਼ਕ ਹੈ। ਜੋ ਸਭ ਦੇ ਚੰਗੇ-ਮੰਦੇ ਸੁਭਾਅ ਨੂੰ ਦੱਸੀ ਜਾਂਦਾ ਹੈ।

## ਤੂ ਕਰਿ ਕਰਿ ਵੇਖਹਿ; ਜਾਣਹਿ ਸੋਇ ॥

ਹੇ ਸਚੇ ਪਾਤਸ਼ਾਹ ਜੀ ! (ਤੂ) ਤੁਸੀਂ ਉਤਪਤੀ (ਕਰਿ) ਕਰਕੇ ਅਤੇ ਪਾਲਣਾ (ਕਰਿ) ਕਰਕੇ, ਫਿਰ ਸਾਰਿਆਂ ਦੀਆਂ ਮਾੜੀਆਂ ਚੰਗੀਆਂ ਕਰਤੂਤਾ ਨੂੰ (ਵੇਖਹਿ) ਵੇਖਦੇ ਹੋ ਅਤੇ ਸਾਰਿਆਂ ਦੀ (ਸੋਇ) ਸੋਆਂ-ਕੰਨਸੋਆਂ ਨੂੰ, ਖਬਰਾਂ ਨੂੰ ਵੀ (ਜਾਣਹਿ) ਜਾਣਦੇ ਹੋ।

**ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥** (ਅੰਗ : ੧੨੨੮)

**ਵਾ:** ਸਾਰਿਆਂ ਦੀ ਸੋਇ ਅਸੋਇ ਭਾਵ ਸੋਭਾ ਅਤੇ ਅਸੋਭਾ ਨੂੰ ਵੀ ਜਾਣਦੇ ਹੋ। **ਵਾ:** ਤੁਸੀਂ ਸਾਰਿਆਂ ਦੇ (ਸੋਇ) ਸੁਭਾਅ ਨੂੰ ਵੀ ਜਾਣਦੇ ਹੋ।

**ਅਥਵਾ :** ਹੇ ਪ੍ਰਮੇਸਰ ! ਜਿੰਨ੍ਹਾਂ ਨੇ ਆਪ ਜੀ ਦੇ ਨਾਮ ਦਾ ਸ੍ਰਵਣ (ਕਰਿ) ਕੀਤਾ ਹੈ, ਮੰਨਣ (ਕਰਿ) ਕੀਤਾ ਹੈ, ਉਹ ਤੁਹਾਡੇ ਸਰੂਪ ਨੂੰ ਜਿਵੇਂ (ਕਰਿ ਕਰਿ) ਹੱਥ ਤੇ ਹੱਥ ਰੱਖ ਕੇ ਵੇਖ ਲਈਦਾ ਹੈ, ਇਉਂ ਪ੍ਰਤੱਖ (ਵੇਖਹਿ) ਵੇਖ ਲੈਂਦੇ ਹਨ ਅਤੇ ਫੇਰ (ਜਾਣਹਿ ਸੋਇ) ਉਹ ਸਾਰੀਆਂ ਦੁਨੀਆਂ ਦੀਆਂ ਸੋਆਂ-ਕੰਨਸੋਆਂ ਨੂੰ ਜਾਣ ਲੈਂਦੇ ਹਨ। ਭਾਵ ਜੋ ਸਾਰੀ ਦੁਨੀਆਂ ਵਿਚ ਵਰਤਾਰਾ ਵਰਤ ਰਿਹਾ ਹੈ। ਓਸ ਦੀ ਉਹਨਾਂ ਨੂੰ ਸਮਝ ਅਤੇ ਅੰਤਰਜਾਮਤਾ ਪ੍ਰਾਪਤ ਹੋ ਜਾਂਦੀ ਹੈ। **ਵਾ:** ਉਹ ਤੁਹਾਡੇ (ਸੋਇ) ਤਤਪਦ ਦੇ ਲਖ ਅਰਥ ਰੂਪ ਬ੍ਰਹਮ ਸਰੂਪ ਨੂੰ ਜਾਣ ਲੈਂਦੇ ਹਨ।

## ਜਨ ਨਾਨਕ; ਗੁਰਮੁਖਿ ਪਰਗਟੁ ਹੋਇ ॥੪॥੧॥੫੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਅਕਾਲ ਪੁਰਖ ਵਾਹਿਗੁਰੂ ਜੀ ! ਤੁਹਾਡਾ ਸਰੂਪ ਗੁਰਮੁਖਾਂ ਜਨਾਂ ਦੇ ਹਿਰਦੇ ਵਿਚ ਮੁਖੀ ਗੁਰਾਂ ਦੁਆਰਾ ਪਰਗਟ (ਹੋਇ) ਹੁੰਦਾ ਹੈ।

**ਅਥਵਾ :** ਆਪ ਜੀ ਗੁਰਮੁਖ (ਜਨ) ਜਨਾਂ ਦੇ ਹਿਰਦੇ ਵਿਚ (ਪਰਗਟੁ) ਪ੍ਰਤੱਖ ਹੁੰਦੇ ਹੋ, ਸਾਖਿਆਤ ਹੁੰਦੇ ਹੋ।

**ਅਥਵਾ :** ਗੁਰਮੁਖ ਜਨਾਂ ਨੂੰ ਮੁਖੀ ਗੁਰਾਂ ਦੁਆਰਾ ਪ੍ਰਗਟ ਸਰੂਪ ਦੀ ਸਾਖਿਆਤਤਾ ਹੁੰਦੀ ਹੈ।

**ਅਥਵਾ :** ਉਹ ਗੁਰਮੁਖ ਜਨ ਲੋਕ-ਪ੍ਰਲੋਕ ਵਿੱਚ ਸਭ ਥਾਈਂ ਪਰਗਟ (ਹੋਇ) ਹੋ ਜਾਂਦੇ ਹਨ।

**ਭਗਤੁ ਭਗਤੁ ਜਗਿ ਵੱਜਿਆ ਚਹੁੰ ਚਕਾਂ ਦੇ ਵਿਚਿ ਚਮਿਰੇਟਾ ॥** (ਵਾਰ ੧੦ ਪਉੜੀ ੧੭)
**ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥** (ਅੰਗ : ੨੬੫)
**ਪਰਗਟੁ ਕਰੈ ਭਗਤਿ ਵਡਿਆਈ ॥** (ਵਾਰ ੧੦ ਪਉੜੀ ੧੬)

## ਅੰਗ : ੩੬੬

## ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੨ ਮਹਲਾ ੪ ॥

**ਪਹਿਲੀ ਉਥਾਨਕਾ :**

ਜਿਸ ਸਮੇਂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਵਿਖੇ ਸਨ ਤਾਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣੀ ਸਪੁੱਤਰੀ ਬੀਬੀ ਭਾਨੀ ਜੀ ਦਾ ਅਨੰਦ ਕਾਰਜ ਸ੍ਰੀ ਗੁਰੂ ਰਾਮਦਾਸ ਸਾਹਿਬ ਨਾਲ ਕਰ ਦਿੱਤਾ। ਉਸ ਵੇਲੇ ਸ੍ਰੀ ਬਾਉਲੀ ਸਾਹਿਬ ਜੀ ਦੀ ਕਾਰ ਸੇਵਾ ਹੋ ਰਹੀ ਸੀ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਰ ਵਕਤ ਟੋਕਰੀ ਲੈ ਕੇ ਆਪ ਸੇਵਾ ਵਿਚ ਲੱਗੇ ਰਿਹਾ ਕਰਦੇ ਸਨ।

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਬਾਬਾ ਹਰਿਦਾਸ ਜੀ ਦੇ ਇਕਲੌਤੇ ਸਪੁੱਤਰ ਸਨ। ਇੱਕ ਦਿਨ ਲਾਹੌਰ ਨਿਵਾਸੀ ਸੋਢ ਵੰਸ਼ ਦੇ ਕੁਝ ਪੁਰਖ ਜੋ ਸਤਿਗੁਰੂ ਜੀ ਦੇ ਚਾਚੇ ਤਾਏ ਲੱਗਦੇ ਹਨ। ਇਹ ਸੋਚ ਕੇ ਸ੍ਰੀ ਗੋਇੰਦਵਾਲ ਸਾਹਿਬ ਮਿਲਣ ਆ ਗਏ ਕਿ ਚੱਲ ਕੇ ਦੇਖੀਏ ਰਾਮਦਾਸ ਜੀ ਨੇ ਸਹੁਰੇ ਘਰ ਜਾ ਕੇ ਕਿੰਨੀ ਕੁ ਵਡਿਆਈ ਪ੍ਰਾਪਤ ਕੀਤੀ ਹੈ? ਜਿਸ ਵੇਲੇ ਉਹ ਗੋਇੰਦਵਾਲ ਸਾਹਿਬ ਪਹੁੰਚੇ ਉਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸੀਸ ਉੱਤੇ ਟੋਕਰੀ ਲੈ ਕੇ ਸੇਵਾ ਕਰ ਰਹੇ ਸਨ ਤੇ ਆਪ ਜੀ ਦੇ ਸਾਰੇ ਸਰੀਰ ਉੱਪਰ ਧੂੜ ਮਿੱਟੀ ਪਈ ਹੋਈ ਸੀ। ਆਏ ਹੋਏ ਸੰਬੰਧੀਆਂ ਨੂੰ ਦੇਖ ਕੇ ਸਤਿਗੁਰੂ ਜੀ ਨੇ ਬੜਾ ਸਤਿਕਾਰ ਕੀਤਾ। ਪਰ ਇਹਨਾਂ ਨੇ ਅੱਗੋਂ ਮਖੌਲ ਕਰਕੇ ਆਖਿਆ, "ਦੇਖੋ! ਇਸਨੇ ਸਹੁਰੇ ਘਰ ਆ ਕੇ ਸਿਰ ਵਿਚ ਮਿੱਟੀ ਪਵਾ ਲਈ ਹੈ।" ਸਤਿਗੁਰੂ ਸਾਹਿਬ ਜੀ ਚੁੱਪ ਰਹੇ ਅਤੇ ਆਪਣੇ ਅਨੰਦ ਵਿਚ ਮਸਤ ਹੋ ਕੇ ਸੇਵਾ ਕਰਦੇ ਰਹੇ।

ਫਿਰ ਉਹਨਾਂ ਸੋਢੀਆਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਆ ਕੇ ਆਖਿਆ, "ਮਹਾਰਾਜ! ਸ੍ਰੀ ਰਾਮਦਾਸ ਜੀ ਆਪ ਦੇ ਘਰ ਦੇ ਜਵਾਈ ਹੋ ਕੇ ਵੀ ਸਿਰ ਉੱਤੇ ਮਿੱਟੀ ਦੀ ਟੋਕਰੀ ਢੋ ਰਹੇ ਹਨ। ਆਪ ਜੀ ਨੂੰ ਤਾਂ ਸਾਡੇ ਸੋਢੀਆਂ ਦੇ ਵੰਸ਼ ਦੀ ਲਾਜ ਰੱਖਣੀ ਚਾਹੀਦੀ ਸੀ।" ਜਦੋਂ ਸਤਿਗੁਰੂ ਜੀ ਨੇ ਇਹਨਾਂ ਦੀ ਗੱਲ ਸੁਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੱਲ ਦੇਖਿਆ, ਤਾਂ ਆਪ ਪ੍ਰਸੰਨ ਹੋ ਕੇ ਸੇਵਾ ਵਿੱਚ ਲੱਗੇ ਹੋਏ ਸਨ। ਆਪ ਜੀ ਨੇ ਐਸਾ ਨਿਸ਼ਚਾ ਧਾਰਨ ਕੀਤਾ ਸੀ :

**ਧੂੜੀ ਵਿਚ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥** *(ਅੰਗ : ੧੪੨੫)*

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੱਲ ਦੇਖ ਕੇ ਬਹੁਤ ਪ੍ਰਸੰਨ ਹੋਏ। ਹਜ਼ੂਰ ਨੇ ਬਚਨ ਕੀਤਾ, "ਭਾਈ! ਧੂੜ ਤਾਂ ਤੁਹਾਡੇ ਸਿਰ ਵਿਚ ਪਵੇਗੀ। ਇਹ ਤਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਦਾ ਚੌਥਾ ਸਰੂਪ ਹੋ ਕੇ ਦੀਨ ਦੁਨੀਆਂ ਦਾ ਛਤਰ ਸੰਭਾਲਣਗੇ।" ਸਤਿਗੁਰਾਂ ਦੇ ਬਚਨ ਸੁਣ ਕੇ ਸਾਰੇ ਸੋਢੀ ਚੁੱਪ ਹੋ ਗਏ।

ਫੇਰ ਜਦੋਂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੁਰਤਾ ਗੱਦੀ ਤੇ ਬਿਰਾਜਮਾਨ ਹੋਣ ਤੋਂ ਬਾਅਦ ਲਾਹੌਰ ਗਏ ਤਾਂ ਓਥੇ ਕੁਝ ਲਾਹੌਰ ਨਿਵਾਸੀ ਸੋਢੀਆਂ ਨੇ ਜਾਤੀ ਅਭਿਮਾਨ ਕਰਕੇ ਸਤਿਗੁਰਾਂ ਨੂੰ ਆਪੋ ਆਪਣੇ ਧੜੇ ਪੱਖ ਦੀਆਂ ਗੱਲਾਂ ਕਰਕੇ ਸੁਣਾਈਆਂ ਤੇ ਪੁੱਛਿਆ ਕਿ ਕਿਸੇ ਦਾ ਕਿਸੇ ਨਾਲ ਧੜਾ ਹੈ, ਕਿਸੇ ਦਾ ਕਿਸੇ ਨਾਲ ਧੜਾ ਹੈ? ਆਪ ਜੀ ਦੱਸੋ ਕਿ ਤੁਹਾਡਾ ਕਿਸ ਨਾਲ ਧੜਾ ਹੈ? **ਵਾ:** ਤੁਸੀਂ ਕਿਸ ਧੜੇ ਵਿਚ ਹੋ **ਵਾ:** ਇਹ ਦੱਸੋ ਕਿ ਚੰਗਾ ਧੜਾ ਕਿਹੜਾ ਹੈ? ਉਸ ਵੇਲੇ ਸਤਿਗੁਰੂ ਜੀ ਨੇ ਉਹਨਾਂ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ ਹੈ।

**ਦੂਸਰੀ ਉਥਾਨਕਾ :**

ਜਦੋਂ ਵੀ ਸਤਿਗੁਰੂ ਸਾਹਿਬ ਜੀ ਸਰੂਪ ਬਦਲਦੇ ਤਾਂ ਸਿੱਧ ਪਰਖ ਕਰਨ ਵਾਸਤੇ ਆਉਂਦੇ। ਇਕ ਦਿਨ ਸ੍ਰੀ ਗੁਰੂ

ਰਾਮਦਾਸ ਸਾਹਿਬ ਜੀ ਅੰਮ੍ਰਿਤਸਰ ਵਿਖੇ ਦੁਖਭੰਜਨੀ ਬੇਰੀ ਸਾਹਿਬ ਹੇਠਾ ਬਿਰਾਜਮਾਨ ਸਨ ਤਾਂ ਸਿੱਧਾਂ ਨੇ ਆ ਕੇ ਆਦੇਸ ਉਚਾਰਿਆ ਅਤੇ ਕਿਹਾ ਕਿ ਤੁਸੀਂ ਜੋਗ ਮਤ ਨੂੰ ਧਾਰਨ ਕਰੋ। ਤਾਂ ਸਤਿਗੁਰੂ ਜੀ ਨੇ ਇੰਨ੍ਹਾਂ ਦੇ ਪੱਖ ਨੂੰ ਵੇਖ ਕੇ ਇਹ ਪਾਵਨ ਸ਼ਬਦ ਉਚਾਰਨ ਕੀਤਾ। **ਵਾ:** ਕਿਸੇ ਜੋਗੀ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਆਪ ਕਿਸ ਪੱਖ ਦੇ ਹੋ, ਕਿਸ ਧੜੇ ਵਿਚ ਹੋ? ਤਾਂ ਹਜ਼ੂਰ ਨੇ ਉੱਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

(੧) ਇੱਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। (ਸਤਿਗੁਰ ਪ੍ਰਸਾਦਿ) ਸਤਿਗੁਰੂ ਜੀ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

### ਕਿਸਹੀ ਧੜਾ ਕੀਆ; ਮਿਤ੍ਰ ਸੁਤ ਨਾਲਿ ਭਾਈ ॥

ਹੇ ਭਾਈ! (ਕਿਸਹੀ) ਕਿਸੇ ਨੇ ਆਪਣੇ ਮਿੱਤਰਾਂ ਨਾਲ, ਕਿਸੇ ਨੇ (ਸੁਤ) ਪੁੱਤਰਾਂ ਦੇ ਨਾਲ ਅਤੇ ਕਿਸੇ ਨੇ (ਭਾਈ) ਸਕੇ ਭਰਾਵਾਂ ਨਾਲ ਧੜਾ, ਪੱਖ ਬਣਾਉਣਾ (ਕੀਆ) ਕੀਤਾ ਹੈ।

ਅਰਥਾਤ ਕਈ ਲੋਕ ਤਾਂ ਇਸ ਤਰ੍ਹਾਂ ਕਰਦੇ ਹਨ ਕਿ ਜਿੱਧਰ ਮਿੱਤਰ ਜਾਵੇ, ਉਸੇ ਪਾਰਟੀ ਵਿਚ ਚਲੇ ਜਾਂਦੇ ਹਨ। ਕਈ ਪੁੱਤਰ ਨਾਲ ਧੜਾ ਕਰਦੇ ਹਨ, ਭਾਵ ਜੇ ਪੁੱਤਰ ਨਾਸਤਿਕ ਵੀ ਹੋ ਜਾਵੇ, ਤਾਂ ਧਰਮ ਛੱਡ ਕੇ ਨਾਸਤਿਕ ਹੋ ਜਾਂਦੇ ਹਨ ਅਤੇ ਕਈ ਭਰਾਵਾਂ ਦੇ ਆਖੇ ਲੱਗ ਕੇ ਉਸੇ ਪਾਸੇ ਹੋ ਜਾਂਦੇ ਹਨ। ਇਸ ਤਰ੍ਹਾਂ ਸਾਰੀ ਦੁਨੀਆਂ ਨੇ ਆਪੋ ਆਪਣੀਆਂ ਧੜੇਬੰਦੀਆਂ ਬਣਾਈਆਂ ਹੋਈਆਂ ਹਨ।

### ਕਿਸਹੀ ਧੜਾ ਕੀਆ; ਕੁੜਮ ਸਕੇ ਨਾਲਿ ਜਵਾਈ ॥

ਕਿਸੇ ਨੇ ਆਪਣੇ ਕੁੜਮਾਂ, ਧੇਤਿਆਂ-ਪਤੇਤਿਆਂ ਨਾਲ ਅਤੇ ਕਿਸੇ ਨੇ ਆਪਣੇ ਸਕੇ ਜਵਾਈਆਂ ਨਾਲ (ਧੜਾ) ਪੱਖ ਬਣਾਉਣਾ (ਕੀਆ) ਕੀਤਾ ਹੈ।

ਜਵਾਈ ਨਾਲ ਇਸ ਤਰ੍ਹਾਂ ਪੱਖ ਕਰ ਲੈਂਦੇ ਹਨ ਕਿ ਜੇ ਇਸਦੇ ਆਖੇ ਤੋਂ ਵੋਟ ਨ ਪਾਈ, ਤਾਂ ਕਿਤੇ ਸਾਡੀ ਲੜਕੀ ਹੀ ਨਾ ਛੱਡ ਦੇਵੇ।

### ਕਿਸਹੀ ਧੜਾ ਕੀਆ; ਸਿਕਦਾਰ ਚਉਧਰੀ ਨਾਲਿ, ਆਪਣੈ ਸੁਆਈ ॥

ਕਿਸੇ ਨੇ (ਆਪਣੈ) ਆਪਦੇ (ਸੁਆਈ) ਸ੍ਵੈ ਪ੍ਰਯੋਜਨ ਵਾਸਤੇ, ਲਾਭ ਵਾਸਤੇ, ਮਤਲਬ ਨੂੰ ਪੂਰਾ ਕਰਣ ਵਾਸਤੇ (ਸਿਕਦਾਰ) ਸਿੱਕਾ ਬਿਠਾਉਣ ਵਾਲੇ ਠਾਣੇਦਾਰ ਜਾਂ ਚੌਧਰੀਆਂ, ਖੜਪੈਚਾਂ ਨਾਲ ਧੜਾ ਬਣਾਉਣਾ ਕੀਤਾ ਹੈ ਕਿ ਕਦੇ ਕੋਈ ਕੰਮ ਹੀ ਦੇਣਗੇ।

**ਪ੍ਰਸ਼ਨ :** ਮਹਾਰਾਜ! ਤੁਹਾਡਾ ਧੜਾ, ਪੱਖ ਕਿਹੜਾ ਹੈ?

### ਹਮਾਰਾ ਧੜਾ; ਹਰਿ ਰਹਿਆ ਸਮਾਈ ॥੧॥

**ਉੱਤਰ :** ਹੇ ਭਾਈ! (ਹਮਾਰਾ) ਸਾਡਾ (ਧੜਾ) ਪੱਖ ਤਾਂ ਉਹ ਹਰੀ ਅਕਾਲ ਪੁਰਖ ਵਾਹਿਗੁਰੂ ਹੀ ਹੈ।

**ਪ੍ਰਸ਼ਨ :** ਮਹਾਰਾਜ! ਜਿਸ ਪ੍ਰਮੇਸਰ ਦਾ ਤੁਸੀਂ ਪੱਖ ਲਿਆ ਹੈ, ਉਹ ਕਿੱਥੇ ਰਹਿੰਦਾ ਹੈ?

**ਉੱਤਰ :** (ਹਰਿ ਰਹਿਆ ਸਮਾਈ) ਉਹ ਹਰੀ ਤਾਂ ਸਭ ਥਾਵਾਂ 'ਤੇ (ਸਮਾਈ) ਸਮਾ (ਰਹਿਆ) ਰਿਹਾ ਹੈ, ਵਿਆਪਕ ਹੋ ਰਿਹਾ ਹੈ।

### ਹਮ ਹਰਿ ਸਿਉ ਧੜਾ ਕੀਆ; ਮੇਰੀ ਹਰਿ ਟੇਕ ॥

ਹੇ ਭਾਈ! (ਹਮ) ਅਸੀਂ ਹਰੀ ਅਕਾਲ ਪੁਰਖ ਦੇ (ਸਿਉ) ਨਾਲ ਹੀ (ਧੜਾ) ਪੱਖ (ਕੀਆ) ਕੀਤਾ ਹੈ ਅਤੇ ਉਹ ਵਾਹਿਗੁਰੂ ਹੀ ਲੋਕ ਪ੍ਰਲੋਕ ਵਿਚ (ਮੇਰੀ) ਸਾਡੀ (ਟੇਕ) ਓਟ ਹੈ।

## ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ;
## ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ ਰਹਾਉ ॥

ਉਸ ਹਰੀ ਤੋਂ ਬਿਨਾਂ (ਮੈ) ਸਾਡਾ ਪੱਖ ਕਰਨ ਵਾਲਾ (ਧੜਾ) ਪੱਖੀ (ਅਵਰੁ) ਹੋਰ ਕੋਈ ਨਹੀਂ ਹੈ। **ਵਾ:** ਹਰੀ ਤੋਂ ਬਿਨਾਂ ਸਾਡਾ ਕੋਈ ਹੋਰ ਪੱਖ ਤੇ ਧੜਾ ਨਹੀਂ ਹੈ ਭਾਵ ਅਸੀਂ ਕਿਸੇ ਹੋਰ ਧੜੇ ਜਾਂ ਪੱਖ ਵਿਚ ਨਹੀਂ ਪੈਂਦੇ ਹਾਂ। **ਵਾ:** ਇਸ ਲੋਕ ਵਿਚ ਵੀ ਸਾਡਾ ਪੱਖ ਕਰਨ ਵਾਲਾ ਹਰੀ ਹੈ ਅਤੇ ਪ੍ਰਲੋਕ ਵਿਚ ਵੀ ਉਸ ਹਰੀ ਵਾਹਿਗੁਰੂ ਤੋਂ ਬਿਨਾਂ (ਅਵਰੁ) ਹੋਰ ਕੋਈ ਸਾਡਾ ਪੱਖ ਕਰਨ ਵਾਲਾ ਨਹੀਂ ਹੈ। (ਹਉ) ਅਸੀਂ ਹਰੀ ਦੇ ਉਹ (ਅਸੰਖ) ਅਣਗਿਣਤ ਗੁਣ ਗਾਉਂਦੇ ਹਾਂ। ਜਿੰਨ੍ਹਾਂ ਨੂੰ ਅਨੇਕਾਂ ਹੀ ਭਗਤ (ਗਾਵਾ) ਗਾਉਂਦੇ ਹਨ। **ਵਾ:** (ਹਉ) ਅਸੀਂ ਹਰੀ ਦੇ ਅਨੇਕਾਂ ਗੁਣਾਂ ਨੂੰ (ਅਸੰਖ) ਅਣਗਿਣਤ ਵਾਰ ਗਾਉਂਦੇ ਹਾਂ। **ਵਾ:** (ਹਉ) ਅਸੀਂ ਅਨੇਕਾਂ ਸੰਤਾਂ ਨਾਲ ਮਿਲ ਕੇ ਹਰੀ ਦੇ ਅਸੰਖ ਗੁਣਾਂ ਨੂੰ ਗਾਉਂਦੇ ਹਾਂ। **ਵਾ:** (ਹਉ) ਅਸੀਂ (ਅਸੰਖ) ਅਣਗਿਣਤ ਵਾਰ ਪ੍ਰੇਮੀ ਹੋ ਕੇ ਮੁਖ ਤੋਂ ਰਸਨਾ ਦੁਆਰਾ ਅਤੇ ਅਨੇਕਾਂ ਵਾਰ ਸਰੀਰ ਕਰਕੇ ਹਰੀ ਦੇ ਅਨੇਕਾਂ ਗੁਣਾਂ ਨੂੰ (ਗਾਵਾ) ਗਾਉਂਦੇ ਹਾਂ। **ਵਾ:** (ਅਨ+ਏਕ) (ਅਨ) ਦੁਬਿਧਾ ਨੂੰ ਮੇਟ ਕੇ (ਏਕ) ਅਦ੍ਵੈਤ ਪ੍ਰਮੇਸਰ ਦਾ ਸਰੂਪ ਹੋਣ ਵਾਲੇ ਸੰਤਾਂ ਨਾਲ ਮਿਲ ਕੇ ਹਰੀ ਦੇ (ਅਸੰਖ) ਅਣਗਿਣਤ ਗੁਣਾਂ ਨੂੰ ਗਾਉਂਦੇ ਹਾਂ।

**ਪ੍ਰਸ਼ਨ :** ਮਹਾਰਾਜ ! ਦੁਨੀਆਂ ਦੇ ਧੜੇ, ਪੱਖਬਾਜੀਆਂ ਕੈਸੀਆਂ ਹਨ?

## ਜਿਨ ਸਿਉ ਧੜੇ ਕਰਹਿ; ਸੇ ਜਾਹਿ ॥

**ਉੱਤਰ :** ਹੇ ਭਾਈ ! ਦੁਨਿਆਵੀ ਲੋਕ (ਜਿਨ) ਜਿੰਨ੍ਹਾਂ (ਸਿਉ) ਨਾਲ ਧੜੇ, ਪੱਖ ਬੰਨ੍ਹਣਾ (ਕਰਹਿ) ਕਰਦੇ ਹਨ, (ਸੇ) ਉਹ ਅੰਤ ਨੂੰ ਮਰ ਕਰਕੇ ਇਸ ਲੋਕ ਤੋਂ ਚਲੇ (ਜਾਹਿ) ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਹਾਕਮਾਂ ਦੇ ਨਾਲ ਪੱਖ ਕੀਤੇ ਹਨ, ਉਹ ਪੱਖ ਕਰਨ ਵਾਲੇ ਹਾਕਮ ਵੀ ਬਦਲ ਜਾਣੇ ਹਨ। ਸਦਾ ਇਸਥਿਤ ਨਹੀਂ ਰਹਿਣੇ।

## ਝੂਠੁ ਧੜੇ ਕਰਿ; ਪਛੋਤਾਹਿ ॥

ਉਹ ਪੁਰਖ ਝੂਠੇ (ਧੜੇ) ਪੱਖ ਕਰ (ਕਰਿ) ਕਰਕੇ (ਪਛੋਤਾਹਿ) ਪਛਤਾਉਂਦੇ ਹੀ ਰਹਿੰਦੇ ਹਨ।

## ਥਿਰੁ ਨ ਰਹਹਿ; ਮਨਿ ਖੋਟੁ ਕਮਾਹਿ ॥

ਜਿੰਨ੍ਹਾਂ ਦੇ ਆਸਰੇ ਇਸਥਿਤ ਹੋ ਕੇ (ਮਨਿ) ਮਨ (ਖੋਟੁ) ਖੋਟਤਾਈਆਂ (ਕਮਾਹਿ) ਕਮਾਉਂਦਾ ਸੀ, ਉਹ ਧੜੇ (ਥਿਰੁ) ਇਸਥਿਤ (ਨ ਰਹਹਿ) ਨਹੀਂ ਰਹਿੰਦੇ। ਜਿਵੇਂ ਪਾਰਟੀਆਂ ਦੇ ਲੋਕ ਆਪੋਂ ਵਿਚ ਹੀ ਕਤਲ ਹੋ ਕੇ ਮਰਦੇ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ ਹਾਕਮਾਂ ਦੇ ਕਰਕੇ ਇਹ ਪੁਰਖ (ਮਨਿ) ਮਨ ਕਰਕੇ (ਖੋਟੁ) ਖੋਟਤਾਈਆਂ (ਕਮਾਹਿ) ਕਮਾਉਂਦਾ ਸੀ। ਉਹ ਹਾਕਮ (ਥਿਰੁ) ਇਸਥਿਤ ਨਹੀਂ (ਰਹਹਿ) ਰਹਿੰਦੇ, ਜਾਂ ਤਾਂ ਮਰ ਜਾਂਦੇ ਜਾਂ ਬਦਲ ਜਾਂਦੇ ਹਨ।

## ਹਮ ਹਰਿ ਸਿਉ ਧੜਾ ਕੀਆ; ਜਿਸ ਕਾ ਕੋਈ ਸਮਰਥੁ ਨਾਹਿ ॥੨॥

(ਹਮ) ਅਸੀਂ ਤਾਂ (ਹਰਿ) ਹਰੀ ਵਾਹਿਗੁਰੂ (ਸਿਉ) ਨਾਲ ਧੜਾ, ਪੱਖ ਬੰਨ੍ਹਣਾ (ਕੀਆ) ਕੀਤਾ ਹੈ, ਜਿਸ (ਕਾ) ਦਾ ਮੁਕਾਬਲਾ ਕਰਨ ਲਈ ਅਤੇ ਜਿਸ ਨੂੰ ਮੇਟਣ ਲਈ ਕੋਈ ਵੀ ਸਮਰੱਥ ਨਹੀਂ ਹੈ।

## ਏਹ ਸਭਿ ਧੜੇ; ਮਾਇਆ ਮੋਹ ਪਸਾਰੀ ॥

ਇਹ ਜਿਤਨੇ ਦੁਨੀਆਂ ਦੇ (ਧੜੇ) ਪੱਖ ਹਨ, ਇਹ (ਸਭਿ) ਸਾਰੇ ਤਾਂ ਮਾਇਆ ਦੇ ਮੋਹ ਦੇ ਪਸਾਰੇ ਵਾਲੇ ਹਨ। **ਵਾ:** ਮਾਇਆ ਦੇ ਮੋਹ ਦੇ ਪਸਾਰੇ ਵਿਚ ਲੱਗੇ ਹੋਏ ਹਨ। **ਵਾ:** ਮਾਇਆ ਦੇ ਮੋਹ ਦਾ ਪਸਾਰਾ ਕਰਨ ਵਿਚ ਹੀ ਲੱਗੇ ਹੋਏ ਹਨ।

## ਮਾਇਆ ਕਉ ਲੂਝਹਿ; ਗਾਵਾਰੀ ॥

ਇਹ ਜੀਵ ਐਸੇ (ਗਾਵਾਰੀ) ਬੇਸਮਝ ਹਨ ਕਿ ਮਾਇਆ ਨੂੰ ਹੀ (ਲੂਝਹਿ) ਚਾਹੁੰਦੇ ਹਨ ਅਤੇ ਮਾਇਆ ਵਾਸਤੇ ਹੀ (ਲੂਝਹਿ) ਝਗੜੇ ਕਰਦੇ ਰਹਿੰਦੇ ਹਨ ਅਤੇ ਇਸ ਤਰ੍ਹਾਂ :

## ਜਨਮਿ ਮਰਹਿ; ਜੂਐ ਬਾਜੀ ਹਾਰੀ ॥

ਇਹ ਬੇਸਮਝ ਜੀਵ (ਜਨਮਿ) ਜੰਮਦੇ (ਮਰਹਿ) ਮਰਦੇ ਰਹਿੰਦੇ ਹਨ। ਇੰਨ੍ਹਾਂ ਨੇ ਵਿਸ਼ਿਆਂ ਰੂਪੀ (ਜੂਐ) ਜੂਏ ਵਿਚ ਆਪਨੀ ਮਨੁੱਖਾ ਜਨਮ ਰੂਪ ਬਾਜੀ (ਹਾਰੀ) ਹਾਰ ਦਿੱਤੀ ਹੈ।

## ਹਮਰੈ ਹਰਿ ਧੜਾ; ਜਿ ਹਲਤੁ ਪਲਤੁ ਸਭੁ ਸਵਾਰੀ ॥੩॥

ਸਾਡੇ ਕੋਲ ਤਾਂ ਹਰੀ ਪ੍ਰਮੇਸਰ ਹੀ (ਧੜਾ) ਪੱਖ ਹੈ, (ਜਿ) ਜਿਹੜਾ (ਹਲਤੁ) ਲੋਕ (ਪਲਤੁ) ਪ੍ਰਲੋਕ ਆਦਿਕ (ਸਭੁ) ਸਾਰਾ ਕੁਝ (ਸਵਾਰੀ) ਸਵਾਰ ਦਿੰਦਾ ਹੈ।

## ਕਲਿਜੁਗ ਮਹਿ ਧੜੇ; ਪੰਚ ਚੋਰ ਝਗੜਾਏ ॥

ਹੇ ਭਾਈ ! ਜੋ ਕਲਜੁਗ (ਮਹਿ) ਵਿਚ ਲੋਕ (ਧੜੇ) ਪੱਖਬਾਜੀਆਂ ਕਰਦੇ ਹਨ, ਇਹ ਤਾਂ (ਪੰਚ) ਪੰਜ ਕਾਮ, ਕ੍ਰੋਧ ਆਦਿਕਾਂ ਚੋਰਾਂ ਦੇ (ਝਗੜਾਏ) ਝਗੜਾਏ ਹੋਏ ਹੀ ਝਗੜਦੇ ਰਹਿੰਦੇ ਹਨ।

## ਕਾਮੁ ਕ੍ਰੋਧੁ ਲੋਭੁ ਮੋਹੁ; ਅਭਿਮਾਨੁ ਵਧਾਏ ॥

ਕੋਈ ਕਾਮ ਪਿੱਛੇ ਝਗੜਾ ਪਾ ਬੈਠਦਾ ਹੈ, ਕੋਈ ਕ੍ਰੋਧੀ ਹੋ ਕੇ ਕਿਸੇ ਨਾਲ ਡਾਂਗ ਸੋਟਾ ਹੋ ਕੇ ਝਗੜਾ ਪਾ ਲੈਂਦਾ ਹੈ, ਕੋਈ ਲੋਭੀ ਹੋ ਕੇ ਚੋਰੀ ਕਰਦਾ ਹੈ, ਕੋਈ ਮੋਹ ਵਧਾ ਕੇ ਰੋਂਦਾ ਹੈ ਤੇ ਕੋਈ ਹੰਕਾਰ ਵਧਾਉਣੇ ਕਰਕੇ ਝਗੜਾ ਪਾ ਲੈਂਦਾ ਹੈ।

**ਅਥਵਾ :** ਫਿਰ ਇਹਨਾਂ ਕਾਮ, ਕ੍ਰੋਧ, ਲੋਭ, ਮੋਹ ਅਤੇ (ਅਭਿਮਾਨੁ) ਅਹੰਕਾਰ ਆਦਿਕ ਔਗੁਣਾਂ ਨੂੰ ਹਿਰਦੇ ਵਿਚੋਂ ਘਟਾਉਂਦੇ ਨਹੀਂ, ਸਗੋਂ ਵਧਾਉਂਦੇ ਫਿਰਦੇ ਹਨ।

**ਅਥਵਾ :** ਵਸਤੂ ਵਿਚਾਰ ਤੋਂ ਬਿਨਾਂ ਕਾਮ, ਸ਼ਾਂਤੀ ਤੋ ਬਿਨਾਂ ਕ੍ਰੋਧ, ਸੰਤੋਖ ਤੋਂ ਬਿਨਾਂ ਲੋਭ, ਬਿਬੇਕ ਤੋਂ ਬਿਨਾਂ ਮੋਹ ਅਤੇ ਗਿਆਨ ਤੇ ਨਿੰਮ੍ਰਤਾ ਤੋਂ ਬਿਨਾਂ ਹੰਕਾਰ ਨੂੰ ਵਧਾਉਂਦੇ ਰਹਿੰਦੇ ਹਨ।

## ਜਿਸ ਨੋ ਕ੍ਰਿਪਾ ਕਰੇ; ਤਿਸੁ ਸਤਸੰਗਿ ਮਿਲਾਏ ॥

ਜਿਸ ਉੱਤੇ ਮੇਰਾ ਵਾਹਿਗੁਰੂ ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ, (ਤਿਸੁ) ਉਸ ਨੂੰ ਇਹ ਪੱਖ, ਧੜੇ ਛੁਡਾ ਕੇ ਸਤਸੰਗਤ ਵਿਚ (ਮਿਲਾਏ) ਮਿਲਾ ਲੈਂਦਾ ਹੈ।

## ਹਮਰਾ ਹਰਿ ਧੜਾ; ਜਿਨਿ ਏਹ ਧੜੇ ਸਭਿ ਗਵਾਏ ॥੪॥

ਹੇ ਭਾਈ ! (ਹਮਰਾ) ਸਾਡਾ ਤਾਂ ਇਕ ਹਰੀ ਵਾਹਿਗੁਰੂ ਹੀ ਧੜਾ ਹੈ **ਵਾ:** ਪੱਖ ਹੈ **ਵਾ:** (ਧੜਾ) ਪੱਖ ਕਰਨ

ਵਾਲਾ ਹੈ। (ਜਿਨਿ) ਜਿਸਨੇ ਕਿਰਪਾ ਦ੍ਰਿਸਟੀ ਕਰਕੇ ਇਹ ਜਗਤ ਦੇ (ਸਭਿ) ਸਾਰੇ (ਧੜੇ) ਪੱਖ, ਪੱਖਪਾਤ (ਗਵਾਏ) ਗਵਾ ਦਿੱਤੇ ਹਨ।

## ਮਿਥਿਆ ਦੂਜਾ ਭਾਉ; ਧੜੇ ਬਹਿ ਪਾਵੈ ॥

ਜਿਹੜੇ ਲੋਕ (ਦੂਜਾ) ਦ੍ਵੈਤ (ਭਾਉ) ਭਾਵ ਕਰਕੇ (ਮਿਥਿਆ) ਅਣਹੋਏ (ਧੜੇ) ਪੱਖ ਪਾ ਕੇ ਬੈਠ ਜਾਂਦੇ ਹਨ।

**ਅਥਵਾ :** ਜੋ (ਦੂਜਾ ਭਾਉ) ਦ੍ਵੈਤ ਭਾਵ ਵਿਚ ਪੈ ਕੇ ਧੜਾ ਬਣਾਉਣਾ ਹੈ। ਇਹ ਸਭ ਮਿਥਿਆ ਹੀ ਹੈ। **ਵਾ:** ਜੋ ਦੂਜੀਆਂ ਚੀਜਾਂ ਵਿਚ ਪ੍ਰੇਮ ਕਰਕੇ ਧੜੇ ਬਣਾਉਂਦੇ ਹਨ, ਇਹ ਸਭ ਅਣਹੋਏ ਹੀ ਹਨ। **ਵਾ:** ਲੋਕ ਦ੍ਵੈਤ ਭਾਵ ਕਰਕੇ ਮਿਥਿਆ ਪਦਾਰਥਾਂ ਵਾਸਤੇ ਬੈਠ ਕੇ ਧੜੇ ਬਣਾਉਂਦੇ ਹਨ।

## ਪਰਾਇਆ ਛਿਦ੍ਰੁ, ਅਟਕ ਲੈ; ਆਪਣਾ ਅਹੰਕਾਰੁ ਵਧਾਵੈ ॥

*(ਦੂਸਰਾ ਪਾਠ- 'ਅਟਕਲੈ')*

ਉਹ (ਪਰਾਇਆ) ਪਰਾਏ ਲੋਕਾਂ ਵਿਚ ਜੋ (ਛਿਦ੍ਰੁ) ਦੋਸ਼ ਵੇਖਦੇ ਹਨ, ਉਸਦੀ (ਅਟਕ) ਅਟਕਾਰ, ਰੁਕਾਵਟ, ਆਸਰਾ ਲੈ ਕੇ ਆਪਣੇ ਹੰਕਾਰ ਨੂੰ (ਵਧਾਵੈ) ਵਧਾਉਂਦੇ ਹਨ ਕਿ ਦੇਖੋ ਜੀ! ਇਹ ਸਾਨੂੰ ਡਾਕੂ, ਚੋਰ ਕਹਿੰਦਾ ਸੀ, ਅੱਜ ਇਸ ਫਲਾਣੇ ਆਦਮੀ ਦਾ ਵੀ ਪਾਜ ਉਘੜ ਗਿਆ ਹੈ। ਇਸਦੀ ਕਰਤੂਤ ਪ੍ਰਗਟ ਹੋ ਗਈ ਹੈ। ਇਸ ਤਰ੍ਹਾਂ ਆਪਣੇ ਔਗੁਣਾਂ ਨੂੰ ਲੁਕਾਉਣ ਵਾਸਤੇ ਦੂਜਿਆਂ ਦੇ ਔਗੁਣਾਂ ਦੀ ਅਟਕਾਰ ਲੈਂਦੇ ਹਨ ਅਤੇ ਜਿਸ ਹੰਕਾਰ ਨੂੰ ਛੱਡਣਾ ਸੀ, ਉਸ ਨੂੰ ਹੋਰ ਬਹੁਤਾ ਵਧਾ ਲੈਂਦੇ ਹਨ।

**ਅਥਵਾ :** ਪਰਾਏ ਦੇ (ਛਿਦ੍ਰੁ) ਦੋਸ਼ਾਂ ਨੂੰ ਬਿਰਤੀ ਵਿੱਚ ਅਟਕਾ ਕੇ ਆਪਣਾ ਹੰਕਾਰ ਵਧਾਉਂਦੇ ਹਨ।

## ਜੈਸਾ ਬੀਜੈ; ਤੈਸਾ ਖਾਵੈ ॥

ਇਹ ਜੀਵ (ਜੈਸਾ) ਜਿਸ ਤਰ੍ਹਾਂ ਦਾ ਕਰਮਾਂ ਰੂਪ ਬੀਜ (ਬੀਜੈ) ਬੀਜਦੇ ਹਨ, (ਤੈਸਾ) ਤਿਸੀ ਪ੍ਰਕਾਰ ਦਾ ਹੀ ਫਲ (ਖਾਵੈ) ਖਾਂਦੇ ਹਨ।

## ਜਨ ਨਾਨਕ ਕਾ, ਹਰਿ ਧੜਾ ਧਰਮੁ; ਸਭ ਸ੍ਰਿਸਟਿ ਜਿਣਿ, ਆਵੈ ॥੫॥੨॥੫੪॥

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹਿੰਦੇ ਹਨ, ਹੇ ਭਾਈ! ਨਾਮ ਜਪਣ, ਸੇਵਾ ਕਰਨ ਅਤੇ ਨਿਸ਼ਕਾਮ ਕਰਮ ਕਰਨ ਰੂਪ ਜੋ ਹਰੀ ਦਾ ਧਰਮ ਹੈ, ਇਹੀ ਸਾਡਾ (ਧੜਾ) ਪੱਖ ਹੈ ਜੋ ਸਾਰੀ ਸ੍ਰਿਸ਼ਟੀ ਨੂੰ (ਜਿਣਿ) ਜਿੱਤ ਕੇ ਆਉਂਦਾ ਹੈ। **ਵਾ:** ਜਿਸ ਕਰਕੇ (ਸਭ) ਸਾਰੀ (ਸ੍ਰਿਸਟਿ) ਸ੍ਰਿਸ਼ਟੀ ਨੂੰ (ਜਿਣਿ) ਜਿੱਤ (ਆਵੈ) ਆਈਦਾ ਹੈ।

ਜਿਸ ਤਰ੍ਹਾਂ ਭਗਤ ਪ੍ਰਹਿਲਾਦ ਜੀ ਪੰਜ ਸਾਲ ਦੀ ਉਮਰ ਦੇ ਮਾਸੂਮ ਬਾਲਕ ਸਨ। ਉਹਨਾਂ ਨੇ ਹਰੀ ਦਾ ਪੱਖ ਲਿਆ। ਦੂਜੇ ਪਾਸੇ ਹਰਨਾਖਸ਼ ਸੀ, ਜਿਸਨੇ ਦੇਵਤੇ ਵੀ ਕੈਦ ਕੀਤੇ ਹੋਏ ਸਨ। ਪਰ ਜਿੱਤ ਪ੍ਰਹਿਲਾਦ ਜੀ ਦੀ ਹੋਈ। ਫਿਰ ਰਾਮਚੰਦਰ ਜੀ ਆਪਣੇ ਪਿਤਾ ਜੀ ਦੀ ਆਗਿਆ ਮੰਨ ਕੇ ਜੰਗਲ ਵਿਚ ਚਲੇ ਗਏ। ਉੱਥੇ ਸਰੂਪਨਖਾ ਤੋਂ ਆਪਣੇ ਧਰਮ ਦੀ ਰੱਖਿਆ ਕੀਤੀ। ਫਿਰ ਰਾਵਣ ਦੁਆਰਾ ਸੀਤਾ ਲੈ ਜਾਣ ਤੋਂ ਜੰਗ ਕਰਕੇ ਰਾਵਣ ਨੂੰ ਮਾਰ ਕੇ ਜਿੱਤ ਪ੍ਰਾਪਤ ਕੀਤੀ। ਇਸੇ ਪ੍ਰਕਾਰ ਦਸਵੇਂ ਪਾਤਸ਼ਾਹ ਜੀ ਨੇ ਖਾਲਸਾ ਪ੍ਰਗਟ ਕੀਤਾ ਅਤੇ ਜਿਸ ਔਰੰਗਜ਼ੇਬ ਦਾ ਇਰਾਦਾ ਸੀ ਕਿ ਸਾਰਿਆਂ ਨੂੰ ਮੁਸਲਮਾਨ ਬਣਾ ਦੇਣਾ ਹੈ, ਉਸਨੂੰ 'ਜ਼ਫਰਨਾਮੇ' ਦੁਆਰਾ ਹੀ ਨਾਸ਼ ਕਰ ਦਿੱਤਾ ਅਤੇ ਧਰਮ ਦੀ ਜਿੱਤ ਕੀਤੀ।

## ਆਸਾ ਮਹਲਾ ੪ ॥

ਇਕ ਵਾਰ ਕੁਝ ਸੰਗਤ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਆਈ। ਉਸ ਵਕਤ ਸਤਿਗੁਰਾਂ ਨੇ ਸੰਗਤ ਦੇ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਹਿਰਦੈ ਸੁਣਿ ਸੁਣਿ; ਮਨਿ ਅੰਮ੍ਰਿਤੁ ਭਾਇਆ ॥

ਹੇ ਪਿਆਰਿਓ ! ਜਿੰਨ੍ਹਾਂ ਨੇ (ਹਿਰਦੈ) ਹਿਰਦੇ ਵਿਚ ਸ਼ਰਧਾ ਅਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਪ੍ਰਮੇਸਰ ਦਾ ਨਾਮ (ਸੁਣਿ) ਸ੍ਰਵਨ ਕੀਤਾ ਹੈ, ਉਹਨਾਂ ਦੇ (ਮਨਿ) ਮਨ ਵਿਚ ਹਰੀ ਦਾ ਅੰਮ੍ਰਿਤ ਨਾਮ (ਭਾਇਆ) ਭਾ ਗਿਆ ਹੈ, ਚੰਗਾ ਲੱਗ ਗਿਆ ਹੈ।

**ਅਥਵਾ :** ਅਸੀਂ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ ਪ੍ਰਮੇਸਰ ਦੇ ਨਾਮ ਨੂੰ (ਸੁਣਿ) ਸੁਣਿਆ ਹੈ, ਇਸ ਕਰਕੇ ਉਹ ਅੰਮ੍ਰਿਤ ਨਾਮ ਸਾਡੇ (ਮਨਿ) ਮਨ ਵਿਚ (ਭਾਇਆ) ਭਾ ਗਿਆ ਹੈ।

**ਅਥਵਾ :** ਸੁਣ ਕੇ ਸੱਤ ਸ਼ਾਸਤਰਾਂ ਦੁਆਰਾ, ਸੁਣ ਕੇ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਦੁਆਰਾ ਤੇ ਫਿਰ (ਮਨਿ) ਮੰਨਣ ਕਰਕੇ ਮਹਾਰਾਜ ਦਾ ਨਾਮ ਹਿਰਦੇ ਵਿਚ ਭਾਅ ਗਿਆ ਹੈ।

## ਗੁਰਬਾਣੀ; ਹਰਿ ਅਲਖੁ ਲਖਾਇਆ ॥੧॥

ਜਿਹੜਾ ਹਰੀ (ਅਲਖੁ) ਲਖਣ ਤੋਂ ਰਹਿਤ ਸੀ, (ਗੁਰਬਾਣੀ) ਸਤਿਗੁਰਾਂ ਦੀ ਬਾਨੀ ਨੇ ਉਹ ਹਰੀ ਵਾਹਿਗੁਰੂ ਸਾਨੂੰ ਪ੍ਰਗਟ ਕਰਕੇ (ਲਖਾਇਆ) ਲਖਾ ਦਿੱਤਾ ਹੈ, ਜਣਾ ਦਿੱਤਾ ਹੈ।

## ਗੁਰਮੁਖਿ ਨਾਮੁ ਸੁਨਹੁ; ਮੇਰੀ ਭੈਨਾ ॥

ਹੇ ਮੇਰੀਓ (ਭੈਨਾ) ਭੈਣੋ ਅਤੇ ਭਰਾਵੋ ! **ਵਾ:** ਹੇ ਕਰੁਣਾ, ਮੁਦਤਾ, ਮੈਤ੍ਰੀ ਆਦਿਕ ਸ਼ੁੱਭ ਗੁਣਾਂ ਨੂੰ ਧਾਰਨ ਕਰਨ ਵਾਲੀ ਜਗਿਆਸੂ ਰੂਪ ਮੇਰੀਓ ਭੈਣੋ ! ਗੁਰਮੁਖ ਬਣ ਕੇ ਮਹਾਰਾਜ ਸਾਹਿਬ ਦੇ ਨਾਮ ਨੂੰ ਸੁਨਣਾ ਕਰੋ। **ਵਾ:** (ਗੁਰ+ਮੁਖਿ) (ਗੁਰ) ਗੁਰਾਂ ਦੇ ਮੁਖ ਦੁਆਰਾ ਅਕਾਲ ਪੁਰਖ ਦੇ ਨਾਮ ਨੂੰ ਸੁਣਨਾ ਕਰੋ। **ਵਾ:** ਪੰਜਾਂ ਪਿਆਰਿਆਂ ਦੁਆਰਾ ਅੰਮ੍ਰਿਤ ਦਾ ਚੂਲ ਲੈ ਕੇ ਨਾਮ ਨੂੰ ਸੁਣਨਾ ਕਰੋ।

## ਏਕੋ ਰਵਿ ਰਹਿਆ ਘਟ ਅੰਤਰਿ;
## ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ ॥੧॥ ਰਹਾਉ ॥

(ਏਕੋ) ਇਕ ਪ੍ਰਮੇਸਰ ਹੀ ਸਾਰੇ ਘਟਾਂ ਦੇ (ਅੰਤਰਿ) ਅੰਦਰ (ਰਵਿ ਰਹਿਆ) ਵਿਆਪਕ ਹੋ ਰਿਹਾ ਹੈ। ਇਹ (ਗੁਰ) ਸਤਿਗੁਰੂ ਜੀ ਦੇ ਅੰਮ੍ਰਿਤ ਰੂਪ (ਬੈਨਾ) ਬਚਨ (ਮੁਖਿ) ਮੁਖ ਤੋਂ (ਬੋਲਹੁ) ਬੋਲਣਾ ਕਰੋ। **ਵਾ:** ਹੇ ਪਿਆਰਿਓ ! ਮੁਖ ਤੋਂ ਸਤਿਗੁਰੂ ਜੀ ਦੇ ਅੰਮ੍ਰਿਤ ਰੂਪ ਬਚਨ ਬੋਲਣਾ ਕਰੋ।

## ਮੈ ਮਨਿ ਤਨਿ ਪ੍ਰੇਮੁ; ਮਹਾ ਬੈਰਾਗੁ ॥

(ਮੈ) ਸਾਡੇ (ਮਨਿ) ਮਨ ਵਿਚ ਵਾਹਿਗੁਰੂ ਨੂੰ ਮਿਲਣ ਲਈ ਪ੍ਰੇਮ ਅਤੇ (ਤਨਿ) ਸਰੀਰ ਵਿਚ ਉਸਦੀ ਪ੍ਰਾਪਤੀ ਲਈ (ਮਹਾ) ਭਾਰੀ ਵੈਰਾਗ ਲੱਗਾ ਹੋਇਆ ਹੈ।

**ਅਥਵਾ :** ਸਾਡੇ ਮਨ ਤੇ ਤਨ ਵਿਚ ਪ੍ਰਮੇਸਰ ਦਾ ਪ੍ਰੇਮ ਲੱਗਾ ਹੋਇਆ ਹੈ ਅਤੇ ਸਾਡੀ ਬਾਨੀ ਵਿਚ ਵੱਡਾ ਵੈਰਾਗ ਹੈ। **ਵਾ:** ਅਸੀਂ ਵੈਰਾਗ ਵਾਲੀ ਬਾਨੀ ਬੋਲਦੇ ਹਾਂ।

## ਸਤਿਗੁਰੁ ਪੁਰਖੁ ਪਾਇਆ; ਵਡਭਾਗੁ ॥੨॥

ਅਸੀਂ (ਵਡਭਾਗੁ) ਵੱਡਿਆਂ ਭਾਗਾਂ ਕਰਕੇ (ਪੁਰਖੁ) ਪੂਰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਰੂਪ ਪੂਰਨ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

## ਦੂਜੈ ਭਾਇ; ਭਵਹਿ ਬਿਖੁ ਮਾਇਆ ॥

ਜਿਹੜੇ ਜੀਵ (ਦੂਜੈ ਭਾਇ) ਦ੍ਵੈਤ ਭਾਵ ਕਰਕੇ (ਬਿਖੁ) ਜ਼ਹਿਰ ਰੂਪ ਮਾਇਆ ਵਿਚ ਲੱਗਣ ਕਰਕੇ ਜੂਨਾਂ ਵਿਚ (ਭਵਹਿ) ਭਉਂਦੇ, ਭਟਕਦੇ ਫਿਰਦੇ ਹਨ।

## ਭਾਗਹੀਨ; ਨਹੀ ਸਤਿਗੁਰੁ ਪਾਇਆ ॥੩॥

ਉਹਨਾਂ ਭਾਗਾਂ ਤੋਂ ਹੀਣਿਆਂ ਨੇ ਭਾਵੇਂ ਮਨੁੱਖਾ ਜਨਮ ਵੀ ਪ੍ਰਾਪਤ ਕਰ ਲਿਆ। ਪਰ ਫਿਰ ਵੀ ਉਹ (ਸਤਿਗੁਰੁ) ਸੱਚੇ ਗੁਰੂ ਸਾਹਿਬ ਜੀ ਨੂੰ ਨਹੀ (ਪਾਇਆ) ਪ੍ਰਾਪਤ ਕਰ ਸਕੇ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਦੂਜੈ ਭਾਇ; ਭਵਹਿ ਬਿਖੁ ਮਾਇਆ ॥**

**ਭਾਗਹੀਨ; ਨਹੀ ਸਤਿਗੁਰੁ ਪਾਇਆ ॥੩॥**

ਜੋ (ਦੂਜੈ ਭਾਇ) ਦ੍ਵੈਤ ਭਾਵ ਵਿਚ (ਭਵਹਿ) ਭੌਂਦੇ ਹਨ। ਉਹਨਾਂ ਨੂੰ ਮਾਇਆ ਦੀ (ਬਿਖੁ) ਵਿਹੁ ਨੇ ਫੜਿਆ ਹੋਇਆ ਹੈ ਅਤੇ ਉਹ ਭਾਗਾਂ ਤੋਂ ਹੀਣੇ ਹਨ, ਜਿੰਨ੍ਹਾਂ ਨੇ ਜਨਮਾਂ-ਜਨਮਾਂ ਵਿਚ ਗੁਰੂ ਸਾਹਿਬ ਜੀ ਨੂੰ ਪਾਇਆ ਨਹੀਂ ਹੈ।

## ਅੰਮ੍ਰਿਤੁ ਹਰਿ ਰਸੁ; ਹਰਿ ਆਪਿ ਪੀਆਇਆ ॥

ਜੋ ਹਰੀ ਦਾ ਨਾਮ ਰੂਪ ਅੰਮ੍ਰਿਤ ਰਸ ਹੈ। ਉਹ ਅਕਾਲ ਪੁਰਖ ਨੇ ਆਪ ਹੀ ਗੁਰੂ ਰੂਪ ਹੋ ਕੇ ਸੰਸਾਰ ਨੂੰ ਪਿਆਇਆ ਹੈ।

**ਅਥਵਾ :** ਜਿੰਨ੍ਹਾਂ ਨੂੰ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਨੇ ਕਿਰਪਾ ਕਰਕੇ, ਸਤਿਗੁਰਾਂ ਦੁਆਰਾ ਆਪਣੇ ਅੰਮ੍ਰਿਤ ਨਾਮ ਦਾ ਪ੍ਰੇਮ ਰੂਪ ਰਸ ਆਪ (ਪੀਆਇਆ) ਪਿਆਉਣਾ ਕੀਤਾ ਹੈ, ਉਹਨਾਂ ਨੇ ਹੀ ਪੀਤਾ ਹੈ।

## ਗੁਰਿ ਪੂਰੈ; ਨਾਨਕ ਹਰਿ ਪਾਇਆ ॥੪॥੩॥੫੫॥

ਸਤਿਗੁਰੂ ਜੀ ਫੁਰਮਾਉਂਦੇ ਹਨ, ਹੇ ਭਾਈ! ਉਹਨਾਂ ਪੁਰਖਾਂ ਨੇ ਹੀ (ਪੂਰੈ) ਪੂਰੇ (ਗੁਰਿ) ਗੁਰਾਂ ਦੁਆਰਾ ਹਰੀ ਅਕਾਲ ਪੁਰਖ ਨੂੰ (ਪਾਇਆ) ਪਾਉਣਾ ਕੀਤਾ ਹੈ।

**ਅਥਵਾ :** ਹੇ ਭਾਈ! ਅਸੀਂ ਪੂਰਿਆਂ ਗੁਰਾਂ ਦੁਆਰਾ (ਹਰਿ) ਪ੍ਰਮੇਸਰ ਨੂੰ ਪਾਇਆ ਹੈ।

## ਆਸਾ ਮਹਲਾ ੪ ॥

## ਮੇਰੈ ਮਨਿ ਤਨਿ ਪ੍ਰੇਮੁ; ਨਾਮੁ ਆਧਾਰੁ ॥

ਹੇ ਭਾਈ! (ਮੇਰੈ) ਸਾਡੇ ਮਨ ਵਿਚ ਵੀ ਨਾਮ ਦਾ ਪ੍ਰੇਮ ਹੈ ਤੇ ਤਨ ਵਿਚ ਵੀ ਨਾਮ ਦਾ ਆਸਰਾ ਹੈ।

**ਅਥਵਾ :** (ਮੇਰੈ) ਸਾਡੇ (ਮਨਿ) ਮਨ ਵਿਚ ਵੀ ਅਤੇ (ਤਨਿ) ਤਨ ਵਿਚ ਵੀ ਪ੍ਰਮੇਸਰ ਦੇ ਨਾਮ ਅਤੇ ਪ੍ਰੇਮ ਦਾ ਹੀ (ਆਧਾਰੁ) ਆਸਰਾ ਹੈ।

## ਨਾਮੁ ਜਪੀ; ਨਾਮੋ ਸੁਖ ਸਾਰੁ ॥੧॥

ਅਸੀਂ ਬਾਣੀ ਕਰਕੇ ਨਾਮ ਨੂੰ ਹੀ (ਜਪੀ) ਜਪਦੇ ਹਾਂ ਅਤੇ (ਨਾਮੋ) ਨਾਮ ਕਰਕੇ ਹੀ ਸਾਨੂੰ (ਸਾਰੁ) ਸ੍ਰੇਸ਼ਟ ਸੁਖ ਪ੍ਰਾਪਤ ਹੋਇਆ ਹੈ।

**ਅਥਵਾ :** ਅਸੀਂ ਮਨੁੱਖਾ ਜਨਮ ਵਿਚ ਵੀ ਨਾਮ ਨੂੰ (ਜਪੀ) ਜਪਦੇ ਹਾਂ ਕਿਉਂਕਿ (ਨਾਮੋ) ਨਾਮ ਕਰਕੇ (ਸਾਰੁ) ਸ੍ਰੇਸ਼ਟ ਸੁੱਖ ਪ੍ਰਾਪਤ ਹੁੰਦਾ ਹੈ।

## ਨਾਮੁ ਜਪਹੁ; ਮੇਰੇ ਸਾਜਨ ਸੈਨਾ ॥

ਹੇ ਮੇਰੇ (ਸਾਜਨ) ਸੱਜਣੋ! (ਸੈਨਾ) ਸਾਥੀਓ, ਪ੍ਰੇਮੀਓ! ਪ੍ਰਮੇਸਰ ਦੇ ਨਾਮ ਨੂੰ ਹੀ ਜਪਣਾ ਕਰੋ।

**ਅਥਵਾ :** ਹੇ ਮੇਰੇ ਇਸ ਲੋਕ ਦੇ (ਸਾਜਨ) ਸੱਜਣ ਤੇ ਪ੍ਰਲੋਕ ਦੇ (ਸੈਨਾ) ਸਾਥੀਓ! ਅਕਾਲ ਪੁਰਖ ਦੇ ਨਾਮ ਨੂੰ ਜਪਣਾ ਕਰੋ।

**ਅਥਵਾ :** ਹੇ ਸੱਜਣੋ, (ਸੈਨਾ) ਸਕੇ ਸਾਥੀਓ! ਅਸੀਂ ਤਾਂ ਨਾਮ ਨੂੰ ਜਪਦੇ ਹਾਂ। ਤੁਸੀਂ ਵੀ ਨਾਮ ਨੂੰ ਜਪਣਾ ਕਰੋ।

## ਨਾਮ ਬਿਨਾ, ਮੈ ਅਵਰੁ ਨ ਕੋਈ;
## ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥੧॥ ਰਹਾਉ ॥

(ਮੈ) ਸਾਨੂੰ ਨਾਮ ਤੋਂ ਬਿਨਾਂ (ਅਵਰੁ) ਹੋਰ ਕੋਈ ਆਸਰਾ ਨਹੀਂ ਹੈ। ਵੱਡਿਆਂ ਭਾਗਾਂ ਕਰਕੇ ਹੀ ਗੁਰਮੁਖਾਂ ਨੇ ਮੁਖੀ ਗੁਰਾਂ ਦੁਆਰਾ ਹਰੀ ਦਾ ਨਾਮ (ਲੈਨਾ) ਲੈਣਾ ਕੀਤਾ ਹੈ।

## ਨਾਮ ਬਿਨਾ; ਨਹੀ ਜੀਵਿਆ ਜਾਇ ॥

ਹੇ ਭਾਈ! ਨਾਮ ਤੋਂ ਬਿਨਾਂ ਸਾਡੇ ਪਾਸੋਂ ਜੀਵਿਆ ਨਹੀਂ ਜਾਂਦਾ ਹੈ। **ਵਾ:** ਅਸੀਂ ਨਿਸ਼ਚੇ ਕੀਤਾ ਹੈ ਕਿ ਪ੍ਰੇਮੀ ਪੁਰਖਾਂ ਤੋਂ ਨਾਮ ਦੇ ਬਿਨਾਂ ਜੀਵਿਆ ਨਹੀਂ (ਜਾਇ) ਜਾਂਦਾ ਹੈ।

## ਵਡੈ ਭਾਗਿ; ਗੁਰਮੁਖਿ ਹਰਿ ਪਾਇ ॥੨॥

ਗੁਰਮੁਖਾਂ ਨੇ ਨਿਸ਼ਕਾਮ ਕਰਮਾਂ ਰੂਪ (ਵਡੈ) ਵੱਡਿਆਂ (ਭਾਗਿ) ਭਾਗਾਂ ਕਰਕੇ ਮੁਖੀ ਗੁਰਾਂ ਦੁਆਰਾ ਹਰੀ ਨੂੰ **ਵਾ:** ਹਰੀ ਦੇ ਨਾਮ ਨੂੰ (ਪਾਇ) ਪ੍ਰਾਪਤ ਕੀਤਾ ਹੈ।

## ਨਾਮਹੀਨ; ਕਾਲਖ ਮੁਖਿ ਮਾਇਆ ॥

ਜਿਹੜੇ ਨਾਮ ਤੋਂ (ਹੀਨ) ਹੀਣੇ, ਖਾਲੀ ਹਨ, ਉਹਨਾਂ ਦੇ (ਮੁਖਿ) ਮੂੰਹ ਉੱਤੇ ਮਾਇਆ ਦੀ ਅਤੇ ਪਾਪਾਂ ਦੀ ਕਾਲਖ ਲੱਗੀ ਹੋਈ ਹੈ।

## ਨਾਮ ਬਿਨਾ; ਧ੍ਰਿਗੁ ਧ੍ਰਿਗੁ ਜੀਵਾਇਆ ॥੩॥

ਫਿਰ ਨਾਮ ਤੋਂ ਬਿਨਾਂ ਜੋ ਪਿੱਛੇ ਜੀਵਨ (ਜੀਵਾਇਆ) ਜੀਵਿਆਂ ਹੈ, ਉਸ ਉੱਤੇ ਵੀ (ਧ੍ਰਿਗੁ) ਧ੍ਰਿਕਾਰ ਹੈ ਅਤੇ ਜੋ ਹੁਣ ਨਾਮ ਤੋਂ ਬਿਨਾਂ ਜਿਉਂ ਰਿਹਾ ਹੈ, ਉਸ ਨੂੰ ਵੀ (ਧ੍ਰਿਗੁ) ਧ੍ਰਿਕਾਰ ਹੈ।

**ਅਥਵਾ :** ਨਾਮ ਦੇ ਜਪਣ ਤੋਂ ਬਿਨਾਂ ਜੋ ਅੱਗੇ (ਜੀਵ+ਆਇਆ) (ਜੀਵ) ਜਿਉਣ ਦੀ, ਜੀਵਨ ਦੇ ਆਉਣ ਦੀ ਆਸਾ ਵਿਚ ਆਇਆ ਹੈ, ਉਹ ਵੀ ਧ੍ਰਿਕਾਰ ਹੈ।

## ਅੰਗ : ੩੬੭

### ਵਡਾ ਵਡਾ ਹਰਿ; ਭਾਗ ਕਰਿ ਪਾਇਆ ॥

ਹੇ ਭਾਈ! ਜੋ ਹਰੀ ਪ੍ਰਮੇਸਰ (ਵਡਾ ਵਡਾ) ਵੱਡਿਆਂ ਤੋਂ ਵੱਡਾ ਹੈ, ਉਹ ਨਿਸ਼ਕਾਮ ਕਰਮਾਂ ਰੂਪ ਭਾਗਾਂ (ਕਰਿ) ਕਰਕੇ ਪਾਇਆ ਜਾਂਦਾ ਹੈ।

**ਅਥਵਾ :** ਜੋ ਵੱਡਾ ਅਕਾਲ ਪੁਰਖ ਹੈ, ਉਸ ਨੂੰ (ਵਡਾ) ਵੱਡਿਆਂ ਨਿਸ਼ਕਾਮ ਕਰਮਾਂ ਵਾਲਿਆਂ ਨੇ ਹੀ ਪਾਉਣਾ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ (ਵਡਾ) ਵੱਡੇਪੁਣੇ ਨੂੰ (ਹਰਿ) ਹਰ ਦਿੱਤਾ ਭਾਵ ਨਾਸ਼ ਕਰ ਦਿੱਤਾ ਹੈ। ਉਹਨਾਂ ਨੇ ਵੱਡੇ ਭਾਗਾਂ ਕਰਕੇ (ਹਰਿ) ਪ੍ਰਮੇਸਰ ਨੂੰ ਪਾਇਆ ਹੈ।

### ਨਾਨਕ ਗੁਰਮੁਖਿ; ਨਾਮੁ ਦਿਵਾਇਆ ॥੪॥੪॥੫੬॥

ਸਤਿਗੁਰੂ ਸਾਹਿਬ ਜੀ ਆਖਦੇ ਹਨ ਕਿ ਸੱਚੇ ਪਾਤਸ਼ਾਹ ਵਾਹਿਗੁਰੂ ਨੇ ਆਪ ਕਿਰਪਾ ਕਰਕੇ ਗੁਰਮੁਖਾਂ ਨੂੰ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ ਅੰਮ੍ਰਿਤ ਨਾਮ (ਦਿਵਾਇਆ) ਦਿਵਾਉਣਾ ਕੀਤਾ ਹੈ।

### ਆਸਾ ਮਹਲਾ ੪ ॥

### ਗੁਣ ਗਾਵਾ; ਗੁਣ ਬੋਲੀ ਬਾਨੀ ॥

ਹੇ ਸੰਤ ਜਨੋ! ਅਸੀਂ ਵਾਹਿਗੁਰੂ ਦੇ ਗੁਣਾਂ ਨੂੰ ਕੀਰਤਨ ਵਿਚ ਪਾ ਕੇ ਵੀ (ਗਾਵਾ) ਗਾਉਂਦੇ ਹਾਂ ਅਤੇ ਮਹਾਰਾਜ ਜੀ ਦੀ (ਗੁਣ) ਗਿਆਨ ਵਾਲੀ ਬਾਨੀ ਨੂੰ ਰਸਨਾ ਨਾਲ ਵੀ ਬੋਲਦੇ ਹਾ। **ਵਾ:** ਬਾਨੀ ਦੁਆਰਾ ਗੁਣਾਂ ਨੂੰ ਬੋਲਦੇ ਹਾਂ।

### ਗੁਰਮੁਖਿ; ਹਰਿ ਗੁਣ ਆਖਿ ਵਖਾਣੀ ॥੧॥

ਅਸੀਂ ਗੁਰਮੁਖਾਂ ਦੀ ਸੰਗਤ ਕਰਕੇ, ਹਰੀ ਦੇ ਗੁਣਾਂ ਨੂੰ (ਆਖਿ) ਮੁਖ ਦੁਆਰਾ (ਵਖਾਣੀ) ਕਥਨ ਕਰਦੇ ਹਾਂ। **ਵਾ:** (ਆਖਿ) ਅਖਿਆਨਾਂ ਦੁਆਰਾ, **ਵਾ:** (ਆਖਿ) ਕਥਾਵਾਂ ਦੁਆਰਾ (ਵਖਾਣੀ) ਕਥਨ ਕਰਦੇ ਹਾਂ।

**ਅਥਵਾ :** ਗੁਰਮੁਖ (ਆਖਿ) ਮੁਖ ਦੁਆਰਾ (ਹਰਿ) ਹਰੀ ਦੇ ਗੁਣਾਂ ਦਾ ਵਖਿਆਨ ਕਰਦੇ ਹਨ।

### ਜਪਿ ਜਪਿ ਨਾਮੁ; ਮਨਿ ਭਇਆ ਅਨੰਦਾ ॥

ਜਿਹੜਾ ਵਾਹਿਗੁਰੂ ਦਾ ਨਾਮ (ਜਪਿ) ਜਪਣੇ ਯੋਗ ਹੈ, ਉਸ ਨਾਮ ਦਾ ਜਾਪ (ਜਪਿ) ਜਪਣ ਕਰਕੇ ਸਾਡੇ (ਮਨਿ) ਮਨ ਵਿੱਚ ਅਨੰਦ ਪ੍ਰਾਪਤ (ਭਇਆ) ਹੋ ਗਿਆ ਹੈ।

### ਸਤਿ ਸਤਿ, ਸਤਿਗੁਰਿ ਨਾਮੁ ਦਿੜਾਇਆ; ਰਸਿ ਗਾਏ, ਗੁਣ ਪਰਮਾਨੰਦਾ ॥੧॥ ਰਹਾਉ ॥

ਸਤਿਗੁਰੂ ਜੀ ਨੇ (ਸਤਿ) ਸੱਚਾ ਸਤਿਨਾਮ (ਸਤਿ) ਨਿਸ਼ਚੇ ਕਰਕੇ (ਦਿੜਾਇਆ) ਦ੍ਰਿੜਾਉਣਾ ਕੀਤਾ ਹੈ। **ਵਾ:** ਸਤਿ ਸਰੂਪ ਪ੍ਰਮੇਸਰ ਦਾ (ਸਤਿ) ਸੱਚਾ (ਨਾਮੁ) 'ਸਤਿਨਾਮ' ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਦ੍ਰਿੜ ਕਰਵਾ ਦਿੱਤਾ ਹੈ। ਜਿਸ ਕਰਕੇ ਹੁਣ ਅਸੀਂ ਪਰਮਾਨੰਦ ਸਰੂਪ ਪ੍ਰਮੇਸਰ ਦੇ ਗੁਣਾ ਨੂੰ (ਰਸਿ) ਪ੍ਰੇਮ ਦੇ ਨਾਲ

ਗਾਉਂਦੇ ਹਾਂ। **ਵਾ:** ਅਸੀਂ ਪ੍ਰਮੇਸਰ ਦੇ ਗੁਣਾ ਨੂੰ (ਰਸਿ) ਪ੍ਰੇਮ ਦੇ ਨਾਲ (ਗਾਏ) ਗਾਉਣਾ ਕੀਤਾ ਹੈ, ਜਿਸ ਕਰਕੇ ਸਾਨੂੰ ਪਰਮਾਨੰਦ ਸਰੂਪ ਦੀ ਪ੍ਰਾਪਤੀ ਹੋ ਗਈ ਹੈ।

## ਹਰਿ ਗੁਣ ਗਾਵੈ; ਹਰਿ ਜਨ ਲੋਗਾ ॥

ਜਿਹੜੇ ਹਰੀ ਵਾਹਿਗੁਰੂ ਦੇ ਗੁਣਾਂ ਨੂੰ (ਗਾਵੈ) ਗਾਉਂਦੇ ਹਨ, ਉਹ ਸਾਰੇ (ਜਨ) ਪੁਰਖਾਂ ਵਿਚੋਂ ਹਰੀ ਦੇ (ਲੋਗਾ) ਲੋਕ, ਭਗਤ ਲੋਕ ਹਨ।

## ਵਡੈ ਭਾਗਿ; ਪਾਏ, ਹਰਿ ਨਿਰਜੋਗਾ ॥੨॥

ਉਹਨਾਂ ਵੱਡਿਆਂ ਭਾਗਾਂ ਵਾਲਿਆਂ ਨੇ ਹੀ (ਨਿਰਜੋਗਾ) ਬੰਧਨਾਂ ਤੋਂ ਰਹਿਤ ਪ੍ਰਮੇਸਰ ਨੂੰ (ਪਾਏ) ਪ੍ਰਾਪਤ ਕੀਤਾ ਹੈ।

**ਅਥਵਾ :** ਜੋ (ਨਿਰ+ਜੋਗਾ) (ਨਿਰ) ਵਿਸ਼ੇਸ਼ ਕਰਕੇ ਹਰੇਕ ਵਿਚ (ਜੋਗਾ) ਜੁੜਿਆ ਹੋਇਆ ਹੈ, ਉਸ ਨੂੰ ਉਹਨਾ ਨੇ ਪਾਉਣਾ ਕੀਤਾ ਹੈ।

## ਗੁਣ ਵਿਹੂਣ; ਮਾਇਆ ਮਲੁ ਧਾਰੀ ॥

ਜਿਹੜੇ ਪੁਰਖ ਮਹਾਰਾਜ ਦੇ (ਗੁਣ) ਗਿਆਨ, ਸ਼ਰਧਾ ਅਤੇ ਭਜਨ ਸਿਮਰਨ ਰੂਪ ਗੁਣਾਂ ਤੋਂ (ਵਿਹੂਣ) ਰਹਿਤ ਹਨ, ਉਹਨਾਂ ਨੇ ਮਾਇਆ ਦੀ ਇੱਛਾ ਰੂਪ (ਮਲੁ) ਮੈਲ (ਧਾਰੀ) ਧਾਰਨ ਕੀਤੀ ਹੋਈ ਹੈ। **ਵਾ:** ਉਹ ਸੂਰਾਂ ਦੀ ਨਿਆਈ ਮਾਇਆ ਰੂਪ ਮੈਲ ਨੂੰ ਮੁੱਖ 'ਤੇ ਧਾਰਦੇ ਹਨ। **ਵਾ:** ਉਹਨਾਂ ਨੇ ਮਾਇਆ ਕਰਕੇ ਹੀ ਪਾਪਾਂ ਦੀ ਮੈਲ ਧਾਰਨ ਕੀਤੀ ਹੈ।

## ਵਿਣੁ ਗੁਣ; ਜਨਮਿ ਮੁਏ ਅਹੰਕਾਰੀ ॥੩॥

ਉਹ ਅੰਹਕਾਰੀ ਪੁਰਖ ਗੁਣਾਂ ਨੂੰ ਧਾਰਨ ਕੀਤੇ ਤੋਂ (ਵਿਣੁ) ਬਿਨਾਂ (ਜਨਮਿ ਮੁਏ) ਜਮਦੇ ਮਰਦੇ ਰਹਿੰਦੇ ਹਨ। **ਵਾ:** (ਜਨਮਿ ਮੁਏ) ਉਹ ਜਨਮ ਭਾਵ ਮੁਢ ਤੋ ਹੀ ਪ੍ਰਮੇਸਰ ਵੱਲੋਂ ਮਰੇ ਹੋਏ ਹਨ।

## ਸਰੀਰਿ ਸਰੋਵਰਿ; ਗੁਣ ਪਰਗਟਿ ਕੀਏ ॥

ਪਰ ਜਿਨ੍ਹਾਂ ਦੇ ਸਰੀਰ ਰੂਪੀ (ਸਰੋਵਰਿ) ਸਰੋਵਰ ਵਿਚ ਸਤਿਗੁਰੂ ਜੀ ਨੇ ਅੰਮ੍ਰਿਤ ਨਾਮ ਦੀ ਦਾਤ ਦੇ ਕੇ (ਗੁਣ) ਗਿਆਨ ਆਦਿਕ ਗੁਣ ਪਰਗਟ (ਕੀਏ) ਕੀਤੇ ਹਨ। **ਵਾ:** ਸਰੀਰ ਰੂਪ ਮਾਨ ਸਰੋਵਰ ਵਿੱਚੋਂ ਵੈਰਾਗ ਵਿਵੇਕ ਆਦਿ ਗੁਣ ਪ੍ਰਗਟ ਕੀਤੇ ਹਨ।

## ਨਾਨਕ; ਗੁਰਮੁਖਿ ਮਥਿ ਤਤੁ ਕਢੀਏ ॥੪॥੫॥੫੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਗੁਰਮੁਖਾਂ ਨੇ ਇਸ ਸਰੀਰ ਰੂਪ ਸਰੋਵਰ ਨੂੰ (ਮਥਿ) ਰਿੜਕ ਕਰਕੇ ਇਸ ਵਿਚੋਂ ਤੱਤ ਸਰੂਪ ਪ੍ਰਮੇਸਰ ਦੇ ਅਨੰਦ ਰੂਪ **ਵਾ:** ਗਿਆਨ ਰੂਪ ਮੱਖਣ ਨੂੰ (ਕਢੀਏ) ਕੱਢ ਲਿਆ ਹੈ।

**ਅਥਵਾ :** ਉਹਨਾਂ ਗੁਰਮੁਖਾਂ ਨੇ (ਤਤੁ) ਸਿਧਾਂਤ ਦੀ (ਮਥਿ) ਵਿਚਾਰ ਕਰਕੇ ਸਿਧਾਂਤ ਰੂਪ ਵਸਤੂ ਨੂੰ ਕੱਢ ਲਿਆ ਹੈ।

## ਆਸਾ ਮਹਲਾ ੪ ॥

## ਨਾਮੁ ਸੁਣੀ; ਨਾਮੋ ਮਨਿ ਭਾਵੈ ॥

ਹੇ ਭਾਈ! ਅਸੀਂ ਤਾਂ ਨਾਮ ਦਾ ਹੀ (ਸੁਣੀ) ਸ੍ਰਵਣ ਕਰਦੇ ਹਾਂ ਅਤੇ (ਨਾਮੋ) ਨਾਮ ਹੀ ਸਾਡੇ (ਮਨਿ) ਮਨ ਵਿੱਚ (ਭਾਵੈ) ਭਾਉਂਦਾ ਹੈ।

## ਵਡੈ ਭਾਗਿ; ਗੁਰਮੁਖਿ ਹਰਿ ਪਾਵੈ ॥੧॥

ਵੱਡਿਆਂ ਭਾਗਾਂ ਵਾਲੇ ਗੁਰਮੁਖ ਪੁਰਖ ਹੀ (ਗੁਰ+ਮੁਖਿ) ਮੁਖੀ ਸਤਿਗੁਰੂ ਦੁਆਰਾ ਹਰੀ ਵਾਹਿਗੁਰੂ ਨੂੰ (ਪਾਵੈ) ਪ੍ਰਾਪਤ ਕਰਦੇ ਹਨ।

## ਨਾਮੁ ਜਪਹੁ; ਗੁਰਮੁਖਿ ਪਰਗਾਸਾ ॥

ਹੇ ਗੁਰਮੁਖ ਜਨੋ ! ਪ੍ਰਮੇਸਰ ਦੇ ਨਾਮ ਨੂੰ (ਜਪਹੁ) ਜਪਣਾ ਕਰੋ। ਤਾਂ ਤੁਹਾਡੇ ਹਿਰਦੇ ਵਿੱਚ ਕ੍ਰੋੜਾਂ ਸੂਰਜਾਂ ਵਰਗਾ (ਪਰਗਾਸਾ) ਪ੍ਰਕਾਸ਼ ਹੋਵੇਗਾ।

## ਨਾਮ ਬਿਨਾ ਮੈ ਧਰ ਨਹੀ ਕਾਈ;
## ਨਾਮੁ ਰਵਿਆ ਸਭ ਸਾਸ ਗਿਰਾਸਾ ॥੧॥ ਰਹਾਉ ॥

(ਮੈ) ਸਾਨੂੰ ਉਸ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਹੋਰ (ਕਾਈ) ਕੋਈ ਵੀ (ਧਰ) ਟੇਕ, ਓਟ ਨਹੀਂ ਹੈ। ਅਸੀਂ ਜਿੰਨੇ (ਸਾਸ) ਸਾਹ ਬਾਹਰ ਕੱਢਦੇ ਹਾਂ ਅਤੇ ਜਿੰਨੇ (ਗਿਰਾਸਾ) ਸਾਹ ਅੰਦਰ ਲੈਂਦੇ ਹਾਂ, ਸਭ ਦੁਆਰਾ ਨਾਮ ਨੂੰ ਹੀ (ਰਵਿਆ) ਉਚਾਰਨ ਕੀਤਾ ਹੈ। **ਵਾ:** ਜਿੰਨੀਆਂ ਭੋਜਨ ਦੀਆਂ (ਗਿਰਾਸਾ) ਗਰਾਹੀਆਂ ਖਾਂਦਿਆਂ ਸਾਹ ਲੈਂਦੇ ਹਾਂ ਉਹਨਾਂ ਸਭ ਨਾਲ ਨਾਮ ਨੂੰ (ਰਵਿਆ) ਉਚਾਰਨ ਕੀਤਾ ਹੈ।

## ਨਾਮੈ ਸੁਰਤਿ ਸੁਨੀ; ਮਨਿ ਭਾਈ ॥

ਅਸੀਂ (ਸੁਰਤਿ) ਕੰਨਾਂ ਦੁਆਰਾ ਵੀ ਪ੍ਰਮੇਸਰ ਦੇ ਨਾਮ ਨੂੰ (ਸੁਨੀ) ਸੁਣਦੇ ਹਾਂ। **ਵਾ:** ਨਾਮ ਨੂੰ ਹੀ (ਸੁ+ਰਤਿ) (ਸੁ) ਸ਼੍ਰੇਸਟ (ਰਤਿ) ਪ੍ਰੀਤੀ ਦੁਆਰਾ ਸੁਣਦੇ ਹਾਂ ਅਤੇ ਨਾਮ ਹੀ ਸਾਡੇ (ਮਨਿ) ਮਨ ਵਿਚ (ਭਾਈ) ਚੰਗਾ ਲੱਗਦਾ ਹੈ।

**ਅਥਵਾ :** ਨਾਮ ਦੀ (ਸੁ+ਰਤਿ) (ਸੁ) ਸ੍ਰੇਸ਼ਟ (ਰਤਿ) ਪ੍ਰੀਤੀ (ਸੁਨੀ) ਸੁਣਨੀ ਸਾਨੂੰ ਮਨ ਵਿੱਚ ਭਾਉਂਦੀ ਹੈ।

**ਅਥਵਾ :** ਨਾਮ ਦੀ (ਸੁਰਤਿ) ਗਿਆਤ ਸਾਡੇ ਮਨ ਵਿਚ ਭਾਉਂਦੀ ਹੈ **ਵਾ:** ਸਾਨੂੰ (ਸੁਰਤਿ) ਗਿਆਤ ਸਹਿਤ ਪ੍ਰਮੇਸਰ ਦਾ ਨਾਮ (ਸੁਨੀ) ਸੁਨਣਾ ਮਨ ਵਿੱਚ (ਭਾਈ) ਭਾਉਂਦਾ ਹੈ।

## ਜੋ ਨਾਮੁ ਸੁਨਾਵੈ; ਸੋ ਮੇਰਾ ਮੀਤੁ ਸਖਾਈ ॥੨॥

ਜਿਹੜਾ ਸਾਨੂੰ ਪ੍ਰਮੇਸਰ ਦਾ ਅੰਮ੍ਰਿਤ ਨਾਮ (ਸੁਨਾਵੈ) ਸੁਣਾਉਣਾ ਕਰੇ (ਸੋ) ਉਹ (ਮੇਰਾ) ਸਾਡਾ ਇਸ ਲੋਕ ਦਾ ਵੀ (ਮੀਤੁ) ਮਿੱਤਰ ਹੈ ਤੇ ਪ੍ਰਲੋਕ ਵਿਚ ਵੀ (ਸਖਾਈ) ਸਹਾਇਤਾ ਕਰਣ ਵਾਲਾ ਸਹਾਇਕ ਹੈ। **ਵਾ:** ਮਨ, ਬਾਣੀ ਸਰੀਰ ਕਰਕੇ (ਸਖਾਈ) ਸਹਾਇਤਾ ਕਰਣ ਵਾਲਾ (ਮੀਤੁ) ਮਿੱਤਰ ਹੈ। **ਵਾ:** ਮਨ ਬਾਣੀ ਸਰੀਰ ਦਾ ਪਿਆਰਾ ਹੈ।

**ਪ੍ਰਸ਼ਨ :** ਨਾਮ ਬਿਨਾਂ ਕਿਹੜਾ ਘਾਟਾ ਪੈਂਦਾ ਹੈ?

## ਨਾਮਹੀਣ; ਗਏ ਮੂੜ ਨੰਗਾ ॥

**ਉੱਤਰ :** ਜੋ ਨਾਮ ਤੋਂ ਹੀਣੇ ਹਨ, ਉਹ ਤਾਂ (ਮੂੜ) ਮੂਰਖ ਹਨ ਅਤੇ ਨੰਗੇ ਭਾਵ ਬੇਪੱਤ ਹੋ ਕੇ ਇਸ ਦੁਨੀਆਂ ਵਿਚੋਂ ਗਏ ਹਨ। ਯਥਾ :

**ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥** *(ਅੰਗ : ੪੭੧)*

**ਵਾ:** ਉਹ ਮੂਰਖ ਪੁਰਖ ਗੁਰਾਂ ਦੇ ਪਾਸੋਂ ਪ੍ਰੇਮ ਰੂਪ ਬਸਤਰ ਪ੍ਰਾਪਤ ਕੀਤੇ ਤੋਂ ਬਿਨਾਂ ਨੰਗੇ ਹੀ ਚਲੇ ਗਏ ਹਨ।

## ਪਚਿ ਪਚਿ ਮੁਏ; ਬਿਖੁ ਦੇਖਿ ਪਤੰਗਾ ॥੩॥

ਜਿਸ ਤਰ੍ਹਾਂ (ਪਤੰਗਾ) ਪਰਵਾਨਾ ਦੀਵੇ ਦੀ ਲਾਟ ਨੂੰ (ਦੇਖਿ) ਵੇਖ ਕੇ ਸੜ ਕੇ ਮਰ ਜਾਂਦਾ ਹੈ। ਇਸੇ ਤਰ੍ਹਾਂ ਵਿਸ਼ਈ ਪੁਰਖ (ਬਿਖੁ) ਵਿਸ਼ਿਆਂ ਦੀ ਅੱਗ ਦੀ ਲਾਟ ਭਾਵ ਰੂਪ ਆਦਿਕਾਂ ਨੂੰ ਵੇਖ ਕੇ ਉਹਨਾਂ ਵਿਚ (ਪਚਿ) ਖਚਿਤ ਹੋ ਕੇ (ਮੁਏ) ਮਰ ਗਏ ਹਨ। **ਵਾ:** ਵਿਸ਼ਿਆਂ ਵਿਚ ਸੜ ਸੜ ਕੇ ਮਰ ਗਏ ਹਨ।

## ਆਪੇ ਥਾਪੇ; ਥਾਪਿ ਉਥਾਪੇ ॥

ਉਸ ਪ੍ਰਮੇਸਰ ਨੇ (ਆਪੇ) ਆਪ ਹੀ ਬ੍ਰਹਮਾ, ਵਿਸ਼ਨੂੰ ਆਦਿਕ ਥਾਪੇ ਹਨ ਅਤੇ ਆਪ ਹੀ ਉਹਨਾਂ (ਥਾਪਿ) ਸਥਾਪਨ ਕੀਤੇ ਹੋਇਆਂ ਨੂੰ ਪਰਲੋ ਕਰਕੇ (ਉਥਾਪੇ) ਲੈਅ ਕਰ ਦਿੰਦਾ ਹੈ।

**ਅਥਵਾ :** ਉਹ ਵਾਹਿਗੁਰੂ (ਆਪੇ) ਆਪ ਹੀ ਇਸ ਜਗਤ ਨੂੰ (ਥਾਪੇ) ਸਥਾਪਨ ਭਾਵ ਪੈਦਾ ਕਰਦਾ ਹੈ। ਆਪ ਹੀ ਇਸਦੀ (ਥਾਪਿ) ਪਾਲਨਾ ਕਰਦਾ ਹੈ ਅਤੇ ਆਪ ਹੀ ਇਸਨੂੰ (ਉਥਾਪੇ) ਪਰਲੋ ਕਰਕੇ ਲੈਅ ਕਰਦਾ ਹੈ।

## ਨਾਨਕ; ਨਾਮੁ ਦੇਵੈ ਹਰਿ ਆਪੇ ॥੪॥੬॥੫੮॥

ਉਹ ਹਰੀ (ਆਪੇ) ਆਪ ਹੀ ਕਿਰਪਾ ਕਰਕੇ ਜਿੰਨ੍ਹਾਂ ਨੂੰ ਗੁਰੂ ਸਰੂਪ ਹੋ ਕੇ ਆਪਣਾ ਨਾਮ ਬਖਸ਼ (ਦੇਵੈ) ਦਿੰਦਾ ਹੈ। ਉਹਨਾਂ ਨੂੰ ਹੀ ਨਾਮ ਪ੍ਰਾਪਤ ਹੁੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਆਪੇ ਥਾਪੇ; ਥਾਪਿ ਉਥਾਪੇ ॥ ਨਾਨਕ; ਨਾਮੁ ਦੇਵੈ ਹਰਿ ਆਪੇ ॥੪॥੬॥੫੮॥**

ਜਿੰਨ੍ਹਾਂ ਨੂੰ (ਹਰਿ) ਹਰੀ ਪ੍ਰਮੇਸਰ (ਆਪੇ) ਆਪ ਕਿਰਪਾ ਕਰਕੇ ਆਪਣਾ ਨਾਮ (ਦੇਵੈ) ਬਖਸ਼ ਦਿੰਦਾ ਹੈ। ਉਹਨਾਂ ਦੇ ਹਿਰਦੇ ਵਿਚੋਂ ਆਪ ਹੀ ਥਾਪੇ ਹੋਏ ਕਾਮ, ਕ੍ਰੋਧਾਦਿਕ ਨੂੰ (ਉਥਾਪੇ) ਪੱਟ ਦਿੰਦਾ ਹੈ ਅਤੇ (ਉਥਾਪੇ) ਪੱਟੇ ਹੋਏ ਸਤ, ਸੰਤੋਖ ਆਦਿਕ ਗੁਣਾਂ ਨੂੰ ਹਿਰਦੇ ਵਿਚ (ਥਾਪੇ) ਸਥਾਪਨ ਕਰ ਦਿੰਦਾ ਹੈ। **ਵਾ:** ਆਪ ਹੀ ਥਾਪੇ ਹੋਏ ਅਗਿਆਨ ਨੂੰ ਪੁੱਟ ਕੇ ਗਿਆਨ ਨੂੰ ਥਾਪ ਦੇਂਦਾ ਹੈ।

## ਆਸਾ ਮਹਲਾ ੪ ॥

## ਗੁਰਮੁਖਿ; ਹਰਿ ਹਰਿ ਵੇਲਿ ਵਧਾਈ ॥

ਹੇ ਭਾਈ! ਗੁਰਮੁਖਾਂ ਨੇ (ਹਰਿ ਹਰਿ) ਹਰੀ ਪ੍ਰਮੇਸਰ ਦਾ ਜਾਪ ਕਰਨ ਰੂਪ ਹਰੀ ਵੇਲ (ਵਧਾਈ) ਵਧਾਉਣਾ ਕੀਤੀ ਹੈ।

**ਅਥਵਾ :** ਗੁਰਮੁਖਾਂ ਨੇ (ਹਰਿ) ਅਕਾਲ ਪੁਰਖ ਵਾਹਿਗੁਰੂ ਦੇ ਨਾਮ ਨੂੰ ਜਪ ਕਰਕੇ ਹਿਰਦੇ ਵਿਚ ਸਤ, ਸੰਤੋਖ ਆਦਿਕ ਸ਼ੁੱਭ ਗੁਣਾਂ ਦੀ ਵੇਲ (ਵਧਾਈ) ਵਧਾਉਣਾ ਕੀਤੀ ਹੈ। **ਵਾ:** ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਆਦਿਕ ਸੁੰਦਰ ਵੇਲਾਂ ਵਧਾਈਆਂ ਹਨ। **ਵਾ:** ਹਰੀ ਪ੍ਰਮੇਸਰ ਦੇ ਸਿਮਰਨ ਰੂਪ ਭਗਤੀ ਦੀ ਸੁੰਦਰ ਵੇਲ ਵਧਾਈ ਹੈ।

## ਫਲ ਲਾਗੇ; ਹਰਿ ਰਸਕ ਰਸਾਈ ॥੧॥

ਗੁਰਮੁਖਾਂ ਨੇ ਹਰਿ ਪ੍ਰਮੇਸਰ ਵਿਚ (ਰਸਕ) ਰਸੀਏ ਹੋ ਕੇ (ਰਸਕ) ਜ਼ੁਬਾਨ ਨੂੰ **ਵਾ:** ਬਿਰਤੀ ਰੂਪ ਜ਼ੁਬਾਨ ਨੂੰ (ਰਸਾਈ) ਰਸਾ ਲਿਆ ਹੈ, ਜਿਸ ਕਰਕੇ ਉਹਨਾਂ ਨੂੰ ਗਿਆਨ, ਆਤਮਨੰਦ ਰੂਪ ਸੁੰਦਰ ਫਲ (ਲਾਗੇ) ਲੱਗੇ ਹਨ।

## ਹਰਿ ਹਰਿ ਨਾਮੁ ਜਪਿ; ਅਨਤ ਤਰੰਗਾ ॥

ਹੇ ਭਾਈ ! ਹਰੀ ਪ੍ਰਮੇਸਰ ਦਾ ਨਾਮ ਜਪਿਆ ਕਰ। ਜਿਸ ਕਰਕੇ ਤੇਰੇ ਮਨ ਰੂਪ ਸਮੁੰਦਰ ਵਿਚੋਂ ਸੰਕਲਪਾਂ ਵਿਕਲਪਾਂ ਰੂਪ ਉੱਠਣ ਵਾਲੀਆਂ (ਅਨਤ) ਅਨੇਕਾਂ (ਤਰੰਗਾ) ਲਹਿਰਾਂ ਤੋਂ ਤੂੰ ਤਰ ਜਾਵੇਂਗਾ ਭਾਵ ਮੁਕਤ ਹੋ ਜਾਵੇਂਗਾ। **ਵਾ:** ਪ੍ਰਮੇਸਰ ਦਾ ਨਾਮ ਜਪ ਕਰਕੇ ਤੂੰ ਅਨੇਕਾਂ ਤਰੰਗਾਂ ਵਾਲੇ ਸੰਸਾਰ ਤੋਂ ਤਰ ਜਾਵੇਂਗਾ।

**ਅਥਵਾ :** ਉਸ ਸਮੁੰਦਰ ਰੂਪ (ਹਰਿ) ਹਰੀ ਦੇ ਨਾਮ ਨੂੰ (ਜਪਿ) ਜਪਣਾ ਕਰ। ਜਿਸ (ਹਰਿ) ਹਰੀ ਵਿਚ ਬ੍ਰਹਮੰਡਾਂ ਰੂਪ (ਅਨਤ) ਅਨੇਕਾਂ (ਤਰੰਗਾ) ਲਹਿਰਾਂ ਉੱਠਦੀਆਂ ਹਨ। **ਵਾ:** ਜਿਸ ਹਰੀ ਦੀਆਂ, ਕੌਤਕਾਂ ਰੂਪ (ਅਨਤ) ਅਨੇਕਾਂ (ਤਰੰਗਾ) ਲਹਿਰਾਂ ਹਨ। ਯਥਾ :

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥** *(ਅੰਗ : ੫੩੭)*

**ਅਥਵਾ :** ਹੇ ਭਾਈ ! ਤੂੰ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਜਪਿ) ਜਪਣਾ ਕਰ। ਤੇਰੇ ਹਿਰਦੇ ਅੰਦਰ ਪ੍ਰਮੇਸਰ ਦੇ ਨਾਮ ਦੀਆਂ ਅਨੰਤ ਲਹਿਰਾਂ ਉੱਠ ਪੈਣਗੀਆਂ।

## ਜਪਿ ਜਪਿ ਨਾਮੁ ਗੁਰਮਤਿ ਸਾਲਾਹੀ;
## ਮਾਰਿਆ ਕਾਲੁ ਜਮਕੰਕਰ ਭੁਇਅੰਗਾ ॥੧॥ ਰਹਾਉ ॥

ਹੇ ਭਾਈ ! ਗੁਰਮਤਿ ਦੁਆਰਾ ਪ੍ਰਮੇਸਰ ਦੇ ਨਾਮ ਦਾ (ਜਪਿ) ਜਾਪ (ਜਪਿ) ਜਪਣਾ ਕਰ ਅਤੇ ਉਸਦੀ (ਸਾਲਾਹੀ) ਸਿਫਤ, ਕੀਰਤਨ ਭਗਤੀ ਕਰਿਆ ਕਰ ਕਿਉਂਕਿ ਜਿੰਨ੍ਹਾਂ ਨੇ ਗੁਰਾਂ ਦੀ ਮਤ ਦੁਆਰਾ ਉਸ ਵਾਹਿਗੁਰੂ ਦੇ ਨਾਮ ਦੇ ਜਾਪ ਨੂੰ ਜਪਿਆ ਹੈ, ਉਸਦੀ (ਸਾਲਾਹੀ) ਸਿਫਤ ਕੀਰਤਨ ਭਗਤੀ ਕੀਤੀ ਹੈ। ਉਹਨਾਂ ਨੇ (ਕਾਲੁ ਜਮ) ਜਮਕਾਲ ਨੂੰ, ਧਰਮਰਾਜੇ ਦੇ ਅਜਰਾਈਲ, ਜਬਰਾਈਲ, ਮੇਕਾਈਲ, ਇਸਰਾਈਲ ਆਦਿਕ (ਕੰਕਰ) ਸੇਵਕਾਂ, ਦੂਤਾਂ ਅਤੇ (ਭੁਇਅੰਗਾ) ਪੇਚ ਮਾਰ ਕੇ ਬੈਠੇ ਹੋਏ ਤਿੰਨਾਂ ਕਾਲਾਂ ਰੂਪ ਸੱਪ ਨੂੰ ਵੀ (ਮਾਰਿਆ) ਮਾਰ ਲਿਆ ਹੈ। **ਵਾ:** ਜਾਗ੍ਰਤ, ਸੁਪਨ, ਸੁਖੋਪਿਤ ਅਵਸਥਾ ਰੂਪ ਤਿੰਨ ਕੁੰਡਲ ਮਾਰਨ ਵਾਲੇ ਸੱਪ ਨੂੰ ਵੀ ਮਾਰ ਲਿਆ ਹੈ। **ਵਾ:** ਵਾਹਿਗੁਰੂ ਪ੍ਰਮੇਸਰ ਦੇ (ਕੰਕਰ) ਸੇਵਕਾਂ ਨੇ, ਸਾਰਿਆਂ ਨੂੰ (ਜ+ਮ) ਜਨਮ ਅਤੇ ਮੌਤ ਦੇਣ ਵਾਲੇ (ਭੁਇਅੰਗਾ) ਸੱਪ ਦੀ ਨਿਆਈਂ ਕੁੰਡਲ ਮਾਰ ਕੇ ਬੈਠੇ ਵਰਤਲਾਕਾਰ ਕਾਲ ਅਤੇ ਉਸਦੇ (ਕੰਕਰ) ਦੂਤਾਂ ਨੂੰ ਵੀ (ਮਾਰਿਆ) ਮਾਰ ਲਿਆ ਹੈ। **ਵਾ:** ਜੋ (ਕਾਲੁ) ਸਾਰਿਆਂ ਦੇ ਤਾਈਂ (ਮ) ਮਾਰਨ ਵਾਲਾ ਹੈ ਅਤੇ (ਜ) ਜਮਾਉਣ ਵਾਲਾ ਹੈ ਉਸਦੇ ਤਾਈਂ ਵੀ ਉਹਨਾਂ ਨੇ ਮਾਰ ਲਿਆ ਹੈ। **ਵਾ:** ਜਦੋਂ ਗਿਆਨ (ਜਮ) ਜੰਮਿਆ ਤਾਂ (ਭੁਇਅੰਗਾ) ਕਾਲ ਵੀ ਮਾਰਿਆ ਗਿਆ ਅਤੇ ਧਰਮਰਾਜੇ ਦੇ (ਕੰਕਰ) ਦਾਸ ਵੀ ਮਾਰੇ ਗਏ।

## ਹਰਿ ਹਰਿ; ਗੁਰ ਮਹਿ ਭਗਤਿ ਰਖਾਈ ॥

ਹੇ ਭਾਈ ! ਸਭ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਹਰੀ ਅਕਾਲ ਪੁਰਖ ਨੇ (ਮਹਿ) ਧਰਤੀ ਉੱਤੇ (ਗੁਰ) ਸਤਿਗੁਰੂ ਸਾਹਿਬ ਜੀ ਦੇ (ਮਹਿ) ਵਿਚ ਆਪਣੀ ਨਾਮ ਦੀ (ਭਗਤਿ) ਭਗਤੀ (ਰਖਾਈ) ਰੱਖਣਾ ਕੀਤੀ ਹੈ ਕਿ ਸਤਿਗੁਰਾਂ ਦੁਆਰਾ ਭਗਤੀ ਕਰਕੇ ਹੀ ਮੇਰੇ ਨਾਲ ਮਿਲਿਆ ਜਾ ਸਕਦਾ ਹੈ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿੱਚ (ਹਰਿ ਹਰਿ) ਹਰੀ ਪ੍ਰਮੇਸਰ ਨੇ ਆਪਦੀ ਭਗਤੀ (ਰਖਾਈ) ਰਖਾਉਣਾ ਕੀਤੀ ਹੈ। ਉਹ ਗੁਰੂ ਸਾਹਿਬ ਤੇ ਪ੍ਰਮੇਸਰ ਨੂੰ ਇਕੋ ਰੂਪ ਜਾਣਦੇ ਹਨ।

## ਗੁਰੁ ਤੁਠਾ; ਸਿਖ ਦੇਵੈ ਮੇਰੇ ਭਾਈ ॥੨॥

ਹੇ ਮੇਰੇ (ਭਾਈ) ਭਰਾਵੋ! ਜਦੋਂ (ਗੁਰੁ) ਸਤਿਗੁਰੂ ਸਾਹਿਬ ਜੀ (ਤੁਠਾ) ਪ੍ਰਸੰਨ ਹੁੰਦੇ ਹਨ। ਉਦੋਂ ਸਤਿਗੁਰੂ ਸਾਹਿਬ ਜੀ ਸਿੱਖ ਦੀ ਕਮਾਈ ਦੇਖ ਕੇ ਉਸ ਦੇ ਤਾਈਂ ਐਸੀ ਉੱਤਮ ਭਗਤੀ ਦੀ, ਨਾਮ ਦੀ (ਸਿਖ) ਸਿੱਖਿਆ (ਦੇਵੈ) ਦਿੰਦੇ ਹਨ।

## ਹਉਮੈ ਕਰਮ; ਕਿਛੁ ਬਿਧਿ ਨਹੀ ਜਾਣੈ ॥

ਜਿਹੜਾ ਪੁਰਖ ਹਉਮੈ ਸਹਿਤ ਕਰਮਾਂ ਨੂੰ ਕਰਨ ਵਾਲਾ ਹੈ। ਉਹ ਪ੍ਰਮੇਸਰ ਦੀ ਪ੍ਰਾਪਤੀ ਦੀ (ਕਿਛੁ) ਕੋਈ (ਬਿਧਿ) ਵਿਧੀ ਨਹੀਂ (ਜਾਣੈ) ਜਾਣਦਾ ਹੈ। **ਵਾ:** ਭਗਤੀ ਦੀ ਬਿਧੀ ਨੂੰ ਨਹੀਂ ਜਾਣਦਾ ਹੈ।

## ਜਿਉ ਕੁੰਚਰੁ ਨਾਇ; ਖਾਕੁ ਸਿਰਿ ਛਾਣੈ ॥੩॥

*('ਨ੍ਹਾਇ' ਭਾਰਾ ਕਰਕੇ ਬੋਲੋ)*

(ਜਿਉ) ਜਿਸ ਤਰ੍ਹਾਂ (ਕੁੰਚਰੁ) ਹਾਥੀ ਦਾ ਸੁਭਾਅ ਹੁੰਦਾ ਹੈ ਕਿ ਉਹ (ਨਾਇ) ਨਹਾਉਣ ਮਗਰੋਂ ਆਪਣੇ ਸਿਰ ਵਿਚ (ਖਾਕੁ) ਮਿੱਟੀ (ਛਾਣੈ) ਪਾ ਲੈਂਦਾ ਹੈ। ਇਸੇ ਤਰ੍ਹਾਂ ਹਾਥੀ ਦੀ ਨਿਆਈਂ ਅਹੰਕਾਰੀ ਪੁਰਖ ਤੀਰਥ ਬਰਤ ਆਦਿਕ ਸ਼ੁੱਭ ਕਰਮ ਕਰਕੇ ਆਪਣੇ ਸਿਰ ਤੇ ਹੰਕਾਰ ਰੂਪ ਖੇਹ ਪਾ ਲੈਂਦਾ ਹੈ। ਯਥਾ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥** *(ਅੰਗ : ੧੪੨੮)*

## ਜੇ ਵਡਭਾਗ ਹੋਵਹਿ; ਵਡ ਊਚੇ ॥

ਹੇ ਭਾਈ! (ਜੇ) ਜੇਕਰ (ਵਡ+ਭਾਗ) (ਵਡ) ਵੱਡਿਆਂ ਤੋਂ (ਵਡ) ਵੱਡੇ (ਊਚੇ) ਉੱਚੇ (ਭਾਗ) ਕਰਮ ਹੋਣ **ਵਾ:** ਜੇਕਰ ਸ਼ਕਾਮ ਕਰਮੀਆਂ ਤੋਂ (ਵਡ) ਵੱਡੇ ਅਤੇ (ਊਚੇ) ਉੱਚੇ ਨਿਸ਼ਕਾਮ ਕਰਮਾਂ ਰੂਪ (ਵਡਭਾਗ) ਵੱਡੇ ਭਾਗ (ਹੋਵਹਿ) ਹੋਣ।

## ਨਾਨਕ ਨਾਮੁ ਜਪਹਿ; ਸਚਿ ਸੂਚੇ ॥੪॥੭॥੫੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਤਾਂ ਹੀ ਇਹ ਜੀਵ (ਸਚਿ) ਸੱਚੇ ਪਾਤਸ਼ਾਹ ਵਾਹਿਗੁਰੂ ਦੇ ਨਾਮ ਨੂੰ (ਜਪਹਿ) ਜਪ ਕਰਕੇ (ਸੂਚੇ) ਸੁੱਚੇ, ਪਵਿੱਤਰ ਹੋ ਸਕਦੇ ਹਨ।

### ਆਸਾ ਮਹਲਾ ੪ ॥

## ਹਰਿ ਹਰਿ ਨਾਮ ਕੀ; ਮਨਿ ਭੂਖ ਲਗਾਈ ॥

ਹੇ ਭਾਈ! ਜਿੰਨ੍ਹਾਂ ਦੇ ਮਨ ਵਿਚ ਸਤਿਗੁਰਾਂ ਨੇ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਦੀ ਭੁੱਖ ਲਗਾ ਦਿੱਤੀ ਹੈ। ਉਹ ਧੰਨਤਾ ਦੇ ਜੋਗ ਹਨ।

**ਅਥਵਾ :** ਸਤਿਗੁਰੂ ਜੀ ਨੇ ਸਾਡੇ (ਮਨਿ) ਮਨ ਵਿਚ (ਹਰਿ) ਹਰੀ ਪ੍ਰਮੇਸਰ ਦੇ ਨਾਮ ਦੀ (ਭੂਖ) ਇੱਛਾ ਰੂਪ ਭੁੱਖ (ਲਗਾਈ) ਲਾ ਦਿੱਤੀ ਹੈ।

## ਨਾਮਿ ਸੁਨਿਐ; ਮਨੁ ਤ੍ਰਿਪਤੈ ਮੇਰੇ ਭਾਈ ॥੧॥

ਹੇ ਮੇਰੇ (ਭਾਈ) ਭਰਾਵੋ! ਉਸ ਪ੍ਰਮੇਸਰ ਦੇ ਨਾਮ ਨੂੰ (ਸੁਨਿਐ) ਸਰਵਨ ਕਰਕੇ ਹੀ ਸਾਡਾ ਮਨ (ਤ੍ਰਿਪਤੈ) ਰੱਜਦਾ ਹੈ।

## ਨਾਮੁ ਜਪਹੁ; ਮੇਰੇ ਗੁਰਸਿਖ ਮੀਤਾ ॥

ਹੇ (ਮੇਰੇ) ਸਾਡੇ ਮਨ, ਬਾਣੀ, ਸਰੀਰ ਦੇ (ਮੀਤਾ) ਮਿੱਤਰੋ ! **ਵਾ:** ਹੇ ਮੇਰੇ (ਗੁਰ+ਸਿਖ) (ਗੁਰ) ਗੁਰੂ ਸਾਹਿਬ ਜੀ ਦੇ (ਸਿਖ) ਸਿੱਖੋ, ਮਿੱਤਰੋ ! ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਜਪਹੁ) ਜਪਣਾ ਕਰੋ। ਕਿਉਂਕਿ,

## ਨਾਮੁ ਜਪਹੁ ਨਾਮੇ ਸੁਖੁ ਪਾਵਹੁ; ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥੧॥ ਰਹਾਉ ॥

ਜੇਕਰ ਤੁਸੀ ਪ੍ਰਮੇਸਰ ਦੇ ਨਾਮ ਨੂੰ ਬਾਣੀ ਦੁਆਰਾ (ਜਪਹੁ) ਜਪਣਾ ਕਰੋਗੇ ਤਾਂ (ਨਾਮੇ) ਨਾਮ ਦੇ ਜਪਣ ਕਰਕੇ ਤੁਸੀਂ ਸੁਖ ਸਰੂਪ ਨੂੰ (ਪਾਵਹੁ) ਪਾ ਲਵੋਂਗੇ ਇਸ ਲਈ ਪ੍ਰਮੇਸਰ ਦੇ ਨਾਮ ਨੂੰ ਗੁਰਮੁਤਿ ਦੁਆਰਾ (ਮਨਿ) ਮਨ ਵਿਚ ਵੀ ਤੇ (ਚੀਤਾ) ਚਿਤ ਵਿਚ ਵੀ ਵਸਾ ਕੇ ਰੱਖਣਾ ਕਰੋ। **ਵਾ:** ਆਪਣੇ ਮਨ ਦੀ (ਚੀਤਾ) ਚਿਤਵਨੀ ਵਿਚ (ਚੀਤਾ) ਚੇਤਨ ਦੇ ਨਾਮ ਨੂੰ ਵਸਾ ਕੇ (ਰਖਹੁ) ਰੱਖਣਾ ਕਰੋ। **ਵਾ:** ਉਸ ਪ੍ਰਮੇਸਰ ਦੇ ਨਾਮ ਦਾ, ਗੁਰਮਤਿ ਦੁਆਰਾ ਮਨ ਵਿਚ (ਚੀਤਾ) ਚੇਤਾ (ਰਖਹੁ) ਰੱਖਣਾ ਕਰੋ।

## ਨਾਮੋ ਨਾਮੁ ਸੁਣੀ; ਮਨੁ ਸਰਸਾ ॥

ਜਿਂਨ੍ਹਾਂ ਨੇ (ਨਾਮੋ ਨਾਮੁ) ਨਾਮ ਹੀ ਨਾਮ ਨੂੰ ਸੁਣਨਾ ਕੀਤਾ ਹੈ। **ਵਾ:** (ਨਾਮੁ) ਪ੍ਰਸਿੱਧ ਪ੍ਰਮੇਸਰ ਦੇ (ਨਾਮੋ) ਨਾਮ ਨੂੰ ਸ੍ਰਵਣ ਕੀਤਾ ਹੈ। ਉਹਨਾਂ ਦਾ ਮਨ (ਸਰਸਾ) ਸਹਿਤ ਰਸ ਦੇ ਹੋ ਗਿਆ ਹੈ। **ਵਾ:** ਉਹਨਾਂ ਦਾ ਮਨ (ਸਰਸਾ) ਗੁਣਾਂ ਦੀ ਅਧਿਕਤਾ ਦੇ ਸਹਿਤ ਹੋ ਗਿਆ ਹੈ।

## ਨਾਮੁ ਲਾਹਾ ਲੈ; ਗੁਰਮਤਿ ਬਿਗਸਾ ॥੨॥

ਹੇ ਭਾਈ ! ਗੁਰਮਤਿ ਦੁਆਰਾ ਪ੍ਰਮੇਸਰ ਦੇ ਨਾਮ ਦਾ ਜਪਣ ਰੂਪ ਲਾਹਾ ਲੈ ਕੇ ਹੀ ਗੁਰਮੁਖਾਂ ਦਾ ਚਿਤ (ਬਿਗਸਾ) ਖਿੜਿਆ ਪ੍ਰਸੰਨ ਹੋਇਆ ਹੈ। **ਵਾ:** ਜਗਿਆਸੂਆਂ ਦਾ ਮਨ ਅਨੰਦ ਦੇ ਸਹਿਤ (ਬਿਗਾਸਾ) ਖਿੜ ਗਿਆ ਹੈ।

## ਨਾਮ ਬਿਨਾ; ਕੁਸਟੀ ਮੋਹ ਅੰਧਾ ॥

ਜੀਵ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਮੋਹ ਕਰਕੇ (ਅੰਧਾ) ਅੰਨ੍ਹਾ, (ਅੰਧਾ) ਅਗਿਆਨੀ ਅਤੇ (ਕੁਸਟੀ) ਕੋਹੜੀ ਹੋ ਰਿਹਾ ਹੈ।

**ਅਥਵਾ :** ਜੀਵ ਨਾਮ ਤੋਂ ਬਿਨਾਂ ਹੋਣ ਕਰਕੇ (ਕੁਸਟੀ) ਕੋਹੜੀ ਹੈ ਤੇ ਮੋਹ ਕਰਕੇ (ਅੰਧਾ) ਅਗਿਆਨੀ ਹੈ। **ਵਾ:** (ਅੰਧਾ) ਵਿਵੇਕ-ਵੈਰਾਗ ਰੂਪ ਨੇਤਰਾਂ ਤੋਂ ਬਿਨਾਂ ਅੰਨ੍ਹਾਂ ਹੈ।

**ਅਥਵਾ :** ਮਨ-ਬੁੱਧ ਰੂਪ ਨੇਤਰਾਂ ਤੋਂ ਹੀਣੇ ਇਸ (ਅੰਧਾ) ਅਗਿਆਨੀ ਜੀਵ ਨੂੰ ਪ੍ਰਮੇਸ਼ਰ ਦੇ ਨਾਮ ਜਪਣ ਤੋਂ ਬਿਨਾਂ ਜਿਂਨੀਆਂ ਵੀ ਆਦਤਾਂ ਲੱਗੀਆਂ ਹੋਈਆਂ ਹਨ। ਉਹ ਸਭ ਕੋਹੜ ਦੀ ਨਿਆਈਂ ਹੈ। ਇਸ ਪ੍ਰਕਾਰ ਇਹ ਜੀਵ ਸਬਦ ਸਪਰਸ਼ ਆਦਿਕ ਵਿਸ਼ਿਆਂ ਤੇ ਕਾਮ, ਕ੍ਰੋਧ, ਲੋਭ, ਮੋਹ ਆਦਿਕ ਵਿਕਾਰਾਂ ਵਿਚ ਲੱਗ ਕੇ ਕੋਹੜੀ ਹੋ ਰਿਹਾ ਹੈ ਅਤੇ ਇਸਦੇ ਸਰੀਰ ਵਿਚੋਂ ਪਾਪਾਂ, ਤ੍ਰਿਸ਼ਨਾ ਰੂਪ ਪਾਕ ਵਹਿ ਰਹੀ ਹੈ।

## ਸਭ ਨਿਹਫਲ ਕਰਮ ਕੀਏ; ਦੁਖੁ ਧੰਧਾ ॥੩॥

ਜੀਵ ਨੇ ਨਾਮ ਤੋਂ ਬਿਨਾਂ ਦੁੱਖ ਰੂਪ ਧੰਧਿਆਂ ਵਿਚ ਪੈ ਕੇ ਜਿਤਨੇ ਵੀ ਕਰਮ (ਕੀਏ) ਕੀਤੇ ਹਨ ਉਹ (ਸਭ) ਸਾਰੇ ਨਿਸ਼ਫਲ ਹਨ। **ਵਾ:** ਇਹ ਜੀਵ ਦੁੱਖਦਾਇਕ (ਧੰਧਾ) ਧੰਧਿਆਂ ਵਿਚ ਪੈ ਕੇ ਦੁਖੀ ਹੁੰਦਾ ਰਹਿੰਦਾ ਹੈ।

## ਹਰਿ ਹਰਿ ਹਰਿ ਜਸੁ; ਜਪੈ ਵਡਭਾਗੀ ॥

ਜਿਹੜਾ ਪੁਰਖ ਸਾਰਿਆਂ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦਾ (ਜਸੁ) ਕੀਰਤਨ ਕਰਦਾ ਹੈ ਅਤੇ ਉਸਦੇ ਨਾਮ ਨੂੰ (ਜਪੈ) ਜਪਦਾ ਹੈ, ਉਹ (ਵਡਭਾਗੀ) ਵੱਡਿਆਂ ਭਾਗਾਂ ਵਾਲਾ ਹੈ।

## ਨਾਨਕ ਗੁਰਮਤਿ; ਨਾਮਿ ਲਿਵ ਲਾਗੀ ॥੪॥੮॥੬੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਭਾਈ! ਉਨ੍ਹਾਂ ਪੁਰਖਾਂ ਦੀ ਗੁਰਮਤਿ ਦੁਆਰਾ ਪ੍ਰਮੇਸਰ ਦੇ (ਨਾਮਿ) ਨਾਮ ਵਿਚ ਲਿਵ (ਲਾਗੀ) ਲੱਗੀ ਹੋਈ ਹੈ।

## ਅੰਗ : ੩੬੮

## ੴ ਸਤਿਗੁਰ ਪ੍ਰਸਾਦਿ ॥ ਮਹਲਾ ੪ ਰਾਗੁ ਆਸਾ ਘਰੁ ੬ ਕੇ ੩॥

('ਘਰੁ ਛੇਵੇਂ ਕੇ ਤਿੰਨ' ਬੋਲੋ)

**ਪਹਿਲੀ ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ, ਦੁੱਖ ਭੰਜਨੀ ਬੇਰੀ ਹੇਠ ਦਿਵਾਨ ਵਿਚ ਬਿਰਾਜਮਾਨ ਹੋ ਕੇ ਸੰਗਤਾਂ ਨੂੰ ਦਰਸ਼ਨ-ਦਿਦਾਰੇ ਬਖਸ਼ ਕੇ ਨਿਹਾਲ ਕਰ ਰਹੇ ਸਨ। ਉਸ ਸਮੇਂ ਗੋਰਖ ਨਾਥ ਸਮੇਤ ਸਾਰੇ ਸਿੱਧ ਸਤਿਗੁਰੂ ਜੀ ਪਾਸ ਆ ਕੇ ਪ੍ਰਗਟ ਹੋਏ। ਕਿਉਂਕਿ ਸਿੱਧਾਂ ਦਾ ਇਹ ਸੁਭਾਅ ਸੀ ਕਿ ਜਦੋਂ ਵੀ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੂਸਰਾ ਸਰੂਪ ਧਾਰਨ ਕਰਕੇ ਗੁਰਤਾ ਗੱਦੀ ਤੇ ਬਿਰਾਜਮਾਨ ਹੁੰਦੇ ਸਨ, ਉਸ ਵੇਲੇ ਸਾਰੇ ਸਿੱਧ ਮਹਾਰਾਜ ਸਾਹਿਬ ਦੀ ਜੀ ਪ੍ਰੀਖਿਆ ਵਾਸਤੇ ਆਉਂਦੇ ਸਨ। ਪਰ ਇਹਨਾਂ ਦੇ ਮਨ ਵਿਚ ਇੱਛਾ ਇਹ ਰਹਿੰਦੀ ਸੀ ਕਿ ਗੁਰੂ ਸਾਹਿਬ ਜੀ ਸਾਡੇ ਜੋਗ ਮੱਤ ਨੂੰ ਧਾਰਨ ਕਰ ਲੈਣ। ਏਸੇ ਇੱਛਾ ਅਨੁਸਾਰ ਇਹਨਾਂ ਨੇ ਪਰਗਟ ਹੋ ਕੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ 'ਆਦੇਸ ਆਦੇਸ' ਆਖਿਆ ਤੇ ਸਤਿਗੁਰਾਂ ਦੇ ਪਾਸ ਬੈਠ ਗਏ। ਕਹਿਣ ਲੱਗੇ ਕਿ ਮਹਾਰਾਜ ਜੀ! ਜੋਗ ਤੋਂ ਬਿਨਾਂ ਮਨ ਇਸਥਿਤ ਨਹੀਂ ਹੋ ਸਕਦਾ। ਇਸ ਲਈ ਆਪ ਜੀ ਵੀ ਜੋਗ ਮਤ ਧਾਰਨ ਕਰ ਲਵੋ ਤੇ ਆਪਣੇ ਸਿੱਖਾਂ ਤੋਂ ਵੀ ਜੋਗ ਕਰਾਇਆ ਕਰੋ ਤਾਂ ਗੁਰੂ ਸਾਹਿਬ ਜੀ ਨੇ ਕਿਹਾ, "ਹੇ ਜੋਗੀਓ! ਅਸੀਂ ਜੋਗ ਮੱਤ ਨੂੰ ਕੀ ਧਾਰਨ ਕਰੀਏ? ਸਾਨੂੰ ਤਾਂ ਗੁਰਮਤਿ ਦੁਆਰਾ ਪ੍ਰਮੇਸਰ ਦੇ ਨਾਮ ਦਾ, ਹਰੀ ਦੇ ਗੁਣਾਂ ਦਾ ਬੋਲਣਾ ਹੀ ਚੰਗਾ ਲੱਗਦਾ ਹੈ।" ਇਹ ਸੁਣਕੇ ਗੋਰਖ ਨਾਥ ਆਦਿਕ ਸਿੱਧਾਂ ਨੇ ਆਪਣੀ ਕਰਾਮਾਤ ਨਾਲ ਸਤਿਗੁਰਾਂ ਨੂੰ ਪਰਖਣਾ ਚਾਹਿਆ। ਪਰ ਸਤਿਗੁਰੂ ਜੀ ਆਪਣੇ ਅਨੰਦ ਦੇ ਵਿਚ ਅਚੱਲ ਹੋ ਕੇ ਬੈਠੇ ਰਹੇ। ਉਸ ਵੇਲੇ ਸਾਰੇ ਸਿੱਧ ਪ੍ਰਸੰਨ ਹੋ ਕੇ ਕਹਿਣ ਲੱਗੇ ਕਿ ਮਹਾਰਾਜ! ਆਪ ਜੀ ਜਿਸ ਤਰ੍ਹਾਂ ਪਹਿਲੇ ਸਰੂਪ ਵਿਚ ਪੂਰਨ ਸੀ, ਉਸੇ ਤਰ੍ਹਾਂ ਚੌਥੇ ਸਰੂਪ ਵਿਚ ਵੀ ਪੂਰਨ ਹੋ। ਕੁਝ ਵੀ ਘੱਟ ਨਹੀਂ ਹੈ।

ਫਿਰ ਸਿੱਧਾਂ ਨੇ ਸਤਿਗੁਰੂ ਜੀ ਨਾਲ ਪ੍ਰੇਮ ਚਰਚਾ ਕੀਤੀ। ਉਸ ਸਮੇਂ ਸਤਿਗੁਰੂ ਜੀ ਨੇ ਉਹਨਾਂ ਜੋਗੀਆਂ ਦੇ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਇਕ ਵਾਰ ਕਿੰਕਰੀ ਨਾਥ ਜੋਗੀ ਸਤਿਗੁਰਾਂ ਪਾਸ ਆ ਕੇ ਕਹਿਣ ਲੱਗਾ ਕਿ ਤੁਸੀਂ ਗ੍ਰਿਹਸਥੀ ਗੁਰੂ ਬਣ ਗਏ ਹੋ। ਸੰਤਾਂ ਦੇ ਆਇਆਂ ਤੋਂ ਉੱਠ ਕੇ ਆਦਰ ਨਹੀਂ ਕਰਦੇ ਤਾਂ ਪਹਿਲਾਂ ਸਤਿਗੁਰਾਂ ਨੇ ਕਿੰਕਰੀ ਨਾਥ ਜੋਗੀ ਨੂੰ ਭੋਜਨ ਛਕਾਇਆ ਤੇ ਫਿਰ ਉਸਦੇ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ।

(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)

ਜੋ (ੴ) ਇੱਕ ਅਦ੍ਵੈਤ ਰੂਪ ਪ੍ਰਮੇਸਰ, (ਓਂ) ਉਚਾਰਨੇ ਮਾਤ੍ਰ ਤੋਂ ਰੱਖਿਆ ਕਰਨ ਵਾਲਾ ਹੈ **ਵਾ:** ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ (ਸਤਿ) ਤ੍ਰੈਈਕਾਲ ਅਬਾਧ ਰੂਪ ਹੈ, (ਗੁਰ) ਚੇਤਨ ਰੂਪ ਹੈ ਅਤੇ (ਪ੍ਰਸਾਦਿ) ਅਨੰਦ ਸਰੂਪ ਹੈ।

ਆਸਾ ਰਾਗ ਦੇ ਛੇਵੇਂ ਘਰ ਵਿਚ ਚੌਥੇ ਪਾਤਸ਼ਾਹ ਜੀ ਦੇ ਇਹ ਤਿੰਨ ਸ਼ਬਦ ਹਨ। ਹਜੂਰ ਫ਼ੁਰਮਾਉਂਦੇ ਹਨ :

**ਨੋਟ :** ਸ਼ਬਦ ਰਹਾਓ ਵਾਲੀ ਪੰਕਤੀ ਤੋਂ ਆਰੰਭ ਹੋਵੇਗਾ।

**ਜੋਗੀ; ਹਰਿ ਦੇਹੁ ਮਤੀ ਉਪਦੇਸੁ ॥**

ਹੇ ਜੋਗੀਓ ! ਜੇ ਤੁਸੀਂ ਉਪਦੇਸ਼ ਦੇਣ ਵਾਸਤੇ ਆਏ ਹੋ, ਤਾਂ ਸਾਨੂੰ (ਹਰਿ) ਹਰੀ ਵਾਹਿਗੁਰੂ ਦੀ ਪ੍ਰਾਪਤੀ ਵਾਲੀ (ਮਤੀ) ਮੱਤ ਦਾ ਉਪਦੇਸ਼ (ਦੇਹੁ) ਦੇਣਾ ਕਰੋ। **ਵਾ:** ਐਸੀ ਮਤ ਦਾ ਉਪਦੇਸ਼ ਦਿਉ ਕਿ ਸਾਨੂੰ ਪ੍ਰਮੇਸਰ ਦੇ (ਉਪ+ਦੇਸੁ) (ਦੇਸੁ) ਅੰਗਾਂ ਦੀ (ਉਪ) ਸਮੀਪਤਾ ਪ੍ਰਾਪਤ ਹੋ ਜਾਵੇ।

**ਅਥਵਾ :** ਹੇ ਜੋਗੀ ਜਨੋ ! ਅਸੀਂ ਤੁਹਾਡੇ ਤਾਈਂ ਹਰੀ ਦੀ ਪ੍ਰਾਪਤੀ ਦੀ ਮੱਤ ਦਾ ਉਪਦੇਸ਼ ਦਿੰਦੇ ਹਾਂ, ਸੁਨਣਾ ਕਰੋ।

## ਹਥਿ ਕਰਿ ਤੰਤੁ ਵਜਾਵੈ ਜੋਗੀ; ਥੋਥਰ ਵਾਜੈ ਬੇਨ ॥

ਹੇ ਜੋਗੀਓ ! ਜੋ ਤੁਸੀਂ (ਹਥਿ) ਹੱਥਾਂ (ਕਰਿ) ਕਰਕੇ (ਤੰਤੁ) ਤਾਰ ਦੇ ਤਾਈ ਵਜਾਉਂਦੇ ਹੋਏ। **ਵਾ:** ਤੁਣਤੁਣੀ ਆਦਿਕ ਵਾਜੇ (ਵਜਾਵੈ) ਵਜਾਉਂਦੇ ਹੋ। ਇਹ ਤੁਹਾਡੀ (ਬੇਨ) ਬੀਨ ਆਦਿਕ ਵਾਜੇ (ਥੋਥਰ) ਖਾਲੀ ਹੀ (ਵਾਜੈ) ਵੱਜਦੇ ਹਨ। ਕਿਉਂਕਿ ਤੁਹਾਡਾ ਮਨ ਪ੍ਰਮੇਸਰ ਵਿਚ ਜੁੜਿਆ ਹੋਇਆ ਨਹੀਂ ਹੈ।

## ਗੁਰਮਤਿ ਹਰਿ ਗੁਣ ਬੋਲਹੁ ਜੋਗੀ; ਇਹੁ ਮਨੂਆ ਹਰਿ ਰੰਗਿ ਭੇਨ ॥੧॥

ਹੇ ਜੋਗੀ ਜਨੋ ! ਆਪਣੇ ਮੁੱਖ ਨੂੰ ਪਵਿੱਤਰ ਕਰਨ ਲਈ, ਗੁਰਮਤਿ ਨੂੰ ਧਾਰਨ ਕਰਕੇ, ਹਰੀ ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ **ਵਾ:** (ਗੁਣ) ਉਪਕਾਰਾਂ ਨੂੰ ਮੁਖ ਦੁਆਰਾ (ਬੋਲਹੁ) ਬੋਲਣਾ ਕਰੋ ਅਤੇ ਆਪਣਾ ਇਹ (ਮਨੂਆ) ਮਨ (ਹਰਿ) ਹਰੀ ਪ੍ਰਮੇਸਰ ਦੇ ਪ੍ਰੇਮ (ਰੰਗਿ) ਰੰਗ ਵਿਚ (ਭੇਨ) ਭਿਉਂ ਕਰਕੇ ਸਨਿਗਧ ਕਰਣਾ ਕਰੋ।

## ਜੋਗੀ; ਹਰਿ ਦੇਹੁ ਮਤੀ ਉਪਦੇਸੁ ॥

ਹੇ ਜੋਗੀਓ ! ਅਸੀਂ ਤੁਹਾਨੂੰ ਇਹ ਉਪਦੇਸ਼ (ਦੇਹੁ) ਦਿੰਦੇ ਹਾਂ, ਜਿਸ ਕਰਕੇ ਤੁਹਾਨੂੰ (ਮਤੀ) ਬੁੱਧੀ ਦੇ ਅੰਦਰ (ਹਰਿ) ਹਰੀ ਅਕਾਲ ਪੁਰਖ ਦੀ ਪ੍ਰਾਪਤੀ ਹੋਵੇ।

**ਅਥਵਾ :** ਹੇ ਜੋਗੀ ਤੁਹਾਨੂੰ ਤਾਂ ਚਾਹੀਦਾ ਸੀ ਕਿ ਤੁਸੀਂ ਹੋਰਨਾਂ ਦੀ ਮਤ ਵਿਚ ਵੀ ਹਰੀ ਪ੍ਰਮੇਸਰ ਦੀ ਪ੍ਰਾਪਤੀ ਦਾ ਉਪਦੇਸ਼ (ਦੇਹੁ) ਦਿੰਦੇ। ਪਰ ਤੁਸੀਂ ਤਾਂ ਆਪ ਪ੍ਰਮੇਸਰ ਵੱਲੋਂ ਭੁੱਲ ਚੁਕੇ ਹੋ।

**ਅਥਵਾ :** ਜੇ ਤੁਸੀਂ ਸਾਨੂੰ ਉਪਦੇਸ਼ ਦੇਣਾ ਚਾਹੁੰਦੇ ਹੋ ਤਾਂ ਹਰੀ ਦੀ ਪ੍ਰਾਪਤੀ ਵਾਲੀ (ਮਤੀ) ਮਤ ਦਾ ਉਪਦੇਸ਼ (ਦੇਹੁ) ਦਿਉ।

## ਜੁਗੁ ਜੁਗੁ ਹਰਿ ਹਰਿ ਏਕੋ ਵਰਤੈ; ਤਿਸੁ ਆਗੈ ਹਮ ਆਦੇਸੁ ॥੧॥ ਰਹਾਉ ॥

ਜਿਹੜਾ ਹਰ ਇਕ ਨੂੰ (ਹਰਿ) ਹਰੇ ਭਰੇ ਕਰਨ ਵਾਲਾ (ਏਕੋ) ਇਕ ਅਦ੍ਵੈਤ ਰੂਪ ਹਰੀ ਪ੍ਰਮੇਸਰ (ਜੁਗੁ ਜੁਗੁ) ਸਤਿਜੁਗ, ਤ੍ਰੇਤਾ, ਦੁਆਪਰ ਅਤੇ ਕਲਜੁਗ ਆਦਿਕ ਜੁੱਗਾਂ ਵਿਚ **ਵਾ:** (ਜੁਗੁ) ਦੋਹਾਂ ਭਾਵ ਜੀਵ ਅਤੇ ਈਸ਼ਰ ਵਿਚ ਅਤੇ (ਜੁਗੁ) ਆਸਤਿਕਾਂ ਅਤੇ ਨਾਸਤਿਕਾਂ ਵਿਚ **ਵਾ:** (ਜੁਗੁ ਜੁਗੁ) (ਦੋ+ਦੋ ਚਾਰ) ਚਾਰਾਂ ਵਰਨਾਂ ਅਤੇ ਚਾਰਾਂ ਆਸ਼੍ਰਮਾਂ ਵਿਚ ਵਰਤ ਰਿਹਾ ਹੈ। (ਹਮ) ਸਾਡੀ ਤਾਂ (ਤਿਸੁ) ਉਸਦੇ (ਆਗੈ) ਅੱਗੇ (ਆਦੇਸੁ) ਨਮਸਕਾਰ ਹੈ। **ਵਾ:** (ਹਮ) ਅਸੀਂ ਤਾਂ (ਤਿਸੁ) ਉਸ ਵਾਹਿਗੁਰੂ ਦੀ (ਆਗੈ) ਆਗਿਆ ਵਿਚ ਚੱਲਣ ਦਾ ਹੀ (ਆਦੇਸੁ) ਉਪਦੇਸ਼ ਦਿੰਦੇ ਹਾਂ। **ਵਾ:** ਅਸੀਂ ਤਾਂ ਤਿਸ (ਆ+ਦੇਸੁ) (ਦੇਸੁ) ਦੇਸ਼ ਕਾਲ ਵਸਤੂ (ਆ) ਰਹਿਤ ਪ੍ਰਮੇਸਰ ਦੇ ਨਾਮ ਦਾ ਹੀ (ਆਦੇਸੁ) ਉਪਦੇਸ਼ ਦਿੰਦੇ ਹਾਂ। **ਵਾ:** ਜੋ (ਆ+ਦੇਸੁ) ਸਾਰਿਆਂ ਦੇਸ਼ਾਂ ਵਿਚ ਆਇਆ ਹੋਇਆ ਹੈ। ਅਸੀਂ ਤਾਂ ਓਸੇ ਨੂੰ ਹੀ ਮੱਥਾ ਟੇਕਦੇ ਹਾਂ।

## ਗਾਵਹਿ ਰਾਗ ਭਾਤਿ ਬਹੁ ਬੋਲਹਿ; ਇਹੁ ਮਨੂਆ ਖੇਲੈ ਖੇਲ ॥

ਹੇ ਜੋਗੀਓ ! ਤੁਸੀਂ ਗਵੱਈਏ ਬਣ ਕੇ (ਬਹੁ) ਬਹੁਤ (ਭਾਤਿ) ਤਰ੍ਹਾਂ ਦੇ ਰਾਗ-ਰਾਗਣੀਆਂ ਨੂੰ ਮੁਖ ਦੁਆਰਾ (ਬੋਲਹਿ) ਬੋਲਦੇ ਹੋ ਅਤੇ (ਗਾਵਹਿ) ਗਾਇਨ ਕਰਦੇ ਹੋ। ਪਰ ਤੁਹਾਡਾ ਇਹ (ਮਨੂਆ) ਮਨ ਤਾਂ (ਖੇਲ) ਖੇਡ ਰੂਪ ਸੰਸਾਰ ਦੀ ਖੇਡ ਹੀ (ਖੇਲੈ) ਖੇਡ ਰਿਹਾ ਹੈ। **ਵਾ:** ਦੁਨੀਆਂ ਦੀਆਂ ਖੇਲਾਂ ਵਿੱਚ ਹੀ ਖੇਲ ਰਿਹਾ ਹੈ। **ਵਾ:** ਸੰਸਾਰ ਦੇ ਪਦਾਰਥਾਂ ਦੀ ਖੇਲ ਖੇਡ ਰਿਹਾ ਹੈ ਜਿਸ ਕਰਕੇ (ਭਾਤਿ) ਪ੍ਰਕਾਸ਼ ਸਰੂਪ ਪ੍ਰਮੇਸਰ ਵਿਚ ਨਹੀਂ ਜੁੜਦਾ ਹੈ। ਇਸ ਕਰਕੇ ਤੁਹਾਨੂੰ ਰਾਗ-ਰਾਗਣੀਆਂ ਦੇ ਗਾਉਣ ਦਾ ਕੋਈ ਲਾਭ ਨਹੀਂ ਹੋਵੇਗਾ। ਤੁਹਾਡੇ ਕੀਤੇ ਹੋਏ ਇਹ ਸਾਧਨ ਤਾਂ ਇਸ ਪ੍ਰਕਾਰ ਹਨ :

## ਜੋਵਹਿ ਕੂਪ ਸਿੰਚਨ ਕਉ ਬਸੁਧਾ; ਊਠਿ ਬੈਲ ਗਏ ਚਰਿ ਬੇਲ ॥੨॥

ਜਿਵੇਂ ਕੋਈ ਜਿਮੀਂਦਾਰ (ਬਸੁਧਾ) ਧਰਤੀ, ਭਾਵ ਆਪਣੀ ਜਮੀਨ (ਕਉ) ਨੂੰ (ਸਿੰਚਨ) ਸਿੰਜਣ ਵਾਸਤੇ (ਕੂਪ) ਖੂਹ (ਜੋਵਹਿ) ਜੋੜਨਾ ਕਰੇ। ਪਰ ਜਿੰਨ੍ਹਾਂ ਵੇਲਾਂ ਨੂੰ ਸਿੰਜਣ ਲਈ ਖੂਹ ਜੋੜਿਆ ਹੋਵੇ, ਉਸ ਜਿਮੀਂਦਾਰ ਦੇ (ਬੈਲ) ਬਲਦ (ਊਠਿ) ਉੱਠ ਕੇ ਉਹ (ਬੇਲ) ਵੇਲਾਂ ਹੀ ਚਰ ਗਏ ਹੋਣ, ਤਾਂ ਖੂਹ ਜੋੜਨ ਦਾ ਕੀ ਲਾਭ ਹੋਵੇਗਾ? ਭਾਵ ਕੋਈ ਲਾਭ ਨਹੀਂ ਹੋਵੇਗਾ।

ਇਸੇ ਤਰ੍ਹਾਂ ਤੁਸੀਂ ਆਪਣੀ ਬੁੱਧੀ ਰੂਪ (ਬਸੁਧਾ) ਧਰਤੀ ਉੱਤੇ ਲੱਗੀਆਂ ਕਰੁਣਾ, ਮੁਦਤਾ, ਮੈਤਰੀ ਆਦਿਕ ਬੇਲਾਂ ਨੂੰ (ਸਿੰਚਨ) ਸਿੰਜਣ ਲਈ ਰਾਗ ਆਦਿਕਾਂ ਦਾ ਗਾਇਨ ਕਰਨ ਰੂਪ (ਕੂਪ) ਖੂਹ ਜੋੜਿਆ ਹੈ। **ਵਾ:** ਬਿਸ਼ਨਪਦੇ ਰੂਪ ਜਲ ਤੰਤ ਆਦਿਕ ਵਜਾਉਣ ਰੂਪ ਖੂਹ ਜੋੜਿਆ ਹੈ। ਪਰ ਜੇ ਤੁਹਾਡੇ ਮਨ, ਬੁੱਧੀ ਰੂਪ ਬੈਲ (ਊਠਿ) ਉੱਠ ਕੇ ਕਰੁਣਾ, ਮੈਤ੍ਰੀ, ਸ਼ਰਧਾ ਆਦਿਕ ਬੇਲਾਂ ਹੀ ਚਰ ਗਏ, ਭਾਵ ਜੇ ਮਨ ਤੇ ਬੁੱਧੀ ਨੇ ਹੀ ਇਹਨਾਂ ਗੁਣਾਂ ਦਾ ਅਭਾਵ ਕਰ ਲਿਆ ਤਾਂ ਤੁਹਾਡੇ ਰਾਗ ਨਾਦ ਆਦਿਕਾਂ ਦਾ ਗਇਨ ਕਰਨ ਰੂਪ ਖੂਹ ਜੋੜਨ ਦਾ ਕੀ ਲਾਭ ਹੋਵੇਗਾ ? ਭਾਵ ਨਿਸ਼ਫਲ ਹੀ ਹੋਵੇਗਾ। **ਵਾ:** ਜੇ ਤੁਹਾਡੇ ਮਨ, ਬੁੱਧ ਰੂਪ ਬੈਲ ਉੱਠ ਕੇ ਸੰਸਾਰ ਰੂਪ (ਬੇਲ) ਬੇਲੇ, ਜੰਗਲ ਵਿਚ ਵਿਸ਼ਿਆਂ ਰੂਪ ਘਾਹ (ਚਰਿ) ਚਰਨ, ਚੁਗਣ ਲਈ ਗਏ ਹੋਣ, ਤਾਂ ਉਹਨਾਂ ਬੈਲਾਂ ਤੋਂ ਬਿਨਾਂ ਬੁੱਧੀ ਰੂਪ ਧਰਤੀ ਨੂੰ ਸੰਜਣ ਲਈ ਨਿਸ਼ਕਾਮ ਕਰਮ ਕਰਨ ਰੂਪ ਖੂਹ ਕਿਵੇਂ ਜੋੜੋਗੇ? ਭਾਵ ਨਹੀਂ ਜੋੜ ਸਕੋਗੇ, ਤੁਹਾਡਾ ਕੀਤਾ ਹੋਇਆ ਸਾਰਾ ਕੁਝ ਨਿਸ਼ਫਲ ਹੀ ਜਾਵੇਗਾ। **ਵਾ:** ਤੁਸੀਂ ਸੰਗਤ ਰੂਪ ਖੂਹ ਤੇ ਸਤ ਸੰਤੋਖ ਰੂਪ ਬੈਲ ਜੋੜ ਕੇ ਰਾਗ ਨਾਦ ਵਜਾਉਣ ਰੂਪ ਖੂਹ ਕਿਵੇਂ ਜੋੜੋਗੇ। ਭਾਵ ਨਹੀਂ ਜੋੜ ਸਕੋਗੇ। ਕਿਉਂਕਿ ਤੁਹਾਡੇ ਮਨ ਬੁੱਧ ਤਾਂ ਇਕਾਗਰ ਨਹੀਂ ਹਨ। **ਵਾ:** (ਜੋਵਹਿ ਕੂਪ ਸਿੰਚਨ ਕਉ ਬਸੁਧਾ) ਜਗਿਆਸੂ ਆਪਣੀ ਬੁਧੀ ਰੂਪ (ਬਸੁਧਾ) ਧਰਤੀ ਨੂੰ (ਸਿੰਚਨ) ਸਿੰਜਣ (ਕਉ) ਵਾਸਤੇ, ਸਤ, ਸੰਤੋਖ ਰੂਪ (ਬੈਲ) ਬਲਦ ਨੂੰ ਸੰਗਤ ਰੂਪ (ਕੂਪ) ਖੂਹ 'ਤੇ (ਜੋਵਹਿ) ਜੋੜਨਾ ਕਰੇ। ਅਤੇ

## ਕਾਇਆ ਨਗਰ ਮਹਿ, ਕਰਮ ਹਰਿ ਬੋਵਹੁ; ਹਰਿ ਜਾਮੈ, ਹਰਿਆ ਖੇਤੁ ॥

ਇਸ (ਕਾਇਆ) ਦੇਹੀ ਰੂਪ ਨਗਰ (ਮਹਿ) ਵਿਚ ਰਹਿ ਕੇ (ਹਰਿ) ਹਰੀ ਪ੍ਰਮੇਸਰ ਦੀ ਪ੍ਰਾਪਤੀ ਲਈ ਨਿਸ਼ਕਾਮ ਕਰਮਾਂ ਦੀ ਕਮਾਈ ਕਰਨ ਰੂਪ ਬੀਜ (ਬੋਵਹੁ) ਬੀਜਣਾ ਕਰੋ, ਤਾਂ (ਹਰਿ) ਹਰੀ ਦੀ ਪ੍ਰਾਪਤੀ ਰੂਪ (ਹਰਿਆ) ਹਰਾ ਖੇਤ (ਜਾਮੈ) ਜੰਮੇਗਾ। **ਵਾ:** (ਕਾਇਆ) ਦੇਹੀ ਰੂਪ ਨਗਰ ਵਿਚ ਰਹਿ ਕੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਰੂਪ ਬੀਜ ਨੂੰ ਸ੍ਰਵਨ ਕਰਨ ਰੂਪ (ਬੋਵਹੁ) ਬੀਜਣਾ ਕਰੋ, ਤਾਂ ਹੀ ਇਹ ਮੰਨਣ ਕਰਨ ਰੂਪ (ਜਾਮੈ) ਜੰਮੇਗਾ ਅਤੇ ਨਿਧਿਆਸਣ ਰੂਪ (ਹਰਿਆ) ਹਰਾ ਭਰਾ ਖੇਤ ਪ੍ਰਾਪਤ ਹੋਵੇਗਾ।

## ਮਨੂਆ ਅਸਥਿਰੁ ਬੈਲੁ ਮਨੁ ਜੋਵਹੁ; ਹਰਿ ਸਿੰਚਹੁ ਗੁਰਮਤਿ ਜੇਤੁ ॥੩॥

ਆਪਣੇ (ਮਨੂਆ) ਮਨ ਰੂਪ ਬੈਲ ਨੂੰ ਨਾਮ ਦੇ (ਮਨੁ) ਮੰਨਣ ਵਿੱਚ (ਅਸਥਿਰ) ਇਸਥਿਤ ਕਰਨ ਰੂਪ (ਜੋਵਹੁ) ਜੋੜਨਾ ਕਰੋ ਅਤੇ ਗੁਰਮਤਿ ਦੁਆਰਾ ਬੁੱਧੀ ਰੂਪ ਧਰਤੀ ਨੂੰ ਸਾਧਸੰਗਤ ਰੂਪ ਹਲਟ ਨਾਲ ਸੰਗਤ ਰੂਪ ਖੂਹ ਵਿੱਚੋਂ (ਹਰਿ) ਹਰੀ ਨਾਮ ਰੂਪ ਪਾਣੀ ਖਿੱਚ ਕੇ ਸ੍ਰਵਨ, ਮੰਨਣ ਅਤੇ ਨਿਧਿਆਸਣ ਕਰਨ ਰੂਪ (ਸਿੰਚਹੁ) ਸਿੰਜਣਾ ਕਰੋ। ਤਾਂ ਤੁਹਾਨੂੰ ਪ੍ਰਮੇਸਰ ਦੀ ਬਖਸ਼ਿਸ਼ ਰੂਪ ਬੋਹਲ ਪ੍ਰਾਪਤ ਹੋਵੇਗਾ ਅਤੇ ਤੁਸੀਂ ਇਸ ਮਨੁੱਖਾ ਜਨਮ ਨੂੰ (ਜੇਤੁ) ਜਿੱਤ ਕੇ ਜਾਓਗੇ।

ਜੋਗੀ ਕਹਿਣ ਲੱਗੇ, ਮਹਾਰਾਜ! ਆਪ ਜੀ ਪ੍ਰਮੇਸਰ ਨੂੰ ਕਿਸ ਤਰ੍ਹਾਂ ਸਮਝਦੇ ਹੋ? ਤਾਂ ਸਤਿਗੁਰੂ ਜੀ ਕਹਿੰਦੇ ਹਨ : ਹੇ ਜੋਗੀਓ! ਅਸੀਂ ਤਾਂ ਵਾਹਿਗੁਰੂ ਨੂੰ ਇਸ ਤਰ੍ਹਾਂ ਬੇਨਤੀ ਕਰਦੇ ਹਾਂ।

## ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ; ਜੋ ਦੇਹੁ ਮਤੀ ਤਿਤੁ ਚੇਲ ॥

ਹੇ ਵਾਹਿਗੁਰੂ! ਜੋ (ਜੋਗੀ) ਗੋਰਖ ਮਤ ਦੇ ਅਵਿਲੰਬੀ ਸਿੱਧ, ਕਨਪਾਟੇ ਜੋਗੀ ਅਤੇ ਸ਼ਿਵ ਦਾ ਵਿਆਹ ਗਾਉਣ ਵਾਲੇ *ਜੰਗਮ ਇਤਿਆਦਿਕ ਹਨ ਇਹ (ਸਭ) ਸਾਰੀ ਸ੍ਰਿਸ਼ਟੀ (ਤੁਮਰੀ) ਆਪ ਜੀ ਦੀ ਹੈ ਅਤੇ ਆਪ ਜੋ ਵੀ ਇਨ੍ਹਾਂ ਨੂੰ (ਮਤੀ) ਮੱਤ (ਦੇਹੁ) ਦਿੰਦੇ ਹੋ, (ਤਿਤੁ) ਓਸੇ ਮੱਤ ਅਨੁਸਾਰ ਹੀ ਇੰਨ੍ਹਾਂ ਦਾ (ਚੇਲ) ਚੱਲਣਾ ਹੁੰਦਾ ਹੈ। **ਵਾ:** ਜੋ ਆਪ ਜੀ (ਮਤੀ) ਸਿੱਖਿਆ ਦਿੰਦੇ ਹੋ ਉਸੇ ਅਨੁਸਾਰ ਅਸੀਂ ਤੁਹਾਡੇ (ਚੇਲ) ਚੇਲੇ ਬਣਨਾ ਹੈ।

## ਜਨ ਨਾਨਕ ਕੇ ਪ੍ਰਭ ਅੰਤਰਜਾਮੀ; ਹਰਿ ਲਾਵਹੁ ਮਨੂਆ ਪੇਲ ॥੪॥੯॥੬੧॥

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਖਦੇ ਹਨ, ਹੇ (ਹਰਿ) ਹਰੀ ਪ੍ਰਭੂ ਅਕਾਲ ਪੁਰਖ ਵਾਹਿਗੁਰੂ ਜੀ! ਆਪ ਜੀ ਸਾਰਿਆਂ (ਕੇ) ਦੇ (ਅੰਤਰ+ਜਾਮੀ) (ਅੰਤਰ) ਅੰਦਰ ਦੀ (ਜਾਮੀ) ਜਾਨਣ ਵਾਲੇ ਹੋ। ਆਪ ਕਿਰਪਾ ਕਰਕੇ ਸਾਡੇ ਚੰਚਲ (ਮਨੂਆ) ਮਨ ਨੂੰ (ਪੇਲ) ਪ੍ਰੇਰ ਕੇ, **ਵਾ:** (ਪੇਲ) ਦਬਾ ਕੇ ਆਪਣੇ ਸਿਮਰਨ ਭਜਨ ਵਿਚ (ਲਾਵਹੁ) ਲਾ ਲੈਣਾ ਕਰੋ। ਤਾਂ ਕਿ ਅਸੀਂ ਵੀ ਮੁਕਤ ਹੋ ਜਾਈਏ।

## ਆਸਾ ਮਹਲਾ ੪ ॥

**ਪਹਿਲੀ ਉਥਾਨਕਾ :**

ਇੱਕ ਵਾਰ ਕੁਝ ਰਾਸਧਾਰੀਆਂ ਨੇ ਆ ਕੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ, "ਮਹਾਰਾਜ! ਜੇ ਆਪ ਜੀ ਦਾ ਹੁਕਮ ਹੋਵੇ, ਤਾਂ ਅਸੀਂ ਆਪ ਜੀ ਦੀ ਹਜੂਰੀ ਵਿਚ ਰਾਸ ਪਾਉਣਾ ਕਰੀਏ?" ਇਹਨਾਂ ਦੀ ਗੱਲ ਸੁਣ ਕੇ ਸਤਿਗੁਰੂ ਜੀ ਨੇ

---

* **ਜੰਗਮ : ਮਹਾਨਕੋਸ਼ ਅਨੁਸਾਰ :** "ਸ਼ੈਵ ਮਤ ਦਾ ਇਕ ਫਿਰਕਾ, ਜੋ ਜੋਗੀਆਂ ਦੀ ਸ਼ਾਖ ਹੈ। ਜੰਗਮ ਸਿਰ ਪੁਰ ਸਰਪ ਦੀ ਸ਼ਕਲ ਦੀ ਰੱਸੀ ਅਤੇ ਧਾਤ ਦਾ ਚੰਦ੍ਰਮਾ ਪਹਿਰਦੇ ਹਨ। ਕੰਨਾਂ ਵਿਚ ਮੁੰਦ੍ਰਾਂ ਦੀ ਥਾਂ ਪਿੱਤਲ ਦੇ ਫੁੱਲ ਮੋਰਪੰਖਾ ਨਾਲ ਸਜੇ ਹੋਏ ਧਾਰਨ ਕਰਦੇ ਹਨ। ਜੰਗਮ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ : ਇਕ ਧਤਸਥਲ (ਵਿਰਕਤ) ਦੂਜੇ ਗੁਰੁਸਥਲ (ਗ੍ਰਿਹਸਥੀ)।"

ਜੰਗਮ ਸ਼ਿਵ ਦੇ ਵਿਆਹ ਦੀਆਂ ਗਾਥਾਵਾਂ ਇਸ ਤਰ੍ਹਾਂ ਗਾ ਕੇ ਸੁਣਾਉਂਦੇ ਹਨ : ਇੱਕ ਵਾਰ ਨਾਰਦ ਨੇ ਪਾਰਬਤੀ ਦਾ ਨਿਸ਼ਚਾ ਪਰਖਣ ਲਈ ਜਾ ਕੇ ਉਸਨੂੰ ਆਖਿਆ ਕਿ ਦੇਵੀ! ਤੂੰ ਸ਼ਿਵ ਜੀ ਤੋਂ ਕੀ ਲੈਣਾ ਹੈ? ਉਹ ਤਾਂ ਆਪਣੇ ਪਿੰਡੇ ਉੱਤੇ ਸਵਾਹ ਮਲ ਕੇ ਰੱਖਦਾ ਹੈ। ਸਿਰ ਉੱਤੇ ਜਟਾਵਾਂ ਅਤੇ ਗਲ ਵਿਚ ਸੱਪਾਂ ਦੇ ਭੂਖਣ ਪਾ ਕੇ ਰੱਖਦਾ ਹੈ। ਉਸ ਨਾਲੋਂ ਤਾਂ ਵਿਸ਼ਨੂੰ ਸੋਹਣਾ ਹੈ। ਤੂੰ ਉਸ ਨਾਲ ਵਿਆਹ ਕਰਵਾ ਲੈ।" ਪਾਰਬਤੀ ਨੇ ਨਾਰਦ ਨੂੰ ਜਵਾਬ ਦਿੱਤਾ ਕਿ :

**ਜਨਮ ਜਨਮ ਕੀ ਰਗਰ ਹਮਾਰੀ । ਸ਼ੰਭੁ ਬਰੋਂ, ਨਤੁ ਰਹੋਂ ਕੁਮਾਰੀ ।** *(ਤੁਲਸੀ ਰਮਾਇਣ)*

"ਹੇ ਨਾਰਦ! ਮੇਰੀ ਸ਼ਿਵ ਨਾਲ ਜਨਮਾਂ-ਜਨਮਾਂ ਤੋਂ ਲਗਨ ਹੈ। ਮੈਂ ਜਾਂ ਤਾਂ ਸ਼ਿਵ ਨੂੰ ਵਰਾਂਗੀ, ਨਹੀਂ ਤਾਂ ਕੁਆਰੀ ਰਹਿਣਾ ਪਸੰਦ ਕਰਾਂਗੀ। ਨਾਰਦ ਨੇ ਪਾਰਬਤੀ ਦਾ ਐਸਾ ਨਿਸ਼ਚਾ ਵੇਖਿਆ ਸੀ।"

ਜੰਗਮ ਸ਼ਿਵ ਦੇ ਵਿਆਹ ਦੀਆਂ ਐਸੀਆਂ ਗਾਥਾਵਾਂ ਦੇ ਗੀਤ ਬਣਾ ਕੇ ਗਾ ਕੇ ਸੁਣਾਉਂਦੇ ਹਨ।

ਬਚਨ ਕੀਤਾ, "ਭਾਈ! ਇਹ ਜਿਹੜੇ ਲੋਕ ਕ੍ਰਿਸ਼ਨ ਰਾਧਾ ਆਦਿਕਾਂ ਦੇ ਸਵਾਂਗ ਧਾਰਨ ਕਰਕੇ, ਨੱਚਦੇ-ਟੱਪਦੇ ਅਤੇ ਗੀਤਾਂ ਨੂੰ ਗਾਉਂਦੇ ਹਨ। ਇਹ ਪ੍ਰਮੇਸਰ ਦੀ ਭਗਤੀ ਨੂੰ ਨਹੀਂ ਜਾਣਦੇ। ਪ੍ਰਮੇਸਰ ਦੇ ਨਾਮ ਦਾ ਸਿਮਰਨ ਹੀ ਸਭ ਤੋਂ ਚੰਗਾ ਹੈ।" ਇਸ ਪ੍ਰਕਾਰ ਦੇ ਬਚਨ ਕਹਿ ਕੇ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਇੱਕ ਵਾਰ ਕੁਝ ਰਾਸਧਾਰੀਏ ਆਪਣੇ ਰਾਸ ਕਰਨ ਦੇ ਸਮੇਂ ਤੋਂ ਪਛੜ ਗਏ। ਇਸ ਕਰਕੇ ਆਪਣੀਆਂ ਸਾਰੀਆਂ ਕਿਰਿਆਵਾਂ ਛੇਤੀ ਛੇਤੀ ਕਰ ਰਹੇ ਸਨ। ਉਹਨਾਂ ਵੱਲ ਵੇਖ ਕੇ ਸਤਿਗੁਰੂ ਜੀ ਸ਼ਬਦ ਉਚਾਰਦੇ ਹਨ।

**ਤੀਸਰੀ ਉਥਾਨਕਾ :**

ਚੌਥੇ ਪਾਤਸ਼ਾਹ ਪਹਿਲਾਂ ਸਾਜਾਂ ਨਾਲ ਕੀਰਤਨ ਕਰਦੇ ਹੁੰਦੇ ਸੀ। ਫਿਰ ਸਾਜਾਂ ਨਾਲ ਕੀਰਤਨ ਕਰਨਾ ਹਟ ਗਏ। ਤਾਂ ਸੰਗਤ ਨੇ ਦੇਖ ਕੇ ਬੇਨਤੀ ਕੀਤੀ ਕਿ ਮਹਾਰਾਜ! ਹੁਣ ਸਾਜਾਂ ਨਾਲ ਸ਼ਬਦ ਕਿਉਂ ਨਹੀਂ ਪੜਦੇ ਤਾਂ ਸੰਗਤ ਦੀ ਬੇਨਤੀ ਨੂੰ ਸੁਣ ਕੇ ਹਜ਼ੂਰ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ ਉਥਾਨਕਾ ਪੋਥੀ, ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਕਬ ਕੋ ਭਾਲੈ ਘੁੰਘਰੂ ਤਾਲਾ; ਕਬ ਕੋ ਬਜਾਵੈ ਰਬਾਬੁ ॥

ਹੇ ਭਾਈ! ਕਦੇ ਤੁਸੀਂ ਵਜਾਉਣ ਵਾਸਤੇ ਘੁੰਗਰੂ ਭਾਲਦੇ ਹੋ ਤੇ ਕਦੇ ਰਬਾਬ ਵਜਾਉਣ ਵਾਸਤੇ ਰਬਾਬ ਦੀਆਂ ਕਿੱਲੀਆਂ ਮਰੋੜਦੇ ਹੋ।

**ਅਥਵਾ :** (ਕਬ ਕੋ) ਕਦੇ ਕੋਈ ਰਾਸਧਾਰੀਆ ਪੈਰਾਂ ਵਿਚ ਬੰਨ੍ਹਣ ਲਈ ਘੁੰਘਰੂ (ਭਾਲੈ) ਲੱਭਦਾ ਹੈ। ਕੋਈ (ਤਾਲਾ) ਕੈਂਸੀਆਂ ਲੱਭਦਾ ਹੈ ਅਤੇ (ਕਬ) ਕਦੇ (ਕੋ) ਕੋਈ ਰਬਾਬ ਨੂੰ (ਬਜਾਵੈ) ਵਜਾਉਂਦਾ ਹੈ। **ਵਾ:** ਕੋਈ ਰਬਾਬ ਦੀਆਂ ਤਾਰਾਂ ਨੂੰ ਸੁਰ ਕਰਨ ਵਾਸਤੇ ਵਾਜਿਆਂ ਨੂੰ ਵਜਾਉਣ ਦੀ ਤਿਆਰੀ ਕਰਦਾ ਹੈ।

## ਆਵਤ ਜਾਤ ਬਾਰ ਖਿਨੁ ਲਾਗੈ; ਹਉ ਤਬ ਲਗੁ ਸਮਾਰਉ ਨਾਮੁ ॥੧॥

ਉਹ ਰਾਸਧਾਰੀਏ ਜਦੋਂ ਕਦੇ ਸਾਜ ਵਜਾਉਣ ਵਾਲਿਆਂ ਨੂੰ ਬੁਲਾਉਣ ਲਈ ਜਾਂਦੇ ਹਨ। ਤਾਂ ਉਦੋਂ ਉਹਨਾਂ ਨੂੰ (ਆਵਤ) ਆਉਂਦਿਆਂ, (ਜਾਤ) ਜਾਂਦਿਆਂ ਖਿਨ ਮਾਤ੍ਰ (ਬਾਰ) ਦੇਰੀ (ਲਾਗੈ) ਲੱਗ ਹੀ ਜਾਂਦੀ ਹੈ। ਪਰ (ਹਉ) ਅਸੀਂ (ਤਬ) ਉਦੋਂ (ਲਗੁ) ਤੱਕ ਵੀ ਪ੍ਰਮੇਸਰ ਦੇ ਨਾਮ ਨੂੰ (ਸਮਾਰਉ) ਸੰਭਾਲਦੇ ਹਾਂ, ਯਾਦ ਕਰਦੇ ਹਾਂ ਭਾਵ ਅਸੀਂ ਤਾਂ ਉਹਨਾਂ ਚਿਰ ਵੀ ਵਿਹਲੇ ਰਹਿਣਾਂ ਚੰਗਾ ਨਹੀਂ ਸਮਝਦੇ।

## ਮੇਰੈ ਮਨਿ; ਐਸੀ ਭਗਤਿ ਬਨਿ ਆਈ ॥

ਹੇ ਭਾਈ! (ਮੇਰੈ) ਸਾਡੇ (ਮਨਿ) ਮਨ ਵਿਚ ਤਾਂ ਐਸੀ (ਭਗਤਿ) ਭਗਤੀ ਬਣ ਆਈ ਹੈ ਕਿ,

## ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ;
## ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥੧॥ ਰਹਾਉ ॥

(ਹਉ) ਅਸੀਂ ਤਾਂ ਖਿਨ, ਪਲ ਵੀ (ਹਰਿ) ਹਰੀ ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਿਨਾਂ ਨਹੀਂ ਰਹਿ (ਸਕਉ) ਸਕਦੇ **ਵਾ:** ਪਲ ਵਿੱਚੋਂ ਖਿਨ ਜਿੰਨ੍ਹਾਂ ਚਿਰ ਵੀ ਨਹੀਂ ਰਹਿ ਸਕਦੇ। (ਜੈਸੇ) ਜਿਸ ਤਰ੍ਹਾਂ (ਮੀਨੁ) ਮੱਛੀ (ਜਲ) ਪਾਣੀ ਤੋਂ ਬਿਨਾਂ ਤੜਫ ਕੇ ਮਰ (ਜਾਈ) ਜਾਂਦੀ ਹੈ। ਇਸੇ ਤਰ੍ਹਾਂ ਅਸੀਂ ਵਾਹਿਗੁਰੂ ਦੇ ਨਾਮ ਰੂਪ ਪਾਣੀ ਤੋਂ ਬਿਨਾਂ ਆਪਣਾ ਮਰਨ ਸਮਝਦੇ ਹਾਂ।

**ਕਬ ਕੋਊ, ਮੇਲੈ ਪੰਚ ਸਤ ਗਾਇਣ; ਕਬ ਕੋ, ਰਾਗ ਧੁਨਿ ਉਠਾਵੈ ॥**

(ਕਬ) ਕਦੇ (ਕੋਊ) ਕੋਈ (ਪੰਚ) ਪੰਜ ਸੱਤ ਗਵੱਈਆਂ ਨੂੰ (ਮੇਲੈ) ਮੇਲਦਾ, ਇਕੱਠੇ ਕਰਦਾ ਹੈ ਤੇ ਫਿਰ ਉਹ ਮਿਲ ਕੇ (ਗਾਇਣ) ਗਾਉਂਦੇ ਹਨ। **ਵਾ:** (ਕਬ) ਕਦੇ ਕੋਈ (ਪੰਚ) ਪੰਚਮ, ਸੁਰ, ਧੈਵਟ ਅਤੇ ਸੱਤਵੀਂ ਨਿਖਾਦ ਆਦਿਕਾਂ ਨੂੰ ਗਾਉਣ ਵਾਸਤੇ ਇਸ ਤਰ੍ਹਾਂ (ਮੇਲੈ) ਮਿਲਾਉਂਦਾ ਹੈ ਕਿ ਇਹ ਸੁਰ ਕੋਮਲ ਹੈ, ਇਹ ਮੱਧਮ ਹੈ ਅਤੇ (ਕਬ) ਕਦੇ (ਕੋ) ਕੋਈ ਰਾਗ ਦੀ ਧੁਨੀ ਨੂੰ ਉੱਚੀ (ਉਠਾਵੈ) ਉਠਾਉਂਦਾ ਹੈ ਤੇ ਗਾਇਨ ਕਰਕੇ ਸੁਣਾਉਂਦਾ ਹੈ।

**ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ; ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥੨॥**

ਇਸ ਪ੍ਰਕਾਰ ਰਾਗੀਆਂ ਦੁਆਰਾ ਕੀਤਰਨ ਕਰਨ ਸਮੇਂ ਸੁਰਾਂ ਨੂੰ (ਮੇਲਤ) ਮੇਲਦਿਆਂ ਤੇ (ਚੁਨਤ) ਚੁਣਦਿਆਂ ਹੋਇਆਂ **ਵਾ:** (ਮੇਲਤ) ਆਵਾਜਾਂ ਨੂੰ ਮਿਲਾਉਂਦਿਆਂ ਹੋਇਆਂ **ਵਾ:** (ਮੇਲਤ) ਆਦਮੀਆਂ ਨੂੰ ਮੇਲਦਿਆਂ ਭਾਵ ਇਕੱਠੇ ਕਰਦਿਆਂ ਕੁਝ ਖਿਨ, *ਪਲ ਅਤੇ **ਚਸੇ ਜਿੰਨਾਂ ਸਮਾਂ ਤਾਂ (ਲਾਗੈ) ਲੱਗਦਾ ਹੀ ਹੈ। ਪਰ (ਮੇਰਾ) ਸਾਡਾ ਮਨ ਤਾਂ (ਤਬ ਲਗੁ) ਉਤਨਾ ਚਿਰ ਵੀ (ਰਾਮ) ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦਾ ਰਹਿੰਦਾ ਹੈ। ਜਿਸ ਵਕਤ ਮਹਾਰਾਜ ਨੇ ਇਥੋਂ ਤੱਕ ਸ਼ਬਦ ਉਚਾਰਨ ਕੀਤਾ ਤਾਂ ਉਦੋਂ ਨ੍ਰਿਤਕਾਰੀ ਕਰਨ ਵਾਲੇ ਆ ਗਏ। ਉਸ ਵਕਤ ਹਜ਼ੂਰ ਨੇ ਅਗਲੀਆਂ ਪੰਕਤੀਆਂ ਉਹਨਾਂ ਦੇ ਪ੍ਰਥਾਏ ਉਚਾਰਨ ਕੀਤੀਆਂ।

**ਕਬ ਕੋ ਨਾਚੈ ਪਾਵ ਪਸਾਰੈ; ਕਬ ਕੋ ਹਾਥ ਪਸਾਰੈ ॥**

ਹੇ ਭਾਈ ! (ਕਬ) ਕਦੇ (ਕੋ) ਕੋਈ (ਨਾਚੈ) ਨੱਚਦਾ ਹੈ, ਕਦੇ ਕੋਈ ਪੈਰ (ਪਸਾਰੈ) ਪਸਾਰਦਾ ਹੈ ਤੇ ਕਦੇ ਕੋਈ (ਹਾਥ) ਹੱਥ (ਪਸਾਰੈ) ਪਸਾਰਦਾ ਹੈ।

**ਅਥਵਾ :** ਕਦੇ ਕੋਈ (ਪਾਵ) ਪੈਰਾਂ ਨੂੰ (ਪਸਾਰੈ) ਫੈਲਾਅ ਕੇ ਤਾਲ ਪੂਰਦਾ ਹੈ ਤੇ (ਨਾਚੈ) ਨਿਰਤਕਾਰੀ ਕਰਦਾ ਹੈ ਅਤੇ ਕਦੇ ਕੋਈ (ਹਾਥ) ਹੱਥਾਂ ਨੂੰ (ਪਸਾਰੈ) ਫੈਲਾਅ ਕੇ ਦੇਸੀਆਂ ਦਿੰਦਾ ਹੈ, ਇਸ਼ਾਰੇ ਕਰਦਾ ਹੈ।

**ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ; ਤਬ ਲਗੁ ਮੇਰਾ ਮਨੁ ਰਾਮ ਸਮੑਾਰੈ ॥੩॥**

ਹੱਥਾਂ ਅਤੇ (ਪਾਵ) ਪੈਰਾਂ ਨੂੰ (ਪਸਾਰਤ) ਪਸਾਰਦਿਆਂ ਭਾਵ ਫੈਲਾਉਂਦਿਆਂ ਤਾਂ (ਬਿਲਮੁ) ਦੇਰੀ (ਲਾਗੈ) ਲੱਗਦੀ ਹੈ। **ਵਾ:** ਹੱਥਾਂ ਨੂੰ ਪਸਾਰ ਕੇ ਦੇਸੀਆਂ ਤੇ ਪੈਰ ਪਸਾਰ ਕੇ ਤਾਲ ਪੂਰਦਿਆਂ ਹੋਇਆਂ ਤਿਲ ਮਾਤਰ ਜਿੰਨੀ ਦੇਰੀ ਤਾਂ ਲੱਗਦੀ ਹੈ। ਪਰ (ਮੇਰਾ) ਸਾਡਾ ਮਨ ਤਾਂ ਉਤਨੇ ਚਿਰ (ਲਗੁ) ਤੱਕ ਵੀ (ਰਾਮ) ਪ੍ਰਮੇਸਰ ਦੇ ਨਾਮ ਨੂੰ ਹੀ (ਸਮੑਾਰੈ) ਸੰਭਾਲਦਾ ਰਹਿੰਦਾ ਹੈ।

**ਕਬ ਕੋਊ, ਲੋਗਨ ਕਉ ਪਤੀਆਵੈ; ਲੋਕਿ ਪਤੀਣੈ ਨਾ ਪਤਿ ਹੋਇ ॥**

ਹੇ ਭਾਈ ! ਕਦੇ ਕੋਈ (ਲੋਗਨ) ਲੋਕਾਂ (ਕਉ) ਨੂੰ (ਪਤੀਆਵੈ) ਪਤਿਆਉਣ ਭਾਵ ਪ੍ਰਸੰਨ ਕਰਨ ਵਿਚ ਲੱਗ ਜਾਂਦਾ ਹੈ, ਕਿ ਲੋਕ ਇਹ ਮੰਨ ਜਾਣ ਕਿ ਬਹੁਤ ਵੱਡਾ ਗਵੱਈਆ ਹੈ। ਪਰ ਇਕ ਗੱਲ ਸਮਝ ਲਵੋ ਇਸ

---

* ਇਕ ਘੜੀ ਦੇ ਅੱਠਵੇਂ ਹਿੱਸੇ ਨੂੰ 'ਪਲ' ਆਖਦੇ ਹਨ।

** ਨਿਆਇਕਾਂ ਦੇ ਮੱਤ ਅਨੁਸਾਰ ਜੇ ਪਿੱਪਲ ਦੇ ਪੱਤੇ ਵਿਚ ਸੂਈ ਕੱਢੀਏ ਤਾਂ ਇੰਨੇ ਸਮੇਂ ਵਿਚ ਚਾਰ ਖਿਨ ਗੁਜ਼ਰ ਜਾਂਦੇ ਹਨ। ਵਿਆਕਰਣੀਆਂ ਦੇ ਮੱਤ ਅਨੁਸਾਰ 'ਘ' ਅਤੇ 'ਟ' ਅੱਖਰ ਜੋੜ ਕੇ 'ਘਟ' ਅੱਖਰ ਕਹਿੰਦਿਆਂ ਦੋ ਖਿਨ ਬਤੀਤ ਹੋ ਜਾਂਦੇ ਹਨ। ਇਤਨੇ ਥੋੜੇ ਸਮੇਂ ਦਾ ਨਾਮ 'ਘਟ' ਹੈ। ਦੂਜਿਆਂ ਨੂੰ ਸੁਣਾ ਕੇ ਜਾਂ ਸੁਣਾਉਣ ਲਈ ਗਾਉਣਾ। ਪੰਦਰਾਂ ਵਾਰ ਅੱਖ ਖੋਲਣ ਮੀਟਣ ਦਾ ਸਮਾਂ 'ਇੱਕ ਵਿਸਵਾ' ਅਤੇ ਪੰਦਰਾਂ ਵਿਸਵਿਆਂ ਦਾ ਇੱਕ 'ਚਸਾ' ਬਣਦਾ ਹੈ।

ਤਰ੍ਹਾਂ ਲੋਕਾਂ ਦੇ (ਪਤੀਣੈ) ਪ੍ਰਸੰਨ ਹੋਣ ਕਰਕੇ, ਵਾਹਿਗੁਰੂ ਦੀ ਦਰਗਾਹ ਵਿਚ ਕਿਸੇ ਦੀ ਵੀ (ਪਤਿ) ਇੱਜ਼ਤ ਨਹੀਂ (ਹੋਇ) ਹੋਵੇਗੀ।

## ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ; ਤਾ ਜੈ ਜੈ ਕਰੇ ਸਭੁ ਕੋਇ ॥੪॥੧੦॥੬੨॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ, ਹੇ ਭਾਈ! ਜੇ ਲੋਕ-ਪ੍ਰਲੋਕ ਵਿਚ ਆਪਣੀ ਇੱਜਤ ਚਾਹੁੰਦੇ ਹੋ ਤਾਂ (ਹਰਿ) ਹਰੀ ਅਕਾਲ ਪੁਰਖ਼ ਵਾਹਿਗੁਰੂ ਦੇ ਨਾਮ ਨੂੰ (ਹਿਰਦੈ) ਹਿਰਦੇ ਵਿਚ ਸਦਾ ਵਾਸਤੇ (ਧਿਆਵਹੁ) ਧਿਆਉਣਾ ਕਰੋ। (ਤਾ) ਫਿਰ ਸਭ (ਕੋਇ) ਕੋਈ ਹੀ ਤੁਹਾਡੀ ਜੈ ਜੈ (ਕਰੇ) ਕਰੇਗਾ।

## ਆਸਾ ਮਹਲਾ ੪ ॥

**ਉਥਾਨਕਾ :**

ਰਾਸਧਾਰੀਆਂ ਨੇ ਬੇਨਤੀ ਕੀਤੀ, "ਹੇ ਮਹਾਰਾਜ! ਸਾਡੀ ਕਲਿਆਨ ਕਿਵੇਂ ਹੋਵੇਗੀ?" ਤਾਂ ਸਤਿਗੁਰੂ ਸਾਹਿਬ ਜੀ ਪਵਿੱਤਰ ਉਪਦੇਸ਼ ਬਖਸ਼ਦੇ ਹਨ।

## ਸਤਸੰਗਤਿ ਮਿਲੀਐ ਹਰਿ ਸਾਧੂ; ਮਿਲਿ ਸੰਗਤਿ ਹਰਿ ਗੁਣ ਗਾਇ ॥

ਹੇ ਭਾਈ! ਜਿਹੜੇ ਮਨ ਨੂੰ ਸਾਧਣ ਵਾਲੇ (ਹਰਿ) ਹਰੀ ਦੇ (ਸਾਧੂ) ਸੰਤ ਮਹਾਤਮਾ ਹਨ ਅਤੇ ਜਿੰਨ੍ਹਾਂ ਦੇ ਮਨ ਸਤਿ ਸਰੂਪ ਵਿਚ ਜੁੜੇ ਹੋਏ ਹਨ। ਉਹਨਾਂ ਦੀ (ਸਤ) ਸੱਚੀ ਸੰਗਤ ਵਿਚ (ਮਿਲੀਐ) ਮਿਲਨਾ ਕਰ ਅਤੇ ਸੰਗਤ ਵਿਚ (ਮਿਲਿ) ਮਿਲ ਕਰਕੇ ਹਰੀ ਦੇ ਗੁਣਾਂ ਨੂੰ (ਗਾਇ) ਗਾਉਣਾ ਕਰ। ਕਿਉਂਕਿ,

## ਗਿਆਨ ਰਤਨੁ ਬਲਿਆ ਘਟਿ ਚਾਨਣੁ; ਅਗਿਆਨੁ ਅੰਧੇਰਾ ਜਾਇ ॥੧॥

ਜਿੰਨ੍ਹਾਂ ਨੇ ਉਹਨਾਂ ਦੀ ਸੰਗਤ ਵਿਚ ਮਿਲਕੇ ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ ਉਹਨਾਂ ਦੇ ਹਿਰਦੇ ਅੰਦਰ ਗਿਆਨ ਰੂਪ ਰਤਨ ਦਾ (ਬਲਿਆ) ਪ੍ਰਕਾਸ਼ ਹੋ ਆਇਆ ਹੈ। **ਵਾ:** ਸੂਰਜ ਦੀ ਨਿਆਈ ਪ੍ਰਕਾਸ਼ ਕਰਨ ਵਾਲਾ (ਰਤਨੁ) ਤਰਤੀਬਰ, ਤਰਤਮ, ਵੈਰਾਗ ਰੂਪ ਰਤਨ ਦਾ ਪ੍ਰਕਾਸ਼ ਹੋ ਆਇਆ ਹੈ ਅਤੇ ਅਗਿਆਨ ਦਾ ਹਨੇਰਾ (ਜਾਇ) ਚਲਿਆ ਗਿਆ ਹੈ।

## ਹਰਿ ਜਨ ਨਾਚਹੁ; ਹਰਿ ਹਰਿ ਧਿਆਇ ॥

ਹੇ (ਹਰਿ) ਹਰੀ ਪ੍ਰਮੇਸਰ ਦੇ ਸੰਤ ਜਨੋ! (ਹਰਿ ਹਰਿ) ਹਰੀ ਪ੍ਰਮੇਸਰ ਨੂੰ ਧਿਆਉਣ ਰੂਪ ਨੱਚਣਾ ਕਰੋ। **ਵਾ:** ਇਹ ਨਿਰਣਾ ਕਰੋ ਕਿ (ਹਰਿ ਹਰਿ) ਹਰੀ ਅਕਾਲ ਪੁਰਖ ਨੂੰ ਕਿਵੇਂ ਧਿਆਉਣਾ ਕਰੀਏ।

**ਅਥਵਾ :** ਹੇ ਹਰੀ ਦੇ ਜਨੋ! (ਹਰਿ) ਹਰੀ ਵਾਹਿਗੁਰੂ ਨੂੰ (ਧਿਆਇ) ਧਿਆਉਣਾ ਕਰੋ ਅਤੇ ਹਰੀ ਦੇ ਧਿਆਉਣ ਦਾ ਨਿਰਣਾ ਕਰਨ ਰੂਪ ਨੱਚਣਾ ਕਰੋ ਕਿਉਂਕਿ ਹੋਰ ਨੱਚਣਾ ਟੱਪਣਾ ਵਿਅਰਥ ਹੈ।

**ਨਚਿਐ ਟਪਿਐ ਭਗਤਿ ਨ ਹੋਇ ॥** *(ਅੰਗ : ੧੫੯)*

## ਐਸੇ ਸੰਤ ਮਿਲਹਿ ਮੇਰੇ ਭਾਈ; ਹਮ ਜਨ ਕੇ ਧੋਵਹ ਪਾਇ ॥੧॥ ਰਹਾਉ ॥

ਹੇ ਮੇਰੇ (ਭਾਈ) ਭਰਾਵੋ! ਜੇਕਰ ਸਾਨੂੰ (ਐਸੇ) ਏਹੋ ਜਿਹੇ ਸਰੂਪ ਦਾ ਨਿਰਣਾ ਕਰਨ ਰੂਪ ਨ੍ਰਿਤਕਾਰੀ ਕਰਨ ਵਾਲੇ ਸੰਤ ਜਨ (ਮਿਲਹਿ) ਮਿਲਨ, **ਵਾ:** ਜੋ ਐਸੇ ਹਰੀ ਨੂੰ ਧਿਆਉਣ ਵਾਲੇ ਸੰਤ ਜਨ ਹਨ ਉਹ ਮੇਰੇ

(ਭਾਈ) ਭਰਾ ਹਨ। ਜੇਕਰ ਉਹ ਗੁਰਮਤਿ ਦੁਆਰਾ ਸਾਨੂੰ ਮਿਲ ਪੈਣ ਤਾਂ (ਹਮ) ਅਸੀਂ ਉਹਨਾਂ (ਜਨ) ਪਿਆਰਿਆਂ (ਕੇ) ਦੇ (ਪਾਇ) ਚਰਨਾਂ ਨੂੰ (ਧੋਵਹ) ਧੋਣਾ ਕਰੀਏ, ਕਿਉਂਕਿ ਸਾਨੂੰ ਇਹੋ ਗੱਲ (ਭਾਈ) ਭਾਉਂਦੀ ਹੈ।

## ਸਾਖੀ—ਭਾਈ ਮਹਾਰਾਜ ਸਿੰਘ ਦੀ

ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਨਾਲ ਇਕ ਭਾਈ ਮਹਾਰਾਜ ਸਿੰਘ ਜੀ ਰਿਹਾ ਕਰਦੇ ਸਨ। ਉਹਨਾਂ ਨੂੰ ਦਾਹੜਾ ਨਹੀਂ ਆਇਆ ਸੀ। ਨਾਲ ਦੇ ਸਿੰਘ ਉਹਨਾਂ ਨੂੰ 'ਲੰਕਾ ਦਾ ਚੋਰ' ਕਹਿ ਕੇ ਮਖੌਲ ਕਰਦੇ ਸਨ। ਉਹਨਾਂ ਨੇ ਜਾ ਕੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਬਾਬਾ ਜੀ! ਮੈਨੂੰ ਦਾਹੜਾ ਨਾ ਆਉਣ ਕਰਕੇ ਬਾਕੀ ਸਿੰਘ ਮਜਾਕ ਕਰਦੇ ਹਨ। ਕਿਰਪਾ ਕਰਕੇ ਮੈਨੂੰ ਉਪਾਅ ਦੱਸੋ, ਜਿਸ ਨਾਲ ਮੈਨੂੰ ਦਾਹੜਾ ਆ ਜਾਵੇ। ਬਾਬਾ ਜੀ ਨੇ ਬਚਨ ਕੀਤਾ ਕਿ ਸੰਗਤ ਦੇ ਜੋੜਿਆਂ ਦੀ ਧੂੜ ਝਾੜ ਕੇ ਮੁੱਖ ਤੇ ਲਾਇਆ ਕਰ। ਗੋਡਿਆਂ ਤੱਕ ਦਾਹੜਾ ਆਵੇਗਾ। ਬਾਬਾ ਜੀ ਦਾ ਬਚਨ ਪੂਰਾ ਹੋਇਆ। ਜੋੜਿਆਂ ਦੀ ਧੂੜ ਲਾਉਣ ਕਾਰਣ ਭਾਈ ਮਹਾਰਾਜ ਸਿੰਘ ਜੀ ਨੂੰ ਗੋਡਿਆਂ ਤੱਕ ਦਾਹੜਾ ਪ੍ਰਕਾਸ਼ ਹੋ ਗਿਆ। ਇਕ ਦਿਨ ਜੋੜਿਆਂ ਦੀ ਸੇਵਾ ਕਰਦਿਆਂ ਕਿਸੇ ਨੇ ਆਖਿਆ ਕਿ ਤੁਹਾਡਾ ਦਾਹੜਾ ਜੋੜਿਆਂ ਨਾਲ ਲੱਗ ਰਿਹਾ ਹੈ। ਭਾਈ ਮਹਾਰਾਜ ਸਿੰਘ ਨੇ ਹੱਸ ਕੇ ਉੱਤਰ ਦਿੱਤਾ, "ਪਿਆਰਿਆ! ਸਾਨੂੰ ਤਾਂ ਇਹ ਦਾਹੜਾ ਪ੍ਰਾਪਤ ਹੀ ਇੱਥੋਂ ਹੋਇਆ ਹੈ।"

ਨਿੰਮ੍ਰਤਾ ਅਤੇ ਸ਼ਰਧਾ ਰੱਖਣ ਨਾਲ ਐਸੀਆਂ ਦਾਤਾਂ ਪ੍ਰਾਪਤ ਹੁੰਦੀਆਂ ਹਨ। ਇਸੇ ਕਰਕੇ ਸਤਿਗੁਰੂ ਜੀ ਇੱਥੋਂ ਤੱਕ ਨਿੰਮ੍ਰਤਾ ਅਤੇ ਸ਼ਰਧਾ ਰੱਖਣਾ ਦਾ ਉਪਦੇਸ਼ ਬਖਸ਼ਦੇ ਹਨ ਕਿ ਅਸੀਂ ਵਾਹਿਗੁਰੂ ਦੇ ਪਿਆਰੇ ਸੰਤਾਂ ਦੇ ਚਰਣ ਧੋਣਾ ਕਰੀਏ।

## ਹਰਿ ਹਰਿ ਨਾਮੁ ਜਪਹੁ ਮਨ ਮੇਰੇ; ਅਨਦਿਨੁ ਹਰਿ ਲਿਵ ਲਾਇ ॥

ਹੇ ਮੇਰਿਆ ਮਨਾਂ! (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਜਪਹੁ) ਜਪਣਾ ਕਰੋ ਅਤੇ (ਅਨਦਿਨੁ) ਰਾਤ ਦਿਨ ਹਰੀ ਦੇ ਵਿਚ (ਲਿਵ) ਬਿਰਤੀ ਨੂੰ (ਲਾਇ) ਲਾ ਕੇ ਜੋੜ ਕੇ ਰੱਖਣਾ ਕਰੋ।

**ਅਥਵਾ :** ਹੇ ਮੇਰੇ (ਮਨ) ਪਿਆਰਿਓ! ਰਾਤ ਦਿਨ ਹੀ (ਹਰਿ) ਹਰੀ ਪ੍ਰਮੇਸਰ ਵਿੱਚ ਲਿਵ ਲਾ ਕੇ (ਹਰਿ ਹਰਿ) ਹਰੀ ਅਕਾਲ ਪੁਰਖ ਦੇ ਨਾਮ ਦਾ ਜਾਪ ਕਰਨਾ ਕਰੋ।

## ਜੋ ਇਛਹੁ ਸੋਈ ਫਲੁ ਪਾਵਹੁ; ਫਿਰਿ ਭੂਖ ਨ ਲਾਗੈ ਆਇ ॥੨॥

ਫੇਰ ਤੁਸੀਂ ਧਰਮ, ਅਰਥ, ਕਾਮ, ਮੋਖ ਆਦਿਕ ਜੋ ਵੀ (ਇਛਹੁ) ਇੱਛਾ ਕਰੋਗੇ, (ਸੋਈ) ਉਹੀ ਫਲ (ਪਾਵਹੁ) ਪਾ ਲਵੋਗੇ ਅਤੇ ਫਿਰ ਤੁਹਾਨੂੰ ਦੁਨੀਆਂ ਦੇ ਪਦਾਰਥਾਂ ਦੀ ਆਸਾ ਰੂਪੀ (ਭੂਖ) ਭੁੱਖ (ਆਇ) ਆ ਕਰਕੇ (ਨ ਲਾਗੈ) ਨਹੀਂ ਲੱਗੇਗੀ।

## ਆਪੇ ਹਰਿ ਅਪਰੰਪਰੁ ਕਰਤਾ; ਹਰਿ ਆਪੇ ਬੋਲਿ ਬੁਲਾਇ ॥

ਉਹ (ਅਪਰੰਪਰੁ) ਪ੍ਰਕੀਰਤੀ ਦੇ ਪਾਰਾਵਾਰ ਤੋਂ ਰਹਿਤ (ਹਰਿ) ਹਰੀ (ਹਰਿ) ਪ੍ਰਮੇਸਰ (ਆਪੇ) ਆਪ ਹੀ ਸਾਰੀ ਸ੍ਰਿਸ਼ਟੀ ਦਾ (ਕਰਤਾ) ਰਚਨਹਾਰ ਹੈ ਅਤੇ ਉਹ ਹਰੀ ਅਕਾਲ ਪੁਰਖ (ਆਪੇ) ਆਪ ਹੀ ਸਾਰਿਆਂ ਤੋਂ ਬ੍ਰਹਮ ਗਿਆਨ, ਬ੍ਰਹਮ ਵਿਦਿਆ, ਮਹਾਵਾਕ ਆਦਿਕਾਂ ਦੇ ਬੋਲ (ਬੁਲਾਇ) ਬੁਲਾ ਰਿਹਾ ਹੈ। **ਵਾ:** (ਹਰਿ) ਹਰੀ ਪ੍ਰਮੇਸਰ ਆਪ ਹੀ ਜਿਵੇਂ ਬੁਲਾਉਂਦਾ ਹੈ, ਤਿਵੇਂ ਹੀ ਅਸੀਂ ਬੋਲਦੇ ਹਾਂ। **ਵਾ:** (ਹਰਿ) ਹਰੀ ਅਕਾਲ ਪੁਰਖ ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਦੇ ਤਾਈਂ (ਬੋਲਿ) ਬੋਲਦਾ ਹੈ ਅਤੇ ਆਪ ਹੀ ਸਿੱਖਾਂ ਦੇ ਪਾਸੋਂ ਮਹਾਵਾਕਾਂ ਨੂੰ (ਬਲਾਇ) ਬੁਲਾਉਂਦਾ ਹੈ।

## ਸੇਈ ਸੰਤ ਭਲੇ ਤੁਧੁ ਭਾਵਹਿ; ਜਿਨ ਕੀ ਪਤਿ ਪਾਵਹਿ ਥਾਇ ॥੩॥

ਹੇ ਮਹਾਰਾਜ! (ਸੇਈ) ਉਹੀ ਸੰਤ ਪੁਰਖ (ਭਲੇ) ਚੰਗੇ ਹਨ, ਜੋ (ਤੁਧੁ) ਆਪ ਜੀ ਦੀ (ਭਾਵਹਿ) ਭਾਵਨਾ, ਸ਼ਰਧਾ ਨੂੰ ਧਾਰਨ ਕਰਦੇ ਹਨ **ਵਾ:** ਜੋ (ਤੁਧੁ) ਆਪ ਜੀ ਨੂੰ (ਭਾਵਹਿ) ਭਾ ਜਾਂਦੇ, ਚੰਗੇ ਲੱਗ ਜਾਂਦੇ ਹਨ ਅਤੇ (ਜਿਨ ਕੀ) ਜਿੰਨ੍ਹਾਂ ਦੀ (ਪਤਿ) ਇੱਜਤ ਨੂੰ ਆਪ ਜੀ ਕਾਮ, ਕ੍ਰੋਧਾਦਿਕ, ਵਿਕਾਰਾਂ ਤੋਂ ਬਚਾ ਕੇ ਆਪਣੇ ਸੱਚਖੰਡ ਰੂਪ (ਥਾਇ) ਥਾਂ ਵਿਚ, **ਵਾ:** (ਥਾਇ) ਲੇਖੇ ਰੂਪ ਥਾਂ ਵਿਚ ਪਾ ਲੈਂਦੇ ਹੋ।

**ਅਥਵਾ :** ਜਿੰਨ੍ਹਾਂ ਦੀ (ਪਤਿ) ਪਤਿਸ਼ਠਾ ਦੇ ਤਾਈਂ ਤੁਸੀਂ (ਥਾਇ) ਪ੍ਰਵਾਨਗੀ ਰੂਪ ਥਾਂ **ਵਾ:** ਸਰੂਪ ਰੂਪ ਥਾਂ ਵਿਚ (ਪਾਵਹਿ) ਪਾ ਲੈਂਦੇ ਹੋ। ਉਹ ਸੰਤ ਤਿੰਨਾਂ ਲੋਕਾਂ ਵਿਚ ਭਲੇ ਹਨ ਅਤੇ ਉਹ ਪਿੱਛੇ ਵੀ ਤੁਹਾਨੂੰ (ਭਾਵਹਿ) ਭਾਉਂਦੇ ਸੀ ਤੇ ਹੁਣ ਵੀ ਭਾਉਂਦੇ ਹਨ,

## ਨਾਨਕੁ ਆਖਿ ਨ ਰਾਜੈ ਹਰਿ ਗੁਣ; ਜਿਉ ਆਖੈ ਤਿਉ ਸੁਖੁ ਪਾਇ ॥

ਹੇ ਹਰੀ ਅਕਾਲ ਪੁਰਖ! ਅਸੀਂ ਆਪ ਜੀ ਦੇ ਗੁਣਾਂ ਨੂੰ ਕਹਿ ਕੇ (ਰਾਜੈ) ਰੱਜਦੇ, ਤ੍ਰਿਪਤ ਨਹੀਂ ਹੁੰਦੇ। ਸਾਡਾ ਆਪ ਜੀ ਦੇ ਨਾਲ ਇਤਨਾ ਪਿਆਰ ਹੈ ਕਿ ਅਸੀਂ (ਜਿਉ) ਜਿਵੇਂ-ਜਿਵੇਂ ਆਪ ਦੇ ਗੁਣਾਂ ਨੂੰ (ਆਖੈ) ਆਖਦੇ ਹਾਂ, (ਤਿਉ) ਤਿਵੇਂ-ਤਿਵੇਂ ਸਾਡਾ ਮਨ ਸੁਖ (ਪਾਇ) ਪ੍ਰਾਪਤ ਕਰਦਾ ਹੈ।

## ਭਗਤਿ ਭੰਡਾਰ ਦੀਏ ਹਰਿ ਅਪੁਨੇ;
## ਗੁਣ ਗਾਹਕੁ ਵਣਜਿ ਲੈ ਜਾਇ ॥੪॥੧੧॥੬੩॥

ਹੇ (ਹਰਿ) ਹਰੀ ਪ੍ਰਮੇਸਰ ਜੀ! ਆਪ ਜੀ ਨੇ ਆਪਣੇ ਪਿਆਰੇ ਭਗਤ ਜਨਾਂ ਨੂੰ (ਭਗਤਿ) ਭਗਤੀ ਦੇ ਭੰਡਾਰੇ (ਦੀਏ) ਬਖਸ਼ਿਸ਼ ਕੀਤੇ ਹਨ। ਜਿਹੜੇ ਪੁਰਖ ਗੁਣਾਂ ਦੇ (ਗਾਹਕੁ) ਅਧਿਕਾਰੀ ਹਨ, ਉਹ ਤਨ, ਮਨ ਧਨ ਦੇ ਕੇ, ਨਾਮ ਨੂੰ (ਵਣਜਿ) ਖ਼ਰੀਦ ਕੇ ਸੱਚਖੰਡ ਨੂੰ ਲੈ (ਜਾਇ) ਜਾਂਦੇ ਹਨ।

ਇਥੋਂ ਤੱਕ ਮਹਾਰਾਜ ਜੀ ਦੇ ਸਿੱਧਾਂ ਨਾਲ ਬਚਨ ਹੋਏ ਹਨ।

## ਅੰਗ : ੩੬੯

## ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੮ ਕੇ ਕਾਫ਼ੀ ਮਹਲਾ ੪ ॥

(੧) ਇੱਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਚੌਥੇ ਪਾਤਸ਼ਾਹ ਜੀ ਆਸਾ ਰਾਗ ਦੇ ਅੱਠਵੇਂ ਘਰ ਵਿਚ 'ਕਾਫੀ' ਛੰਦ ਦੇ ਦੋ ਸ਼ਬਦ ਉਚਾਰਦੇ ਹਨ।

**ਨੋਟ :** ਜੋ 'ਕਾਫੀ' ਸ਼ਬਦ ਦੇ ਪੈਰ ਵਿਚ 'ਦੋ' ਲਿਖਿਆ ਹੈ, ਉਹ ਬੋਲਣਾ ਨਹੀਂ। ਪਰ ਸ਼ਬਦਾਂ ਦੀ ਗਿਣਤੀ ਦਾ ਵਾਚਕ ਸਮਝਣਾ ਕਿ 'ਕਾਫੀ' ਛੰਦ ਦੇ ਦੋ ਸ਼ਬਦ ਆਉਣਗੇ।

**ਪ੍ਰਸ਼ਨ :** ਮਹਾਰਾਜ ਇਹ ਜੀਵ ਕਿਉਂ ਰੋਂਦੇ ਹਨ?

## ਆਇਆ ਮਰਣੁ ਧੁਰਾਹੁ; ਹਉਮੈ ਰੋਈਐ ॥

**ਉੱਤਰ :** ਹੇ ਭਾਈ! ਅਕਾਲ ਪੁਰਖ ਵਾਹਿਗੁਰੂ ਦੀ ਆਗਿਆ ਅਨੁਸਾਰ ਮਰਨ ਦਾ ਸਮਾਂ ਤਾਂ (ਧੁਰਾਹੁ) ਧੁਰ, ਆਦਿ ਤੋਂ ਹੀ ਸਾਰਿਆਂ ਜੀਵਾਂ ਦੇ ਸਿਰ 'ਤੇ ਆਇਆ ਹੋਇਆ ਹੈ। ਯਥਾ: "**ਜੋ ਜਨਮੈ ਸੋ ਜਾਨਹੁ ਮੂਆ ॥**" ਪਰ ਇਹਨਾਂ ਜੀਵਾਂ ਨੂੰ ਦੇਹ ਦੀ (ਹਉਮੈ) ਹੰਗਤਾ ਕਰਨੇ ਕਰਕੇ (ਰੋਈਐ) ਰੋਣਾ ਪੈਂਦਾ ਹੈ।

## *ਸਾਖੀ—ਅਫਲਾਤੂ ਦੀ

### ਗੁਰਮੁਖਿ ਨਾਮੁ ਧਿਆਇ; ਅਸਥਿਰੁ ਹੋਈਐ ॥੧॥

ਜਿਹੜੇ ਗੁਰਮੁਖ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਧਿਆਇ) ਧਿਆਉਂਦੇ ਹਨ, ਉਹ ਦੇਹ ਦੀ ਹੰਗਤਾ ਕਰਕੇ ਰੋਂਦੇ ਨਹੀਂ ਹਨ। ਸਗੋਂ ਵਾਹਿਗੁਰੂ ਦੇ ਸਰੂਪ ਵਿਚ (ਅਸਥਿਰੁ) ਇਸਥਿਤ ਹੋ ਕੇ, ਅਚੱਲ (ਹੋਈਐ) ਹੋ ਜਾਂਦੇ ਹਨ।

**ਅਥਵਾ :** ਹੇ ਭਾਈ ! ਗੁਰਮੁਖਾਂ ਦੀ ਸੰਗਤ ਦੁਆਰਾ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੇ ਨਾਮ ਨੂੰ ਧਿਆਉਣਾ ਕਰੀਏ, ਤਾਂ ਹੀ ਜੰਮਣ ਮਰਨ ਤੋਂ ਰਹਿਤ ਹੋ ਕੇ ਅਸਥਿਰ (ਹੋਈਐ) ਹੋ ਸਕੀਦਾ ਹੈ।

### ਗੁਰ ਪੂਰੇ ਸਾਬਾਸਿ; ਚਲਣੁ ਜਾਣਿਆ ॥

ਹੇ ਭਾਈ ! ਪੂਰੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ (ਸਾਬਾਸਿ) ਧੰਨਵਾਦ ਹੈ, ਜਿਨ੍ਹਾਂ ਦੀ ਕਿਰਪਾ ਕਰਕੇ ਅਸੀਂ ਵੈਰਾਗ ਧਾਰਨ ਕਰਕੇ, ਸੰਸਾਰ ਤੋਂ (ਚਲਣੁ) ਚਲੇ ਜਾਣ ਨੂੰ (ਜਾਣਿਆ) ਸੱਚ ਜਾਣ ਲਿਆ ਹੈ।

### ਲਾਹਾ ਨਾਮੁ, ਸੁ ਸਾਰੁ; ਸਬਦਿ ਸਮਾਣਿਆ ॥੧॥ ਰਹਾਉ ॥

ਪ੍ਰਮੇਸਰ ਦੇ ਨਾਮ ਦਾ ਲਾਹਾ ਲੈਣਾ ਹੀ (ਸਾਰੁ) ਸ੍ਰੇਸ਼ਟ ਹੈ **ਵਾ:** ਜਿਨ੍ਹਾਂ ਨੇ (ਸਾਰੁ) ਸ੍ਰੇਸ਼ਟ ਪ੍ਰਮੇਸਰ ਦਾ ਨਾਮ ਰੂਪ (ਲਾਹਾ) ਲਾਭ ਲੈਣਾ ਕੀਤਾ ਹੈ। (ਸੁ) ਉਹਨਾਂ ਦਾ ਮਨ ਗੁਰੂ ਸਾਹਿਬ ਦੇ (ਸਬਦਿ) ਸ਼ਬਦ ਦੁਆਰਾ ਸੱਚ ਸਰੂਪ ਵਿਚ (ਸਮਾਣਿਆ) ਸਮਾ ਭਾਵ ਮਿਲ ਗਿਆ ਹੈ।

**ਅਥਵਾ :** ਗੁਰਮੁਖ ਪੁਰਖਾਂ ਨੇ (ਸੁ) ਭਲੀ ਪ੍ਰਕਾਰ ਸਾਰ ਰੂਪ ਹਰੀ ਦੇ ਨਾਮ ਦਾ ਲਾਹਾ ਲਿਆ ਹੈ ਅਤੇ ਉਹਨਾਂ ਦਾ ਚਿੱਤ ਸ਼ਬਦ ਕਰਕੇ ਅਕਾਲ ਪੁਰਖ ਵਿਚ (ਸਮਾਣਿਆ) ਸਮਾ ਗਿਆ ਹੈ। **ਵਾ:** ਉਹ ਸ਼ਬਦ ਦੁਆਰਾ ਪ੍ਰਮੇਸਰ ਵਿਚ ਸਮਾ ਗਏ ਹਨ।

### ਪੂਰਬਿ ਲਿਖੇ ਡੇਹ; ਸਿ ਆਏ ਮਾਇਆ ॥

ਹੇ (ਮਾਇਆ) ਮਾਤਾ-ਪਿਤਾ ਰੂਪ ਸੰਤ ਜਨੋਂ ! ਜੋ ਜੀਆਂ ਦੇ ਪੂਰਬਲੇ ਕੀਤੇ ਹੋਏ ਕਰਮਾਂ ਅਨੁਸਾਰ (ਪੂਰਬਿ) ਪ੍ਰਾਲਬਧ ਬਣੀ ਹੈ ਕਿ ਇਤਨੇ ਸਾਲ, ਇਤਨੇ ਮਹੀਨੇ, ਇਤਨੇ ਦਿਨ, ਇਤਨੀਆਂ ਘੜੀਆਂ ਵਿਚ ਇਤਨਾ ਦੁੱਖ ਸੁੱਖ, ਇਤਨੀ ਉਸਤਤ, ਇਤਨੀ ਨਿੰਦਿਆ, ਮਿਲਨੀ ਹੈ। (ਸਿ) ਉਹ ਮੌਤ ਦੇ (ਡੇਹ) ਦਿਨ ਆ ਗਏ ਹਨ। ਪਰ ਇਹ ਮਨ ਅਜੇ ਵੀ ਮਾਇਆ ਵਿਚ ਹੀ ਲੱਗਾ ਹੋਇਆ ਹੈ।

**ਅਥਵਾ :** ਹੇ (ਮਾਇਆ) ਮਾਤਾ ਪਿਤਾ ਰੂਪ ਉੱਤਮ ਅਧਿਕਾਰੀਓ, ਸੰਤ ਜਨੋ ! ਜੋ ਪਹਿਲਾਂ ਤੋਂ ਹੀ ਮਰਨ ਦੇ (ਡੇਹ) ਦਿਨ ਲਿਖੇ ਗਏ ਹਨ। ਉਹ ਮਰਨ ਦੇ ਦਿਨ ਹੁਣ ਆਏ ਹੀ ਜਾਣੋ।

### ਚਲਣੁ ਅਜੁ ਕਿ ਕਲਿ; ਧੁਰਹੁ ਫੁਰਮਾਇਆ ॥੨॥

ਹੇ ਭਾਈ ! ਅੱਜ ਹੀ ਸੰਸਾਰ ਤੋਂ ਚੱਲਣਾ ਜਾਣ, (ਕਲਿ) ਕੱਲ੍ਹ ਨੂੰ (ਕਿ) ਕੀ ਸੋਚਦਾ ਹੈ? **ਵਾ:** ਅੱਜ (ਕਿ) ਜਾਂ ਕੱਲ੍ਹ ਨੂੰ ਜਦੋਂ (ਕਲਿ) ਕਾਲ ਆ ਗਿਆ, ਉਦੋਂ (ਚਲਣੁ) ਚੱਲਣਾ ਹੋਵੇਗਾ। ਇਹ (ਧੁਰਹੁ) ਧੁਰ ਦਰਗਾਹ ਤੋਂ ਪ੍ਰਮੇਸਰ ਦਾ (ਫੁਰਮਾਇਆ) ਫੁਰਮਾਨ ਹੋਇਆ ਹੈ।

---

* 'ਸਾਖੀ ਅਫਲਾਤੂ ਦੀ' 'ਸ਼੍ਰੋਮਣੀ ਦਮਦਮੀ ਸਟੀਕ' ਪਹਿਲੀ ਪੋਥੀ ਦੇ ਪੰਨਾ ਨੰ: ੧੩੫ 'ਤੇ ਵੇਖੋ।

**ਅਥਵਾ :** ਜਿਵੇਂ ਸਾਰੇ ਪੀਰ, ਅਵਤਾਰ, ਅਉਲੀਏ ਚਲੇ ਗਏ ਹਨ। ਤਿਵੇਂ ਹੀ ਅਸੀਂ ਵੀ ਅੱਜ ਜਾਂ ਕੱਲ ਮਰ ਕੇ ਚਲੇ ਹੀ ਜਾਣਾ ਹੈ। **ਵਾ:** ਤਦੋਂ ਆਯੂ ਦਾ ਕੌਲ ਹੋਣ ਤੇ ਜਾਣਾ ਹੀ ਪੈਂਦਾ ਹੈ, ਜਦੋਂ ਧੁਰੋਂ ਹੀ ਅਕਾਲ ਪੁਰਖ ਨੇ ਆਗਿਆ ਕਰ ਦਿੱਤੀ।

## ਬਿਰਥਾ ਜਨਮੁ ਤਿਨਾ; ਜਿਨੀ ਨਾਮੁ ਵਿਸਾਰਿਆ ॥

(ਤਿਨਾ) ਉਹਨਾਂ ਪ੍ਰਾਣੀਆਂ ਦਾ ਜਨਮ (ਬਿਰਥਾ) ਵਿਅਰਥ ਹੈ, (ਜਿਨੀ) ਜਿੰਨ੍ਹਾਂ ਨੇ ਵਾਹਿਗੁਰੂ ਦੇ ਅੰਮ੍ਰਿਤ ਨਾਮ ਨੂੰ (ਵਿਸਾਰਿਆ) ਭੁਲਾ ਦਿੱਤਾ ਹੈ।

## ਜੂਐ ਖੇਲਣੁ ਜਗਿ; ਕਿ ਇਹੁ ਮਨੁ ਹਾਰਿਆ ॥੩॥

(ਜਗਿ) ਜੀਵਾਂ ਨੇ ਆਪਣੇ ਮਨ ਨੂੰ ਵਿਸ਼ੇ ਰੂਪ ਜੂਏ ਦੀ (ਖੇਲਣੁ) ਖੇਡ (ਕਿ) ਵਿੱਚ ਹਾਰ ਲਿਆ ਹੈ।

**ਅਥਵਾ :** ਇਹ (ਜਗਿ) ਸੰਸਾਰ ਦੀ ਖੇਡ (ਜੂਐ) ਜੂਏ ਦੀ ਬਾਜੀ (ਖੇਲਣੁ) ਖੇਡਣ ਵਾਂਗ ਹੈ। ਜਿਸ ਤਰ੍ਹਾਂ ਲੋਕ ਪੈਸੇ ਲਾ ਕੇ ਜੂਆ ਖੇਡਦੇ ਹਨ। ਉਸੇ ਤਰ੍ਹਾਂ ਮਨ ਨੇ ਸੰਸਾਰ ਰੂਪ ਖੇਡ ਵਿਚ ਸੁਆਸਾਂ ਰੂਪ ਕੁਝ ਪੂੰਜੀ ਰੂਪ ਦੇਖਣ ਵਿਚ, ਕੁਝ ਸਪਰਸ਼ ਕਰਨ ਵਿਚ ਕੁਝ ਸੁੰਘਣ ਵਿਚ, ਕੁਝ ਸੁਨਣ ਵਿਚ ਅਤੇ ਕੁਝ ਚੱਖਣ ਵਿਚ ਲਾ ਦਿੱਤੀ ਹੈ। ਇਸ ਤਰ੍ਹਾਂ ਇਹ ਮਨ ਵਿਸ਼ਿਆਂ (ਕਿ) ਵਿਚ ਲੱਗ ਕਰਕੇ ਸਾਰੀ ਪੂੰਜੀ (ਹਾਰਿਆ) ਹਾਰ ਗਿਆ ਹੈ। ਜਿਸ ਪ੍ਰਕਾਰ ਪਾਂਡਵ ਹਾਰ ਗਏ ਸੀ।

## ਜੀਵਣਿ ਮਰਣਿ ਸੁਖੁ ਹੋਇ; ਜਿਨਾ ਗੁਰੁ ਪਾਇਆ ॥

ਜਿੰਨ੍ਹਾਂ ਨੇ (ਗੁਰੁ) ਗੁਰੂ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ, ਉਹਨਾਂ ਨੂੰ (ਜੀਵਣਿ) ਜਿਉਂਦਿਆਂ ਵੀ ਅਤੇ (ਮਰਣਿ) ਮਰਦਿਆਂ ਵੀ ਸੁੱਖ ਪ੍ਰਾਪਤ (ਹੋਇ) ਹੁੰਦਾ ਹੈ। **ਵਾ:** ਜਿੰਨ੍ਹਾਂ ਨੇ ਜੀਵਤ ਭਾਵ ਤੋਂ ਮਰ ਕੇ ਨਾਮ ਨੂੰ ਧਿਆਇਆ ਹੈ, ਉਹਨਾਂ ਨੂੰ ਪ੍ਰਤੱਖ ਮਰਨ ਵਿਚ ਵੀ ਸੁੱਖ ਪ੍ਰਾਪਤ ਹੋਇਆ ਹੈ। ਯਥਾ :

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥** (ਅੰਗ : ੧੩੬੫)

ਜਿਵੇਂ ਭਾਈ ਮਨੀ ਸਿੰਘ ਜੀ ਦਾ ਬੰਦ ਬੰਦ ਕੱਟਿਆ ਗਿਆ ਸੀ। ਪਰ ਫਿਰ ਵੀ ਉਹਨਾਂ ਦੇ ਕੱਟੇ ਹੋਏ ਬੰਦ ਬੰਦ ਵਿਚੋਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਜਾਪ ਹੁੰਦਾ ਰਿਹਾ ਸੀ। ਯਥਾ :

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥** (ਅੰਗ : ੬੫੮)

**ਅਥਵਾ :** ਜਿਨ੍ਹਾਂ ਗੁਰਮੁਖਾਂ ਨੇ ਜੀਵਤ ਭਾਵ ਤੋਂ ਮਰ ਕੇ ਨਾਮ ਨੂੰ ਧਿਆਇਆ ਹੈ, ਉਹਨਾਂ ਨੂੰ ਆਤਮਨੰਦ ਦਾ ਸੁੱਖ ਪ੍ਰਾਪਤ ਹੋਇਆ ਹੈ।

## ਨਾਨਕ ਸਚੇ ਸਚਿ; ਸਚਿ ਸਮਾਇਆ ॥੪॥੧੨॥੬੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਸੱਚੇ ਗੁਰਾਂ ਦੁਆਰਾ (ਸਚਿ) ਸੱਚੇ ਨਾਮ ਨੂੰ ਜਪਦੇ ਹਨ। ਉਹਨਾਂ ਦਾ ਮਨ (ਸਚਿ) ਸੱਚ ਸਰੂਪ ਦੇ ਵਿਚ (ਸਮਾਇਆ) ਸਮਾ ਗਿਆ ਹੈ।

**ਅਥਵਾ :** ਸੱਚੇ ਨਾਮ ਦੁਆਰਾ (ਸਚਿ) ਨਿਸ਼ਚੇ ਕਰਕੇ ਉਹਨਾਂ ਦਾ ਮਨ (ਸਚਿ) ਸੱਚੇ ਪ੍ਰਮੇਸਰ ਵਿੱਚ ਸਮਾ ਗਿਆ ਹੈ।

**ਅਥਵਾ :** ਸੱਚੇ ਨਾਮ ਨੂੰ ਜਪਣੇ ਕਰਕੇ ਉਹ (ਸਚਿ) ਨਿਸ਼ਚੇ ਕਰਕੇ (ਸਚਿ) ਸਚੇ ਦਾ ਰੂਪ ਹੀ ਹੋ ਗਏ ਹਨ।

**ਅਥਵਾ :** ਸੱਚੇ ਦੇ ਉਪਦੇਸ਼ ਨੂੰ ਸੁਣ ਕਰਕੇ, ਫਿਰ ਮੰਨਣ ਤੇ ਨਿਧਿਆਸਣ ਕਰਕੇ, ਸੱਚੇ ਨੂੰ ਮਿਲ ਕੇ ਸਚੇ ਦਾ ਰੂਪ ਹੀ ਹੋ ਗਏ ਹਨ।

## ਆਸਾ ਮਹਲਾ ੪ ॥

## ਜਨਮੁ ਪਦਾਰਥੁ ਪਾਇ; ਨਾਮੁ ਧਿਆਇਆ ॥

ਜਿੰਨ੍ਹਾਂ ਨੇ ਮਨੁੱਖਾ ਜਨਮ ਰੂਪ ਪਦਾਰਥ ਨੂੰ (ਪਾਇ) ਪਾ ਕਰਕੇ ਵਾਹਿਗੁਰੂ ਦੇ ਅੰਮ੍ਰਿਤ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ, ਉਹ ਪੁਰਖ ਧੰਨ ਹਨ।

**ਨੋਟ :** ਮਨੁੱਖਾ ਜਨਮ ਰੂਪ ਪਦਾਰਥ ਤੋਂ ਇਲਾਵਾ ਗੁਰਬਾਣੀ ਅਨੁਸਾਰ ਪ੍ਰੇਮ ਪਦਾਰਥ, ਨਾਮ ਪਦਾਰਥ, ਗਿਆਨ ਪਦਾਰਥ ਵੀ ਹਨ। ਬਾਕੀ ਤਾਂ ਇਉਂ ਹਨ ਜਿਵੇਂ ਕੋਈ ਸੋਨੇ ਦੀ ਬਲਟੋਹੀ ਵਿਚ ਖਲ੍ਹ ਪਾ ਕੇ ਚੰਦਨ ਦੀਆਂ ਲਕੜਾਂ ਲਾਈ ਜਾਵੇ। ਭਾਵ ਮਨੁੱਖਾ ਦੇਹ ਤਾਂ ਬਲਟੋਹੀ ਦੀ ਨਿਆਈ ਹੈ ਅਤੇ ਜੀਵ ਇਸ ਵਿਚ ਵਿਸ਼ੇ ਰੂਪ ਖਲ੍ਹ ਪਕਾਉਣ ਲਈ ਸਵਾਸਾਂ ਰੂਪ ਚੰਦਨ ਦੀਆਂ ਲੱਕੜਾਂ ਨੂੰ ਡਾਹ ਡਾਹ ਕੇ ਜਾਲੀ ਜਾਂਦਾ ਹੈ।

## ਗੁਰ ਪਰਸਾਦੀ ਬੁਝਿ; ਸਚਿ ਸਮਾਇਆ ॥੧॥

ਜਿੰਨ੍ਹਾਂ ਨੇ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ ਸਰੂਪ ਨੂੰ (ਬੁਝਿ) ਸਮਝ ਲਿਆ ਹੈ। ਉਹਨਾਂ ਦਾ ਮਨ (ਸਚਿ) ਸੱਚ ਸਰੂਪ ਵਿਚ (ਸਮਾਇਆ) ਸਮਾ ਗਿਆ ਹੈ।

## ਜਿਨ੍ ਧੁਰਿ ਲਿਖਿਆ ਲੇਖੁ; ਤਿਨੀ ਨਾਮੁ ਕਮਾਇਆ ॥

ਜਿੰਨ੍ਹਾਂ ਦੇ ਮੱਥੇ ਉੱਤੇ ਅਕਾਲ ਪੁਰਖ ਵਾਹਿਗੁਰੂ ਨੇ (ਧੁਰਿ) ਧੁਰ ਦਰਗਾਹ ਤੋਂ ਆਪਣੀ ਪ੍ਰਾਪਤੀ ਦਾ ਲੇਖ ਲਿਖਿਆ ਹੈ। (ਤਿਨੀ) ਉਹਨਾਂ ਨੇ ਸੱਚੇ ਪਾਤਸ਼ਾਹ ਦੇ ਨਾਮ ਨੂੰ ਕਮਾਉਣਾ ਕੀਤਾ ਹੈ।

## ਦਰਿ ਸਚੈ ਸਚਿਆਰ; ਮਹਲਿ ਬੁਲਾਇਆ ॥੧॥ ਰਹਾਉ ॥

ਉਹ ਪੁਰਖ ਪ੍ਰਮੇਸਰ ਦੇ ਸੱਚੇ (ਦਰਿ) ਦਰਬਾਰ ਵਿਚ (ਸਚਿਆਰ) ਸਚਿਆਈ ਵਾਲੇ ਹਨ ਅਤੇ ਉਹਨਾਂ ਨੂੰ ਵਾਹਿਗੁਰੂ ਨੇ ਤੁਰੀਆ ਪਦ ਰੂਪ ਮਹਿਲਾਂ ਵਿਚ ਬੁਲਾ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਸਾਧਸੰਗਤ ਰੂਪ (ਸਚੈ) ਸੱਚੇ (ਦਰਿ) ਦਰਬਾਰ ਵਿੱਚ (ਸਚੈ) ਸੱਚ ਦੀ ਪ੍ਰਾਪਤੀ ਕੀਤੀ ਹੈ। ਉਹਨਾਂ (ਸਚਿਆਰ) ਸਚਿਆਰਿਆਂ ਨੂੰ ਵਾਹਿਗੁਰੂ ਨੇ ਸਰੂਪ ਰੂਪ, ਸੱਚਖੰਡ ਰੂਪ, (ਮਹਲਿ) ਮਹਲਾਂ ਵਿਚ (ਬੁਲਾਇਆ) ਬੁਲਾ ਲਿਆ ਹੈ।

## ਅੰਤਰਿ ਨਾਮੁ ਨਿਧਾਨੁ; ਗੁਰਮੁਖਿ ਪਾਈਐ ॥

ਹੇ ਗੁਰਮੁਖੋ ! ਨਾਮ ਦਾ (ਨਿਧਾਨੁ) ਖਜ਼ਾਨਾ ਤਾਂ ਇਸ ਹਿਰਦੇ ਦੇ (ਅੰਤਰਿ) ਅੰਦਰ ਹੀ ਹੈ। ਪਰ ਇਹ ਗੁਰਮੁਖ **ਵਾ:** (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਸਤਿਗੁਰਾਂ ਦੁਆਰਾ ਹੀ (ਪਾਈਐ) ਪ੍ਰਾਪਤ ਕਰ ਸਕੀਦਾ ਹੈ। ਯਥਾ :

**ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥** *(ਅੰਗ : ੩੦੯)*

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਅੰਗ : ੨੯੩)*

**ਅਥਵਾ :** ਜਿੰਨ੍ਹਾਂ ਦੇ (ਅੰਤਰਿ) ਅੰਦਰ ਨਾਮ ਦਾ (ਨਿਧਾਨੁ) ਖਜਾਨਾ ਹੈ, ਉਹਨਾਂ ਗੁਰਮੁਖਾਂ ਦੀ ਸੰਗਤ ਕਰਕੇ ਸਰੂਪ ਨੂੰ (ਪਾਈਐ) ਪਾਈਦਾ ਹੈ।

## ਅਨਦਿਨੁ ਨਾਮੁ ਧਿਆਇ; ਹਰਿ ਗੁਣ ਗਾਈਐ ॥੨॥

ਹੇ ਭਾਈ ! (ਅਨਦਿਨੁ) ਰਾਤ ਦਿਨ ਹੀ ਪ੍ਰਮੇਸਰ ਦੇ ਨਾਮ ਨੂੰ (ਧਿਆਇ) ਧਿਆਉਣਾ ਕਰੀਏ ਅਤੇ (ਹਰਿ) ਹਰੀ ਦੇ ਗੁਣਾਂ ਨੂੰ ਕੀਰਤਨ ਵਿਚ ਪਾ ਕੇ (ਗਾਈਐ) ਗਾਉਣਾ ਕਰੀਏ।

## ਅੰਤਰਿ ਵਸਤੁ ਅਨੇਕ; ਮਨਮੁਖਿ ਨਹੀ ਪਾਈਐ ॥

ਇਸ ਜੀਵ ਦੇ ਅੰਤਹਕਰਣ (ਅੰਤਰਿ) ਅੰਦਰ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਰੂਪ (ਵਸਤੁ) ਵਸਤੂਆਂ ਤਾਂ ਅਨੇਕਾਂ ਹੀ ਹਨ। **ਵਾ:** ਵੈਰਾਗ ਵਿਵੇਕ ਆਦਿਕ ਦੈਵੀ ਗੁਣਾਂ ਰੂਪ ਵਸਤੂਆਂ ਤਾਂ ਅਨੇਕਾਂ ਹੀ ਹਨ। ਯਥਾ :

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥** (ਅੰਗ : ੬੯੫)

ਪਰ ਮਨਮੁਖ ਉਹਨਾਂ ਨੂੰ (ਨਹੀ ਪਾਈਐ) ਪ੍ਰਾਪਤ ਨਹੀਂ ਕਰ ਸਕਦੇ। **ਵਾ:** ਮਨਮੁਖਾਂ ਦੀ ਸੰਗਤ ਵਿਚੋਂ ਇਹ ਗੁਣ ਨਹੀਂ ਪਾਏ ਜਾਂਦੇ।

## ਹਉਮੈ ਗਰਬੈ ਗਰਬੁ; ਆਪਿ ਖੁਆਈਐ ॥੩॥

ਹੰਗਤਾ ਵਾਲੇ ਜੀਵ ਨੇ ਸਰੀਰ ਦਾ (ਗਰਬੈ) ਅਭਿਮਾਨ ਕਰਕੇ, ਧਨ ਦਾ (ਗਰਬੁ) ਹੰਕਾਰ ਕਰਕੇ ਆਪਣੇ ਸਰੂਪ ਨੂੰ (ਖੁਆਈਐ) ਭੁਲਾ ਦਿੱਤਾ ਹੈ।

**ਅਥਵਾ :** ਮਨਮੁਖ ਪੁਰਖ ਦੇਹ ਦੀ ਵੀ (ਹਉਮੈ) ਹੰਗਤਾ ਕਰਦੇ ਹਨ, ਧਨ ਦਾ ਵੀ (ਗਰਬੁ) ਹੰਕਾਰ ਕਰਦੇ ਹਨ ਅਤੇ ਆਪਣੇ ਗੁਣਾਂ ਦੇ ਕਰਕੇ ਵੀ (ਗਰਬੈ) ਹੰਕਾਰ ਸਹਿਤ ਹੁੰਦੇ ਹਨ **ਵਾ:** ਆਪਣੇ ਸੋਹਣੇ ਰੂਪ ਕਰਕੇ ਵੀ ਹੰਕਾਰ ਸਹਿਤ ਹੁੰਦੇ ਹਨ। ਪਰ ਉਹ ਹੰਕਾਰ ਕਰਕੇ ਕਿਸੇ ਦਾ ਕੀ ਵਿਗਾੜ ਸਕਦੇ ਹਨ? ਭਾਵ ਕੁਝ ਨਹੀਂ ਵਿਗਾੜ ਸਕਦੇ। ਸਗੋਂ (ਆਪਿ) ਆਪਣਾ ਆਪ (ਖੁਆਈਐ) ਖਰਾਬ ਕਰ ਲੈਂਦੇ ਹਨ। **ਵਾ:** ਆਪਣਾ ਆਪ (ਖੁਆਈਐ) ਗਵਾ ਲੈਂਦੇ ਹਨ। **ਵਾ:** (ਆਪਿ) ਆਪਣੇ ਸਰੂਪ ਵੱਲੋਂ (ਖੁਆਈਐ) ਭੁੱਲ ਜਾਂਦੇ ਹਨ।

**ਅਥਵਾ :** ਮਨਮੁੱਖ ਲੋਕ ਹਉਮੈ ਕਰਦੇ ਹਨ। (ਗਰਬੈ) ਗੌਰਵਤਾ ਕਰਕੇ (ਗਰਬੁ) ਹੰਕਾਰੀ ਹੋ ਰਹੇ ਹਨ ਅਤੇ ਗੁਣਾਂ ਦੇ ਅਭਿਮਾਨ ਕਰਕੇ, ਪ੍ਰਤਾਪ ਵਾਸਤੇ ਆਪਣੇ ਆਪ ਨੂੰ (ਖੁਆਈਐ) ਗਵਾਈ ਜਾਂਦੇ ਹਨ।

## ਨਾਨਕ ਆਪੇ ਆਪਿ; ਆਪਿ ਖੁਆਈਐ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਉਹ ਵਾਹਿਗੁਰੂ ਸਾਰੀ ਸ੍ਰਿਸ਼ਟੀ ਵਿੱਚ (ਆਪੇ ਆਪਿ) ਆਪਣਾ ਆਪ ਰੂਪ ਹੀ ਹੈ। **ਵਾ:** ਉਹ (ਆਪੇ) ਆਪ ਹੀ ਜੀਵ ਰੂਪ ਹੈ ਅਤੇ (ਆਪਿ) ਆਪ ਹੀ ਈਸ਼ਰ ਰੂਪ ਹੈ। ਜੇ ਕਰਕੇ (ਆਪਿ) ਆਪਾ ਭਾਵ ਅਰਥਾਤ ਹੰਕਾਰ ਨੂੰ (ਖੁਆਈਐ) ਗੁਆ ਦੇਈਏ ਤਾਂ ਉਹ ਵਾਹਿਗੁਰੂ ਹਿਰਦੇ ਅੰਦਰੋਂ ਹੀ ਪਰਗਟ ਹੋ ਜਾਂਦਾ ਹੈ,

**ਅਥਵਾ :** ਜਿੰਨ੍ਹਾਂ ਨੇ (ਆਪੇ ਆਪਿ) ਆਪਾ ਭਾਵ ਅਰਥਾਤ ਹੰਕਾਰ (ਖੁਆਈਐ) ਗੁਆਇਆ ਹੈ, ਉਹਨਾਂ ਨੂੰ ਸਾਰੇ ਪਾਸੇ ਇਹੋ ਹੀ ਪ੍ਰਤੀਤ ਹੁੰਦਾ ਹੈ ਕਿ ਹਰੀ ਆਪੇ ਆਪ ਨਿਰਗੁਣ ਸਰੂਪ ਹੈ ਤੇ ਆਪੇ ਆਪ ਹੀ ਸਰਗੁਣ ਸਰੂਪ ਹੈ।

## ਗੁਰਮਤਿ ਮਨਿ ਪਰਗਾਸੁ; ਸਚਾ ਪਾਈਐ ॥੪॥੧੩॥੬੫॥

ਉਨ੍ਹਾਂ ਗੁਰਮੁਖਾਂ ਦੇ ਮਨ ਵਿੱਚ ਗੁਰਮਤਿ ਦੁਆਰਾ ਗਿਆਨ ਦਾ (ਪਰਗਾਸੁ) ਪ੍ਰਕਾਸ਼ ਹੋ ਜਾਂਦਾ ਹੈ। **ਵਾ:** ਜਿੰਨ੍ਹਾਂ ਦੇ ਅੰਦਰ ਗੁਰਮਤਿ ਵੱਸੀ ਹੈ, ਉਹਨਾਂ ਦੇ (ਮਨਿ) ਮਨ ਵਿਚ ਗਿਆਨ ਦਾ (ਪਰਗਾਸੁ) ਪ੍ਰਕਾਸ਼ ਹੋਇਆ ਹੈ ਅਤੇ ਉਨ੍ਹਾਂ ਨੇ (ਸਚਾ) ਸੱਚ ਸਰੂਪ ਵਾਹਿਗੁਰੂ ਨੂੰ (ਪਾਈਐ) ਪਾ ਲਿਆ ਹੈ।

**ਅਥਵਾ :** ਹੇ ਭਾਈ! ਗੁਰਮਤਿ ਦੁਆਰਾ ਮਨ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਵੇ, ਤਾਂ ਸੱਚੇ ਵਾਹਿਗੁਰੂ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ।

## ਰਾਗੁ ਆਸਾਵਰੀ, ਘਰੁ ੧੬ ਕੇ ੨, ਮਹਲਾ ੪ ਸੁਧੰਗ

## ੧ੴ ਸਤਿਗੁਰ ਪ੍ਰਸਾਦਿ ॥

('ਘਰੁ ਸੋਲ੍ਹਵੇਂ ਕੇ ਦੋ' ਬੋਲੋ)

ਹੁਣ ਚੌਥੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਸਾਵਰੀ ਰਾਗਨੀ ਦੇ ਸੋਲ੍ਹਵੇਂ (ਘਰੁ) ਸੁਰਤਾਲ ਵਿਚ ਦੋ ਸ਼ਬਦ ਉਚਾਰਦੇ ਹਨ।

**ਨੋਟ :** ਆਸਾ ਅਤੇ ਆਸਾਵਰੀ ਵੱਖ-ਵੱਖ ਰਾਗਨੀਆਂ ਹਨ।

ਸੰਸਕ੍ਰਿਤ ਦੀਆਂ ਪੁਸਤਕਾਂ ਵਿਚ ਕੁੱਲ ਚੌਂਹਠ ਧਾਮ ਲਿਖੇ ਹਨ। ਭਾਵ ਪੁਰਾਤਨ ਗਵੱਈਆਂ ਨੇ ਚੌਂਹਠ ਘਰਾਂ ਵਿਚ ਰਾਗ ਗਾਉਣਾ ਕੀਤੇ ਹਨ। ਪਰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸਤਾਰਵੇਂ ਘਰ ਤੱਕ ਗਾਇਨ ਕੀਤਾ ਹੈ ਅਤੇ ਇਹਨਾਂ ਸਤਾਰਾਂ ਘਰਾਂ ਨੂੰ ਹੀ ਸ਼ੁੱਧ ਜਾਣਿਆ ਹੈ। ਬਾਕੀ ਘਰਾਂ ਨੂੰ ਮਿਸ੍ਰਿਤ ਸਮਝ ਕੇ ਗਾਇਨ ਨਹੀਂ ਕੀਤਾ।

ਸੰਸਕ੍ਰਿਤ ਵਿਚ 'ਧਾਮ' ਪਦ ਆਇਆ ਹੈ। ਪਰ ਸਤਿਗੁਰੂ ਜੀ ਨੇ ਪੰਜਾਬੀ ਭਾਸ਼ਾ ਦੇ ਲਿਹਾਜ ਕਰਕੇ ਗੁਰਬਾਣੀ ਵਿਚ 'ਘਰ' ਅੱਖਰ ਲਿਖਿਆ ਹੈ। ਸੋ ਇਸ ਘਰ ਵਿਚ ਅਸਥਾਈ ਟੇਕ ਰੱਖ ਕੇ ਗਾਉਂਦੇ ਹਨ।

**ਸੁਧੰਗ :** 'ਸੁਧੰਗ' ਰਾਗਣੀ ਦਾ ਨਾਮ ਹੈ। ਸਤਿਗੁਰੂ ਜੀ ਆਸਾਵਰੀ ਨਾਲ 'ਸੁਧੰਗ' ਰਾਗਨੀ ਨੂੰ ਮਿਲਾ ਕੇ ਉਚਾਰਨ ਕਰਦੇ ਹਨ।

**ਅਥਵਾ :** ਇਹ ਬਾਣੀ (ਸੁਧ+ਅੰਗ) (ਸੁਧ) ਗਿਆਤ ਕਰਨ ਵਾਲੇ ਦੇ (ਅੰਗ) ਹਿਰਦੇ ਨੂੰ (ਸੁਧ) ਪਵਿੱਤਰ ਕਰਣ ਵਾਲੀ ਹੈ।

**ਅਥਵਾ :** ਇਹ ਬਾਣੀ (ਅੰਗ) ਪਿਆਰੇ ਸੁੱਧ ਸਰੂਪ ਦੀ ਪ੍ਰਾਪਤੀ ਕਰਵਾਉਣ ਵਾਲੀ ਹੈ।

**ਅਥਵਾ :** (ਸੁਧੰਗ) ਜਿਸ ਵਿੱਚ ਸਾਰੇ ਅੰਗ ਸੁੱਧ ਲੱਗਣ, ਮਿਸ਼ਰਤ ਨਹੀਂ। ਉਸਦਾ ਨਾਮ ਸੁਧੰਗ ਹੈ।

**ਅਥਵਾ :** ਹੇ ਭਾਈ! ਜੋ (ਅੰਗ) ਪਿਆਰਾ ਪ੍ਰਮੇਸਰ ਹੈ, ਉਸ ਦੀ ਹਿਰਦੇ ਵਿਚ (ਸੁਧ) ਗਿਆਤ ਕਰ।

**ਅਥਵਾ :** ਜੇਕਰ ਤੂੰ ਉਸ ਨੂੰ ਚੇਤੇ ਕਰੇਂਗਾ ਤਾਂ ਪਿਆਰਾ ਹਰੀ ਤੇਰੇ (ਅੰਗ) ਅੰਗ ਅੰਗ ਨੂੰ ਪਵਿੱਤਰ ਕਰ ਦੇਵੇਗਾ। (੧) ਇੱਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

### ਹਉ ਅਨਦਿਨੁ; ਹਰਿ ਨਾਮੁ ਕੀਰਤਨੁ ਕਰਉ ॥

ਹੇ ਪ੍ਰੇਮੀ ਜਨੋ! (ਹਉ) ਅਸੀਂ ਤਾਂ (ਅਨਦਿਨੁ) ਰਾਤ ਦਿਨੇ ਹੀ ਹਰੀ ਅਕਾਲ ਪੁਰਖ ਦੇ ਨਾਮ ਦਾ (ਕੀਰਤਨੁ) ਜੱਸ (ਕਰਉ) ਕਰਦੇ ਰਹਿੰਦੇ ਹਾਂ।

**ਅਥਵਾ :** ਅਸੀਂ ਰਾਤ ਦਿਨੇ ਹਰੀ ਦਾ ਕੀਰਤਨ (ਕਰਉ) ਕਰਦੇ ਹਾਂ ਤੇ ਉਸ ਦੇ ਅੰਮ੍ਰਿਤ ਨਾਮ ਨੂੰ ਜਪਦੇ ਹਾਂ।

### ਸਤਿਗੁਰਿ ਮੋਕਉ ਹਰਿ ਨਾਮੁ ਬਤਾਇਆ;
### ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥੧॥ ਰਹਾਉ ॥

(ਮੋਕਉ) ਸਾਨੂੰ ਸਾਡੇ (ਸਤਿਗੁਰਿ) ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦਾ ਨਾਮ (ਬਤਾਇਆ) ਦੱਸਣਾ ਕੀਤਾ ਸੀ ਕਿ "**ਨਾਮ ਤੁਲਿ ਕਛੁ ਅਵਰੁ ਨ ਹੋਇ ॥**" ਇਸ ਕਰਕੇ (ਹਉ) ਅਸੀਂ (ਹਰਿ) ਹਰੀ ਦੇ ਨਾਮ ਸਿਮਰਨ, ਕੀਰਤਨ ਤੋਂ (ਬਿਨੁ) ਬਿਨਾਂ ਖਿਨ, ਪਲ ਜਿੰਨਾ ਭਾਵ

ਥੋੜਾ ਸਮਾਂ ਵੀ ਰਹਿ (ਨ ਸਕਉ) ਨਹੀਂ ਸਕਦੇ ਹਾਂ। **ਵਾ:** 'ਪਲ ਵਿਚੋਂ' ਖਿਨ ਜਿੰਨਾਂ ਚਿਰ ਵੀ ਨਹੀਂ ਰਹਿ ਸਕਦੇ ਹਾਂ।

**ਹਮਰੈ ਸ੍ਰਵਣੁ, ਸਿਮਰਨੁ ਹਰਿ ਕੀਰਤਨੁ;**

**ਹਉ ਹਰਿ ਬਿਨੁ ਰਹਿ ਨ ਸਕਉਹਉ, ਇਕੁ ਖਿਨੁ ॥** ('ਸਕਉ-ਹਉ' ਬੋਲੋ)

(ਹਮਰੈ) ਸਾਡੇ (ਸ੍ਰਵਣੁ) ਕੰਨਾਂ ਵਿਚ ਤਾਂ ਹਰ ਸਮੇਂ (ਹਰਿ) ਹਰੀ ਦਾ ਕੀਰਤਨ ਪੈਂਦਾ ਹੀ ਰਹਿੰਦਾ ਹੈ। **ਵਾ:** ਸਾਡੇ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਵਿਚ ਕੀਰਤਨ ਤੇ ਰਿਦੇ ਵਿਚ ਸਿਮਰਨ ਪਿਆ ਹੀ ਰਹਿੰਦਾ ਹੈ। **ਵਾ:** ਅਸੀਂ ਕੰਨਾਂ ਨਾਲ ਕੀਰਤਨ ਸੁਣਦੇ ਹਾਂ ਤੇ ਰਿਦੇ ਵਿਚ ਹਰੀ ਦਾ ਸਿਮਰਨ ਕਰਦੇ ਹਾਂ। ਇਉਂ (ਹਉ) ਅਸੀਂ (ਹਰਿ) ਹਰੀ ਤੋਂ (ਬਿਨੁ) ਬਗੈਰ ਇੱਕ ਖਿਨ ਮਾਤ੍ਰ ਸਮਾਂ ਵੀ ਨਹੀਂ ਰਹਿ (ਸਕਉ) ਸਕਦੇ (ਹਉ) ਹਾਂ।

**ਨੋਟ :** ਇਥੇ 'ਹਉ' ਦਾ ਅਰਥ 'ਮੈਂ' ਨਹੀਂ 'ਹਾ' ਕਰਨਾ ਹੈ।

**ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ;**

**ਤੈਸੇ ਹਰਿ ਜਨੁ ਕਿਉ ਰਹੈ, ਹਰਿ ਸੇਵਾ ਬਿਨੁ ॥੧॥**

(ਜੈਸੇ) ਜਿਸ ਤਰ੍ਹਾਂ ਹੰਸ (ਸਰਵਰ) ਮਾਨ ਸਰੋਵਰ ਤੋਂ (ਬਿਨੁ) ਬਗੈਰ ਹੋਰ ਛੱਪੜਾਂ, ਨਦੀਆਂ ਆਦਿ 'ਤੇ ਨਹੀਂ ਰਹਿ (ਸਕੈ) ਸਕਦਾ। (ਤੈਸੇ) ਏਸੇ ਤਰ੍ਹਾਂ (ਹਰਿ) ਹਰੀ ਦੇ (ਜਨੁ) ਸੇਵਕ, ਉਸ ਹਰੀ ਦੀ ਸੇਵਾ ਤੋਂ (ਬਿਨੁ) ਬਿਨਾਂ (ਕਿਉ) ਕਿਵੇਂ (ਰਹੈ) ਰਹਿਣ? ਭਾਵ ਨਹੀਂ ਰਹਿ ਸਕਦੇ। **ਵਾ:** ਏਸੇ ਤਰ੍ਹਾਂ ਹੀ ਗੁਰਮੁਖ ਰੂਪ ਹੰਸ ਗੁਰੂ ਰੂਪ ਮਾਨ ਸਰੋਵਰ ਤੋਂ ਬਿਨਾਂ ਕਿਵੇਂ ਰਹਿ ਸਕਦੇ ਹਨ ਭਾਵ ਨਹੀਂ ਰਹਿ ਸਕਦੇ।

**ਕਿਨਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ;**

**ਕਿਨਹੂੰ ਪ੍ਰੀਤਿ ਲਾਈ, ਮੋਹ ਅਪਮਾਨ ॥**

(ਕਿਨਹੂੰ) ਕਿਸੇ ਨੇ ਤਾਂ (ਦੂਜਾ) ਦ੍ਵੈਤ (ਭਾਉ) ਭਾਵ ਨੂੰ (ਰਿਦ) ਹਿਰਦੇ ਵਿਚ (ਧਾਰਿ) ਧਾਰਨ ਕਰਨ ਦੀ (ਪ੍ਰੀਤਿ) ਪ੍ਰੀਤੀ ਲਾਈ ਹੋਈ ਹੈ (ਕਿਨਹੂੰ) ਕਿਸੇ ਨੇ ਸੰਬੰਧੀਆਂ ਦੇ ਮੋਹ ਵਿਚ ਪ੍ਰੀਤੀ ਲਾਈ ਹੋਈ ਹੈ ਅਤੇ ਕਿਸੇ ਨੇ ਹੋਰਾਂ ਦਾ ਅਪਮਾਨ ਕਰਨ ਵਿੱਚ ਹੀ ਪ੍ਰੀਤੀ ਲਾਈ ਹੋਈ ਹੈ।

**ਅਥਵਾ :** ਕਿਸੇ ਨੇ (ਰਿਦ) ਹਿਰਦੇ ਵਿਚ ਇਹ (ਭਾਉ) ਭਾਵਨਾ ਧਾਰਨ ਕਰਕੇ ਪ੍ਰਮੇਸਰ ਨਾਲ ਪ੍ਰੀਤ ਲਾਈ ਹੈ ਕਿ ਮੇਰੇ ਹਿਰਦੇ ਵਿਚੋਂ (ਦੂਜਾ) ਦ੍ਵੈਤ (ਭਾਉ) ਭਾਵ ਮਿਟ ਜਾਵੇ। (ਕਿਨਹੂੰ) ਕਿਸੇ ਨੇ ਮੋਹ ਨੂੰ ਮਿਟਾਉਣ ਲਈ ਪ੍ਰਮੇਸਰ ਨਾਲ ਪ੍ਰੀਤੀ ਲਾਈ ਹੈ ਕਿ ਮੇਰੇ ਹਿਰਦੇ ਅੰਦਰੋਂ ਮੋਹ ਚਲਿਆ ਜਾਵੇ ਅਤੇ ਕਿਸੇ ਨੇ ਆਪਣਾ ਅਪਮਾਨ ਮਿਟਾਉਣ ਲਈ ਪ੍ਰੀਤੀ ਲਾਈ ਹੈ ਕਿ ਲੋਕ ਮੇਰਾ ਆਦਰ ਸਤਿਕਾਰ ਕਰਿਆ ਕਰਨ, ਮੇਰੀ ਪੂਜਾ ਕਰਿਆ ਕਰਨ ਆਦਿ। ਪਰ

**ਹਰਿ ਜਨ ਪ੍ਰੀਤਿ ਲਾਈ, ਹਰਿ ਨਿਰਬਾਣ ਪਦ;**

**ਨਾਨਕ, ਸਿਮਰਤ ਹਰਿ ਹਰਿ ਭਗਵਾਨ ॥੨॥੧੪॥੬੬॥**

ਹਰੀ ਦੇ (ਜਨ) ਪਿਆਰਿਆਂ ਨੇ ਤਾਂ (ਨਿਰ+ਬਾਣ) (ਬਾਣ) ਬੰਧਨਾਂ ਤੋਂ (ਨਿਰ) ਰਹਿਤ (ਪਦ) ਪਦਵੀ ਨੂੰ ਪ੍ਰਾਪਤ ਕਰਨ ਲਈ ਉਸ ਹਰੀ ਵਾਹਿਗੁਰੂ ਨਾਲ (ਪ੍ਰੀਤਿ) ਪ੍ਰੀਤੀ ਲਾਈ ਹੈ। **ਵਾ:** ਨਿਰਬਾਣ ਪਦਵੀ ਵਿਚ ਪ੍ਰੀਤੀ ਲਾਈ ਹੈ। ਇਸ ਕਰਕੇ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਹਰਿ) ਹਰ ਇੱਕ ਨੂੰ (ਹਰਿ)

ਹਰੇ ਭਰੇ ਕਰਨ ਵਾਲੇ (ਭਗਵਾਨ) ਖਟ ਭਗਾਂ ਸੰਪੰਨ ਪ੍ਰਮੇਸਰ ਨੂੰ (ਸਿਮਰਤ) ਚੇਤੇ ਕਰਦੇ ਹੋਏ ਬ੍ਰਹਮਾਨੰਦ ਰਸ ਵਿਚ ਲੀਨ ਹੋਏ ਰਹਿੰਦੇ ਹਨ।

**ਅਥਵਾ :** ਹਰੀ ਦੇ ਭਗਤ ਜਨਾ ਨੇ ਤਾਂ ਇਉਂ ਪ੍ਰੀਤੀ ਲਾਈ ਹੈ, ਕਿ ਉਹ ਖਟ ਭਗਾਂ ਵਾਲੇ ਹਰੀ ਦਾ ਸਿਮਰਨ ਕਰਕੇ ਉਸ ਹਰੀ ਦਾ ਸਰੂਪ ਹੀ ਹੋ ਗਏ ਹਨ।

## ਆਸਾਵਰੀ ਮਹਲਾ ੪ ॥

## ਮਾਈ ਮੋਰੋ ਪ੍ਰੀਤਮੁ ਰਾਮੁ; ਬਤਾਵਹੁ, ਰੀ ਮਾਈ ॥

(ਰੀ) ਹੇ (ਮਾਈ) ਮਾਤਾ ਪਿਤਾ ਰੂਪ ਸੰਤ ਜਨੋ! **ਵਾ:** ਹੇ ਉੱਤਮ ਸਖੀ ਰੂਪ (ਮਾਈ) ਮਹਾਤਮਾ ਜਨੋ! ਮੇਰੇ ਤਾਈਂ (ਬਤਾਵਹੁ) ਦੱਸਣਾ ਕਰੋ, ਕਿ ਜਿਹੜਾ (ਮਾਈ) ਮਾਇਆ ਦਾ ਪਤੀ, (ਪ੍ਰੀਤਮੁ) ਪਰਮ ਪ੍ਰੇਮ ਦਾ ਆਸਪਦ ਰੂਪ, (ਮੋਰੋ) ਮੇਰਾ (ਰਾਮੁ) ਵਿਆਪਕ ਪ੍ਰਮੇਸਰ ਹੈ, ਉਹ ਮੈਨੂੰ ਕਿਵੇਂ ਪ੍ਰਾਪਤ ਹੋਵੇ।

**ਪ੍ਰਸ਼ਨ :** ਤੁਸੀਂ ਇਤਨੇ ਕਾਹਲੇ ਕਿਉਂ ਪੈ ਰਹੇ ਹੋ?

## ਹਉ ਹਰਿ ਬਿਨੁ, ਖਿਨੁ ਪਲੁ ਰਹਿ ਨ ਸਕਉ; ਜੈਸੇ ਕਰਹਲੁ ਬੇਲਿ ਰੀਝਾਈ ॥੧॥ ਰਹਾਉ ॥

**ਉੱਤਰ :** (ਹਉ) ਅਸੀਂ ਤਾਂ (ਹਰਿ) ਹਰੀ ਦੀ ਪ੍ਰਾਪਤੀ ਤੋਂ (ਬਿਨੁ) ਬਗੈਰ ਪਲ ਜਿੰਨੇ ਸਮੇਂ ਵਿਚੋਂ ਖਿਨ ਜਿੰਨਾਂ ਸਮਾਂ ਵੀ ਰਹਿ ਨਹੀਂ (ਸਕਉ) ਸਕਦੇ ਹਾਂ। (ਜੈਸੇ) ਜਿਸ ਤਰ੍ਹਾਂ (ਕਰਹਲੁ) ਊਠ (ਕਰਹਲੁ) ਕਰੇਲੇ ਆਦਿਕਾਂ ਦੀਆਂ (ਬੇਲਿ) ਵੇਲਾਂ ਨੂੰ ਖਾ ਕੇ (ਰੀਝਾਈ) ਪ੍ਰਸੰਨ ਹੁੰਦਾ ਰਹਿੰਦਾ ਹੈ।

ਇਸੇ ਤਰ੍ਹਾਂ ਸਾਡਾ ਮਨ ਰੂਪ (ਕਰਹਲੁ) ਬੇਮੁਹਾਰ ਸ਼ੁਤਰ, ਊਠ ਪ੍ਰੀਤੀ ਤੇ ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ ਆਦਿਕ (ਬੇਲਿ) ਵੇਲਾਂ ਨੂੰ ਖਾ ਕੇ ਭਾਵ ਇਹਨਾਂ ਗੁਣਾਂ ਨੂੰ ਧਾਰਨ ਕਰਕੇ (ਰੀਝਾਈ) ਪ੍ਰਸੰਨ ਹੁੰਦਾ ਰਹਿੰਦਾ ਹੈ। **ਵਾ:** ਸਤਸੰਗਤ ਰੂਪ ਵੇਲਾਂ ਵਿੱਚ ਹੀ ਪ੍ਰਸੰਨ ਰਹਿੰਦਾ ਹੈ। **ਵਾ:** ਜਿਵੇਂ ਊਠ ਜੰਗਲ ਆਦਿ ਖੁੱਲੇ ਥਾਂ ਵਿਚ ਫਿਰ ਕੇ ਖ਼ੁਸ਼ ਰਹਿੰਦਾ ਹੈ। ਤਿਵੇਂ ਹੀ ਸਾਡਾ ਮਨ ਰੂਪ ਸ਼ੁਤਰ ਸੰਸਾਰ ਰੂਪ (ਬੇਲਿ) ਜੰਗਲ ਵਿਚ ਰਹਿ ਕੇ ਹੀ ਖ਼ੁਸ਼ ਰਹਿੰਦਾ ਹੈ।

## ਹਮਰਾ ਮਨੁ ਬੈਰਾਗ ਬਿਰਕਤੁ ਭਇਓ; ਹਰਿ ਦਰਸਨ ਮੀਤ ਕੈ ਤਾਈ ॥

ਜਦੋਂ ਊਠ ਦਰੱਖ਼ਤਾਂ ਨੂੰ ਖਾ ਕੇ ਰੱਜ ਲਵੇ ਤਾਂ ਫਿਰ ਖਾਣ ਤੋਂ ਬਿਰਕਤ ਹੋ ਜਾਂਦਾ ਹੈ ਭਾਵ ਦਰੱਖ਼ਤਾਂ ਨੂੰ ਨਹੀਂ ਖਾਂਦਾ ਤਿਵੇਂ ਹੀ (ਹਮਰਾ) ਸਾਡਾ ਮਨ ਰੂਪ ਊਠ ਦੁਨੀਆਂ ਦੇ ਪਦਾਰਥਾਂ ਵੱਲੋਂ ਰੱਜ ਕੇ, ਇਨ੍ਹਾਂ ਦਾ ਮੋਹ ਛੱਡ ਕੇ ਵੈਰਾਗ ਦੇ ਸਹਿਤ ਹੋ ਕੇ (ਬਿਰਕਤ) ਅਸੰਗ (ਭਇਓ) ਹੋ ਗਿਆ ਹੈ। ਤੇ ਹੁਣ ਇਸ ਦਾ (ਮੀਤ) ਪਿਆਰੇ (ਹਰਿ) ਹਰੀ ਅਕਾਲ ਪੁਰਖ ਦੇ ਦਰਸ਼ਨਾਂ ਨੂੰ ਪ੍ਰਾਪਤ ਕਰਨ ਵਿਚ (ਬੈਰਾਗ) ਪ੍ਰੇਮ ਲੱਗਾ ਹੋਇਆ ਹੈ।

**ਅਥਵਾ :** (ਹਮਰਾ) ਸਾਡਾ ਮਨ (ਹਰਿ) ਹਰੀ (ਮੀਤ) ਮਿੱਤਰ (ਕੈ) ਦੇ ਦਰਸ਼ਨ (ਤਾਈ) ਨੂੰ ਪ੍ਰਾਪਤ ਕਰਨ ਲਈ ਬੈਰਾਗ ਦੇ ਸਹਿਤ (ਬਿਰਕਤੁ) ਸੁਤੰਤਰ (ਭਇਓ) ਹੋ ਗਿਆ ਹੈ।

**ਅਥਵਾ :** ਸਾਡਾ ਮਨ ਹਰੀ ਮਿੱਤਰ ਦੇ ਦਰਸ਼ਨਾਂ ਵਾਸਤੇ (ਬੈਰਾਗ) ਵੈਰਾਗੀਆਂ ਦੀ ਨਿਆਈਂ ਸੰਸਾਰ ਤੋਂ ਵੈਰਾਗਵਾਨ ਹੋ ਕੇ ਪਦਾਰਥਾਂ ਤੋਂ ਵਿਰੱਕਤ ਹੋ ਰਿਹਾ ਹੈ।

ਹੇ ਪਿਆਰੇ! ਅਕਾਲ ਪੁਰਖ ਦੇ ਮਿਲਨ ਤੋਂ ਬਗੈਰ ਸਾਡੀ ਐਸੀ ਹਾਲਤ ਹੋ ਰਹੀ ਹੈ ਕਿ,

## ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ; ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥੧॥

(ਜੈਸੇ) ਜਿਸ ਪ੍ਰਕਾਰ (ਅਲਿ) ਭੌਰੇ (ਕਮਲਾ) ਕਮਲ ਫੁੱਲਾਂ, ਕਮਲਾਂ ਦੀ ਬਗ਼ੀਚੀ ਤੋਂ (ਬਿਨੁ) ਬਗ਼ੈਰ ਨਹੀਂ ਰਹਿ (ਸਕੈ) ਸਕਦੇ। (ਤੈਸੇ) ਏਸੇ ਪ੍ਰਕਾਰ (ਮੋਹਿ) ਸਾਡੇ ਮਨ-ਬੁੱਧ ਰੂਪ ਭੌਰਾ-ਭੌਰੀ ਕੋਲੋਂ ਆਪ ਜੀ ਦੇ ਚਰਨ ਕਮਲਾਂ ਦੀ ਭਾਉ ਭਗਤੀ ਰੂਪ ਸੁਗੰਧੀ ਲੈਣ ਤੋਂ (ਬਿਨੁ) ਬਿਨਾਂ (ਰਹਨੁ ਨ ਜਾਈ) ਰਿਹਾ ਨਹੀਂ ਜਾਂਦਾ ਹੈ। ਇਸ ਲਈ ਕਿਰਪਾ ਕਰਕੇ ਆਪ ਜੀ ਸਾਨੂੰ ਆਪਣੇ ਚਰਨਾਂ ਕਮਲਾਂ ਦੀ ਪ੍ਰਾਪਤੀ ਬਖਸ਼ੋ ਜੀ।

### ਅੰਗ : ੩੭੦

## ਰਾਖੁ ਸਰਣਿ ਜਗਦੀਸੁਰ ਪਿਆਰੇ; ਮੋਹਿ ਸਰਧਾ ਪੂਰਿ ਹਰਿ ਗੁਸਾਈ ॥

ਹੇ ਸਾਰੇ (ਜਗਦੀਸੁਰ) ਜਗਤ ਦੇ ਈਸ਼ਰ (ਗੁ+ਸਾਈ) (ਗੁ) ਪ੍ਰਿਥਵੀ ਦੇ (ਸਾਈ) ਮਾਲਕ, ਪਿਆਰੇ (ਹਰਿ) ਹਰੀ ਅਕਾਲ ਪੁਰਖ ਜੀ! ਆਪ ਜੀ ਕਿਰਪਾ ਦ੍ਰਿਸ਼ਟੀ ਕਰਕੇ (ਮੋਹਿ) ਸਾਡੀ ਇਹ ਸ਼ਰਧਾ (ਪੂਰਿ) ਪੂਰੀ ਕਰੋ ਕਿ ਸਾਨੂੰ ਆਪਣੀ ਸ਼ਰਨ ਵਿੱਚ (ਰਾਖੁ) ਰੱਖਣਾ ਕਰੋ। **ਵਾ:** (ਸਰਧਾ ਪੂਰਿ ਹਰਿ ਗੁਸਾਈ) ਹੇ ਪ੍ਰਿਥਵੀ ਦੇ ਮਾਲਕ ਹਰੀ ਪ੍ਰਮੇਸਰ! ਜਿੰਨ੍ਹਾਂ ਦੀ ਆਪ ਜੀ ਨੂੰ ਸ਼ਰਧਾ ਭਾ ਗਈ ਹੈ ਉਨ੍ਹਾਂ ਦੀ ਤੁਸੀਂ ਹਰ ਇਕ ਆਸਾ (ਪੂਰਿ) ਪੂਰੀ ਕਰਦੇ ਹੋ।

## ਜਨ ਨਾਨਕ ਕੈ ਮਨਿ ਅਨਦੁ ਹੋਤ ਹੈ; ਹਰਿ ਦਰਸਨੁ ਨਿਮਖ ਦਿਖਾਈ ॥੨॥੨॥੩੯॥੧੩॥੧੫॥੬੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਪ੍ਰਮੇਸਰ ਜੀ! ਆਪ ਕਿਰਪਾ ਕਰਕੇ (ਨਿਮਖ) ਅੱਖ ਦੇ ਖੋਲਣ-ਮੀਟਣ ਜਿਤਨੇ ਸਮੇਂ ਵਿੱਚ ਵੀ ਆਪਣੇ ਦਰਸ਼ਨ (ਦਿਖਾਈ) ਦਿਖਾਉਂਦੇ ਰਹੋ। ਕਿਉਂਕਿ ਆਪ ਜੀ ਦੇ ਦਰਸ਼ਨਾਂ ਨੂੰ ਦੇਖ ਕੇ ਸਾਡੇ (ਜਨ) ਸੇਵਕਾਂ (ਕੈ) ਦੇ ਮਨ ਵਿੱਚ (ਅਨਦੁ) ਅਨੰਦ ਪ੍ਰਾਪਤ (ਹੋਤ) ਹੁੰਦਾ ਹੈ। ਸਾਡਾ ਚਿੱਤ ਪ੍ਰਸੰਨ ਹੁੰਦਾ ਹੈ।

## ਸਾਖੀ—ਭਾਈ ਗੁਰਬਖਸ਼ ਸਿੰਘ ਜੀ (ਭਾਈ ਰਾਮਕੁਇਰ ਜੀ) ਦੀ

ਜਦੋਂ ਕਲਗੀਧਰ ਪਾਤਸ਼ਾਹ ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਜਾਨ ਲੱਗੇ ਤਾਂ ਭਾਈ ਗੁਰਬਖਸ਼ ਸਿੰਘ ਜੀ ਦੇ ਮਾਤਾ ਜੀ ਉਹਨਾਂ ਨੂੰ ਲੈਣ ਵਾਸਤੇ ਆ ਗਏ। ਸਤਿਗੁਰਾਂ ਨੇ ਭਾਈ ਗੁਰਬਖਸ਼ ਸਿੰਘ ਜੀ ਨੂੰ ਮਾਤਾ ਜੀ ਦੇ ਨਾਲ ਜਾਣ ਵਾਸਤੇ ਕਿਹਾ ਤਾਂ ਭਾਈ ਗੁਰਬਖਸ਼ ਸਿੰਘ ਜੀ ਕਹਿਣ ਲੱਗੇ ਮਹਾਰਾਜ ਜਿਵੇਂ ਮਾਤਾ ਸਾਹਿਬ ਦੇਵਾਂ ਕੌਰ ਜੀ ਦਾ ਨਿਯਮ ਹੈ ਕਿ ਤੁਹਾਡੇ ਦਰਸ਼ਨ ਕਰਨ ਤੋਂ ਬਗ਼ੈਰ ਅੰਨ ਪਾਣੀ ਨਹੀਂ ਛਕਦੇ, ਤਿਵੇਂ ਹੀ ਮੇਰਾ ਵੀ ਏਹੀ ਨਿਯਮ ਹੈ, ਤਾਂ ਸੁਣ ਕੇ ਹਜ਼ੂਰ ਨੇ ਕਿਹਾ ਕਿ ਤੂੰ ਚਿੰਤਾ ਨਾ ਕਰ, ਜਦੋਂ ਤੂੰ ਸ਼ਿਕਾਰ ਖੇਡਣ ਵਾਸਤੇ ਜਾਇਆ ਕਰੇਂਗਾ, ਤਾਂ ਉੱਥੇ ਤੈਨੂੰ ਸਾਡੇ ਦਰਸ਼ਨ ਹੋਇਆ ਕਰਨਗੇ। ਸਤਿਗੁਰਾਂ ਦੇ ਬਚਨਾਂ ਕਰਕੇ ਭਾਈ ਗੁਰਬਖਸ਼ ਸਿੰਘ ਜੀ ਨੂੰ ਸਤਿਗੁਰਾਂ ਦੇ ਜੋਤਿ ਜੋਤ ਸਮਾਉਣ ਤੋਂ ਬਾਅਦ ੫੩ ਸਾਲ ਤੱਕ ਗੁਰੂ ਸਾਹਿਬ ਜੀ ਦੇ ਦਰਸ਼ਨ ਹੁੰਦੇ ਰਹੇ।

**ਅਥਵਾ :** ਉਹਨਾਂ ਭਗਤ ਜਨਾਂ ਦੇ ਮਨ ਵਿਚ ਆਨੰਦ ਹੁੰਦਾ ਹੈ।

**ਪ੍ਰਸ਼ਨ :** ਕਿੰਨ੍ਹਾਂ ਦੇ ਮਨ ਵਿਚ ਆਨੰਦ ਹੁੰਦਾ ਹੈ?

**ਉੱਤਰ :** ਹੇ ਪ੍ਰਭੂ ਜੀ! ਜਿਨ੍ਹਾਂ ਦੇ ਤਾਈਂ ਆਪ ਨਿਮਖ ਮਾਤਰ (ਅੱਖ ਖੋਲਣ ਮੀਟਣ ਜਿੰਨਾਂ ਸਮਾਂ) ਸਮੇਂ ਲਈ ਦਰਸ਼ਨ

ਬਖਸ਼ਦੇ ਹੋ। ਫਿਰ ਜਿੰਨ੍ਹਾਂ ਨੂੰ ਦਰਸ਼ਨ ਹੋ ਜਾਂਦੇ ਹਨ, ਉਹਨਾਂ ਦਾ ਮਨ ਕਿਸੇ ਪਾਸੇ ਵੀ ਨਹੀਂ ਜਾਂਦਾ। ਇੱਥੇ ਉਨਤਾਲੀ ਸ਼ਬਦ ਪਹਿਲੇ ਪਾਤਸ਼ਾਹ ਜੀ ਦੇ, ਤੇਰਾਂ ਸ਼ਬਦ ਤੀਜੇ ਪਾਤਸ਼ਾਹ ਜੀ ਦੇ ਅਤੇ ਪੰਦਰਾਂ ਸ਼ਬਦ ਚੌਥੇ ਪਾਤਸ਼ਾਹ ਜੀ ਦੇ ਆਏ ਹਨ। ਇਸ ਤਰ੍ਹਾਂ ਸ਼ਬਦਾਂ ਦੀ ਕੁੱਲ ਗਿਣਤੀ ਸਤਾਹਠ ਬਣੀ ਹੈ। ਅੱਗੇ ਪੰਜਵੇਂ ਪਾਤਸ਼ਾਹ ਜੀ ਦੀ ਬਾਣੀ ਆਰੰਭ ਹੁੰਦੀ ਹੈ।

## ਰਾਗੁ ਆਸਾ ਘਰੁ ੨ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਮੰਜੀ ਸਾਹਿਬ (ਓਦੋਂ ਗੁਰੂ ਦਾ ਬਾਗ਼ ਅਸਥਾਨ ਪ੍ਰਸਿੱਧ ਸੀ, ਜਿਸ ਵਿਚ ਸਤਿਗੁਰਾਂ ਦਾ ਦੀਵਾਨ ਲੱਗਦਾ ਹੁੰਦਾ ਸੀ। ਹੁਣ ਮੰਜੀ ਸਾਹਿਬ ਹੈ) ਦੀਵਾਨ ਹਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਬਿਰਾਜਮਾਨ ਹਨ। ਉੱਥੇ ਬਹੁਤ ਸਾਰੇ ਮਹਾਤਮਾ ਪੁਰਖ ਸਤਿਗੁਰੂ ਜੀ ਦੇ ਦਰਸ਼ਨ ਕਰਣ ਲਈ ਆਏ। ਉਹਨਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ! ਮਾਇਆ ਦਾ ਮੋਹ ਬਹੁਤ ਪ੍ਰਬਲ ਹੈ। ਸਾਡੇ ਤੋਂ ਇਹ ਮੋਹ ਛੁੱਟਦਾ ਨਹੀਂ ਹੈ। ਆਪ ਜੀ ਇਸ ਮੋਹ ਤੋਂ ਕਿਸ ਤਰ੍ਹਾਂ ਬਚੇ ਹੋ?" ਸਤਿਗੁਰੂ ਸਾਹਿਬ ਜੀ ਨੇ ਉੱਤਰ ਦਿੱਤਾ, "ਮਹਾਤਮਾ ਜਨੋ! ਪੂਰੇ ਸਤਿਗੁਰਾਂ ਦੀ ਕਿਰਪਾ ਕਰਕੇ ਹੀ ਇਸ ਮਾਇਆ ਦੇ ਮੋਹ ਤੋਂ ਬਚਿਆ ਜਾ ਸਕਦਾ ਹੈ।" ਇਸ ਤਰ੍ਹਾਂ ਸਤਿਗੁਰੂ ਜੀ ਮੋਹ ਤੋਂ ਬਚਣ ਦਾ ਪ੍ਰਕਰਣ ਦੱਸਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ :

**ਉਥਾਨਕਾ ਦੂਸਰੀ :**

ਸੰਗਤਦਾਸ ਸਾਧ ਨੇ ਸਤਿਗੁਰਾਂ ਪਾਸ ਆ ਕੇ ਤਿੰਨ ਪ੍ਰਸ਼ਨ ਕੀਤੇ ਕਿ ਕਿੰਨਾਂ-ਕਿੰਨਾਂ ਨੂੰ ਮਾਇਆ ਨੇ ਮੋਹਿਆ ਹੈ? ਤੁਹਾਨੂੰ ਕਿਵੇਂ ਸੁਖ ਪ੍ਰਾਪਤ ਹੋਇਆ ਹੈ? ਅਤੇ ਮਾਇਆ ਤੋਂ ਰਹਿਤ ਕੌਣ ਹੋਏ ਹਨ ? ਤਾਂ ਸੁਣ ਕੇ ਹਜ਼ੂਰ ਨੇ ਉੱਤਰ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। (ਸਤਿ) ਤ੍ਰਈਕਾਲ ਅਬਾਧ ਰੂਪ ਹੈ, (ਗੁਰ) ਚੇਤਨ ਸਰੂਪ ਹੈ ਅਤੇ (ਪ੍ਰਸਾਦਿ) ਅਨੰਦ ਸਰੂਪ ਹੈ।

### ਜਿਨਿ ਲਾਈ ਪ੍ਰੀਤਿ; ਸੋਈ ਫਿਰਿ ਖਾਇਆ ॥

ਹੇ ਭਾਈ! (ਜਿਨਿ) ਜਿੰਨ੍ਹਾਂ ਨੇ ਇਸ ਜੜ੍ਹ-ਚੇਤਨ ਮਾਇਆ ਦੇ ਮੋਹ ਵਿਚ ਪ੍ਰੀਤ (ਲਾਈ) ਲਾਉਣਾ ਕੀਤੀ ਹੈ, (ਸੋਈ) ਉਹਨਾਂ ਨੂੰ ਇਸ ਮਾਇਆ ਨੇ (ਫਿਰਿ) ਫੇਰ, ਉਲਟ ਕੇ (ਖਾਇਆ) ਖਾ ਲਿਆ ਹੈ।

ਜਿਸ ਤਰ੍ਹਾਂ ਸੱਪਣੀ ਆਪਣੇ ਬੱਚਿਆਂ ਨੂੰ ਚੱਟਦੀ ਰਹਿੰਦੀ ਹੈ ਅਤੇ ਚੱਟਦੀ-ਚੱਟਦੀ ਅੰਦਰ ਹੀ ਲੰਘਾ ਜਾਂਦੀ ਹੈ। ਭਾਵ ਖਾ ਜਾਂਦੀ ਹੈ। ਇਸੇ ਪ੍ਰਕਾਰ ਜਿੰਨ੍ਹਾਂ ਨੇ ਮਾਇਆ ਨਾਲ ਪ੍ਰੀਤ ਲਾਈ ਹੈ, ਉਹਨਾਂ ਨੂੰ ਇਸ ਮਾਇਆ ਰੂਪ ਸੱਪਣੀ ਨੇ ਖਾ ਲਿਆ, ਭਾਵ ਨਾਸ਼ ਕਰ ਦਿੱਤਾ ਹੈ। ਯਥਾ :

**ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥**
**ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥** *(ਅੰਗ : ੫੧੦)*

### ਸਾਖੀ—ਮਾਈ ਲੋਈ ਦੇ ਭਰਾਵਾਂ ਦੀ

ਮਾਇਆ ਹਰ ਰੋਜ਼ ਆਪਣੇ ਆਪ ਨੂੰ ਸਫਲਾ ਕਰਨ ਲਈ ਭਗਤ ਕਬੀਰ ਜੀ ਦੇ ਬੂਹੇ 'ਤੇ ਮੱਥਾ ਟੇਕਣ ਲਈ ਆਇਆ ਕਰਦੀ ਸੀ, ਕਿਉਂਕਿ :

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥**

**ਚਰਣੀ ਲਾਗੈ ਤਾ ਮਹਲੁ ਪਾਵੈ ॥** (ਅੰਗ : ੨੩੧)

ਇਕ ਦਿਨ ਲੋਈ ਨੇ ਵੇਖ ਲਈ, ਕਬੀਰ ਜੀ ਨੂੰ ਪੁੱਛਿਆ, "ਇਹ ਇਸਤ੍ਰੀ ਕੌਣ ਸੀ?" ਭਗਤ ਜੀ ਨੇ ਕਿਹਾ, "ਹੇ ਲੋਈ! ਇਹ ਮਾਇਆ ਸੀ। ਆਪਣੇ ਆਪ ਨੂੰ ਸਫਲਾ ਕਰਨ ਲਈ ਆਉਂਦੀ ਹੈ। ਕਹਿੰਦੀ ਹੈ, ਮੈਨੂੰ ਅੰਗੀਕਾਰ ਕਰੋ, ਪਰ ਅਸੀਂ ਇਸਨੂੰ ਪ੍ਰਵਾਨ ਨਹੀਂ ਕਰਦੇ?" ਲੋਈ ਨੇ ਕਿਹਾ, "ਜੇ ਤੁਸੀਂ ਅੰਗੀਕਾਰ ਕਰ ਲਵੋ ਤਾਂ ਅਸੀਂ ਵੀ ਸੁਖੀ ਰਹੀਏ ਤੇ ਸੰਤਾਂ ਦੀ ਸੇਵਾ ਵੀ ਚੰਗੀ ਹੋ ਜਾਇਆ ਕਰੇ।" ਕਬੀਰ ਜੀ ਨੇ ਕਿਹਾ, "ਇਹ ਧੋਖੇ ਵਾਲੀ ਹੈ, ਚਮਤਕਾਰ ਵਿਖਾ ਕੇ ਠੱਗ ਲੈਂਦੀ ਹੈ, ਇਸ ਤੋਂ ਆਪਾਂ ਬਿਨਾ ਹੀ ਸੁਖੀ ਹਾਂ, ਸੋਹਣਾ ਗੁਜਾਰਾ ਚੱਲੀ ਜਾਂਦਾ ਹੈ।" ਤਾਂ ਲੋਈ ਨੇ ਕਿਹਾ, "ਜੇ ਤੁਸੀਂ ਨਹੀਂ ਅੰਗੀਕਾਰ ਕਰਨੀ ਤਾਂ ਮੇਰੇ ਭਰਾਵਾਂ ਨੂੰ ਹੀ ਦੇ ਦਿਉ।" ਕਬੀਰ ਜੀ ਨੇ ਕਿਹਾ, "ਚੰਗਾ! ਜਦੋਂ ਕੱਲ੍ਹ ਨੂੰ ਮਾਇਆ ਆਵੇਗੀ ਤਾਂ ਅਸੀਂ ਆਗਿਆ ਦੇ ਦੇਵਾਂਗੇ।"

ਦੂਜੇ ਦਿਨ ਲਛਮੀ ਆਈ ਤਾਂ ਕਿਹਾ, "ਤੂੰ ਹੁਣ ਲੋਈ ਦੇ ਭਰਾਵਾਂ ਘਰ ਜਾਹ।" ਤਾਂ ਮਾਇਆ ਨੇ ਲੋਈ ਦੇ ਭਰਾਵਾਂ 'ਤੇ ਜਾ ਕੇ ਐਸਾ ਬਲ ਪਾਇਆ ਕਿ ਉਹ ਆਪਸ ਵਿਚ ਲੜ ਕੇ ਅੱਡ-ਅੱਡ ਹੋ ਗਏ ਤੇ ਆਪੋ-ਆਪਣੀਆਂ ਖੱਡੀਆਂ ਪੁੱਟਣ ਲੱਗ ਪਏ। ਜਦੋਂ ਖੱਡੀਆਂ ਪੁੱਟੀਆਂ ਤਾਂ ਥੱਲਿਓਂ ਮਾਇਆ ਨਿਕਲ ਆਈ, ਬਹੁਤ ਅਮੀਰ ਬਣ ਗਏ, ਕੁਝ ਦਿਨ ਪਾ ਕੇ ਰਾਜੇ ਦੇ ਵਜ਼ੀਰ ਬਣ ਗਏ।

ਇਕ ਦਿਨ ਕਿਸੇ ਹੋਰ ਰਾਜੇ ਦਾ ਵਜ਼ੀਰ ਰਾਜੇ ਦੇ ਲੜਕੇ ਨੂੰ ਰਿਸ਼ਤਾ ਕਰਨ ਲਈ ਆਇਆ, ਉਸਨੇ ਵਜ਼ੀਰਾਂ ਤੋਂ ਪੁੱਛਿਆ, "ਰਾਜੇ ਦਾ ਲੜਕਾ ਕੈਸਾ ਹੈ? ਮੈਂ ਉਸਨੂੰ ਰਿਸ਼ਤਾ ਕਰਨ ਲਈ ਆਇਆ ਹਾਂ।" ਤਾਂ ਲੋਈ ਦੇ ਭਰਾਵਾਂ ਨੇ ਆਖਿਆ, "ਰਾਜੇ ਦਾ ਲੜਕਾ ਤਾਂ ਸਿੱਧਾ ਸਾਧਾ ਹੈ, ਤੂੰ ਸਾਡੇ ਅੱਲਾ ਦਿੱਤੇ ਨੂੰ ਰਿਸ਼ਤਾ ਕਰ ਜਾ।" ਉਹ ਰਾਜੇ ਦਾ ਵਜ਼ੀਰ ਬੜਾ ਹੈਰਾਨ ਹੋਇਆ ਕਿ ਇਹ ਕਿਹੋ ਜਿਹੇ ਵਜ਼ੀਰ ਹਨ, ਜੋ ਰਾਜੇ ਦੇ ਲੜਕੇ ਨੂੰ ਸਿੱਧਾ-ਸਾਧਾ ਕਹਿ ਰਹੇ ਹਨ। ਜਾ ਕੇ ਰਾਜੇ ਨੂੰ ਦੱਸ ਦਿੱਤਾ, "ਮੈਂ ਤਾਂ ਤੇਰੇ ਲੜਕੇ ਨੂੰ ਰਿਸ਼ਤਾ ਕਰਨ ਆਇਆ ਹਾਂ, ਪਰ ਤੇਰੇ ਵਜ਼ੀਰ ਬੜੇ ਖ਼ਰਾਬ ਹਨ, ਕਹਿੰਦੇ ਹਨ ਕਿ ਰਾਜੇ ਦਾ ਲੜਕਾ ਤਾਂ ਸਿੱਧਾ-ਸਾਧਾ ਹੈ, ਤੂੰ ਸਾਡੇ ਲੜਕੇ ਨੂੰ ਰਿਸ਼ਤਾ ਕਰ ਦੇ, ਇਸ ਲਈ ਇਨ੍ਹਾਂ ਨੂੰ ਦੰਡ ਮਿਲਣਾ ਚਾਹੀਦਾ ਹੈ।" ਤਾਂ ਰਾਜੇ ਨੇ ਆਖਿਆ ਕਿ ਤੂੰ ਉਹਨਾਂ ਨੂੰ ਕਹਿ ਠੀਕ ਹੈ। ਮੈਂ ਤੁਹਾਡੇ ਅੱਲਾ ਦਿੱਤੇ ਨੂੰ ਹੀ ਰਿਸ਼ਤਾ ਕਰਾਂਗਾ, ਤੁਸੀਂ ਮੰਗਣੇ ਦੀ ਤਿਆਰੀ ਕਰ ਲਵੋ, ਤਾਂ ਵਜ਼ੀਰ ਨੇ ਜਾ ਕੇ ਕਹਿ ਦਿੱਤਾ, ਜੁਲਾਹੇ ਬੜੇ ਖ਼ੁਸ਼ ਹੋਏ, ਸਬੰਧੀ ਬੁਲਾ ਲਏ, ਅੱਲਾ ਦਿੱਤੇ ਨੂੰ ਚੌਂਕੀ 'ਤੇ ਬੈਠਾ ਲਿਆ। ਰਾਜੇ ਨੇ ਪਹਿਲਾਂ ਹੀ ਭੋਰੇ ਵਿਚ ਬਰੂਦ ਭਰ ਦਿੱਤਾ ਸੀ, ਪੁੱਛਿਆ, "ਸਾਰੇ ਸਬੰਧੀ ਆ ਗਏ ਹਨ?" ਵਜ਼ੀਰਾਂ ਨੇ ਕਿਹਾ, "ਕਬੀਰ ਜੀ ਨਹੀਂ ਆਏ।" ਰਾਜੇ ਨੇ ਸੋਚਿਆ, "ਚਲੋ! ਇਕ ਅੱਧੇ ਦਾ ਕੀ ਹੈ।" ਬਰੂਦ ਨੂੰ ਅੱਗ ਲਾ ਕੇ ਸਾਰੇ ਦੇ ਸਾਰੇ ਜੁਲਾਹੇ ਹੀ ਉਡਾ ਦਿੱਤੇ।

ਇਧਰ ਲੋਈ ਭਗਤ ਕਬੀਰ ਜੀ ਨੂੰ ਸਤਾਈ ਜਾਵੇ ਕਿ ਤੁਸੀਂ ਛੇਤੀ ਕਿਉਂ ਨਹੀਂ ਤੁਰਦੇ, ਆਪਾਂ ਪਛੜ ਗਏ ਹਾਂ, ਪਰ ਭਗਤ ਜੀ ਜਾਣ-ਬੁੱਝ ਕੇ ਕੁਝ ਸਮਾਂ ਟਾਲ-ਮਟੋਲਾ ਕਰਦੇ ਰਹੇ। ਜਦੋਂ ਲੋਈ ਨੂੰ ਨਾਲ ਲੈ ਕੇ ਘਰੋਂ ਨਿਕਲੇ ਤਾਂ ਦੂਰੋਂ ਅੱਗ ਦੀਆਂ ਬਹੁਤ ਉੱਚੀਆਂ-ਉੱਚੀਆਂ ਲਾਟਾਂ ਨਿਕਲਦੀਆਂ ਵੇਖ ਕੇ ਲੋਈ ਨੇ ਕਿਹਾ, "ਭਗਤ ਜੀ ਵੇਖੋ! ਮੇਰੇ ਭਰਾਵਾਂ ਦੇ ਖ਼ੁਸ਼ੀਆਂ ਵਿਚ ਭਰੇ ਬੁਰਜ ਉੱਡ ਰਹੇ ਹਨ।" ਕਬੀਰ ਜੀ ਨੇ ਮੁਸਕਰਾ ਕੇ ਆਖਿਆ, "ਬੁਰਜਾਂ ਦਾ ਅੱਗੇ ਜਾ ਕੇ ਹੀ ਪਤਾ ਲੱਗੇਗਾ, ਜਦੋਂ ਜਾ ਕੇ ਵੇਖੇਂਗੀ।" ਜਦੋਂ ਲੋਈ ਉੱਥੇ ਪਹੁੰਚੀ ਤਾਂ ਵੇਖ ਕੇ ਰੋਣ-ਪਿੱਟਣ ਲੱਗ ਪਈ। ਭਗਤ ਜੀ ਨੇ ਕਿਹਾ, "ਵੇਖਿਆ! ਮੈਂ ਤੈਨੂੰ ਪਹਿਲਾਂ ਹੀ ਸਮਝਾਇਆ ਸੀ ਕਿ ਮਾਇਆ ਛਲ ਰੂਪ ਹੈ।"

## ਜਿਨਿ ਸੁਖਿ ਬੈਠਾਲੀ; ਤਿਸੁ ਭਉ ਬਹੁਤੁ ਦਿਖਾਇਆ ॥

(ਜਿਨਿ) ਜਿਸਨੇ ਇਹ ਮਾਇਆ (ਸੁਖਿ) ਸੁੱਖ ਨਾਲ (ਬੈਠਾਲੀ) ਬਿਠਾਈ ਹੋਈ ਹੈ ਭਾਵ ਪੇਟੀਆਂ,

ਖਜਾਨਿਆਂ ਵਿਚ ਬੰਦ ਕਰਕੇ ਚੰਗੀ ਤਰ੍ਹਾਂ ਸੰਭਾਲ ਕੇ ਰੱਖੀ ਹੋਈ ਹੈ। (ਤਿਸੁ) ਉਸਨੂੰ ਇਸ ਮਾਇਆ ਨੇ ਚੋਰਾਂ, ਡਾਕੂਆਂ, ਰਾਜੇ ਅਤੇ ਅਗਨੀ ਆਦਿਕਾਂ ਦਾ ਬਹੁਤ (ਭਉ) ਡਰ (ਦਿਖਾਇਆ) ਦਿਖਾਉਣਾ ਕੀਤਾ ਹੈ। ਭਾਵ ਜਿਸਨੇ ਮਾਇਆ ਇਕੱਠੀ ਕਰਕੇ ਰੱਖੀ ਹੋਈ ਹੈ। ਜਾਂ ਤਾਂ ਉਸ ਕੋਲੋਂ ਡਾਕੂ ਖੋਹ ਕੇ ਲੈ ਜਾਂਦੇ ਹਨ ਜਾਂ ਚੋਰ ਚੁਰਾ ਕੇ ਲੈ ਜਾਂਦੇ ਹਨ, ਜਾਂ ਅਗਨੀ ਸਾੜ ਦਿੰਦੀ ਹੈ ਜਾਂ ਰਾਜੇ ਕਰ (ਟੈਕਸ) ਲਾ ਕੇ ਲੈ ਲੈਂਦੇ ਹਨ। ਇਸ ਤਰ੍ਹਾਂ ਜਾਂ ਤਾਂ ਮਾਇਆ ਚਲੀ ਜਾਂਦੀ ਹੈ, ਜਾਂ ਇਸਦੇ ਜਾਣ ਦਾ ਡਰ ਲੱਗਾ ਰਹਿੰਦਾ ਹੈ।

## ਭਾਈ ਮੀਤ ਕੁਟੰਬ; ਦੇਖਿ ਬਿਬਾਦੇ ॥

ਪੁਰਖ ਕੋਲ ਮਾਇਆ ਆਈ ਹੋਈ (ਦੇਖਿ) ਵੇਖ ਕੇ (ਭਾਈ) ਸਕੇ ਭਰਾ (ਮੀਤ) ਮਿੱਤਰ ਅਤੇ (ਕੁਟੰਬ) ਇਸਤ੍ਰੀ ਤੋਂ ਵਧਿਆ ਹੋਇਆ ਪਰਿਵਾਰ ਪੁੱਤਰ ਆਦਿਕ ਸਾਰੇ (ਬਿਬਾਦੇ) ਝਗੜਾ ਕਰਨ ਲੱਗ ਪੈਂਦੇ ਹਨ। ਭਰਾ ਕਹਿੰਦੇ ਹਨ ਕਿ ਸਾਡੇ ਨਾਲ ਮਾਇਆ ਦੀ ਵੰਡ ਕਰ। ਮਿੱਤਰ ਆਖਦੇ ਹਨ ਕਿ ਸੂਮ ਨਾ ਬਣ ਸਾਨੂੰ ਵੀ ਦੇ ਅਤੇ ਇਸਤ੍ਰੀ ਵੀ ਝਗੜਾ ਕਰਦੀ ਹੈ ਕਿ ਮੈਨੂੰ ਹਾਰ, ਸ਼ਿੰਗਾਰ ਆਦਿਕ ਲਿਆ ਕੇ ਦੇਣਾ ਕਰ।

## ਹਮ ਆਈ ਵਸਗਤਿ; ਗੁਰ ਪਰਸਾਦੇ ॥੧॥

ਹੇ ਗੁਰਸਿੱਖੋ ! (ਗੁਰ) ਗੁਰੂ ਸਾਹਿਬ ਦੀ (ਪਰਸਾਦੇ) ਕਿਰਪਾ ਸਦਕਾ ਇਸ ਮਾਇਆ ਦੀ (ਗਤਿ) ਚਾਲ ਸਾਡੇ (ਵਸ) ਕਾਬੂ ਵਿਚ (ਆਈ) ਆ ਗਈ ਹੈ ਅਤੇ ਅਸੀਂ ਇਸਨੂੰ ਲੰਗਰ, ਸਰੋਵਰਾਂ ਦੀ ਸੇਵਾ ਆਦਿਕ ਧਰਮ ਦੇ ਕੰਮਾਂ ਵਿਚ ਲਗਾ ਕੇ ਸਫਲ ਕਰ ਦਿੱਤਾ ਹੈ।

**ਅਥਵਾ :** ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੀ ਕਿਰਪਾ ਕਰਕੇ ਮਾਇਆ ਦੀ (ਗਤਿ) ਸ਼ਕਤੀ ਸਾਡੇ ਵੱਸ ਵਿੱਚ ਆ ਗਈ ਹੈ।

**ਅਥਵਾ :** ਮਾਇਆ ਆਖਦੀ ਹੈ ਕਿ (ਹਮ) ਮੈਂ ਉਹਨਾਂ ਦੇ (ਵਸਗਤਿ) ਅਧੀਨਗੀ, ਕਾਬੂ ਵਿਚ ਆਈ ਹਾਂ, ਜਿੰਨ੍ਹਾਂ ਉੱਤੇ (ਗੁਰ) ਸਤਿਗੁਰੂ ਸਾਹਿਬ ਜੀ ਦੀ (ਪਰਸਾਦੇ) ਕਿਰਪਾ ਹੈ।

**ਅਥਵਾ :** ਜਿਨ੍ਹਾਂ 'ਤੇ ਗੁਰੂ ਸਾਹਿਬ ਜੀ ਦੀ ਕਿਰਪਾ ਹੁੰਦੀ ਹੈ, ਮੈਂ ਉਹਨਾਂ ਦੇ ਵੱਸ ਵਿਚ ਆ ਕੇ, ਉਹਨਾਂ ਨੂੰ (ਗਤਿ) ਪ੍ਰਾਪਤ ਹੁੰਦੀ ਹਾਂ।

## ਐਸਾ ਦੇਖਿ; ਬਿਮੋਹਿਤ ਹੋਏ ॥

ਹੇ ਸੰਤ ਜਨੋ ! (ਐਸਾ) ਇਸ ਪ੍ਰਕਾਰ (ਦੇਖਿ) ਵੇਖਣਾ ਕਰੋ ਕਿ ਇਸ ਮਾਇਆ ਦਾ ਪ੍ਰਤਾਪ (ਦੇਖਿ) ਵੇਖ ਕੇ ਲੋਕ ਇਸ ਵਿਚ (ਬਿ+ਮੋਹਿਤ) (ਬਿ) ਵਿਸ਼ੇਸ਼ ਕਰਕੇ ਮੋਹਿਤ (ਹੋਏ) ਹੋ ਗਏ ਹਨ।

**ਅਥਵਾ :** ਐਸਾ ਛਲ ਦੇਖ ਕੇ ਅਸੀਂ ਇਸਦੇ (ਬਿ+ਮੋਹਿਤ) (ਮੋਹਿਤ) ਮੋਹ ਤੋਂ (ਬਿ) ਬਿਨਾਂ ਭਾਵ ਰਹਿਤ ਹੋ ਗਏ ਹਾਂ। **ਵਾ:** (ਬਿ) ਵਿਸ਼ੇਸ਼ ਕਰਕੇ ਇਸਦੇ (ਮੋਹਿ) ਮੋਹ ਨੂੰ (ਹਤ) ਨਾਸ਼ ਕਰਕੇ ਨਿਰਮੋਹ ਹੋ ਗਏ ਹਾਂ।

**ਅਥਵਾ :** ਅਸੀਂ ਇਸਦਾ ਸੁਭਾਅ ਦੇਖ ਕਰਕੇ ਕਿ ਸੰਸਾਰ ਤਾਂ ਇਸ ਮਾਇਆ ਦੇ ਮੋਹ ਵਿਚ ਪੈ ਕੇ ਬਿਸ਼ੇਸ਼ ਕਰਕੇ ਨਾਸ਼ ਹੋ ਰਿਹਾ ਹੈ', ਇਸ ਦੇ ਮੋਹ ਤੋਂ ਰਹਿਤ ਹੋ ਗਏ ਹਾਂ।

## ਸਾਧਿਕ ਸਿਧ ਸੁਰਦੇਵ ਮਨੁਖਾ; ਬਿਨੁ ਸਾਧੂ, ਸਭਿ ਧ੍ਰੋਹਨਿ ਧ੍ਰੋਹੇ ॥੧॥ ਰਹਾਉ ॥

ਇਕ (ਸਾਧੂ) ਮਨ ਨੂੰ ਸਾਧਣ ਵਾਲੇ ਮਹਾਤਮਾਂ ਪੁਰਖਾਂ ਤੋਂ (ਬਿਨੁ) ਬਗੈਰ ਜਿਤਨੇ ਵੀ (ਸਾਧਿਕ) ਸ੍ਰਿੰਗੀ ਰਿਖੀ ਵਰਗੇ ਸਾਧਨਾ ਕਰਨ ਵਾਲੇ, ਧੂਣੀਆਂ ਤਪਾਉਣ ਵਾਲੇ ਤਪੀਏ ਆਦਿਕ, (ਸਿਧ) ਮਛਿੰਦਰ ਨਾਥ ਵਰਗੇ ਚੌਰਾਸੀ ਸਿੱਧ, (ਸੁਰਦੇਵ) ਦੇਵਤਿਆਂ ਦਾ ਰਾਜਾ ਇੰਦਰ ਜਾਂ (ਸੁਰ+ਦੇਵ) ਦੇਵਤਿਆਂ ਦੇ ਰਾਗੀ, ਸੁਰਾਂ

ਨੂੰ ਧਾਰਨ ਵਾਲੇ ਗੰਧਰਬ ਆਦਿਕ ਹਨ। **ਵਾ:** ਜਿਹੜੇ ਦੈਵੀ ਸੰਪਦਾ ਵਾਲੇ ਦੇਵਤੇ, (ਦੇਵ) ਬ੍ਰਹਮਾ ਦੇ ਸੰਕਲਪ ਤੋਂ ਪੈਦਾ ਹੋਏ ਅਜਾਨ ਸੰਗਯਾ ਵਾਲੇ ਦੇਵਤੇ ਅਤੇ (ਮਨੁਖਾ) ਮਨੁੱਖਾ ਦੇਹ ਨੂੰ ਧਾਰਣ ਵਾਲੇ ਹਨ। **ਵਾ:** ਮਨੁੱਖਾਂ ਵਿਚੋਂ ਜੰਗ ਕਰਨ ਵਾਲੇ ਮਨੁੱਖ ਹਨ। ਇਹ (ਸਭਿ) ਸਾਰੇ ਇਸ (ਧ੍ਰੋਹਨਿ) ਛਲ ਕਰਣ ਵਾਲੀ ਮਾਇਆ ਨੇ (ਧ੍ਰੋਹੇ) ਛਲ ਲਏ, ਠੱਗ ਲਏ ਹਨ। **ਵਾ:** ਸਾਰੇ ਧੋਖੇ ਕਰਨ ਵਾਲੀ ਮਾਇਆ ਦੇ ਧੋਖੇ ਵਿਚ ਆ ਗਏ ਹਨ।

**ਨੋਟ :** ਏਥੇ ਜੰਗ ਵਿਚ ਸ਼ਹੀਦ ਹੋਣ ਵਾਲੇ ਸੂਰਮਿਆਂ ਬਾਰੇ ਨਹੀਂ ਕਿਹਾ ਗਿਆ ਬਲਕਿ ਉਹਨਾਂ ਬਾਰੇ ਕਿਹਾ ਗਿਆ ਹੈ, ਜੋ ਜੰਗ ਵਿਚ ਹੰਕਾਰ ਕਰਦੇ ਹਨ ਕਿ ਸਾਡੇ ਵਰਗਾ ਹੋਰ ਕੋਈ ਵੀ ਬਹਾਦਰ ਨਹੀਂ ਹੈ।

## ਇਕਿ ਫਿਰਹਿ ਉਦਾਸੀ; ਤਿਨ ਕਾਮਿ ਵਿਆਪੈ ॥

ਇੱਕ ਉਦਾਸੀ ਹੋ ਕੇ (ਫਿਰਹਿ) ਫਿਰਦੇ ਹਨ। ਪਰ (ਤਿਨ) ਉਹਨਾਂ ਨੂੰ ਵੀ ਮਾਇਆ ਦੀ (ਕਾਮਿ) ਕਾਮਨਾ ਹੀ (ਵਿਆਪੈ) ਚਿੰਬੜੀ ਰਹਿੰਦੀ ਹੈ। ਭਾਵ ਉਨ੍ਹਾਂ ਨੂੰ ਵੀ ਮਾਇਆ ਕਾਮਨਾ ਭਾਵ ਇੱਛਾ ਰੂਪ ਹੋ ਕੇ ਵਿਆਪ ਰਹੀ ਹੈ।

**ਅਥਵਾ :** ਇੱਕ ਆਪਣੇ ਆਪ ਨੂੰ ਉਦਾਸੀ ਅਖਵਾਉਂਦੇ ਫਿਰਦੇ ਹਨ, ਪਰ (ਤਿਨ) ਉਹਨਾਂ ਨੂੰ ਵੀ (ਕਾਮਿ) ਕਾਮ ਭਾਵਨਾ (ਵਿਆਪੈ) ਚਿੰਬੜੀ ਰਹਿੰਦੀ ਹੈ। ਇਸਤਰੀਆਂ ਨਾਲ ਹੀ ਮੋਹ ਕਰਦੇ ਰਹਿੰਦੇ ਹਨ।

## ਇਕਿ ਸੰਚਹਿ ਗਿਰਹੀ; ਤਿਨ ਹੋਇ ਨ ਆਪੈ ॥

ਇੱਕ (ਗਿਰਹੀ) ਗ੍ਰਿਹਸਤੀ ਹੋ ਕੇ ਮਾਇਆ ਨੂੰ (ਸੰਚਹਿ) ਇਕੱਠੀ ਕਰਦੇ ਹਨ। ਪਰ ਇਹ ਮਾਇਆ (ਤਿਨ) ਉਹਨਾਂ ਦੀ ਵੀ (ਆਪੈ) ਆਪਣੀ ਨਹੀਂ (ਹੋਇ) ਹੁੰਦੀ। ਭਾਵ ਇੱਕਠੀ ਕੀਤੀ ਹੋਈ ਸਾਰੀ ਮਾਇਆ ਮਾਮਲਿਆਂ ਵਿਚ ਹੀ ਉੱਡ ਜਾਂਦੀ ਹੈ।

## ਇਕਿ ਸਤੀ ਕਹਾਵਹਿ; ਤਿਨ ਬਹੁਤੁ ਕਲਪਾਵੈ ॥

ਇੱਕ ਆਪਣੇ ਆਪ ਨੂੰ (ਸਤੀ) ਤਿਆਗੀ ਸਾਧੂ (ਕਹਾਵਹਿ) ਕਹਾਉਂਦੇ ਹਨ, (ਤਿਨ) ਉਹਨਾਂ ਨੂੰ ਵੀ ਇਹ ਮਾਇਆ ਬਹੁਤ (ਕਲਪਾਵੈ) ਕਲਪਾਉਂਦੀ ਹੈ। **ਵਾ:** ਉਹਨਾਂ ਨੂੰ ਵੀ ਬੜੀ ਕਲਪਨਾ ਫੁਰਦੀ ਰਹਿੰਦੀ ਹੈ ਕਿ ਸਾਡੇ ਚੇਲੇ ਕੋਈ ਮਾਇਆ ਲੈ ਕੇ ਆਉਣ ਅਤੇ ਅਸੀਂ ਧਰਮ ਦੇ ਕਾਰਜਾਂ ਦੇ ਬਹਾਨੇ ਮਾਇਆ ਇਕੱਠੀ ਕਰ ਲਈਏ।

## ਸਾਖੀ—ਠੱਗ ਸਾਧ ਦੀ

ਇੱਕ ਠੱਗ ਸਾਧ ਆਪਣੇ ਚੇਲੇ ਨੂੰ ਕਹਿਣ ਲੱਗਾ ਕਿ ਜੇ ਤੂੰ ਮੈਨੂੰ ਸੋਨੇ ਦੀਆਂ ਟੂੰਬਾਂ ਲਿਆ ਕੇ ਦੇਵੇਂ, ਤਾਂ ਮੈਂ ਤੈਨੂੰ ਹੋਰ ਸੋਨਾ ਬਣਾ ਕੇ ਦਿਖਾਵਾਂਗਾ। ਉਹ ਚੇਲਾ ਲਾਲਚ ਵੱਸ ਹੋ ਕੇ ਅਠਾਰਾਂ ਸੌ ਰੁਪਏ ਦੀਆਂ ਟੂੰਬਾਂ ਲੈ ਕੇ ਸਾਧ ਕੋਲ ਚਲਾ ਗਿਆ। ਉਹ ਸਾਧ ਟੂੰਬਾਂ ਲੈ ਕੇ ਰੇਲ ਗੱਡੀ ਚੜ੍ਹ ਕੇ ਰਫੂ ਚੱਕਰ ਹੋ ਗਿਆ। ਉਹ ਲਾਲਚੀ ਮੁੜ ਕੇ, ਮੁਕੱਦਮਾ ਕਰਕੇ, ਸਿਪਾਹੀਆਂ ਨੂੰ ਨਾਲ ਲੈ ਕੇ ਸਾਧ ਨੂੰ ਲੱਭਦਾ ਫਿਰੇ। ਪਰ ਉਸਨੂੰ ਨਾ ਉਹ ਸਾਧ ਲੱਭਾ ਅਤੇ ਨਾ ਹੀ ਟੂੰਬਾਂ ਵਾਪਸ ਮਿਲੀਆਂ।

ਇਸੇ ਤਰ੍ਹਾਂ ਵਿਸ਼ਵਾਮਿਤ੍ਰ ਵਰਗੇ ਸਾਧੂ ਨੂੰ ਵੀ ਮਾਇਆ ਨੇ ਐਸਾ ਕਲਪਾਇਆ ਕਿ ਉਸਨੇ ਸੂਰ ਬਣ ਕੇ ਜਾ ਕੇ ਰਾਜੇ ਹਰੀਚੰਦ ਦਾ ਬਾਗ਼ ਪੁੱਟ ਛੱਡਿਆ ਸੀ।

## *ਸਾਖੀ—ਰਾਜੇ ਹਰੀਚੰਦ ਜੀ

## ਹਮ ਹਰਿ ਰਾਖੇ; ਲਗਿ ਸਤਿਗੁਰ ਪਾਵੈ ॥੨॥

ਹੇ ਭਾਈ ! ਸਾਨੂੰ ਤਾਂ (ਹਰਿ) ਹਰੀ ਅਕਾਲ ਪੁਰਖ ਨੇ (ਰਾਖੇ) ਰੱਖ ਲਿਆ ਹੈ।

**ਪ੍ਰਸ਼ਨ :** ਕਿਵੇਂ ਰੱਖ ਲਿਆ ਹੈ?

**ਉੱਤਰ :** (ਲਗਿ ਸਤਿਗੁਰ ਪਾਵੈ) ਅਸੀਂ ਤਾਂ ਸਤਿਗੁਰੂ ਸਾਹਿਬ ਜੀ ਦੇ (ਪਾਵੈ) ਚਰਨੀ (ਲਗਿ) ਲੱਗਣੇ ਕਰਕੇ ਰੱਖ ਲਏ ਗਏ ਹਾਂ। ਭਾਵ ਸਤਿਗੁਰੂ ਨੇ ਕਿਰਪਾ ਕਰਕੇ ਸਾਨੂੰ ਇਸ ਮਾਇਆ ਤੋਂ ਬਚਾ ਕੇ ਰੱਖ ਲਿਆ ਹੈ।

## ਤਪੁ ਕਰਤੇ; ਤਪਸੀ ਭੂਲਾਏ ॥

ਜਿਹੜੇ (ਤਪਸੀ) ਤਪੱਸਵੀ ਲੋਕ ਤਪ (ਕਰਤੇ) ਕਰਦੇ ਸਨ। ਉਹਨਾਂ ਨੂੰ ਵੀ ਇਸ ਮਾਇਆ ਨੇ ਤਪ ਕਰਦਿਆਂ ਨੂੰ ਵੀ (ਭੂਲਾਏ) ਭੁਲਾ ਦਿੱਤਾ ਹੈ।

## ਸਾਖੀ—ਸੌਰਭ ਰਿਖੀ ਦੀ

ਸੌਰਭ ਰਿਖੀ ਜੰਗਲ ਵਿਚ ਬੈਠਾ ਤਪ ਕਰ ਰਿਹਾ ਸੀ। ਇਕ ਰਾਜਾ ਆਪਣੇ ਪਰਿਵਾਰ ਸਮੇਤ ਉੱਥੇ ਆ ਕੇ ਉਤਰਿਆ। ਰਾਜੇ ਦੀਆਂ ਲੜਕੀਆਂ ਉੱਥੇ ਸੈਰ ਕਰ ਰਹੀਆਂ ਸਨ। ਸੌਰਭ ਰਿਖੀ ਨੂੰ ਤਪ ਕਰਦਿਆਂ ਬਹੁਤਾ ਸਮਾਂ ਹੋ ਜਾਣ ਕਰਕੇ ਇਸਦੇ ਸਰੀਰ ਉੱਤੇ ਬਹੁਤ ਮਿੱਟੀ ਅਤੇ ਵਰਮੀ ਚੜ੍ਹ ਗਈ ਸੀ, ਜਿਸ ਵਿਚੋਂ ਇਸਦੀਆਂ ਅੱਖਾਂ ਚਮਕ ਰਹੀਆਂ ਸਨ। ਉਹਨਾਂ ਲੜਕੀਆਂ ਨੇ ਇਸਦੀਆਂ ਅੱਖਾਂ ਵਿਚ ਸੂਲਾਂ ਚੁਭੋ ਦਿੱਤੀਆਂ। ਪਰ ਜਦੋਂ ਇਸਦੀਆਂ ਅੱਖਾਂ ਵਿਚੋਂ ਖੂਨ ਨਿਕਲ ਆਇਆ ਤਾਂ ਉਹ ਲੜਕੀਆਂ ਡਰ ਕੇ ਭੱਜ ਗਈਆਂ। ਜਦੋਂ ਰਾਜੇ ਨੂੰ ਲੜਕੀਆਂ ਦੀ ਗਲਤੀ ਦਾ ਪਤਾ ਲੱਗਾ ਤਾਂ ਉਹ ਬਖਸ਼ਾਉਣ ਵਾਸਤੇ ਰਿਖੀ ਕੋਲ ਆਇਆ। ਸੌਰਭ ਰਿਖੀ ਕਹਿਣ ਲੱਗਾ, ਰਾਜਨ ! ਜੇ ਤੂੰ ਖਿਮਾਂ ਚਾਹੁੰਦਾ ਹੈਂ ਤਾਂ ਆਪਣੀ ਲੜਕੀ ਦਾ ਵਿਆਹ ਮੇਰੇ ਨਾਲ ਕਰਵਾ ਦੇ। ਰਾਜੇ ਨੇ ਆਖਿਆ, ਰਿਖੀ ਜੀ ! ਤੁਹਾਡਾ ਸਰੀਰ ਬਹੁਤ ਬਿਰਧ ਹੈ। ਇਸ ਕਰਕੇ ਜਿਹੜੀ ਮੇਰੀ ਲੜਕੀ ਖੁਸ਼ੀ ਨਾਲ ਤੈਨੂੰ ਵਰ ਲਵੇ। ਉਸਦਾ ਵਿਆਹ ਮੈਂ ਤੇਰੇ ਨਾਲ ਕਰਵਾ ਦੇਵਾਂਗਾ। ਇਹ ਸੁਣ ਕੇ ਸੌਰਭ ਰਿਖੀ ਨੇ ਤਪ ਦੇ ਬਲ ਨਾਲ ਆਪਣਾ ਐਸਾ ਸੋਹਣਾ ਸਰੀਰ ਬਣਾਇਆ ਕਿ ਰਾਜੇ ਦੀਆਂ ਸੌ ਲੜਕੀਆਂ ਰਿਖੀ 'ਤੇ ਮੋਹਿਤ ਹੋ ਗਈਆਂ ਤਾਂ ਸੌਰਭ ਰਿਖੀ ਨੇ, ਉਹਨਾਂ ਸਾਰੀਆਂ ਨੂੰ ਹੀ ਵਰ ਲਿਆ। ਇਸ ਪ੍ਰਕਾਰ ਮਾਇਆ ਨੇ ਤਪ ਕਰਦੇ ਤਪੱਸਵੀਆਂ ਨੂੰ ਵੀ ਭੁਲਾ ਲਿਆ ਹੈ।

## ਪੰਡਿਤ ਮੋਹੇ; ਲੋਭਿ ਸਬਾਏ ॥

(ਸਬਾਏ) ਸਾਰੇ (ਪੰਡਿਤ) ਵਿਦਵਾਨ ਲੋਕ ਵੀ ਇਸ ਮਾਇਆ ਦੇ ਲੋਭ ਨੇ ਹੀ (ਮੋਹੇ) ਮੋਹ ਲਏ ਹਨ।

**ਅਥਵਾ :** ਪੰਡਿਤ ਲੋਕ ਲੋਭ ਵਿਚ ਲੱਗ ਕਰਕੇ (ਸਬਾਏ) ਬਹੁਤੇ ਹੀ **ਵਾ:** ਸਾਰੇ ਹੀ ਮੋਹੇ ਗਏ ਹਨ।

## **ਸਾਖੀ—ਲੋਭੀ ਪੰਡਿਤ ਦੀ

## ਤ੍ਰੈ ਗੁਣ ਮੋਹੇ; ਮੋਹਿਆ ਆਕਾਸੁ ॥

ਇਸ ਮਾਇਆ ਨੇ (ਤ੍ਰੈ) ਤਿੰਨਾਂ ਗੁਣਾਂ ਵਾਲੇ ਸਾਰੇ ਜੀਵ **ਵਾ:** (ਤ੍ਰੈ ਗੁਣ) ਤਿੰਨ ਗੁਣਾਂ ਵਾਲੇ ਦੇਵਤੇ, ਰਜੋਗੁਣੀ ਬ੍ਰਹਮਾ, ਸਤੋਗੁਣੀ ਵਿਸ਼ਨੂੰ ਅਤੇ ਤਮੋਗੁਣੀ ਸ਼ਿਵਜੀ ਵੀ ਮੋਹ ਲਏ ਹਨ।

---

* 'ਸਾਖੀ ਰਾਜੇ ਹਰੀਚੰਦ ਜੀ ਦੀ' 'ਸ਼੍ਰੋਮਣੀ ਦਮਦਮੀ ਸਟੀਕ' ਪੋਥੀ ਤੀਸਰੀ ਦੇ ਪੰਨਾ ਨੰ: ੭੬੮ 'ਤੇ ਵੇਖੋ।

** 'ਸਾਖੀ ਲੋਭੀ ਪੰਡਿਤ ਦੀ' 'ਸ਼੍ਰੋਮਣੀ ਦਮਦਮੀ ਸਟੀਕ' ਪੋਥੀ ਦੂਸਰੀ ਦੇ ਪੰਨਾ ਨੰ: ੯੮੬ 'ਤੇ ਵੇਖੋ।

(ਮੋਹਿਆ ਆਕਾਸੁ) ਆਕਾਸ਼ ਵਿਚ ਬ੍ਰਹਮਪੁਰੀ ਵਿਚ ਰਹਿਣ ਵਾਲਾ ਬ੍ਰਹਮਾ ਵੀ ਇਸ ਨੇ ਮੋਹ ਲਿਆ ਹੈ। ਬ੍ਰਹਮਾ ਨੇ ਤਾਂ ਸਰਸਵਤੀ ਦਾ ਰੂਪ ਦੇਖ ਕੇ ਚਾਰ ਮੂੰਹ ਲਗਾ ਲਏ ਸਨ। ਸ਼ਿਵ ਜੀ ਦੀ ਮੋਹਨੀ ਅਵਤਾਰ ਵੇਲੇ ਦੁਰਦਸ਼ਾ ਹੋਈ ਸੀ ਅਤੇ ਵਿਸ਼ਨੂੰ ਜਦੋਂ ਜਲੰਧਰ ਦੈਂਤ ਦਾ ਰੂਪ ਧਾਰ ਕੇ, ਉਸਦੀ ਪਤਨੀ ਬਿੰਦਾ ਰਾਖਸ਼ਣੀ ਦਾ ਸਤ ਤੋੜਣ ਗਿਆ ਤਾਂ ਉਸਨੇ ਸਰਾਪ ਦੇ ਦਿੱਤਾ ਕਿ ਜਾ ਪੱਥਰ ਬਣ ਜਾ। ਉਸ ਵੇਲੇ ਤੋਂ ਵਿਸ਼ਨੂੰ ਦੀ, ਪੱਥਰ ਦੇ ਠਾਕੁਰ ਬਣੇ ਹੋਏ ਦੀ ਪੂਜਾ ਹੁੰਦੀ ਹੈ। ਇਸ ਪ੍ਰਕਾਰ ਤਿੰਨਾਂ ਗੁਣਾਂ ਵਾਲੇ ਦੇਵਤੇ ਵੀ ਇਸ ਮਾਇਆ ਵਿਚ ਮੋਹੇ ਗਏ ਹਨ। **ਵਾ:** (ਮੋਹਿਆ ਆਕਾਸੁ) ਆਕਾਸ਼ ਵਿਚ ਰਹਿਣ ਵਾਲੇ ਸੂਰਜ ਅਤੇ ਚੰਦ੍ਰਮਾ ਵੀ ਮੋਹ ਲਏ ਹਨ। **ਵਾ:** ਆਕਾਸ਼ ਉਪਲਖਿਤ ਸੁਰਗ ਵਿਚ ਰਹਿਣ ਵਾਲੇ ਇੰਦ੍ਰ ਆਦਿਕਾਂ ਨੂੰ ਵੀ ਮਾਇਆ ਨੇ ਮੋਹ ਲਿਆ ਹੈ। **ਵਾ:** ਆਕਾਸ਼ ਉਪਲਖਿਤ ਬੈਕੁੰਠ ਵਿਚ ਵੱਸਣ ਵਾਲੇ ਜੈ ਬਿਜੈ ਨੂੰ, ਇਸ ਮਾਇਆ ਨੇ ਹੰਕਾਰ ਰੂਪ ਹੋ ਕੇ ਮੋਹ ਲਿਆ। ਜਿਵੇਂ ਜਦੋਂ ਸਨਕ ਸਨੰਦਨਾਦਿਕ ਭਗਵਾਨ ਦੇ ਦਰਸ਼ਨ ਕਰਨ ਆਏ, ਤਾਂ ਜੈ ਬਿਜੈ ਨੇ ਉਹਨਾਂ ਨੂੰ ਰੋਕ ਦਿੱਤਾ। ਉਸ ਵੇਲੇ ਸਨਕਾਦਿਕਾਂ ਨੇ ਸਰਾਪ ਦਿੱਤਾ ਕਿ ਤੁਸੀਂ ਭਗਵਾਨ ਦੇ ਦਰਵਾਜੇ ਤੇ ਰਹਿਣ ਦੇ ਲਾਇਕ ਨਹੀਂ ਹੋ। ਜਾਉ, ਧਰਤੀ ਤੇ ਜਾ ਕੇ ਦੈਂਤ ਬਣੋ। ਇਸ ਸਰਾਪ ਕਰਕੇ ਜੈ ਬਿਜੈ ਨੇ ਦੈਂਤਾਂ ਦਾ ਰੂਪ ਧਾਰਿਆ।

ਇਸੇ ਪ੍ਰਕਾਰ ਸਵਰਗ ਵਿਚ ਜਾ ਕੇ ਵੱਸਣ ਵਾਲੇ ਰਾਜੇ ਨੌਖ ਨੂੰ ਵੀ ਇਸ ਮਾਇਆ ਨੇ ਮੋਹ ਲਿਆ। ਉਸਨੇ ਪਹਿਲਾਂ ਕਾਮ ਵੱਸ ਹੋ ਕੇ ਸਤੀ ਦਾ ਸਤ ਤੋੜਣ ਲਈ ਜੁਗਤੀ ਸੋਚੀ ਅਤੇ ਫਿਰ ਹੰਕਾਰ ਵੱਸ ਹੋ ਕੇ ਰਿਸ਼ੀਆਂ ਤੋਂ ਪਾਲਕੀ ਉਠਵਾ ਕੇ ਸਤੀ ਵੱਲ ਚੱਲ ਪਿਆ। ਜਦ ਰਿਸ਼ੀ ਬਜ਼ੁਰਗ ਹੋਣ ਕਰਕੇ ਹੌਲੀ ਚਲਦੇ ਸਨ, ਤਾਂ ਕ੍ਰੋਧ ਵੱਸ ਹੋ ਕੇ ਰਿਸ਼ੀ ਨੂੰ ਲੱਤ ਮਾਰ ਕੇ 'ਸਰਪ ਸਰਪ' ਆਖਿਆ ਕਿ 'ਛੇਤੀ ਚਲੋ, ਛੇਤੀ ਚਲੋ'। ਅੱਗੋਂ ਰਿਸ਼ੀ ਨੇ ਕਿਹਾ, ਤੂੰ ਸਰਪ ਹੋਵੇਂ। ਇਸ ਤਰ੍ਹਾਂ ਰਿਸ਼ੀ ਦੇ ਸਰਾਪ ਨਾਲ ਨੌਖ ਰਾਜਾ ਸੱਪ ਬਣ ਕੇ ਸਵਰਗ ਤੋਂ ਹੇਠਾਂ ਡਿੱਗਿਆ ਸੀ। ਇਸ ਪ੍ਰਕਾਰ ਮਾਇਆ ਨੇ ਰਾਜੇ ਨੌਖ ਨੂੰ ਕਾਮ, ਕ੍ਰੋਧ ਅਤੇ ਹੰਕਾਰ ਰੂਪ ਹੋ ਕੇ ਮੋਹ ਲਿਆ। **ਵਾ:** ਵਿਸ਼ਿਸਟ ਮੁਨੀ ਵੀ ਅਕਾਸ਼ਚਾਰੀ ਸੀ, ਜੋ ਅਕਾਸ਼ ਵਿਚ ਬਿਬੇਕ ਦੀ ਕੁਟੀਆ ਬਣਾ ਕੇ ਰਹਿੰਦਾ ਸੀ। ਪਰ ਜਦੋਂ ਵਿਸ਼ਵਾਮਿਤ੍ਰ ਨੇ ਉਸਦੇ ਸੌ ਪੁੱਤਰ ਮਾਰ ਦਿੱਤੇ, ਤਾਂ ਫਾਹੀ ਪਾ ਕੇ ਬਿਆਸ ਦਰਿਆ ਵਿੱਚ ਮਰਣ ਲਈ ਚਲਾ ਗਿਆ ਸੀ। ਇਸ ਤਰ੍ਹਾਂ ਵਿਸ਼ਿਸਟ ਵਰਗੇ ਅਕਾਸ਼ਚਾਰੀ ਨੂੰ ਵੀ ਮਾਇਆ ਨੇ ਮੋਹ ਰੂਪ ਹੋ ਕੇ ਮੋਹ ਲਿਆ। **ਵਾ:** ('ਮੋਹਿਆ' ਦੇ ਐੜੇ ਨੂੰ ਪਿੱਛੇ ਤੋਂ ਅੱਗੇ ਕਰਕੇ ਅਰਥ ਸਮਝਣਾ) (ਆ+ਮੋਹਿ) ਮੋਹ ਤੋਂ (ਆ) ਰਹਿਤ ਤਾਂ (ਆਕਾਸੁ) ਚਿਦਾਕਾਸ਼ ਰੂਪ ਪ੍ਰਮੇਸਰ ਹੀ ਹੈ। ਬਾਕੀ ਸਭ ਨੂੰ ਤਾਂ ਇਸ ਮਾਇਆ ਨੇ ਹੀ ਮੋਹਿਆ ਹੋਇਆ ਹੈ।

## ਹਮ ਸਤਿਗੁਰ ਰਾਖੇ; ਦੇ ਕਰਿ ਹਾਥੁ ॥੩॥

(ਹਮ) ਸਾਡੇ ਤਾਈਂ ਸਤਿਗੁਰੂ ਜੀ ਨੇ (ਹਾਥੁ) ਕਿਰਪਾ ਰੂਪ ਹੱਥ ਦੇ (ਕਰਿ) ਕਰਕੇ ਮਾਇਆ ਤੋਂ (ਰਾਖੇ) ਰੱਖਣਾ ਕੀਤਾ ਹੈ। ਭਾਵ ਰੱਖਿਆ ਕੀਤੀ ਹੈ।

## ਗਿਆਨੀ ਕੀ; ਹੋਇ ਵਰਤੀ ਦਾਸਿ ॥

ਜਿਹੜੇ ਭਾਈ ਬੁੱਢਾ ਸਾਹਿਬ ਜੀ ਵਰਗੇ, **ਵਾ:** ਭਗਤ ਕਬੀਰ ਸਾਹਿਬ ਵਰਗੇ ਬ੍ਰਹਮ ਗਿਆਨੀ ਮਹਾਤਮਾ ਹਨ। ਇਹ ਮਾਇਆ ਉਹਨਾਂ (ਕੀ) ਦੀ ਤਾਂ (ਦਾਸਿ) ਦਾਸੀ (ਹੋਇ) ਹੋ ਕੇ (ਵਰਤੀ) ਵਰਤਦੀ ਹੈ ਕਿਉਂਕਿ ਉਹਨਾਂ ਨੂੰ ਮੋਹਿਤ ਨਹੀਂ ਕਰ ਸਕਦੀ।

## ਕਰ ਜੋੜੇ; ਸੇਵਾ ਕਰੇ ਅਰਦਾਸਿ ॥

ਉਹਨਾਂ ਦੇ ਅੱਗੇ (ਕਰ) ਦੋਵੇਂ ਹੱਥ-ਜੋੜ ਕਰਕੇ ਸੇਵਾ (ਕਰੇ) ਕਰਨ ਵਾਸਤੇ ਅਰਦਾਸ ਕਰਦੀ ਹੈ।

**ਅਥਵਾ :** ਉਹਨਾਂ ਅੱਗੇ ਤਾਂ ਇਹ ਮਾਇਆ (ਕਰ) ਹੱਥ (ਜੋੜੇ) ਜੋੜਦੀ ਹੈ। ਉਹਨਾਂ ਦੀ ਸੇਵਾ (ਕਰੇ) ਕਰਦੀ ਹੈ ਅਤੇ ਉਹਨਾਂ ਅੱਗੇ ਇਸ ਤਰ੍ਹਾਂ ਅਰਦਾਸਾਂ ਕਰਦੀ ਹੈ ਕਿ ਮਹਾਰਾਜ! ਮੈਨੂੰ ਆਪਣੀ ਸੇਵਾ ਬਖਸ਼ੋ।

## ਜੋ ਤੂੰ ਕਹਹਿ; ਸੁ ਕਾਰ ਕਮਾਵਾ ॥

ਮਾਇਆ ਮਹਾਤਮਾ ਪੁਰਖਾਂ ਨੂੰ ਇਸ ਤਰ੍ਹਾਂ ਬੇਨਤੀ ਕਰਦੀ ਹੈ ਕਿ ਮਹਾਂਪੁਰਖੋ! (ਤੂੰ) ਤੁਸੀਂ ਜੋ ਵੀ ਮੈਨੂੰ (ਕਹਹਿ) ਕਹਣਾ ਕਰੋਗੇ, ਹੁਕਮ ਕਰੋਗੇ ਮੈ (ਸੁ) ਉਹੀ (ਕਾਰ) ਕੰਮ (ਕਮਾਵਾ) ਕਮਾਉਣਾ ਕਰਾਂਗੀ।

## ਸਾਖੀ—ਮਹਾਤਮਾ ਦੀ

ਇੱਕ ਮਹਾਤਮਾ ਸਨ। ਉਹਨਾਂ ਦੇ ਪਾਸ ਮਾਇਆ, ਇਸਤਰੀ ਦਾ ਰੂਪ ਧਾਰ ਕੇ ਆਈ ਅਤੇ ਬੇਨਤੀਆਂ ਕਰਣ ਲੱਗੀ ਕਿ ਮਹਾਂਪੁਰਖੋ! ਮੈਨੂੰ ਕੋਈ ਸੇਵਾ ਬਖਸ਼ੋ। ਉਹ ਸੰਤ ਕਹਿਣ ਲੱਗੇ, "ਸਾਡਾ ਤੇਰੇ ਨਾਲ ਕੋਈ ਕੰਮ ਨਹੀ।" ਪਰ ਮਾਇਆ ਵਾਰ-ਵਾਰ ਆਖੇ, ਮਹਾਰਾਜ! ਮੈਨੂੰ ਕੋਈ ਤਾਂ ਸੇਵਾ ਬਖਸ਼ੋ। ਤਾਂ ਉਹ ਮਹਾਂਪੁਰਖ ਕਹਿਣ ਲੱਗੇ, "ਚੰਗਾ! ਤੂੰ ਇਸ ਤਰ੍ਹਾਂ ਕਰ ਕਿ ਇਹ ਜਿਹੜੀ ਸਿਲਾ ਹੈ, ਜਿਸ ਉੱਤੇ ਬੈਠ ਕੇ ਅਸੀਂ ਧਿਆਨ ਲਗਾਉਂਦੇ ਹਾਂ, ਇਹ ਸਿਰ ਉੱਤੇ ਚੁੱਕ ਲੈ ਅਤੇ ਸਾਡੇ ਨਾਲ ਰਿਹਾ ਕਰ।" ਇਸ ਤਰ੍ਹਾਂ ਕਹਿ ਕੇ ਸਿਰ ਉੱਤੇ ਸਿਲਾ ਚੁਕਵਾ ਦਿੱਤੀ। ਮਾਇਆ ਬਾਰ੍ਹਾਂ ਸਾਲ ਸਿਰ ਉੱਤੇ ਸਿਲਾ ਚੁੱਕ ਕੇ ਮਹਾਤਮਾ ਦੇ ਨਾਲ ਫਿਰਦੀ ਰਹੀ। ਉਸਦੇ ਸਿਰ ਦੇ ਕੇਸ ਉੱਡ ਗਏ। ਬਹੁਤ ਤੰਗ ਹੋ ਗਈ। ਫਿਰ ਕਿਸੇ ਸ਼ਾਹੂਕਾਰ ਨੂੰ ਕਹਿਣ ਲੱਗੀ ਕਿ ਮੈਂ ਬਹੁਤ ਔਖੀ ਹਾਂ। ਮੈਨੂੰ ਇਸ ਸਾਧੂ ਤੋਂ ਛੁਡਵਾ ਦੇ। ਤਾਂ ਉਸ ਸ਼ਾਹੂਕਾਰ ਨੇ ਜਾ ਕੇ ਬੇਨਤੀ ਕੀਤੀ, "ਮਹਾਂਪੁਰਖੋ! ਇਹ ਦੇਵੀ ਆਪਦੇ ਨਾਲ ਸਿਲਾ ਚੁੱਕ ਕੇ ਫਿਰਦੀ ਹੈ, ਇਹ ਬਹੁਤ ਔਖੀ ਰਹਿੰਦੀ ਹੈ। ਆਪ ਕਿਰਪਾ ਕਰਕੇ ਇਸ ਨੂੰ ਸੇਵਾ ਮੁਕਤ ਕਰੋ।" ਸ਼ਾਹੂਕਾਰ ਦੀ ਗੱਲ ਸੁਣਕੇ ਮਹਾਂਪੁਰਖਾਂ ਨੇ ਆਖਿਆ, "ਭਾਈ! ਅਸੀਂ ਇਸ ਨੂੰ ਕੁਝ ਨਹੀਂ ਕਿਹਾ। ਸਾਨੂੰ ਸਿਲਾ ਦੀ ਕੀ ਲੋੜ ਹੈ? ਇਹ ਆਪ ਹੀ ਸਿਲਾ ਚੁੱਕ ਕੇ ਫਿਰਦੀ ਹੈ। ਸਾਡੇ ਵੱਲੋਂ ਮੁਕਤ ਹੈ, ਭਾਵੇਂ ਹੁਣੇ ਸਿਲਾ ਸੁੱਟ ਦੇਵੇ।" ਮਹਾਤਮਾ ਦੇ ਬਚਨ ਸੁਣ ਕੇ ਮਾਇਆ ਸਿਲਾ ਸੁੱਟ ਕੇ ਚਲੀ ਗਈ।

## ਜਨ ਨਾਨਕ; ਗੁਰਮੁਖ ਨੇੜਿ ਨ ਆਵਾ ॥੪॥੧॥

ਸਤਿਗੁਰੂ ਜੀ ਕਹਿੰਦੇ ਹਨ, ਹੇ ਭਾਈ! ਇਹ ਮਾਇਆ ਉਹਨਾਂ ਗੁਰਮੁਖਾਂ ਦੇ (ਨੇੜਿ) ਨੇੜੇ ਨਹੀਂ (ਆਵਾ) ਆਉਂਦੀ। **ਵਾ:** ਗੁਰਮੁਖ ਮਾਇਆ ਨੂੰ ਨੇੜੇ ਨਹੀਂ ਆਉਣ ਦਿੰਦੇ। ਜਿਸ ਤਰ੍ਹਾਂ ਭਗਤ ਕਬੀਰ ਸਾਹਿਬ ਜੀ ਭਾਵੇਂ ਗ਼ਰੀਬੀ ਵਿੱਚ ਦਿਨ ਕੱਟਦੇ ਰਹੇ। ਪਰ ਉਹਨਾਂ ਨੇ ਮਾਇਆ ਆਪਣੇ ਨੇੜੇ ਨਹੀਂ ਆਉਣ ਦਿੱਤੀ।

**ਅਥਵਾ :** ਮਾਇਆ ਬੇਨਤੀ ਕਰਦੀ ਹੈ ਕਿ ਮਹਰਾਜ! ਮੈਂ ਆਪ ਜੀ ਦੇ ਗੁਰਮੁਖਾਂ ਪਿਆਰਿਆਂ ਦੇ ਨੇੜੇ ਵੀ ਨਹੀਂ ਆਵਾਂਗੀ ਪਰ ਮੈਨੂੰ ਅੰਗੀਕਾਰ ਕਰਕੇ ਆਪਣੀ ਸੇਵਾ ਵਿਚ ਲਾ ਲਵੋ।

## ਆਸਾ ਮਹਲਾ ੫ ॥

**ਉਥਾਨਕਾ :**

ਕਿਸੇ ਬੀਬੀ (ਇਸਤਰੀ) ਦੀ ਸੱਸ ਬਹੁਤ ਲੜਾਕੀ ਸੀ। ਉਸਨੇ ਆਪਣੇ ਪਤੀ ਨੂੰ, ਸੱਸ ਤੋਂ ਵੱਖਰੀ ਰਿਹਾਇਸ਼ ਕਰਨ ਲਈ ਬੇਨਤੀ ਕੀਤੀ। ਉਸਦੇ ਪਤੀ ਨੇ ਬੇਨਤੀ ਮੰਨ ਕੇ ਉਸ ਨੂੰ ਸੱਸ ਤੋਂ ਵੱਖਰੀ ਕਰ ਦਿੱਤਾ। ਤਾਂ ਉਹ ਬੀਬੀ ਆਪਣੀ ਸਖੀ ਸਹੇਲੀ ਨੂੰ ਸਹੁਰੇ ਘਰ ਵਿਚ ਪ੍ਰਾਪਤ ਹੋਏ ਸੁਖ ਬਾਰੇ ਦੱਸਦੀ ਹੈ। ਇਸ ਰੂਪਕ ਅਲੰਕਾਰ ਦੁਆਰਾ ਸਤਿਗੁਰੂ ਜੀ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਕੇ, ਉਪਦੇਸ਼ ਦੀ ਬਖਸ਼ਿਸ਼ ਕਰਦੇ ਹਨ :

## ਅਰਥ ਨੰ : ੧

## ਸਸੂ ਤੇ; ਪਿਰਿ ਕੀਨੀ ਵਾਖਿ ॥

ਹੇ ਸਖੀ ! ਮੇਰੇ (ਪਿਰਿ) ਪਤੀ ਨੇ ਮੈਨੂੰ (ਸਸੂ) ਸੱਸ (ਤੇ) ਤੋਂ (ਵਾਖਿ) ਵੱਖ (ਕੀਨੀ) ਕਰ ਦਿੱਤਾ ਹੈ।

## ਦੇਰ ਜਿਠਾਣੀ ਮੁਈ; ਦੂਖਿ ਸੰਤਾਪਿ ॥

ਜਿਹੜੀ (ਦੇਰ) ਦਿਓਰ ਦੇ ਘਰਵਾਲੀ ਦਿਰਾਣੀ ਅਤੇ ਜੇਠ ਦੇ ਘਰ ਵਾਲੀ ਜਿਠਾਣੀ ਸੀ। ਇਹ ਦੋਵੇਂ (ਸੰਤਾਪਿ) ਦੁੱਖ ਦਾਇਕ, ਸਤਾਉਣ ਵਾਲੀਆਂ ਹੋ ਕੇ ਮੈਨੂੰ (ਦੂਖਿ) ਦੁੱਖ ਦਿੰਦੀਆਂ ਸਨ। ਇਹ ਵੀ ਮੇਲੇ ਵੱਲੋਂ (ਮੁਈ) ਮਰ ਗਈਆਂ ਭਾਵ ਦੂਰ ਹੋ ਗਈਆਂ ਹਨ।

## ਘਰ ਕੇ ਜਿਠੇਰੇ ਕੀ; ਚੂਕੀ ਕਾਣਿ ॥

ਸਾਡੇ ਘਰ ਦੇ (ਜਿਠੇਰੇ) ਜੇਠ (ਕੀ) ਦੀ ਵੀ (ਕਾਣਿ) ਕਾਣ-ਕਨੌਡ (ਚੂਕੀ) ਚੁੱਕੀ ਗਈ ਹੈ।

## ਪਿਰਿ ਰਖਿਆ ਕੀਨੀ; ਸੁਘੜ ਸੁਜਾਣਿ ॥੧॥

ਜਿਹੜਾ ਮੇਰਾ ਪਿਆਰਾ (ਪਿਰਿ) ਪਤੀ (ਸੁਘੜ) ਵਿਹਾਰਾਂ ਵਿਚ ਵੀ ਅਤੇ (ਸੁਜਾਣਿ) ਪਰਮਾਰਥ ਵਿਚ ਵੀ ਚਤੁਰ ਸੀ। ਉਸਨੇ ਮੈਨੂੰ ਆਪਣੀ ਆਗਿਆਕਾਰ ਸੁਪਤਨੀ ਜਾਣ ਕੇ ਮੇਰੀ ਰੱਖਿਆ (ਕੀਨੀ) ਕੀਤੀ ਹੈ।

## ਅਰਥ ਨੰ : ੨

### ਸਸੂ ਤੇ; ਪਿਰਿ ਕੀਨੀ ਵਾਖਿ ॥

ਸਾਡੇ ਸਾਖੀ ਚੇਤਨ (ਪਿਰਿ) ਪਤੀ ਅਕਾਲ ਪੁਰਖ ਵਾਹਿਗੁਰੂ ਨੇ ਸਾਨੂੰ ਸੰਸੇਆਤਮਿਕ ਬਿਰਤੀ ਰੂਪ (ਸਸੂ) ਸੱਸ (ਤੇ) ਤੋਂ (ਵਾਖਿ) ਵੱਖ (ਕੀਨੀ) ਕਰ ਦਿੱਤਾ ਹੈ।

**ਅਥਵਾ :** ਮਲਨ ਜੀਵ ਦੀ ਅਵਿਦਿਆ ਰੂਪ ਸੱਸ ਹੈ, ਅਗਿਆਨ ਰੂਪ ਸਹੁਰਾ ਹੈ **ਵਾ:** ਸੰਸੇਆਤਮਿਕ ਬਿਰਤੀ ਸੱਸ ਹੈ ਤੇ ਜੋ ਸੰਸਾ ਹੋ ਕੇ ਅਗਿਆਨ ਹੋਣਾ ਹੈ ਇਹ ਸਹੁਰਾ ਹੈ, ਜਿਸ ਕਰਕੇ ਜੀਵ ਇਕ ਵਿਚ ਅਨੇਕ ਭਾਵਨਾ ਕਰਕੇ ਮਲਨ ਦੇਹ ਨੂੰ ਆਪਣਾ ਆਪ ਮੰਨੀ ਬੈਠਾ ਹੈ। ਪਰ ਹੁਣ ਪਤੀ ਪ੍ਰਮੇਸਰ ਨੇ ਇਹਨਾਂ ਦੋਵਾਂ ਤੋਂ ਵੱਖ (ਕੀਨੀ) ਕਰ ਦਿੱਤਾ ਹੈ।

ਭੇਦਵਾਦੀਆਂ ਦੀ ਸੰਗਤ ਕਰਕੇ ਸਾਡੀ ਬਿਰਤੀ ਸੰਸੇਆਤਮਿਕ ਬਣੀ ਹੋਈ ਸੀ। ਕਿਉਂਕਿ ਚਾਰਵਾਕੀਏ ਤਾਂ ਦੇਹ ਨੂੰ ਹੀ ਆਤਮਾ ਮੰਨਦੇ ਹਨ। ਨਿਆਂਇਕ 'ਮਨ' ਨੂੰ, ਬੋਧੀ 'ਬੁੱਧੀ' ਨੂੰ ਅਤੇ ਜੋਗੀ 'ਪ੍ਰਾਣਾਂ' ਨੂੰ ਹੀ ਆਤਮਾ ਮੰਨ ਕੇ ਬੈਠੇ ਹਨ। ਸਤਿਗੁਰੂ ਜੀ ਨੇ ਸਾਨੂੰ ਇਸ ਪ੍ਰਕਾਰ ਦੇ ਭੇਦਵਾਦੀਆਂ ਤੋਂ ਬਚਾ ਕੇ, ਸਾਡੀ ਸੰਸੇਆਤਮਿਕ ਬਿਰਤੀ ਨਵਿਰਤ ਕਰ ਦਿੱਤੀ ਹੈ।

**ਅਥਵਾ :** (ਸ+ਸੂਤੇ) (ਸ) ਉਹ ਜਿਹੜੇ ਜੀਵ ਦਿਨੇ ਰਾਤ ਪਰਮਾਦ ਦੀ ਨੀਂਦ ਵਿਚ ਪੈ ਕੇ (ਸੂਤੇ) ਸੁੱਤੇ ਰਹਿੰਦੇ ਸਨ। ਸਾਡੇ (ਪਿਰਿ) ਪਤੀ ਪ੍ਰਮੇਸਰ ਵਾਹਿਗੁਰੂ ਨੇ ਸਾਨੂੰ ਉਹਨਾਂ ਪਰਮਾਦੀਆਂ ਦੀ ਸੰਗਤ ਤੋਂ (ਵਾਖਿ) ਵੱਖ (ਕੀਨੀ) ਕਰ ਦਿੱਤਾ ਹੈ। ਇਸ ਕਰਕੇ ਸਾਡੇ ਹਿਰਦੇ ਵਿਚ ਜੋ ਕਾਮ, ਕ੍ਰੋਧਾਦਿਕ ਫੁਰਦੇ ਰਹਿੰਦੇ ਸਨ, (ਸ) ਉਹ ਹਿਰਦੇ ਵਿਚ (ਸੂਤੇ) ਸੌਂ ਗਏ। ਭਾਵ ਨਵਿਰਤ ਹੋ ਗਏ।

### ਦੇਰ ਜਿਠਾਣੀ ਮੁਈ; ਦੂਖਿ ਸੰਤਾਪਿ ॥

ਜੋ ਚਿਤ ਰੂਪ (ਦੇਰ) ਹੰਕਾਰ ਰੂਪ ਦਿਉਰ ਦੇ ਘਰਵਾਲੀ ਆਸਾ ਰੂਪ ਦਿਰਾਣੀ ਅਤੇ ਲੋਭ ਰੂਪ ਜੇਠ ਦੇ ਘਰਵਾਲੀ ਤ੍ਰਿਸ਼ਨਾ ਰੂਪ ਜਿਠਾਣੀ ਸੀ। ਇਹ ਦੋਵੇਂ ਮਿਲ ਕੇ ਸਾਨੂੰ (ਦੂਖਿ) ਦੁੱਖ ਦਿੰਦੀਆਂ ਅਤੇ (ਸੰਤਾਪਿ)

ਸਤਾਉਂਦੀਆਂ ਰਹਿੰਦੀਆਂ ਸਨ। **ਵਾ:** (ਸੰ+ਤਾਪਿ) (ਸੰ) ਭਲੀ ਪ੍ਰਕਾਰ (ਤਾਪਿ) ਤਪਾਉਂਦੀਆਂ ਰਹਿੰਦੀਆਂ ਸਨ। ਇਹ ਵੀ ਹੁਣ (ਮੁਈ) ਮਰ ਗਈਆਂ, ਭਾਵ ਨਵਿਰਤ ਹੋ ਗਈਆਂ।

**ਘਰ ਕੇ ਜਿਠੇਰੇ ਕੀ; ਚੂਕੀ ਕਾਣਿ ॥**

ਹੁਣ ਇਸ ਸੰਸਾਰ ਰੂਪ ਘਰ ਦੇ (ਜਿਠੇਰੇ) ਵੱਡੇ ਅਭਿਮਾਨੀ ਧਰਮਰਾਜੇ (ਕੀ) ਦੀ ਵੀ (ਕਾਣਿ) ਕਨੌਡ (ਚੂਕੀ) ਚੁੱਕੀ ਗਈ ਹੈ।

**ਅਥਵਾ :** ਹੁਣ ਇਸ ਸੰਸਾਰ ਰੂਪ ਘਰ ਵਿੱਚ ਲਿਆਉਣ ਵਾਲੇ (ਜਿਠੇਰੇ) ਵੱਡੇ, ਅਗਿਆਨ (ਕੀ) ਦੀ ਵੀ (ਕਾਣਿ) ਕਨੌਡ (ਚੂਕੀ) ਚੁੱਕੀ ਗਈ ਹੈ ਭਾਵ ਅਗਿਆਨ ਵੀ ਨਵਿਰਤ ਕਰ ਦਿੱਤਾ ਹੈ।

**ਪਿਰਿ ਰਖਿਆ ਕੀਨੀ; ਸੁਘੜ ਸੁਜਾਣਿ ॥੧॥**

ਇਸ ਤਰ੍ਹਾਂ ਸਾਡੇ (ਸੁਜਾਣਿ) ਅੰਤਰਜਾਮੀ, ਸੰਸਾਰ ਦੀਆਂ (ਸੁਘੜ) ਸ੍ਰੇਸ਼ਟ ਘਾੜਤਾਂ ਨੂੰ ਘੜਣ ਵਾਲੇ (ਪਿਰਿ) ਪਤੀ ਪ੍ਰਮੇਸਰ ਨੇ ਸਾਡੀ ਰੱਖਿਆ (ਕੀਨੀ) ਕੀਤੀ ਹੈ। ਹੁਣ ਅਸੀਂ ਨਖਿੱਧ ਕਰਮ ਨਹੀਂ ਕਰਦੇ। ਜਿਸ ਕਰਕੇ ਨਰਕਾਂ ਵਿਚ ਜਾਣਾ ਪੈਂਦਾ ਹੈ ਅਤੇ ਸਵਰਗਾਂ ਵਿਚ ਜਾਣ ਦੀ ਇੱਛਾ ਨਹੀਂ ਹੈ, ਇਸ ਕਰਕੇ ਸਕਾਮ ਕਰਮ ਵੀ ਨਹੀਂ ਕਰਦੇ।

## ਅਰਥ ਨੰ : ੩

**ਸਸੂ ਤੇ; ਪਿਰਿ ਕੀਨੀ ਵਾਖਿ ॥**

ਜੀਵ ਰੂਪ ਇਸਤਰੀ ਹੈ। ਪ੍ਰਮੇਸਰ ਇਸਦਾ ਪਤੀ ਹੈ ਅਤੇ ਮਾਇਆ ਇਸਦੀ ਸੱਸ ਹੈ। ਕਿਉਂਕਿ ਮਾਇਆ ਕਰਕੇ ਹੀ ਪ੍ਰਮੇਸਰ ਜੀਵਾਂ ਦਾ ਪਤੀ ਕਹਾਉਂਦਾ ਹੈ। ਇਸ ਪ੍ਰਕਾਰ (ਪਿਰਿ) ਪਤੀ ਪ੍ਰਮੇਸਰ ਨੇ ਜੀਵ ਰੂਪ ਇਸਤਰੀ ਨੂੰ ਮਾਇਆ ਰੂਪ (ਸਸੂ) ਸੱਸ (ਤੇ) ਤੋਂ (ਵਾਖਿ) ਵੱਖ (ਕੀਨੀ) ਕਰ ਦਿੱਤਾ ਹੈ।

**ਦੇਰ ਜਿਠਾਣੀ ਮੁਈ; ਦੂਖਿ ਸੰਤਾਪਿ ॥**

ਹੰਕਾਰ (ਦੇਰ) ਦਿਉਰ ਹੈ ਅਤੇ ਲੋਭ ਰੂਪ ਜੇਠ ਹੈ। ਇਸ ਪ੍ਰਕਾਰ ਜੋ ਹੰਕਾਰ ਦੀ ਘਰਵਾਲੀ ਆਸਾ ਰੂਪ ਦਿਰਾਣੀ ਅਤੇ ਜੋ ਲੋਭ ਦੀ ਘਰਵਾਲੀ ਤ੍ਰਿਸ਼ਨਾ ਰੂਪ ਜੇਠਾਣੀ (ਸੰਤਾਪਿ) ਸਤਾਉਂਦੀਆਂ ਅਤੇ ਦੁਖ ਦਿੰਦੀਆਂ ਸਨ, ਇਹ ਵੀ ਮਰ ਗਈਆਂ, ਨਵਿਰਤ ਹੋ ਗਈਆਂ।

**ਘਰ ਕੇ ਜਿਠੇਰੇ ਕੀ; ਚੂਕੀ ਕਾਣਿ ॥**

ਸੰਸਾਰ ਰੂਪ ਘਰ (ਕੇ) ਦੇ (ਜਿਠੇਰੇ) ਵੱਡੇ ਧਰਮਰਾਜੇ (ਕੀ) ਦੀ ਵੀ (ਕਾਣਿ) ਕਨੌਡ ਚੁੱਕੀ ਗਈ ਹੈ ਭਾਵ ਮੁੱਕ ਗਈ ਹੈ।

**ਪਿਰਿ ਰਖਿਆ ਕੀਨੀ; ਸੁਘੜ ਸੁਜਾਣਿ ॥੧॥**

ਇਸ ਤਰ੍ਹਾਂ ਸਾਡੇ (ਸੁਘੜ) ਸ਼ੁੱਭ ਗੁਣਾਂ ਦੀਆਂ ਸ੍ਰੇਸ਼ਟ ਘਾੜਤਾਂ ਘੜਣ ਵਾਲੇ (ਸੁਜਾਣਿ) ਅੰਤਰਜਾਮੀ (ਪਿਰਿ) ਪਤੀ ਪ੍ਰਮੇਸਰ ਨੇ ਸਾਡੀ ਰੱਖਿਆ (ਕੀਨੀ) ਕੀਤੀ ਹੈ।

## ਅਰਥ ਨੰ : ੪

**ਸਸੂ ਤੇ; ਪਿਰਿ ਕੀਨੀ ਵਾਖਿ ॥**

ਆਭਾਸ ਬਿਰਤੀ ਰੂਪ ਇਸਤਰੀ ਹੈ। ਸਾਖੀ ਚੇਤਨ ਇਸਦਾ ਪਤੀ ਹੈ। ਦੇਹ ਅਧਿਆਸ ਰੂਪ ਸਹੁਰਾ ਹੈ ਅਤੇ ਦੇਹ ਦੀ ਹੰਗਤਾ ਰੂਪ ਸੱਸ ਹੈ। (ਪਿਰਿ) ਪਤੀ ਸਾਖੀ ਚੇਤਨ ਨੇ ਆਭਾਸ ਬਿਰਤੀ ਰੂਪ ਇਸਤਰੀ ਨੂੰ ਦੇਹ ਹੰਗਤਾ ਰੂਪ (ਸਸੂ) ਸੱਸ (ਤੇ) ਤੋਂ (ਵਾਖਿ) ਵੱਖ (ਕੀਨੀ) ਕਰ ਦੇਣਾ ਕੀਤਾ ਹੈ।

ਸਾਨੂੰ ਪਤੀ ਪ੍ਰਮੇਸਰ ਨੇ (ਸਸੂ) ਸੰਸਾਰਾਕਾਰ ਬਿਰਤੀ ਤੋਂ ਵੱਖ ਕੱਢ ਲਿਆ ਹੈ।

**ਅਥਵਾ :** ਸਾਨੂੰ ਪਤੀ ਪ੍ਰਮੇਸਰ ਨੇ (ਸਸੂ) ਸੰਸਾਰਾਕਾਰ ਬਿਰਤੀ ਤੋਂ ਵੱਖ ਕੱਢ ਲਿਆ ਹੈ।

**ਦੇਰ ਜਿਠਾਣੀ ਮੁਈ; ਦੂਖਿ ਸੰਤਾਪਿ ॥**

(ਦੇਰ ਜਿ ਠਾਣੀ) (ਜਿ) ਜਿਸ ਬਿਰਤੀ ਨੇ ਆਲਸ ਵਾਲਾ ਸੁਭਾਅ ਧਾਰ ਕੇ ਪ੍ਰਮੇਸਰ ਦੀ ਪ੍ਰਾਪਤ ਵੱਲੋਂ ਦੇਰ ਹੀ (ਠਾਣੀ) ਕੀਤੀ ਹੋਈ ਸੀ। ਇਹ ਪਰਮਾਦ ਵਾਲੀ ਬਿਰਤੀ ਵੀ (ਮੁਈ) ਮਰ ਗਈ। ਸਾਡਾ ਜਨਮ ਮਰਨ ਦਾ (ਦੂਖਿ) ਦੁੱਖ ਵੀ ਚਲਾ ਗਿਆ ਅਤੇ ਆਧੀ, ਬਿਆਧੀ, ਉਪਾਧੀ ਜਾਂ ਅਧਿਆਤਮ, ਅਧਿਭੂਤ, ਅਧਿਦੈਵ ਰੂਪ (ਸੰਤਾਪਿ) ਸਮਕ ਤਪਾਉਣ ਵਾਲੇ ਤਿੰਨੇ ਤਾਪ ਵੀ ਨਾਸ਼ ਹੋ ਗਏ।

**ਅਥਵਾ :** ਪ੍ਰਮੇਸਰ ਦੀ ਪ੍ਰਾਪਤੀ ਕਰਾਉਣ ਵਾਸਤੇ ਦੇਰ ਲਾਉਣ ਵਾਲੀ ਅਤੇ ਦੁੱਖ ਤੇ ਸੰਤਾਪ ਦੇਣ ਵਾਲੀ ਆਸੁਰੀ ਸੰਪਦਾ ਰੂਪ ਜਿਠਾਣੀ ਪ੍ਰਮੇਸਰ ਦੀ ਕਿਰਪਾ ਨਾਲ ਸਾਰੀ ਹੀ ਮਰ ਗਈ ਭਾਵ ਨਵਿਰਤ ਹੋ ਗਈ ਹੈ।

**ਘਰ ਕੇ ਜਿਠੇਰੇ ਕੀ; ਚੂਕੀ ਕਾਣਿ ॥**

ਸਰੀਰ ਰੂਪ ਘਰ (ਕੇ) ਦੇ (ਜਿਠੇਰੇ) ਵੱਡੇ ਦੇਹ ਅਧਿਆਸ ਦੀ ਵੀ (ਕਾਣਿ) ਕਣੌਡ (ਚੂਕੀ) ਚੁੱਕੀ ਗਈ। ਹੁਣ ਅਸੀਂ 'ਦੇਹੋ ਹੰ ਦੇਹੋ ਹੰ' ਨਹੀਂ ਆਖਦੇ ਹਾਂ।

**ਪਿਰਿ ਰਖਿਆ ਕੀਨੀ; ਸੁਘੜ ਸੁਜਾਣਿ ॥੧॥**

ਇਸ ਪ੍ਰਕਾਰ ਸੰਸਾਰ ਦੀਆਂ, ਸ਼ੁੱਭ ਗੁਣਾਂ ਦੀਆਂ (ਸੁਘੜ) ਸ੍ਰੇਸ਼ਟ ਘਾੜਤਾਂ ਘੜਣ ਵਾਲੇ (ਸੁਜਾਣਿ) ਅੰਤਰਜਾਮੀ (ਪਿਰਿ) ਪਤੀ ਪ੍ਰਮੇਸਰ ਨੇ ਸਾਡੀ ਰੱਖਿਆ (ਕੀਨੀ) ਕੀਤੀ ਹੈ।

## ਸੁਨਹੁ ਲੋਕਾ; ਮੈ ਪ੍ਰੇਮ ਰਸੁ ਪਾਇਆ ॥

ਹੇ (ਲੋਕਾ) ਲੋਕੋ ! (ਸੁਨਹੁ) ਸੁਨਣਾ ਕਰੋ। (ਮੈ) ਅਸੀਂ ਮਹਾਰਾਜ ਦੇ ਪ੍ਰੇਮ ਰਸ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

**ਅਥਵਾ :** ਭਗਤਾਂ ਨੇ ਪ੍ਰਮੇਸਰ ਦੇ ਪਾਸੋਂ, ਸਿਖਾਂ ਨੇ ਗੁਰਾਂ ਦੇ ਪਾਸੋਂ **ਵਾ:** ਜਗਿਆਸੂਆਂ ਨੇ ਸੰਤਾਂ ਪਾਸੋਂ ਪ੍ਰੇਮ ਰਸ ਨੂੰ (ਪਾਇਆ) ਪਾਉਣਾ ਕੀਤਾ ਹੈ।

**ਅਥਵਾ :** ਹੇ ਤੱਤ ਬੇਤੇ ਜਗਿਆਸੂ ਰੂਪ ਸਖੀਓ ! ਸੁਣਨਾ ਕਰੋ, ਮੈਂ ਗੁਰਾਂ ਤੋਂ ਪ੍ਰੇਮ ਰਸ ਪਾਇਆ ਹੈ **ਵਾ:** ਗੁਰਾਂ ਨੇ ਸਾਨੂੰ ਪ੍ਰਮੇਸਰ ਦਾ ਪ੍ਰੇਮ ਰਸ ਪ੍ਰਾਪਤ ਕਰਵਾਇਆ ਹੈ।

**ਅਥਵਾ :** ਹੇ (ਲੋਕਾ) ਪ੍ਰਕਾਸ਼ ਵਾਲਿਓ, ਸੰਤ ਮਹਾਤਮਾਓ, ਪਰਮਾਰਥਿਕ ਤੇ ਵਿਵਹਾਰਿਕ, ਲੋਕੋ ! ਸੁਣਨਾ ਕਰੋ। ਮੈਂ ਮਹਾਰਾਜ ਤੋਂ ਵਾਹਿਗੁਰੂ ਦਾ ਪ੍ਰੇਮ ਰਸ ਪਾਇਆ ਹੈ ਅਤੇ ਇਸ ਰਸ ਦੇ ਪ੍ਰਾਪਤ ਹੋਣ ਕਰਕੇ ਗੁਰਾਂ ਨੇ ਸਾਡੇ 'ਤੇ ਇਹ ਕਿਰਪਾ ਕੀਤੀ ਹੈ ਕਿ

## ਦੁਰਜਨ ਮਾਰੇ, ਵੈਰੀ ਸੰਘਾਰੇ;
## ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥੧॥ ਰਹਾਉ ॥

ਸਤਿਗੁਰੂ ਜੀ ਨੇ ਸਾਡੇ ਅੰਦਰੋਂ (ਦੁਰਜਨ) ਕਾਮ ਕ੍ਰੋਧ ਰੂਪ ਖੋਟੇ ਪੁਰਸ਼ ਵੀ (ਮਾਰੇ) ਮਾਰ ਦਿੱਤੇ ਹਨ ਅਤੇ ਰਾਗ ਦ੍ਵੈਖ ਰੂਪ ਵੈਰੀ ਵੀ (ਸੰਘਾਰੇ) ਨਾਸ਼ ਕਰ ਦਿੱਤੇ ਹਨ। **ਵਾ:** (ਦੁਰਜਨ) ਖੋਟੇ ਪੁਰਸ਼ਾਂ ਦੀ ਨਿਆਈਂ ਇੰਦਰੀਆਂ ਦੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ੇ ਵੀ (ਮਾਰੇ) ਮਾਰ ਦਿੱਤੇ **ਵਾ:** ਸਤਿਗੁਰਾਂ ਨੇ ਸਾਨੂੰ (ਦੁਰਜਨ) ਖੋਟੇ ਪੁਰਸ਼ਾਂ ਦੀ ਸੰਗਤ ਵੱਲੋਂ ਵੀ (ਮਾਰੇ) ਮਾਰ ਦਿੱਤਾ ਅਤੇ ਸਾਡੇ ਕਾਮ ਕ੍ਰੋਧਾਦਿਕ ਵੈਰੀ ਵੀ (ਸੰਘਾਰੇ) ਨਾਸ਼ ਕਰ ਦਿੱਤੇ। **ਵਾ:** (ਦੁਰਜਨ) ਇੰਦ੍ਰਿਆਂ ਰੂਪ ਖੋਟੇ ਪੁਰਸ਼ ਵੀ ਮਾਰ ਦਿੱਤੇ ਭਾਵ ਦਮਨ ਕਰ ਦਿੱਤੇ ਹਨ ਤੇ ਵੈਰੀ ਕਾਮ ਆਦਿਕ ਵੀ ਸੰਘਾਰ ਦਿੱਤੇ ਹਨ। ਫਿਰ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ (ਮੋ ਕਉ) ਸਾਨੂੰ

ਅਕਾਲ ਪੁਰਖ ਪਾਸੋਂ ਹਰੀ ਦਾ ਨਾਮ (ਦਿਵਾਇਆ) ਦਿਵਾ ਦਿੱਤਾ, ਲੈ ਦਿੱਤਾ ਹੈ। **ਵਾ:** ਗੁਰਾਂ ਨੇ ਨਿਸ਼ਕਾਮ ਕਰਮ ਕਰਵਾ ਕੇ ਸਾਨੂੰ ਸੰਗਤ ਕਰਾ ਦਿੱਤੀ ਹੈ ਤੇ ਸੰਗਤ ਕਰਵਾ ਕੇ ਹਰੀ ਦਾ ਨਾਮ ਦਿਵਾ ਦਿੱਤਾ ਹੈ।

## ਪ੍ਰਥਮੇ; ਤਿਆਗੀ ਹਉਮੈ ਪ੍ਰੀਤਿ ॥

(ਪ੍ਰਥਮੇ) ਪਹਿਲਾਂ ਅਸੀਂ ਦੇਹੀ ਦੇ ਅੰਦਰ (ਹਉਮੈ) ਹੰਗਤਾ ਅਤੇ (ਪ੍ਰੀਤਿ) ਪ੍ਰੀਤੀ ਕਰਨੀ (ਤਿਆਗੀ) ਛੱਡ ਦਿੱਤੀ **ਵਾ:** ਹਉਮੈ ਵਿਚ ਪ੍ਰੀਤ ਕਰਨੀ (ਤਿਆਗੀ) ਤਿਆਗਣਾ ਕੀਤੀ ਹੈ।

**ਅਥਵਾ :** ਜੋ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ ਆਪਣੀਆਂ ਪਦਵੀਆਂ ਦਾ (ਹਉਮੈ) ਹੰਕਾਰ ਕਰਦੇ ਹਨ, ਇਹਨਾਂ ਦੀ ਪ੍ਰੀਤੀ ਵੀ ਤਿਆਗ ਦਿੱਤੀ ਹੈ।

**ਅਥਵਾ :** ਹੇ ਸਿੱਖ ! ਮਨੁੱਖਾਂ ਦੀ ਤਾਂ ਹਰ ਵਕਤ ਸਥੂਲ ਦੇਹ ਦੀ ਹੰਗਤਾ ਵਿਚ ਹੀ ਪ੍ਰੀਤੀ ਲੱਗੀ ਰਹਿੰਦੀ ਹੈ ਪਰ ਜੇ ਤੂੰ ਬਚਣਾ ਚਾਹੁੰਦਾ ਹੈਂ ਤਾਂ (ਪ੍ਰਥਮੇ) ਪਹਿਲਾਂ ਦੇਹ ਅਧਿਆਸ ਵਾਲੀ ਹੰਗਤਾ ਦਾ ਤਿਆਗ ਕਰ।

## ਦੁਤੀਆ; ਤਿਆਗੀ ਲੋਗਾ ਰੀਤਿ ॥

(ਦੁਤੀਆ) ਦੂਸਰੀ ਜੋ ਜਗਤ ਦੇ (ਲੋਗਾ) ਲੋਕਾਂ ਦੀ ਰੀਤੀ, ਰਹੁ-ਰੀਤੀ, ਲੌਕਿਕ ਰੀਤੀ ਸੀ। ਉਹ (ਤਿਆਗੀ) ਛੱਡ ਦਿੱਤੀ ਹੈ। ਕਿਉਂਕਿ ਇਹ ਲੋਕ ਇਕ ਦੂਜੇ ਤੇ ਮਗਰ ਲੱਗ ਕੇ ਕੁਰੀਤੀਆਂ ਕਰਦੇ ਹਨ। ਕੋਈ ਗਿਆਨ ਦੀ ਵਿਚਾਰ ਨਹੀਂ ਕਰਦਾ। ਯਥਾ :

**ਜਗ ਕੀ ਭੇਡਾ ਚਾਲ ਚਲਤੇ ਕੇ ਪਾਛੈ ਚਲੈਂ**
**ਪਰਮਾਰਥ ਨ ਸਮ੍ਹਾਲ ਦੇਖੋ ਜਗ ਕੀ ਮੂੜ੍ਹਤਾ ॥** *(ਸਾਰੁਕਤਾਵਲੀ)*

**ਅਥਵਾ :** ਗੁਰਮੁਖ ਜਨਾਂ ਨੇ ਗੁਰਮਤਿ ਨੂੰ ਛੱਡ ਕੇ (ਦੁਤੀਆ) ਦ੍ਵੈਤ ਭਾਵ ਵਿੱਚ ਲੱਗੇ ਹੋਏ ਦੁਜੈਗੀ ਭਾਵ ਵਾਲੇ ਲੋਕਾਂ ਦੀ ਰੀਤੀ ਨੂੰ ਛੱਡ ਦਿੱਤਾ ਹੈ।

## ਤ੍ਰੈ ਗੁਣ ਤਿਆਗਿ; ਦੁਰਜਨ ਮੀਤ ਸਮਾਨੇ ॥

ਅਸੀਂ ਰਜੋ, ਸਤੋ, ਤਮੋ (ਤ੍ਰੈ) ਤਿੰਨਾ ਗੁਣਾਂ ਦੀ ਉਪਾਸ਼ਨਾ ਵੀ (ਤਿਆਗਿ) ਛੱਡ ਦਿਤੀ ਹੈ ਅਤੇ (ਦੁਰਜਨ) ਖੋਟੇ ਪੁਰਸ਼ਾਂ ਤੇ (ਮੀਤ) ਮਿੱਤਰਾਂ ਵਿੱਚ (ਸਮਾਨੇ) ਇੱਕ ਸਮਾਨ ਦ੍ਰਿਸ਼ਟੀ ਕਰ ਲਈ ਹੈ।

**ਅਥਵਾ :** (ਤ੍ਰੈ ਗੁਣ) ਤਿੰਨਾਂ ਗੁਣਾਂ ਵਾਲੇ ਦੇਵਤਿਆਂ ਦੀ ਪੂਜਾ ਵੀ ਛੱਡ ਦਿੱਤੀ ਹੈ। **ਵਾ:** ਸੁਖੋਪਤ ਦੇ ਅਭਿਮਾਨੀ ਅਬਿਆਕ੍ਰਿਤ, ਸੁਪਨ ਦੇ ਅਭਿਮਾਨੀ ਹਿਰਨਗਰਭ, ਜਾਗ੍ਰਤ ਦੇ ਅਭਿਮਾਨੀ ਵੈਰਾਟ ਦੀ ਉਪਾਸ਼ਨਾ ਵੀ ਛੱਡ ਦਿੱਤੀ ਹੈ। **ਵਾ:** ਤਿੰਨੇ ਜਾਗ੍ਰਤ, ਸੁਪਨ, ਸੁਖੋਪਤ ਅਵਸਥਾਵਾਂ ਦਾ ਹੰਕਾਰ ਵੀ ਛੱਡ ਦਿੱਤਾ ਹੈ ਅਤੇ ਵੈਰ ਕਰਨ ਵਾਲੇ (ਦੁਰਜਨ) ਖੋਟੇ ਪੁਰਸ਼ਾਂ ਨਾਲ ਵੈਰ-ਪੁਣਾ ਤੇ ਪਿਆਰ ਕਰਨ ਵਾਲੇ (ਮੀਤ) ਮਿੱਤਰਾਂ ਨਾਲ ਪਿਆਰ-ਪੁਣਾ ਛੱਡ ਕੇ ਸਾਰਿਆਂ ਨੂੰ ਇਕ ਸਮਾਨ ਹੀ ਵੇਖਦੇ ਹਾਂ।

## ਤੁਰੀਆ ਗੁਣੁ; ਮਿਲਿ ਸਾਧ ਪਛਾਨੇ ॥੨॥

(ਸਾਧ) ਸਾਧੂਆਂ ਦੀ ਸੰਗਤ ਵਿਚ (ਮਿਲਿ) ਮਿਲ ਕਰਕੇ ਅਸੀਂ ਤੁਰੀਆ ਅਵਸਥਾ ਦੇ (ਗੁਣੁ) ਗਿਆਨ ਨੂੰ ਇਸ ਤਰ੍ਹਾਂ (ਪਛਾਨੇ) ਪਛਾਣਨਾ ਕੀਤਾ ਹੈ ਕਿ ਚੇਤਨ, ਜਾਗਰਤ ਵਿਚ ਸਥੂਲ ਬ੍ਰਿਤੀ ਨਾਲ ਮਿਲ ਕੇ, ਸੁਪਨ ਅਵਸਥਾ ਵਿਚ ਸੂਖਮ ਬ੍ਰਿਤੀ ਨਾਲ ਮਿਲ ਕੇ, ਅਤੇ ਸੁਖੋਪਤੀ ਵਿਚ ਅਵਿੱਦਿਆ ਬ੍ਰਿਤੀ ਨਾਲ ਮਿਲ ਕੇ ਪ੍ਰਕਾਸ਼ਦਾ ਹੈ। ਪਰ ਤੁਰੀਆ ਵਿਚ ਉਹ ਕੇਵਲ ਗਿਆਨ ਰੂਪ ਹੋ ਕੇ ਹੀ ਵਰਤਦਾ ਹੈ।

**ਅਥਵਾ :** ਹੇ ਭਾਈ! ਅਸੀਂ (ਸਾਧ) ਸ੍ਰੇਸ਼ਟ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸੰਗਤ ਨਾਲ ਮਿਲ ਕੇ ਤੁਰੀਆ ਅਵਸਥਾ ਦੇ ਗਿਆਨ ਨੂੰ ਪਛਾਣ ਲਿਆ ਹੈ।

## ਸਹਜ ਗੁਫਾ ਮਹਿ; ਆਸਣੁ ਬਾਧਿਆ ॥

ਹੇ ਭਾਈ! ਅਸੀਂ ਉਸ ਕੇਵਲ ਅਧਿਸ਼ਠਾਨ (ਸਹਜ) ਸਰੂਪ ਰੂਪੀ ਗੁਫਾ (ਮਹਿ) ਵਿਚ, ਆਸ ਤੋਂ ਰਹਿਤ ਹੋ ਕੇ ਚਿੱਤ ਨੂੰ ਟਿਕਾਉਣ ਰੂਪ ਆਸਣ (ਬਾਧਿਆ) ਬੰਨ੍ਹਣਾ ਕੀਤਾ ਹੈ।

**ਅਥਵਾ :** ਅਸੀਂ ਤਾਂ (ਸਹਜ) ਤੁਰੀਆ ਪਦ ਰੂਪ ਗੁਫਾ ਵਿਚ ਆਸਣ (ਬਾਧਿਆ) ਬੰਨ੍ਹਿਆ ਹੋਇਆ ਹੈ।

**ਅਥਵਾ :** ਕੋਈ ਕੈਲਾਸ਼ ਪਰਬਤ 'ਤੇ ਆਸਣ ਲਾਉਂਦਾ ਹੈ, ਕੋਈ ਪਾਤਾਲ ਵਿਚ ਆਸਣ ਲਾਉਂਦਾ ਹੈ। ਪਰ ਅਸੀਂ ਤਾਂ (ਆਸਣੁ) ਦੁਨੀਆਂ ਦੀ ਆਸ ਤੋਂ ਨਿਰਾਸੇ ਹੋ ਕੇ (ਸਹਜ) ਸਹਜੇ ਹੀ ਸਰੂਪ ਰੂਪ ਗੁਫਾ ਵਿਚ ਆਸਣ (ਬਾਧਿਆ) ਬੰਨ੍ਹਣਾ ਕੀਤਾ ਹੈ।

## ਜੋਤਿ ਸਰੂਪ; ਅਨਾਹਦੁ ਵਾਜਿਆ ॥

ਹੁਣ, ਜੋ ਇਹ ਜੋਤੀ ਸਰੂਪ ਪ੍ਰਗਟ ਹੋ ਆਇਆ ਹੈ। ਇਹੋ ਹੀ (ਅਨਾਹਦੁ) ਹੱਦ ਤੋਂ ਰਹਿਤ ਵਾਜਾ (ਵਾਜਿਆ) ਵੱਜ ਆਇਆ ਹੈ।

**ਅਥਵਾ :** ਜੋ ਖਟ ਜੋਤੀਆਂ ਦੇ ਪ੍ਰਕਾਸ਼ਕ ਜੋਤੀ ਸਰੂਪ ਪ੍ਰਮੇਸਰ ਦੇ ਚਰਨਾਂ ਵਿਚ ਧਿਆਨ ਜੋੜਨਾ ਹੈ। ਇਹ ਹੱਦ ਤੋਂ ਰਹਿਤ ਵਾਜਾ ਵੱਜ ਆਇਆ ਹੈ।

**ਅਥਵਾ :** ਜਦੋਂ (ਅਨਾਹਦੁ) ਹੱਦ ਤੋਂ ਰਹਿਤ ਪ੍ਰਮੇਸਰ ਨੂੰ (ਵਾਜਿਆ) ਉਚਾਰਨ ਕੀਤਾ **ਵਾ:** ਜੋਤੀ ਸਰੂਪ ਪ੍ਰਮੇਸ਼ਰ ਦਾ ਹੱਦ ਤੋਂ ਰਹਿਤ (ਵਾਜਿਆ) ਉਚਾਰਨ ਕੀਤਾ ਤਾਂ ਹਿਰਦੇ ਦੇ ਅੰਦਰੋਂ ਹੀ ਹੱਦ ਤੋਂ ਰਹਿਤ ਜੋਤੀ ਸਰੂਪ (ਵਾਜਿਆ) ਪ੍ਰਗਟ ਹੋ ਆਇਆ।

## ਮਹਾ ਅਨੰਦੁ; ਗੁਰ ਸਬਦੁ ਵੀਚਾਰਿ ॥

(ਗੁਰ) ਸਤਿਗੁਰਾਂ ਦੇ ਸਬਦ ਦੀ (ਵੀਚਾਰਿ) ਵਿਚਾਰ ਕਰਕੇ ਸਾਨੂੰ (ਮਹਾ) ਭਾਰੀ ਅਨੰਦ ਪ੍ਰਾਪਤ ਹੋਇਆ ਹੈ।

**ਬਿਖਿਆਨੰਦ ਸੰਸਾਰ ਹੈ ਭਜਨਾਨੰਦ ਹਰਿ ਦਾਸ।**
**ਬ੍ਰਹਮਾਨੰਦ ਜੀਵਨ ਮੁਕਤਿ ਭਈ ਬਾਸਨਾ ਨਾਸ।** *(ਵਿਚਾਰਮਾਲਾ)*

## ਪ੍ਰਿਅ ਸਿਉ ਰਾਤੀ; ਧਨ ਸੋਹਾਗਣਿ ਨਾਰਿ ॥੩॥

ਜਿਹੜੀ ਆਪਣੇ (ਪ੍ਰਿਅ) ਪਤੀ ਅਕਾਲ ਪੁਰਖ (ਸਿਉ) ਨਾਲ (ਰਾਤੀ) ਰੰਗੀ ਹੋਈ ਹੈ, ਉਹ (ਸੋਹਾਗਣਿ) ਸੋਹਾਗਵੰਤੀ ਮਹਾਂਪੁਰਖ ਰੂਪ (ਨਾਰਿ) ਸਖੀ (ਧਨ) ਧੰਨਤਾ ਯੋਗ ਹੈ।

**ਅਥਵਾ :** ਜਿਨ੍ਹਾਂ ਦੀ ਪ੍ਰੀਤੀ ਪਿਆਰੇ ਪਤੀ ਪ੍ਰਮੇਸਰ ਨਾਲ ਰੰਗੀ ਹੋਈ ਹੈ। ਉਹ ਮਹਾਤਮਾ ਰੂਪ (ਸੋਹਾਗਣਿ ਨਾਰਿ) ਸੁਹਾਗਵੰਤੀਆਂ ਧੰਨਤਾ ਦੇ ਯੋਗ ਹਨ।

## ਜਨ ਨਾਨਕੁ ਬੋਲੇ; ਬ੍ਰਹਮ ਬੀਚਾਰੁ ॥

ਸਤਿਗੁਰੂ ਸਾਹਿਬ ਜੀ ਆਖਦੇ ਹਨ, ਹੇ ਭਾਈ! ਇਸ ਪ੍ਰਕਾਰ ਉਹ ਗੁਰਮੁਖ ਜਨ **ਵਾ:** (ਜਨ) ਭਗਤ ਜਨ ਬ੍ਰਹਮ ਦੀ ਵੀਚਾਰ ਨੂੰ (ਬੋਲੇ) ਬੋਲਦੇ ਹਨ।

**ਅਥਵਾ :** ਤੁਸੀਂ ਕਹੋਗੇ ਕਿ ਗੁਰੂ ਸਾਹਿਬ ਜੀ ਤਾਂ ਐਂਵੇਂ ਸੱਸ ਸਹੁਰਿਆਂ, ਦੇਰ ਜਠਾਣੀਆਂ ਆਦਿ ਪਰਿਵਾਰ ਦੇ ਨਾਮ ਗਿਣੀ ਜਾਂਦੇ ਹਨ ਪਰ ਅਸੀਂ ਤਾਂ ਬ੍ਰਹਮ ਦੀ ਵਿਚਾਰ ਨੂੰ ਹੀ ਬੋਲਦੇ ਹਾਂ।

## ਜੋ ਸੁਣੇ ਕਮਾਵੈ; ਸੁ ਉਤਰੈ ਪਾਰਿ ॥

(ਜੋ) ਜਿਹੜਾ ਇਸ ਬ੍ਰਹਮ ਦੀ ਵਿਚਾਰ ਨੂੰ, ਗੁਰਬਾਨੀ ਨੂੰ (ਸੁਣੇ) ਸ੍ਰਵਣ ਕਰੇਗਾ ਅਤੇ ਇਸਦੀ (ਕਮਾਵੈ) ਕਮਾਈ ਕਰੇਗਾ, ਉਹ ਇਸ ਸੰਸਾਰ ਸਮੁੰਦਰ ਤੋਂ ਪਾਰ ਉੱਤਰ ਜਾਵੇਗਾ ਭਾਵ ਮੁਕਤ ਹੋ ਜਾਵੇਗਾ।

## ਜਨਮਿ ਨ ਮਰੈ; ਨ ਆਵੈ ਨ ਜਾਇ ॥

ਫਿਰ ਉਹ ਜੀਵ ਕਲਾ ਵਿਚ ਪੈ ਕੇ, ਮਾਤਾ ਦੇ ਗਰਭ ਵਿਚ ਪੈ ਕੇ ਸੰਸਾਰ ਵਿਚ ਵਾਰ-ਵਾਰ ਨਾਂ ਤਾਂ (ਜਨਮਿ) ਜਨਮ ਲੈ ਕੇ (ਆਵੈ) ਆਵੇਗਾ ਅਤੇ ਨ (ਮਰੈ) ਮਰ ਕਰਕੇ ਕਿਤੇ (ਜਾਇ) ਜਾਵੇਗਾ ਅਤੇ

**ਪ੍ਰਸ਼ਨ :** ਫਿਰ ਉਹ ਕਿਥੇ ਜਾਵੇਗਾ?

## ਹਰਿ ਸੇਤੀ; ਓਹੁ ਰਹੈ ਸਮਾਇ ॥੪॥੨॥

**ਉੱਤਰ :** ਉਹ (ਹਰਿ) ਹਰੀ ਅਕਾਲ ਪੁਰਖ ਦੇ (ਸੇਤੀ) ਨਾਲ ਹੀ (ਸਮਾਇ) ਸਮਾਇਆ, ਅਭੇਦ ਹੋਇਆ (ਰਹੈ) ਰਹੇਗਾ।

## ਆਸਾ ਮਹਲਾ ੫ ॥

ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾ ਦੇ ਪਾਸ ਬੇਨਤੀ ਕਿ ਮਹਾਰਾਜ! ਇਹ ਸਰੂਪ ਦੀ ਭਗਤੀ ਕੈਸੀ ਹੈ? ਤਾਂ ਸਤਿਗੁਰੂ ਸਾਹਿਬ ਜੀ ਦੱਸਦੇ ਹਨ ਕਿ,

## ਨਿਜ ਭਗਤੀ; ਸੀਲਵੰਤੀ ਨਾਰਿ ॥

ਹੇ ਭਾਈ! ਜਿਸ ਤਰ੍ਹਾਂ (ਨਿਜ) ਆਪਣੇ ਪਤੀ ਦੀ ਭਗਤੀ ਕਰਨ ਵਾਲੀ (ਨਾਰਿ) ਇਸਤਰੀ (ਸੀਲਵੰਤੀ) ਸੀਲ ਸੁਭਾਅ ਵਾਲੀ ਹੁੰਦੀ ਹੈ। ਇਸ ਤਰ੍ਹਾਂ ਦੀ (ਨਿਜ) ਆਪਣੇ ਸਰੂਪ ਦੀ ਭਗਤੀ ਰੂਪ (ਸੀਲਵੰਤੀ) ਸੀਲ ਸੁਭਾਅ ਵਾਲੀ (ਨਾਰਿ) ਸਖੀ ਸਾਨੂੰ ਪ੍ਰਾਪਤ ਹੋਈ ਹੈ।

**ਅਥਵਾ :** ਜੋ (ਨਿਜ) ਆਪਣੇ ਸਰੂਪ ਦੀ ਭਗਤੀ ਕਰਦੀ ਹੈ। ਉਹ ਜਗਿਆਸੂ ਰੂਪ (ਨਾਰਿ) ਸਖੀ (ਸੀਲਵੰਤੀ) ਸੀਲ ਸੁਭਾਅ ਵਾਲੀ ਹੈ।

## ਰੂਪਿ ਅਨੂਪ; ਪੂਰੀ ਆਚਾਰਿ ॥

ਇਹ ਭਗਤੀ ਰੂਪ ਇਸਤਰੀ (ਅਨੂਪ) ਉਪਮਾ ਤੋਂ ਰਹਿਤ (ਰੂਪਿ) ਦਿਲ ਦੀ ਸਫਾਈ ਕਰਨ ਵਾਲੀ ਹੈ ਅਤੇ ਸ਼ੁੱਭ ਗੁਣਾਂ ਦੇ (ਆਚਾਰਿ) ਸ੍ਰੇਸ਼ਟਾਚਾਰ ਵਿਚ ਪੂਰੀ ਹੈ।

**ਅਥਵਾ :** ਇਹ ਭਗਤੀ ਰੂਪ ਨਾਰ ਅਤਿਅੰਤ ਹੀ ਸੁੰਦਰ (ਰੂਪਿ) ਸਰੂਪ ਵਾਲੀ ਹੈ, ਉਪਮਾ ਤੋਂ ਰਹਿਤ ਹੈ ਅਤੇ ਸਾਰੇ (ਆਚਾਰਿ) ਕਰਤੱਬਾਂ ਨੂੰ (ਪੂਰੀ) ਪੂਰੇ ਕਰਨ ਵਾਲੀ ਹੈ। ਭਾਵ ਜਿਹੜਾ ਵੀ ਭਗਤੀ ਕਰਦਾ ਹੈ ਉਸ ਦਾ ਕੋਈ ਵੀ ਕੰਮ ਅਧੂਰਾ ਨਹੀਂ ਰਹਿੰਦਾ।

## ਜਿਤੁ ਗ੍ਰਿਹਿ ਵਸੈ; ਸੋ ਗ੍ਰਿਹੁ ਸੋਭਾਵੰਤਾ ॥

(ਜਿਤੁ) ਜਿਹੜੇ ਪ੍ਰਤੱਖ (ਗ੍ਰਿਹਿ) ਘਰ ਵਿਚ ਭਗਤੀ ਵੱਸਦੀ ਹੈ, (ਸੋ) ਉਹ (ਗ੍ਰਿਹੁ) ਘਰ (ਸੋਭਾਵੰਤਾ) ਸ਼ੋਭਾ ਵਾਲਾ ਹੈ।

**ਅਥਵਾ :** (ਜਿਤੁ) ਜਿਸ ਜੀਵ ਰੂਪ (ਗ੍ਰਿਹਿ) ਪਤੀ ਦੇ (ਗ੍ਰਿਹਿ) ਹਿਰਦੇ ਰੂਪ ਘਰ ਵਿਚ ਆ ਕੇ ਭਗਤੀ ਵੱਸਦੀ ਹੈ। ਉਸਦਾ (ਸੋ) ਉਹ ਹਿਰਦੇ ਰੂਪ, ਵਾ: ਸਰੀਰ ਰੂਪ (ਗ੍ਰਿਹੁ) ਘਰ (ਸੋਭਾਵੰਤਾ) ਸੋਭਾ ਵਾਲਾ ਹੋ ਜਾਂਦਾ ਹੈ।

## ਗੁਰਮੁਖਿ ਪਾਈ; ਕਿਨੈ ਵਿਰਲੈ ਜੰਤਾ ॥੧॥

ਇਹ ਭਗਤੀ (ਕਿਨੈ) ਕਿਸੇ ਵਿਰਲੇ (ਜੰਤਾ) ਜੀਵ ਨੇ ਹੀ (ਗੁਰਮੁਖਿ) ਮੁਖੀ ਗੁਰੂ ਸਾਹਿਬ ਜੀ ਦੁਆਰਾ (ਪਾਈ) ਪ੍ਰਾਪਤ ਕੀਤੀ ਹੈ।

## ਸੁਕਰਣੀ ਕਾਮਣਿ; ਗੁਰ ਮਿਲਿ ਹਮ ਪਾਈ ॥

ਹੇ ਭਾਈ! (ਹਮ) ਅਸੀਂ (ਗੁਰ) ਗੁਰੂ ਸਾਹਿਬ ਜੀ ਨਾਲ (ਮਿਲਿ) ਮਿਲ ਕਰਕੇ ਸਾਰੀਆਂ (ਕਾਮਣਿ) ਕਾਮਨਾਵਾਂ ਪੂਰੀਆਂ ਕਰਨ ਵਾਲੀ (ਸੁ+ਕਰਣੀ) (ਸੁ) ਸ੍ਰੇਸ਼ਟ (ਕਰਣੀ) ਭਗਤੀ ਰੂਪ (ਕਾਮਣਿ) ਇਸਤਰੀ ਪ੍ਰਾਪਤ ਕੀਤੀ ਹੈ।

**ਅਥਵਾ :** ਜੋ (ਹਮ) ਤਮਾਮ (ਕਾਮਣਿ) ਚਾਹਵਾਨ, ਜਗਿਆਸੂ ਗੁਰਮੁਖ ਸਖੀਆਂ ਹਨ। ਉਹਨਾਂ ਨੇ (ਗੁਰ) ਗੁਰੂ ਸਾਹਿਬ ਨਾਲ (ਮਿਲਿ) ਮਿਲ ਕੇ ਭਗਤੀ ਰੂਪ (ਸੁਕਰਣੀ) ਸ੍ਰੇਸ਼ਟ ਕਰਣੀ (ਪਾਈ) ਪ੍ਰਾਪਤ ਕੀਤੀ ਹੈ।

### ਅੰਗ : ੩੭੧

## ਜਜਿ ਕਾਜਿ; ਪਰਥਾਇ ਸੁਹਾਈ ॥੧॥ ਰਹਾਉ ॥

ਜਿਸ ਤਰ੍ਹਾਂ ਸ੍ਰੇਸ਼ਟ ਪਤਨੀ (ਜਜਿ) ਪੂਜਾ ਕਰਨ ਵਿਚ, ਵਿਆਹ ਆਦਿਕ (ਕਾਜਿ) ਕਾਰਜ ਕਰਨ ਵਿਚ (ਪਰ) ਪਰਾਏ (ਥਾਇ) ਅਸਥਾਨਾਂ ਵਿੱਚ, ਪ੍ਰਲੋਕ ਦੀ ਪ੍ਰਾਪਤੀ ਵਾਸਤੇ ਕੋਈ ਪੁੰਨ ਦਾਨ ਆਦਿਕ ਕਰਨ ਲਈ ਸਭ ਥਾਵਾਂ ਤੇ (ਸੁਹਾਈ) ਸੋਭਾ ਪਾਉਂਦੀ ਹੈ। ਇਸੇ ਪ੍ਰਕਾਰ ਇਹ ਭਗਤੀ ਰੂਪ ਸੁਪਤਨੀ ਹੈ। ਜੋ ਸਤਿਗੁਰਾਂ ਦੀ (ਜਜਿ) ਪੂਜਾ ਕਰਨ ਲਈ, ਗਿਆਨ ਦੀ ਪ੍ਰਾਪਤੀ ਰੂਪ (ਕਾਜਿ) ਕਾਰਜ **ਵਾ:** ਤੁਰੀਆ ਪਦ ਦੀ ਪ੍ਰਾਪਤੀ ਰੂਪ ਕਾਰਜ ਪੂਰਾ ਕਰਨ ਲਈ, ਅਤੇ (ਪਰਥਾਇ) ਪ੍ਰਲੋਕ, ਸੱਚਖੰਡ ਦੀ **ਵਾ:** (ਪਰਥਾਇ) ਜੀਵ ਈਸ਼ ਦੀ ਏਕਤਾ ਦੀ ਪ੍ਰਾਪਤੀ ਕਰਵਾਉਣ ਵਾਸਤੇ, ਸਾਰਿਆਂ ਥਾਵਾਂ ਤੇ (ਸੁਹਾਈ) ਸੋਭਾ ਪ੍ਰਾਪਤ ਕਰਦੀ ਹੈ।

**ਅਥਵਾ :** ਜਿਵੇਂ ਰਾਜਾ ਤੇ ਪਟਰਾਣੀ ਦੋਵੇਂ ਇਕੱਠੇ ਬੈਠ ਕੇ ਪੂਜਾ ਆਦਿਕ ਕਰਨ ਦਾ (ਕਾਜਿ) ਕੰਮ ਕਰਨ ਤਾਂ ਬਹੁਤ ਸੋਭਾ ਨੂੰ ਪਾਉਂਦੇ ਹਨ ਅਤੇ ਜਦੋਂ ਪਟਰਾਣੀ ਕਿਸੇ (ਪਰਥਾਇ) ਹੋਰ ਥਾਂ ਤੇ ਰਾਜੇ ਨਾਲ ਜਾ ਕੇ ਕੰਮ ਕਰਦੀ ਹੈ, ਉੱਥੇ ਵੀ ਸ਼ੋਭਨੀਕ ਹੁੰਦੀ ਹੈ। ਤਿਵੇਂ ਹੀ ਜੀਵ ਆਤਮਾ ਰਾਜਾ ਹੈ ਤੇ ਭਗਤੀ ਰੂਪ ਪਟਰਾਣੀ ਹੈ ਇਹ ਜਿੱਥੇ ਵੀ ਮਿਲ ਕੇ ਬ੍ਰਹਮ ਗਿਆਨ ਰੂਪ ਪੁੱਤਰ ਪੈਦਾ ਕਰਨ ਵਾਸਤੇ ਹਰੀ ਦੀ ਪੂਜਾ ਆਦਿ ਕੰਮ ਨੂੰ ਕਰਦੇ ਹਨ, ਤਾਂ ਦੋਵੇਂ ਬਹੁਤ ਸੋਭਾ ਨੂੰ ਪਾਉਂਦੇ ਹਨ ਅਤੇ ਜਦੋਂ ਭਗਤੀ ਰੂਪ ਪਟਰਾਣੀ ਪ੍ਰਲੋਕ ਵਿਚ ਜੀਵ ਆਤਮਾ ਦੇ ਨਾਲ ਰੱਖਿਆ ਕਰਨ ਵਾਸਤੇ ਜਾਂਦੀ ਹੈ, ਉੱਥੇ ਵੀ ਸ਼ੋਭਨੀਕ ਹੁੰਦੀ ਹੈ।

## ਜਿਚਰੁ ਵਸੀ; ਪਿਤਾ ਕੈ ਸਾਥਿ ॥ ਤਿਚਰੁ ਕੰਤੁ; ਬਹੁ ਫਿਰੈ ਉਦਾਸਿ ॥

(ਜਿਚਰੁ) ਜਿੰਨਾ ਚਿਰ ਲੜਕੀ ਆਪਣੇ ਪਿਤਾ ਦੇ ਨਾਲ ਭਾਵ ਆਪਣੇ ਪਿਤਾ ਦੇ ਘਰ ਵਿਚ ਵੱਸਦੀ ਹੈ ਉਨਾਂ ਚਿਰ ਪਤੀ ਬਹੁਤ ਉਦਾਸ ਹੋਇਆ ਫਿਰਦਾ ਰਹਿੰਦਾ ਹੈ। ਇਸੇ ਪ੍ਰਕਾਰ ਜਿਤਨਾ ਚਿਰ ਭਗਤੀ ਰੂਪ ਲੜਕੀ ਸਤਿਗੁਰਾਂ ਰੂਪ ਪਿਤਾ (ਕੈ) ਦੇ (ਸਾਥਿ) ਨਾਲ (ਵਸੀ) ਵੱਸਦੀ ਰਹੀ ਹੈ। (ਤਿਚਰੁ) ਉਤਨਾ ਚਿਰ (ਕੰਤੁ) ਜੀਵਾਤਮਾ ਰੂਪ ਪਤੀ (ਉਦਾਸਿ) ਉਪਰਾਮ ਹੋਇਆ ਕਦੇ ਕਿਸੇ ਜੂਨ ਵਿਚ ਤੇ ਕਦੇ ਕਿਸੇ ਜੂਨ ਵਿਚ (ਬਹੁ) ਬਹੁਤਾ (ਫਿਰੈ) ਭ੍ਰਮਦਾ ਫਿਰਦਾ ਰਹਿੰਦਾ ਹੈ।

## ਕਰਿ ਸੇਵਾ; ਸਤ ਪੁਰਖੁ ਮਨਾਇਆ ॥

ਜਿਸ ਵੇਲੇ ਇਸ ਜੀਵ ਨੇ ਸੇਵਾ (ਕਰਿ) ਕਰਕੇ (ਸਤ ਪੁਰਖੁ) ਸਤਿਗੁਰੂ ਸਾਹਿਬ ਜੀ ਨੂੰ (ਮਨਾਇਆ) ਮਨਾਉਣਾ ਕੀਤਾ।

## ਗੁਰਿ ਆਣੀ ਘਰ ਮਹਿ; ਤਾ ਸਰਬ ਸੁਖ ਪਾਇਆ ॥੨॥

ਉਸ ਵੇਲੇ (ਗੁਰਿ) ਸਤਿਗੁਰਾਂ ਦੁਆਰਾ ਭਗਤੀ ਪ੍ਰਾਪਤ ਕਰਕੇ ਹਿਰਦੇ ਰੂਪ ਘਰ (ਮਹਿ) ਵਿਚ (ਆਣੀ) ਲਿਆਉਣਾ ਕੀਤੀ, ਤਾਂ ਇਸ ਨੇ (ਸਰਬ) ਸਾਰੇ ਸੁੱਖਾਂ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

**ਪ੍ਰਸ਼ਨ :** ਭਗਤੀ ਕੈਸੀ ਹੈ?

## ਬਤੀਹ ਸੁਲਖਣੀ; ਸਚੁ ਸੰਤਤਿ ਪੂਤ ॥

('ਬੱਤੀਹ' ਤੇ 'ਸੁਲੱਖਣੀ' ਬੋਲੋ)

**ਉੱਤਰ :** ਇਹ ਭਗਤੀ ਰੂਪ ਇਸਤਰੀ (ਬਤੀਹ) ਬੱਤੀ (ਸੁਲਖਣੀ) ਸ੍ਰੇਸ਼ਟ ਲੱਖਣਾਂ ਵਾਲੀ ਹੈ। ਜੋ (ਸਚੁ) ਸੱਚੇ ਗਿਆਨ ਰੂਪ (ਪੂਤ) ਪਵਿੱਤਰ (ਸੰਤਤਿ) ਸੰਤਾਨ ਭਾਵ ਪੁੱਤਰ ਦੇ ਸਹਿਤ ਹੈ। **ਵਾ:** ਸਤ, ਸੰਤੋਖਾਦਿਕ ਭਰਾ, ਪ੍ਰੋਖ ਗਿਆਨ ਰੂਪ (ਪੂਤ) ਪੁੱਤਰ ਅਤੇ ਅਪ੍ਰੋਖ ਗਿਆਨ ਰੂਪ ਪੋਤਰਿਆਂ ਵਾਲੀ ਹੈ। ਇਹ ਇਸਦੀ (ਸਚੁ) ਸੱਚੀ (ਸੰਤਤਿ) ਇਕ ਰਸ ਰਹਿਣ ਵਾਲੀ ਨਾਮ ਰੂਪ (ਪੂਤ) ਪਵਿੱਤਰ (ਸੰਤਤਿ) ਸੰਤਾਨ ਹੈ। **ਵਾ:** ਇਹ ਸ਼ੁਭ ਗੁਣਾਂ ਦੀ ਸੰਤਾਨ ਤੇ ਗਿਆਨ ਰੂਪ ਪੁੱਤਰ ਵਾਲੀ ਹੈ।

**ਬੱਤੀ ਲੱਖਣ ਇਹ ਹਨ :** ੧. ਸੌਂਦਰਜ, ਸੁੰਦਰ ਹੋਣਾ, ੨. ਲੱਜਿਆ, ੩. ਸ੍ਰੇਸ਼ਟ ਬੁੱਧੀ, ੪. ਸ਼ੁਭ ਕਾਰਜ ਕਰਣ ਵਿਚ ਹੱਠ ਰੱਖਣਾ, ੫. ਸੁਹਿਰਦਤਾ, ੬. ਸਚਿਆਰੀ, ੭. ਸੂਰਮਤਾ, ੮. ਪਵਿੱਤਰਤਾ, ੯. ਸਾਵਧਾਨਤਾ, ੧੦. ਪੰਡਿਤਤਾ, ਵਿਦਵਾਨ ਹੋਣਾ, ੧੧. ਉੱਦਮ ੧੨. ਉਦਾਰਤਾ, ੧੩. ਗੁਨਗ੍ਰਾਹਤਤਾ, ੧੪. ਗੰਭੀਰਤਾ, ੧੫. ਮਨ ਦੀ ਸ਼ੁੱਧਤਾ, ੧੬. ਧਰਮ, ੧੭. ਖਿਮਾਂ, ੧੮. ਤੱਤ ਸਰੂਪ ਦਾ ਗਿਆਨ, ੧੯. ਇੰਦ੍ਰਜਯ, ਇੰਦਰੀਆਂ ਨੂੰ ਜਿੱਤਣਾ ੨੦. ਸ੍ਰੇਸ਼ਟ ਧਰਮ ਦਾ ਨਿਯਮ ਰੱਖਣਾ, ੨੧. ਸੁਕ੍ਰਿਤ, ਨਿਤਨੇਮੀ ਹੋਣਾ, ੨੨. ਧੀਰਜ, ੨੩. ਨਿੰਮ੍ਰਤਾ, ੨੪. ਤੇਜ, ੨੫. ਦਇਆ, ੨੬. ਪ੍ਰਮੇਸਰ ਵਿਚ ਪ੍ਰੇਮ, ੨੭. ਅਲੋਭ, ੨੮. ਅਕੋਪ, ੨੯. ਅਹਿੰਸਾ, ੩੦. ਅਕਾਮ, ੩੧. ਅਗਰਬ, ੩੨. ਅਕਪਟ।

**ਜਾਂ ਬੱਤੀ ਲੱਖਣ ਇਹ ਵੀ ਮੰਨੇ ਹਨ :** ਪੰਜਾਂ ਤੱਤਾਂ ਦੀ ਧਾਰਨਾ ਰੱਖਣੀ ਭਾਵ ਧਰਤੀ ਤੋਂ ਖਿਮਾ, ਅਕਾਸ਼ ਤੋਂ ਨਿਰਪੇਲਤਾ, ਹਵਾ ਤੋਂ ਅਸੰਗਤਾ, ਪਾਣੀ ਤੋਂ ਨਿਮਰਤਾ ਅਤੇ ਅਗਨੀ ਤੋਂ ਪਵਿੱਤਰਤਾ ਰੂਪ ਗੁਣ ਧਾਰਨ ਕਰਣੇ। ਪੰਜੇ ਸੂਖਮ ਤੱਤ, ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਪੰਜ ਪ੍ਰਾਣ, ਪੰਜ ਪ੍ਰਕਾਰ ਦੀ ਪੌਣ (ਨਾਗ, ਕੂਰਮ, ਕ੍ਰਿੱਕਲ, ਦੇਵਦੱਤ, ਧਨੰਜੈ) ਮਨ ਤੇ ਬੁੱਧੀ। ਇਹਨਾਂ ਸਤਾਈਆਂ (੨੭) ਨੂੰ ਰੋਕ ਕੇ ਰੱਖਣਾ। ਇਹ ਬੱਤੀ ਸ੍ਰੇਸ਼ਟ ਲੱਖਣ ਹਨ।

## ਆਗਿਆਕਾਰੀ; ਸੁਘੜ ਸਰੂਪ ॥

ਇਹ ਭਗਤੀ ਉਸ (ਸੁਘੜ) ਸ੍ਰੇਸ਼ਟ ਘਾੜਤਾਂ ਘੜਨ ਵਾਲੇ (ਸਰੂਪ) ਸਤ, ਚਿਤ ਆਦਿ ਰੂਪ ਪ੍ਰਮੇਸਰ ਦੀ (ਆਗਿਆਕਾਰੀ) ਆਗਿਆ ਮੰਨਣ ਵਾਲੀ ਹੈ।

**ਅਥਵਾ :** ਇਹ ਭਗਤੀ ਜੀਵਾਂ ਨੂੰ ਪ੍ਰਮੇਸਰ ਦੇ (ਆਗਿਆਕਾਰੀ) ਭਾਣਾ ਮੰਨਣ ਵਾਲੇ, (ਸੁਘੜ) ਸ਼ੁੱਭ ਗੁਣਾਂ ਦੀ ਸ੍ਰੇਸ਼ਟ ਘਾੜਤ ਨੂੰ ਘੜਣ ਵਾਲੇ ਅਤੇ (ਸਰੂਪ) ਚਿੱਤ ਦੀ ਸਫਾਈ ਵਾਲੇ ਬਣਾਉਣ ਵਾਲੀ ਹੈ।

**ਅਥਵਾ :** ਜਿਹੜੇ ਜੀਵ ਪ੍ਰਮੇਸਰ ਦੇ ਆਗਿਆਕਾਰੀ ਹੋ ਕੇ ਭਗਤੀ ਦੇ ਸਹਿਤ ਹਨ। ਉਨ੍ਹਾਂ ਨੂੰ ਸ਼ਾਤੀ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ ਅਤੇ ਗੁਰਾਂ ਦੁਆਰਾ ਸ੍ਰੇਸ਼ਟ ਗੁਣਾਂ ਦੀਆਂ ਘਾੜਤਾਂ ਘੜਨ ਵਾਲੀ ਹੈ।

**ਅਥਵਾ :** ਪ੍ਰਮੇਸ਼ਰ ਦੀ ਆਗਿਆਕਾਰੀ ਮਾਇਆ ਦੇ ਬਣਾਏ ਹੋਏ ਜਿੰਨੇ ਵੀ ਜੀਵ ਹਨ। ਉਨ੍ਹਾਂ ਨੂੰ ਪ੍ਰਮੇਸਰ ਦੀ ਆਗਿਆ ਵਿਚ ਚਲਾਉਣ ਵਾਲੀ ਸ੍ਰੇਸ਼ਟ ਸਰੂਪ ਵਾਲੀ ਭਗਤੀ ਹੈ।

## ਇਛ ਪੂਰੇ ਮਨ; ਕੰਤ ਸੁਆਮੀ ॥

ਇਹ ਆਪਣੇ (ਸੁਆਮੀ) ਮਾਲਕ (ਕੰਤ) ਪਤੀ (ਮਨ) ਜੀਵਾਤਮਾ ਦੀ ਪ੍ਰਮੇਸਰ ਦੀ ਪ੍ਰਾਪਤੀ ਰੂਪ (ਇਛ) ਇੱਛਾ ਨੂੰ (ਪੂਰੇ) ਪੂਰਾ ਕਰਨ ਵਾਲੀ ਹੈ। **ਵਾ:** ਜੀਵ ਆਤਮਾ ਦੀਆਂ ਸਾਰੀਆਂ ਇੱਛਾ ਪੂਰੀਆਂ ਕਰਕੇ ਫਿਰ ਉਸਨੂੰ (ਕੰਤ) ਪਤੀ ਪ੍ਰਮੇਸਰ ਦੇ ਨਾਲ ਮਿਲਾਉਣ ਵਾਲੀ ਹੈ।

## ਸਗਲ ਸੰਤੋਖੀ; ਦੇਰ ਜੇਠਾਨੀ ॥੩॥

ਇਸਨੇ ਹੰਕਾਰ ਰੂਪ (ਦੇਰ) ਦਿਓਰ ਦੀ ਘਰਵਾਲੀ ਆਸਾ ਅਤੇ ਲੋਭ ਰੂਪ ਜੇਠ ਦੀ ਘਰਵਾਲੀ ਤ੍ਰਿਸ਼ਨਾ ਰੂਪ ਜੇਠਾਨੀ ਆਦਿਕ (ਸਗਲ) ਸਭ ਨੂੰ ਸਤ (ਸੰਤੋਖੀ) ਸੰਤੋਖ ਆਦਿਕ ਸ਼ੁਭ ਗੁਣਾਂ ਦੇ ਸਹਿਤ ਕਰ ਦਿੱਤਾ ਹੈ।

**ਅਥਵਾ :** ਇਹ ਸਭ ਨੂੰ ਆਸਾ ਤ੍ਰਿਸ਼ਨਾ ਤੋਂ ਰਹਿਤ ਕਰ ਦੇਣ ਵਾਲੀ ਹੈ ਅਤੇ ਸਭ ਨੂੰ ਸੰਤੋਖ ਦੇਣ ਵਾਲੀ ਹੈ। ਹੇ ਭਾਈ ! ਭਗਤੀ ਦੁਆਰਾ ਖਿਮਾਂ ਧਾਰਨ ਕਰਕੇ ਹੰਕਾਰ ਨੂੰ, ਸੰਤੋਖ ਧਾਰਨ ਕਰਕੇ ਲੋਭ, ਆਸਾ ਤੇ ਤ੍ਰਿਸ਼ਨਾ ਨੂੰ ਸ਼ਾਂਤ ਕਰ ਲਈਦਾ ਹੈ। ਯਥਾ :

**ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥**
**ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥** *(ਅੰਗ : ੫੧੭)*

## ਸਭ ਪਰਵਾਰੈ ਮਾਹਿ; ਸਰੇਸਟ ॥

ਇਸ ਪ੍ਰਕਾਰ ਦੀ ਭਗਤੀ, ਦੈਵੀ ਗੁਣਾਂ ਦੇ (ਸਭ) ਸਾਰੇ (ਪਰਵਾਰੈ) ਪਰਵਾਰ ਦੇ (ਮਾਹਿ) ਵਿਚੋਂ ਸ੍ਰੇਸ਼ਟ, ਉੱਤਮ ਹੈ।

## ਮਤੀ ਦੇਵੀ; ਦੇਵਰ ਜੇਸਟ ॥

ਇਹ ਚਿੱਤ ਰੂਪ (ਦੇਵਰ) ਦਿਓਰ ਅਤੇ ਮਨ ਰੂਪ (ਜੇਸਟ) ਜੇਠ ਨੂੰ ਸ੍ਰੇਸ਼ਟ (ਮਤੀ) ਮੱਤ ਦੇ ਕੇ ਬ੍ਰਹਮ ਗਿਆਨ (ਦੇਵੀ) ਦੇਣ ਵਾਲੀ ਹੈ। **ਵਾ:** ਬ੍ਰਹਮ ਗਿਆਨ ਰੂਪ ਮੱਤ ਦੇਣ ਵਾਲੀ ਹੈ।

**ਅਥਵਾ :** ਇਹ ਹੰਕਾਰ ਰੂਪ (ਦੇਵਰ) ਦਿਓਰ ਅਤੇ ਲੋਭ ਰੂਪ (ਜੇਸਟ) ਜੇਠ ਨੂੰ (ਮਤੀ) ਮੱਤ (ਦੇਵੀ) ਦਿੰਦੀ ਹੈ। ਭਾਵ ਹੰਕਾਰੀ ਆਦਮੀ ਨੂੰ ਮੱਤ ਦੇ ਕੇ ਨਿੰਮ੍ਰਤਾ ਵਾਲਾ ਅਤੇ ਲੋਭੀ ਨੂੰ ਮੱਤ ਦੇ ਕੇ ਸੰਤੋਖ ਵਾਲਾ ਬਣਾ ਦਿੰਦੀ ਹੈ।

## ਧੰਨੁ ਸੁ ਗ੍ਰਿਹੁ; ਜਿਤੁ ਪ੍ਰਗਟੀ ਆਇ ॥

(ਸੁ) ਉਹ ਹਿਰਦੇ ਰੂਪ (ਗ੍ਰਿਹੁ) ਘਰ ਧੰਨ ਹੈ, (ਜਿਤੁ) ਜਿਸ ਵਿਚ ਮਹਾਰਾਜ ਜੀ ਦੀ ਇਹ ਭਗਤੀ (ਆਇ) ਆ ਕਰਕੇ (ਪ੍ਰਗਟੀ) ਪਰਗਟ ਹੋਈ ਹੈ। ਉਨ੍ਹਾਂ ਮਹਾਪੁਰਖਾਂ ਦਾ ਜੀਵਨ ਧੰਨਤਾ ਦੇ ਯੋਗ ਹੈ।

## ਜਨ ਨਾਨਕ; ਸੁਖੇ ਸੁਖਿ ਵਿਹਾਇ ॥੪॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਜਿੰਨ੍ਹਾਂ ਮਹਾਂਪੁਰਖਾਂ ਨੂੰ ਐਸੀ, ਸਰੂਪ ਦੀ ਪ੍ਰਾਪਤੀ ਵਾਲੀ ਭਗਤੀ ਪ੍ਰਾਪਤ ਹੋਈ ਹੈ, ਉਹਨਾਂ ਦੀ ਸਾਰੀ ਅਵਸਥਾ (ਸੁਖੇ ਸੁਖਿ) ਸੁੱਖਾਂ ਹੀ ਸੁੱਖਾਂ ਵਿਚ (ਵਿਹਾਇ) ਬਤੀਤ ਹੁੰਦੀ ਹੈ ਅਤੇ ਉਹਨਾਂ ਮਹਾਂਪੁਰਖਾਂ ਦਾ ਜੀਵਨ ਧੰਨਤਾ ਦੇ ਯੋਗ ਹੈ।

## ਆਸਾ ਮਹਲਾ ੫ ॥

**ਉਥਾਨਕਾ :**

ਇੱਕ ਸਿੱਖ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀਓ ! ਪ੍ਰਮੇਸਰ ਦੀ ਮਾਇਆ ਬਹੁਤ ਪ੍ਰਬਲ ਹੈ। ਭਗਵਾਨ ਕ੍ਰਿਸ਼ਨ ਨੇ ਵੀ ਗੀਤਾ ਅੰਦਰ ਮਾਇਆ ਬਾਰੇ ਕਿਹਾ ਹੈ :

**ਮਮ ਮਾਇਆ ਦੁਰੱਤਿਆ।**

"ਮੇਰੀ ਮਾਇਆ ਨੂੰ ਤਰਨਾ ਬਹੁਤ ਕਠਿਨ ਹੈ।" ਐਸੀ ਭਿਆਨਕ ਮਾਇਆ ਤੋਂ ਕਿਸ ਤਰ੍ਹਾਂ ਤਰਿਆ ਜਾਵੇ? ਤਾਂ ਉਸ ਸਿੱਖ ਦੀ ਬੇਨਤੀ ਨੂੰ ਸੁਣ ਕੇ ਸਤਿਗੁਰੂ ਜੀ ਨੇ ਮਾਇਆ ਦਾ ਸੁਭਾਅ ਅਤੇ ਇਸ ਤੋਂ ਤਰਨ ਦਾ ਢੰਗ ਦੱਸਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

### ਮਤਾ ਕਰਉ; ਸੋ ਪਕਨਿ ਨ ਦੇਈ ॥ *('ਮਤਾ' ਪੋਲਾ ਬੋਲੋ, 'ਪੱਕਨਿ' ਬੋਲਣਾ)*

ਹੇ ਭਾਈ ! ਇਸ ਮਾਇਆ ਦਾ ਐਸਾ ਸੁਭਾਅ ਹੈ ਕਿ ਜੇਕਰ ਅੰਮ੍ਰਿਤ ਵੇਲਾ ਸੰਭਾਲਣ ਦਾ, ਸਿਮਰਨ, ਭਜਨ, ਪਰਉਪਕਾਰ, ਸਤਿਸੰਗਤ ਆਦਿਕ ਸ਼ੁੱਭ ਕਰਮ ਕਰਣ ਦਾ ਮਤਾ ਭਾਵ ਸਲਾਹ (ਕਰਉ) ਕਰੀਏ, ਤਾਂ ਇਹ ਮਾਇਆ (ਸੋ) ਉਹ ਮਤਾ, ਸਲਾਹ ਪੱਕਣ ਨਹੀਂ (ਦੇਈ) ਦਿੰਦੀ।

ਜੇ ਅੰਮ੍ਰਿਤ ਵੇਲੇ ਉੱਠਣ ਦਾ ਮਨ ਬਣਾਈਏ, ਤਾਂ ਨੀਂਦ ਰੂਪ ਹੋ ਕੇ ਜੋਰ ਪਾ ਲੈਂਦੀ ਹੈ। ਜੇਕਰ ਸਤਿਸੰਗਤ ਆਦਿਕ ਕਰਣ ਦੀ ਸੋਚੀਏ ਤਾਂ ਵੀ ਆਲਸ ਪਾ ਦਿੰਦੀ ਹੈ।

### ਸੀਲ ਸੰਜਮ ਕੈ; ਨਿਕਟਿ ਖਲੋਈ ॥

ਜਿਹੜੇ ਪੁਰਖ ਪਦਾਰਥਾਂ ਦੀ ਵਾਸ਼ਨਾ, ਤ੍ਰਿਸ਼ਨਾ ਨੂੰ ਖੈ ਕਰਕੇ (ਸੀਲ) ਸ਼ਾਂਤ, ਨਰਮ ਸੁਭਾਅ ਰੱਖਣਾ ਚਾਹੁੰਦੇ ਹਨ ਤੇ (ਸੰਜਮ) ਇੰਦ੍ਰੀਆਂ ਦਾ ਦਮਨ ਕਰਨਾ ਚਾਹੁੰਦੇ ਹਨ। ਇਹ ਮਾਇਆ ਉਹਨਾਂ (ਕੈ) ਦੇ ਸੁਭਾਅ ਨੂੰ ਵਿਗਾੜਨ ਲਈ ਤਾਂ (ਨਿਕਟਿ) ਨੇੜੇ ਹੀ (ਖਲੋਈ) ਖੜੀ ਹੁੰਦੀ ਹੈ। ਭਾਵ ਝੱਟ ਹੀ ਸੀਲ ਅਤੇ ਨਰਮ ਸੁਭਾਅ ਵਾਲੇ ਨੂੰ ਕ੍ਰੋਧੀ ਬਣਾ ਦਿੰਦੀ ਹੈ ਅਤੇ ਸੰਜਮ ਰੱਖਣ ਵਾਲੇ ਨੂੰ ਵਿਕਾਰੀ ਬਣਾ ਕੇ ਮੱਲੋ-ਮੱਲੀ ਹੀ ਪਦਾਰਥਾਂ ਦੇ ਦੇਖਣ, ਸੁਨਣ, ਸੁੰਘਣ ਅਤੇ ਭੋਗਣ ਵਿਚ ਲਗਾ ਦਿੰਦੀ ਹੈ।

**ਅਥਵਾ :** ਜਿੱਥੇ ਵੀ (ਸੀਲ) ਸ਼ਾਂਤੀ, ਸਤ, ਸੰਤੋਖ ਅਤੇ (ਸੰਜਮ) ਇੰਦ੍ਰੀਆਂ ਦਾ ਦਮਨ ਆਦਿਕ ਸ਼ੁੱਭ ਗੁਣ ਇਕੱਤਰ ਹੋ ਕੇ ਆਪਸ ਵਿਚ ਸਲਾਹ ਕਰਦੇ ਹੋਣ ਕਿ ਚਲੋ ! ਇਸ ਜੀਵ ਦੇ ਹਿਰਦੇ ਵਿਚ ਵੱਸ ਕੇ ਇਸ ਦਾ ਭਲਾ ਕਰ ਦੇਈਏ। ਇਹ ਮਾਇਆ ਉਹਨਾਂ ਦੇ ਨੇੜੇ ਹੀ ਖਲੋਤੀ ਹੁੰਦੀ ਹੈ ਤੇ ਉਹਨਾਂ ਸ਼ੁੱਭ ਗੁਣਾਂ ਨੂੰ ਜੀਵ ਦੇ ਹਿਰਦੇ ਵਿਚ ਪਰਗਟ ਨਹੀਂ ਹੋਣ ਦਿੰਦੀ। ਸਗੋਂ ਹਿਰਦੇ ਰੂਪ ਘਰ ਦੇ ਅੰਦਰ ਹੀ ਸਾਰੇ ਸ਼ੁੱਭ ਗੁਣਾਂ ਦਾ ਨਾਸ਼ ਕਰ ਦਿੰਦੀ ਹੈ।

### ਵੇਸ ਕਰੇ; ਬਹੁ ਰੂਪ ਦਿਖਾਵੈ ॥

ਇਹ ਮਾਇਆ ਜੀਵਾਂ ਨੂੰ ਭਰਮਾਉਣ ਲਈ ਬਹੁਤੇ (ਵੇਸ) ਲਿਬਾਸ ਧਾਰਨ (ਕਰੇ) ਕਰਦੀ ਹੈ ਅਤੇ (ਬਹੁ) ਬਹੁਤੇ ਰੂਪ (ਦਿਖਾਵੈ) ਦਿਖਾਉਂਦੀ ਹੈ, **ਵਾ:** (ਦਿਖ+ਆਵੈ) ਦਿਖਾਉਣ ਵਿਚ ਆਉਂਦੀ ਹੈ। ਜਿਸ ਤਰ੍ਹਾਂ ਭਗਤ ਕਬੀਰ ਸਾਹਿਬ ਜੀ ਦੇ ਕੋਲ ਮਾਇਆ ਵਾਰ-ਵਾਰ ਆਉਂਦੀ ਸੀ। ਕਦੇ ਰਾਣੀ ਬਣਕੇ ਅਤੇ ਕਦੇ ਸ਼ਾਹੂਕਾਰਨੀ ਬਣ ਕੇ ਆ ਜਾਂਦੀ ਸੀ। ਯਥਾ :

**ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥**
**ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥** (ਅੰਗ : ੧੩੬੪)

**ਅਥਵਾ :** ਜੇ ਕਰਕੇ ਕੋਈ ਪੁਰਖ ਮਾਇਆ ਤੋਂ ਬਚਣ ਲਈ ਚੰਗਾ, ਸਾਧੂਆਂ ਵਾਲਾ, ਵਿਰੱਕਤਾਂ ਵਾਲਾ (ਵੇਸ) ਲਿਬਾਸ, ਭੇਖ ਧਾਰਨ (ਕਰੇ) ਕਰ ਲਵੇ ਤਾਂ ਉਸਦੀ ਬਿਰਤੀ ਥੋੜੇ ਸਮੇਂ ਲਈ ਟਿਕ ਜਾਂਦੀ ਹੈ। ਪਰ ਫਿਰ ਜਦੋਂ ਮਾਇਆ (ਬਹੁ) ਬਹੁਤੇ (ਰੂਪ) ਆਕਾਰ ਬਣਾ ਕੇ (ਦਿਖਾਵੈ) ਦਿਖਾਉਂਦੀ ਹੈ ਤਾਂ ਉਦੋਂ ਹੀ ਮਨ ਵਿਚ ਬੁਰੇ ਤੋਂ ਬੁਰੇ ਸੰਕਲਪ ਫੁਰਨ ਲੱਗ ਪੈਂਦੇ ਹਨ।

**ਅਥਵਾ :** ਇਹ ਮਾਇਆ ਜੀਵ ਨੂੰ ਬਹੁਤੇ ਪਦਾਰਥ ਆਦਿਕਾਂ ਦੇ (ਰੂਪ) ਅਕਾਰ **ਵਾ:** ਰੂਪ, ਰੰਗ (ਦਿਖਾਵੈ) ਦਿਖਾਉਂਦੀ ਹੈ, ਪਰ ਉਹਨਾਂ ਵਿਚ ਲੱਗਣ ਕਰਕੇ ਜੀਵ ਵਾਰ-ਵਾਰ ਬਹੁਤ ਜੂਨਾਂ ਰੂਪ (ਵੇਸ) ਲਿਬਾਸ ਧਾਰਦਾ ਹੈ। ਭਾਵ ਮਾਇਆ ਵਿਚ ਲੱਗਣ ਕਰਕੇ ਜੀਵ ਨੂੰ ਬਹੁਤੀਆਂ ਜੂਨਾਂ ਵਿਚ ਭਟਕਣਾ ਪੈਂਦਾ ਹੈ।

## ਗ੍ਰਿਹਿ ਬਸਨਿ ਨ ਦੇਈ; ਵਖਿ ਵਖਿ ਭਰਮਾਵੈ ॥੧॥

ਇਹ ਹਿਰਦੇ ਰੂਪ (ਗ੍ਰਿਹਿ) ਘਰ ਵਿਚ ਸਤ, ਸੰਤੋਖ, ਦਇਆ, ਧਰਮ, ਵਿਚਾਰ ਆਦਿਕ ਸ਼ੁੱਭ ਗੁਣਾਂ ਨੂੰ (ਬਸਨਿ) ਵੱਸਣ ਨਹੀਂ (ਦੇਈ) ਦਿੰਦੀ ਹੈ, ਸਭ ਗੁਣਾਂ ਨੂੰ (ਵਖਿ) ਵੱਖਰੇ-ਵੱਖਰੇ ਕਰਕੇ (ਭਰਮਾਵੈ) ਭਰਮਾ ਦਿੰਦੀ ਹੈ। ਭਾਵ ਸੰਤੋਖ ਨੂੰ ਲੋਭ, ਵਸਤੂ ਬਿਚਾਰ ਨੂੰ ਕਾਮ, ਸ਼ਾਂਤੀ ਨੂੰ ਕ੍ਰੋਧ, ਸਮਦ੍ਰਿਸ਼ਟੀ ਨੂੰ ਮੋਹ ਅਤੇ ਨਿੰਮ੍ਰਤਾ ਨੂੰ ਹੰਕਾਰ ਰੂਪ ਹੋ ਕੇ ਭਰਮਾ ਦਿੰਦੀ ਹੈ।

**ਅਥਵਾ :** ਇਹ ਮਾਇਆ ਜੀਵ **ਵਾ:** ਮਨ ਨੂੰ ਸਰੀਰ ਰੂਪ (ਗ੍ਰਿਹਿ) ਘਰ ਵਿਚ ਵੱਸਣ ਨਹੀਂ ਦਿੰਦੀ। ਜਦੋਂ ਹੀ ਜੀਵ ਸਰੀਰ ਰੂਪ ਘਰ ਵਿਚ ਅੰਤਰਮੁਖ ਬਿਰਤੀ ਕਰਕੇ ਵੱਸਣ ਲੱਗਦਾ ਹੈ, ਉਦੋਂ ਹੀ ਇਸ ਨੂੰ ਪ੍ਰੇਰ ਕੇ ਨੌਂ ਗੋਲਕਾਂ ਅਤੇ ਦਸ ਇੰਦ੍ਰਿਆਂ ਰੂਪ ਦਰਵਾਜ਼ਿਆਂ ਰਾਹੀਂ ਸਰੀਰ ਵਿਚੋਂ ਕੱਢ ਕੇ ਵੱਖ-ਵੱਖ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਵਿਚ ਲਗਾ ਕੇ ਭਰਮਾ ਦਿੰਦੀ ਹੈ। ਭਾਵ ਜੀਵ ਨੂੰ ਨੇਤ੍ਰਾਂ ਰਾਹੀਂ ਰੂਪ ਦੇ ਦੇਖਣ ਵਿਚ, ਕੰਨਾਂ ਰਾਹੀਂ ਸ਼ਬਦ ਦੇ ਸੁਨਣ ਵਿਚ, ਰਸਨਾ ਰਾਹੀਂ ਰਸ ਲੈਣ ਵਿਚ, ਨਾਸਕਾ ਰਾਹੀਂ ਸੁਗੰਧੀਆਂ ਦੇ ਸੁੰਘਣ ਵਿਚ ਅਤੇ ਚਮੜੀ ਰਾਹੀਂ ਪਦਾਰਥਾਂ ਦੇ ਕੋਮਲ, ਕਠਿਨ ਆਦਿਕ ਸਪਰਸ਼ ਕਰਨ ਵਿਚ ਲਾ ਦਿੰਦੀ ਹੈ।

## ਘਰ ਕੀ ਨਾਇਕਿ; ਘਰ ਵਾਸੁ ਨ ਦੇਵੈ ॥

ਇਹ ਮਾਇਆ ਸੰਸਾਰ ਰੂਪ ਘਰ **ਵਾ:** ਸਰੀਰ ਰੂਪ ਘਰ (ਕੀ) ਦੀ ਐਸੀ (ਨਾਇਕਿ) ਮੁਖਤਿਆਰ, ਸਰਦਾਰਨੀ ਭਾਵ ਮਾਲਕ **ਵਾ:** ਸ਼੍ਰੋਮਣੀ, ਪ੍ਰੇਰਕ ਬਣੀ ਹੋਈ ਹੈ ਕਿ ਬ੍ਰਿਤੀ ਨੂੰ ਅੰਤਰਮੁਖ ਹੋਣ ਵਾਸਤੇ (ਘਰ) ਅੰਤਹਕਰਣ ਰੂਪ ਘਰ ਵਿਚ (ਵਾਸੁ) ਵੱਸਣ ਨਹੀਂ (ਦੇਵੈ) ਦਿੰਦੀ। ਭਾਵ ਬਿਰਤੀ ਨੂੰ ਇਸਥਿਤ ਨਹੀਂ ਹੋਣ ਦਿੰਦੀ। **ਵਾ:** ਪ੍ਰਮੇਸਰ ਦੇ ਸਰੂਪ ਰੂਪ ਘਰ ਵਿਚ (ਵਾਸੁ) ਵੱਸਣ (ਨ ਦੇਵੈ) ਨਹੀਂ ਦਿੰਦੀ ਹੈ। **ਵਾ:** ਬ੍ਰਹਮਾਕਾਰ ਬਿਰਤੀ ਨੂੰ ਰਿਦੇ ਰੂਪ ਘਰ ਵਿਚ ਵੱਸਣ ਨਹੀਂ ਦਿੰਦੀ। **ਵਾ:** ਇਹ ਮਾਇਆ ਅਤੇ ਅਵਿੱਦਿਆ ਅੰਤਹਕਰਣ ਰੂਪ ਘਰ ਵਿਚ ਪ੍ਰਮੇਸਰ ਦੇ ਦਰਸ਼ਨਾਂ ਨੂੰ ਵੱਸਣ ਨਹੀਂ ਦਿੰਦੀਆਂ ਹਨ।

## ਜਤਨ ਕਰਉ; ਉਰਝਾਇ ਪਰੇਵੈ ॥੧॥ ਰਹਾਉ ॥

ਜੇਕਰ ਜੀਵ ਸਰੂਪ ਰੂਪ ਘਰ ਵਿੱਚ ਵੱਸਣ ਦਾ ਜਤਨ (ਕਰਉ) ਕਰਦਾ ਹੈ ਤਾਂ ਉਸ ਨੂੰ ਵਿਸ਼ੇ ਆਦਿਕਾਂ ਦੀਆਂ (ਉਰਝਾਇ) ਉਲਝਣਾ ਵਿੱਚ (ਪਰੇਵੈ) ਪਾ ਦਿੰਦੀ ਹੈ।

**ਅਥਵਾ :** ਜੇਕਰ ਇਸ ਮਾਇਆ ਦੇ ਵਿਸ਼ੇ ਆਦਿਕਾਂ ਨੂੰ ਰੋਕਣ ਦਾ ਜਤਨ (ਕਰਉ) ਕਰੀਏ ਭਾਵ ਇਸ ਤਰ੍ਹਾਂ ਸੋਚੀਏ

ਕਿ ਹੁਣ ਕੋਈ ਫੁਰਨਾ ਨਹੀਂ ਫੁਰਨ ਦੇਣਾ ਤਾਂ ਇਹ ਮਾਇਆ ਐਸੇ (ਉਰਝਾਇ) ਉਲਝਾਵੇਂ, ਰੁਕਾਵਟਾਂ (ਪਰੇਵੈ) ਪਾ ਦਿੰਦੀ ਹੈ ਕਿ ਮਨ (ਪਰੇਵੈ) ਪੰਛੀ ਦੀ ਨਿਆਈਂ ਹੋ ਕੇ ਸੰਕਲਪ ਵਿਕਲਪ ਦੇ ਖੰਭ ਲਾ ਕੇ ਉੱਡ ਕੇ ਦੂਰ ਚਲਾ ਜਾਂਦਾ ਹੈ। **ਵਾ:** 'ਪ੍ਰੇਵਾ' ਨਾਮ ਕਬੂਤਰ ਦਾ ਹੈ। ਜਿਵੇਂ ਕਬੂਤਰ ਹਵਾ ਵਿਚ ਉਡਾਰੀਆਂ ਮਾਰਦਾ ਫਿਰਦਾ ਰਹਿੰਦਾ ਹੈ ਅਤੇ ਕਿਸੇ ਦਰੱਖਤ ਦੇ ਉੱਤੇ ਇਸਥਿਤ ਹੋ ਕੇ ਨਹੀਂ ਬੈਠਦਾ। ਇਸੇ ਤਰ੍ਹਾਂ ਮਨ ਕਬੂਤਰ ਦੀ ਨਿਆਈਂ ਹੈ। ਜਿਸ ਨੂੰ ਮਾਇਆ ਰੂਪ ਹਵਾ ਅੰਤਹਕਰਣ ਰੂਪ ਬ੍ਰਿਛ ਉੱਤੇ ਟਿਕ ਕੇ ਨਹੀਂ ਬੈਠਣ ਦਿੰਦੀ। ਜਦੋਂ ਹੀ ਮਨ ਅੰਤਹਕਰਣ ਵੱਲ ਆਉਂਦਾ ਹੈ। ਉਸੇ ਵੇਲੇ ਉਸ ਨੂੰ ਵਿਸ਼ਿਆਂ ਰੂਪ ਫਲਾਂ ਦੇ ਖਾਣ ਵਾਸਤੇ ਉਲਝੇਵਾਂ ਪਾ ਕੇ ਉਡਾ ਲਿਜਾਂਦੀ ਹੈ।

ਇਹ ਮਾਇਆ ਆਪਣੇ ਆਪ ਹੀ ਜੀਵਾਂ ਨੂੰ ਨਹੀਂ ਚਿੰਬੜੀ, ਕਿਉਂਕਿ ਇਹ ਤਾਂ ਤੁੱਛ ਹੈ। ਆਪਣੀ ਇੱਛਾ ਨਾਲ ਕੁਝ ਨਹੀਂ ਕਰ ਸਕਦੀ।

**ਪ੍ਰਸ਼ਨ :** ਫਿਰ ਇਹ ਕਿਥੋਂ ਆਈ ਹੈ?

## ਧੁਰ ਕੀ ਭੇਜੀ; ਆਈ ਆਮਰਿ ॥

**ਉੱਤਰ :** ਇਹ ਧੁਰ ਦਰਗਾਹ ਤੋਂ ਪ੍ਰਮੇਸਰ (ਕੀ) ਦੀ ਭੇਜੀ ਹੋਈ (ਆਮਰਿ) ਹੁਕਮ ਦੀ ਬੰਦੀ ਬਣ ਕੇ ਸੰਸਾਰ ਨੂੰ ਪਰਖਣ ਲਈ ਆਈ ਹੈ। ਭਾਵ ਪ੍ਰਮੇਸਰ ਨੇ ਜੀਵਾਂ ਨੂੰ ਪਰਖਣ ਲਈ ਮਾਇਆ ਨੂੰ ਸੰਸਾਰ ਵਿਚ ਇਸਥਿਤ ਕੀਤਾ ਹੈ ਕਿ ਦੇਖਦੇ ਹਾਂ ਇਹ ਜੀਵ ਸਾਡੇ ਵੱਲ ਆਉਂਦੇ ਹਨ ਕਿ ਮਾਇਆ ਪਿੱਛੇ ਜਾਂਦੇ ਹਨ।

**ਅਥਵਾ :** ਇਹ ਮਾਇਆ ਭਾਵੇਂ ਧੁਰ ਤੋਂ ਪ੍ਰਮੇਸਰ ਦੀ ਭੇਜੀ ਹੋਈ ਆਈ ਹੈ, ਪਰ ਇਹ ਸੰਸਾਰ ਵਿਚ ਆਪਣੇ ਆਪ ਨੂੰ (ਆਮਰਿ) ਅਮਰ ਕਰਕੇ ਮੰਨੀ ਬੈਠੀ ਹੈ **ਵਾ:** ਇਹ ਆਪ (ਆਮਰਿ) ਗਿਆਨ ਤੋਂ ਬਿਨਾ ਹੈ।

## ਨਉ ਖੰਡ ਜੀਤੇ; ਸਭਿ ਥਾਨ ਥਨੰਤਰ ॥

ਜਿੱਥੇ ਇਸ ਮਾਇਆ ਨੇ ਧਰਤੀ ਦੇ (ਨਉ) ਨੌਂ ਖੰਡਾਂ ਦੇ ਸਾਰੇ ਜੀਵ (ਜੀਤੇ) ਜਿੱਤ ਲਏ ਹਨ। ਉੱਥੇ ਹੀ ਸੰਸਾਰ ਅੰਦਰ ਜਿੰਨੇ ਪੂਜਾ, ਜੱਗ ਆਦਿਕ ਕਰਮਾਂ ਨੂੰ ਕਰਨ ਵਾਲੇ ਚੰਗੇ (ਥਾਨ) ਅਸਥਾਨ ਅਤੇ (ਥਨੰਤਰ) ਉਹਨਾਂ ਅਸਥਾਨਾਂ ਦੇ ਅੰਦਰ ਰਹਿਣ ਵਾਲੇ ਜੀਵ ਜੰਤ ਸਨ ਉਹ ਸਾਰੇ ਵੀ ਇਸ ਨੇ (ਜੀਤੇ) ਜਿੱਤ ਲਏ ਹਨ, ਆਪਣੇ ਅਧੀਨ ਕਰ ਲਏ ਹਨ। **ਵਾ:** ਸਾਰੇ (ਥਾਨ ਥਨੰਤਰ) ਮਕਾਨ ਤੇ ਉਹਨਾਂ ਵਿਚ ਵੱਸਣ ਵਾਲੇ ਮਕਾਨੀ ਆਦਿਕ ਜਿੱਤ ਲਏ ਹਨ। **ਵਾ:** ਜਿਹੜੇ ਲੋਕ ਹਰ ਵੇਲੇ ਆਪਣੇ (ਥਾਨ) ਘਰਾਂ, ਥਾਵਾਂ ਵਿਚ ਰਹਿੰਦੇ ਸਨ ਅਤੇ ਜਿਹੜੇ (ਥਾਨ+ਅੰਤਰ) ਕਦੇ ਘਰਾਂ (ਥਾਨ) ਥਾਵਾਂ ਦੇ (ਅੰਤਰ) ਅੰਦਰ ਅਤੇ ਕਦੇ ਬਾਹਰ ਜੰਗਲਾਂ ਪਹਾੜਾਂ ਵਿਚ ਵੱਸਦੇ ਸਨ, ਉਹ ਸਾਰੇ ਹੀ ਮਾਇਆ ਨੇ ਜਿੱਤ ਕੇ ਆਪਣੇ ਅਧੀਨ ਕਰ ਲਏ ਹਨ।

## ਤਟਿ ਤੀਰਥਿ; ਨ ਛੋਡੇ ਜੋਗ ਸੰਨਿਆਸ ॥

ਇਸ ਮਾਇਆ ਨੇ ਤਾਂ ਤੀਰਥਾਂ ਦੇ ਕਿਨਾਰਿਆਂ ਉੱਤੇ ਰਹਿਣ ਵਾਲੇ ਰਿਸ਼ੀ ਮੁਨੀ, (ਜੋਗ) ਜੋਗੀ ਅਤੇ ਆਪਣੇ ਆਪ ਨੂੰ ਤਿਆਗੀ ਕਹਾਉਣ ਵਾਲੇ ਸੰਨਿਆਸੀ ਵੀ (ਨ ਛੋਡੇ) ਨਹੀਂ ਛੱਡੇ ਹਨ। ਜਿਵੇਂ ਬਿਆਸ ਰਿਖੀ ਨੇ ਦਸ ਹਜ਼ਾਰ ਵਰ੍ਹੇ ਤਪੱਸਿਆ ਕੀਤੀ ਸੀ, ਪਰ ਜਦੋਂ ਹੀ ਅਪਛਰਾ ਆਈ, ਉਦੋਂ ਹੀ ਢਿੱਲਾ ਪੈ ਗਿਆ ਸੀ। ਮਛਿੰਦਰ ਨਾਥ ਪਦਮਣੀ ਦਾ ਲਾਲਚ ਕਰਕੇ ਸੰਗਲਾਦੀਪ ਦੇ ਰਾਜੇ ਸ਼ਿਵਨਾਭ ਦੇ ਪਿਤਾ ਰਾਜੇ ਅਮਰੂ ਦੀ ਮੁਰਦਾ ਦੇਹ ਵਿੱਚ ਜਾ ਕੇ ਪ੍ਰਵੇਸ਼ ਹੋ ਗਿਆ ਸੀ। ਇਸ ਤਰ੍ਹਾਂ ਇਹ ਮਾਇਆ ਤੀਰਥਾਂ ਕੰਢੇ ਵੱਸਣ ਵਾਲਿਆਂ ਅਤੇ ਜੋਗੀ ਆਦਿਕਾਂ ਨੂੰ ਵੀ ਹੰਗਤਾ-ਮਮਤਾ ਰੂਪ ਹੋ ਕੇ ਚਿੰਬੜੀ ਹੋਈ ਹੈ।

## ਪੜਿ ਥਾਕੇ; ਸਿੰਮ੍ਰਿਤਿ, ਬੇਦ ਅਭਿਆਸ ॥੨॥

ਪੰਡਿਤ ਲੋਕ ਸਤਾਈ (ਸਿੰਮ੍ਰਿਤਿ) ਸਿੰਮ੍ਰਿਤੀਆਂ ਨੂੰ ਪੜ੍ਹ-ਪੜ੍ਹ ਕੇ ਅਤੇ ਵਿਦਵਾਨ ਲੋਕ ਬੇਦਾਂ ਦਾ ਅਭਿਆਸ ਕਰ ਕਰ ਕੇ (ਥਾਕੇ) ਥੱਕ ਗਏ ਹਨ। ਪਰ ਇਸ ਮਾਇਆ ਤੋਂ ਪਾਰ ਨਹੀਂ ਪਾ ਸਕੇ।

## ਜਹ ਬੈਸਉ; ਤਹ ਨਾਲੇ ਬੈਸੈ ॥

ਇਸ ਮਾਇਆ ਦਾ ਐਸਾ ਸੁਭਾਅ ਹੈ ਕਿ (ਜਹ) ਜਿੱਥੇ ਵੀ ਜਾ ਕੇ ਵੈਰਾਗੀ, ਤਿਆਗੀ ਬਣ ਕੇ (ਬੈਸਉ) ਬੈਠੋ (ਤਹ) ਉੱਥੇ ਫੁਰਨਿਆਂ ਰੂਪ **ਵਾ:** ਇੱਛਾ ਰੂਪ ਹੋ ਕੇ (ਨਾਲੇ) ਨਾਲ ਹੀ (ਬੈਸੈ) ਬੈਠਦੀ ਭਾਵ ਇਸਥਿਤ ਹੁੰਦੀ ਹੈ। ਅਰਥਾਤ ਇਹ ਮਾਇਆ ਸਭ ਦੇ ਮਨ ਵਿਚ ਹੀ ਵੱਸਦੀ ਹੈ।

## ਸਗਲ ਭਵਨ ਮਹਿ; ਸਬਲ ਪ੍ਰਵੇਸੈ ॥

ਇਹ ਮਾਇਆ (ਸਗਲ) ਸਾਰੇ ਸੰਸਾਰ ਰੂਪ (ਭਵਨ) ਘਰ ਵਿਚ **ਵਾ:** (ਭਵਨ) ਮਾਤਲੋਕ, ਪਤਾਲ ਲੋਕ ਤੇ ਸਵਰਗ ਲੋਕ ਰੂਪ ਤਿੰਨਾਂ ਭਵਨਾਂ **ਵਾ:** ਚੌਦਾਂ ਲੋਕਾਂ ਵਿਚ (ਸਬਲ) ਵਿਸ਼ੇਸ਼ ਬਲ ਦੇ (ਸ) ਸਹਿਤ (ਪ੍ਰਵੇਸੈ) ਪ੍ਰਵੇਸ਼ ਕਰ ਰਹੀ ਹੈ।

## ਹੋਛੀ ਸਰਣਿ ਪਇਆ; ਰਹਣੁ ਨ ਪਾਈ ॥

ਜਿਹੜੇ ਕਾਮ, ਕ੍ਰੋਧ ਆਦਿਕਾਂ ਵਿਚ ਗ੍ਰਸੇ ਹੋਏ (ਹੋਛੀ) ਤੁੱਛ ਮੱਤ ਵਾਲੇ ਪੁਰਸ਼ ਹਨ, **ਵਾ:** ਜੋ ਮਾਇਆ ਦੇ ਅਧੀਨ ਹੋਣ ਵਾਲੇ, ਤੁੱਛ ਬ੍ਰਹਮਾ ਆਦਿਕ ਦੇਵਤੇ ਹਨ। ਉਹਨਾਂ ਦੀ ਸ਼ਰਨ (ਪਇਆ) ਪੈਣੇ ਕਰਕੇ ਇਸ ਮਾਇਆ ਦੇ ਮੋਹ ਤੋਂ ਬਚ ਕੇ (ਰਹਣੁ) ਰਹਿਣਾ (ਪਾਈ) ਪ੍ਰਾਪਤ ਨਹੀਂ ਹੁੰਦਾ।

## ਕਹੁ ਮੀਤਾ; ਹਉ ਕੈ ਪਹਿ ਜਾਈ ॥੩॥

(ਕਹੁ ਮੀਤਾ) ਹੇ ਜਗਿਆਸੂ ਮਿੱਤਰੋ! (ਕਹੁ) ਕਹਿ ਕੇ ਦੱਸਣਾ ਕਰੋ ਕਿ ਫੇਰ (ਹਉ) ਤੁਸੀਂ (ਕੈ) ਕਿਸਦੇ (ਪਹਿ) ਪਾਸ (ਜਾਈ) ਜਾ ਕੇ ਕਹੋਗੇ ਕਿ ਸਾਨੂੰ ਮਾਇਆ ਤੋਂ ਛੁਡਵਾ ਲਵੋ।

**ਅਥਵਾ :** **ਬੇਨਤੀ :** ਹੇ ਮੇਰੇ (ਮੀਤਾ) ਮਿੱਤਰ ਸੰਤ ਜਨੋ! ਹੁਣ ਆਪ ਜੀ ਹੀ (ਕਹੁ) ਕਹਿ ਕੇ ਦੱਸਣਾ ਕਰੋ ਕਿ ਇਸ ਮਾਇਆ ਦੇ ਮੋਹ ਤੋਂ ਬਚਣ ਲਈ (ਹਉ) ਮੈਂ (ਕੈ) ਕਿਸਦੇ (ਪਹਿ) ਪਾਸ (ਜਾਈ) ਜਾਣਾ ਕਰਾਂ?

ਤਾਂ ਜਗਿਆਸੂ ਨੂੰ ਮਹਾਤਮਾ ਜਨਾਂ ਨੇ ਉੱਤਰ ਦਿੱਤਾ ਕਿ,

## ਸੁਣਿ ਉਪਦੇਸੁ; ਸਤਿਗੁਰ ਪਹਿ ਆਇਆ ॥

ਹੇ ਭਾਈ! ਸਾਡੇ ਉਪਦੇਸ਼ ਨੂੰ (ਸੁਣਿ) ਸੁਣਨਾ ਕਰ। ਅਸੀਂ ਤੇਰੇ ਤਾਈਂ ਦੱਸਦੇ ਹਾਂ ਕਿ ਸਤਿਗੁਰੂ ਸਾਹਿਬ ਜੀ ਤੋਂ ਬਿਨਾਂ ਮਾਇਆ ਤੋਂ ਬਚਾਉਣ ਵਾਲਾ ਹੋਰ ਕੋਈ ਰਾਖਾ ਨਹੀਂ ਹੈ। ਕੇਵਲ ਸਤਿਗੁਰੂ ਸੱਚੇ ਪਾਤਸ਼ਾਹ ਜੀ ਹੀ ਇਸ ਮਾਇਆ ਦੇ ਮੋਹ ਤੋਂ ਜੀਵ ਦੀ ਰੱਖਿਆ ਕਰਨ ਵਾਲੇ ਹਨ। ਇਸ ਕਰਕੇ ਸਤਿਗੁਰਾਂ ਦੀ ਸ਼ਰਣ ਵਿੱਚ ਆਉਣਾ ਕਰ।

ਹੁਣ ਜਗਿਆਸੂ ਦੱਸਦਾ ਹੈ ਕਿ,

ਜਦੋਂ ਮੈਂ ਸੰਤਾਂ ਪਾਸੋਂ ਇਸ ਪ੍ਰਕਾਰ ਦਾ ਉਪਦੇਸ਼ (ਸੁਣਿ) ਸੁਣ ਕਰਕੇ ਸਤਿਗੁਰਾਂ ਦੇ (ਪਹਿ) ਪਾਸ ਆਇਆ।

**ਅਥਵਾ :** ਜਦੋਂ ਸੰਤਾਂ ਤੋਂ ਗੁਰਾਂ ਦੀ ਮਹਿਮਾ (ਸੁਣਿ) ਸੁਣ ਕੇ, ਸਤਿਗੁਰਾਂ ਪਾਸ ਆਇਆ ਤੇ ਆ ਕੇ ਪਵਿੱਤਰ ਉਪਦੇਸ਼ ਸੁਣਿਆ ਤਾਂ

## ਗੁਰਿ, ਹਰਿ ਹਰਿ ਨਾਮੁ; ਮੋਹਿ ਮੰਤ੍ਰੁ ਦ੍ਰਿੜਾਇਆ ॥

(ਗੁਰਿ) ਸਤਿਗੁਰੂ ਜੀ ਨੇ (ਮੋਹਿ) ਮੈਨੂੰ (ਹਰਿ) ਹਰੀ ਪ੍ਰਮੇਸਰ ਦਾ 'ਵਾਹਿਗੁਰੂ' ਨਾਮ ਰੂਪ ਮੰਤ੍ਰ (ਦ੍ਰਿੜਾਇਆ) ਦ੍ਰਿੜ ਕਰਵਾ ਦਿੱਤਾ ਕਿ ਭਾਈ! ਇਸ ਮੰਤ੍ਰ ਨੂੰ ਪੜਨਾ ਕਰ। ਫਿਰ ਤੇਰੇ ਤਾਈਂ ਮਾਇਆ ਨਹੀਂ ਮੋਹ ਸਕੇਗੀ।

## ਨਿਜ ਘਰਿ ਵਸਿਆ; ਗੁਣ ਗਾਇ ਅਨੰਤਾ ॥

ਉਸ (ਅਨੰਤਾ) ਅੰਤ ਤੋਂ ਰਹਿਤ ਵਾਹਿਗੁਰੂ ਦੇ ਗੁਣਾਂ ਨੂੰ ਗਾਇਨ ਕਰਕੇ ਸਾਡਾ ਮਨ (ਵਸਿਆ) ਵੱਸ ਵਿਚ ਆ ਗਿਆ ਹੈ ਅਤੇ (ਨਿਜ) ਆਪਣੇ ਅੰਤਹਕਰਣ ਰੂਪ ਘਰ ਵਿਚ ਆ ਕੇ ਵੱਸ ਗਿਆ ਹੈ।

**ਅਥਵਾ :** ਜਦੋਂ ਅਨੰਤ ਸਰੂਪ ਦੀ ਪ੍ਰਾਪਤੀ ਕਰਵਾਉਣ ਵਾਲੇ ਗੁਣਾਂ ਨੂੰ ਗਾਇਆ ਤਾਂ ਸਾਡਾ ਚਿਤ ਨਿੱਜ ਸਰੂਪ ਰੂਪ ਘਰ ਵਿਚ ਵੱਸ ਗਿਆ।

**ਅਥਵਾ :** ਇਸ ਪ੍ਰਕਾਰ ਮੈਂ (ਅਨੰਤਾ) ਅੰਤ ਤੋਂ ਰਹਿਤ ਪ੍ਰਮੇਸਰ ਦੇ ਗੁਣ (ਗਾਇ) ਗਾ ਕੇ (ਨਿਜ) ਆਪਣੇ ਤੁਰੀਆ ਪਦ ਰੂਪ **ਵਾ:** ਸਰੂਪ ਰੂਪ (ਘਰਿ) ਘਰ ਵਿਚ (ਵਸਿਆ) ਵੱਸ ਗਿਆ ਹਾਂ।

## ਪ੍ਰਭੁ ਮਿਲਿਓ ਨਾਨਕ; ਭਏ ਅਚਿੰਤਾ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਨੂੰ (ਪ੍ਰਭੁ) ਪ੍ਰਭੂ ਅਕਾਲ ਪੁਰਖ ਵਾਹਿਗੁਰੂ (ਮਿਲਿਓ) ਮਿਲ ਗਿਆ ਹੈ। ਇਸ ਕਰਕੇ ਅਸੀਂ ਸਾਰੀਆਂ (ਅਚਿੰਤਾ) ਚਿੰਤਾਵਾਂ ਤੋਂ ਰਹਿਤ (ਭਏ) ਹੋ ਗਏ ਹਾਂ।

## ਅਲੰਕਾਰ - ਪ੍ਰਮੇਸਰ ਦੀ ਪ੍ਰਾਪਤੀ ਦਾ

ਕੋਈ ਇਕ ਪੂਰਨ ਮਹਾਤਮਾ ਸਨ, ਜਿੰਨ੍ਹਾਂ ਨੂੰ ਆਉਣ-ਜਾਣ ਵਾਲੇ ਲੋਕ ਬਹੁਤ ਤੰਗ ਕਰਿਆ ਕਰਦੇ ਸਨ। ਭਾਵ ਆਉਂਦਾ-ਜਾਂਦਾ ਹਰ ਵਿਅਕਤੀ ਉਹਨਾਂ ਦੇ ਪਾਸ ਆ ਜਾਇਆ ਕਰਦਾ ਸੀ। ਇਸ ਕਰਕੇ ਉਹਨਾਂ ਨੂੰ ਭਜਨ ਬੰਦਗੀ ਦਾ ਸਮਾਂ ਨਹੀਂ ਮਿਲਦਾ ਸੀ। ਇਸ ਕਰਕੇ ਉਹਨਾਂ ਨੇ ਇਕ ਜੁਗਤ ਵਰਤੀ ਕਿ ਆਪਣੇ ਪਾਸ ਇਕ ਲੜਾਕੀ ਮਾਈ, ਇਕ ਵੱਢਖਾਣਾ ਕੁੱਤਾ ਅਤੇ ਇਕ ਤਿੱਖੇ ਸਿੰਗਾਂ ਵਾਲੀ ਗਾਂ ਰੱਖ ਲਈ ਕਿ ਇੰਨ੍ਹਾਂ ਤਿੰਨਾਂ ਤੋਂ ਲੰਘ ਕੇ ਕੋਈ ਸਾਡੇ ਪਾਸ ਨਹੀਂ ਆ ਸਕੇਗਾ। ਇਕ ਜਗਿਆਸੂ ਨੇ ਸੋਚਿਆ ਕਿ ਇਹ ਮਹਾਤਮਾ ਤਾਂ ਪੂਰਨ ਹਨ। ਪਰ ਇੰਨ੍ਹਾਂ ਨੇ ਆਪਣੇ ਮਿਲਾਪ ਲਈ ਰਸਤੇ ਵਿਚ ਔਕੜ ਬਹੁਤ ਰੱਖੀ ਹੈ। ਉਸ ਨੇ ਇੰਨ੍ਹਾਂ ਔਕੜਾਂ ਦਾ ਹੱਲ ਕਰਨ ਵਾਸਤੇ ਇਹ ਤਰੀਕਾ ਵਰਤਿਆ ਕਿ ਗਾਂ ਨੂੰ ਹਰਾ-ਹਰਾ ਘਾਹ ਪਾ ਦਿੱਤਾ ਤਾਂ ਉਹ ਸ਼ਾਂਤ ਹੋ ਕੇ ਬੈਠ ਗਈ। ਕੁੱਤੇ ਨੂੰ ਮਠਿਆਈ ਪਾ ਦਿੱਤੀ ਅਤੇ ਉਸ ਲੜਾਕੀ ਮਾਈ ਨੂੰ ਪੱਚੀ ਰੁਪਏ ਅਤੇ *ਤਿਓਰ ਲੈ ਕੇ ਮਿਲਿਆ। ਤਾਂ ਉਸ ਮਾਈ ਨੇ ਵੀ ਕਹਿ ਦਿੱਤਾ ਕਿ ਚੰਗਾ, ਜਾਉ ਦਰਸ਼ਨ ਕਰ ਲਓ ਤੇ ਮਹਾਤਮਾ ਨੂੰ ਵੀ ਜਾ ਕੇ ਬੇਨਤੀ ਕੀਤੀ ਕਿ ਇਹ ਪੂਰਨ ਜਗਿਆਸੂ ਆਇਆ ਹੈ। ਇਸ ਨੂੰ ਦਰਸ਼ਨ ਦੇਵੋ। ਜਦੋਂ ਉਹ ਜਗਿਆਸੂ ਮਹਾਤਮਾ ਜੀ ਦੇ ਪਾਸ ਪੁੱਜਾ ਤਾਂ ਮਹਾਤਮਾ ਜੀ ਨੇ ਪੁੱਛਿਆ ਕਿ ਸਾਡੇ ਰਾਹ ਵਿਚ ਤਾਂ ਰੁਕਾਵਟਾਂ ਸਨ, ਫਿਰ ਤੂੰ ਸਾਡੇ ਪਾਸ ਕਿਵੇਂ ਪਹੁੰਚਿਆ ਹੈਂ? ਤਾਂ ਜਗਿਆਸੂ ਨੇ ਜਵਾਬ ਦਿੱਤਾ ਕਿ ਵੇਖ ਲਉ ਜੀ! ਆਪ ਜੀ ਦੀ ਕਿਰਪਾ ਨਾਲ ਇਹ ਮਗਰ-ਮਗਰ ਫਿਰਦੇ ਹਨ। ਉਸ ਵੇਲੇ ਮਹਾਤਮਾ ਨੇ ਉਸ ਜਗਿਆਸੂ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ।

ਇਸੇ ਪ੍ਰਕਾਰ ਪ੍ਰਮੇਸਰ ਰੂਪ ਮਹਾਤਮਾ ਨੇ ਆਪਣੀ ਪ੍ਰਾਪਤੀ ਦੇ ਰਾਹ ਵਿਚ ਇਹ ਰੁਕਾਵਟਾਂ ਪਾਈਆਂ ਹਨ ਕਿ

* **ਤਿਓਰ :** ਪੰਜਾਬ ਵਿਚ ਤਿੰਨਾਂ ਬਸਤਰਾਂ ਨੂੰ 'ਤਿਓਰ' ਆਖਦੇ ਹਨ। ਜਿਸ ਤਰ੍ਹਾਂ ਮਰਦਾਂ ਦਾ ਕੁੜਤਾ-ਪਜਾਮਾ ਅਤੇ ਦਸਤਾਰ ਇਹ ਤਿਓਰ ਬਣਦਾ ਹੈ। ਇਸੇ ਤਰ੍ਹਾਂ ਬੀਬੀਆਂ ਦਾ ਸਲਵਾਰ, ਕਮੀਜ਼ ਅਤੇ ਚੁੰਨੀ ਇਹ ਤਿਓਰ ਹੁੰਦਾ ਹੈ।

ਮਾਇਆ ਰੂਪ ਲੜਾਕੀ ਮਾਈ, ਲੋਭ ਰੂਪ ਕੁੱਤਾ ਅਤੇ ਰਾਗ-ਦ੍ਵੈਖ ਰੂਪ ਤਿੱਖੇ ਸਿੰਗਾਂ ਵਾਲੀ ਅਵਿੱਦਿਆ ਰੂਪ ਗਾਂ ਰੱਖੀ ਹੋਈ ਹੈ। ਜਿਸ ਜਗਿਆਸੂ ਨੇ ਬ੍ਰਹਮ ਵਿੱਦਿਆ ਰੂਪੀ ਚਾਰਾ ਪਾ ਕੇ ਅਵਿੱਦਿਆ ਰੂਪੀ ਗਾਂ ਨੂੰ ਆਪਣੇ ਵੱਸ ਵਿਚ ਕਰ ਲਿਆ। ਉਸ ਨੂੰ ਫਿਰ ਉਹ ਅਵਿੱਦਿਆ ਰੂਪ ਗਾਂ ਰਾਗ ਦ੍ਵੈਖ ਰੂਪ ਸਿੰਗ ਨਹੀਂ ਮਾਰਦੀ। ਭਾਵ ਬ੍ਰਹਮ ਵਿੱਦਿਆ ਦੁਆਰਾ ਅਵਿੱਦਿਆ ਦਾ ਨਾਸ਼ ਕਰ ਲੈਣ ਨਾਲ ਰਾਗ ਦ੍ਵੈਖ ਆਦਿਕ ਸੁਭਾਵਾਂ ਦਾ ਅਭਾਵ ਹੋ ਜਾਂਦਾ ਹੈ। ਫਿਰ ਜਿਸ ਨੇ ਸੰਤੋਖ ਰੂਪ ਮਠਿਆਈ ਨਾਲ ਲੋਭ ਰੂਪ ਕੁੱਤੇ ਨੂੰ ਪ੍ਰਸੰਨ ਕਰ ਲਿਆ ਅਤੇ ਮਾਇਆ ਰੂਪ ਮਾਈ ਨੂੰ ਪੱਚੀ ਪ੍ਰਕਿਰਤੀਆਂ ਰੂਪ ਪੱਚੀ ਰੁਪਏ ਅਤੇ ਸੂਖਮ-ਸਥੂਲ ਤੇ ਕਾਰਨ ਰੂਪ ਤਿੰਨਾਂ ਦੇਹਾਂ ਦੇ ਅਭਿਮਾਨ ਦਾ ਤਿਆਗ ਰੂਪ ਤਿਓਰ ਭੇਟਾ ਕੀਤਾ ਹੈ। ਉਹ ਜਗਿਆਸੂ ਪ੍ਰਮੇਸਰ ਰੂਪ ਮਹਾਤਮਾ ਤੱਕ ਪਹੁੰਚ ਜਾਂਦਾ ਹੈ ਅਤੇ ਫਿਰ ਪ੍ਰਮੇਸਰ ਉਸ ਨੂੰ ਆਪਣੀ ਅਭੇਦਤਾ ਦਾ ਆਨੰਦ ਬਖਸ਼ ਦਿੰਦਾ ਹੈ।

## ਘਰੁ ਮੇਰਾ; ਇਹ ਨਾਇਕਿ ਹਮਾਰੀ ॥

ਜਦੋਂ ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਕਹਿ ਦਿੱਤਾ ਕਿ ਇਹ ਸਾਰਾ ਸੰਸਾਰ ਤੇਰਾ ਘਰ ਹੈ ਤੇ ਤੂੰ ਇਸ ਦਾ ਮਾਲਕ ਹੈਂ ਤਾਂ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ ਸਾਰਾ ਸੰਸਾਰ (ਮੇਰਾ) ਸਾਡਾ ਘਰ ਬਣ ਗਿਆ **ਵਾ:** ਮੇਰਾ ਆਤਮ ਸਰੂਪ ਰੂਪ ਘਰ ਮੈਨੂੰ ਪ੍ਰਾਪਤ ਹੋ ਗਿਆ ਹੈ ਅਤੇ ਇਹ ਸਾਰੇ ਸੰਸਾਰ ਵਿੱਚ ਆਪਣੇ ਆਪ ਨੂੰ (ਨਾਇਕਿ) ਸ਼੍ਰੋਮਣੀ ਕਹਾਉਣ ਵਾਲੀ ਮਾਇਆ (ਹਮਾਰੀ) ਸਾਡੀ (ਨਾਇਕਿ) ਪਟਰਾਣੀ **ਵਾ:** ਦਾਸੀ ਬਣ ਗਈ ਹੈ।

ਜਿਸ ਤਰ੍ਹਾਂ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਹੁਕਮ ਨਾਲ ਭਾਈ ਸੱਚਨ ਸੱਚ ਜੀ ਨੇ ਝੱਲੀ ਹੋਈ ਰਾਣੀ ਨੂੰ ਖੜਾਂਵ ਮਾਰ ਕੇ ਸਹੀ ਕਰਕੇ ਪਟਰਾਣੀ ਬਣਾਇਆ ਸੀ। ਇਸੇ ਤਰ੍ਹਾਂ ਗੁਰਸਿੱਖਾਂ ਨੇ ਖੋਟੀ ਮੱਤ ਰੂਪ ਰਾਣੀ ਨੂੰ ਗੁਰਾਂ ਦੀ ਸਿੱਖਿਆ ਰੂਪ ਖੜਾਂਵ ਮਾਰ ਕੇ ਅੰਤਰਮੁਖ ਬ੍ਰਿਤੀ ਰੂਪ ਪਟਰਾਣੀ ਬਣਾ ਲਿਆ।

## ਇਹ ਆਮਰਿ; ਹਮ ਗੁਰਿ ਕੀਏ ਦਰਬਾਰੀ ॥੧॥ ਰਹਾਉ ਦੂਜਾ ॥੪॥੪॥

(ਗੁਰਿ) ਸਤਿਗੁਰੂ ਜੀ ਨੇ ਕਿਰਪਾ ਕਰਕੇ ਸਾਨੂੰ ਆਪਣੇ (ਦਰਬਾਰੀ) ਸਰੂਪ ਰੂਪ ਦਰਬਾਰ ਦੀ ਪ੍ਰਾਪਤੀ ਵਾਲੇ ਬਣਾ ਲੈਣਾ (ਕੀਏ) ਕੀਤਾ ਹੈ। **ਵਾ:** (ਦਰ) ਦਰਵਾਜ਼ੇ ਵਿਚ ਰਹਿਣ ਵਾਲੇ (ਬਾਰੀ) ਸੇਵਕ ਬਣਾ ਲਿਆ ਹੈ ਅਤੇ ਇਹ ਮਾਇਆ ਨੂੰ ਸਾਡੇ (ਆਮਰਿ) ਹੁਕਮ ਦੀ ਬੰਦੀ ਬਣਾ ਦਿੱਤਾ ਹੈ। **ਵਾ:** ਇਸ ਮਾਇਆ ਨੂੰ (ਆਮਰਿ) ਹੁਕਮ ਕਰਕੇ ਸਾਡੇ ਅਧੀਨ ਕਰ ਦਿੱਤਾ ਹੈ। ਇਸ ਤਰ੍ਹਾਂ ਸਤਿਗੁਰਾਂ ਦੀ ਕਿਰਪਾ ਦੁਆਰਾ ਅਸੀਂ ਮਾਇਆ ਦੇ ਮੋਹ ਨੂੰ ਜਿੱਤ ਲਿਆ ਹੈ।

**ਨੋਟ :** ਮਾਇਆ, ਅਵਿੱਦਿਆ, ਮਿਥਿਆ ਦ੍ਰਿਸ਼ਟੀ ਅਤੇ ਕੁਮੱਤ ਇਹ ਸਾਰੀਆਂ ਆਪਸ ਵਿਚ ਭੈਣਾਂ ਹੀ ਬਣੀਆਂ ਹੋਈਆਂ ਹਨ ਕਿਉਂਕਿ ਇਹ ਸਾਰੀਆਂ ਜੀਵ ਨੂੰ ਪ੍ਰਮੇਸਰ ਤੋਂ ਰੋਕਣ ਰੂਪ ਇਕੋ ਕੰਮ ਹੀ ਕਰਦੀਆਂ ਹਨ। ਇਸ ਕਰਕੇ ਸ਼ਬਦ ਵਿਚ ਜਿਸ ਤਰ੍ਹਾਂ ਮਾਇਆ ਬਾਬਤ ਅਰਥ ਲਾਏ ਹਨ। ਇਸੇ ਤਰ੍ਹਾਂ ਹੀ ਇਹ ਅਰਥ ਅਵਿੱਦਿਆ, ਮਿਥਿਆ ਦ੍ਰਿਸ਼ਟੀ ਅਤੇ ਕੁਮਤੀ (ਖੋਟੀ ਬੁੱਧੀ) ਉੱਤੇ ਵੀ ਢੁਕਾ ਲੈਣੇ।

## ਆਸਾ ਮਹਲਾ ੫ ॥

**ਉਥਾਨਕਾ :**

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਨਿਵਾਸ ਕਰਦੇ ਸਨ। ਉਸ

ਵੇਲੇ ਈਰਖਾ ਵੱਸ ਹੋਏ ਪ੍ਰਿਥੀਚੰਦ ਨੇ ਇੱਕ ਖਿਡਾਵੇ ਬ੍ਰਾਹਮਣ ਨੂੰ ਪੰਜ ਸੌ ਰੁਪਏ ਦਾ ਲਾਲਚ ਦੇ ਕੇ ਉਸਦੇ ਰਾਹੀਂ ਸਾਹਿਬਜ਼ਾਦੇ ਹਰਿਗੋਬਿੰਦ ਸਾਹਿਬ ਜੀ ਨੂੰ ਜ਼ਹਿਰ ਦੇ ਕੇ ਹਾਨੀ ਪਹੁੰਚਾਉਣ ਦਾ ਯਤਨ ਕੀਤਾ। ਪਰ ਸਤਿਗੁਰਾਂ ਦੀ ਕਿਰਪਾ ਸਦਕਾ ਉਸਦਾ ਇਹ ਪਾਪ ਸਾਰੀ ਸੰਗਤ ਦੇ ਸਾਹਮਣੇ ਪ੍ਰਗਟ ਹੋ ਗਿਆ। ਜਿਸ ਕਰਕੇ ਪ੍ਰਿਥੀਚੰਦ ਦੀ ਸੰਗਤ ਵਿਚ ਬਹੁਤ ਬਦਨਾਮੀ ਹੋਈ। ਇਸ ਕਰਕੇ ਇਹ ਸ਼ਰਮ ਦਾ ਮਾਰਿਆ ਹੋਇਆ ਸ੍ਰੀ ਅੰਮ੍ਰਿਤਸਰ ਤੋਂ ਉੱਜੜ ਕੇ ਨਿਕਲ ਗਿਆ ਤੇ ਹੇਹਰ ਪਿੰਡ ਜਾ ਵੱਸਿਆ। ਇਹ ਹੇਹਰ ਆਦਿਕ ਪਿੰਡ ਸੁਲਹੀ ਖਾਂ ਦੇ ਕਬਜ਼ੇ ਵਿਚ ਸਨ। ਇਸ ਲਈ ਸੁਲਹੀ ਨੇ ਇਹ ਹੇਹਰ ਪਿੰਡ ਪ੍ਰਿਥੀਏ ਨੂੰ ਦੇ ਦਿੱਤਾ।

ਇਸ ਥਾਂ ਤੋਂ ਪ੍ਰਿਥੀਆ ਸੁਲਹੀ ਨਾਲ ਮਿਲ ਕੇ ਜਹਾਂਗੀਰ ਬਾਦਸ਼ਾਹ ਕੋਲ ਫਰਿਆਦ ਕਰਨ ਗਿਆ ਕਿ ਮੈਂ ਵੱਡਾ ਹਾਂ ਤੇ ਗੁਰੂ ਅਰਜਨ ਦੇਵ ਸਾਹਿਬ ਜੀ ਮੇਰੇ ਛੋਟੇ ਭਰਾ ਹਨ। ਇਸ ਕਰਕੇ ਗੁਰਤਾਗੱਦੀ ਤੇ ਮੇਰਾ ਹੱਕ ਹੈ ਤੇ ਇਹ ਹੱਕ ਮੈਨੂੰ ਮਿਲਣਾ ਚਾਹੀਦਾ ਹੈ।

ਬਾਦਸ਼ਾਹ ਨੇ ਪੁੱਛਿਆ ਕਿ ਗੁਰੂ ਰਾਮਦਾਸ ਸਾਹਿਬ ਜੀ ਕਿਸਨੂੰ ਗੁਰਿਆਈ ਦੇ ਕੇ ਗਏ ਹਨ? ਇਹ ਕਹਿਣ ਲੱਗਾ, "ਉਹਨਾਂ ਨੇ ਤਾਂ ਗੁਰਤਾਗੱਦੀ ਗੁਰੂ ਅਰਜਨ ਦੇਵ ਸਾਹਿਬ ਨੂੰ ਹੀ ਦਿੱਤੀ ਹੈ।"

ਇਹ ਸੁਣ ਕੇ ਬਾਦਸ਼ਾਹ ਕਹਿਣ ਲੱਗਾ, "ਮੈਂ ਗੁਰੂ ਸਾਹਿਬ ਦਾ ਕਿਹਾ ਹੋਇਆ ਨਹੀਂ ਉਲਟਾ ਸਕਦਾ। ਇਸ ਕਰਕੇ ਤੂੰ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਸ਼ਰਨ ਵਿੱਚ ਹੀ ਚਲਿਆ ਜਾਹ ਅਤੇ ਜੋ ਉਹ ਦੇਣ ਉਹ ਲੈ ਕੇ ਆਪਣਾ ਗੁਜ਼ਾਰਾ ਕਰ।" ਇਹ ਸੁਣ ਕੇ ਪ੍ਰਿਥੀਆ ਬਹੁਤ ਢਿੱਲਾ ਜਿਹਾ ਹੋ ਕੇ ਚੁੱਪ ਕਰਕੇ ਬੈਠ ਗਿਆ।

ਅਖ਼ੀਰ ਸੁਲਹੀ ਨੇ ਕਹਿ ਕੇ ਜਹਾਂਗੀਰ ਪਾਸੋਂ ਪ੍ਰਿਥੀਏ ਨੂੰ ਕੋਠਾ ਨਗਰ ਦਿਵਾ ਦਿੱਤਾ। ਜਿੱਥੇ ਇਹ ਬਾਅਦ ਵਿਚ ਵੱਸਦਾ ਰਿਹਾ। ਜਿਸ ਵੇਲੇ ਇਹ ਬਾਦਸ਼ਾਹ ਕੋਲ ਫਰਿਆਦ ਕਰਨ ਗਿਆ ਸੀ। ਉਸ ਵੇਲੇ ਦਿੱਲੀ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਸੰਗਤ ਨੇ ਆਪਸ ਵਿਚ ਰਾਇ ਕਰਕੇ, ਸਤਿਗੁਰੂ ਜੀ ਦੇ ਪਾਸ ਜਾ ਕੇ ਇਹ ਪ੍ਰਾਰਥਨਾ ਕੀਤੀ ਕਿ :

## ਅਰਥ ਨੰ : ੧

## ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥

ਹੇ ਮਹਾਰਾਜ! ਸਭ ਤੋਂ (ਪ੍ਰਥਮੇ) ਪਹਿਲਾਂ ਸਾਡਾ ਮਤਾ ਇਹ ਹੈ (ਜਿ) ਕਿ ਕੋਈ (ਪਤ੍ਰੀ) ਚਿੱਠੀ ਲਿਖ ਕੇ ਜਹਾਂਗੀਰ ਬਾਦਸ਼ਾਹ ਵੱਲ (ਚਲਾਵਉ) ਚਲਾਈਏ, ਭਾਵ ਭੇਜੀਏ ਕਿ ਗੁਰੂ ਘਰ ਨਿਰਦੋਸ਼ ਹੈ। ਪ੍ਰਿਥੀਚੰਦ ਆਪ ਹੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜ਼ਹਿਰ ਦੇਣ ਕਰਕੇ, ਸੰਗਤ ਵਿਚ ਬਦਨਾਮ ਹੋ ਕੇ ਅੰਮ੍ਰਿਤਸਰ ਸਾਹਿਬ ਵਿਚੋਂ ਨਿਕਲ ਗਿਆ ਹੈ। ਸਗੋਂ ਇਸਨੂੰ ਤਾਂ ਖ਼ਰਚਾ-ਪਾਣੀ ਚਲਾਉਣ ਵਾਸਤੇ ਗੁਰੂ-ਘਰ ਵੱਲੋਂ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਇੱਕ ਬਜ਼ਾਰ ਦਿੱਤਾ ਗਿਆ ਸੀ ਕਿ ਉਸ ਬਜ਼ਾਰ ਵਿਚੋਂ ਜੋ ਵੀ ਵਸੂਲ ਆਵੇ, ਉਸਤੋਂ ਇਸਦਾ ਖ਼ਰਚਾ ਚੱਲਦਾ ਰਹੇ। ਇਸ ਕਰਕੇ ਤੁਸੀਂ ਇਸਦੀ ਫ਼ਰਿਆਦ ਨਾ ਸੁਣੋ।

ਪਹਿਲਾਂ ਸੰਗਤ ਨੇ ਮਤਾ ਕੀਤਾ ਕਿ ਜਹਾਂਗੀਰ ਨੂੰ ਇਸ ਤਰ੍ਹਾਂ ਲਿਖ ਕੇ ਕੋਈ ਪ੍ਰਵਾਨਾ, ਪੱਤ੍ਰੀ ਜਾਂ ਚਿੱਠੀ ਲਿਖ ਕੇ ਭੇਜਣੀ ਚਾਹੀਦੀ ਹੈ।

## ਦੁਤੀਏ ਮਤਾ; ਦੂਇ ਮਾਨੁਖ ਪਹੁਚਾਵਉ ॥

ਸਤਿਗੁਰੂ ਜੀ! ਸੰਗਤ ਨੇ (ਦੁਤੀਏ) ਦੂਜਾ ਮਤਾ ਇਹ ਕੀਤਾ ਹੈ ਕਿ (ਦੂਇ) ਦੋ ਮਨੁੱਖ ਭਾਵ ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਸਾਹਿਬ ਜੀ ਨੂੰ ਜਹਾਂਗੀਰ ਬਾਦਸ਼ਾਹ ਦੇ ਪਾਸ (ਪਹੁਚਾਵਉ) ਪਹੁੰਚਾਉਣਾ ਕਰੀਏ। ਕਿਉਂਕਿ ਇਹ ਗੁਰੂ ਘਰ ਦੇ ਆਦੀ ਮਹਾਂਪੁਰਖ ਹਨ। ਇਹ ਬਾਦਸ਼ਾਹ ਨੂੰ ਗੁਰੂ ਘਰ ਦੀ ਮਰਯਾਦਾ ਬਾਰੇ ਸਭ ਕੁੱਝ ਸਮਝਾ ਦੇਣਗੇ।

## ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥

(ਤ੍ਰਿਤੀਏ) ਤੀਜਾ ਮਤਾ ਇਹ ਹੈ ਕਿ ਮਾਇਆ, ਵੱਢੀ ਆਦਿਕ ਦੇਣ ਦਾ (ਕਿਛੁ) ਕੁਝ (ਉਪਾਇਆ) ਉਪਾਅ (ਕਰਉ) ਕੀਤਾ ਜਾਵੇ ਭਾਵ ਬਾਦਸ਼ਾਹ ਨਾਲ ਸੁਲਾਹ ਰੱਖਣ ਲਈ ਉਸ ਨੂੰ ਕੁਝ ਮਾਇਆ ਦੇ ਦੇਈਏ। ਸਤਿਗੁਰੂ ਜੀ ਕਹਿਣ ਲੱਗੇ, ਭਾਈ ! ਅਸੀ ਇਹਨਾਂ ਮਤਿਆਂ ਦੇ ਹਾਮੀਦਾਰ ਨਹੀਂ ਹਾਂ। ਅਸੀਂ ਤਾਂ ਪ੍ਰਮੇਸਰ ਦੇ ਸਨਮੁਖ ਹੋ ਕੇ ਆਖਦੇ ਹਾਂ।

## ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥

ਹੇ (ਪ੍ਰਭ) ਪ੍ਰਭੂ ਪ੍ਰਮੇਸਰ ! (ਮੈ) ਅਸੀਂ ਤਾਂ ਇਹਨਾਂ ਮਤਿਆਂ ਵਿੱਚੋਂ ਸਭ (ਕਿਛੁ) ਕੁਝ (ਛੋਡਿ) ਛੱਡ ਕਰਕੇ (ਤੁਹੀ) ਤੈਨੂੰ ਹੀ (ਧਿਆਇਆ) ਧਿਆਉਣਾ ਕੀਤਾ ਹੈ।

ਸਤਿਗੁਰੂ ਜੀ ਤੋਂ ਇਸ ਪ੍ਰਕਾਰ ਉੱਤਰ ਸੁਣ ਕੇ ਸਾਰੀ ਸੰਗਤ ਚੁੱਪ ਹੋ ਗਈ ਸੀ। ਸਤਿਗੁਰਾਂ ਦੇ ਇਸ ਸ਼ਬਦ ਦੇ ਉਚਾਰਨ ਕਰਨ ਤੋਂ ਬਾਅਦ ਜਹਾਂਗੀਰ ਬਾਦਸ਼ਾਹ ਨੇ ਇਹ ਨਿਆਂ ਕੀਤਾ ਸੀ ਕਿ ਪ੍ਰਿਥੀ ਚੰਦ ਨੂੰ ਇਹ ਕਹਿ ਕੇ ਮੋੜ ਦਿੱਤਾ ਕਿ ਗੁਰੂ ਅਰਜਨ ਦੇਵ ਸਾਹਿਬ ਨੂੰ ਗੁਰਤਾ-ਗੱਦੀ ਸ੍ਰੀ ਗੁਰੂ ਰਾਮਦਾਸ ਜੀ ਨੇ ਦਿੱਤੀ ਹੈ। ਮੈਂ ਸਤਿਗੁਰੂ ਜੀ ਦੇ ਬਚਨ ਨੂੰ ਉਲਟਾ ਨਹੀਂ ਸਕਦਾ। ਇਸ ਕਰਕੇ ਤੂੰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਦੀ ਸ਼ਰਨ ਵਿਚ ਹੀ ਜਾਣਾ ਕਰ।

## ਅਰਥ ਨੰ : ੨

ਸਤਿਗੁਰੂ ਜੀ ਸੰਸਾਰ ਦੀ ਉਤਪਤੀ ਬਾਬਤ ਕਥਨ ਕਰਦੇ ਹਨ :

### ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥

(ਪ੍ਰਥਮੇ) ਪਹਿਲਾਂ, ਈਸ਼ਰ ਨੇ ਇਹ ਮਤਾ ਕੀਤਾ (ਜਿ) ਕਿ ਕਰਮਾਂ-ਧਰਮਾਂ ਵਿਚ ਲੱਗ ਕੇ ਸ੍ਰਿਸ਼ਟੀ ਵਧੇਗੀ। ਇਸ ਕਰਕੇ ਸੰਸਾਰ ਵਿਚ (ਪਤ੍ਰੀ) ਬੇਦ (ਚਲਾਵਉ) ਚਲਾਉਣਾ ਕਰੀਏ, ਭਾਵ ਪੈਦਾ ਕਰੀਏ ਤਾਂ ਕਿ ਬੇਦ ਉਪਦੇਸ਼ ਦੇ ਕੇ ਸ੍ਰਿਸ਼ਟੀ ਨੂੰ ਆਪਣੇ ਅਨੁਸਾਰ ਕਰਮ-ਕਾਂਡ ਵਿੱਚ ਚਲਾਉਣਾ ਕਰਨ। ਇਸ ਤਰ੍ਹਾਂ ਮਤਾ ਕਰਕੇ ਸੰਸਾਰ ਵਿਚ ਵੇਦ ਪ੍ਰਚਲਿਤ ਕੀਤੇ।

### ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥

(ਦੁਤੀਏ) ਦੂਜੇ ਥਾਂ ਭਾਵ ਦੂਜਾ ਇਹ ਮਤਾ ਕੀਤਾ ਕਿ ਸ਼ੰਭੂ ਮੁਨੀ ਅਤੇ ਸਤਰੂਪਾਂ, ਇਹਨਾਂ (ਦੁਇ) ਦੋਹਾਂ ਨੂੰ (ਮਾਨੁਖ) ਮਾਨਸੀ ਸ੍ਰਿਸ਼ਟੀ ਤੋਂ ਮੈਥੁਨੀ ਸ੍ਰਿਸ਼ਟੀ ਪੈਦਾ ਕਰਨ ਲਈ (ਪਹੁਚਾਵਉ) ਪਹੁੰਚਾਉਣਾ ਕਰੀਏ। ਇਸ ਤਰ੍ਹਾਂ ਮਤਾ ਕਰਕੇ ਈਸ਼ਰ ਨੇ ਬ੍ਰਹਮਾ ਰਾਹੀਂ ਸ਼ੰਭੂ ਮੁਨੀ ਅਤੇ ਸਤਰੂਪਾਂ ਨੂੰ ਪੈਦਾ ਕੀਤਾ ਤਾਂ ਕਿ ਉਹ ਆਪਸ ਵਿਚ ਭੋਗ ਕਰਕੇ ਅੱਗੇ ਸ੍ਰਿਸ਼ਟੀ ਦੇ ਜੀਵਾਂ ਨੂੰ ਪੈਦਾ ਕਰਨ।

ਸ਼ੰਭੂ ਮੁਨੀ ਤੇ ਸਤਰੂਪਾਂ ਬ੍ਰਹਮਾ ਦੇ ਪੁੱਤਰ ਤੇ ਧੀ ਸਨ। ਬ੍ਰਹਮਾ ਨੇ ਇੰਨ੍ਹਾਂ ਨੂੰ ਜਗਤ ਦੀ ਉਤਪਤੀ ਵਾਸਤੇ ਕਿਹਾ।

### ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥

ਈਸ਼ਰ ਨੇ (ਤ੍ਰਿਤੀਏ) ਤੀਜਾ ਮਤਾ ਇਹ ਕੀਤਾ ਕਿ ਕਸ਼ਪ ਤੇ ਉਸਦੀਆਂ ਚਾਰ ਇਸਤ੍ਰੀਆਂ ਬਿਨੀਤਾ, ਕਦ੍ਰੂ, ਦਿਤੀ ਤੇ ਅਦਿਤੀ ਨੂੰ ਧਰਤੀ ਤੇ ਭੇਜੀਏ ਤੇ ਇੰਨ੍ਹਾਂ ਦੁਆਰਾ ਸ੍ਰਿਸ਼ਟੀ ਨੂੰ ਪੈਦਾ ਕਰਨ ਦਾ (ਕਿਛੁ) ਕੁਝ (ਉਪਾਇਆ) ਉਪਾਅ (ਕਰਉ) ਕਰਨਾ ਕਰੀਏ।

**ਅਥਵਾ :** (ਤ੍ਰਿਤੀਏ) ਤੀਜਾ ਮਤਾ ਕਰਕੇ ਦੱਛ, ਪ੍ਰਜਾਪਤ ਆਦਿਕ **ਵਾ:** ਮਰੀਚ ਤੇ ਭ੍ਰਿਗੂ ਆਦਿਕ ਰਿਖੀ ਪੈਦਾ ਕੀਤੇ

ਕਿ ਇਹਨਾਂ ਦੁਆਰਾ ਸ੍ਰਿਸ਼ਟੀ ਦੇ ਅੰਦਰ ਪ੍ਰਬੰਧ ਕਰਨ ਦਾ (ਕਿਛੁ) ਕੁਝ (ਉਪਾਇਆ) ਉਪਾਅ (ਕਰਉ) ਕਰਨਾ ਕਰੀਏ।

**ਅਥਵਾ :** ਤੀਜਾ ਮਤਾ ਕੀਤਾ ਕਿ ਸੂਖਮ ਸ੍ਰਿਸ਼ਟੀ ਤੇ ਮਾਨਸੀ ਜੀਵ ਪੈਦਾ ਕਰਨ ਦਾ ਕੁਝ ਕੁ ਉਪਾਅ ਕਰਨਾ ਕਰੀਏ। ਇਸ ਪ੍ਰਕਾਰ ਈਸ਼ਰ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਪਰ ਸਤਿਗੁਰੂ ਜੀ ਆਖਦੇ ਹਨ :

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਹੇ ਵਾਹਿਗੁਰੂ ! (ਮੈ) ਅਸੀਂ ਤਾਂ ਸ੍ਰਿਸ਼ਟੀ ਦੀ ਉਤਪਤੀ ਅਤੇ ਲੈਅ ਚਿੰਤਨ ਆਦਿਕਾਂ ਦੀਆਂ (ਸਭੁ) ਸਾਰੀਆਂ ਵਿਚਾਰਾਂ ਨੂੰ (ਛੋਡਿ) ਛੱਡ ਕੇ (ਤੁਹੀ) ਆਪ ਜੀ ਨੂੰ ਹੀ (ਧਿਆਇਆ) ਧਿਆਉਣਾ ਕੀਤਾ ਹੈ।

## ਅਰਥ ਨੰ : ੩

ਹੁਣ ਜਗਿਆਸੂਆਂ ਦੁਆਰਾ ਗਿਆਨ ਦੀ ਪ੍ਰਾਪਤੀ ਲਈ ਕੀਤੇ ਜਾਣ ਵਾਲੇ ਸਾਧਨਾਂ ਦਾ ਵਰਨਣ ਕਰਦੇ ਹਨ।

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥**

(ਪ੍ਰਥਮੇ) ਪਹਿਲੇ ਜਗਿਆਸੂ ਪੁਰਖਾਂ ਨੇ ਇਹ ਮਤਾ ਕੀਤਾ (ਜਿ) ਕਿ (ਪਤ੍ਰੀ) ਪੱਤਰਿਆਂ ਵਾਲੇ ਵੇਦ ਦੇ ਅਨੁਸਾਰ ਆਪਣੇ ਆਪ ਨੂੰ ਕਰਮ-ਕਾਂਡ ਵਿਚ (ਚਲਾਵਉ) ਚਲਾਉਣਾ ਕਰੀਏ।

**ਅਥਵਾ :** ਜਗਿਆਸੂ ਨੇ ਪਹਿਲਾ ਮਤਾ ਇਹ ਕੀਤਾ ਕਿ ਵੇਦਾਂ ਦੁਆਰਾ ਹੀ ਪ੍ਰਮੇਸਰ ਦੀ ਪ੍ਰਾਪਤੀ ਹੋਵੇਗੀ। ਇਸ ਕਰਕੇ ਵੇਦਾਂ ਦੁਆਰਾ ਹੀ ਆਪਣੇ ਮਨ ਨੂੰ ਪ੍ਰਮੇਸਰ ਦੀ ਤਰਫ ਚਲਾਉਣਾ ਕਰੀਏ।

**ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

(ਦੁਤੀਏ) ਦੂਜਾ ਮਤਾ ਇਹ ਕੀਤਾ ਕਿ ਆਪਣੇ ਆਪ ਨੂੰ ਵੈਰਾਗ ਅਤੇ ਵਿਵੇਕ ਰੂਪ (ਦੁਇ) ਦੋ (ਮਾਨੁਖ) ਮਨੁੱਖਾਂ ਦੀ ਸੰਗਤ ਤੱਕ (ਪਹੁਚਾਵਉ) ਪਹੁੰਚਾਉਣਾ ਕਰੀਏ। ਭਾਵ ਵੈਰਾਗ ਅਤੇ ਵਿਵੇਕ ਆਦਿਕ ਸਾਧਨਾਂ ਨੂੰ ਧਾਰਨ ਕਰੀਏ। **ਵਾ:** ਵਿਵੇਕ ਅਤੇ ਵੈਰਾਗ ਰੂਪ ਦੋ ਮਨੁੱਖ ਹੀ ਸਾਨੂੰ ਪ੍ਰਮੇਸਰ ਤੱਕ ਪਹੁੰਚਾਉਣ ਵਾਲੇ ਹਨ। ਇਸ ਕਰਕੇ ਇੰਨ੍ਹਾਂ ਸ਼ੁੱਭ ਸਾਧਨਾਂ ਨੂੰ ਧਾਰਨ ਕਰੀਏ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**

(ਤ੍ਰਿਤੀਏ) ਤੀਜਾ ਮਤਾ ਕੀਤਾ ਕਿ ਕਿਸੇ ਦੇਵਤੇ ਆਦਿਕ ਦੀ **ਵਾ:** ਹਿਰਨਗਰਭ ਦੀ (ਕਿਛੁ) ਕੁਝ ਉਪਾਸ਼ਨਾ ਕਰਨ ਦਾ **ਵਾ:** ਉਪਨਿਸ਼ਦਾਂ ਆਦਿਕਾਂ ਦੇ ਗਿਆਨ ਨੂੰ ਪ੍ਰਾਪਤ ਕਰਨ ਦਾ ਕੋਈ ਉਪਾਅ (ਕਰਉ) ਕਰਨਾ ਕਰੀਏ। **ਵਾ:** ਕੋਈ ਤਪ ਸਾਧਨਾ ਆਦਿਕ ਕਰਨ ਦਾ ਉਪਾਅ ਕਰੀਏ। ਪਰ

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਹੇ ਵਾਹਿਗੁਰੂ ! ਅਸੀਂ ਤਾਂ ਇਹਨਾਂ ਸਾਧਨਾਂ ਆਦਿਕ ਸਭ ਕੁਝ ਨੂੰ (ਛੋਡਿ) ਛੱਡ ਕਰਕੇ (ਤੁਹੀ) ਆਪ ਨੂੰ ਹੀ ਧਿਆਉਣਾ ਕੀਤਾ ਹੈ।

ਸੋ, ਪ੍ਰਮੇਸਰ ਦਾ ਨਾਮ ਧਿਆਉਣਾ ਹੀ ਸਫਲਾ ਹੈ। ਕਿਉਂਕਿ ਪ੍ਰਮੇਸਰ ਦਾ ਨਾਮ ਜਪਣ ਨਾਲ ਬਾਕੀ ਸਾਰੇ ਸਾਧਨਾਂ ਦਾ ਫਲ ਆਪਣੇ ਆਪ ਹੀ ਪ੍ਰਾਪਤ ਹੋ ਜਾਂਦਾ ਹੈ।

## ਅਰਥ ਨੰ : ੪

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥**

ਅਧਿਕਾਰੀਆਂ ਨੇ ਪਹਿਲਾ ਮਤਾ ਇਹ ਕੀਤਾ (ਜਿ) ਕਿ ਇਸ ਸਰੀਰ ਰੂਪ ਬ੍ਰਿਛ ਦੇ ਇੰਦ੍ਰੀਆਂ ਰੂਪ (ਪਤ੍ਰੀ)

ਪੱਤਰਿਆਂ ਦਾ ਸਮ, ਦਮ ਆਦਿਕ ਸਾਧਨਾਂ ਦੁਆਰਾ ਦਮਨ ਕਰਕੇ ਵਿਸ਼ਿਆਂ ਵੱਲੋਂ ਰੋਕ ਕੇ ਇੰਨ੍ਹਾਂ ਨੂੰ ਸ਼ੁੱਭ ਮਾਰਗ ਵੱਲ (ਚਲਾਵਉ) ਚਲਾਉਣਾ ਕਰੀਏ।

**ਦੁਤੀਏ ਮਤਾ; ਦੂਇ ਮਾਨੁਖ ਪਹੁਚਾਵਉ ॥**

(ਦੁਤੀਏ) ਦੂਜਾ ਮਤਾ ਇਹ ਕੀਤਾ ਕਿ ਯੱਗ ਕਰਕੇ ਉਸ ਵਿਚੋਂ ਯੱਗ ਪੁਰਸ਼ ਅਤੇ ਸ਼ਕਤੀ ਰੂਪ (ਦੂਇ) ਦੋਹਾਂ ਮਨੁੱਖਾਂ ਨੂੰ (ਪਹੁਚਾਵਉ) (ਪਹੁਚ+ਆਵਉ) ਪਹੁੰਚ ਆਉਣਾ ਕਰੀਏ। ਭਾਵ ਯੱਗ ਕਰਕੇ, ਉਸ ਵਿਚੋਂ ਜਾਂ ਤਾਂ ਯੱਗ ਪੁਰਖ ਨੂੰ ਪ੍ਰਗਟ ਕਰੀਏ, ਜਾਂ ਬ੍ਰਹਮਲੋਕ, ਸਵਰਗ ਲੋਕ ਆਦਿਕਾਂ ਦੀ ਪ੍ਰਾਪਤੀ ਦੀ ਸ਼ਕਤੀ ਪ੍ਰਾਪਤ ਕਰੀਏ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**

(ਤ੍ਰਿਤੀਏ) ਤੀਜਾ ਮਤਾ ਇਹ ਕੀਤਾ ਕਿ ਜੋਗ ਸਾਧਨਾ ਦੁਆਰਾ ਦਸਮ ਦੁਆਰ ਵਿਚ ਪ੍ਰਾਣ ਚੜ੍ਹਾਉਣ ਦਾ (ਕਿਛੁ) ਕੁਝ (ਉਪਾਇਆ) ਉਪਾਅ (ਕਰਉ) ਕਰਨਾ ਕਰੀਏ। ਜੋਤਿਸ਼ ਨੂੰ ਪੜ੍ਹ ਕੇ, ਜੋਤਿਸ਼ ਗਿਆਨ ਦੁਆਰਾ ਗਿਆਤ ਪ੍ਰਾਪਤ ਕਰਕੇ ਮੁਕਤ ਹੋਈਏ। ਪਰ

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਹੇ ਪ੍ਰਮੇਸਰ ! ਮੈ (ਸਭੁ) ਸਾਰੇ (ਕਿਛੁ) ਕੁਝ ਸਾਧਨਾਂ ਨੂੰ (ਛੋਡਿ) ਛੱਡ ਕੇ (ਤੁਹੀ) ਆਪ ਜੀ ਨੂੰ ਧਿਆਉਣਾ ਹੀ ਮੁੱਖ ਸਮਝਿਆ ਹੈ ਅਤੇ ਹੋਰ ਸਾਰੇ ਉਪਾਅ ਛੱਡ ਦਿੱਤੇ ਹਨ।

## ਅਰਥ ਨੰ : ੫

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥**

(ਪ੍ਰਥਮੇ ਮਤਾ) ਪਹਿਲੇ ਕਰਮਕਾਂਡੀਆਂ ਨੇ ਮਤਾ ਕੀਤਾ ਕਿ ਇਸ ਸੰਸਾਰ ਰੂਪ ਬ੍ਰਿਛ ਦੇ ਕਰਮਾਂ-ਧਰਮਾਂ ਰੂਪ (ਪਤ੍ਰੀ) ਪੱਤਿਆਂ ਵਿਚ ਮਨ ਨੂੰ ਲਾਉਣਾ ਕਰੋ।

**ਦੁਤੀਏ ਮਤਾ; ਦੂਇ ਮਾਨੁਖ ਪਹੁਚਾਵਉ ॥**

(ਦੁਤੀਏ ਮਤਾ) ਦੂਜੇ ਵੇਦਾਂਤੀਆਂ ਨੇ ਮਤਾ ਕੀਤਾ ਕਿ ਜੋ ਜੀਵ ਤੇ ਈਸ਼ ਦੋ ਮਨੁੱਖ ਹਨ। ਆਪਣੀ ਬਿਰਤੀ ਨੂੰ ਇੰਨ੍ਹਾਂ ਦੀ ਏਕਤਾ ਵਿਚ ਪਹੁੰਚਾਉਣਾ ਕਰੋ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**

(ਤ੍ਰਿਤੀਏ ਮਤਾ) ਤੀਜੇ ਜੋਗੀ ਇਸ ਤਰ੍ਹਾਂ ਮਤਾ ਕਰਦੇ ਹਨ ਕਿ ਹਠ ਜੋਗ ਜਾਂ ਪ੍ਰਾਣਾਯਾਮ ਆਦਿਕਾਂ ਦੁਆਰਾ ਚੱਕਰਾਂ ਦਾ ਸੋਧਨ ਕਰਕੇ ਦਸਵੇਂ ਦੁਆਰ ਵਿਚ ਬਿਰਤੀ ਚੜ੍ਹਾਉਣਾ ਕਰੋ।

ਪਰ ਗਿਆਨਵਾਨ ਪੁਰਖ ਤਾਂ ਇਸ ਪ੍ਰਕਾਰ ਪ੍ਰਮੇਸਰ ਅੱਗੇ ਬੇਨਤੀ ਕਰਦੇ ਹਨ ਕਿ,

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਹੇ ਮਹਾਰਾਜ ! (ਮੈ ਸਭੁ ਕਿਛੁ ਛੋਡਿ) ਮੈਂ ਇੰਨ੍ਹਾਂ ਸਾਰਿਆਂ ਦੀਆਂ ਵਿਚਾਰਾਂ ਨੂੰ ਛੱਡ ਕੇ ਆਪ ਜੀ ਦੇ ਨਾਮ ਨੂੰ ਹੀ ਧਿਆਉਣਾ ਕੀਤਾ ਹੈ।

## ਅਰਥ ਨੰ : ੬

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥**

(ਪ੍ਰਥਮੇ) ਪਹਿਲਾਂ ਸਾਰੇ ਜਗਿਆਸੂ ਇਹ ਮਤਾ ਕਰਦੇ ਹਨ ਕਿ ਆਪਣੀ ਬਿਰਤੀ ਨੂੰ (ਪਤ੍ਰੀ) ਕਰਮ-ਕਾਂਡ ਤੋਂ ਉਪਾਸ਼ਨਾ ਵੱਲ (ਚਲਾਵਉ) ਚਲਾਉਣਾ ਕਰੀਏ।

**ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

ਦੂਜਾ ਮਤਾ ਇਹ ਕਰਦੇ ਹਨ ਕਿ ਆਪਣੀ ਬਿਰਤੀ ਨੂੰ ਨਿਰਗੁਣ ਅਤੇ ਸਰਗੁਣ (ਦੁਇ) ਦੋਵਾ ਦੀ ਉਪਾਸ਼ਨਾ ਰੂਪ (ਮਾਨੁਖ) ਮਨੁੱਖਾਂ ਤੱਕ (ਪਹੁਚਾਵਉ) ਪਹੁੰਚਾਉਣਾ ਕਰੀਏ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**

ਤੀਜਾ ਮਤਾ ਇਹ ਹੈ ਕਿ ਉਪਾਸ਼ਨਾ ਕਾਂਡ ਨੂੰ ਛੱਡ ਕੇ ਕੇਵਲ ਗਿਆਨ ਦੇ ਵਿੱਚ ਇਸਥਿਤ ਹੋਣ ਦਾ (ਕਿਛੁ) ਕੁਝ (ਉਪਾਇਆ) ਉਪਾਅ (ਕਰਉ) ਕਰੀਏ। ਪਰ

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਹੇ ਅਕਾਲ ਪੁਰਖ ਵਾਹਿਗੁਰੂ ! ਮੈਂ ਤਾਂ ਇਹ ਸਭ ਕੁਝ ਛੱਡ ਕੇ ਆਪ ਜੀ ਨੂੰ ਹੀ ਧਿਆਉਣਾ ਕੀਤਾ ਹੈ।

## ਅਰਥ ਨੰ : ੭

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥**

(ਪ੍ਰਥਮੇ) ਪਹਿਲੇ ਇਹ ਮਤਾ ਕੀਤਾ (ਜਿ) ਕਿ ਆਪਣੇ ਆਪ ਨੂੰ ਸਤ, ਸੰਤੋਖ, ਦਯਾ, ਧਰਮ ਆਦਿਕ (ਪਤ੍ਰੀ) ਪੱਤਰਾਂ ਭਾਵ ਸਾਧਨਾਂ ਸਹਿਤ (ਚਲਾਵਉ) ਚਲਾਉਣਾ ਕਰੀਏ।

**ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

(ਦੁਤੀਏ) ਦੂਜੇ ਇਹ ਮਤਾ ਕੀਤਾ ਕਿ (ਦੁਇ) ਦੋ ਮਨੁੱਖਾਂ ਭਾਵ ਜੀਵ ਤੇ ਈਸ਼ਰ ਦੀ ਏਕਤਾ ਕਰਾਉਣ ਵਿਚ ਬਿਰਤੀ ਨੂੰ (ਪਹੁਚਾਵਉ) ਪਹੁੰਚਾਉਣਾ ਭਾਵ ਟਿਕਾਉਣਾ ਕਰੀਏ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**

(ਤ੍ਰਿਤੀਏ) ਤੀਜੇ ਇਹ ਮਤਾ ਕੀਤਾ ਕਿ ਛੇ ਚੱਕਰਾਂ ਨੂੰ ਸੋਧ ਕੇ ਦਸਵੇਂ ਦੁਆਰ ਵਿਚ ਚੜ੍ਹ ਕੇ, ਉੱਥੇ ਦਸਵੇਂ ਦੁਆਰਾ ਦੀਆਂ ਰੌਸ਼ਨੀਆਂ ਨੂੰ ਦੇਖਣ ਦਾ (ਕਿਛੁ) ਕੁਝ ਉਪਾਅ (ਕਰਉ) ਕਰਨਾ ਕਰੀਏ।

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਹੇ ਮੇਰੇ ਵਾਹਿਗੁਰੂ ! ਮੈਂ ਇਹਨਾਂ ਸਾਰੇ ਸਾਧਨਾਂ ਨੂੰ (ਛੋਡਿ) ਛੱਡ ਕਰਕੇ (ਤੁਹੀ) ਆਪ ਜੀ ਨੂੰ ਹੀ ਧਿਆਉਣਾ ਕੀਤਾ ਹੈ।

## ਅਰਥ ਨੰ : ੮

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥**

ਪਹਿਲਾਂ ਇਹ ਮਤਾ ਕੀਤਾ ਕਿ (ਪਤ੍ਰੀ) ਵੈਰਾਗ, ਵਿਵੇਕ ਆਦਿਕਾਂ ਦੀ ਪ੍ਰਾਪਤੀ ਵਿਚ ਮਨ ਨੂੰ ਚਲਾਉਣਾ ਕਰੀਏ। ਭਾਵ ਵਿਵੇਕ, ਵੈਰਾਗ ਦੀ ਪ੍ਰਾਪਤੀ ਕਰੀਏ।

**ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

ਦੂਸਰਾ ਮਤਾ ਇਹ ਕੀਤਾ ਕਿ ਆਪਣੇ ਆਪ ਨੂੰ ਪ੍ਰੋਖ ਤੇ ਅਪ੍ਰੋਖ ਗਿਆਨ ਰੂਪ ਦੋ ਮਨੁੱਖਾਂ ਦੀ ਸੰਗਤ ਵਿਚ ਪਹੁੰਚਾਉਣਾ ਕਰੀਏ। **ਵਾ:** ਪ੍ਰੋਖ ਤੇ ਅਪ੍ਰੋਖ ਗਿਆਨ ਨੂੰ ਰਿਦੇ ਵਿਚ ਲਿਆਉਣ ਲਈ ਸ਼ੁੱਭ ਗੁਣਾਂ ਤੱਕ ਪਹੁੰਚਣਾ ਕਰੀਏ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**

ਤੀਸਰਾ ਮਤਾ ਇਹ ਕੀਤਾ ਕਿ ਮਾਰਫਤ, ਹਕੀਕਤ ਆਦਿਕ ਅਵਸਥਾਵਾਂ ਦੀ ਪ੍ਰਾਪਤੀ ਦਾ ਕੁਝ ਉਪਾਅ ਕਰੀਏ। ਪਰ

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਹੇ ਪ੍ਰਭੂ ਜੀ! (ਮੈ) ਅਸੀਂ ਤਾਂ ਇਹ ਸਭ ਕੁਝ ਛੱਡ ਕੇ ਤੁਹਾਨੂੰ ਹੀ ਧਿਆਇਆ ਹੈ।

## ਅਰਥ ਨੰ : ੯

ਵੱਖੋ ਵੱਖ ਕਰਮਾਂ ਦੇ ਫਲ ਦਾ ਨਿਰੂਪਣ ਕਰਦੇ ਹੋਏ ਦੱਸਦੇ ਹਨ।

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥**

ਪਹਿਲਾਂ ਮਤਾ ਇਹ ਕੀਤਾ ਕਿ ਵਿਧ ਨਿਖੇਧ ਕਰਮਾਂ ਰੂਪ ਪੱਤ੍ਰਾਂ ਭਾਵ ਖੰਭਾਂ ਵਾਲੇ ਜੀਵਾਂ ਰੂਪ ਪੰਛੀਆਂ ਨੂੰ ਸਕਾਮ ਕਰਮਾਂ ਕਰਕੇ ਸਵਰਗ ਵਿੱਚ ਚਲਾਉਣਾ ਕਰੀਏ। ਭਾਵ ਸਕਾਮ ਕਰਮੀਆਂ ਨੂੰ ਸਵਰਗ ਦੀ ਪ੍ਰਾਪਤੀ ਕਰਵਾਈਏ।

**ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

ਦੂਸਰਾ ਮਤਾ ਇਹ ਕੀਤਾ ਕਿ ਅਸ਼ਟਾਂਗ ਜੋਗ ਦੇ ਕਰਮ ਕਰਨ ਵਾਲੇ ਜੀਵਾਂ ਨੂੰ ਬ੍ਰਹਮ ਲੋਕ ਵਿੱਚ ਪਹੁੰਚਾਉਣਾ ਕਰੀਏ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**

ਤੀਸਰਾ ਮਤਾ ਇਹ ਕੀਤਾ ਕਿ ਬੈਕੁੰਠ ਜਾਂ ਸਰੂਪ ਦੀ ਪ੍ਰਾਪਤੀ ਵਾਸਤੇ ਕੁਝ ਕੁ ਬ੍ਰਹਮ ਵਿਦਿਆ ਆਦਿਕ ਦਾ ਉਪਾਅ ਕਰੀਏ।

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਪਰ ਹੇ ਪ੍ਰਭੂ ਜੀ! (ਮੈ) ਅਸੀਂ ਤਾਂ ਸਭ ਕੁਝ ਛੱਡ ਕੇ ਤੁਹਾਨੂੰ ਹੀ ਧਿਆਇਆ ਹੈ।

## ਅਰਥ ਨੰ : ੧੦

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥**

(ਪ੍ਰਥਮੇ ਮਤਾ) ਜੋਗਾ ਅਭਿਆਸੀ ਨੇ ਸਭ ਤੋਂ ਪਹਿਲਾਂ ਮਤਾ ਕੀਤਾ ਕਿ ਜੋ ਇਸ ਸਰੀਰ ਰੂਪ ਬ੍ਰਿਛ ਦੇ ੬ ਚੱਕਰਾਂ ਰੂਪ ਪੱਤਰੇ ਹਨ। ਇੰਨ੍ਹਾਂ ਵਿਚੋਂ ਸਭ ਤੋਂ ਪਹਿਲੇ ਲਾਲ ਰੰਗ ਦੇ ੫ ਪੱਤਿਆਂ ਵਾਲੇ ਮੂਲਾਧਾਰ ਚੱਕਰ ਵੱਲ ਬਿਰਤੀ ਚਲਾਉਣਾ ਕਰੀਏ। ਇਸ ਵਿਚ ਧਿਆਨ ਜੋੜਨ ਕਰਕੇ ਸਿਧੀਆਂ ਦੀ ਸ਼ਕਤੀ ਪ੍ਰਾਪਤ ਹੋ ਜਾਵੇਗੀ।

**ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

(ਦੁਤੀਏ ਮਤਾ) ਦੂਜਾ ਮਤਾ ਇਹ ਕੀਤਾ ਕਿ ਦੂਜੇ ਸੁਧਾਰਾਸ਼ਟਾਨ ਨਾਮੀ ਅਤੇ ਤੀਜੇ ਮਣੀਪੂਰਕ ਨਾਮੇ ਚੱਕਰਾਂ ਰੂਪ ਦੋਵਾਂ ਮਨੁੱਖਾਂ ਵਿਚ ਧਿਆਨ ਨੂੰ ਪਹੁੰਚਾਉਣਾ ਕਰੀਏ। ਭਾਵ ਸੁਧਾਰਾਸ਼ਟਾਨ ਵਿਚ ਵਿਸ਼ਨੂੰ ਦਾ ਅਤੇ ਮਣੀਪੂਰਕ ਚੱਕਰ ਵਿਚ ਬ੍ਰਹਮਾ ਦਾ ਵਾਸਾ ਹੈ। ਇਸ ਕਰਕੇ ਇੰਨ੍ਹਾਂ ਦੋਹਾਂ ਚੱਕਰਾਂ ਦੀ ਉਪਾਸ਼ਨਾ ਕਰੀਏ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**

(ਤ੍ਰਿਤੀਏ ਮਤਾ) ਤੀਜਾ ਮਤਾ ਇਹ ਕੀਤਾ ਕਿ ਚੌਥੇ ਅਨਾਹਤ ਚੱਕਰ ਵਿਚ ਸ਼ਿਵ ਜੀ ਦਾ, ਪੰਜਵੇਂ ਬਸੁੱਧ ਚੱਕਰ ਵਿਚ ਜੀਵ ਦਾ ਅਤੇ ਛੇਵੇਂ ਆਗਿਆ ਚੱਕਰ ਵਿਚ ਗੁਰੂ ਦਾ ਵਾਸਾ ਹੈ। ਇਸ ਕਰਕੇ ਇੰਨ੍ਹਾਂ ਤਿੰਨਾਂ ਚੱਕਰਾਂ ਵੱਲ ਬਿਰਤੀ ਨੂੰ ਲੈ ਕੇ ਜਾਣ ਦਾ ਕੁਝ ਉਪਾਅ ਕਰੀਏ।

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਪਰ (ਮੈ ਸਭੁ ਕਿਛੁ) ਹੇ ਮਹਾਰਾਜ! ਮੈਂ ਤਾਂ ਇਹ ਜੋਗ ਸਾਧਨ ਆਦਿਕਾਂ ਦੇ ਸਾਰੇ ਖਿਆਲ ਛੱਡ ਕੇ ਆਪ ਜੀ ਦੇ ਨਾਮ ਨੂੰ ਹੀ ਧਿਆਉਣਾ ਕੀਤਾ ਹੈ।

## ਅਰਥ ਨੰ : ੧੧

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥**

(ਪ੍ਰਥਮੇ ਮਤਾ) ਪਹਿਲਾਂ ਮਤਾ ਕੀਤਾ ਕਿ ਜੋਤਿਸ਼ ਵਿੱਦਿਆ ਦੇਖਣ ਵਾਸਤੇ ਪੱਤ੍ਰੀ ਵਾਚਣ ਵਾਲੇ ਬ੍ਰਾਹਮਣਾਂ ਪਾਸ ਜਾਣਾ ਚਾਹੀਦਾ ਹੈ। ਪਰ ਜਦੋਂ ਬ੍ਰਾਹਮਣ ਪਾਸ ਗਏ ਤਾਂ ਉਸ ਨੇ ਸੁਣਾਇਆ ਕਿ,

**ਰਾਹੂ ਕੇਤੂ ਦੋ ਬੈਲ ਹਮਾਰੇ, ਸਾੜ੍ਹਸਤੀ ਹੈ ਖੇਤੀ ॥**

**ਪਤ੍ਰੀ ਹਮਾਰੀ ਬੜੀ ਸ਼ਿਕਾਰਨ ਮਾਰ ਲਿਆਵੇ ਛੇਤੀ ॥**

ਇਹ ਸੁਣ ਕੇ ਬ੍ਰਾਹਮਣਾਂ ਪਾਸੋਂ ਉੱਠ ਕੇ ਅੱਗੇ (ਚਲ+ਆਵਉ) ਚੱਲ ਆਏ, ਭਾਵ ਮੁੜ ਆਏ।

**ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

(ਦੁਤੀਏ ਮਤਾ) ਦੂਜਾ ਮਤਾ ਇਹ ਕੀਤਾ ਕਿ ਜੋ (ਦੁਇ) ਦੋ (ਮਾਨੁਖ) ਪੁਰਖ ਮੰਨੇ ਹਨ। ਇਕ ਜੱਗ ਪੁਰਖ ਤੇ ਦੂਸਰਾ ਧਰਮ ਪੁਰਖ। ਜੱਗ ਪੁਰਖ ਤਾਂ ਉਹ ਸੀ ਜਿਹੜਾ ਵਿਸ਼ਨੂੰ ਜਗਤ ਵਿਚ ਮਨੁੱਖਾ ਜਨਮ ਧਾਰ ਕੇ ਆਇਆ ਸੀ ਅਤੇ ਧਰਮ ਪੁਰਖ ਧਰਮ ਰਾਜਾ ਹੈ। ਇਹਨਾਂ ਦੋਵਾਂ ਦੀ ਸੇਵਾ ਵਿਚ ਆਪਣੇ ਆਪ ਨੂੰ ਲਾਉਣਾ ਕਰੀਏ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**

ਤੀਜਾ ਮਤਾ ਇਹ ਹੈ ਕਿ ਸੁੰਨ ਸਮਾਧੀ ਲਾਉਣ ਦਾ ਕੋਈ ਯਤਨ ਉਪਾਅ ਕਰੀਏ। ਪਰ

**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਹੇ ਅਕਾਲ ਪੁਰਖ ਵਾਹਿਗੁਰੂ ! ਮੈਂ ਤਾਂ ਇਹ ਸਭ ਕੁਝ ਛੱਡ ਕੇ ਆਪ ਜੀ ਨੂੰ ਹੀ ਧਿਆਉਣਾ ਕੀਤਾ ਹੈ।

### ਮਹਾ ਅਨੰਦ; ਅਚਿੰਤ ਸਹਜਾਇਆ ॥

ਇਸ ਪ੍ਰਕਾਰ ਅਸੀਂ (ਸਹਜਾਇਆ) ਸਹਿਜ ਅਵਸਥਾ ਨੂੰ ਪ੍ਰਾਪਤ ਕਰਕੇ ਸਭ (ਅਚਿੰਤ) ਚਿੰਤਾਵਾਂ ਤੋਂ ਰਹਿਤ ਹੋ ਕੇ ਬਹੁਤ (ਮਹਾ) ਭਾਰੀ ਅਨੰਦ ਦੇ ਸਹਿਤ ਹੋ ਗਏ ਹਾਂ। **ਵਾ:** ਸਾਨੂੰ ਸਰੂਪ ਦੀ ਪ੍ਰਾਪਤੀ ਵਾਲੀ (ਸਹਜਾਇਆ) ਸਹਜ ਅਵਸਥਾ ਵੀ ਆ ਕੇ ਪ੍ਰਾਪਤ ਹੋ ਗਈ ਹੈ।

**ਅਥਵਾ :** ਅਸੀਂ ਸਹਿਜ ਸਰੂਪ ਦੀ ਪ੍ਰਾਪਤੀ ਕਰਕੇ ਮਹਾਂ ਅਨੰਦ ਦੀ ਪ੍ਰਾਪਤੀ ਹੋਣ 'ਤੇ ਅਚਿੰਤ ਹੋ ਗਏ ਹਾਂ।

**ਅਥਵਾ :** ਗੁਰਾਂ ਦੀ ਕਿਰਪਾ ਕਰਕੇ ਸਾਨੂੰ (ਮਹਾ) ਭਾਰੀ ਅਨੰਦ ਸਰੂਪ ਅਤੇ ਅਚਿੰਤ ਸਰੂਪ (ਸਹਜਾਇਆ) ਸੁਭਾਵਕ ਹੀ ਆ ਕੇ ਪ੍ਰਾਪਤ ਹੋ ਗਿਆ ਹੈ।

### ਦੁਸਮਨ ਦੂਤ ਮੁਏ; ਸੁਖੁ ਪਾਇਆ ॥੧॥ ਰਹਾਉ ॥

ਹੁਣ ਸਾਡੇ, ਗੁਰੂ ਘਰ ਦੇ ਪ੍ਰਤੱਖ ਦੁਸ਼ਮਣ ਅਤੇ ਬਾਦਸ਼ਾਹ ਪਾਸ (ਦੂਤ) ਦੂਤੀਆਂ ਭਾਵ ਚੁਗਲੀਆਂ ਲਾਉਣ ਵਾਲੇ ਸੁਲਹੀ ਖਾਂ ਆਦਿਕ (ਮੁਏ) ਮਰ ਗਏ ਤੇ ਅਸੀਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਕਿਰਪਾ ਸਦਕਾ ਗੁਰਤਾਗੱਦੀ ਨੂੰ ਪ੍ਰਾਪਤ ਕਰਕੇ ਸੁਖ ਪਾਉਣਾ ਕੀਤਾ ਹੈ।

**ਅਥਵਾ :** ਸਾਡੇ ਕਾਮ, ਕ੍ਰੋਧ ਆਦਿਕ ਦੁਸ਼ਮਣ ਅਤੇ ਰਾਗ-ਦ੍ਵੈਖ ਰੂਪ ਦੂਤ **ਵਾ:** (ਦੂਤ) ਜਮਦੂਤ ਵੀ (ਮੁਏ) ਮਰ ਗਏ ਹਨ। **ਵਾ:** ਸਾਨੂੰ ਵਿਸ਼ਿਆਂ ਵੱਲ ਪ੍ਰੇਰਨ ਵਾਲੇ ਇੰਦਰਿਆਂ ਰੂਪ ਦੁਸ਼ਮਣ ਅਤੇ ਕਾਮ, ਕ੍ਰੋਧ ਆਦਿਕ ਦੂਤ ਵੀ ਮਰ ਗਏ ਹਨ। ਇਸ ਤਰ੍ਹਾਂ ਅਸੀਂ (ਸੁਖੁ) ਸੁੱਖ ਸਰੂਪ ਨੂੰ ਪ੍ਰਾਪਤ ਕੀਤਾ ਹੈ।

## ਸਤਿਗੁਰਿ ਮੋਕਉ; ਦੀਆ ਉਪਦੇਸੁ ॥ ਜੀਉ ਪਿੰਡੁ; ਸਭੁ ਹਰਿ ਕਾ ਦੇਸੁ ॥

ਸਤਿਗੁਰੂ ਰਾਮਦਾਸ ਸਾਹਿਬ ਜੀ ਨੇ (ਮੋਕਉ) ਸਾਨੂੰ ਇਹ ਅੰਮ੍ਰਿਤ ਉਪਦੇਸ਼ (ਦੀਆ) ਦਿੱਤਾ, ਬਖਸ਼ਿਸ਼ ਕੀਤਾ ਹੈ ਕਿ ਇਹ ਜੋ ਪਿੰਡ ਅੰਮ੍ਰਿਤਸਰ ਸਾਹਿਬ ਹੈ ਅਤੇ ਜੋ ਮਾਝਾ, ਮਾਲਵਾ ਆਦਿਕ (ਦੇਸੁ) ਇਲਾਕਾ ਹੈ ਇਹ ਸਾਰਾ ਹਰੀ ਅਕਾਲ ਪੁਰਖ ਜੀ ਦਾ ਆਪਣਾ ਹੀ ਦੇਸ਼ ਹੈ। **ਵਾ:** ਇਹ (ਜੀਉ) ਜ਼ਿੰਦਗੀ, (ਪਿੰਡੁ) ਸਰੀਰ ਅਤੇ (ਦੇਸੁ) ਅੰਗ **ਵਾ:** ਸਾਧਨ ਆਦਿਕ ਸਭ ਕੁਝ (ਹਰਿ) ਹਰੀ ਅਕਾਲ ਪੁਰਖ (ਕਾ) ਦਾ ਬਖਸ਼ਿਆ ਹੋਇਆ ਹੀ ਸਾਨੂੰ ਪ੍ਰਾਪਤ ਹੁੰਦਾ ਹੈ। **ਵਾ:** ਇਹ ਸਭ ਹਰੀ ਦਾ ਹੀ ਸਰੂਪ ਹੈ।

## ਜੋ ਕਿਛੁ ਕਰੀ; ਸੁ ਤੇਰਾ ਤਾਣੁ ॥ ਤੂੰ ਮੇਰੀ ਓਟ; ਤੂੰਹੈ ਦੀਬਾਣੁ ॥੨॥

ਹੇ ਵਾਹਿਗੁਰੂ ! ਅਸੀਂ ਜੀਵ ਜੋ (ਕਿਛੁ) ਕੁਝ ਵੀ (ਕਰੀ) ਕਰਦੇ ਹਾਂ, (ਸੁ) ਉਹ ਸਭ (ਤੇਰਾ) ਤੁਹਾਡੇ (ਤਾਣੁ) ਬਲ ਦੇ ਆਸਰੇ ਹੀ ਕਰਦੇ ਹਾਂ।

ਹੇ ਮਹਾਰਾਜ ! ਤੂੰ ਹੀ ਮੇਰੇ ਸਰੀਰ ਦੀ ਓਟ ਹੈਂ ਅਤੇ (ਤੂੰਹੈ) ਤੂੰ ਹੀ ਮੇਰੇ ਮਨ ਦਾ (ਦੀਬਾਣੁ) ਆਸਰਾ ਹੈਂ।

**ਅਥਵਾ :** ਹੇ ਪ੍ਰਮੇਸਰ ! ਤੂੰ ਹੀ ਮੇਰੀ ਇਸ ਲੋਕ ਦੀ ਓਟ ਹੈਂ ਅਤੇ ਤੂੰ ਹੀ ਮੇਰਾ ਪ੍ਰਲੋਕ ਦਾ ਆਸਰਾ ਹੈਂ।

## ਤੁਧਨੋ ਛੋਡਿ; ਜਾਈਐ ਪ੍ਰਭ, ਕੈਂ ਧਰਿ ॥

ਹੇ ਵਾਹਿਗੁਰੂ ! ਅਸੀਂ (ਤੁਧਨੋ) ਆਪ ਜੀ ਨੂੰ (ਛੋਡਿ) ਛੱਡ ਕਰਕੇ (ਕੈਂ) ਕਿਸ ਪਾਸੇ, ਕਿਸਦੀ (ਧਰਿ) ਓਟ ਵਿੱਚ (ਜਾਈਐ) ਜਾਣਾ ਕਰੀਏ? ਸਾਨੂੰ ਆਪ ਜੀ ਦੀ ਓਟ ਵਿੱਚ ਰਹਿਣਾ ਹੀ ਚੰਗਾ ਲੱਗਦਾ ਹੈ।

## ਆਨ ਨ ਬੀਆ; ਤੇਰੀ ਸਮਸਰਿ ॥

ਹੇ ਪ੍ਰਮੇਸਰ ! (ਤੇਰੀ) ਆਪ ਜੀ ਦੀ (ਸਮਸਰਿ) ਬਰਾਬਰੀ ਤੇ (ਬੀਆ) ਦੂਸਰਾ (ਆਨ) ਹੋਰ ਕੋਈ (ਬੀਆ) ਪੈਦਾ ਨਹੀਂ ਹੋਇਆ ਹੈ।

## ਤੇਰੇ ਸੇਵਕ ਕਉ; ਕਿਸ ਕੀ ਕਾਣਿ ॥

ਹੇ ਮਹਾਰਾਜ ! (ਤੇਰੇ) ਆਪ ਜੀ ਦੇ ਸੇਵਕਾਂ (ਕਉ) ਨੂੰ ਕਿਸ (ਕੀ) ਦੀ (ਕਾਣਿ) ਕਾਣ-ਕਨੌਡ ਹੈ? ਭਾਵ ਆਪ ਦੇ ਸੇਵਕਾਂ ਨੂੰ ਕਿਸੇ ਦੀ ਕੋਈ ਕਨੌਡ ਨਹੀਂ, ਉਹਨਾਂ ਨੂੰ ਕਿਸੇ ਦੇ ਅਹਿਸਾਨਮੰਦ ਤੇ ਖ਼ੁਸ਼ਾਮਦੀ ਨਹੀਂ ਹੋਣਾ ਪੈਂਦਾ।

## ਸਾਕਤੁ ਭੂਲਾ; ਫਿਰੈ ਬੇਬਾਣਿ ॥੩॥

ਜਿਸ ਨੂੰ (ਬੇ+ਬਾਣਿ) (ਬੇ) ਦਵੈਤ ਦੀ (ਬਾਣਿ) ਆਦਤ ਹੈ। ਉਹ ਪ੍ਰਿਥੀਏ ਵਰਗਾ (ਸਾਕਤੁ) ਸ਼ਕਤੀ ਭਾਵ ਮਾਇਆ ਦਾ ਉਪਾਸ਼ਕ ਪੁਰਸ਼ ਜੂਨਾਂ ਵਿੱਚ ਹੀ (ਫਿਰੈ) ਫਿਰਦਾ ਰਹਿੰਦਾ ਹੈ। **ਵਾ:** ਸੰਸਾਰ ਰੂਪ (ਬੇਬਾਣਿ) ਉਜਾੜ ਵਿਚ ਹੀ ਫਿਰਦਾ ਰਹਿੰਦਾ ਹੈ। **ਵਾ:** ਨਿੰਦਿਆ, ਉਸਤਤਿ ਆਦਿਕ ਅਨੇਕ ਪ੍ਰਕਾਰ ਦੀਆਂ (ਬੇ) ਦੂਜੀਆਂ (ਬਾਣਿ) ਬਾਣੀਆਂ ਨੂੰ ਉਚਾਰਨ ਵਿਚ ਹੀ (ਭੂਲਾ) ਭੁੱਲਾ (ਫਿਰੈ) ਫਿਰਦਾ ਹੈ।

## ਤੇਰੀ ਵਡਿਆਈ; ਕਹੀ ਨ ਜਾਇ ॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ ! ਆਪ ਜੀ ਨੇ ਸਾਨੂੰ ਜੋ ਗੁਰਤਾਗੱਦੀ ਰੂਪ ਵਡਿਆਈ ਬਖਸ਼ੀ ਹੈ, ਇਸ ਦੀ ਮਹਿਮਾ ਕਥਨ ਨਹੀਂ ਕੀਤੀ ਜਾਂਦੀ।

**ਅਥਵਾ :** ਹੇ ਸੱਚੇ ਪਾਤਸ਼ਾਹ! (ਤੇਰੀ) ਆਪ ਜੀ ਦੀ ਵਡਿਆਈ ਅਗਮ ਅਪਾਰ ਹੈ। ਉਹ ਕਿਸੇ ਦੇ ਪਾਸੋਂ ਵੀ (ਕਹੀ) ਕਥਨ ਨਹੀਂ ਕੀਤੀ (ਜਾਇ) ਜਾਂਦੀ।

## ਜਹ ਕਹ ਰਾਖਿ ਲੈਹਿ; ਗਲਿ ਲਾਇ ॥

*('ਗਲਿ' ਪੋਲਾ ਬੋਲੋ)*

ਹੇ ਸਤਿਗੁਰੂ ਜੀ! ਆਪ ਜੀ ਦਾ ਸੇਵਕ (ਜਹ) ਜਿੱਥੇ (ਕਹ) ਕਿੱਥੇ ਵੀ ਹੋਵੇ, **ਵਾ:** ਜਿੱਥੇ ਕਿਤੇ ਵੀ ਆਪ ਜੀ ਦਾ ਭਗਤ ਆਪ ਜੀ ਨੂੰ ਚੇਤੇ ਕਰਦਾ ਹੈ, ਉੱਥੇ ਹੀ ਜਾ ਕੇ ਉਸਨੂੰ (ਗਲਿ) ਗਲ ਨਾਲ (ਲਾਇ) ਲਾ ਕਰਕੇ (ਰਾਖਿ) ਰੱਖ (ਲੈਹਿ) ਲੈਂਦੇ ਹੋ। ਭਾਵ ਆਪ ਜੀ ਹਰੇਕ ਜਗ੍ਹਾ ਤੇ ਆਪਣੇ ਸੇਵਕਾਂ ਦੀ ਰੱਖਿਆ ਕਰਨ ਵਾਲੇ ਹੋ। **ਵਾ:** ਆਪ ਜੀ ਆਪਣੇ (ਜਹ ਕਹ) ਜਿੰਨ੍ਹਾਂ ਕਿੰਨ੍ਹਾਂ ਭਾਵ ਸਾਰੇ ਸੇਵਕਾਂ ਨੂੰ ਹੀ ਗਲ ਨਾਲ ਲਾ ਕੇ ਰੱਖ ਲੈਂਦੇ ਹੋ ਜੀ।

## ਨਾਨਕ ਦਾਸ; ਤੇਰੀ ਸਰਣਾਈ ॥ ਪ੍ਰਭਿ ਰਾਖੀ ਪੈਜ; ਵਜੀ ਵਾਧਾਈ ॥੪॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਵਾਹਿਗੁਰੂ! ਅਸੀਂ ਦਾਸਾ ਭਾਵ ਨੂੰ ਧਾਰਨ ਕਰਕੇ ਆਪ ਜੀ ਦੀ ਸ਼ਰਨ ਵਿਚ ਆਏ ਹਾਂ। ਆਪ ਜੀ ਨੇ ਵੀ ਆਪਣੇ ਸੇਵਕਾਂ ਦੀ ਪੈਜ (ਰਾਖੀ) ਰੱਖੀ ਹੈ। ਜਿਸ ਕਰਕੇ ਸਾਡੇ ਹਿਰਦੇ ਅੰਦਰ ਵੀ (ਵਾਧਾਈ) ਖ਼ੁਸ਼ੀਆਂ (ਵਜੀ) ਵੱਜ ਗਈਆਂ ਭਾਵ ਪ੍ਰਗਟ ਹੋ ਆਈਆਂ ਹਨ।

ਅਕਾਲ ਪੁਰਖ ਵਾਹਿਗੁਰੂ ਨੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਲਾਜ ਇਸ ਪ੍ਰਕਾਰ ਰੱਖਣਾ ਕੀਤੀ ਕਿ ਗੁਰੂ ਘਰ ਦਾ ਦੋਖੀ ਸੁਲਹੀ ਖਾਂ ਆਵੇ ਵਿਚ ਡਿੱਗ ਕੇ ਮਰ ਗਿਆ, ਸੁਲਬੀ ਖਾਂ ਵੀ ਸ੍ਰੀ ਅੰਮ੍ਰਿਤਸਰ ਸਾਹਿਬ 'ਤੇ ਹਮਲਾ ਕਰਨ ਆਉਂਦਾ ਹੋਇਆ ਰਾਹ ਵਿਚ ਹੀ ਮਰ ਗਿਆ ਤੇ ਪ੍ਰਿਥੀ ਚੰਦ ਢਿੱਡ ਵਿਚ ਸੂਲ ਹੋ ਕੇ ਮਰਿਆ। ਇਸ ਤਰ੍ਹਾਂ ਗੁਰੂ ਘਰ ਨਾਲ ਦੋਖ ਕਮਾਉਣ ਵਾਲੇ ਇਸ ਸੰਸਾਰ ਵਿਚ ਦੁਖੀ ਹੋ ਕੇ ਮਰੇ ਹਨ ਅਤੇ ਪ੍ਰਲੋਕ ਵਿਚ ਵੀ ਨਰਕਾਂ ਦੇ ਭਾਗੀ ਬਣੇ ਹਨ। ਇਧਰ ਗੁਰੂ ਕੇ ਸਿੱਖਾਂ ਨੂੰ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਦਾ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਰਹੀਆਂ ਹਨ ਅਤੇ ਹੋ ਰਹੀਆਂ ਹਨ।

## ਅੰਗ : ੩੭੨

## ਆਸਾ ਮਹਲਾ ੫ ॥

**ਉਥਾਨਕਾ :**

ਜਿਸ ਪ੍ਰਕਾਰ ਕਿਸੇ ਇੱਕ ਸ਼ਾਹ ਦਾ ਭੇਜਿਆ ਹੋਇਆ ਵਣਜਾਰਾ, ਵਪਾਰੀ, ਦੂਸਰੇ ਸ਼ਾਹ ਕੋਲ ਵਾਪਾਰ ਕਰਨ ਲਈ ਆਉਂਦਾ ਹੈ। ਇਸ ਤਰ੍ਹਾਂ ਅਕਾਲ ਪੁਰਖ ਰੂਪ ਸ਼ਾਹੂਕਾਰ ਦਾ ਭੇਜਿਆ ਹੋਇਆ ਜਗਿਆਸੂ ਵਣਜਾਰਾ ਸਤਿਗੁਰਾਂ ਰੂਪ ਸ਼ਾਹ ਦੇ ਪਾਸ ਨਾਮ ਦਾ ਵਾਪਾਰ ਕਰਨ ਆਉਂਦਾ ਹੈ। ਸਤਿਗੁਰੂ ਜੀ ਇਸ ਪ੍ਰਕਾਰ ਦਾ ਰੂਪਕ ਅਲੰਕਾਰ ਬਣਾ ਕੇ ਸ਼ਬਦ ਉਚਾਰਨ ਕਰਦੇ ਹਨ। ਜਗਿਆਸੂ ਬੇਨਤੀ ਕਰਦਾ ਹੈ।

## ਪਰਦੇਸੁ ਝਾਗਿ; ਸਉਦੇ ਕਉ ਆਇਆ ॥

ਹੇ ਸਤਿਗੁਰੂ ਸੱਚੇ ਪਾਤਸ਼ਾਹ ਜੀ! ਮੈਂ ਚੌਰਾਸੀ ਲੱਖ ਜੂਨ ਰੂਪ ਪ੍ਰਦੇਸ਼ ਨੂੰ (ਝਾਗਿ) ਲੰਘ ਕੇ ਇਸ ਮਨੁੱਖਾ ਦੇਹ ਵਿਚ ਆਪ ਜੀ ਪਾਸ ਨਾਮ ਦਾ (ਸਉਦੇ) ਸੌਦਾ ਕਰਨ (ਕਉ) ਦੇ ਲਈ ਆਇਆ ਹਾਂ।

## ਵਸਤੁ ਅਨੂਪ ਸੁਣੀ; ਲਾਭਾਇਆ ॥

ਮੈਂ (ਸੁਣੀ) ਸੁਣਿਆ ਹੈ ਕਿ ਆਪ ਜੀ ਦੇ ਪਾਸ ਪ੍ਰਮੇਸਰ ਦੇ ਨਾਮ ਰੂਪ, ਉਪਦੇਸ਼ ਰੂਪ, ਗਿਆਨ ਰੂਪ, ਬ੍ਰਹਮ

ਸਰੂਪ ਰੂਪ (ਅਨੂਪ) ਉਪਮਾ ਤੋਂ ਰਹਿਤ ਵਸਤੂ ਹੈ। ਜਿਸ ਨਾਮ ਦੀ ਉਪਮਾ ਨੂੰ ਸੁਣ ਕੇ ਮੇਰਾ ਮਨ (ਲਾਭਾਇਆ) ਲੁਭਾਇਮਾਨ ਹੋ ਗਿਆ ਹੈ। **ਵਾ:** ਮੇਰਾ ਚਿੱਤ ਲੁਭਾਇਮਾਨ ਹੋ ਗਿਆ ਹੈ ਕਿ ਆਤਮਾਨੰਦ ਦਾ ਲਾਭ ਪ੍ਰਾਪਤ ਹੋਵੇਗਾ। **ਵਾ:** ਹੇ ਮਹਾਰਾਜ ! ਮੇਰੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਹੋਣ ਕਰਕੇ ਆਪ ਜੀ ਨੂੰ ਵੀ ਇਹੀ (ਲਾਭਾਇਆ) ਚੰਗਾ ਲੱਗਾ ਹੈ ਕਿ ਮੈਨੂੰ ਨਾਮ ਰੂਪ **ਵਾ:** ਉਪਦੇਸ਼ ਰੂਪ ਵਸਤੂ ਦਾ ਲਾਭ ਪ੍ਰਾਪਤ ਹੋਵੇ। ਇਸ ਕਰਕੇ (ਲਾਭ+ਆਇਆ) ਮੈਂ ਨਾਮ ਦਾ ਲਾਭ ਲੈਣ ਵਾਸਤੇ ਆਪ ਜੀ ਨੂੰ (ਲਾਭਾਇਆ) ਲੱਭਦਾ ਹੋਇਆ ਆਪ ਦੇ ਪਾਸ ਆਇਆ ਹਾਂ।

ਜਗਿਆਸੂ ਦੀ ਇਹ ਗੱਲ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਜਿਸ ਤਰ੍ਹਾਂ ਪ੍ਰਤੱਖ ਹੱਟੀ ਤੋਂ ਕੋਈ ਵੀ ਵਸਤੂ ਮੁੱਲ ਤੋਂ ਬਿਨਾਂ ਨਹੀਂ ਮਿਲਦੀ, ਇਸੇ ਤਰ੍ਹਾਂ ਇਸ ਸਾਧਸੰਗਤ ਰੂਪ ਹੱਟੀ ਤੋਂ ਨਾਮ ਰੂਪ ਵਸਤੂ ਪੂੰਜੀ ਤੋਂ ਬਿਨਾਂ ਨਹੀਂ ਮਿਲਦੀ। ਤੇਰੇ ਕੋਲ ਕੀ ਪੂੰਜੀ ਹੈ? ਤਾਂ ਜਗਿਆਸੂ ਆਖਦਾ ਹੈ ਕਿ

## ਗੁਣ ਰਾਸਿ; ਬੰਨਿ੍ ਪਲੈ ਆਨੀ ॥ ('ਪੱਲੈ' ਬੋਲੋ)

ਹੇ ਮਹਾਰਾਜ ਮੈਂ ਆਪ ਜੀ ਦੇ ਉਪਦੇਸ਼ **ਵਾ:** ਨਾਮ ਦੇ ਖ਼੍ਰੀਦਣ ਵਾਸਤੇ ਹਿਰਦੇ ਰੂਪ (ਪਲੈ) ਪੱਲੇ ਵਿਚ ਸ਼ਰਧਾ ਆਦਿਕ ਗੁਣਾਂ ਰੂਪ (ਰਾਸਿ) ਪੂੰਜੀ (ਬੰਨਿ੍) ਬੰਨ੍ਹ ਕੇ (ਆਨੀ) ਲਿਆਂਦੀ ਹੈ। ਭਾਵ ਮੈਂ ਪੂਰੀ ਸ਼ਰਧਾ ਸਹਿਤ ਹੋ ਕੇ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ।

## ਦੇਖਿ ਰਤਨੁ; ਇਹੁ ਮਨੁ ਲਪਟਾਨੀ ॥੧॥

**ਅਥਵਾ :** ਆਪ ਜੀ ਦੇ ਪਾਸ ਨਾਮ ਰੂਪ **ਵਾ:** ਉਪਦੇਸ਼ ਰੂਪ ਰਤਨ ਨੂੰ (ਦੇਖਿ) ਵੇਖ ਕੇ ਮੇਰੇ (ਮਨੁ) ਚਿੱਤ ਦੀ (ਇਹੁ) ਇਹ ਬਿਰਤੀ ਇਸ ਪਾਸੇ (ਲਪਟਾਨੀ) ਲਪਟ ਗਈ ਅਤੇ ਸਾਡੇ ਹਿਰਦੇ ਵਿਚ ਇਹ ਸ਼ਰਧਾ ਜਾਗ ਪਈ ਕਿ ਮੈਂ ਤਨ, ਮਨ, ਧਨ ਦੇ ਕੇ ਇਹ ਸੌਦਾ ਜ਼ਰੂਰ ਖ਼ਰੀਦ ਲੈਣਾ ਹੈ।

**ਅਥਵਾ :** ਜਿਸ ਤਰ੍ਹਾਂ ਰਤਨ ਨੂੰ ਦੇਖ ਕੇ ਹੋਰ ਕਿਸੇ ਪਦਾਰਥ ਨੂੰ ਦੇਖਣ ਦੀ (ਰਤ) ਪ੍ਰੀਤੀ (ਨੁ) ਨਹੀਂ ਰਹਿੰਦੀ, ਇਸੇ ਤਰ੍ਹਾਂ ਜਦੋਂ ਅਸੀਂ ਆਪ ਜੀ ਦੇ ਪਾਸ ਨਾਮ ਰੂਪ **ਵਾ:** ਉਪਦੇਸ਼ ਰੂਪ ਰਤਨ ਨੂੰ ਵੇਖਿਆ ਤਾਂ ਸਾਡੇ ਮਨ ਦੀ ਬਿਰਤੀ ਉਸ ਦੇ ਨਾਲ ਹੀ ਲਪਟ ਗਈ ਅਤੇ ਸਾਡੇ ਅੰਦਰੋਂ ਹੋਰ ਪਦਾਰਥਾਂ ਦੇ ਵੇਖਣ ਸੁਣਨ ਦੀ ਪ੍ਰੀਤੀ ਦਾ ਅਭਾਵ ਹੋ ਗਿਆ, ਫਿਰ ਇਸ ਤਰ੍ਹਾਂ ਖਿਆਲ ਆਇਆ ਕਿ ਅਸੀਂ ਆਪਣੇ ਸ਼ੁੱਭ ਗੁਣ ਭੇਟਾ ਕਰਕੇ ਇਹ ਨਾਮ ਅਤੇ ਉਪਦੇਸ਼ ਰੂਪ ਰਤਨ ਜ਼ਰੂਰ ਖ਼ਰੀਦ ਲੈਣਾ ਹੈ।

## ਸਾਹ ਵਾਪਾਰੀ; ਦੁਆਰੈ ਆਏ ॥

ਹੇ ਸੰਤੋ ! ਮੈਂ ਨਾਮ ਦਾ ਵਪਾਰੀ ਬਣ ਕੇ (ਸਾਹ) ਸ਼ਾਹੂਕਾਰ ਰੂਪ ਸਤਿਗੁਰੂ ਸਾਹਿਬ ਜੀ ਦੇ ਸਤਿਸੰਗਤ ਰੂਪ ਦੁਆਰੇ 'ਤੇ ਆਇਆਂ ਹਾਂ।

**ਅਥਵਾ :** ਹੇ (ਸਾਹ) ਸ਼ਾਹ ਸੂਰਪ ਸਤਿਗੁਰੂ ਜੀਓ ! ਅਸੀਂ ਆਪ ਜੀ ਦੇ ਸਿੱਖ, ਵਾਪਾਰੀ ਬਣ ਕੇ, ਆਪ ਜੀ ਦੇ ਸਤਿਸੰਗਤ ਰੂਪ (ਦੁਆਰੈ) ਦਰਵਾਜੇ 'ਤੇ (ਆਏ) ਆ ਕੇ ਪ੍ਰਾਪਤ ਹੋਏ ਹਾਂ।

## ਵਖਰੁ ਕਾਢਹੁ; ਸਉਦਾ ਕਰਾਏ ॥੧॥ ਰਹਾਉ ॥

ਆਪ ਜੀ ਹੁਣ ਇਕ (ਵਖਰੁ) ਲਾਭਦਾਇਕ ਨਾਮ ਰੂਪ ਸੌਦੇ ਨੂੰ (ਕਾਢਹੁ) ਕੱਢਣਾ ਕਰੋ, ਭਾਵ ਆਪਣੀ ਰਸਨਾ ਤੋਂ ਬੋਲ ਕੇ ਨਾਮ ਪ੍ਰਗਟ ਕਰੋ ਅਤੇ ਸਾਡੇ ਪਾਸੋਂ ਤਨ, ਮਨ, ਧਨ ਅਤੇ ਸ਼ਰਧਾ ਆਦਿਕ ਗੁਣਾਂ ਰੂਪ ਰਾਸ਼ੀ ਲੈ ਕੇ ਸਾਡਾ ਚਿਤ ਨਾਮ ਵਿਚ ਜੋੜਨ ਰੂਪ ਸੌਦਾ (ਕਰਾਏ) ਕਰਵਾ ਕੇ ਨਾਮ ਦੀ ਦਾਤ ਦਿਓ ਜੀ।

**ਪ੍ਰਸ਼ਨ :** ਤੈਨੂੰ ਇਸ ਨਾਮ ਬਾਰੇ ਕਿਸਨੇ ਦੱਸਿਆ ਅਤੇ ਸਾਡੇ ਪਾਸ ਕਿਸਨੇ ਭੇਜਿਆ ਹੈ?

## ਸਾਹਿ ਪਠਾਇਆ; ਸਾਹੈ ਪਾਸਿ ॥

**ਉੱਤਰ :** ਹੇ ਸਤਿਗੁਰੂ ਸ਼ਾਹ ਜੀ! ਮੈਨੂੰ ਪੂਰਬਲੇ ਨਿਕਸ਼ਾਮ ਕਰਮਾਂ ਦੇ ਪ੍ਰੇਰੇ ਹੋਏ ਅਕਾਲ ਪੁਰਖ ਵਾਹਿਗੁਰੂ (ਸਾਹਿ) ਪਾਤਸ਼ਾਹ ਨੇ ਆਪ ਜੈਸੇ ਨਾਮ ਦਾ ਸੌਦਾ ਕਰਨ ਵਾਲੇ (ਸਾਹੈ) ਸਤਿਗੁਰੂ ਰੂਪ ਸ਼ਾਹੂਕਾਰ ਦੇ ਪਾਸ (ਪਠਾਇਆ) ਭੇਜਿਆ ਹੈ।

**ਅਥਵਾ :** ਸੰਤਾਂ ਰੂਪ (ਸਾਹਿ) ਸ਼ਾਹੂਕਾਰ ਨੇ ਨਾਮ ਦੀ ਦਾਤ ਲੈਣ ਵਾਸਤੇ ਜਗਿਆਸੂ ਰੂਪ ਵਣਜਾਰੇ ਨੂੰ ਸਤਿਗੁਰਾਂ ਰੂਪ (ਸਾਹੈ) ਸ਼ਾਹੂਕਾਰ ਦੇ ਪਾਸ ਭੇਜਿਆ ਹੈ।

ਜਿਸ ਤਰ੍ਹਾਂ ਜਿਸ ਵੇਲੇ ਭਗਤ ਫਰੀਦ ਜੀ ਗੁਰੂ ਜੀ ਦੀ ਤਲਾਸ਼ ਵਿਚ ਤੁਰੇ ਸਨ, ਉਸ ਵੇਲੇ ਖੂਹ ਤੋਂ ਪਾਣੀ ਭਰ ਰਹੀ ਸਤੀ ਇਸਤਰੀ ਨੇ ਉਹਨਾਂ ਨੂੰ ਰਾਜੇ ਦੇ ਪਾਸ ਭੇਜਿਆ। ਉਹ ਰਾਜਾ ਗਿਆਨਵਾਨ ਪੁਰਖ ਸੀ, ਉਸ ਨੇ ਭਗਤ ਜੀ ਨੂੰ ਬਖਤਿਆਰ ਕਾਕੀ ਦੇ ਪਾਸ ਭੇਜ ਦਿੱਤਾ, ਉੱਥੇ ਜਾ ਕੇ ਭਗਤ ਜੀ ਨੂੰ ਸ਼ਾਂਤੀ ਪ੍ਰਾਪਤ ਹੋਈ ਸੀ। ਫਿਰ ਜਿਸ ਪ੍ਰਕਾਰ ਭਾਈ ਬਹਿਲੋਂ ਭੱਟਾਂ ਨੂੰ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਲੈ ਕੇ ਗਏ ਸਨ।

## ਅਮੋਲ ਰਤਨ; ਅਮੋਲਾ ਰਾਸਿ ॥

ਪ੍ਰਮੇਸਰ ਹੀ ਅਮੋਲਕ ਰਤਨ ਹੈ ਅਤੇ ਉਸ ਦੀ ਪ੍ਰਾਪਤੀ ਲਈ, ਸਤ, ਸੰਤੋਖ ਆਦਿਕ (ਅਮੋਲਾ) ਮੁੱਲ ਤੋਂ ਰਹਿਤ (ਰਾਸਿ) ਪੂੰਜੀ ਹੈ।

**ਅਥਵਾ :** ਹੇ ਸਤਿਗੁਰੂ ਜੀ! ਜੇਕਰ ਆਪ ਜੀ ਇਸ ਤਰ੍ਹਾਂ ਕਹੋ ਕਿ ਸਾਡੇ ਪਾਸ ਤਾਂ ਨਾਮ ਰੂਪ (ਅਮੋਲ) ਮੁੱਲ ਤੋਂ ਰਹਿਤ ਰਤਨ ਹੈ। ਇਹ ਕਿਤੋਂ ਵੀ ਮੁੱਲ ਦੇ ਕੇ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਤਾਂ ਮੇਰੇ ਪਾਸ ਇਸ ਨਾਮ ਨੂੰ ਖਰੀਦਣ ਵਾਸਤੇ (ਅਮੋਲਾ) ਅਮੋਲਕ ਸ਼ਰਧਾ ਰੂਪ (ਰਾਸਿ) ਪੂੰਜੀ ਹੈ।

ਜਿਹੜੇ ਲੋਕ ਭੂਤਾਂ, ਪ੍ਰੇਤਾਂ, ਦੇਵਤੇ ਆਦਿਕਾਂ ਵਿਚ ਜਾਂ ਸ਼ਿਲੇ ਆਦਿਕ ਕੱਢਣ ਵਿਚ ਲੱਗੇ ਰਹਿੰਦੇ ਹਨ, ਉਹਨਾਂ ਦੀ ਸ਼ਰਧਾ ਭੈੜੀ ਅਤੇ ਜੂਨਾਂ ਵਿਚ ਪਾਉਣ ਵਾਲੀ ਹੁੰਦੀ ਹੈ। ਪਰ ਪੂਰੇ ਸਤਿਗੁਰੂ ਸਾਹਿਬ ਜੀ ਉੱਤੇ ਸ਼ਰਧਾ ਧਾਰਨ ਕਰਨੀ ਅਨਮੋਲ ਹੁੰਦੀ ਹੈ।

ਜਦੋਂ ਜਗਿਆਸੂ ਨੇ ਇਸ ਤਰ੍ਹਾਂ ਬੇਨਤੀ ਕੀਤੀ ਤਾਂ

## ਵਿਸਟੁ ਸੁਭਾਈ; ਪਾਇਆ ਮੀਤ ॥

ਜਿਸ ਦੀ ਕੀਤੀ ਹੋਈ (ਸੁ) ਸ੍ਰੇਸ਼ਟ (ਭਾਈ) ਭਾਵਨਾ ਸ਼ਰਧਾ **ਵਾ:** ਬੇਨਤੀ ਵਾਹਿਗੁਰੂ ਨੂੰ ਭਾਅ ਗਈ। ਉਸ ਜਗਿਆਸੂ ਨੇ ਹਿਰਦੇ ਵਿਚ (ਸੁ) ਸ੍ਰੇਸ਼ਟ (ਭਾਈ) ਪ੍ਰਕਾਸ਼ ਰੂਪ ਪ੍ਰਮੇਸਰ ਦਾ ਪ੍ਰਕਾਸ਼ ਕਰਨ ਵਾਲੇ (ਸੁਭਾਈ) ਸੋਭਾ ਦੇਣ ਵਾਲੇ **ਵਾ:** ਸ੍ਰੇਸ਼ਟ ਸੁਭਾਂਅ ਵਾਲੇ (ਵਿਸਟੁ) ਵਿਚੋਲੇ **ਵਾ:** ਵਕੀਲ ਰੂਪ (ਮੀਤ) ਮਿੱਤਰ ਸਤਿਗੁਰੂ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

**ਅਥਵਾ :** ਹੇ (ਮੀਤ) ਮਿੱਤਰੋ! ਉਸਨੇ ਵਿਚੋਲੇ ਰੂਪ ਸਤਿਗੁਰੂ ਸਾਹਿਬ ਜੀ ਨੂੰ (ਸੁਭਾਈ) ਸੁਤੇ ਸਿਧ ਹੀ ਵਿਚੋਲਗੀ ਕਰਨ ਲਈ ਪਾਉਣਾ ਕੀਤਾ ਹੈ।

**ਅਥਵਾ :** ਉਸਨੇ (ਵਿਸਟੁ) ਵਿਚੋਲੇ ਸੰਤਾਂ ਮਹਾਪੁਰਖਾਂ ਦੁਆਰਾ ਪਿਆਰੇ ਸਤਿਗੁਰਾਂ ਰੂਪ (ਮੀਤ) ਮਿੱਤਰ ਨੂੰ ਪਾਉਣਾ ਕੀਤਾ ਹੈ।

## ਸਉਦਾ ਮਿਲਿਆ; ਨਿਹਚਲ ਚੀਤ ॥੨॥

ਸਤਿਗੁਰਾਂ ਦੀ ਵਿਚੋਲਗੀ ਕਰਕੇ ਉਸਨੂੰ ਨਾਮ ਰੂਪ ਸੌਦਾ (ਮਿਲਿਆ) ਪ੍ਰਾਪਤ ਹੋ ਗਿਆ। ਜਿਸ ਕਰਕੇ ਕੱਚੇ ਪਾਰੇ ਵਾਂਗ ਸਦਾ ਚੰਚਲ ਰਹਿਣ ਵਾਲਾ ਉਸਦਾ (ਚੀਤ) ਚਿੱਤ ਸਦਾ ਲਈ ਹੀ ਪਦਾਰਥਾਂ ਦੀ ਇੱਛਾ ਵੱਲੋਂ (ਨਿਹਚਲ) ਅਚੱਲ, ਹੋ ਗਿਆ ਹੈ।

**ਅਥਵਾ :** ਜਿਨ੍ਹਾਂ ਨੂੰ ਗਿਆਨ ਰੂਪ ਸੌਦਾ ਮਿਲ ਗਿਆ ਹੈ, ਉਹਨਾਂ ਦੇ ਕਰਮ ਨਾਸ਼ ਹੋ ਗਏ ਹਨ, ਇਸ ਕਰਕੇ ਉਹਨਾਂ ਦਾ ਚਿੱਤ ਜੰਮਣ ਮਰਨ ਵੱਲੋਂ ਅਹਿਰਣ ਵਾਂਗ ਅਚੱਲ ਅਤੇ ਅਡੋਲ ਹੋ ਗਿਆ ਹੈ।

## ਭਉ ਨਹੀ ਤਸਕਰ; ਪਉਣ ਨ ਪਾਨੀ ॥

ਇਸ ਨਾਮ ਦੇ ਸੌਦੇ ਨੂੰ ਪ੍ਰਤੱਖ (ਤਸਕਰ) ਚੋਰ (ਪਉਣ) ਹਵਾ ਅਤੇ ਪਾਣੀ ਦਾ ਵੀ (ਭਉ) ਡਰ ਨਹੀਂ ਹੈ ਭਾਵ ਚੋਰ ਇਸ ਨੂੰ ਚੁਰਾ ਨਹੀਂ ਸਕਦੇ। ਹਵਾ ਇਸਨੂੰ ਉਡਾ ਨਹੀਂ ਸਕਦੀ ਅਤੇ ਪਾਣੀ ਇਸ ਨਾਮ ਪਦਾਰਥ ਨੂੰ ਡੁਬੋ ਨਹੀਂ ਸਕਦਾ। ਯਥਾ :

**ਗੁਰ ਕਾ ਬਚਨੁ ਬਸੈ ਜੀਅ ਨਾਲੇ ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥** *(ਅੰਗ : ੬੭੯)*

**ਅਥਵਾ :** ਇਸ ਨਾਮ ਨੂੰ ਕਾਮ, ਕ੍ਰੋਧਾਦਿਕ (ਤਸਕਰ) ਚੋਰਾਂ ਦਾ ਵੀ (ਭਉ) ਡਰ ਨਹੀਂ ਹੈ। ਵਾਸ਼ਨਾ ਰੂਪ ਹਵਾ ਵੀ ਇਸਨੂੰ ਉਡਾ ਨਹੀਂ ਸਕਦੀ ਅਤੇ ਪਦਾਰਥਾਂ ਰੂਪ ਪਾਨੀ ਵੀ ਇਸ ਨੂੰ ਡੁਬੋ ਨਹੀਂ ਸਕਦਾ ਹੈ।

## ਸਹਜਿ ਵਿਹਾਝੀ; ਸਹਜਿ ਲੈ ਜਾਨੀ ॥

ਅਸੀਂ (ਸਹਜਿ) ਸ਼ਾਂਤੀ ਦੇ ਸਹਿਤ ਹੀ ਇਹ ਨਾਮ ਦੀ ਦਾਤ ਸਤਿਸੰਗਤ ਰੂਪ ਹੱਟੀ ਤੋਂ (ਵਿਹਾਝੀ) ਖ਼ਰੀਦੀ ਹੈ ਅਤੇ (ਸਹਜਿ) ਸ਼ਾਂਤੀ ਸਹਿਤ ਹੀ ਅਸੀਂ ਆਪਣੀ ਬਿਰਤੀ ਸਰੂਪ ਵਿਚ ਲੈ (ਜਾਨੀ) ਜਾਣੀ ਹੈ। **ਵਾ:** ਇਹ (ਜਾਨੀ) ਪਿਆਰੀ ਨਾਮ ਰੂਪ ਵਸਤੂ ਸਾਨੂੰ (ਸਹਜਿ) ਸ਼ਾਂਤੀ ਪੂਰਵਕ ਹੀ (ਸਹਜਿ) ਸਰੂਪ **ਵਾ:** ਸੱਚਖੰਡ ਵਿਚ ਲੈ (ਜਾਨੀ) ਜਾਣ ਵਾਲੀ ਹੈ। **ਵਾ:** ਅਸੀਂ (ਸਹਜਿ) ਸ਼ਾਂਤੀ ਪੂਰਵਕ ਹੀ ਇਹ ਨਾਮ ਵਸਤੂ (ਸਹਜਿ) ਸਰੂਪ ਵਿਚ ਲੈ ਜਾਣੀ ਹੈ।

**ਅਥਵਾ :** ਜਦੋਂ ਅਸੀਂ ਇਹ ਨਾਮ ਰੂਪ ਵਸਤੂ ਸਹਿਜੇ ਹੀ ਖ਼ਰੀਦਣਾ ਕੀਤੀ ਤਾਂ ਸਹਿਜੇ ਹੀ (ਜਾਨੀ) ਪਿਆਰੇ ਅਕਾਲ ਪੁਰਖ ਵਾਹਿਗੁਰੂ ਵਿੱਚ (ਲੈ) ਲੈਅ ਹੋ ਗਏ, ਅਭੇਦ ਹੋ ਗਏ।

**ਅਥਵਾ :** ਇਸ ਗੱਲ ਨੂੰ ਨਿਸ਼ਚੇ ਕਰਕੇ (ਜਾਨੀ) ਜਾਨਣਾ ਕਰੋ ਕਿ ਇਸ ਨਾਮ ਰੂਪ ਵਸਤੂ ਨੂੰ ਸਤਿਗੁਰਾਂ ਪਾਸੋਂ (ਵਿਹਾਝੀ) ਖ਼ਰੀਦਣ ਵਾਲੇ (ਸਹਜਿ) ਸਹਿਜੇ ਹੀ ਉਸ ਸੱਚੇ ਪਾਤਸ਼ਾਹ ਪ੍ਰਮੇਸਰ ਵਿਚ (ਲੈ) ਲੀਨ, ਅਭੇਦ ਹੋ ਜਾਂਦੇ ਹਨ।

## ਸਤ ਕੈ ਖਟਿਐ; ਦੁਖੁ ਨਹੀ ਪਾਇਆ ॥

ਹੇ ਭਾਈ! ਜਿਨ੍ਹਾਂ ਨੇ ਗੁਰਾਂ ਪਾਸੋਂ (ਸਤ) ਸੱਚੇ ਸਤਿਨਾਮ ਵਾਹਿਗੁਰੂ ਨਾਮ ਦੀ **ਵਾ:** ਸੱਚ ਸਰੂਪ ਦੀ **ਵਾ:** ਸੱਚੇ ਗਿਆਨ ਦੀ, ਖੱਟੀ ਨੂੰ ਖੱਟਿਆ ਭਾਵ ਕਮਾਇਆ ਹੈ। ਉਹਨਾਂ ਨੇ ਜਨਮ-ਮਰਨ ਦੇ ਦੁੱਖ ਨੂੰ (ਪਾਇਆ) ਪ੍ਰਾਪਤ ਨਹੀਂ ਕੀਤਾ। ਭਾਵ ਨਾਮ ਦੇ ਜਪਣੇ ਕਰਕੇ ਉਹਨਾਂ ਦਾ ਜਨਮ-ਮਰਨ ਦਾ ਦੁੱਖ ਕੱਟਿਆ ਗਿਆ ਅਤੇ ਉਹ ਮੁਕਤ ਹੋ ਗਏ।

## ਸਹੀ ਸਲਾਮਤਿ; ਘਰਿ ਲੈ ਆਇਆ ॥੩॥

ਨਾਮ ਰੂਪ ਧਨ (ਸਹੀ) ਨਿਸ਼ਚੇ ਕਰਕੇ ਉਨ੍ਹਾਂ ਨੂੰ ਸਦਾ (ਸਲਾਮਤਿ) ਇਸਥਿਤ ਰਹਿਣ ਵਾਲੇ ਸਰੂਪ ਰੂਪ ਘਰ ਵਿਚ ਲੈ ਆਇਆ ਹੈ।

**ਅਥਵਾ :** ਜਿਸ ਨਾਮ ਰੂਪ ਧਨ ਨੂੰ ਅਸੀਂ ਸਦਾ ਸਲਾਮਤ ਰਹਿਣ ਵਾਲੇ ਸੁੱਖ ਸਰੂਪ ਵਿਚ (ਸਲਾਮਤਿ) ਇਸਥਿਤੀ ਕਰਵਾਉਣ ਵਾਲਾ (ਸਹੀ) ਨਿਸ਼ਚੇ ਕੀਤਾ ਹੈ, ਉਸ ਨੂੰ ਰਿਦੇ ਰੂਪ **ਵਾ:** ਸਰੂਪ ਰੂਪ ਘਰ ਵਿਚ ਲੈ ਆਏ ਹਾਂ।

**ਅਥਵਾ :** ਇਹ (ਸਹੀ) ਸੱਚੀ ਗੱਲ ਹੈ ਕਿ ਇਸ ਤਰ੍ਹਾਂ ਜਗਿਆਸੂ (ਸਹੀ) ਨਿਸ਼ਚੇ ਕਰਕੇ ਨਾਮ ਦੁਆਰਾ (ਸਲਾਮਤਿ) ਇਸਥਿਤ ਰੂਪ ਪ੍ਰਮੇਸਰ ਨੂੰ ਆਪਣੇ ਹਿਰਦੇ ਰੂਪ (ਘਰਿ) ਘਰ ਵਿਚ ਲੈ ਆਏ ਹਨ।

## ਮਿਲਿਆ ਲਾਹਾ; ਭਏ ਅਨੰਦ ॥

ਇਸ ਤਰ੍ਹਾਂ ਜਗਿਆਸੂਆਂ ਨੂੰ ਨਾਮ ਦਾ (ਲਾਹਾ) ਲਾਭ ਪ੍ਰਾਪਤ ਹੋ ਗਿਆ ਅਤੇ ਉਹ ਅਨੰਦ ਸਰੂਪ ਦੀ ਪ੍ਰਾਪਤੀ ਦੇ ਸਹਿਤ (ਭਏ) ਹੋ ਗਏ ਹਨ।

## ਧੰਨੁ ਸਾਹ ਪੂਰੇ; ਬਖਸਿੰਦ ॥

ਸਾਡੇ ਸਤਿਗੁਰੂ ਸਾਹਿਬ ਜੀ ਪੂਰੇ ਨਾਮ ਦੀਆਂ ਬਖਸ਼ਿਸ਼ਾਂ ਕਰਨ ਵਾਲੇ ਬਖਸ਼ਿੰਦ (ਧੰਨੁ) ਧੰਨਤਾ ਯੋਗ (ਸਾਹ) ਸ਼ਾਹੂਕਾਰ ਹਨ।

**ਅਥਵਾ :** (ਪੂਰੇ) ਪੂਰਨ (ਸਾਹ) ਪਾਤਸ਼ਾਹ ਧੰਨ ਸਤਿਗੁਰੂ ਸਾਹਿਬ ਜੀ ਪੂਰੇ ਨਾਮ ਦੀ ਬਖਸ਼ਿਸ਼ ਕਰਨ ਵਾਲੇ ਬਖਸ਼ਿੰਦ (ਸਾਹ) ਸ਼ਾਹੂਕਾਰ ਹਨ।

## ਇਹੁ ਸਉਦਾ; ਗੁਰਮੁਖਿ ਕਿਨੈ ਵਿਰਲੈ ਪਾਇਆ ॥

ਇਹ ਨਾਮ ਦਾ ਸੌਦਾ (ਕਿਨੈ) ਕਿਸੇ (ਵਿਰਲੈ) ਵਿਰਲੇ ਗੁਰਮੁਖ ਨੇ ਮੁਖੀ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਪੈ ਕੇ ਹੀ (ਪਾਇਆ) ਪ੍ਰਾਪਤ ਕੀਤਾ ਹੈ।

## ਸਹਲੀ ਖੇਪ; ਨਾਨਕੁ ਲੈ ਆਇਆ ॥੪॥੬॥

ਸਤਿਗੁਰੂ ਸਾਹਿਬ ਜੀ ਆਖਦੇ ਹਨ ਹੇ ਭਾਈ! ਐਸੇ ਗੁਰਮੁਖ ਸਤਿਗੁਰਾਂ ਪਾਸੋਂ ਇਹ (ਸਹਲੀ) ਸਵੱਲੀ, ਸਸਤੀ, **ਵਾ:** (ਸਹਲੀ) ਸਰੂਪ ਦੀ ਪ੍ਰਾਪਤੀ ਰੂਪ, ਗਿਆਨ ਦੇ ਲਾਹੇ ਸਹਿਤ (ਖੇਪ) ਨਾਮ ਦੀ ਪੂੰਜੀ ਨੂੰ ਸੰਸਾਰ ਵਿੱਚੋਂ ਲੈ ਕੇ ਸੱਚਖੰਡ **ਵਾ:** ਸਰੂਪ ਰੂਪ ਘਰ ਵਿਚ **ਵਾ:** ਸੰਸਾਰਾਕਾਰ ਬਿਰਤੀ ਵਿਚੋਂ ਲੈ ਕੇ ਬ੍ਰਹਮਾਕਾਰ ਬਿਰਤੀ ਰੂਪ ਘਰ ਵਿਚ ਆਏ ਹਨ।

## ਆਸਾ ਮਹਲਾ ੫ ॥

**ਉਥਾਨਕਾ :**

ਜਿਸ ਪ੍ਰਕਾਰ ਕਿਸੇ ਚੱਕਰਵਰਤੀ ਬਾਦਸ਼ਾਹ ਦੀ ਕੋਈ ਅਵਗਣਹਾਰੀ ਸਖੀ, ਰਾਣੀ ਹੋਵੇ। ਪਰ ਬਾਦਸ਼ਾਹ ਉਸਦੀਆਂ ਬੇਨਤੀਆਂ ਨੂੰ ਸੁਣਕੇ, ਉਸਦੇ ਅਵਗੁਣਾਂ ਦੀ ਪਛਾਣ ਨਾ ਕਰਕੇ ਉਸਨੂੰ ਆਪਣੇ ਨਾਲ ਮੇਲ ਲੈਂਦਾ ਹੈ। ਇਸੇ ਤਰ੍ਹਾਂ ਜੋ ਸਰਵ ਗੁਣ ਸੰਪੰਨ ਬ੍ਰਹਮ ਬੇਤੇ ਮਹਾਂਪੁਰਖ ਹਨ। ਭਾਵੇਂ ਉਹਨਾਂ ਵਿਚ ਕੋਈ ਅਵਗੁਣ ਨਹੀਂ ਹੈ। ਯਥਾ :

**ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ॥** *(ਅੰਗ : ੭੬੫)*

ਪਰ ਫੇਰ ਵੀ ਉਹ ਨਿੰਮ੍ਰਤਾ ਨਾਲ ਜਗਿਆਸੂਆਂ ਦੇ ਤਾਈਂ ਵਾਹਿਗੁਰੂ ਦੇ ਦਰ ਵਿਚ ਪ੍ਰਵਾਨਗੀ ਬਾਬਤ ਬਚਨ

ਕਰਦੇ ਹੋਏ ਦੱਸਦੇ ਹਨ ਕਿ ਜੇਕਰ ਆਪਣੇ ਸਾਧਨਾਂ ਦਾ ਹੰਕਾਰ ਛੱਡ ਕੇ ਸੱਚੇ ਪਾਤਸ਼ਾਹ ਵਾਹਿਗੁਰੂ ਅੱਗੇ ਬੇਨਤੀਆਂ ਕਰੀਏ ਤਾਂ ਉਹ ਪ੍ਰਮੇਸਰ ਅਉਗੁਣ ਨਹੀਂ ਵਿਚਾਰਦਾ ਅਤੇ ਸਾਰੇ ਗੁਣ ਤੇ ਵਡਿਆਈਆਂ ਬਖਸ਼ ਦਿੰਦਾ ਹੈ। ਇਸ ਪ੍ਰਕਾਰ ਸਤਿਗੁਰੂ ਜੀ ਦੀ ਵਾਹਿਗੁਰੂ ਜੀ ਦੀ ਪ੍ਰਾਪਤੀ ਦੇ ਬਾਬਤ ਦੱਸਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

**ਨੋਟ :** ਇਸ ਸ਼ਬਦ ਦਾ ਅਰਥ ਰਹਾਉ ਵਾਲੀ ਪੰਗਤੀ ਤੋਂ ਅਰੰਭ ਹੋਵੇਗਾ।

**ਸੁਨਿਬੋ ਸਖੀ; ਕੰਤਿ ਹਮਾਰੋ, ਕੀਅਲੋ ਖਸਮਾਨਾ ॥**

(ਬੋ) ਹੇ ਸਖੀਓ ! (ਸੁਨਿ) ਸੁਨਣਾ ਕਰੋ। ਜਦੋਂ ਅਸੀਂ ਉਸ ਵਾਹਿਗੁਰੂ ਨੂੰ ਸਭ ਪ੍ਰਕਾਰ ਨਾਲ ਆਪਣਾ (ਖਸਮ+ਮਾਨਾ) (ਖਸਮ) ਮਾਲਕ (ਮਾਨਾ) ਮੰਨ ਲਿਆ, ਉਸ ਵੇਲੇ ਉਹ (ਹਮਾਰੋ) ਸਾਡਾ ਪਿਆਰਾ (ਕੰਤਿ) ਪਤੀ ਬਣ ਗਿਆ। ਫਿਰ ਉਸ ਨੇ ਸਾਡਾ (ਖਸਮਾਨਾ) ਪੱਖ ਲੈਣਾ (ਕੀਅਲੋ) ਕੀਤਾ ਹੈ।

**ਪ੍ਰਸ਼ਨ :** ਹੇ ਮਹਾਤਮਾ ਸਖੀ ! ਤੇਰੇ ਪਤੀ ਵਾਹਿਗੁਰੂ ਨੇ ਕਿਸ ਪ੍ਰਕਾਰ ਤੇਰਾ ਪੱਖ ਕੀਤਾ ਹੈ?

**ਉੱਤਰ :** ਹੇ ਸਖੀਓ ! ਸੁਣੋ :

## ਗੁਨੁ ਅਵਗਨੁ; ਮੇਰੋ ਕਛੁ ਨ ਬੀਚਾਰੋ ॥

ਸਾਡੇ ਵਿਚ ਸਤ, ਸੰਤੋਖ ਆਦਿਕ ਗੁਣ ਤਾਂ ਕੋਈ ਵੀ ਨਹੀਂ ਸੀ। ਯਥਾ :

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥** *(ਅੰਗ : ੧੫੬)*

ਪਰ ਸਾਡੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੇ (ਮੇਰੋ) ਸਾਡੇ ਅਵਗੁਣਾਂ ਦੀ ਵੀ (ਕਛੁ) ਕੋਈ (ਬੀਚਾਰੋ) ਵਿਚਾਰ ਨਹੀਂ ਕੀਤੀ ਹੈ।

## ਨਹ ਦੇਖਿਓ; ਰੂਪ ਰੰਗ ਸੀਗਾਰੋ ॥

ਇਸਤਰੀ ਦਾ ਰੂਪ, ਰੰਗ ਅਤੇ (ਸੀਗਾਰੋ) ਸ਼ਿੰਗਾਰ (ਰੂਪ) ਤੇਜ ਤੇ (ਰੰਗ) ਅਨੰਦ **ਵਾ:** ਪ੍ਰੇਮ ਹੀ ਪਤੀ ਦੀ ਪ੍ਰਸੰਨਤਾ ਦਾ ਕਾਰਨ ਹੁੰਦਾ ਹੈ। ਪਰ ਸਾਡੇ ਪਤੀ ਅੰਤਰਜਾਮੀ ਵਾਹਿਗੁਰੂ ਨੇ ਨਾ ਤਾਂ ਸਾਡਾ ਬਾਹਰਲਾ ਰੂਪ (ਦੇਖਿਓ) ਦੇਖਿਆ ਹੈ, ਨਾ ਰੰਗ ਦੇਖਿਆ ਹੈ ਅਤੇ ਨਾ ਹੀ ਸ਼ਿੰਗਾਰ ਦੇਖਿਆ ਹੈ।

**ਅਥਵਾ :** ਵਾਹਿਗੁਰੂ ਨੇ ਬਖਸ਼ਿਸ਼ ਕਰਨ ਲਈ ਸਾਡੇ (ਰੂਪ) ਦਿਲ ਦੀ ਸਫਾਈ (ਰੰਗ) ਪ੍ਰੇਮ ਨਹੀਂ ਦੇਖਿਆ ਅਤੇ ਬਿਬੇਕ ਬੈਰਾਗ ਆਦਿਕ ਸਾਧਨਾਂ ਦੇ **ਵਾ:** ਸਤ, ਸੰਤੋਖ ਆਦਿਕ ਸ਼ੁਭ ਗੁਣਾਂ ਦੇ (ਸੀਗਾਰੋ) ਸ਼ਿੰਗਾਰ ਵੀ (ਨਹ ਦੇਖਿਓ) ਨਹੀਂ ਦੇਖਣਾ ਕੀਤੇ।

## ਚਜ ਅਚਾਰ; ਕਿਛੁ ਬਿਧਿ ਨਹੀ ਜਾਨੀ ॥

ਸਾਡੇ ਪਾਸ ਕੋਈ ਗਿਆਨ ਦਾ (ਚਜ) ਢੰਗ ਨਹੀਂ ਸੀ। **ਵਾ:** ਸਾਡੇ ਪਾਸ ਸਰਵਣ ਗਿਆਨ, ਮੰਨਨ ਗਿਆਨ ਅਤੇ ਨਿਧਿਆਸਨ ਗਿਆਨ ਰੂਪ ਕੋਈ ਵੀ ਢੰਗ ਨਹੀਂ ਸੀ। ਨਿਸ਼ਕਾਮ ਕਰਮ ਆਦਿਕਾਂ ਦਾ (ਅਚਾਰ) ਸ੍ਰੇਸ਼ਟਾਚਾਰ ਵੀ ਨਹੀਂ ਸੀ। ਫਿਰ ਅਸੀਂ ਬਿਰਤੀ ਦਾ ਨਿਰੋਧ ਕਰਕੇ ਰੱਖਣ ਵਾਲੀ ਕਿਸੇ ਪ੍ਰਕਾਰ ਦੀ (ਕਿਛੁ) ਕੋਈ ਉਪਾਸ਼ਨਾ ਜਾਂ ਜੋਗ ਆਦਿਕਾਂ ਦੀ (ਬਿਧਿ) ਵਿਧੀ ਵੀ ਨਹੀਂ (ਜਾਨੀ) ਜਾਨਣਾ ਕੀਤੀ।

## ਬਾਹ ਪਕਰਿ; ਪ੍ਰਿਅ ਸੇਜੈ ਆਨੀ ॥੧॥

ਪਰ ਫਿਰ ਵੀ ਸਾਡੇ (ਪ੍ਰਿਅ) ਪਤੀ ਅਕਾਲ ਪੁਰਖ ਨੇ ਆਪਣੇ ਕਿਰਪਾ ਰੂਪ ਹੱਥ ਦੇ ਨਾਲ ਸਾਨੂੰ ਬ੍ਰਿਤੀ ਰੂਪ ਬਾਂਹ ਤੋਂ (ਪਕਰਿ) ਫੜ ਕੇ ਸ਼ਰਧਾ ਰੂਪ (ਸੇਜੈ) ਸੇਜ ਉੱਤੇ (ਆਨੀ) ਲਿਆਉਣਾ ਕੀਤਾ ਹੈ। **ਵਾ:** ਸੰਸਾਰਾਕਾਰ ਬਿਰਤੀ ਰੂਪ ਭੁਜਾ ਨੂੰ ਪਕੜ ਕੇ ਬ੍ਰਹਮਾਕਾਰ ਬਿਰਤੀ ਰੂਪ ਸੇਜਾ 'ਤੇ ਲਿਆਉਣਾ ਕੀਤਾ। **ਵਾ:** ਬ੍ਰਹਮਾਕਾਰ ਬਿਰਤੀ ਰੂਪ ਬਾਂਹ ਪਕੜ ਕੇ ਬ੍ਰਹਮ ਸਰੂਪ ਰੂਪ ਸੇਜਾ ਉੱਤੇ ਲਿਆਉਣਾ ਕੀਤਾ।

**ਅਥਵਾ :** ਪਤੀ ਸਾਖੀ ਚੇਤਨ ਨੇ ਸਾਡੀ ਬਿਰਤੀ ਰੂਪ ਬਾਂਹ (ਪਕਰਿ) ਫੜਕੇ, ਅੰਤਰਮੁਖ ਬਿਰਤੀ ਕਰਕੇ, ਤੁਰੀਆਪਦ ਵਿਚ ਇਸਥਿਤ ਕਰਨ ਰੂਪ ਸੇਜ ਤੇ ਲਿਆਉਣਾ ਕੀਤਾ ਹੈ।

## ਸੁਨਿਬੋ ਸਖੀ; ਕੰਤਿ ਹਮਾਰੋ, ਕੀਅਲੋ ਖਸਮਾਨਾ ॥

(ਬੋ) ਹੇ ਸੰਤ ਮਹਾਤਮਾ ਰੂਪ ਸਖੀਓ ! (ਸੁਨਿ) ਸੁਨਣਾ ਕਰੋ ! ਸਾਡੇ (ਕੰਤਿ) ਪਤੀ ਅਕਾਲ ਪੁਰਖ ਵਾਹਿਗੁਰੂ ਨੇ ਇਸ ਪ੍ਰਕਾਰ (ਹਮਾਰੋ) ਸਾਡਾ (ਖਸਮਾਨਾ) ਪੱਖ (ਕੀਅਲੋ) ਕੀਤਾ ਹੈ।

## ਕਰੁ ਮਸਤਕਿ ਧਾਰਿ, ਰਾਖਿਓ ਕਰਿ ਅਪੁਨਾ;

ਸਤਿਗੁਰੂ ਜੀ ਨੇ ਸਾਡੇ ਪ੍ਰਤੱਖ ਮੱਥੇ ਉੱਤੇ, **ਵਾ:** ਅੰਤਹਕਰਨ ਰੂਪ (ਮਸਤਕਿ) ਮੱਥੇ ਉਪਰ ਆਪਣਾ ਕਿਰਪਾ ਰੂਪ (ਕਰੁ) ਹੱਥ (ਧਾਰਿ) ਰੱਖ ਕੇ, ਸਾਨੂੰ ਆਪਣੀ ਬਣਾ (ਕਰਿ) ਕਰਕੇ ਆਪਣੀ ਸ਼ਰਨ ਵਿੱਚ (ਰਾਖਿਓ) ਰੱਖ ਲਿਆ ਹੈ।

## ਕਿਆ ਜਾਨੈ, ਇਹੁ ਲੋਕੁ ਅਜਾਨਾ ॥੧॥ ਰਹਾਉ ॥

ਇਹ (ਅਜਾਨਾ) ਅਣਜਾਣ ਲੋਕ (ਕਿਆ) ਕੀ (ਜਾਨੈ) ਜਾਣਦੇ ਹਨ ਕਿ ਵਾਹਿਗੁਰੂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਭਾਵ ਕੋਈ ਵੀ ਨਹੀਂ ਜਾਣਦਾ। ਜਿਸ ਨੂੰ ਪ੍ਰਾਪਤ ਹੁੰਦਾ ਹੈ ਉਹੀ ਜਾਣ ਸਕਦਾ ਹੈ।

## ਸੁਹਾਗੁ ਹਮਾਰੋ; ਅਬ ਹੁਣਿ ਸੋਹਿਓ ॥

ਹੁਣ ਪਤੀ ਅਕਾਲ ਪੁਰਖ ਜੀ ਦੇ ਮਿਲਨੇ ਕਰਕੇ (ਹਮਾਰੋ) ਸਾਡਾ (ਅਬ) ਅਬਿਨਾਸ਼ੀ (ਸੁਹਾਗੁ) ਅਨੰਦ (ਸੋਹਿਓ) ਸ਼ੋਭਨੀਕ ਹੋਇਆ ਹੈ।

**ਅਥਵਾ :** ਜੋ (ਸੁ) ਸਹਿਜੇ ਹੀ (ਗੁ) ਗਿਆਨ ਕਰਕੇ ਹਿਰਦੇ ਵਿੱਚੋਂ (ਹਾ) ਪ੍ਰਗਟ ਹੋ ਗਿਆ ਹੈ। ਇਸ ਸੁਹਾਗ ਰੂਪ ਪ੍ਰਮੇਸਰ ਨੂੰ ਪਾ ਕਰਕੇ ਸਾਡਾ ਹਿਰਦਾ ਸ਼ੋਭਨੀਕ ਹੋ ਰਿਹਾ ਹੈ।

## ਕੰਤੁ ਮਿਲਿਓ; ਮੇਰੋ ਸਭੁ ਦੁਖੁ ਜੋਹਿਓ ॥

ਸਾਨੂੰ (ਕੰਤੁ) ਪਤੀ ਅਕਾਲ ਪੁਰਖ ਵਾਹਿਗੁਰੂ (ਮਿਲਿਓ) ਮਿਲ ਗਿਆ ਹੈ ਅਤੇ ਉਸ ਪਤੀ ਵਾਹਿਗੁਰੂ ਨੇ (ਮੇਰੋ) ਸਾਡੇ (ਸਭੁ) ਸਾਰੇ ਦੁੱਖਾਂ ਨੂੰ ਕਿਰਪਾ ਦੀ ਦ੍ਰਿਸ਼ਟੀ ਨਾਲ (ਜੋਹਿਓ) ਤਾੜ ਦਿੱਤਾ, ਨਾਸ਼ ਕਰ ਦਿੱਤਾ ਹੈ। **ਵਾ:** ਸਾਰੇ (ਦੁਖੁ) ਦੁੱਖ ਦੇਣ ਵਾਲਿਆਂ ਨੂੰ (ਜੋਹਿਓ) ਤਾੜਨਾ ਕੀਤਾ ਹੈ। ਜਿਸ ਤਰ੍ਹਾਂ ਰਾਜੇ ਦੀ ਛੱਡੀ ਹੋਈ ਰਾਣੀ ਨੂੰ ਤਾਂ ਗੋਲੀਆਂ ਵੀ ਤਰਕਾਂ ਮਾਰਦੀਆਂ ਹਨ। ਪਰ ਜਦੋਂ ਰਾਜਾ ਘਰ ਆ ਜਾਵੇ, ਫਿਰ ਸਭ ਦੌੜ ਜਾਂਦੇ ਹਨ। ਇਸੇ ਤਰ੍ਹਾਂ ਹੀ ਪ੍ਰਮੇਸਰ ਤੋਂ ਬੇਮੁੱਖ ਨੂੰ ਤਾਂ ਸਾਰੇ ਹੀ ਵਿਕਾਰ ਆਦਿਕ ਆ ਕੇ ਦੁੱਖ ਦਿੰਦੇ ਹਨ। ਪਰ ਵਾਹਿਗੁਰੂ ਦੀ ਪ੍ਰਾਪਤੀ ਤੋਂ ਬਾਅਦ ਸਾਰੇ ਕਾਮ, ਕ੍ਰੋਧਾਦਿਕ ਆ ਕੇ ਬੇਨਤੀਆਂ ਕਰਦੇ ਹਨ ਕਿ :

**ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ॥** *(ਅੰਗ : ੬੧੨)*

ਇਸ ਤਰ੍ਹਾਂ ਸਾਰੇ ਦੁੱਖ ਦੇਣ ਵਾਲੇ ਵਿਕਾਰਾਂ ਅਤੇ ਅਗਿਆਨ ਆਦਿਕਾਂ ਨੂੰ ਤਾੜ ਦਿੱਤਾ ਹੈ।

## ਆਂਗਨਿ ਮੇਰੈ; ਸੋਭਾ ਚੰਦ ॥

ਹੇ ਸਖੀਓ ! (ਮੇਰੈ) ਸਾਡੇ ਹਿਰਦੇ ਰੂਪ (ਆਂਗਨਿ) ਵਿਹੜੇ ਵਿਚ ਤਰਤੀਬਰ-ਤਰ-ਤਮ ਵੈਰਾਗ ਰੂਪ (ਚੰਦ) ਚੰਦ੍ਰਮਾ ਸ਼ੋਭਾ ਸਹਿਤ ਹੋ ਕੇ ਚੜ੍ਹਿਆ ਹੈ।

**ਅਥਵਾ :** ਸਾਡੇ ਚਿਤ ਰੂਪ ਅਕਾਸ਼ ਵਿਚ ਸ਼ੁੱਧ ਸਤੋਗੁਣ ਰੂਪ ਚੰਦ੍ਰਮਾ ਚੜ੍ਹਿਆ ਹੈ, ਜਿਸ ਕਰਕੇ ਸਾਡੇ ਹਿਰਦੇ ਰੂਪ

(ਆਂਗਨਿ) ਵੇਹੜੇ ਵਿਚ ਪ੍ਰਮੇਸਰ ਦੀ ਸੋਭਾ ਰੂਪ ਚਾਂਦਨੀ ਫੈਲ ਗਈ ਹੈ। **ਵਾ**: ਜਿਸ ਤਰ੍ਹਾਂ ਜਿਸ ਇਸਤਰੀ ਨੂੰ ਵਿਛੜਿਆ ਹੋਇਆ ਪਤੀ ਮਿਲ ਪਵੇ, ਉਸ ਦੇ ਭਾਅ ਦਾ ਤਾਂ ਚੰਦ ਚੜ੍ਹ ਜਾਂਦਾ ਹੈ। ਇਸੇ ਤਰ੍ਹਾਂ ਜਿਸ ਜਗਿਆਸੂ ਰੂਪ ਇਸਤਰੀ ਨੂੰ ਅਕਾਲ ਪੁਰਖ ਮਿਲ ਪਿਆ, ਉਸ ਦੇ ਭਾਅ ਦਾ ਤਾਂ ਚੰਦ ਚੜ੍ਹ ਜਾਂਦਾ ਹੈ। ਭਾਵ ਉਸਨੂੰ ਅਤਿਅੰਤ ਪ੍ਰਸੰਨਤਾ ਅਤੇ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ।

**ਅਥਵਾ** : ਸਾਡੇ ਹਿਰਦੇ ਰੂਪ (ਆਂਗਨਿ) ਵਿਹੜੇ ਅੰਦਰ ਅੰਤਰਜਾਮੀ ਪਤੀ ਵਾਹਿਗੁਰੂ ਸਰਗੁਣ ਸਰੂਪ ਹੋ ਕੇ ਸਾਖਿਆਤਕਾਰ ਹੋਇਆ ਹੈ। ਇਸ ਕਰਕੇ ਸਾਨੂੰ ਚੰਦ੍ਰਮਾ ਦੀ ਨਿਆਈ ਉੱਜਲ ਸੋਭਾ ਪ੍ਰਾਪਤ ਹੋਈ ਹੈ।

**ਅਥਵਾ** : ਜਿਸ ਪ੍ਰਕਾਰ ਚੰਦ੍ਰਮਾ ਚੜ੍ਹਨ ਦੇ ਨਾਲ ਵਿਹੜੇ ਵਿੱਚ ਸ਼ਾਂਤੀ ਤੇ ਚਾਂਦਨੀ ਫੈਲ ਜਾਂਦੀ ਹੈ। ਤਿਸੀ ਪ੍ਰਕਾਰ ਹੀ ਸਾਡੇ ਹਿਰਦੇ ਰੂਪ ਵਿਹੜੇ ਵਿੱਚ ਚੰਦ੍ਰਮਾ ਦੀ ਨਿਆਈ ਸ਼ਾਂਤ ਸਰੂਪ ਬ੍ਰਹਮ ਅਕਾਲ ਪੁਰਖ ਦੇ ਪ੍ਰਗਟ ਹੋਣ ਨਾਲ ਸ਼ਾਂਤੀ ਤੇ ਭਗਤੀ ਰੂਪ ਸੁੰਦਰ (ਚੰਦ) ਚਾਂਦਨੀ ਫੈਲ ਗਈ ਹੈ ਫਿਰ ਉਸ ਚੰਦ੍ਰਮਾ ਦੀਆਂ ਕਰੁਣਾ, ਮੁੱਦਤਾ, ਮੈਤ੍ਰੀ ਆਦਿਕ ਕਿਰਨਾਂ ਤ੍ਰਿਸ਼ਨਾ ਰੂਪ ਤਪਸ਼ ਨੂੰ ਠੰਡਾ ਕਰਦੀਆਂ ਹਨ ਅਤੇ ਉਸ ਬ੍ਰਹਮ ਰੂਪ ਚੰਦ੍ਰਮਾ ਦੁਆਲੇ ਸ਼ੁਭ ਗੁਣਾਂ ਰੂਪ ਤਾਰੇ ਚਮਕਦੇ ਹਨ।

## ਨਿਸਿ ਬਾਸੁਰ; ਪ੍ਰਿਅ ਸੰਗਿ ਅਨੰਦ ॥੨॥

ਅਸੀਂ (ਨਿਸਿ) ਰਾਤ (ਬਾਸੁਰ) ਦਿਨ ਸਦਾ ਹੀ (ਪ੍ਰਿਅ) ਪਤੀ ਅਕਾਲ ਪੁਰਖ ਵਾਹਿਗੁਰੂ (ਸੰਗਿ) ਨਾਲ ਅਭੇਦ ਨਿਸ਼ਚੈ ਰੂਪ ਅਨੰਦ ਮਾਣਦੇ ਹਾਂ।

ਅਨੰਦ ਤਿੰਨ ਪ੍ਰਕਾਰ ਦਾ ਹੁੰਦਾ ਹੈ, ਵਿਸ਼ੇ ਅਨੰਦ, ਭਜਨਾਨੰਦ ਅਤੇ ਬ੍ਰਹਮਾਨੰਦ।

ਵਿਸ਼ੇ ਅਨੰਦ ਕਟੋਰੇ ਵਿੱਚ ਭਰੇ ਪਾਣੀ ਵਰਗਾ ਹੁੰਦਾ ਹੈ। ਜਿਸ ਤਰ੍ਹਾਂ ਕਟੋਰੇ ਵਿੱਚ ਭਰਿਆ ਪਾਣੀ ਗਰਮੀ ਨਾਲ ਸੁੱਕ ਜਾਂਦਾ ਹੈ। ਜੂਠਾ ਵੀ ਹੋ ਸਕਦਾ ਹੈ ਅਤੇ ਡੁੱਲ੍ਹ ਵੀ ਸਕਦਾ ਹੈ। ਇਸੇ ਤਰ੍ਹਾਂ ਵਿਸ਼ਿਆਂ ਦਾ ਆਨੰਦ ਦੁੱਖਾਂ ਰੂਪ ਸੂਰਜ ਦੀ ਸੋਗ ਰੂਪ ਗਰਮੀ ਕਰਕੇ ਸੁੱਕ ਵੀ ਜਾਂਦਾ ਹੈ। ਫਿਰ ਵਿਸ਼ੇ ਤੇ ਵਿਸ਼ਿਆਂ ਨੂੰ ਭੋਗਣ ਵਾਲਾ ਦੋਵੇਂ ਨਾਸ਼ਵੰਤ ਹਨ। ਇਸ ਕਰਕੇ ਇੰਨਾਂ ਦੋਹਾਂ ਵਿੱਚੋਂ ਕਿਸੇ ਇਕ ਦਾ ਵੀ ਖ਼ਤਮ ਹੋਣਾ, ਇਹ ਪਾਣੀ ਦਾ ਡੁੱਲਣਾ ਹੈ ਤੇ ਵਿਸ਼ਈ ਪੁਰਖ ਦੀ ਉਸ ਵਿਸ਼ੇ ਵਿੱਚ ਵਾਸ਼ਨਾ ਰਹਿ ਜਾਣੀ, ਇਹ ਉਸ ਵਿਸ਼ੇ ਰੂਪ ਜਲ ਦਾ ਜੂਠ ਹੋਣਾ ਹੈ।

ਭਜਨਾਨੰਦ ਬਰਸਾਤੀ ਨਾਲੇ ਦੇ ਪਾਣੀ ਵਰਗਾ ਹੁੰਦਾ ਹੈ। ਜਿਵੇਂ ਬਰਸਾਤੀ ਨਾਲੇ ਦਾ ਪਾਣੀ ਬਾਰਿਸ਼ ਪੈਣ ਤੋਂ ਇਕ ਦਮ ਚੜ੍ਹ ਜਾਂਦਾ ਹੈ ਅਤੇ ਬਾਰਿਸ਼ ਦੇ ਹਟਣ ਤੋਂ ਇਕਦਮ ਸੁੱਕ ਜਾਂਦਾ ਹੈ। ਇਸੇ ਤਰ੍ਹਾਂ ਜਿਤਨਾ ਸਮਾਂ ਕੋਈ ਪੁਰਸ਼ ਸੰਗਤ ਕਰਦਾ ਰਹੇ, ਉਹਨਾਂ ਸਮਾਂ ਉਸਦਾ ਮਨ ਰੂਪ ਨਾਲਾ ਭਜਨਾਨੰਦ ਰੂਪ ਪਾਣੀ ਨਾਲ ਭਰਿਆ ਰਹਿੰਦਾ ਹੈ। ਪਰ ਜਦੋਂ ਸਤਸੰਗਤ ਤੋਂ ਪਾਸੇ ਹੋ ਜਾਵੇ ਫਿਰ ਤਾਂ ਨਾ ਭਜਨ ਹੁੰਦਾ ਹੈ ਤੇ ਨਾ ਹੀ ਭਜਨ ਦਾ ਰਸ ਪ੍ਰਾਪਤ ਹੁੰਦਾ ਹੈ।

ਬ੍ਰਹਮਾਨੰਦ ਸਮੁੰਦਰ ਦੇ ਜਲ ਦੀ ਨਿਆਂਈ ਹੁੰਦਾ ਹੈ। ਜਿਸ ਤਰ੍ਹਾਂ ਸਮੁੰਦਰ ਵਿੱਚ ਅਥਾਹ ਜਲ ਹੁੰਦਾ ਹੈ। ਇਸੇ ਤਰ੍ਹਾਂ ਜੀਵਨ ਮੁਕਤਾ ਨੂੰ ਸਰੂਪ ਦੀ ਅਭੇਦਤਾ ਪ੍ਰਾਪਤ ਕਰਕੇ ਅਥਾਹ ਆਨੰਦ ਪ੍ਰਾਪਤ ਹੁੰਦਾ ਹੈ।

## ਬਸਤ੍ਰ ਹਮਾਰੇ; ਰੰਗਿ ਚਲੂਲ ॥

ਸਤਿਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ ਸਾਡੇ ਅੰਤਹਕਰਨ ਰੂਪ ਬਸਤਰ **ਵਾ**: ਇੰਦ੍ਰੀਆਂ ਰੂਪ ਬਸਤਰ ਵਿਸ਼ੇ ਵਿਕਾਰਾਂ ਵੱਲੋਂ ਦਮਨ ਕਰਨ ਕਰਕੇ ਸਤਿਗੁਰਾਂ ਦੇ (ਰੰਗਿ) ਪ੍ਰੇਮ ਰੰਗ ਵਿੱਚ **ਵਾ**: ਨਾਮ ਅਤੇ ਭਗਤੀ ਦੇ ਰੰਗ ਵਿਚ (ਚਲੂਲ) ਗੂੜ੍ਹੇ ਰੰਗੇ ਗਏ ਹਨ। ਭਾਵ ਸਾਡੀਆਂ ਅੱਖਾਂ ਮਹਾਰਾਜ ਸਾਹਿਬ ਦਾ ਹੀ ਦਰਸ਼ਨ ਕਰਦੀਆਂ

ਹਨ। ਕੰਨ 'ਵਾਹਿਗੁਰੂ' ਸ਼ਬਦ ਨੂੰ ਹੀ ਸੁਣਦੇ ਹਨ। ਪੈਰ ਸੰਗਤ ਦੇ ਦਰਸ਼ਨ ਕਰਨ ਲਈ ਆਉਂਦੇ ਹਨ। ਨਾਸਕਾ ਚਰਣਾਂ ਦੀ ਸੁਗੰਧੀ ਲੈਂਦੀ ਹੈ। **ਵਾ:** ਅੱਖਾਂ ਨਾਲ ਸਤਿਗੁਰੂ ਜੀ ਦਾ ਦਰਸ਼ਨ ਕਰਨਾ, ਇਹ ਅੱਖਾਂ ਦਾ ਗਹਿਣਾ ਹੈ। ਕੰਨਾਂ ਨਾਲ ਸ਼ਬਦ ਸੁਣਨਾ, ਇਹ ਕੰਨਾਂ ਦਾ ਗਹਿਣਾ ਹੈ। ਇਸੇ ਤਰ੍ਹਾਂ ਹੱਥਾਂ ਦਾ ਗਹਿਣਾ ਸਾਧਸੰਗਤ ਦੀ ਟਹਿਲ ਸੇਵਾ ਪੈਰਾਂ ਦਾ ਗਹਿਣਾ ਸੰਗਤ ਵਿੱਚ ਚੱਲ ਕੇ ਜਾਣਾ ਅਤੇ ਸਤਿਗੁਰਾਂ ਦੇ ਗੁਣ ਗਾਉਣੇ ਇਹ ਜੁਬਾਨ ਦਾ ਗਹਿਣਾ ਹੈ।

**ਅਥਵਾ :** ਸਾਡੇ ਵਿਵੇਕ, ਵੈਰਾਗ, ਖਟ ਸੰਪੱਤੀ ਆਦਿਕ ਸਾਧਨਾਂ ਰੂਪ ਬਸਤਰ ਵੀ ਪ੍ਰੇਮ ਰੰਗ ਵਿਚ ਰੰਗੇ ਗਏ ਹਨ। ਭਾਵ ਪਹਿਲਾਂ ਜਿਹੜੇ ਸਾਧਨਾਂ ਦਾ ਹੰਕਾਰ ਕਰਦੇ ਸੀ, ਕਿ ਇਹ ਸਾਧਨ ਅਸੀਂ ਕੀਤੇ ਹਨ, ਉਹਨਾਂ ਸਾਧਨਾਂ ਬਾਬਤ ਹੁਣ ਪ੍ਰੇਮ ਸਹਿਤ ਹੋ ਕੇ ਇਸ ਪ੍ਰਕਾਰ ਆਖਦੇ ਹਾਂ ਕਿ ਸਤਿਗੁਰੂ ਜੀ ਨੇ ਕਿਰਪਾ ਕਰਕੇ ਆਪਣੇ ਦਾਸਾਂ ਦੇ ਤਾਈਂ ਇਹ ਸਾਧਨਾਂ ਦੀਆਂ ਦਾਤਾਂ ਬਖਸ਼ੀਆਂ ਹਨ।

## ਸਗਲ ਆਭਰਣ; ਸੋਭਾ ਕੰਠਿ ਫੂਲ ॥

*('ਆਭਰਣ' 'ਭ' ਪੂਰਾ ਬੋਲੋ)*

ਜੋ ਕੰਠ ਨਾਲ (ਫੂਲ) ਪ੍ਰਫੁੱਲਿਤ ਹੋ ਕੇ ਭਾਵ ਕੰਠ ਨੂੰ ਫੁਲਾ-ਫੁਲਾ ਕੇ ਵਾਹਿਗੁਰੂ ਪ੍ਰਮੇਸਰ ਦਾ ਨਾਮ ਉਚਾਰਨਾ ਹੈ ਇਹੀ ਸੋਭਾ ਦੇਣ ਵਾਲੇ (ਸਗਲ ਆਭਰਣ) ਸਾਰੇ ਗਹਿਣੇ ਹਨ।

**ਅਥਵਾ :** ਸਾਡੇ ਬੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਆਦਿਕ ਸਾਰੇ ਸਾਧਨ, ਸਰਵਣ, ਮੰਨਨ ਆਦਿਕ **ਵਾ:** ਸਤ ਸੰਤੋਖ ਆਦਿਕ ਸ਼ੁਭ ਗੁਣ (ਆਭਰਣ) ਗਹਿਣਿਆਂ ਦੀ ਨਿਆਈਂ ਹਨ। ਫਿਰ ਜੋ (ਫੂਲ) ਪ੍ਰਫੁੱਲਿਤ ਹੋ ਕੇ (ਕੰਠਿ) ਕੰਠ ਦੇ ਨਾਲ ਪ੍ਰਮੇਸਰ ਦੀ ਸ਼ੋਭਾ ਵਾਲੇ ਗੁਣ ਗਾਉਣੇ ਹਨ ਇਹ ਅਸੀਂ (ਕੰਠਿ ਫੂਲ) ਗਲ ਵਿੱਚ ਫੁੱਲਾਂ ਦੀ ਮਾਲਾ **ਵਾ:** (ਕੰਠਿ) ਕੈਂਠਾ ਪਾਇਆ ਹੋਇਆ ਹੈ। **ਵਾ:** ਕਰਣਾ, ਮੁਦਤਾ, ਮੈਤਰੀ ਆਦਿਕ ਮਣੀਆਂ ਸਹਿਤ ਭਗਤੀ ਰੂਪ (ਕੰਠਿ) ਕੈਂਠਾ ਪਾਇਆ ਹੋਇਆ ਹੈ।

**ਅਥਵਾ :** ਹਿਰਦੇ ਰੂਪ ਕੰਠ ਵਿੱਚ ਭਗਤੀ ਰੂਪ **ਵਾ:** ਵੈਰਾਗ ਅਤੇ ਅਗਿਆਨ ਆਦਿਕ ਸਾਧਨਾ ਰੂਪ ਸ਼ੋਭਨੀਕ ਫੁੱਲਾਂ ਦੀ ਮਾਲਾ ਤੇ ਵੈਰਾਗ ਵਿਵੇਕ ਰੂਪ ਗਹਿਣੇ ਧਾਰਨ ਕਰਨੇ ਕਰਕੇ ਸਾਡੀ ਸਾਰੇ ਜਗਤ ਵਿੱਚ ਸ਼ੋਭਾ ਹੋ ਰਹੀ ਹੈ। **ਵਾ:** ਜਿਵੇਂ ਇਸਤ੍ਰੀ ਸੋਲਾਂ ਪ੍ਰਕਾਰ ਦੇ ਸ਼ਿੰਗਾਰ ਕਰਕੇ ਪਤੀ ਦੀ ਪ੍ਰਸੰਨਤਾ ਪ੍ਰਾਪਤ ਕਰਦੀ ਹੈ।

**ਤ੍ਰੈ ਕਾਲੇ ਦੋ ਉਜਲੇ ਪਤਲੇ ਪੰਜ ਪ੍ਰਕਾਰ।**
**ਚਾਰ ਕਠਨ ਦੋ ਚੀਕਨੇ ਇਹ ਸੋਲਹ ਸ਼ਿੰਗਾਰ।**

ਤਿਵੇਂ ਹੀ (ਤ੍ਰੈ ਕਾਲੇ) ਸਵੇਰ, ਦੁਪਹਿਰ ਅਤੇ ਸ਼ਾਮ ਰੂਪ ਤਿੰਨੇ ਸਮੇਂ ਪ੍ਰਮੇਸਰ ਦਾ ਭਜਨ ਕਰਨਾ। (ਦੋ ਉਜਲੇ) ਮਨ ਅਤੇ ਬੁੱਧ ਦੋਵਾਂ ਨੂੰ ਪਾਪਾਂ ਅਤੇ ਵਿਕਾਰਾਂ ਦੀ ਮੈਲ ਤੋਂ ਰਹਿਤ ਕਰਕੇ ਉੱਜਲ ਕਰਨਾ **ਵਾ:** ਭਜਨ ਸਿਮਰਨ ਕਰਕੇ ਲੋਕ ਪ੍ਰਲੋਕ ਉਜਲਾ ਕਰਨਾ। (ਪਤਲੇ ਪੰਜ ਪ੍ਰਕਾਰ) ਪੰਜ ਕਾਮ ਕ੍ਰੋਧ ਆਦਿਕਾਂ ਨੂੰ ਪਤਲੇ ਭਾਵ ਕਮਜੋਰ ਕਰਨਾ। (ਚਾਰ ਕਠਨ) ਚਾਰੇ ਵਿਵੇਕ, ਵੈਰਾਗ ਆਦਿਕ ਕਰੜੇ ਸਾਧਨਾਂ ਨੂੰ ਕਰਨਾ ਅਤੇ (ਦੋ ਚੀਕਨੇ) ਮਨ ਤੇ ਬੁੱਧ ਇਹਨਾਂ ਦੋਵਾਂ ਨੂੰ ਪ੍ਰੇਮ ਸਹਿਤ ਸਨਿਗਧ ਕਰ ਲੈਣਾ। ਇਹ ਸੋਲਾਂ ਸ਼ਿੰਗਾਰ ਧਾਰਨ ਕਰਨ ਕਰਕੇ ਅਤੇ ਕੀਰਤਨ ਗਾਉਣ ਸਮੇਂ ਬਾਨੀ ਦੇ ਅਸਤ ਵਿਅਸਤ ਹੋ ਜਾਣ ਕਰਕੇ ਕੰਠ ਦਾ ਫੁਲ ਜਾਣਾ, ਇਹ ਕੰਠ ਫੁਲ ਨਾਮੀ ਗਹਿਣਾ ਧਾਰਨ ਕਰਨ ਕਰਕੇ ਪਤੀ ਪ੍ਰਮੇਸਰ ਵਾਹਿਗੁਰੂ ਦੀ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ।

## ਪ੍ਰਿਅ ਪੇਖੀ ਦ੍ਰਿਸਟਿ; ਪਾਏ ਸਗਲ ਨਿਧਾਨ ॥

ਜਦੋਂ (ਪ੍ਰਿਅ) ਪਤੀ ਅਕਾਲ ਪੁਰਖ ਨੇ ਕਿਰਪਾ (ਦ੍ਰਿਸਟਿ) ਦ੍ਰਿਸ਼ਟੀ ਨਾਲ ਸਾਡੇ ਵੱਲ (ਪੇਖੀ) ਦੇਖਿਆ ਕਿ

ਇਹ ਠੀਕ ਅਧਿਕਾਰੀ ਹੈ, ਉਸੇ ਵੇਲੇ ਹੀ ਸਾਡੀ ਸੁਰਤ ਇਕਾਗਰ ਹੋ ਕੇ ਚਿੱਤ ਦੀ ਬਿਰਤੀ ਬ੍ਰਹਮਾਕਾਰ ਹੋ ਗਈ। ਉਸ ਵੇਲੇ ਅਸੀਂ (ਸਗਲ) ਸਾਰੇ (ਨਿਧਾਨ) ਖਜ਼ਾਨੇ ਅੰਦਰੋਂ ਹੀ ਪਾ ਲਏ। **ਵਾ:** ਨੌਂ ਨਿਧੀਆ, ਰਿਧੀਆਂ-ਸਿਧੀਆਂ, ਚਾਰੇ ਬੈਕੁੰਠ ਮੁਕਤੀਆਂ, ਕੈਵਲ ਮੋਖ, ਜੀਵਨ ਮੁਕਤੀ ਤੇ ਬਿਦੇਹ ਮੁਕਤੀ ਰੂਪ (ਸਗਲ) ਸਾਰੇ (ਨਿਧਾਨ) ਖਜ਼ਾਨੇ ਪਾ ਲਏ। **ਵਾ:** ਸਾਰੇ ਖਜ਼ਾਨਿਆਂ ਦੇ ਮਾਲਕ ਪ੍ਰਮੇਸਰ ਨੂੰ ਪਾ ਲਿਆ ਹੈ।

## ਦੂਸਟ ਦੂਤ ਕੀ; ਚੂਕੀ ਕਾਨਿ ॥੩॥

ਹੁਣ ਕਾਮ, ਕ੍ਰੋਧਾਦਿਕ ਦੁੱਖ ਦੇਣ ਵਾਲੇ (ਦੂਸਟ) ਦੁਸ਼ਮਣਾਂ ਅਤੇ (ਦੂਤ) ਜਮਦੂਤਾਂ (ਕੀ) ਦੀ (ਕਾਨਿ) ਕਨੌਡ (ਚੂਕੀ) ਚੁੱਕੀ ਗਈ ਹੈ। ਹੁਣ ਸਾਨੂੰ ਇਹਨਾਂ ਦੇ ਅਹਿਸਾਨ ਮੰਦ ਅਤੇ ਖੁਸ਼ਾਮਦੀ ਨਹੀਂ ਹੋਣਾ ਪੈਂਦਾ।

**ਅਥਵਾ :** ਹੁਣ ਵਿਸ਼ਿਆਂ ਦੇ ਪਰਾਇਣ ਕਰਨ ਵਾਲੇ ਦੁਸ਼ਟ ਇੰਦ੍ਰਿਆਂ ਤੇ ਦੁੱਖ ਦੇਣ ਵਾਲੇ ਕਾਮ, ਕ੍ਰੋਧ ਆਦਿਕ ਦੂਤਾਂ (ਕੀ) ਦੀ ਵੀ (ਕਾਨਿ) ਕਾਣ-ਕਨੌਡ ਵੀ ਚੁੱਕੀ ਗਈ ਹੈ।

## ਸਦ ਖੁਸੀਆ; ਸਦਾ ਰੰਗ ਮਾਣੇ ॥

ਜਿਹੜਾ ਪ੍ਰਮੇਸਰ ਸਦਾ ਹੀ ਖੁਸ਼ੀਆਂ, ਅਨੰਦ ਦੇਣ ਵਾਲਾ ਹੈ। ਅਸੀਂ ਉਸਦੇ (ਰੰਗ) ਅਨੰਦ ਨੂੰ (ਸਦਾ) ਹਮੇਸ਼ਾਂ ਹੀ, ਇਕ ਰਸ (ਮਾਣੇ) ਮਾਣਦੇ ਹਾਂ।

**ਅਥਵਾ :** ਉਸ ਵਾਹਿਗੁਰੂ ਦੀ ਕਿਰਪਾ ਕਰਕੇ ਸਾਨੂੰ ਇਸ ਲੋਕ ਵਿਚ ਵੀ ਸਦਾ ਖ਼ੁਸ਼ੀਆਂ ਪ੍ਰਾਪਤ ਹਨ ਅਤੇ ਬ੍ਰਹਮਾਕਾਰ ਬਿਰਤੀ ਹੋਣ ਕਰਕੇ ਸਦਾ ਸਰੂਪਾਨੰਦ ਨੂੰ ਵੀ (ਮਾਣੇ) ਮਾਣਦੇ ਹਾਂ।

**ਅਥਵਾ :** ਮਹਾਰਾਜ ਦੇ ਦਰਸ਼ਨ ਕਰਨੇ ਕਰਕੇ ਜਗਿਆਸੂਆਂ ਨੂੰ ਸਦਾ ਹੀ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਹਨ ਅਤੇ ਉਸ ਸਤਿਗੁਰਾਂ ਦੀ ਕਿਰਪਾ ਸਦਕਾ ਸਦਾ ਹੀ ਬ੍ਰਹਮਾਨੰਦ ਦੇ ਤਾਈਂ ਮਾਣਦੇ ਹਨ।

## ਨਉ ਨਿਧਿ ਨਾਮੁ; ਗ੍ਰਿਹ ਮਹਿ ਤ੍ਰਿਪਤਾਨੇ ॥

ਨੌਂ (ਨਿਧਿ) ਨਿਧੀਆਂ **ਵਾ:** ਨੌਧਾ ਭਗਤੀ ਦੇ ਦੇਣ ਵਾਲਾ ਨਾਮ ਸਾਡੇ (ਗ੍ਰਿਹ) ਅੰਤਹਕਰਣ ਰੂਪ ਘਰ (ਮਹਿ) ਵਿਚ ਆ ਕੇ ਪ੍ਰਗਟ ਹੋ ਗਿਆ ਹੈ। ਜਿਸ ਕਰਕੇ ਅਸੀਂ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ (ਤ੍ਰਿਪਤਾਨੇ) ਤ੍ਰਿਪਤ, ਸੰਤੁਸ਼ਟ ਹੋ ਗਏ ਹਾਂ **ਵਾ:** ਆਤਮ ਤ੍ਰਿਪਤੀ ਨੂੰ ਪਾ ਕੇ ਤ੍ਰਿਪਤ ਹੋ ਗਏ ਭਾਵ ਰੱਜ ਗਏ ਹਾਂ। ਹੁਣ ਸਾਨੂੰ ਲੋਕ-ਪ੍ਰਲੋਕ ਦੇ ਪਦਾਰਥਾਂ ਦੀ ਕੋਈ ਭੁੱਖ ਨਹੀਂ ਰਹੀ ਹੈ।

**ਅਥਵਾ :** ਨਾਮ ਕਰਕੇ ਨੌਂ ਨਿਧੀਆਂ ਪ੍ਰਾਪਤ ਹੋ ਗਈਆਂ ਹਨ ਅਤੇ ਜਿਸ ਕਰਕੇ ਰਿਦੇ ਰੂਪ ਘਰ ਵਿੱਚ ਹੀ ਤ੍ਰਿਪਤ ਹੋ ਗਏ ਹਾਂ। **ਵਾ:** ਸੰਗਤ ਰੂਪ ਘਰ ਵਿੱਚ ਰਹਿੰਦਿਆਂ ਹੀ ਤ੍ਰਿਪਤ ਹੋ ਗਏ ਹਾਂ। **ਵਾ:** ਸਰੂਪ ਰੂਪ ਘਰ ਵਿੱਚ ਪਹੁੰਚ ਕੇ ਤ੍ਰਿਪਤ ਹੋ ਗਏ ਹਾਂ।

## ਕਹੁ ਨਾਨਕ; ਜਉ ਪਿਰਹਿ ਸੀਗਾਰੀ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੁਣ (ਜਉ) ਜਦੋਂ (ਪਿਰਹਿ) ਪਤੀ ਅਕਾਲ ਪੁਰਖ ਵਾਹਿਗੁਰੂ ਨੇ ਆਪ ਪ੍ਰੇਮ ਵੱਸ ਹੋ ਕੇ ਮੈਨੂੰ ਜਗਿਆਸੂ ਇਸਤਰੀ ਨੂੰ ਦੈਵੀ ਗੁਣਾਂ ਦੇ ਨਾਲ ਸ਼ਿੰਗਾਰਿਆ ਹੈ। **ਵਾ:** ਸਰੂਪਾਕਾਰ ਜਾਂ ਬ੍ਰਹਮਾਕਾਰ ਬਿਰਤੀ ਕਰਨ ਰੂਪ **ਵਾ:** ਨਿਰਵਿਕਲਪ ਸਮਾਧੀ ਵਿਚ ਇਸਥਿਤੀ ਕਰਨ ਰੂਪ (ਸੀਗਾਰੀ) ਸ਼ਿੰਗਾਰਨਾ ਕੀਤਾ ਹੈ। ਤਾਂ

## ਥਿਰੁ ਸੋਹਾਗਨਿ; ਸੰਗਿ ਭਤਾਰੀ ॥੪॥੭॥

ਸਾਡਾ (ਭਤਾਰੀ) ਪਤੀ ਪ੍ਰਮੇਸਰ ਦੇ (ਸੰਗਿ) ਨਾਲ (ਸੋਹਾਗਨਿ) ਸੋਹਾਗ ਇਸਥਿਤ ਹੋ ਗਿਆ ਹੈ।

**ਅਥਵਾ :** ਉਹ ਭਾਗਾਂ ਵਾਲੀ ਜਗਿਆਸੂ ਇਸਤਰੀ (ਭਤਾਰੀ) ਪਤੀ ਅਕਾਲ ਪੁਰਖ ਵਾਹਿਗੁਰੂ ਦੇ ਸੋਹਾਗ ਸਹਿਤ (ਥਿਰੁ) ਇਸਥਿਤ ਹੋ ਕੇ ਸੋਹਾਗਣ ਹੋ ਗਈ ਹੈ।

**ਅਥਵਾ :** ਅਸੀਂ ਸਦਾ ਹੀ (ਥਿਰੁ) ਇਸਥਿਤ ਰਹਿਣ ਵਾਲੇ ਪਤੀ ਅਕਾਲ ਪੁਰਖ ਦੇ ਸੋਹਾਗ ਸਹਿਤ ਅਤੇ ਸਦਾ ਹੀ (ਭਤਾਰੀ) ਪਤੀ ਪ੍ਰਮੇਸਰ ਦੇ (ਸੰਗਿ) ਸੰਗੀ, ਮਿਲਾਪੀ ਹੋ ਗਏ ਹਾਂ। **ਵਾ:** ਪਤੀ ਅਕਾਲ ਪੁਰਖ ਦੇ ਸਰੂਪ ਦੇ ਮਿਲਾਪੀ ਹੋ ਗਏ ਹਾਂ।

## ਆਸਾ ਮਹਲਾ ੫ ॥

**ਪਹਿਲੀ ਉਥਾਨਕਾ :**

ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗਰੀਬ-ਲੋੜਵੰਦਾਂ ਨੂੰ ਬੇਅੰਤ ਪ੍ਰਕਾਰ ਦਾ ਦਾਨ ਦਿਆ ਕਰਦੇ ਸਨ। ਇਕ ਬ੍ਰਾਹਮਣ ਵੀ ਸਤਿਗੁਰਾਂ ਪਾਸ ਦਾਨ ਲੈਣ ਆਉਂਦਾ ਸੀ। ਇਹ ਗੁਰੂ ਘਰ ਵਿਚੋਂ ਦਾਨ ਲਿਜਾ ਕੇ ਪਹਿਲਾਂ ਤਾਂ ਠਾਕੁਰਾਂ ਦੀ ਪੂਜਾ ਕਰਦਾ ਤੇ ਫਿਰ ਗੁਰੂ ਘਰ ਦੀ ਨਿੰਦਿਆ ਕਰਦਾ ਕਿ "ਪਹਿਲਾਂ ਬ੍ਰਾਹਮਣ ਲੋਕਾਂ ਦੇ ਗੁਰੂ ਸਨ। ਹੁਣ ਕਲਜੁਗ ਆ ਗਿਆ ਹੈ। ਖੱਤ੍ਰੀ ਲੋਕਾਂ ਦੇ ਗੁਰੂ ਬਣ ਗਏ ਹਨ।" ਇਕ ਦਿਨ ਸਤਿਗੁਰੂ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਰੋਵਰ ਦੀਆਂ ਪ੍ਰਕਰਮਾਂ ਕਰਕੇ ਆ ਰਹੇ ਸੀ। ਇਕ ਬ੍ਰਾਹਮਣ ਬ੍ਰਹਮ ਬੂਟੇ ਵਾਲੇ ਅਸਥਾਨ ਕੋਲ ਖੜ੍ਹਾ ਹੋ ਕੇ ਗੁਰੂ ਘਰ ਦੀ ਨਿੰਦਿਆ ਕਰ ਰਿਹਾ ਸੀ ਤਾਂ ਇਸ ਨੂੰ ਨਿੰਦਿਆ ਕਰਦਾ ਹੋਇਆ ਵੇਖ ਕੇ, ਸਤਿਗੁਰੂ ਸਾਹਿਬ ਜੀ ਇਸ ਬ੍ਰਾਹਮਣ ਦੇ ਤਾਈਂ ਉਪਦੇਸ਼ ਬਖਸ਼ਦੇ ਹਨ। **ਵਾ:** ਕੁਝ ਸਿੱਖਾਂ ਨੇ ਇਸ ਬ੍ਰਾਹਮਣ ਨੂੰ ਗੁਰੂ ਘਰ ਦੀ ਨਿੰਦਿਆ ਕਰਦਿਆਂ ਸੁਣਿਆ ਤਾਂ ਆ ਕੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ, "ਮਹਾਰਾਜ! ਇਹ ਬ੍ਰਾਹਮਣ ਗੁਰੂ ਘਰ ਤੋਂ ਦਾਨ ਵੀ ਲੈਂਦਾ ਹੈ ਅਤੇ ਨਿੰਦਿਆ ਵੀ ਕਰਦਾ ਹੈ। ਇਸ ਕਰਕੇ ਆਪ ਜੀ ਇਸਨੂੰ ਦਾਨ ਨਾ ਦਿਆ ਕਰੋ।" ਗੁਰਸਿੱਖਾਂ ਦੀ ਗੱਲ ਸੁਣ ਕੇ ਸਤਿਗੁਰੂ ਜੀ ਇਸ ਬ੍ਰਾਹਮਣ ਦੇ ਪ੍ਰਥਾਇ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਗੁਰੂ ਘਰ ਦੇ ਪ੍ਰੋਹਿਤ ਨੇ ਪ੍ਰਿਥੀ ਚੰਦ ਦੇ ਕਹਿਣ ਤੇ ਚੂਰੀ ਵਿੱਚ ਜ਼ਹਿਰ ਪਾ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਖੁਵਾਉਣੀ ਚਾਹੀ। ਪਰ ਸਤਿਗੁਰਾਂ ਨੇ ਨਾ ਖਾਧੀ। ਫਿਰ ਦੁੱਧ ਵਿੱਚ ਜ਼ਹਿਰ ਪਾ ਕੇ ਪਿਆਉਣਾ ਚਾਹਿਆ ਪਰ ਸਤਿਗੁਰਾਂ ਨੇ ਉਹ ਵੀ ਨਾ ਪੀਤਾ। ਜਦੋਂ ਸਿੱਖਾਂ ਨੂੰ ਇਸ ਬਾਰੇ ਪਤਾ ਚੱਲਿਆ ਤਾਂ ਉਹਨਾਂ ਨੇ ਇਸ ਪ੍ਰੋਹਿਤ ਨੂੰ ਫੜ ਕੇ ਗੁਰੂ ਸਾਹਿਬ ਜੀ ਪਾਸ ਲੈ ਆਂਦਾ ਤਾਂ ਉਸ ਵਕਤ ਸਤਿਗੁਰਾਂ ਨੇ ਇਸ ਬ੍ਰਾਹਮਣ ਦੀ ਬਾਬਤ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਦਾਨੁ ਦੇਇ ਕਰਿ; ਪੂਜਾ ਕਰਨਾ ॥

ਹੇ ਬ੍ਰਾਹਮਣ! ਅਸੀਂ ਤੈਨੂੰ ਦਾਨ ਵੀ (ਦੇਇ) ਦੇ ਦੇਣਾਂ (ਕਰਿ) ਕਰਦੇ ਹਾਂ। ਤੂੰ ਗੁਰੂ ਘਰ ਵਿਚੋਂ ਦਾਨ ਲੈ ਕੇ ਠਾਕੁਰ ਆਦਿਕਾਂ ਦੀ ਪੂਜਾ ਵੀ ਕਰਨਾ ਕਰਦਾ ਹੈਂ।

**ਅਥਵਾ :** ਗੁਰੂ ਘਰ ਵਿਚੋਂ ਸਿੱਖ ਸੰਗਤਾਂ ਤੈਨੂੰ ਦਾਨ ਵੀ ਦੇਣਾਂ ਕਰਦੀਆਂ ਹਨ ਤੇ ਤੂੰ ਇਥੋਂ ਦਾਨ ਲੈ ਕੇ ਠਾਕੁਰਾਂ ਆਦਿਕਾਂ ਦੀ ਪੂਜਾ ਵੀ ਕਰਨਾ ਕਰਦਾ ਹੈਂ।

**ਅਥਵਾ :** ਲੋਕ ਤੈਨੂੰ ਧਨ, ਅੰਨ, ਬਸਤ੍ਰ ਆਦਿਕਾਂ ਦਾ ਦਾਨ ਵੀ (ਦੇਇ) ਦੇਣਾਂ ਕਰਦੇ ਹਨ ਅਤੇ ਤੈਨੂੰ ਉੱਚੀ ਜਾਤੀ ਦਾ ਬ੍ਰਾਹਮਣ ਮੰਨ (ਕਰਿ) ਕਰਕੇ ਤੇਰੀ ਪੂਜਾ ਤੇ ਤੇਰਾ ਸਤਿਕਾਰ ਵੀ ਕਰਨਾ ਕਰਦੇ ਹਨ।

## ਲੈਤ ਦੇਤ; ਉਨ ਮੂਕਰਿ ਪਰਨਾ ॥

ਹੇ ਪੰਡਿਤ ! ਜਿਹੜੇ ਗੁਰਮੁਖ ਸਿੱਖ ਤੈਨੂੰ ਦਾਨ (ਦੇਤ) ਦਿੰਦੇ ਹਨ। ਤੂੰ (ਉਨ) ਉਹਨਾਂ ਦੁਆਰਾ ਦਿੱਤਾ ਹੋਇਆ ਦਾਨ (ਲੈਤ) ਲੈ ਕੇ ਵੀ (ਮੂਕਰਿ) ਮੁੱਕਰ (ਪਰਨਾ) ਪੈਂਦਾ ਹੈਂ ਕਿ ਗੁਰੂ ਘਰ ਵਿਚੋਂ ਮੈਨੂੰ ਕੁਝ ਨਹੀਂ ਮਿਲਿਆ। ਮੈਂ ਤਾਂ ਆਪ ਮਿਹਨਤ ਕਰਕੇ ਗੁਜ਼ਾਰਾ ਕਰਦਾ ਹਾਂ।

**ਅਥਵਾ :** ਜਿਹੜੇ ਗੁਰੂ ਘਰ ਵਿਚੋਂ ਤੂੰ ਦਾਨ (ਲੈਤ) ਲੈ ਕੇ ਠਾਕੁਰਾਂ ਨੂੰ (ਦੇਤ) ਦਿੰਦਾ ਹੈ। (ਉਨ) ਉਨ੍ਹਾਂ ਨੇ ਤੇਰੀ ਮੁਕਤੀ ਕਰਨ ਤੋਂ (ਮੂਕਰਿ) ਮੁਕਰ (ਪਰਨਾ) ਪੈਣਾ ਹੈ।

**ਅਥਵਾ :** ਜਿਹੜਾ ਮੇਰਾ ਵਾਹਿਗੁਰੂ ਤੈਨੂੰ ਦਾਨ (ਦੇਤ) ਦਿੰਦਾ ਹੈ ਅਤੇ ਜਿਸ ਵਾਹਿਗੁਰੂ ਪ੍ਰਮੇਸਰ ਦਾ ਦਿੱਤਾ ਹੋਇਆ ਸਭ ਕੁਝ ਤੂੰ (ਲੈਤ) ਲੈਂਦਾ ਹੈਂ। (ਉਨ) ਉਸ ਵਾਹਿਗੁਰੂ ਦੇ ਭਜਨ ਸਿਮਰਨ ਵੱਲੋਂ ਤੂੰ (ਮੂਕਰਿ) ਮੁੱਕਰ (ਪਰਨਾ) ਪੈਂਦਾ ਹੈਂ। ਇਹ ਗੱਲ ਤੇਰੇ ਵਾਸਤੇ ਚੰਗੀ ਨਹੀਂ ਹੈ।

## ਜਿਤੁ ਦਰਿ; ਤੁਮ ਹੈ ਬ੍ਰਾਹਮਣ ਜਾਣਾ ॥

ਹੇ ਬ੍ਰਾਹਮਣ ! (ਜਿਤੁ) ਜਿਸ ਪ੍ਰਲੋਕ ਰੂਪ (ਦਰਿ) ਦਰਗਾਹ ਵਿੱਚ ਤੂੰ ਸਰੀਰ ਤਿਆਗ ਕੇ ਜਾਣਾ ਹੈ।

## ਤਿਤੁ ਦਰਿ; ਤੂੰਹੀ ਹੈ ਪਛੁਤਾਣਾ ॥੧॥

(ਤਿਤੁ) ਉਸ ਪ੍ਰਮੇਸਰ ਦੀ (ਦਰਿ) ਦਰਗਾਹ ਵਿਚ ਜਾ ਕੇ ਤੈਨੂੰ ਜਰੂਰ ਹੀ (ਪਛੁਤਾਣਾ) ਪਛਤਾਉਣਾ ਪੈਣਾ ਹੈ ਕਿ ਮੈਂ ਗੁਰੂ ਘਰ ਦੀ ਅਣਹੋਈ ਹੀ ਨਿੰਦਿਆ ਕਰਦਾ ਰਿਹਾ ਹਾਂ।

## ਐਸੇ ਬ੍ਰਾਹਮਣ; ਡੂਬੇ ਭਾਈ ॥

ਹੇ ਭਾਈ ! ਜਿਹੜੇ ਐਸੇ ਲੋਕ ਆਪਣੇ ਆਪ ਨੂੰ ਬ੍ਰਾਹਮਣ ਅਖਵਾਉਂਦੇ ਹਨ। ਉਹ ਤਾਂ ਨਿੰਦਿਆ ਰੂਪ ਪਾਣੀ ਵਿਚ ਪੈ ਕੇ (ਡੂਬੇ) ਡੁੱਬ ਗਏ ਹਨ।

**ਅਥਵਾ :** ਹੇ ਭਾਈ ! ਐਸੇ ਬ੍ਰਾਹਮਣ (ਬ੍ਰਾਹ) ਸੂਰ ਦੀ ਨਿਆਈਂ (ਮਣ) ਅਭਿਮਾਨ ਕਰਕੇ ਡੁੱਬ ਗਏ ਹਨ।

## ਨਿਰਾਪਰਾਧ; ਚਿਤਵਹਿ ਬੁਰਿਆਈ ॥੧॥ ਰਹਾਉ ॥

ਹੇ ਭਾਈ ! ਦੇਖ ਲਵੋ ਕਿ ਜਿਹੜੇ ਸਤਿਗੁਰੂ ਜੀ (ਨਿਰ+ਅਪਰਾਧ) ਅਪਰਾਧ, ਗੁਨਾਹਾਂ ਤੋਂ ਰਹਿਤ ਹਨ ਭਾਵ ਜਿੰਨ੍ਹਾਂ ਸਤਿਗੁਰਾਂ ਵਿਚ ਕੋਈ ਗੁਨਾਹ ਜਾਂ ਦੋਸ਼ ਨਹੀਂ ਹੈ। ਐਸੇ ਸਤਿਗੁਰਾਂ ਦੀ ਲੋਕ ਫਿਰ ਵੀ ਬੁਰਿਆਈ (ਚਿਤਵਹਿ) ਚਿਤਵਦੇ ਹਨ।

**ਅਥਵਾ :** ਜਿਹੜੇ ਲੋਕ ਸਤਿਗੁਰੂ ਸਾਹਿਬ ਜੀ ਦੀ ਬੁਰਿਆਈ ਚਿਤਵਦੇ ਹਨ, ਉਹ ਤਾਂ ਆਪਣੇ ਸਿਰ 'ਤੇ (ਨਿਰ+ਅਪਰਾਧ) (ਨਿਰ) ਨਿਰਾ ਅਪਰਾਧ, ਗੁਨਾਹ ਹੀ ਚੁੱਕਦੇ ਹਨ। **ਵਾ:** ਉਹ ਤਾਂ ਆਪਣੇ ਸਿਰ 'ਤੇ ਨਿਰਾ ਹੀ ਔਗਣਾਂ, ਪਾਪਾਂ ਦਾ ਭਾਰ ਚੁੱਕਦੇ ਹਨ।

## ਅੰਤਰਿ ਲੋਭੁ; ਫਿਰਹਿ ਹਲਕਾਏ ॥

ਹੇ ਭਾਈ ! ਇਹਨਾਂ ਦੇ ਹਿਰਦੇ (ਅੰਤਰਿ) ਅੰਦਰ ਪਦਾਰਥਾਂ ਦਾ ਐਸਾ ਲੋਭ ਲੱਗਾ ਹੋਇਆ ਹੈ ਕਿ ਪਦਾਰਥਾਂ ਦੀ ਪ੍ਰਾਪਤੀ ਲਈ (ਹਲਕਾਏ) ਹਲਕੇ ਹੋਏ ਕੁੱਤੇ ਦੀ ਨਿਆਈਂ (ਫਿਰਹਿ) ਫਿਰਦੇ ਹਨ **ਵਾ:** ਹਲਕਾਏ ਕੁੱਤੇ ਵਾਂਗ ਨਿੰਦਿਆ ਰੂਪ ਝੱਗ ਸੁੱਟਦੇ ਫਿਰਦੇ ਹਨ ਅਤੇ

## ਨਿੰਦਾ ਕਰਹਿ; ਸਿਰਿ ਭਾਰੁ ਉਠਾਏ ॥

ਜਿਸ ਸਤਿਗੁਰਾਂ ਦੇ ਦਰ ਵਿਚੋਂ ਸਭ ਕੁਝ ਪ੍ਰਾਪਤ ਹੁੰਦਾ ਹੈ। ਉਸ ਦਰ ਦੀ ਨਿੰਦਿਆ (ਕਰਹਿ) ਕਰਦੇ ਹੋਏ (ਸਿਰਿ) ਸਿਰ ਉੱਤੇ ਪਾਪਾਂ ਦਾ ਭਾਰ (ਉਠਾਏ) ਉਠਾਉਂਦੇ ਹਨ।

**ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥** (ਅੰਗ : ੧੧੪੫)

## ਮਾਇਆ ਮੂਠਾ; ਚੇਤੈ ਨਾਹੀ ॥

ਹੇ ਬ੍ਰਾਹਮਣ ! ਤੂੰ ਮਾਇਆ ਦੇ ਮੋਹ ਦਾ (ਮੂਠਾ) ਲੁੱਟਿਆ, ਠੱਗਿਆ ਹੋਇਆ ਪ੍ਰਮੇਸਰ ਨੂੰ (ਚੇਤੈ ਨਾਹੀ) ਚੇਤੇ ਨਹੀਂ ਕਰਦਾ ਹੈਂ ਅਤੇ

## ਭਰਮੇ ਭੂਲਾ; ਬਹੁਤੀ ਰਾਹੀ ॥੨॥

ਪ੍ਰਮੇਸਰ ਤੇ ਪਰਪੱਕ ਨਿਸ਼ਚਾ ਨਾ ਰੱਖਣ ਕਰਕੇ ਤੂੰ (ਭਰਮੇ) ਭਰਮ ਵਿਚ (ਭੂਲਾ) ਭੁੱਲਿਆ ਹੋਇਆ ਭੇਖਾਂ ਰੂਪ ਬਹੁਤੇ (ਰਾਹੀ) ਰਾਹਾਂ ਵਿਚ ਭਟਕਦਾ ਫਿਰਦਾ ਹੈਂ। **ਵਾ:** 'ਕੋਈ ਹੰਨੇ ਦੀ, ਕੋਈ ਬੰਨੇ ਦੀ, ਕੋਈ ਪਹਾੜਾਂ ਵਾਲੇ ਰੰਨੇ ਦੀ' ਆਦਿ ਰਸਤਿਆਂ ਵਿਚ ਤੁਰਿਆ ਫਿਰਦਾ ਹੈਂ।

## ਬਾਹਰਿ; ਭੇਖ ਕਰਹਿ ਘਨੇਰੇ ॥

ਭਾਵੇਂ (ਬਾਹਰਿ) ਬਾਹਰੋਂ ਤਾਂ ਤੂੰ (ਘਨੇਰੇ) ਬਹੁਤੇ ਭੇਖ ਧਾਰਨ (ਕਰਹਿ) ਕਰਦਾ ਹੈਂ। ਭਾਵ ਕੰਨੀ ਵਾਲੀ ਚੰਗੀ ਧੋਤੀ ਬੰਨ੍ਹਦਾ ਹੈ। ਕੰਨ 'ਤੇ ਜਨੇਊ ਟੰਗਦਾ ਹੈ, ਬੋਦੀ ਰੱਖਦਾ ਹੈ, ਕੱਪੜੇ ਦੀਆਂ ਚਾਰ ਤੈਹਾਂ ਲਾ ਕੇ ਮੱਥੇ ਉੱਤੇ ਰੱਖ ਲੈਂਦਾ ਹੈ ਕਿ ਗਰਮੀ ਨਾ ਚੜ੍ਹ ਜਾਵੇ।

## ਅੰਤਰਿ; ਬਿਖਿਆ ਉਤਰੀ ਘੇਰੇ ॥

ਪਰ ਤੇਰੇ ਹਿਰਦੇ ਅੰਦਰ (ਬਿਖਿਆ) ਵਿਸ਼ਿਆਂ ਦੀ ਜ਼ਹਿਰ **ਵਾ:** (ਬਿਖਿਆ) ਮਾਇਆ ਘੇਰੇ ਪਾ ਕੇ ਉੱਤਰੀ ਹੋਈ ਹੈ। ਭਾਵ ਵਿਸ਼ਿਆਂ ਤੇ ਮਾਇਆ ਨੇ ਤੈਨੂੰ ਚਾਰ-ਚੁਫੇਰੇ ਤੋਂ ਘੇਰ ਲਿਆ ਹੈ।

**ਅਥਵਾ :** ਤੇਰੇ ਅੰਦਰ ਮਾਇਆ ਦੀ ਇੱਛਾ ਹੈ, ਇਸ ਕਰਕੇ ਤ੍ਰਿਸ਼ਨਾਂ ਤੈਨੂੰ ਘੇਰਾ ਪਾ ਕੇ ਉੱਤਰੀ ਹੋਈ ਹੈ।

**ਅਥਵਾ :** ਹੇ ਕਾਮ, ਕ੍ਰੋਧ ਲੋਭ ਮੋਹ ਆਦਿਕਾਂ ਦੇ ਘੇਰੇ ਹੋਏ ਜੀਵ! ਤੇਰੇ ਅੰਦਰ ਹਰ ਵਕਤ ਮਾਇਆ ਦੀ ਇੱਛਾ ਉੱਤਰੀ ਭਾਵ ਲੱਗੀ ਰਹਿੰਦੀ ਹੈ।

**ਅਥਵਾ :** ਤੁਹਾਡੇ ਅੰਦਰ ਪ੍ਰਮੇਸਰ ਦੀ ਪ੍ਰੀਤੀ (ਉਤਰੀ) ਉੱਤਰ ਗਈ ਹੈ। ਜਿਸ ਕਰਕੇ ਤੁਸੀਂ ਸਬਦ ਸਪਰਸ ਆਦਿ (ਬਿਖਿਆ) ਵਿਸ਼ਿਆਂ ਤੇ ਕਾਮ, ਕ੍ਰੋਧ ਆਦਿਕ ਵਿਕਾਰਾਂ ਦੇ ਘੇਰੇ ਹੋਏ ਹੋ।

**ਅਥਵਾ :** ਤੁਹਾਡੇ ਅੰਦਰ (ਬਿਖਿਆ) ਮਾਇਆ ਉੱਤਰੀ ਹੋਈ ਹੈ ਅਤੇ ਮਾਇਆ ਨੇ ਤੁਹਾਡੀਆਂ ਇੰਦਰੀਆਂ ਨੂੰ ਵਿਸ਼ਿਆਂ ਦਾ ਘੇਰਾ ਪਾਇਆ ਹੋਇਆ ਹੈ।

**ਅਥਵਾ :** ਉਨ੍ਹਾਂ ਦੀ ਬਿਰਤੀ (ਬਿਖਿਆ) ਮਾਇਆ ਦੇ ਤਿੰਨਾਂ ਗੁਣਾਂ ਦੇ ਘੇਰੇ ਅੰਦਰ ਪਈ ਹੋਈ ਸਰੂਪ ਵੱਲੋਂ ਉੱਤਰੀ ਹੋਈ ਹੈ।

## ਅਵਰ ਉਪਦੇਸੈ; ਆਪਿ ਨ ਬੂਝੈ ॥

ਹੇ ਭਾਈ ! ਜਿਹੜਾ (ਅਵਰ) ਹੋਰਨਾਂ ਲੋਕਾਂ ਨੂੰ ਤਾਂ ਬਹੁਤ (ਉਪਦੇਸੈ) ਉਪਦੇਸ਼ ਕਰਦਾ ਹੈ ਕਿ ਕੁਕਰਮ ਨਹੀਂ ਕਰਨੇ ਚਾਹੀਦੇ। ਪਰ ਆਪ ਇਸ ਗੱਲ ਨੂੰ ਉੱਕਾ ਹੀ (ਨ ਬੂਝੈ) ਨਹੀਂ ਸਮਝਦਾ ਹੈ।

## ਸਾਖੀ—ਲਛਮੀ ਦੀ ਬਤਾਊਂ ਨਾ ਦੇਣ ਦੀ

ਇਕ ਪੰਡਿਤ ਨੇ ਕਥਾ ਵਿਚ ਕਿਹਾ ਸੀ ਕਿ ਬਤਾਊਂ ਨਹੀਂ ਖਾਣੇ ਚਾਹੀਦੇ ਹਨ, ਕਿਉਂਕਿ ਇਕ ਵਾਰ ਲੱਛਮੀ

ਨੇ ਬਤਾਊਂ ਧਰੇ। ਨਾਰਦ ਨੇ ਆ ਕਰਕੇ ਖਾਣ ਲਈ ਬਤਾਊਂ ਮੰਗ ਲਏ। ਤਾਂ ਲੱਛਮੀ ਨੇ ਕਿਹਾ ਇਹ ਤਾਂ ਸਬਜ਼ੀ ਮੇਰੇ ਪਤੀ ਭਗਵਾਨ ਵਿਸ਼ਨੂੰ ਨੇ ਅਜੇ ਖਾਧੀ ਨਹੀਂ। ਇਸ ਕਰਕੇ ਮੈ ਪਹਿਲਾਂ ਤੈਨੂੰ ਸਬਜੀ ਨਹੀਂ ਦੇ ਸਕਦੀ। ਤਾਂ ਨਾਰਦ ਨੇ ਸਰਾਪ ਦੇ ਦਿੱਤਾ ਕਿ ਰਾਖਸ਼ਣੀ ਬਣ। ਤਾਂ ਲੱਛਮੀ ਧੂੰਮਰ ਲੋਚਨ ਦੈਂਤ ਦੇ ਘਰ ਬਿੰਦਾ ਰਾਖਸ਼ਣੀ ਹੋ ਕਰਕੇ ਜੰਮੀ ਸੀ ਤੇ ਜਲੰਧਰ ਦੈਂਤ ਨੂੰ ਵਿਆਹੀ ਸੀ।

ਇਹ ਕਥਾ ਸੁਣ ਕੇ ਪੰਡਿਤ ਦੀ ਘਰਵਾਲੀ ਨੇ ਬਤਾਊਂ ਘਰੋਂ ਬਾਹਰ ਸੁੱਟ ਦਿੱਤੇ। ਤਾਂ ਪੰਡਿਤ ਪੰਡਤਾਣੀ ਨੂੰ ਕਹਿਣ ਲੱਗਾ ਕਿ ਇਹ ਉਪਦੇਸ਼ ਲੋਕਾਂ ਲਈ ਹੈ, ਆਪਣੇ ਲਈ ਨਹੀਂ। ਜੇ ਸਾਰੇ ਉਪਦੇਸ਼ ਅਸੀਂ ਮੰਨਣ ਲੱਗ ਗਏ ਤਾਂ ਭੁਖੇ ਮਰ ਜਾਵਾਂਗੇ।

## ਸਾਖੀ—ਕਪਾਹ ਠੱਗਣ ਵਾਲੇ ਬ੍ਰਾਹਮਣ ਦੀ

ਇਕ ਵਾਰ ਕਿਸੇ ਬ੍ਰਾਹਮਣ ਨੂੰ ਘਰ ਵਿਚ ਕਪਾਹ ਦੀ ਲੋੜ ਪੈ ਗਈ। ਜਦੋਂ ਉਸ ਨੇ ਜਜਮਾਨ ਦੇ ਘਰ ਜਾ ਕੇ ਸਾਹਾ ਸੌਂਪਿਆ ਤਾਂ ਘਰ ਵਾਲਿਆਂ ਨੇ ਪੁੱਛਿਆ, "ਸਭ ਠੀਕ ਹੈ।" ਤਾਂ ਢਿੱਲਾ ਜਿਹਾ ਮੂੰਹ ਬਣਾ ਕੇ ਕਹਿਣ ਲੱਗਾ, "ਹੋਰ ਤਾਂ ਸਭ ਠੀਕ ਹੈ। ਪਰ ਕਪਾਹ ਦੇਵਤੇ ਦੀ ਕਰੋਪੀ ਜਾਪਦੀ ਹੈ।" ਉਸ ਵੇਲੇ ਜਜਮਾਨ ਨੇ ਕਿਹਾ, "ਪੰਡਿਤ ਜੀ! ਕੋਈ ਉਪਾਅ ਦੱਸੋ।" ਪੰਡਿਤ ਨੇ ਜਜਮਾਨ ਦੇ ਪਾਸੋਂ ਲਾਵਾਂ ਦੇਣ ਵੇਲੇ ਬੇਦੀ ਦੇ ਚਾਰੇ ਪਾਸੇ ਕਪਾਹ ਦੀਆਂ ਚਾਰ ਪੰਡਾਂ ਬੰਨ੍ਹ ਕੇ ਰੱਖਵਾ ਲਈਆਂ। ਜੰਞ ਦੇ ਨਾਲ ਆਏ ਦੂਸਰੇ ਬ੍ਰਾਹਮਣ ਨੇ ਦੇਖ ਕਿ ਕਿਹਾ ਕਿ,

**"ਅਸਚਰਜ ਵਿਆਹੰ ਚਉਤਰਫ ਕਪਾਹੰ।"**

ਏਧਰਲਾ ਪੰਡਿਤ ਸੰਸਕ੍ਰਿਤ ਬਣਾ ਕੇ ਕਹਿਣ ਲੱਗਾ,

**"ਚੁਪ ਗੜੁਪੰ ਮੁਗਧੰ ਲੁਟੰ। ਅਰਧੋ ਅਰਧ ਸੁਆਹਾ।"**

ਚੁੱਪ ਕਰ ਮੂਰਖਾਂ ਨੂੰ ਲੁੱਟਦੇ ਹਾਂ। ਆਪਸ ਵਿਚ ਅੱਧਾ-ਅੱਧਾ ਕਰ ਲਵਾਂਗੇ। 'ਸੁਆਹਾ' ਅਗਨ ਦੇਵਤੇ ਦੀ ਇਸਤਰੀ ਦਾ ਨਾਮ ਹੈ।

ਇਸ ਪ੍ਰਕਾਰ, ਪੰਡਿਤ ਨੇ ਕਪਾਹ ਦੇਵਤੇ ਦੀ ਕਰੋਪੀ ਦੱਸ ਕੇ ਚਾਰ ਪੰਡਾਂ ਕਪਾਹ ਦੀਆਂ ਲੁੱਟ ਲਈਆਂ।

**ਨੋਟ** : ਮਹਾਂਪੁਰਖ ਇਸ ਪੰਕਤੀ ਉੱਪਰ ਤਿੰਨ ਹੋਰ ਸਾਖੀਆਂ ਲਾਇਆ ਕਰਦੇ ਸਨ।

ਸਾਖੀ-ਉਸ ਬ੍ਰਾਹਮਣ ਦੀ, ਜਿਸ ਨੇ ਸ਼ਾਹੂਕਾਰ ਪਾਸੋਂ ਘੋੜੀ ਲੈ ਲਈ ਸੀ।

ਸਾਖੀ-ਕੁਦੂ ਬ੍ਰਾਹਮਣ ਦੀ , ਜਿਸ ਨੇ ਛੇਵੇਂ ਪਾਤਸ਼ਾਹ ਜੀ ਦੇ ਵਿਆਹ ਸਮੇਂ ਪੰਜਵੇਂ ਪਾਤਸ਼ਾਹ ਜੀ ਕੋਲੋਂ ਪਹਿਲਾਂ ਸੌ ਤੇ ਫਿਰ ਪੰਜ ਸੌ ਰੁਪਇਆ ਮੰਗਿਆ ਸੀ ।

ਸਾਖੀ-ਦਸਮੇਂ ਪਾਤਸ਼ਾਹ ਜੀ ਵੱਲੋਂ ਪੰਡਿਤਾਂ ਦੀ ਪ੍ਰੀਖਿਆ ਲੈਣ ਦੀ।

## ਐਸਾ ਬ੍ਰਾਹਮਣੁ; ਕਹੀ ਨ ਸੀਝੈ ॥੩॥

(ਐਸਾ) ਇਹੋ ਜਿਹਾ ਬ੍ਰਾਹਮਣ (ਕਹੀ) ਕਿਤੇ ਵੀ (ਸੀਝੈ) ਮੁਕਤ ਨਹੀਂ ਹੋਵੇਗਾ। ਉਸਦਾ ਲੋਕ-ਪ੍ਰਲੋਕ ਵਿਚ ਕਿਤੇ ਵੀ ਛੁਟਕਾਰਾ ਨਹੀਂ ਹੋਵੇਗਾ।

ਪੰਡਿਤ ਕਹਿਣ ਲੱਗਾ ਕਿ ਮਹਾਰਾਜ! ਅਸੀਂ ਤਾਂ ਕੰਮ ਵੀ ਕਰਦੇ ਹਾਂ। ਸਤਿਗੁਰੂ ਜੀ ਕਹਿਣ ਲੱਗੇ ਕਿ ਕਿਹੜਾ ਕੰਮ ਕਰਦਾ ਹੈ ਤਾਂ ਕਹਿਣ ਲੱਗਾ ਕਿ "**ਰਾਹੂ ਕੇਤੂ ਬੈਲ ਹਮਾਰੇ ਸਾਝ ਸਤੀ ਹੈ ਖੇਤੀ**" ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ,

## ਮੂਰਖ ਬਾਮਣ; ਪ੍ਰਭੂ ਸਮਾਲਿ ॥

ਹੇ ਪ੍ਰਮਾਰਥ ਵੱਲੋਂ ਹੀਣੇ (ਮੂਰਖ) ਬੇਸਮਝ **ਵਾ:** ਮਨ ਦੇ ਮੂਰਖ, (ਬਾਮਣ) ਟੇਢੇ ਮਨ ਵਾਲੇ **ਵਾ:** ਆਪਣੇ ਆਪ

ਨੂੰ (ਬਾਮਣ) ਬ੍ਰਾਹਮਣ ਅਖਵਾਉਣ ਵਾਲੇ! ਜੇ ਤੇਰੇ ਚੰਗੇ ਭਾਗ ਹਨ ਤਾਂ ਤੂੰ (ਪ੍ਰਭੂ) ਅਕਾਲ ਪੁਰਖ ਵਾਹਿਗੁਰੂ ਨੂੰ (ਸਮਾਲਿ) ਚੇਤੇ ਕਰ।

**ਪ੍ਰਸ਼ਨ :** ਮਹਾਰਾਜ! ਜਿਸ ਪ੍ਰਮੇਸਰ ਦਾ ਆਪ ਨਾਮ ਜਪਣ ਵਾਸਤੇ ਕਹਿੰਦੇ ਹੋ? ਉਹ ਕਿੱਥੇ ਰਹਿੰਦਾ ਹੈ? ਮੈਨੂੰ ਤਾਂ ਉਹ ਕਦੇ ਦਿਸਿਆ ਨਹੀਂ?

**ਦੇਖਤ ਸੁਨਤ; ਤੇਰੈ ਹੈ ਨਾਲਿ ॥**

**ਉੱਤਰ :** ਹੇ ਬ੍ਰਾਹਮਣ! ਉਹ ਪ੍ਰਮੇਸਰ ਹਰ ਵਕਤ (ਤੇਰੈ) ਤੇਰੇ ਨਾਲ ਹੈ। ਜੋ ਤੂੰ ਗੁਪਤ ਕਰਮ-ਕਰਤੂਤਾਂ ਕਰਦਾ ਹੈਂ, ਉਹਨਾਂ ਨੂੰ ਵੀ (ਦੇਖਤ) ਦੇਖਦਾ ਹੈ ਅਤੇ ਜੋ ਨਿੰਦਿਆ ਆਦਿ ਕਰਦਾ ਹੈਂ। ਉਸਨੂੰ ਵੀ (ਸੁਨਤ) ਸੁਣ ਰਿਹਾ ਹੈ। ਜਿਵੇਂ ਕੋਈ ਬਾਵਨ ਚੰਦਨ ਨੂੰ ਕੁਹਾੜੇ ਨਾਲ ਕੱਟਦਾ ਹੈ ਤਾਂ ਉਹ ਅੱਗੋਂ ਗੁੱਸਾ ਨਹੀਂ ਕਰਦਾ ਸਗੋਂ ਉਸ ਕੁਹਾੜੇ ਦੇ ਮੁਖ ਵਿਚ ਸੁਗੰਧੀ ਭਰ ਦਿੰਦਾ ਹੈ। ਇਉਂ ਸਤਿਗੁਰੂ ਜੀ ਚੰਦਨ ਦੀ ਨਿਆਈਂ ਹਨ। ਭਾਵੇਂ ਕੋਈ ਇਸ ਬ੍ਰਾਹਮਣ ਦੀ ਨਿਆਈਂ ਤਰਕਾਂ ਰੂਪ ਬਚਨ ਹੀ ਕਿਉਂ ਨਾ ਬੋਲੀ ਜਾਵੇ ਪਰ ਸਤਿਗੁਰੂ ਜੀ ਫੇਰ ਵੀ ਅੱਗੋਂ ਉਪਦੇਸ਼ ਰੂਪ ਮਹਿਕ ਹੀ ਦੇਣ ਵਾਲੇ ਹਨ।

**ਕਹੁ ਨਾਨਕ; ਜੇ ਹੋਵੀ ਭਾਗੁ ॥ ਮਾਨੁ ਛੋਡਿ; ਗੁਰ ਚਰਣੀ ਲਾਗੁ ॥੪॥੮॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਪੰਡਿਤ! ਜੇ ਕਰਕੇ ਤੇਰੇ ਚੰਗੇ ਭਾਗ (ਹੋਵੀ) ਹੋਣ। ਤਾਂ ਆਪਣੇ ਬ੍ਰਾਹਮਣਪੁਣੇ ਦਾ (ਮਾਨੁ) ਹੰਕਾਰ ਕਰਣਾ ਛੱਡ ਕੇ (ਗੁਰ) ਸਤਿਗੁਰਾਂ ਦੇ (ਚਰਣੀ) ਚਰਨਾਂ ਨਾਲ (ਲਾਗੁ) ਲੱਗਣਾ ਕਰ, ਜੁੜਨਾ ਕਰ। ਤਾਂ ਤੇਰਾ ਉਧਾਰ ਹੋਵੇਗਾ। ਇਉਂ ਸਤਿਗੁਰੂ ਸਾਹਿਬ ਜੀ ਦਾ ਉਪਦੇਸ਼ ਸੁਣ ਕੇ ਇਹ ਬ੍ਰਾਹਮਣ ਨਿੰਦਿਆ ਕਰਨ ਵੱਲੋਂ ਹਟ ਗਿਆ ਸੀ।

## ਅੰਗ : ੩੭੩

### ਆਸਾ ਮਹਲਾ ੫ ॥

**ਨੋਟ :** 'ਰਹਾਉ' ਦੀ ਪੰਕਤੀ ਤੋਂ ਅਰਥ ਆਰੰਭ ਕਰਣਾ।

**ਤਪਤਿ ਬੁਝੀ; ਗੁਰ ਸਬਦੀ ਮਾਇ ॥**

(ਮਾਇ) ਹੇ ਸਖੀ! (ਗੁਰ) ਗੁਰੂ ਸਾਹਿਬ ਜੀ ਦੇ (ਸਬਦੀ) ਸ਼ਬਦਾਂ ਕਰਕੇ, ਸਾਡੇ ਅੰਦਰੋਂ (ਮਾਇ) ਮਾਇਆ ਦੀ (ਤਪਤਿ) ਤਪਸ਼, (ਬੁਝੀ) ਬੁਝ ਗਈ ਹੈ।

**ਦੂਖ ਰੋਗ ਭਏ ਗਤੁ ਤਨ ਤੇ; ਮਨੁ ਨਿਰਮਲੁ, ਹਰਿ ਹਰਿ ਗੁਣ ਗਾਇ ॥**

ਹੇ ਭਾਈ! (ਹਰਿ ਹਰਿ) ਹਰੀ ਪ੍ਰਮੇਸਰ ਦੇ ਗੁਣ (ਗਾਇ) ਗਾਉਣ ਕਰਕੇ ਸਾਡੇ (ਤਨ) ਸਰੀਰ (ਤੇ) ਤੋਂ ਵੀ ਜੰਮਣ-ਮਰਣ ਦਾ (ਦੂਖ) ਦੁੱਖ ਅਤੇ ਹੰਕਾਰ ਆਦਿਕ ਰੋਗ, **ਵਾ:** ਵਾਏ, ਪਿਤ, ਕਫ ਆਦਿਕ ਰੋਗ (ਗਤੁ) ਨਾਸ਼ (ਭਏ) ਹੋ ਗਏ ਅਤੇ ਸਾਡਾ ਮਨ ਵੀ ਮਲ-ਵਿਖੇਪ ਦੀ (ਨਿਰਮਲੁ) ਮੈਲ ਤੋਂ ਰਹਿਤ ਹੋ ਕੇ ਸ਼ੁੱਧ ਹੋ ਗਿਆ ਹੈ।

**ਭਏ ਅਨੰਦ, ਮਿਲਿ ਸਾਧੂ ਸੰਗਿ; ਅਬ ਮੇਰਾ ਮਨੁ, ਕਤ ਹੀ ਨ ਜਾਇ ॥੧॥**

ਅਸੀਂ (ਸਾਧੂ) ਮਹਾਤਮਾਂ ਜਨਾਂ ਦੀ (ਸੰਗਿ) ਸੰਗਤ ਵਿਚ (ਮਿਲਿ) ਮਿਲ ਕੇ ਅਨੰਦ ਸਰੂਪ ਨੂੰ ਪ੍ਰਾਪਤ (ਭਏ) ਹੋ ਗਏ ਹਾਂ। (ਅਬ) ਹੁਣ (ਮੇਰਾ) ਸਾਡਾ ਮਨ ਡੋਲ ਕੇ (ਕਤ ਹੀ) ਕਿਤੇ ਵੀ ਪਦਾਰਥਾਂ ਵੱਲ (ਨ ਜਾਇ) ਨਹੀਂ ਜਾਂਦਾ ਹੈ।

## ਤਪਤਿ ਬੁਝੀ; ਗੁਰ ਸਬਦੀ ਮਾਇ ॥

ਹੇ ਸਖੀ ! ਇਸ ਪ੍ਰਕਾਰ (ਗੁਰ) ਸਤਿਗੁਰਾਂ ਦੇ (ਸਬਦੀ) ਸ਼ਬਦ ਦੀ ਕਮਾਈ ਕਰਨ ਕਰਕੇ ਸਾਡੇ ਅੰਦਰੋਂ (ਮਾਇ) ਮਾਇਆ ਦੇ ਪਦਾਰਥਾਂ ਦੀ ਤ੍ਰਿਸ਼ਨਾ ਰੂਪ (ਤਪਤਿ) ਤਪਸ਼ ਬੁਝ ਗਈ ਹੈ। **ਵਾ:** ਅਗਿਆਨ ਰੂਪ ਸੂਰਜ ਦੀਆਂ ਰਾਗ-ਦ੍ਵੈਖ ਰੂਪ ਕਿਰਨਾਂ ਦੀ ਤ੍ਰਿਸ਼ਨਾ ਰੂਪ ਧੁੱਪ ਦੀ ਤਪਸ਼ ਗੁਰਾਂ ਦੇ (ਸਬਦੀ) ਸ਼ਬਦ ਦੀ ਕਮਾਈ ਕਰਕੇ (ਬੁਝੀ) ਬੁਝ ਗਈ ਹੈ।

## ਬਿਨਸਿ ਗਇਓ ਤਾਪ ਸਭ ਸਹਸਾ;
## ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ ॥੧॥ ਰਹਾਉ ॥

ਉਦੋਂ ਸਾਡੇ ਅਧਿਭੂਤ, ਅਧਿਦੈਵ, ਅਧਿਆਤਮ ਆਦਿਕ ਤਾਪ ਅਤੇ ਪ੍ਰਮਾਣਗਤਿ, ਪ੍ਰਮੇਯਗਤਿ ਤੇ ਵਿਪਰਜੈ ਭਾਵਨਾ ਆਦਿਕ ਸਾਰੇ (ਸਹਸਾ) ਸੰਸੇ (ਬਿਨਸਿ) ਨਾਸ਼ ਹੋ (ਗਇਓ) ਗਏ। ਜਦੋਂ ਚੰਦ੍ਰਮਾਂ ਦੀ ਨਿਆਈਂ (ਸੀਤਲੁ) ਸ਼ਾਂਤੀ ਦੇਣ ਵਾਲੇ ਸਤਿਗੁਰੂ ਸਾਹਿਬ ਜੀ ਸਾਨੂੰ (ਸਹਜਿ ਸੁਭਾਇ) ਸਹਜ ਸੁਭਾਵਕ ਹੀ ਮਿਲ ਗਏ। **ਵਾ:** ਜਦੋਂ ਸਾਨੂੰ (ਸੀਤਲੁ) ਸਾਂਤ ਸਰੂਪ (ਗੁਰੁ) ਸਤਿਗੁਰੂ ਸਾਹਿਬ ਜੀ (ਮਿਲਿਓ) ਮਿਲੇ, ਤਾਂ ਸਾਡਾ ਹਿਰਦਾ ਵੀ ਸੁਭਾਵਿਕ ਹੀ (ਸਹਜਿ) ਸਾਂਤੀ ਵਾਲਾ ਹੋ ਗਿਆ। **ਵਾ:** (ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ) ਜਦੋਂ ਸਾਨੂੰ (ਸੀਤਲੁ) ਸ਼ਾਂਤ ਤੇ (ਸਹਜਿ) ਗਿਆਨ ਸਰੂਪ ਸਤਿਗੁਰੂ ਜੀ ਮਿਲੇ ਤਾਂ ਸਾਡੇ ਅੰਦਰ (ਸੁ+ਭਾਇ) (ਸੁ) ਸ੍ਰੇਸ਼ਟ (ਭਾਇ) ਪ੍ਰਕਾਸ਼ ਹੋ ਆਇਆ।

## ਧਾਵਤ ਰਹੇ, ਏਕੁ ਇਕੁ ਬੂਝਿਆ; ਆਇ ਬਸੇ ਅਬ ਨਿਹਚਲੁ ਥਾਇ ॥

ਜਦੋਂ ਅਸੀਂ ਸਤਿਗੁਰੂ ਸਾਹਿਬ ਜੀ ਤੋਂ (ਏਕੁ ਇਕੁ) ਇਕੋ-ਇਕ ਅਦ੍ਵੈਤ ਰੂਪ ਪ੍ਰਮੇਸਰ ਵਾਹਿਗੁਰੂ ਬਾਰੇ (ਬੂਝਿਆ) ਪੁੱਛਿਆ ਅਤੇ ਸਤਿਗੁਰਾਂ ਨੇ ਕਿਰਪਾ ਕਰਕੇ ਦੱਸਿਆ, ਤਾਂ ਅਸੀਂ ਹੁਣ ਇਸ ਲੋਕ ਵਿਚ ਵੀ ਅਤੇ ਪ੍ਰਲੋਕ ਵਿਚ ਵੀ ਉਸ ਇਕ ਵਾਹਿਗੁਰੂ ਨੂੰ ਹੀ ਵਿਆਪਕ ਰੂਪ ਕਰਕੇ (ਬੂਝਿਆ) ਸਮਝਿਆ ਹੈ। ਇਸ ਕਰਕੇ ਸਾਡਾ ਮਨ ਜੋ ਪਦਾਰਥਾਂ ਵੱਲ ਹੀ (ਧਾਵਤ) ਦੌੜਦਾ (ਰਹੇ) ਰਹਿੰਦਾ ਸੀ, ਉਹ ਟਿਕ ਗਿਆ ਹੈ ਅਤੇ (ਅਬ) ਹੁਣ ਅਸੀਂ ਪ੍ਰਮੇਸਰ ਦੇ (ਨਿਹਚਲੁ) ਅਚੱਲ ਸਰੂਪ ਰੂਪ (ਥਾਇ) ਥਾਂ ਵਿਚ (ਆਇ) ਆ ਕਰਕੇ (ਬਸੇ) ਵੱਸ ਗਏ ਹਾਂ, ਭਾਵ ਸਰੂਪ ਵਿਚ ਇਸਥਿਤ ਹੋ ਗਏ ਹਾਂ।

**ਅਥਵਾ :** ਜਦੋਂ ਇਕੋ ਇਕ ਨਿਰਗੁਣ ਤੇ ਸਰਗੁਣ ਪ੍ਰਮੇਸਰ ਨੂੰ ਸਾਰੇ ਲੋਕ-ਪ੍ਰਲੋਕ ਵਿਚ ਸਮਝ ਲਿਆ, ਜਾਣ ਲਿਆ ਕਿ ਸਾਰੇ ਥਾਵਾਂ ਵਿਚ ਉਹੀ ਹੈ। ਤਾਂ ਉਦੋਂ ਸਾਡਾ ਮਨ ਵਿਸ਼ਿਆਂ ਦੀ, ਪਦਾਰਥਾਂ ਦੀ (ਧਾਵਤ ਰਹੇ) ਧਾਉਣੀ ਵੱਲੋਂ ਰਹਿ ਗਿਆ ਭਾਵ ਹਟ ਗਿਆ। ਜਿਸ ਕਰਕੇ ਅਸੀਂ (ਅਬ) ਹੁਣ ਆਪਣੇ (ਨਿਹਚਲੁ) ਅਚੱਲ ਸਰੂਪ ਰੂਪ (ਥਾਇ) ਥਾਂ ਵਿਚ (ਆਇ) ਆ ਕੇ (ਬਸੇ) ਵੱਸ ਗਏ ਹਾਂ।

## ਜਗਤੁ ਉਧਾਰਨ ਸੰਤ ਤੁਮਾਰੇ; ਦਰਸਨੁ ਪੇਖਤ ਰਹੇ ਅਘਾਇ ॥੨॥

ਹੇ ਮਹਾਰਾਜ ! ਜਿਹੜੇ (ਤੁਮਾਰੇ) ਆਪ ਜੀ ਦੇ ਸੰਤ ਮਹਾਂਪੁਰਖ ਜਗਤ ਦਾ (ਉਧਾਰਨ) ਉਧਾਰ ਕਰਨ ਵਾਲੇ ਹਨ। ਅਸੀਂ ਉਹਨਾਂ ਦਾ ਦਰਸ਼ਨ (ਪੇਖਤ) ਵੇਖ ਕਰਕੇ (ਅਘਾਇ) ਤ੍ਰਿਪਤ ਹੋ ਰਹੇ ਹਾਂ।

## ਜਨਮ ਦੋਖ ਪਰੇ ਮੇਰੇ ਪਾਛੈ; ਅਬ ਪਕਰੇ ਨਿਹਚਲੁ ਸਾਧੂ ਪਾਇ ॥

ਜਿਹੜੇ ਜਨਮਾਂ-ਜਨਮਾਂਤ੍ਰਾਂ ਦੇ ਸ਼ਬਦ, ਸਪਰਸ਼, ਆਦਿਕ (ਦੋਖ) ਦੋਸ਼ (ਮੇਰੇ) ਸਾਡੇ (ਪਾਛੈ) ਪਿੱਛੇ (ਪਰੇ) ਪਏ

ਹੋਏ ਸਨ। ਉਹ ਹੁਣ ਸਾਡੇ ਤੋਂ (ਪਾਛੈ) ਪਿੱਛੇ (ਪਰੇ) ਪੈ ਗਏ, ਪਰੇ ਚਲੇ ਗਏ, ਭਾਵ ਨਾਸ਼ ਹੋ ਗਏ ਹਨ। ਕਿਉਂਕਿ (ਅਬ) ਹੁਣ ਅਸੀਂ (ਨਿਹਚਲੁ) ਅਚੱਲ ਸਰੂਪ ਵਾਲੇ (ਸਾਧੂ) ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ (ਪਾਇ) ਚਰਨ (ਪਕਰੇ) ਫੜ ਲਏ ਹਨ। **ਵਾ:** (ਨਿਹਚਲੁ) ਅਚੱਲ ਸਰੂਪ ਨੂੰ ਪ੍ਰਾਪਤ ਕਰਨ ਵਾਲੇ ਭਾਈ ਬੁੱਢਾ ਸਾਹਿਬ ਜੀ ਇਤਿਆਦਿਕ (ਸਾਧੂ) ਸੰਤਾਂ ਪੁਰਖਾਂ ਦੇ (ਪਾਇ) ਚਰਨ (ਪਕਰੇ) ਫੜ ਲਏ ਹਨ। **ਵਾ:** (ਨਿਹਚਲੁ ਸਾਧੂ ਪਾਇ) ਸਾਧੂਆਂ ਦੀ ਸ਼ਰਨ ਵਿਚ ਪੈ ਕੇ ਅਸੀਂ ਅਚੱਲ ਹੋ ਗਏ ਹਾਂ।

## ਸਹਜ ਧੁਨਿ ਗਾਵੈ ਮੰਗਲ ਮਨੂਆ; ਅਬ ਤਾ ਕਉ ਫੁਨਿ ਕਾਲੁ ਨ ਖਾਇ ॥੩॥

ਜਿੰਨ੍ਹਾਂ ਦਾ (ਮਨੂਆ) ਮਨ (ਸਹਜ) ਸਾਂਤੀ ਵਾਲੀ (ਧੁਨਿ) ਧੁਨੀ ਦੇ ਸਹਿਤ ਵਾਹਿਗੁਰੂ ਦੇ ਮੰਗਲਾਚਾਰ ਨੂੰ (ਗਾਵੈ) ਗਾਉਂਦਾ ਹੈ। (ਅਬ) ਹੁਣ ਇਸ ਮਨੁੱਖਾ ਜਨਮ ਵਿਚ, (ਫੁਨਿ) ਫਿਰ (ਤਾ) ਉਹਨਾਂ ਪੁਰਖਾਂ (ਕਉ) ਨੂੰ ਕਾਲ (ਨ ਖਾਇ) ਨਹੀਂ ਖਾ ਸਕਦਾ। ਕਿਉਂਕਿ ਉਹ ਮੁਕਤ ਹੋ ਜਾਂਦੇ ਹਨ।

**ਅਥਵਾ :** ਹੁਣ ਸਾਡੇ ਅੰਦਰ ਸਹਿਜੇ ਹੀ ਨਾਮ ਦੀ ਧੁਨੀ ਪ੍ਰਗਟ ਹੋ ਆਈ ਹੈ। **ਵਾ:** ਹੁਣ ਸਹਿਜੇ ਹੀ ਨਾਮ ਦੀ ਧੁਨੀ ਕਰਕੇ ਸਾਡਾ (ਮਨੂਆ) ਮਨ (ਮੰਗਲ) ਖੁਸ਼ੀਆਂ ਨੂੰ ਪਾ ਕੇ ਮੰਗਲ ਸਰੂਪ ਦੇ ਗੁਣਾਂ ਨੂੰ ਗਾਉਂਦਾ ਹੈ। (ਅਬ) ਹੁਣ ਸਾਡੇ (ਤਾ) ਉਸ ਮਨ (ਕਉ) ਦੇ ਤਾਈਂ (ਫੁਨਿ) ਪੁਨਾ (ਕਾਲੁ) ਕਲਜੁਗ ਦੇ ਸਮੇਂ ਦਾ ਕਾਲ ਨਹੀਂ ਖਾ ਸਕਦਾ।

## ਕਰਨ ਕਾਰਨ ਸਮਰਥ ਹਮਾਰੇ; ਸੁਖਦਾਈ, ਮੇਰੇ ਹਰਿ ਹਰਿ ਰਾਇ ॥

ਜੋ (ਹਮਾਰੇ) ਸਾਡੇ ਅਕਾਲ ਪੁਰਖ ਵਾਹਿਗੁਰੂ ਜੀ ਸਾਰੇ (ਕਾਰਨ) ਕਾਰਣਾਂ **ਵਾ:** ਕਾਰਜਾਂ ਦੇ ਕਰਨ ਵਾਲੇ, ਸਰਬ ਕਲਾ ਸਮਰੱਥ ਹਨ। ਉਹ ਮੇਰੇ (ਹਰਿ) ਹਰੀ ਵਾਹਿਗੁਰੂ ਜੀ ਸਾਰਿਆਂ ਨੂੰ (ਸੁਖਦਾਈ) ਸੁੱਖ ਦੇਣ ਵਾਲੇ (ਰਾਇ) ਰਾਜਾ ਰੂਪ **ਵਾ:** (ਰਾਇ) ਪ੍ਰਕਾਸ਼ ਸਰੂਪ ਹਨ।

## ਨਾਮੁ ਤੇਰਾ ਜਪਿ ਜੀਵੈ ਨਾਨਕੁ; ਓਤਿ ਪੋਤਿ ਮੇਰੈ ਸੰਗਿ ਸਹਾਇ ॥੪॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਵਾਹਿਗੁਰੂ! ਅਸੀਂ ਤਾਂ (ਤੇਰਾ) ਆਪ ਜੀ ਦਾ ਨਾਮ (ਜਪਿ) ਜਪ ਕੇ (ਜੀਵੈ) ਜਿਉਂਦੇ ਹਾਂ। ਜਿਸ ਤਰ੍ਹਾਂ (ਓਤਿ) ਤਾਣੇ ਅਤੇ (ਪੋਤਿ) ਪੇਟੇ ਵਿਚ ਸੂਤ ਪਰੋਇਆ ਹੁੰਦਾ ਹੈ। ਇਸ ਤਰ੍ਹਾਂ ਆਪ ਸਾਡੇ ਚੇਤੇ ਵਿਚ ਅਤੇ ਅਸੀਂ ਆਪ ਦੀ ਲਿਵ ਵਿਚ ਪਰੋਏ ਹੋਏ ਹਾਂ ਅਤੇ ਆਪ ਸਾਰੇ ਸੰਸਾਰ ਵਿਚ ਤਾਣੇ-ਪੇਟੇ ਵਾਂਗ ਵਿਆਪਕ ਹੋ ਕੇ, (ਮੇਰੈ) ਸਾਡੇ ਅੰਗ-ਸੰਗ ਹੋ ਕੇ ਸਾਡੀ ਲੋਕ-ਪ੍ਰਲੋਕ ਵਿਚ (ਸਹਾਇ) ਸਹਾਇਤਾ ਕਰਨ ਵਾਲੇ ਹੋ।

## ਆਸਾ ਮਹਲਾ ੫ ॥

**ਪਹਿਲੀ ਉਥਾਨਕਾ :**

ਜਦੋਂ ਪ੍ਰਿਥੀਚੰਦ ਦੇ ਕਹਿਣ 'ਤੇ ਸੁਲਹੀ ਖਾਨ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ 'ਤੇ ਪੰਜ ਹਜਾਰ ਫੌਜ ਲੈ ਕੇ ਚੜ੍ਹਾਈ ਕੀਤੀ ਤਾਂ ਉਸ ਵਕਤ ਪਹਿਲਾਂ ਇਹ ਪ੍ਰਿਥੀਏ ਨੂੰ ਜਾ ਕੇ ਮਿਲਿਆ। ਪ੍ਰਿਥੀ ਚੰਦ ਇਸਨੂੰ ਬਾਦਸ਼ਾਹ ਵੱਲੋਂ ਮਿਲਿਆ ਹੋਇਆ ਪਿੰਡ ਅਤੇ ਇੱਟਾਂ ਬਣਾਉਣ ਵਾਲਾ ਆਵਾ ਦਿਖਾਉਣ ਲਈ ਭਾਈ ਭਗਤਾ ਦੇ ਪਾਸ ਪਿੰਡ ਕੋਠਾ ਸੋਢੀਆਂ ਲੈ ਗਿਆ। ਸੁਲਹੀ ਖਾਂ ਸ਼ਰਾਬ ਨਾਲ ਰੱਜਿਆ ਹੋਇਆ ਆਪਣੇ ਸਾਥੀਆਂ ਨੂੰ ਕਹਿਣ ਲੱਗਾ ਕਿ ਮੈਂ ਇਕੋ ਸਾਹ ਹੀ ਆਵੇ ਤੇ ਚੜਾਂਗਾ। ਉਸ ਵੇਲੇ ਪ੍ਰਿਥੀਚੰਦ ਲਘੂਸ਼ੰਕਾ (ਪੇਸ਼ਾਬ) ਕਰਨ ਲਈ ਮਗਰ ਰਹਿ ਗਿਆ ਅਤੇ ਸੁਲਹੀ ਖਾਂ ਆਵੇ 'ਤੇ ਚੜ੍ਹਦਿਆਂ ਸਾਰ ਪੈਰ ਤਿਲਕਣ ਕਾਰਨ ਮੱਚਦੇ ਆਵੇ ਵਿਚ ਜਾ ਪਿਆ ਤੇ ਸੜ ਕੇ ਸੁਆਹ ਹੋ ਗਿਆ। ਇਉਂ ਸੁਲਹੀ ਆਵੇ ਵਿਚ ਸੜਦਾ ਹੋਇਆ ਬੜਾ ਦੁਖੀ ਹੋ ਕੇ ਮਰਿਆ ਸੀ।

ਜਦੋਂ ਸੁਲਹੀ ਦੀ ਐਸੀ ਹਾਲਤ ਦਾ ਸਤਿਗੁਰਾਂ ਨੂੰ ਪਤਾ ਲੱਗਾ ਤਾਂ ਉਸ ਵੇਲੇ ਸਤਿਗੁਰੂ ਜੀ ਨੇ ਇਸ ਪਾਵਨ ਸ਼ਬਦ ਉਚਾਰਨ ਕੀਤਾ ਸੀ।

**ਦੂਸਰੀ ਉਥਾਨਕਾ :**

ਕੋਈ ਮਨਮੁਖ ਗੁਰੂ ਘਰ ਦੀ ਨਿੰਦਿਆ ਕਰਦਾ ਰਹਿੰਦਾ ਸੀ, ਜਦੋਂ ਅੰਤ ਦਾ ਸਮਾਂ ਆਇਆ ਤਾਂ ਪ੍ਰਾਣ ਨਾ ਨਿਕਲਣ ਕਰਕੇ ਦੁਖੀ ਹੋ ਕੇ ਕੱਟੇ ਦੀ ਨਿਆਈਂ ਅਰੜਾਉਣ ਲੱਗਾ, ਵਿਰਲਾਪ ਕਰਨ ਲੱਗਾ। ਸਤਿਗੁਰੂ ਜੀ ਉਸ ਦੀ ਹਾਲਤ ਦੇਖ ਕੇ ਕਿ ਨਿੰਦਿਆ ਕਰਨੀ ਕਿੰਨੀ ਮਾੜੀ ਹੈ। ਉਸ ਦੇ ਪ੍ਰਥਾਇ ਪਾਵਨ ਸ਼ਬਦ ਉਚਾਰਦੇ ਹਨ।

**ਅਰੜਾਵੈ ਬਿਲਲਾਵੈ; ਨਿੰਦਕੁ ॥**

**ਪਾਰਬ੍ਰਹਮੁ ਪਰਮੇਸਰੁ ਬਿਸਰਿਆ; ਅਪਣਾ ਕੀਤਾ ਪਾਵੈ ਨਿੰਦਕੁ ॥੧॥ ਰਹਾਉ ॥**

(**ਪਹਿਲੀ ਉਥਾਨਕਾ ਅਨੁਸਾਰ ਅਰਥ**) ਹੇ ਗੁਰਸਿਖੋ ! ਗੁਰੂ ਘਰ ਦਾ ਨਿੰਦਕ ਸੁਲਹੀ ਦੁਖੀ ਹੋ ਕੇ ਝੋਟੇ ਵਾਂਗ (ਅਰੜਾਵੈ) ਅਰੜਾਉਂਦਾ ਅਤੇ (ਬਿਲਲਾਵੈ) ਵਿਰਲਾਪ ਕਰਦਾ ਰਿਹਾ ਹੈ ਕਿ ਕੋਈ ਮੈਨੂੰ ਬਚਾ ਲਵੋ। ਉਹ ਸਾਰੇ ਜੀਵਾਂ ਦੇ (ਪਾਰਬ੍ਰਹਮੁ) ਪਾਪਾਂ-ਪੁੰਨਾਂ ਤੋਂ ਪਰੇ ਵਿਆਪਕ, ਪਰਮ ਐਸ੍ਵਰਜ ਵਿਭੂਤੀ ਰੱਖਣ ਵਾਲਾ ਪ੍ਰਮੇਸਰ ਇੰਨ੍ਹਾਂ ਜੀਵਾਂ ਨੂੰ (ਬਿਸਰਿਆ) ਭੁੱਲ ਗਿਆ ਹੈ। ਜਿਹੜਾ ਸੁਲਹੀ ਗੁਰੂ ਘਰ ਉੱਤੇ ਚੜ੍ਹਾਈ ਕਰਕੇ ਆਇਆ ਸੀ। ਉਸ ਨਿੰਦਕ ਨੇ ਆਪਣਾ ਕੀਤਾ ਆਪੇ ਹੀ ਪ੍ਰਾਪਤ ਕਰ ਲਿਆ। ਸਤਿਗੁਰਾਂ ਦਾ ਬਚਨ ਹੈ :

**ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥** *(ਅੰਗ : ੧੯੯)*

**ਅਥਵਾ :** (**ਦੂਸਰੀ ਉਥਾਨਕਾ ਅਨੁਸਾਰ ਅਰਥ**) ਇਹ ਜੋ ਗੁਰੂ ਘਰ ਦਾ ਨਿੰਦਕ ਸੀ, ਦੇਖੋ ਹੁਣ ਕਿਵੇਂ ਦੁੱਖ ਨੂੰ ਪਾ ਕੇ ਅਰੜਾ ਕੇ ਵਿਰਲਾਪ ਕਰ ਰਿਹਾ ਹੈ ਕਿ ਬਹੁੜੀ ਮੈਨੂੰ ਛਡਾਵੋ, ਮੇਰੇ ਪ੍ਰਾਣ ਨਹੀਂ ਨਿਕਲਦੇ ਹਨ। ਇਹ ਪਾਰਬ੍ਰਹਮ ਪ੍ਰਮੇਸਰ ਨੂੰ ਭੁੱਲ ਕੇ **ਵਾ:** ਪਾਰਬ੍ਰਹਮ ਪ੍ਰਮੇਸਰ ਦੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਭੁੱਲ ਕੇ ਗੁਰੂ ਘਰ ਦੀ ਨਿੰਦਾ ਕਰਨ ਲੱਗ ਪਿਆ ਸੀ। **ਵਾ:** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਤੋਂ ਭੁੱਲਣੇ ਕਰਕੇ ਇਸ ਨੂੰ ਇਹ ਦੁੱਖ ਹੋਇਆ ਹੈ। ਹੁਣ ਇਹ ਨਿੰਦਕ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਭੋਗਦਾ ਹੈ।

**ਜੇ ਕੋਈ ਉਸ ਕਾ ਸੰਗੀ ਹੋਵੈ; ਨਾਲੇ ਲਏ ਸਿਧਾਵੈ ॥**

ਜੇ ਕਰਕੇ ਕੋਈ ਉਸ ਨਿੰਦਕ ਦਾ (ਸੰਗੀ) ਸੰਗਤ ਕਰਨ ਵਾਲਾ (ਹੋਵੈ) ਹੋਵੇਗਾ। ਉਹ ਉਸਨੂੰ ਆਪਣੇ (ਨਾਲੇ) ਨਾਲ ਹੀ ਨਿੰਦਿਆ ਦਾ ਫਲ ਭੁਗਤਾਉਣ ਵਾਸਤੇ ਨਰਕਾਂ ਵਿਚ (ਸਿਧਾਵੈ) ਲੈ ਜਾਵੇਗਾ।

**ਅਥਵਾ :** ਜੇਕਰ ਕੋਈ ਉਸ ਗੁਰੂ ਘਰ ਦੀ ਨਿੰਦਿਆ ਕਰਨ ਵਾਲੇ ਦਾ ਸੰਗੀ ਹੋ ਕੇ ਨਿੰਦਿਆ ਕਰਦਾ ਹੈ ਤਾਂ ਉਸ ਨੂੰ ਵੀ ਨਾਲ ਹੀ ਪਕੜ ਕੇ ਨਰਕਾਂ ਨੂੰ ਲਿਜਾਇਆ ਜਾਵੇਗਾ।

**ਅਣਹੋਦਾ ਅਜਗਰੁ ਭਾਰੁ ਉਠਾਏ; ਨਿੰਦਕੁ, ਅਗਨੀ ਮਾਹਿ ਜਲਾਵੈ ॥੧॥**

ਨਿੰਦਕ ਪੁਰਸ਼ ਨਿੰਦਿਆ ਕਰਕੇ ਬਿਨਾਂ ਕਾਰਣ ਤੋਂ (ਅਣਹੋਦਾ) ਅਣਹੋਇਆ ਅਤੇ (ਅਜਗਰੁ) ਅਸਹਿ ਭਾਰ ਆਪਣੇ ਸਿਰ ਉੱਤੇ (ਉਠਾਏ) ਚੁੱਕਦਾ ਹੈ ਅਤੇ ਉਸ ਨਿੰਦਕ ਨੂੰ ਨਰਕ ਦੀ (ਅਗਨੀ) ਅੱਗ (ਮਾਹਿ) ਵਿਚ ਪਾ ਕੇ (ਜਲਾਵੈ) ਸਾੜਿਆ ਜਾਂਦਾ ਹੈ।

**ਅਥਵਾ :** ਜਿਵੇਂ ਸਰਾਲ ਬੱਕਰੇ ਨੂੰ ਖਾ ਕੇ ਉਸ ਦੇ ਵਜਨ ਨਾਲ ਤੁਰਨ ਤੋਂ ਵੀ ਔਖੀ ਹੋਈ ਫਿਰਦੀ ਹੈ। ਇਵੇਂ ਨਿੰਦਕ ਪੁਰਸ਼ (ਅਜ) ਬੱਕਰੇ ਨੂੰ (ਗਰੁ) ਗਰਲ ਕਰਨ ਵਾਲੀ ਸਰਾਲ ਦੀ ਨਿਆਈਂ ਸਿਰ ਉੱਤੇ ਨਿੰਦਿਆ ਤੇ ਪਾਪਾਂ ਦਾ ਭਾਰ

ਚੁੱਕ ਕੇ ਜੂਨਾਂ ਵਿਚ ਫਿਰਦਾ ਰਹਿੰਦਾ ਹੈ ਅਤੇ ਐਸੇ ਨਿੰਦਕ ਦੇ ਤਾਈਂ ਪ੍ਰਮੇਸਰ ਅੱਗ ਵਿਚ ਪਾ ਕੇ ਸਾੜਦਾ ਹੈ। **ਵਾ:** ਜੋ ਪ੍ਰਲੋਕ ਦੀ ਦੱਸ ਹਜਾਰ ਜੋਜਨ ਵਿਚ ਅੱਗ ਹੈ। ਉਸ ਵਿਚ ਪਾ ਕੇ ਸਾੜਿਆ ਜਾਂਦਾ ਹੈ।

**ਨੋਟ :** 'ਅਜਗਰ' ਬਹੁਤ ਵੱਡੇ ਸੱਪ ਦਾ ਨਾਮ ਹੈ। ਇਹ ਸੱਪ, ਸਰਾਲ ਏਨੇ ਵੱਡੇ ਹੁੰਦੇ ਹਨ ਕਿ ਸਬੂਤਾ ਬੱਕਰਾ ਨਿਗਲ ਜਾਂਦੇ ਹਨ। ਇਸ ਕਰਕੇ ਇੱਥੇ ਅਜਗਰ ਸ਼ਬਦ ਤੋਂ 'ਬਹੁਤਾ ਭਾਰ ਜਾਂ ਅਸਹਿ ਭਾਰ' ਦਾ ਅਰਥ ਗ੍ਰਹਿਣ ਕਰਨਾ।

## ਪਰਮੇਸਰ ਕੈ ਦੁਆਰੈ, ਜਿ ਹੋਇ ਬਿਤੀਤੈ; ਸੁ ਨਾਨਕੁ ਆਖਿ ਸੁਣਾਵੈ ॥

ਪ੍ਰਮੇਸਰ (ਕੈ) ਦੇ (ਦੁਆਰੈ) ਦਰਵਾਜੇ, ਸੱਚਖੰਡ ਵਿਚ (ਜਿ) ਜਿਹੋ ਜਿਹੀ ਕਿਸੇ ਦੀ ਕਰਨੀ ਸਿਧ (ਹੋਇ) ਹੁੰਦੀ ਹੈ, ਉਹੋ ਜਿਹਾ ਹੀ ਸਮਾਂ ਉਸ ਉੱਤੇ (ਬਿਤੀਤੈ) ਬਤੀਤ ਹੁੰਦਾ ਭਾਵ ਗੁਜਰਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ, ਹੇ ਭਾਈ ! (ਸੁ) ਉਹ ਅਗੱਮੀ ਗੱਲ ਅਸੀਂ ਤੁਹਾਨੂੰ ਪਹਿਲਾਂ (ਆਖਿ) ਮੁਖ ਦੁਆਰਾ ਕਥਨ ਕਰਕੇ (ਸੁਣਾਵੈ) ਸੁਣਾ ਰਹੇ ਹਾਂ। ਕਿ ਜੇ ਤੁਸੀਂ ਆਪਣਾ ਭਲਾ ਚਾਹੁੰਦੇ ਹੋ ਤਾਂ ਕਦੇ ਵੀ, ਕਿਸੇ ਦੀ ਨਿੰਦਿਆ ਨਾ ਕਰੋ। ਯਥਾ :

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥**
**ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥** *(ਅੰਗ : ੭੫੫)*

## ਭਗਤ ਜਨਾ ਕਉ ਸਦਾ ਅਨੰਦੁ ਹੈ; ਹਰਿ ਕੀਰਤਨੁ ਗਾਇ, ਬਿਗਸਾਵੈ ॥੨॥੧੦॥

ਜਿਹੜੇ ਵਾਹਿਗੁਰੂ ਪ੍ਰਮੇਸਰ ਦੇ ਭਗਤੀ ਕਰਨ ਵਾਲੇ ਪਿਆਰੇ ਭਗਤ ਜਨ ਹਨ। ਉਹਨਾਂ (ਕਉ) ਨੂੰ ਸਦਾ ਅਨੰਦ ਦੀ ਪ੍ਰਾਪਤੀ ਹੋਈ ਹੈ। **ਵਾ:** ਸਰੂਪ ਨੂੰ ਪਾ ਕੇ ਅਨੰਦ ਦੀ ਪ੍ਰਾਪਤੀ ਹੋਈ ਹੈ। ਅਤੇ (ਹਰਿ) ਹਰੀ ਦੇ ਕੀਰਤਨ ਨੂੰ (ਗਾਇ) ਗਾ ਕਰਕੇ ਉਹਨਾਂ ਦੇ ਚਿੱਤ ਸਦਾ (ਬਿਗਸਾਵੈ) ਖਿੜੇ ਰਹਿੰਦੇ ਹਨ।

## ਆਸਾ ਮਹਲਾ ੫ ॥

**ਉਥਾਨਕਾ :**

ਜਗਿਆਸੂ ਸਤਿਗੁਰੂ ਸਾਹਿਬ ਜੀ ਪਾਸ ਆ ਕੇ ਇਸ ਪ੍ਰਕਾਰ ਬੇਨਤੀ ਕਰਦਾ ਹੈ, ਕਿ ਹੇ ਸਤਿਗੁਰੂ ਜੀ ! ਮੈਂ ਇਤਨੇ ਸਾਧਨ ਕੀਤੇ ਹਨ। ਪਰ ਫੇਰ ਵੀ ਮੈਨੂੰ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੋਈ। ਇਹ ਸੁਣ ਕੇ ਹਜ਼ੂਰ ਪਾਵਨ ਪਵਿੱਤਰ ਉਪਦੇਸ਼ ਬਖਸ਼ਦੇ ਹਨ।

## ਜਉ ਮੈ ਕੀਓ; ਸਗਲ ਸੀਗਾਰਾ ॥

ਹੇ ਸੰਤ ਰੂਪ ਸਖੀਓ ! (ਜਉ) ਜਦੋਂ ਕਿ ਮੈਂ ਜੋਗ ਦੇ ਆਸਣ ਲਾਉਣੇ, ਪ੍ਰਾਣਾਯਾਮ ਸਿੱਖਣਾ, ਦਸਵੇਂ ਦੁਆਰ ਵਿਚ ਪ੍ਰਾਣ ਚੜ੍ਹਾਉਣੇ, ਤ੍ਰਾਟਕ ਸਾਧਨਾਂ ਦੁਆਰਾ ਲੋਕਾਂ 'ਤੇ ਅਸਰ ਪਾ ਕੇ ਆਪਣੇ ਵੱਸ ਕਰਨਾ, ਜੋਗਾ ਅਭਿਆਸ ਕਰਨਾ ਆਦਿਕ (ਸਗਲ) ਸਾਰੇ ਸਾਧਨਾਂ ਰੂਪ (ਸੀਗਾਰਾ) ਸ਼ਿੰਗਾਰਾਂ ਨੂੰ (ਕੀਓ) ਕਰਨਾ ਕੀਤਾ।

## ਤਉ ਭੀ; ਮੇਰਾ ਮਨੁ ਨ ਪਤੀਆਰਾ ॥

(ਤਉ) ਤਾਂ (ਭੀ) ਵੀ ਮੇਰਾ ਮਨ ਵਾਹਿਗੁਰੂ ਵਿਚ (ਪਤੀਆਰਾ) ਪਤੀਜਿਆ ਨਹੀਂ। ਭਾਵ ਵਾਹਿਗੁਰੂ ਦੇ ਪਿਆਰ ਵਿਚ ਨਹੀਂ ਜੁੜ ਸਕਿਆ।

**ਅਥਵਾ :** ਭਾਵੇਂ ਕਿ ਮੈਂ ਇਹ ਸਾਧਨ ਕਰ ਵੀ ਲਏ ਹਨ। ਤਾਂ ਵੀ ਮੇਰਾ ਮਨ ਇਨ੍ਹਾਂ ਸਾਧਨਾਂ ਵਿਚ ਪਤੀਜਦਾ ਨਹੀਂ ਹੈ।

## ਅਨਿਕ ਸੁਗੰਧਤ; ਤਨ ਮਹਿ ਲਾਵਉ ॥

ਭਾਵੇਂ ਮੈਂ ਚੰਦਨ, ਇਤਰ ਆਦਿਕ (ਅਨਿਕ) ਅਨੇਕਾਂ (ਸੁਗੰਧਤ) ਸੁਗੰਧੀਆਂ (ਤਨ) ਸਰੀਰ (ਮਹਿ) ਵਿਚ (ਲਾਵਉ) ਲਗਾਉਂਦਾ ਹੈ।

**ਅਥਵਾ :** ਹੇ ਭਾਈ! ਚਾਹੇ (ਅਨਿਕ) ਅਨੇਕਾਂ ਪ੍ਰਕਾਰ ਦੇ ਚੰਦਨ ਆਦਿਕ ਸੁਗੰਧਤ ਪਦਾਰਥ ਘਸਾ-ਘਸਾ ਕੇ, ਜਾਂ ਅਤਰ ਬਣਾ ਕੇ (ਤਨ) ਸਰੀਰ (ਮਹਿ) ਵਿਚ (ਲਾਵਉ) ਲਗਾ ਲੈਣਾ ਕਰੋ।

## ਓਹ ਸੁਖੁ; ਤਿਲੁ ਸਮਾਨਿ ਨਹੀ ਪਾਵਉ ॥

ਪਰ ਉਹ ਇਤਰ ਆਦਿਕ ਸੁਗੰਧੀਆਂ ਦਾ ਸੁੱਖ ਵਾਹਿਗੁਰੂ ਦੇ ਅਨੰਦ ਦੇ ਤਿਲ ਮਾਤ੍ਰ ਵੀ (ਸਮਾਨਿ) ਬਰਾਬਰੀ ਨਹੀਂ ਪਾ ਸਕਦਾ **ਵਾ:** ਵਾਹਿਗੁਰੂ ਦੇ ਆਤਮਾਨੰਦ ਰੂਪ ਸੁਖ ਦੇ (ਸਮਾਨਿ) ਬਰਾਬਰ ਹੋਰ ਕੋਈ ਸੁੱਖ ਨਹੀਂ (ਪਾਵਉ) ਪ੍ਰਾਪਤ ਹੁੰਦਾ।

**ਅਥਵਾ :** ਜਿਹੜਾ ਸਤਿਗੁਰਾਂ ਦੀ ਪ੍ਰਾਪਤੀ ਕਰਕੇ ਸੁਖ ਪ੍ਰਾਪਤ ਹੋਣਾ ਹੈ। **ਵਾ:** ਜੋ ਸੁਖ ਸਰੂਪ ਦੀ ਪ੍ਰਾਪਤੀ ਦਾ ਸੁੱਖ ਹੈ। ਉਸ ਸੁੱਖ ਦੇ ਬਰਾਬਰ ਇਹ ਸੁਗੰਧੀਆਂ ਦਾ ਸੁੱਖ ਤਿਲ ਜਿੰਨੀ ਵੀ ਬਰਾਬਰੀ ਨਹੀਂ ਪਾ ਸਕਦਾ ਕਿਉਂਕਿ ਉਹ ਸੱਚਾ ਸੁੱਖ ਪ੍ਰਮੇਸਰ ਦੀ ਪ੍ਰਾਪਤੀ ਕਰਾਉਣ ਵਾਲਾ ਹੈ ਇਹ ਸੁਖ ਪੇਟ ਤੋਰਨ ਜਾਂ ਵਿਸ਼ੇ ਸੁਖ ਦੀ ਪ੍ਰਾਪਤੀ ਕਰਾਉਣ ਵਾਲਾ ਹੈ।

## ਮਨ ਮਹਿ ਚਿਤਵਉ; ਐਸੀ ਆਸਾਈ ॥

ਹੇ ਮਹਾਰਾਜ! ਅਸੀਂ ਆਪਣੇ ਮਨ (ਮਹਿ) ਵਿਚ (ਐਸੀ) ਇਸ ਪ੍ਰਕਾਰ ਦੀ (ਆਸਾਈ) ਆਸਾ ਕਰਕੇ (ਚਿਤਵਉ) ਚਿਤਵਦੇ ਹਾਂ। **ਵਾ:** ਸਾਡੇ ਮਨ (ਮਹਿ) ਵਿਚ (ਐਸੀ) ਇਸ ਪ੍ਰਕਾਰ ਦੀ (ਆਸਾ+ਆਈ) (ਆਸਾ) ਇੱਛਾ ਆਈ ਹੈ। ਕਿ,

## ਪ੍ਰਿਅ ਦੇਖਤ; ਜੀਵਉ ਮੇਰੀ ਮਾਈ ॥੧॥

ਹੇ (ਮੇਰੀ ਮਾਈ) ਮੇਰੇ ਮਾਤਾ ਪਿਤਾ ਰੂਪ ਸੰਤ ਜਨੋ! ਅਸੀਂ ਆਪਣੇ (ਪ੍ਰਿਅ) ਪਤੀ ਅਕਾਲ ਪੁਰਖ ਵਾਹਿਗੁਰੂ ਦੇ ਦਰਸ਼ਨ (ਦੇਖਤ) ਦੇਖ ਕਰਕੇ (ਜੀਵਉ) ਜਿਉਣਾ ਕਰੀਏ। ਕਿਉਂਕਿ ਹੋਰ ਕਿਸੇ ਵੀ ਪਦਾਰਥ ਵਿਚ ਸਾਡਾ ਚਿੱਤ ਨਹੀਂ ਜੁੜਦਾ ਹੈ।

## ਮਾਈ, ਕਹਾ ਕਰਉ; ਇਹੁ ਮਨੁ ਨ ਧੀਰੈ ॥

ਹੇ ਮੇਰੇ (ਮਾਈ) ਮਾਤਾ ਪਿਤਾ ਰੂਪ ਸੰਤ ਜਨੋ! ਅਸੀਂ (ਕਹਾ) ਕੀ (ਕਰਉ) ਕਰੀਏ। ਸਾਡਾ ਮਨ ਵਾਹਿਗੁਰੂ ਦੇ ਚਰਨਾਂ ਤੋਂ ਬਿਨਾਂ (ਨ ਧੀਰੈ) ਧੀਰਜ ਹੀ ਨਹੀ ਪਕੜਦਾ ਹੈ।

## ਪ੍ਰਿਅ ਪ੍ਰੀਤਮ; ਬੈਰਾਗੁ ਹਿਰੈ ॥੧॥ ਰਹਾਉ ॥

(ਪ੍ਰੀਤਮ) ਪਿਆਰੇ (ਪ੍ਰਿਅ) ਪਤੀ ਅਕਾਲ ਪੁਰਖ ਦਾ ਵੈਰਾਗ ਸਾਡੇ ਚਿੱਤ ਨੂੰ (ਹਿਰੈ) ਚੁਰਾਈ ਜਾਂਦਾ ਭਾਵ ਆਪਣੇ ਵੱਲ ਖਿੱਚੀ ਜਾਂਦਾ ਹੈ ਕਿ ਅਸੀਂ ਕਦੋਂ ਵਾਹਿਗੁਰੂ ਨੂੰ ਮਿਲ ਸਕਾਂਗੇ।

**ਅਥਵਾ :** ਮੇਰੇ ਅੰਦਰ (ਪ੍ਰੀਤਮ) ਪਰਮ ਪ੍ਰੇਮ ਦੇ ਆਸਪਦ (ਪ੍ਰਿਅ) ਪਤੀ ਅਕਾਲ ਪੁਰਖ ਦੇ (ਹਿਰੈ) ਦੇਖਣ ਦਾ ਵੈਰਾਗ ਹੈ।

**ਬਸਤ੍ਰ ਬਿਭੂਖਨ; ਸੁਖ ਬਹੁਤ ਬਿਸੇਖੈ ॥ ਓਇ ਭੀ ਜਾਨਉ; ਕਿਤੈ ਨ ਲੇਖੈ ॥**

ਭਾਵੇਂ ਪ੍ਰਮੇਸਰ ਨੇ ਸਾਨੂੰ ਪਹਿਨਣ ਵਾਸਤੇ ਬਹੁਤ ਰੇਸ਼ਮੀ, ਪਸ਼ਮੀਨੇ ਆਦਿਕ ਦੇ ਚੰਗੇ (ਬਸਤ੍ਰ) ਕੱਪੜੇ ਅਤੇ (ਬਿਭੂਖਨ) ਗਹਿਣੇ ਦਿੱਤੇ ਹਨ। ਫਿਰ (ਬਿਸੇਖੈ) ਵਿਸ਼ੇਸ ਕਰਕੇ ਜੋਗਾਨੰਦ, ਭੋਗਾਨੰਦ ਆਦਿਕ ਬਹੁਤ ਸਾਰੇ ਸੁਖ ਬਖਸ਼ੇ ਹਨ। ਪਰ ਅਸੀਂ ਉਸ ਵਾਹਿਗੁਰੂ ਦੀ ਪ੍ਰਾਪਤੀ ਤੋਂ ਬਿਨਾਂ (ਓਇ) ਉਹ ਸਾਰੇ ਸੁਖ (ਕਿਤੈ) ਕਿਸੇ (ਭੀ) ਵੀ (ਲੇਖੈ) ਲੇਖੇ ਵਿਚ ਨਾ (ਜਾਨਉ) ਨਹੀਂ ਜਾਣਦੇ ਹਾਂ। **ਵਾ:** ਹੇ ਭਾਈ! ਤੁਸੀਂ ਵੀ ਕਿਸੇ (ਲੇਖੈ) ਲੇਖੇ ਵਿਚ ਨਾ (ਜਾਨਉ) ਜਾਨਣਾ ਕਰੋ।

**ਅਥਵਾ :** ਜਿੰਨ੍ਹਾਂ ਸੰਤਾਂ-ਮਹਾਤਮਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਦਾ ਵੈਰਾਗ ਲੱਗਾ ਹੈ। ਜੇਕਰ ਉਹਨਾਂ ਸੰਤਾਂ-ਮਹਾਤਮਾ ਨੂੰ ਇੰਦਰੀਆਂ ਦਾ ਦਮਨ ਕਰਨ ਰੂਪ ਕੱਪੜਾ ਤੇ ਸ੍ਰਵਣ-ਮੰਨਣ ਕਰਨ ਰੂਪ ਗਹਿਣੇ ਮਿਲ ਜਾਣ ਅਤੇ ਜੋਗਾਨੰਦ ਦੇ ਜੋਗ ਕਰਕੇ ਬਹੁਤਾ ਵਿਸ਼ੇਸ ਸੁੱਖ ਹੋਣ ਲੱਗ ਪਵੇ। ਫਿਰ ਵੀ ਉਹ ਪ੍ਰਮੇਸਰ ਦੀ ਪ੍ਰਾਪਤੀ ਤੋਂ ਬਿਨਾਂ ਇੰਨ੍ਹਾਂ ਨੂੰ ਕਿਸੇ ਲੇਖੇ ਵਿੱਚ ਨਹੀਂ ਜਾਣਦੇ।

**ਪਤਿ ਸੋਭਾ; ਅਰੁ ਮਾਨੁ ਮਹਤੁ ॥ ਆਗਿਆਕਾਰੀ; ਸਗਲ ਜਗਤੁ ॥**

*('ਮਹੱਤੁ' ਬੋਲੋ)*

ਭਾਵੇਂ ਇਸ ਦੁਨੀਆਂ ਵਿਚ (ਪਤਿ) ਇੱਜ਼ਤ ਵੀ ਹੋਵੇ, ਪ੍ਰਲੋਕ ਵਿਚ (ਸੋਭਾ) ਵਡਿਆਈ ਵੀ ਹੋਵੇ, (ਅਰੁ) ਅਤੇ (ਮਾਨੁ) ਸਤਿਕਾਰ ਤੇ (ਮਹਤੁ) ਵੱਡੇ ਮਰਾਤਬੇ ਵੀ ਹੋ ਜਾਣ ਫਿਰ ਸਾਰਾ ਜਗਤ ਵੀ (ਆਗਿਆਕਾਰੀ) ਆਗਿਆ ਵਿਚ ਚੱਲਣ ਵਾਲਾ ਹੋ ਜਾਵੇ। ਤਾਂ ਵੀ ਇਹ ਕਿਸੇ ਲੇਖੇ ਵਿਚ ਨਹੀਂ ਹੈ।

**ਗ੍ਰਿਹੁ ਐਸਾ ਹੈ; ਸੁੰਦਰ ਲਾਲ ॥ ਪ੍ਰਭ ਭਾਵਾ; ਤਾ ਸਦਾ ਨਿਹਾਲ ॥੨॥**

ਮੇਰਾ (ਗ੍ਰਿਹੁ) ਪਤੀ ਪ੍ਰਮੇਸਰ (ਐਸਾ) ਅਜਿਹਾ (ਸੁੰਦਰ) ਸੋਹਣਾ, ਸੱਤ ਚਿੱਤ ਆਨੰਦ ਰੂਪ ਤੇ (ਲਾਲ) ਪਿਆਰਾ ਹੈ। ਜੇ ਮੈਂ ਉਸ (ਪ੍ਰਭ) ਵਾਹਿਗੁਰੂ ਨੂੰ (ਭਾਵਾ) ਭਾਅ ਜਾਵਾਂ, ਤਾਂ ਸਦਾ ਲਈ (ਨਿਹਾਲ) ਪ੍ਰਸੰਨ ਹੋ ਜਾਵਾਂ। **ਵਾ:** ਸਦਾ ਹੀ (ਨਿ+ਹਾਲ) (ਹਾਲ) ਦੁੱਖਾਂ ਤੋਂ (ਨਿ) ਰਹਿਤ ਹੋ ਜਾਵਾਂ।

**ਉਪਰੋਕਤ ਚਾਰ ਪੰਕਤੀਆਂ ਦਾ ਦੂਸਰਾ ਅਰਥ :**

**ਪਤਿ ਸੋਭਾ; ਅਰੁ ਮਾਨੁ ਮਹਤੁ ॥ ਆਗਿਆਕਾਰੀ; ਸਗਲ ਜਗਤੁ ॥**
**ਗ੍ਰਿਹੁ ਐਸਾ ਹੈ; ਸੁੰਦਰ ਲਾਲ ॥ ਪ੍ਰਭ ਭਾਵਾ; ਤਾ ਸਦਾ ਨਿਹਾਲ ॥੨॥**

**ਦ੍ਰਿਸ਼ਟਾਂਤ :** ਜਿਵੇਂ ਕਿਸੇ ਪਤੀ ਨੇ ਆਪਣੀ ਇਸਤਰੀ ਘਰ ਦੀ ਮਾਲਕ ਵੀ ਬਣਾ ਦਿੱਤੀ ਹੋਵੇ, ਸੋਭਾ ਵਾਲੀ ਪਦਵੀ ਵੀ ਦਿੱਤੀ ਹੋਵੇ, ਲੋਕ (ਮਾਨੁ) ਸਤਿਕਾਰ ਵੀ ਕਰਦੇ ਹੋਣ। (ਮਹਤੁ) ਮਰਾਤਬਾ ਵੀ ਕਾਫੀ ਮਿਲਿਆ ਹੋਵੇ ਅਤੇ ਇੰਨੀ ਵੱਡੀ ਹੋ ਜਾਵੇ ਕਿ ਸਾਰਾ ਸੰਸਾਰ ਆਗਿਆ ਵਿਚ ਚੱਲ ਕੇ ਆਗਿਆਕਾਰੀ ਹੋ ਜਾਵੇ। ਘਰ ਵਿੱਚ ਐਸਾ ਪਤੀ ਹੋਵੇ ਜੋ ਪਿੱਛੇ ਕਹੇ ਹੋਏ ਸਾਰੇ ਸੁੱਖਾਂ ਨੂੰ ਦੇਣ ਵਾਲਾ ਹੋਵੇ। ਸੁੰਦਰ ਮਕਾਨ, ਹੀਰੇ-ਲਾਲ ਕੋਲ ਹੋਣ। **ਵਾ:** ਸੁੰਦਰ ਹੀਰੇ ਤੇ ਲਾਲਾਂ ਦੀ ਜੜਤੀ ਵਾਲਾ ਸੁੰਦਰ ਮਕਾਨ ਬਣਿਆ ਹੋਵੇ। ਪਰ ਗੁਰਮੁਖ ਸਖੀਆਂ ਪਤੀ ਤੋਂ ਬਗੈਰ ਇੰਨ੍ਹਾਂ ਪਦਾਰਥਾਂ ਵਿਚ ਸੁੱਖ ਨਹੀਂ ਸਮਝਦੀਆਂ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਸੰਤਾਂ-ਮਹਾਤਮਾ ਨੂੰ ਪਤੀ ਪ੍ਰਮੇਸਰ ਭਾਵੇਂ ਸੰਸਾਰ ਰੂਪ ਘਰ ਦਾ ਮਾਲਕ ਬਣਾ ਦੇਵੇ। ਲੋਕਾਂ ਵੱਲੋਂ ਸੰਤ ਜੀ, ਸੰਤ ਜੀ ਕਹਿਣ ਰੂਪ ਸੋਭਾ ਵੀ ਦਿੱਤੀ ਹੋਵੇ ਅਤੇ ਲੋਕ (ਮਾਨੁ) ਗਿਆਨੀ ਕਹਿਣ ਲੱਗ ਜਾਣ ਅਤੇ ਫਿਰ ਲੋਕਾਂ ਦੇ ਬ੍ਰਹਮ ਗਿਆਨੀ ਕਹਿਣ ਰੂਪ ਵੱਡਾ ਭਾਰੀ ਮੁਰਾਤਬਾ ਵੀ ਦੇ ਦਿੱਤਾ

ਹੋਵੇ ਅਤੇ ਸਾਰਾ ਸੰਸਾਰ ਆਗਿਆ ਵਿਚ ਚੱਲ ਕੇ ਆਗਿਆਕਾਰੀ ਹੋ ਜਾਵੇ ਭਾਵ ਦੁਨੀਆਂ ਵਿਚ ਸਾਰੇ ਪਿਆਰ ਕਰਨ ਵਾਲੇ ਹੋਣ। ਫਿਰ ਵੀ ਸੰਤ ਇੰਨ੍ਹਾਂ ਪਿਆਰ ਕਰਨ ਵਾਲਿਆਂ ਨਾਲ ਪਿਆਰ ਨਹੀਂ ਕਰਦੇ। ਉਹਨਾਂ ਦਾ ਤਾਂ ਐਸਾ ਸਾਧਸੰਗਤ ਰੂਪ ਘਰ, ਸੱਚਖੰਡ ਰੂਪ ਘਰ ਦੇ ਸੁੰਦਰ ਮਾਲਕ ਨਾਲ (ਲਾਲ) ਪਿਆਰ ਲੱਗਾ ਹੋਇਆ ਹੈ ਕਿ ਉਹ ਉਸ ਵੱਲ ਹੀ ਤੱਕਦੇ ਰਹਿੰਦੇ ਹਨ। **ਵਾ:** ਜਿਸ (ਲਾਲ) ਪਿਆਰੇ ਦਾ ਐਸਾ ਸਾਧਸੰਗਤ ਰੂਪ, ਸੱਚਖੰਡ ਰੂਪ ਸੁੰਦਰ ਘਰ ਹੈ। ਉਹ ਉਸ ਵੱਲ ਹੀ ਤੱਕਦੇ ਰਹਿੰਦੇ ਹਨ। ਜਿਸ ਕਰਕੇ (ਤਾ) ਉਹ ਪ੍ਰਭੂ ਪਿਆਰੇ ਨੂੰ ਭਾਅ ਜਾਂਦੇ ਹਨ ਅਤੇ ਸਦਾ (ਨਿਹਾਲ) ਅਨੰਦ ਦੇ ਸਹਿਤ ਹੋ ਕੇ ਰਹਿੰਦੇ ਹਨ।

## ਬਿੰਜਨ ਭੋਜਨ; ਅਨਿਕ ਪਰਕਾਰ ॥ ਰੰਗ ਤਮਾਸੇ; ਬਹੁਤੁ ਬਿਸਥਾਰ ॥

ਜੇਕਰ (ਅਨਿਕ) ਅਨੇਕ ਪ੍ਰਕਾਰ ਦੇ (ਬਿੰਜਨ) ਖਾਣਯੋਗ ਭੋਜਨ ਪਦਾਰਥ ਪ੍ਰਾਪਤ ਹੋਣ ਅਤੇ (ਰੰਗ) ਤਰ੍ਹਾਂ-ਤਰ੍ਹਾਂ ਦੇ ਨਟਾਂ ਦੇ, ਗਾਉਣ ਵਾਲਿਆਂ ਦੇ ਤਮਾਸ਼ੇ ਦੇਖਣ ਵਾਸਤੇ ਬਹੁਤੇ ਵਿਸਥਾਰ ਪੂਰਵਕ ਮੱਲਾਂ ਦੇ ਅਖਾੜੇ ਬਣਾਏ ਹੋਣ।

## ਰਾਜ ਮਿਲਖ; ਅਰੁ ਬਹੁਤੁ ਫੁਰਮਾਇਸਿ ॥ ਮਨੁ ਨਹੀ ਧ੍ਰਾਪੈ; ਤ੍ਰਿਸਨਾ ਨ ਜਾਇਸਿ ॥

ਦੁਨੀਆਂ ਦੇ ਰਾਜੇ ਦੇ (ਮਿਲਖ) ਮਾਲਕ, ਬਾਦਸ਼ਾਹ ਬਣ ਜਾਣਾ, **ਵਾ:** (ਮਿਲਖ) ਜਗੀਰਾਂ ਦੇ ਮਾਲਕ ਬਣ ਜਾਣਾ (ਅਰੁ) ਅਤੇ ਬਹੁਤੀਆਂ (ਫੁਰਮਾਇਸਿ) ਸਿਫਾਰਸ਼ਾਂ ਨਾਲ ਵਲੈਤਾਂ ਤੋਂ ਤੋਹਫੇ ਆਦਿਕ ਮੰਗਵਾ ਲੈਣੇ। ਇੰਨ੍ਹਾਂ ਸਾਰੇ ਪਦਾਰਥਾਂ ਕਰਕੇ ਮਨ (ਧ੍ਰਾਪੈ) ਰੱਜਦਾ ਨਹੀਂ ਹੈ ਅਤੇ ਤ੍ਰਿਸ਼ਨਾ ਨਹੀਂ (ਜਾਇਸਿ) ਜਾਂਦੀ, ਭਾਵ ਤ੍ਰਿਸ਼ਨਾ ਨਵਿਰਤ ਨਹੀਂ ਹੁੰਦੀ ਹੈ। ਮਨ ਹੋਰ ਚਾਹੁੰਦਾ ਹੋਇਆ ਭਟਕਦਾ ਹੀ ਰਹਿੰਦਾ ਹੈ।

## ਬਿਨੁ ਮਿਲਬੇ; ਇਹੁ ਦਿਨੁ ਨ ਬਿਹਾਵੈ ॥ ਮਿਲੈ ਪ੍ਰਭੂ; ਤਾ ਸਭ ਸੁਖ ਪਾਵੈ ॥੩॥

ਸਾਡਾ ਜੀਵਨ ਰੂਪ ਇਹ ਦਿਨ ਪਤੀ ਵਾਹਿਗੁਰੂ ਨੂੰ (ਮਿਲਬੇ) ਮਿਲੇ ਤੋਂ ਬਿਨਾਂ (ਬਿਹਾਵੈ) ਬਤੀਤ ਨਹੀਂ ਹੁੰਦਾ, ਗੁਜ਼ਰਦਾ ਨਹੀਂ ਹੈ। ਜੇ ਕਰਕੇ ਪ੍ਰਭੂ ਪ੍ਰਮੇਸਰ (ਮਿਲੈ) ਮਿਲ ਜਾਵੇ, ਤਾਂ ਚਾਰ ਪ੍ਰਕਾਰ ਦੀਆਂ ਮੁਕਤੀਆਂ ਅਤੇ ਰਿਧੀਆਂ-ਸਿਧੀਆਂ ਆਦਿਕ (ਸਭ) ਸਾਰੇ ਸੁਖ (ਪਾਵੈ) ਪ੍ਰਾਪਤ ਕਰ ਲਈਦੇ ਹਨ।

**ਅਥਵਾ :** ਸਾਡੀ ਦਿਨਾਂ ਰੂਪ ਉਮਰ ਇੰਨ੍ਹਾਂ ਚੀਜ਼ਾਂ ਵਿਚ ਲੱਗ ਕੇ ਬਤੀਤ ਨਹੀਂ ਹੁੰਦੀ। ਕਿਉਂਕਿ ਇੰਨ੍ਹਾਂ ਵਿਚ ਲੱਗ ਕੇ ਕਦੇ ਵੀ ਤ੍ਰਿਪਤੀ ਨਹੀਂ ਹੁੰਦੀ। ਸਾਡੀ ਤਾਂ ਇਹੋ ਇੱਛਾ ਹੈ ਕਿ ਅਸੀਂ ਹਰੀ ਪ੍ਰਭੂ ਦੇ ਮਿਲਣ 'ਤੇ ਸਭ ਸੁੱਖ ਪ੍ਰਾਪਤ ਕਰ ਲਈਏ। **ਵਾ:** ਹਰੀ ਪ੍ਰਭੂ ਜੀ ਸਾਨੂੰ ਮਿਲਣ ਤਾਂ ਅਸੀਂ ਸੁੱਖ ਸਰੂਪ ਦੇ ਅਨੰਦ ਨੂੰ ਪਾਈਏ।

## ਖੋਜਤ ਖੋਜਤ; ਸੁਨੀ ਇਹ ਸੋਇ ॥ ਸਾਧਸੰਗਤਿ ਬਿਨੁ; ਤਰਿਓ ਨ ਕੋਇ ॥

ਖੋਜਿਆ ਹੈ ਵੇਦਾਂ ਨੂੰ, ਖੋਜਿਆ ਹੈ ਸ਼ਾਸਤਰਾਂ ਨੂੰ ਅਤੇ ਸਾਧਸੰਗਤ ਦੁਆਰਾ ਇਹ (ਸੋਇ) ਖਬਰ ਸੁਣੀ ਹੈ ਕਿ **ਵਾ:** ਸਾਧਸੰਗਤ ਦੀ ਇਹ (ਸੋਇ) ਸੋਭਾ, ਵਡਿਆਈ ਸੁਣੀ ਹੈ ਕਿ ਸਾਧਸੰਗਤ **ਵਾ:** ਸਾਧੂਆਂ ਦੀ ਸੰਗਤ ਕੀਤੇ ਤੋਂ (ਬਿਨੁ) ਬਗੈਰ (ਕੋਇ) ਕੋਈ ਵੀ (ਤਰਿਓ) ਤਰਿਆ ਨਹੀਂ, ਭਾਵ ਮੁਕਤ ਨਹੀਂ ਹੋਇਆ ਹੈ।

## ਜਿਸੁ ਮਸਤਕਿ ਭਾਗੁ; ਤਿਨਿ ਸਤਿਗੁਰੁ ਪਾਇਆ ॥

ਜਿੰਨ੍ਹਾਂ ਦੇ (ਮਸਤਕਿ) ਮੱਥੇ ਦੇ ਉੱਤਮ ਭਾਗ ਹਨ। ਭਾਵ ਜਿੰਨ੍ਹਾਂ ਨੇ ਪੂਰਬਲੇ ਜਨਮਾਂ ਵਿਚ ਨਿਸ਼ਕਾਮ ਕਰਮ ਕੀਤੇ ਹਨ। (ਤਿਨਿ) ਉਹਨਾਂ ਨੇ ਸਾਧਸੰਗਤ ਵਿਚੋਂ ਸਤਿਗੁਰੂ ਜੀ ਦੀ ਪ੍ਰਾਪਤੀ ਕੀਤੀ ਹੈ।

## ਪੂਰੀ ਆਸਾ; ਮਨੁ ਤ੍ਰਿਪਤਾਇਆ ॥

ਉਹਨਾਂ ਦੀਆਂ ਇਸ ਲੋਕ ਦੀਆਂ ਆਸਾਂ ਵੀ ਪੂਰੀਆਂ ਹੋ ਗਈਆਂ ਅਤੇ ਆਤਮ ਤ੍ਰਿਪਤੀ ਕਰਕੇ, ਬ੍ਰਹਮਾਨੰਦ ਦੀ ਪ੍ਰਾਪਤੀ ਕਰਕੇ ਮਨ ਵੀ (ਤ੍ਰਿਪਤਾਇਆ) ਰੱਜ ਗਿਆ ਹੈ।

## ਪ੍ਰਭ ਮਿਲਿਆ; ਤਾ ਚੂਕੀ ਡੰਝਾ॥

ਜਦੋਂ (ਪ੍ਰਭ) ਪ੍ਰਭੂ ਅਕਾਲ ਪੁਰਖ ਵਾਹਿਗੁਰੂ ਜੀ (ਮਿਲਿਆ) ਮਿਲ ਗਏ, ਤਾਂ ਉਸ ਵੇਲੇ ਵਿਛੋੜੇ ਦੀ (ਡੰਝਾ) ਸਾੜ, ਭਟਕਣਾ (ਚੂਕੀ) ਮਿਟ ਗਈ।

## ਨਾਨਕ; ਲਧਾ, ਮਨ ਤਨ ਮੰਝਾ ॥੪॥੧੧ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਭਾਈ ! ਇਸ ਤਰ੍ਹਾਂ ਉਹਨਾਂ ਨੇ ਆਪਣੇ ਮਨ ਅਤੇ ਤਨ ਦੇ (ਮੰਝਾ) ਵਿਚੋਂ ਹੀ ਉਸ ਵਾਹਿਗੁਰੂ ਨੂੰ (ਲਧਾ) ਲੱਭ ਲਿਆ ਹੈ।

**ਅਥਵਾ :** ਸਤਿਗੁਰੂ ਜੀ ਆਖਦੇ ਹਨ ਕਿ ਜਿਹੜਾ ਵਾਹਿਗੁਰੂ ਸਾਰਿਆਂ ਦੇ ਮਨ ਅਤੇ ਤਨ (ਮੰਝਾ) ਵਿਚ ਨਿਵਾਸ ਕਰਨ ਵਾਲਾ ਹੈ। ਯਥਾ :

**ਰੂਹ ਹਰ ਦਰ ਜਿਸਮ ਗੁਰ ਗੋਬਿੰਦ ਸਿੰਘ। ਨੂਰ ਹਰ ਦਰ ਚਸ਼ਮ ਗੁਰ ਗੋਬਿੰਦ ਸਿੰਘ।**

ਗੁਰਮੁਖਾਂ ਨੇ ਸਤਿਸੰਗਤ ਦੁਆਰਾ ਉਸ ਵਾਹਿਗੁਰੂ ਨੂੰ (ਲਧਾ) ਲੱਭ ਲਿਆ ਹੈ।

## ਅੰਗ : ੩੭੪

## ਆਸਾ ਮਹਲਾ ੫ ਪੰਚਪਦੇ੩ ॥

**ਉਥਾਨਕਾ :**

ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇਕ ਭਾਰੀ ਵਿਦਵਾਨ ਪੰਡਿਤ ਰਹਿੰਦਾ ਸੀ। ਜੋ ਪ੍ਰਮੇਸਰ ਦੇ ਸਿਮਰਨ ਭਜਨ ਨੂੰ ਛੱਡ ਕੇ ਹਰ ਵਕਤ ਕਰਮ-ਕਾਂਡ ਵਿਚ ਹੀ ਫਸਿਆ ਰਹਿੰਦਾ ਸੀ ਅਤੇ ਆਪਣੇ ਅੰਦਰੋਂ ਵਿਕਾਰਾਂ ਨੂੰ ਮੇਟਣ ਦੀ ਥਾਂ ਹੰਕਾਰ ਹੀ ਕਰਦਾ ਰਹਿੰਦਾ ਸੀ। ਸਤਿਗੁਰੂ ਜੀ ਕਿਰਪਾ ਕਰਕੇ, ਉਸ ਪੰਡਿਤ ਦੇ ਤਾਈਂ ਹੰਕਾਰ ਦੀ ਨਵਿਰਤੀ ਵਾਸਤੇ ਉਪਦੇਸ਼ ਬਖਸ਼ਿਸ ਕਰਦੇ ਹਨ। **ਵਾ:** ਇਕ ਸੋਮਪਾਕੀ ਪੰਡਿਤ ਆ ਕੇ ਕਹਿਣ ਲੱਗਾ ਕਿ ਮਹਾਰਾਜ ! ਮੈਂ ਤਾਂ ਆਪ ਦੀ ਰੋਟੀ ਪਕਾ ਕੇ ਖਾਣ ਵਾਲਾ ਹਾਂ ਜੀ। ਮੈਨੂੰ ਵੀ ਕੋਈ ਆਪਣਾ ਪਰਮ ਪਵਿੱਤਰ ਉਪਦੇਸ਼ ਬਖਸ਼ੋ। ਤਾਂ ਹਜ਼ੂਰ ਫੁਰਮਾਉਂਦੇ ਹਨ।

**ਨੋਟ :** 'ਪੰਚਪਦੇ' ਦੇ ਹੇਠ ਜੋ ਤਿੰਨ ਅੰਕ ਲਿਖਿਆ ਹੈ, ਉਸਤੋਂ ਭਾਵ ਹੈ ਕਿ ਏਥੇ ਪੰਜ-ਪੰਜ ਪਦਿਆਂ ਵਾਲੇ ਤਿੰਨ ਸ਼ਬਦ ਆਉਣਗੇ।

## ਪ੍ਰਥਮੇ; ਤੇਰੀ ਨੀਕੀ ਜਾਤਿ ॥

ਹੇ ਪੰਡਿਤ ! (ਪ੍ਰਥਮੇ) ਪਹਿਲਾਂ ਤਾਂ ਤੇਰੀ (ਜਾਤਿ) ਜਾਤੀ ਖੱਤ੍ਰੀਆਂ ਤੋਂ, ਸੂਦ੍ਰਾਂ ਤੋਂ ਅਤੇ ਵੈਸ਼ਾਂ ਤੋਂ (ਨੀਕੀ) ਚੰਗੀ ਕਹੀ ਜਾਂਦੀ ਹੈ।

## ਦੁਤੀਆ; ਤੇਰੀ ਮਨੀਐ ਪਾਂਤਿ ॥

(ਦੁਤੀਆ) ਦੂਜਾ ਭੋਜਨ ਛਕਾਉਣ ਸਮੇਂ ਤੇਰੀ (ਪਾਂਤਿ) ਪੰਗਤੀ, ਸ੍ਰੇਣੀ ਵੀ ਚੰਗੀ (ਮਨੀਐ) ਮੰਨੀ ਜਾਂਦੀ ਹੈ।

## ਤ੍ਰਿਤੀਆ; ਤੇਰਾ ਸੁੰਦਰ ਥਾਨੁ ॥

(ਤ੍ਰਿਤੀਆ) ਤੀਜਾ ਤੇਰਾ ਭਾਰਤ ਵਰਸ਼ ਰੂਪ ਸੁੰਦਰ (ਥਾਨੁ) ਥਾਂ ਹੈ, ਜਿੱਥੇ ਪ੍ਰਮੇਸਰ ਦਾ ਭਜਨ ਕਰਨ ਵਾਸਤੇ ਮਨੁੱਖਾ ਜਨਮ ਮਿਲਿਆ ਹੈ। ਹੋਰਾਂ ਦੇਸ਼ਾਂ, ਥਾਵਾਂ ਵਿਚ ਤਾਂ ਖਾਣਾ, ਭੋਗਣਾ ਹੀ ਮੁੱਖ ਮੰਨਿਆ ਹੈ ਅਤੇ ਉੱਥੇ ਕਮਾਉਣ ਤੇ ਭੋਗਣ ਤੋਂ ਬਗੈਰ ਹੋਰ ਕੋਈ ਉਪਦੇਸ਼ ਨਹੀਂ ਦਿੱਤਾ ਜਾਂਦਾ। ਪਰ ਇਸ ਭਾਰਤ ਵਰਸ਼ ਵਿਚ ਪ੍ਰਮੇਸਰ ਦਾ ਸਿਮਰਨ ਭਜਨ ਕਰਨ ਅਤੇ ਪ੍ਰਲੋਕ ਨੂੰ ਸੁਧਾਰਨ ਦਾ ਉਪਦੇਸ਼ ਦਿੱਤਾ ਜਾਂਦਾ ਹੈ। ਫਿਰ ਭਾਰਤ ਖੰਡ ਵਿਚ ਵੱਡੇ-ਵੱਡੇ ਰਿਖੀ ਮੁਨੀ, ਭਗਤ, ਅਵਤਾਰ ਪੈਦਾ ਹੋਏ ਹਨ, ਜਿੰਨ੍ਹਾਂ ਨੇ ਇੱਥੇ ਭਾਰੀ ਤਪ ਕੀਤਾ। ਫਿਰ ਅਕਾਲ ਪੁਰਖ ਦੇ ਸਰਗੁਣ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਇੱਥੇ ਹੀ ਪ੍ਰਗਟ ਹੋ ਕੇ ਦਸਾਂ ਸਰੂਪਾਂ ਵਿਚ ਵਿਚਰੇ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵੀ ਇਥੇ ਹੀ ਪ੍ਰਗਟ ਹੋਈ ਹੈ। ਇਸ ਕਰਕੇ ਇਹ ਭਾਰਤ ਦੀ ਥਾਂ ਉੱਤਮ ਹੈ।

## ਬਿਗੜਰੂਪੁ; ਮਨ ਮਹਿ ਅਭਿਮਾਨੁ ॥੧॥

ਪਰ ਹੇ ਭਾਈ! ਮਨ (ਮਹਿ) ਵਿਚ (ਅਭਿਮਾਨੁ) ਹੰਕਾਰ ਧਾਰਨੇ ਕਰਕੇ ਤੇਰਾ ਰੂਪ ਵਾਹਿਗੁਰੂ ਵੱਲੋਂ ਵਿਗੜ ਗਿਆ ਹੈ।

**ਅਥਵਾ :** 'ਬਿਗੜ' ਨਾਮ ਕੋਹੜੀ ਦਾ ਹੁੰਦਾ ਹੈ। ਜਿਹੜਾ ਮਨ ਦੇ (ਮਹਿ) ਵਿਚ (ਅਭਿਮਾਨੁ) ਹੰਕਾਰ ਕਰਨਾ ਹੈ, ਇਹੋ ਹੀ (ਬਿਗੜਰੂਪੁ) ਕੋਹੜ ਹੋ ਰਿਹਾ ਹੈ।

ਜਿਸ ਤਰ੍ਹਾਂ ਕੋਹੜੀ ਪੁਰਖ ਦੇ ਸਰੀਰ ਦਾ ਰੰਗ ਰੂਪ ਵਿਗੜ ਜਾਂਦਾ ਹੈ। ਸਰੀਰ ਤੋਂ ਚਮੜੀ ਲਹਿ ਜਾਂਦੀ ਹੈ। ਸਰੀਰ ਤੇ ਮੂੰਹੇ ਬਣ-ਬਣ ਕੇ ਫਟਦੇ ਹਨ ਤੇ ਉਹਨਾਂ ਵਿਚੋਂ ਲਹੂ ਨਿਕਲਦਾ ਹੈ। ਇਸੇ ਤਰ੍ਹਾਂ ਮਨ ਵਿਚ ਗੁਣ ਆਦਿਕਾਂ ਦਾ ਹੰਕਾਰ ਕਰਨ ਕਰਕੇ ਉਸਦਾ ਦਿਲ ਦੀ ਸਫਾਈ ਵਾਲਾ ਰੂਪ ਵਿਗੜ ਜਾਂਦਾ ਹੈ। ਭਾਵ ਹੰਕਾਰੀ ਦਾ ਮਨ ਅਪਵਿੱਤਰ ਹੋ ਜਾਂਦਾ ਹੈ। ਉਸਦੇ ਅੰਤਹਕਰਣ ਰੂਪ ਸਰੀਰ ਤੋਂ ਬੁਰੇ ਫੁਰਨਿਆਂ ਰੂਪ ਮੂੰਹੇ ਬਣ-ਬਣ ਕੇ ਫਟਦੇ ਰਹਿੰਦੇ ਹਨ, ਜਿੰਨ੍ਹਾਂ ਵਿਚੋਂ ਮੰਦ ਵਾਸ਼ਨਾ ਜਾਂ ਬੁਰੇ ਵਾਕ ਬੋਲਣਾ, ਬੁਰਾ ਦੇਖਣਾ, ਬੁਰਾਈ ਸੁਨਣਾ ਆਦਿਕ ਔਗੁਣਾਂ ਰੂਪ ਲਹੂ ਨਿਕਲਦਾ ਰਹਿੰਦਾ ਹੈ।

**ਅਥਵਾ :** ਹੇ ਜੀਵ! ਜਿਹੜਾ ਤੂੰ ਮਨ ਦੇ ਵਿਚ ਹੰਕਾਰ ਕਰਕੇ ਵੇਦਾਂ-ਸ਼ਾਸਤਰਾਂ, ਸਤਿਗੁਰੂ ਸਾਹਿਬ ਜੀ ਦੀ ਆਗਿਆ ਨੂੰ ਨਹੀਂ ਮੰਨਦਾ। ਇਹ ਤੂੰ (ਰੂਪੁ) ਸਰੂਪ ਦੀ ਪ੍ਰਾਪਤੀ ਵੱਲੋਂ (ਬਿਗੜ) ਵਿਗੜ ਰਿਹਾ ਹੈਂ।

**ਉਪਰੋਕਤ ਚਾਰ ਪੰਕਤੀਆਂ ਦਾ ਦੂਸਰਾ ਅਰਥ :**

### ਪ੍ਰਥਮੇ; ਤੇਰੀ ਨੀਕੀ ਜਾਤਿ ॥

ਹੇ ਭਾਈ! (ਪ੍ਰਥਮੇ) ਪਹਿਲਾਂ ਤਾਂ ਤੇਰੀ ਚੌਰਾਸੀ ਲੱਖ ਜੂਨ ਵਿਚੋਂ ਮਨੁੱਖਾ ਜਨਮ ਰੂਪ (ਨੀਕੀ) ਚੰਗੀ (ਜਾਤਿ) ਜਾਤੀ ਹੈ। ਮਨੁੱਖਾ ਜਨਮ ਸਰਵੋਤਮ ਹੈ। **ਵਾ:** ਤੇਰੀ (ਜਾਤਿ) ਬੁੱਧੀ, ਸੱਤ-ਅਸੱਤ ਦੀ ਪਹਿਚਾਣ ਰੱਖਣ ਵਾਲੀ (ਨੀਕੀ) ਚੰਗੀ ਹੈ।

### ਦੁਤੀਆ; ਤੇਰੀ ਮਨੀਐ ਪਾਂਤਿ ॥

(ਦੁਤੀਆ) ਦੂਜਾ ਦੇਵਤੇ ਆਦਿਕਾਂ ਵਿਚੋਂ ਵੀ ਤੇਰੀ (ਪਾਂਤਿ) ਪੰਗਤੀ, ਸ਼੍ਰੇਣੀ ਉੱਤਮ (ਮਨੀਐ) ਮੰਨੀ ਜਾਂਦੀ ਹੈ ਕਿਉਂਕਿ ਇਸ ਮਨੁੱਖਾ ਦੇਹੀ ਨੂੰ ਦੇਵਤੇ ਵੀ ਲੋਚਦੇ ਹਨ ਤਾਂ ਕਿ ਉਹ ਭਜਨ ਸਿਮਰਨ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਕਰ ਸਕਣ। ਯਥਾ :

**ਇਸ ਦੇਹੀ ਕਉ ਸਿਮਰਹਿ ਦੇਵ ॥** (ਅੰਗ : ੧੧੫੯)

**ਵਾ:** ਤੇਰੀ (ਪਾਂਤਿ) ਇੱਜਤ ਵੀ (ਮਨੀਐ) ਮੰਨੀ ਜਾਂਦੀ ਹੈ।

**ਤ੍ਰਿਤੀਆ; ਤੇਰਾ ਸੁੰਦਰ ਥਾਨੁ ॥**

(ਤ੍ਰਿਤੀਆ) ਤੀਜਾ, ਤੇਰਾ ਅੰਤਹਕਰਣ ਰੂਪੀ (ਸੁੰਦਰ) ਸੋਹਣਾ (ਥਾਨੁ) ਅਸਥਾਨ ਹੈ। ਭਾਵ ਤੈਨੂੰ ਇਸ ਮਨੁੱਖਾ ਜਨਮ ਵਿਚ ਪੂਰਨ ਵਿਕਸਿਤ ਅੰਤਹਕਰਣ ਪ੍ਰਾਪਤ ਹੋਇਆ ਹੈ। ਪਰ

**ਬਿਗੜਰੂਪੁ; ਮਨ ਮਹਿ ਅਭਿਮਾਨੁ ॥੧॥**

ਹੇ ਭਾਈ ! ਤੂੰ ਐਸੇ ਸੁੰਦਰ ਅਸਥਾਨ ਨੂੰ ਪਾ ਕੇ ਮਨ ਦੇ ਵਿਚ (ਅਭਿਮਾਨੁ) ਹੰਕਾਰ ਕਰਕੇ (ਰੂਪੁ) ਸਰੂਪ ਵੱਲੋਂ (ਬਿਗੜ) ਵਿਗੜ ਗਿਆ ਹੈਂ।

**ਅਥਵਾ :** ਤੇਰੇ ਮਨ (ਮਹਿ) ਵਿਚ ਗੁਣ ਆਦਿਕਾਂ ਦਾ (ਅਭਿਮਾਨੁ) ਹੰਕਾਰ ਫੁਰਨੇ ਕਰਕੇ, ਤੇਰਾ ਰੂਪ ਵਿਗੜ ਗਿਆ ਹੈ।

ਹੁਣ ਸਤਿਗੁਰੂ ਸਾਹਿਬ ਜੀ ਹੰਕਾਰ ਕਰਨ ਵਾਲੀ ਮਨੁੱਖਾ ਦੇਹੀ ਨੂੰ ਆਖਦੇ ਹਨ :

## ਸੋਹਨੀ ਸਰੂਪਿ; ਸੁਜਾਣਿ ਬਿਚਖਨਿ ॥

ਹੇ ਦੇਹੀ ! ਤੂੰ (ਸੋਹਨੀ) ਸੁੰਦਰ ਅਤੇ (ਸਰੂਪਿ) ਸ੍ਰੇਸ਼ਟ ਰੂਪ ਵਾਲੀ ਹੈਂ। ਤੈਨੂੰ ਪ੍ਰਾਪਤ ਕਰਣ ਲਈ ਦੇਵਤੇ ਵੀ ਤਰਸਦੇ ਹਨ ਕਿ ਸਾਨੂੰ ਮਨੁੱਖਾ ਦੇਹੀ ਪ੍ਰਾਪਤ ਹੋਵੇ। ਫਿਰ ਤੂੰ ਵੇਦ-ਸ਼ਾਸਤਰਾਂ ਨੂੰ ਪੜ੍ਹਨ ਵਾਲੀ, ਵਾਕਾਂ ਕਰਕੇ (ਸੁਜਾਣਿ) ਚਤੁਰ ਹੈਂ ਅਤੇ (ਬਿ) ਵਿਸ਼ੇਸ ਕਰਕੇ, ਵੈਰਾਗ-ਵਿਵੇਕ, ਜਾਂ ਸੁਰਤੀ-ਸਿੰਮ੍ਰਿਤੀ ਰੂਪ (ਚਖਨਿ) ਨੇਤ੍ਰਾਂ ਦੇ ਸਹਿਤ ਹੈਂ।

## ਅਤਿ ਗਰਬੈ ਮੋਹਿ; ਫਾਕੀ ਤੂੰ ॥੧॥ ਰਹਾਉ ॥

ਪਰ ਤੂੰ (ਮੋਹਿ) ਮੋਹ ਵਿਚ (ਫਾਕੀ) ਫਸੀ ਹੋਈ (ਅਤਿ) ਅਤਿਅੰਤ ਹੀ (ਗਰਬੈ) ਹੰਕਾਰ ਕਰਦੀ ਹੈਂ। ਇਸ ਤਰ੍ਹਾਂ ਮੋਹ ਨੇ ਤੈਨੂੰ (ਫਾਕੀ) ਫੱਕ ਲਿਆ, ਖਾ ਲਿਆ ਹੈ। ਜਿਸ ਕਰਕੇ ਤੈਨੂੰ ਸਾਰਾ ਗਿਆਨ ਤੇ ਧਿਆਨ ਵਿਸਰ ਗਿਆ ਹੈ।

## ਅਤਿ ਸੂਚੀ; ਤੇਰੀ ਪਾਕਸਾਲ ॥

ਹੇ ਪੰਡਿਤ ! ਤੇਰੀ (ਪਾਕਸਾਲ) ਰਸੋਈ ਵੀ (ਅਤਿ) ਅਤਿਅੰਤ ਹੀ (ਸੂਚੀ) ਸੁੱਚੀ ਹੈ। ਜਿੱਥੇ ਤੂੰ ਸੋਮਪਾਕੀ ਬਣ ਕੇ, ਹੱਥੀਂ ਰਸੋਈ ਦਾ ਸਮਾਨ ਮੰਗਵਾ ਕੇ, ਜਗ੍ਹਾ 'ਤੇ ਪੋਚਾ ਆਦਿਕ ਫੇਰ ਕੇ, ਚੰਗੀ ਤਰ੍ਹਾਂ ਪਵਿੱਤਰਤਾ ਨਾਲ ਭੋਜਨ ਤਿਆਰ ਕਰਦਾ ਹੈਂ।

**ਅਥਵਾ :** ਭਾਰਤ ਵਰਸ਼ ਰੂਪ ਤੇਰੀ ਇਹ (ਪਾਕਸਾਲ) ਰਸੋਈ ਵਾਲੀ ਥਾਂ ਵੀ (ਅਤਿ) ਅਤਿਅੰਤ ਹੀ (ਸੂਚੀ) ਸੁੱਚੀ, ਪਵਿੱਤਰ ਹੈ। ਕਿਉਂਕਿ ਏਥੇ ਧਰਮ ਦਾ ਉਪਦੇਸ਼ ਹੈ ਅਤੇ ਇੱਥੇ ਕੀਤਾ ਦਾਨ-ਪੁੰਨ ਅੱਗੇ ਜਾ ਕੇ ਮਿਲਦਾ ਹੈ।

**ਅਥਵਾ :** ਸ਼ੁੱਭ ਗੁਣਾਂ ਰੂਪ ਭੋਜਨ ਬਣਾਉਣ ਵਾਲੀ ਬੁੱਧੀ ਰੂਪ (ਪਾਕਸਾਲ) ਰਸੋਈ, ਚਉਂਕੇ ਦੀ ਜਗ੍ਹਾ ਹੈ। ਕਿਉਂਕਿ ਬੁੱਧੀ ਵਿਚ ਹੀ ਸਾਰੇ ਗੁਣ ਪ੍ਰਾਪਤ ਹੁੰਦੇ ਹਨ ਅਤੇ ਜਦੋਂ ਬੁੱਧੀ ਆਤਮ ਵਿਸ਼ੈਣੀ ਹੋ ਜਾਂਦੀ ਹੈ। ਉਦੋਂ ਹੀ ਸਰੂਪ ਦੀ ਸਾਖਿਆਤਕਾਰਤਾ ਹੁੰਦੀ ਹੈ। ਇਸ ਕਰਕੇ ਤੇਰੀ ਚੰਗੀ ਬੁੱਧੀ ਵਿਵੇਕ, ਵੈਰਾਗ, ਖਟ ਸੰਪਤੀ ਮੋਖ ਇੱਛਾ ਆਦਿਕ ਸਾਧਨਾ ਨੂੰ ਪੈਦਾ ਕਰਨ ਵਾਲੀ, ਸ੍ਰਵਨ ਰੂਪ ਫੁਲਕੇ, ਮੰਨਨ ਰੂਪ ਪੂੜੇ ਅਤੇ ਨਿਧਿਆਸਣ ਰੂਪ ਮਠਿਆਈ ਬਣਾਉਣ ਵਾਲੀ (ਪਾਕਸਾਲ) ਰਸੋਈ ਵਾਲੀ ਥਾਂ ਵੀ (ਅਤਿ) ਅਤਿਅੰਤ ਹੀ (ਸੂਚੀ) ਸੁੱਚੀ ਹੈ।

**ਅਥਵਾ :** ਤੇਰੀ ਬ੍ਰਹਮ ਵਿਦਿਆ ਰੂਪ ਰਸੋਈ ਵੀ (ਅਤਿ) ਅਤਿਸ਼ੈ ਕਰਕੇ ਸੁੱਚੀ ਹੈ ਕਿਉਂਕਿ ਇਸ ਵਿਚੋਂ ਹੀ ਗਿਆਨ-ਧਿਆਨ ਆਦਿਕ ਸਾਰੇ ਗੁਣ ਪ੍ਰਗਟ ਹੁੰਦੇ ਹਨ।

## ਕਰਿ ਇਸਨਾਨੁ; ਪੂਜਾ ਤਿਲਕੁ ਲਾਲ ॥

ਹੇ ਪੰਡਿਤ! ਤੂੰ ਇਸ਼ਨਾਨ (ਕਰਿ) ਕਰਦਾ ਹੈਂ, ਪੂਜਾ ਵੀ ਕਰਦਾ ਹੈਂ ਅਤੇ ਮੱਥੇ ਉੱਤੇ ਲਾਲ ਚੰਦਨ ਦਾ ਤਿਲਕ ਵੀ ਲਗਾਉਂਦਾ ਹੈਂ। **ਵਾ:** ਠਾਕੁਰਾਂ ਨੂੰ (ਲਾਲ) ਪਿਆਰੇ ਜਾਣ ਕੇ ਉਹਨਾਂ ਨੂੰ ਤਿਲਕ ਲਗਾਉਂਦਾ ਹੈਂ। ਪਰ ਤੇਰੇ ਅੰਦਰ ਪਦਾਰਥਾਂ ਦੀ ਬਹੁਤੀ (ਲਾਲ) ਲਾਲਸਾ ਹੈ।

**ਅਥਵਾ :** (ਕਰਿ ਇਸਨਾਨੁ) ਭਾਵੇਂ ਕਿ ਤੂੰ ਨਿਉਲੀ-ਧੋਤੀ ਕਰਕੇ ਨਾੜਾਂ ਵੀ ਧੋਂਦਾ ਹੈਂ। (ਪੂਜਾ) ਦਸਵੇਂ ਦੁਆਰ ਵਿਚ ਚੇਤਨ ਦੀ ਲਾਟ ਦੀ ਪੂਜਾ ਕਰਦਾ ਹੈਂ। (ਤਿਲਕੁ) ਤਰਾਟਕ ਸਾਧਨ ਕਰਨ ਰੂਪ ਤਿਲਕ ਲਗਾਉਂਦਾ ਹੈਂ। ਪਰ ਫਿਰ ਵੀ ਤੇਰੇ ਅੰਦਰ ਪਦਾਰਥਾਂ ਦੀ ਬਹੁਤੀ (ਲਾਲ) ਲਾਲਸਾ ਹੈ।

## ਗਲੀ ਗਰਬਹਿ; ਮੁਖਿ ਗੋਵਹਿ ਗਿਆਨ ॥

('ਗੱਲੀ' ਬੋਲੋ)

ਹੇ ਪੰਡਿਤ! (ਮੁਖਿ) ਮੂੰਹ ਤੋਂ ਤਾਂ ਤੂੰ ਗਿਆਨ ਨੂੰ (ਗੋਵਹਿ) ਗਾਉਂਦਾ ਹੈਂ, ਕਥਨ ਕਰਦਾ ਹੈਂ, ਪਰ (ਗਲੀ) ਗੱਲਾਂ ਕਰਕੇ (ਗਰਬਹਿ) ਹੰਕਾਰ ਕਰਦਾ ਹੈਂ ਕਿ 'ਅਹੰ ਬ੍ਰਹਮ ਅਸਮੀ, ਨਿਸੰਗ ਭੋਗ ਲੱਛਮੀ। ਅਹੰ ਬ੍ਰਹਮ ਅਕ੍ਰੇ, ਨਿਸੰਗ ਖਾਹ ਬੱਕਰੇ।' ਇਸ ਤਰ੍ਹਾਂ ਹੰਕਾਰ ਕਰਕੇ ਗਿਆਨ ਦਾ ਕਥਨ ਕਰਕੇ ਵੀ ਹੰਕਾਰ ਕਰਕੇ ਆਖਦਾ ਹੈਂ ਕਿ ਮੈਂ ਅਸੰਗ ਹਾਂ।

## ਸਭਿ ਬਿਧਿ ਖੋਈ; ਲੋਭਿ ਸੁਆਨ ॥੨॥

ਜਿਵੇਂ ਤਿਆਰ ਕੀਤੀ ਹੋਈ ਰਸੋਈ ਵਿਚ ਕੁੱਤਾ ਆ ਵੜੇ ਤਾਂ ਸਾਰੀ ਰਸੋਈ ਭਿੱਟੀ ਜਾਂਦੀ ਹੈ। ਇਸੇ ਪ੍ਰਕਾਰ ਤੇਰੀ ਅੰਤਹਕਰਣ ਰੂਪ ਰਸੋਈ ਵਿਚ ਲੋਭ ਰੂਪ (ਸੁਆਨ) ਕੁੱਤਾ ਆ ਵੜਿਆ ਹੈ ਅਤੇ ਇਸ ਨੇ ਤੇਰੀ ਅੰਤਹਕਰਣ ਰੂਪ ਰਸੋਈ ਦੀ ਸ੍ਰੇਸ਼ਟਤਾਈ ਰੂਪ ਸਾਰੀ (ਬਿਧਿ) ਵਿਧੀ (ਖੋਈ) ਗੁਆ ਦਿੱਤੀ ਹੈ।

## ਕਾਪਰ ਪਹਿਰਹਿ; ਭੋਗਹਿ ਭੋਗ ॥

ਤੂੰ ਬਹੁਤ ਚੰਗੇ-ਚੰਗੇ (ਕਾਪਰ) ਕੱਪੜੇ (ਪਹਿਰਹਿ) ਪਹਿਨਦਾ ਹੈਂ ਅਤੇ ਅਨੇਕ ਪ੍ਰਕਾਰ ਦੇ ਪਦਾਰਥਾਂ ਦੇ ਭੋਗਾਂ ਨੂੰ (ਭੋਗਹਿ) ਭੋਗਦਾ ਹੈਂ।

**ਅਥਵਾ :** ਤੂੰ ਠਾਕੁਰਾਂ ਨੂੰ ਝੂਠੇ ਪ੍ਰੇਮ ਦੇ (ਕਾਪਰ) ਕੱਪੜੇ (ਪਹਿਰਹਿ) ਪਹਿਨਾਉਂਦਾ ਹੈਂ ਅਤੇ ਪਹਿਲਾਂ ਉਹਨਾਂ ਨੂੰ ਪਦਾਰਥਾਂ ਦਾ ਭੋਗ ਲਵਾ ਕੇ, ਫੇਰ ਆਪ (ਭੋਗਹਿ) ਭੋਗਦਾ, ਛਕਦਾ ਹੈਂ ਅਤੇ

## ਆਚਾਰ ਕਰਹਿ; ਸੋਭਾ ਮਹਿ ਲੋਗ ॥

(ਲੋਗ) ਲੋਕਾਂ (ਮਹਿ) ਵਿਚ ਆਪਣੀ ਸੋਭਾ ਕਰਵਾਉਣ ਵਾਸਤੇ ਬਹੁਤੇ (ਆਚਾਰ) ਸ੍ਰੇਸ਼ਟਾਚਾਰ (ਕਰਹਿ) ਕਰਦਾ ਹੈਂ।

## ਚੋਆ ਚੰਦਨ; ਸੁਗੰਧ ਬਿਸਥਾਰ ॥

ਤੂੰ ਆਪਣੇ ਸਰੀਰ ਉੱਤੇ, (ਚੋਆ) ਅਤਰ ਲਗਾਉਂਦਾ ਹੈ, ਠਾਕੁਰਾਂ ਨੂੰ ਵੀ ਬਿਸਥਾਰ ਪੂਰਵਕ ਚੰਦਨ ਆਦਿਕ ਦੀਆਂ (ਸੁਗੰਧ) ਸੁਗੰਧੀਆਂ ਲਗਾਉਂਦਾ ਹੈਂ।

**ਅਥਵਾ :** ਤੂੰ ਦਸਵੇਂ ਦੁਆਰ ਵਿਚੋਂ ਜੋਗਾਨੰਦ ਰੂਪ ਚੰਦਨ ਵੀ (ਚੋਆ) ਚੁਆ ਲਿਆ ਅਤੇ ਜੋਗ ਸ਼ਕਤੀ ਨਾਲ ਉਸਦੀ ਸੁਗੰਧੀ ਨੂੰ ਵੀ (ਬਿਸਥਾਰ) ਫੈਲਾਅ ਲਿਆ। ਪਰੰਤੂ

## ਸੰਗੀ ਖੋਟਾ; ਕ੍ਰੋਧੁ ਚੰਡਾਲ ॥੩॥

ਜੋ ਤੈਨੂੰ ਕ੍ਰੋਧ ਰੂਪ ਖੋਟਾ (ਸੰਗੀ) ਸਾਥੀ ਚਿੰਬੜਿਆ ਹੋਇਆ ਹੈ। ਇਹ (ਚੰਡਾਲ) ਚੂਹੜਾ ਹੈ। ਜੋ ਤੇਰੇ ਨਾਲ ਰਹਿ ਕੇ ਤੈਨੂੰ ਅਪਵਿੱਤਰ ਕਰਦਾ ਹੈ।

**ਅਥਵਾ :** ਤੇਰੇ ਕ੍ਰੋਧ ਰੂਪ ਖੋਟੇ ਸਾਥੀ ਨੇ ਤੈਨੂੰ ਵੀ (ਚੰਡਾਲ) ਚੂਹੜਾ ਬਣਾ ਦਿੱਤਾ ਹੈ।

## ਸਾਖੀ—ਕ੍ਰੋਧੀ ਪੰਡਿਤ ਦੀ

ਇਕ ਰਾਜੇ ਦੀ ਸਭਾ ਵਿਚ ਪੰਡਿਤ ਕਥਾ ਕਰਿਆ ਕਰਦਾ ਸੀ। ਰਾਜਾ ਉਸਦਾ ਬਹੁਤ ਸਤਿਕਾਰ ਕਰਦਾ ਸੀ। ਇਕ ਦਿਨ ਰਾਜੇ ਨਾਲ ਰੁੱਸ ਕੇ ਪੰਡਿਤ ਸਭਾ ਵਿਚ ਨਾ ਆਇਆ। ਰਾਜੇ ਨੇ ਉਸ ਨੂੰ ਲਿਆਉਣ ਵਾਸਤੇ ਆਪਣੇ ਵਜੀਰਾਂ ਨੂੰ ਵੀ ਭੇਜਿਆ। ਪਰ ਉਹ ਨਾਂ ਆਇਆ। ਰਾਜਾ ਬਹੁਤ ਹੈਰਾਨ ਹੋਇਆ। ਉੱਥੇ ਇਕ ਭੰਗੀ ਬੈਠਾ ਸੀ। ਉਸ ਨੇ ਕਿਹਾ ਹੇ ਰਾਜਨ! ਜੇ ਮੈਨੂੰ ਆਗਿਆ ਹੋਵੇ ਤਾਂ ਮੈਂ ਉਸ ਪੰਡਿਤ ਨੂੰ ਬੁਲਾ ਲਿਆਉਂਦਾ ਹਾਂ। ਰਾਜੇ ਨੇ ਕਿਹਾ ਜੇ ਉਹ ਵਜੀਰਾਂ ਦੇ ਕਹੇ 'ਤੇ ਨਹੀਂ ਆਇਆ। ਤਾਂ ਤੇਰੇ ਕਹੇ 'ਤੇ ਕਿਵੇਂ ਆਵੇਗਾ? ਭੰਗੀ ਕਹਿਣ ਲੱਗਾ, ਜੀ! ਮੇਰੇ ਕੋਲ ਢੰਗ ਹੈ। ਰਾਜੇ ਨੇ ਗੱਲ ਸੁਣ ਕੇ ਆਗਿਆ ਦੇ ਦਿੱਤੀ। ਭੰਗੀ ਪੰਡਿਤ ਕੋਲ ਜਾ ਕੇ ਕਹਿਣ ਲੱਗਾ, "ਪੰਡਿਤ ਜੀ! ਮੇਰਾ ਭਰਾ ਤੁਹਾਡੇ ਘਰ ਬੈਠਾ ਹੈ, ਤੁਸੀਂ ਉਸ ਨੂੰ ਘਰ ਵਿਚੋਂ ਕੱਢ ਦਿਉ ਨਹੀਂ ਤਾਂ ਉਹ ਤੁਹਾਨੂੰ ਪਕੜ ਕੇ ਨਾਲ ਲੈ ਜਾਵੇਗਾ।" ਪੰਡਿਤ ਹੈਰਾਨ ਹੋ ਕੇ ਕਹਿਣ ਲੱਗਾ ਕਿ ਤੇਰਾ ਕਿਹੜਾ ਭਰਾ ਮੇਰੇ ਘਰ ਵਿਚ ਹੈ? ਭੰਗੀ ਨੇ ਜਵਾਬ ਦਿੱਤਾ ਪੰਡਿਤ ਜੀ ਤੁਸੀਂ ਰੋਜ ਹੀ ਕਥਾ ਵਿਚ ਕਹਿੰਦੇ ਹੋ ਕਿ ਕ੍ਰੋਧ ਚੰਡਾਲ ਦੀ ਨਿਆਈਂ ਹੁੰਦਾ ਹੈ। ਹੁਣ ਤੁਸੀਂ ਦਿਲ ਅੰਦਰ ਕ੍ਰੋਧ ਭਰੀ ਬੈਠੇ ਹੋ। ਉਹ ਮੇਰਾ ਭਰਾ ਹੈ। ਉਸ ਨੂੰ ਦਿਲ ਵਿਚੋਂ ਕੱਢ ਕਿ ਰਾਜ ਸਭਾ ਵਿਚ ਚੱਲੋ। ਭੰਗੀ ਦੀ ਗੱਲ ਸੁਣ ਕੇ ਪੰਡਿਤ ਕੰਨ ਢਿੱਲੇ ਕਰਕੇ ਰਾਜ ਸਭਾ ਵੱਲ ਤੁਰ ਪਿਆ।

## ਅਵਰ ਜੋਨਿ; ਤੇਰੀ ਪਨਿਹਾਰੀ ॥

(ਅਵਰ) ਹੋਰ ਜਿਤਨੀਆਂ ਚੌਰਾਸੀ ਲੱਖ (ਜੋਨਿ) ਜੂਨੀਆਂ ਹਨ **ਵਾ:** ਤਾਮਸੀ ਜੂਨਾਂ ਹਨ। ਉਹ ਪ੍ਰਮੇਸਰ ਨੇ ਤੇਰੀਆਂ (ਪਨਿਹਾਰੀ) ਪਾਣੀ ਭਰਨ ਵਾਲੀਆਂ ਭਾਵ ਤੇਰੀ ਸੇਵਾ ਕਰਨ ਵਾਲੀਆਂ ਕਰ ਦਿੱਤੀਆਂ ਹਨ ਭਾਵ ਤੂੰ ਸ਼ੇਰ, ਹਾਥੀ ਆਦਿਕ ਬਲ ਵਾਲੀਆਂ ਜੂਨਾਂ ਨੂੰ ਪਕੜ ਕੇ ਆਪਣੇ ਅਧੀਨ ਕਰ ਲੈਂਦਾ ਹੈ।

## ਇਸੁ ਧਰਤੀ ਮਹਿ; ਤੇਰੀ ਸਿਕਦਾਰੀ ॥

ਇਸ ਸਾਰੀ ਧਰਤੀ (ਮਹਿ) ਵਿਚ ਤੇਰੀ (ਸਿਕਦਾਰੀ) ਸਰਦਾਰੀ ਹੈ।

## ਸੁਇਨਾ ਰੂਪਾ; ਤੁਝ ਪਹਿ ਦਾਮ ॥

ਜੋ (ਤੁਝ) ਤੇਰੇ (ਪਹਿ) ਪਾਸ ਵਰਤਣ ਵਾਸਤੇ (ਸੁਇਨਾ) ਸੋਨਾ, (ਰੂਪਾ) ਚਾਂਦੀ ਅਤੇ (ਦਾਮ) ਦਮੜੇ, ਪੈਸੇ ਹਨ। ਤੈਨੂੰ ਹੀ ਇੰਨ੍ਹਾਂ ਦੀ ਗਿਆਤ ਹੈ ਕਿ ਇਹ ਸੋਨਾ ਹੈ, ਇਹ ਚਾਂਦੀ ਹੈ, ਇਹ ਫਲਾਣੇ ਦੇਸ਼ ਦਾ ਸਿੱਕਾ ਹੈ। ਨਹੀਂ ਤਾਂ ਪਸ਼ੂਆਂ ਅੱਗੇ ਭਾਵੇਂ ਕਿੰਨਾਂ ਵੀ ਸੋਨਾ, ਚਾਂਦੀ ਕਿਉਂ ਨਾ ਪਿਆ ਰਹੇ। ਉਹ ਇਸਦੀ ਕੀਮਤ ਨਹੀਂ ਜਾਣ ਸਕਦੇ।

**ਅਥਵਾ :** 'ਦਾਮ' ਨਾਮ ਸਵਾਸਾਂ ਦਾ ਹੈ। ਜਿੰਨਾ ਚਿਰ ਤੱਕ (ਤੁਝ ਪਹਿ) ਤੇਰੇ ਪਾਸ ਸਵਾਸਾਂ ਰੂਪ ਪੂੰਜੀ ਹੈ। ਉਤਨਾ ਚਿਰ ਤੱਕ ਤੂੰ ਸੋਨਾ, ਚਾਂਦੀ ਆਦਿਕਾਂ ਦੀ ਮੇਰ ਕਰਦਾ ਹੈਂ।

## ਸੀਲੁ ਬਿਗਾਰਿਓ; ਤੇਰਾ ਕਾਮ ॥੪॥

ਤੇਰਾ ਸੁਭਾਅ ਤਾਂ ਚੰਗਾ ਸੀ। ਪਰ ਕਾਮ ਦੇ ਫੁਰਨੇ ਨੇ ਤੇਰਾ (ਸੀਲੁ) ਨਰਮ ਸੁਭਾਅ (ਬਿਗਾਰਿਓ) ਵਿਗਾੜ ਦਿੱਤਾ ਹੈ।

## ਜਾ ਕਉ ਦ੍ਰਿਸਟਿ ਮਇਆ; ਹਰਿ ਰਾਇ ॥

(ਜਾ) ਜਿਸ (ਕਉ) ਨੂੰ (ਮਇਆ) ਕਿਰਪਾ ਕਰਨ ਵਾਲੇ **ਵਾ:** ਕ੍ਰਿਪਾਲੂ (ਮਇਆ) ਸਰੂਪ ਹਰੀ (ਰਾਇ) ਰਾਜੇ ਵਾਹਿਗੁਰੂ ਜੀ ਦੀ (ਦ੍ਰਿਸਟਿ) ਕਿਰਪਾ ਦ੍ਰਿਸ਼ਟੀ ਪ੍ਰਾਪਤ ਹੋਈ ਹੈ।

## ਸਾ ਬੰਦੀ ਤੇ; ਲਈ ਛਡਾਇ ॥

ਵਾਹਿਗੁਰੂ ਪ੍ਰਮੇਸਰ ਨੇ (ਸਾ) ਉਹ ਜੀਵ ਰੂਪ ਇਸਤਰੀ (ਬੰਦੀ) ਮਾਇਆ ਦੇ ਮੋਹ ਰੂਪ ਬੰਦੀਖਾਨੇ (ਤੇ) ਤੋਂ **ਵਾ:** ਚੌਰਾਸੀ ਲੱਖ ਜੂਨਾਂ ਰੂਪ (ਬੰਦੀ) ਕੈਦਖਾਨੇ (ਤੇ) ਤੋਂ **ਵਾ:** (ਬੰਦੀ) ਮਾਤਾ ਦੇ ਗਰਭ ਰੂਪ ਬੰਦੀਖਾਨੇ (ਤੇ) ਤੋਂ (ਛਡਾਇ) ਛਡਵਾ ਲਈ ਹੈ।

**ਅਥਵਾ :** (ਸਾ) ਉਸ ਨੂੰ ਪ੍ਰਤੱਖ (ਬੰਦੀ) ਕੈਦਖਾਨੇ ਤੋਂ (ਛਡਾਇ) ਛੁਡਵਾ ਲੈਣਾ ਕੀਤਾ ਹੈ। ਜਿਸ ਤਰ੍ਹਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਏਮਨਾਬਾਦ ਵਿਖੇ ਬਾਬਰ ਦੀ ਕੈਦ ਵਿਚੋਂ ਸਾਰੇ ਕੈਦੀਆਂ ਨੂੰ ਛੁਡਵਾਇਆ ਸੀ ਅਤੇ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗਵਾਲੀਅਰ ਦੇ ਕਿਲੇ ਵਿਚ ਉਮਰ ਕੈਦ ਦੀ ਸਜਾ ਭੋਗ ਰਹੇ ਕੈਦੀਆਂ ਨੂੰ ਆਪਣਾ ਪੱਲਾ ਪਕੜਾ ਕੇ ਰਿਹਾਅ ਕਰਵਾਇਆ। ਇਸੇ ਤਰ੍ਹਾਂ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਹਾਦਰ ਸ਼ਾਹ ਬਾਦਸ਼ਾਹ ਨੂੰ ਦਿੱਲੀ ਦਾ ਤਖਤ ਦਿਵਾ ਕੇ ਸਾਰੀਆਂ ਜੇਲ੍ਹਾਂ ਖਾਲੀ ਕਰਵਾ ਦਿੱਤੀਆਂ ਸਨ। ਜੋ ਔਰੰਗਜ਼ੇਬ ਨੇ ਬੇਕਸੂਰ ਲੋਕਾਂ ਨੂੰ ਫੜ ਕੇ ਭਰੀਆਂ ਸਨ।

## ਸਾਧਸੰਗਿ ਮਿਲਿ; ਹਰਿ ਰਸੁ ਪਾਇਆ ॥

ਹੇ ਭਾਈ! ਜਿਸ ਨੇ ਸਾਧਸੰਗਤ ਵਿਚ (ਮਿਲਿ) ਮਿਲ ਕੇ ਹਰੀ ਦੇ ਅੰਮ੍ਰਿਤ ਸਰੀਖੇ ਰਸ ਨੂੰ **ਵਾ:** (ਰਸੁ) ਪ੍ਰੇਮ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

## ਕਹੁ ਨਾਨਕ; ਸਫਲ ਓਹ ਕਾਇਆ ॥੫॥

ਸਤਿਗੁਰੂ ਸਾਹਿਬ ਜੀ ਆਖਦੇ ਹਨ ਹੇ ਪੰਡਿਤ ਜੀ! ਉਹ (ਕਾਇਆ) ਦੇਹੀ ਧਾਰਨ ਕੀਤੀ ਹੋਈ ਸਫਲੀ ਹੈ।

## ਸਭਿ ਰੂਪ, ਸਭਿ ਸੁਖ; ਬਨੇ ਸੁਹਾਗਨਿ ॥

ਜਿਹੜੀ ਜੀਵ ਰੂਪ ਇਸਤ੍ਰੀ ਵਾਹਿਗੁਰੂ ਪ੍ਰਮੇਸਰ ਦੇ ਅਨੰਦ ਦੇ ਸਹਿਤ ਹੋ ਕੇ (ਸੁਹਾਗਨਿ) ਸੁਹਾਗਵੰਤੀ ਹੋਈ ਹੈ। ਉਸ ਨੂੰ ਸਭ ਪ੍ਰਕਾਰ ਨਾਲ (ਰੂਪ) ਦਿਲ ਦੀ ਸਫਾਈ ਪ੍ਰਾਪਤ ਹੋ ਗਈ ਹੈ ਅਤੇ ਰਿਧੀਆਂ-ਸਿਧੀਆਂ ਤੇ ਲੋਕ-ਪ੍ਰਲੋਕ ਦੀਆਂ ਸਾਲੋਕ, ਸਾਮੀਪ ਆਦਿਕ ਮੁਕਤੀਆਂ ਦੇ (ਸਭਿ) ਸਾਰੇ ਸੁਖ ਉਸਨੂੰ (ਬਨੇ) ਬਣ ਗਏ ਭਾਵ ਪ੍ਰਾਪਤ ਹੋ ਗਏ ਹਨ।

## ਅਤਿ ਸੁੰਦਰਿ; ਬਿਚਖਨਿ ਤੂੰ ॥੧॥ ਰਹਾਉ ਦੂਜਾ ॥੧੨॥

ਹੇ ਸਖੀ! ਜੇ ਤੂੰ ਕਾਮ, ਕ੍ਰੋਧ ਆਦਿਕਾਂ ਦੀ ਸੰਗਤ ਛੱਡ ਦੇਵੇਂ ਅਤੇ ਤੇਰੇ ਸਾਰੇ ਔਗੁਣ ਮਿਟ ਜਾਣ, ਤਾਂ ਤੂੰ ਸਤਿ, ਚਿਤ, ਅਨੰਦ ਸਰੂਪ ਦੀ ਪ੍ਰਾਪਤੀ ਵਾਲੀ (ਅਤਿ) ਅਤਿਅੰਤ (ਸੁੰਦਰਿ) ਸੋਹਣੀ **ਵਾ:** (ਅਤਿ)

ਅਤਿਸ਼ੈ ਕਰਕੇ (ਸੁੰਦਰਿ) ਸ੍ਰੇਸ਼ਟ ਸਰੂਪ ਵਾਲੀ ਅਤੇ (ਬਿ) ਵਿਸ਼ੇਸ਼ ਕਰਕੇ ਵੈਰਾਗ-ਵਿਵੇਕ, ਸੁਰਤੀ-ਸਿੰਮ੍ਰਿਤੀ ਜਾਂ ਪ੍ਰੋਖ-ਅਪ੍ਰੋਖ ਗਿਆਨ ਰੂਪ (ਚਖਨਿ) ਨੇਤ੍ਰਾਂ ਵਾਲੀ ਹੋਣ ਕਰਕੇ (ਬਿਚਖਨਿ) ਚਤੁਰ ਹੈਂ।

## ਆਸਾ ਮਹਲਾ ੫ ਇਕਤੁਕੇ ੨ ॥

*('ਇਕਤੁਕੇ ਦੋ' ਬੋਲੋ)*

ਸਤਿਗੁਰੂ ਸੱਚੇ ਪਾਤਸ਼ਾਹ ਜੀ ਸੰਸਾਰ ਨੂੰ ਆਵਾਗਵਨ ਰੂਪ ਵਰਨਣ ਕਰਕੇ ਵੈਰਾਗਮਈ ਉਪਦੇਸ਼ ਬਖਸ਼ਦੇ ਹੋਏ ਦੱਸਦੇ ਹਨ ਕਿ ਕੇਵਲ ਅੰਮ੍ਰਿਤ ਨਾਮ ਦੀ ਬਖਸ਼ਿਸ਼ ਦੁਆਰਾ ਹੀ ਉਸ ਵਾਹਿਗੁਰੂ ਵਿਚ ਅਭੇਦਤਾ ਪ੍ਰਾਪਤ ਹੁੰਦੀ ਹੈ।

**ਨੋਟ :** ਇੱਥੇ ਇਕ ਤੁਕਿਆਂ ਦੇ ਦੋ ਸ਼ਬਦ ਆਉਣਗੇ ਜਿਸ ਵਿਚ ਦੋ ਤੁਕਾਂ ਨੂੰ ਇਕ ਕਰਕੇ ਗਿਣਿਆ ਹੈ।

## ਜੀਵਤ ਦੀਸੈ; ਤਿਸੁ ਸਰਪਰ ਮਰਣਾ ॥

ਹੇ ਭਾਈ ! ਜਿਹੜਾ ਪੁਰਖ ਸੰਸਾਰੀ ਜੀਵਨ ਵਿਚ (ਜੀਵਤ) ਜਿਉਂਦਾ (ਦੀਸੈ) ਦਿਸ ਰਿਹਾ ਹੈ। (ਤਿਸੁ) ਉਸ ਨੇ ਇਕ ਦਿਨ (ਸਰਪਰ) ਜਰੂਰ ਬਰ ਜਰੂਰ ਮਰਨਾ ਹੀ ਹੈ।

**ਅਥਵਾ :** ਜੋ ਪੁਰਖ ਜੀਵਤ ਭਾਵ ਵਿਚ ਜਿਉਂਦਾ ਦਿਸ ਰਿਹਾ ਹੈ ਕਿ ਮੈਂ ਤਾਂ ਜਿਉਂਦਾ ਹਾਂ। ਉਸ ਨੂੰ ਜਰੂਰ ਬਰ ਜਰੂਰ ਮਰਨਾ ਹੀ ਪਵੇਗਾ।

**ਅਥਵਾ :** ਜਿਹੜੇ ਲੋਕ ਦੇਹ ਦੇ ਅੰਦਰ ਸੁਆਸਾਂ ਦੇ ਨਾਲ ਜਾਂ ਪਦਾਰਥਾਂ ਦੇ ਆਸਰੇ (ਜੀਵਤ) ਜਿਉਣਾ ਚਾਹੁੰਦੇ ਹਨ। ਉਹਨਾਂ ਦਾ (ਸਰਪਰ) ਜਰੂਰ ਬਰ ਜੂਰਰ ਮਰਨਾ ਹੋਵੇਗਾ।

## ਮੂਆ ਹੋਵੈ; ਤਿਸੁ ਨਿਹਚਲੁ ਰਹਣਾ ॥੧॥

ਪਰ ਜਿਹੜਾ ਪੁਰਸ਼ ਸਤਿਗੁਰੂ ਜੀ ਦੇ ਉਪਦੇਸ਼ ਨੂੰ ਕਮਾ ਕਰਕੇ ਜੀਵਤ ਭਾਵ ਤੋਂ ਜਾਂ ਆਪਾ ਭਾਵ ਹੰਕਾਰ ਵੱਲੋਂ (ਮੂਆ) ਮਰਿਆ (ਹੋਵੈ) ਹੋਵੇਗਾ। (ਤਿਸੁ) ਉਸਨੇ ਦੁਨੀਆਂ ਵਿਚ ਸਦਾ ਅਕਾਲ ਪੁਰਖ ਦੇ ਸਰੂਪ ਵਿਚ ਮਿਲ ਕੇ (ਨਿਹਚਲੁ) ਅਚੱਲ ਰਹਿਣਾ ਹੈ। **ਵਾ:** ਉਸ ਨੇ ਸਦਾ ਅਚੱਲ ਹੋ ਕੇ ਸਰੂਪ ਵਿਚ ਇਸਥਿਤ ਰਹਿਣਾ ਹੈ। ਜਮਕਾਲ ਉਹਨਾਂ ਨੂੰ ਕਦੇ ਵੀ ਪੋਹ ਨਹੀਂ ਸਕੇਗਾ। ਯਥਾ:

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨਾ ਜਾਇਆ ॥** *(ਅੰਗ : ੭੮)*

## ਜੀਵਤ ਮੁਏ; ਮੁਏ ਸੇ ਜੀਵੇ ॥

ਜਿਹੜੇ ਪਦਾਰਥਾਂ ਦੇ ਆਸਰੇ ਹੋ ਕੇ ਦੁਨੀਆਂ ਦੇ ਵਿਚ ਜੀਵਨ (ਜੀਵਤ) ਜਿਉਂਦੇ ਹਨ। **ਵਾ:** ਜੋ ਆਪਣੇ ਆਪ ਨੂੰ (ਜੀਵਤ) ਜਿਉਂਦੇ ਮੰਨਦੇ ਹਨ ਕਿ ਅਸੀਂ ਤਾਂ ਜਿਉਂਦੇ ਹਾਂ। ਉਹ ਵਾਹਿਗੁਰੂ ਵੱਲੋਂ ਮਰੇ ਹੋਏ ਹਨ ਪਰ ਜਿਹੜੇ ਸੰਸਾਰ ਦੇ ਪਦਾਰਥਾਂ ਨੂੰ ਭੋਗਣ ਵੱਲੋਂ (ਮੁਏ) ਮਰੇ ਹੋਏ ਹਨ (ਸੇ) ਉਹ ਵਾਹਿਗੁਰੂ ਪ੍ਰਮੇਸਰ ਵੱਲੋਂ (ਜੀਵੇ) ਜਿਉਂਦੇ ਹਨ।

## ਹਰਿ ਹਰਿ ਨਾਮੁ, ਅਵਖਧੁ ਮੁਖਿ ਪਾਇਆ;
## ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ ॥੧॥ ਰਹਾਉ ॥

ਜਿੰਨ੍ਹਾਂ ਨੇ ਹਰੀ ਪ੍ਰਮੇਸਰ ਦਾ (ਹਰਿ) ਹਰੇ ਭਰੇ ਕਰਨ ਵਾਲਾ ਅੰਮ੍ਰਿਤ ਨਾਮ (ਅਵਖਧੁ) ਦਵਾਈ ਸਮਝ ਕੇ ਆਪਣੇ (ਮੁਖਿ) ਅੰਤਹਕਰਣ ਰੂਪ ਮੁਖ ਵਿਚ ਪਾਇਆ, ਧਾਰਨ ਕੀਤਾ ਹੈ। ਉਹ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਕੇ ਅੰਮ੍ਰਿਤ ਰਸ ਨੂੰ (ਪੀਵੇ) ਪੀ ਕੇ ਨਿਹਾਲ ਹੁੰਦੇ ਹਨ। **ਵਾ:** ਉਹ ਗੁਰੂ ਸਾਹਿਬ ਜੀ ਦੇ ਸ਼ਬਦ

ਦੀ ਕਮਾਈ ਕਰਨ ਵਾਲੇ ਅਤੇ (ਰਸੁ) ਪ੍ਰੇਮ ਨੂੰ ਧਾਰਨ ਕਰਨ ਵਾਲੇ ਪ੍ਰੇਮੀ ਪੁਰਖ (ਅੰਮ੍ਰਿਤੁ) ਬ੍ਰਹਮਾਨੰਦ ਨੂੰ (ਪੀਵੈ) ਪੀਂਦੇ ਭਾਵ ਮਾਣਦੇ ਹਨ।

## ਕਾਚੀ ਮਟੁਕੀ; ਬਿਨਸਿ ਬਿਨਾਸਾ ॥

ਜਿਵੇਂ ਕੱਚੀ ਮਟਕੀ ਜੋ ਆਵੀ ਵਿਚ ਨਾ ਪਕਾਈ ਹੋਵੇ, ਜੇਕਰ ਉਸ ਵਿਚ ਪਾਣੀ ਪਾ ਦੇਈਏ ਤਾਂ ਉਹ (ਬਿਨਸਿ) ਨਾਸ਼ ਹੋ ਜਾਂਦੀ ਹੈ ਅਤੇ ਜੇਕਰ ਉਸ ਨੂੰ ਪਾਣੀ ਵਿਚ ਰੱਖ ਦੇਈਏ ਤਾਂ ਵੀ ਉਹ (ਬਿਨਾਸਾ) ਵਿਸ਼ੇਸ਼ ਕਰਕੇ ਨਾਸ਼ ਹੋ ਜਾਂਦੀ ਹੈ, ਖਰ ਜਾਂਦੀ ਹੈ। ਐਸੇ ਹੀ ਦੇਹ ਰੂਪ ਕੱਚੀ ਮਟਕੀ ਕਾਲ ਰੂਪ ਪਾਣੀ ਵਿਚ ਪਈ ਹੋਈ ਹੈ ਅਤੇ ਇਸ ਵਿਚ ਰੋਗ ਰੂਪ ਪਾਣੀ ਪਿਆ ਹੋਇਆ ਹੈ। ਜਿਸ ਕਰਕੇ ਇਹ ਛੇਤੀ ਹੀ ਨਾਸ਼ ਹੋ ਜਾਣ ਵਾਲੀ ਹੈ।

**ਅਥਵਾ :** ਹੇ ਭਾਈ ! ਇਹ ਜੋ ਪੰਜ ਤੱਤਾਂ ਰੂਪ ਮਿੱਟੀ ਦੀ ਬਣੀ ਹੋਈ ਦੇਹ ਰੂਪ (ਕਾਚੀ) ਕੱਚੀ (ਮਟੁਕੀ) ਘੜੀ ਹੈ। ਇਸਦੇ ਸਹਿਤ ਸਾਰੇ ਪਦਾਰਥ (ਬਿਨਸਿ) ਨਾਸ਼ ਹੋ ਜਾਣ ਵਾਲੇ ਹਨ। ਇਸ ਕਰਕੇ ਇੰਨ੍ਹਾਂ ਸਾਰੇ ਨਾਸ਼ਵਾਨ ਪਦਾਰਥਾਂ ਦੀ (ਬਿਨ+ਆਸਾ) ਆਸਾ ਤੋਂ ਬਿਨਾਂ ਹੋਣਾ ਚਾਹੀਦਾ ਹੈ। ਭਾਵ ਪਦਾਰਥਾਂ ਤੋਂ ਅਤੇ ਇਸ ਦੇਹੀ ਤੋਂ ਕੋਈ ਆਸ ਨਹੀਂ ਰੱਖਣੀ ਚਾਹੀਦੀ।

**ਅਥਵਾ :** ਜਿਸ ਤਰ੍ਹਾਂ ਇਸ ਦੇਹੀ ਦੀ ਬਾਲਕ ਅਵਸਥਾ (ਬਿਨਸਿ) ਨਾਸ਼ ਹੋ ਗਈ, ਫਿਰ ਜੁਆਨੀ (ਬਿਨਸਿ) ਨਾਸ਼ ਹੋ ਗਈ, ਇਸੇ ਤਰ੍ਹਾਂ ਬੁਢਾਪਾ ਵੀ (ਬਿਨਸਿ) ਨਾਸ਼ ਹੋ ਜਾਏਗਾ ਅਤੇ ਇਸਦੇ ਨਾਲ ਇਹ ਕੱਚੀ ਮਟਕੀ ਰੂਪ ਦੇਹੀ ਵੀ ਨਾਸ਼ ਹੋ ਜਾਵੇਗੀ।

**ਅਥਵਾ :** ਜੋ ਇਸ (ਕਾਚੀ) ਕੱਚੀ (ਮਟੁਕੀ) ਘੜੀ ਰੂਪ ਦੇਹ ਦੀ ਆਸ ਰੱਖਦੇ ਹਨ। ਉਹ ਪਿੱਛੇ ਭੂਤਕਾਲ ਵਿਚ ਵੀ (ਬਿਨਸਿ) ਨਾਸ਼ ਹੋਏ ਹਨ, ਹੁਣ ਵੀ ਨਾਸ਼ ਹੋ ਰਹੇ ਹਨ ਅਤੇ ਅੱਗੇ ਭਵਿੱਖਤ ਕਾਲ ਵਿਚ ਵੀ ਨਾਸ਼ ਹੋਣਗੇ।

**ਅਥਵਾ :** ਜਿੰਨ੍ਹਾਂ ਨੇ (ਬਿਨਸਿ) ਨਾਸ਼ ਹੋਣ ਵਾਲੇ ਪਦਾਰਥਾਂ ਦੀ ਓਟ ਲਈ ਹੈ। ਉਹ ਕੱਚੀ ਦੇਹ ਰੂਪ ਮਟਕੀ ਵਿਚ ਪੈ ਕੇ ਵਿਸ਼ੇਸ਼ ਕਰਕੇ (ਬਿਨਾਸਾ) ਨਾਸ਼ ਹੁੰਦੇ ਰਹਿੰਦੇ ਹਨ।

## ਜਿਸੁ ਛੂਟੈ ਤ੍ਰਿਕੁਟੀ; ਤਿਸੁ ਨਿਜ ਘਰਿ ਵਾਸਾ ॥੨॥

ਜਿਸਦੀ ਤਿੰਨਾਂ ਗੁਣਾਂ ਦੀ (ਰਜੋ, ਸਤੋ, ਤਮੋ) **ਵਾ:** ਗਿਆਤਾ ਗਿਆਨ ਗੇਯ, ਧਿਆਤਾ ਧਿਆਨ ਧੇਯ, ਕਰਤਾ ਕਰਮ ਕਿਰਿਆ, ਆਦਿਕ ਤ੍ਰਿਕੁਟੀ **ਵਾ:** ਜਾਗ੍ਰਤ, ਸੁਪਨ, ਸੁਖੋਪਤਿ ਅਵਸਥਾ ਰੂਪ ਤ੍ਰਿਕੁਟੀ **ਵਾ:** ਬਾਲਕ, ਜੁਆਨੀ, ਬਿਰਧ ਅਵਸਥਾ ਰੂਪ ਤ੍ਰਿਕੁਟੀ **ਵਾ:** ਇੜਾ, ਪਿੰਗੁਲਾ, ਸੁਖਮਨਾ ਰੂਪ ਤ੍ਰਿਕੁਟੀ (ਛੂਟੈ) ਛੁੱਟ ਗਈ ਹੈ। (ਤਿਸੁ) ਉਸਦਾ (ਨਿਜ) ਆਪਣੇ ਹਿਰਦੇ ਰੂਪ ਘਰ **ਵਾ:** ਸਰੂਪ ਰੂਪ (ਘਰਿ) ਘਰ ਵਿਚ ਵਾਸਾ ਹੋ ਜਾਂਦਾ ਹੈ।

## ਊਚਾ ਚੜੈ; ਸੁ ਪਵੈ ਪਇਆਲਾ ॥

ਜੋ ਆਪਣੇ ਆਪ ਨੂੰ ਸਾਰਿਆਂ ਨਾਲੋਂ (ਊਚਾ) ਉੱਚਾ ਸਮਝ ਕੇ ਹੰਕਾਰ ਰੂਪ ਪਹਾੜ ਉੱਤੇ (ਚੜੈ) ਚੜ੍ਹਦਾ ਹੈ। (ਸੁ) ਉਹ (ਪਇਆਲਾ) ਪਤਾਲ ਵਿਚ, ਨਰਕ ਵਿਚ ਡਿੱਗ (ਪਵੈ) ਪੈਂਦਾ ਹੈ।

**ਅਥਵਾ :** ਜੇ ਕਰਕੇ ਕੋਈ ਪੁਰਖ (ਊਚਾ) ਉੱਚੇ ਥਾਂ ਭਾਵ ਸਵਰਗ ਆਦਿਕਾਂ ਦਾ ਰਾਜ ਕਰਨ ਲਈ ਅਕਾਸ਼ ਵਿਚ ਜਾ (ਚੜੈ) ਚੜਿਆ ਹੋਵੇ, ਸੋ ਉਹ ਹੰਕਾਰ ਕਰਕੇ ਅੰਤ ਨੂੰ (ਪਇਆਲਾ) ਪਾਤਾਲ ਵਿਚ, ਨਰਕ ਵਿਚ ਜਾ (ਪਵੈ) ਪੈਂਦਾ ਹੈ। ਜਿਸ ਤਰ੍ਹਾਂ :

ਜਦੋਂ ਅਹੱਲਿਆ ਨਾਲ ਮੰਦ ਕਰਮ ਕਰਕੇ, ਗੌਤਮ ਰਿਖੀ ਤੋਂ ਸਰਾਪ ਮਿਲਣ ਕਰਕੇ, ਇੰਦ੍ਰ ਦੇ ਸਰੀਰ ਉੱਤੇ

ਹਜਾਰਾਂ ਚਿੰਨ੍ਹ ਹੋ ਗਏ ਸਨ। ਸ਼ਰਮ ਦਾ ਮਾਰਿਆ ਹੋਇਆ ਜਾ ਕੇ ਕਮਲ ਫੁੱਲਾਂ ਦੀ ਬਗੀਚੀ ਵਿਚ ਲੁਕ ਕੇ ਬੈਠ ਗਿਆ ਸੀ। ਉਸ ਸਮੇਂ ਨੌਖ ਰਾਜੇ ਨੂੰ ਇੰਦ੍ਰ ਦੀ ਪਦਵੀ ਤੇ ਬਿਠਾਇਆ ਗਿਆ ਸੀ ਪਰ ਉਹ ਵੀ ਵਿਕਾਰੀ ਸੀ। ਉਹ ਸੱਤ ਰਿਖੀਆਂ ਨੂੰ ਆਪਣੀ ਪਾਲਕੀ ਚੁਕਵਾ ਕੇ ਇੰਦ੍ਰ ਦੀ ਪਟਰਾਣੀ 'ਸਤੀ' ਦਾ ਸਤ ਭੰਗ ਕਰਣ ਵਾਸਤੇ ਤੁਰ ਪਿਆ। ਰਿਖੀ ਲੋਕ ਬਜੁਰਗ ਅਵਸਥਾ ਹੋਣ ਕਰਕੇ ਹੌਲੀ-ਹੌਲੀ ਤੁਰਦੇ ਸਨ। ਇਸਨੇ ਇਕ ਰਿਖੀ ਦੇ ਪੈਰ ਮਾਰਕੇ 'ਸਰਪ-ਸਰਪ' ਕਿਹਾ ਭਾਵ ਛੇਤੀ ਛੇਤੀ ਚੱਲੋ।

ਕਲਗੀਧਰ ਪਾਤਸ਼ਾਹ ਜੀ ਨੇ ਦਸਮ ਬਾਣੀ ਅੰਦਰ 'ਉਦਿਆਲਕ' ਮੁਨੀ ਦਾ ਨਾਮ ਲਿਆ ਹੈ। ਪਰ 'ਪਦਮ ਪੁਰਾਣ' ਵਿਚ ਲਿਖਿਆ ਹੈ ਕਿ 'ਜੜਭਰਥ' ਰਿਖੀ ਨੇ ਅੱਗੋਂ ਇਸ ਨੂੰ ਸਰਾਪ ਦੇ ਦਿੱਤਾ ਕਿ ਸਾਨੂੰ ਸਰਪ ਸਰਪ ਆਖਦਾ ਹੈਂ ਜਾਹ! ਸਰਪ ਹੋ ਕੇ ਪਾਤਾਲ ਵਿਚ ਡਿੱਗ। ਰਿਖੀ ਦੇ ਸਰਾਪ ਕਰਕੇ ਨੌਖ ਰਾਜਾ ਸਵਰਗ ਵਿਚੋਂ ਸੱਪ ਬਣ ਕੇ ਪਾਤਾਲ ਵਿਚ ਜਾ ਡਿੱਗਾ ਸੀ। ਇਸ ਪ੍ਰਕਾਰ ਹੰਕਾਰ ਕਰਨ ਕਰਕੇ ਜੀਵ ਉੱਚੇ ਥਾਂ ਤੋਂ ਜਾ ਕੇ ਵੀ ਸੱਪ ਆਦਿਕਾਂ ਦੀਆ ਜੂਨਾਂ ਵਿਚ ਪੈ ਕੇ ਦੁੱਖ ਭੋਗਦੇ ਹਨ। ਇਹ ਟੇਡੀਆਂ ਜੂਨਾਂ ਵੀ ਨਰਕਾਂ ਤੋਂ ਘੱਟ ਨਹੀਂ ਹਨ।

## ਧਰਨਿ ਪੜੈ; ਤਿਸੁ ਲਗੈ ਨ ਕਾਲਾ ॥੩॥

*('ਪੜੈ' ਪੋਲਾ ਤੇ 'ਕਾਲਾ' ਅੱਧਕ ਨਾਲ ਬੋਲੋ)*

ਹੇ ਭਾਈ! ਜਿਹੜਾ ਆਦਮੀ ਨਿੰਮ੍ਰਤਾ ਰੂਪ (ਧਰਨਿ) ਧਰਤੀ ਉੱਤੇ (ਪੜੈ) ਪਿਆ ਰਹਿੰਦਾ ਹੈ ਸਦਾ ਨਿਮਰਤਾ ਧਾਰਨ ਕਰਕੇ ਰੱਖਦਾ ਹੈ ਤੇ ਕਦੇ ਵੀ ਹੰਕਾਰ ਨਹੀਂ ਕਰਦਾ। (ਤਿਸੁ) ਉਸ ਨੂੰ ਕਾਲ ਨਹੀਂ (ਲਗੈ) ਲੱਗਦਾ, ਚਿੰਬੜਦਾ।

**ਅਥਵਾ :** ਜੋ ਗੁਰਮੁਖ (ਧਰਨਿ) ਧਰਤੀ ਉੱਤੇ (ਪੜੈ) ਪੈਂਦਾ ਹੈ। ਭਾਵ ਧਰਤੀ ਦੀ ਨਿਆਈਂ ਖਿਮਾਂ ਨੂੰ ਧਾਰਨ ਕਰਦਾ ਹੈ। (ਤਿਸੁ) ਉਸ ਨੂੰ (ਲਗੈ ਨ ਕਾਲਾ) ਜੰਮਣ-ਮਰਣ ਦਾ ਕਾਲ ਨਹੀਂ ਲੱਗਦਾ। **ਵਾ:** (ਕਾਲਾ) ਪਾਪ ਨਹੀਂ ਲੱਗਦਾ। **ਵਾ:** (ਕਾਲਾ) ਅਗਿਆਨ ਵੀ ਨਹੀਂ ਲੱਗਦਾ, ਭਾਵ ਉਹ ਮੁਕਤ ਹੋ ਜਾਂਦਾ ਹੈ।

**ਅਥਵਾ :** ਨਿੰਮ੍ਰਤਾ ਅਤੇ ਗਰੀਬੀ ਧਾਰਨ ਕਰਕੇ ਰੱਖਣ ਵਾਲਾ ਪੁਰਖ (ਧਰਨਿ) ਭੂਮਾ ਰੂਪ ਬ੍ਰਹਮ ਵਿਚ (ਪੜੈ) ਪ੍ਰਾਪਤ, ਭਾਵ ਅਭੇਦ ਹੋ ਜਾਂਦਾ ਹੈ। ਫਿਰ ਉਸ ਨੂੰ ਕਦੇ ਵੀ ਕਾਲ ਨਹੀਂ (ਲਗੈ) ਲੱਗ ਸਕਦਾ।

## ਭ੍ਰਮਤ ਫਿਰੇ; ਤਿਨ ਕਿਛੂ ਨ ਪਾਇਆ ॥

ਜਿਹੜੇ ਲੋਕ ਸੰਸਾਰ ਵਿਚ ਪ੍ਰਮੇਸਰ ਨੂੰ ਛੱਡ ਕੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ, ਤੀਰਥਾਂ ਦੇ ਕੰਢਿਆਂ ਉੱਤੇ ਜਾਂ ਬਾਨਪ੍ਰਸਥੀ ਬਣ ਕੇ ਜੰਗਲਾਂ ਵਿਚ (ਭ੍ਰਮਤ) ਭਰਮਦੇ, ਭਟਕਦੇ (ਫਿਰੇ) ਫਿਰਦੇ ਹਨ। **ਵਾ:** ਜਿਹੜੇ ਚੌਰਾਸੀ ਲੱਖ ਜੂਨਾਂ ਦੇ ਭੇਖਾਂ ਵਿਚ ਤੁਰੇ-ਫਿਰਦੇ ਹਨ। (ਤਿਨ) ਉਹਨਾਂ ਨੇ ਗੁਰਾਂ ਪਾਸੋਂ (ਕਿਛੂ) ਕੁਝ ਵੀ ਆਤਮਾਨੰਦ ਰੂਪ ਲਾਭ ਨੂੰ (ਪਾਇਆ) ਪ੍ਰਾਪਤ ਨਹੀਂ ਕੀਤਾ ਹੈ।

## ਸੇ ਅਸਥਿਰ; ਜਿਨ ਗੁਰ ਸਬਦੁ ਕਮਾਇਆ ॥੪॥

ਹੇ ਭਾਈ! (ਸੇ) ਉਹਨਾਂ ਪੁਰਖਾਂ ਦੇ ਚਿੱਤ (ਅਸਥਿਰ) ਅਚੱਲ ਹੋਏ ਹਨ। (ਜਿਨ) ਜਿੰਨ੍ਹਾਂ ਨੇ (ਗੁਰ) ਗੁਰੂ ਸਾਹਿਬ ਜੀ ਦੇ ਸ਼ਬਦ ਨੂੰ (ਕਮਾਇਆ) ਕਮਾਉਣਾ ਕੀਤਾ ਹੈ।

## ਜੀਉ ਪਿੰਡੁ; ਸਭੁ ਹਰਿ ਕਾ ਮਾਲੁ ॥

ਹੇ ਭਾਈ! ਸਾਨੂੰ ਤਾਂ ਸਤਿਗੁਰੂ ਸਾਹਿਬ ਜੀ ਨੇ ਇਹੋ ਹੀ ਉਪਦੇਸ਼ ਦਿੱਤਾ ਹੈ ਕਿ ਸਾਰੇ (ਜੀਉ) ਜੀਆਂ ਨੂੰ

ਜੋ (ਪਿੰਡੁ) ਸਰੀਰ ਅਤੇ ਹਾਥੀ ਘੋੜੇ ਆਦਿਕ ਮਾਲ **ਵਾ**: ਜੋ (ਜੀਉ) ਸੂਖਮ ਸਰੀਰ, (ਪਿੰਡੁ) ਸਥੂਲ ਅਤੇ ਹੋਰ ਪਦਾਰਥਾਂ ਰੂਪ ਮਾਲ ਪ੍ਰਾਪਤ ਹੋ ਰਿਹਾ ਹੈ। ਇਹ ਸਭ (ਹਰਿ) ਹਰੀ ਪ੍ਰਮੇਸਰ ਦਾ ਹੀ ਦਿੱਤਾ ਹੋਇਆ ਹੈ ਅਤੇ ਜਿੰਨ੍ਹਾਂ ਨੇ ਇਹ ਸਭ ਕੁਝ ਹਰੀ ਨੂੰ ਹੀ ਅਰਪਨ ਕਰ ਦਿੱਤਾ ਹੈ।

## ਨਾਨਕ; ਗੁਰ ਮਿਲਿ ਭਏ ਨਿਹਾਲ ॥੫॥੧੩॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ, ਉਹ ਪੁਰਖ (ਗੁਰ) ਗੁਰੂ ਸਾਹਿਬ ਜੀ ਨਾਲ (ਮਿਲਿ) ਮਿਲ ਕੇ (ਨਿਹਾਲ) ਪ੍ਰਸੰਨ ਹੋ ਗਏ ਹਨ **ਵਾ**: (ਨਿ+ਹਾਲ) (ਹਾਲ) ਦੁੱਖਾਂ ਤੋਂ (ਨਿ) ਰਹਿਤ ਹੋ ਕੇ ਸੁਖੀ ਹੋ ਗਏ ਹਨ, ਮੁਕਤ ਹੋ ਗਏ ਹਨ।

## ਆਸਾ ਮਹਲਾ ੫ ॥

ਹੁਣ ਸਤਿਗੁਰੂ ਜੀ ਵੈਰਾਗਮਈ ਉਪਦੇਸ਼ ਬਖਸ਼ਦੇ ਹਨ।

## ਪੁਤਰੀ ਤੇਰੀ; ਬਿਧਿ ਕਰਿ ਥਾਟੀ ॥

(‘ਪੁਤਰੀ’ ਪੋਲਾ ਬੋਲੋ)

ਹੇ ਜੀਵ ! (ਬਿਧਿ) ਬਿਧਾਤੇ, ਬ੍ਰਹਮਾ ਨੇ ਤੇਰੀ ਇਹ ਦੇਹ ਰੂਪ (ਪੁਤਰੀ) ਪੁਤਲੀ ਪ੍ਰਾਲਬਧ ਦੀ (ਬਿਧਿ) ਵਿਧੀ (ਕਰਿ) ਕਰਕੇ (ਥਾਟੀ) ਬਣਾਈ ਹੈ। ਪਹਿਲਾਂ ਜੀਵ ਦੇ ਕਿਰੇਮਾਨ ਕਰਮ ਹੁੰਦੇ ਹਨ। ਕਿਰੇਮਾਨ ਤੋਂ ਸੰਚਿਤ ਅਤੇ ਸੰਚਿਤ ਤੋਂ ਪ੍ਰਾਲਬਧ ਬਣਦੇ ਹਨ। ਫਿਰ ਕਿਸੇ ਚੰਗੀ ਪ੍ਰਾਲਬਧ ਅਨੁਸਾਰ ਇਹ ੨੫ ਪ੍ਰਕਿਰਤੀਆਂ ਵਾਲੀ ਮਨੁੱਖਾ ਦੇਹ ਮਿਲਦੀ ਹੈ।

**ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥** (ਅੰਗ : ੪੮੮)

**ਅਥਵਾ :** ਹੇ ਜੀਵ ! ਮਾਤਾ ਦੇ ਗਰਭ ਵਿਚ ਸਰੀਰ ਨੂੰ ਸਾਬਤ ਰੂਪ ਬਨਦਿਆਂ ਛੇ ਮਹੀਨੇ ਲੱਗਦੇ ਹਨ। ਛੇਵੇਂ ਮਹੀਨੇ ਵਿਚ ਬੱਚੇ ਦੇ ਰੋਮ ਅੱਖਾਂ ਦੀਆਂ ਪਲਕਾਂ ਆਦਿਕ ਸਾਰੇ ਅੰਗ-ਪ੍ਰਤੰਗ ਬਣ ਜਾਂਦੇ ਹਨ। ਇਸ ਪ੍ਰਕਾਰ ਪ੍ਰਮੇਸਰ ਨੇ ਮਾਤਾ ਦੇ ਗਰਭ ਵਿਚ (ਬਿਧਿ) ਵਿਧੀ ਪੂਰਵਕ ਤੇਰੀ ਦੇਹੀ ਰੂਪ ਪੁਤਲੀ (ਥਾਟੀ) ਬਣਾਉਣਾ ਕੀਤੀ ਹੈ।

**ਅਥਵਾ :** ਹੇ ਜੀਵ ! ਵਾਹਿਗੁਰੂ ਪ੍ਰਮੇਸਰ ਨੇ ਤੇਰੀ ਇਹ ਮਨੁੱਖਾ ਦੇਹੀ (ਬਿਧਿ) ਵਿਧੀ ਪੂਰਵਕ ਆਪਣੀ ਪ੍ਰਾਪਤੀ ਦੀ ਵਿਧੀ, ਜੁਗਤੀ ਦੇਣ ਵਾਸਤੇ ਅਤੇ (ਪੁ+ਤਰੀ) (ਪੁ) ਪੂੰ ਆਦਿਕ ਨਰਕਾਂ ਤੋਂ ਤਰਣ ਵਾਸਤੇ (ਤਰੀ) ਬੇੜੀ ਰੂਪ (ਕਰਿ) ਕਰਕੇ (ਥਾਟੀ) ਬਣਾਈ ਹੈ। ਇਸ ਦੇਹੀ ਨੂੰ ਧਾਰਨ ਕਰਕੇ ਤੈਨੂੰ ਪੂੰ ਆਦਿਕ ਨਰਕਾਂ ਤੋਂ (ਤਰੀ) ਤਰ ਜਾਣਾ ਚਾਹੀਦਾ ਸੀ। ਪਰ ਤੂੰ ਤਾਂ ਉਹਨਾਂ ਨਰਕਾਂ ਦੀ ਕਾਮ, ਕ੍ਰੋਧ ਆਦਿਕ (ਪੁ) ਪੂੰ, ਪਾਕ ਵਿਚ ਥੱਲੇ ਹੀ ਨਿਘਰਦਾ ਜਾ ਰਿਹਾ ਹੈਂ।

ਕੇਵਲ ਮਨੁੱਖਾ ਦੇਹ ਹੀ ਸੰਸਾਰ ਸਮੁੰਦਰ ਤੋਂ ਤਰਨ ਵਾਸਤੇ ਜਹਾਜ਼ ਦੀ ਨਿਆਈਂ ਹੈ। ਬਾਕੀ ਚੌਰਾਸੀ ਲੱਖ ਜੂਨਾਂ ਤਾਂ ਕਰਮਾਂ ਦਾ ਦੰਡ ਭੋਗਣ ਵਾਸਤੇ ਹੀ ਮਿਲਦੀਆਂ ਹਨ।

**ਅਥਵਾ :** ‘ਪੂੰ’ ਨਾਮ ਪਵਨ ਭਾਵ ਹਵਾ ਦਾ ਅਤੇ ‘ਤ’ ਨਾਮ ਤਰਨ ਵਾਲੇ ਪਾਨੀ ਦਾ ਹੈ ਅਤੇ ‘ਰੀ’ ਤੋ ਭਾਵ ਹੈ ਪ੍ਰਿਥਵੀ। **ਵਾ**: (ਪੂੰ) ਪੌਣ (ਤ) ਤੇਜ਼ ਭਾਵ ਅਗਨੀ (ਰ) ਆਕਾਸ਼ ਆਦਿਕ ਇਸ ਤਰ੍ਹਾਂ ਪ੍ਰਮੇਸਰ ਨੇ ਤੇਰੀ ਇਹ ਦੇਹੀ ਹਵਾ, ਪਾਣੀ, ਅੱਗ, ਆਕਾਸ਼ ਅਤੇ ਪ੍ਰਿਥਵੀ ਆਦਿਕ ਪੰਜਾ ਤੱਤਾਂ ਤੋਂ (ਬਿਧਿ) ਬਿਧੀ ਪੂਰਵਕ (ਥਾਟੀ) ਬਣਾਉਣਾ ਕੀਤੀ ਹੈ।

## ਜਾਨੁ ਸਤਿ ਕਰਿ; ਹੋਇਗੀ ਮਾਟੀ ॥੧॥

ਇਹ (ਸਤਿ) ਨਿਸ਼ਚਾ (ਕਰਿ) ਕਰਕੇ (ਜਾਨੁ) ਜਾਣ ਲੈਣਾ ਕਰ ਕਿ ਇਹ ਦੇਹੀ ਅੰਤ ਨੂੰ (ਮਾਟੀ) ਮਿੱਟੀ (ਹੋਇਗੀ) ਹੋ ਜਾਵੇਗੀ।

## ਮੂਲੁ ਸਮਾਲਹੁ; ਅਚੇਤ ਗਵਾਰਾ ॥

ਹੇ (ਗਵਾਰਾ) ਬੇਸਮਝ ਜੀਵ ਜਿਸ ਪ੍ਰਮੇਸਰ ਨੂੰ ਤੂੰ (ਮੂਲੁ) ਮੁੱਢ ਤੋਂ ਭਾਵ ਜਨਮ ਤੋਂ ਹੀ (ਅਚੇਤ) ਭੁਲਾ ਦਿੱਤਾ ਹੈ। ਉਸ ਨੂੰ (ਸਮਾਲਹੁ) ਸੰਭਾਲਣਾ ਕਰ, ਚੇਤੇ ਕਰ।

**ਅਥਵਾ :** ਹੇ ਚੇਤਨ ਪ੍ਰਮੇਸਰ ਨੂੰ ਭੁੱਲੇ ਹੋਏ (ਗਵਾਰਾ) ਬੇਸਮਝ ਜੀਵ! ਜੋ ਵਾਹਿਗੁਰੂ ਸਾਰੇ ਸੰਸਾਰ ਦਾ (ਮੂਲੁ) ਮੁੱਢ ਰੂਪ **ਵਾ:** ਕਾਰਣ ਰੂਪ ਹੈ। ਉਸ ਨੂੰ (ਸਮਾਲਹੁ) ਸੰਭਾਲਣਾ ਕਰ।

**ਅਥਵਾ :** ਹੇ ਪ੍ਰਮੇਸਰ ਨੂੰ (ਅਚੇਤ) ਚੇਤੇ ਕਰਨ ਤੋਂ ਰਹਿਤ ਹੋਏ (ਗਵਾਰਾ) ਬੇਸਮਝ ਜੀਵ! ਉਸ (ਮੂਲੁ) ਅਧਿਸ਼ਠਾਨ ਸਰੂਪ ਪ੍ਰਮੇਸਰ ਨੂੰ ਸੰਭਾਲਣਾ ਕਰ, ਚੇਤੇ ਕਰ। ਜਿਸ ਦੀ ਚੇਤਨ ਸੱਤਾ ਦੁਆਰਾ ਤੇਰੀ ਸਾਰੀ ਕਿਰਿਆ ਹੋ ਰਹੀ ਹੈ। **ਵਾ:** ਤੂੰ ਇਸ ਦੇਹੀ ਦੇ ਰਚਣ ਦੇ (ਮੂਲੁ) ਕਾਰਣ ਨੂੰ ਸੰਭਾਲਣਾ ਕਰ ਭਾਵ ਚੇਤੇ ਕਰ ਕਿ ਪ੍ਰਮੇਸਰ ਨੇ ਤੈਨੂੰ ਇਹ ਦੇਹੀ ਆਪਣੀ ਪ੍ਰਾਪਤੀ ਵਾਸਤੇ ਦਿੱਤੀ ਹੈ। **ਵਾ:** ਜਿਸ ਦੇਹ ਦਾ ਤੂੰ ਹੰਕਾਰ ਚੁੱਕੀ ਫਿਰਦਾ ਹੈਂ, ਇਸ ਦਾ (ਮੂਲੁ) ਮੁੱਢ ਤਾਂ ਪਛਾਣਨਾ ਕਰ ਕਿ ਇਹ ਰਕਤ-ਬਿੰਦ ਦਾ ਬਦਿਆ ਹੋਇਆ ਹੈ ਤੇ ਅੰਤ ਨੂੰ ਨਾਸ਼ ਹੋ ਜਾਣ ਵਾਲਾ ਹੈ।

## ਇਤਨੇ ਕਉ; ਤੁਮ੍ ਕਿਆ ਗਰਬੇ ॥੧॥ ਰਹਾਉ ॥

ਹੇ ਭਾਈ! ਇਤਨਾ ਕੁ ਜੋ ਰਕਤ ਬਿੰਦ ਦਾ ਬਣਿਆ ਹੋਇਆ ਸਰੀਰ ਹੈ। **ਵਾ:** ਜਿਸ ਦੇਹੀ ਦੀ ਇਤਨੀ ਕੁ ਭਾਵ ਥੋੜ੍ਹੀ ਜਿਹੀ ਤਾਕਤ ਹੈ। ਉਸ ਦੇਹੀ (ਕਉ) ਨੂੰ ਲੈ ਕੇ (ਤੁਮ੍) ਤੁਸੀਂ (ਕਿਆ) ਕੀ (ਗਰਬੇ) ਹੰਕਾਰ ਕਰਦੇ ਹੋ। ਇਸ ਦੇਹ ਦਾ ਹੰਕਾਰ ਨਾ ਕਰਨਾ ਕਰੋ ਕਿਉਂਕਿ ਇਹ ਦੇਹ ਛੇਤੀ ਹੀ ਨਾਸ਼ ਹੋ ਜਾਣ ਵਾਲੀ ਹੈ।

**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥** *(ਅੰਗ : ੫੪੦)*

ਇਸ ਦੇਹੀ ਅਤੇ ਇਸਦੇ ਸੰਬੰਧੀ ਪਦਾਰਥ ਆਦਿਕਾਂ (ਕਉ) ਨੂੰ ਲੈ ਕੇ (ਤੁਮ੍) ਤੁਸੀਂ (ਕਿਆ) ਕੀ (ਗਰਬੇ) ਹੰਕਾਰ ਕਰਦੇ ਹੋ। ਦੇਹੀ ਆਦਿਕ ਪਦਾਰਥਾਂ ਦਾ ਹੰਕਾਰ ਨਾ ਕਰਣਾ ਕਰੋ। ਇਹ ਸਭ ਥੋੜਾ ਕਾਲ ਰਹਿਣ ਵਾਲੇ ਅਤੇ ਨਾਸ਼ਵੰਤ ਹਨ।

## ਤੀਨਿ ਸੇਰ ਕਾ; ਦਿਹਾੜੀ ਮਿਹਮਾਨੁ ॥
## ਅਵਰ ਵਸਤੁ; ਤੁਝ ਪਾਹਿ ਅਮਾਨ ॥੨॥

ਹੇ ਭਾਈ! ਤੂੰ (ਦਿਹਾੜੀ) ਦਿਨ ਵਿਚ ਕੱਚੇ (ਤੀਨਿ) ਤਿੰਨ *ਸੇਰ ਅੰਨ (ਕਾ) ਦਾ (ਮਿਹਮਾਨੁ) ਪ੍ਰਾਹੁਣਾ ਹੈਂ। ਭਾਵ ਤੇਰਾ ਸਰੀਰ ਰੋਜ਼ ਤਿੰਨ ਸੇਰ ਅੰਨ ਮਿਲਣ ਨਾਲ ਹੀ ਚੱਲ ਰਿਹਾ ਹੈ। ਤਿੰਨ ਸੇਰ ਖੁਰਾਕ ਤੋਂ ਵੱਧ (ਅਵਰ) ਹੋਰ ਜਿਤਨੀਆਂ ਵਸਤੂਆਂ ਹਨ। ਉਹ ਤਾਂ (ਤੁਝ) ਤੇਰੇ (ਪਾਹਿ) ਪਾਸ (ਅਮਾਨ) ਅਮਾਨਤ ਰੂਪ ਹੀ ਹਨ। ਜਦੋਂ ਤੇਰੇ ਸਵਾਸ ਨਿਕਲ ਗਏ। ਉਦੋਂ ਉਹ ਸਭ ਹੋਰਾਂ ਨੇ ਸੰਭਾਲ ਲੈਣੀਆਂ ਹਨ।

**ਅਥਵਾ :** ਤਿੰਨ ਸੇਰ ਦੀ ਨਿਆਈਂ ਜਾਗ੍ਰਤ, ਸੁਪਨ, ਸੁਖੋਪਤਿ ਅਵਸਥਾ ਹਨ। ਤੂੰ ਆਪਣੇ ਜੀਵਨ ਰੂਪ (ਦਿਹਾੜੀ) ਦਿਨ ਵਿਚ ਇੰਨ੍ਹਾਂ (ਤੀਨਿ) ਤਿੰਨਾਂ ਦਾ ਹੀ (ਮਿਹਮਾਨੁ) ਪ੍ਰਾਹੁਣਾ ਆਇਆ ਹੋਇਆ ਹੈਂ। ਭਾਵ ਤੂੰ ਹਰ ਵਕਤ ਜਾਗ੍ਰਤ, ਸੁਪਨ, ਸੁਖੋਪਤਿ ਵਿੱਚ ਲੱਗਾ ਰਹਿੰਦਾ ਹੈਂ। (ਅਵਰ) ਹੋਰ ਜੋ ਜਾਗ੍ਰਤ, ਸੁਪਨ, ਸੁਖੋਪਤਿ ਦਾ ਸਾਖੀ ਤੁਰੀਆ ਪਦ ਰੂਪ (ਵਸਤੁ) ਵਸਤੂ ਹੈ, ਉਹ (ਤੁਝ) ਤੇਰੇ (ਪਾਹਿ) ਪਾਸ (ਅਮਾਨ) ਅਮਾਨਤ ਹੀ ਪਈ ਰਹੀ ਹੈ। ਭਾਵ ਤੂੰ ਉਸ ਤੁਰੀਆ ਪਦਵੀ ਨੂੰ ਪ੍ਰਾਪਤ ਨਹੀਂ ਕਰ ਸਕਿਆ।

* **ਸੇਰ :** (ਮਹਾਨਕੋਸ਼ ਅਨੁਸਾਰ) 'ਮਣ ਦੇ ੪੦ਵੇਂ ਹਿੱਸੇ, ਚਾਰ ਪਾਉ ਭਰ ਤੋਲ' ਨੂੰ ਸੇਰ ਆਖਦੇ ਹਨ। ਇਹ ਲਗਭਗ ਇੱਕ ਕਿਲੋਗ੍ਰਾਮ ਹੀ ਬਣਦਾ ਹੈ। ਪਰ ਸਮੇਂ ਦੇ ਹਿਸਾਬ ਨਾਲ ਸੇਰ ਦਾ ਵਜਨ ਵਧਦਾ ਘਟਦਾ ਰਿਹਾ ਹੈ।

## ਬਿਸਟਾ ਅਸਤ ਰਕਤੁ; ਪਰੇਟੇ ਚਾਮ ॥

ਜਿਸ ਦੇਹ ਦਾ ਤੂੰ ਹੰਕਾਰ ਕਰਦਾ ਹੈਂ ਕਿ ਮੇਰੀ ਦੇਹ ਬਹੁਤ ਸੁੰਦਰ ਹੈ। ਦੱਸ ਇਸ ਵਿਚ ਕਿਹੜੀ ਸੁੰਦਰਤਾ ਹੈ। ਇਸ ਵਿਚ ਤਾਂ (ਬਿਸਟਾ) ਮਲ ਮੂਤਰ ਰੂਪ ਮੈਲ (ਅਸਤ) ਹੱਡੀਆਂ ਅਤੇ (ਰਕਤੁ) ਖ਼ੂਨ ਹੈ, ਜੋ (ਚਾਮ) ਚੰਮ ਵਿਚ (ਪਰੇਟੇ) ਲਪੇਟੇ ਹੋਏ ਹਨ। ਜੇ ਪ੍ਰਮੇਸਰ ਨੇ ਤੇਰੇ ਹੱਡਾਂ ਉੱਪਰ ਚੰਮ ਹੀ ਨਾ ਲਪੇਟਿਆ ਹੁੰਦਾ ਤਾਂ ਤੈਨੂੰ ਮੱਖੀਆਂ ਜਾਂ ਜਾਨਵਰ ਆਦਿਕਾਂ ਨੇ ਹੀ ਖਾ ਜਾਣਾ ਸੀ।

## ਇਸੁ ਊਪਰਿ; ਲੇ ਰਾਖਿਓ ਗੁਮਾਨ ॥੩॥

ਫਿਰ ਤੂੰ ਇਹੋ ਜਿਹੀ ਦੇਹ ਦੇ ਉੱਪਰ (ਗੁਮਾਨ) ਹੰਕਾਰ (ਲੇ ਰਾਖਿਓ) ਲੈ ਕੇ ਰੱਖੀਂ ਬੈਠਾ ਹੈਂ ਕਿ ਮੇਰੇ ਵਰਗਾ ਤਾਂ ਕੋਈ ਨਹੀਂ ਹੈ। ਤੂੰ ਐਨਾ ਬੇਸਮਝ ਹੋ ਰਿਹਾ ਹੈਂ।

**ਪ੍ਰਸ਼ਨ :** ਮਹਾਰਾਜ ਇਹ ਦੇਹ ਕਿਸ ਤਰ੍ਹਾਂ ਪਵਿੱਤਰ ਹੋ ਸਕਦੀ ਹੈ?

## ਏਕ ਵਸਤੁ ਬੂਝਹਿ; ਤਾ ਹੋਵਹਿ ਪਾਕ ॥

**ਉੱਤਰ :** ਹੇ ਜੀਵ! ਜੇ ਤੂੰ (ਏਕ) ਇੱਕ ਆਤਮਾ ਰੂਪ (ਵਸਤੁ) ਵਸਤੂ ਨੂੰ ਗੁਰਾਂ ਪਾਸੋਂ (ਬੂਝਹਿ) ਪੁੱਛ ਲਵੇਂ, ਸਮਝ ਲਵੇਂ। **ਵਾ:** ਜੇ ਤੂੰ (ਏਕ ਵਸਤੁ) ਇਕ ਵਾਸਤਵ ਰੂਪ ਪ੍ਰਮੇਸਰ ਨੂੰ ਸਾਰਿਆਂ ਵਿਚ (ਬੂਝਹਿ) ਸਮਝ ਲਵੇਂ, ਜਾਣ ਲਵੇਂ। **ਵਾ:** ਜੋ ਸਾਰਿਆਂ ਵਿਚ ਇਕ ਆਤਮਾਨੰਦ ਰੂਪ ਵਸਤੂ ਹੈ, ਉਸ ਨੂੰ ਸਭ ਦਾ ਪ੍ਰਕਾਸ਼ਤਾ ਸਮਝ ਲਵੇਂ ਤਾਂ ਤੇਰੀ ਦੇਹ (ਪਾਕ) ਪਵਿੱਤਰ (ਹੋਵਹਿ) ਹੋ ਸਕਦੀ ਹੈ।

## ਬਿਨੁ ਬੂਝੇ; ਤੂੰ ਸਦਾ ਨਾਪਾਕ ॥੪॥

ਪਰ ਤੂੰ ਆਤਮਾਨੰਦ ਰੂਪ ਵਸਤੂ ਨੂੰ **ਵਾ:** ਵਾਸਤਵ ਰੂਪ ਪ੍ਰਮੇਸਰ ਨੂੰ ਗੁਰਾਂ ਤੋਂ (ਬਿਨੁ ਬੂਝੇ) ਪੁੱਛੇ ਬਿਨਾਂ ਸਦਾ ਹੀ (ਨਾਪਾਕ) ਅਪਵਿੱਤਰ ਹੋ ਰਿਹਾ ਹੈਂ।

**ਅਥਵਾ :** ਗੁਰਾਂ ਤੋਂ (ਬਿਨੁ ਬੂਝੇ) ਪੁੱਛੇ ਬਗੈਰ ਦੇਹ ਅਧਿਆਸ ਵਿਚ ਪਿਆ ਹੋਇਆ ਸਦਾ (ਨਾਪਾਕ) ਅਪਵਿੱਤਰ ਹੋ ਰਿਹਾ ਹੈਂ।

**ਅਥਵਾ :** ਤੂੰ ਸਤਿਗੁਰਾਂ ਦੇ ਉਪਦੇਸ਼ ਨੂੰ (ਬਿਨੁ ਬੂਝੇ) ਪੁੱਛੇ ਤੇ ਸਮਝੇ ਤੋਂ ਬਿਨਾਂ ਸਦਾ ਇਸ ਦੇਹੀ ਦੇ ਵਿਸ਼ਿਆਂ ਵਿਚ ਹੀ (ਨਾਪਾਕ) ਅਪਵਿੱਤਰ ਹੋਇਆ ਰਹਿੰਦਾ ਹੈਂ।

## ਕਹੁ ਨਾਨਕ; ਗੁਰ ਕਉ ਕੁਰਬਾਨੁ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਭਾਈ! ਆਪਣੇ (ਗੁਰ) ਗੁਰੂ ਸਾਹਿਬ ਜੀ (ਕਉ) ਤੋਂ ਬਲਿਹਾਰ ਕੁਰਬਾਨ ਜਾਣਾ ਕਰੀਏ।

## ਜਿਸ ਤੇ ਪਾਈਐ; ਹਰਿ ਪੁਰਖੁ ਸੁਜਾਨੁ ॥੫॥੧੪॥

(ਜਿਸ) ਜਿੰਨ੍ਹਾਂ ਸਤਿਗੁਰਾਂ ਦੀ ਕਿਰਪਾ (ਤੇ) ਤੋਂ (ਪੁਰਖੁ) ਪੂਰਨ (ਸੁਜਾਨੁ) ਅੰਤਰਜਾਮੀ (ਹਰਿ) ਹਰੀ ਵਾਹਿਗੁਰੂ ਦੇ ਸਰੂਪ ਨੂੰ (ਪਾਈਐ) ਪਾ ਲਈਦਾ ਹੈ।

## ਆਸਾ ਮਹਲਾ ੫ ਇਕਤੁਕੇ ਚਉਪਦੇ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਿਤਾ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਆਗਿਆ

ਨੂੰ ਪਾ ਕੇ ਆਪਣੇ ਤਾਇਆ ਜੀ (ਸੰਹਾਰੀ ਮੱਲ) ਦੇ ਸਪੁੱਤਰ ਦੇ ਵਿਆਹ ਦਾ ਕੰਮ ਭੁਗਤਾਉਣ ਵਾਸਤੇ ਲਾਹੌਰ ਵਿਖੇ ਗਏ ਸਨ। ਤਾਂ ਉਥੇ ਆਪ ਜੀ ਨੂੰ ਤਿੰਨ ਸਾਲ ਗੁਜ਼ਰ ਗਏ ਸਨ। ਮਗਰੋਂ ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਕੋਈ ਚਿੱਠੀ ਪੱਤਰ ਜਾਂ ਸੁਨੇਹਾ ਵੀ ਨਹੀਂ ਆਇਆ ਸੀ। ਉਸ ਵਕਤ ਆਪ ਜੀ ਵਿਛੋੜੇ ਕਰਕੇ ਬਹੁਤ ਵੈਰਾਗ ਦੇ ਸਹਿਤ ਰਹਿੰਦੇ ਸੀ। ਫਿਰ ਜਦੋਂ ਆਪ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ, ਉਦੋਂ ਗੁਰਸਿੱਖਾਂ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਜਦੋਂ ਆਪ ਜੀ ਪਿਤਾ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੋਂ ਵਿਛੜ ਕੇ ਲਾਹੌਰ ਵਿਚ ਰਹੇ ਸੀ ਤਾਂ ਉਦੋਂ ਆਪ ਜੀ ਦੀ ਅਵਸਥਾ ਕਿਹੋ ਜਿਹੀ ਸੀ? ਤਾਂ ਸਤਿਗੁਰਾਂ ਨੇ ਸਿੱਖਾਂ ਦੇ ਪੁੱਛਣ 'ਤੇ ਆਪਣੀ ਵੈਰਾਗ ਵਾਲੀ ਅਵਸਥਾ ਦੱਸਦਿਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

## ਇਕ ਘੜੀ ਦਿਨਸੁ; ਮੋਕਉ ਬਹੁਤੁ ਦਿਹਾਰੇ ॥

ਹੇ ਸੰਤ ਜਨੋ ਸੁਣੋ! ਸਾਡੇ ਕੋਲੋਂ ਤਾਂ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਦੇ ਵਿਛੋੜੇ ਦਾ ਦੁੱਖ ਦਿਨ ਦੀ ਇਕ ਘੜੀ ਮਾਤਰ ਵੀ ਝੱਲਿਆ ਨਹੀਂ ਜਾਂਦਾ ਸੀ। **ਵਾ:** ਇਕ ਦਿਨ ਵਿਚ ਇਕ ਘੜੀ ਦਾ ਸਮਾਂ ਵੀ ਬਤੀਤ ਹੋਣ ਵਿਚ ਨਹੀਂ ਆਉਂਦਾ ਸੀ। **ਵਾ:** (ਮੋਕਉ) ਸਾਨੂੰ ਤਾਂ ਦਿਨ ਦੀ ਇਕ ਘੜੀ ਦੇ ਵਿਛੋੜੇ ਨਾਲ ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਸਤਿਗੁਰੂ ਜੀ ਨਾਲ ਮਿਲਿਆਂ ਹੋਇਆਂ ਸਾਨੂੰ ਬਹੁਤ (ਦਿਹਾਰੇ) ਦਿਨ ਬਤੀਤ ਹੋ ਗਏ ਹਨ।

## ਮਨੁ ਨ ਰਹੈ; ਕੈਸੇ ਮਿਲਉ ਪਿਆਰੇ ॥੧॥

ਸਾਡਾ ਮਨ ਸਤਿਗੁਰਾਂ ਤੋਂ ਬਿਨਾਂ (ਰਹੈ) ਰਹਿ ਨਹੀਂ ਸਕਦਾ ਸੀ। ਇਸ ਕਰਕੇ ਹਰ ਵਕਤ ਸਾਡਾ ਚਿੱਤ ਕਰਦਾ ਰਹਿੰਦਾ ਸੀ ਕਿ ਕਦੋਂ ਅਤੇ (ਕੈਸੇ) ਕਿਸ ਤਰ੍ਹਾਂ ਜਾ ਕੇ ਪਿਆਰੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ (ਮਿਲਉ) ਮਿਲਣਾ ਕਰੀਏ।

## ਇਕੁ ਪਲੁ ਦਿਨਸੁ; ਮੋਕਉ ਕਬਹੁ ਨ ਬਿਹਾਵੈ ॥

ਸਾਨੂੰ ਦਿਨ ਵਿਚ ਇਕ *ਪਲ ਦਾ ਸਮਾਂ ਇਕ (ਦਿਨਸੁ) ਦਿਨ ਦੀ ਨਿਆਈਂ ਪ੍ਰਤੀਤ ਹੁੰਦਾ ਸੀ। **ਵਾ:** ਬਹੁਤ ਸਾਰੇ (ਦਿਨਸੁ) ਦਿਹਾੜਿਆਂ ਦੀ ਨਿਆਈਂ ਹੋ ਕੇ ਗੁਜ਼ਰਦਾ ਮਹਿਸੂਸ ਹੁੰਦਾ ਸੀ। **ਵਾ:** (ਮੋਕਉ) ਸਾਨੂੰ (ਦਿਨਸੁ) ਦਿਨ ਵਿੱਚੋਂ ਇੱਕ ਪਲ ਜਿਤਨਾ ਸਮਾਂ ਵੀ (ਕਬਹੁ) ਕਦੇ (ਬਿਹਾਵੈ) ਬੀਤਣ ਵਿਚ (ਨ) ਨਹੀਂ ਆਉਂਦਾ ਸੀ। ਭਾਵ ਥੋੜ੍ਹਾ ਸਮਾਂ ਵੀ ਬਹੁਤਾ ਪ੍ਰਤੀਤ ਹੋਣ ਲੱਗ ਜਾਂਦਾ ਸੀ।

**ਅਥਵਾ :** ਵਿਛੋੜੇ ਦੇ ਦਿਨ ਦਾ ਇਕ ਪਲ ਜਿਤਨਾ ਸਮਾਂ ਵੀ ਸਾਡੇ ਤਾਈਂ ਸੁੱਖ ਨਾਲ ਕਦੇ ਬਤੀਤ ਨਹੀਂ ਹੁੰਦਾ ਸੀ।

### ਅੰਗ : ੩੭੫

## ਦਰਸਨ ਕੀ ਮਨਿ ਆਸ ਘਨੇਰੀ;<br>ਕੋਈ ਐਸਾ ਸੰਤੁ ਮੋਕਉ ਪਿਰਹਿ ਮਿਲਾਵੈ ॥੧॥ ਰਹਾਉ ॥

ਸਾਡੇ (ਮਨਿ) ਮਨ ਵਿਚ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨਾਂ (ਕੀ) ਦੀ (ਘਨੇਰੀ) ਬਹੁਤੀ ਆਸ, ਇੱਛਾ ਲੱਗੀ ਹੋਈ ਸੀ ਕਿ ਕੋਈ ਐਸਾ ਸੰਤ ਹੋਵੇ, ਜਿਹੜਾ (ਮੋਕਉ) ਸਾਨੂੰ (ਪਿਰਹਿ) ਪਤੀ ਪ੍ਰਮੇਸਰ ਰੂਪ ਗੁਰੂ ਸਾਹਿਬ ਜੀ ਦੇ ਨਾਲ (ਮਿਲਾਵੈ) ਮਿਲਾ ਦੇਵੇ। ਫਿਰ ਭਾਈ ਬੁੱਢਾ ਸਾਹਿਬ ਜੀ ਨੇ ਕਿਰਪਾ ਕਰਕੇ ਸਾਨੂੰ ਸਤਿਗੁਰਾਂ ਨਾਲ ਮਿਲਾਇਆ ਸੀ।

---

* **ਪਲ :** ਇਕ ਘੜੀ ਦੇ ਸੱਠਵੇਂ ਹਿੱਸੇ ਨੂੰ ਪਲ ਕਹਿੰਦੇ ਹਨ।

## ਚਾਰਿ ਪਹਰ; ਚਹੁ ਜੁਗਹ ਸਮਾਨੇ ॥

ਸਾਡੇ ਦਿਨ ਦੇ ਚਾਰ ਪਹਿਰ (ਚਹੁ) ਚਾਰ ਜੁੱਗਾਂ ਦੀ (ਸਮਾਨੇ) ਨਿਆਈਂ ਗੁਜ਼ਰਦੇ ਸਨ। ਚਾਰ ਜੁੱਗਾਂ ਦੀ ਚੌਂਕੜੀ ੪੩ ਲੱਖ ੨੦ ਹਜ਼ਾਰ ਸਾਲ ਦੀ ਹੁੰਦੀ ਹੈ। ਇਉਂ ਸਤਿਗੁਰੂ ਜੀ ਦੇ ਵਿਜੋਗ ਵਿੱਚ ਇੱਕ ਦਿਨ ਇਤਨਾ ਵੱਡਾ ਸਮਾਂ ਲੱਗਦਾ ਸੀ ਅਤੇ

## ਰੈਣਿ ਭਈ; ਤਬ ਅੰਤੁ ਨ ਜਾਨੇ ॥੨॥

(ਤਬ) ਉਦੋਂ ਸਤਿਗੁਰਾਂ ਦੇ ਵਿਜੋਗ ਨੇ ਸਾਨੂੰ ਇਤਨਾ ਦੁਖੀ ਕਰ ਦਿੱਤਾ ਸੀ ਕਿ ਜਦੋਂ (ਰੈਣਿ) ਰਾਤ (ਭਈ) ਹੁੰਦੀ ਸੀ, ਤਾਂ ਉਹ ਵੀ ਏਨੀ ਵੱਡੀ ਪ੍ਰਤੀਤ ਹੁੰਦੀ ਸੀ ਕਿ ਉਸ ਰਾਤ ਦੇ ਮੁੱਕਣ ਦਾ ਅੰਤ ਨਹੀਂ (ਜਾਨੇ) ਜਾਣਿਆ ਜਾਂਦਾ ਸੀ।

## ਪੰਚ ਦੂਤ ਮਿਲਿ; ਪਿਰਹੁ ਵਿਛੋੜੀ ॥

ਹੇ ਭਾਈ! ਕਾਮ, ਕ੍ਰੋਧ ਆਦਿਕ (ਪੰਚ) ਪੰਜ ਦੂਤਾਂ ਨੇ (ਮਿਲਿ) ਮਿਲ ਕਰਕੇ ਸਾਡੀ ਬਿਰਤੀ (ਪਿਰਹੁ) ਪਤੀ ਅਕਾਲ ਪੁਰਖ ਵਾਹਿਗੁਰੂ ਤੋਂ (ਵਿਛੋੜੀ) ਵਿਛੋੜ ਛੱਡੀ ਸੀ।

**ਨੋਟ :** ਸਤਿਗੁਰੂ ਸਾਹਿਬ ਜੀ ਤਾਂ ਅਕਾਲ ਪੁਰਖ ਵਾਹਿਗੁਰੂ ਦੀ ਨਾਲ ਮਿਲੇ ਹੋਏ ਹਨ। ਪਰ ਇਥੇ ਨਿਮਰਤਾ ਭਾਵ ਦਿਖਾ ਕੇ ਜੀਵਾਂ ਦੇ ਤਾਈਂ ਸਿੱਖਿਆ ਦੇ ਰਹੇ ਹਨ।

**ਅਥਵਾ :** ਹੇ (ਪਿਰਹੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ! ਕਾਮ ਆਦਿਕ ਪੰਜਾਂ ਦੂਤਾਂ ਨੇ ਮਿਲ ਕੇ ਜਿੰਨ੍ਹਾਂ ਜੀਵਾਂ ਦੀ ਬਿਰਤੀ ਆਪ ਜੀ ਨਾਲੋਂ ਵਿਛੋੜ ਦਿੱਤੀ ਹੈ।

## ਭ੍ਰਮਿ ਭ੍ਰਮਿ ਰੋਵੈ; ਹਾਥ ਪਛੋੜੀ ॥੩॥

ਉਹਨਾਂ ਨੂੰ ਸਰੂਪ ਦਾ (ਭ੍ਰਮਿ) ਭਰਮ ਪੈ ਗਿਆ ਹੈ ਤੇ ਸਰੂਪ ਦੇ (ਭ੍ਰਮਿ) ਭਰਮ ਵਿਚ ਪੈ ਕੇ ਆਪ ਜੀ ਤੋਂ ਵਿਛੜੀ ਹੋਈ ਉਨ੍ਹਾਂ ਦੀ ਬਿਰਤੀ ਰੋਂਦੀ ਰਹਿੰਦੀ ਹੈ ਅਤੇ ਉਹ ਜੀਵ ਆਪਣੇ ਹੱਥਾਂ ਨੂੰ ਮੱਥੇ ਤੇ ਮਾਰ-ਮਾਰ ਕੇ ਧਰਤੀ 'ਤੇ (ਪਛੋੜੀ) ਪਟਕਾਉਂਦੇ ਰਹਿੰਦੇ ਹਨ।

**ਅਥਵਾ :** ਉਹਨਾਂ ਜੀਵਾਂ ਦੀ ਸੁਰਤ (ਭ੍ਰਮਿ ਭ੍ਰਮਿ) ਭਰਮ ਦੀ ਭਰਮਾਈ ਹੋਈ ਰੋਂਦੀ ਰਹਿੰਦੀ ਹੈ। ਜਿਸ ਕਰਕੇ ਉਹ ਪਛਤਾਵਾ ਕਰਕੇ ਹੱਥ ਨੂੰ ਪਟਕਾਉਂਦੇ ਰਹਿੰਦੇ ਹਨ।

## ਜਨ ਨਾਨਕ ਕਉ; ਹਰਿ ਦਰਸੁ ਦਿਖਾਇਆ ॥
## ਆਤਮੁ ਚੀਨਿ; ਪਰਮ ਸੁਖੁ ਪਾਇਆ ॥੪॥੧੫॥

ਸਤਿਗੁਰੂ ਜੀ ਆਖਦੇ ਹਨ, "ਹੇ ਭਾਈ! ਸਾਨੂੰ ਜਨਾਂ (ਕਉ) ਨੂੰ (ਹਰਿ) ਹਰੀ ਅਕਾਲ ਪੁਰਖ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਰੂਪ ਧਾਰ ਕਰਕੇ ਆਪਣਾ (ਦਰਸੁ) ਦਰਸ਼ਨ (ਦਿਖਾਇਆ) ਦਿਖਾ ਦਿੱਤਾ ਹੈ ਅਤੇ ਅਸੀਂ ਅੰਦਰੋਂ ਹੀ ਆਪਣੀ ਆਤਮਾ ਨੂੰ ਜਾਣ ਕੇ ਪਰਮ ਸਰੂਪ ਦੇ ਸੁੱਖ ਨੂੰ (ਪਾਇਆ) ਪਾ ਲਿਆ ਹੈ।

**ਅਥਵਾ :** ਸਾਡੇ ਤਾਈਂ ਹਰੀ ਪ੍ਰਮੇਸਰ ਨੇ ਆਪਣਾ ਦਰਸ਼ਨ ਦਿਖਾ ਦਿੱਤਾ ਹੈ। ਇਸ ਤਰ੍ਹਾਂ ਅਸੀਂ (ਆਤਮੁ) ਬ੍ਰਹਮ ਆਤਮਾ ਨੂੰ (ਚੀਨਿ) ਜਾਣ ਕੇ ਬ੍ਰਹਮਾਨੰਦ ਰੂਪ (ਪਰਮ) ਵੱਡੇ ਸੁੱਖ ਨੂੰ ਪ੍ਰਾਪਤ ਕਰ ਲਿਆ ਹੈ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਸੇਵਾ ਦਾ ਫਲ ਦੱਸਦੇ ਹੋਏ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ ਕਿ

## ਹਰਿ ਸੇਵਾ ਮਹਿ; ਪਰਮ ਨਿਧਾਨੁ ॥

ਹੇ ਭਾਈ! ਹਰੀ ਅਕਾਲ ਪੁਰਖ ਦੀ (ਸੇਵਾ) ਭਗਤੀ (ਮਹਿ) ਵਿਚ ਹੀ ਸਾਰੇ ਗੁਣਾਂ ਦੇ (ਪਰਮ) ਵੱਡੇ (ਨਿਧਾਨੁ) ਖਜ਼ਾਨੇ ਹਨ।

**ਅਥਵਾ :** ਹਰੀ ਦੀ ਸੇਵਾ ਵਿਚ ਲੱਗਣੇ ਕਰਕੇ ਹੀ ਆਤਮਾਨੰਦ ਰੂਪ (ਪਰਮ ਨਿਧਾਨੁ) ਵੱਡੇ ਖਜ਼ਾਨੇ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਹਰੀ ਦੀ ਸੇਵਾ ਵਿਚ ਲੱਗਣੇ ਕਰਕੇ ਹੀ (ਨਿਧਾਨੁ) ਨੌਂ ਨਿਧੀਆਂ **ਵਾ:** ਨਵਧਾ ਭਗਤੀ ਰੂਪ ਨੌਂ ਨਿਧੀਆਂ ਦੇ ਸਾਰੇ ਖਜ਼ਾਨੇ ਪ੍ਰਾਪਤ ਹੁੰਦੇ ਹਨ।

**ਪ੍ਰਸ਼ਨ :** ਹਰੀ ਦੀ ਸੇਵਾ ਕਿਹੜੀ ਹੈ?

## ਹਰਿ ਸੇਵਾ; ਮੁਖਿ ਅੰਮ੍ਰਿਤ ਨਾਮੁ ॥੧॥

**ਉੱਤਰ :** ਹਰ ਵਕਤ ਮੁਖ ਵਿਚ ਅੰਮ੍ਰਿਤ ਨਾਮ ਦਾ ਵੱਸਣਾ ਭਾਵ ਨਾਮ ਦਾ ਜਾਪ ਕਰਨਾ ਹਰੀ ਅਕਾਲ ਪੁਰਖ ਦੀ ਸੇਵਾ ਹੈ।

**ਸੰਤ ਕੀ ਸੇਵਾ ਨਾਮੁ ਧਿਆਈਐ ॥** *(ਅੰਗ : ੨੬੫)*

ਸ੍ਰੀਮਾਨ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਵੀ ਕਿਹਾ ਕਰਦੇ ਸਨ ਕਿ ਮਹਾਰਾਜ ਦੇ ਨਾਮ ਨੂੰ ਧਿਆਉਣਾ ਹੀ ਸੰਤਾਂ ਦੀ ਸੇਵਾ ਹੈ।

**ਅਥਵਾ :** ਹਰੀ ਦੀ (ਸੇਵਾ) ਟਹਿਲ **ਵਾ:** ਭਗਤੀ ਕਰਨੇ ਕਰਕੇ ਮੁਖੀ ਸਤਿਗੁਰਾਂ ਦਾ ਅੰਮ੍ਰਿਤ ਨਾਮ ਪ੍ਰਤੱਖ ਮੁੱਖ, **ਵਾ:** ਅੰਤਹਕਰਣ ਰੂਪ ਮੁਖ ਵਿਚ ਆ ਕੇ ਵੱਸ ਜਾਂਦਾ ਹੈ।

## ਹਰਿ ਮੇਰਾ ਸਾਥੀ; ਸੰਗਿ ਸਖਾਈ ॥

ਉਹ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਮੇਰਾ) ਸਾਡਾ ਇਸ ਲੋਕ ਦਾ ਵੀ ਸਾਥੀ ਹੈ ਅਤੇ ਪ੍ਰਲੋਕ ਵਿਚ ਵੀ **ਵਾ:** ਮਾਤਾ ਦੇ ਗਰਭ ਵਿੱਚ ਵੀ (ਸੰਗਿ) ਨਾਲ ਹੋ ਕੇ (ਸਖਾਈ) ਸਹਾਇਤਾ ਕਰਨ ਵਾਲਾ ਹੈ।

## ਦੁਖਿ ਸੁਖਿ ਸਿਮਰੀ, ਤਹ ਮਉਜੂਦੁ; ਜਮੁ ਬਪੁਰਾ, ਮੋਕਉ ਕਹਾ ਡਰਾਈ ॥੧॥ ਰਹਾਉ ॥

ਦੁੱਖ ਦੀ ਨਵਿਰਤੀ ਵਾਸਤੇ, ਸੁੱਖ ਦੀ ਪ੍ਰਾਪਤੀ ਵਾਸਤੇ ਜਿਥੇ ਵੀ ਪ੍ਰਮੇਸਰ ਨੂੰ (ਸਿਮਰੀ) ਸਿਮਰਨਾ ਕਰੀਏ ਤਾਂ (ਤਹ) ਉਥੇ ਹੀ ਉਹ (ਮਉਜੂਦੁ) ਮੌਜੂਦ ਹੈ। **ਵਾ:** ਦੁੱਖ ਵਿਚ, ਸੁੱਖ ਵਿਚ ਜਿਥੇ ਵੀ ਪ੍ਰਮੇਸਰ ਨੂੰ ਸਿਮਰੀਏ (ਤਹ) ਉੱਥੇ ਹੀ ਹਰੀ (ਮਉਜੂਦੁ) ਇਸਥਿਤ ਹੈ। **ਵਾ:** ਉੱਥੇ ਹੀ (ਮਉਜੂਦੁ) ਸਾਖਿਆਤ ਹੋ ਕੇ ਪਰਗਟ ਹੋ ਜਾਂਦਾ ਹੈ। ਫਿਰ ਜਮ (ਬਪੁਰਾ) ਵਿਚਾਰਾ ਸਾਨੂੰ (ਕਹਾ) ਕੀ (ਡਰਾਈ) ਡਰਾ ਸਕਦਾ ਹੈ? ਭਾਵ ਹੁਣ ਸਾਨੂੰ ਕਿਸੇ ਵੀ ਪ੍ਰਕਾਰ ਜਮਾਂ ਦਾ ਭੈ ਨਹੀਂ ਰਿਹਾ ਹੈ।

## ਹਰਿ ਮੇਰੀ ਓਟ; ਮੈ ਹਰਿ ਕਾ ਤਾਣੁ ॥

(ਹਰਿ) ਹਰੀ ਅਕਾਲ ਪੁਰਖ ਇਸ ਲੋਕ ਵਿਚ ਵੀ (ਮੇਰੀ) ਸਾਡੀ ਓਟ ਭਾਵ ਆਸਰਾ ਹੈ ਅਤੇ (ਮੈ) ਸਾਨੂੰ ਪ੍ਰਲੋਕ ਵਿਚ ਵੀ ਹਰੀ ਪ੍ਰਮੇਸਰ ਦਾ ਹੀ (ਤਾਣੁ) ਬਲ ਹੈ। **ਵਾ:** ਸਾਨੂੰ ਹਰੀ ਦਾ ਹੀ ਵਿਵੇਕ ਰੂਪ (ਤਾਣੁ) ਬਲ ਹੈ।

## ਹਰਿ ਮੇਰਾ ਸਖਾ; ਮਨ ਮਾਹਿ ਦੀਬਾਣੁ ॥੨॥

(ਹਰਿ) ਹਰੀ ਅਕਾਲ ਪੁਰਖ ਮਾਤਾ ਦੇ ਗਰਭ ਵਿਚ ਸਾਡਾ (ਸਖਾ) ਸਹਾਇਤਾ ਕਰਨ ਵਾਲਾ ਮਿੱਤਰ ਹੈ ਅਤੇ ਸਾਨੂੰ ਮਨ (ਮਾਹਿ) ਵਿਚ ਵੀ ਉਸਦਾ ਹੀ (ਦੀਬਾਣੁ) ਆਸਰਾ ਹੈ।

**ਅਥਵਾ :** ਹਰੀ ਪ੍ਰਮੇਸਰ ਜੀ (ਮੇਰਾ) ਸਾਡੇ ਲੋਕ-ਪ੍ਰਲੋਕ ਦੇ (ਸਖਾ) ਮਿੱਤਰ ਹਨ ਅਤੇ ਮਨ ਵਿੱਚ (ਦੀਬਾਣੁ) ਆਸਰਾ ਰੂਪ ਹਨ।

## ਹਰਿ ਮੇਰੀ ਪੂੰਜੀ; ਮੇਰਾ ਹਰਿ ਵੇਸਾਹੁ ॥

ਸਾਡੇ ਅੰਦਰ ਹਰੀ ਦੀ ਨਾਮ ਰੂਪ ਪੂੰਜੀ ਹੈ **ਵਾ:** ਸ਼ਰਧਾ ਰੂਪ ਪੂੰਜੀ ਹੈ ਅਤੇ ਅਸੀਂ ਹਰੀ ਦੇ ਨਾਮ ਨੂੰ ਹੀ ਗੁਰਾਂ ਦੇ ਪਾਸੋਂ (ਵੇਸਾਹੁ) ਖਰੀਦਣਾ ਕੀਤਾ ਹੈ।

**ਅਥਵਾ :** ਹਰੀ ਹੀ ਸਾਡੀ ਪੂੰਜੀ ਹੈ ਅਤੇ ਹਰੀ ਪ੍ਰਮੇਸਰ ਦੇ ਨਾਮ ਵਿਚ ਹੀ ਸਾਡਾ (ਵੇਸਾਹੁ) ਭਰੋਸਾ ਹੈ।

**ਅਥਵਾ :** ਹਰੀ ਪ੍ਰਮੇਸਰ ਹੀ ਸਾਡੀ ਸ਼ੁੱਭ ਗੁਣਾਂ ਦੀ ਪੂੰਜੀ ਹੈ ਅਤੇ ਹਰੀ ਹੀ ਮੇਰਾ (ਵੇ+ਸਾਹੁ) (ਵੇ) ਵਿਸ਼ੇਸ਼ ਕਰਕੇ (ਸਾਹੁ) ਸ਼ਾਹੂਕਾਰ ਹੈ।

## ਗੁਰਮੁਖਿ ਧਨੁ ਖਟੀ; ਹਰਿ ਮੇਰਾ ਸਾਹੁ ॥੩॥

ਅਸੀਂ ਮਹਾਰਾਜ ਦੇ ਗੁਰਮੁਖਾਂ ਪਿਆਰਿਆਂ ਦੀ ਸੰਗਤ ਰੂਪ ਹੱਟੀ ਵਿਚੋਂ ਨਾਮ ਧਨ ਦੀ (ਖਟੀ) ਕਮਾਈ ਨੂੰ ਖੱਟਦੇ ਭਾਵ ਕਮਾਉਂਦੇ ਹਾਂ ਅਤੇ ਹਰੀ ਅਕਾਲ ਪੁਰਖ ਹੀ ਸਾਡਾ (ਸਾਹੁ) ਸ਼ਾਹੂਕਾਰ ਹੈ।

**ਅਥਵਾ :** ਹੇ (ਹਰਿ) ਹਰੀ ਦੇ ਰੂਪ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਸਤਿਗੁਰੂ ਜੀਉ ! ਤੁਸੀਂ ਹੀ ਮੇਰੀ ਨਾਮ ਰੂਪ ਧਨ ਦੀ ਖੱਟੀ ਭਾਵ ਕਮਾਈ ਹੋ ਤੇ ਤੁਸੀਂ ਹੀ ਮੇਰੇ ਸ਼ਾਹੂਕਾਰ ਹੋ ਅਤੇ ਸਾਧਸੰਗਤ ਰੂਪ ਆਪ ਜੀ ਦੀ ਹੱਟੀ ਹੈ।

## ਗੁਰ ਕਿਰਪਾ ਤੇ; ਇਹ ਮਤਿ ਆਵੈ ॥

ਹੇ ਭਾਈ ! ਜਦੋਂ ਪੂਰਨ ਸਤਿਗੁਰਾਂ ਦੀ ਕਿਰਪਾ (ਤੇ) ਨਾਲ ਹੀ ਇਹ ਪ੍ਰਮੇਸਰ ਦੀ ਪ੍ਰਾਪਤੀ ਕਰਾਉਣ ਵਾਲੀ (ਮਤਿ) ਅਕਲ (ਆਵੈ) ਆਉਂਦੀ ਹੈ।

## ਜਨ ਨਾਨਕੁ; ਹਰਿ ਕੈ ਅੰਕਿ ਸਮਾਵੈ ॥੪॥੧੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਉਹ ਪੁਰਖ (ਅੰਕਿ) ਪਿਆਰੇ (ਹਰਿ) ਅਕਾਲ ਪੁਰਖ ਵਾਹਿਗੁਰੂ ਦੇ (ਅੰਕਿ) ਪਿਆਰ ਕਰਕੇ ਉਸ ਦੇ (ਅੰਕਿ) ਸਰੂਪ ਵਿਚ **ਵਾ:** (ਅੰਕਿ) ਪ੍ਰੇਮ ਵਿਚ ਹੀ (ਸਮਾਵੈ) ਸਮਾ ਜਾਂਦਾ ਭਾਵ ਅਭੇਦ ਹੋ ਜਾਂਦਾ ਹੈ।

## ਆਸਾ ਮਹਲਾ ੫ ॥

## ਪ੍ਰਭੁ ਹੋਇ ਕ੍ਰਿਪਾਲੁ; ਤ ਇਹੁ ਮਨੁ ਲਾਈ ॥

ਜਦੋਂ ਵਾਹਿਗੁਰੂ ਕਿਰਪਾਲੂ (ਹੋਇ) ਹੋਵੇ, (ਤ) ਤਦੋਂ ਉਹ ਪ੍ਰਮੇਸਰ (ਇਹੁ) ਇਸ ਮਨ ਨੂੰ ਆਪਣੇ ਵਿਚ (ਲਾਈ) ਲਾਉਣਾ ਕਰਦਾ ਹੈ। ਫਿਰ ਜਿੰਨ੍ਹਾਂ ਦਾ ਮਨ ਹਰੀ ਪ੍ਰਮੇਸਰ ਆਪਣੇ ਚਰਨਾਂ ਵਿਚ ਲਾ ਲੈਂਦਾ ਹੈ।

## ਸਤਿਗੁਰੁ ਸੇਵਿ; ਸਭੈ ਫਲ ਪਾਈ ॥੧॥

ਉਹ ਸਤਿਗੁਰਾਂ ਦੀ ਸੇਵਾ ਕਰਕੇ ਧਰਮ, ਅਰਥ, ਕਾਮ, ਮੋਖ ਆਦਿਕ (ਸਭੈ) ਸਾਰੇ ਫਲਾਂ ਨੂੰ (ਪਾਈ) ਪਾ ਲੈਂਦੇ ਹਨ।

## ਮਨ, ਕਿਉ ਬੈਰਾਗੁ ਕਰਹਿਗਾ; ਸਤਿਗੁਰੁ ਮੇਰਾ ਪੂਰਾ ॥

ਹੇ ਮੇਰੇ ਮਨਾਂ ! ਫਿਰ ਤੂੰ ਕਿਉਂ ਵੈਰਾਗ (ਕਰਹਿਗਾ) ਕਰੇਂਗਾ? ਭਾਵ ਕਿਉਂ ਉਦਾਸ ਹੋਵੇਗਾ? ਜਦੋਂ ਕਿ ਲੋਕ-ਪ੍ਰਲੋਕ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਕਰਨ ਵਾਲੇ ਮੇਰੇ ਸਤਿਗੁਰੂ ਸਾਹਿਬ ਜੀ (ਪੂਰਾ) ਪੂਰਨ ਹਨ।

**ਅਥਵਾ :** ਸਾਡਾ ਮਨ ਕਿਉਂ ਵੈਰਾਗ ਕਰਕੇ ਰੋਣਾ ਕਰੇਗਾ? **ਵਾ:** ਕਿਉਂ ਉਦਰੇਵਾਂ ਕਰੇਗਾ। ਦਿਲ ਵਿਚ ਅਫਸੋਸ ਕਿਉਂ ਕਰੇਗਾ ਕਿ ਵਿਛੋੜੇ ਕਰਕੇ ਮੇਰਾ ਵੈਰਾਗ ਕਿਵੇਂ ਛੁੱਟੇਗਾ? ਭਾਵ ਨੇਤਰਾਂ ਵਿਚੋਂ ਜਲ ਦਾ ਪਰਵਾਹ ਕਿਵੇਂ ਵਗੇਗਾ? ਜਦੋਂ ਕਿ ਮੇਰੇ ਸਤਿਗੁਰੂ ਸਾਹਿਬ ਜੀ (ਪੂਰਾ) ਪੂਰਨ ਹਨ। **ਵਾ:** (ਪੂਰਾ) ਸਾਰਿਆਂ ਥਾਵਾਂ ਵਿਚ ਵਿਆਪਕ ਹਨ, ਸਰਬ ਕਲਾ ਸਮਰੱਥ ਹਨ ਅਤੇ ਸਦਾ ਹਾਜ਼ਰ-ਨਾਜ਼ਰ ਹਨ।

**ਅਥਵਾ :** ਹੇ ਪਿਆਰੇ ਮਨਾ ! ਤੂੰ ਕਿਉਂ (ਬੈਰਾਗੁ) ਵੈਰਾਗ ਕਰੇਂਗਾ? ਭਾਵ ਤੂੰ ਕਿਉਂ ਉਦਾਸ ਹੋਵੇਗਾ? ਫਿਰ ਕਿਸ ਵਾਸਤੇ ਉਦਾਸ ਹੋਵੇਗਾ?

## ਮਨਸਾ ਕਾ ਦਾਤਾ, ਸਭ ਸੁਖ ਨਿਧਾਨੁ;
## ਅੰਮ੍ਰਿਤ ਸਰਿ ਸਦ ਹੀ ਭਰਪੂਰਾ ॥੧॥ ਰਹਾਉ ॥

ਉਹ ਅਕਾਲ ਪੁਰਖ ਵਾਹਿਗੁਰੂ (ਮਨਸਾ) ਬੁੱਧੀ ਦੀਆਂ ਸਾਰੀਆਂ (ਮਨਸਾ) ਇੱਛਾਵਾਂ (ਕਾ) ਦਾ ਦਾਤਾ ਹੈ, ਭਾਵ ਸਾਰੀਆਂ ਇਛਾਵਾਂ ਨੂੰ ਪੂਰੀਆਂ ਕਰਨ ਵਾਲਾ ਹੈ ਅਤੇ (ਸਭ) ਸਾਰਿਆਂ ਸੁੱਖਾਂ ਦਾ (ਨਿਧਾਨੁ) ਖਜ਼ਾਨਾ ਹੈ।

**ਸੁਤ ਬਿਤ ਲੋਕ ਈਖਣਾ ਤੀਨੀ ॥**

ਉਹ ਪ੍ਰਮੇਸਰ ਦੁਨਿਆਵੀ ਲੋਕਾਂ ਦੀਆਂ ਇਛਾਵਾਂ ਵੀ ਪੂਰੀਆਂ ਕਰਨ ਵਾਲਾ ਹੈ। **ਵਾ:** ਸਤਿਗੁਰੂ ਸਾਹਿਬ ਜੀ ਸਾਰੇ ਸੁੱਖਾਂ ਦੇ ਦਾਤੇ ਅਤੇ (ਨਿਧਾਨੁ) ਨੌਂ-ਨਿਧੀਆਂ ਦੇ ਖਜ਼ਾਨੇ ਹਨ। ਫਿਰ ਸਭ ਦੀ (ਮਨਸਾ) ਇੱਛਾ ਪੂਰੀ ਕਰਨ ਵਾਲੇ ਹਨ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਿੰਨ੍ਹਾਂ ਸਤਿਗੁਰਾਂ ਦਾ ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਸਰੋਵਰ ਸਦਾ ਹੀ (ਭਰਪੂਰਾ) ਲਬਾਲਬ ਭਰਿਆ ਹੋਇਆ ਹੈ। **ਵਾ:** ਸਤਿਗੁਰੂ ਸਾਹਿਬ ਜੀ (ਭਰਪੂਰਾ) ਵਿਆਪਕ ਰੂਪ ਹਨ। ਜੋ (ਸਦ ਹੀ) ਸਦਾ ਹੀ ਭਾਵ ਹਰ ਵਕਤ ਸਤਿਨਾਮ ਦੀ ਜਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਰੂਪ ਹੋ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ, ਸ੍ਰੀ ਹਰਿਮੰਦਰ ਸਾਹਿਬ ਵਿਚ ਨਿਵਾਸ ਕਰਦੇ ਹਨ। **ਵਾ:** ਸਤਿਗੁਰੂ ਸਾਹਿਬ ਜੀ ਸ਼ੁੱਭ ਗੁਣਾਂ ਦੇ ਸਹਿਤ ਲਬਾਲਬ ਭਰੇ ਹੋਏ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਵਾਸਾ ਕਰ ਰਹੇ ਹਨ। **ਵਾ:** ਸਤਿਗੁਰੂ ਸਾਹਿਬ ਜੀ (ਅੰਮ੍ਰਿਤ ਸਰਿ) ਅੰਮ੍ਰਿਤ ਨਾਮ ਦੇ ਸਰੋਵਰ ਹਨ ਅਤੇ ਬ੍ਰਹਮ ਗਿਆਨ ਦੇ ਨਾਲ, ਬ੍ਰਹਮਾਨੰਦ ਦੇ ਨਾਲ ਸਦਾ ਹੀ (ਭਰਪੂਰਾ) ਲਬਾ ਲਬ ਭਰੇ ਹੋਏ ਹਨ।

## ਚਰਣ ਕਮਲ; ਰਿਦ ਅੰਤਰਿ ਧਾਰੇ ॥

ਹੇ ਭਾਈ ! ਅਸੀਂ ਸੱਚੇ ਪਾਤਸ਼ਾਹ ਜੀ ਦੇ (ਧਾਰੇ) ਧਾਰਨ ਕਰਨੇ ਯੋਗ (ਚਰਣ) ਪੂਜਨੀਕ ਚਰਨਾਂ-ਕਮਲਾਂ **ਵਾ:** ਕਵਲ ਵਤ ਪ੍ਰਕਾਸ਼ਮਯ ਚਰਨਾਂ ਨੂੰ ਹਿਰਦੇ ਅੰਦਰ (ਧਾਰੇ) ਧਾਰਿਆ ਭਾਵ ਵਸਾਇਆ ਹੋਇਆ ਹੈ।

## ਪ੍ਰਗਟੀ ਜੋਤਿ; ਮਿਲੇ ਰਾਮ ਪਿਆਰੇ ॥੨॥

ਜਿਸ ਕਰਕੇ ਅੰਦਰ (ਜੋਤਿ) *ਪ੍ਰਤੱਯਕ ਜੋਤ (ਪ੍ਰਗਟੀ) ਪ੍ਰਗਟ ਹੋਣੇ ਕਰਕੇ, ਅਸੀਂ ਅਦ੍ਵੈਤ ਅਨੰਦ ਸਰੂਪ ਪਿਆਰੇ (ਰਾਮ) ਪ੍ਰਮੇਸਰ ਦੇ ਨਾਲ ਮਿਲ ਗਏ ਹਾਂ।

**ਅਥਵਾ :** ਜਦੋਂ ਗੁਰੂ ਸਾਹਿਬ ਜੀ ਦੀ ਕਿਰਪਾ ਦੁਆਰਾ (ਜੋਤਿ) ਬੁੱਧੀ ਦੇ ਅੰਦਰ ਸਤ, ਚੇਤਨ, ਆਨੰਦ ਸਰੂਪ ਦੀ

* **ਪ੍ਰਤੱਯਕ ਜੋਤ :** ਅੰਤਰ ਆਤਮਾ। ਇਸ ਨੂੰ ਨਿਜ ਸਰੂਪ, ਜੀਵ ਸਾਖੀ ਜਾਂ ਕੂਟਸਥ ਵੀ ਕਹਿ ਦਿੰਦੇ ਹਨ।

(ਜੋਤਿ) ਗਿਆਤ (ਪ੍ਰਗਟੀ) ਪਰਗਟ ਹੋਈ ਤਾਂ ਅਸੀਂ ਆਤਮਾ ਪਰਮਾਤਮਾ ਇਕ ਕਰਨ ਰੂਪ ਪਿਆਰੇ ਰਾਮ ਦੇ ਨਾਲ ਮਿਲ ਗਏ ਹਾਂ।

**ਆਤਮਾ ਪਰਾਤਮਾ ਏਕੋ ਕਰੈ ॥** (ਅੰਗ : ੬੬੧)

## ਪੰਚ ਸਖੀ ਮਿਲਿ; ਮੰਗਲੁ ਗਾਇਆ ॥

ਅਸੀਂ (ਪੰਚ) ਸੰਤਾਂ ਰੂਪ (ਸਖੀ) ਸਖੀਆਂ ਨਾਲ ਮਿਲਕੇ **ਵਾ:** (ਪੰਚ) ਪੰਜ ਗਿਆਨ ਇੰਦ੍ਰੀਆਂ ਰੂਪ (ਸਖੀ) ਸਖੀਆਂ ਨਾਲ ਮਿਲ ਕੇ ਮਹਾਰਾਜ ਸਾਹਿਬ ਜੀ ਦੇ (ਮੰਗਲੁ) ਮੰਗਲਾਚਾਰ ਨੂੰ (ਗਾਇਆ) ਗਾਉਣਾ ਕੀਤਾ ਹੈ।

**ਅਰਥਾਤ :** ਨੇਤਰਾਂ ਨਾਲ ਦਰਸ਼ਨ ਕਰਦੇ ਹਾਂ, ਕੰਨਾਂ ਨਾਲ ਪਰਮੇਸਰ ਦਾ ਜਸ ਸੁਣਦੇ ਹਾਂ, ਰਸਨਾ ਨਾਲ ਗੁਣ ਗਾਉਂਦੇ ਹਾਂ, ਹੱਥਾਂ-ਪੈਰਾਂ ਨਾਲ ਟਹਿਲ ਕਰਦੇ ਹਾਂ।

**ਅਥਵਾ :** ਜਦੋਂ ਮਨ ਦੀਆਂ ਬਿਰਤੀਆਂ ਦਾ ਵਿਸ਼ਿਆਂ ਵੱਲੋਂ ਨਿਰੋਧ ਕਰ ਲਿਆ। ਉਦੋਂ ਇੰਨ੍ਹਾਂ ਮਨ ਦੀਆਂ (ਪੰਚ) ਪੰਜ ਬਿਰਤੀਆਂ (ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿੰਮ੍ਰਿਤੀ, ਵਿਕਲਪ) ਰੂਪ ਸਖੀਆਂ ਨੇ ਮਿਲ ਕਰਕੇ (ਮੰਗਲੁ) ਮੰਗਲਾਚਾਰ ਭਾਵ ਖੁਸ਼ੀਆਂ ਦੇ ਗੀਤਾਂ ਨੂੰ (ਗਾਇਆ) ਗਾਉਣਾ ਕੀਤਾ ਹੈ।

**ਅਰਥਾਤ :** ਪ੍ਰਮਾਣ ਬਿਰਤੀ ਦੁਆਰਾ ਮਹਾਰਾਜ ਸਾਹਿਬ ਜੀ ਦੇ ਦਰਸਨ ਦੇਖਦੇ ਹਾਂ।
ਸਿੰਮ੍ਰਿਤੀ ਬਿਰਤੀ ਦੁਆਰਾ ਮਹਾਰਾਜ ਦਾ ਸਿਮਰਨ ਕਰਦੇ ਹਾਂ।
ਨਿੰਦ੍ਰਾ ਬਿਰਤੀ ਦੁਆਰਾ ਸਮਾਧੀ ਲਾਉਂਦੇ ਹਾਂ।
ਵਿਪਰਜੇ ਬਿਰਤੀ ਦੁਆਰਾ ਬੁੱਧੀ ਨੂੰ ਸੰਸਾਰ ਵੱਲੋਂ ਉਲਟਾਇਆ ਹੈ ਅਤੇ
ਵਿਕਲਪ ਦੁਆਰਾ ਜੋ ਪਹਿਲਾਂ ਥੋੜ੍ਹੀ ਕਮਾਈ ਕਰਕੇ ਬਹੁਤ ਸੁਖ ਭਾਲਦੇ ਸੀ।
ਹੁਣ ਹਰ ਵਕਤ ਸੱਚੇ ਪਾਤਸ਼ਾਹ ਦੇ ਦਰਸ਼ਨਾਂ ਦਾ ਸੰਕਲਪ ਬਣਿਆ ਰਹਿੰਦਾ ਹੈ।

**ਅਥਵਾ :** ਜਿੰਨ੍ਹਾਂ ਜਗਿਆਸੂ ਰੂਪ ਸਖੀਆਂ ਨੂੰ ਗੁਰੂ ਸਾਹਿਬ ਜੀ ਦੇ (ਪੰਚ) ਸ਼ਬਦ ਦੁਆਰਾ ਪਤੀ ਅਕਾਲ ਪੁਰਖ ਪ੍ਰਮੇਸਰ ਦੀ ਪ੍ਰਾਪਤੀ ਹੋਈ ਹੈ, ਉਹਨਾਂ ਨੇ (ਪੰਚ) ਸੰਤ ਰੂਪ (ਸਖੀ) ਸਖੀਆਂ ਨਾਲ ਮਿਲ ਕੇ ਉਸ ਪ੍ਰਮੇਸਰ ਦੇ ਮਿਲਣ ਦੀ (ਮੰਗਲੁ) ਖੁਸ਼ੀ ਵਿਚ, ਉਤਸ਼ਾਹ ਵਿਚ (ਪੰਚ) ਸ਼ਬਦ ਨੂੰ ਗਾਇਆ ਭਾਵ ਉਚਾਰਨ ਕੀਤਾ ਹੈ।

**ਅਥਵਾ :** ਜਿਸ ਜਗਿਆਸੂ ਨੂੰ ਪ੍ਰਮੇਸਰ ਦੀ ਪ੍ਰਾਪਤੀ ਹੋਈ ਹੈ। (ਪੰਚ) ਸੰਤ ਰੂਪ (ਸਖੀ) ਸਖੀਆਂ ਮਿਲ ਕੇ ਉਸ ਦਾ ਜਸ ਗਾਉਂਦੀਆਂ ਹਨ ਕਿ ਉਹ ਧੰਨਤਾ ਦੇ ਯੋਗ ਹਨ। ਜੋ ਉਹਨਾਂ ਉੱਤੇ ਪ੍ਰਮੇਸਰ ਦੀ ਬਖਸ਼ਿਸ ਹੋਈ ਹੈ।

## ਅਨਹਦ ਬਾਣੀ; ਨਾਦੁ ਵਜਾਇਆ ॥੩॥

ਅਸੀਂ ਗੁਰੂ ਸਾਹਿਬ ਜੀ ਦੀ ਇਕ ਰਸ (ਅਨਹਦ) ਹੱਦ ਤੋਂ ਰਹਿਤ ਬਾਣੀ ਨਾਲ ਜੋ (ਨਾਦੁ) ਸ਼ਬਦ ਨੂੰ (ਵਜਾਇਆ) ਉਚਾਰਨ ਕੀਤਾ ਹੈ, ਇਹੋ ਹੀ ਵਾਜਿਆਂ ਨੂੰ ਵਜਾਉਣਾ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ (ਨਾਦੁ) ਸ਼ਬਦ ਨੂੰ ਉਚਾਰਨ ਕੀਤਾ ਹੈ। ਉਹਨਾਂ ਦੇ ਹਿਰਦਿਆਂ ਅੰਦਰ (ਅਨਹਦ) ਹੱਦ ਤੋਂ ਰਹਿਤ ਬਾਣੀ ਦਾ ਸ਼ਬਦ ਵੱਜ ਆਇਆ ਭਾਵ ਪ੍ਰਗਟ ਹੋ ਆਇਆ ਹੈ। **ਵਾ:** ਜੋ (ਨਾਦੁ) ਆਦਿ ਤੋਂ ਰਹਿਤ ਬ੍ਰਹਮ ਹੈ, ਉਹ ਉਹਨਾਂ ਦੇ ਹਿਰਦੇ ਅੰਦਰ (ਵਜਾਇਆ) ਪ੍ਰਗਟ ਹੋ ਆਇਆ ਹੈ।

## ਗੁਰੁ ਨਾਨਕੁ ਤੁਠਾ; ਮਿਲਿਆ ਹਰਿ ਰਾਇ ॥

ਹੇ ਭਾਈ! ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਤੁਠਾ) ਪ੍ਰਸੰਨ ਹੋਏ, ਤਦੋਂ ਅਸੀਂ (ਰਾਇ) ਰਾਜਾ ਰੂਪ ਹਰੀ ਅਕਾਲ ਪੁਰਖ ਨਾਲ (ਮਿਲਿਆ) ਮਿਲੇ ਹਾਂ। **ਵਾ:** (ਰਾਇ) ਪ੍ਰਕਾਸ਼ ਸਰੂਪ (ਹਰਿ) ਹਰੀ ਦੇ ਨਾਮ ਨਾਲ (ਮਿਲਿਆ) ਮਿਲੇ ਹਾਂ।

## ਸੁਖਿ ਰੈਣਿ ਵਿਹਾਣੀ; ਸਹਜਿ ਸੁਭਾਇ ॥੪॥੧੭॥

ਹੁਣ ਸਾਡੀ ਅਵਸਥਾ ਰੂਪ (ਰੈਣਿ) ਰਾਤ ਸੁੱਖ ਦੇ ਨਾਲ (ਵਿਹਾਣੀ) ਬਤੀਤ ਹੋ ਰਹੀ ਹੈ ਅਤੇ ਅਸੀਂ (ਸਹਜਿ ਸੁਭਾਇ) ਸ਼ਾਂਤੀ ਵਾਲਾ ਸੁਭਾਅ ਧਾਰਨ ਕੀਤਾ ਹੈ।

**ਅਥਵਾ :** ਹੁਣ ਸਾਡੀ ਅਵਿਦਿਆ ਰੂਪ (ਰੈਣਿ) ਰਾਤ (ਵਿਹਾਣੀ) ਬਤੀਤ ਹੋ ਗਈ ਹੈ ਅਤੇ (ਸਹਜਿ) ਸੁਤੇ ਹੀ ਸਹਿਜ ਸਰੂਪ ਦਾ (ਸੁਭਾਇ) ਪ੍ਰਕਾਸ਼ ਹੋ ਆਇਆ ਹੈ। ਜਿਸ ਕਰਕੇ ਸਾਨੂੰ ਸੁੱਖ ਪ੍ਰਾਪਤ ਹੋਇਆ ਹੈ। **ਵਾ:** ਜਦੋਂ (ਸਹਜਿ) ਸੁਤੇ ਹੀ ਹਿਰਦੇ ਅੰਦਰ (ਸੁਭਾਇ) ਸ੍ਰੇਸ਼ਟ ਪ੍ਰਕਾਸ਼ ਹੋਇਆ ਤਾਂ ਪ੍ਰਕਾਸ਼ ਹੋਣ ਤੋਂ (ਸਹਜਿ) ਸਹਿਜੇ ਹੀ ਗਿਆਨ ਹੋ ਆਇਆ।

## ਆਸਾ ਮਹਲਾ ੫ ॥

## ਕਰਿ ਕਿਰਪਾ; ਹਰਿ ਪਰਗਟੀਆਇਆ ॥

ਜਦੋਂ (ਹਰਿ) ਹਰੀ ਨੇ ਸਾਡੇ ਉੱਤੇ ਕਿਰਪਾ ਦ੍ਰਿਸ਼ਟੀ (ਕਰਿ) ਕੀਤੀ, ਉਦੋਂ ਹਿਰਦੇ ਵਿਚ ਨਾਮ ਰੂਪ ਧਨ (ਪਰਗਟੀਆਇਆ) ਪਰਗਟ ਹੋ ਆਇਆ। **ਵਾ:** ਉਸ ਵੇਲੇ ਸਤਿਗੁਰਾਂ ਦੀ ਕਿਰਪਾ (ਕਰਿ) ਕਰਕੇ ਹਰੀ ਪ੍ਰਮੇਸਰ ਅੰਦਰੋਂ ਹੀ (ਪਰਗਟੀ) ਪਰਗਟ ਹੋ ਆਇਆ ਹੈ।

## ਮਿਲਿ ਸਤਿਗੁਰ; ਧਨੁ ਪੂਰਾ ਪਾਇਆ ॥੧॥

ਜਦੋਂ ਅਸੀਂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ (ਮਿਲਿ) ਮਿਲਕੇ ਨਾਮ ਰੂਪ (ਪੂਰਾ) ਪੂਰਨ ਧਨ ਨੂੰ (ਪਾਇਆ) ਪ੍ਰਾਪਤ ਕੀਤਾ।

## ਐਸਾ ਹਰਿ ਧਨੁ; ਸੰਚੀਐ ਭਾਈ ॥

ਹੇ ਮਹਾਂਦੇਵ ਆਦਿਕ (ਭਾਈ) ਭਰਾਵੋ ! ਹੇ ਗੁਰਸਿੱਖ ਭਗਤ ਜਨੋ ! (ਐਸਾ) ਇਹੋ ਜਿਹਾ ਹਰੀ ਦਾ ਨਾਮ ਰੂਪ ਧਨ (ਸੰਚੀਐ) ਇਕੱਤਰ ਕਰਨਾ ਕਰੀਏ।

## ਭਾਹਿ ਨ ਜਾਲੈ, ਜਲਿ ਨਹੀ ਡੂਬੈ;
## ਸੰਗੁ ਛੋਡਿ ਕਰਿ, ਕਤਹੁ ਨ ਜਾਈ ॥੧॥ ਰਹਾਉ ॥

ਜਿਸ ਨਾਮ ਰੂਪ ਧਨ ਨੂੰ (ਭਾਹਿ) ਅੱਗ ਵੀ ਨਹੀਂ (ਜਾਲੈ) ਸਾੜ ਸਕਦੀ (ਜਲਿ) ਪਾਣੀ ਵੀ ਨਹੀਂ (ਡੂਬੈ) ਡੁਬੋ ਸਕਦਾ ਅਤੇ ਜੋ ਸਾਥ ਛੱਡ ਕੇ ਵੀ ਕਿਤੇ ਨਹੀਂ ਜਾਂਦਾ, ਹਰ ਵਕਤ ਨਾਲ ਹੀ ਰਹਿੰਦਾ ਹੈ।

**ਅਥਵਾ :** ਨਾਮ ਜਪਣ ਵਾਲਿਆਂ ਨੂੰ ਪ੍ਰਤੱਖ ਅੱਗ ਵੀ ਨਹੀਂ ਸਾੜ ਸਕਦੀ ਅਤੇ ਉਹ ਪ੍ਰਤੱਖ ਜਲ ਵਿਚ ਵੀ ਨਹੀਂ ਡੁੱਬ ਸਕਦੇ। **ਵਾ:** ਨਾਮ ਜੱਪਣ ਵਾਲਿਆਂ ਨੂੰ ਕਾਲ ਦੀ ਤ੍ਰਿਸ਼ਨਾ ਰੂਪ ਅੱਗ ਨਹੀਂ ਸਾੜ ਸਕਦੀ ਭਾਵ ਉਹਨਾਂ ਦੇ ਅੰਦਰ ਕੋਈ ਤ੍ਰਿਸ਼ਨਾ ਨਹੀਂ ਰਹਿੰਦੀ ਅਤੇ ਉਹਨਾਂ ਦਾ ਪਦਾਰਥਾਂ ਰੂਪ ਪਾਣੀ ਵਿਚ ਚਿੱਤ ਨਹੀਂ (ਡੂਬੈ) ਡੁੱਬਦਾ ਭਾਵ ਹਰ ਵਕਤ ਚਿੱਤ ਅਡੋਲ ਹੀ ਰਹਿੰਦਾ ਹੈ। **ਵਾ:** ਉਹਨਾਂ ਨੂੰ ਮਾਇਆ ਰੂਪ ਅੱਗ ਨਹੀਂ ਸਾੜ ਸਕਦੀ ਅਤੇ ਉਹ ਦੁਨੀਆਂ ਦੇ (ਜਲਿ) ਜਲਣਤਾ ਰੂਪ ਜਲ ਵਿਚ **ਵਾ:** ਪਦਾਰਥਾਂ ਦੇ ਸਾੜ ਰੂਪ ਜਲ ਵਿਚ ਨਹੀਂ ਡੁੱਬਦੇ ਅਤੇ ਨਾ ਹੀ ਹਰੀ ਦਾ ਨਾਮ ਰੂਪ ਧਨ ਲੋਕ-ਪ੍ਰਲੋਕ ਵਿਚ ਉਹਨਾਂ ਦਾ ਸਾਥ ਛੱਡ ਕੇ ਕਿਸੇ ਪਾਸੇ ਜਾਂਦਾ ਹੈ।

**ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ॥** *(ਅੰਗ : ੫੧੧)*

## ਤੋਟਿ ਨ ਆਵੈ; ਨਿਖੁਟਿ ਨ ਜਾਇ ॥

ਦੁਨਿਆਵੀ ਧਨ ਵਿਚ ਤਾਂ ਤੋਟਾ ਆ ਸਕਦਾ ਹੈ। ਪਰ ਇਹ ਨਾਮ ਐਸਾ ਧਨ ਹੈ, ਜਿਸਦੇ ਵਿਚ ਕਦੇ ਵੀ (ਤੋਟਿ) ਘਾਟਾ ਨਹੀਂ ਆਉਂਦਾ ਅਤੇ ਜੋ ਕਦੇ ਉੱਕਾ ਹੀ (ਨਿਖੁਟਿ) ਮੁੱਕ ਨਹੀਂ (ਜਾਇ) ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਨੇ ਐਸੇ ਨਾਮ ਧਨ ਨੂੰ ਜਪਿਆ ਹੈ। ਉਹਨਾਂ ਨੂੰ ਹੀ ਇਹ ਨਾਮ ਧਨ ਦਾ ਖਜ਼ਾਨਾ ਪ੍ਰਾਪਤ ਹੋਇਆ ਹੈ। ਉਹਨਾਂ ਨੂੰ ਕਦੇ ਵੀ ਇਸ ਨਾਮ ਦੇ ਖਜ਼ਾਨੇ ਵਿਚ (ਤੋਟਿ) ਘਾਟਾ ਨਹੀਂ ਆਉਂਦਾ ਅਤੇ ਕਦੇ (ਨਿਖੁਟਿ) ਮੁੱਕ ਵੀ ਨਹੀਂ ਜਾਂਦਾ।

## ਖਾਇ ਖਰਚਿ; ਮਨੁ ਰਹਿਆ ਅਘਾਇ ॥੨॥

ਉਸ ਨਾਮ ਰੂਪ ਧਨ ਨੂੰ ਉਹ ਆਪ (ਖਾਇ) ਖਾਂਦੇ ਹਨ। ਸੰਬੰਧੀਆਂ ਤੇ ਆਸ-ਪਾਸ ਜਗਿਆਸੂਆਂ ਦੇ ਤਾਈਂ (ਖਰਚਿ) ਖਰਚਦੇ ਹਨ ਭਾਵ ਵਰਤਾਉਣਾ ਕਰਦੇ ਹਨ ਅਤੇ ਉਹਨਾਂ ਦਾ ਮਨ ਆਤਮ ਤ੍ਰਿਪਤੀ ਕਰਕੇ ਹੋਰਨਾਂ ਪਦਾਰਥਾਂ ਦੀ ਇੱਛਾ ਵਲੋਂ (ਅਘਾਇ) ਤ੍ਰਿਪਤ ਹੋ (ਰਹਿਆ) ਰਿਹਾ ਹੈ। **ਵਾ:** ਅੰਮ੍ਰਿਤ ਨਾਮ ਨੂੰ ਖਾਣੇ ਭਾਵ ਧਾਰਨ ਕਰਨੇ ਕਰਕੇ ਗੁਰਮੁਖ ਜਨਾਂ ਦਾ ਮਨ ਵੀ ਰੱਜ ਕੇ ਤ੍ਰਿਪਤ ਹੋ ਰਿਹਾ ਹੈ ਅਤੇ ਜਿੰਨ੍ਹਾਂ ਦੇ ਤਾਈਂ ਉਹ ਖਰਚਦੇ ਭਾਵ ਨਾਮ ਜਪਾਉਂਦੇ ਹਨ। ਉਹਨਾਂ ਦਾ ਮਨ ਵੀ ਰੱਜ ਕੇ ਤ੍ਰਿਪਤ ਹੋ ਰਿਹਾ ਹੈ।

## ਸੋ ਸਚੁ ਸਾਹੁ; ਜਿਸੁ ਘਰਿ, ਹਰਿ ਧਨੁ ਸੰਚਾਣਾ ॥

ਹੇ ਭਾਈ! (ਸੋ) ਉਹ (ਸਚੁ) ਸੱਚਾ (ਸਾਹੁ) ਸ਼ਾਹੂਕਾਰ ਹੈ। (ਜਿਸੁ) ਜਿਸਨੇ (ਘਰਿ) ਹਿਰਦੇ ਰੂਪ ਘਰ ਦੇ ਅੰਦਰ ਹਰੀ ਦਾ ਨਾਮ ਰੂਪ ਸੱਚਾ ਧਨ (ਸੰਚਾਣਾ) ਸੰਚਣਾ ਭਾਵ ਇਕੱਤਰ ਕੀਤਾ ਹੈ।

## ਇਸੁ ਧਨ ਤੇ; ਸਭੁ ਜਗੁ ਵਰਸਾਣਾ ॥੩॥

ਇਸ ਨਾਮ ਰੂਪ ਧਨ ਤੋਂ ਹੀ ਉਹ ਸਾਰੇ ਜਗਤ ਨੂੰ (ਵਰਸਾਣਾ) ਵਰੋਸਾਅ ਰਿਹਾ ਹੈ।

**ਅਥਵਾ :** ਇਸ ਨਾਮ ਰੂਪ ਧਨ ਕਰਕੇ ਹੀ (ਸਭੁ) ਸਾਰਾ (ਜਗੁ) ਸੰਸਾਰ (ਵਰਸਾਣਾ) ਵਰੋਸਾਇਆ ਹੈ। ਭਾਵ ਕੋਈ ਵੀ ਖਾਲੀ ਨਹੀਂ ਰਿਹਾ ਹੈ। ਯਥਾ :

**ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ॥** *(ਅੰਗ : ੪੫੧)*

**ਅਥਵਾ :** ਇਸ ਨਾਮ ਨੂੰ ਵਰਸਾਉਣ ਵਾਲੇ ਅਕਾਲ ਪੁਰਖ ਨੇ ਕਲਜੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਰੂਪ ਹੋ ਕੇ ਸਾਰੇ ਜਗਤ ਨੂੰ ਵਰਸਾਉਣਾ ਕੀਤਾ ਹੈ।

## ਤਿਨਿ ਹਰਿ ਧਨੁ ਪਾਇਆ; ਜਿਸੁ ਪੁਰਬ ਲਿਖੇ ਕਾ ਲਹਣਾ ॥

ਹੇ ਭਾਈ! (ਪੁਰਬ) ਪੂਰਬਲੇ ਕਰਮਾਂ ਦੀ (ਲਿਖੇ) ਲਿਖਤ ਅਨੁਸਾਰ ਜਿਨ੍ਹਾਂ ਦੇ ਮੱਥੇ ਦਾ (ਲਹਣਾ) ਭਾਗ ਜਾਗਿਆ ਹੈ। **ਵਾ:** ਜਿੰਨ੍ਹਾਂ ਦੇ ਮੱਥੇ ਤੇ ਸ੍ਰੇਸ਼ਟ ਨਿਸ਼ਕਾਮ ਕਰਮਾਂ ਦਾ ਭਾਗ ਲਿਖਿਆ ਹੋਇਆ ਸੀ। ਉਹਨਾਂ ਨੇ ਹਰੀ ਦੇ ਨਾਮ ਰੂਪ ਧਨ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਭਾਵ ਜਿੰਨ੍ਹਾਂ ਨੇ ਪਹਿਲਾਂ ਕਮਾਈ ਕੀਤੀ ਹੈ, ਉਹਨਾਂ ਨੂੰ ਹੀ ਇਹ ਦਾਤ ਪ੍ਰਾਪਤ ਹੋਈ ਹੈ।

## ਜਨ ਨਾਨਕ; ਅੰਤਿ ਵਾਰ, ਨਾਮੁ ਗਹਣਾ ॥੪॥੧੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਦਾ ਨਾਮ ਹੀ ਅੰਤ ਦੇ (ਵਾਰ) ਵੇਲੇ ਪ੍ਰਲੋਕ ਵਿਚ ਸਹਾਇਤਾ ਕਰਨ ਵਾਸਤੇ (ਗਹਣਾ) ਭੂਖਣ ਰੂਪ ਹੈ। **ਵਾ:** ਮਨੁੱਖਾ ਜਨਮ ਰੂਪ (ਵਾਰ) ਵਾਰੀ ਵਿਚ **ਵਾ:** ਐਤਵਾਰ,

ਸੋਮਵਾਰ ਆਦਿਕ (ਵਾਰ) ਵਾਰਾਂ ਵਿਚੋਂ ਨਾਮ ਹੀ ਗਹਿਣਾ ਰੂਪ ਹੈ। **ਵਾ:** ਕਈ ਸਰੀਰ ਦੇ (ਵਾਰ) ਵਾਲ ਭਾਵ ਰੋਮ ਆਦਿਕਾਂ ਨੂੰ ਹੀ ਸਰੀਰ ਦਾ ਸ਼ਿੰਗਾਰ ਮੰਨੀ ਬੈਠੇ ਹਨ। ਪਰ ਅਸਲ ਵਿਚ ਹਰੀ ਦਾ ਨਾਮ ਹੀ ਸਰੀਰ ਦਾ ਗਹਿਣਾ ਹੈ। **ਵਾ:** ਜਿੰਨ੍ਹਾਂ ਨੇ ਇਸ ਨਾਮ ਰੂਪ ਗਹਿਣੇ ਨੂੰ ਹਿਰਦੇ ਰੂਪ ਕੰਠ ਵਿੱਚ ਧਾਰਨ ਕਰਕੇ ਰੱਖਿਆ ਹੈ। ਇਹ ਨਾਮ ਟੌਬ੍ਹ ਦੀ ਨਿਆਈਂ ਹੋ ਕੇ ਅੰਤ ਵੇਲੇ ਪ੍ਰਲੋਕ ਨੂੰ ਜਾਂਦਿਆਂ ਉਹਨਾਂ ਦੇ ਕੰਮ ਆਵੇਗਾ।

## ਆਸਾ ਮਃ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਖੇਤੀ ਦੇ ਪ੍ਰਕਰਣ ਦੁਆਰਾ ਇਹ ਪਾਵਨ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਜੈਸੇ ਕਿਰਸਾਣੁ; ਬੋਵੈ ਕਿਰਸਾਨੀ ॥ ਕਾਚੀ ਪਾਕੀ; ਬਾਢਿ ਪਰਾਨੀ ॥੧॥

ਹੇ ਭਾਈ ! (ਪਰਾਨੀ) ਪਛਾਨਣਾ ਕਰੋ ਕਿ (ਜੈਸੇ) ਜਿਸ ਪ੍ਰਕਾਰ (ਕਿਰਸਾਣੁ) ਜਿਮੀਂਦਾਰ (ਕਿਰਸਾਨੀ) ਖੇਤੀ ਦੇ ਤਾਈਂ (ਬੋਵੈ) ਬੀਜਦਾ ਹੈ। ਉਸ ਜਿਮੀਂਦਾਰ ਦਾ ਚਿੱਤ ਕਰੇ ਤਾਂ ਭਾਵੇ ਕੱਚੀ ਹੀ ਚਾਰ ਲਵੇ, ਵੱਢ ਲਵੇ ਨਹੀਂ ਤਾਂ ਪੱਕੀ ਤਾਂ ਉਸਨੇ ਵੱਢਣੀ ਹੀ ਹੈ। ਇਸੇ ਪ੍ਰਕਾਰ ਪ੍ਰਮੇਸਰ ਰੂਪ ਜਿਮੀਂਦਾਰ ਨੇ ਸ੍ਰਿਸ਼ਟੀ ਰੂਪ ਜ਼ਮੀਨ ਵਿਚ ਦੇਹਾਂ ਰੂਪ ਖੇਤੀ ਬੀਜੀ ਹੋਈ ਹੈ। **ਵਾ:** ਪ੍ਰਮੇਸਰ ਰੂਪ ਕਿਰਸਾਨ ਨੇ ਚੌਰਾਸੀ ਲੱਖ ਜੂਨਾਂ ਰੂਪ, ਚਾਰ ਖਾਣੀਆਂ ਰੂਪ ਖੇਤ ਵਿਚ ਅਕਾਰਾਂ ਭਾਵ ਸਰੀਰਾਂ ਰੂਪ ਖੇਤੀ ਬੀਜੀ ਹੋਈ ਹੈ। ਭਾਵੇਂ ਪ੍ਰਮੇਸਰ ਕੱਚੀ ਖੇਤੀ ਰੂਪ ਬਾਲਕ ਅਵਸਥਾ ਵਿਚ ਮਾਰ ਲਵੇ, ਭਾਵੇ (ਡਡਰੀ) ਗੱਦਰੀ ਖੇਤੀ ਰੂਪ ਜਵਾਨੀ ਅਵਸਥਾ ਵਿਚ ਮਾਰ ਲਵੇ, ਨਹੀਂ ਤਾਂ ਅੰਤ ਨੂੰ ਪ੍ਰਮੇਸਰ ਰੂਪ ਜਿਮੀਂਦਾਰ ਨੇ (ਪਰਾਨੀ) ਪੁਰਾਣੀ ਹੋਈ ਦੇਹੀ ਭਾਵ ਬਿਰਧ ਅਵਸਥਾ ਰੂਪ ਖੇਤੀ ਨੂੰ ਹੁਕਮ ਰੂਪ ਦਾਤਰੀ ਨਾਲ ਵੱਢ ਹੀ ਲੈਣਾ ਹੈ ਭਾਵ ਪ੍ਰਮੇਸਰ ਨੇ ਤਾਂ ਅੰਤ ਨੂੰ ਸ੍ਰਿਸ਼ਟੀ ਦਾ ਅੰਤ ਕਰ ਹੀ ਲੈਣਾ ਹੈ। **ਵਾ:** ਉਸ ਨੇ (ਪਰਾਨੀ) ਪ੍ਰਾਣਾਂ ਰੂਪ ਖੇਤੀ ਦਾ **ਵਾ:** (ਪਰਾਨੀ) ਜੀਵਾਂ ਰੂਪ ਖੇਤੀ ਦਾ ਅੰਤ ਕਰ ਹੀ ਲੈਣਾ ਹੈ।

**ਹਰੀ ਨਾਹੀ ਨਹ ਡਭੁਰੀ ਪਕੀ ਵਢਣਹਾਰ ॥** *(ਅੰਗ : ੪੩)*

## ਜੋ ਜਨਮੈ; ਸੋ ਜਾਨਹੁ ਮੂਆ ॥

(ਜੋ) ਜਿਹੜਾ ਵੀ (ਜਨਮੈ) ਜਨਮ ਧਾਰ ਕੇ ਆਇਆ ਹੈ। (ਸੋ) ਉਸਨੂੰ (ਮੂਆ) ਮਰਿਆ ਹੋਇਆ ਹੀ (ਜਾਨਹੁ) ਜਾਨਣਾ ਕਰੋ, ਕਿਉਂਕਿ ਉਸਨੇ ਅੰਤ ਨੂੰ ਨਾਸ਼ ਹੀ ਹੋਣਾ ਹੈ।

**ਅਥਵਾ :** ਹੇ ਭਾਈ ! (ਜਾਨਹੁ) ਜਾਨਣਾ ਕਰੋ ਕਿ (ਜੋ) ਜਿਹੜਾ ਜੀਵਤ ਭਾਵ ਤੋਂ (ਮੂਆ) ਮਰਿਆ ਹੈ, ਉਹ ਪ੍ਰਮੇਸਰ ਵੱਲ (ਜਨਮੈ) ਜਿਉਂਦਾ ਹੋ ਗਿਆ ਹੈ ਅਤੇ

## ਗੋਵਿੰਦ ਭਗਤੁ; ਅਸਥਿਰੁ ਹੈ ਥੀਆ ॥੧॥ ਰਹਾਉ ॥

ਜੋ (ਗੋਵਿੰਦ) ਪ੍ਰਿਥਵੀ ਦੇ ਮਾਲਕ ਪ੍ਰਮੇਸਰ ਦੀ (ਭਗਤੁ) ਭਗਤੀ ਕਰਨ ਵਾਲਾ ਹੈ। ਉਹ (ਅਸਥਿਰੁ) ਅਚੱਲ (ਥੀਆ) ਹੋਇਆ ਹੈ, ਇਸਥਿਤ ਹੋਇਆ ਹੈ **ਵਾ:** ਉਹ (ਗੋਵਿੰਦ) ਪ੍ਰਮੇਸਰ ਦਾ ਸਰੂਪ ਹੀ (ਥੀਆ) ਹੋ ਗਿਆ ਹੈ। ਭਾਵ ਉਹ ਜੰਮਣ-ਮਰਨ ਤੋਂ ਰਹਿਤ ਹੋਇਆ ਹੈ। ਯਥਾ :

**ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ ॥** *(ਅੰਗ : ੩੨੨)*

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥** *(ਅੰਗ : ੭੪੯)*

## ਦਿਨ ਤੇ; ਸਰਪਰ ਪਉਸੀ ਰਾਤਿ ॥

ਜਿਸ ਪ੍ਰਕਾਰ ਜਦੋਂ ਦਿਨ ਚੜ੍ਹਦਾ ਹੈ ਤਾਂ (ਸਰਪਰ) ਜਰੂਰ-ਬਰ-ਜਰੂਰ ਰਾਤ (ਪਉਸੀ) ਪੈਂਦੀ ਹੈ। ਇਸੇ ਪ੍ਰਕਾਰ ਜਦੋਂ ਮਨੁੱਖਾ ਜਨਮ ਰੂਪ ਦਿਨ ਚੜ੍ਹਦਾ ਹੈ ਤਾਂ ਅੰਤ ਨੂੰ ਮੌਤ ਰੂਪ ਰਾਤ (ਸਰਪਰ) ਜਰੂਰ-ਬਰ-ਜਰੂਰ ਪੈਂਦੀ ਹੈ। ਭਾਵ ਜਨਮ ਵੇਲੇ ਲੋਕ ਵਧਾਈਆਂ ਦਿੰਦੇ ਹਨ ਤੇ ਮੌਤ ਵੇਲੇ ਪਿਟ ਸਿਆਪਾ ਕਰਦੇ ਹਨ।

**ਅਥਵਾ :** ਦਿਨ ਰੂਪ ਬਾਲਕ ਅਵਸਥਾ ਤੋਂ ਬਾਅਦ ਜਵਾਨੀ ਰੂਪ ਰਾਤ ਜਰੂਰ-ਬਰ-ਜਰੂਰ ਪੈਣੀ ਹੈ। ਭਾਵ ਇਹ ਜੀਵ ਜਵਾਨੀ ਵਿਚ ਅੰਨਾ ਹੋ ਕੇ ਵਿਕਾਰਾਂ ਵਿਚ ਫੱਸ ਹੀ ਜਾਂਦਾ ਹੈ।

## ਰੈਣਿ ਗਈ; ਫਿਰਿ ਹੋਇ ਪਰਭਾਤਿ ॥੨॥

ਜਦੋਂ (ਰੈਣਿ) ਰਾਤ (ਗਈ) ਚਲੀ ਜਾਂਦੀ ਹੈ ਤਾਂ ਫਿਰ (ਪਰਭਾਤਿ) ਸਵੇਰਾ (ਹੋਇ) ਹੋ ਜਾਂਦਾ ਹੈ, ਇਸੇ ਪ੍ਰਕਾਰ ਜਦੋਂ ਜੁਆਨੀ ਰੂਪ (ਰੈਣਿ) ਰਾਤ ਚਲੀ ਗਈ ਤਾਂ ਫਿਰ ਬਿਰਧ ਅਵਸਥਾ ਰੂਪ (ਪਰਭਾਤਿ) ਸਵੇਰਾ ਹੋ ਜਾਂਦਾ ਹੈ ਤੇ ਦਿਨ ਚੜ੍ਹਨ ਰੂਪ ਚਿੱਟੇ ਕੇਸ ਆ ਜਾਂਦੇ ਹਨ।

**ਅਥਵਾ :** ਜਦੋਂ ਮੌਤ ਰੂਪ ਰਾਤ ਚਲੀ ਗਈ, ਭਾਵ ਜਦੋ ਮੌਤ ਹੋ ਗਈ ਤਾਂ ਫਿਰ ਵਾਸ਼ਨਾ ਅਨੁਸਾਰ ਕਿਤੇ ਜਾ ਕੇ ਜਨਮ ਧਾਰਨ ਰੂਪ ਪਰਭਾਤ ਹੋ ਜਾਂਦੀ ਹੈ। ਇਸ ਪ੍ਰਕਾਰ ਸਾਰਿਆਂ ਦੀਆਂ ਅਵਸਥਾਵਾਂ ਗੁਜ਼ਰ ਜਾਂਦੀਆਂ ਹਨ।

**ਅਥਵਾ :** ਜਿਵੇਂ ਨਲੀ ਭਾਵ ਕਿਸੇ ਪਾਇਪ ਨੂੰ ਅੱਖ ਤੇ ਲਾ ਕੇ ਅੱਗੇ ਹੱਥ ਆਦਿਕ ਕਰ ਦੇਈਏ ਤਾਂ ਸੂਰਜ ਛਿਪ ਜਾਂਦਾ ਹੈ। ਭਾਵ ਦਿਸਣੋ ਹਟ ਜਾਂਦਾ ਹੈ ਤੇ ਅੱਖਾਂ ਅੱਗੇ ਹਨੇਰਾ ਹੋਣ ਕਰਕੇ ਰਾਤ ਪ੍ਰਤੀਤ ਹੋਣ ਲੱਗ ਜਾਂਦੀ ਹੈ। ਤਿਵੇਂ ਹੀ ਜਨਮ ਦਾ ਦਿਨ ਸੂਰਜ ਦੀ ਨਿਆਈਂ ਹੈ। ਜਦੋਂ ਇਸ ਨੂੰ ਵਾਸ਼ਨਾ ਰੂਪ ਨਲੀ ਨੇ ਢੱਕ ਲਿਆ, ਲੁਕੋ ਲਿਆ ਤਾਂ ਉਮਰ ਪੂਰੀ ਹੋਣ ਰੂਪ ਰਾਤ ਪੈ ਜਾਣੀ ਹੈ। ਫਿਰ ਬਿਰਧ ਅਵਸਥਾ ਰੂਪ ਪਰਭਾਤ ਜੋ ਜਾਣੀ ਹੈ, ਸਰੀਰ ਕਮਜ਼ੋਰ ਹੋ ਜਾਣਾ ਹੈ ਤੇ ਮੌਤ ਹੋ ਜਾਣੀ ਹੈ। ਫਿਰ ਵਾਸ਼ਨਾ ਅਨੁਸਾਰ ਜਨਮ ਹੋਣ ਰੂਪ ਰਾਤ ਪੈ ਜਾਣੀ ਹੈ ਤੇ ਕਾਲ ਰੂਪ ਦਿਨ ਚੜ੍ਹ ਆਉਣਾ ਹੈ। ਇਉਂ ਜੀਵ ਰਾਤ ਦਿਨ ਦੀ ਨਿਆਈਂ ਚੌਰਾਸੀ ਲੱਖ ਜੂਨਾਂ ਵਿਚ ਆਉਂਦਾ-ਜਾਂਦਾ ਰਹਿੰਦਾ ਹੈ।

## ਮਾਇਆ ਮੋਹਿ; ਸੋਇ ਰਹੇ ਅਭਾਗੇ ॥

ਜਿਹੜੇ ਜੀਵ ਮਾਇਆ ਦੇ ਮੋਹ ਵਿਚ ਮੋਹੇ ਹੋਏ, ਅਵਿੱਦਿਆ ਦੀ ਨੀਂਦ ਵਿਚ (ਸੋਇ) ਸੁੱਤੇ (ਰਹੇ) ਰਹਿੰਦੇ ਹਨ, ਉਹ (ਅਭਾਗੇ) ਵੱਡੇ ਭਾਗਾਂ ਤੋਂ ਹੀਣੇ ਪੁਰਖ ਹਨ, ਨਿਭਾਗੇ ਹਨ।

## ਗੁਰ ਪ੍ਰਸਾਦਿ; ਕੋ ਵਿਰਲਾ ਜਾਗੇ ॥੩॥

ਕੋਈ ਵਿਰਲਾ ਹੀ ਗੁਰਮੁਖ ਪਿਆਰਾ ਹੈ ਜੋ ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਗਿਆਨ ਅਵਸਥਾ ਵਿਚ (ਜਾਗੇ) ਜਾਗਦਾ ਹੈ।

### ਅੰਗ : ੩੭੬

## ਕਹੁ ਨਾਨਕ; ਗੁਣ ਗਾਈਅਹਿ ਨੀਤ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਨੀਤ) ਨਿਤਾਪ੍ਰਤੀ ਉਸ ਪ੍ਰਮੇਸਰ ਦੇ ਗੁਣਾਂ ਨੂੰ (ਗਾਈਅਹਿ) ਗਾਉਣਾ ਕਰੀਏ। ਕਿਉਂਕਿ,

## ਮੁਖ ਊਜਲ; ਹੋਇ ਨਿਰਮਲ ਚੀਤ ॥੪॥੧੯॥

ਪ੍ਰਮੇਸਰ ਦੇ ਗੁਣਾਂ ਨੂੰ ਨਿਤਾਪ੍ਰਤੀ ਗਾਉਣ ਕਰਕੇ ਤੁਹਾਡੇ ਮੁਖ ਲੋਕ-ਪ੍ਰਲੋਕ ਵਿਚ ਉੱਜਲੇ ਹੋਣਗੇ ਅਤੇ ਤੁਹਾਡੇ (ਚੀਤ) ਚਿੱਤ (ਨਿਰਮਲ) ਮਾਇਆ ਦੀ, **ਵਾ:** ਮਲ, ਵਿਖੇਪ, ਆਵਰਨ ਆਦਿਕਾਂ ਦੀ ਮੈਲ ਤੋਂ ਰਹਿਤ ਹੋ ਜਾਣਗੇ।

## ਆਸਾ ਮਹਲਾ ੫ ॥

ਗਰੀਬ ਨਿਵਾਜ ਸਤਿਗੁਰੂ ਸੱਚੇ ਪਾਤਸ਼ਾਹ ਜੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਪਿਆਰ ਵਿੱਚ ਆ ਕੇ ਸ਼ਬਦ ਉਚਾਰਨ ਕਰਦੇ ਹੋਏ ਸਿੱਖਾਂ ਦੇ ਤਾਈਂ ਜਾਚ ਦੱਸਦੇ ਹਨ ਕਿ ਹੇ ਗੁਰਸਿੱਖੋ! ਉਸ ਵਾਹਿਗੁਰੂ ਪਾਸੋਂ ਨੌਂ ਨਿਧੀਆਂ ਆਦਿਕ ਸਾਰੀਆਂ ਦਾਤਾਂ ਪ੍ਰਾਪਤ ਕਰਨ ਲਈ ਇਸ ਪ੍ਰਕਾਰ ਬੇਨਤੀ ਕਰੋ। **ਵਾ:** ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦੇ ਗੁਣ ਗਾਉਣ ਦੀ ਰੀਤੀ ਦੱਸਦੇ ਹੋਏ ਕਥਨ ਕਰਦੇ ਹਨ ਕਿ,

## ਨਉਨਿਧਿ ਤੇਰੈ; ਸਗਲ ਨਿਧਾਨ ॥

ਹੇ ਪ੍ਰਮੇਸਰ! ਅਸਨ, ਬਸਨ ਆਦਿਕ ਨੌਂ-ਨਿਧੀਆਂ **ਵਾ:** ਪਦਮ, ਮਹਾਂਪਦਮ ਆਦਿਕ (ਨਉਨਿਧਿ) ਨੌਂ ਨਿਧੀਆਂ, ਅਠਾਰਾਂ ਸਿਧੀਆਂ ਅਤੇ ਰਿਧੀਆਂ ਆਦਿਕ (ਸਗਲ) ਸਾਰੇ (ਨਿਧਾਨ) ਖਜ਼ਾਨੇ (ਤੇਰੈ) ਆਪ ਜੀ ਦੇ ਘਰ ਵਿੱਚ ਹੀ ਹਨ।

**ਅਥਵਾ :** ਹੇ ਨੌਂ ਗੋਲਕਾਂ ਦੇ (ਨਿਧਿ) ਅਧਾਰ ਰੂਪ ਵਾਹਿਗੁਰੂ! (ਨਉਨਿਧਿ) ਨਉਧਾ ਭਗਤੀ ਦੇ ਸਾਰੇ ਖਜ਼ਾਨੇ ਆਪ ਜੀ ਦੇ ਪਾਸ ਹੀ ਹਨ।

**ਨਉਧਾ ਭਗਤੀ :**

**ਸ੍ਰਵਣ, ਸਿਮਰਨ, ਕੀਰਤਨ, ਪਾਦ ਸੇਵ, ਅਰਚਾਨ**
**ਦਾਸਾ ਸਖਪਨ ਬੰਦਨਾ ਸਰਬ ਨਿਵੇਦਨ ਜਾਨ।**

**ਅਥਵਾ :** ਹੇ ਨੌਂ-ਨਿਧੀਆਂ ਦੇ ਖਜ਼ਾਨੇ ਮਾਲਕ ਪ੍ਰਮੇਸਰ! ਤੇਰੇ ਘਰੋਂ ਹੀ ਧਰਮ, ਅਰਥ, ਕਾਮ, ਮੋਖ ਆਦਿਕ ਸਭ ਖਜ਼ਾਨੇ ਪ੍ਰਾਪਤ ਹੁੰਦੇ ਹਨ।

**ਨੋਟ :** ਨਾਰਦ ਮੁਨੀ ਨੇ ਪੰਚਰਾਤ੍ਰ ਪੁਰਾਣ ਨਾਮੇ ਗ੍ਰੰਥ ਅੰਦਰ ੧੧ ਪ੍ਰਕਾਰ ਦੀ ਭਗਤੀ ਵੀ ਲਿਖੀ ਹੈ।

## ਇਛਾ ਪੂਰਕੁ; ਰਖੈ ਨਿਦਾਨ ॥੧॥

ਹੇ ਮਹਾਰਾਜ! ਆਪ ਜੀ ਸਾਰਿਆਂ ਦੀਆਂ ਇੱਛਾਵਾਂ (ਪੂਰਕੁ) ਪੂਰੀਆਂ ਕਰਨ ਵਾਲੇ ਹੋ। ਜਿਸ ਤਰ੍ਹਾਂ ਆਪ ਜੀ ਨੇ ਭਗਤ ਧੰਨਾ ਜੀ ਦੇ ਪਰਛਾਦੇ ਨੂੰ ਭੋਗ ਲਾ ਕੇ ਉਹਨਾਂ ਦੀ ਇੱਛਾ ਪੂਰੀ ਕੀਤੀ ਸੀ। ਫਿਰ ਅਨੇਕਾਂ ਰੂਪ ਧਾਰ ਕੇ, ਉਹਨਾਂ ਦੇ ਘਰ ਦੇ ਕੰਮ ਵੀ ਕੀਤੇ ਸਨ।

**ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥** *(ਅੰਗ : ੬੬੯)*

(ਰਖੈ ਨਿਦਾਨ) ਫਿਰ (ਨਿਦਾਨ) ਅੰਤ ਵੇਲੇ ਆਪਣੇ ਪਿਆਰਿਆਂ ਦੀ (ਰਖੈ) ਰੱਖਿਆ ਕਰਨ ਵਾਲੇ ਹੋ। **ਵਾ:** ਆਪਣੇ ਸੇਵਕਾਂ ਨੂੰ (ਨਿਦਾਨ) ਬਾਲਕਾਂ ਦੀ ਨਿਆਈਂ ਜਾਣ ਕੇ, ਹਰ ਵਕਤ ਉਹਨਾਂ ਦੀ ਰੱਖਿਆ ਕਰਦੇ ਹੋ। **ਵਾ:** (ਨਿਦਾਨ) ਅੰਤ ਨੂੰ ਲੋਕ-ਪ੍ਰਲੋਕ ਵਿਚ ਰੱਖਿਆ ਕਰਨ ਦੇ (ਨਿਦਾਨ) ਕਾਰਨ ਰੂਪ ਬਣਦੇ ਹੋ।

## ਤੂੰ ਮੇਰੋ ਪਿਆਰੋ; ਤਾ ਕੈਸੀ ਭੂਖਾ ॥

ਹੇ ਮਹਾਰਾਜ! ਜਦੋਂ (ਤੂੰ) ਤੁਸੀਂ (ਮੇਰੋ) ਸਾਡੇ (ਪਿਆਰੋ) ਪਿਆਰੇ ਹੋ, ਤਾਂ ਫਿਰ ਸਾਨੂੰ (ਕੈਸੀ) ਕਿਹੜੀ ਵਸਤੂ

ਦੀ (ਭੂਖਾ) ਭੁੱਖ ਰਹਿਣੀ ਸੀ? ਭਾਵ ਆਪ ਜੀ ਨੇ ਸਾਡੇ ਉੱਤੇ ਐਸੀ ਬਖਸ਼ਿਸ਼ ਕੀਤੀ ਹੈ ਕਿ ਸਾਡੇ ਮਨ ਅੰਦਰ ਕਿਸੇ ਪਦਾਰਥ ਦੀ ਕੋਈ ਆਸਾ ਨਹੀਂ ਰਹਿਣ ਦਿੱਤੀ ਹੈ।

## ਤੂੰ ਮਨਿ ਵਸਿਆ; ਲਗੈ ਨ ਦੂਖਾ ॥੧॥ ਰਹਾਉ ॥

ਹੇ ਸੱਚੇ ਪਾਤਸ਼ਾਹ! ਹੁਣ ਜਦੋਂ (ਤੂੰ) ਤੁਸੀਂ ਸਾਡੇ ਮਨ ਵਿਚ (ਵਸਿਆ) ਵੱਸ ਗਏ ਹੋ ਤਾਂ ਸਾਡਾ ਮਨ ਵੱਸ ਵਿਚ ਆ ਗਿਆ ਹੈ। ਇਸ ਕਰਕੇ ਹੁਣ ਸਾਨੂੰ ਮਨ, ਬਾਣੀ, ਸਰੀਰ ਕਰਕੇ ਕਿਸੇ ਪ੍ਰਕਾਰ ਦਾ ਕੋਈ (ਦੂਖਾ) ਦੁੱਖ **ਵਾ:** (ਦੂਖਾ) ਦੋਸ਼ ਨਹੀ (ਲਗੈ) ਲੱਗਦਾ ਹੈ। **ਵਾ:** ਆਧੀ, ਬਿਆਧੀ, ਉਪਾਧੀ ਆਦਿ ਤਿੰਨ ਤਾਪਾਂ ਰੂਪ ਦੁੱਖ ਵੀ ਨਹੀਂ ਚਿੰਬੜਦੇ ਹਨ।

**ਨੋਟ :** ਫਿੱਕਾ ਬੋਲਣਾ, ਕੌੜਾ ਬੋਲਣਾ, ਨਿੰਦਿਆ ਕਰਨੀ, ਆਪਣੀ ਉਸਤਤ ਕਰਨੀ ਆਦਿਕ ਇਹ ਬਾਣੀ ਦੇ ਦੋਸ਼ ਹਨ।

ਕੁਸੰਗਤ ਕਰਨੀ, ਔਗੁਣ ਕਰਣੇ, ਕਿਸੇ ਦਾ ਕਤਲ ਕਰਨਾ ਜਾਂ ਕਿਸੇ ਨੂੰ ਮਾਰਨ ਦਾ ਇਸ਼ਾਰਾ ਕਰਨਾ ਆਦਿਕ ਸਰੀਰ ਦੇ ਦੋਸ਼ ਹਨ।

ਆਪਣੇ ਔਗੁਣ ਲੁਕਾ ਕੇ ਰੱਖਣੇ, ਕਿਸੇ ਦਾ ਬੁਰਾ ਚਿਤਵਨਾ ਆਦਿਕ ਮਨ ਦੇ ਦੋਸ਼ ਹਨ। ਵਾਹਿਗੁਰੂ ਨੂੰ ਮਨ ਵਿੱਚ ਵਸਾਉਣ ਨਾਲ ਇਹ ਸਾਰੇ ਦੋਸ਼ ਨਵਿਰਤ ਹੋ ਜਾਂਦੇ ਹਨ।

## ਜੋ ਤੂੰ ਕਰਹਿ; ਸੋਈ ਪਰਵਾਣੁ ॥

ਹੇ ਅੰਤਰਜਾਮੀ! ਜੋ ਕੁਝ (ਤੂੰ) ਤੁਸੀਂ (ਕਰਹਿ) ਕਰ ਰਹੇ ਹੋ। (ਸੋਈ) ਉਹ ਸਾਨੂੰ (ਪਰਵਾਣੁ) ਪ੍ਰਮਾਣਨੀਕ ਹੈ। ਭਾਵ ਅਸੀਂ ਆਪ ਜੀ ਦੀ ਰਜਾ ਨੂੰ ਪਿਆਰ ਨਾਲ ਸਿਰ-ਮੱਥੇ ਪ੍ਰਵਾਨ ਕਰਦੇ ਹਾਂ। ਜੋ ਆਪ ਜੀ ਕਰ ਰਹੇ ਹੋ, ਉਸ ਵਿਚ ਅਸੀਂ ਆਪਣੇ ਆਪ ਨੂੰ ਸਫਲਾ ਹੀ ਸਮਝਦੇ ਹਾਂ।

## ਸਾਚੇ ਸਾਹਿਬ; ਤੇਰਾ ਸਚੁ ਫੁਰਮਾਣੁ ॥੨॥

ਹੇ ਮਾਇਆ ਬਿਰਤੀ ਦੁਆਰਾ ਸਾਰਿਆਂ ਦੇ (ਸਾਹਿਬ) ਮਾਲਕ (ਸਾਚੇ) ਸੱਚੇ ਅਕਾਲ ਪੁਰਖ! (ਤੇਰਾ) ਆਪ ਜੀ ਦਾ (ਫੁਰਮਾਣੁ) ਫੁਰਮਾਉਣਾ (ਸਚੁ) ਸੱਚਾ ਹੈ। ਯਥਾ :

**ਤੇਰਾ ਹੁਕਮੁ ਭਲਾ ਤੁਧੁ ਭਾਵੈ ॥** *(ਅੰਗ : ੩੫੯)*

**ਅਥਵਾ :** ਹੇ ਸੱਚੇ ਮਾਲਕ ਵਾਹਿਗੁਰੂ! ਤੇਰਾ (ਫੁਰਮਾਣੁ) ਹੁਕਮ (ਸਚੁ) ਸੱਚਾ ਹੈ।

## ਜਾ ਤੁਧੁ ਭਾਵੈ; ਤਾ ਹਰਿ ਗੁਣ ਗਾਉ ॥

ਹੇ ਹਰੀ ਪ੍ਰਮੇਸਰ! (ਜਾ) ਜੇਕਰ ਸਾਡੇ ਹਿਰਦੇ ਵਿਚ (ਤੁਧੁ) ਆਪ ਜੀ ਦੇ ਪ੍ਰਤੀ (ਭਾਵੈ) ਭਾਵਨਾ ਹੋਵੇ **ਵਾ:** ਜੇ ਕਰਕੇ ਸਾਡਾ ਨਿਸ਼ਕਾਮ ਕਰਮਾਂ ਦੇ ਸਹਿਤ ਹੋਣਾ (ਤੁਧੁ) ਤੈਨੂੰ (ਭਾਵੈ) ਭਾਅ ਜਾਵੇ ਭਾਵ ਚੰਗਾ ਲੱਗ ਜਾਵੇ। ਤਾਂ ਹੀ ਤੇਰੇ ਗੁਣਾਂ ਨੂੰ ਗਾਇਆ ਜਾ ਸਕਦਾ ਹੈ।

## ਤੇਰੈ ਘਰਿ; ਸਦਾ ਸਦਾ ਹੈ ਨਿਆਉ ॥੩॥

ਹੇ ਸਦਾ ਰਹਿਣ ਵਾਲੇ ਪ੍ਰਮੇਸਰ! (ਤੇਰੈ) ਆਪ ਜੀ ਦੇ ਦਰਗਾਹ ਰੂਪ ਘਰ ਵਿਚ **ਵਾ:** ਸੰਗਤ ਰੂਪ ਘਰ ਵਿਚ ਸਦਾ-ਸਦਾ ਹੀ (ਨਿਆਉ) ਨਿਆਂ ਹੈ।

**ਜੈਸਾ ਕੀਚੈ ਤੈਸੋ ਪਾਈਐ ॥** *(ਅੰਗ : ੧੦੨੮)*

ਕੋਈ ਜੀਵ ਜਿਹੋ-ਜਿਹਾ ਕੋਈ ਕਰਮ ਕਰਦਾ ਹੈ ਆਪ ਜੀ ਦੇ ਹੁਕਮ ਅਨੁਸਾਰ ਉਹੋ ਜਿਹਾ ਹੀ ਫਲ ਭੋਗਦਾ ਹੈ। ਜਿਵੇਂ ਵਿਸ਼ਨੂੰ ਭਗਵਾਨ ਦੇ ਅੰਦਰ ਦੂਜਿਆਂ ਨੂੰ ਟਿੱਚਰ ਕਰਨ ਦੀ ਆਦਤ ਸੀ। ਜਦੋਂ ਨਾਰਦ ਮੁਨੀ ਨੂੰ ਟਿੱਚਰ ਕੀਤੀ ਤੇ ਉਸ ਦੇ ਤਾਈਂ ਬਾਂਦਰ ਦਾ ਮੂੰਹ ਲਾ ਦਿੱਤਾ, ਤਾਂ ਨਾਰਦ ਮੁਨੀ ਨੇ ਸ਼ਰਾਪ ਦਿੱਤਾ ਸੀ ਕਿ ਤੂੰ ਮੈਨੂੰ ਰਾਜ ਕੁਮਾਰੀ ਦਾ ਵਿਜੋਗ ਦੇ ਕੇ ਤੜਫਾਇਆ ਹੈ। ਤੂੰ ਵੀ ਆਪਣੀ ਔਰਤ ਦੇ ਵਿਜੋਗ ਕਰਕੇ ਤੜਫੇਂਗਾ ਅਤੇ ਬਾਂਦਰਾਂ ਦੇ ਮੂੰਹ ਵਾਲੇ ਹੀ ਤੇਰੀ ਸਹਾਇਤਾ ਕਰਨਗੇ। ਨਾਰਦ ਦੇ ਬਚਨ ਕਰਕੇ ਜਦੋਂ ਵਿਸ਼ਨੂੰ ਭਗਵਾਨ ਤ੍ਰੇਤੇ ਵਿਚ ਰਾਮਚੰਦਰ ਦੇ ਰੂਪ ਵਿਚ ਆਏ ਤਾਂ ਉਸ ਸਮੇਂ ਸੀਤਾ ਦੇ ਗਵਾਚਣ ਕਰਕੇ ਓਹੀ ਹਾਲਤ ਰਾਮਚੰਦਰ ਜੀ ਦੀ ਹੋਈ ਸੀ, ਜਿਵੇਂ ਨਾਰਦ ਮੁਨੀ ਕਲਪਿਆ ਸੀ।

ਇਸ ਪ੍ਰਕਾਰ ਹੇ ਪ੍ਰਮੇਸਰ ! ਜਿੰਨ੍ਹਾਂ ਨੂੰ ਮਸ਼ਕਰੀ ਕਰਨ ਦੀ ਆਦਤ ਸੀ, ਤੂੰ ਉਹਨਾਂ ਨੂੰ ਵੀ ਮਸ਼ਕਰੀ ਦਾ ਫਲ ਦਿੱਤਾ ਹੈ। ਤੂੰ ਕਿਸੇ ਦਾ ਵੀ ਲਿਹਾਜ ਨਹੀਂ ਕਰਦਾ ਹੈਂ। ਐਸਾ ਤੇਰਾ ਨਿਆਂ ਹੈ।

**ਰੋਵੈ ਰਾਮੁ ਨਿਕਾਲਾ ਭਇਆ ॥**

**ਸੀਤਾ ਲਖਮਣੁ ਵਿਛੁੜਿ ਗਇਆ ॥** (ਅੰਗ : ੯੫੩)

**ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥**

**ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥**

**ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥**

**ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥੨੬॥** (ਅੰਗ : ੧੪੧੨)

ਪ੍ਰਮੇਸਰ ਚਾਰੇ ਜੁੱਗਾਂ ਵਿੱਚ ਹੀ ਨਿਆਂ ਕਰਦਾ ਰਿਹਾ ਹੈ। ਸਤਿਜੁਗ ਵਿੱਚ ਤ੍ਰਿਬੇਣੂ (ਜੁਜਾਤੀ) ਨਾਮੀ ਰਾਜੇ ਨੇ ਸ਼ੁਕਰਾਚਾਰਯ ਦੀ ਲੜਕੀ ਦੇਵਯਾਨੀ ਦਾ ਸਤ ਭੰਗ ਕੀਤਾ, ਤਾਂ ਉਸਦੇ ਸਰਾਪ ਤੋਂ ਦਸ ਹਜ਼ਾਰ ਵਰਸ਼ ਰੇਤੇ ਦੀ ਬਾਰਿਸ਼ ਹੋਈ, ਜਿਸ ਕਰਕੇ ਸਾਰੇ ਦੇਸ਼ ਨੂੰ ਦੁੱਖ ਪ੍ਰਾਪਤ ਹੋਇਆ। ਤ੍ਰੇਤੇ ਵਿੱਚ ਰਾਵਣ ਨੇ ਸੀਤਾ ਚੁਰਾਈ, ਤਾਂ ਉਸਦੀ ਲੰਕਾ ਸੜ ਕੇ ਸੁਆਹ ਹੋ ਗਈ। ਇਸ ਤਰ੍ਹਾਂ ਸਾਰੀ ਨਗਰੀ ਨੂੰ ਦੁੱਖ ਪ੍ਰਾਪਤ ਹੋਇਆ। ਦੁਆਪਰ ਵਿੱਚ ਜਾਦਵਾਂ ਦੇ ਲੜਕਿਆਂ ਨੇ ਕ੍ਰਿਸ਼ਨ ਜੀ ਦੇ ਪੁੱਤਰ ਸਾਂਭਾ ਦੇ ਪੇਟ ਉੱਤੇ ਬਾਟੀ ਬੰਨ੍ਹ ਕੇ ਸ਼ਰਾਰਤ ਕਰਦਿਆਂ ਦੁਰਬਾਸ਼ਾ ਨੂੰ ਪੁੱਛਿਆ ਕਿ ਇਹ ਗਰਭਵਤੀ ਹੈ। ਇਸਦੇ ਪੇਟ ਤੋਂ ਕੀ ਪੈਦਾ ਹੋਵੇਗਾ? ਰਿਖੀ ਨੇ ਇਹਨਾਂ ਨੂੰ ਕ੍ਰਿਸ਼ਨ ਪੁਤ੍ਰ ਜਾਣ ਕੇ ਕੁਝ ਨਾ ਕਿਹਾ, ਪਰ ਜਦੋਂ ਇਹ ਮਿਹਣਾ ਦੇ ਦਿੱਤਾ ਕਿ ਤੁਸੀਂ ਸਾਡੇ ਘਰ ਦਾ ਖਾਂਦੇ ਹੋ ਤੇ ਸਾਡੀ ਗੱਲ ਦਾ ਜਵਾਬ ਵੀ ਨਹੀਂ ਦਿੰਦੇ। ਇਹ ਸੁਣ ਕੇ ਰਿਸ਼ੀ ਨੇ ਕਹਿ ਦਿੱਤਾ ਕਿ ਇਸਦੇ ਪੇਟ ਤੋਂ ਉਹ ਜੰਮੇਗਾ, ਜੋ ਤੁਹਾਡੀ ਸਾਰੀ ਕੁਲ ਦਾ ਨਾਸ਼ ਕਰੇਗਾ। ਇਹ ਸੁਣ ਕੇ ਸਾਰੇ ਲੜਕਿਆਂ ਨੇ ਘਬਰਾ ਕੇ ਰਾਜੇ ਉਗ੍ਰਸੈਨ ਨੂੰ ਦੱਸਿਆ। ਉਸਨੇ ਉਹ ਬਾਟੀ ਲੈ ਕੇ ਪ੍ਰਭਾਸਛੇਤ੍ਰ ਨਾਮੀ ਸਥਾਨ ਤੇ ਰਿਤਵਾ ਦਿੱਤੀ। ਭਾਵ ਰੇਤੀ ਨਾਲ ਘਸਾ ਕੇ ਉਸ ਲੋਹੇ ਦੀ ਬਾਟੀ ਦਾ ਚੂਰਨ ਬਣਾ ਦਿੱਤਾ। ਪਰ ਆਖਰੀ ਪੱਤਰੀ ਪਾਣੀ ਵਿੱਚ ਡਿੱਗ ਪਈ। ਉਹ ਮੱਛੀ ਨੇ ਖਾ ਲਈ। ਉਸ ਮੱਛੀ ਨੂੰ ਸ਼ਿਕਾਰੀ ਨੇ ਫੜ ਲਿਆ। ਜਦੋਂ ਪੇਟ ਚੀਰਿਆ ਤਾਂ ਵਿਚੋਂ ਲੋਹੇ ਦੀ ਪੱਤਰੀ ਨਿਕਲੀ, ਜਿਸ ਨੂੰ ਘੜ੍ਹ ਕੇ ਉਸਨੇ ਆਪਣੇ ਤੀਰ ਅੱਗੇ ਲਾ ਲਿਆ ਤੇ ਇਹੀ ਤੀਰ ਜੰਗਲ ਵਿੱਚ ਫਿਰਦਿਆਂ ਸ਼ਿਕਾਰੀ ਨੇ ਹਿਰਨ ਦੀ ਅੱਖ ਦਾ ਭੁਲੇਖਾ ਖਾ ਕੇ, ਸ੍ਰੀ ਕ੍ਰਿਸ਼ਨ ਜੀ ਦੇ ਪੈਰ ਵਿੱਚ ਮਾਰਿਆ। ਇਹ ਸ਼ਿਕਾਰੀ ਉਹੀ ਬਾਲੀ ਸੀ, ਜਿਸਨੂੰ ਰਾਮਚੰਦਰ ਅਵਤਾਰ ਵੇਲੇ, ਸੁਗ੍ਰੀਵ ਦੀ ਸਹਾਇਤਾ ਕਰਦਿਆਂ, ਲੁਕ ਕੇ ਤੀਰ ਮਾਰ ਕੇ ਮਾਰਿਆ ਸੀ। ਇਸ ਤਰ੍ਹਾਂ ਇਸਦੇ ਨਾਲ ਪ੍ਰਮੇਸਰ ਨੇ ਨਿਆਂ ਕਰਵਾ ਕੇ **'ਅਹਿ ਕਰ ਕਰੇ ਸੁ ਅਹਿ ਕਰ ਪਾਏ'** ਦਾ ਨਿਯਮ ਲਾਗੂ ਕੀਤਾ ਹੈ।

## ਸਾਚੇ ਸਾਹਿਬ; ਅਲਖ ਅਭੇਵ ॥

ਹੇ (ਸਾਚੇ) ਸੱਚੇ (ਸਾਹਿਬ) ਮਾਲਕ ! ਤੂੰ (ਅਲਖ) ਲਖਨ ਭਾਵ ਜਾਨਣ ਤੋਂ ਰਹਿਤ ਹੈਂ, ਭਾਵ ਗੁਰਾਂ ਤੋਂ ਬਿਨਾਂ ਜਾਣਿਆ ਨਹੀਂ ਜਾਂਦਾ ਅਤੇ ਤੇਰਾ ਅਸ਼ੁੱਧ ਮਨ ਕਰਕੇ (ਅਭੇਵ) ਭੇਦ ਵੀ ਨਹੀਂ ਪਾਇਆ ਜਾ ਸਕਦਾ।

## ਨਾਨਕ ਲਾਇਆ; ਲਾਗਾ ਸੇਵ ॥੪॥੨੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ! ਆਪ ਜੀ ਦੇ ਲਾਏ ਹੋਏ ਹੀ ਅਸੀਂ ਆਪ ਜੀ ਦੀ (ਸੇਵ) ਟਹਿਲ ਵਿਚ **ਵਾ:** (ਸੇਵ) ਭਾਉ ਭਗਤੀ ਰੂਪ ਸੇਵਾ ਕਰਨ ਵਿਚ (ਲਾਗਾ) ਲੱਗਦੇ ਹਾਂ।

**ਅਥਵਾ :** ਹੇ ਜੀਵ ! ਹੰਕਾਰ ਨਾ ਕਰ, ਸੇਵਾ ਕਰਕੇ ਬੇਨਤੀ ਕਰਿਆ ਕਰ ਕਿ ਹੇ ਮਹਾਰਾਜ ! ਜਦੋਂ ਆਪ ਜੀ ਨੇ ਮੈਨੂੰ ਸੇਵਾ ਵਿਚ ਲਾਇਆ ਹੈ। ਉਦੋਂ ਹੀ ਮੈਂ ਸੇਵਾ ਕਰਨ ਵਿਚ ਲੱਗਾ ਹਾਂ। ਨਹੀਂ ਤਾਂ ਮੈਂ ਆਪ ਜੀ ਤੋਂ ਬਿਨਾਂ ਕੀ ਕਰ ਸਕਦਾ ਸੀ? ਭਾਵ ਕੁਝ ਵੀ ਨਹੀਂ ਕਰ ਸਕਦਾ ਸੀ।

## ਆਸਾ ਮਹਲਾ ੫ ॥

## ਨਿਕਟਿ ਜੀਅ ਕੈ; ਸਦ ਹੀ ਸੰਗਾ ॥

ਹੇ ਪ੍ਰੇਮੀ ਜਨੋਂ ! ਪ੍ਰਮੇਸਰ ਸਦਾ ਹੀ ਸਾਡੇ (ਜੀਅ) ਹਿਰਦਿਆਂ (ਕੈ) ਦੇ (ਨਿਕਟਿ) ਪਾਸ ਭਾਵ ਨਾਲ ਅਤੇ ਸਰੀਰਾਂ ਦੇ (ਸੰਗਾ) ਅੰਗ-ਸੰਗ ਰਹਿੰਦਾ ਹੈ।

**ਅਥਵਾ :** ਪ੍ਰਮੇਸਰ (ਜੀਅ) ਜੀਵਾਂ ਦੇ (ਨਿਕਟਿ) ਨੇੜੇ ਹੋ ਕੇ ਸਦਾ ਹੀ ਸੰਗੀ ਹੈ।

**ਅਥਵਾ :** ਉਹ ਵਾਹਿਗੁਰੂ (ਜੀਅ) ਸੂਖਮ ਸਰੀਰ ਦਾ ਵੀ (ਨਿਕਟਿ) ਨਿਕਟਵਰਤੀ ਹੈ, ਪ੍ਰਕਾਸ਼ਤਾ ਹੈ ਅਤੇ ਸਦਾ ਹੀ ਇਸ ਦੇਹ ਦੇ ਨਾਲ ਵੀ ਸੰਗੀ ਹੈ। **ਵਾ:** ਲੋਕ-ਪ੍ਰਲੋਕ ਦਾ ਵੀ (ਸੰਗਾ) ਸੰਗੀ ਹੈ। **ਵਾ:** ਮਾਤਾ ਗਰਭ ਦਾ ਵੀ ਸੰਗੀ ਹੈ ਅਤੇ ਦੇਹਾਂ ਦਾ ਵੀ ਸਦਾ ਹੀ (ਨਿਕਟਿ) ਨੇੜੇ ਤੋਂ ਨੇੜੇ ਹੈ।

## ਕੁਦਰਤਿ ਵਰਤੈ; ਰੂਪ ਅਰੁ ਰੰਗਾ ॥੧॥

ਜਿਤਨੇ ਵੀ ਅਨੇਕਾਂ ਪ੍ਰਕਾਰ ਦੇ ਲੰਬੇ-ਚੌੜੇ, ਮਧਰੇ, ਦਰਮਿਆਨੇ ਅਕਾਰ (ਅਰੁ) ਅਤੇ ਕਾਲੇ ਚਿੱਟੇ ਨੀਲੇ, ਪੀਲੇ ਰੰਗ ਪ੍ਰਤੀਤ ਹੋ ਰਹੇ ਹਨ। ਇਹ ਸਭ (ਕੁਦਰਤਿ) ਮਾਇਆ ਦੁਆਰਾ ਹੀ (ਵਰਤੈ) ਵਰਤ ਰਹੇ ਹਨ। ਇਹ ਸਾਰੀਆਂ ਰਚਨਾਵਾਂ ਪ੍ਰਮੇਸਰ ਨੇ ਮਾਇਆ ਦੁਆਰਾ ਰਚੀਆਂ ਹਨ।

**ਅਥਵਾ :** ਪ੍ਰਮੇਸਰ ਆਪ ਹੀ ਕੁਦਰਤ ਦੁਆਰਾ ਸਾਰੇ ਰੂਪਾਂ ਤੇ ਰੰਗਾਂ ਵਿਚ ਵਰਤ ਰਿਹਾ ਹੈ।

**ਅਥਵਾ :** ਸਾਰੇ ਰੂਪ ਤੇ ਰੰਗ ਰਚੇ ਤਾਂ ਕੁਦਰਤ ਨੇ ਹਨ। ਪਰ ਉਹ ਪ੍ਰਮੇਸਰ ਆਪ ਇੰਨ੍ਹਾਂ ਵਿਚ (ਵਰਤੈ) ਵਰਤ ਰਿਹਾ ਹੈ।

**ਅਥਵਾ :** (ਕੁਦਰਤਿ) ਸ਼ਕਤੀ ਦਾ ਮਾਲਕ ਪ੍ਰਮੇਸਰ (ਰੂਪ) ਚਾਰ ਖਾਣੀਆਂ ਦੇ ਰੂਪਾਂ ਵਿਚ ਅਤੇ (ਰੰਗਾ) ਤਿੰਨਾਂ ਗੁਣਾਂ ਦੇ ਰੰਗਾਂ ਵਿਚ **ਵਾ:** ਸਾਰਿਆਂ ਰੂਪਾਂ ਵਿਚ ਅਤੇ (ਰੰਗਾ) ਕੌਤਕਾਂ ਵਿਚ ਆਪ ਹੀ (ਵਰਤੈ) ਵਰਤ ਰਿਹਾ ਹੈ। **ਵਾ:** ਹੇ ਪ੍ਰਮੇਸਰ ! ਇੰਨ੍ਹਾਂ ਸਾਰਿਆਂ ਰੂਪਾਂ ਅਤੇ ਰੰਗਾਂ ਵਿਚ ਤੇਰੀ ਹੀ (ਕੁਦਰਤਿ) ਸ਼ਕਤੀ (ਵਰਤੈ) ਵਰਤ ਰਹੀ ਹੈ।

## ਕਰ੍ਹੈ ਨ ਝੁਰੈ; ਨਾ ਮਨੁ ਰੋਵਨਹਾਰਾ ॥

ਉਹ ਮਾਇਆ ਸਬਲ ਸਰੂਪ ਐਸਾ ਹੈ ਕਿ ਨਾ ਤਾਂ ਉਹ (ਕਰ੍ਹੈ) ਕੜ੍ਹਦਾ ਹੈ। **ਵਾ:** ਨਾ ਹੀ ਉਹ (ਕਰ੍ਹੈ) ਬੱਝਦਾ ਹੈ ਤੇ ਨਾ ਹੀ ਉਹ (ਝੁਰੈ) ਝੁਰਦਾ ਹੈ।

**ਅਥਵਾ :** ਜਿਹੜਾ ਮਨ ਪ੍ਰਮੇਸਰ ਦੀ ਸ਼ਰਨ ਵਿਚ ਪੈ ਜਾਂਦਾ ਹੈ ਨਾ ਹੀ ਉਹ ਮਨ ਪਦਾਰਥਾਂ ਨੂੰ ਸੱਤ ਮੰਨ ਕੇ ਉਹਨਾਂ ਦੀ ਮੇਰ ਵਿਚ (ਕਰ੍ਹੈ) ਬੱਝਦਾ ਹੈ ਕਿ ਇਹ ਪਦਾਰਥ ਮੇਰਾ ਹੈ, ਉਹ ਪਦਾਰਥ ਵੀ ਮੇਰਾ ਹੈ। ਅਤੇ ਨਾ ਹੀ

ਪਦਾਰਥਾਂ ਦੇ ਵਿਛੜਨੇ ਕਰਕੇ ਝੋਰਿਆਂ ਵਿਚ (ਝੁਰੈ) ਝੁਰਦਾ ਹੈ ਫਿਰ ਨਾ ਹੀ ਕਿਸੇ ਪ੍ਰਕਾਰ ਦੇ ਸੋਗ ਕਰਕੇ (ਰੋਵਨਹਾਰਾ) ਰੋਣ ਵਾਲਾ ਹੈ।

## ਅਵਿਨਾਸੀ ਅਵਿਗਤੁ ਅਗੋਚਰੁ; ਸਦਾ ਸਲਾਮਤਿ ਖਸਮੁ ਹਮਾਰਾ ॥੧॥ ਰਹਾਉ ॥

ਉਹ (ਅਵਿਨਾਸੀ) ਨਾਸ ਤੋਂ ਰਹਿਤ ਪ੍ਰਮੇਸਰ (ਅਵਿਗਤੁ) ਦੇਹ ਤੋਂ ਰਹਿਤ **ਵਾ:** (ਅਵਿਗਤੁ) ਪ੍ਰਾਪਤ ਰੂਪ, **ਵਾ:** (ਅਵਿਗਤੁ) ਗਿਆਨ ਸਰੂਪ ਅਤੇ (ਅਗੋਚਰੁ) ਇੰਦਰੀਆਂ ਦੇ ਅਵਿਸ਼ੇ ਹੈ। ਸਦਾ ਹੀ (ਸਲਾਮਤਿ) ਇਸਥਿਤ ਰਹਿਣ ਵਾਲਾ ਹੈ ਅਤੇ (ਹਮਾਰਾ) ਸਾਡਾ, **ਵਾ:** ਤਮਾਮ ਭਾਵ ਸਾਰਿਆਂ ਦਾ ਤਿੰਨਾਂ ਕਾਲਾਂ ਵਿਚ (ਖਸਮੁ) ਮਾਲਕ ਹੈ। **ਵਾ:** ਐਸੇ (ਖਸਮੁ) ਮਾਲਕ ਪ੍ਰਮੇਸਰ ਨੂੰ ਸਾਡੀ (ਸਲਾਮਤਿ) ਨਮਸਕਾਰ ਹੈ।

## ਤੇਰੇ ਦਾਸਰੇ ਕਉ; ਕਿਸ ਕੀ ਕਾਣਿ ॥

ਹੇ ਪ੍ਰਮੇਸਰ! ਜੋ (ਤੇਰੇ) ਤੁਹਾਡੇ (ਦਾਸਰੇ) ਦਾਸਾਂ ਦੇ ਦਾਸ ਬਣੇ ਹਨ, **ਵਾ:** ਜੋ ਮਨ, ਬਾਣੀ, ਸਰੀਰ ਕਰਕੇ ਆਪ ਜੀ ਦੀ ਸ਼ਰਣ ਵਿਚ ਪੈ ਕੇ ਤੁਹਾਡੇ ਸੇਵਕ ਬਣੇ ਹਨ। ਉਹਨਾਂ (ਕਉ) ਨੂੰ ਕਿਸ ਦੀ (ਕਾਣਿ) ਕਨੌਡ ਹੈ ਭਾਵ ਉਹਨਾਂ ਨੂੰ ਕਿਸੇ ਦੀ ਕਨੌਡ ਨਹੀਂ ਸਹਾਰਨੀ ਪੈਂਦੀ, ਕਿਸੇ ਦੇ ਅਹਿਸਾਨਮੰਦ ਨਹੀਂ ਹੋਣਾ ਪੈਂਦਾ।

## ਜਿਸ ਕੀ; ਮੀਰਾ ਰਾਖੈ ਆਣਿ ॥੨॥

ਹੇ (ਮੀਰਾ) ਮਾਲਕ ਪਤੀ ਪ੍ਰਮੇਸਰ! ਜਿਸ ਦੀ ਆਪ (ਆਣਿ) ਆ ਕਰਕੇ (ਰਾਖੈ) ਰੱਖਿਆ ਕਰਦੇ ਹੋ। **ਵਾ:** ਜਿਸਨੂੰ ਆਪਣੀ (ਆਣਿ) ਸ਼ਰਨ ਵਿਚ (ਆਣਿ) ਲਿਆ ਕੇ (ਰਾਖੈ) ਰੱਖਦੇ ਹੋ। **ਵਾ:** ਜਿਸਦੀ ਆਣ-ਕਾਣ ਆਪ ਰੱਖਦੇ ਹੋ। ਉਹਨਾਂ ਨੂੰ ਲੋਕ ਦੰਡ, ਪਿਤਰ ਦੰਡ, ਪਾਪ ਆਦਿਕ ਨਹੀਂ ਲੱਗਦੇ ਹਨ।

## ਜੋ ਲਉਡਾ; ਪ੍ਰਭਿ ਕੀਆ ਅਜਾਤਿ ॥

ਪ੍ਰਭੂ ਪ੍ਰਮੇਸਰ ਨੇ ਆਪਣੇ (ਜੋ) ਜਿਸ (*ਲਉਡਾ) ਬਾਲਕ **ਵਾ:** (ਲਉਡਾ) ਗੋਲੇ ਭਾਵ ਸੇਵਕ ਦੇ ਤਾਈਂ (ਅਜਾਤਿ) ਸੁਤੰਤਰ **ਵਾ:** (ਅਜਾਤਿ) ਜਾਤ-ਪਾਤ ਦੇ ਲਿਹਾਜ ਤੋਂ ਰਹਿਤ ਕਰ ਦਿੱਤਾ ਹੈ।

## ਤਿਸੁ ਲਉਡੇ ਕਉ; ਕਿਸ ਕੀ ਤਾਤਿ ॥੩॥

(ਤਿਸੁ) ਉਸ (ਲਉਡੇ) ਗੋਲੇ ਦੇ ਤਾਈਂ ਕਿਸ (ਕੀ) ਦੀ (ਤਾਤਿ) ਲੋੜ ਹੋਣੀ ਹੈ **ਵਾ:** ਉਸ ਨੂੰ ਕੀ ਕਿਸ ਦੀ (ਤਾਤਿ) ਤਪਸ ਹੈ? **ਵਾ:** ਉਸ ਨੂੰ ਕਿਸ ਦੀ (ਤਾਤਿ) ਕਨੌਡ ਹੋਣੀ ਹੈ। **ਵਾ:** ਉਸ ਨੂੰ ਕੀ ਕਿਸ ਦੀ (ਤਾਤਿ) ਖ੍ਵਾਹਸ ਹੈ? ਭਾਵ ਉਸ ਨੂੰ ਕਿਸੇ ਵੀ ਪਦਾਰਥ ਦੀ ਇੱਛਾ ਨਹੀਂ ਰਹਿੰਦੀ, ਉਹ ਕਿਸੇ ਦੇ ਪਦਾਰਥ ਨੂੰ ਵੇਖ ਕੇ ਸੜਦਾ ਨਹੀਂ ਹੈ।

## ਵੇਮੁਹਤਾਜਾ; ਵੇਪਰਵਾਹੁ ॥

ਉਹ ਵਾਹਿਗੁਰੂ (ਵੇਮੁਹਤਾਜਾ) ਬੇਮੁਹਤਾਜ ਹੈ, ਭਾਵ ਬੇ-ਖਵਾਹਿਸ਼ ਹੈ। ਉਸਨੂੰ ਕਿਸੇ ਦੀ ਮੁਹਤਾਜੀ ਨਹੀਂ ਹੈ ਅਤੇ ਉਹ (ਵੇਪਰਵਾਹੁ) ਬੇਪਰਵਾਹ ਹੈ ਭਾਵ ਕਿਸੇ ਨਿਆਜ ਸ਼ੀਰਨੀ ਤੇ ਖੁਸ਼ ਹੋਣ ਵਾਲਾ ਨਹੀਂ ਹੈ।

**ਅਥਵਾ :** ਜੋ ਉਸਦੇ ਸੇਵਕ ਭਾਵ ਗੋਲੇ ਹਨ, ਉਹ ਵੀ ਬੇਮੁਹਤਾਜ ਹਨ, ਕਿਸੇ ਦੀ ਮੁਛੰਦਗੀ ਨਹੀਂ ਕਰਦੇ ਅਤੇ ਬੇਪਰਵਾਹ ਹੋ ਗਏ ਹਨ।

---

* **ਲਉਡਾ :** ਹਿੰਦੋਸਤਾਨ ਦੇ ਪੂਰਬੀ ਇਲਾਕਿਆਂ ਦੇ ਅੰਦਰ ਬੱਚੇ ਅਤੇ ਗੋਲੇ ਨੂੰ ਲਉਡਾ ਕਹਿੰਦੇ ਹਨ।

**ਅਥਵਾ :** ਉਹ ਬੇਪਰਵਾਹ ਵਾਹਿਗੁਰੂ ਦੀ ਸ਼ਰਨ ਪੈ ਕੇ ਸਾਰਿਆਂ ਦੀ ਖੁਸ਼ਾਮਦੀ ਤੋਂ ਰਹਿਤ ਹੋ ਗਏ ਹਨ।

## ਨਾਨਕ ਦਾਸ; ਕਹਹੁ ਗੁਰ ਵਾਹੁ ॥੪॥੨੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਦਾਸ) ਸੇਵਕ ! ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਕਮਾ ਕਰਕੇ ਉਸ ਪ੍ਰਮੇਸਰ ਦੇ ਤਾਈਂ (ਕਹਹੁ ਗੁਰ ਵਾਹੁ) ਵਾਹਿਗੁਰੂ (ਕਹਹੁ) ਕਹਿਣਾ ਕਰੋ। **ਵਾ:** ਜੋ ਪ੍ਰਮੇਸ਼ਰ ਲੋਕ-ਪ੍ਰਲੋਕ ਕਰਕੇ ਬੇ-ਖਵਾਹਿਸ਼, (ਵਾਹੁ) ਅਸਚਰਜ ਰੂਪ ਤੇ (ਗੁਰ) ਚੇਤਨ ਸਰੂਪ ਹੈ। ਉਸ ਦਾ ਨਾਮ ਵਾਹਿਗੁਰੂ ਹੈ। ਉਸ ਦੇ ਨਾਮ ਨੂੰ ਦਾਸਾ ਭਾਵ ਧਾਰ ਕੇ ਕਹਿਣਾ ਕਰੋ। **ਵਾ:** ਉਸ ਦੇ ਤਾਈਂ (ਗੁ) ਅਗਿਆਨ ਦਾ ਹਨੇਰਾ ਨਾਸ਼ ਕਰਕੇ ਗਿਆਨ ਦਾ (ਰੁ) ਪ੍ਰਕਾਸ਼ ਕਰਨ ਵਾਲਾ ਵਾਹਿਗੁਰੂ (ਕਹਹੁ) ਕਹਿਣਾ ਕਰੋ। **ਵਾ:** ਉਸ ਦਾ ਨਾਮ ਹੀ (ਵਾਹੁ) ਵਾਹਿਗੁਰੂ ਹੈ ਤੇ ਉਹੀ ਵਾਹਿਗੁਰੂ (ਗੁਰ) ਗੁਰੂ ਰੂਪ ਹੈ।

**'ਵਾਹਿ' ਨਾਮੁ ਅਚਰਜ ਕੋ ਹੋਈ। ਅਚਰਜ ਤੇ ਪਰਿ ਉਕਤਿ ਨ ਕੋਈ ॥੬੨॥**
**'ਗੋ' ਤਮ ਨਾਮ ਅਗਯਾਨ ਅਨਿੱਤ। 'ਰੋ' ਪਰਕਾਸ਼ ਕਿਯੋ ਜਿਨ ਚਿੱਤ ॥**
**ਇਉ ਸ੍ਰੀ ਨਾਨਕ ਨਾਮ ਬਨਾਯੋ। ਸੁਨਿ ਸੂਤਿ ਸੰਤਨ ਚਿਤ ਸੁਖ ਪਾਯੋ ॥੬੩॥**

*(ਸ੍ਰੀ ਗੁਰੂ ਨਾਨਕ ਪ੍ਰਕਾਸ਼)*

ਵਾਹ ਉਸਨੂੰ ਕਿਹਾ ਜਾਂਦਾ ਹੈ, ਜੋ ਆਪ ਨਿਰਾਧਾਰ ਹੋਵੇ, ਪਰ ਸਾਰਿਆਂ ਦਾ ਅਧਾਰ ਹੋਵੇ ਤੇ ਉਸਨੂੰ ਹੀ ਅਸਚਰਜ ਕਹਿੰਦੇ ਹਨ। ਇਸੇ ਪ੍ਰਕਾਰ ਉਹ ਪ੍ਰਮੇਸਰ ਚੰਦਰਮਾ, ਸੂਰਜ, ਤਾਰੇ, ਬਿਜਲੀ ਆਦਿਕ ਸਾਰਿਆਂ ਨੂੰ ਪ੍ਰਕਾਸ਼ ਦੇਣ ਵਾਲਾ ਹੈ। ਪਰ ਆਪ ਕਿਸੇ ਦੇ ਪ੍ਰਕਾਸ਼ ਦਾ ਮੁਥਾਜ ਨਹੀਂ ਹੈ। ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ।

### ਆਸਾ ਮਹਲਾ ੫ ॥

## ਹਰਿ ਰਸੁ ਛੋਡਿ; ਹੋਛੈ ਰਸਿ ਮਾਤਾ ॥

*('ਮਾਤਾ' ਔਂਧਕ ਸਹਿਤ ਬੋਲੋ)*

ਹੇ ਭਾਈ ! ਜਿਸ ਦਾ ਮਨ ਹਰੀ ਦੇ ਨਾਮ ਰਸ ਨੂੰ (ਛੋਡਿ) ਛੱਡ ਕੇ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਦੇ (ਹੋਛੈ) ਤੁੱਛ ਰਸਾਂ ਵਿਚ (ਮਾਤਾ) ਮਸਤ ਹੋਇਆ ਹੈ।

**ਅਥਵਾ :** ਇਹ ਜੀਵ ਰਸ ਰੂਪ ਹਰੀ ਨੂੰ ਛੱਡ ਕੇ ਤੁੱਛ ਰਸਾਂ ਦੀ ਖੁਸ਼ੀ ਵਿਚ, ਸ਼ਪਰਸ ਮਾਤ੍ਰ ਸੁੱਖਾਂ ਦੀ ਪ੍ਰਾਪਤੀ ਵਿਚ (ਮਾਤਾ) ਮਸਤ ਹੋ ਰਿਹਾ ਹੈ।

## ਘਰ ਮਹਿ ਵਸਤੁ; ਬਾਹਰਿ ਉਠਿ ਜਾਤਾ ॥੧॥

ਸਾਧ ਸੰਗਤ ਰੂਪ ਘਰ (ਮਹਿ) ਵਿਚ ਨਾਮ ਰੂਪ ਵਸਤੂ ਹੈ। ਪਰ ਇਹ ਸੰਗਤ ਨੂੰ ਛੱਡ ਕੇ (ਬਾਹਰਿ) ਬਾਹਜ ਭਾਵ ਬਾਹਰ ਮੁੱਖ ਹੋ ਕਰਕੇ ਹੋਰਨਾਂ ਲੋਕਾਂ ਦੇ ਪਾਸ (ਉਠਿ) ਉੱਠ-ਉੱਠ ਕੇ (ਜਾਤਾ) ਜਾਂਦਾ ਹੈ। **ਵਾ:** ਉੱਠ-ਉੱਠ ਕੇ ਜੰਗਲਾਂ ਦੇ ਵਿਚ ਭਾਲਣ ਜਾਂਦਾ ਹੈ।

**ਅਥਵਾ :** ਅੰਤਹਕਰਨ ਰੂਪ ਘਰ ਦੇ ਵਿਚ ਆਤਮਾਨੰਦ ਰੂਪ ਵਸਤੂ ਹੈ, ਪਰ ਇਹ ਆਤਮਾਨੰਦ ਨੂੰ ਛੱਡ ਕੇ ਬਾਹਰ ਮੁੱਖ ਹੋ ਕੇ ਪਦਾਰਥਾਂ ਵਿਚ ਲੱਗ ਕੇ ਉਠ ਕਰਕੇ ਤੁਰਿਆ ਫਿਰਦਾ ਹੈ, ਉਜੜਿਆ ਫਿਰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਹਰਿ ਰਸੁ ਛੋਡਿ; ਹੋਛੈ ਰਸਿ ਮਾਤਾ ॥ ਘਰ ਮਹਿ ਵਸਤੁ; ਬਾਹਰਿ ਉਠਿ ਜਾਤਾ ॥੧॥**

ਹੇ ਭਾਈ ! ਜਿਹੜਾ ਪੁਰਖ ਸਤਿਗੁਰੂ ਜੀ ਦੀ ਕਿਰਪਾ ਨੂੰ ਪ੍ਰਾਪਤ ਕਰਕੇ (ਛੋਡਿ ਹੋਛੈ ਰਸਿ) ਦੁਨੀਆਂ ਦੇ (ਹੋਛੈ) ਤੁੱਛ ਰਸਾਂ-ਕਸਾਂ ਨੂੰ (ਛੋਡਿ) ਛੱਡ ਕੇ (ਬਾਹਰਿ ਉਠਿ ਜਾਤਾ) (ਬਾਹਰਿ) ਇਸ ਬਾਹਰੀ ਸੰਸਾਰ ਵੱਲੋਂ

(ਉਠਿ ਜਾਤਾ) ਉੱਠ ਜਾਂਦਾ ਭਾਵ ਉਪਰਾਮ ਹੋ ਜਾਂਦਾ ਹੈ ਅਤੇ (ਹਰਿ ਰਸੁ ਮਾਤਾ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਰਸ ਵਿਚ **ਵਾ:** ਹਰੀ ਦੇ (ਰਸੁ) ਪ੍ਰੇਮ ਵਿਚ (ਮਾਤਾ) ਮਸਤ ਹੋ ਜਾਂਦਾ ਹੈ। ਉਸ ਨੂੰ ਆਪਣੇ (ਘਰ ਮਹਿ ਵਸਤੁ) ਅੰਤਹਕਰਣ ਰੂਪ ਘਰ ਵਿਚੋਂ **ਵਾ:** ਸਰੀਰ ਰੂਪ ਘਰ ਵਿਚੋਂ ਨਿੱਜ ਸਰੂਪ ਰੂਪ ਵਸਤੂ ਹੈ, ਉਸਦੀ ਪ੍ਰਾਪਤੀ ਹੋ ਜਾਂਦੀ ਹੈ।

**ਪ੍ਰਸ਼ਨ :** ਗੁਰੂ ਤੋਂ ਬੇਮੁਖ ਮਨਮੁਖ ਪੁਰਸ਼ਾਂ ਦੇ ਕੀ ਲੱਛਣ ਹਨ?

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਹਰਿ ਰਸੁ ਛੋਡਿ; ਹੋਛੈ ਰਸਿ ਮਾਤਾ ॥ ਘਰ ਮਹਿ ਵਸਤੁ; ਬਾਹਰਿ ਉਠਿ ਜਾਤਾ ॥੧॥**

**ਉੱਤਰ :** ਹੇ ਭਾਈ ! ਮਨਮੁਖ ਪੁਰਸ਼ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਰਸ ਨੂੰ (ਛੋਡਿ) ਛੱਡ ਕੇ ਸੰਸਾਰ ਦੇ (ਹੋਛੈ) ਤੁੱਛ ਰਸਾਂ-ਕਸਾਂ ਵਿਚ (ਮਾਤਾ) ਮਸਤ ਰਹਿੰਦਾ ਹੈ ਅਤੇ ਸਾਧਸੰਗਤ ਰੂਪ ਘਰ ਵਿਚ ਜੋ ਪ੍ਰਮੇਸਰ ਦੇ ਨਾਮ ਰੂਪ ਵਸਤੂ ਹੈ, ਉਸ ਨੂੰ ਛੱਡ ਕੇ, ਸੰਗਤ ਵਿਚੋਂ ਉੱਠ ਕੇ, ਕੁਸੰਗਤ ਵਿਚ (ਜਾਤਾ) ਜਾਂਦਾ ਹੈ।

## ਸੁਨੀ ਨ ਜਾਈ; ਸਚੁ ਅੰਮ੍ਰਿਤ ਕਾਥਾ ॥

ਉਸ ਦੇ ਪਾਸੋਂ ਸਤਸੰਗਤ ਨਾਲ ਮਿਲ ਕੇ (ਸਚੁ) ਸੱਚੀ ਅੰਮ੍ਰਿਤ ਰੂਪ (ਕਾਥਾ) ਕਥਾ (ਸੁਨੀ) ਸੁਣੀ ਨਹੀ (ਜਾਈ) ਜਾਂਦੀ ਹੈ।

## ਰਾਰਿ ਕਰਤ; ਝੂਠੀ ਲਗਿ ਗਾਥਾ ॥੧॥ ਰਹਾਉ ॥

ਜੇਕਰ ਸੰਗਤ ਵਿਚ ਵੀ ਆ ਜਾਵੇ ਤਾਂ (ਰਾਰਿ) ਝਗੜੇ ਹੀ (ਕਰਤ) ਕਰਦਾ ਰਹਿੰਦਾ ਹੈ। **ਵਾ:** (ਗਾਥਾ) ਮਾਇਆ ਦੇ ਝੂਠੇ ਪਦਾਰਥਾਂ ਵਿਚ **ਵਾ:** ਝੂਠੀਆਂ (ਗਾਥਾ) ਕਥਾ-ਕਹਾਣੀਆਂ ਵਿਚ, ਮਾਇਕੀ ਕਹਾਣੀਆਂ ਵਿਚ ਲੱਗ ਕੇ (ਰਾਰਿ) ਝਗੜੇ (ਕਰਤ) ਕਰਦਾ ਰਹਿੰਦਾ ਹੈ, ਲੜਾਈ ਪਾਉਂਦਾ ਰਹਿੰਦਾ ਹੈ।

## ਵਜਹੁ ਸਾਹਿਬ ਕਾ; ਸੇਵ ਬਿਰਾਨੀ ॥

ਇਹ ਜੀਵ (ਵਜਹੁ) ਵੱਜਦਾ ਭਾਵ ਕਹਾਉਂਦਾ ਤਾਂ (ਸਾਹਿਬ) ਮਾਲਕ ਅਕਾਲ ਪੁਰਖ ਵਾਹਿਗੁਰੂ ਦਾ ਹੈ। ਪਰ ਸੇਵਾ (ਬਿਰਾਨੀ) ਬਿਗਾਨੀ ਭਾਵ ਹੋਰਾਂ ਦੇਵੀ-ਦੇਵਤਿਆਂ ਦੀ ਕਰਦਾ ਹੈ।

**ਕੋਈ ਹੰਨੇ ਦੀ ਕੋਈ ਬੰਨੇ ਦੀ, ਕੋਈ ਪਹਾੜਾ ਵਾਲੇ ਰੰਨੇ ਦੀ,**
**ਢੋਲ ਢਮੱਕਾ ਸਰਵਰ ਦਾ।...**

**ਅਥਵਾ :** ਜਿਵੇਂ ਕੋਈ (ਵਜਹੁ) *ਰੋਜ਼ੀਨਾ, **ਦਰਮਾਹਾ, ***ਤਿਰਮਾਹਾ ਆਦਿਕ ਤਨਖਾਹ ਤਾਂ (ਸਾਹਿਬ) ਮਾਲਕ ਦੀ ਖਾਂਦਾ ਹੋਵੇ ਅਤੇ (ਸੇਵ) ਸੇਵਾ (ਬਿਰਾਨੀ) ਬਿਗਾਨੀ ਭਾਵ ਕਿਸੇ ਹੋਰ ਦੀ ਕਰਦਾ ਹੋਵੇ।

ਇਸੇ ਪ੍ਰਕਾਰ ਕੋਈ ਜੀਵ ਦਰਮਾਹੇ ਦੀ ਨਿਆਈਂ ਬਾਲਕ ਤੇ ਜਵਾਨੀ ਅਵਸਥਾ ਵਿਚ, ਅਤੇ ਕੋਈ ਤਿਰਮਾਹੇ ਦੀ ਨਿਆਈਂ ਬਾਲਕ, ਜਵਾਨੀ ਤੇ ਬੁਢੇਪੇ ਵਿਚ ਪ੍ਰਾਲਬਧ ਅਨੁਸਾਰ ਮਾਲਕ ਵਾਹਿਗੁਰੂ ਦਾ ਦਿੱਤਾ ਹੋਇਆ ਰੋਜ਼ੀਨਾ ਭੋਗਦਾ ਹੈ। ਭਾਵ ਪ੍ਰਮੇਸਰ ਨੇ ਇਸ ਜੀਵ ਦੇ ਤਾਈਂ ਖੁਰਾਕ, ਸੁਵਾਸ, ਜਿੰਦਗੀ, ਮਨ ਬੁੱਧ ਤੇ ਇੰਦਰੇ ਆਦਿਕ ਸਭ ਕੁਝ ਦਿੱਤਾ ਹੈ ਅਤੇ ਫਿਰ ਆਪ ਹੀ ਇਸ ਦੀ ਪਾਲਨਾ ਵੀ ਕਰਦਾ ਹੈ।

---

* **ਰੋਜ਼ੀਨਾ** : ਰੋਜ ਦਾ ਖਰਚ।

****ਦਰਮਾਹਾ** : ਸਿਪਾਹੀ ਨੂੰ ਮਿਲਣ ਵਾਲਾ ਦੋ ਮਹੀਨੇ ਦਾ ਖਰਚਾ।

*****ਤਿਰਮਾਹਾ** : ਸਿਪਾਹੀ ਨੂੰ ਮਿਲਣ ਵਾਲਾ ਤਿੰਨ ਮਹੀਨੇ ਦਾ ਖਰਚਾ।

**ਪਹਿਲੋਦੇ ਤੈਂ ਰਿਜਕੁ ਸਮਾਹਾ ॥ ਪਿਛੋਦੇ ਤੈਂ ਜੰਤੁ ਉਪਾਹਾ ॥** (ਅੰਗ : ੧੩੦)

**ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥**

**ਬਾਰਿ ਬਿਵਸਥਾ ਤੁਝਹਿ ਪਿਆਰੈ ਦੂਧ ॥ ਭਰਿ ਜੋਬਨ ਭੋਜਨ ਸੁਖ ਸੂਧ ॥**

**ਬਿਰਧਿ ਭਇਆ ਊਪਰਿ ਸਾਕ ਸੈਨ ॥ ਮੁਖਿ ਅਪਿਆਉ ਬੈਠ ਕਉ ਦੈਨ ॥** (ਅੰਗ : ੨੬੬)

ਪਰ ਇਹ ਜੀਵ ਵਾਹਿਗੁਰੂ ਨੂੰ ਛੱਡ ਕੇ (ਬਿਰਾਨੀ) ਬਿਗਾਨੀ ਭਾਵ ਧੀਆਂ-ਪੁੱਤਰਾਂ ਨੂੰ ਪਾਲਣ ਪੋਸ਼ਣ ਦੀ ਸੇਵਾ ਵਿਚ ਹੀ ਲੱਗਾ ਰਹਿੰਦਾ ਹੈ।

## ਐਸੇ ਗੁਨਹ; ਅਛਾਦਿਓ ਪ੍ਰਾਨੀ ॥੨॥

(ਐਸੇ) ਇਸ ਪ੍ਰਕਾਰ ਇਹ (ਪ੍ਰਾਨੀ) ਪ੍ਰਾਣੀ (ਗੁਨਹ) ਗੁਨਾਹਾਂ, ਔਗੁਣਾ ਦੇ ਕਰਕੇ (ਅਛਾਦਿਓ) ਢੱਕਿਆ ਹੋਇਆ ਹੈ। **ਵਾ:** ਇਹ ਪ੍ਰਾਣੀ ਦੇਵੀ-ਦੇਵਤਿਆਂ ਦੀ ਸੇਵਾ ਕਰਕੇ ਔਗੁਣਾਂ ਦੇ ਨਾਲ (ਅਛਾਦਿਓ) ਲਪੇਟਿਆ ਹੋਇਆ ਹੈ ਅਤੇ ਇਹ ਔਗੁਣ ਇਸ ਜੀਵ ਨੂੰ ਪਰਗਟ ਨਹੀਂ ਹੋਣ ਦਿੰਦੇ।

## ਤਿਸੁ ਸਿਉ ਲੂਕ; ਜੋ ਸਦ ਹੀ ਸੰਗੀ ॥

ਜੋ ਪ੍ਰਮੇਸਰ ਸਦਾ ਹੀ (ਸੰਗੀ) ਸੰਗ ਰਹਿਣ ਵਾਲਾ ਹੈ। ਇਹ ਜੀਵ (ਤਿਸੁ) ਉਸ ਤੋਂ (ਲੂਕ) ਲੁਕ-ਲੁਕ ਕੇ ਕਰਮ ਕਰਦਾ ਹੈ। **ਵਾ:** (ਲੂਕ) ਛਿਪਾਅ-ਬਾਜੀਆਂ ਕਰਦਾ ਹੈ। **ਵਾ:** ਆਪਣੇ ਔਗੁਣਾਂ ਨੂੰ ਲੁਕੋ ਕੇ ਰੱਖਦਾ ਹੈ।

***ਸਾਖੀ—ਦੋ ਕਬੂਤਰਾਂ ਦੀ**

## ਕਾਮਿ ਨ ਆਵੈ; ਸੋ ਫਿਰਿ ਫਿਰਿ ਮੰਗੀ ॥੩॥

ਇਹ ਜੀਵ ਇਤਨਾ ਵਿਗੜਿਆ ਹੋਇਆ ਹੈ ਕਿ ਜਿਹੜੇ ਪਦਾਰਥ ਪ੍ਰਲੋਕ ਵਿਚ ਇਸਦੇ (ਕਾਮਿ) ਕੰਮ ਨਹੀਂ (ਆਵੈ) ਆਉਣੇ, ਤੇ ਇਸ ਲੋਕ ਵਿਚ ਸੁਖਦਾਇਕ ਨਹੀਂ ਹੋਣੇ, ਇਹ (ਸੋ) ਉਹਨਾਂ ਕਾਮਨਾਂ ਵਾਲੇ ਪਦਾਰਥਾਂ ਨੂੰ (ਫਿਰਿ ਫਿਰਿ) ਮੁੜ-ਮੁੜ ਕੇ (ਮੰਗੀ) ਮੰਗਦਾ ਹੈ। **ਵਾ:** ਹੇ ਜੀਵ! ਜਿਹੜੀਆਂ (ਮੰਗੀ) ਮੰਗੀਆਂ ਹੋਈਆਂ ਵਸਤੂਆਂ ਤੇਰੇ ਕੰਮ ਨਹੀਂ ਆਉਣੀਆਂ। ਦੱਸਣਾ ਕਰ ਫਿਰ ਤੂੰ (ਫਿਰਿ ਫਿਰਿ) ਮੁੜ-ਮੁੜ ਕੇ ਉਹ ਵਸਤੂਆਂ ਕਿਉਂ ਮੰਗਦਾ ਹੈਂ।

## ਕਹੁ ਨਾਨਕ; ਪ੍ਰਭ ਦੀਨ ਦਇਆਲਾ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੀਵ! ਤੂੰ ਪ੍ਰਮੇਸਰ ਅੱਗੇ ਬੇਨਤੀਆਂ ਹੀ ਕਰਿਆ ਕਰ ਕਿ ਹੇ ਮੇਰੇ ਵਾਹਿਗੁਰੂ! ਆਪ ਜੀ (ਦੀਨ) ਗਰੀਬਾਂ ਉੱਤੇ (ਦਇਆਲਾ) ਦਿਆਲਤਾ ਕਰਨ ਵਾਲੇ ਹੋ।

## ਜਿਉ ਭਾਵੈ; ਤਿਉ ਕਰਿ ਪ੍ਰਤਿਪਾਲਾ ॥੪॥੨੨॥

(ਜਿਉ) ਜਿਵੇਂ ਆਪ ਜੀ ਨੂੰ (ਭਾਵੈ) ਭਾਉਂਦਾ ਹੈ, (ਤਿਉ) ਤਿਵੇਂ ਹੀ ਸਾਨੂੰ ਆਪਣੇ ਜਾਣ ਕੇ, ਸਾਡੇ ਔਗੁਣ ਮੇਟ ਕੇ ਸਾਡੀ (ਪ੍ਰਤਿਪਾਲਾ) ਪ੍ਰਤਿਪਾਲਣਾ ਕਰੋ, ਸਾਡੇ ਉੱਤੇ ਕਿਰਪਾ ਦ੍ਰਿਸ਼ਟੀ ਕਰੋ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਪਾਵਨ ਸ਼ਬਦ ਅੰਦਰ ਪ੍ਰਮੇਸਰ ਦੇ ਨਾਮ ਦੀ ਮਹੱਤਤਾ ਦੱਸਦੇ ਹੋਏ ਉਪਦੇਸ਼ ਬਖਸ਼ਿਸ਼ ਕਰਦੇ ਹਨ।

---

* ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਦੂਸਰੀ ਪੰਨਾ: ੫੩

## ਜੀਅ ਪ੍ਰਾਨ ਧਨੁ; ਹਰਿ ਕੋ ਨਾਮੁ ॥

ਹੇ ਭਾਈ ! ਸਾਡੇ (ਜੀਅ) ਹਿਰਦੇ ਦੇ ਅੰਦਰ (ਪ੍ਰਾਨ) ਪ੍ਰਾਣਾਂ ਤੋਂ ਵੀ ਪਿਆਰਾ ਹਰੀ ਦਾ ਨਾਮ ਰੂਪ ਧਨ ਹੈ।

**ਅਥਵਾ :** ਸਾਡੇ ਲਈ (ਜੀਅ) ਜਿੰਦਗੀ ਪ੍ਰਾਣ ਅਤੇ ਧਨ ਦੀ ਥਾਂ (ਹਰਿ) ਹਰੀ ਪ੍ਰਮੇਸਰ (ਕੋ) ਦਾ ਨਾਮ ਹੀ ਸਭ ਕੁਝ ਹੈ।

**ਅਥਵਾ :** (ਜੀਅ) ਜੀਵਾਂ ਦੇ ਤਾਈਂ (ਪ੍ਰਾਨ) ਪ੍ਰਾਣਾਂ ਦੇ ਅੰਦਰ ਆਸਰਾ ਰੂਪ ਵੀ ਨਾਮ ਹੈ ਅਤੇ (ਧਨੁ) ਦੌਲਤ ਰੂਪ ਵੀ ਹਰੀ ਪ੍ਰਮੇਸਰ ਦਾ ਨਾਮ ਹੀ ਹੈ।

**ਅਥਵਾ :** ਉਹ ਪੁਰਖ ਧੰਨ ਹਨ, ਜਿੰਨ੍ਹਾਂ ਨੇ ਹਰੀ ਪ੍ਰਮੇਸਰ ਦੇ ਨਾਮ ਨੂੰ ਆਪਣੇ (ਜੀਅ) ਹਿਰਦੇ ਦੇ (ਪ੍ਰਾਨ) ਪ੍ਰਾਣ ਸਮਝਿਆ ਹੈ। **ਵਾ:** ਆਪਣਾ (ਜੀਅ) ਜੀਵਨ ਕਰਕੇ ਸਮਝਿਆ ਹੈ ਅਤੇ ਉਹ ਵੀ ਧੰਨਤਾ ਦੇ ਯੋਗ ਹਨ ਜਿੰਨ੍ਹਾਂ ਨੇ ਹਰੀ ਦੇ ਨਾਮ ਨੂੰ ਧਨ ਰੂਪ ਕਰਕੇ (ਪ੍ਰਾਨ) ਪਛਾਨਣਾ ਕੀਤਾ ਹੈ।

## ਈਹਾ ਊਹਾਂ; ਉਨ ਸੰਗਿ ਕਾਮੁ ॥੧॥

ਜੀਵਾਂ ਨੂੰ (ਈਹਾ) ਇਸ ਲੋਕ ਵਿਚ ਵੀ (ਉਨ) ਉਸ ਪ੍ਰਮੇਸਰ ਦੇ ਨਾਮ ਨਾਲ ਹੀ (ਕਾਮੁ) ਕੰਮ ਹੈ ਅਤੇ (ਊਹਾਂ) ਉਸ ਪ੍ਰਲੋਕ ਵਿਚ ਵੀ ਉਸਦੇ ਨਾਮ ਨੇ ਹੀ (ਸੰਗਿ) ਸੰਗੀ ਹੋ ਕੇ ਜੀਵ ਨੂੰ ਬੰਧਨਾਂ ਤੋਂ ਛੁਡਾਉਣ ਦਾ (ਕਾਮੁ) ਕੰਮ ਕਰਨਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜੀਅ ਪ੍ਰਾਨ ਧਨੁ; ਹਰਿ ਕੋ ਨਾਮੁ ॥ ਈਹਾ ਊਹਾਂ; ਉਨ ਸੰਗਿ ਕਾਮੁ ॥੧॥**

ਹੇ ਜੀਵ ! ਜਿਸ ਵਾਹਿਗੁਰੂ ਨੇ ਤੈਨੂੰ (ਜੀਅ) ਜਿੰਦਗੀ, ਪ੍ਰਾਣ, ਧੰਨ ਆਦਿ ਦਿੱਤੇ ਹਨ। (ਉਨ) ਉਸ ਹਰੀ ਦੇ ਨਾਮ ਨੂੰ ਜਪਿਆ ਕਰ। ਜੋ ਨਾਮ (ਈਹਾ) ਇਸ ਲੋਕ ਵਿਚ ਵੀ ਤੇ (ਊਹਾਂ) ਉਸ ਪ੍ਰਲੋਕ ਵਿਚ ਵੀ (ਕਾਮੁ) ਕੰਮ ਆਉਂਣ ਵਾਲਾ ਹੈ। **ਵਾ:** (ਉਨ) ਉਸ ਨਾਮ ਦੇ (ਸੰਗਿ) ਨਾਲ ਆਪਣਾ (ਕਾਮੁ) ਕੰਮ ਬਣਾ ਲੈਣਾ ਕਰ। **ਵਾ:** ਜੋ (ਕਾਮੁ) ਕੰਮ ਲੋਕ ਪ੍ਰਲੋਕ ਵਿਚ ਤੇਰੇ ਕੰਮ ਆਉਣ ਵਾਲਾ ਹੈ ਉਸ ਨਾਮ ਜਪਣ ਰੂਪ ਕੰਮ ਦੇ ਨਾਲ ਆਪਣਾ ਕੰਮ ਬਣਾ ਲੈ।

## ਬਿਨੁ ਹਰਿ ਨਾਮ; ਅਵਰੁ ਸਭੁ ਥੋਰਾ ॥

ਹਰੀ ਪ੍ਰਮੇਸਰ ਦੇ ਨਾਮ ਤੋਂ ਬਿਨਾਂ (ਅਵਰੁ) ਹੋਰ ਸਾਰੇ ਪਦਾਰਥ, ਦੁਨੀਆਂ ਦੇ ਰਾਜ ਆਦਿਕਾਂ ਦੇ ਸੁੱਖ, ਰਿਧੀਆਂ-ਸਿਧੀਆਂ ਆਦਿਕ ਸਭ ਕੁਝ (ਥੋਰਾ) ਥੋੜ੍ਹਾ ਹੀ ਹੈ। **ਵਾ:** ਇਹ ਸਭ (ਅਵਰੁ) ਆਵਰਨ ਰੂਪ ਹੈ, ਭਾਵ ਅਗਿਆਨ ਦਾ ਪੜ੍ਹਦਾ ਪਾਉਣ ਵਾਲਾ ਹੈ।

**ਅਥਵਾ :** ਹਰੀ ਦੇ ਨਾਮ ਦੁਆਰਾ ਪ੍ਰਾਪਤ ਹੋਣ ਵਾਲੇ ਆਤਮਾਨੰਦ ਤੋਂ ਬਿਨਾਂ (ਅਵਰੁ) ਹੋਰ ਸਾਰਿਆਂ ਕੰਮਾਂ ਵਿਚ ਥੋੜ੍ਹਾ ਜਿਹਾ ਭਾਵ ਸਪ੍ਰਸ਼ ਮਾਤਰ ਹੀ ਸੁੱਖ ਹੈ।

**ਅਥਵਾ :** ਹਰੀ ਦੇ ਨਾਮ ਤੋਂ ਬਿਨਾਂ (ਅਵਰੁ) ਹੋਰ ਜਿਤਨੇ ਵੀ ਕੰਮ ਹਨ, (ਸਭੁ) ਸਾਰੇ (ਥੋਰਾ) ਥੁੜ ਪਾਉਣ ਵਾਲੇ ਭਾਵ ਘਾਟੇ ਵਾਲੇ ਹੀ ਹਨ।

**ਕਰਿ ਕਰਿ ਥਾਕੇ ਵਡੇ ਵਡੇਰੇ॥ ਕਿਨ ਹੀ ਨ ਕੀਏ ਕਾਜ ਮਾਇਆ ਪੂਰੇ॥** *(ਅੰਗ : ੮੮੯)*

## ਤ੍ਰਿਪਤਿ ਅਘਾਵੈ; ਹਰਿ ਦਰਸਨਿ ਮਨੁ ਮੋਰਾ ॥੧॥ ਰਹਾਉ ॥

ਹੇ ਪ੍ਰਮੇਸਰ ! (ਮੋਰਾ) ਸਾਡਾ ਮਨ ਆਪ ਜੀ ਦੇ ਦਰਸ਼ਨ ਕਰਕੇ ਇਸ ਲੋਕ ਦੇ, ਸਵਰਗ ਲੋਕ ਦੇ, ਬ੍ਰਹਮ ਲੋਕ

ਦੇ ਪਦਾਰਥਾਂ ਵੱਲੋਂ ਆਤਮਾ ਤ੍ਰਿਪਤੀ ਕਰਕੇ (ਅਘਾਵੈ) ਤ੍ਰਿਪਤ ਹੋ ਗਿਆ ਹੈ। ਭਾਵ ਹੁਣ ਹੋਰ ਕਿਸੇ ਪਦਾਰਥ ਦੀ ਇੱਛਾ ਨਹੀਂ ਰੱਖਦਾ ਹੈ।

**ਪ੍ਰਸ਼ਨ :** ਮਹਾਰਾਜ! ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਬਾਨੀ ਕੈਸੀ ਹੈ?

## ਭਗਤਿ ਭੰਡਾਰ; ਗੁਰਬਾਣੀ ਲਾਲ ॥

**ਉੱਤਰ :** (ਗੁਰਬਾਣੀ) ਸਤਿਗੁਰੂ ਸਾਹਿਬ ਜੀ ਦੀ ਧੁਰ ਕੀ ਬਾਨੀ ਭਗਤੀ ਦਾ **ਵਾ:** ਨਵਧਾ ਭਗਤੀ ਦਾ ਭੰਡਾਰਾ ਹੈ ਅਤੇ ਹਿਰਦੇ ਵਿਚ (ਲਾਲ) ਪ੍ਰੇਮ ਪੈਦਾ ਕਰਨ ਵਾਲੀ ਹੈ।

**ਅਥਵਾ :** ਗੁਰਬਾਣੀ ਵਿਚ ਪ੍ਰੇਮ ਵਾਲੇ ਬਚਨ ਲਾਲ ਦੀ ਨਿਆਈਂ ਹਨ ਅਤੇ ਭਗਤੀ ਵਾਲੇ ਬਚਨ ਭਗਤੀ ਦੇ ਭੰਡਾਰ ਦੀ ਨਿਆਈਂ ਹਨ।

## ਗਾਵਤ ਸੁਨਤ; ਕਮਾਵਤ ਨਿਹਾਲ ॥੨॥

ਜੋ ਇਸ ਗੁਰਬਾਣੀ ਨੂੰ (ਗਾਵਤ) ਗਾਉਣਗੇ, (ਸੁਨਤ) ਸੁਣਨਗੇ ਤੇ (ਕਮਾਵਤ) ਕਮਾਉਣਗੇ, ਉਹ ਨਿਹਾਲ ਹੋਣਗੇ।

**ਅਥਵਾ :** ਜੋ ਪੁਰਖ ਗੁਰਬਾਣੀ ਨੂੰ ਰਾਗਾਂ ਵਿਚ ਪਾ ਕੇ (ਗਾਵਤ) ਗਾਉਂਦੇ ਹਨ, ਜੋ ਪ੍ਰੇਮੀ ਸ਼ਰਧਾ ਅਤੇ ਵਿਸ਼ਵਾਸ ਰੂਪ ਕੰਨਾਂ ਨਾਲ ਸੁਣਦੇ ਹਨ ਅਤੇ ਜੋ ਚਿਤ ਦੀ ਲਿਵ ਲਾ ਕੇ ਭਾਵ ਬਿਰਤੀ ਜੋੜ ਕੇ (ਕਮਾਵਤ) ਕਮਾਈ ਕਰਦੇ ਹਨ, ਉਹ (ਨਿਹਾਲ) ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ।

## ਚਰਣ ਕਮਲ ਸਿਉ; ਲਾਗੋ ਮਾਨੁ ॥

ਜੋ ਮਹਾਰਾਜ ਜੀ ਦੇ (ਚਰਣ) ਪੂਜਨੀਕ ਚਰਨ, (ਕਮਲ) ਕਵਲਾਂ ਦੀ ਨਿਆਈਂ, ਪ੍ਰਕਾਸ਼ਮਯ ਹਨ। ਐਸੇ ਚਰਨਾਂ ਦੇ (ਸਿਉ) ਨਾਲ ਜਿੰਨ੍ਹਾਂ ਦਾ ਮਨ (ਲਾਗੋ) ਲੱਗਾ ਹੋਇਆ ਹੈ, ਉਹਨਾਂ ਨੂੰ (ਮਾਨੁ) ਮੰਨਣ ਰੂਪ ਗਿਆਨ ਪ੍ਰਾਪਤ ਹੋਇਆ ਹੈ।

**ਅਥਵਾ :** ਹੇ ਭਾਈ! ਸਾਡਾ ਮਨ ਮਹਾਰਾਜ ਦੇ ਚਰਨਾਂ ਕਮਲਾਂ ਨਾਲ ਲੱਗਾ ਹੋਇਆ ਹੈ।

## ਸਤਿਗੁਰਿ ਤੂਠੈ; ਕੀਨੋ ਦਾਨੁ ॥੩॥

ਸਤਿਗੁਰੂ ਸਾਹਿਬ ਜੀ ਨੇ (ਤੂਠੈ) ਪ੍ਰਸੰਨ ਹੋ ਕੇ ਸਾਨੂੰ ਇਹ ਦਾਨ ਬਖਸ਼ਣਾ (ਕੀਨੋ) ਕੀਤਾ ਹੈ।

**ਅਥਵਾ :** ਜਿਸ ਵਕਤ ਸਤਿਗੁਰੂ ਸਾਹਿਬ ਜੀ ਨੇ ਆਪਣੇ ਚਰਨਾਂ ਨਾਲ ਸਾਡਾ ਚਿੱਤ ਲੱਗਾ ਹੋਇਆ ਦੇਖਿਆ। ਉਸ ਵਕਤ ਸਤਿਗੁਰਾਂ ਨੇ (ਤੂਠੈ) ਪ੍ਰਸੰਨ ਹੋ ਕੇ ਨਾਮ ਦਾਨ ਦੇ ਕੇ ਸਾਡਾ ਮਾਣ-ਸਤਿਕਾਰ ਕੀਤਾ। **ਵਾ:** ਨਾਮ ਦਾ ਦਾਨ ਦੇ ਕੇ ਗਿਆਨ ਦਾ ਦਾਨ ਬਖਿਸ਼ਸ਼ ਕਰ ਦਿੱਤਾ।

## ਨਾਨਕ ਕਉ; ਗੁਰਿ ਦੀਖਿਆ ਦੀਨ੍ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਨੂੰ (ਗੁਰਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇਹ (ਦੀਖਿਆ) ਦੀਕਸ਼ਤ ਮੰਤ੍ਰ ਭਾਵ ਸਿੱਖਿਆ ਦਿੱਤੀ ਹੈ। ਕਿ

## ਪ੍ਰਭ ਅਬਿਨਾਸੀ; ਘਟਿ ਘਟਿ ਚੀਨ੍ ॥੪॥੨੩॥

ਜੋ (ਅਬਿਨਾਸੀ) ਨਾਸ਼ ਤੋਂ ਰਹਿਤ (ਪ੍ਰਭ) ਵਾਹਿਗੁਰੂ ਪ੍ਰਮੇਸਰ ਹੈ, ਉਹ (ਘਟਿ ਘਟਿ) ਚਾਰ ਖਾਣੀਆਂ ਦੇ ਘਟਾਂ-ਘਟਾਂ ਵਿਚ ਹੈ, ਉਸਨੂੰ (ਚੀਨ੍) ਜਾਨਣਾ ਕਰੋ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਸਿੱਖਾਂ ਦੀ ਕਲਿਆਣ ਕਰਨ ਵਾਸਤੇ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਅਨਦ ਬਿਨੋਦ; ਭਰੇਪੁਰਿ ਧਾਰਿਆ ॥

ਜਿਸ ਵਾਹਿਗੁਰੂ ਦੇ (ਅਨਦ) ਅਨੰਦਾਇਕ (ਬਿਨੋਦ) ਕੌਤਕ ਹਨ ਅਤੇ ਜਿਸਨੇ ਸਾਰੇ ਸੰਸਾਰ ਨੂੰ ਆਪਣੇ ਆਸਰੇ (ਧਾਰਿਆ) ਧਾਰਨ ਕੀਤਾ ਹੋਇਆ ਹੈ। ਉਹ ਸਾਰਿਆਂ ਵਿਚ (ਭਰੇਪੁਰਿ) ਲਬਾ ਲਬ ਭਰਿਆ ਹੋਇਆ ਹੈ, ਪੂਰਨ ਹੈ। **ਵਾ:** ਉਹ ਅਨੰਦਾਇਕ ਕੌਤਕ ਕਰਨ ਵਾਲਾ ਪ੍ਰਮੇਸਰ ਸਾਰੇ ਅੰਤਹਕਰਣਾਂ ਵਿਚ (ਭਰੇ+ਪੁਰਿ) (ਪੁਰਿ) ਪੂਰਾ (ਭਰੇ) ਭਰਿਆ ਹੋਇਆ ਹੈ। ਜਿਸ ਦੀ ਚੇਤਨ ਸੱਤਾ ਤੋਂ ਬਿਨਾਂ ਕੋਈ ਵੀ ਮਨ ਬੁੱਧ ਆਦਿਕ ਇੰਦ੍ਰਾ ਹਰਕਤ ਨਹੀਂ ਕਰ ਸਕਦਾ। **ਵਾ:** ਜੋ ਅਧਿਸ਼ਠਾਨ ਸਰੂਪ ਸਾਰਿਆਂ ਦਾ ਪ੍ਰਕਾਸ਼ਕ ਹੈ। ਉਹ ਆਪ ਨਿਰਾਧਾਰ ਭਾਵ ਸ੍ਵੈ ਪ੍ਰਕਾਸ਼ ਰੂਪ ਹੈ ਤੇ ਉਸ ਨੇ ਸਾਰਿਆਂ ਨੂੰ ਆਪਣੇ ਆਸਰੇ ਧਾਰਿਆ ਹੋਇਆ ਹੈ।

## ਅਪੁਨਾ ਕਾਰਜੁ; ਆਪਿ ਸਵਾਰਿਆ ॥੧॥

ਜੋ ਪ੍ਰਮੇਸਰ ਦਾ ਆਪਣਾ ਸੰਸਾਰੰ ਰੂਪ ਕਾਰਜ ਹੈ, ਇਸ ਨੂੰ ਉਸ ਨੇ *ਜੋਗ-ਖੇਮ ਕਰਕੇ, ਅੰਗਾਂ-ਪ੍ਰਤੰਗਾਂ ਕਰਕੇ ਆਪ ਹੀ (ਸਵਾਰਿਆ) ਸਵਾਰਨਾ ਕੀਤਾ ਹੈ।

**ਅਥਵਾ :** ਪ੍ਰਮੇਸਰ ਨੇ ਆਪ ਹੀ ਗੁਰੂ ਸਰੂਪ ਹੋ ਕੇ, ਜਗਿਆਸੂ ਨੂੰ ਨਾਮ ਦਾ ਉਪਦੇਸ਼ ਦੇ ਕਰਕੇ, ਆਪਣੇ ਸਰੂਪ ਵਿਚ ਮਿਲਾਉਣ ਰੂਪ, ਆਪਣੀ ਪ੍ਰਾਪਤੀ ਦੇ ਕਾਰਜ ਨੂੰ ਸਵਾਰਨਾ ਕੀਤਾ ਹੈ।

## ਪੂਰ ਸਮਗ੍ਰੀ; ਪੂਰੇ ਠਾਕੁਰ ਕੀ ॥

(ਪੂਰੇ) ਪੂਰਨ (ਠਾਕੁਰ) ਸੁਆਮੀ ਪ੍ਰਮੇਸਰ (ਕੀ) ਦੀ ਗਿਆਨ ਦੀ (ਸਮਗ੍ਰੀ) ਸਮੱਗਰੀ (ਪੂਰ) ਪੂਰਨ ਹੈ।

**ਅਥਵਾ :** ਪੂਰਨ (ਠਾਕੁਰ) ਪ੍ਰਮੇਸਰ ਦੀ ਪ੍ਰਾਪਤੀ ਰੂਪ ਗਿਆਨ ਦੀ ਪੂਰਨ ਸਮੱਗਰੀ **ਵਾ:** ਭਾਉ-ਭਗਤੀ ਦੀ ਪੂਰਨ ਸਮੱਗਰੀ ਗੁਰਸਿੱਖਾਂ ਦੇ ਹਿਰਦਿਆਂ ਵਿਚ ਪੂਰਨ ਭਰੀ ਹੋਈ ਹੈ।

**ਨੋਟ :** ਆਪਣੇ ਗੁਣਾਂ ਦੀ ਸਲਾਘਾ ਤੋਂ ਰਹਿਤ ਹੋਣਾ, ਕੈਵਲ ਮੋਖ ਦੇ ਤਾਈਂ ਸਾਰਿਆਂ ਤੋਂ ਵੱਡੀ ਮੰਨਣਾ, ਆਦਿਕ ਇਹ ੨੦ ਗੁਣਾਂ ਨੂੰ ਕ੍ਰਿਸ਼ਨ ਜੀ ਨੇ ਗੀਤਾ ਵਿਚ ਗਿਆਨ ਦੀ ਪੂਰਨ ਸਮੱਗਰੀ ਕਿਹਾ ਹੈ।

## ਭਰਿਪੁਰਿ ਧਾਰਿ ਰਹੀ; ਸੋਭ ਜਾ ਕੀ ॥੧॥ ਰਹਾਉ ॥

(ਜਾ ਕੀ) ਜਿਸ ਪ੍ਰਮੇਸਰ ਦੀ ਜੋਤ ਸਾਰਿਆਂ ਦੇ ਤਾਈਂ (ਧਾਰਿ) ਧਾਰਨ ਕਰ ਰਹੀ ਹੈ। ਉਸ ਦੀ ਸੋਭਾ ਵੀ ਸਾਰਿਆਂ ਵਿਚ (ਭਰਿਪੁਰਿ) ਲਬਾ ਲਬ ਭਰੀ ਹੋਈ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਕਰਕੇ ਅਰਥ :**

**ਪੂਰ ਸਮਗ੍ਰੀ; ਪੂਰੇ ਠਾਕੁਰ ਕੀ ॥ ਭਰਿਪੁਰਿ ਧਾਰਿ ਰਹੀ; ਸੋਭ ਜਾ ਕੀ ॥੧॥ ਰਹਾਉ ॥**

ਜਿਸ ਦੀ (ਸੋਭ) ਚੇਤਨ ਸੱਤਾ (ਭਰਿਪੁਰਿ) ਪੂਰਨ ਹੋ ਕੇ (ਧਾਰਿ ਰਹੀ) ਇਸਥਿਤ ਹੋ ਰਹੀ ਹੈ। ਉਸ ਵਾਹਿਗੁਰੂ ਨੇ ਸਾਰੀ ਸ੍ਰਿਸ਼ਟੀ ਆਪਣੇ ਆਸਰੇ ਧਾਰ ਕੇ ਰੱਖੀ ਹੋਈ ਹੈ। ਉਸ ਪੂਰੇ (ਠਾਕੁਰ) ਪ੍ਰਮੇਸਰ ਦੀ ਸਾਰੇ ਪਦਾਰਥਾਂ ਦੀ ਸਮੱਗਰੀ ਵੀ (ਪੂਰ) ਪੂਰਨ ਹੈ ਅਤੇ ਉਹ ਆਪ ਵੀ ਸਾਰੇ ਥਾਵਾਂ ਵਿਚ ਲਬਾ-ਲਬ ਭਰਿਆ ਹੋਇਆ ਹੈ।

---

* **ਜੋਗ-ਖੇਮ :** ਪਦਾਰਥਾਂ ਦੀ ਪ੍ਰਾਪਤੀ ਅਤੇ ਰੱਖਿਆ, ਜੋ ਵਸਤੂ ਨਹੀਂ ਮਿਲੀ ਉਸ ਦੀ (ਜੋਗ) ਪ੍ਰਾਪਤੀ, ਜੋ ਪ੍ਰਾਪਤ ਹੋ ਗਈ ਹੈ, ਉਸ ਦੀ ਰੱਖਿਆ।

**ਅਥਵਾ :** ਪੂਰਨ ਸਰੂਪ ਦੀ ਪ੍ਰਾਪਤੀ ਰੂਪ ਭਗਤੀ ਦੀ ਸਮੱਗਰੀ ਵੀ ਪੂਰਨ ਹੈ। ਉਹ ਪ੍ਰਮੇਸਰ ਵੀ ਸਾਰੇ ਥਾਵਾਂ ਵਿਚ ਭਰਿਆ ਹੋਇਆ ਪੂਰਨ ਹੈ। ਫਿਰ ਉਹ ਸਾਰਿਆਂ ਵਿਚ ਆਪਣੀ ਚੇਤਨ ਸੱਤਾ ਨੂੰ ਧਾਰ ਰਿਹਾ ਹੈ। ਜਿਸ ਚੇਤਨ ਸੱਤਾ ਨੂੰ ਧਾਰਨ ਕਰਕੇ ਉਸ ਦੀ ਸਾਰਿਆਂ ਵਿਚ ਸੋਭਾ ਹੋ ਰਹੀ ਹੈ।

## ਨਾਮੁ ਨਿਧਾਨੁ; ਜਾ ਕੀ ਨਿਰਮਲ ਸੋਇ ॥

ਉਸ ਵਾਹਿਗੁਰੂ ਦਾ ਨਾਮ ਹੀ ਰਿਧੀਆਂ-ਸਿਧੀਆਂ, ਨੌਂ-ਨਿਧੀਆਂ, ਮੁਕਤੀਆਂ ਆਦਿਕ ਸਾਰੇ ਖਜ਼ਾਨਿਆਂ ਦੇ ਦੇਣ ਵਾਲਾ (ਨਿਧਾਨੁ) ਖਜ਼ਾਨਾ ਹੈ। (ਜਾ ਕੀ) ਜਿਸ ਨਾਮ ਰੂਪ ਖਜ਼ਾਨੇ ਦੀ (ਨਿਰਮਲ) ਉੱਜਲ (ਸੋਇ) ਸੋਭਾ ਹੈ।

**ਅਥਵਾ :** ਉਹ ਪ੍ਰਮੇਸਰ (ਨਾਮੁ ਨਿਧਾਨੁ) ਨਾਮ ਦੇ ਖਜ਼ਾਨੇ ਦੇ ਸਹਿਤ ਹੈ। ਜਿਸ ਦੀ (ਸੋਇ) ਸੋਭਾ ਮਾਇਆ ਦੀ (ਨਿਰਮਲ) ਮੈਲ ਤੋਂ ਰਹਿਤ ਹੈ।

**ਅਥਵਾ :** ਜਿਸ (ਨਾਮੁ ਨਿਧਾਨੁ) ਪ੍ਰਮੇਸਰ ਦੇ ਨਾਮ ਦਾ ਖਜ਼ਾਨਾ ਸਭ ਤਰ੍ਹਾਂ ਦੀਆਂ ਮੈਲਾਂ ਤੋਂ ਰਹਿਤ ਹੈ। (ਸੋਇ) ਉਹ ਹੋਰਨਾਂ ਨੂੰ ਵੀ (ਨਿਰਮਲ) ਉੱਜਲ ਕਰ ਦਿੰਦਾ ਹੈ।

## ਆਪੇ ਕਰਤਾ; ਅਵਰੁ ਨ ਕੋਇ ॥੨॥

ਉਹ ਪ੍ਰਮੇਸਰ (ਆਪੇ) ਆਪ ਹੀ (ਕਰਤਾ) ਸਾਰੇ ਜਗਤ ਨੂੰ ਪੈਦਾ ਕਰਨ ਵਾਲਾ ਹੈ, ਉਸ ਤੋਂ ਬਿਨਾਂ ਹੋਰ ਕੋਈ ਕਿਸੇ ਨੂੰ ਕੀ ਪੈਦਾ ਕਰ ਸਕਦਾ ਹੈ, ਭਾਵ ਨਹੀਂ ਕਰ ਸਕਦਾ। **ਵਾ:** ਉਸ ਵਾਹਿਗੁਰੂ ਤੋਂ ਬਿਨਾਂ (ਅਵਰੁ) ਹੋਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ।

## ਜੀਅ ਜੰਤ ਸਭਿ; ਤਾ ਕੈ ਹਾਥਿ ॥

ਜਿਤਨੇ ਵੀ ਜੀਵ ਜੰਤ **ਵਾ:** ਜੀਵ ਰੂਪ (ਜੰਤ) ਵਾਜੇ ਪ੍ਰਮੇਸਰ ਨੇ ਬਣਾਏ ਹਨ, ਇਹ (ਸਭਿ) ਸਾਰੇ (ਤਾ ਕੈ) ਉਸਦੇ (ਹਾਥਿ) ਹੱਥ ਵਿਚ ਰੱਖੇ ਹੋਏ ਹਨ ਭਾਵ ਉਸਦੇ ਅਧੀਨ ਹਨ।

## ਰਵਿ ਰਹਿਆ ਪ੍ਰਭੁ; ਸਭ ਕੈ ਸਾਥਿ ॥੩॥

ਮੇਰਾ (ਪ੍ਰਭੁ) ਵਾਹਿਗੁਰੂ (ਸਭ) ਸਾਰਿਆਂ ਦਾ (ਸਾਥਿ) ਸਾਥੀ ਭਾਵ ਸੰਗੀ ਹੋ ਕੇ (ਰਵਿ ਰਹਿਆ) ਵਿਆਪਕ ਹੋ ਰਿਹਾ ਹੈ।

### ਅੰਗ : ੩੭੭

## ਪੂਰਾ ਗੁਰੁ; ਪੂਰੀ ਬਣਤ ਬਣਾਈ ॥

ਉਹ ਪ੍ਰਮੇਸਰ ਆਪ ਹੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਰੂਪ ਵਿਚ (ਪੂਰਾ) ਪੂਰਨ (ਗੁਰੁ) ਸਤਿਗੁਰੂ ਹੈ ਅਤੇ ਉਸ ਨੇ ਆਪ ਹੀ ਸੰਗਤਾਂ ਦੇ ਤਾਈਂ ਅੰਮ੍ਰਿਤ ਨਾਮ ਦੇ ਵਿਚ ਲਿਵ ਲਾਉਣ, ਭਾਣਾ ਮੰਨਣ ਅਤੇ ਹਉਮੈ ਦਾ ਤਿਆਗ ਕਰਨ ਰੂਪ ਸਾਧਨਾ ਦੁਆਰਾ ਆਪਣੀ ਪ੍ਰਾਪਤੀ ਦੀ (ਪੂਰੀ) ਪੂਰਨ ਬਣਤ (ਬਣਾਈ) ਬਣਾਉਣਾ ਕੀਤੀ ਹੈ।

**ਹਉਮੈਂ ਤਜਿਨਿ, ਨਾਮ ਲਿਵ ਲਾਵਨ, ਭਾਣਾ ਮਨਨ, ਪੰਥ ਇਹ ਪਾਵਨ।**

*(ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ, ਅਧਿ ੨੭, ਅੰਕ ੭੨)*

**ਅਥਵਾ :** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪੂਰਨ ਬ੍ਰਹਮ ਸਰੂਪ ਹਨ। ਉਹਨਾਂ ਨੇ ਭਗਤੀ ਦੀ, ਸਿੱਖੀ ਦੀ ਪੂਰੀ (ਬਣਤ ਬਣਾਈ) ਬਨਾਵਟ ਬਣਾਉਣਾ ਕੀਤੀ ਹੈ।

(ਗੋਵਿੰਦਾ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪ੍ਰਮੇਸਰ ਨੂੰ (ਧਿਆਵਉ) ਧਿਆਉਣਾ ਕਰੀਏ **ਵਾ:** ਪ੍ਰਮੇਸਰ ਦੇ ਨਾਮ ਨੂੰ ਧਿਆਉਣਾ ਕਰੀਏ ਤੇ ਉਸ ਦੇ ਗੁਣਾਂ ਨੂੰ ਪ੍ਰਤੱਖ ਰਸਨਾ ਨਾਲ, **ਵਾ:** ਪ੍ਰੀਤ ਰੂਪ ਰਸਨਾ ਨਾਲ (ਗਾਵਉ) ਗਾਉਣਾ ਕਰੀਏ ਅਤੇ (ਮੋਹਿ) ਸਾਡੇ ਤਾਈਂ (ਪ੍ਰੀਤਮ) ਪਰਮ ਪ੍ਰੇਮ ਦੇ ਅਸ ਪਦ ਰੂਪ ਪ੍ਰਮੇਸਰ ਦਾ ਨਾਮ (ਅਤਿ) ਅਤਿਅੰਤ ਹੀ (ਪ੍ਰੀਤਮ) ਪਿਆਰਾ (ਲਾਗੈ) ਲੱਗਣਾ ਕਰੇ। **ਵਾ:** ਇਹ ਸਾਡਾ ਪਿਆਰ ਹੈ ਕਿ ਜੋ (ਅਤਿ) ਅਤਿਅੰਤ ਹੀ ਪਿਆਰੇ ਪ੍ਰਮੇਸਰ ਦਾ ਨਾਮ ਹੈ, ਉਸ ਵਿਚ ਸਾਡਾ ਮਨ ਲੱਗਣਾ ਕਰੇ।

## ਤ੍ਰਿਪਤਿ ਅਘਾਵਨੁ; ਸਾਚੈ ਨਾਇ ॥

(ਸਾਚੈ) ਸੱਚੇ (ਨਾਇ) ਨਾਮ ਨੂੰ ਜਪਣੇ ਕਰਕੇ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤੀ ਆ ਜਾਂਦੀ ਹੈ ਅਤੇ ਸਵਰਗ ਲੋਕ ਅਤੇ ਬ੍ਰਹਮ ਲੋਕ ਦੇ ਪਦਾਰਥਾਂ ਵੱਲੋਂ ਵੀ (ਅਘਾਵਨੁ) ਰੱਜ ਜਾਈਦਾ ਹੈ।

**ਅਥਵਾ :** ਜਿੰਨ੍ਹਾਂ ਦੇ ਚਿੱਤ (ਸਾਚੈ) ਸੱਚੇ (ਨਾਇ) ਨਾਮ ਕਰਕੇ (ਤ੍ਰਿਪਤਿ) ਆਤਮ ਤ੍ਰਿਪਤੀ ਦੁਆਰਾ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ (ਅਘਾਵਨੁ) ਰੱਜੇ ਹਨ।

## ਅਠਸਠਿ ਮਜਨੁ; ਸੰਤ ਧੂਰਾਇ ॥੨॥

ਉਹਨਾਂ ਸੰਤਾਂ ਦੀ (ਧੂਰਾਇ) ਧੂੜ ਵਿਚ (ਅਠਸਠਿ) ਅਠਾਹਠ ਤੀਰਥਾਂ ਦੇ (ਮਜਨੁ) ਪੁਰਬਾਂ ਦੇ ਇਸ਼ਨਾਨ ਦਾ ਫਲ ਹੈ।

## ਸਭ ਮਹਿ ਜਾਨਉ; ਕਰਤਾ ਏਕ ॥

ਹੇ ਭਾਈ! (ਸਭ) ਸਾਰਿਆਂ ਵਿਚ (ਏਕ) ਇਕ (ਕਰਤਾ) ਅਕਾਲ ਪੁਰਖ ਵਾਹਿਗੁਰੂ ਨੂੰ ਹੀ (ਜਾਨਉ) ਜਾਨਣਾ ਕਰੋ।

## ਸਾਧਸੰਗਤਿ ਮਿਲਿ; ਬੁਧਿ ਬਿਬੇਕ ॥੩॥

(ਸਾਧ) ਜਿੰਨ੍ਹਾਂ ਨੇ ਆਪਣੇ ਮਨ ਨੂੰ ਸਾਧਿਆ ਹੋਇਆ ਹੈ, ਉਹਨਾਂ ਪਿਆਰਿਆਂ ਦੀ ਸੰਗਤ ਵਿਚ ਮਿਲ ਕਰਕੇ *ਬਿਬੇਕ ਵਾਲੀ ਭਾਵ ਜੀਵ ਈਸ਼ ਦੀ ਏਕਤਾ ਕਰਨ ਵਾਲੀ ਬੁੱਧੀ ਪ੍ਰਾਪਤ ਹੁੰਦੀ ਹੈ। **ਵਾ:** "**ਸਾਧੋ ਇਹੁ ਤਨੁ ਮਿਥਿਆ ਜਾਨਉ ॥ ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥**" ਇਹ (ਬਿਬੇਕ) ਗਿਆਨ ਪ੍ਰਾਪਤ ਹੁੰਦਾ ਹੈ।

## ਦਾਸੁ ਸਗਲ ਕਾ; ਛੋਡਿ ਅਭਿਮਾਨੁ ॥

ਹੇ ਭਾਈ! (ਦਾਸੁ) ਦਾਸਾਪੁਣੇ ਦਾ (ਸਗਲ) ਸਾਰਾ ਅਭਿਮਾਨ (ਛੋਡਿ) ਛੱਡ ਕੇ, **ਵਾ:** ਦਿਲ ਦਾ ਹੰਕਾਰ, ਗੁਣਾ ਦਾ, ਵਿਦਿਆ ਦਾ, ਧਨ ਦਾ, ਵਡਿਆਈ ਦਾ, ਅਭਿਮਾਨ (ਛੋਡਿ) ਛੱਡ ਕੇ (ਸਗਲ) ਸਾਰਿਆਂ ਦੇ ਚਰਨਾਂ ਦਾ ਦਾਸ ਬਣਨਾ ਕਰ। **ਵਾ:** ਤੂੰ ਜੋ ਕੁਝ ਵੀ (ਅਭਿ+ਮਾਨੁ) (ਅਭਿ) ਹਿਰਦੇ ਵਿਚ ਆਪਣੇ ਆਪ ਨੂੰ (ਮਾਨੁ) ਮੰਨਿਆ ਹੈ, ਉਸਦਾ ਤਿਆਗ ਕਰਨਾ ਕਰ।

## ਨਾਨਕ ਕਉ; ਗੁਰਿ ਦੀਨੋ ਦਾਨੁ ॥੪॥੨੫॥

ਸ੍ਰੀ ਗੁਰੂ ਅਰਜਨ ਦੇਵ ਜੀ ਸਾਡੇ ਤਾਈਂ ਜਾਚ ਦੱਸਦੇ ਹੋਏ ਕਹਿੰਦੇ ਹਨ ਕਿ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਸਾਨੂੰ ਦਿਲ ਦੀ ਭਾਵਨਾ ਨਾਲ ਦਾਨ (ਦੀਨੋ) ਦੇਣਾ ਕੀਤਾ ਹੈ।

---

* **ਬਿਬੇਕ :** ਅਬਿਨਾਸ਼ੀ ਆਤਮ ਅਚੱਲ, ਜਗ ਤਾਂ ਤੇ ਪ੍ਰਤਿਕੂਲ ॥ ਐਸੋ ਗਿਆਨ ਬਿਬੇਕ ਹੈ, ਸਭ ਸਾਧਨ ਕੋ ਮੂਲ ॥ (ਵਿਚਾਰ ਸਾਗਰ)
ਸਤ ਸਤ ਹੈ ਸਤ ਹੀ ਨਾਮ ਰੂਪ ਸਭ ਹਾਨ ॥ ਐਸੋ ਜੋ ਵਿਚਾਰ ਹੈ ਸੋ ਬਿਬੇਕ ਪਹਿਚਾਨ ॥

**ਅਥਵਾ :** ਹੇ ਭਾਈ ! ਪ੍ਰਮੇਸਰ ਦੇ ਨਾਮ ਨੂੰ ਜਪਣੇ ਕਰਕੇ ਅਸੀਂ ਹਉਮੇ ਦਾ ਤਿਆਗ ਕੀਤਾ ਹੈ ਤੇ ਹਉਮੇ ਦਾ ਤਿਆਗ ਕਰਕੇ ਸਾਧਸੰਗਤ ਦੀ ਧੂੜ ਬਣੇ ਹਾਂ। ਇਸ ਕਰਕੇ ਤੁਸੀਂ ਵੀ ਦੇਹ ਅਧਿਆਸ ਦਾ ਤਿਆਗ ਕਰਕੇ ਸਭ ਦੇ ਚਰਨਾਂ ਦਾ ਦਾਸ ਬਣਨਾ ਕਰੋ। ਕਿਉਂਕਿ ਜੋ ਅਭਿਮਾਨ ਛੱਡ ਕੇ ਦਾਸ ਬਣਦਾ ਹੈ, ਉਸ ਨੂੰ ਗੁਰੂ ਸਾਹਿਬ ਜੀ ਅੰਮ੍ਰਿਤ ਨਾਮ ਦਾ ਦਾਨ ਦੇ ਦਿੰਦੇ ਹਨ।

## ਆਸਾ ਮਹਲਾ ੫ ॥

## ਬੁਧਿ ਪ੍ਰਗਾਸ; ਭਈ ਮਤਿ ਪੂਰੀ ॥

ਜਦੋਂ ਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ ਅੰਦਰ (ਬੁਧਿ) ਆਤਮ ਵਿਸ਼ੈਣੀ ਬੁੱਧੀ **ਵਾ:** (ਬੁਧਿ) ਬੋਧ ਵਾਲੀ ਬੁੱਧੀ (ਪ੍ਰਗਾਸ) ਪਰਗਟ ਹੋਈ ਤਾਂ ਸਾਨੂੰ (ਪੂਰੀ) ਪੂਰਨ (ਮਤਿ) ਸਿੱਖਿਆ ਪ੍ਰਾਪਤ (ਭਈ) ਹੋ ਗਈ। **ਵਾ:** ਪਹਿਲਾਂ ਸਾਡੇ ਕੋਲ ਧਾਰਨ ਤੋਂ ਰਹਿਤ ਭਾਵ ਅਧੂਰੀ ਹੀ ਸਿੱਖਿਆ ਸੀ, ਪਰ ਹੁਣ ਲੋਕ-ਪ੍ਰਲੋਕ ਵਿਚ ਸਦਾ ਹੀ ਨਾਲ ਰਹਿਣ ਵਾਲੀ ਪੂਰਨ ਸਿੱਖਿਆ ਪ੍ਰਾਪਤ ਹੋਈ ਹੈ।

**ਅਥਵਾ :** ਜੋ ਸਾਡੇ ਅੰਦਰ ਬ੍ਰਹਮ ਦੇ ਬੋਧ ਵਾਲੀ ਆਤਮ ਵਿਸ਼ੈਣੀ (ਬੁਧਿ) ਬੁੱਧੀ (ਪ੍ਰਗਾਸ) ਪ੍ਰਕਾਸ਼ ਹੋਈ ਹੈ, ਇਹ ਵੇਦਾਂ ਸ਼ਾਸਤਰਾਂ ਆਦਿ ਦੀਆਂ ਮੱਤਾਂ ਵਿਚੋਂ (ਪੂਰੀ) ਪੂਰਨ (ਮਤਿ) ਸਿੱਖਿਆ ਹੈ।

## ਤਾ ਤੇ; ਬਿਨਸੀ ਦੁਰਮਤਿ ਦੂਰੀ ॥੧॥

ਗੁਰੂ ਸਾਹਿਬ ਜੀ ਦੀ (ਤਾ ਤੇ) ਤਿਸ ਸਿੱਖਿਆ ਕਰਕੇ, ਗੁਰਮਤਿ ਨੂੰ ਧਾਰਨੇ ਕਰਕੇ ਪ੍ਰਮੇਸਰ ਤੋਂ (ਦੂਰੀ) ਦੂਰ ਕਰਨ ਵਾਲੀ ਭਾਵ ਬੇਮੁਖ ਕਰਨ ਵਾਲੀ, ਚੌਰਾਸੀ ਲੱਖ ਜੂਨਾਂ ਵਿਚ ਚੱਕਰ ਲਵਾਉਣ ਵਾਲੀ (ਦੁਰਮਤਿ) ਖੋਟੀ ਮਤ (ਬਿਨਸੀ) ਨਾਸ਼ ਹੋ ਗਈ ਹੈ। **ਵਾ:** ਪਰਾਏ ਘਰਾਂ ਨੂੰ ਤੱਕਣ, ਨਿੰਦਿਆ ਕਰਨ, ਸ਼ਰਾਬ ਪੀਣ, ਮੰਦ ਕਰਮ ਕਰਨ ਰੂਪ ਖੋਟੀ ਮੱਤ ਨਾਸ਼ ਹੋ ਗਈ ਹੈ।

## ਐਸੀ ਗੁਰਮਤਿ; ਪਾਈਅਲੇ ॥

ਹੇ ਭਾਈ ! ਜੋ (ਐਸੀ) ਇਸ ਪ੍ਰਕਾਰ ਦੀ ਗੁਰਮਤਿ ਹੈ। **ਵਾ:** ਗੁਰਾਂ ਦੀ (ਮਤਿ) ਸਿੱਖਿਆ ਹੈ। ਇਸ ਦੇ ਤਾਈਂ (ਪਾਈਅਲੇ) ਪਾਉਣਾ ਕਰੋ। ਜਿਸ ਕਰਕੇ ਦੁਰਮਤ ਨਾਸ਼ ਹੋ ਜਾਂਦੀ ਹੈ।

**ਅਥਵਾ :** ਅਸੀਂ (ਐਸੀ) ਇਹੋ ਜਿਹੀ (ਗੁਰਮਤਿ) ਗੁਰੂ ਸਾਹਿਬ ਜੀ ਦੀ ਮੱਤ (ਪਾਈਅਲੇ) ਪ੍ਰਾਪਤ ਕੀਤੀ ਹੈ।

**ਅਥਵਾ :** ਅਸੀਂ (ਐਸੀ) ਅਜਿਹੀ ਗੁਰਾਂ ਦੀ ਪ੍ਰਾਪਤੀ ਵਾਲੀ ਮਤ ਪ੍ਰਾਪਤ ਕੀਤੀ ਹੈ, ਜਿਸ ਕਰਕੇ

## ਬੂਡਤ ਘੋਰ ਅੰਧ ਕੂਪ ਮਹਿ; ਨਿਕਸਿਓ, ਮੇਰੇ ਭਾਈ ਰੇ ॥੧॥ ਰਹਾਉ ॥

(ਰੇ) ਹੇ ਮੇਰੇ (ਭਾਈ) ਭਰਾਵੋ ! ਅਸੀਂ (ਘੋਰ) ਭਿਆਨਕ (ਅੰਧ ਕੂਪ) ਸੰਸਾਰ ਰੂਪ ਅੰਧੇ ਖੂਹ ਵਿਚ **ਵਾ:** ਸਰੀਰ ਰੂਪ ਖੂਹ ਵਿਚ (ਬੂਡਤ) ਡੁੱਬਦੇ ਹੋਏ ਅਸੀਂ ਮੁਕਤੀ ਰੂਪ ਕਿਨਾਰੇ ਉੱਤੇ (ਨਿਕਸਿਓ) ਨਿਕਲ ਆਏ ਹਾਂ।

## ਮਹਾ ਅਗਾਹ; ਅਗਨਿ ਕਾ ਸਾਗਰੁ ॥

ਇਹ (ਅਗਨਿ) ਤ੍ਰਿਸ਼ਨਾ ਰੂਪ ਅੱਗ, **ਵਾ:** ਕਾਲ ਰੂਪ ਅੱਗ, **ਵਾ:** ਵਿਸ਼ੇ ਰੂਪ ਅੱਗ, **ਵਾ:** ਕ੍ਰੋਧ ਰੂਪ ਅੱਗ, **ਵਾ:** ਈਰਖਾ ਰੂਪ ਅੱਗ **ਵਾ:** ਮਾਤਾ ਦੇ ਗਰਭ ਰੂਪ ਅੱਗ ਦਾ (ਸਾਗਰੁ) ਸੰਸਾਰ ਰੂਪ ਸਮੁੰਦਰ (ਮਹਾ) ਬਹੁਤ (ਅਗਾਹ) ਡੂੰਘਾ ਹੈ **ਵਾ:** (ਸਾ+ਗਰੁ) ਵਿਸ਼ੇ ਰੂਪ (ਗਰੁ) ਗਰਲਤਾ ਦੇ (ਸਾ) ਸਹਿਤ ਹੈ।

## ਗੁਰੁ ਬੋਹਿਥੁ; ਤਾਰੇ ਰਤਨਾਗਰੁ ॥੨॥

(ਗੁਰੁ) ਸਤਿਗੁਰੂ ਸਾਹਿਬ ਜੀ (ਰਤਨਾਗਰੁ) ਰਤਨਾਂ ਦੀ ਖਾਣ ਹਨ। ਜਿਵੇਂ ਸਮੁੰਦਰ ਰਤਨਾਂ ਦੇ ਨਾਲ ਲਬਾ ਲਬ ਭਰਿਆ ਹੁੰਦਾ ਹੈ, ਤਿਵੇਂ ਹੀ ਗੁਰੂ ਸਾਹਿਬ ਜੀ ਵਿਵੇਕ, ਵੈਰਾਗ ਆਦਿਕ ਰਤਨਾਂ ਕਰਕੇ ਲਬਾ ਲਬ ਭਰੇ ਹੋਏ ਹਨ ਅਤੇ

**ਗੁਰੁ ਸਾਗਰੁ ਰਤਨੀ ਭਰਪੂਰੇ ॥** (ਅੰਗ : ੬੮੫)

ਉਹਨਾਂ ਦੇ ਪਾਸ ਅੱਗ ਦੇ ਸੰਸਾਰ ਸਮੁੰਦਰ ਤੋਂ (ਤਾਰੇ) ਤਾਰਨ ਵਾਸਤੇ ਨਾਮ ਦਾ (ਬੋਹਿਥੁ) ਜਹਾਜ ਹੈ। **ਵਾ:** ਉਹਨਾਂ ਨੇ (ਬੋਹਿਥੁ) ਜਹਾਜ ਦੀ ਨਿਆਈਂ ਹੋ ਕੇ ਸਾਨੂੰ ਅੱਗ ਦੇ ਸੰਸਾਰ ਸਮੁੰਦਰ ਤੋਂ (ਤਾਰੇ) ਤਾਰ ਦਿੱਤਾ ਹੈ। **ਵਾ:** ਹੋਰਨਾਂ ਦਾ ਉਧਾਰ ਕਰਨ ਵਾਸਤੇ ਸਾਨੂੰ (ਬੋਹਿਥੁ) ਜਹਾਜ ਰੂਪ ਬਣਾ ਦਿੱਤਾ ਹੈ।

## ਦੁਤਰ ਅੰਧ; ਬਿਖਮ ਇਹ ਮਾਇਆ ॥

ਜਿਵੇਂ ਅੰਧ ਸਾਗਰ ਵਿਚ ਦੂਰ-ਦੂਰ ਤੱਕ ਹਨੇਰਾ ਹੀ ਹਨੇਰਾ ਹੁੰਦਾ ਹੈ ਜਿਸ ਨੂੰ ਤਰਨਾ ਬਹੁਤ (ਦੁਤਰ) ਕਠਨ ਹੁੰਦਾ ਹੈ ਤਿਵੇਂ ਹੀ ਇਹ ਮਾਇਆ ਅੰਧ ਸਾਗਰ ਦੀ ਨਿਆਈ ਹੈ। ਇਸ ਵਿਚ ਚਾਰ ਚੁਫੇਰੇ ਅਗਿਆਨਤਾ ਦਾ ਹਨੇਰਾ ਹੀ ਹਨੇਰਾ ਹੈ। ਇਸ ਦੀਆਂ ਕਾਮ ਕ੍ਰੋਧ ਆਦਿਕ ਲਹਿਰਾਂ ਹਨ, ਤੇ ਇਸ ਦੇ ਕਿਨਾਰਿਆਂ ਤੇ ਪੰਜ ਕੋਸ਼ਾਂ ਰੂਪ ਪਹਾੜ ਹਨ। ਐਸੇ ਮਾਇਆ ਰੂਪ ਸਾਗਰ ਨੂੰ ਤਰਨਾ ਬਹੁਤ (ਬਿਖਮ) ਕਠਨ ਹੈ।

## ਗੁਰਿ ਪੂਰੈ; ਪਰਗਟੁ ਮਾਰਗੁ ਦਿਖਾਇਆ ॥੩॥

ਜਿਸ ਤਰ੍ਹਾਂ ਕਿਸੇ ਰੁੱਖ ਉੱਤੇ ਲੱਗੇ ਫੱਲ ਤੱਕ ਪਹੁੰਚਣ ਲਈ ਦੋ ਮਾਰਗ ਹੁੰਦੇ ਹਨ, ਇਕ ਕੀਟੀ ਮਾਰਗ ਤੇ ਦੂਸਰਾ ਬਿਹੰਗਮ ਮਾਰਗ। ਜੜ੍ਹਾਂ ਤੋਂ ਚੱਲ ਕੇ ਤਣੇ, ਟਾਹਣੇ, ਪੱਤਿਆਂ ਆਦਿਕਾਂ ਨੂੰ ਲੰਘ ਕੇ ਫਲ ਤੱਕ ਪਹੁੰਚਣਾ ਇਹ ਕੀਟੀ ਮਾਰਗ ਹੈ ਅਤੇ ਧਰਤੀ ਤੋਂ ਉੱਡ ਕੇ ਸਿੱਧਾ ਫੱਲ ਦੇ ਪਾਸ ਜਾ ਕੇ ਬੈਠ ਜਾਣਾ, ਇਹ ਬਿਹੰਗਮ ਮਾਰਗ ਹੈ। ਇਸੇ ਤਰ੍ਹਾਂ ਮੁਕਤੀ ਰੂਪ ਫਲ ਦੀ ਪ੍ਰਾਪਤੀ ਲਈ ਕਰਮ ਕਾਂਡ ਤੇ ਉਪਾਸ਼ਨਾ ਕਰਨੀ ਕੀਟੀ ਮਾਰਗ ਹੈ ਪਰ ਪੂਰੇ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਵਿਵੇਕ ਤੇ ਵੈਰਾਗ ਰੂਪ **ਵਾ:** ਪ੍ਰੋਖ ਤੇ ਅਪ੍ਰੋਖ ਗਿਆਨ ਰੂਪ ਖੰਭ ਲਾ ਕੇ ਪੰਛੀ ਬਣਾ ਕੇ ਮੁਕਤੀ ਦੀ ਪ੍ਰਾਪਤੀ ਦਾ ਬਿਹੰਗਮ ਮਾਰਗ ਪ੍ਰਗਟ ਕਰਕੇ ਦਿਖਾ ਦਿੱਤਾ ਹੈ। ਜਿਸ ਕਰਕੇ ਗੁਰਸਿੱਖ ਸਹਿਜੇ ਹੀ ਮੁਕਤੀ ਰੂਪ ਫਲ ਦੀ ਪ੍ਰਾਪਤੀ ਵਾਲੇ ਹੋ ਗਏ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਦੁਤਰ ਅੰਧ; ਬਿਖਮ ਇਹ ਮਾਇਆ ॥ ਗੁਰਿ ਪੂਰੈ; ਪਰਗਟੁ ਮਾਰਗੁ ਦਿਖਾਇਆ ॥੩॥**

(ਅੰਧ) ਅੰਧਤਾਈ ਦੇ ਖਾਤੇ ਰੂਪ ਸੰਸਾਰ ਤੋਂ ਤਰਨਾ ਵੀ ਬਹੁਤ (ਦੁਤਰ) ਕਠਨ ਹੈ ਅਤੇ (ਇਹ) ਇਸ ਮਾਇਆ ਨੂੰ ਤਰਨਾ ਵੀ ਬਹੁਤ (ਬਿਖਮ) ਕਠਨ ਹੈ, ਪਰ ਪੂਰੇ ਗੁਰਾਂ ਨੇ ਇਸਦੀ ਨਵਿਰਤੀ ਕਰਕੇ ਸਾਨੂੰ ਭਾਉ ਭਗਤੀ ਦਾ (ਮਾਰਗੁ) ਰਸਤਾ ਪਰਗਟ ਕਰਕੇ ਦਿਖਾਇਆ ਦਿਖਾ ਦਿੱਤਾ ਹੈ। **ਵਾ:** ਪੂਰਨ ਸਤਿਗੁਰਾਂ ਨੇ ਕਿਰਪਾ ਕਰਕੇ ਪੂਰਨ ਬ੍ਰਹਮ ਗਿਆਨ ਨੂੰ ਪ੍ਰਗਟ ਕਰਕੇ ਇਸ ਕਲਜੁਗ ਦੇ ਸਮੇਂ ਵਿਚ, ਸਿੱਖੀ ਦਾ (ਮਾਰਗੁ) ਰਸਤਾ ਦਿਖਾ ਦਿੱਤਾ ਹੈ।

## ਜਾਪ ਤਾਪ; ਕਛੁ ਉਕਤਿ ਨ ਮੋਰੀ ॥

ਹੇ ਅੰਤਰਜਾਮੀ ਪ੍ਰਮੇਸਰ ! ਅਸੀਂ ਬਾਨੀ ਕਰਕੇ ਕਿਸੇ ਦੇਵਤੇ ਦਾ ਜਾਪ ਨਹੀਂ ਕੀਤਾ ਹੈ, ਧੂਣੀਆਂ ਤਾਉਣ,

ਜਲ ਧਾਰੇ ਕਰਨ, ਭੁੱਖੇ ਰਹਿ ਕੇ, ਵਰਤ ਰੱਖਣ ਰੂਪ ਕੋਈ (ਤਾਪ) ਤਪ ਵੀ ਨਹੀਂ ਕੀਤਾ ਹੈ ਅਤੇ ਨਾ ਹੀ (ਮੋਰੀ) ਸਾਡੀ ਕੁਝ ਸਿਮ੍ਰਤੀਆਂ, ਸ਼ਾਸਤਰਾਂ ਦੇ (ਉਕਤਿ) ਕਥਨ ਦੀ ਕੋਈ ਚੁਤਰਾਈ ਹੈ।

## ਗੁਰ ਨਾਨਕ; ਸਰਣਾਗਤਿ ਤੋਰੀ ॥੪॥੨੯॥

ਹੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ! ਅਸੀਂ ਤਾਂ (ਤੋਰੀ) ਆਪ ਜੀ ਦੀ (ਸਰਣ+ਆ+ਗਤਿ) ਸ਼ਰਨ ਨੂੰ ਆ ਕੇ (ਗਤਿ) ਪ੍ਰਾਪਤ ਹੋਏ ਹਾਂ ਇਸ ਲਈ ਆਪ ਜੀ ਸਾਡੀ ਰੱਖਿਆ ਕਰੋ।

## ਆਸਾ ਮਹਲਾ ੫ ਤਿਪਦੇ ੨ ॥

*('ਤਿਪਦੇ ਦੋ' ਬੋਲੋ)*

(ਤਿਪਦੇ) ਤਿੰਨ-ਤਿੰਨ ਪਉੜੀਆਂ ਵਾਲੇ (੨) ਦੋ ਸ਼ਬਦ ਆਉਣਗੇ।

## ਹਰਿ ਰਸੁ ਪੀਵਤ; ਸਦ ਹੀ ਰਾਤਾ ॥

ਜੋ ਹਰੀ ਦੇ ਪ੍ਰੇਮ ਰਸ ਨੂੰ (ਪੀਵਤ) ਪੀਂਦੇ ਹਨ, ਉਹਨਾਂ ਦਾ ਮਨ ਸਦਾ ਹੀ ਪ੍ਰਮੇਸਰ ਦੇ ਰੰਗ ਵਿਚ (ਰਾਤਾ) ਰੰਗਿਆ ਰਹਿੰਦਾ ਹੈ।

**ਅਥਵਾ :** ਪੋਸਤ, ਅਫੀਮ ਆਦਿਕ ਖਾਣ ਵਾਲੇ ਅਮਲੀਆਂ ਦਾ ਅਤੇ ਭੰਗ-ਸੁੱਖਾ ਆਦਿ ਪੀਣ ਵਾਲਿਆਂ ਦਾ ਨਸ਼ਾ ਚਾਰ ਪਹਿਰ ਤੋਂ ਬਾਅਦ ਉੱਤਰ ਜਾਂਦਾ ਹੈ, ਪਰ ਜੋ ਪ੍ਰਮੇਸਰ ਦੇ ਨਾਮ ਰਸ ਨੂੰ ਪੀਂਦੇ ਹਨ, ਉਹਨਾਂ ਦਾ ਮਨ ਸਦਾ ਹੀ ਨਾਮ ਰਸ ਵਿਚ (ਰਾਤਾ) ਰੰਗਿਆ ਰਹਿੰਦਾ ਹੈ।

**ਨੋਟ :** ਕਈ ਭੰਗ-ਸੁੱਖਾ ਆਦਿ ਪੀਣ ਵਾਲੇ ਲੋਕ ਇਸ ਨੂੰ ਸ਼ਹੀਦੀ ਦੇਗ ਕਹਿ ਕੇ ਲੋਕਾਂ ਨੂੰ ਗੁਮਰਾਹ ਕਰਦੇ ਹਨ, ਇਹ ਮਨਮਤ ਹੈ।

**ਪੋਸਤ ਭੰਗ ਅਫੀਮ ਮਦ ਉਤਰ ਜਾਇ ਪ੍ਰਭਾਤ**
**ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ ॥** *(ਲੌਕਿਕ ਪ੍ਰਮਾਣ)*

## ਆਨ ਰਸਾ; ਖਿਨ ਮਹਿ ਲਹਿ ਜਾਤਾ ॥

ਹਰੀ ਦੇ ਨਾਮ ਰਸ ਤੋਂ ਬਿਨ੍ਹਾਂ (ਆਨ) ਹੋਰ ਜਿਤਨੇ ਵੀ (ਰਸਾ) ਰਸ-ਕਸ ਹਨ, ਵਿਸ਼ੇ ਸੁਖ ਹਨ, ਉਹ ਸਾਰੇ (ਖਿਨ) ਛਿਨ ਦੇ (ਮਹਿ) ਵਿਚ ਹੀ ਲਹਿ (ਜਾਤਾ) ਜਾਂਦੇ ਹਨ, ਨਵਿਰਤ ਹੋ ਜਾਂਦੇ ਹਨ।

## ਹਰਿ ਰਸ ਕੇ ਮਾਤੇ; ਮਨਿ ਸਦਾ ਅਨੰਦ ॥

*('ਮਾਤੇ' ਅੱਧਕ ਲਾ ਕੇ ਬੋਲੋ)*

ਜੋ ਪੁਰਖ ਹਰੀ ਦੇ ਨਾਮ ਰਸ ਦੇ ਵਿਚ (ਮਾਤੇ) ਮਸਤ ਹੋਏ ਹਨ, ਉਹਨਾਂ ਦੇ ਮਨ ਵਿਚ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ। ਕਿਉਂਕਿ

## ਆਨ ਰਸਾ ਮਹਿ; ਵਿਆਪੈ ਚਿੰਦ ॥੧॥

(ਆਨ) ਹੋਰਨਾਂ ਰਸਾਂ-ਕਸਾਂ ਵਿਚ ਤਾਂ ਆਪਣੀ ਜ਼ਿੰਦਗੀ ਦੀ (ਚਿੰਦ) ਚਿੰਤਾ ਹੀ (ਵਿਆਪੈ) ਵਿਆਪਦੀ ਰਹਿੰਦੀ ਹੈ। ਮਰਨ ਦਾ ਤੌਖਲਾ ਲੱਗਾ ਰਹਿੰਦਾ ਹੈ। ਜਿਵੇਂ ਕਈ ਧਤੂਰਾ ਖਾ ਕੇ ਪਾਗਲ ਹੋ ਜਾਂਦੇ ਹਨ, ਕਈਆਂ ਦੇ ਪੈਸੇ ਕੱਢੇ ਜਾਂਦੇ ਹਨ, ਕਈਆਂ ਦਾ ਕੋਈ ਨੁਕਸਾਨ ਹੋ ਜਾਂਦਾ ਹੈ, ਕਈ ਬਹੁਤ ਜਿਆਦਾ ਸ਼ਰਾਬ ਪੀ ਕੇ ਉੱਥੇ ਹੀ ਮਰ ਜਾਂਦੇ ਹਨ।

## ਹਰਿ ਰਸੁ ਪੀਵੈ; ਅਲਮਸਤੁ ਮਤਵਾਰਾ ॥

('ਅਲ-ਮਸਤੁ' ਬੋਲੋ)

ਜਿਹੜਾ ਹਰੀ ਦੇ ਨਾਮ ਰਸ ਨੂੰ (ਪੀਵੈ) ਪੀਂਦਾ ਹੈ, ਉਹ (ਅਲ+ਮਸਤੁ) ਪੂਰਨ ਮਸਤ ਹੁੰਦਾ ਹੈ। **ਵਾ:** (ਅਲ) ਤ੍ਰਿਪਤ ਹੋ ਕੇ ਰਸੀਆ ਹੁੰਦਾ ਹੈ ਅਤੇ ਉਹੋ ਹੀ (ਮਤਵਾਰਾ) ਮੱਤ ਵਾਲਾ ਭਾਵ ਅਕਲ ਵਾਲਾ ਹੁੰਦਾ ਹੈ, **ਵਾ:** ਆਤਮ ਵਿਸ਼ੈਣੀ ਬੁੱਧੀ ਵਾਲਾ ਹੁੰਦਾ ਹੈ **ਵਾ:** ਜਿਹੜਾ ਹਰੀ ਦੇ ਰਸ ਨੂੰ ਨਹੀਂ ਪੀਂਦਾ, ਉਹ ਮਤਵਾਲਾ ਭਾਵ ਪਾਗਲ, ਕਮਲਾ ਹੈ। **ਵਾ:** ਜੋ ਵਿਸ਼ਿਆਂ ਵੱਲੋਂ ਮਨ ਨੂੰ ਉਪਰਾਮ ਕਰਕੇ ਪ੍ਰਮੇਸਰ ਦੇ ਨਾਮ ਰਸ ਵਿਚ ਮਸਤ ਰਹਿੰਦਾ ਹੈ, ਉਹ (ਅਲ+ਮਸਤੁ) ਪੂਰਨ ਮਸਤ ਹੈ। **ਵਾ:** ਉਹ (ਅਲ) ਭੌਰੇ ਦੀ ਨਿਆਈਂ ਸਾਰ ਗਰਾਹੀ ਮਸਤੀ ਵਾਲਾ ਹੋ ਜਾਂਦਾ ਹੈ।

## ਆਨ ਰਸਾ; ਸਭਿ ਹੋਛੇ ਰੇ ॥੧॥ ਰਹਾਉ ॥

ਉਹ (ਆਨ) ਹੋਰਨਾਂ ਸਭ ਰਸਾਂ ਨੂੰ ਬੁੱਧੀ ਵਿਚ (ਹੋਛੇ) ਤੁਛ ਸਮਝਣ ਲੱਗ ਪੈਂਦਾ ਹੈ।

**ਅਥਵਾ :** (ਰੇ) ਹੇ ਭਾਈ! (ਆਨ) ਹੋਰ ਜਿਤਨੇ ਵੀ ਰਸ ਹਨ, ਉਹ (ਸਭਿ) ਸਾਰੇ ਹੀ (ਹੋਛੇ) ਤੁਛ ਹਨ।

## ਹਰਿ ਰਸ ਕੀ; ਕੀਮਤਿ ਕਹੀ ਨ ਜਾਇ ॥

ਹਰੀ ਪ੍ਰਮੇਸਰ ਦੇ ਨਾਮ ਰਸ (ਕੀ) ਦੀ ਕੀਮਤ (ਕਹੀ) ਕਥਨ ਨਹੀਂ ਕੀਤੀ (ਜਾਇ) ਜਾ ਸਕਦੀ। ਕਿਉਂਕਿ ਹਰੀ ਦਾ ਨਾਮ ਸੱਭ ਤੋਂ ਵੱਡਾ ਹੈ। **ਵਾ:** ਜੇਕਰ ਹਰੀ ਦਾ ਨਾਮ ਹਿਰਦੇ ਵਿਚ ਵੱਸ ਜਾਵੇ, ਤਾਂ ਫਿਰ ਉਹ ਛੱਡ ਕੇ (ਕਹੀ) ਕਿਤੇ ਵੀ ਨਹੀਂ (ਜਾਇ) ਜਾਂਦਾ। ਲੋਕ ਪ੍ਰਲੋਕ ਵਿਚ ਨਾਲ ਹੋ ਕੇ ਰੱਖਿਆ ਕਰਦਾ ਹੈ। ਇਸ ਕਰਕੇ ਹਰੀ ਦਾ ਨਾਮ ਬੇਕੀਮਤਾ ਹੈ। ਇਸ ਦੀ ਕੋਈ ਵੀ ਕੀਮਤ ਨਹੀਂ ਪਾ ਸਕਦਾ।

**ਅਥਵਾ :** ਜਿੰਨ੍ਹਾਂ ਨੂੰ ਹਰੀ ਦਾ ਪ੍ਰੇਮ ਰਸ ਪ੍ਰਾਪਤ ਹੋਇਆ ਹੈ, ਉਹਨਾਂ (ਕੀ) ਦੀ ਕੀਮਤ ਵੀ ਨਹੀਂ ਕਹੀ ਜਾ ਸਕਦੀ।

**ਪ੍ਰਸ਼ਨ :** ਹਰੀ ਦਾ ਨਾਮ ਰਸ ਕਿੱਥੋਂ ਪ੍ਰਾਪਤ ਹੁੰਦਾ ਹੈ?

## ਹਰਿ ਰਸੁ; ਸਾਧੂ ਹਾਟਿ ਸਮਾਇ ॥

**ਉੱਤਰ :** (ਸਮਾਇ) ਮਸਤੀ ਦੇ ਦੇਣ ਵਾਲਾ ਹਰੀ ਪ੍ਰਮੇਸਰ ਦਾ ਨਾਮ ਰਸ ਸਾਧੂਆਂ ਦੀ ਸਾਧਸੰਗਤ ਰੂਪ ਹੱਟ ਵਿਚੋਂ ਪ੍ਰਾਪਤ ਹੁੰਦਾ ਹੈ ਤੇ ਸੰਗਤ ਵਿਚ ਮਿਲਕੇ ਹੀ ਉਸ ਨਾਮ ਰਸ ਦੀ (ਸਮਾਇ) ਮਸਤੀ ਚੜ੍ਹਦੀ ਹੈ।

## ਲਾਖ ਕਰੋਰੀ; ਮਿਲੈ ਨ ਕੇਹ ॥

(ਲਾਖ) ਲੱਖਾਂ (ਕਰੋਰੀ) ਕਰੋੜਾਂ ਰੁਪਇਆ ਖਰਚਣ ਨਾਲ ਵੀ (ਕੇਹ) ਕਿਸੇ ਨੂੰ ਇਹ ਨਾਮ ਰਸ ਨਹੀਂ (ਮਿਲੈ) ਮਿਲ ਸਕਦਾ।

**ਅਥਵਾ :** ਜੇਕਰ ਕੋਈ (ਲਾਖ) ਲੱਖਾਂ ਵਰ੍ਹਿਆਂ ਦੀ ਉਮਰ ਵਾਲਾ ਹੋਵੇ। **ਵਾ:** ਲੱਖਾਂ ਹੀ ਸੇਵਕਾਂ ਵਾਲਾ ਹੋਵੇ। **ਵਾ:** ਲੱਖਾਂ ਫ਼ੌਜਾਂ ਦਾ **ਵਾ:** (ਲਾਖ) ਲੱਖਾਂ ਹੀ ਜਗੀਰਾਂ ਦਾ ਮਾਲਕ ਹੋਵੇ ਅਤੇ (ਕਰੋਰੀ) ਕਰੋੜਪਤੀ ਹੋਵੇ। **ਵਾ:** (ਲਾਖ) ਲੱਖਾਂ ਯਤਨ ਕਰੇ ਅਤੇ (ਕਰੋਰੀ) ਕ੍ਰੋੜਾਂ ਦੇ ਹਿਸਾਬ ਨਾਲ ਮਾਇਆ ਖ਼ਰਚ ਕਰੇ, ਤਾ ਵੀ ਉਸ ਨੂੰ ਪ੍ਰਮੇਸਰ ਦਾ ਨਾਮ ਪ੍ਰਾਪਤ ਨਹੀਂ ਹੋ ਸਕਦਾ।

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥** (ਅੰਗ : ੩੨੭)

**ਪ੍ਰਸ਼ਨ :** ਮਹਾਰਾਜ! ਇਹ ਕਿਸ ਨੂੰ ਪ੍ਰਾਪਤ ਹੁੰਦਾ ਹੈ?

## ਜਿਸਹਿ ਪਰਾਪਤਿ; ਤਿਸ ਹੀ ਦੇਹਿ ॥੨॥

**ਉੱਤਰ :** (ਜਿਸਹਿ) ਜਿਸਨੂੰ ਸਾਧਸੰਗਤ (ਪਰਾਪਤਿ) ਪ੍ਰਾਪਤ ਹੁੰਦੀ ਹੈ। ਉਸਨੂੰ ਸਾਧਸੰਗਤ ਦੁਆਰਾ ਗੁਰੂ ਸਾਹਿਬ ਜੀ

ਪ੍ਰਾਪਤ ਹੁੰਦੇ ਹਨ ਅਤੇ ਫਿਰ (ਤਿਸ) ਉਸ ਨੂੰ ਹੀ ਗੁਰੂ ਸਾਹਿਬ ਜੀ ਨਾਮ ਦੀ ਦਾਤ (ਦੇਹਿ) ਬਖਸ਼ ਦਿੰਦੇ ਹਨ।

**ਅਥਵਾ :** ਜਿਸ ਪੁਰਖ ਨੂੰ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਸਤਿਸੰਗਤ ਦੀ ਦਾਤ ਪ੍ਰਾਪਤ ਹੁੰਦੀ ਹੈ, ਉਸ ਨੂੰ ਮਹਾਰਾਜ ਸਾਹਿਬ ਜੀ ਸਤਿਸੰਗਤ ਵਿੱਚੋਂ ਦਰਸ਼ਨ ਦਿੰਦੇ ਹਨ।

## ਨਾਨਕ; ਚਾਖਿ ਭਏ ਬਿਸਮਾਦੁ ॥

ਅਸੀਂ (*ਨਾਨਕ) (ਨ+ਅਨਕ) ਅਨਕਤਾਈ ਭਾਵ ਦਵੈਤ ਤੋਂ ਰਹਿਤ ਪ੍ਰਮੇਸਰ ਦੇ ਨਾਮ ਰਸ ਨੂੰ, ਅਨੰਦ ਨੂੰ (ਚਾਖਿ) ਚੱਖ ਕੇ (ਬਿਸਮਾਦੁ) ਅਸਚਰਜ ਰੂਪ ਹੋ ਗਏ ਹਾਂ, ਮਸਤ ਹੋ ਗਏ ਹਾਂ।

**ਨੋਟ :** ਇੱਥੇ ਨਾਨਕ ਪਦ ਅਕਾਲ ਪੁਰਖ ਦਾ ਵਾਚਕ ਹੈ।

## ਨਾਨਕ ਗੁਰ ਤੇ; ਆਇਆ ਸਾਦੁ ॥

(ਨਾਨਕ ਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੋਂ ਸਾਨੂੰ (ਸਾਦੁ) ਰਸ ਆਇਆ ਭਾਵ ਪ੍ਰਾਪਤ ਹੋਇਆ ਹੈ।

**ਨੋਟ :** ਇਥੇ ਨਾਨਕ ਪਦ ਦਾ ਅਰਥ ਸ੍ਰੀ ਗੁਰੂ ਨਾਨਕ ਦੇਵ ਜੀ ਹੈ।

## ਈਤ ਊਤ; ਕਤ ਛੋਡਿ ਨ ਜਾਇ ॥

ਹੁਣ ਅਸੀਂ ਅਕਾਲ ਪੁਰਖ ਦੇ ਨਾਮ ਨੂੰ ਛੱਡ ਕੇ ਲੋਕ ਪ੍ਰਲੋਕ ਵਿਚ ਕਿਤੇ ਵੀ ਨਹੀਂ ਜਾਂਦੇ।

**ਅਥਵਾ :** ਹਰੀ ਦਾ ਨਾਮ (ਈਤ) ਇਸ ਲੋਕ ਅਤੇ (ਊਤ) ਪ੍ਰਲੋਕ ਵਿਚ (ਕਤ) ਕਿਤੇ (ਛੋਡਿ) ਛੱਡ ਕੇ ਨਹੀ (ਜਾਇ) ਜਾਂਦਾ ਹੈ। **ਵਾ:** (ਈਤ) ਚਤੁਰ ਅਤੇ (ਊਤ) ਮੂਰਖਾਂ ਵਿਚੋਂ ਜਿਸਦੇ ਵੀ ਹਿਰਦੇ ਵਿਚ ਹਰੀ ਦਾ ਨਾਮ ਵੱਸ ਜਾਂਦਾ ਹੈ, ਉਸਨੂੰ ਕਦੇ ਵੀ (ਛੋਡਿ) ਛੱਡ ਕੇ ਨਹੀ (ਜਾਇ) ਜਾਂਦਾ ਹੈ।

## ਨਾਨਕ ਗੀਧਾ; ਹਰਿ ਰਸ ਮਾਹਿ ॥੩॥੨੭॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਅਸੀਂ (ਹਰਿ) ਹਰੀ ਦੇ ਰਸ ਵਿਚ (ਗੀਧਾ) ਗਿੱਝੇ ਹੋਏ ਹਾਂ ਭਾਵ ਸਾਡਾ ਮਨ ਹਰੀ ਦੇ ਰਸ ਵਿਚ ਮਸਤ ਹੋ ਗਿਆ ਹੈ।

## ਆਸਾ ਮਹਲਾ ੫ ॥

ਜਿਵੇਂ ਲੜਕੀਆਂ ਨੂੰ ਮਾਤਾਵਾਂ ਸਿਖਿਆ ਦਿੰਦੀਆਂ ਹਨ। ਇਸੇ ਪ੍ਰਕਾਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਜਗਿਆਸੂਆਂ ਨੂੰ ਸਿੱਖਿਆ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ; ਛੁਟਕੈ ਦੁਰਮਤਿ ਅਪੁਨੀ ਧਾਰੀ ॥

ਹੇ ਭਾਈ! ਕਾਮ ਦੇ ਫੁਰਨੇ ਨੂੰ ਵਸਤੂ ਵਿਚਾਰ ਦੁਆਰਾ, ਕ੍ਰੋਧ ਦੀ ਅੱਗ ਨੂੰ ਸਾਂਤੀ ਰੂਪ ਜਲ ਦੁਆਰਾ, **ਵਾ:** ਕ੍ਰੋਧ ਨੂੰ ਖਿਮਾ ਦੁਆਰਾ, ਲੋਭ ਨੂੰ ਸੰਤੋਖ ਦੁਆਰਾ ਅਤੇ ਮੋਹ ਨੂੰ ਬਿਬੇਕ ਦੁਆਰਾ (ਮਿਟਾਵੈ) ਮੇਟਣਾ ਕਰ। ਜਿਸ ਕਰਕੇ ਸ਼ਰਾਬ ਪੀਣੀ, ਚੋਰੀ ਕਰਨੀ ਆਦਿ ਇਹ ਖੋਟੀ ਮੱਤ (ਛੁਟਕੈ) ਛੁੱਟ ਜਾਂਦੀ ਹੈ ਅਤੇ ਜਿਹੜੀ

---

* **ਨਾਨਕ :** ਨਾਨਕ ਪਦ ਦੇ ਅਰਥਾਂ ਨੂੰ ਵਿਸਥਾਰਪੁਰਵਕ ਵੇਖਣ ਲਈ ਦੇਖੋ ਪੋਥੀ ਪਹਿਲੀ (੧੦੨) ਅੰਗ

ਜੀਵਾਂ ਨੇ ਆਪਣੇ ਅੰਦਰ (ਅਪੁਨੀ) ਅਪਣੱਤ ਧਾਰੀ ਹੋਈ ਹੈ। ਭਾਵ ਜੋ ਆਪਣੇ ਮਨ ਦੀ ਮੱਤ ਧਾਰੀ ਹੋਈ ਹੈ, ਇਹ ਵੀ ਮਿਟ ਜਾਂਦੀ ਹੈ।

## ਹੋਇ ਨਿਮਾਣੀ, ਸੇਵ ਕਮਾਵਹਿ; ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥

ਜਿਵੇਂ ਪ੍ਰਤੱਖ ਇਸਤਰੀ ਮਾਣ ਤੋਂ ਰਹਿਤ ਹੋ ਕੇ ਸੇਵਾ ਕਰੇ ਤਾਂ ਉਹ ਆਪਣੇ ਪਤੀ ਦੇ ਮਨ ਦੀ ਪਿਆਰੀ ਹੋ ਜਾਂਦੀ ਹੈ। ਇਸੇ ਪ੍ਰਕਾਰ ਹੇ ਜਗਿਆਸੂ ਰੂਪ ਸਖੀ ! **ਵਾ:** ਹੇ ਪਿਆਰੀ ਜਿੰਦ ! ਜੇਕਰ ਤੂੰ (ਨਿਮਾਣੀ) ਮਾਣ ਤੋਂ ਰਹਿਤ (ਹੋਇ) ਹੋ ਕੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਘਰ ਦੀ (ਸੇਵ) ਟਹਿਲ (ਕਮਾਵਹਿ) ਕਮਾਉਣਾ ਕਰੇਂ **ਵਾ:** ਪਿਆਰੇ ਪ੍ਰੀਤਮ ਦੀ ਮਨ ਲਾ ਕੇ ਸੇਵਾ ਕਰੇਂ ਤਾਂ ਤੂੰ (ਪ੍ਰੀਤਮ) ਪਰਮ ਪ੍ਰੇਮ ਦੇ ਆਸਪਦ ਰੂਪ ਪਤੀ ਪ੍ਰਮੇਸਰ ਦੇ ਮਨ ਦੀ ਪਿਆਰੀ ਹੋ ਸਕਦੀ ਹੈਂ।

## ਸੁਣਿ ਸੁੰਦਰਿ; ਸਾਧੂ ਬਚਨ ਉਧਾਰੀ ॥

ਹੇ ਸੁੰਦਰ ਗੁਣਾਂ **ਵਾ:** (ਸੁੰਦਰਿ) ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਰੂਪ ਸੋਹਣੇ ਸਾਧਨਾ ਵਾਲੀਏ **ਵਾ:** ਵਿਵੇਕ ਵੈਰਾਗ ਰੂਪ ਸੁੰਦਰ ਨੇਤਰਾਂ ਵਾਲੀਏ ਜਗਿਆਸੂ ਰੂਪ ਸਖੀਏ ! (ਸੁਣਿ) ਸੁਣਨਾ ਕਰ, ਜਿੰਨ੍ਹਾਂ ਨੇ (ਸਾਧੂ) ਮਨ ਨੂੰ ਸਾਧਿਆ ਹੋਇਆ ਹੈ, ਉਹਨਾਂ ਸੰਤਾਂ ਭਗਤਾਂ ਦੇ **ਵਾ:** (ਸਾਧੂ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਬਚਨਾਂ ਨੂੰ ਮੰਨਣ ਕਰਕੇ ਤੇਰਾ (ਉਧਾਰੀ) ਉਧਾਰ ਹੋਵੇਗਾ।

## ਦੂਖ ਭੂਖ ਮਿਟੈ ਤੇਰੋ ਸਹਸਾ; ਸੁਖ ਪਾਵਹਿ ਤੂੰ, ਸੁਖ ਮਨਿ ਨਾਰੀ ॥੧॥ ਰਹਾਉ ॥

*('ਮਿਟੈ' ਦੇਹਲੀ ਦੀਪਕ ਹੈ, ਦੂਸਰਾ ਪਾਠ-ਸੁਖਮਨਿ)*

ਤੇਰਾ ਜੰਮਣ-ਮਰਨ ਦਾ (ਦੂਖ) ਦੁੱਖ, ਪ੍ਰਮਾਣਗਤ-ਪ੍ਰਮੇਯਗਤ (ਸਹਸਾ) ਸੰਸਾ ਅਤੇ ਆਸਾ ਰੂਪ (ਭੂਖ) ਭੁੱਖ ਆਦਿਕ ਸਭ ਕੁਝ ਤਾਂ (ਮਿਟੈ) ਮਿਟਣਾ ਕਰੇਗਾ ਜੇਕਰ ਤੂੰ ਸਤਿਗੁਰਾਂ ਦੇ, ਸੰਤਾਂ ਦੇ ਬਚਨਾਂ ਨੂੰ ਹਿਰਦੇ ਅੰਦਰ ਧਾਰਨ ਕਰੇਂਗੀ ਅਤੇ ਹੇ ਜਗਿਆਸੂ ਰੂਪ (ਨਾਰੀ) ਇਸਤਰੀ ! ਜੇਕਰ ਤੂੰ ਮਨ ਵਿਚ ਸੁੱਖ ਦੇਣ ਵਾਲੀ ਭਗਤੀ ਰੂਪ ਨਾਰੀ ਨੂੰ ਮੰਨ ਲਵੇਂਗੀ, **ਵਾ:** ਭਗਤੀ ਨੂੰ ਕਰਨਾ ਕਰੇਂਗੀ, ਫਿਰ ਤੂੰ ਆਤਮ ਸੁੱਖ ਨੂੰ (ਪਾਵਹਿ) ਪਾ ਲਵੇਂਗੀ। **ਵਾ:** ਸੁੱਖ ਸਰੂਪ ਨੂੰ ਪਾ ਲਵੇਂਗੀ।

**ਵਾ:** ਹੇ ਸਖੀ ! ਜੇਕਰ ਤੂੰ (ਸੁਖ ਮਨਿ ਨਾਰੀ) ਸੁਖਮਨਾ ਨਾੜੀ ਵਿਚ ਬਿਰਤੀ ਨੂੰ ਟਿਕਾ ਕੇ ਤ੍ਰਿਕੁਟੀ ਵਿਚ ਪ੍ਰਮੇਸਰ ਦਾ ਚਿੰਤਨ ਕਰੇਗੀ ਤਾਂ ਤੂੰ ਸੁਖ (ਪਾਵਹਿ) ਪਾਵੇਂਗੀ। **ਵਾ:** ਦੁੱਖਾਂ ਦੀ ਨਵਿਰਤੀ ਰੂਪ ਸੁੱਖ ਪਾਏਂਗੀ।

## ਚਰਣ ਪਖਾਰਿ, ਕਰਉ ਗੁਰ ਸੇਵਾ; ਆਤਮ ਸੁਧੁ, ਬਿਖੁ ਤਿਆਸ ਨਿਵਾਰੀ ॥

ਤੇਰੇ ਮਨ ਵਿਚ ਇਤਨਾ ਪਿਆਰ ਹੋਵੇ ਕਿ ਹੇ ਮਹਾਰਾਜ ! ਮੈਂ ਤੇਰੇ (ਚਰਣ) ਚਰਨਾਂ ਨੂੰ (ਪਖਾਰਿ) ਧੋਣਾ ਕਰਾਂ, (ਗੁਰ) ਸਤਿਗੁਰਾਂ ਦੀ (ਸੇਵਾ) ਟਹਿਲ (ਕਰਉ) ਕਰਾਂ **ਵਾ:** (ਚਰਣ) ਚਰਨਾਂ ਨੂੰ (ਪਖਾਰਿ) ਵੇਖਣਾ ਕਰਾਂ, ਚਰਨਾਂ ਦਾ ਧਿਆਨ ਕਰਾਂ। **ਵਾ:** ਹੇ ਸਖੀ ! ਗੁਰੂ ਸਾਹਿਬ ਜੀ ਦੇ (ਚਰਣ) ਚਰਨਾਂ ਦੇ ਤਾਈਂ (ਪਖਾਰਿ) ਵੇਖਣ ਦੀ, (ਪਖਾਰਿ) ਪ੍ਰੇਮ ਰੂਪ ਜਲ ਨਾਲ ਧੋਣ ਦੀ **ਵਾ:** ਵੈਰਾਗ ਦੇ ਸਹਿਤ ਹੋ ਕੇ ਨੇਤਰਾਂ ਵਿੱਚੋਂ ਪਾਣੀ ਵਹਾ-ਵਹਾ ਕੇ ਗੁਰਾਂ ਦੇ ਚਰਨ ਧੋਣ ਦੀ **ਵਾ:** ਚਰਨਾਂ ਦਾ (ਪਖਾਰਿ) ਪੱਖ ਲੈਣ ਭਾਵ ਮਹਾਰਾਜ ਦੇ ਚਰਨਾਂ ਦੇ ਸਾਦਕ ਬਣਨ ਦੀ ਸੇਵਾ ਕਰਨੀ ਕਰ। ਇਸ ਸੇਵਾ ਕਰਨੇ ਕਰਕੇ ਤੇਰਾ (ਆਤਮ) ਮਨ ਵੀ ਸ਼ੁੱਧ ਹੋ ਜਾਵੇਗਾ ਅਤੇ ਤੇਰੀ (ਬਿਖੁ) ਵਿਸ਼ਿਆਂ ਦੀ ਇੱਛਾ ਰੂਪ (ਤਿਆਸ) ਤੇਹ ਵੀ (ਨਿਵਾਰੀ) ਨਵਿਰਤ ਹੋ ਜਾਵੇਗੀ, ਮਿਟ

ਜਾਵੇਗੀ। **ਵਾ:** ਹੇ ਸਖੀ! (ਬਿਖੁ) ਵਿਸ਼ਿਆਂ ਦੀ (ਤਿਆਸ) ਤੇਹ ਨੂੰ (ਨਿਵਾਰੀ) ਨਵਿਰਤ ਕਰਕੇ ਭਾਵ ਮੇਟ ਕੇ (ਆਤਮ) ਮਨ ਨੂੰ ਸੁੱਧ ਬਨਾਉਣਾ ਕਰ। ਫਿਰ ਤੇਰੇ ਤਾਈਂ ਵਾਹਿਗੁਰੂ ਦੇ ਦਰਸ਼ਨ ਹੋਣਗੇ।

ਗੁਰਸਿੱਖ ਅੰਦਰ ਐਸੀ ਭਾਵਨਾ ਹੋਣੀ ਚਾਹੀਦੀ ਹੈ ਜਿਸ ਤਰ੍ਹਾਂ ਸੰਤ ਬਾਬਾ ਮੱਘਰ ਸਿੰਘ ਜੀ ਰਾਮਗੜ੍ਹ ਵਾਲੇ ਸ਼ਰਧਾ-ਭਾਵਨਾ ਨਾਲ ੪੦ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸਿਰ ਝੁਕਾਉਂਦੇ ਰਹੇ, ਤਾਂ ੪੧ਵੇਂ ਦਿਨ ਉਹਨਾਂ ਨੂੰ ਮਹਾਰਾਜ ਸਾਹਿਬ ਜੀ ਦੇ ਰੁਮਾਲਾ ਸਾਹਿਬ ਵਿਚੋਂ ਹੀ ਦਸਾਂ ਪਾਤਸ਼ਾਹੀਆਂ ਦੇ ਚਰਨਾਂ ਦਾ ਧਿਆਨ ਪ੍ਰਤੀਤ ਹੋਣ ਲੱਗ ਪਿਆ ਸੀ।

## ਦਾਸਨ ਕੀ ਹੋਇ ਦਾਸਿ ਦਾਸਰੀ; ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥

ਹੇ ਸਖੀ! ਜੋ ਮਹਾਰਾਜ ਸਾਹਿਬ ਜੀ ਦੇ ਮਨ, ਬਾਣੀ, ਸਰੀਰ ਕਰਕੇ (ਦਾਸਿ) ਸੇਵਕ ਹਨ। ਉਹਨਾਂ ਦੇ (ਦਾਸਨ) ਦਾਸਾਂ ਦੀ ਮਨ, ਬਾਣੀ, ਸਰੀਰ ਕਰਕੇ (ਦਾਸਰੀ) ਦਾਸੀ ਬਨਣਾ ਕਰ। **ਵਾ:** ਜੋ ਵਾਹਿਗੁਰੂ ਜੀ ਦੇ (ਦਾਸਨ) ਭਾਈ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਜੀ ਆਦਿਕ ਦਾਸ ਹਨ, ਉਹਨਾਂ ਦੇ ਅੱਗੇ ਜੋ ਸੇਵਕ ਹਨ, ਉਹਨਾਂ ਦੇ ਦਾਸਾਂ ਦੀ (ਦਾਸਰੀ) ਛੋਟੀ ਦਾਸੀ ਬਨਣਾ ਕਰ ਤਾਂ ਹੀ (ਹਰਿ ਦੁਆਰੀ) ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ **ਵਾ:** ਹਰੀ ਦੇ (ਦੁਆਰੀ) ਦਰਬਾਰ ਵਿਚ, **ਵਾ:** (ਦੁਆਰੀ) ਸੱਚਖੰਡ ਰੂਪ ਦਰਬਾਰ ਵਿਚ, **ਵਾ:** (ਦੁਆਰੀ) ਗਿਆਨ ਰੂਪ ਦਰਵਾਜੇ ਵਿਚ, **ਵਾ:** (ਹਰਿ ਦੁਆਰੀ) ਹਰੀ ਦੀ ਡਿਓੜੀ ਵਿਚ **ਵਾ:** (ਹਰਿ ਦੁਆਰੀ) ਬ੍ਰਹਮ ਗਿਆਨ ਰੂਪ ਡਿਓੜੀ ਵਿੱਚ ਇਸਥਿਤ ਹੋ ਕੇ ਭਗਤੀ ਰੂਪ ਸੋਭਾ ਨੂੰ ਪਾਵੇਂਗੀ **ਵਾ:** **"ਬ੍ਰਹਮ ਗਿਆਨੀ ਆਪਿ ਪਰਮੇਸੁਰ ॥"** ਰੂਪ ਸੋਭਾ (ਪਾਵਹਿ) ਪਾਵੇਂਗੀ।

**ਅਥਵਾ :** ਜੋ ਮਹਾਰਾਜ ਜੀ ਦੇ (ਦਾਸਿ) ਪੰਜ ਪਿਆਰੇ ਤੇ ਚਾਰ ਸਾਹਿਬਜ਼ਾਦੇ ਹਨ, ਉਹਨਾਂ ਦੇ ਦਾਸਾਂ ਦੀ ਮਨ ਬਾਣੀ ਸਰੀਰ ਕਰਕੇ ਦਾਸੀ ਬਨਣਾ ਕਰ, ਤਾਂ ਹੀ ਤੂੰ ਹਰੀ ਦੇ ਦਰਬਾਰ ਵਿਚ ਸੋਭਾ ਪਾਵੇਂਗੀ।

## ਇਹੀ ਅਚਾਰ ਇਹੀ ਬਿਉਹਾਰਾ; ਆਗਿਆ ਮਾਨਿ, ਭਗਤਿ ਹੋਇ ਤੁਮ੍ਾਰੀ ॥

ਅਸੀਂ ਤੈਨੂੰ ਸਿੱਖਿਆ ਦੱਸਦੇ ਹਾਂ ਕਿ (ਇਹੀ) ਇਹੋ ਹੀ (ਅਚਾਰ) ਸ੍ਰੇਸ਼ਟਾਚਾਰ ਹੈ, ਤੂੰ ਇਸ ਦੀ ਕਮਾਈ ਕਰਨਾ ਕਰ ਅਤੇ ਤਨ, ਮਨ, ਧਨ ਦੇਣ ਰੂਪ (ਇਹੀ) ਇਹੋ ਹੀ (ਬਿਉਹਾਰਾ) ਵਪਾਰ, ਵਿਹਾਰ ਕਰਨਾ ਕਰ। **ਵਾ:** ਇਹੋ ਹੀ ਟਹਿਲ ਕਰਨ ਰੂਪ ਆਚਾਰ ਹੈ ਤੇ ਇਹੋ ਹੀ ਵਿਵਹਾਰ ਕਰਨ ਰੂਪ ਬਿਉਹਾਰ ਹੈ। ਹੇ ਸਖੀ! ਤੂੰ ਮਹਾਰਾਜ ਦੀ ਆਗਿਆ ਨੂੰ ਮੰਨ ਕੇ ਨਾਮ ਜਪਣਾ ਕਰ, ਭਾਣਾ ਮੰਨਣਾ ਕਰ, ਹਉਮੈ ਦਾ ਤਿਆਗ ਕਰ। ਇਸ ਪ੍ਰਕਾਰ (ਤੁਮ੍ਾਰੀ) ਤੇਰੀ (ਭਗਤਿ) ਭਗਤੀ ਪੂਰਨ (ਹੋਇ) ਹੋ ਜਾਵੇਗੀ।

## ਜੋ ਇਹੁ ਮੰਤ੍ਰੁ ਕਮਾਵੈ, ਨਾਨਕ; ਸੋ, ਭਉਜਲੁ ਪਾਰਿ ਉਤਾਰੀ ॥੩॥੨੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਗੁਰਬਾਣੀ ਦੇ ਵਿਚ ਕਹੇ ਹੋਏ (ਮੰਤ੍ਰੁ) ਮੂਲ ਮੰਤਰ, ਵਾਹਿਗੁਰੂ ਮੰਤ੍ਰ ਰੂਪ ਬਚਨਾਂ ਨੂੰ **ਵਾ:** ਸਤਿਗੁਰੂ ਸਾਹਿਬ ਜੀ ਦੇ (ਮੰਤ੍ਰੁ) ਉਪਦੇਸ਼ ਨੂੰ ਕਮਾਵੇਗਾ, (ਸੋ) ਉਹ (ਭਉਜਲੁ) ਸੰਸਾਰ ਸਮੁੰਦਰ ਤੋਂ (ਪਾਰਿ) ਪਾਰ (ਉਤਾਰੀ) ਉਤਾਰਿਆ ਜਾਵੇਗਾ ਭਾਵ ਉਹ ਮੁਕਤ ਹੋ ਜਾਵੇਗਾ। **ਵਾ:** ਉਹੋ ਭੈ ਰੂਪ ਸੰਸਾਰ ਸਮੁੰਦਰ ਤੋਂ ਪਾਰ ਉਤਰ ਕੇ ਹਰੀ ਪ੍ਰਮੇਸਰ ਦਾ ਮਿਲਾਪੀ ਹੋ ਜਾਵੇਗਾ। **ਵਾ:** (ਸੋ) ਉਹ ਆਪ ਵੀ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਵੇਗਾ ਅਤੇ ਉਸਦਾ ਜੀਵਨ ਹੋਰਨਾਂ ਸੰਬੰਧੀ ਆਦਿਕਾਂ ਨੂੰ ਪਾਰ (ਉਤਾਰੀ) ਉਤਾਰਨ ਵਾਲਾ ਹੋ ਜਾਵੇਗਾ।

## ਅੰਗ : ੩੭੮

## *ਆਸਾ ਮਹਲਾ ੫ ਦੁਪਦੇ ॥

**ਉਥਾਨਕਾ :**

ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਕਿਸੇ ਨੇ ਤਾਂ ਰਾਜ-ਭਾਗ ਦੀ ਪ੍ਰਾਪਤੀ ਨੂੰ, ਕਿਸੇ ਨੇ ਸਵਰਗਾਂ ਦੇ ਰਾਜ ਦੀ ਪ੍ਰਾਪਤੀ ਨੂੰ, ਕਿਸੇ ਨੇ ਜੋਗਾ ਅਭਿਆਸ ਕਰਕੇ ਬ੍ਰਹਮ ਲੋਕ ਦੀ ਪ੍ਰਾਪਤੀ ਨੂੰ, ਕਿਸੇ ਨੇ ਪਾਨੀ ਦੀ ਤਰ੍ਹਾਂ ਮਾਇਆ ਖ਼ਰਚ ਕੇ ਉੱਚਾ ਅਹੁਦਾ ਪ੍ਰਾਪਤ ਕਰਨ ਨੂੰ ਜਾਂ ਲੋਕਾਂ ਤੋਂ ਪੂਜਾ ਤੇ ਸਤਿਕਾਰ, ਕਰਾਉਣ ਨੂੰ, ਕਿਸੇ ਨੇ ਤਪ ਕਰਕੇ ਵਰ ਲੈ ਕੇ ਉਮਰ ਲੰਮੀ ਕਰ ਲੈਣ ਨੂੰ ਹੀ ਮਨੁੱਖਾ ਦੇਹ ਦਾ ਮੁੱਖ ਮਕਸਦ ਸਮਝਿਆ ਹੈ। ਆਪ ਜੀ ਕਿਰਪਾ ਕਰਕੇ ਦੱਸਣਾ ਕਰੋ ਕਿ ਮਨੁੱਖਾ ਦੇਹ ਦਾ ਅਸਲ ਮੁਖ ਮਕਸਦ ਕੀ ਹੈ ਅਤੇ ਇਸ ਨੂੰ ਪ੍ਰਾਪਤ ਕਰਕੇ ਕਿਹੜਾ ਕਰਤੱਬ ਕਰਨ ਯੋਗ ਹੈ। ਜਿਸ ਕਰਕੇ ਆਵਾ ਗਉਣ ਤੋਂ ਰਹਿਤ ਹੋ ਕੇ ਪ੍ਰਮੇਸਰ ਵਿਚ ਮਿਲ ਸਕੀਏ। ਤਾਂ ਗੁਰਸਿੱਖਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

ਸਤਿਗੁਰੂ ਸਾਹਿਬ ਜੀ ਨੇ ਰਹਿਰਾਸ ਸਾਹਿਬ ਵਿਚ ਵੀ ਇਹ ਸ਼ਬਦ ਉਚਾਰਨ ਕੀਤਾ ਹੈ। ਉਥੇ ਸਤਿਗੁਰਾਂ ਨੇ ਆਸਾ ਰਾਗ ਦਾ ਨਿਯਮ ਕੀਤਾ ਸੀ। ਇਸ ਲਈ ਹੁਣ ਵੀ ਆਸਾ ਰਾਗ ਵਿਚ ਹੀ ਉਚਾਰਨ ਕਰਦੇ ਹਨ।

### ਭਈ ਪਰਾਪਤਿ; ਮਾਨੁਖ ਦੇਹੁਰੀਆ ॥

ਹੇ ਜੀਵ ! ੮੪ ਲੱਖ ਜੂਨਾਂ ਦਾ ਚੱਕਰ ਕੱਟਣ ਤੋਂ ਬਾਅਦ ਤੈਨੂੰ ਜਿਹੜੀ (ਮਾਨੁਖ) ਮਨੁੱਖਾ (ਦੇਹੁਰੀਆ) ਦੇਹੀ ਪ੍ਰਾਪਤ (ਭਈ) ਹੋਈ ਹੈ। ਇਹ ਸਰੂਪ ਰੂਪ ਘਰ ਅਤੇ ਬਾਹਰ ਸੰਸਾਰ ਰੂਪ **ਵਾ:** ਚੌਰਾਸੀ ਲੱਖ ਜੂਨਾਂ ਰੂਪ ਜੰਗਲ ਦਾ ਦਰਮਿਆਨ ਹੋਣ ਕਰਕੇ (ਦੇਹੁਰੀਆ) ਦਲ੍ਹੀਜ ਭਾਵ ਡਿਉਢੀ ਦੀ ਨਿਆਈਂ ਹੈ। ਜਿਸ ਤਰ੍ਹਾਂ ਦਲ੍ਹੀਜ ਵਿਚ ਖੜ੍ਹਾ ਮਨੁੱਖ ਆਪਣੀ ਇੱਛਾ ਅਨੁਸਾਰ ਭਾਵੇਂ ਘਰ ਦੇ ਅੰਦਰ ਆ ਜਾਵੇ ਅਤੇ ਭਾਵੇਂ ਬਾਹਰ ਚਲਿਆ ਜਾਵੇ, ਇਹ ਉਸਦਾ ਆਪਨਾ ਫ਼ੈਸਲਾ ਹੁੰਦਾ ਹੈ। ਇਸੇ ਤਰ੍ਹਾਂ ਤੂੰ ਇਸ ਮਨੁੱਖਾ ਜਨਮ ਰੂਪ ਦਲ੍ਹੀਜ ਉੱਤੇ ਇਸਥਿਤ ਹੈਂ, ਹੁਣ ਤੂੰ ਭਾਵੇਂ ਅੰਤਰਮੁੱਖ ਬਿਰਤੀ ਕਰਕੇ ਸਰੂਪ ਰੂਪ ਘਰ ਵਿਚ ਆ ਕੇ ਪ੍ਰਮੇਸਰ ਦੀ ਅਭੇਦਤਾ ਰੂਪ ਉੱਚਾ ਮਰਾਤਬਾ ਹਾਸਲ ਕਰ ਲੈਣਾ ਕਰ ਅਤੇ ਭਾਵੇਂ ਕੁਕਰਮ ਕਰਕੇ ਬਾਹਰਮੁਖ ਬਿਰਤੀ ਕਰਕੇ ਸੰਸਾਰ ਰੂਪ **ਵਾ:** ਚੌਰਾਸੀ ਲੱਖ ਜੂਨਾਂ ਰੂਪ ਜੰਗਲ ਵਿਚ ਜਾ ਕੇ ਭਟਕਣਾ ਕਰ। ਇਹ ਤੇਰੇ ਆਪਣੇ ਕਰਮਾਂ ਦਾ ਨਿਰਣਾ ਹੋਵੇਗਾ। ਯਥਾ :

**ਅਬ ਤੂ ਸੀਝੁ ਭਾਵੈ ਨਹੀ ਸੀਝੈ ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥** *(ਅੰਗ : ੬੧੩)*

**ਵਾ:** ਜਿਵੇਂ ਦਲ੍ਹੀਜ ਉੱਤੇ ਜਗਦਾ ਹੋਇਆ ਦੀਵਾ ਰੱਖ ਦੇਈਏ ਤਾਂ ਉਹ ਘਰ ਦੇ ਅੰਦਰ ਵੀ ਪ੍ਰਕਾਸ਼ ਕਰਦਾ ਹੈ ਅਤੇ ਬਾਹਰ ਵੀ ਪ੍ਰਕਾਸ਼ ਕਰਦਾ ਹੈ। ਇਸੇ ਪ੍ਰਕਾਰ ਜੇਕਰ ਇਸ ਮਨੁੱਖਾ ਦੇਹ ਰੂਪ ਦਲ੍ਹੀਜ ਵਿਚ ਸੇਵਾ, ਸਿਮਰਨ ਤੇ ਭਜਨ ਰੂਪ ਦੀਵਾ ਰੱਖ ਦਈਏ ਤਾਂ ਗਿਆਨ ਦਾ ਪ੍ਰਕਾਸ਼ ਹੋਣ ਕਰਕੇ ਇਸ ਮਾਤਲੋਕ ਰੂਪ ਘਰ ਅਤੇ ਪ੍ਰਲੋਕ ਰੂਪ ਬਾਹਰਲੇ ਥਾਂ ਵਿੱਚੋਂ ਅਗਿਆਨਤਾ ਦਾ ਅੰਧੇਰਾ ਮੇਟ ਕੇ "**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**" ਦੀ ਅਵਸਥਾ ਨੂੰ ਪ੍ਰਾਪਤ ਕਰਕੇ ਸੁਖੀ ਹੋਈਦਾ ਹੈ। **ਵਾ:** (ਮਾਨੁਖ ਦੇਹੁਰੀਆ) ਹੇ (ਮਾਨੁ) ਹੰਕਾਰ ਦੇ (ਖ) ਖਾਧੇ ਹੋਏ ਜੀਵ ! ਜੋ ਤੇਰੀ (ਦੇ) ਦੇਹੀ ਦਾ ਮਾਨ-ਸਤਿਕਾਰ ਨਹੀਂ ਕਰਦਾ, ਤੂੰ ਉਸ ਨੂੰ (ਹੁਰੀਆ) ਹੁਰੀਆਂ ਭਾਵ ਕਚੀਚੀਆਂ ਲੈ-ਲੈ ਕੇ ਪੈਂਦਾ ਹੈਂ। ਪਰ ਇਸ ਹੰਕਾਰ ਦੇ ਕਰਨੇ ਕਰਕੇ ਹੀ ਜਮ ਤੈਨੂੰ ਹੁਰੀਆਂ ਲੈ ਲੈ ਕੇ ਪੈਣਗੇ, ਭਾਵ ਤੇਰੇ 'ਤੇ ਕ੍ਰੋਧਿਤ ਹੋ ਕੇ ਤੈਨੂੰ ਤਾੜਨਾ ਕਰਨਗੇ। ਫਿਰ ਤੈਨੂੰ ਇਹ ਮਨੁੱਖਾ ਜਨਮ ਨਹੀਂ ਮਿਲਣਾ। ਇਸ ਲਈ ਹੰਕਾਰ ਨੂੰ ਛੱਡ ਕੇ ਨਿਮਰਤਾ ਧਾਰਨ ਕਰ।

---

* ਸ੍ਰੀ ਰਹਰਾਸਿ ਸਾਹਿਬ ਤੇ ਰਾਗ ਆਸਾ ਦੇ ਦੋਵਾਂ ਸ਼ਬਦਾਂ ਦਾ ਪਾਠ ਭੇਦ ਵੇਖਣ ਲਈ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਪਹਿਲੀ ਦੇ ਪੰਨਾ ਨੰ. ੭੫੨ 'ਤੇ ਵੇਖੋ।

## ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ ॥

ਹੇ ਜੀਵ ! ਇਹ ਮਨੁੱਖਾ ਜਨਮ ਤੇਰੀ (ਗੋਬਿੰਦ) ਪ੍ਰਿਥਵੀ ਦੇ ਮਾਲਕ ਅਕਾਲ ਪੁਰਖ ਦੇ ਨਾਲ ਮਿਲਣ ਦੀ (ਬਰੀਆ) ਵਾਰੀ ਹੈ। ਤੂੰ ਇਸ ਵਾਰੀ ਵਿਚ ਸਤਿਗੁਰਾਂ ਦੁਆਰਾ ਪ੍ਰਮੇਸਰ ਨੂੰ ਮਿਲਣਾ ਕਰ। ਤੈਨੂੰ ਇਹੋ ਜਿਹੀ ਵਾਰੀ ਫਿਰ ਦੁਬਾਰਾ ਨਹੀਂ ਮਿਲੇਗੀ ਭਾਵ ਹੋਰਾਂ ਜੂਨਾਂ ਵਿਚ ਜਾ ਕੇ ਤੈਨੂੰ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋ ਸਕੇਗੀ।

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥** *(ਅੰਗ : ੬੩੧)*

**ਵਾ:** ਤੈਨੂੰ ਸੰਸਾਰ ਰੂਪ ਕਿਲੇ ਤੋਂ ਮੁਕਤ ਹੋਣ ਵਾਸਤੇ ਇਹ ਮਨੁੱਖਾ ਜਨਮ ਰੂਪ ਇਹ ਖੁਲ੍ਹੀ (ਬਰੀਆ) ਬਾਰੀ ਭਾਵ ਖੁਲ੍ਹਾ ਦਰਵਾਜਾ ਮਿਲਿਆ ਹੈ। ਬਾਕੀ ਜੂਨਾਂ ਰੂਪ ਸਾਰੇ ਦਰਵਾਜੇ ਬੰਦ ਹਨ।

ਜਿਵੇਂ ਇਕ ਕਿਲ੍ਹੇ ਦੇ ਚੌਰਾਸੀ ਬੂਹੇ ਸਨ। ਜਿੰਨ੍ਹਾਂ ਵਿਚੋਂ ਇਕ ਖੁੱਲ੍ਹਾ ਸੀ। ਬਾਕੀ ਸਾਰੇ ਹੀ ਬੰਦ ਸਨ। ਉਸ ਉੱਤੇ ਮਖਿਆਲ ਲੱਗੀ ਹੋਈ ਸੀ। ਇਸ ਕਿਲ੍ਹੇ ਵਿਚ ਇਕ ਅੰਨ੍ਹਾ, ਟੁੰਡਾ ਅਤੇ ਗੰਜਾ ਆਦਮੀ ਆ ਗਿਆ। ਵਿਚਾਰੇ ਨੇ ਕੂਕ ਪੁਕਾਰ ਕੀਤੀ ਕਿ ਬਾਹਰ ਨਿਕਲਣ ਲਈ ਕੋਈ ਰਾਹ ਦੱਸੇ। ਕਿਸੇ ਨੇ ਕਿਹਾ ਕਿ ਸਾਬਤ ਹੱਥ ਨਾਲ ਕੰਧ ਨੂੰ ਟੋਹੀ ਚੱਲ। ਜਿੱਥੇ ਖੁੱਲ੍ਹਾ ਬੂਹਾ ਆਵੇ ਬਾਹਰ ਨਿਕਲ ਜਾਵੀਂ। ਉਹ ਇਸੇ ਤਰ੍ਹਾਂ ਤੁਰ ਪਿਆ। ਜਦੋਂ ਖੁੱਲ੍ਹਾ ਬੂਹਾ ਆਇਆ ਤਾਂ ਹੱਥ ਮਖਿਆਲ ਵਿਚ ਵੱਜਾ। ਮੱਖੀਆਂ ਨੇ ਉੱਡ ਕਰਕੇ ਇਸਦੇ ਗੰਜ ਵਿਚ ਡੰਗ ਮਾਰਿਆ। ਜਿਸ ਹੱਥ ਨਾਲ ਕੰਧ, ਟੋਂਹਦਾ ਸੀ ਉਸੇ ਹੱਥ ਨਾਲ ਖੁਰਕਣ ਲੱਗਾ ਤਾਂ ਏਨੇ ਨੂੰ ਖੁੱਲ੍ਹਾ ਬੂਹਾ ਲੰਘ ਗਿਆ, ਵਿਚਾਰਾ ਫੇਰ ਉਸੇ ਚੱਕਰ ਵਿਚ ਪੈ ਗਿਆ।

ਇਸੇ ਤਰ੍ਹਾਂ ਸੰਸਾਰ ਕਿਲ੍ਹਾ ਹੈ। ਜਿਸ ਵਿਚ ੮੪ ਲੱਖ ਜੂਨਾਂ ਚੌਰਾਸੀ ਦਰਵਾਜੇ ਹਨ ਅਤੇ ਸਾਰੇ ਬੰਦ ਹਨ। ਪ੍ਰਮੇਸਰ ਨੇ ਇਸ ਜੀਵ ਦੇ ਤਾਈਂ ਦੱਸਿਆ ਕਿ ਇਸ ਸੰਸਾਰ ਰੂਪ ਕਿਲੇ ਤੋਂ ਮੁਕਤ ਹੋਣ ਵਾਸਤੇ ਕੇਵਲ ਇੱਕ ਮਨੁੱਖਾ ਜਨਮ ਰੂਪ ਦਰਵਾਜਾ ਖੁੱਲ੍ਹਾ ਹੈ। ਤੂੰ ਉਸਦੀ ਪ੍ਰਾਪਤੀ ਕਰ। ਪਰ ਅੱਗੋਂ ਜੀਵ ਦੀ ਹਾਲਤ ਐਸੀ ਹੈ ਕਿ ਇਹ ਵਿਚਾਰ ਤੇ ਵੈਰਾਗ ਰੂਪ ਨੇਤਰਾਂ ਤੋਂ ਹੀਣਾ ਹੋਣ ਕਰਕੇ ਅੰਨ੍ਹਾ ਹੈ। ਸ਼ੁਭ ਗੁਣਾਂ ਤੋਂ ਰਹਿਤ ਹੋਣੇ ਕਰਕੇ ਗੰਜਾ ਹੈ ਜਾਂ ਨਿਸ਼ਕਾਮ ਕਰਮਾਂ ਰੂਪ ਕੇਸਾਂ ਤੋਂ ਰਹਿਤ ਹੋਣੇ ਕਰਕੇ ਇਸਦੇ ਅੰਤਹਕਰਣ ਰੂਪ ਸਿਰ ਵਿੱਚ ਨਿਸ਼ਰਧਕ ਪੁਣੇ ਰੂਪ **ਵਾ:** ਦੁਨੀਆਂ ਦੇ ਪਦਾਰਥਾਂ ਦੀ ਇੱਛਾ ਰੂਪ ਗੰਜ ਪਿਆ ਹੋਇਆ ਹੈ। ਪ੍ਰੇਮ ਰੂਪ ਹੱਥ ਨਾ ਹੋਣ ਕਰਕੇ ਟੁੰਡਾ ਹੈ। ਜਦੋਂ ਸੰਸਾਰ ਦੇ ਜੂਨਾਂ ਰੂਪ ਦਰਵਾਜਿਆਂ ਵਿੱਚ ਫਿਰਦਾ-ਫਿਰਦਾ ਮਾਇਆ ਰੂਪ ਦਰਵਾਜੇ 'ਤੇ ਪਹੁੰਚਿਆ ਤਾਂ ਇਥੇ ਮਾਇਆ ਰੂਪ ਮੱਖੀ ਨੇ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਰੂਪ ਮਖਿਆਲ ਲਾਇਆ ਹੋਇਆ ਹੈ। ਉਸਨੇ ਸੰਕਲਪ ਰੂਪ ਡੰਗ ਮਾਰ ਕੇ ਭੋਗਾਂ ਦੀ ਇੱਛਾ ਰੂਪ ਖੁਰਕ ਕੀਤੀ ਹੈ।

**ਮਾਖੀ ਰਾਮ ਕੀ ਤੂ ਮਾਖੀ ॥**
**ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥** *(ਅੰਗ : ੧੨੨੭)*

ਮਨੁੱਖਾ ਜਨਮ ਰੂਪ ਦਰਵਾਜਾ ਵਿਕਾਰਾਂ ਦੀ ਇੱਛਾ ਪੂਰੀ ਕਰਨ ਰੂਪ ਖੁਰਕ ਕਰਨ ਵਿਚ ਲੰਘ ਗਿਆ ਭਾਵ ਕਾਮ, ਕ੍ਰੋਧਾਦਿਕਾਂ ਦੇ ਫੁਰਨਿਆਂ ਵਿਚ ਉਮਰ ਲੰਘ ਗਈ ਤੇ ਇਸੇ ਅਣਜਾਣਪੁਣੇ ਵਿਚ ਫੇਰ ਉਸੇ ਚੌਰਾਸੀ ਦੇ ਗੇੜ ਵਿਚ ਪੈ ਗਿਆ। ਪਰੰਤੂ ਜਿੰਨ੍ਹਾਂ ਨੇ ਮਨੁੱਖ ਜਨਮ ਵਿਚ ਮਾਇਆ ਆਦਿ ਤੋਂ ਦੁਖੀ ਹੋ ਕੇ ਸਤਸੰਗਤ ਦੁਆਰਾ ਸਤਿਗੁਰਾਂ ਅੱਗੇ ਕੂਕ ਪੁਕਾਰ ਕੀਤੀ। ਉਹਨਾਂ ਤਾਈ ਪੂਰੇ ਸਤਿਗੁਰਾਂ ਨੇ ਅੰਮ੍ਰਿਤ ਦੀ ਦਾਤ ਦੇ ਕੇ ਨਾਮ ਅਭਿਆਸ ਵਿਚ ਲਾ ਕੇ ਮਾਇਆ ਅਤੇ ਵਿਕਾਰਾਂ ਤੋਂ ਬਚਾ ਕੇ, ਚੌਰਾਸੀ ਤੋਂ ਛੁਡਾ ਕੇ ਮੁਕਤ ਕਰ ਦਿੱਤਾ ਤੇ ਉਹਨਾਂ ਦਾ ਚੌਰਾਸੀ ਦਾ ਗੇੜਾ ਨਾਸ਼ ਕਰ ਦਿੱਤਾ। ਉਹ ਇਸ ਮਨੁੱਖਾ ਜਨਮ ਵਾਰੀ ਵਿਚ ਸੰਸਾਰ

ਰੂਪ ਕਿਲੇ ਵਿਚੋਂ ਮੁਕਤ ਹੋ ਗਏ ਹਨ। ਹੇ ਗੁਰਸਿੱਖ! ਤੂੰ ਵੀ ਇਸ ਵਾਰੀ ਪ੍ਰਮੇਸਰ ਨਾਲ ਮਿਲਣਾ ਕਰ। ਜੇਕਰ ਹੁਣ ਨਾ ਮਿਲਿਆ ਤਾਂ :

**ਏਥਹੁ ਛੁੜਕਿਆ ਠਉਰ ਨ ਪਾਇ॥** *(ਅੰਗ : ੩੬੨)*

**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ॥** *(ਅੰਗ : ੭੯੬)*

**ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈ ਹੈ ਰੇ॥** *(ਅੰਗ : ੮੫੫)*

ਮਨ ਨੂੰ ਸਿੱਧਾ ਕਰਕੇ ਸਿੱਧੇ ਭਗਤੀ ਸਹਿਤ ਗਿਆਨ ਦੇ ਰਸਤੇ ਚਲੋ। (ਨਤਰ) ਨਹੀ ਤਾਂ ੮੪ ਲੱਖ ਜੂਨ ਵਿਚ ਪੈਣ ਦਾ (ਕੁਧਕਾ) ਖੋਟਾ ਧੱਕਾ ਮਿਲੇਗਾ।

## ਅਵਰਿ ਕਾਜ; ਤੇਰੈ ਕਿਤੈ ਨ ਕਾਮ॥

ਹੇ ਭਾਈ! ਮਨੁੱਖਾ ਦੇਹੀ ਨੂੰ ਧਾਰ ਕੇ ਇੱਕ ਪ੍ਰਮੇਸਰ ਦੇ ਭਜਨ, ਸਿਮਰਨ ਤੋਂ ਬਿਨਾਂ (ਅਵਰਿ) ਹੋਰ ਜਿਤਨੇ ਵੀ ਤੂੰ (ਕਾਜ) ਕੰਮ ਕਰਦਾ ਹੈ। ਪ੍ਰਲੋਕ ਵਿਚ ਜਾਂਦਿਆਂ ਹੋਇਆ ਤੇਰੇ (ਕਿਤੈ) ਕਿਸੇ ਵੀ ਕੰਮ ਨਹੀਂ ਆਉਣੇ। ਭਾਵ ਉਹਨਾਂ ਦਾ ਕੋਈ ਮੁੱਲ ਨਹੀਂ ਪਵੇਗਾ। ਯਥਾ :

**ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ॥** *(ਅੰਗ : ੨੯੮)*

**ਅਥਵਾ :** ਜੇ ਤੂੰ ਪ੍ਰਮੇਸਰ ਦੇ ਨਾਮ ਤੋਂ ਬਿਨਾਂ (ਅਵਰਿ) ਹੋਰ ਹੀ (ਕਾਜ) ਕੰਮਾਂ ਵਿੱਚ ਲੱਗਾ ਰਿਹਾ। ਭਾਵ ਵਿਆਹ ਕਰਵਾ ਲਿਆ, ਔਲਾਦ ਪੈਦਾ ਕਰ ਲਈ, ਵਿਸ਼ੇ ਸੁਖ ਭੋਗ ਲਏ। ਇਹ ਕੰਮ ਤਾਂ ਪਸ਼ੂ ਵੀ ਕਰਦੇ ਹਨ। **ਵਾ:** ਹੋਰ ਬਾਹਰੀ ਸੋਹਣੇ ਰੂਪ ਬਣਾਉਣੇ, ਸੋਹਣੇ ਬਸਤ੍ਰ ਪਾਉਣੇ, ਇਤ੍ਰ ਫੁਲੇਲ ਲਾਉਣੇ ਆਦਿਕ ਜੋ ਕੰਮ ਹਨ। ਤੇਰੇ (ਕਿਤੈ) ਕੀਤੇ ਹੋਏ ਇਹ ਕੰਮ ਤੈਨੂੰ ਸੰਸਾਰ ਤੋਂ ਮੁਕਤ ਕਰਵਾਉਣ ਵਿੱਚ (ਨਕਾਮ) ਅਸਫਲ ਹੋ ਜਾਣਗੇ, ਭਾਵ ਇੰਨ੍ਹਾਂ ਕੰਮਾਂ ਕਰਕੇ ਮੁਕਤ ਨਹੀਂ ਹੋਇਆ ਜਾ ਸਕਦਾ।

**ਪ੍ਰਸ਼ਨ :** ਮਹਾਰਾਜ! ਫਿਰ ਮੈਂ ਆਪਣੇ ਇਸ ਜਨਮ ਨੂੰ ਸਫਲ ਕਰਨ ਲਈ ਕੀ ਕਰਾਂ?

## ਮਿਲੁ ਸਾਧਸੰਗਤਿ; ਭਜੁ ਕੇਵਲ ਨਾਮ॥੧॥

**ਉੱਤਰ :** ਜੇਕਰ ਤੂੰ ਆਪਣਾ ਭਲਾ ਚਾਹੁੰਦਾ ਹੈਂ ਤਾਂ ਹੋਰ ਸਭ ਕੰਮਾਂ ਨੂੰ ਛੱਡ ਕੇ (ਸਾਧ) ਸਾਧੂ ਮਹਾਤਮਾ ਜਨਾਂ ਦੀ ਸਤਸੰਗਤ ਦੇ ਨਾਲ ਮਿਲ ਕੇ (ਕੇਵਲ) ਕੈਵਲ ਮੋਖ ਦੀ ਪ੍ਰਾਪਤੀ ਵਾਸਤੇ (ਕੇਵਲ) ਸਿਰਫ ਇੱਕੋ ਇਕ ਪ੍ਰਮੇਸਰ ਦੇ ਨਾਮ ਦਾ (ਭਜੁ) ਭਜਨ ਕਰ ਅਤੇ

**ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥** *(ਅੰਗ : ੨੮੯)*

## ਸਰੰਜਾਮਿ ਲਾਗੁ; ਭਵਜਲ ਤਰਨ ਕੈ॥

ਇਸ ਵਿਸ਼ਿਆਂ ਰੂਪ ਜਲ ਦੇ ਨਾਲ ਭਰੇ ਹੋਏ ਇਸ (ਭਵ) ਭੈਦਾਇਕ ਸੰਸਾਰ ਸਮੁੰਦਰ ਤੋਂ ਤਰਨ (ਕੈ) ਦੇ (ਸਰੰਜਾਮਿ) ਇੰਤਜਾਮ, ਬੰਦੋਬਸਤ, **ਵਾ:** ਉੱਦਮ ਵਿੱਚ ਲੱਗਣਾ ਕਰ।

## ਜਨਮੁ ਬ੍ਰਿਥਾ ਜਾਤ; ਰੰਗਿ ਮਾਇਆ ਕੈ॥੧॥ ਰਹਾਉ॥

ਜੇ ਤੂੰ ਕਹੇ ਕਿ ਸਤਿਗੁਰੂ ਜੀ! ਐਨੀ ਕਾਹਲੀ ਦੀ ਕੀ ਲੋੜ ਹੈ? ਜਰਾ ਠਹਿਰ ਕੇ ਹੌਲੀ-ਹੌਲੀ ਭਜਨ ਕਰ ਲਵਾਂਗੇ ਤਾਂ ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਮਾਇਆ (ਕੈ) ਦੇ ਰੰਗ ਤਮਾਸ਼ਿਆਂ ਨੂੰ ਦੇਖਣ ਵਿੱਚ **ਵਾ:** (ਰੰਗਿ) ਅਨੰਦ ਵਿਚ ਲੱਗੇ ਹੋਏ ਦਾ ਤੇਰਾ ਮਨੁੱਖਾ ਜਨਮ (ਬ੍ਰਿਥਾ) ਵਿਅਰਥ ਹੀ ਚਲਿਆ (ਜਾਤ) ਜਾ ਰਿਹਾ ਹੈ।

ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥ (ਅੰਗ : ੧੩੫੨)

## ਜਪੁ ਤਪੁ ਸੰਜਮੁ ; ਧਰਮੁ ਨ ਕਮਾਇਆ ॥
## ਸੇਵਾ ਸਾਧ; ਨ ਜਾਨਿਆ ਹਰਿ ਰਾਇਆ ॥

ਹੇ ਜੀਵ ! ਤੂੰ ਬਾਣੀ ਕਰਕੇ ਕੋਈ ਜਪ, ਸਰੀਰ ਕਰਕੇ ਕੋਈ ਸੇਵਾ ਆਦਿਕ ਤਪ, ਇੰਦ੍ਰੀਆਂ ਦਾ ਦਮਨ ਅਤੇ ਦਸਾਂ ਨਹੁੰਆਂ ਦੀ ਕਿਰਤ ਕਰਕੇ ਵੰਡ ਕੇ ਛਕਣ ਰੂਪ ਧਰਮ ਵੀ ਨਹੀਂ ਕਮਾਇਆ ਹੈ।

(ਸੇਵਾ ਸਾਧ) ਤੂੰ ਸਾਧ ਸੰਗਤ ਵਿੱਚ ਮਿਲ ਕੇ ਕੋਈ ਸੇਵਾ ਨਹੀਂ ਕੀਤੀ।

**ਵਾ** : ਤੇਰੇ ਅੰਦਰ ਇਹ ਗੁਣ ਹੋਣੇ ਚਾਹੀਦੇ ਹਨ ਕਿ ਬਾਣੀ ਕਰਕੇ ਉਸ ਪ੍ਰਮੇਸਰ ਦਾ (ਜਪੁ) ਜਾਪ ਕਰ। ਸਰੀਰ ਕਰਕੇ ਗੁਰਾਂ ਦੀ ਸੇਵਾ ਕਰਨ ਰੂਪ ਤਪ ਕਰ। ਕਿਉਂਕਿ (**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥**) ਸਤਿਗੁਰਾਂ ਦੀ ਸੇਵਾ ਸਾਰੇ ਤਪਾਂ ਦਾ ਸ਼੍ਰੋਮਣੀ ਤਪ ਹੈ। ਫਿਰ ਇੰਦ੍ਰਿਆਂ ਨੂੰ ਵਿਸ਼ਿਆਂ ਵੱਲੋਂ ਰੋਕਣ ਰੂਪ ਦਮਨ ਕਰ ਅਤੇ ਧਰਮੀ ਬਣ ਕੇ ਧਰਮ ਦੀ ਕਮਾਈ ਕਰ। ਪਰ ਇਹਨਾਂ ਗੁਣਾਂ ਅਤੇ ਧਰਮ ਨੂੰ ਕਮਾ ਕੇ ਹੰਕਾਰ ਨਾ ਕਰੀਂ ਕਿ ਮੈਂ ਬਹੁਤ ਜਿਆਦਾ ਰਹਿਤ ਰੱਖਣ ਵਾਲਾ ਵੱਡਾ ਸਿੱਖ ਹਾਂ। ਸਗੋਂ ਨਿਮਰਤਾ ਧਾਰ ਕੇ ਕਹਿਣਾ ਕਰ ਕਿ ਮਹਾਰਾਜ ! ਮੈਂ ਇਹਨਾਂ ਗੁਣਾਂ ਨੂੰ ਅਤੇ ਧਰਮ ਨੂੰ (ਨ ਕਮਾਇਆ) ਨਹੀਂ ਕਮਾਇਆ ਹੈ। ਸਾਧ ਸੰਗਤ ਦੀ ਰੱਜ ਕੇ ਸੇਵਾ ਕਰ। ਫਿਰ ਨਿਮਰਤਾ ਰੱਖ ਕੇ ਇਉਂ ਕਹਿਣਾ ਕਰ ਕਿ ਹੇ (ਰਾਇਆ) ਰਾਜਾ ਰੂਪ, **ਵਾ**: (ਰਾਇਆ) ਪ੍ਰਕਾਸ਼ ਸਰੂਪ ਹਰੀ ਪ੍ਰਮੇਸਰ ! ਮੈਂ (ਸਾਧ) ਸਾਧਸੰਗਤ ਦੀ ਸੇਵਾ ਨਹੀਂ ਕੀਤੀ ਹੈ ਅਤੇ ਆਪ ਜੀ ਦੇ ਗਿਆਨ ਸਰੂਪ ਨੂੰ ਵੀ ਨਹੀਂ (ਜਾਨਿਆ) ਜਾਣਿਆ ਹੈ।

## ਕਹੁ ਨਾਨਕ; ਹਮ ਨੀਚ ਕਰੰਮਾ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੀਵ! ਉਸ ਅਕਾਲ ਪੁਰਖ ਵਾਹਿਗੁਰੂ ਅੱਗੇ ਇਸ ਪ੍ਰਕਾਰ ਬੇਨਤੀ ਰੂਪ ਬਚਨ (ਕਹੁ) ਕਹਿਣਾ ਕਰ ਕਿ ਹੇ ਮਹਾਰਾਜ ! (ਹਮ) ਅਸੀਂ ਤਾਂ (ਨੀਚ) ਨੀਵੇਂ (ਕਰੰਮਾ) ਕਰਮਾਂ ਨੂੰ ਕਰਨ ਵਾਲੇ ਜੀਵ ਹਾਂ।

## ਸਰਣਿ ਪਰੇ ਕੀ; ਰਾਖਹੁ ਸਰਮਾ ॥੨॥੨੯॥

ਮਹਾਰਾਜ ! ਅਸੀਂ ਗੁਣਾਂ ਤੋਂ ਰਹਿਤ ਜੀਵ ਆਪ ਜੀ ਦੀ ਸ਼ਰਨ (ਪਰੇ) ਪਏ ਹਾਂ। ਸਾਡੀ ਸ਼ਰਣ ਆਇਆਂ ਦੀ (ਸਰਮਾ) ਲਾਜ (ਰਾਖਹੁ) ਰੱਖੋ ਜੀ।

### ਆਸਾ ਮਹਲਾ ੫ ॥

## ਤੁਝ ਬਿਨੁ, ਅਵਰੁ ਨਾਹੀ ਮੈ ਦੂਜਾ; ਤੂੰ ਮੇਰੇ ਮਨ ਮਾਹੀ ॥

ਹੇ ਪ੍ਰਮੇਸਰ ! (ਮੈ) ਸਾਨੂੰ (ਤੁਝ) ਆਪ ਜੀ ਤੋਂ (ਬਿਨੁ) ਬਗੈਰ (ਦੂਜਾ) ਦੂਸਰਾ (ਅਵਰੁ) ਹੋਰ ਅਸਥਾਨ ਵਿਚ ਕੋਈ ਆਸਰਾ ਨਹੀਂ ਹੈ। ਸਾਡੇ ਮਨ (ਮਾਹੀ) ਵਿਚ ਸਦਾ (ਤੂੰ) ਆਪ ਜੀ ਹੀ ਵੱਸਦੇ ਹੋ।

**ਅਥਵਾ :** (ਮੇਰੇ) ਸਾਡੇ ਮਨ (ਮਾਹੀ) ਵਿਚ ਵੀ ਆਪ ਜੀ ਹੀ ਹੋ ਅਤੇ ਅਸੀਂ ਬਾਣੀ ਅਤੇ ਸਰੀਰ ਕਰਕੇ ਵੀ (ਤੁਝ) ਆਪ ਜੀ ਤੋਂ ਬਿਨਾਂ (ਅਵਰੁ) ਹੋਰ ਕਿਸੇ ਦੂਜੇ ਨੂੰ ਨਹੀਂ ਜਾਣਦੇ ਹਾਂ।

## ਤੂੰ ਸਾਜਨੁ ਸੰਗੀ ਪ੍ਰਭੁ ਮੇਰਾ; ਕਾਹੇ ਜੀਅ ਡਰਾਹੀ ॥੧॥

ਹੇ ਮੇਰੇ ਪ੍ਰਭੂ ਪ੍ਰਮੇਸਰ ! (ਤੂੰ) ਆਪ ਜੀ ਹੀ ਸਾਡੇ ਮਾਤਾ ਦੇ ਗਰਭ ਦੇ (ਸਾਜਨੁ) ਸੱਜਣ ਹੋ ਅਤੇ ਤੁਸੀਂ ਹੀ

ਲੋਕ-ਪ੍ਰਲੋਕ ਦੇ ਸੰਗੀ ਹੋ ਕੇ ਸਾਡੀ ਰੱਖਿਆ ਕਰਨ ਵਾਲੇ ਹੋ। ਫਿਰ ਅਸੀਂ (ਜੀਅ) ਹਿਰਦੇ ਵਿਚ (ਕਾਹੇ) ਕਿਸ ਵਾਸਤੇ (ਡਰਾਹੀ) ਡਰਨਾ ਕਰੀਏ?

**ਅਥਵਾ :** ਹੇ ਜੀਵ! ਤੂੰ (ਕਾਹੇ) ਕਿਸ ਵਾਸਤੇ (ਡਰਾਹੀ) ਡਰਦਾ ਹੈ? ਉਸ ਪ੍ਰਮੇਸਰ ਨੂੰ ਆਪਣੇ ਅੰਗ ਸੰਗ ਜਾਣ ਕੇ ਇਸ ਪ੍ਰਕਾਰ ਬੇਨਤੀ ਕਰ ਕਿ ਹੇ ਪ੍ਰਭੂ ਜੀ। ਆਪ ਜੀ ਸਾਡੇ ਸੱਜਣ ਹੋ ਅਤੇ ਆਪ ਜੀ ਹੀ ਸਦਾ ਸਾਡੇ ਨਾਲ ਰਹਿ ਕੇ ਸਾਡੀ ਰੱਖਿਆ ਕਰਨ ਵਾਲੇ ਹੋ।

## ਤੁਮਰੀ ਓਟ; ਤੁਮਾਰੀ ਆਸਾ ॥

ਮਹਾਰਾਜ! ਸਾਨੂੰ ਇਸ ਲੋਕ ਵਿਚ ਵੀ (ਤੁਮਰੀ) ਤੁਹਾਡੀ ਹੀ ਓਟ ਹੈ ਅਤੇ ਪ੍ਰਲੋਕ ਵਿਚ ਵੀ (ਤੁਮਾਰੀ) ਆਪ ਜੀ ਦੀ ਹੀ ਆਸ ਲੱਗੀ ਹੋਈ ਹੈ ਕਿ ਆਪ ਜੀ ਸਾਡੀਆਂ ਆਸਾਂ ਪੂਰਨ ਕਰੋਗੇ। **ਵਾ:** ਸਾਨੂੰ ਆਪ ਦਾ ਹੀ ਭਰੋਸਾ ਹੈ।

## ਬੈਠਤ ਊਠਤ ਸੋਵਤ ਜਾਗਤ; ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥੧॥ ਰਹਾਉ ॥

ਹੇ ਮਹਾਰਾਜ! ਅਸੀਂ (ਬੈਠਤ) ਬੈਠਦਿਆਂ, (ਊਠਤ) ਉਠਦਿਆਂ, (ਜਾਗਤ) ਜਾਗਦਿਆਂ (ਸੋਵਤ) ਸੌਂਦਿਆਂ **ਵਾ:** (ਬੈਠਤ) ਸਮਾਧੀ ਵਿਚ ਇਸਥਿਤ ਹੁੰਦਿਆਂ, (ਊਠਤ) ਸੰਸਾਰ ਤੋਂ ਉਪਰਾਮ ਹੁੰਦਿਆਂ, (ਸੋਵਤ) ਨਿਰਵਿਕਲਪ ਹੁੰਦਿਆਂ, (ਜਾਗਤ) ਗਿਆਨ ਅਵਸਥਾ ਵਿਚ ਇਸਥਿਤ ਹੁੰਦਿਆਂ, ਆਪ ਜੀ ਦਾ ਹੀ ਭਰੋਸਾ ਰੱਖਦੇ ਹਾਂ। (ਸਾਸ ਗਿਰਾਸਾ) ਸੁਾਸ-ਪਰਸੁਾਸ ਭਾਵ ਆਉਂਦੇ-ਜਾਂਦੇ ਸਾਹ ਨਾਲ **ਵਾ:** (ਸਾਸ) ਸਾਹ ਲੈਂਦਿਆਂ ਅਤੇ ਭੋਜਨ ਦੀ (ਗਿਰਾਸਾ) ਗਰਾਹੀ ਖਾਂਦਿਆਂ ਆਪ ਜੀ ਸਾਨੂੰ (ਵਿਸਰੁ) ਭੁੱਲਣਾ ਨਾ ਕਰੋ।

## ਰਾਖੁ ਰਾਖੁ ਸਰਣਿ ਪ੍ਰਭ ਅਪਨੀ; ਅਗਨਿ ਸਾਗਰ ਵਿਕਰਾਲਾ ॥

ਹੇ (ਰਾਖੁ) ਰੱਖਣੇ ਯੋਗ ਪ੍ਰਭੂ ਅਕਾਲ ਪੁਰਖ! ਸਾਨੂੰ ਆਪਣੀ ਸ਼ਰਨ ਵਿਚ (ਰਾਖੁ) ਰੱਖਣਾ ਕਰੋ। **ਵਾ:** ਜਿਵੇਂ ਆਪ ਜੀ ਨੇ ਪਿਛਲੇ ਭਗਤਾਂ ਦੀ ਰੱਖਿਆ ਕੀਤੀ ਹੈ। ਉਸੇ ਤਰ੍ਹਾਂ ਸਾਡੀ ਵੀ ਰੱਖਿਆ ਕਰੋ ਜੀ। **ਵਾ:** ਮਨ ਬਾਣੀ ਕਰਕੇ ਸਾਨੂੰ ਆਪਣੀ ਸਰਣ ਵਿੱਚ ਰੱਖੋ ਜੀ। **ਵਾ:** ਪੰਜਾਂ ਤੱਤਾਂ ਦੀ (ਰਾਖੁ) ਮਿੱਟੀ ਦੇ ਬਣੇ ਹੋਏ ਸਾਡੇ ਸਰੀਰ ਨੂੰ ਆਪਣੀ ਸ਼ਰਨ ਵਿੱਚ (ਰਾਖੁ) ਰੱਖ ਲੈਣਾ ਕਰੋ। **ਵਾ:** ਲਾਹਣਤਾ ਦੀ (ਰਾਖੁ) ਸਵਾਹ ਉਡਾਉਣ ਵਾਲੇ ਅਤੇ ਸ਼ੁਭ ਗੁਣਾਂ ਨੂੰ ਸਾੜ ਕੇ (ਰਾਖੁ) ਸਵਾਹ ਕਰਨ ਵਾਲੇ ਕਾਮ, ਕ੍ਰੋਧਾਦਿਕਾਂ ਤੋਂ ਬਚਾ ਕੇ ਆਪਣੀ ਸ਼ਰਨ ਵਿਚ ਰੱਖ ਕੇ ਸਾਡੀ (ਰਾਖੁ) ਰੱਖਿਆ ਕਰੋ। ਜੋ (ਅਗਨਿ) ਤ੍ਰਿਸ਼ਨਾ ਰੂਪ ਅੱਗ, (ਅਗਨਿ) ਕਾਲ ਰੂਪ ਅੱਗ ਦਾ (ਸਾਗਰ) ਸੰਸਾਰ ਸਮੁੰਦਰ ਹੈ, ਇਹ ਬੜਾ (ਵਿਕਰਾਲਾ) ਭਿਆਨਕ ਹੈ। ਸ਼ਿਵ ਜੀ, ਬ੍ਰਹਮਾ ਆਦਿਕ ਵੀ ਆਪਣੀਆਂ ਪੁਰੀਆਂ ਸਮੇਤ ਇਸ ਕਾਲ ਰੂਪ ਅੱਗ ਤੋਂ ਨਹੀਂ ਬਚ ਸਕੇ।

**ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥** *(ਅੰਗ : ੧੨੬੭)*

## ਨਾਨਕ ਕੇ ਸੁਖ ਦਾਤੇ ਸਤਿਗੁਰ; ਹਮ ਤੁਮਰੇ ਬਾਲ ਗੁਪਾਲਾ ॥੨॥੩੦॥

*(ਦੂਸਰਾ ਪਾਠ- 'ਬਾਲਗੁਪਾਲਾ')*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਸੁਖ ਦਾਤੇ) ਸੁੱਖਾਂ ਦੇ ਦਾਤੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ! (ਹਮ) ਅਸੀਂ ਆਪ ਜੀ ਦੇ (ਬਾਲ ਗੁਪਾਲਾ) ਨੰਨ੍ਹੇ ਭਾਵ ਛੋਟੇ ਬੱਚੇ ਹਾਂ। **ਵਾ:** ਹੇ (ਗੁਪਾਲਾ) ਧਰਤੀ ਦੇ ਪਾਲਕ ਪ੍ਰਮੇਸਰ! ਤੁਸੀਂ ਸਾਡੇ (ਬਾਲ) ਵੱਡੇ ਹੋ ਅਤੇ ਅਸੀਂ ਆਪ ਦੇ (ਬਾਲ) ਬਾਲਕ ਹਾਂ।

**ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥** *(ਅੰਗ : ੧੨੬੬)*

ਜਿਵੇਂ ਬੱਚੇ ਨੂੰ ਸਰਪ ਤੇ ਅੱਗ ਦੀ ਗਿਆਤ ਨਹੀਂ ਹੁੰਦੀ। ਇਸੇ ਪ੍ਰਕਾਰ ਅਸੀਂ ਤ੍ਰਿਸ਼ਨਾ ਦੀ ਅੱਗ ਅਤੇ ਮਾਇਆ ਰੂਪ ਸਪਨੀ ਨੂੰ ਚੰਗੀ ਸਮਝਦੇ ਹਾਂ। ਕਿਰਪਾ ਕਰਕੇ ਸਾਡੀ ਰੱਖਿਆ ਕਰੋ।

## ਆਸਾ ਮਹਲਾ ੫ ॥

**ਪਹਿਲੀ ਉਥਾਨਕਾ :**

ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਰੀਰ ਉੱਤੇ ਤਾਪ ਰੋਗ ਦਾ ਕਸ਼ਟ ਆਇਆ ਸੀ। ਉਦੋਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਮੂਲ ਮੰਤ੍ਰ ਦਾ ਪਾਠ ਕਰਕੇ ਸਰੀਰ ਉੱਤੇ ਹੱਥ ਫੇਰ ਕੇ ਸਾਰਾ ਤਾਪ ਲਾਹਿਆ ਸੀ। ਫਿਰ ਜਦੋਂ ਸਿੱਖ ਸੰਗਤਾਂ ਨੇ ਆ ਕੇ ਸਾਹਿਬਜ਼ਾਦੇ ਦੀ ਸਿਹਤ ਦਾ ਹਾਲ-ਚਾਲ ਪੁੱਛਿਆ ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਜਦੋਂ ਪ੍ਰਿਥੀਏ ਨੇ ਦਾਈ ਦੇ ਰਾਹੀਂ ਸਾਹਿਬਜ਼ਾਦੇ ਨੂੰ ਜ਼ਹਿਰ ਦੇਣੀ ਚਾਹੀ, ਸਪੇਰੇ ਨੂੰ ਕਹਿ ਕੇ ਘਰ ਵਿਚ ਸੱਪ ਛਡਵਾਇਆ ਅਤੇ ਬ੍ਰਾਹਮਣ ਨੂੰ ੫੦੦ ਰੁਪਈਆ ਦੇ ਕੇ ਦਹੀਂ ਵਿਚ ਜ਼ਹਿਰ ਪਾ ਕੇ ਸਾਹਿਬਜ਼ਾਦੇ ਨੂੰ ਖੁਆਉਣੀ ਚਾਹੀ। ਪਰ ਹਰ ਵਾਰ ਅਕਾਲ ਪੁਰਖ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਾਹਿਬਜ਼ਾਦੇ ਦੀ ਰੱਖਿਆ ਕੀਤੀ। ਪਰ ਜਦੋਂ ਪ੍ਰਿਥੀਏ ਨੇ ਇਸ ਤਰ੍ਹਾਂ ਅਨੇਕਾਂ ਪ੍ਰਕਾਰ ਦੇ ਨਾਲ ਸਾਹਿਬਜ਼ਾਦੇ ਦੇ ਸਰੀਰ ਨੂੰ ਹਾਨੀ ਪਹੁੰਚਾਉਣ ਦੇ ਯਤਨ ਕੀਤੇ। ਤਾਂ ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਪਾਸੋਂ ਪੁੱਛਿਆ ਕਿ ਮਹਾਰਾਜ ! ਸਾਹਿਬਜ਼ਾਦੇ ਦੀ ਕਿਵੇਂ ਰੱਖਿਆ ਹੋਈ ਹੈ। ਤਾਂ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਰੱਖਿਆ ਦਾ ਇਹ ਸ਼ਬਦ ਉਚਾਰਨ ਕਰਕੇ ਸੰਗਤਾਂ ਦੇ ਤਾਈਂ ਉੱਤਰ ਦਿੱਤਾ ਹੈ।

**ਤੀਸਰੀ ਉਥਾਨਕਾ :**

ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇੱਕ ਵਾਰ ਅਤੀਸਾਰ ਦੀ ਬਿਮਾਰੀ ਫੈਲ ਗਈ, ਸਿੱਖ ਸੰਗਤਾਂ ਨੇ ਜਾਂ ਕੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ। ਉਸ ਵੇਲੇ ਗ਼ਰੀਬ ਨਿਵਾਜ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਿੱਖਾਂ ਸੇਵਕਾਂ ਦਾ ਇਹ ਰੋਗ ਦੂਰ ਕੀਤਾ ਸੀ।

## ਹਰਿ ਜਨ; ਲੀਨੇ ਪ੍ਰਭੂ ਛਡਾਇ ॥

ਹੇ ਭਾਈ ! ਜੋ ਹਰੀ ਦੇ (ਜਨ) ਭਗਤ ਸੇਵਕ ਬਣੇ ਹਨ, ਉਹਨਾਂ ਨੂੰ (ਪ੍ਰਭੂ) ਅਕਾਲ ਪੁਰਖ ਨੇ ਆਪ ਹੀ ਦੁੱਖਾਂ, ਰੋਗਾਂ ਤੋਂ, ਅਗਿਆਨ ਤੋਂ, ਵਿਕਾਰਾਂ ਤੋਂ ਅਤੇ ਜਮਾਂ ਤੋਂ (ਛਡਾਇ) ਛਡਾ (ਲੀਨੇ) ਲਿਆ ਹੈ।

## ਪ੍ਰੀਤਮ ਸਿਉ ਮੇਰੋ ਮਨੁ ਮਾਨਿਆ; ਤਾਪੁ ਮੁਆ ਬਿਖੁ ਖਾਇ ॥੧॥ ਰਹਾਉ ॥

ਹੇ ਭਾਈ ! (ਪ੍ਰੀਤਮ) ਪਰਮ ਪ੍ਰੇਮ ਦੇ ਆਸਪਦ ਰੂਪ ਅਕਾਲ ਪੁਰਖ ਪ੍ਰਮੇਸਰ ਵਿਚ ਸਾਡਾ ਮਨ (ਮਾਨਿਆ) ਮੰਨ ਗਿਆ ਹੈ। ਕਿਉਂਕਿ ਉਸ ਪ੍ਰਮੇਸਰ ਦੇ ਨਾਮ ਰੂਪ (ਬਿਖੁ) ਜ਼ਹਿਰ ਨੂੰ (ਖਾਇ) ਖਾ ਕਰਕੇ ਤਾਪ (ਮੁਆ) ਮਰ ਗਿਆ, ਖ਼ਤਮ ਹੋ ਗਿਆ ਹੈ। **ਵਾ:** ਜਦੋਂ ਅਸੀਂ ਪ੍ਰਮੇਸਰ ਦੇ ਨਾਮ ਨੂੰ (ਖਾਇ) ਖਾਣਾ ਕੀਤਾ, ਭਾਵ ਜਪਿਆ, ਤਾਂ ਇਸ ਨਾਮ ਨੇ ਸਾਡੇ ਸ਼ਬਦ, ਸਪਰਸ਼ ਆਦਿਕ (ਬਿਖੁ) ਵਿਸ਼ੇ ਅਤੇ ਕਾਮ, ਕ੍ਰੋਧ ਆਦਿਕ ਸਾਰੇ ਵਿਕਾਰ ਵੀ (ਖਾਇ) ਖਾ ਲਏ, ਭਾਵ ਨਾਸ਼ ਕਰ ਦਿੱਤੇ। ਜਿਵੇਂ ਮਿਸ਼ਰੀ ਭਾਵੇਂ ਮਿੱਠੀ ਹੀ ਹੁੰਦੀ ਹੈ, ਪਰ ਗਧੇ ਲਈ ਜ਼ਹਿਰ ਦੀ ਨਿਆਈਂ ਹੁੰਦੀ ਹੈ। ਜੇਕਰ ਗਧਾ ਮਿਸਰੀ ਖਾ ਲਵੇ ਤਾਂ ਉਹ ਮਰ ਜਾਂਦਾ ਹੈ। ਇਸੇ ਪ੍ਰਕਾਰ

ਪ੍ਰਮੇਸਰ ਦਾ ਨਾਮ ਅੰਮ੍ਰਿਤ ਹੀ ਹੈ। ਪਰ ਸਾਰੇ ਰੋਗਾਂ ਅਤੇ ਜਮਾਂ ਆਦਿਕਾਂ ਵਾਸਤੇ ਜ਼ਹਿਰ ਦੀ ਨਿਆਈਂ ਹੈ। ਇਸ ਪ੍ਰਕਾਰ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਤਾਪ ਚੜ੍ਹਿਆ ਹੋਇਆ ਸੀ, ਉਹ ਨਾਮ ਰੂਪ ਵਿਹੁ ਖਾ ਕੇ ਮਰ ਗਿਆ, ਭਾਵ ਨਵਿਰਤ ਹੋ ਗਿਆ ਹੈ। **ਵਾ:** ਜਿੰਨਾਂ (ਤਾਪੁ) ਆਧੀ, ਬਿਆਧੀ, ਉਪਾਧੀ ਤਾਪਾਂ ਕਰਕੇ **ਵਾ:** ਅਧਿਆਤਮ, ਅਧਿਦੇਵ, ਅਧਿਭੌਤਿਕ ਤਾਪਾਂ ਕਰਕੇ ਅਸੀਂ ਜੀਵ ਵਿਸ਼ਿਆਂ ਦੀ (ਬਿਖੁ) ਵਿਹੁ ਨੂੰ ਖਾਂਦੇ ਸੀ, ਉਹ ਤਾਪ ਅੰਮ੍ਰਿਤ ਨਾਮ ਰੂਪ ਜ਼ਹਿਰ ਨੂੰ ਖਾ ਕੇ (ਮੁਆ) ਮਰ ਗਏ ਹਨ ਅਤੇ ਵਿਸ਼ਿਆਂ ਦਾ ਵੀ ਅਭਾਵ ਹੋ ਗਿਆ ਹੈ।

## ਪਾਲਾ ਤਾਊ ਕਛੂ ਨ ਬਿਆਪੈ; ਰਾਮ ਨਾਮ ਗੁਨ ਗਾਇ ॥

(ਪਾਲਾ) ਠੰਡ ਕਰਕੇ ਕਾਂਬੇ ਦਾ ਤਾਪ ਚੜ੍ਹਨਾ ਜਾਂ (ਤਾਊ) ਤਪਸ਼ ਵਾਲਾ ਭਾਵ ਸਰੀਰ ਨੂੰ ਤਪਾਉਣ ਵਾਲਾ ਤਾਪ ਚੜ੍ਹਨਾ। (ਰਾਮ) ਵਿਆਪਕ ਪ੍ਰਮੇਸਰ ਦੇ ਨਾਮ ਦੇ ਗੁਣਾਂ ਨੂੰ (ਗਾਇ) ਗਾਉਣ ਕਰਕੇ ਐਸੇ ਠੰਡਾ-ਤੱਤਾ ਤਾਪ ਆਦਿਕ ਰੋਗ (ਕਛੂ ਨ ਬਿਆਪੈ) ਕੁਝ ਵੀ ਨਹੀਂ ਵਿਆਪਦੇ।

**ਅਥਵਾ :** ਪਾਪਾਂ ਰੂਪ ਪਾਲਾ ਲੱਗਣ ਕਰਕੇ ਬ੍ਰਿਤੀ ਦਾ ਜੜ੍ਹ ਹੋ ਜਾਣਾ ਜਾਂ (ਤਾਊ) ਤਮੋਗੁਣ ਕਰਕੇ ਤਪਣਾ **ਵਾ:** ਕ੍ਰੋਧ ਕਰਕੇ, ਈਰਖਾ ਆਸਾ ਤੇ ਤ੍ਰਿਸ਼ਨਾ ਕਰਕੇ (ਤਾਊ) ਤੱਤੇ ਹੋਣਾ ਆਦਿ। (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪਨ ਕਰਕੇ ਇਹ ਅਉਗੁਣ ਕੁਝ ਵੀ ਨਹੀਂ ਵਿਆਪਦੇ। ਇਸ ਕਰਕੇ ਅਸੀਂ ਉਸਦੇ ਗੁਣਾਂ ਨੂੰ ਕੀਰਤਨ ਵਿੱਚ ਪਾ ਕੇ ਗਾਉਂਦੇ ਹਾਂ।

## ਡਾਕੀ ਕੋ ਚਿਤਿ, ਕਛੂ ਨ ਲਾਗੈ; ਚਰਨ ਕਮਲ ਸਰਨਾਇ ॥੧॥

*(ਦੂਸਰਾ ਪਾਠ- 'ਕੋਚਿਤਿ')*

ਕਿਹਾ ਜਾਂਦਾ ਹੈ ਕਿ (ਡਾਕੀ) ਡਾਇਣਾ ਛੋਟੇ ਬੱਚਿਆਂ ਨੂੰ ਵੇਖ ਕੇ ਉਹਨਾਂ ਦੇ ਕਲੇਜੇ ਕੱਢ ਲੈਂਦੀਆਂ ਹਨ। ਇਸੇ ਪ੍ਰਕਾਰ ਮਹਾਰਾਜ ਜੀ ਦੇ ਚਰਨਾਂ ਕਮਲਾਂ ਦੀ (ਸਰਨਾਇ) ਸ਼ਰਨ ਲੈਣ ਕਰਕੇ (ਡਾਕੀ) ਡਾਇਣ ਦਾ (ਚਿਤਿ) ਚਿਤਵਨਾ ਭਾਵ ਵੇਖਣਾ (ਕਛੂ) ਕਿਸੇ ਪ੍ਰਕਾਰ (ਨ ਲਾਗੈ) ਨਹੀਂ ਲੱਗਦਾ। **ਵਾ:** ਇਸੇ ਤਰ੍ਹਾਂ ਮਾਇਆ ਰੂਪ ਡਾਇਣ ਦਾ ਗੁਰਸਿੱਖਾਂ ਰੂਪ ਬੱਚਿਆਂ (ਕੋ) ਦਾ ਚਿਤਵ ਕੇ ਭਾਵ ਖਿੱਚ ਕੇ ਵਿਸ਼ਿਆਂ ਵਿਚ ਲਾ ਕੇ ਸ਼ਰਧਾ ਰੂਪ ਕਲੇਜਾ ਕੱਢ ਲੈਣਾ ਆਦਿ। ਇਹ ਮਾਇਆ ਦੀ ਚਿਤਵਨੀ ਭਾਵ ਨਿਗ੍ਹਾ ਕਿਸੇ ਪ੍ਰਕਾਰ ਵੀ ਨਹੀਂ (ਲਾਗੈ) ਲੱਗਦੀ।

**ਅਥਵਾ :** ਸਤਿਗੁਰੂ ਸਾਹਿਬ ਜੀ ਦੇ ਕਮਲ ਸਰੀਖੇ ਚਰਨਾਂ ਦੀ (ਸਰਨਾਇ) ਸ਼ਰਨ ਲੈਣ ਕਰਕੇ (*ਡਾਕੀ) ਉਛਾਲੀ ਭਾਵ ਉਲਟੀ, (ਕੋਚਿਤਿ) ਅਤੀਸਾਰ ਦਸਤ ਆਦਿਕ (ਕਛੂ) ਕਿਸੇ ਪ੍ਰਕਾਰ ਦਾ ਕੋਈ ਦੁੱਖ ਨਹੀ ਲੱਗਦਾ ਹੈ। **ਵਾ:** (ਡਾਕੀ) ਉਛਾਲੀ ਦੀ ਨਿਆਈਂ ਪਰਾਈ ਨਿੰਦਿਆ ਕਰਨੀ, ਦਸਤ ਲੱਗਣ ਦੀ ਨਿਆਈਂ ਕਾਮ, ਕ੍ਰੋਧ ਆਦਿਕ ਚਿੰਬੜੇ ਰਹਿਣ ਰੂਪ (ਕੋਚਿਤਿ) ਅਤੀਸਾਰ ਆਦਿਕ ਕਿਸੇ ਪ੍ਰਕਾਰ ਨਹੀਂ ਲੱਗਦੀ।

**ਨੋਟ :** ਅੰਮ੍ਰਿਤਸਰ ਸਾਹਿਬ ਵਾਲੇ 'ਕੋਚਿਤਿ' ਪਾਠ ਕਰਦੇ ਹਨ। ਪਰ ਦਮਦਮਾ ਸਾਹਿਬ ਦਾ ਪਾਠ "ਡਾਕੀ ਕੋ ਚਿਤਿ, ਕਛੂ ਨ ਲਾਗੈ" ਹੀ ਹੈ।

## ਸੰਤ ਪ੍ਰਸਾਦਿ ਭਏ ਕਿਰਪਾਲਾ; ਹੋਏ ਆਪਿ ਸਹਾਇ ॥

(ਸੰਤ) ਭਾਈ ਬੁੱਢਾ ਸਾਹਿਬ ਜੀ ਦੀ ਸੰਗਤ ਅਤੇ ਕਿਰਪਾ ਕਰਕੇ ਮਹਾਰਾਜ ਸਾਹਿਬ ਜੀ **ਵਾ:** (ਸੰਤ) ਸ੍ਰੀ

---

* **ਡਾਕੀ :** 'ਡਾਕੀ' ਨਾਮ ਉਛਾਲੀ ਦਾ ਹੈ। ਨਿਹੰਗ ਸਿੰਘ ਇਸ ਨੂੰ ਸ਼ੇਰ ਬੁੱਕਣਾ ਕਹਿੰਦੇ ਹਨ।

ਗੁਰੂ ਰਾਮਦਾਸ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਕਰਕੇ ਵਾਹਿਗੁਰੂ ਪ੍ਰਮੇਸਰ ਜੀ (ਕਿਰਪਾਲਾ) ਕਿਰਪਾਲੂ ਹੋ ਕੇ ਆਪ (ਸਹਾਇ) ਸਹਾਇਕ ਹੋਏ ਹਨ।

## ਗੁਨ ਨਿਧਾਨ ਨਿਤਿ ਗਾਵੈ ਨਾਨਕੁ; ਸਹਸਾ ਦੁਖੁ ਮਿਟਾਇ ॥੨॥੩੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਉਸ ਗੁਣਾਂ ਦੇ (ਨਿਧਾਨ) ਖਜ਼ਾਨੇ ਪ੍ਰਮੇਸਰ ਨੂੰ (ਨਿਤਿ) ਨਿਤਾਪ੍ਰਤੀ (ਗਾਵੈ) ਗਾਉਂਦੇ ਹਾਂ। ਜਿਸ ਕਰਕੇ ਪ੍ਰਮੇਸਰ ਦੇ ਨਾਮ ਨੇ ਸਾਡਾ ਅਗਿਆਨ ਦਾ **ਵਾ**: ਜੰਮਣ-ਮਰਨ ਦਾ (ਦੁਖੁ) ਦੁੱਖ ਅਤੇ ਪ੍ਰਮਾਣਗਤਿ, ਪ੍ਰਮੇਯਗਤਿ ਤੇ ਵਿਪਰਜੈ ਆਦਿਕ ਸਾਰਾ (ਸਹਸਾ) ਸੰਸਾ (ਮਿਟਾਇ) ਮਿਟਾ ਦਿੱਤਾ ਹੈ।

## ਆਸਾ ਮਹਲਾ ੫ ॥

**ਉਥਾਨਕਾ** :

ਜਿਸ ਵੇਲੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਸਰੀਰ ਨੂੰ ਬਾਲਕ ਅਵਸਥਾ ਵੇਲੇ ਤਾਪ ਚੜ੍ਹਿਆ ਹੋਇਆ ਸੀ। ਉਸ ਵੇਲੇ ਕੁਝ ਸਿੱਖਾਂ ਨੇ ਆ ਕੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਸਾਹਿਬਜ਼ਾਦੇ ਦੀ ਸਿਹਤ ਅਤੇ ਤੰਦਰੁਸਤੀ ਬਾਰੇ ਪੁੱਛਿਆ ਤਾਂ ਆਪ ਜੀ ਨੇ ਬਚਨ ਕੀਤਾ ਕਿ ਸਭ ਕੁਸ਼ਲ ਹੈ, ਸੁੱਖ ਅਨੰਦ ਹੈ। ਪਰ ਸਾਹਿਬਜ਼ਾਦੇ ਦੀ ਸਿਹਤ ਵੱਲ ਦੇਖ ਕੇ ਮਾਤਾ ਗੰਗਾ ਜੀ ਉਦਾਸ ਸਨ। ਫਿਰ ਜਿਸ ਵਕਤ ਮਾਤਾ ਜੀ ਨੂੰ ਉਦਾਸ ਦੇਖ ਕੇ ਸੰਗਤ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਸਾਹਿਬਜ਼ਾਦੇ ਦੇ ਤਾਪ ਦੀ ਨਵਿਰਤੀ ਲਈ ਬੇਨਤੀ ਕੀਤੀ। ਉਸ ਵਕਤ ਸੰਗਤ ਦੀ ਬੇਨਤੀ ਪ੍ਰਵਾਨ ਕਰਕੇ, ਸਤਿਗੁਰੂ ਜੀ ਨੇ ਮੂਲ ਮੰਤ੍ਰ ਦਾ ਪਾਠ ਕਰਕੇ ਸਾਹਿਬਜ਼ਾਦੇ ਦੇ ਸਰੀਰ ਉੱਤੇ ਹੱਥ ਫੇਰ ਕੇ ਤਾਪ ਦਾ ਕਸ਼ਟ ਨਵਿਰਤ ਕੀਤਾ ਸੀ ਅਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਅਉਖਧੁ ਖਾਇਓ; ਹਰਿ ਕੋ ਨਾਉ ॥

ਹੇ ਭਾਈ ! ਹਰੀ ਅਕਾਲ ਪੁਰਖ ਦਾ (ਨਾਉ) ਨਾਮ ਹੀ ਸਾਰੇ ਰੋਗਾਂ, ਦੁੱਖਾਂ ਦੀ (ਅਉਖਧੁ) ਦਵਾਈ ਹੈ, ਜਿੰਨ੍ਹਾਂ ਨੇ ਇਹ ਦਵਾਈ ਨੂੰ (ਖਾਇਓ) ਖਾਧਾ ਭਾਵ ਧਾਰਨ ਕੀਤਾ ਹੈ। ਉਹ ਜੰਮਣ-ਮਰਨ ਤੋਂ ਰਹਿਤ ਹੋ ਗਏ ਹਨ।

## ਸੁਖ ਪਾਏ; ਦੂਖ ਬਿਨਸਿਆ ਥਾਉ ॥੧॥

ਉਹਨਾਂ ਨੇ ਸਰੂਪ ਦੇ ਸੁੱਖ ਨੂੰ (ਪਾਏ) ਪਾ ਲਿਆ ਹੈ ਅਤੇ ਉਹਨਾਂ ਦੇ ਹਿਰਦੇ ਅੰਦਰੋਂ ਜੰਮਣ-ਮਰਨ ਦੇ ਦੁੱਖ ਦਾ (ਥਾਉ) ਥਾਂ ਭਾਵ ਅਗਿਆਨ (ਬਿਨਸਿਆ) ਨਾਸ਼ ਹੋ ਗਿਆ ਹੈ।

## ਤਾਪੁ ਗਇਆ; ਬਚਨਿ ਗੁਰ ਪੂਰੇ ॥

ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਤਾਪ ਚੜ੍ਹਿਆ ਹੋਇਆ ਸੀ। ਉਹ ਪੂਰੇ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਮੂਲ ਮੰਤਰ ਰੂਪ (ਬਚਨ) ਬਚਨਾਂ ਕਰਕੇ ਲਹਿ (ਗਇਆ) ਗਿਆ ਹੈ।

**ਅਥਵਾ** : ਪੂਰੇ ਗੁਰਾਂ ਦੇ ਬਚਨਾਂ ਨੂੰ ਕਮਾਉਣ ਕਰਕੇ ਜਗਿਆਸੂ ਨੂੰ ਗਿਆਨ ਦੀ ਪ੍ਰਾਪਤੀ ਹੋਣ ਤੋਂ ਉਸਦਾ ਆਧੀ, ਬਿਆਧੀ, ਉਪਾਧੀ ਆਦਿਕ ਸਾਰਾ ਤਾਪ ਮਿਟ ਗਿਆ ਹੈ, ਚਲਿਆ ਗਿਆ ਹੈ ਅਤੇ

## ਅਨਦੁ ਭਇਆ; ਸਭਿ ਮਿਟੇ ਵਿਸੂਰੇ ॥੧॥ ਰਹਾਉ ॥

ਉਸ ਨੂੰ (ਅਨਦੁ) ਅਨੰਦ ਸੂਰਪ ਪ੍ਰਾਪਤ (ਭਇਆ) ਹੋ ਗਿਆ ਹੈ। ਜਿਸ ਕਰਕੇ ਉਸ ਦੇ ਜੰਮਣ ਮਰਨ ਦੇ ਸਾਰੇ (ਵਿਸੂਰੇ) ਝੋਰੇ **ਵਾ**: (ਵਿਸੂਰੇ) ਵਿਸ਼ੇਸ਼ ਕਰਕੇ (ਸੂਰੇ) ਦੁੱਖ (ਮਿਟੇ) ਮਿਟ ਗਏ ਹਨ।

## ਜੀਅ ਜੰਤ; ਸਗਲ ਸੁਖੁ ਪਾਇਆ ॥

ਜਿਤਨੇ ਵੀ (ਜੀਅ ਜੰਤ) ਜੀਵਾਂ ਮਾਤਰ **ਵਾ:** ਛੋਟੇ-ਵੱਡੇ ਜੀਵ ਜੰਤ ਹਨ **ਵਾ:** ਜਿਤਨੇ ਵੀ (ਜੀਅ ਜੰਤ) ਜੀਵਾਂ ਰੂਪ ਵਾਜੇ ਹਨ, ਇਹਨਾਂ (ਸਗਲ) ਸਾਰਿਆਂ ਨੇ ਸੁੱਖ (ਪਾਇਆ) ਪਾਉਣਾ ਕੀਤਾ ਹੈ।

## ਪਾਰਬ੍ਰਹਮੁ; ਨਾਨਕ, ਮਨਿ ਧਿਆਇਆ ॥੨॥੩੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਪਾਰਬ੍ਰਹਮੁ) ਪ੍ਰਮੇਸਰ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਆਪਣੇ ਮਨ ਵਿਚ (ਧਿਆਇਆ) ਧਿਆਉਣਾ ਕੀਤਾ ਹੈ।

**ਅਥਵਾ :** ਭਗਤ ਜਨਾਂ ਨੇ ਮਨ ਵਿਚ ਉਸ (ਪਾਰਬ੍ਰਹਮੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰ੍ਹੇ ਵੱਸਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਧਿਆਇਆ) ਧਿਆਉਣਾ ਕੀਤਾ ਹੈ।

## ਆਸਾ ਮਹਲਾ ੫ ॥

**ਉਥਾਨਕਾ :**

ਇਕ ਸਮੇਂ ਸਤਿਗੁਰੂ ਜੀ ਦੇ ਇਕ 'ਸੰਤ ਰਾਮ' ਨਾਮੀ ਸਿੱਖ ਦਾ ਪੁੱਤਰ ਚੜ੍ਹਾਈ ਕਰ ਗਿਆ। ਉਸ ਨੂੰ ਆਪਣੇ ਪੁੱਤਰ ਲਈ ਵੈਰਾਗ ਕਰਦੇ ਦੇਖ ਕੇ ਹੋਰ ਸਿੱਖ ਉਸ ਨੂੰ ਸਤਿਗੁਰੂ ਜੀ ਦੇ ਕੋਲ ਲੈ ਆਏ ਤੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਕਿਰਪਾ ਕਰਕੇ ਇਸ ਨੂੰ ਧੀਰਜ ਬਖਸ਼ਿਸ਼ ਕਰੋ ਜੀ। ਉਸ ਵੇਲੇ ਹਜ਼ੂਰ ਨੇ ਉਸ ਸਿੱਖ ਨੂੰ ਧੀਰਜ ਦੇਣ ਵਾਸਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਬਾਂਛਤ ਨਾਹੀ; ਸੁ ਬੇਲਾ ਆਈ ॥

ਜਿਸ ਮੌਤ ਨੂੰ ਕੋਈ ਵੀ ਨਹੀਂ (ਬਾਂਛਤ) ਚਾਹੁੰਦਾ, ਅੰਤ ਨੂੰ (ਸੁ) ਉਹ ਮੌਤ ਦਾ (ਬੇਲਾ) ਵੇਲਾ (ਆਈ) ਆ ਕੇ ਜੀਵਾਂ ਨੂੰ ਚਿੰਬੜ ਹੀ ਜਾਂਦਾ ਹੈ।

**ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥** *(ਅੰਗ : ੫੫੫)*

## ਸਾਖੀ—ਲਿਲਾਰੀ ਦੀ

ਇਕ ਲਿਲਾਰੀ ਦੀ ਲੜਕੀ ਬਿਮਾਰ ਰਹਿੰਦੀ ਸੀ। ਉਸ ਨੂੰ ਬਿਮਾਰ ਦੇਖ ਕੇ ਲਿਲਾਰੀ ਬਹੁਤ ਦੁਖੀ ਹੁੰਦਾ ਸੀ। ਇਕ ਦਿਨ ਬਹੁਤਾ ਦੁਖੀ ਹੋ ਕੇ ਕਹਿਣ ਲੱਗਾ ਕਿ ਯਾ ਖੁਦਾ! ਮੇਰੀ ਲੜਕੀ ਨੂੰ ਨਿਰੋਗ ਕਰ ਦੇ ਅਤੇ ਇਸ ਦੀ ਜਗ੍ਹਾ ਮੈਨੂੰ ਮਾਰ ਦੇ। ਇਸ ਨੇ ਕਿਸੇ ਕਾਜ਼ੀ ਪਾਸੋਂ ਸੁਣਿਆ ਸੀ ਕਿ ਅਜ਼ਰਾਈਲ ਫਰਿਸ਼ਤੇ ਦਾ ਮੂੰਹ ਇਹੋ ਜਿਹਾ ਹੈ, ਜਿਵੇਂ ਕਿਸੇ ਬਲਦ ਦੇ ਮੂੰਹ ਤੇ ਮੱਟ ਫਸਿਆ ਹੋਵੇ। ਜਿਸ ਰਾਤ ਇਸ ਨੇ ਆਪਣੀ ਲੜਕੀ ਲਈ ਦੁਆ ਕੀਤੀ ਸੀ, ਉਸ ਰਾਤੀ ਹੀ ਕੁਦਰਤੀ ਇਸ ਦੇ ਘਰ ਬਲਦ ਖੁੱਲ੍ਹ ਗਿਆ ਤੇ ਉਸ ਨੇ ਪਾਣੀ ਪੀਣ ਵਾਸਤੇ ਮੱਟ ਵਿਚ ਮੂੰਹ ਪਾ ਲਿਆ। ਜਿਸ ਕਰਕੇ ਮੂੰਹ ਮੱਟ ਵਿਚ ਹੀ ਫਸ ਗਿਆ। ਲਿਲਾਰੀ ਨੂੰ ਅਚਾਨਕ ਜਾਗ ਆਈ ਤਾਂ ਉਸ ਨੇ ਆਪਣੇ ਸਿਰਹਾਣੇ ਬਲਦ ਖਲੋਤਾ ਦੇਖ ਕੇ ਉਸ ਨੂੰ ਅਜ਼ਰਾਈਲ ਸਮਝ ਕੇ ਰੋਣ ਲੱਗ ਪਿਆ ਤੇ ਕਹਿਣ ਲੱਗਾ ਕਿ ਮੈਂ ਤਾਂ ਵੈਸੇ ਹੀ ਕਿਹਾ ਸੀ। ਮੇਰੀ ਲੜਕੀ ਦਾ ਮੰਜਾ ਤਾਂ ਓਧਰ ਹੈ। ਤੁਸੀਂ ਉਸ ਨੂੰ ਲੈ ਜਾਉ। ਮੈਂ ਅਜੇ ਮਰਨਾ ਨਹੀਂ ਚਾਹੁੰਦਾ।

ਇਸ ਪ੍ਰਕਾਰ ਲੋਕ ਮੌਤ ਤੋਂ ਇਤਨਾ ਡਰਦੇ ਹਨ ਕਿ ਜਦੋਂ ਕੋਈ ਕਿਸੇ ਨੂੰ ਕਹਿੰਦਾ ਹੈ ਕਿ, "ਜਾਹ ਮਰ ਜਾ" ਤਾਂ ਉਹ ਅੱਗੋਂ ਕਹਿੰਦਾ ਹੈ ਕਿ ਇਉਂ ਨਾ ਕਹੋ, ਸਗੋਂ ਜਿਉਣ ਦੀ ਅਸੀਸ ਦਿਉ। ਪਰ ਅਸੀਸ ਨਾਲ ਕੀ ਬਣਦਾ ਹੈ, ਮੌਤ

ਤਾਂ ਇਕ ਦਿਨ ਆ ਹੀ ਜਾਂਦੀ ਹੈ। ਜਿਵੇਂ ਕਬੂਤਰ ਬਿੱਲੀ ਨੂੰ ਦੇਖ ਅੱਖਾਂ ਮੀਚ ਲੈਂਦਾ ਹੈ, ਪਰ ਬਿੱਲੀ ਨੂੰ ਦਿੱਸਦਾ ਹੀ ਰਹਿੰਦਾ ਹੈ ਅਤੇ ਉਹ ਆ ਕੇ ਉਸਨੂੰ ਪਕੜ ਲੈਂਦੀ ਹੈ। ਇਸ ਪ੍ਰਕਾਰ ਜੀਵ ਦੇ ਨਾ ਚਾਹੁੰਦਿਆਂ ਹੋਇਆਂ ਵੀ ਮੌਤ ਜੀਵ ਨੂੰ ਆ ਕੇ ਪਕੜ ਹੀ ਲੈਂਦੀ ਹੈ।

## ਬਿਨੁ ਹੁਕਮੈ; ਕਿਉ ਬੁਝੈ ਬੁਝਾਈ ॥੧॥

*('ਬੁੱਝੈ' ਨਹੀਂ ਬੋਲਣਾ)*

ਇਹ ਕਾਲ ਦੀ ਅੱਗ ਇਤਨੀ ਮੱਚ ਰਹੀ ਹੈ ਕਿ ਪ੍ਰਮੇਸਰ ਦਾ ਹੁਕਮ ਮੰਨਣ **ਵਾ:** ਗੁਰੂ ਸਾਹਿਬ ਜੀ ਦੀ ਰਜਾ ਵਿਚ ਚੱਲਣ ਰੂਪ ਜਲ ਪਾਉਣ ਤੋਂ (ਬਿਨੁ) ਬਿਨਾਂ ਹੋਰ ਕਿਸੇ ਵੀ ਯਤਨ ਨਾਲ ਬੁਝਾਈ ਹੋਈ (ਕਿਉ) ਕਿਵੇਂ (ਬੁਝੈ) ਬੁਝ ਸਕਦੀ ਹੈ? ਭਾਵ ਨਹੀਂ ਬੁਝ ਸਕਦੀ ਹੈ। ਇਹ ਤਾਂ ਬ੍ਰਹਮ ਲੋਕ ਅਤੇ ਦੇਵ ਲੋਕ ਤੱਕ ਸਾਰਿਆਂ ਦਾ ਭੱਖਣ ਕਰ ਜਾਂਦੀ ਹੈ।

**ਅਥਵਾ :** ਮਹਾਰਾਜ ਦੇ ਹੁਕਮ ਮੰਨਣ ਤੋਂ ਬਿਨਾਂ ਦੇਵੀ-ਦੇਵਤਿਆਂ ਦੇ ਵਰਾਂ ਰੂਪ ਪਾਣੀ ਦੇ ਨਾਲ ਬੁਝਾਇਆਂ ਕਾਲ ਦੀ ਅੱਗ ਕਿਵੇਂ ਬੁਝ ਸਕਦੀ ਹੈ? ਭਾਵ ਦੇਵੀ-ਦੇਵਤਿਆਂ ਦੇ ਵਰਾਂ ਨਾਲ ਕਾਲ ਤੋਂ ਬਚਿਆ ਨਹੀਂ ਜਾ ਸਕਦਾ।

ਜਿਵੇਂ : ਹਰਨਾਖਸ਼ ਨੇ ਵੀ ਬਹੁਤ ਵਰ ਪ੍ਰਾਪਤ ਕੀਤੇ ਸਨ, ਪਰ ਜਦੋਂ ਮੌਤ ਆਈ ਤਾਂ ਉਸ ਕੋਲੋਂ ਵੀ ਕੁਝ ਨਹੀ ਹੋ ਸਕਿਆ। ਰਾਜੇ ਪ੍ਰੀਛਤ ਅਤੇ ਅਫਲਾਤੂ ਨੇ ਵੀ ਬਹੁਤ ਯਤਨ ਕੀਤੇ ਸਨ, ਪਰ ਉਹ ਵੀ ਨਹੀ ਬਚ ਸਕੇ।

**ਮੂਸਾ ਭੱਜਾ ਮੌਤ ਤੋਂ ਮੌਤ ਅੱਗੇ ਖੜੀ।** *(ਲੌਕਿਕ ਪ੍ਰਮਾਣ)*

**ਅਥਵਾ :** ਭਾਵੇਂ ਕੋਈ ਆਦਮੀ ਕਿੰਨੀਆਂ ਵੀ ਸਿੱਖਿਆਵਾਂ ਨੂੰ (ਬੁਝਾਈ) ਸਮਝਾ ਦੇਵੇ, ਪਰ ਗੁਰੂ ਸਾਹਿਬ ਜੀ ਦੀ (ਬੁਝ+ਆਈ) (ਬੁਝ) ਸਿੱਖਿਆ (ਆਈ) ਆ ਕੇ ਪ੍ਰਾਪਤ ਹੋਣ ਤੋਂ (ਬਿਨੁ) ਬਗੈਰ, ਵਾਹਿਗੁਰੂ ਦੇ (ਹੁਕਮੈ) ਭਾਣੇ ਨੂੰ ਮੰਨੇ ਤੋਂ ਬਗੈਰ ਕਾਲ ਅਤੇ ਤ੍ਰਿਸ਼ਨਾ ਦੀ ਅੱਗ (ਕਿਉ) ਕਿਵੇਂ (ਬੁਝੈ) ਬੁਝ ਸਕਦੀ ਹੈ ਭਾਵ ਨਹੀਂ ਬੁਝ ਸਕਦੀ।

**ਅਥਵਾ :** ਜੋ ਗੁਰੂ ਸਾਹਿਬ ਜੀ ਦਾ ਸਿੱਖਾਂ ਦੇ ਤਾਈਂ 'ਨਾਮ ਦੀ ਕਮਾਈ' ਕਰਨ ਦਾ ਹੁਕਮ ਹੈ। ਯਥਾ :

**ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥** *(ਅੰਗ : ੭੨)*

ਇਸ ਹੁਕਮ ਨੂੰ ਮੰਨਣ ਤੋਂ ਬਗੈਰ ਭਾਵ ਨਾਮ ਦੀ ਕਮਾਈ ਕੀਤੇ ਬਿਨਾਂ ਕਿਸੇ ਨੂੰ ਵੀ ਗਿਆਨ ਦੀ (ਬੁਝੈ) ਸਮਝ ਤੇ ਕੋਈ ਸ਼ੁੱਭ (ਬੁਝ) ਸਿੱਖਿਆ (ਕਿਉ) ਕਿਸ ਪ੍ਰਕਾਰ (ਆਈ) ਆ ਸਕਦੀ ਹੈ? ਭਾਵ ਨਹੀਂ ਆ ਸਕਦੀ।

**ਪ੍ਰਸ਼ਨ :** ਮਹਾਰਾਜ ! ਇਹ ਸਰੀਰ ਕਿਵੇਂ ਬਣੇ ਹਨ?

## ਠੰਡੀ ਤਾਤੀ; ਮਿਟੀ ਖਾਈ ॥

**ਉੱਤਰ :** ਹੇ ਜੀਵ ! ਇਹ ਸਰੀਰ (ਠੰਡੀ) ਪਾਣੀ ਭਾਵ ਜਲ, (ਤਾਤੀ) ਅਗਨੀ, (ਮਿਟੀ) ਧਰਤੀ, (ਖਾਈ) ਖੈ, ਅਕਾਸ਼ ਅਤੇ (ਈ) ਪੌਣ ਇੰਨ੍ਹਾਂ ਪੰਜਾਂ ਤੱਤਾਂ ਨਾਲ ਬਣੇ ਹੋਏ ਹਨ। ਜੋ ਕਿ ਸਦਾ ਰਹਿਣ ਵਾਲੇ ਨਹੀ ਹਨ, ਇਸ ਲਈ ਇੰਨ੍ਹਾਂ ਦੇ ਨਾਲ ਕੀ ਮੋਹ ਕਰਨਾ ਹੈ। ਭਾਵ ਇੰਨ੍ਹਾਂ ਨਾਸ਼ਵੰਤ ਦੇਹਾਂ ਨਾਲ ਮੋਹ ਕਰਨਾ ਵਿਅਰਥ ਹੈ।

**ਪ੍ਰਸ਼ਨ :** ਇੰਨ੍ਹਾਂ ਸਰੀਰਾਂ ਦਾ ਸਰੂਪ ਤੇ ਸੁਭਾਅ ਕੀ ਹੈ?

**ਉੱਤਰ :** **ਅਥਵਾ :** ਹੇ ਭਾਈ ! ਇਹ ਸਰੀਰ ਤਾਂ ਪੰਜਾਂ ਤੱਤਾਂ ਰੂਪ ਮਿੱਟੀ ਤੋਂ ਬਣੇ ਹੋਏ ਹਨ ਅਤੇ ਮਿੱਟੀ ਰੂਪ ਹੀ ਹਨ। ਫਿਰ ਇੰਨ੍ਹਾਂ ਸਰੀਰਾਂ ਨੂੰ ਕਦੇ (ਠੰਡੀ) ਠੰਡ, ਸਰਦੀ ਆਦਿਕ ਲੱਗ ਜਾਂਦੀ ਹੈ ਅਤੇ ਕਦੇ (ਤਾਤੀ) ਤੱਤੀ, ਗਰਮੀ ਆਦਿਕ ਦਾ ਪ੍ਰਭਾਵ ਲੈ ਕੇ ਤਾਪਮਾਨ ਵਧਣ ਰੂਪ ਆਦਿਕ ਰੋਗ ਲੱਗ ਜਾਂਦੇ ਹਨ। ਇਸ ਤਰਾਂ

ਇਹ ਸਰੀਰ ਇੰਨ੍ਹਾਂ ਰੋਗਾਂ ਕਰਕੇ (ਖਾਈ) ਖੈ ਭਾਵ ਨਾਸ਼ ਹੋ ਰਹੇ ਹਨ। **ਵਾ:** (ਈ) ਨਿਸ਼ਚੇ ਕਰਕੇ (ਖਾ) ਨਾਸ਼ ਹੋਣ ਵਾਲੇ ਹਨ।

**ਪ੍ਰਸ਼ਨ :** ਮਹਾਰਾਜ! ਇਹ ਸਰੀਰ ਨਾਸ਼ ਕਿਵੇਂ ਹੁੰਦੇ ਹਨ?

**ਉੱਤਰ :** **ਅਥਵਾ :** ਇਹ ਜਿਤਨੇ ਵੀ ਸਰੀਰ ਹਨ, ਇੰਨ੍ਹਾਂ ਵਿਚੋਂ ਕੋਈ (ਠੰਡੀ) ਸੀਤਲਾ ਨਿਕਲਣ ਕਰਕੇ, ਕੋਈ (ਤਾਤੀ) ਤੱਤੇ ਤਾਪ ਕਰਕੇ, (ਮਿਟੀ) ਕੋਈ ਜਠਰਾਗਨ ਮੰਦ ਹੋਣ ਤੇ ਮਿੱਟੀ ਦੀ ਤਰ੍ਹਾਂ ਜੜ ਹੋ ਕਰਕੇ, ਨਿਰਬਲ ਹੋ ਕੇ ਅਤੇ ਕੋਈ (ਖਾਈ) ਸਮੁੰਦਰ ਆਦਿ ਦੇ ਪਾਨੀ ਵਿਚ ਡੁੱਬ ਕੇ (ਖਾਈ) ਨਾਸ਼ ਹੁੰਦਾ ਜਾ ਰਿਹਾ ਹੈ।

**ਪ੍ਰਸ਼ਨ :** ਜਿਸ ਵੇਲੇ ਜੀਵਾਤਮਾ ਦੇਹੀ ਨੂੰ ਛੱਡ ਜਾਂਦਾ ਹੈ ਤਾਂ ਉਸ ਵੇਲੇ ਇਸ ਦੇਹ ਦੀ ਕੀ ਹਾਲਤ ਹੁੰਦੀ ਹੈ?

**ਉੱਤਰ :** **ਅਥਵਾ :** ਜਿਸ ਵਕਤ ਉਮਰ ਪੂਰੀ ਹੋਣ 'ਤੇ ਜੀਵਾਤਮਾ ਸਰੀਰ ਨੂੰ ਛੱਡ ਜਾਂਦਾ ਹੈ ਤਾਂ ਉਦੋਂ ਕਈ ਇਸ ਸਰੀਰ ਨੂੰ (ਠੰਡੀ) ਠੰਡੇ ਪਾਨੀ ਵਿਚ ਪਰਵਾਹ ਕਰ ਦਿੰਦੇ ਹਨ, ਕਈ (ਤਾਤੀ) ਅੱਗ ਵਿਚ ਸਾੜ ਦਿੰਦੇ ਹਨ, ਕਈ ਮਿੱਟੀ ਵਿਚ ਦਫਨਾ ਦਿੰਦੇ ਹਨ। ਜਿਵੇਂ ਮੁਸਲਮਾਨ ਅਤੇ ਜੋਗੀ ਆਦਿਕ ਦਫਨਾਉਂਦੇ ਹਨ। (ਈ) ਨਾਮ ਪੌਣ ਦਾ ਹੈ। ਕਈ ਜਿਧਰੋਂ (ਈ) ਹਵਾ ਆਵੇ ਉਧਰ ਜੰਗਲ ਉਜਾੜ ਆਦਿਕ ਵਿਚ ਸੁੱਟ ਆਉਂਦੇ ਹਨ, ਉੱਥੇ ਉਸ ਦੇ ਤਾਈਂ ਬਘਿਆੜ ਆਦਿਕ ਜਾਨਵਰ (ਖਾਇ) ਖਾ ਜਾਂਦੇ ਹਨ। **ਵਾ:** (ਖਾ+ਈ) ਕਈ (ਖੈ) ਅਕਾਸ਼ ਵਿਚ ਭਾਵ ਅਕਾਸ਼ ਵਿਚ ਖਲੋਤੇ ਬ੍ਰਿਛਾਂ ਉੱਤੇ ਟੰਗ ਦਿੰਦੇ ਹਨ, ਬੰਨ੍ਹ ਦਿੰਦੇ ਹਨ। ਉੱਥੇ ਇਸ ਨੂੰ (ਈ) ਹਵਾ ਹੀ ਖਾ ਜਾਂਦੀ ਹੈ, ਭਾਵ ਅੰਗਾਂ ਨੂੰ ਉਡਾ-ਉਡਾ ਕੇ ਝਾੜ ਦਿੰਦੀ ਹੈ। ਜਿਵੇਂ ਪਾਰਸੀ ਲੋਕ ਉੱਚਾ ਖੂਹ ਬਣਾ ਕੇ ਉਸ ਉੱਤੇ ਮੁਰਦੇ ਨੂੰ ਸੁੱਟ ਦਿੰਦੇ ਹਨ, ਜਦੋਂ ਜਾਨਵਰ ਮਾਸ ਖਾ ਜਾਂਦੇ ਹਨ ਤਾਂ ਪਿੰਜਰ ਖੂਹ ਵਿਚ ਡਿੱਗ ਪੈਂਦਾ ਹੈ। **ਵਾ:** ਚਾਹੇ ਮੁਰਦਾ ਸਰੀਰ ਨੂੰ (ਠੰਡੀ) ਪਾਨੀ ਵਿਚ ਸੁੱਟ ਦਿਉ ਤਾਂ ਉਹ ਪਾਨੀ ਵੀ ਆਪਣੇ ਵਿਚ ਪਈ ਮਿੱਟੀ ਨਾਲ ਰਲਾ ਕੇ ਇਸ ਨੂੰ ਮਿੱਟੀ ਕਰ ਦੇਵੇਗਾ। ਭਾਵੇਂ (ਤਾਤੀ) ਅੱਗ ਨਾਲ ਸਾੜ੍ਹ ਕੇ ਸੁਆਹ ਕਰ ਦਿਉ ਤਾਂ ਵੀ ਇਸ ਨੇ ਮਿੱਟੀ ਹੀ ਹੋਣਾ ਹੈ ਅਤੇ ਜੇਕਰ ਮਿੱਟੀ ਵਿਚ ਭਾਵ ਕਬਰ ਵਿੱਚ ਪਾ ਕੇ ਦਫਨ ਕਰ ਦਿਉ। ਉੱਥੇ ਵੀ ਇਸ ਨੂੰ ਮਿੱਟੀ (ਖਾਈ) ਖਾ ਕੇ ਆਪਣਾ ਰੂਪ ਬਣਾ ਲਵੇਗੀ। **ਵਾ:** ਜੇ ਪਾਰਸੀਆਂ ਵਾਂਗ *ਖੂਹ ਵਿਚ ਸੁੱਟ ਦਿਉਗੇ ਤਾਂ ਉਸ ਖੂਹ ਵਿਚ ਪਈ ਹੋਈ ਵੀ (ਖਾਈ) ਖੈ ਭਾਵ ਨਾਸ਼ ਹੋ ਜਾਵੇਗੀ। ਇਸ ਪ੍ਰਕਾਰ ਦੇਹ ਦੀ ਹਾਲਤ ਹੁੰਦੀ ਹੈ।

**ਅਥਵਾ :** ਕਈ (ਠੰਡੀ) ਸਤੋਗੁਣੀ, ਕਈ (ਤਾਤੀ) ਤਮੋਗੁਣੀ, ਕਈ (ਮਿਟੀ) ਰਜੋਗੁਣੀ ਹਨ, ਇਸ ਪ੍ਰਕਾਰ ਕਈਆਂ ਨੂੰ ਰਜੋਗੁਣ ਤੇ ਕਈਆਂ ਨੂੰ ਤਮੋਗੁਣ (ਖਾਈ) ਖਾ ਜਾਂਦਾ ਹੈ ਤੇ ਅੰਤ ਨੂੰ ਨਾਸ਼ ਹੋ ਜਾਂਦੇ ਹਨ। **ਵਾ:** ਜਿੰਨ੍ਹਾਂ ਨੇ ਤੁਰੀਆ ਪਦ ਦੀ ਸਿੱਖਿਆ ਨਹੀਂ (ਖਾਈ) ਖਾਧੀ ਭਾਵ ਪ੍ਰਾਪਤ ਨਹੀਂ ਕੀਤੀ। ਉਹ ਤਿੰਨਾਂ ਗੁਣਾਂ ਵਿਚ ਹੀ ਜੰਮਦੇ-ਮਰਦੇ ਰਹਿੰਦੇ ਹਨ, ਆਵਾਗਉਣ ਵਿਚ ਹੀ ਪਏ ਰਹਿੰਦੇ ਹਨ।

**ਪ੍ਰਸ਼ਨ :** ਇਹ ਸੰਸਾਰ ਕੀ ਹੈ?

**ਉੱਤਰ :** ਇਹ ਸੰਸਾਰ (ਠੰਡੀ) ਸਤੋਗੁਣ (ਤਾਤੀ) ਤਮੋਗੁਣ (ਮਿਟੀ) ਰਜੋਗੁਣ ਰੂਪ ਤਿੰਨਾਂ ਗੁਣਾਂ ਵੀ ਅਤੇ ਮਇਆ ਦੀ ਖਾਈ ਬਨਿਆ ਹੋਇਆ ਹੈ।

---

* ਪਾਰਸੀ ਲੋਕ ਮੁਰਦਾ ਸਰੀਰਾਂ ਦਾ ਨਾ ਤਾਂ ਅੱਗ ਨਾਲ ਅੰਤਿਮ ਸੰਸਕਾਰ ਕਰਦੇ ਹਨ ਤੇ ਨਾ ਦਫਨਾਉਂਦੇ ਹਨ। ਉਹਨਾਂ ਨੇ ਧਰਤੀ ਤੋਂ ੫੦ ਕੁ ਮੀਟਰ ਉੱਚਾ ਇੱਕ ਖੂਹ ਬਣਾਇਆ ਹੁੰਦਾ ਹੈ। ਜੋ ਵਿਚੋਂ ਖਾਲੀ ਹੁੰਦਾ ਹੈ। ਉਸਦੇ ਅੰਦਰਲੇ ਪਾਸੇ ਕੁਝ ਥਾਂ ਵਿਚ ਜਾਲ ਲਾਇਆ ਹੁੰਦਾ ਹੈ। ਮੁਰਦਾ ਸਰੀਰ ਨੂੰ ਉਸ ਉੱਤੇ ਲਿਜਾ ਕੇ ਰੱਖ ਦਿੰਦੇ ਹਨ। ਜਦੋਂ ਸਰੀਰ ਦਾ ਮਾਸ ਇੱਲਾਂ ਆਦਿਕ ਪੰਛੀ ਖਾ ਲੈਂਦੇ ਹਨ ਤਾਂ ਹੱਡੀਆਂ ਖੂਹ ਦੀ ਜਮੀਨ ਤੇ ਡਿੱਗ ਜਾਂਦੀਆਂ ਹਨ। ਇਸ ਖੂਹ ਨੂੰ ਦੇਸ਼ ਭਾਸ਼ਾ ਵਿਚ 'ਹਸਣ' ਤੇ ਅੰਗਰੇਜ਼ੀ ਵਿਚ Tower of Silence ਆਖਦੇ ਹਨ।

**ਅਥਵਾ :** ਜਿੰਨ੍ਹਾਂ ਨੇ (ਠੰਡੀ) ਸ਼ਾਂਤੀ ਆਦਿਕ ਗੁਣ ਧਾਰਨ ਕੀਤੇ ਹਨ। ਉਹਨਾਂ ਦੀ ਮਾਇਆ ਅਤੇ ਤ੍ਰਿਸ਼ਨਾ ਆਦਿਕਾਂ ਦੀ (ਤਾਤੀ) ਤਪਸ਼ ਮਿਟ ਗਈ ਹੈ ਅਤੇ ਜੋ ਪਾਪ ਕਰਮਾਂ ਨੂੰ ਕਰਕੇ ਮਿੱਟੀ ਦੀ ਨਿਆਈਂ ਜੜ੍ਹ ਹੋ ਜਾਂਦੇ ਹਨ, ਉਹਨਾਂ ਨੂੰ ਮਾਇਆ (ਖਾਈ) ਖਾ ਜਾਂਦੀ ਹੈ। **ਵਾ:** ਉਹ ਜਮਾਂ ਦੀ ਮਾਰ (ਖਾਈ) ਖਾਂਦੇ ਭਾਵ ਸਹਾਰਦੇ ਹਨ। **ਵਾ:** ਉਹ ਸੰਸਾਰ ਰੂਪ ਖਾਈ ਵਿਚ ਹੀ ਪਏ ਰਹਿੰਦੇ ਹਨ।

**ਅਥਵਾ :** ਸੰਸਾਰੀ ਜੀਵਾਂ ਦੀ ਹਾਲਤ ਐਸੀ ਹੈ ਕਿ ਇਹ (ਤਾਤੀ) ਤ੍ਰਿਸ਼ਨਾ ਦੀ ਅੱਗ ਲੱਗੀ ਹੋਣ ਕਰਕੇ (ਠੰਡੀ) ਠੰਡੇ ਪਦਾਰਥਾਂ ਨੂੰ ਖਾਈ ਜਾ ਰਹੇ ਸਨ ਅਤੇ ਪਦਾਰਥਾਂ ਰੂਪ ਜਲ ਪਾ ਕੇ ਤ੍ਰਿਸ਼ਨਾ ਰੂਪ ਅੱਗ ਨੂੰ ਬੁਝਾਉਣਾ ਚਾਹੁੰਦੇ ਸਨ। ਪਰ ਇਸ ਜਲ ਨਾਲ ਤਾਂ ਤ੍ਰਿਸ਼ਨਾ ਰੂਪ ਅੱਗ ਹੋਰ ਵੀ ਵੱਧਦੀ ਜਾ ਰਹੀ ਸੀ। ਫਿਰ ਸਤਿਗੁਰਾਂ ਦੇ ਨਾਮ ਰੂਪ ਜਲ ਪਾਉਣ ਕਰਕੇ ਇਹਨਾਂ ਦੀ ਤ੍ਰਿਸ਼ਨਾ ਰੂਪ ਅੱਗ ਮਿਟੀ ਭਾਵ ਨਵਿਰਤ ਹੋਈ ਹੈ।

**ਅਥਵਾ :** ਜੀਵ ਨੂੰ ਪਹਿਲਾਂ ਤਾਂ ਨਿਰਗੁਣ ਦੀ ਉਪਾਸ਼ਨਾ ਕਰਨੀ ਚਾਹੀਦੀ ਹੈ। ਜੇ ਨਾ ਹੋ ਸਕੇ ਤਾਂ ਸਰਗੁਣ ਦੀ ਉਪਾਸ਼ਨਾ ਕਰੇ, ਜੇਕਰ ਉਹ ਵੀ ਨਾ ਹੋ ਸਕੇ, ਤਾਂ ਅਵਤਾਰਾਂ ਦੀ ਉਪਾਸ਼ਨਾ ਕਰੇ। ਇਸ ਪ੍ਰਕਰਣ ਦੁਆਰਾ ਅਰਥ ਕਰਦੇ ਹਨ ਕਿ ਤਾਤੀ ਨਾਮ ਸੂਰਜ ਦੀ ਪੁੱਤਰੀ ਜਮੁਨਾ ਦਾ ਹੈ। ਜਦੋਂ ਕ੍ਰਿਸ਼ਨ ਜੀ ਨੇ (ਤਾਤੀ) ਜਮੁਨਾ ਦੇ ਵਿਚੋਂ ਠੰਡੀ ਮਿੱਟੀ (ਖਾਈ) ਖਾਧੀ ਤਾਂ ਬਲਭੱਦਰ ਨੇ ਮਾਤਾ ਦੇ ਪਾਸ ਆ ਕੇ ਸ਼ਿਕਾਇਤ ਕੀਤੀ, ਉਸ ਵੇਲੇ ਉਨ੍ਹਾਂ ਦੀ ਮਾਤਾ (ਤਾਤੀ) ਤੱਤੀ ਹੋਈ ਭਾਵ ਗੁੱਸੇ ਹੋਈ ਸੀ। ਜਦੋਂ ਮਾਤਾ ਨੇ ਕ੍ਰਿਸ਼ਨ ਜੀ ਨੂੰ ਮੂੰਹ ਅੱਡਣ ਭਾਵ ਖੋਲਣ ਨੂੰ ਕਿਹਾ ਤਾਂ ਕ੍ਰਿਸ਼ਨ ਜੀ ਨੇ ਸਾਰੀ ਤ੍ਰਿਲੋਕੀ ਮੁਖ ਵਿਚੋਂ ਹੀ ਦਿਖਾ ਦਿੱਤੀ ਸੀ ਫਿਰ ਕਿਤੇ ਜਾ ਕੇ ਉਹਨਾਂ ਦੀ ਮਾਤਾ ਠੰਡੀ ਹੋਈ ਸੀ। ਸਿਧਾਂਤ ਇਹ ਹੈ ਕਿ ਐਸੇ ਕੌਤਕਾਂ ਨੂੰ ਵਰਤਾਉਣ ਵਾਲੇ ਜੋ ਅਵਤਾਰ ਹਨ। ਉਹਨਾਂ ਨੂੰ ਪੈਦਾ ਕਰਨ ਵਾਲੇ ਪ੍ਰਮੇਸਰ ਦੇ ਨਾਮ ਨੂੰ (ਖਾਈ) ਖਾਣਾ ਭਾਵ ਜਪਣਾ ਚਾਹੀਦਾ ਹੈ।

**ਅਥਵਾ :** ਜੀਵ ਜਿਹੜੀ ਮਾਇਆ ਨੂੰ ਪੁੰਨ ਕਰਮਾਂ ਵੱਲੋਂ ਠੰਡੀ ਕਰੀ ਬੈਠਾ ਸੀ। ਭਾਵ ਪੁੰਨ ਦਾਨ ਕਰਨ ਵਿਚ ਨਹੀਂ ਲਾਉਂਦਾ ਸੀ। ਜਦੋਂ ਉਸ ਨੂੰ ਸੰਗਤ ਦੀ ਸੇਵਾ ਵਿਚ (ਤਾਤੀ) ਸਰਗਰਮ ਕਰ ਦਿੱਤਾ ਤਾਂ ਇਸ ਦੇ ਅੰਦਰੋਂ ਤ੍ਰਿਸ਼ਨਾ ਰੂਪ ਖਾਈ ਖੈ ਭਾਵ ਨਾਸ਼ ਹੋ ਗਈ।

**ਅਥਵਾ :** ਜਿੰਨ੍ਹਾਂ ਨੇ (ਠੰਡੀ) ਸਤੋਗੁਣ ਨੂੰ ਧਾਰਨ ਕਰਕੇ (ਤਾਤੀ) ਤਮੋਗੁਣ ਨੂੰ ਮੇਟ ਦਿੱਤਾ ਹੈ। ਉਹ ਉਸ (ਖਾ) ਅਕਾਸ਼ ਦੀ ਨਿਆਈਂ ਪੂਰਨ ਤੇ (ਈ) ਹਵਾ ਦੀ ਨਿਆਈਂ ਪਵਿੱਤਰ (ਮਿਟੀ) ਭੂਮਾ ਰੂਪ ਬ੍ਰਹਮ ਦੇ ਅਨੰਦ ਨੂੰ (ਖਾਈ) ਖਾ ਕੇ ਭਾਵ ਧਾਰਨ ਕਰਕੇ ਨਿਹਾਲ ਹੋ ਗਏ ਹਨ ਅਤੇ ਉਹਨਾਂ ਦੇ ਜੰਮਣ-ਮਰਨ ਦੇ ਸਾਰੇ ਕਲੇਸ ਮਿਟ ਗਏ ਹਨ।

**ਅਥਵਾ :** ਹੇ ਭਾਈ! ਜਿੰਨ੍ਹਾਂ ਨੇ ਗੁਰੂ ਸਾਹਿਬ ਜੀ ਦੀ ਠੰਡੀ ਸਿੱਖਿਆ (ਖਾਈ) ਖਾਧੀ ਭਾਵ ਧਾਰਨ ਕੀਤੀ ਹੈ। ਉਹਨਾਂ ਦੀ ਜੰਮਣ-ਮਰਨ ਦੀ, ਕਾਲ ਦੀ (ਤਾਤੀ) ਤਪਸ **ਵਾ:** (ਤਾਤੀ) ਉਹਨਾਂ ਦੇ ਅੰਦਰ ਜੋ ਤਪਸ, ਖਵਾਹਸ਼ ਸੀ ਕਿ ਪਰਾਈ ਮਾਇਆ ਮੈਨੂੰ ਮਿਲੇ। ਇਹ (ਮਿਟੀ) ਮਿਟ ਗਈ ਹੈ। **ਵਾ:** ਜੋ ਮਾਤਾ ਦੇ ਗਰਭ ਦੀ (ਤਾਤੀ) ਤੱਤੀ ਮਿੱਟੀ ਵੀ ਮਿਟ ਗਈ। ਭਾਵ ਮਾਤਾ ਦੇ ਗਰਭ ਆਦਿਕ ਨਰਕਾਂ ਵਿਚ ਪੈਣੀ ਕੇ ਵੀ ਨਵਿਰਤ ਹੋ ਗਿਆ ਅਤੇ ਜੋ ਬ੍ਰਹਮਾਨੰਦ (ਖਾ+ਈ) (ਖਾ) 'ਖੈ', ਅਕਾਸ਼ ਦੀ ਨਿਆਈਂ (ਈ) ਪ੍ਰਾਪਤ ਰੂਪ ਹੈ, ਉਸ ਵਿਚ ਉਹ ਲੀਨ ਹੋ ਗਏ। ਇਸ ਪ੍ਰਕਾਰ ਉਹਨਾਂ ਨੂੰ ਸੁੱਖ ਪ੍ਰਾਪਤ ਹੋਇਆ।

**ਪ੍ਰਸ਼ਨ :** ਮਹਾਰਾਜ! ਪ੍ਰਮੇਸਰ ਦਾ ਸਰੂਪ ਕਿਹੋ ਜਿਹਾ ਹੈ? **ਵਾ:** ਹੇ ਸਤਿਗੁਰੂ ਜੀ! ਇੰਨ੍ਹਾਂ ਪੰਜਾਂ ਤੱਤਾਂ ਨੂੰ ਬਣਾਉਣ ਵਾਲਾ ਪ੍ਰਮੇਸਰ ਵੀ ਤੱਤਾਂ ਵਾਲੇ ਸਰੀਰਾਂ ਵਿਚ ਆਉਂਦਾ ਹੋਵੇਗਾ।

**ਓਹੁ; ਨ ਬਾਲਾ ਬੂਢਾ, ਭਾਈ ॥੧॥ ਰਹਾਉ ॥**

**ਉੱਤਰ :** ਹੇ ਭਾਈ! ਉਹ ਨਾ ਤਾਂ (ਬਾਲਾ) ਬਾਲਕ ਹੈ ਅਤੇ ਨਾ ਹੀ (ਬੂਢਾ) ਬੁੱਢਾ ਹੈ। ਉਹ ਬਾਲਕ, ਜਵਾਨੀ ਆਦਿਕ ਅਵਸਥਾਵਾਂ ਦਾ ਪ੍ਰਕਾਸ਼ਕ ਅਤੇ ਸਦਾ ਇਕ ਰਸ ਰਹਿਣ ਵਾਲਾ ਹੈ।

**ਅਥਵਾ :** ਉਹ (ਬਾਲਾ) ਬਾਲਕਾਂ ਦੀ ਨਿਆਈਂ ਅਗਿਆਨੀ ਨਹੀਂ ਹੈ। **ਵਾ:** (ਬਾਲਾ) ਵਿਸ਼ਿਆਂ ਦੇ ਬਲ ਵਾਲਾ ਨਹੀਂ ਹੈ ਅਤੇ (ਬੂਢਾ) ਹੰਕਾਰੀ ਨਹੀਂ ਹੈ। ਇਕ ਰਸ ਪ੍ਰਕਾਸ਼ ਸਰੂਪ ਹੈ।

**ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ ॥** *(ਅੰਗ : ੪੭)*

## ਨਾਨਕ ਦਾਸ; ਸਾਧ ਸਰਣਾਈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ (ਦਾਸ) ਦਾਸਾ ਭਾਵ ਧਾਰ ਕੇ (ਸਾਧ) ਸਾਧਸੰਗਤ ਦੀ (ਸਰਣਾਈ) ਸਰਣ ਵਿਚ ਪਏ ਹਨ।

## ਗੁਰ ਪ੍ਰਸਾਦਿ; ਭਉ ਪਾਰਿ ਪਰਾਈ ॥੨॥੩੩॥

ਉਹ ਆਪ ਵੀ ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਸੰਸਾਰ ਸਮੁੰਦਰ ਦੇ (ਭਉ) ਭੈ ਤੋਂ **ਵਾ:** ਜੰਮਣ-ਮਰਨ ਦੇ ਭੈ ਤੋਂ ਪਾਰ (ਪਰਾਈ) ਪੈਂਦੇ ਹਨ। ਭਾਵ ਮੁਕਤ ਹੋ ਜਾਂਦੇ ਹਨ ਅਤੇ ਹੋਰਨਾਂ ਨੂੰ ਵੀ (ਪਾਰਿ ਪਰਾਈ) ਪਾਰ ਪਵਾ ਦਿੰਦੇ ਹਨ। ਭਾਵ ਸੰਸਾਰ ਤੋਂ ਮੁਕਤ ਕਰ ਦਿੰਦੇ ਹਨ।

## ਆਸਾ ਮਹਲਾ ੫ ॥

## ਸਦਾ ਸਦਾ; ਆਤਮ ਪਰਗਾਸੁ ॥

ਹੇ ਗੁਰਸਿੱਖੋ ! ਜੋ ਸਦਾ ਸਦਾ ਰਹਿਣ ਵਾਲਾ (ਆ+ਤਮ) (ਆ) ਸਰਬ ਔਰ ਸੇ (ਤਮ) ਅਤਿਸ਼ੈ ਕਰਕੇ ਪ੍ਰਾਪਤ ਰੂਪ ਹੈ, **ਵਾ:** (ਤਮ) ਹਨੇਰੇ ਤੋਂ (ਆ) ਰਹਿਤ ਪ੍ਰਕਾਸ਼ ਰੂਪ ਜੋ ਸਾਰਿਆਂ ਦਾ (*ਆਤਮ) ਆਪਨਾ ਆਪ ਰੂਪ ਹੈ।

**ਸ੍ਵੈਯੰ ਜੋਤਿ ਅਨੰਦਘਨ ਸਚਿਦਾ ਬਿਭੂ ਅਨੂਪ ॥**
**ਬਾਸਦੇਵ ਦੇਵਾਧਪਤਿ ਹੈ ਆਤਮ ਏਹ ਰੂਪ ॥** *(ਸ਼ਾਸਤ੍ਰ ਪ੍ਰਮਾਣ)*

ਐਸੇ ਸ੍ਵੈਂਅੰ ਜੋਤੀ ਸਰੂਪ, ਦੇਵਤਿਆਂ ਦੇ ਅਧਪਤਿ ਦੇਵਤੇ, ਅੰਤਰਜਾਮੀ, ਪ੍ਰਮੇਸਰ ਦੇ ਗਿਆਨ ਦਾ (ਪਰਗਾਸੁ) ਪ੍ਰਕਾਸ਼ ਸਦਾ ਸਦਾ ਪ੍ਰਾਪਤ ਕਰੋ।

## ਸਾਧਸੰਗਤਿ; ਹਰਿ ਚਰਣ ਨਿਵਾਸੁ ॥੧॥

ਜਿੰਨ੍ਹਾਂ ਦੇ ਅੰਦਰ ਸਾਧਸੰਗਤ ਦੁਆਰਾ ਗਿਆਨ ਸਰੂਪ ਦਾ ਪ੍ਰਕਾਸ਼ ਹੋਇਆ ਹੈ, ਉਹਨਾਂ ਦਾ (ਚਰਣ) ਅਧਿਸ਼ਠਾਨ ਰੂਪ (ਹਰਿ) ਹਰੀ ਪ੍ਰਮੇਸਰ ਦੇ ਚਰਨਾਂ ਕਵਲਾਂ ਵਿਚ ਨਿਵਾਸ ਹੁੰਦਾ ਹੈ।

**ਅੰਨਵੈਂ ਅਰਥ :**

**ਸਦਾ ਸਦਾ; ਆਤਮ ਪਰਗਾਸੁ ॥ ਸਾਧਸੰਗਤਿ; ਹਰਿ ਚਰਣ ਨਿਵਾਸੁ ॥੧॥**

ਜਿੰਨ੍ਹਾਂ ਦਾ ਸਾਧਸੰਗਤ ਦੁਆਰਾ ਹਰੀ ਦੇ ਚਰਨਾਂ ਵਿਚ ਨਿਵਾਸ ਹੋਇਆ ਹੈ, ਉਹਨਾਂ ਦੇ (ਆਤਮ) ਮਨ ਦੇ ਅੰਦਰ ਹੀ ਸਦਾ ਸਦਾ ਆਤਮਾ ਦੇ ਗਿਆਨ ਦਾ (ਪਰਗਾਸੁ) ਪ੍ਰਕਾਸ਼ ਹੋਇਆ ਹੈ।

## ਰਾਮ ਨਾਮ; ਨਿਤਿ ਜਪਿ ਮਨ ਮੇਰੇ ॥

ਹੇ ਮੇਰੇ ਪਿਆਰੇ ਮਨਾ ! ਜੇਕਰ ਤੂੰ ਇਸ ਪ੍ਰਕਾਸ਼ ਨੂੰ ਪਾਉਣਾ ਚਾਹੁੰਦਾ ਹੈ ਤਾਂ (ਰਾਮ) 'ਰਮੰਤੀ ਰਾਮਾ' ਜੋ ਰਮਿਆ ਹੋਇਆ ਪ੍ਰਮੇਸਰ ਹੈ, (ਨਿਤਿ) ਨਿਤਾਪ੍ਰਤੀ ਉਸ ਦੇ ਨਾਮ ਨੂੰ ਜਪਣਾ ਕਰ।

---

* ਚਾਰਵਾਕ ਵਾਲਿਆਂ ਨੇ ਦੇਹ ਨੂੰ, ਨਿਆਇਕਾਂ ਨੇ ਮਨ ਨੂੰ, ਜੋਗੀਆਂ ਨੇ ਪ੍ਰਾਣਾਂ ਨੂੰ ਅਤੇ ਬੋਧੀਆਂ ਨੇ ਬੁੱਧੀ ਨੂੰ ਹੀ ਆਤਮਾ ਮੰਨਿਆ ਹੈ।

## ਸੀਤਲ ਸਾਂਤਿ, ਸਦਾ ਸੁਖ ਪਾਵਹਿ; ਕਿਲਵਿਖ ਜਾਹਿ ਸਭੇ ਮਨ ਤੇਰੇ ॥੧॥ ਰਹਾਉ ॥

ਤੂੰ ਸੀਤਲ ਸਰੂਪ ਪ੍ਰਮੇਸਰ ਦੇ ਨਾਮ ਨੂੰ ਜਪਣ ਕਰਕੇ ਸਦਾ ਵਾਸਤੇ (ਸਾਂਤਿ) ਸ਼ਾਂਤੀ ਅਤੇ ਸੁੱਖ ਨੂੰ (ਪਾਵਹਿ) ਪਾ ਲਵੇਂਗਾ। **ਵਾ:** (ਸੀਤਲ ਸਾਂਤਿ) ਸ਼ਾਂਤੀ ਸਰੂਪ ਨੂੰ ਪਾ ਕੇ ਸੀਤਲ ਹੋ ਜਾਵੇਂਗਾ। **ਵਾ:** ਹੇ ਜੀਵ! ਤੇਰਾ ਮਨ ਵੀ ਸੀਤਲ ਹੋ ਜਾਵੇਗਾ ਤੇ ਬੁੱਧੀ ਵੀ ਸ਼ਾਂਤ ਹੋ ਜਾਵੇਗੀ ਅਤੇ ਤਨ ਦੇ ਅੰਦਰੋਂ ਵਿਸ਼ਿਆਂ ਦੀ ਤਪਸ਼ ਮਿਟ ਕੇ ਤੈਨੂੰ (ਸਾਂਤਿ) ਸ਼ਾਂਤੀ ਵੀ ਆ ਜਾਵੇਗੀ ਅਤੇ ਤੂੰ ਸਦਾ ਰਹਿਣ ਵਾਲੇ ਸੁੱਖ ਸਰੂਪ ਪ੍ਰਮੇਸਰ ਨੂੰ ਪਾ ਲਵੇਂਗਾ। ਹੇ ਮੇਰੇ ਪਿਆਰੇ ਮਨਾ! ਤੇਰੇ (ਸਭੇ) ਸਾਰੇ ਬ੍ਰਾਹਮਣ, ਕੈਲੀ ਘਾਤ ਆਦਿਕ (ਕਿਲਵਿਖ) ਪਾਪ ਵੀ ਚਲੇ (ਜਾਹਿ) ਜਾਣਗੇ। **ਵਾ:** ਤੇਰੇ ਮਨ ਅੰਦਰ ਜੋ (ਕਿਲ) ਸਮੂਹ (ਵਿਖ) ਵਿਹੁ ਭਾਵ ਜ਼ਹਿਰ ਰੂਪ ਵਿਸ਼ੇ ਹਨ, ਉਹ ਵੀ (ਸਭੇ) ਸਾਰੇ ਨਾਸ਼ ਹੋ ਜਾਣਗੇ।

## ਕਹੁ ਨਾਨਕ; ਜਾ ਕੇ ਪੂਰਨ ਕਰਮ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਾ ਕੇ) ਜਿੰਨ੍ਹਾਂ ਦੇ (ਪੂਰਨ) ਪੂਰੇ ਨਿਸ਼ਕਾਮ ਕਰਮ ਹਨ

**ਅਥਵਾ :** ਇਸ ਜਨਮ ਵਿਚ ਜਿੰਨ੍ਹਾਂ ਦੇ ਕੀਤੇ ਹੋਏ ਪੂਰਬਲੇ ਕਰਮ ਪ੍ਰਮੇਸਰ ਦੀ ਪ੍ਰਾਪਤੀ ਰੂਪ ਪੂਰਨ ਗਿਆਨ ਫਲ ਦੇ ਦੇਣ ਵਾਲੇ ਬਣੇ ਹਨ।

**ਅਥਵਾ :** ਜਿੰਨ੍ਹਾਂ ਦੇ ਉੱਤੇ ਪੂਰਨ (ਕਰਮ) ਕਿਰਪਾ ਹੋਈ ਹੈ।

## ਸਤਿਗੁਰ ਭੇਟੇ; ਪੂਰਨ ਪਾਰਬ੍ਰਹਮ ॥੨॥੩੪॥

ਉਹਨਾਂ ਨੂੰ ਅਕਾਸ਼ ਦੀ ਨਿਆਈਂ ਸਾਰਿਆਂ ਥਾਵਾਂ ਵਿਚ ਪੂਰਨ (ਪਾਰ+ਬ੍ਰਹਮ) ਪਾਪਾਂ-ਪੁੰਨਾਂ ਤੋਂ ਪਾਰ ਅਤੇ (ਬ੍ਰਹਮ) ਵਿਆਪਕ ਪ੍ਰਮੇਸਰ ਦੇ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ (ਭੇਟੇ) ਮਿਲੇ ਹਨ, ਪ੍ਰਾਪਤ ਹੋਏ ਹਨ।

**ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ ॥** *(ਵਾਰ ੩, ਪਉੜੀ ੧੨)*

**ਅਥਵਾ :** ਜਿੰਨ੍ਹਾਂ ਨੂੰ ਸੱਚੇ ਸਤਿਗੁਰੂ ਸਾਹਿਬ ਜੀ ਮਿਲੇ ਹਨ, ਉਹ ਪੂਰਨ ਪ੍ਰਮੇਸਰ ਵਾਹਿਗੁਰੂ ਵਿਚ (ਭੇਟੇ) ਮਿਲ ਗਏ, ਭਾਵ ਅਭੇਦ ਹੋ ਗਏ ਹਨ।

## ਦੂਜੇ ਘਰ ਕੇ ਚਉਤੀਸ ॥

ਇੱਥੋਂ ਤੱਕ ਦੂਸਰੇ ਘਰ ਦੇ (ਚਉਤੀਸ) ਚੌਂਤੀ ਸ਼ਬਦ ਪੂਰੇ ਹੋਏ ਹਨ।

**ਅਥਵਾ :** ਜੋ (ਦੂਜੇ) ਦਵੈਤ ਰੂਪ ਘਰ ਦੇ ਵਿਚ ਪਏ ਹਨ, ਉਹ (ਚਉ+ਤੀਸ) (ਚਉ) ਚਾਰ ਪਹਿਰਾਂ ਤੇ (ਤੀਸ) ਤੀਹ ਦਿਨਾਂ ਵਿਚ ਹੀ ਭਰਮਦੇ ਰਹਿੰਦੇ ਹਨ।

**ਨੋਟ :** ਦੂਜੇ ਘਰ ਕੇ ਚਉਤੀਸ ਪਦ ਉਪਰਲੇ ਸ਼ਬਦ ਨਾਲ ਹੀ ਪੜ੍ਹਨਾ ਹੈ।

### ਆਸਾ ਮਹਲਾ ੫ ॥

## ਜਾ ਕਾ; ਹਰਿ ਸੁਆਮੀ ਪ੍ਰਭੁ ਬੇਲੀ ॥

ਹੇ ਭਾਈ! ਸਾਰਿਆਂ ਦੀ ਰੱਖਿਆ ਕਰਨ ਵਾਲਾ ਸਭਨਾਂ ਦਾ (ਸੁਆਮੀ) ਮਾਲਕ, (ਪ੍ਰਭੁ) ਪਾਰਬ੍ਰਹਮ ਹਰੀ ਪ੍ਰਮੇਸਰ (ਜਾ ਕਾ) ਜਿੰਨ੍ਹਾਂ ਦਾ (ਬੇਲੀ) ਸਹਾਇਕ **ਵਾ:** (ਬੇਲੀ) ਮਿੱਤਰ ਬਣਿਆ ਹੈ।

## ਅੰਗ : ੩੭੯

### ਪੀੜ ਗਈ; ਫਿਰਿ ਨਹੀ ਦੁਹੇਲੀ ॥੧॥ ਰਹਾਉ ॥

ਉਹਨਾਂ ਦੀ ਜੰਮਣ-ਮਰਨ ਦੀ ਪੀੜ **ਵਾ:** ਗਰਭ ਦੀ ਪੀੜ **ਵਾ:** ਹੰਗਤਾ ਦੀ ਪੀੜ **ਵਾ:** ਚਿੰਤਾ ਦੀ ਪੀੜ ਚਲੀ ਗਈ ਹੈ। **ਵਾ:** ਦੁਨੀਆਂ ਦੀਆਂ ਅਨੇਕਾਂ ਪ੍ਰਕਾਰ ਦੀਆਂ ਸਾਰੀਆਂ ਪੀੜਾਂ ਹੀ ਚਲੀਆਂ (ਗਈ) ਗਈਆਂ ਹਨ। ਫਿਰ ਉਹਨਾਂ ਦੀ ਜਿੰਦ (ਦੁਹੇਲੀ) ਦੁਖੀ ਨਹੀਂ ਹੁੰਦੀ ਹੈ।

### ਕਰਿ ਕਿਰਪਾ; ਚਰਨ ਸੰਗਿ ਮੇਲੀ ॥

ਪ੍ਰਮੇਸਰ ਨੇ ਕਿਰਪਾ ਦ੍ਰਿਸ਼ਟੀ ਕਰਕੇ ਜਿਹੜੀ ਜੀਵ ਰੂਪ ਇਸਤਰੀ ਜਾਂ ਜਿੰਨ੍ਹਾਂ ਦੀ ਬਿਰਤੀ ਆਪਣੇ ਚਰਨਾਂ ਦੇ (ਸੰਗਿ) ਨਾਲ (ਮੇਲੀ) ਮਿਲਾ ਲਈ ਹੈ।

### ਸੂਖ ਸਹਜ; ਆਨੰਦ ਸੁਹੇਲੀ ॥੧॥

ਉਹਨਾਂ ਦੀ ਜਿੰਦ (ਸਹਜ) ਗਿਆਨ ਨੂੰ **ਵਾ:** (ਸੂਖ ਸਹਜ) ਅਚੁਤ ਸੁੱਖ ਸਰੂਪ ਪ੍ਰਮੇਸਰ ਦੇ ਅਨੰਦ ਨੂੰ ਪਾ ਕੇ ਲੋਕ-ਪ੍ਰਲੋਕ ਵਿਚ (ਸੁਹੇਲੀ) ਸੁਖੀ ਹੋਈ ਹੈ, ਸੁਖਾਲੀ ਹੋਈ ਹੈ।

### ਸਾਧਸੰਗਿ; ਗੁਣ ਗਾਇ ਅਤੋਲੀ ॥

ਜੋ ਜੀਵ ਇਸਤਰੀ (ਸਾਧਸੰਗਿ) ਸਾਧਸੰਗਤ ਵਿਚ (ਅਤੋਲੀ) ਤੋਲਣ ਤੋਂ ਰਹਿਤ ਪ੍ਰਮੇਸਰ ਦੇ ਗੁਣਾਂ ਨੂੰ (ਗਾਇ) ਗਾਉਂਦੀ ਹੈ, ਉਸ ਨੂੰ (ਅਤੋਲੀ) ਤੋਲਣ ਤੋਂ ਰਹਿਤ ਹੀ ਅਨੰਦ ਪ੍ਰਾਪਤ ਹੁੰਦਾ ਹੈ।

**ਅਥਵਾ :** ਜੋ ਪ੍ਰਮੇਸਰ ਦਾ ਸਰੂਪ ਬੁੱਧੀ ਰੂਪ ਤਰਾਜੂ ਵਿਚ ਸ਼ਾਸਤਰ ਪ੍ਰਮਾਣ ਰੂਪ ਵੱਟੇ ਪਾ ਕੇ (ਅਤੋਲੀ) ਤੋਲਿਆ ਨਹੀਂ ਜਾ ਸਕਦਾ, ਸਾਧਿਆ ਨਹੀਂ ਜਾ ਸਕਦਾ। (ਸਾਧਸੰਗਿ) ਸਾਧਸੰਗਤ ਵਿਚ ਮਿਲ ਕੇ ਉਸ ਪ੍ਰਮੇਸਰ ਦੇ ਗੁਣ ਗਾਉਣ ਕਰਕੇ ਉਸ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

### ਹਰਿ ਸਿਮਰਤ; ਨਾਨਕ, ਭਈ ਅਮੋਲੀ ॥੨॥੩੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ (ਹਰਿ) ਹਰੀ ਅਕਾਲ ਪੁਰਖ ਦਾ (ਸਿਮਰਤ) ਸਿਮਰਨ ਕੀਤਾ ਹੈ, ਉਹਨਾਂ ਦੀ ਬਿਰਤੀ (ਅਮੋਲੀ) ਅਮੋਲਕ, ਸਰੂਪ ਰੂਪ ਵਸਤੂ ਨੂੰ ਪਾ ਕੇ ਬੇਕੀਮਤੀ (ਭਈ) ਹੋ ਗਈ ਹੈ।

### ਆਸਾ ਮਹਲਾ ੫ ॥

### ਕਾਮ ਕ੍ਰੋਧ ਮਾਇਆ ਮਦ ਮਤਸਰ; ਏ ਖੇਲਤ ਸਭਿ ਜੂਐ ਹਾਰੇ ॥

ਗੁਰਮੁਖ ਜਨਾਂ ਨੇ (ਜੂਐ) ਜੂਏ ਦੀ ਨਿਆਈਂ ਪ੍ਰਮੇਸਰ ਦੇ ਪ੍ਰੇਮ ਦੀ **ਵਾ:** ਭਜਨ ਸਿਮਰਨ ਦੀ ਖੇਡ ਵਿਚ (ਖੇਲਤ) ਖੇਡਦਿਆਂ ਹੋਇਆਂ ਕਾਮ ਦੇ ਫੁਰਨੇ ਨੂੰ ਵਸਤੂ ਵਿਚਾਰ ਕਰਕੇ, ਕ੍ਰੋਧ ਨੂੰ ਸ਼ਾਂਤੀ ਕਰਕੇ, ਮਾਇਆ ਨੂੰ ਭਗਤੀ ਕਰਕੇ (ਮਦ) ਹੰਕਾਰ ਨੂੰ ਗਰੀਬੀ ਭਾਵ ਨਿਮਰਤਾ ਕਰਕੇ, (ਮਤਸਰ) ਈਰਖਾ ਨੂੰ ਸਮਤਾ ਕਰਕੇ ਹਰਾ ਦਿੱਤਾ ਹੈ। ਇਸ ਤਰ੍ਹਾਂ ਇਹ (ਸਭਿ) ਸਾਰੇ ਹੀ ਵਿਕਾਰ (ਹਾਰੇ) ਹਰਾ ਦਿੱਤੇ ਹਨ ਭਾਵ ਇੰਨ੍ਹਾਂ ਦੀ ਨਵਿਰਤੀ ਕਰ ਦਿੱਤੀ ਹੈ।

**ਅਥਵਾ :** ਜੋ ਕਾਮ, ਕ੍ਰੋਧ, ਮਾਇਆ, (ਮਦ) ਹੰਕਾਰ, (ਮਤਸਰ) ਈਰਖਾ ਆਦਿਕ (ਏ) ਇੰਨ੍ਹਾਂ ਵਿਕਾਰਾਂ ਵਿਚ (ਖੇਲਤ) ਖੇਡਦੇ ਹਨ ਭਾਵ ਇੰਨ੍ਹਾਂ ਵਿਚ ਹੀ ਲੱਗੇ ਹਨ, ਉਹ (ਸਭਿ) ਸਾਰੇ ਹੀ ਵਿਸ਼ਿਆਂ ਰੂਪ ਜੂਏ ਨੂੰ (ਖੇਲਤ)

ਖੇਡਦਿਆਂ ਹੋਇਆਂ ਇਸ ਦੇ ਵਿਚ ਆਪਣੇ ਮਨੁੱਖਾ ਜਨਮ ਰੂਪ ਰਤਨ, ਸਵਾਸਾਂ ਰੂਪ ਧਨ, ਸ਼ੁੱਭ ਗੁਣਾਂ ਰੂਪ ਹੀਰੇ-ਜਵਾਹਰਾਤ ਅਤੇ ਸ਼ੁੱਧ ਬੁੱਧੀ ਰੂਪ ਇਸਤਰੀ ਤੱਕ ਸਭ ਕੁਝ (ਹਾਰੇ) ਹਾਰ ਕੇ ਚਲੇ ਜਾਂਦੇ ਹਨ।

## ਸਤੁ ਸੰਤੋਖੁ ਦਇਆ ਧਰਮੁ ਸਚੁ; ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥੧॥

ਉਹਨਾਂ ਗੁਰਮੁਖਾਂ ਨੇ ਕਾਮ ਦੀ ਨਵਿਰਤੀ ਵਾਸਤੇ ਸਤ, ਲੋਭ ਦੀ ਨਵਿਰਤੀ ਵਾਸਤੇ ਸੰਤੋਖ, ਹਿੰਸਾ ਦੀ ਨਵਿਰਤੀ ਵਾਸਤੇ ਦਇਆ, ਆਪਣਾ ਸ੍ਰੇਸ਼ਟਾਚਾਰ ਰੱਖਣ ਵਾਸਤੇ ਧਰਮ, ਕੂੜ ਦੀ ਨਵਿਰਤੀ ਵਾਸਤੇ ਸੱਚ ਬੋਲਣਾ ਆਦਿ ਇਹ ਗੁਣ (ਅਪੁਨੈ) ਆਪਣੇ (ਗ੍ਰਿਹ) ਹਿਰਦੇ ਰੂਪ ਘਰ ਦੇ (ਭੀਤਰਿ) ਅੰਦਰ (ਵਾਰੇ) ਵਾੜੇ ਭਾਵ ਧਾਰਨ ਕੀਤੇ ਹਨ।

**ਅਥਵਾ :** ਉਹਨਾਂ ਨੇ ਸਤ ਦੁਆਰਾ ਕਾਮ ਨੂੰ, ਸੰਤੋਖ ਦੁਆਰਾ ਲੋਭ ਨੂੰ, ਦਇਆ ਦੁਆਰਾ ਕ੍ਰੋਧ ਨੂੰ, ਧਰਮ ਦੁਆਰਾ ਹੰਕਾਰ ਨੂੰ ਸੱਚ ਦੁਆਰਾ ਕੂੜ ਨੂੰ ਜਿੱਤ ਲਿਆ ਹੈ ਅਤੇ ਇਹ ਗੁਣ ਆਪਣੇ ਹਿਰਦੇ ਵਿਚ ਵਸਾ ਲਏ ਹਨ।

**ਅਥਵਾ :** ਜਿਹੜੇ ਗੁਰਮੁਖ ਇੰਨ੍ਹਾਂ ਸਤ, ਸੰਤੋਖ, ਦਇਆ, ਧਰਮ, ਸੱਚ ਆਦਿਕਾਂ ਨੂੰ ਧਾਰਨ ਕਰਨ ਰੂਪ ਜੂਆ ਖੇਡਦੇ ਹਨ। ਉਹਨਾਂ ਨੂੰ ਪ੍ਰਮੇਸਰ ਨੇ ਆਪਣੇ ਸਰੂਪ ਰੂਪ (ਗ੍ਰਿਹ) ਘਰ ਵਿਚ (ਵਾਰੇ) ਵਾੜ ਲਿਆ, ਪ੍ਰਵੇਸ਼ ਕਰ ਲਿਆ ਹੈ ਭਾਵ ਉਹ ਪ੍ਰਮੇਸਰ ਦੇ ਸਰੂਪ ਦੀ ਪ੍ਰਾਪਤੀ ਵਾਲੇ ਹੋ ਗਏ ਹਨ।

## ਜਨਮ ਮਰਨ; ਚੂਕੇ ਸਭਿ ਭਾਰੇ ॥

ਉਹਨਾਂ ਦਾ (ਜਨਮ ਮਰਨ) ਜੰਮਣ-ਮਰਨ ਦਾ (ਸਭਿ) ਸਾਰਾ (ਭਾਰੇ) ਭਾਰ, ਭਾਵ ਬੋਝ (ਚੂਕੇ) ਚੁੱਕਿਆ ਗਿਆ ਹੈ। **ਵਾ:** (ਚੂਕੇ ਸਭਿ ਭਾਰੇ) ਜੋ ਖੋਤੇ ਦੀ ਨਿਆਈਂ ਕਦੇ ਇਸਤਰੀ ਦਾ, ਕਦੇ ਪੁੱਤਰ ਦਾ ਭਾੜਾ ਵਾਹੁੰਦਾ ਸੀ। **ਵਾ:** ਜੋ ਵਾਰ-ਵਾਰ ਜੰਮਣ-ਮਰਣ ਰੂਪ ਭਾੜਾ ਵਾਹੁੰਦੇ ਸੀ। ਇਹ ਸਾਰੇ (ਭਾਰੇ) ਭਾੜੇ ਵੀ (ਚੂਕੇ) ਚੁੱਕੇ ਗਏ ਹਨ।

**ਅਥਵਾ :** ਜਿਹੜੇ (ਭਾਰੇ) ਅਧਿਸ਼ਠਾਨ ਸਰੂਪ ਪ੍ਰਮੇਸਰ ਦੇ ਸਰਗੁਣ ਸਰੂਪ ਸਤਿਗੁਰੂ ਜੀ ਦੇ ਹੁਕਮ ਅੰਦਰ ਚੱਲਦੇ ਹਨ। ਉਹਨਾਂ ਦੇ ਜੰਮਣ-ਮਰਣ ਅਤੇ ਲੋਕ ਦੰਡ, ਪਿੱਤਰ ਦੰਡ, ਦੇਵ ਦੰਡ, ਰਾਜ ਦੰਡ ਆਦਿਕਾਂ ਦੇ ਸਾਰੇ ਹੀ ਭਾਰ ਚੁੱਕੇ ਗਏ ਹਨ। ਹੁਣ ਉਹਨਾਂ ਦੇ ਸਿਰ ਉੱਤੇ ਕਿਸੇ ਪ੍ਰਕਾਰ ਦੇ ਦੰਡ ਦਾ ਕੋਈ ਭਾਰ ਨਹੀਂ ਰਿਹਾ ਹੈ।

## ਮਿਲਤ ਸੰਗਿ, ਭਇਓ ਮਨੁ ਨਿਰਮਲੁ;
## ਗੁਰਿ ਪੂਰੈ ਲੈ, ਖਿਨ ਮਹਿ ਤਾਰੇ ॥੧॥ ਰਹਾਉ ॥

ਉਹਨਾਂ ਦਾ ਮਨ ਮਹਾਰਾਜ ਦੀ ਸਾਧਸੰਗਤ (ਸੰਗਿ) ਨਾਲ (ਮਿਲਤ) ਮਿਲਣੇ ਕਰਕੇ (ਨਿਰਮਲੁ) ਸ਼ੁੱਧ ਹੋ ਗਿਆ ਹੈ ਅਤੇ ਉਹਨਾਂ ਨੂੰ (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ ਆਪਣੇ ਚਰਨਾਂ ਦੀ ਪ੍ਰੀਤੀ ਵਿਚ ਲੈ ਕਰਕੇ (ਖਿਨ) ਖਿਨ ਮਾਤਰ ਸਮੇਂ ਦੇ (ਮਹਿ) ਵਿਚ ਹੀ ਸੰਸਾਰ ਸਮੁੰਦਰ ਤੋਂ (ਤਾਰੇ) ਤਾਰ ਦਿੱਤਾ ਹੈ।

**ਨੋਟ :** ਵਿਆਕਰਨੀਆਂ ਦੀ ਮੱਤ ਅਨੁਸਾਰ ਪਿੱਪਲ ਦੇ ਪੱਤੇ ਵਿਚੋਂ ਸੂਈ ਕੱਢੀਏ ਤਾਂ ੪ ਖਿਣ ਗੁਜ਼ਰ ਜਾਂਦੇ ਹਨ ਅਤੇ ਘਟ ਸ਼ਬਦ ਕਹੀਏ ਤਾਂ ੨ ਖਿਣ ਗੁਜ਼ਰ ਜਾਂਦੇ ਹਨ। ਇਤਨੇ ਥੋੜੇ ਸਮੇਂ ਨੂੰ 'ਖਿਨ' ਆਖਦੇ ਹਨ।

## ਸਭ ਕੀ ਰੇਨੁ ਹੋਇ ਰਹੈ ਮਨੂਆ; ਸਗਲੇ ਦੀਸਹਿ ਮੀਤ ਪਿਆਰੇ ॥

ਜੇਕਰ (ਮਨੂਆ) ਮਨ ਹੰਕਾਰ ਛੱਡ ਕੇ (ਸਭ) ਸਾਰਿਆਂ ਦੀ (ਰੇਨੁ) ਧੂੜ (ਹੋਇ) ਹੋ ਕੇ (ਰਹੈ) ਰਹੇ ਤਾਂ (ਸਗਲੇ) ਸਾਰੇ (ਮੀਤ) ਮਿੱਤਰ, ਪਿਆਰੇ **ਵਾ:** ਮਨ ਦੇ ਮਿੱਤਰ ਅਤੇ ਸਰੀਰ ਦੇ ਪਿਆਰੇ ਹੀ (ਦੀਸਹਿ) ਦਿੱਸਦੇ ਹਨ।

**ਵਾ:** ਤਾਂ ਇਸ ਪ੍ਰਕਾਰ (ਦੀਸਹਿ) ਦਿੱਸਦਾ ਹੈ ਕਿ (ਸਗਲੇ) ਸਾਰੇ ਹੀ ਸੱਜਣਾ, ਮਿੱਤਰਾਂ, ਪਿਆਰਿਆਂ ਵਿਚ ਵਾਹਿਗੁਰੂ ਦੀ ਹੀ ਜੋਤ ਹੈ। ਭਾਵ ਕਿਸੇ ਨਾਲ ਵੀ ਵੈਰ ਨਹੀਂ ਰਹਿੰਦਾ ਹੈ।

**ਅਥਵਾ :** ਜਿੰਨ੍ਹਾਂ ਦਾ ਮਨ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦਾ ਹੈ। ਉਹ (ਸਗਲੇ) ਸਾਰੇ ਨਿਮਰਤਾ ਦੇ ਧਾਰਨੀ ਸੰਤ-ਮਹਾਂਪੁਰਖ (ਮੀਤ) ਮਿੱਤਰਤਾਈ ਕਰਨ ਦੇ ਯੋਗ ਮਿੱਤਰ ਅਤੇ ਪਿਆਰ ਕਰਨ ਯੋਗ ਪਿਆਰੇ (ਦੀਸਹਿ) ਦਿਸਦੇ ਹਨ। ਭਾਵ ਨਿਮਰਤਾ ਆਦਿਕ ਸ਼ੁੱਭ ਗੁਣਾਂ ਦੇ ਧਾਰਨੀ ਮਹਾਂਪੁਰਖਾਂ ਨਾਲ ਹੀ ਪ੍ਰੇਮ ਅਤੇ ਮਿੱਤਰਤਾ ਕਰਨੀ ਚਾਹੀਦੀ ਹੈ। ਉਹਨਾਂ ਦੀ ਸੰਗਤ ਵਿਚ ਰਹਿ ਕੇ ਐਸੀ ਦਿਬ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ ਕਿ

## ਸਭ ਮਧੇ ਰਵਿਆ ਮੇਰਾ ਠਾਕੁਰੁ; ਦਾਨੁ ਦੇਤ ਸਭਿ ਜੀਅ ਸਮ੍ਾਰੇ ॥੨॥

ਮੇਰਾ (ਠਾਕੁਰੁ) ਸੁਆਮੀ ਅਕਾਲ ਪੁਰਖ ਵਾਹਿਗੁਰੂ (ਸਭ) ਸਾਰਿਆਂ ਦੇ (ਮਧੇ) ਵਿਚ (ਰਵਿਆ) ਰਮਿਆ ਹੋਇਆ ਹੈ, ਰਚਿਆ ਹੋਇਆ ਹੈ। ਜੋ ਸਾਰਿਆਂ ਨੂੰ ਰੋਜੀ ਦਾ ਦਾਨ (ਦੇਤ) ਦਿੰਦਾ ਹੈ ਅਤੇ (ਸਭਿ) ਸਾਰਿਆਂ (ਜੀਅ) ਜੀਵਾਂ ਦੀ ਸ੍ਵਾਸ-ਸ੍ਵਾਸ (ਸਮ੍ਾਰੇ) ਸੰਭਾਲ ਵੀ ਕਰਦਾ ਹੈ।

## ਏਕੋ ਏਕੁ, ਆਪਿ ਇਕੁ ਏਕੈ; ਏਕੈ ਹੈ ਸਗਲਾ ਪਾਸਾਰੇ ॥

ਉਹ (ਏਕੋ) ਇਕੋ ਹੀ ਪ੍ਰਮੇਸਰ ਸਤਿਜੁਗ ਵਿਚ ਸੀ, (ਏਕੁ) ਇਕ ਹੀ ਤ੍ਰੇਤੇ ਵਿਚ ਸੀ, ਇਕੋ ਆਪ ਹੀ ਦੁਆਪਰ ਵਿਚ ਸੀ ਅਤੇ (ਇਕੁ) ਇਕੋ ਹੀ ਹੁਣ ਕਲਜੁਗ ਵਿਚ ਹੈ। **ਵਾ:** ਇਕੋ ਇਕ ਹੀ ਪਿੱਛੇ ਭਾਵ ਭੂਤਕਾਲ ਵਿਚ ਸੀ। ਇਕ ਆਪ ਹੀ ਹੁਣ ਭਾਵ ਵਰਤਮਾਨ ਕਾਲ ਵਿਚ ਹੈ ਅਤੇ ਇਕ ਹੀ ਅੱਗੇ ਭਾਵ ਭਵਿੱਖਤ ਕਾਲ ਵਿਚ ਹੋਵੇਗਾ। ਇਹ ਜਿਤਨਾ ਵੀ ਪਸਾਰਾ ਹੈ, (ਸਗਲਾ) ਸਾਰੇ ਪਸਾਰੇ ਵਿਚ ਇਕ ਅਦ੍ਵੈਤ ਰੂਪ ਪ੍ਰਮੇਸਰ ਹੀ ਪ੍ਰਕਾਸ਼ਤਾ ਰੂਪ ਹੋ ਕੇ ਵਿਆਪਕ ਹੈ।

**ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ॥** *(ਅੰਗ : ੫੯੬)*

**ਅਥਵਾ :** ਉਹ ਵਾਹਿਗੁਰੂ ਚਾਰ ਖਾਣੀਆਂ ਵਿਚ ਵੀ (ਏਕੋ) ਇਕ ਆਪ ਹੈ, ਪੰਜਾਂ ਤੱਤਾਂ ਵਿਚ ਵੀ (ਏਕੁ) ਇਕ ਆਪ ਹੈ, ਇੰਨ੍ਹਾਂ ਤੱਤਾਂ ਅਤੇ ਖਾਣੀਆਂ ਦੁਆਰਾ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਵੀ ਇਕ ਆਪ ਹੈ। ਆਪ ਹੀ (ਸਗਲਾ) ਸਾਰੇ (ਪਾਸਾਰੇ) ਵਿਸਥਾਰ ਰੂਪ ਹੋ ਕੇ ਫੈਲਿਆ ਹੋਇਆ ਹੈ ਅਤੇ ਅੰਤ ਨੂੰ (ਏਕੈ) ਇਕ ਆਪਣੇ ਆਪ ਵਿਚ ਹੀ ਸਭ ਕੁਝ ਲੈਅ ਕਰ ਲੈਣ ਵਾਲਾ ਹੈ।

## ਜਪਿ ਜਪਿ ਹੋਏ ਸਗਲ ਸਾਧ ਜਨ; ਏਕੁ ਨਾਮੁ ਧਿਆਇ, ਬਹੁਤੁ ਉਧਾਰੇ ॥੩॥

ਜਿਹੜੇ ਪ੍ਰਮੇਸਰ ਦੇ ਨਾਮ ਨੂੰ (ਜਪਿ ਜਪਿ) ਜਪ-ਜਪ ਕੇ ਆਪਣੇ ਸਾਰੇ ਪਾਪਾਂ ਨੂੰ (ਜਪਿ) ਜਪਤ ਭਾਵ ਨਾਸ਼ ਕਰ ਲੈਂਦੇ ਹਨ, ਉਹ (ਸਗਲ) ਸਾਰੇ ਹੀ (ਜਨ) ਪਿਆਰੇ ਸੇਵਕ (ਸਾਧ) ਸ੍ਰੇਸ਼ਟ (ਹੋਏ) ਹੋ ਗਏ ਹਨ। ਉਹ ਗੁਰਮੁਖ ਜਨ (ਏਕੁ) ਇਕ ਪ੍ਰਮੇਸਰ ਦੇ ਨਾਮ ਨੂੰ (ਧਿਆਇ) ਧਿਆ ਕੇ ਆਪ ਵੀ ਸੰਸਾਰ ਸਮੁੰਦਰ ਤੋਂ ਉਧਰ ਗਏ ਹਨ ਅਤੇ ਉਹਨਾਂ ਨੇ ਹੋਰ ਵੀ ਬਹੁਤ ਸਾਰੇ ਜੀਵਾਂ ਦਾ (ਉਧਾਰੇ) ਉਧਾਰ ਕਰ ਦਿੱਤਾ ਹੈ। ਜਿਸ ਤਰ੍ਹਾਂ ਰਾਜਾ ਜਨਕ ਨੇ ਆਪਣਾ ਇਕ ਘੜੀ ਦਾ ਸਿਮਰਨ ਦੇ ਕੇ ਸਾਰੇ ਨਰਕ ਨਿਵਾਸੀ ਜੀਵਾਂ ਦਾ ਭਲਾ ਕਰ ਦਿੱਤਾ ਸੀ।

**ਧੰਨ ਧੰਨ ਰਾਜਾ ਜਨਕ ਹੈ ਜਿਨ ਸਿਮਰਨ ਕੀਆ ਬਿਬੇਕ।**
**ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ।**
**ਐਸਾ ਸਿਮਰਨ ਜਾਣ ਕੇ ਭਗਤਨ ਪਕੜੀ ਟੇਕ।**
**ਨਾਨਕ ਸਿਮਰਨ ਸਾਰ ਹੈ ਵਿਸਰੈ ਘੜੀ ਨ ਏਕ॥** *(ਜਨਮ ਸਾਖੀ)*

**ਗਹਿਰ ਗੰਭੀਰ ਬਿਅੰਤ ਗੁਸਾਈ; ਅੰਤੁ ਨਹੀ ਕਿਛੁ, ਪਾਰਾਵਾਰੇ ॥**

ਉਹ (ਗੁਸਾਈ) ਪ੍ਰਿਥਵੀ ਦਾ ਮਾਲਕ ਵਾਹਿਗੁਰੂ ਸਮੁੰਦਰ ਦੀ ਨਿਆਈਂ (ਗਹਿਰ) ਨਿਰਹੱਲ, (ਗੰਭੀਰ) ਡੂੰਘਾ **ਵਾ:** (ਗਹਿਰ) ਅਸਪਰਸ਼ ਅਤੇ (ਗੰਭੀਰ) ਅਤੁਲ ਹੈ। (ਬਿਅੰਤ) ਅੰਤ ਤੋਂ ਰਹਿਤ ਹੈ। ਜਿਵੇਂ ਸਮੁੰਦਰ ਦਾ ਉਰਾਰ-ਪਾਰ ਨਹੀਂ ਪਾਇਆ ਜਾ ਸਕਦਾ। ਇਸੇ ਪ੍ਰਕਾਰ ਪ੍ਰਮੇਸਰ ਦਾ (ਪਾਰਾ+ਵਾਰੇ) (ਵਾਰੇ) ਇਸ ਲੋਕ ਕਰਕੇ ਤੇ (ਪਾਰਾ) ਪਰਲੋਕ ਕਰਕੇ (ਕਿਛੁ) ਕੁਝ ਥੋੜਾ ਮਾਤਰ ਵੀ ਅੰਤ ਨਹੀਂ ਪਾਇਆ ਜਾ ਸਕਦਾ।

**ਤੁਮ੍ਰੀ ਕ੍ਰਿਪਾ ਤੇ, ਗੁਨ ਗਾਵੈ ਨਾਨਕ;**
**ਧਿਆਇ ਧਿਆਇ ਪ੍ਰਭ ਕਉ ਨਮਸਕਾਰੇ ॥੪॥੩੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਅਕਾਲ ਪੁਰਖ ! ਆਪ ਜੀ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਆਪ ਜੀ ਦੇ ਗੁਣਾਂ ਨੂੰ (ਗਾਵੈ) ਗਾਈਦਾ ਹੈ। ਇਸ ਕਰਕੇ ਅਸੀਂ (ਧਿਆਇ) ਧੇਆਕਾਰ ਬਿਰਤੀ ਦੁਆਰਾ **ਵਾ:** ਮਨ, ਬਾਣੀ, ਸਰੀਰ ਦੁਆਰਾ ਧਿਆ ਕੇ (ਧਿਆਇ) ਧਿਆਨ ਕਰਕੇ ਸਤਿਕਾਰ ਸਹਿਤ ਆਪ ਨੂੰ (ਨਮਸਕਾਰੇ) ਨਮਸਕਾਰ ਕਰਦੇ ਹਾਂ, ਬੰਦਨਾਂ ਕਰਦੇ ਹਾਂ। **ਵਾ:** ਆਪ ਜੀ ਐਸੀ ਕਿਰਪਾ ਕਰੋ ਕਿ ਅਸੀਂ ਵਾਰ-ਵਾਰ ਧੇਆਕਾਰ ਬਿਰਤੀ ਕਰਕੇ ਆਪ ਜੀ ਨੂੰ ਧਿਆਉਂਦੇ ਰਹੀਏ ਅਤੇ ਨਮਸਕਾਰਾਂ ਕਰਦੇ ਰਹੀਏ।

**ਆਸਾ ਮਹਲਾ ੫ ॥**

**ਤੂ ਬਿਅੰਤੁ ਅਵਿਗਤੁ ਅਗੋਚਰੁ; ਇਹੁ ਸਭੁ ਤੇਰਾ ਆਕਾਰੁ ॥**

ਹੇ ਪ੍ਰਮੇਸਰ ! ਤੂੰ ਪਿੱਛੇ ਵੀ ਬੇਅੰਤ ਸੀ, ਹੁਣ ਵੀ ਬੇਅੰਤ ਹੈਂ, (ਅਵਿਗਤੁ) ਪ੍ਰਾਪਤ ਰੂਪ **ਵਾ:** (ਅਵਿਗਤੁ) ਗਿਆਨ ਸਰੂਪ **ਵਾ:** (ਅਵਿਗਤੁ) ਵਿਅਕਤੀ ਭਾਵ ਅਕਾਰਾਂ ਤੋਂ ਰਹਿਤ ਨਿਰੰਕਾਰ ਹੈਂ ਅਤੇ (ਅਗੋਚਰੁ) ਇੰਦ੍ਰੀਆਂ ਦੇ ਅਵਿਸ਼ੇ ਹੈਂ। ਫਿਰ ਇਹ ਜਿਤਨੇ ਵੀ ਉਤਮ, ਮੱਧਮ, ਕਨਿਸ਼ਟ ਆਦਿਕ ਅਕਾਰ ਹਨ ਇਹ (ਸਭੁ) ਸਾਰੇ ਤੇਰੇ ਹੀ ਬਣਾਏ ਹੋਏ ਹਨ।

**ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲ੍ਹਾ ॥** *(ਅੰਗ : ੨੫੦)*

**ਵਾ:** (ਆ+ਕਾ+ਰੁ) (ਆ) ਵਿਸ਼ਨੂੰ (ਕਾ) ਕਰਤਾ ਬ੍ਰਹਮਾ ਅਤੇ (ਰੁ) ਰੁਦਰ ਸ਼ਿਵ ਜੀ ਆਦਿਕਾਂ ਦੇ ਅਕਾਰ ਵੀ ਸਭ ਤੇਰੇ ਹੀ ਬਣਾਏ ਹਨ।

**ਕਿਆ ਹਮ ਜੰਤ ਕਰਹ ਚਤੁਰਾਈ; ਜਾਂ ਸਭੁ ਕਿਛੁ ਤੁਝੈ ਮਝਾਰਿ ॥੧॥**

ਹੇ ਮਹਾਰਾਜ ! ਜਿਸ ਪ੍ਰਕਾਰ ਵਜੰਤਰੀ ਦੇ ਹੱਥ ਵਿਚ (ਜੰਤ) ਵਾਜਾ ਹੁੰਦਾ ਹੈ। ਏਸੇ ਪ੍ਰਕਾਰ (ਜਾਂ) ਜਦੋਂ (ਸਭੁ) ਸਾਰੇ ਜੀਵਾਂ ਰੂਪ ਵਾਜੇ (ਤੁਝੈ) ਤੇਰੇ ਹੱਥ (ਮਝਾਰਿ) ਵਿਚ ਹੀ ਹਨ ਭਾਵ ਤੇਰੇ ਅਧੀਨ ਹਨ। **ਵਾ:** (ਜਾਂ ਸਭੁ ਕਿਛੁ ਤੁਝੈ ਮਝਾਰਿ) ਜਦੋਂ ਸਭ ਕੁਝ ਤੇਰੇ ਵਿਚੋਂ ਹੀ ਪੈਦਾ ਹੋਇਆ ਹੈ ਅਤੇ ਤੂੰ **"ਆਪਹਿ ਏਕ ਆਪਹਿ ਅਨੇਕ ॥"** ਰੂਪ ਹੈ। ਤਾਂ (ਹਮ) ਅਸੀਂ ਤੁੱਛ (ਜੰਤ) ਜੀਵ ਆਪ ਜੀ ਦੇ ਅੱਗੇ (ਕਿਆ) ਕੀ ਚਤੁਰਾਈ (ਕਰਹ) ਕਰ ਸਕਦੇ ਹਾਂ।

**ਮੇਰੇ ਸਤਿਗੁਰ; ਅਪਨੇ ਬਾਲਿਕ ਰਾਖਹੁ, ਲੀਲਾ ਧਾਰਿ ॥**

ਹੇ ਖੰਡਾਂ-ਬ੍ਰਹਮੰਡਾਂ ਦੀ ਲੀਲਾ ਨੂੰ (ਧਾਰਿ) ਧਾਰਨ ਵਾਲੇ ਮੇਰੇ (ਸਤਿ+ਗੁਰ) (ਸਤਿ) ਤ੍ਰੈਈਕਾਲ ਅਗਾਧ ਰੂਪ

(ਗੁਰ) ਚੇਤਨ ਸਰੂਪ ਪ੍ਰਮੇਸਰ ! ਅਸੀਂ ਆਪ ਦੇ ਬਾਲਕ ਹਾਂ। (ਅਪਨੇ) ਆਪਣੇ ਬਾਲਕਾਂ ਦੀ (ਰਾਖਹੁ) ਰੱਖਿਆ ਕਰੋ। **ਵਾ:** ਸੰਸਾਰ ਦੀ ਲੀਲਾ ਧਾਰਨ ਵਾਲੇ ਭਾਵ ਸੰਸਾਰ ਦਾ ਖੇਲ ਕਰਕੇ ਤੇ ਫਿਰ ਇਸ ਖੇਲ ਨੂੰ ਆਪਣੇ ਆਸਰੇ ਧਾਰਨ ਕਰਨ ਵਾਲੇ ਲੀਲਾਧਾਰੀ ਪ੍ਰਮੇਸਰ ! ਅਸੀਂ ਆਪ ਜੀ ਦੇ (ਲੀਲਾ ਧਾਰਿ) *ਲੀਲਾਧਾਰੀ ਨੰਨ੍ਹੇ ਭਾਵ ਛੋਟੇ ਬੱਚੇ ਹਾਂ। ਸਾਡੀ ਰੱਖਿਆ ਕਰੋ। **ਵਾ:** ਇਹ ਜੋ ਮਾਇਆ ਦੀ ਰਚਨਾ ਰੂਪ ਤੇਰੀ ਲੀਲਾ ਬਣਾਈ ਹੋਈ ਹੈ। ਅਸੀਂ ਇਸ ਵਿਚ ਹੀ ਫਸੇ ਹੋਏ ਹਾਂ। ਆਪ ਕਿਰਪਾ (ਧਾਰਿ) ਧਾਰ ਕੇ ਸਾਨੂੰ (ਬਾਲਿਕ) ਬੱਚਿਆਂ ਨੂੰ ਇਸ ਮਾਇਆ ਰੂਪ ਲੀਲਾ ਤੋਂ (ਰਾਖਹੁ) ਰੱਖ ਲਉ। ਆਪ ਜੀ ਤੋਂ ਬਿਨਾਂ ਹੋਰ ਕੋਈ ਵੀ ਮਾਇਆ ਤੋਂ ਸਾਡੀ ਰੱਖਿਆ ਕਰਨ ਵਾਲਾ ਨਹੀਂ ਹੈ।

**ਦੇਹੁ ਸੁਮਤਿ, ਸਦਾ ਗੁਣ ਗਾਵਾ;**
**ਮੇਰੇ ਠਾਕੁਰ ਅਗਮ ਅਪਾਰ ॥੧॥ ਰਹਾਉ ॥**

ਹੇ ਮੇਰੇ (ਠਾਕੁਰ) ਸੁਆਮੀ (ਅਗਮ) ਮਨ ਦੀ ਗੰਮਤਾ ਅਤੇ ਸ਼ਾਸਤਰ ਗਿਆਤ ਤੋਂ ਪਰ੍ਹੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਬਾਜ਼ੀਗਰ ਰੂਪ ਪ੍ਰਮੇਸਰ ! ਸਾਨੂੰ (ਸੁਮਤਿ) ਸ੍ਰੇਸ਼ਟ ਮੱਤ (ਦੇਹੁ) ਦਿਉ ਕਿ ਅਸੀਂ ਤੇਰੀ ਪਾਈ ਹੋਈ ਬਾਜੀ ਵਿਚ ਨਾ ਫਸੀਏ। ਸਦਾ-ਸਦਾ ਆਪਦੇ ਗੁਣਾਂ ਨੂੰ ਹੀ (ਗਾਵਾ) ਗਾਉਂਦੇ ਰਹੀਏ।

**ਜੈਸੇ ਜਨਨਿ ਜਠਰ ਮਹਿ, ਪ੍ਰਾਨੀ; ਓਹੁ ਰਹਤਾ ਨਾਮ ਅਧਾਰਿ ॥**

ਹੇ ਮਹਾਰਾਜ ! (ਜੈਸੇ) ਜਿਸ ਪ੍ਰਕਾਰ ਜਦੋਂ (ਪ੍ਰਾਨੀ) ਪ੍ਰਾਣਧਾਰੀ ਜੀਵ (ਜਨਨਿ) ਮਾਤਾ ਦੇ (ਜਠਰ) ਪੇਟ ਦੇ ਅੰਦਰ ਹੁੰਦਾ ਹੈ, ਉਸ ਵੇਲੇ ਉਹ ਤੇਰੇ ਨਾਮ ਦੇ (ਅਧਾਰਿ) ਆਸਰੇ ਹੀ (ਰਹਤਾ) ਰਹਿੰਦਾ ਹੈ। ਭਾਵ ਮਾਤਾ ਦੇ ਗਰਭ ਵਿਚ ਵੀ ਜੀਵ ਨੂੰ ਪਰਾ ਬਾਣੀ ਦੁਆਰਾ ਤੁਸੀਂ ਹੀ ਨਾਮ ਦੀ ਦਾਤ ਦਿੰਦੇ ਹੋ ਅਤੇ

**ਅਨਦੁ ਕਰੈ ਸਾਸਿ ਸਾਸਿ ਸਮੑਾਰੈ; ਨਾ ਪੋਹੈ ਅਗਨਾਰਿ ॥੨॥**

ਫਿਰ ਉਹ ਤੁਹਾਨੂੰ (ਸਾਸਿ ਸਾਸਿ) ਸ੍ਵਾਸ-ਸ੍ਵਾਸ (ਸਮੑਾਰੈ) ਯਾਦ ਕਰਕੇ ਅਨੰਦ ਕਰਦਾ ਹੈ। ਜਿਸ ਕਰਕੇ ਮਾਤਾ ਦੇ ਗਰਭ ਦੀ (ਅਗਨਾਰਿ) ਅਗਨੀ ਉਸਨੂੰ ਨਹੀਂ (ਪੋਹੈ) ਪੋਂਹਦੀ ਭਾਵ ਨਹੀਂ ਸਾੜਦੀ। **ਵਾ:** ਜੋ (ਅਗਨ+ਅਰਿ) ਅੱਗ ਸਰੀਰ ਦੀ (ਅਰਿ) ਦੁਸ਼ਮਣ ਹੈ ਭਾਵ ਮਾਤਾ ਦੀ ਜਠਰਾਗਨ ਇਤਨੀ ਭਿਆਨਕ ਹੁੰਦੀ ਹੈ ਕਿ ਉਸ ਵਿਚ ਮਾਤਾ ਦੇ ਕੱਚੇ ਰੋੜ ਖਾਧੇ ਵੀ ਹਜ਼ਮ ਹੋ ਜਾਂਦੇ ਹਨ, ਪਰ (ਅਗ+ਨਾਰਿ) ਉਹ ਅੱਗ ਫੁੱਲ ਵਰਗੇ ਨਰਮ ਬੱਚੇ ਨੂੰ ਸਾੜ ਨਹੀਂ ਸਕਦੀ ਅਤੇ (ਨਾਰਿ) ਨਾਮ ਪਾਣੀ ਦਾ ਹੈ। ਜਦੋਂ ਮਾਤਾ ਪਾਣੀ ਪੀਂਦੀ ਹੈ ਤਾਂ ਬੱਚੇ ਨੂੰ ਇਉਂ ਪ੍ਰਤੀਤ ਹੁੰਦਾ ਹੈ। ਜਿਵੇਂ ਦਰਿਆ ਚੜ੍ਹਿਆ ਹੋਵੇ, ਪਰ ਉਹ (ਨਾਰਿ) ਪਾਣੀ ਵੀ ਉਸ ਬੱਚੇ ਨੂੰ ਗਾਲ ਨਹੀਂ ਸਕਦਾ।

**ਅਥਵਾ :** ਅਨੰਦ ਪੂਰਵਕ ਤੇਰਾ ਸ੍ਵਾਸ-ਸ੍ਵਾਸ ਸਿਮਰਨ ਕਰਨੇ ਕਰਕੇ ਤ੍ਰਿਸ਼ਨਾਂ ਦੀ (ਅਗਨਾਰਿ) ਅਗਨੀ ਵੀ ਨਹੀਂ ਪੋਹ ਸਕਦੀ ਭਾਵ ਨਹੀਂ ਸਾੜ ਸਕਦੀ ਤੇ (ਨਾਰਿ) ਪਦਾਰਥਾਂ ਰੂਪ ਪਾਣੀ ਵੀ ਨਹੀਂ ਪੋਹ ਸਕਦਾ।

**ਨੋਟ :** ਜਦੋਂ ਬੱਚਾ ਮਾਤਾ ਦੇ ਗਰਭ ਅੰਦਰ ੬ ਮਹੀਨੇ ਦਾ ਹੁੰਦਾ ਹੈ। ਤਾਂ ਉਦੋਂ ਉਸਦੇ ਸਾਰੇ ਅੰਗ ਬਣ ਜਾਂਦੇ ਹਨ ਅਤੇ ਉਸਨੂੰ ਆਪਣੇ ਪਿਛਲੇ ੧੦੦ ਜਨਮਾਂ ਦੀ ਸੋਝੀ ਹੁੰਦੀ ਹੈ।

---

* **ਲੀਲਾਧਾਰੀ :** ਜਿਸ ਛੋਟੇ ਬੱਚੇ ਨੂੰ ਅੱਗ ਅਤੇ ਸੱਪ ਆਦਿਕ ਚੰਗੇ ਲੱਗਦੇ ਹੋਣ ਭਾਵ ਜਿਸ ਨੂੰ ਆਪਣੇ ਚੰਗੇ-ਮਾੜੇ ਦਾ ਗਿਆਨ ਨਾ ਹੋਵੇ ਅਤੇ ਸਹਿਜ ਸੁਭਾਵਿਕ ਖੇਡਾਂ ਖੇਡਦਾ ਹੋਵੇ, ਉਸਨੂੰ ਲੀਲਾਧਾਰੀ ਬਾਲਕ ਆਖਦੇ ਹਨ।

## ਪਰ ਧਨ, ਪਰ ਦਾਰਾ, ਪਰ ਨਿੰਦਾ; ਇਨ ਸਿਉ ਪ੍ਰੀਤਿ ਨਿਵਾਰਿ ॥

ਹੇ ਜੀਵ! ਜੇਕਰ ਤੂੰ ਮੁਕਤ ਹੋਣਾ ਚਾਹੁੰਦਾ ਹੈ ਤਾਂ (ਪਰ ਧਨ) ਪਰਾਏ ਧਨ, (ਪਰ ਦਾਰਾ) ਪਰਾਈ ਇਸਤਰੀ ਅਤੇ (ਪਰ ਨਿੰਦਾ) ਪਰਾਈ ਨਿੰਦਿਆ ਕਰਨੀ ਆਦਿਕ ਜੋ ਔਗੁਣ ਹਨ, ਇੰਨ੍ਹਾਂ ਦੇ (ਸਿਉ) ਨਾਲੋਂ ਪ੍ਰੀਤੀ (ਨਿ+ਵਾਰਿ) (ਨਿ) ਵਿਸ਼ੇਸ਼ ਕਰਕੇ (ਵਾਰਿ) ਵਰਜ ਦੇਣਾ ਕਰ ਭਾਵ ਛੱਡ ਦੇਣਾ ਕਰ ਅਤੇ

## ਚਰਨ ਕਮਲ ਸੇਵੀ ਰਿਦ ਅੰਤਰਿ; ਗੁਰ ਪੂਰੇ ਕੈ ਆਧਾਰਿ ॥੩॥

ਵਾਹਿਗੁਰੂ ਨਾਮ ਦਾ (ਆਧਾਰਿ) ਆਸਰਾ ਦੇਣ ਵਾਲੇ ਸਤਿਗੁਰੂ ਸਾਹਿਬ ਜੀ (ਕੈ) ਦੇ (ਕਮਲ) ਕੌਲ ਫੁੱਲ ਦੀ ਨਿਆਈਂ ਨਰਮ, ਪੂਜਨੀਕ ਚਰਨਾਂ ਨੂੰ ਆਪਣੇ (ਰਿਦ) ਹਿਰਦੇ (ਅੰਤਰਿ) ਅੰਦਰ (ਸੇਵੀ) ਸੇਵਨਾ ਕਰ।

**ਅਥਵਾ :** (ਚਰਨ) ਅਧਿਸ਼ਠਾਨ ਸਰੂਪ, (ਕਮਲ) ਕਵਲ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਜੋਤੀ ਸਰੂਪ ਪ੍ਰਮੇਸਰ ਦੇ ਪੂਜਨੀਕ ਚਰਨ ਜੋ (ਕਮਲ) ਕਵਲ ਦੀ ਨਿਆਈਂ ਪ੍ਰਕਾਸ਼ਮਯ ਹਨ, ਉਹ (ਰਿਦ) ਹਿਰਦੇ ਦੇ (ਅੰਤਰਿ) ਅੰਦਰ ਹੀ ਹਨ। (ਪੂਰੇ) ਪੂਰਨ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (ਆਧਾਰਿ) ਆਸਰੇ ਨੂੰ ਲੈ ਕਰਕੇ ਉਹਨਾਂ ਦਾ (ਸੇਵੀ) ਸੇਵਨ ਕਰ।

## ਗ੍ਰਿਹੁ ਮੰਦਰ ਮਹਲਾ ਜੋ ਦੀਸਹਿ; ਨਾ ਕੋਈ ਸੰਗਾਰਿ ॥

ਹੇ ਜੀਵ! ਇਹ ਜੋ (ਗ੍ਰਿਹੁ) ਕੱਚੇ ਘਰ, (ਮੰਦਰ) ਪੱਕੇ ਮਕਾਨ, (ਮਹਲਾ) ਹਵੇਲੀਆਂ (ਮਹਲਾ) ਇਸਤਰੀ ਆਦਿਕ ਜੋ (ਦੀਸਹਿ) ਦਿੱਸਦੇ ਹਨ, ਇੰਨ੍ਹਾਂ ਵਿਚੋਂ ਕੋਈ ਵੀ ਤੇਰਾ (ਸੰਗਾਰਿ) ਸੰਗੀ ਨਹੀਂ ਹੋਵੇਗਾ। ਇੰਨ੍ਹਾਂ ਦੇ ਮੋਹ ਵਿਚ ਫਸੇ ਹੋਏ ਨੂੰ ਬਾਰ-ਬਾਰ ਜੂਨਾਂ ਵਿਚ ਭਰਮਣਾ ਪਵੇਗਾ।

## ਜਬ ਲਗੁ ਜੀਵਹਿ, ਕਲੀ ਕਾਲ ਮਹਿ; ਜਨ ਨਾਨਕ, ਨਾਮੁ ਸਮ੍ਾਰਿ ॥੪॥੩੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੀਵ! (ਜਬ ਲਗੁ) ਜਿੰਨ੍ਹਾਂ ਚਿਰ ਤੱਕ ਤੂੰ (ਕਲੀ) ਕਲਜੁਗ ਦੇ (ਕਾਲ) ਸਮੇਂ ਵਿਚ (ਜੀਵਹਿ) ਜਿਉਂਦਾ ਹੈਂ, ਉਦੋਂ ਤੱਕ ਹਰ ਵੇਲੇ ਪ੍ਰਮੇਸਰ ਦੇ ਨਾਮ ਨੂੰ (ਸਮ੍ਾਰਿ) ਯਾਦ ਕਰ।

**ਕਲਜੁਗ ਚੜਯੋ ਅਸੰਭ ਜਗਤ ਕਵਨ ਬਿਧ ਬਾਚ ਹੈ ॥**
**ਰੰਗਹੁ ਏਕਹਿ ਰੰਗ ਤਬ ਛੁਟਿਹੋ ਕਲ ਕਾਲ ਤੇ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਫਿਰ ਤੂੰ ਕਾਲ ਤੋਂ ਅਤੇ ਕਲਜੁਗ ਤੋਂ ਛੁੱਟ ਜਾਵੇਂਗਾ।

## ਆਸਾ ਘਰੁ ੩ ਮਹਲਾ ੫ ॥

**ਉਥਾਨਕਾ :**

ਜਿਵੇਂ ਪੱਟੀ ਦੇ ਰਾਜੇ ਨੇ ਹੰਕਾਰ ਕਰਕੇ ਆਪਣੀ ਲੜਕੀ ਦਾ ਵਿਆਹ ਕੋਹੜੀ, ਪਿੰਗਲੇ ਦੇ ਨਾਲ ਕਰ ਦਿੱਤਾ ਸੀ। ਫਿਰ, ਸਤਿਗੁਰੂ ਸਾਹਿਬ ਜੀ ਨੇ ਉਸ ਦੇ ਤਾਈਂ ਉਪਦੇਸ਼ ਦੇ ਕਰਕੇ ਉਸਦੀ ਕਲਿਆਣ ਕੀਤੀ ਸੀ। ਇਸੇ ਤਰ੍ਹਾਂ ਇਕ ਰਾਜਾ ਸੀ, ਜਿਸਨੂੰ ਆਪਣੇ ਰਾਜ-ਭਾਗ ਦਾ ਬੜਾ ਹੰਕਾਰ ਸੀ। ਉਸ ਰਾਜੇ ਨੂੰ ਗੁਰੂ ਸਾਹਿਬ ਜੀ ਨੇ ਇਸ ਸ਼ਬਦ ਦੁਆਰਾ ਉਪਦੇਸ਼ ਬਖਸ਼ਿਸ਼ ਕੀਤਾ ਸੀ।

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਰਾਜ ਮਿਲਕ ਜੋਬਨ, ਗ੍ਰਿਹ ਸੋਭਾ; ਰੂਪਵੰਤੁ ਜੋੁਆਨੀ ॥

ਹੇ ਰਾਜਨ ! ਇਹ ਰਾਜ-ਭਾਗ, (ਮਿਲਕ) ਜਗੀਰਾਂ, ਜੋਬਨ ਅਵਸਥਾ, (ਗ੍ਰਿਹ) ਘਰ, (ਸੋਭਾ) ਵਡਿਆਈ, (ਰੂਪਵੰਤੁ) ਸੁੰਦਰ ਸਰੂਪ ਵਾਲੇ ਹੋਣਾ, ਇਤਿਆਦਿਕ ਪਦਾਰਥ (ਜੋੁ+ਆਨੀ) ਜੋ ਤੂੰ (ਆਨੀ) ਲਿਆਂਦੇ ਭਾਵ ਇਕੱਤਰ ਕੀਤੇ ਹਨ।

**ਅਥਵਾ :** ਤੂੰ ਆਪਣੇ ਆਪ ਨੂੰ ਬੜਾ ਵੱਡਾ ਧਨੀ ਸਮਝਦਾ ਹੈਂ ਕਿ ਮੈਂ ਰਜਵਾੜਿਆਂ ਦਾ ਮਾਲਕ ਹਾਂ, ਮੇਰੇ ਪਾਸ ਰਾਜ-ਭਾਗ ਹੈ, (ਮਿਲਕ) ਜਗੀਰਾਂ, (ਜੋਬਨ) ਜਵਾਨੀ ਅਵਸਥਾ (ਗ੍ਰਿਹ) ਘਰ (ਸੋਭਾ) ਵਡਿਆਈ ਹੈ ਅਤੇ ਫਿਰ ਤੂੰ ਕਹਿੰਦਾ ਹੈ ਕਿ (ਜੋੁ+ਆਨੀ) ਜੋ ਮੈਂ ਇਸਤਰੀ ਵਿਆਹ ਕੇ (ਆਨੀ) ਲਿਆਂਦੀ ਹੈ ਉਹ ਬੜੇ ਸੁੰਦਰ ਸਰੂਪ ਵਾਲੀ ਹੈ।

**ਅਥਵਾ :** ਇਹ (ਜੋ+ਬਨ) ਜੋ (ਬਨ) ਜੰਗਲ ਦੀ ਨਿਆਈਂ, ਰਾਜ ਤੇ (ਮਿਲਕ) ਜਗੀਰਾਂ ਹਨ ਅਤੇ ਜੋ (ਰੂਪਵੰਤੁ) ਚੰਗੇ ਰੂਪ ਵਾਲੇ, (ਜੋਬਨ) ਜੁਵਾ ਅਵਸਥਾ ਵਾਲੇ, ਘਰ ਆਦਿਕਾਂ ਦੀ ਸੋਭਾ ਵਾਲੇ ਹੋਣਾ ਹੈ। ਇਹ ਤੇਰਾ ਸਭ ਕੁਝ ਸੰਸਾਰ ਰੂਪ ਬਨ ਦੇ ਵਿਚ ਹੀ ਲੁੱਟਿਆ ਜਾਵੇਗਾ।

## ਬਹੁਤੁ ਦਰਬੁ ਹਸਤੀ ਅਰੁ ਘੋੜੇ; ਲਾਲ ਲਾਖ, ਬੈ ਆਨੀ ॥

ਭਾਵੇਂ ਤੇਰੇ ਕੋਲ ਬਹੁਤ ਸਾਰਾ (ਦਰਬੁ) ਧਨ ਹੋਵੇ, ਸਵਾਰੀ ਵਾਸਤੇ (ਹਸਤੀ) ਹਾਥੀ-ਘੋੜੇ ਹੋਣ (ਅਰੁ) ਅਤੇ ਤੂੰ (ਲਾਖ) ਲੱਖਾਂ ਰੁਪਈਆਂ ਦੇ ਲਾਲ (ਬੈ) ਮੁੱਲ ਖ਼ਰੀਦ ਕੇ (ਆਨੀ) ਲਿਆਂਦੇ ਹੋਣ। **ਵਾ:** (ਲਾਲ ਲਾਖ ਬੈ ਆਨੀ) ਲੱਖਾਂ ਹੀ (ਬੈ) ਬੇ-ਕੀਮਤੇ ਲਾਲ (ਆਨੀ) ਲਿਆਂਦੇ ਹੋਣ।

## ਆਗੈ ਦਰਗਹਿ ਕਾਮਿ ਨ ਆਵੈ; ਛੋਡਿ ਚਲੈ ਅਭਿਮਾਨੀ ॥੧॥

ਹੇ (ਅਭਿਮਾਨੀ) ਹੰਕਾਰੀ ਜੀਵ ! ਪਰ ਇਹ ਸਾਰੇ (ਆਗੈ) ਅੱਗੇ ਦਰਗਾਹ ਵਿਚ ਤੇਰੇ (ਕਾਮਿ) ਕੰਮ ਨਹੀਂ (ਆਵੈ) ਆਉਣਗੇ, ਤੂੰ ਇਹ ਸਭ ਕੁਝ ਇੱਥੇ ਹੀ (ਛੋਡਿ) ਛੱਡ ਕੇ (ਚਲੈ) ਚਲਿਆ ਜਾਵੇਂਗਾ।

## ਕਾਹੇ; ਏਕ ਬਿਨਾ ਚਿਤੁ ਲਾਈਐ ॥

ਫਿਰ ਇਕ ਵਾਹਿਗੁਰੂ ਤੋਂ ਬਿਨਾ ਹੋਰਨਾਂ ਪਦਾਰਥਾਂ ਵਿਚ (ਕਾਹੇ) ਕਿਸ ਵਾਸਤੇ ਆਪਣੇ ਚਿਤ ਦੀ ਬਿਰਤੀ ਨੂੰ ਲਾਉਣਾ ਕਰਦਾ ਹੈਂ। ਭਾਵ ਤੂੰ ਹੋਰ ਸਾਰਿਆਂ ਨੂੰ ਛੱਡ ਕੇ ਇਕ ਪ੍ਰਮੇਸਰ ਦੇ ਨਾਲ ਚਿੱਤ ਲਾਉਣਾ ਕਰ ਅਤੇ

## ਊਠਤ ਬੈਠਤ ਸੋਵਤ ਜਾਗਤ; ਸਦਾ ਸਦਾ ਹਰਿ ਧਿਆਈਐ ॥੧॥ ਰਹਾਉ ॥

(ਊਠਤ) ਉਠਦਿਆਂ, (ਬੈਠਤ) ਬੈਠਦਿਆਂ, (ਸੋਵਤ) ਸੌਣ ਲੱਗਿਆਂ, (ਜਾਗਤ) ਜਾਗਦਿਆਂ **ਵਾ:** (ਊਠਤ) ਸੰਸਾਰ ਤੋਂ ਉਪਰਾਮ ਹੁੰਦਿਆਂ (ਬੈਠਤ) ਸਵਿਕਲਪ ਸਮਾਧੀ ਵਿਚ ਬੈਠਦਿਆਂ, (ਸੋਵਤ) ਨਿਰਵਿਕਲਪ ਸਮਾਧੀ ਵਿਚ ਇਸਥਿਤ ਹੁੰਦਿਆਂ, (ਜਾਗਤ) ਗਿਆਨ ਅਵਸਥਾ ਵਿਚ ਜਾਗਦਿਆਂ (ਸਦਾ ਸਦਾ) ਸਦਾ ਰਹਿਣ ਵਾਲੇ ਹਰੀ ਪ੍ਰਮੇਸਰ ਨੂੰ ਸਦਾ-ਸਦਾ ਹੀ (ਧਿਆਈਐ) ਧਿਆਉਣਾ ਕਰ।

## ਮਹਾ ਬਚਿਤ੍ਰ ਸੁੰਦਰ ਆਖਾੜੇ; ਰਣ ਮਹਿ ਜਿਤੇ ਪਵਾੜੇ ॥ *('ਜਿੱਤੇ' ਬੋਲੋ)*

ਹੇ ਰਾਜਨ ! ਜਿਹੜਾ ਪੁਰਖ (ਮਹਾ) ਵੱਡੇ-ਵੱਡੇ (ਬਚਿਤ੍ਰ) ਨਾਨਾਂ ਤਰ੍ਹਾਂ ਦੇ (ਆਖਾੜੇ) ਪਹਿਲਵਾਨਾਂ ਦੀਆਂ ਕੁਸ਼ਤੀਆਂ ਵਾਲੇ (ਸੁੰਦਰ) ਸੋਹਣੇ ਥਾਂ ਦੇਖਦਾ ਹੈ, **ਵਾ:** ਜੋ (ਬਚਿਤ੍ਰ) ਨਾਨਾਂ ਤਰ੍ਹਾਂ ਦੀਆਂ ਚਿੱਤਰਕਾਰੀ ਵਾਲੀਆਂ ਨੰਗੇਜ਼ ਵਾਲੀਆਂ ਤਸਵੀਰਾਂ ਦੇਖਦਾ ਹੈ। **ਵਾ:** ਜਿਸਦੇ (ਬਚਿਤ੍ਰ) ਵਿਸ਼ੇਸ ਕਰਕੇ ਚਿੱਤਰਕਾਰੀ

ਵਾਲੇ ਘਰ ਤੇ ਸੁੰਦਰ ਅਖਾੜੇ ਹਨ ਅਤੇ ਜੋ (ਰਣ) ਜੰਗ ਦੇ ਮੈਦਾਨ (ਮਹਿ) ਵਿਚ (ਪਵਾੜੇ) ਸਾਕੇ ਪਾ-ਪਾ ਕੇ, ਲੜਾਈ ਪਵਾ-ਪਵਾ ਕੇ ਜੰਗ (ਜਿਤੇ) ਜਿੱਤ ਲੈਂਦਾ ਹੈ **ਵਾ:** (ਪਵਾੜੇ) ਝਗੜਿਆਂ ਨੂੰ ਜਿੱਤ ਲੈਂਦਾ ਹੈ।

## ਅੰਗ : ੩੮੦

### ਹਉ ਮਾਰਉ ਹਉ ਬੰਧਉ ਛੋਡਉ; ਮੁਖ ਤੇ ਏਵ ਬਬਾੜੇ ॥

ਫਿਰ ਹੰਕਾਰ ਕਰਕੇ ਮੁਖ ਤੋਂ (ਏਵ) ਇਸ ਪ੍ਰਕਾਰ (ਬਬਾੜੇ) ਬਕਦਾ ਭਾਵ ਬਕਵਾਸ ਕਰਦਾ ਹੈ **ਵਾ:** ਬੜਬੋਲਾ ਹੋ ਕੇ ਬਚਨਾਂ ਨੂੰ ਵਿਅਰਥ (ਬਬਾੜੇ) ਬੋਲਦਾ ਹੈ ਕਿ (ਹਉ) ਮੈ ਕਿਸੇ ਨੂੰ ਵੀ (ਮਾਰਉ) ਮਾਰ ਸਕਦਾ ਹਾਂ, ਕਿਸੇ ਦਾ ਵੀ ਕਤਲ ਕਰ ਸਕਦਾ ਹਾਂ, (ਹਉ) ਮੈਂ ਕਿਸੇ ਨੂੰ ਵੀ (ਬੰਧਉ) ਬੰਨ੍ਹ ਸਕਦਾ ਹਾਂ, ਕੈਦ ਕਰ ਸਕਦਾ ਹਾਂ ਤੇ ਕਿਸੇ ਨੂੰ ਵੀ (ਛੋਡਉ) ਛੱਡ ਸਕਦਾ ਹਾਂ। **ਵਾ:** (ਛੋਡਉ) ਛੁਡਾ ਸਕਦਾ ਹਾਂ। ਪਰ

### ਆਇਆ ਹੁਕਮੁ ਪਾਰਬ੍ਰਹਮ ਕਾ; ਛੋਡਿ ਚਲਿਆ ਏਕ ਦਿਹਾੜੇ ॥੨॥

ਜਦੋਂ (ਪਾਰਬ੍ਰਹਮ) ਅਕਾਲ ਪੁਰਖ ਵਾਹਿਗੁਰੂ ਦਾ ਹੁਕਮ (ਆਇਆ) ਆ ਗਿਆ, ਤਦੋਂ ਫਿਰ ਰਾਤ ਵੀ ਕੱਟਣ ਨੂੰ ਨਹੀਂ ਮਿਲਦੀ (ਏਕ) ਇਕ (ਦਿਹਾੜੇ) ਦਿਹਾੜੀ ਵਿਚ ਹੀ ਸਭ ਕੁੱਝ ਛੱਡ ਕੇ ਚਲਿਆ ਜਾਂਦਾ ਹੈ।

### ਕਰਮ ਧਰਮ ਜੁਗਤਿ ਬਹੁ ਕਰਤਾ; ਕਰਣੈਹਾਰੁ ਨ ਜਾਨੈ ॥

ਇਹ ਅਗਿਆਨੀ ਜੀਵ ਲੋਕਾਂ ਨੂੰ ਦਿਖਾਉਣ ਵਾਸਤੇ (ਬਹੁ) ਅਨੇਕਾਂ ਤਰ੍ਹਾਂ ਦੇ (ਜੁਗਤਿ) ਤਰੀਕਿਆਂ ਦੇ ਸੰਯੁਕਤ ਹੋ ਕੇ (ਧਰਮ) ਪੁੰਨ-ਦਾਨ ਆਦਿਕ ਕਰਮ (ਕਰਤਾ) ਕਰਦਾ ਹੈ **ਵਾ:** ਹੋਰ ਬਹੁਤ ਸਾਰੀਆਂ ਤ੍ਰਿਕੁਟੀ ਸਾਧਣ ਦੀਆਂ (ਜੁਗਤਿ) ਜੁਗਤੀਆਂ ਕਰਦਾ ਹੈ। ਪਰ ਸੰਸਾਰ ਨੂੰ ਪੈਦਾ (ਕਰਣੈਹਾਰੁ) ਕਰਨ ਵਾਲੇ ਪ੍ਰਮੇਸਰ ਨੂੰ ਉਕਾ ਹੀ ਨਹੀਂ (ਜਾਨੈ) ਜਾਣਦਾ ਹੈ। ਉਸਨੂੰ ਭੁਲਾਈ ਹੀ ਬੈਠਾ ਹੈ।

### ਉਪਦੇਸੁ ਕਰੈ, ਆਪਿ ਨ ਕਮਾਵੈ; ਤਤੁ ਸਬਦੁ ਨ ਪਛਾਨੈ ॥

ਗਿਆਨੀ, ਧਿਆਨੀ ਬਣ ਕੇ ਲੋਕਾਂ ਨੂੰ ਉਪਦੇਸ਼ ਤਾਂ (ਕਰੈ) ਕਰਦਾ ਹੈ। ਪਰ ਆਪ ਮਹਾਰਾਜ ਦੇ ਉਪਦੇਸ਼ ਦੀ (ਕਮਾਵੈ) ਕਮਾਈ ਨਹੀਂ ਕਰਦਾ ਹੈ ਅਤੇ ਨਾ ਹੀ (ਤਤੁ) ਤੱਤ ਸਰੂਪ (ਸਬਦੁ) ਬ੍ਰਹਮ ਦੇ ਉਪਦੇਸ਼ ਨੂੰ (ਪਛਾਨੈ) ਪਛਾਣਦਾ ਹੈ। **ਵਾ:** ਨਾ ਹੀ (ਤਤੁ) ਵਾਸਤਵ ਸਰੂਪ, (ਤਤੁ) ਵੀਚਾਰ ਰੂਪ (ਸਬਦੁ) ਬ੍ਰਹਮ ਦੇ ਗਿਆਨ ਸਰੂਪ ਨੂੰ (ਪਛਾਨੈ) ਪਛਾਣਦਾ ਹੈ। **ਵਾ:** ਨਾ ਹੀ ਤਤ ਸਰੂਪ ਦੇ (ਸਬਦੁ) ਉਪਦੇਸ਼ ਨੂੰ ਲੈ ਕੇ ਉਸ ਦੀ ਕਮਾਈ ਕਰਕੇ ਆਪਣੇ ਆਪ ਨੂੰ ਪਛਾਣਦਾ ਹੈਂ। **ਵਾ:** ਨਾ ਹੀ ਤਤ ਸਰੂਪ ਨੂੰ ਗੁਰਾਂ ਦੇ ਸ਼ਬਦ ਦੁਆਰਾ ਮਨ ਵਿਚ ਜਾਣਦਾ ਹੈ **ਵਾ:** ਨਾ ਹੀ (ਸਬਦੁ) ਸੰਸਾਰ ਦੇ ਅੰਦਰ ਤਤ ਸਰੂਪ ਨੂੰ ਪਛਾਣਦਾ ਹੈਂ। **ਵਾ:** ਆਪ ਸ਼ਬਦ ਦੇ ਤੱਤ ਸਿਧਾਂਤ ਨੂੰ ਨਹੀਂ (ਪਛਾਨੈ) ਪਛਾਣਦਾ, ਪਰ ਲੋਕਾਂ ਦੇ ਤਾਈਂ ਕਹਿ ਕਹਿ ਕੇ ਸੁਣਾਈ ਜਾਂਦਾ ਹੈਂ।

### ਨਾਂਗਾ ਆਇਆ, ਨਾਂਗੋ ਜਾਸੀ; ਜਿਉ ਹਸਤੀ ਖਾਕੁ ਛਾਨੈ ॥੩॥

ਜਦੋਂ ਇਹ ਦੁਨੀਆਂ 'ਤੇ ਆਇਆ ਸੀ ਤਾਂ (ਨਾਂਗਾ) ਨੰਗਾ ਹੀ ਆਇਆ ਸੀ। ਤੜਾਗੀ, ਲੰਗੋਟੀ ਆਦਿਕ ਕੁਝ ਵੀ ਨਹੀਂ ਪਾਇਆ ਹੋਇਆ ਸੀ ਅਤੇ ਜਦੋਂ ਇਹ (ਜਾਸੀ) ਜਾਵੇਗਾ, ਉਦੋਂ ਵੀ ਜਮਦੂਤ ਇਸ ਨੂੰ (ਨਾਂਗੋ) ਨੰਗੇ ਨੂੰ ਹੀ ਤੋਰ ਕੇ ਲੈ ਜਾਣਗੇ।

**ਨਾਂਗੇ ਆਵਨੁ ਨਾਂਗੇ ਜਾਨਾ ॥** (ਅੰਗ : ੧੧੫੭)

**ਵਾ:** ਜੋ ਪ੍ਰਮੇਸਰ ਦੀ ਸਿਫਤ ਕਰਨੀ ਤੇ ਦੁਨੀਆਂ ਵਿਚ ਵਿਸ਼ਿਆਂ ਵੱਲੋਂ ਸ਼ਰਮ ਰੱਖਣੀ ਹੈ, ਇਹ ਲੋਕ-ਪ੍ਰਲੋਕ

ਦੇ ਪੜਦੇ ਢੱਕਣ ਵਾਲੇ ਕੱਪੜੇ ਹਨ, ਜੋ ਇਸ ਜੀਵ ਦੇ ਪਾਸ ਨਹੀਂ ਹਨ ਇਸ ਕਰਕੇ ਇਹ ਜੀਵ ਨੰਗਾ ਹੋ ਕੇ ਬੇਪੱਤ ਹੋ ਕੇ ਪ੍ਰਲੋਕ ਨੂੰ (ਜਾਸੀ) ਜਾਵੇਗਾ।

**ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥** *(ਅੰਗ : ੧੩੨੯)*

ਫਿਰ ਜੇਕਰ ਇਹ ਕੋਈ ਚੰਗਾ ਕੰਮ ਕਰ ਲੈਂਦਾ ਹੈ ਤਾਂ ਉਸਦਾ ਹੰਕਾਰ ਕਰਨ ਲੱਗ ਜਾਂਦਾ ਹੈ, ਕਿ ਮੈਂ ਬੜਾ ਚੰਗਾ ਕੰਮ ਕੀਤਾ ਹੈ। ਕੋਈ ਵੀ ਮੇਰੇ ਵਰਗਾ ਚੰਗਾ ਕੰਮ ਨਹੀਂ ਕਰ ਸਕਦਾ। ਪਰ ਇਹ ਤਾਂ ਇਉਂ ਹੈ ਜਿਵੇਂ ਹਾਥੀ ਨਹਾ ਕੇ ਮਗਰੋਂ ਆਪਣੀ ਸੁੰਢ ਨਾਲ ਆਪਣੇ ਸਿਰ ਉੱਤੇ (ਖਾਕੁ) ਮਿੱਟੀ, ਖੇਹ ਪਾ ਲੈਂਦਾ ਹੈ। ਭਾਵ ਚੰਗੇ ਕੰਮ ਕਰਨੇ ਤਾਂ ਹਾਥੀ ਦੇ ਨਹਾਉਣ ਦੀ ਨਿਆਈਂ ਹਨ ਪਰ ਇਹ ਜੋ ਹੰਕਾਰ ਕਰ ਲੈਂਦਾ ਹੈ ਇਹ ਖੇਹ ਹੀ ਛਾਣਦਾ ਹੈ।

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥** *(ਅੰਗ : ੧੪੨੮)*

## ਸੰਤ ਸਜਨ ਸੁਨਹੁ ਸਭਿ ਮੀਤਾ; ਝੂਠਾ ਏਹੁ ਪਸਾਰਾ ॥

ਹੇ (ਸੰਤ) ਸਾਸ-ਗਿਰਾਸ ਨਾਮ ਜਪਣ ਵਾਲੇ ਸਾਂਤ ਚਿੱਤ ਪੁਰਖੋ! ਸ੍ਰਵਣ ਕਰਨ ਵਾਲੇ (ਸਜਨ) ਸੱਜਣੋ ਅਤੇ ਮੰਨਣ ਕਰਨ ਵਾਲੇ ਮਿੱਤਰੋ **ਵਾ:** ਸਤ, ਸੰਤੋਖ ਆਦਿਕ ਗੁਣਾਂ ਨੂੰ ਧਾਰਨ ਵਾਲੇ (ਮੀਤਾ) ਮਿੱਤਰੋ! ਤੁਸੀਂ (ਸਭਿ) ਸਾਰੇ ਹੀ (ਸੁਨਹੁ) ਸੁਣਨਾ ਕਰੋ। (ਏਹੁ) ਇਹ ਜਿਤਨਾ ਵੀ ਸੰਸਾਰ ਦਾ ਪਸਾਰਾ ਹੈ, ਸਾਰਾ (ਝੂਠਾ) ਅਣਹੋਇਆ ਹੀ ਪ੍ਰਤੀਤ ਹੋ ਰਿਹਾ ਹੈ।

## ਮੇਰੀ ਮੇਰੀ ਕਰਿ ਕਰਿ ਡੂਬੇ; ਖਪਿ ਖਪਿ ਮੁਏ ਗਵਾਰਾ ॥

ਜਿਹੜੇ ਮੇਰੀ-ਮੇਰੀ (ਕਰਿ ਕਰਿ) ਕਰਦੇ-ਕਰਦੇ ਸੰਸਾਰ ਸਮੁੰਦਰ ਵਿਚ (ਡੂਬੇ) ਡੁੱਬ ਗਏ ਹਨ। ਉਹ (ਗਵਾਰਾ) ਬੇਸਮਝ ਜੀਵ ਵਿਸ਼ਿਆਂ ਵਿਚ ਖਪ-ਖਪ ਕੇ, ਫਸ-ਫਸ ਕੇ, ਪਲਚ-ਪਲਚ ਕੇ, ਖਚਤ ਹੋ ਕੇ (ਮੁਏ) ਮਰ ਗਏ ਹਨ।

## ਗੁਰ ਮਿਲਿ ਨਾਨਕ ਨਾਮੁ ਧਿਆਇਆ; ਸਾਚਿ ਨਾਮਿ ਨਿਸਤਾਰਾ ॥੪॥੩੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ, ਮਿਲ ਕੇ ਅੰਮ੍ਰਿਤ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ। ਸੱਚੇ ਨਾਮ ਕਰਕੇ ਹੀ ਉਹਨਾਂ ਦਾ (ਨਿਸ+ਤਾਰਾ) (ਨਿਸ) ਪ੍ਰਪੰਚ ਤੋਂ (ਤਾਰਾ) ਤਰਨਾ ਹੋਇਆ ਹੈ। **ਵਾ:** ਜਿਹੜਾ ਹੁਣ ਸੱਚੇ ਨਾਮ ਨੂੰ ਧਿਆ ਰਿਹਾ ਹੈ ਉਸ ਦਾ ਵੀ ਸੱਚੇ ਨਾਮ ਕਰਕੇ ਨਿਸਤਾਰਾ ਹੋ ਰਿਹਾ ਹੈ। **ਵਾ:** ਜਿਹੜਾ ਅੱਗੇ ਭਵਿੱਖ ਵਿਚ ਸੱਚੇ ਨਾਮ ਨੂੰ ਧਿਆਵੇਗਾ ਉਸ ਦਾ ਵੀ ਸੱਚੇ ਨਾਮ ਕਰਕੇ ਨਿਸਤਾਰਾ ਹੋਵੇਗਾ, **ਵਾ:** ਹੇ ਪ੍ਰਮੇਸਰ ਆਪ ਜੀ ਦਾ ਸੱਚਾ ਨਾਮ ਹੀ (ਨਿਸ+ਤਾਰਾ) (ਨਿਸ) ਸੰਸਾਰ ਸਮੁੰਦਰ ਤੋਂ ਜੀਵਾਂ ਦਾ ਨਿਸਤਾਰਾ ਕਰਨ ਵਾਸਤੇ (ਤਾਰਾ) ਜਹਾਜ਼ ਦੀ ਨਿਆਈ ਹੈ।

## ਰਾਗੁ ਆਸਾ ਘਰੁ ੫ ਮਹਲਾ ੫

## ੧ਓ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮਸੇਰ (ਓ) ਸਾਰਿਆਂ ਦਾ ਪ੍ਰਕਾਸ਼ਕ, (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਭ੍ਰਮ ਮਹਿ ਸੋਈ; ਸਗਲ ਜਗਤ ਧੰਧ ਅੰਧ ॥

(ਸਗਲ) ਸਾਰੇ ਜਗਤ ਦੇ ਜੀਵਾਂ ਦੀ ਬਿਰਤੀ (ਧੰਧ) ਧੰਧਿਆਂ ਵਿਚ (ਅੰਧ) ਅੰਨ੍ਹੇ ਹੋਣ ਕਰਕੇ (ਭ੍ਰਮ) ਭਰਮ ਦੇ (ਮਹਿ) ਵਿਚ ਹੀ (ਸੋਈ) ਸੁੱਤੀ ਪਈ ਹੈ।

**ਅਥਵਾ :** (ਸਗਲ) ਸਾਰੀ (ਜਗਤ) ਸ੍ਰਿਸਟੀ (ਭ੍ਰਮ) ਭਰਮ (ਮਹਿ) ਵਿਚ ਪਈ ਹੋਣ ਕਰਕੇ ਜਗਤ ਨੂੰ ਸੱਚਾ ਮੰਨੀ ਬੈਠੀ ਹੈ ਅਤੇ ਅੰਧਤਾਈ ਦੇ (ਧੰਧ) ਧੰਧਿਆਂ ਵਿਚ ਲੱਗ ਕੇ, (ਅੰਧ) ਅੰਨ੍ਹੀ ਹੋ ਕੇ ਅਵਿਦਿਆ ਦੀ ਨੀਂਦ ਵਿਚ (ਸੋਈ) ਸੁੱਤੀ ਪਈ ਹੈ। **ਵਾ:** ਵਾਹਿਗੁਰੂ ਵੱਲੋਂ ਸੁੱਤੀ ਪਈ ਹੈ।

**ਪ੍ਰਸ਼ਨ :** ਮਹਾਰਾਜ ! ਕੋਈ ਜਾਗਦਾ ਵੀ ਹੈ?

## ਕੋਊ ਜਾਗੈ; ਹਰਿ ਜਨੁ ॥੧॥

**ਉੱਤਰ :** (ਕੋਊ) ਕੋਈ ਵਿਰਲਾ ਹੀ ਹਰੀ ਦਾ (ਜਨੁ) ਪਿਆਰਾ, ਪ੍ਰੇਮੀ ਇਸ ਸ੍ਰਿਸ਼ਟੀ ਵਿਚ (ਜਾਗੈ) ਜਾਗਦਾ ਹੈ।

## ਮਹਾ ਮੋਹਨੀ ਮਗਨ; ਪ੍ਰਿਅ ਪ੍ਰੀਤਿ ਪ੍ਰਾਨ ॥

ਇਹ ਜੀਵ (ਮਹਾ ਮੋਹਨੀ) ਮਾਇਆ ਨੂੰ (ਪ੍ਰਾਨ) ਪ੍ਰਾਣਾ ਨਾਲੋਂ ਵੀ (ਪ੍ਰਿਅ) ਪਿਆਰੀ ਜਾਣ ਕੇ ਇਸਦੇ ਵਿਚ (ਪ੍ਰੀਤਿ) ਪ੍ਰੀਤੀ ਲਾ ਕੇ (ਮਗਨ) ਮਸਤ ਹੋਏ ਹਨ। **ਵਾ:** (ਮਹਾ ਮੋਹਨੀ) ਜਦੋਂ ਸ਼ਿਵ ਜੀ ਨੇ ਹੰਕਾਰ ਕਰਕੇ ਵਿਸ਼ਨੂੰ ਕਿਹਾ ਸੀ ਕਿ ਮੈਨੂੰ ਮੋਹਣੀ ਰੂਪ ਹੋ ਕੇ ਦਿਖਾਓ। ਮੈਂ ਫਿਰ ਵੀ ਨਹੀਂ ਡੋਲਾਂਗਾ। ਫਿਰ ਜਦੋਂ ਵਿਸ਼ਨੂੰ ਨੇ ਆਪਣਾ ਮੋਹਣੀ ਰੂਪ ਦਿਖਾਇਆ ਉਦੋਂ ਸ਼ਿਵ ਜੀ ਮੋਹਨੀ ਰੂਪ ਦਾ ਮੋਹਿਆ ਹੋਇਆ ਇਸ ਦੇ ਪਿੱਛੇ-ਪਿੱਛੇ ਭੱਜਿਆ ਸੀ। ਇਸ ਪ੍ਰਕਾਰ ਜੋ ਭਗਵਾਨ ਨੇ ਮੋਹਣੀ ਰੂਪ ਧਾਰਿਆ ਸੀ ਇਹ ਮਾਇਆ ਉਸ ਤੋਂ ਵੀ ਵੱਡੀ ਹੈ।

**ਨੋਟ :** ਇਸ ਮਾਇਆ ਨੂੰ ਮਹਾਂ ਮੋਹਣੀ ਇਸ ਲਈ ਕਿਹਾ ਗਿਆ ਹੈ ਕਿਉਂਕਿ ਇਹ ਸਭ ਜਨਮਾਂ ਵਿਚ ਜੀਵਾਂ ਨੂੰ ਮੋਂਹਦੀ ਆ ਰਹੀ ਹੈ।

## ਕੋਊ ਤਿਆਗੈ; ਵਿਰਲਾ ॥੨॥

(ਕੋਊ) ਕੋਈ ਵਿਰਲਾ ਹੀ ਇਸ ਮਾਇਆ ਦੇ ਮੋਹ ਨੂੰ (ਤਿਆਗੈ) ਛੱਡਦਾ ਹੈ।

## ਚਰਨ ਕਮਲ ਆਨੂਪ; ਹਰਿ ਸੰਤ ਮੰਤ ॥ ਕੋਊ ਲਾਗੈ; ਸਾਧੂ ॥੩॥

ਅਕਾਲ ਪੁਰਖ ਵਾਹਿਗੁਰੂ ਤੇ ਸੰਤਾਂ ਮਹਾਪੁਰਖਾਂ ਦੇ (ਮੰਤ) ਮੰਤਰ, ਉਪਦੇਸ਼ ਦੁਆਰਾ **ਵਾ:** ਉਹਨਾਂ ਦੀ (ਮੰਤ) ਰਾਇ ਦੁਆਰਾ ਜਿਸ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਕਮਲਾਂ ਦਾ ਧਿਆਨ ਧਾਰਿਆ ਹੈ, ਉਹ ਕੋਈ ਵਿਰਲਾ ਹੀ (ਸਾਧੂ) ਸ੍ਰੇਸ਼ਟ ਜਗਿਆਸੂ ਹਰੀ ਦੇ ਉਪਮਾ ਤੋਂ ਰਹਿਤ ਚਰਨਾਂ ਕਮਲਾਂ ਵਿਚ (ਲਾਗੈ) ਲੱਗਦਾ ਹੈ।

**ਅਥਵਾ :** ਜਿਸ ਨੂੰ ਹਰੀ ਦੇ ਸੰਤਾਂ ਦੀ ਸੰਗਤ ਪ੍ਰਾਪਤ ਹੋਈ ਹੈ, ਉਸ ਨੂੰ ਸੰਤਾਂ ਦਾ (ਮੰਤ) ਉਪਦੇਸ਼ ਮਿਲਿਆ ਹੈ। ਐਸਾ ਕੋਈ ਵਿਰਲਾ ਹੀ ਸੰਤਾਂ ਦੇ ਉਪਦੇਸ਼ ਦੁਆਰਾ ਹਰੀ ਦੇ ਉਪਮਾ ਤੋਂ ਰਹਿਤ ਕਵਲ ਸਰੀਖੇ ਚਰਨਾਂ ਵਿਚ ਲੱਗਦਾ ਹੈ।

## ਨਾਨਕ, ਸਾਧੂ ਸੰਗਿ; ਜਾਗੇ ਗਿਆਨ ਰੰਗਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ (ਸਾਧੂ) ਮਹਾਂਪੁਰਖਾਂ ਦੀ **ਵਾ:** (ਸਾਧੂ) ਸ੍ਰੇਸ਼ਟ ਪੁਰਖਾਂ ਦੀ (ਸੰਗਿ) ਸੰਗਤ ਕਰਦੇ ਹਨ, ਉਹਨਾਂ ਨੂੰ ਗਿਆਨ ਦਾ (ਰੰਗਿ) ਅਨੰਦ ਆ ਗਿਆ ਹੈ ਅਤੇ ਉਹ ਗਿਆਨ ਅਵਸਥਾ ਵਿਚ (ਜਾਗੇ) ਜਾਗ ਪਏ ਹਨ।

**ਅਥਵਾ :** ਜਿਹੜਾ ਕੋਈ ਹਰੀ ਦੇ ਚਰਨਾਂ ਕਵਲਾਂ ਵਿਚ ਲੱਗਾ ਹੈ ਉਸ ਨੂੰ ਸ੍ਰੇਸ਼ਟ ਸਾਧੂਆਂ ਦੀ ਸੰਗਤ ਪ੍ਰਾਪਤ ਹੋਈ ਹੈ ਤੇ ਓਹੀ ਗਿਆਨ ਅਵਸਥਾ ਵਿਚ ਜਾਗਿਆ ਹੈ। ਜਿਸ ਕਰਕੇ ਉਸ ਨੂੰ ਗਿਆਨ ਦਾ ਰੰਗ ਚੜ੍ਹ ਆਇਆ ਹੈ।

## ਵਡਭਾਗੇ; ਕਿਰਪਾ ॥੪॥੧॥੩੯॥

ਐਸੇ ਗਿਆਨ ਅਵਸਥਾ ਵਿਚ ਜਾਗਣ ਵਾਲੇ ਪੁਰਖ (ਵਡਭਾਗੇ) ਵੱਡਿਆਂ ਭਾਗਾਂ ਵਾਲੇ ਹਨ, ਜਿੰਨ੍ਹਾਂ ਉੱਤੇ ਮਹਾਰਾਜ ਦੀ ਕਿਰਪਾ ਹੋਈ ਹੈ।

**ਅਥਵਾ :** ਜਿੰਨ੍ਹਾਂ 'ਤੇ ਪ੍ਰਮੇਸਰ ਦੀ ਕ੍ਰਿਪਾ ਹੋਈ ਹੈ, ਉਹਨਾਂ ਦੇ ਅੰਦਰੋਂ (ਵਡ+ਭਾਗੇ) (ਵਡ) ਵੱਡ ਪੁਣੇ ਦੀ ਇੱਛਾ (ਭਾਗੇ) ਭੱਜ ਗਈ ਹੈ।

## ੧ੳ ਸਤਿਗੁਰ ਪ੍ਰਸਾਦਿ ॥

## ਰਾਗੁ ਆਸਾ ਘਰੁ ੬ ਮਹਲਾ ੫ ॥

ਵੇਦਾਂਤੀਆਂ ਨੇ ਤਾਂ ਜੀਵਨ ਮੁਕਤੀ ਦੇ ਲਈ ਅਭਿਆਸ ਦੇ ਤਿੰਨ ਸਾਧਨਾਂ (ਤੱਤ ਗਿਆਨ, ਮਨੋ ਨਾਸ, ਵਾਸ਼ਨਾ ਖੈ) ਨੂੰ ਮੰਨਿਆ ਹੈ। ਪਰ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਉਮੈ ਛੱਡਣੀ, ਨਾਮ ਜੱਪਣਾ, ਭਾਣਾ ਮੰਨਣਾ ਇੰਨ੍ਹਾਂ ਤਿੰਨਾਂ ਕਰਕੇ ਜੀਵਨ ਮੁਕਤੀ ਪ੍ਰਾਪਤ ਹੁੰਦੀ ਹੈ। ਸੋ ਗੁਰੂ ਸਾਹਿਬ ਜੀ ਭਾਣਾ ਮੰਨਣ ਦੀ ਬਾਬਤ ਦੱਸਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

(੧) ਅਦ੍ਵੈਤ ਰੂਪ ਪ੍ਰਮੇਸਰ, (ੳ) ਸਾਰਿਆਂ ਦਾ ਪ੍ਰਕਾਸ਼ਕ, (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਆਸਾ ਰਾਗੁ ਵਿਚ ਛੇਵੇਂ ਘਰ ਸੁਰਤਾਲ ਦੇ ਅੰਦਰ ਪੰਜਵੇਂ ਪਾਤਸ਼ਾਹ ਉਚਾਰਨ ਕਰਦੇ ਹਨ।

## ਜੋ ਤੁਧੁ ਭਾਵੈ ਸੋ ਪਰਵਾਨਾ; ਸੂਖੁ ਸਹਜੁ ਮਨਿ ਸੋਈ ॥

ਹੇ ਪ੍ਰਮੇਸਰ! ਜੋ ਆਪ ਜੀ ਨੂੰ (ਭਾਵੈ) ਭਾਉਂਦਾ ਹੈ, (ਸੋ) ਉਹ ਸਾਨੂੰ (ਪਰਵਾਨਾ) ਪ੍ਰਵਾਣਨੀਕ ਹੈ। ਅਸੀਂ ਉਸਨੂੰ ਭਲੀ ਪ੍ਰਕਾਰ ਸਿਰ ਮੱਥੇ ਮੰਨਦੇ ਹਾਂ ਅਤੇ ਉਸ ਵਿਚ ਹੀ ਆਪਣੇ ਆਪ ਨੂੰ ਸਫਲਾ ਸਮਝਦੇ ਹਾਂ। ਕਿਉਂਕਿ ਆਪ ਜੀ ਦਾ ਹੁਕਮ (ਮਨਿ) ਮੰਨਣ ਕਰਕੇ ਹੀ (ਸੋਈ) ਉਹੋ (ਸੂਖੁ ਸਹਜੁ) ਅਚੁੱਤ ਸੁੱਖ ਦਾ ਸੁੱਖ ਪ੍ਰਾਪਤ ਹੁੰਦਾ ਹੈ। **ਵਾ:** ਹੇ ਭਾਈ! ਅਸੀਂ (ਸੋਈ) ਉਸ ਪ੍ਰਮੇਸਰ ਦਾ (ਮਨਿ) ਮੰਨਣ ਕਰਦੇ ਹਾਂ ਕਿਉਂਕਿ ਮੰਨਣ ਦੁਆਰਾ (ਸਹਜ) ਗਿਆਨ ਪ੍ਰਾਪਤ ਹੁੰਦਾ ਹੈ ਤੇ ਗਿਆਨ ਦੁਆਰਾ ਹੀ ਆਤਮ (ਸੂਖੁ) ਸੁੱਖ ਪ੍ਰਾਪਤ ਹੁੰਦਾ ਹੈ। **ਵਾ:** ਜੋ ਤੇਰੇ ਭਾਣੇ ਨੂੰ ਭਲਾ ਕਰਕੇ ਸਮਝਦੇ ਹਨ, (ਸੋਈ) ਉਹਨਾਂ ਦੇ ਮਨ ਵਿਚ ਸੁਭਾਵਿਕ ਹੀ ਸ਼ਾਂਤੀ ਤੇ ਸੁੱਖ ਪ੍ਰਾਪਤ ਹੋਇਆ ਹੈ।

**ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ ॥** *(ਅੰਗ : ੧੦੯੩)*

**ਵਾ:** ਜੋ ਸਹਿਜ ਸਰੂਪ ਦਾ ਗਿਆਨ ਪ੍ਰਾਪਤ ਹੋਣਾ ਹੈ, ਉਹ ਸਹਿਜ ਸੁੱਖ ਹੈ। ਆਪ ਜੀ ਕਿਰਪਾ ਕਰੋ ਕਿ (ਸੋਈ) ਉਹੀ ਸੁੱਖ ਸਾਡੇ ਮਨ ਵਿਚ ਸਹਿਜੇ ਹੀ ਵੱਸਿਆ ਰਹੇ।

## ਕਰਣ ਕਾਰਣ ਸਮਰਥ ਅਪਾਰਾ; ਅਵਰੁ ਨਾਹੀ ਰੇ ਕੋਈ ॥੧॥

(ਰੇ) ਹੇ ਭਾਈ! (ਕਰਣ ਕਾਰਣ) ਸਾਰਿਆਂ ਕਾਰਜਾਂ ਦੇ ਕਰਨ ਵਾਲੇ (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, (ਸਮਰਥ) ਸਰਬ ਸ਼ਕਤੀਵਾਨ ਪ੍ਰਮੇਸਰ ਤੋਂ ਬਿਨਾਂ ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ।

**ਵਾ:** ਉਸ ਤੋਂ ਬਿਨਾਂ ਹੋਰ ਕੋਈ ਵੀ ਰੱਖਿਆ ਕਰਨ ਵਾਲਾ ਨਹੀ ਹੈ। ਇਸ ਲਈ ਹਰ ਵਕਤ ਉਸ ਇਕ ਪ੍ਰਮੇਸਰ ਤੇ ਹੀ ਨਿਸ਼ਚਾ ਰੱਖਣਾ ਕਰੋ।

**ਤੇਰੇ ਜਨ; ਰਸਕਿ ਰਸਕਿ ਗੁਣ ਗਾਵਹਿ ॥**

ਹੇ ਮਹਾਰਾਜ ! (ਤੇਰੇ) ਆਪ ਜੀ ਦੇ (ਜਨ) ਪਿਆਰੇ ਭਗਤ ਜਨ ਚਿੱਤ ਨੂੰ (ਰਸਕਿ ਰਸਕਿ) ਰਸਾ-ਰਸਾ ਕੇ **ਵਾ:** (ਰਸਕਿ) ਤਦਾਕਾਰ ਹੋ ਕੇ, (ਰਸਕਿ) ਪ੍ਰੇਮ ਦੇ ਰਸੀਏ ਹੋ ਕੇ ਆਪ ਦੇ ਗੁਣਾਂ ਨੂੰ (ਗਾਵਹਿ) ਗਾਉਂਦੇ ਹਨ।

**ਮਸਲਤਿ ਮਤਾ, ਸਿਆਣਪ ਜਨ ਕੀ; ਜੋ ਤੂੰ ਕਰਹਿ ਕਰਾਵਹਿ ॥੧॥ਰਹਾਉ ॥**

ਹੇ ਮਹਾਰਾਜ ! ਸਾਡੀ *ਮਸਲਤ, ਅੰਤਰਿੰਗ ਕਮੇਟੀ ਦਾ **ਮਤਾ ਅਤੇ ਜਨਾਂ ਦੀ ਬੁੱਧੀ ਦੀ ਸਿਆਣਪ ਵੀ ਇਹੋ ਹੀ ਹੈ ਕਿ ਜੋ ਤੂੰ (ਕਰਹਿ ਕਰਾਵਹਿ) ਕਰਦਾ ਕਰਾਉਂਦਾ ਹੈ, ਉਹੋ ਹੀ ਹੁੰਦਾ ਹੈ।

**ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ; ਸਾਧਸੰਗਿ ਰਸੁ ਪਾਇਆ ॥**

ਹੇ ਮੇਰੇ ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ! ਜੋ (ਤੁਮਾਰਾ) ਆਪ ਜੀ ਦਾ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲਾ ਨਾਮ ਹੈ, ਉਸ ਨਾਮ ਦੇ ਪ੍ਰੇਮ ਰਸ ਨੂੰ ਅਸੀਂ ਸਾਧਸੰਗਤ ਵਿਚ ਮਿਲ ਕੇ (ਪਾਇਆ) ਪਾਉਣਾ ਕੀਤਾ ਹੈ ਅਤੇ

**ਤ੍ਰਿਪਤਿ ਅਘਾਇ, ਸੇਈ ਜਨ ਪੂਰੇ; ਸੁਖ ਨਿਧਾਨੁ ਹਰਿ ਗਾਇਆ ॥੨॥**

ਹੇ (ਸੁਖ ਨਿਧਾਨੁ) ਸੁੱਖਾਂ ਦੇ ਖਜ਼ਾਨੇ ਹਰੀ ਪ੍ਰਮੇਸਰ ! ਜਿੰਨ੍ਹਾਂ ਨੇ ਆਪ ਜੀ ਦੇ ਗੁਣਾਂ ਨੂੰ ਗਾਇਆ ਹੈ, (ਸੇਈ) ਉਹ ਭਗਤ ਜਨ ਇਸ ਲੋਕ ਦੇ ਪਦਾਰਥਾਂ ਵਲੋਂ ਵੀ (ਅਘਾਇ) ਰੱਜ ਗਏ ਹਨ ਅਤੇ ਸਵਰਗਾਂ ਦੇ ਪਦਾਰਥਾਂ ਵੱਲੋਂ ਵੀ (ਪੂਰੇ) ਪੂਰਨ ਤ੍ਰਿਪਤ ਹੋਏ ਹਨ। **ਵਾ:** (ਸੇਈ) ਉਹੋ ਹੀ (ਪੂਰੇ) ਪੂਰਨ (ਜਨ) ਪੁਰਸ਼ ਹਨ।

**ਅਥਵਾ :** (ਸੇਈ) ਉਹ ਬ੍ਰਹਮ ਗਿਆਨੀ ਹੀ ਪੂਰਨ ਜਨ ਹਨ, ਜਿੰਨ੍ਹਾਂ ਨੇ ਸਾਧਸੰਗਤ ਵਿਚ ਮਿਲ ਕੇ ਸੁੱਖਾਂ ਦੇ ਖਜ਼ਾਨੇ ਹਰੀ ਦੇ ਗੁਣਾ ਨੂੰ ਗਾਉਣਾ ਕੀਤਾ ਹੈ।

**ਜਾ ਕਉ ਟੇਕ ਤੁਮ੍ਾਰੀ ਸੁਆਮੀ; ਤਾ ਕਉ ਨਾਹੀ ਚਿੰਤਾ ॥**

ਹੇ ਮੇਰੇ (ਸੁਆਮੀ) ਅਕਾਲ ਪੁਰਖ ! (ਜਾ ਕਉ) ਜਿੰਨ੍ਹਾਂ ਨੂੰ ਹਿਰਦੇ ਵਿਚ (ਤੁਮ੍ਾਰੀ) ਤੁਹਾਡੀ (ਟੇਕ) ਓਟ ਹੈ, (ਤਾ ਕਉ) ਉਹਨਾਂ ਨੂੰ ਕੋਈ ਵੀ (ਚਿੰਤਾ) ਫਿਕਰ ਨਹੀਂ ਹੈ। ਉਹ ਹਰ ਵਕਤ ਆਪ ਜੀ ਦੇ ਆਸਰੇ ਰਹਿੰਦੇ ਹਨ। ਆਪ ਜੀ ਦਾ ਭਾਣਾ ਮੰਨਦੇ ਹਨ।

---

* **ਮਸਲਤ :** ਜਰਨਲ ਇਕੱਤਰਤਾ ਵਿਚ ਕੋਈ ਰਾਇ ਕਰਨੀ ਭਾਵ ਸਾਰਿਆਂ ਨੂੰ ਇਕੱਠੇ ਕਰਕੇ ਉਹਨਾਂ ਦੀ ਰਾਇ ਲੈਣ ਨੂੰ ਮਸਲਤ ਕਹਿੰਦੇ ਹਨ।

** **ਮਤਾ :** ਚਾਰ ਆਦਮੀਆਂ ਦੀ ਅੰਤਰਿੰਗ ਕਮੇਟੀ ਵਿਚ ਸਲਾਹ ਕਰਨ ਨੂੰ ਮਤਾ ਕਹਿੰਦੇ ਹਨ।
ਜਿਵੇਂ ਇਕ ਆਦਮੀ ਬੱਕਰਾ ਚੁੱਕ ਕੇ ਤੁਰਿਆ ਜਾ ਰਿਹਾ ਸੀ। ਚਾਰ ਆਦਮੀਆਂ ਨੇ ਸਲਾਹ ਕੀਤੀ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਇਸ ਦੇ ਪਾਸੋਂ ਬੱਕਰਾ ਖੋਹ ਕੇ ਜਰੂਰ ਖਾਣਾ ਹੈ। ਸਾਰੇ ਆਦਮੀ ਇਕ- ਇਕ ਕੋਹ ਦੀ ਦੂਰੀ ਤੇ ਜਾ ਕੇ ਖੜੇ ਹੋ ਗਏ। ਉਹਨਾਂ ਵਿਚੋਂ ਇਕ ਆਦਮੀ ਉਸਨੂੰ ਕਹਿਣ ਲੱਗਾ ਕਿ ਤੂੰ ਤਾਂ ਕੁੱਤਾ ਚੁੱਕੀ ਜਾ ਰਿਹਾ ਹੈ। ਉਹ ਅੱਗੋਂ ਕਹਿਣ ਲੱਗਾ ਕਿ ਇਹ ਕੁੱਤਾ ਨਹੀਂ, ਬੱਕਰਾ ਹੈ। ਫਿਰ ਇਕ ਕੋਹ ਤੇ ਖੜਾ ਦੂਸਰਾ ਆਦਮੀ ਉਸਨੂੰ ਕਹਿਣ ਲੱਗਾ ਕਿ ਮੈਨੂੰ ਬਹੁਤ ਹੈਰਾਨਗੀ ਹੈ ਕਿ ਤੂੰ ਕੁੱਤਾ ਚੁੱਕੀ ਜਾ ਰਿਹਾ ਹੈ। ਉਹ ਫਿਰ ਕਹਿਣ ਲੱਗਾ ਕਿ ਇਹ ਤਾਂ ਬੱਕਰਾ ਹੈ। ਤੀਸਰੇ ਨੇ ਕਿਹਾ ਕਿ ਤੂੰ ਕੁੱਤਾ ਚੁੱਕੀ ਆ ਰਿਹਾ ਹੈਂ, ਤੈਨੂੰ ਸ਼ਰਮ ਨਹੀਂ ਆਉਂਦੀ ਹੈ। ਅਖੀਰ ਚੌਥੇ ਨੇ ਵੀ ਉਹੀ ਗੱਲ ਕਹਿ ਕੇ ਉਹ ਬੱਕਰਾ ਸੁੱਟਵਾ ਹੀ ਦਿੱਤਾ। ਫਿਰ ਇੰਨ੍ਹਾਂ ਚਾਰਾਂ ਨੇ ਰਲ ਕੇ ਉਸ ਬੱਕਰੇ ਨੂੰ ਖਾਧਾ।

**ਜਾ ਕਉ ਦਇਆ ਤੁਮਾਰੀ ਹੋਈ; ਸੇ ਸਾਹ ਭਲੇ ਭਗਵੰਤਾ ॥੩॥**

ਹੇ ਪ੍ਰਮੇਸਰ ! (ਜਾ ਕਉ) ਜਿੰਨ੍ਹਾਂ ਦੇ ਉੱਪਰ (ਤੁਮਾਰੀ) ਤੁਹਾਡੀ (ਦਇਆ) ਦਿਆਲਤਾ ਹੋਈ ਹੈ, (ਸੇ) ਉਹ (ਭਗਵੰਤਾ) ਭਾਗਾਂ ਵਾਲੇ (ਭਲੇ) ਚੰਗੇ (ਸਾਹ) ਸ਼ਾਹੂਕਾਰ ਹਨ। **ਵਾ:** (ਸੇ ਸਾਹ ਭਲੇ ਭਗਵੰਤਾ) ਉਹ ਭਾਗਾਂ ਵਾਲੇ ਭਲੇ (ਸਾਹ) ਸ਼ਾਹੂਕਾਰ ਤੇਰਾ ਹੀ ਸਰੂਪ ਹਨ। **ਵਾ:** ਭਗਵੰਤ ਸਰੂਪ ਦੀ ਪ੍ਰਾਪਤੀ ਵਾਲੇ ਹਨ।

**ਭਾਗਠੜੇ ਹਰਿ ਸੰਤ ਤੁਮ੍ਹਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥** *(ਅੰਗ : ੭੪੯)*

**ਭਰਮ ਮੋਹ ਧ੍ਰੋਹ ਸਭਿ ਨਿਕਸੇ; ਜਬ ਕਾ ਦਰਸਨੁ ਪਾਇਆ ॥**

ਹੇ ਵਾਹਿਗੁਰੂ ! ਉਨ੍ਹਾਂ ਨੇ (ਜਬ) ਜਦੋਂ (ਕਾ) ਦਾ ਆਪ ਜੀ ਦਾ ਦਰਸਨ (ਪਾਇਆ) ਪ੍ਰਾਪਤ ਕੀਤਾ ਹੈ, ਉਦੋਂ ਦੇ ਹੀ ਉਹਨਾਂ ਦੇ ਅੰਦਰੋਂ ਸਰੂਪ ਦਾ ਭਰਮ, ਸਰੀਰਾਂ ਦਾ ਮੋਹ ਅਤੇ (ਧ੍ਰੋਹ) ਧੋਖੇ ਬਾਜੀ, ਛਲ ਆਦਿਕ (ਸਭਿ) ਸਾਰੇ ਔਗੁਣ (ਨਿਕਸੇ) ਨਿਕਲ ਗਏ ਹਨ।

**ਵਰਤਣਿ ਨਾਮੁ, ਨਾਨਕ ਸਚੁ ਕੀਨਾ; ਹਰਿ ਨਾਮੇ ਰੰਗਿ ਸਮਾਇਆ ॥੪॥੧॥੪੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਸਚੁ) ਸੱਚੇ ਨਾਮ ਦਾ (ਵਰਤਣਿ) ਵਰਤ-ਵਰਤਾਵਾ (ਕੀਨਾ) ਕੀਤਾ ਹੈ ਭਾਵ ਆਪ ਜਪਿਆ ਹੈ ਅਤੇ ਹੋਰਨਾਂ ਨੂੰ ਜਪਾਉਣਾ ਕੀਤਾ ਹੈ। ਇਸ ਕਰਕੇ ਸਾਡਾ ਮਨ ਹਰੀ ਪ੍ਰਮੇਸਰ ਦੇ ਨਾਮ ਦੇ (ਰੰਗਿ) ਪ੍ਰੇਮ ਵਿਚ (ਸਮਾਇਆ) ਸਮਾ ਗਿਆ, ਮਸਤ ਹੋ ਗਿਆ ਹੈ। **ਵਾ:** ਹੇ ਹਰੀ ਪ੍ਰਮੇਸਰ ! ਜੋ ਤੇਰੇ ਨਾਮ ਰੰਗ ਕਰਕੇ ਤੇਰੇ ਵਿਚ ਸਮਾਏ ਭਾਵ ਅਭੇਦ ਹੋਏ ਹਨ, ਉਹ ਸੰਸਾਰ ਸਮੁੰਦਰ ਤੋਂ ਤਰ ਗਏ ਹਨ।

**ਆਸਾ ਮਹਲਾ ੫ ॥**

**ਉਥਾਨਕਾ :**

ਇਕ ਵਾਰੀ ਕੋਈ ਆਦਮੀ ਗੁਰੂ ਘਰ ਦੀ ਨਿੰਦਿਆ ਕਰ ਰਿਹਾ ਸੀ। ਸਿੱਖ ਨੇ ਉਸ ਨੂੰ ਕਈ ਵਾਰ ਰੋਕਿਆ, ਪਰ ਉਹ ਹਟਿਆ ਨਹੀਂ। ਫਿਰ ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਪਾਸ ਜਾ ਕੇ ਉਸ ਦੀ ਸ਼ਿਕਾਇਤ ਕੀਤੀ ਕਿ ਮਹਾਰਾਜ ਫਲਾਨਾ ਆਦਮੀ ਗੁਰੂ ਘਰ ਦੀ ਨਿੰਦਿਆ ਕਰ ਰਿਹਾ ਹੈ, ਬਹੁਤ ਵਾਰ ਹਟਾਉਣ ਤੋਂ ਵੀ ਹਟਦਾ ਨਹੀਂ ਹੈ, ਤਾਂ ਸਤਿਗੁਰੂ ਸਾਹਿਬ ਜੀ ਉਸ ਨੂੰ ਨਿੰਦਿਆ ਕਰਨ ਤੋਂ ਹਟਾਉਣ ਵਾਸਤੇ ਇਸ ਪਾਵਨ ਸਬਦ ਅੰਦਰ ਨਿੰਦਕ ਪੁਰਸ਼ਾਂ ਦੀ ਹਾਲਤ ਦੱਸਦੇ ਹਨ।

**ਜਨਮ ਜਨਮ ਕੀ ਮਲੁ ਧੋਵੈ ਪਰਾਈ; ਆਪਣਾ ਕੀਤਾ ਪਾਵੈ ॥**

ਹੇ ਭਾਈ ! ਨਿੰਦਕ ਪੁਰਸ਼ (ਜਨਮ ਜਨਮ) ਜਨਮਾਂ-ਜਨਮਾਂਤਰਾਂ ਦੀ ਇਕੱਤਰ ਹੋਈ ਪਾਪਾਂ ਦੀ ਪਰਾਈ (ਮਲੁ) ਮੈਲ ਨੂੰ, ਨਿੰਦਿਆ ਕਰ-ਕਰ ਕੇ ਆਪਣੀ ਜੁਬਾਨ ਨਾਲ ਚੱਟ-ਚੱਟ ਕੇ (ਧੋਵੈ) ਧੋਂਦਾ ਹੈ ਤੇ ਫਿਰ ਆਪਣੇ ਕੀਤੇ ਨਿੰਦਿਆ ਰੂਪ ਕਰਮਾਂ ਦਾ ਫਲ ਆਪ ਹੀ (ਪਾਵੈ) ਪਾਉਂਦਾ ਹੈ।

**ਨਿੰਦਕ ਕੀ ਗਤਿ ਕਤਹੂ ਨਾਹਿ ॥ ਆਪਿ ਬੀਜਿ ਆਪੇ ਹੀ ਖਾਹਿ ॥**
**ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥** *(ਅੰਗ : ੧੧੪੫)*

**ਪ੍ਰਸ਼ਨ :** ਕੀ ਫਲ ਪਾਉਂਦਾ ਹੈ?

**ਈਹਾ ਸੁਖੁ ਨਹੀ ਦਰਗਹ ਢੋਈ; ਜਮ ਪੁਰਿ ਜਾਇ ਪਚਾਵੈ ॥੧॥**

**ਉੱਤਰ :** ਉਸ ਪੁਰਖ ਨੂੰ (ਈਹਾ) ਇਸ ਲੋਕ ਵਿਚ ਵੀ ਸੁੱਖ ਨਹੀਂ ਪ੍ਰਾਪਤ ਹੁੰਦਾ ਅਤੇ ਅੱਗੇ ਦਰਗਾਹ ਵਿਚ ਵੀ (ਢੋਈ)

ਆਸਰਾ ਨਹੀ ਮਿਲਦਾ ਹੈ। ਫਿਰ ਜਦੋਂ ਉਹ (ਜਮ ਪੁਰਿ) ਜਮਾਂ ਦੀ ਪੁਰੀ ਵਿਚ (ਜਾਇ) ਜਾਵੇਗਾ, ਤਾਂ ਉੱਥੇ ਵੀ ਜਮਾਂ ਦੁਆਰਾ ਨਰਕਾਂ ਦੀ ਅੱਗ ਵਿਚ ਪਾ ਕੇ (ਪਚਾਵੈ) ਪਚਾਇਆ ਭਾਵ ਸਾੜਿਆ ਜਾਵੇਗਾ। ਉਸ ਨੂੰ ਨਿੰਦਿਆ ਰੂਪ ਕਰਮ ਦਾ ਇਹ ਫਲ ਮਿਲਦਾ ਹੈ।

## ਨਿੰਦਕਿ; ਅਹਿਲਾ ਜਨਮੁ ਗਵਾਇਆ ॥

(ਨਿੰਦਕਿ) ਨਿੰਦਿਆ ਕਰਨ ਵਾਲੇ ਪੁਰਸ਼ ਨੇ ਇਹ (ਅਹਿਲਾ) ਸੁੰਦਰ ਜਨਮ (ਅਹਿਲਾ) ਲਾਹੇ ਤੋਂ ਬਿਨਾਂ (ਅਹਿਲਾ) ਵਿਅਰਥ ਹੀ (ਗਵਾਇਆ) ਗਵਾ ਲਿਆ ਹੈ।

## ਪਹੁਚਿ ਨ ਸਾਕੈ ਕਾਹੂ ਬਾਤੈ; ਆਗੈ ਠਉਰ ਨ ਪਾਇਆ ॥੧॥ ਰਹਾਉ ॥

ਉਹ (ਕਾਹੂ) ਕਿਸੇ (ਬਾਤੈ) ਗੱਲ ਕਰਕੇ, ਕਿਸੇ ਪਦਾਰਥ ਕਰਕੇ, ਗੁਣ ਤੇ ਵਡਿਆਈ ਕਰਕੇ ਸਾਧੂ ਮਹਾਤਮਾ ਦੀ ਬਰਾਬਰਤਾ ਨੂੰ ਨਹੀਂ (ਪਹੁਚਿ) ਪਹੁੰਚ (ਸਾਕੈ) ਸਕਦਾ। ਕਿਉਂਕਿ ਉਸ ਵਿਚ ਕੋਈ ਗੁਣ ਨਹੀਂ ਹੈ ਅਤੇ (ਆਗੈ) ਅੱਗੇ ਵਾਹਿਗੁਰੂ ਦੇ ਸੱਚਖੰਡ ਰੂਪ ਦਰ ਵਿਚ ਵੀ ਉਸ ਪਾਸੋਂ (ਠਉਰ) ਥਾਂ ਨਹੀਂ ਪਾਇਆ ਜਾ ਸਕਦਾ। ਉਹ ਤਾਂ ਨਰਕਾਂ ਵਿਚ ਹੀ ਪਵੇਗਾ।

**ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥**
**ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ ॥** *(ਅੰਗ : ੩੧੫)*

## ਕਿਰਤੁ ਪਇਆ ਨਿੰਦਕ ਬਪੁਰੇ ਕਾ; ਕਿਆ ਓਹੁ ਕਰੈ ਬਿਚਾਰਾ ॥

ਜੋ (ਨਿੰਦਕ) ਨਿੰਦਿਆ ਕਰਨ ਵਾਲੇ (ਬਪੁਰੇ) ਤੁਛ ਜੀਵ ਨੇ ਨਿੰਦਿਆ ਕਰਨ ਰੂਪ (ਕਿਰਤੁ) ਕਰਮ ਕੀਤਾ ਹੈ, ਉਹ ਲੇਖ ਉਸਦੇ ਮੱਥੇ ਉੱਤੇ (ਪਇਆ) ਪੈ ਗਿਆ ਹੈ। (ਓਹੁ) ਉਹ (ਬਿਚਾਰਾ) ਵਿਚਾਰਾ (ਕਿਆ) ਕੀ (ਕਰੈ) ਕਰ ਸਕਦਾ ਹੈ?

## ਤਹਾ ਬਿਗੂਤਾ, ਜਹ ਕੋਇ ਨ ਰਾਖੈ; ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥

ਉਹ ਨਿੰਦਕ ਪੁਰਸ਼ (ਤਹਾ) ਉਥੇ (ਬਿਗੂਤਾ) ਖਰਾਬ ਹੁੰਦਾ ਹੈ। (ਜਹ) ਜਿਥੇ (ਕੋਇ) ਕੋਈ ਵੀ ਮਾਂ-ਪਿਉ ਆਦਿਕ ਉਸਦੀ ਰੱਖਿਆ ਕਰਨ ਨੂੰ ਸਮਰੱਥ ਨਹੀਂ ਹੁੰਦਾ। ਫਿਰ ਉਹ (ਕਿਸੁ ਪਹਿ) ਕਿਸਦੇ ਪਾਸ (ਪੁਕਾਰਾ) ਫਰਿਆਦ ਕਰੇ। ਭਾਵ ਨਾ ਹੀ ਉਸ ਦੇ ਫਰਿਆਦ ਕਰਨ ਲਈ ਕੋਈ ਥਾਂ ਹੈ ਅਤੇ ਨਾ ਹੀ ਉੱਥੇ ਉਸਦੀ ਫਰਿਆਦ ਨੂੰ ਕੋਈ ਸੁਣਨ ਵਾਲਾ ਹੁੰਦਾ ਹੈ।

## ਅੰਗ : ੩੯੧

## ਨਿੰਦਕ ਕੀ ਗਤਿ ਕਤਹੂੰ ਨਾਹੀ; ਖਸਮੈ ਏਵੈ ਭਾਣਾ ॥

(ਨਿੰਦਕ) ਨਿੰਦਿਆ ਕਰਨ ਵਾਲੇ (ਕੀ) ਦੀ (ਕਤਹੂੰ) ਕਿਤੇ ਵੀ (ਗਤਿ) ਮੁਕਤੀ ਨਹੀ ਹੋ ਸਕਦੀ। ਭਾਵੇਂ ਉਹ ਬ੍ਰਹਮ ਲੋਕ ਵਿਚ ਤੇ ਭਾਵੇਂ ਸਵਰਗ ਲੋਕ ਵਿਚ ਚਲਿਆ ਜਾਵੇ।

**ਪ੍ਰਸ਼ਨ :** ਉਹ ਕਿਉਂ ਨਹੀਂ ਮੁਕਤ ਹੋ ਸਕਦਾ?

**ਉੱਤਰ :** ਕਿਉਂਕਿ (ਖਸਮੈ) ਅਕਾਲ ਪੁਰਖ ਨੂੰ (ਏਵੈ) ਇਸੇ ਪ੍ਰਕਾਰ ਹੀ (ਭਾਣਾ) ਭਾਉਂਦਾ ਹੈ।

**ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ॥** *(ਅੰਗ : ੩੧੫)*

ਪਰ ਨਿੰਦਕ ਪੁਰਸ਼ ਜਿਸ ਦੀ ਨਿੰਦਿਆ ਕਰਦਾ ਹੈ, ਜੇਕਰ ਉਹ ਉਸ ਉੱਤੇ ਕਿਰਪਾ ਕਰ ਦੇਵੇ ਤਾਂ ਮੁਕਤ ਹੋ ਸਕਦਾ ਹੈ।

**ਜੋ ਜੋ ਨਿੰਦ ਕਰੇ ਸੰਤਨ ਕੀ; ਤਿਉ ਸੰਤਨ ਸੁਖੁ ਮਾਨਾ ॥੩॥**

(ਜੋ ਜੋ) ਜਿਵੇਂ-ਜਿਵੇਂ ਕੋਈ, (ਸੰਤਨ) ਸੰਤਾਂ, ਭਗਤਾਂ ਦੀ, (ਨਿੰਦ) ਨਿੰਦਿਆ (ਕਰੇ) ਕਰਦਾ ਹੈ, (ਤਿਉ) ਤਿਵੇਂ-ਤਿਵੇਂ ਹੀ (ਸੰਤਨ) ਸੰਤਾਂ ਨੇ ਸੁੱਖ (ਮਾਨਾ) ਮੰਨਿਆ ਹੈ। ਭਾਵ ਸੰਤ ਇਸ ਪ੍ਰਕਾਰ ਸਮਝਦੇ ਹਨ, ਕਿ ਨਿੰਦਕ ਪੁਰਸ਼ ਸਾਡੇ ਕੱਪੜੇ ਧੋਂਦਾ ਹੈ, ਸਾਡੀ ਮੈਲ ਸਾਫ ਕਰਦਾ ਹੈ।

**ਸੰਤਾ ਟੇਕ ਤੁਮਾਰੀ ਸੁਆਮੀ; ਤੂੰ ਸੰਤਨ ਕਾ ਸਹਾਈ ॥**

ਹੇ ਮੇਰੇ (ਸੁਆਮੀ) ਮਾਲਕ ਵਾਹਿਗੁਰੂ! ਤੇਰੇ ਸੰਤਾਂ-ਭਗਤਾਂ ਨੂੰ (ਤੁਮਾਰੀ) ਤੁਹਾਡੀ ਹੀ (ਟੇਕ) ਓਟ ਹੈ। ਉਹਨਾਂ ਨੇ ਜਾਣਿਆ ਹੈ ਕਿ (ਤੂੰ) ਤੁਸੀਂ ਹੀ ਲੋਕ-ਪ੍ਰਲੋਕ ਵਿਚ (ਸੰਤਨ) ਸੰਤਾਂ ਦੀ (ਸਹਾਈ) ਸਹਾਇਤਾ ਕਰਨ ਵਾਲਾ ਹੋ।

**ਕਹੁ ਨਾਨਕ, ਸੰਤ ਹਰਿ ਰਾਖੇ; ਨਿੰਦਕ ਦੀਏ ਰੁੜਾਈ ॥੪॥੨॥੪੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰੀ ਪ੍ਰਮੇਸਰ! ਤੁਸੀਂ ਆਪ ਹੀ ਸੰਤ ਜਨ ਜੰਮਣ-ਮਰਨ ਤੋਂ (ਰਾਖੇ) ਰੱਖ ਲਏ ਹਨ ਅਤੇ (ਨਿੰਦਕ) ਨਿੰਦਿਆ ਕਰਨ ਵਾਲੇ ਨਰਕਾਂ ਦੇ ਵਿਚ (ਰੁੜਾਈ) ਰੋੜ੍ਹ (ਦੀਏ) ਦਿੱਤੇ ਹਨ।

**ਆਸਾ ਮਹਲਾ ੫ ॥**

ਇਸ ਸ਼ਬਦ ਦੇ ਅੰਦਰ ਵੀ ਨਿੰਦਕਾਂ ਦੀ ਹਾਲਤ ਦੱਸਦੇ ਹਨ।

**ਬਾਹਰੁ ਧੋਇ, ਅੰਤਰੁ ਮਨੁ ਮੈਲਾ; ਦੁਇ ਠਉਰ ਅਪੁਨੇ ਖੋਏ ॥**

ਨਿੰਦਕ ਪੁਰਸ਼ ਤੀਰਥਾਂ 'ਤੇ ਜਾ ਕੇ (ਬਾਹਰੁ) ਬਾਹਰੋਂ ਤਾਂ ਆਪਣੇ ਸਰੀਰ ਨੂੰ (ਧੋਇ) ਧੋ ਲੈਂਦਾ ਹੈ। **ਵਾ:** ਬਾਹਰੋਂ ਤਾਂ (ਧੋਇ) ਧੋਤੀ ਧੋ ਲੈਂਦਾ ਹੈ। ਪਰ ਉਸ ਦਾ ਮਨ (ਅੰਤਰੁ) ਅੰਦਰੋਂ ਪਾਪਾਂ ਦੀ ਮੈਲ ਕਰਕੇ, ਨਿੰਦਿਆ ਕਰਕੇ, ਔਗੁਣਾਂ ਕਰਕੇ ਮੈਲਾ ਹੋਇਆ ਪਿਆ ਹੈ। ਜਿਸ ਕਰਕੇ ਉਸ ਨੇ ਆਪਣੇ ਲੋਕ-ਪ੍ਰਲੋਕ ਰੂਪ (ਦੁਇ) ਦੋਵੇਂ (ਠਉਰ) ਥਾਂ (ਖੋਏ) ਗਵਾ ਲਏ ਹਨ।

**ਪ੍ਰਸ਼ਨ :** ਮਹਾਰਾਜ! ਉਸ ਨੇ ਆਪਣਾ ਲੋਕ ਤੇ ਪ੍ਰਲੋਕ ਕਿਵੇਂ ਗਵਾਇਆ ਹੈ?

**ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ; ਆਗੈ ਮੁਸਿ ਮੁਸਿ ਰੋਏ ॥੧॥**

**ਉੱਤਰ :** ਉਹ (ਈਹਾ) ਇੱਥੇ ਇਸ ਲੋਕ ਵਿਚ ਕਾਮ, ਕ੍ਰੋਧ, ਲੋਭ, ਮੋਹ ਵਿਚ ਹੀ (ਵਿਆਪਿਆ) ਲੱਗਾ ਰਹਿੰਦਾ ਹੈ ਅਤੇ (ਆਗੈ) ਅੱਗੇ ਪ੍ਰਲੋਕ ਵਿਚ ਪਾਪਾਂ ਦੀ ਸਜਾ ਮਿਲਣ ਕਰਕੇ (ਮੁਸਿ ਮੁਸਿ) ਬੁਸਕ-ਬੁਸਕ ਕੇ, ਡੁਸਕਾਰੇ ਮਾਰ-ਮਾਰ ਕੇ (ਰੋਏ) ਰੋਂਦਾ ਹੈ। **ਵਾ:** ਅੱਗੇ ਪ੍ਰਲੋਕ ਦੇ ਰਸਤੇ ਵਿਚ (ਮੁਸਿ) ਮੁਸਣ ਭਾਵ ਲੁੱਟਣ ਵਾਲੇ ਜਮਾਂ ਤੇ ਕੋਲੋਂ ਆਪਣੇ ਗੁਣਾਂ ਨੂੰ ਲੁਟਾ ਕੇ ਰੋਂਦਾ ਹੈ।

**ਗੋਵਿੰਦ ਭਜਨ ਕੀ; ਮਤਿ ਹੈ ਹੋਰਾ ॥**

ਹੇ ਭਾਈ! (ਗੋਵਿੰਦ) ਪ੍ਰਮੇਸਰ ਦਾ ਭਜਨ ਕਰਨ (ਕੀ) ਦੀ (ਹੋਰਾ) ਹੋਰ ਹੀ ਮੱਤ ਹੈ। ਜੋ ਇਹਨਾਂ ਨਿੰਦਕਾਂ ਵਿਚ ਬਿਲਕੁਲ ਵੀ ਨਹੀਂ ਹੈ।

**ਅਥਵਾ :** ਪ੍ਰਮੇਸਰ ਦਾ ਭਜਨ ਕਰਨ ਵਾਲਿਆਂ ਦੀ ਤਾਂ ਮੱਤ ਹੀ ਹੋਰ ਹੈ। ਭਾਵ ਉਹ ਕਦੇ ਵੀ ਕਿਸੇ ਦੀ ਨਿੰਦਿਆ ਨਹੀਂ ਕਰਦੇ। **ਵਾ:** ਪ੍ਰਮੇਸਰ ਦਾ ਕੀਰਤਨ ਕਰਨ ਵਾਲਿਆ ਨੇ ਨਿੰਦਾ ਵਾਲੀ ਮਤ ਨੂੰ (ਹੋਰਾ) ਹੋੜ ਭਾਵ ਰੋਕ ਦਿੱਤਾ ਹੈ।

## ਵਰਮੀ ਮਾਰੀ, ਸਾਪੁ ਨ ਮਰਈ; ਨਾਮੁ ਨ ਸੁਨਈ ਡੋਰਾ ॥੧॥ ਰਹਾਉ ॥

ਜਿਵੇਂ, ਜਿਸ (ਵਰਮੀ) ਮਿੱਟੀ ਦੀ ਖੁੱਡ ਵਿਚ ਸੱਪ ਰਹਿੰਦਾ ਹੈ, ਉਸ ਖੁੱਡ ਨੂੰ (ਮਾਰੀ) ਮਾਰਨ ਕਰਕੇ (ਸਾਪੁ) ਸੱਪ ਨਹੀਂ (ਮਰਈ) ਮਰਦਾ। ਇਸੇ ਪ੍ਰਕਾਰ ਜੋ ਵਰਮੀ ਦੀ ਨਿਆਈਂ ਇਹ ਸਰੀਰ ਹੈ, ਇਸ ਨੂੰ ਦੰਡ ਦੇਣ ਕਰਕੇ, ਕੁੱਟਣ ਕਰਕੇ, ਇਸਦੇ ਅੰਦਰਲਾ ਮਨ ਰੂਪ ਸੱਪ ਨਹੀਂ ਮਰਦਾ ਹੈ ਭਾਵ ਮਨ ਦੇ ਦੋਸ਼ ਨਵਿਰਤ ਨਹੀਂ ਹੁੰਦੇ। **ਵਾ:** ਇਸੇ ਤਰ੍ਹਾਂ ਹੀ ਅੰਗਾਂ ਦੇ ਕੱਟਣ ਨਾਲ ਕਾਮ ਨਹੀਂ ਜਿੱਤਿਆ ਜਾਂਦਾ। ਵਿਕਾਰ ਉਸੇ ਤਰ੍ਹਾਂ ਹੀ ਬਣੇ ਰਹਿੰਦੇ ਹਨ ਇਸੇ ਪ੍ਰਕਾਰ ਅੰਤਹਕਰਨ ਰੂਪ ਵਰਮੀ ਵਿਚਲਾ ਹਉਮੈ ਰੂਪ ਸੱਪ ਸ਼ਬਦ ਦੀ ਵਿਚਾਰ ਕਰਨ ਤੋਂ ਬਿਨਾਂ ਨਹੀਂ ਮਰਦਾ ਭਾਵ ਹਉਮੈ ਨਵਿਰਤ ਨਹੀਂ ਹੁੰਦੀ। ਫਿਰ ਇਹ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਤੋਂ (ਡੋਰਾ) ਬੋਲਾ ਹੋਣ ਕਰਕੇ ਪ੍ਰਮੇਸਰ ਦੇ ਨਾਮ ਨੂੰ ਉੱਕਾ ਹੀ ਨਹੀਂ (ਸੁਨਈ) ਸੁਣਦਾ ਹੈ।

## ਮਾਇਆ ਕੀ ਕਿਰਤਿ ਛੋਡਿ ਗਵਾਈ; ਭਗਤੀ ਸਾਰ ਨ ਜਾਨੈ ॥

ਨਿੰਦਕ ਪੁਰਸ਼ ਨੇ ਗ੍ਰਿਹਸਤ ਵਿਚ ਰਹਿ ਕੇ ਖੇਤੀ ਕਰਨੀ, ਹਲ ਵਾਹੁਣਾ, ਨੌਕਰੀ ਕਰਨੀ, ਦੁਕਾਨ ਕਰਨੀ ਆਦਿਕ ਮਾਇਆ ਦੀ ਕਿਰਤ ਵੀ (ਛੋਡਿ) ਛੱਡ ਕੇ (ਗਵਾਈ) ਗਵਾ ਦਿੱਤੀ ਹੈ ਕਿ ਮੈਂ ਮਾਇਆ ਤੋਂ ਉਪਰਾਮ ਹੋ ਗਿਆ ਹਾਂ ਅਤੇ ਭਗਤੀ ਕਰਨ ਦੀ (ਸਾਰ) ਜਾਚ ਵੀ ਉੱਕਾ ਹੀ ਨਹੀਂ (ਜਾਨੈ) ਜਾਣੀ ਹੈ ਕਿ ਪ੍ਰਮੇਸਰ ਦੀ ਭਗਤੀ ਕਿਵੇਂ ਕੀਤੀ ਜਾਂਦੀ ਹੈ? ਸ਼ਰਧਾ ਕਿਵੇਂ ਧਾਰਨ ਕਰਨੀ ਹੈ? ਸ੍ਰਵਣ, ਮੰਨਣ, ਨਿਧਿਆਸਣ ਕਿਵੇਂ ਕੀਤਾ ਜਾਂਦਾ ਹੈ? **ਵਾ:** ਇਸ ਨੇ ਨਵਧਾ ਭਗਤੀ ਦੀ (ਸਾਰ) ਖ਼ਬਰ ਉੱਕਾ ਹੀ ਨਹੀਂ ਜਾਣੀ ਹੈ। ਜੇਕਰ ਭਗਤੀ ਦੀ ਸਾਰ ਨੂੰ ਜਾਣ ਲੈਂਦਾ, ਫਿਰ ਭਾਵੇਂ ਗ੍ਰਿਹਸਤ ਨੂੰ, ਮਾਇਆ ਦੀ ਕਿਰਤ ਨੂੰ ਵੀ ਛੱਡ ਦਿੰਦਾ। ਫਿਰ ਇਸਨੂੰ ਕੋਈ ਵੀ ਉਲਾਂਭਾ ਨਹੀਂ ਹੋਣਾ ਸੀ।

## ਬੇਦ ਸਾਸਤ੍ ਕਉ ਤਰਕਨਿ ਲਾਗਾ; ਤਤੁ ਜੋਗੁ ਨ ਪਛਾਨੈ ॥੨॥

ਫਿਰ ਇਹ (ਬੇਦ) ਚਾਰ ਵੇਦਾਂ, ਛੇ ਸ਼ਾਸ਼ਤਰਾਂ ਨੂੰ ਸਮਝਣ ਦੀ ਥਾਂ (ਤਰਕਨਿ) ਤਰਕਾਂ ਕਰਨ ਲੱਗ ਜਾਂਦਾ ਹੈ। ਇਸ ਪ੍ਰਕਾਰ ਇਸ ਪੁਰਸ਼ ਨੇ ਤੱਤ ਸਰੂਪ ਪਰਮੇਸਰ ਵਿਚ (ਜੋਗੁ) ਜੁੜਨਾ ਨਹੀ (ਪਛਾਨੈ) ਪਛਾਣਿਆ ਭਾਵ ਸਰੂਪ ਦੇ ਵਿਚ ਬਿਰਤੀ ਨਹੀ ਜੋੜੀ। **ਵਾ:** ਨਾਂ ਤਾਂ ਇਸ ਨੂੰ ਤੱਤ ਸਰੂਪ ਦਾ ਗਿਆਨ ਹੈ, ਨਾ ਇਸ ਦੇ ਪਾਸ "ਜੋਗਾਸ ਚਿਤ ਬਿਰਤੀ ਨਿਰੋਧਾ" ਰੂਪ ਜੋਗ ਹੈ ਅਤੇ ਨਾ ਹੀ ਇਸ ਨੇ ਪ੍ਰਮੇਸਰ ਵਿਚ ਜੁੜਨਾ ਪਛਾਣਿਆ ਹੈ। ਜੇਕਰ ਇਹ ਪ੍ਰਮੇਸਰ ਵਿਚ ਜੁੜਨਾ ਪਛਾਣ ਲੈਂਦਾ ਤਾਂ ਫਿਰ ਭਾਵੇਂ ਵੇਦਾਂ ਸ਼ਾਸਤਰਾਂ ਨੂੰ ਛੱਡ ਦਿੰਦਾ ਕਿ ਸਾਨੂੰ ਇਹਨਾਂ ਦੀ ਲੋੜ ਨਹੀਂ ਹੈ। ਪਰ ਇਸਨੇ ਅਸਲੀਅਤ ਨੂੰ ਪਛਾਣਿਆ ਹੀ ਨਹੀਂ ਹੈ। **ਵਾ:** ਇਸ ਨੇ (ਤਤੁ) ਅਸਲੀ ਸਿਧਾਂਤ ਨੂੰ ਜਾਣਿਆ ਹੀ ਨਹੀਂ, ਪਹਿਲਾਂ ਹੀ ਤਰਕਾਂ ਕਰਨ ਲੱਗ ਪਿਆ ਹੈ।

## ਉਘਰਿ ਗਇਆ ਜੈਸਾ ਖੋਟਾ ਢਬੂਆ; ਨਦਰਿ ਸਰਾਫਾ ਆਇਆ ॥

(ਜੈਸਾ) ਜਿਵੇਂ ਜਦੋਂ (ਢਬੂਆ) ਡਬ ਵਾਲਾ ਖੋਟਾ ਰੁਪਈਆ ਸਰਾਫ਼ ਦੀ (ਨਦਰਿ) ਨਜ਼ਰ ਵਿਚ (ਆਇਆ) ਆ ਜਾਂਦਾ ਹੈ ਤਾਂ ਉਸਦਾ ਪਾਜ (ਉਘਰਿ ਗਇਆ) ਖੁੱਲ ਜਾਂਦਾ ਹੈ, ਭਾਵ ਉਹ ਪ੍ਰਗਟ ਹੋ ਜਾਂਦਾ ਹੈ ਕਿ ਉਹ ਖੋਟਾ ਸਿੱਕਾ ਹੈ। ਇਸੇ ਪ੍ਰਕਾਰ ਜਦੋਂ ਇਹ (ਢਬੂਆ) ਢੱਗਾਂ ਵਿਚ ਰਹਿਣ ਵਾਲਾ ਖੋਟਾ ਆਦਮੀ, ਭੇਖੀ

ਆਦਮੀ ਗੁਰੂ ਸਾਹਿਬ ਸਰਾਫ ਦੀ ਨਜ਼ਰ ਵਿਚ (ਆਇਆ) ਆ ਜਾਂਦਾ ਹੈ ਤਾਂ ਖੋਟੇ ਰੁਪਈਏ ਦੀ ਨਿਆਈਂ ਇਸਦਾ ਸਾਰਾ ਪਾਜ (ਉਘਰਿ ਗਇਆ) ਖੁੱਲ੍ਹ ਜਾਂਦਾ ਹੈ ਭਾਵ ਇਹ ਖੋਟਾ, ਵਿਕਾਰੀ ਤੇ ਪਾਮਰ ਹੀ ਨਿਕਲਦਾ ਹੈ।

## ਅੰਤਰਜਾਮੀ ਸਭੁ ਕਿਛੁ ਜਾਨੈ; ਉਸ ਤੇ ਕਹਾ ਛਪਾਇਆ ॥੩॥

ਹੇ ਭਾਈ! ਜਿਹੜਾ ਅੰਤਰਜਾਮੀ ਅਕਾਲ ਪੁਰਖ ਵਾਹਿਗੁਰੂ ਸਭ (ਕਿਛੁ) ਕੁਝ (ਜਾਨੈ) ਜਾਣਦਾ ਹੈ। ਉਹ ਨਿੰਦਕ ਪੁਰਸ਼ ਉਸ ਪ੍ਰਮੇਸਰ ਤੋਂ (ਕਹਾ) ਕੀ (ਛਪਾਇਆ) ਛੁਪਾ ਸਕਦਾ ਹੈ। ਭਾਵ ਕੁਝ ਨਹੀਂ ਛੁਪਾ ਸਕਦਾ।

## ਕੂੜਿ ਕਪਟਿ ਬੰਚਿ ਨਿੰਮੁਨੀਆਦਾ; ਬਿਨਸਿ ਗਇਆ ਤਤਕਾਲੇ ॥

ਜਿਹੜਾ ਨਿੰਦਕ ਪੁਰਸ਼ (ਕੂੜਿ) ਝੂਠ ਬੋਲਦਾ ਸੀ, (ਕਪਟਿ) ਛਲ ਕਰਦਾ ਸੀ, (ਬੰਚਿ) ਠੱਗੀ ਮਾਰਦਾ ਸੀ ਉਹ (ਨਿੰਮੁਨੀਆਦਾ) ਬੇ ਮੁਨਿਆਦ ਭਾਵ ਜੜ੍ਹ ਤੋਂ ਰਹਿਤ ਸੀ। **ਵਾ:** **"ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ"** ਸਾਹ ਰੂਪ ਜੜ੍ਹ ਤੋਂ ਵੀ ਰਹਿਤ ਸੀ। ਭਾਵ ਇਹ ਨਹੀਂ ਜਾਣਦਾ ਸੀ ਕਿ ਸਾਹ ਕਦੋਂ ਖਤਮ ਹੋ ਜਾਣੇ ਹਨ। **ਵਾ:** (ਨਿੰਮੁਨੀਆਦਾ) ਇਹ ਸ਼ਰਧਾ ਰੂਪ ਜੜ੍ਹ ਤੋਂ ਰਹਿਤ ਸੀ। ਇਸ ਕਰਕੇ ਉਹ (ਤਤਕਾਲੇ) ਝਟ ਹੀ, ਛੇਤੀ ਹੀ (ਬਿਨਸਿ) ਨਾਸ਼ ਹੋ (ਗਇਆ) ਗਿਆ ਹੈ।

## ਸਤਿ ਸਤਿ, ਸਤਿ ਨਾਨਕਿ ਕਹਿਆ;
## ਅਪਨੈ ਹਿਰਦੈ ਦੇਖੁ ਸਮਾਲੇ ॥੪॥੩॥੪੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਤਾਂ (ਸਤਿ) ਸੱਚਾ ਬਚਨ ਕਿਹਾ ਹੈ, (ਸਤਿ) ਸੱਚਾ ਬਚਨ ਕਿਹਾ ਹੈ, (ਸਤਿ) ਸੱਚਾ ਬਚਨ ਕਿਹਾ ਹੈ। ਹੁਣ ਤੂੰ ਆਪਣੇ ਹਿਰਦੇ ਵਿਚ (ਸਮਾਲੇ) ਯਾਦ ਕਰਕੇ ਦੇਖ ਕਿ ਤੇਰੇ ਵਿਚ ਸਾਰੇ ਹੀ ਔਗੁਣ ਹੀ ਹਨ ਕਿ ਕੋਈ ਗੁਣ ਵੀ ਹੈ?

**ਅਥਵਾ :** ਉਸ ਸੱਚੇ ਪ੍ਰਮੇਸਰ ਨੇ ਜੋ ਕੁਝ ਪਿੱਛੇ ਕਿਹਾ ਸੀ, ਉਹ ਸੱਚ ਹੀ ਕਿਹਾ ਸੀ। ਹੁਣ ਵੀ ਜੋ ਕੁਝ ਕਹਿੰਦਾ ਹੈਂ ਉਹ ਸੱਚ ਹੀ ਕਹਿੰਦਾ ਹੈ ਅਤੇ ਅੱਗੇ ਵੀ ਜੋ ਕੁਝ ਕਹੇਗਾ, ਉਹ ਸੱਚ ਹੀ ਕਹੇਗਾ। **ਵਾ:** ਜੋ (ਸਤਿ) ਸੱਚੇ ਅਕਾਲ ਪੁਰਖ ਵਾਹਿਗੁਰੂ ਦੇ (ਸਤਿ) ਸੱਤ ਸਰੂਪ, ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ (ਸਤਿ) ਸੱਚਾ ਉਪਦੇਸ਼ ਹੈ, ਜਿਸ ਨੇ ਉਸ ਸੱਚੇ ਉਪਦੇਸ ਨੂੰ ਲੈ ਕੇ ਕਮਾਉਣਾ ਕੀਤਾ ਹੈ। ਉਹ (ਸਤਿ) ਸੱਚ ਸਰੂਪ ਹੀ ਹੋ ਗਿਆ ਹੈ। ਇਸ ਵਿਚਾਰ ਨੂੰ ਆਪਣੇ ਅੰਦਰ ਦੇਖ ਕੇ (ਸਮਾਲੇ) ਸੰਭਾਲ ਲੈਣਾ ਕਰ। ਭਾਵ ਵਸਾ ਲੈਣਾ ਕਰ।

**ਅਥਵਾ :** ਹੇ ਭਾਈ! ਜੋ (ਸਤਿ) ਸਤ ਸਰੂਪ (ਸਤਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ (ਸਤਿ) ਸੱਚਾ ਬਚਨ (ਕਹਿਆ) ਕਿਹਾ ਹੈ ਕਿ (ਸਤਿ) ਸਤਿਗੁਰਾਂ ਦੇ ਨਾਲ ਮਿਲ ਕੇ (ਸਤਿ) ਸਤਿਨਾਮ ਦਾ ਜਾਪ ਕਰਕੇ (ਸਤਿ) ਸਤ ਸਰੂਪ ਪ੍ਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਬਚਨ ਨੂੰ ਆਪਣੇ ਹਿਰਦੇ ਦੇ ਅੰਦਰ ਦੇਖ ਕੇ (ਸਮਾਲੇ) ਸੰਭਾਲ ਕੇ ਭਾਵ ਵਸਾ ਕੇ ਰੱਖਣਾ ਕਰੇ।

**ਨੋਟ :** ਜੋ ਸਤਿਗੁਰੂ ਸਾਹਿਬ ਜੀ ਨੇ 'ਸਤਿ ਸਤਿ ਸਤਿ' ਤਿੰਨ ਵਾਰ ਕਿਹਾ ਹੈ ਇਸ ਤੋਂ ਭਾਵ ਕਿ ਸਤਿਗੁਰੂ ਸਾਹਿਬ ਜੀ ਨੇ ਤਿੰਨ ਵਾਰ ਪ੍ਰਤੱਗਿਆ ਨਾਲ, ਨਿਯਮ ਨਾਲ ਬਚਨ ਕਹੇ ਹਨ।

## ਆਸਾ ਮਹਲਾ ੫ ॥

**ਉਥਾਨਕਾ :**

ਜਿਵੇਂ ਨਾਮਧਾਰੀਏ, ਰਾਸਧਾਰੀਏ ਨ੍ਰਿਤਕਾਰੀ ਕਰਦੇ ਹਨ, ਸਿੰਧੀ ਲੋਕ ਕੀਰਤਨ ਦੇ ਨਾਲ ਨ੍ਰਿਤਕਾਰੀ ਕਰਦੇ ਹਨ ਤਿਵੇਂ ਹੀ ਨਿਰਤਕਾਰੀ ਕਰਨ ਵਾਲੇ ਪ੍ਰੇਮੀਆਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੇਕਰ ਆਪ ਜੀ ਦੀ ਆਗਿਆ ਹੋਵੇ ਤਾਂ ਅਸੀਂ ਆਪ ਜੀ ਦੀ ਹਜ਼ੂਰੀ ਵਿਚ ਨਿਰਤਕਾਰੀ ਕਰਨੀ ਚਾਹੁੰਦੇ ਹਾਂ ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਸਾਨੂੰ ਇਸ ਨਿਰਤਕਾਰੀ ਦੀ ਲੋੜ ਨਹੀਂ ਹੈ। ਅਸੀਂ ਤੁਹਾਨੂੰ ਦੱਸਦੇ ਹਾ ਕਿ ਨਿਰਤਕਾਰੀ ਕਿਹੜੀ ਹੁੰਦੀ ਹੈ, ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਗਿਆਨ ਦੀ ਨਿਰਤਕਾਰੀ ਦੱਸਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਨੋਟ :** ਸ਼ਬਦ ਦਾ ਅਰਥ ਰਹਾਉ ਵਾਲੀ ਪੰਕਤੀ ਤੋਂ ਆਰੰਭ ਹੋਵੇਗਾ।

**ਤੇਰਾ ਜਨੁ; ਨਿਰਤਿ ਕਰੇ, ਗੁਨ ਗਾਵੈ ॥**

ਹੇ ਸੱਚੇ ਪਾਤਸ਼ਾਹ! ਜੋ ਆਪ ਜੀ ਦੇ ਗੁਣ (ਗਾਵੈ) ਗਾਉਣ ਰੂਪ (ਨਿਰਤਿ) ਨਿਰਤਕਾਰੀ (ਕਰੇ) ਕਰਦਾ ਹੈ, **ਵਾ:** ਜੋ (ਨਿਰਤਿ) (ਨਿ) ਅਤਿਅੰਤ (ਰਤਿ) ਪ੍ਰੀਤੀ ਕਰਕੇ ਆਪ ਦੇ (ਗੁਨ) ਗੁਣਾਂ ਨੂੰ (ਗਾਵੈ) ਗਾਉਂਦਾ ਹੈ। ਉਹ (ਤੇਰਾ) ਆਪ ਜੀ ਦਾ (ਜਨੁ) ਸੇਵਕ ਹੈ।

**ਉਦਮੁ ਕਰਤ, ਹੋਵੈ ਮਨੁ ਨਿਰਮਲੁ; ਨਾਚੈ ਆਪੁ ਨਿਵਾਰੇ ॥**

ਹੇ ਭਾਈ! ਜਦੋਂ ਅੰਮ੍ਰਿਤ ਵੇਲੇ ਉੱਠ ਕੇ ਸਤਸੰਗਤ ਵਿਚ ਮਿਲ ਕੇ ਸਿਮਰਨ ਕਰਨ ਦਾ ਉਦਮ (ਕਰਤ) ਕਰਨੇ ਕਰਕੇ ਮਨ ਆਲਸ ਆਦਿਕਾਂ ਤੋਂ, **ਵਾ:** ਵਿਕਾਰਾਂ ਦੀਆਂ ਮੈਲਾਂ ਤੋਂ ਰਹਿਤ ਹੋ ਕੇ ਸ਼ੁੱਧ ਹੋ ਜਾਵੇ, ਫਿਰ ਆਪਣੇ ਅੰਦਰੋਂ ਆਪਾ-ਭਾਵ ਅਰਥਾਤ ਹੰਕਾਰ (ਨਿਵਾਰੇ) ਮੇਟਣ ਰੂਪ (ਨਾਚੈ) ਨੱਚਣਾ ਭਾਵ ਨ੍ਰਿਤਕਾਰੀ ਕਰੇ।

**ਪੰਚ ਜਨਾ ਲੇ ਵਸਗਤਿ ਰਾਖੈ; ਮਨ ਮਹਿ ਏਕੰਕਾਰੇ ॥੧॥**

ਫਿਰ (ਪੰਚ) ਸ੍ਰੇਸ਼ਟ ਮਹਾਤਮਾ ਪਾਸੋਂ ਉਪਦੇਸ਼ (ਲੇ) ਲੈ ਕੇ ਪੰਜਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕਾਂ ਨੂੰ ਆਪਣੇ (ਵਸਗਤਿ) ਅਧੀਨ ਕਰਕੇ (ਰਾਖੈ) ਰੱਖੇ। **ਵਾ:** ਪੰਜਾਂ ਗਿਆਨ ਇੰਦ੍ਰੀਆਂ ਦੀ (ਵਸ+ਗਤਿ) (ਗਤਿ) ਚਾਲ ਨੂੰ (ਵਸ) ਅਧੀਨ ਕਰਕੇ ਰੱਖੇ ਅਤੇ ਮਨ (ਮਹਿ) ਵਿਚ (ਏਕੰਕਾਰੇ) ਇਕ ਓਅੰਕਾਰ ਦਾ ਜਾਪ ਕਰੇ। **ਵਾ:** (ਏਕੰਕਾਰੇ) ਇਕ ਓਅੰਕਾਰ ਪ੍ਰਮੇਸਰ ਨੂੰ ਹਰ ਵਕਤ ਮਨ ਵਿਚ ਵਸਾਉਣਾ ਕਰੇ।

**ਤੇਰਾ ਜਨੁ; ਨਿਰਤਿ ਕਰੇ, ਗੁਨ ਗਾਵੈ ॥**

ਉਹੀ ਤੇਰਾ ਜਨ ਹੈ ਜੋ (ਨਿ) ਵਿਸ਼ੇਸ਼ ਕਰਕੇ (ਰਤਿ) ਪ੍ਰੀਤੀ ਕਰਕੇ ਪ੍ਰਮੇਸਰ ਦੇ ਗਾਉਣ (ਗਾਵੈ) ਗੁਣ ਰੂਪ ਅਸਲ ਨ੍ਰਿਤਕਾਰੀ ਕਰਦਾ ਹੈ। **ਵਾ:** ਜੋ ਪ੍ਰਮੇਸਰ ਦੇ ਸਰੂਪ ਦਾ (ਨਿਰਤਿ) ਨਿਰਣਾ ਕਰਕੇ ਉਸ ਦੇ ਗੁਣ ਗਾਉਣ ਰੂਪ ਨ੍ਰਿਤਕਾਰੀ ਕਰਦਾ ਹੈ।

**ਰਬਾਬੁ ਪਖਾਵਜ ਤਾਲ ਘੁੰਘਰੂ; ਅਨਹਦ ਸਬਦੁ ਵਜਾਵੈ ॥੧॥ ਰਹਾਉ ॥**

ਹੇ ਭਾਈ! ਜੋ ਸ਼ਬਦ ਦੇ ਤਾਈਂ (ਅਨਹਦ) ਇਕ-ਰਸ (ਵਜਾਵੈ) ਵਜਾਉਣਾ ਭਾਵ ਉਚਾਰਨ ਕਰਨਾ ਹੈ। ਇਹੋ ਹੀ ਰਬਾਬ, (ਪਖਾਵਜ) ਜੋੜੀ (ਤਾਲ) ਕੈਂਸੀਆਂ ਨੂੰ ਵਜਾਉਣਾ ਅਤੇ ਪੈਰਾਂ ਵਿਚ ਘੁੰਗਰੂ ਬੰਨ ਕੇ ਨੱਚਣਾ ਹੈ।

**ਅਥਵਾ :** (ਰਬ+ਆਬੁ) ਹਿਰਦੇ ਅੰਦਰ ਰੱਬ ਪ੍ਰਤੀ ਸ਼ਰਧਾ ਦੀ (ਆਬੁ) ਸਲਾਭ ਹੋਣੀ ਹੀ ਰਬਾਬ ਦਾ ਵਜਾਉਣਾ ਹੈ। ਪ੍ਰਮੇਸਰ ਦੇ (ਪਖ+ਆ+ਵਜ) ਪੱਖ ਵਿਚ ਆ ਕੇ (ਵਜ) ਪ੍ਰਗਟ ਹੋਣਾ ਭਾਵ ਉਸ ਦੀ ਓਟ ਲੈਣੀ ਤੇ ਉਸਦੇ

ਪੱਖ ਵਿਚ ਹੀ ਰਹਿਣਾ ਹੀ (ਪਖਾਵਜ) ਜੋੜੀ ਦਾ ਵਜਾਉਣ ਹੈ। ਮਹਾਵਾਕਾਂ ਨੂੰ ਉਚਾਰਨ ਕਰਨਾ ਹੀ (ਤਾਲ) ਕੈਂਸੀਆਂ ਦਾ ਵਜਾਉਣਾ ਹੈ ਅਤੇ (ਅਨਹਦ) ਹੱਦ ਤੋਂ ਰਹਿਤ ਵਾਜਿਆਂ ਦਾ (ਵਜਾਵੈ) ਵਜਾਉਣਾ ਭਾਵ ਪ੍ਰਗਟ ਕਰਨਾ ਹੀ ਘੁੰਘਰੂਆਂ ਦਾ ਵਜਾਉਣਾ ਹੈ।

**ਪ੍ਰਥਮੇ, ਮਨੁ ਪਰਬੋਧੈ ਅਪਨਾ; ਪਾਛੈ ਅਵਰ ਰੀਝਾਵੈ ॥**

ਗਵੱਈਏ ਨੂੰ ਚਾਹੀਦਾ ਹੈ ਕਿ (ਪ੍ਰਥਮੇ) ਪਹਿਲਾਂ ਆਪਣੇ ਮਨ ਨੂੰ (ਪਰਬੋਧੈ) ਸਮਝਾਉਣਾ ਕਰੇ, ਫਿਰ (ਪਾਛੈ) ਪਿੱਛੋਂ (ਅਵਰ) ਹੋਰਨਾਂ ਨੂੰ (ਰੀਝਾਵੈ) ਪ੍ਰਸੰਨ ਕਰਨਾ ਕਰੇ। ਕਿਉਂਕਿ ਜਿੰਨਾਂ ਚਿਰ ਮਨ ਨਾ ਸਮਝੇ, ਉਨਾਂ ਚਿਰ ਸ਼ਾਂਤੀ ਨਹੀ ਆ ਸਕਦੀ। ਫਿਰ ਜਦੋਂ ਮਨ ਸਮਝ ਜਾਂਦਾ ਹੈ। ਪਿੱਛੋਂ ਸਾਰੇ ਹੀ ਪ੍ਰਸੰਨ ਹੋ ਜਾਂਦੇ ਹਨ।

**ਅਥਵਾ :** ਉਪਦੇਸ਼ਕ ਨੂੰ ਚਾਹੀਦਾ ਹੈ ਕਿ ਪਹਿਲਾਂ ਆਪਣਾ ਮਨ ਪ੍ਰਬੋਧ ਕਰਕੇ ਪ੍ਰਸੰਨ ਕਰ ਲਵੇ ਤੇ ਫਿਰ ਪਿੱਛੋਂ ਹੋਰਨਾ ਨੂੰ (ਪਰਬੋਧੈ) ਉਪਦੇਸ਼ ਦੇ ਕੇ (ਰੀਝਾਵੈ) ਖ਼ੁਸ਼ ਕਰਨਾ ਕਰੇ।

**ਪ੍ਰਸ਼ਨ :** ਮਹਾਰਾਜ! ਇਹ ਜੀਵ ਮਨ ਨੂੰ ਕਿਸ ਪ੍ਰਕਾਰ ਸਮਝਾਉਣਾ ਕਰੇ?

**ਰਾਮ ਨਾਮ ਜਪੁ, ਹਿਰਦੈ ਜਾਪੈ; ਮੁਖ ਤੇ ਸਗਲ ਸੁਨਾਵੈ ॥੨॥**

**ਉੱਤਰ :** ਜੋ (ਰਾਮ) ਰਮਿਆ ਹੋਇਆ ਪ੍ਰਮੇਸਰ ਹੈ, ਉਸ ਦੇ ਨਾਮ ਦੇ ਜਾਪ ਨੂੰ ਪਰਾ ਬਾਣੀ ਦੁਆਰਾ ਹਿਰਦੇ ਵਿਚ (ਜਾਪੈ) ਜਪਣਾ ਕਰੇ ਅਤੇ ਕਥਾ-ਕੀਰਤਨ ਦੁਆਰਾ ਮੁਖ ਤੋਂ ਗਾ ਕੇ (ਸਗਲ) ਸਾਰਿਆਂ ਦੇ ਤਾਈਂ ਪ੍ਰਮੇਸਰ ਦਾ ਜਸ (ਸੁਨਾਵੈ) ਸੁਨਾਉਣਾ ਕਰੇ।

**ਕਰ ਸੰਗਿ, ਸਾਧੂ ਚਰਨ ਪਖਾਰੈ; ਸੰਤ ਧੂਰਿ ਤਨਿ ਲਾਵੈ ॥**

ਫਿਰ ਹਿਰਦੇ ਅੰਦਰ ਇਤਨੀ ਗ਼ਰੀਬੀ ਹੋਣੀ ਚਾਹੀਦੀ ਹੈ ਕਿ ਸਾਧੂ ਮਹਾਤਮਾ ਦੀ (ਸੰਗਿ) ਸੰਗਤ ਕਰਨਾ ਕਰੇ ਅਤੇ ਸੰਗਤ ਦੇ ਚਰਨਾਂ ਨੂੰ (ਕਰ) ਹੱਥਾਂ ਦੇ (ਸੰਗਿ) ਨਾਲ (ਪਖਾਰੈ) ਧੋਣਾ ਕਰੇ **ਵਾ:** (ਸਾਧੂ) ਸ੍ਰੇਸ਼ਟ ਪੁਰਖਾਂ ਦੇ ਚਰਨਾਂ ਦਾ (ਪਖਾਰੈ) ਪੱਖ ਲੈਣਾ ਕਰੇ। **ਵਾ:** ਚਰਨਾਂ ਨੂੰ (ਪਖਾਰੈ) ਵੇਖਣਾ ਕਰੇ ਅਤੇ ਸੰਤਾਂ ਦੀ (ਧੂਰਿ) ਧੂੜੀ ਦੇ ਨਾਲ ਆਪਣੇ (ਤਨਿ) ਸਰੀਰ ਨੂੰ (ਲਾਵੈ) ਲਾਉਣਾ ਕਰੇ।

**ਮਨੁ ਤਨੁ ਅਰਪਿ ਧਰੇ ਗੁਰ ਆਗੈ; ਸਤਿ ਪਦਾਰਥੁ ਪਾਵੈ ॥੩॥**

ਉਹ ਮਨ ਤੇ ਤਨ ਨੂੰ ਗੁਰੂ ਮਹਾਰਾਜ ਜੀ ਦੀ (ਆਗੈ) ਆਗਿਆ ਵਿਚ ਅਰਪ ਕਰਕੇ (ਧਰੇ) ਰੱਖਣਾ ਕਰੇ। **ਵਾ:** ਮਨ ਨੂੰ ਗੁਰਾਂ ਦੇ (ਆਗੈ) ਅੱਗੇ ਚਰਨਾਂ ਵਿਚ (ਅਰਪਿ) ਅਰਪਣਾ ਕਰੇ ਤੇ (ਤਨੁ) ਸਰੀਰ ਨੂੰ ਸੇਵਾ ਵਿਚ (ਧਰੇ) ਰੱਖਣਾ ਕਰੇ। ਫਿਰ ਉਹ ਸਤ ਸਰੂਪ ਪ੍ਰਮੇਸਰ ਦੇ ਨਾਮ ਰੂਪ ਪਦਾਰਥ ਨੂੰ **ਵਾ:** ਪੰਜ ਗਿਆਨ ਇੰਦ੍ਰੇ ਤੇ ਮਨ, ਬੁੱਧ ਇੰਨ੍ਹਾਂ ਦਾ ਦਮਨ ਕਰਨ ਰੂਪ ਸੱਤ ਪਦਾਰਥਾਂ ਨੂੰ **ਵਾ:** (ਸਤਿ) ਸਤ ਸਰੂਪ ਪ੍ਰਮੇਸਰ ਦੇ ਪਾਸੋਂ ਧਰਮ, ਅਰਥ, ਕਾਮ, ਮੋਖ (ਪਦਾਰਥੁ) ਪਦਾਰਥਾਂ ਨੂੰ **ਵਾ:** ਸੱਤ ਉਤਲੇ ਲੋਕਾਂ ਦੇ, ਸੱਤ ਪਤਾਲਾਂ ਦੇ ਅਤੇ ਸੱਤ ਦੀਪਾਂ ਦੇ ਪਦਾਰਥਾਂ ਨੂੰ (ਪਾਵੈ) ਪਾ ਲੈਂਦਾ ਹੈ। **ਵਾ:** **"ਤ੍ਰੈਈ ਕਾਲ ਅਬਾਧੱਤਤ੍ਵੰ ਸਤੱਤ੍ਵੰ ॥"** ਐਸੇ ਤਿੰਨਾਂ ਕਾਲਾਂ ਵਿਚ ਸੱਚੇ ਬ੍ਰਹਮ ਰੂਪ ਪਦਾਰਥ ਨੂੰ ਪਾ ਲੈਂਦਾ ਹੈ। **ਵਾ:** ਜੋ (ਪਦ+ਆਰਥੁ) ਤ੍ਵੰ ਪਦ ਜੀਵ ਹੈ ਤੇ ਤ੍ਵੰ ਪਦ ਦਾ ਲੱਖ ਅਰਥ ਪ੍ਰਮੇਸਰ ਹੈ, ਉਸ ਸੱਚ ਸਰੂਪ ਨੂੰ ਪਾ ਲੈਂਦਾ ਹੈ।

**ਜੋ ਜੋ ਸੁਨੈ ਪੇਖੈ ਲਾਇ ਸਰਧਾ; ਤਾ ਕਾ ਜਨਮ ਮਰਣ ਦੁਖੁ ਭਾਗੈ ॥**

(ਜੋ ਜੋ) ਜਿਹੜੇ-ਜਿਹੜੇ ਪੁਰਸ਼ ਇਸ ਨਿਰਤਕਾਰੀ ਨੂੰ ਸ਼ਰਧਾ (ਲਾਇ) ਲਾ ਕੇ (ਸੁਨੈ) ਸੁਣਨਗੇ ਤੇ ਵੈਰਾਗ-

ਵਿਵੇਕ ਰੂਪ ਨੇਤ੍ਰਾਂ ਦੇ ਨਾਲ (ਪੇਖੈ) ਦੇਖਣਗੇ, (ਤਾ ਕਾ) ਉਹਨਾਂ ਦਾ (ਜਨਮ ਮਰਣ) ਜੰਮਣ-ਮਰਨ ਦਾ ਦੁੱਖ (ਭਾਗੈ) ਭੱਜ ਜਾਵੇਗਾ, ਮਿਟ ਜਾਵੇਗਾ, ਨਾਸ਼ ਹੋ ਜਾਵੇਗਾ।

## ਐਸੀ ਨਿਰਤਿ, ਨਰਕ ਨਿਵਾਰੈ; ਨਾਨਕ, ਗੁਰਮੁਖਿ ਜਾਗੈ ॥੪॥੪॥੪੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਗੁਰਮਤਿ ਵਿਚ (ਐਸੀ) ਇਹੋ ਜਿਹੀ (ਨਿਰਤਿ) ਨਿਰਤਕਾਰੀ ਹੈ। **ਵਾ:** (ਨਿ) ਅਤਿਸ਼ੈ ਕਰਕੇ ਪ੍ਰਮੇਸਰ ਨਾਲ (ਰਤਿ) ਪ੍ਰੀਤੀ ਕਰਨੀ (ਐਸੀ) ਅਜਿਹੀ (ਨਿਰਤਿ) ਨਿਰਤਕਾਰੀ ਹੈ, ਜੋ ਜੰਮਣ-ਮਰਨ ਨਰਕ ਆਦਿਕਾਂ ਨੂੰ ਵੀ (ਨਿਵਾਰੈ) ਮੇਟ ਦਿੰਦੀ ਨਵਿਰਤ ਕਰ ਦਿੰਦੀ ਹੈ। **ਵਾ:** ਜੋ ਪ੍ਰਮੇਸਰ ਦਾ ਐਸਾ (ਨਿਰਤਿ) ਨਿਰਣਾ ਕਰਦਾ ਹੈ। ਉਹ ਪੁਰਖ ਨਰਕ ਵਿਚ ਨਹੀਂ ਪੈਂਦਾ ਹੈ। ਉਹ ਗੁਰਮੁਖਾਂ ਦਾ ਮਨ ਗੁਰਾਂ ਦੁਆਰਾ ਗਿਆਨ ਅਵਸਥਾ ਵਿਚ (ਜਾਗੈ) ਜਾਗ ਪੈਂਦਾ ਹੈ ਅਤੇ ਨਿਜ ਸਰੂਪ ਨੂੰ ਪਾ ਕੇ ਨਿਹਾਲ ਹੋ ਜਾਂਦਾ ਹੈ।

## ਆਸਾ ਮਹਲਾ ੫ ॥

**ਪਹਿਲੀ ਉਥਾਨਕਾ :**

ਮਥੁਰਾ ਵਿਚ ਬਿਰਜੋ ਨਾਮ ਦੀ ਇਕ ਚੰਡਾਲਨੀ (ਚੂਹੜੀ) ਰਹਿੰਦੀ ਸੀ। ਉਹ ਅੰਮ੍ਰਿਤ ਵੇਲੇ ਜਮੁਨਾ ਦਾ ਜਲ ਲਿਆ ਕੇ ਠਾਕੁਰਾਂ ਦੀਆਂ ਮੂਰਤੀਆਂ ਦਾ ਇਸ਼ਨਾਨ ਕਰਵਾਇਆ ਕਰਦੀ ਅਤੇ ਉਹਨਾਂ ਦੀ ਪੂਜਾ ਕਰਿਆ ਕਰਦੀ ਸੀ। ਉੱਥੇ ਹੀ ਇਕ ਬ੍ਰਾਹਮਣੀ ਵੀ ਰਹਿੰਦੀ ਸੀ, ਜੋ ਦਿਨ ਚੜ੍ਹਦੇ ਹੀ ਜਮਨਾ ਉੱਤੇ ਆ ਕੇ ਛੋਟੇ ਬੱਚਿਆਂ ਦੇ ਮੈਲ ਵਾਲੇ ਪੋਤੜੇ ਧੋਇਆ ਕਰਦੀ ਸੀ। ਇਕ ਦਿਨ ਬ੍ਰਾਹਮਣੀ ਛੋਟੇ ਬੱਚਿਆਂ ਦੇ ਮੈਲ ਵਾਲੇ ਪੋਤੜੇ ਧੋ ਰਹੀ ਸੀ। ਜਿਸ ਪਾਸੇ ਤੋਂ ਜਮਨਾ ਦਾ ਪਾਣੀ ਆ ਰਿਹਾ ਸੀ। ਬਿਰਜੋ ਨੇ ਉਸ ਪਾਸੇ ਤੋਂ ਪਾਣੀ ਦਾ ਘੜਾ ਭਰ ਕੇ ਲਿਆਂਦਾ ਅਤੇ ਠਾਕੁਰਾਂ ਦਾ ਇਸ਼ਨਾਨ ਕਰਵਾਇਆ। ਇਹ ਵੇਖ ਕੇ ਬ੍ਰਾਹਮਣੀ ਨੇ ਬੜਾ ਗੁੱਸਾ ਕੀਤਾ ਕਿ ਮੈਂ ਉੱਚੀ ਕੁਲ ਵਾਲੀ ਹਾਂ ਤੇ ਇਸ ਚੰਡਾਲਣੀ ਨੇ ਮੇਰੇ ਤੋਂ ਉਤਲੇ ਪਾਸੇ ਪਾਣੀ ਭਰ ਕੇ ਮੇਰਾ ਧਰਮ ਭ੍ਰਿਸ਼ਟ ਕਰ ਦਿੱਤਾ ਹੈ। ਇਹ ਕੈਸਾ ਸਮਾਂ ਆਇਆ ਹੈ ਜੋ ਚੂਹੜੀਆਂ ਬ੍ਰਾਹਮਣਾਂ ਨੂੰ ਭ੍ਰਿਸ਼ਟ ਕਰਨ ਲੱਗ ਪਈਆਂ ਹਨ। ਇਸ ਨੇ ਮਥੁਰਾ ਦੇ ਰਾਜੇ ਪਾਸ ਸ਼ਿਕਾਇਤ ਕੀਤੀ ਕਿ ਰਾਜਾ ਸਾਹਿਬ! ਅੱਜ ਚੰਡਾਲਣੀ ਨੇ ਮੈਨੂੰ ਭ੍ਰਿਸ਼ਟ ਕਰ ਦਿੱਤਾ ਹੈ। ਸੁਣ ਕੇ ਰਾਜੇ ਨੇ ਪੁੱਛਿਆ ਕਿ ਕਿਵੇਂ ਭ੍ਰਿਸ਼ਟ ਕੀਤਾ ਹੈ। ਤਾਂ ਬ੍ਰਾਹਮਣੀ ਕਹਿਣ ਲੱਗੀ ਕਿ ਜਿਸ ਪਾਸੇ ਤੋਂ ਜਮੁਨਾ ਦਾ ਪਾਣੀ ਆਉਂਦਾ ਹੈ, ਬਿਰਜੋ ਨੇ ਉਸ ਪਾਸੇ ਤੋਂ ਪਾਣੀ ਭਰਿਆ ਹੈ ਅਤੇ ਉਹ ਪਾਣੀ ਸਾਨੂੰ ਵੀ ਵਰਤਣਾ ਪੈਂਦਾ ਹੈ। ਇਸ ਲਈ ਸਾਡਾ ਨਿਆਂ ਕਰੋ। ਪੁਰਾਣੇ ਰਾਜੇ ਵਿਚਾਰਵਾਨ ਹੁੰਦੇ ਸਨ। ਇਸ ਲਈ ਰਾਜਾ ਕਹਿਣ ਲੱਗਾ "ਚੰਗਾ ਜਾਉ! ਮੈਂ ਕੱਲ੍ਹ ਨੂੰ ਤੁਹਾਡਾ ਨਿਆਂ ਕਰਾਂਗਾ।" ਰਾਜੇ ਨੇ ਦਿਨ ਚੜ੍ਹਦੇ ਹੀ ਸਿਪਾਹੀ ਨੂੰ ਕਿਹਾ ਕਿ ਜਾਹ! ਜਿਸ ਹਾਲਤ ਵਿਚ ਵੀ ਬ੍ਰਾਹਮਣੀ ਅਤੇ ਬਿਰਜੋ ਚੰਡਾਲਣੀ ਦੋਵੇਂ ਹੋਣ, ਉਹਨਾਂ ਨੂੰ ਮੇਰੇ ਸਾਹਮਣੇ ਪੇਸ਼ ਕਰ। ਜਦੋਂ ਸਿਪਾਹੀ ਗਿਆ ਤਾਂ ਅੱਗੇ ਬਿਰਜੋ ਠਾਕੁਰਾਂ ਦਾ ਇਸ਼ਨਾਨ ਕਰਵਾ ਕੇ ਮਾਲਾ ਪਾਉਣ ਦੀ ਤਿਆਰੀ ਕਰ ਰਹੀ ਸੀ। ਸਿਪਾਹੀ ਨੇ ਕਿਹਾ ਕਿ ਰਾਜੇ ਦਾ ਹੁਕਮ ਹੈ, ਤੂੰ ਏਸੇ ਵਕਤ ਰਾਜੇ ਦੇ ਪੇਸ਼ ਹੋ। ਉਹ ਕਹਿਣ ਲੱਗੀ ਕਿ ਠਾਕੁਰਾਂ ਦੇ ਮਾਲਾ ਤਾਂ ਪਹਿਨਾ ਲੈਣ ਦਿਉ। ਸਿਪਾਹੀ ਕਹਿੰਦਾ, ਕਿ ਰਾਜੇ ਦਾ ਹੁਕਮ ਹੈ, ਇਸੇ ਹਾਲਤ ਵਿਚ ਚੱਲ। ਓਧਰ ਬ੍ਰਾਹਮਣੀ ਬੱਚਿਆਂ ਦੇ ਗੰਦਗੀ ਦੇ ਭਰੇ ਪੋਤੜੇ ਧੋਣ ਵਾਸਤੇ ਜਮੁਨਾ ਨਦੀ ਉੱਤੇ ਜਾ ਰਹੀ ਸੀ। ਸਿਪਾਹੀ ਨੇ ਇਸਨੂੰ ਕਿਹਾ ਕਿ ਰਾਜੇ ਦਾ ਹੁਕਮ ਹੈ, ਇਸੇ ਵਕਤ ਰਾਜੇ ਦੇ ਪੇਸ਼ ਹੋ। ਉਹ ਕਹਿਣ ਲੱਗੀ ਕਿ ਮੈਨੂੰ ਪੋਤੜੇ ਤਾਂ ਧੋ ਲੈਣ ਦਿਉ। ਸਿਪਾਹੀ ਕਹਿੰਦਾ ਰਾਜੇ ਦਾ ਹੁਕਮ ਹੈ, ਇਸੇ ਹਾਲਤ ਵਿਚ ਚੱਲ। ਜਦੋਂ ਦੋਵੇਂ ਉਸੇ ਹਾਲਤ ਵਿਚ ਰਾਜੇ ਪਾਸ ਪਹੁੰਚੀਆਂ ਤਾਂ ਰਾਜੇ ਨੇ ਚੂਹੜੀ ਦੇ ਹੱਥ ਵਿਚ ਮਾਲਾ ਤੇ ਬ੍ਰਾਹਮਣੀ ਦੇ ਹੱਥ ਵਿਚ ਪੋਤੜੇ ਦੇਖ ਕੇ ਕਿਹਾ ਕਿ ਮੈਂ ਤੁਹਾਡਾ ਕੀ ਨਿਆਂ ਕਰਾਂ? ਤੁਹਾਡਾ ਨਿਆਂ ਤਾਂ ਖੁਦਾ ਨੇ ਆਪ ਹੀ ਕਰ ਦਿੱਤਾ ਹੈ। ਹੇ ਬ੍ਰਾਹਮਣੀ! ਮੈਂ ਤਾਂ ਇਉਂ ਜਾਣਿਆ ਹੈ ਕਿ ਤੂੰ ਚੂਹੜਿਆਂ ਵਾਲੀ ਕਿਰਿਆ ਕਰਨੇ ਕਰਕੇ ਚੂਹੜੀ ਹੋ ਰਹੀ ਹੈਂ ਅਤੇ ਇਹ ਬਿਰਜੋ

ਠਾਕੁਰਾਂ ਦੀ ਪੂਜਾ ਕਰਨੇ ਕਰਕੇ ਬ੍ਰਾਹਮਣੀ ਬਣ ਗਈ ਹੈ। ਇਸ ਦ੍ਰਿਸ਼ਟਾਂਤ ਨੂੰ ਲੈ ਕੇ ਸਤਿਗੁਰੂ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਇਕ ਇਸਤਰੀ ਦੇ ਘਰ ਵਿਚ ਕੋਈ ਵੀ ਸੰਤਾਨ ਨਹੀਂ ਸੀ। ਉਸਨੇ ਸੰਤਾਨ ਦੀ ਪ੍ਰਾਪਤੀ ਵਾਸਤੇ ਬਹੁਤ ਯਤਨ ਕੀਤੇ। ਪਹਿਲਾਂ ਉਹ ਬ੍ਰਾਹਮਣਾਂ ਦੀ ਪੂਜਾ ਕਰਨੇ ਕਰਕੇ ਬ੍ਰਾਹਮਣੀ ਬਣੀ, ਫਿਰ ਸੰਨਿਆਸੀਆਂ ਦੀ ਸੇਵਾ ਕਰਨੇ ਕਰਕੇ ਸੰਨਿਆਸਣੀ ਬਣੀ, ਫਿਰ ਸ਼ੂਦਰਾਣੀ ਬਣੀ। ਜਦੋਂ ਕਿਤੋਂ ਵੀ ਸੰਤਾਨ ਦੀ ਪ੍ਰਾਪਤੀ ਨਾ ਹੋਈ ਤਾਂ ਚੰਡਾਲ ਕਹਿਣ ਲੱਗੇ ਕਿ ਸਾਡੀ ਪੂਜਾ ਕਰ। ਅਸੀਂ ਢੋਲ ਵਜਾ ਕੇ ਤੈਨੂੰ ਸੰਤਾਨ ਦੀ ਪ੍ਰਾਪਤੀ ਕਰਵਾ ਦੇਵਾਂਗੇ। ਇਹ ਉਹਨਾਂ ਦੇ ਨਾਲ ਮਿਲ ਕੇ ਚੂਹੜੀ ਬਣ ਗਈ। ਫਿਰ ਅੰਤ ਨੂੰ ਇਹ ਕਿਸੇ ਅਸਚਰਜ ਕੌਤਕਾਂ ਵਾਲੇ ਮਹਾਤਮਾ ਪਾਸ ਗਈ। ਜਿਥੋਂ ਇਸ ਨੂੰ ਸੰਤਾਨ ਦੀ ਪ੍ਰਾਪਤੀ ਹੋਣਾ ਕੀਤੀ। ਸਤਿਗੁਰੂ ਜੀ ਇਸ ਸਾਖੀ ਦਾ ਰੂਪਕ ਅਲੰਕਾਰ ਬਣਾ ਕੇ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਅਰਥ ਨੰ. ੧

### ਅਧਮ ਚੰਡਾਲੀ, ਭਈ ਬ੍ਰਹਮਣੀ; ਸੂਦੀ ਤੇ ਸ੍ਰੇਸਟਾਈ ਰੇ ॥

**ਪਹਿਲੀ ਉਥਾਨਕਾ ਅਨੁਸਾਰ ਅਰਥ:** (ਰੇ) ਹੇ ਪਿਆਰਿਓ! ਵੇਖੋ, ਜੋ (ਸੂਦੀ) ਸ਼ੂਦਰਾਂ (ਤੇ) ਤੋਂ ਵੀ (ਅਧਮ) ਨੀਚ ਜਾਤੀ ਵਾਲੀ ਬਿਰਜੋ (ਚੰਡਾਲੀ) ਚੰਡਾਲਣੀ ਸੀ। ਉਹ ਪ੍ਰਮੇਸਰ ਦੀ ਭਜਨ ਬੰਦਗੀ ਤੇ ਉਪਾਸ਼ਨਾ ਕਰਕੇ ਬ੍ਰਾਹਮਣੀ ਤੋਂ ਵੀ (ਸ੍ਰੇਸਟਾਈ) ਸ੍ਰੇਸ਼ਟ ਦਰਜੇ ਨੂੰ ਪ੍ਰਾਪਤ (ਭਈ) ਹੋ ਗਈ। **ਵਾ:** ਜੋ (ਸ੍ਰੇਸਟਾਈ) ਸ੍ਰੇਸ਼ਟ ਜਾਤੀ ਵਾਲੀ ਬ੍ਰਾਹਮਣੀ ਸੀ। ਉਹ (ਸੂਦੀ) ਸ਼ੂਦਰਾਂ (ਤੇ) ਤੋਂ ਵੀ (ਅਧਮ) ਨੀਚ ਜਾਤੀ ਵਾਲੀ (ਚੰਡਾਲੀ) ਚੰਡਾਲਣੀ (ਭਈ) ਹੋ ਗਈ।

**ਅਥਵਾ :** **ਦੂਸਰੀ ਉਥਾਨਕਾ ਅਨੁਸਾਰ ਅਰਥ :** (ਰੇ) ਹੇ ਭਾਈ! ਜਿਸ ਇਸਤਰੀ ਦੇ ਘਰ ਵਿਚ ਕੋਈ ਪੁੱਤਰ ਨਹੀਂ ਸੀ। ਉਹ ਪੁੱਤਰ ਦੀ ਇੱਛਾ ਲੈ ਕੇ ਪਹਿਲਾਂ ਬ੍ਰਾਹਮਣੀ ਤੇ ਫਿਰ ਨੀਚ ਚੰਡਾਲਣੀ ਹੋਈ। ਫਿਰ ਸ਼ੂਦਰ ਅਤੇ ਸ੍ਰੇਸ਼ਟ ਸੰਨਿਆਸੀਆਂ ਕੋਲ ਚਲੀ ਗਈ।

### ਪਾਤਾਲੀ ਆਕਾਸੀ ਸਖਨੀ; ਲਹਬਰ ਬੂਝੀ, ਖਾਈ ਰੇ ॥੧॥ ('ਸੱਖਨੀ' ਬੋਲੋ)

(ਰੇ) ਹੇ ਭਾਈ! ਫਿਰ ਉਹ (ਪਾਤਾਲੀ) ਪਤਾਲਾਂ ਵਿਚ ਵੀ ਗਈ ਭਾਵ ਖੂਹਾਂ ਵਿਚ ਉੱਤਰ-ਉੱਤਰ ਕੇ ਰੋਟੀਆਂ ਪਕਾਉਂਦੀ ਰਹੀ, ਬ੍ਰਿਛਾਂ ਉੱਤੇ ਚੜ੍ਹ-ਚੜ੍ਹ ਕੇ (ਆਕਾਸੀ) ਅਕਾਸ ਦਾ ਪੂਜਨ ਕਰਦੀ ਰਹੀ ਕਿ ਮੈਨੂੰ ਸੰਤਾਨ ਦੀ ਪ੍ਰਾਪਤੀ ਹੋਵੇ, ਪਰ ਸਾਰਿਆਂ ਥਾਵਾਂ ਵਿਚ (ਸਖਨੀ) ਖਾਲੀ ਹੀ ਰਹੀ ਅਤੇ ਜੋ ਇਸ ਦੇ ਅੰਦਰ ਸੰਤਾਨ ਦੀ ਪ੍ਰਾਪਤੀ ਦੀ (ਲਹਬਰ) ਲਾਟ ਮੱਚ ਰਹੀ ਸੀ, ਉਹ (ਬੂਝੀ) ਬੁਝਣ ਦੀ ਥਾਂ ਇਸ ਦੇ ਬ੍ਰਾਹਮਣਪੁਣੈ ਨੂੰ (ਖਾਈ) ਖਾ ਹੀ ਗਈ।

### ਘਰ ਕੀ ਬਿਲਾਈ, ਅਵਰ ਸਿਖਾਈ; ਮੂਸਾ ਦੇਖਿ ਡਰਾਈ ਰੇ ॥

(ਰੇ) ਹੇ ਭਾਈ! ਫਿਰ ਉਹ ਇਕ ਮਹਾਤਮਾ ਪਾਸ ਪੁੱਜੀ। ਜਿਸ ਦੇ ਘਰ (ਕੀ) ਦੀ (ਬਿਲਾਈ) *ਬਿੱਲੀ ਨੂੰ (ਅਵਰ) ਹੋਰ ਹੀ (ਸਿਖਾਈ) ਸਿੱਖਿਆ ਆਈ ਹੋਈ ਸੀ ਭਾਵ ਉੱਥੇ ਉਹ (ਮੂਸਾ) ਚੂਹਿਆਂ ਨੂੰ (ਦੇਖਿ) ਵੇਖ ਕੇ (ਡਰਾਈ) ਡਰਦੀ ਰਹਿੰਦੀ ਸੀ।

---

* ਹੁਣ ਵੀ ਕਲਕੱਤੇ ਦੇ ਆਸ-ਆਸ ਦੇ ਇਲਾਕਿਆਂ ਵਿਚ ਬਿੱਲੇ ਚੂਹਿਆਂ ਨੂੰ ਵੇਖ ਕੇ ਡਰਦੇ ਹਨ।

## ਅਜ ਕੈ ਵਸਿ, ਗੁਰਿ ਕੀਨੋ ਕੇਹਰਿ; ਕੂਕਰ ਤਿਨਹਿ ਲਗਾਈ ਰੇ ॥੧॥ ਰਹਾਉ ॥

(ਰੇ) ਹੇ ਭਾਈ! ਉਹ ਮਹਾਤਮਾ ਇਤਨਾ (ਗੁਰਿ) ਪੂਜਨੀਕ ਸੀ ਕਿ ਉਸਨੇ ਸਿਧੀ ਦੇ ਬਲ ਕਰਕੇ (ਕੇਹਰਿ) ਸ਼ੇਰ ਨੂੰ (ਅਜ) ਬੱਕਰੇ (ਕੈ) ਦੇ ਵੱਸ ਵਿਚ (ਕੀਨੋ) ਕੀਤਾ ਹੋਇਆ ਸੀ ਅਤੇ (ਤਿਨਹਿ) ਉਹਨਾਂ ਦੇ ਮਗਰ (ਕੂਕਰ) ਕੁੱਤਿਆਂ ਨੂੰ (ਲਗਾਈ) ਲਗਾਇਆ ਹੋਇਆ ਸੀ। **ਵਾ:** ਇੱਕ (ਕੂਕਰ) ਕੁੱਤਾ ਉਹਨਾਂ ਦੇ ਤਾਈਂ (ਤਿਨਹਿ) ਤ੍ਰਿਣ ਭਾਵ ਘਾਹ ਚਰਾਉਣ ਵਾਸਤੇ (ਲਗਾਈ) ਲਗਾਇਆ ਹੋਇਆ ਸੀ। **ਵਾ:** (ਕੂਕਰ) ਕੁੱਤੇ ਨੂੰ (ਤਿਨਹਿ) ਤ੍ਰਿਣ ਭਾਵ ਘਾਹ ਖਾਣ ਵਿਚ ਲਗਾਇਆ ਹੋਇਆ ਸੀ। ਇਸੇ ਤਰ੍ਹਾਂ ਬੰਬਈ ਵਿਚ ਦਾਉਧਰ ਦਾ ਇਕ ਸਾਧ ਰਹਿੰਦਾ ਸੀ। ਜੋ ਕੁੱਤਾ, ਗਊ ਤੇ ਸ਼ੇਰ ਨੂੰ ਇਕੋ ਥਾਂ 'ਤੇ ਖੜਾ ਕਰ ਛੱਡਦਾ ਸੀ।

## ਬਾਝੁ ਥੂਨੀਆ ਛਪਰਾ ਥਾਮ੍ਹਿਆ; ਨੀਘਰਿਆ, ਘਰੁ ਪਾਇਆ ਰੇ ॥

(ਰੇ) ਹੇ ਭਾਈ! ਫਿਰ ਉਸ ਮਹਾਤਮਾ ਦਾ (ਛਪਰਾ) ਫੂਸ ਦੀ ਛੱਤ ਵਾਲਾ ਘਰ (ਥੂਨੀਆ) ਥੰਮੀਆਂ ਤੋਂ (ਬਾਝੁ) ਬਗੈਰ ਹੀ ਸ਼ਕਤੀ ਦੇ ਆਸਰੇ (ਥਾਮ੍ਹਿਆ) ਥੰਮਿਆ ਹੋਇਆ, ਖੜਿਆ ਹੋਇਆ ਸੀ ਅਤੇ ਜੋ (ਨੀਘਰਿਆ) ਘਰ ਤੋਂ ਰਹਿਤ ਸਨ, ਉਹਨਾਂ ਨੇ ਉਸ ਦੇ ਪਾਸ ਜਾ ਕੇ ਘਰ (ਪਾਇਆ) ਪਾ ਲਿਆ ਸੀ। **ਵਾ:** ਜੋ ਬਿਨਾਂ ਘਰ ਤੋਂ ਸਨ ਭਾਵ ਜਿੰਨ੍ਹਾਂ ਦੇ ਘਰ ਕੋਈ ਔਲਾਦ ਨਹੀਂ ਸੀ। ਉਹਨਾਂ ਨੇ ਉਸ ਮਹਾਤਮਾ ਪਾਸੋਂ ਵਰ ਲੈ ਕੇ ਪੁੱਤਰ ਦੀ ਪ੍ਰਾਪਤੀ ਰੂਪ ਘਰ ਪਾ ਲਿਆ ਸੀ। ਜਿਸ ਕਰਕੇ ਉਹਨਾਂ ਦੀ ਪੀੜੀ ਅੱਗੇ ਨੂੰ ਵੱਧਦੀ ਚਲੀ ਗਈ।

## ਬਿਨੁ ਜੜੀਏ, ਲੈ ਜੜਿਓ ਜੜਾਵਾ; ਥੇਵਾ ਅਚਰਜੁ ਲਾਇਆ ਰੇ ॥੨॥

ਹੇ ਭਾਈ! ਫਿਰ ਉਸ ਮਹਾਤਮਾ ਨੇ (ਜੜਾਵਾ) ਜੜਾਊ ਗਹਿਣਾ ਲੈ ਕੇ (ਬਿਨੁ ਜੜੀਏ) ਬਿਨਾਂ ਜੜਾਵੇ ਤੋਂ (ਜੜਿਓ) ਜੜ ਦਿੱਤਾ ਅਤੇ ਉਸ ਵਿਚ ਇੱਕ ਸੁੰਦਰ (ਅਚਰਜੁ) ਅਸਚਰਜ (ਥੇਵਾ) ਨਗ (ਲਾਇਆ) ਲਾਉਣਾ ਕੀਤਾ। **ਵਾ:** (ਜੜਾਵਾ) ਜੜਾਊ ਗਹਿਣਾ ਲੈ ਕੇ ਉਸ ਵਿਚ (ਬਿਨੁ) ਬਿਨਾਂ (ਜੜੀਏ) ਜੜਨ ਤੋਂ ਹੀ ਇਕ (ਅਚਰਜੁ) ਅਸਚਰਜ (ਥੇਵਾ) ਨਗ (ਲਾਇਆ) ਲਾਉਣਾ ਕੀਤਾ।

## ਦਾਦੀ ਦਾਦਿ, ਨ ਪਹੁਚਨਹਾਰਾ; ਚੂਪੀ, ਨਿਰਨਉ ਪਾਇਆ ਰੇ ॥

(ਰੇ) ਹੇ ਭਾਈ! ਉਸ (ਦਾਦੀ) ਫਰਿਆਦ ਕਰਨ ਵਾਲੀ ਇਸਤਰੀ ਨੂੰ ਉੱਥੇ ਆਪਣੀ (ਦਾਦਿ) ਫਰਿਆਦ (ਪਹੁਚਨਹਾਰਾ) ਪਹੁੰਚਾਉਣ ਵਾਲਾ ਕੋਈ ਨਾ ਮਿਲਿਆ। ਭਾਵ ਉਸ ਨੂੰ ਉਥੇ ਬੋਲਣ ਦੀ ਕੋਈ ਜਰੂਰਤ ਨਾ ਰਹੀ, ਸੰਤਾਂ ਨੇ ਉਸ ਦੇ ਮਨ ਦੀ ਜਾਣ ਕੇ ਕਿਰਪਾ ਦ੍ਰਿਸ਼ਟੀ ਕਰ ਦਿੱਤੀ ਅਤੇ ਉਹ ਇਸਤਰੀ ਜਿਸ ਵਾਸਤੇ ਆਈ ਸੀ, ਉਸ ਨੇ ਉਸ ਗੱਲ ਦਾ (ਚੂਪੀ) ਚੁੱਪ ਕਰਕੇ ਅੰਦਰ ਹੀ (ਨਿਰਨਉ) ਨਿਰਣਾ ਪਾ ਲਿਆ।

## ਮਾਲਿ ਦੁਲੀਚੈ ਬੈਠੀਲੇ ਮਿਰਤਕੁ; ਨੈਨ ਦਿਖਾਲਨੁ ਧਾਇਆ ਰੇ ॥੩॥

(ਰੇ) ਹੇ ਭਾਈ! ਇਉਂ ਜੋ ਪੁੱਤਰ ਦੀ ਆਸਾ ਵੱਲੋਂ (ਮਿਰਤਕੁ) ਮਰੀ ਹੋਈ ਸੀ, ਉਹ ਪੁੱਤਰ ਦੀ ਪ੍ਰਾਪਤੀ ਹੋਣ ਤੋਂ ਜਿਊਂਦੀ ਹੋ ਕੇ, ਦੁਲੀਚਿਆਂ ਨੂੰ (ਮਾਲਿ) ਮੱਲ ਕੇ (ਬੈਠੀਲੇ) ਬੈਠ ਗਈ ਅਤੇ ਜੋ (ਨੈਨ) ਨੇਤਰਾਂ ਨਾਲ (ਦਿਖਾਲਨੁ) ਦਿਸਣ ਵਾਲੇ ਅਚੱਲ ਪਦਾਰਥ ਸਨ, ਉਹ (ਧਾਇਆ) ਧਾਉਂਦੇ ਹੋਏ, ਦੌੜਦੇ ਹੋਏ ਪ੍ਰਤੀਤ ਹੋਣ ਲੱਗ ਪਏ।

ਇਸ ਪ੍ਰਕਾਰ ਐਸੇ ਸੰਤ ਮਹਾਤਮਾ ਦੇ ਪਾਸੋਂ ਉਸ ਇਸਤਰੀ ਨੇ ਸੰਤਾਨ ਦਾ ਸੁੱਖ ਪਾਉਣਾ ਕੀਤਾ।

## ਅੰਗ : ੩੮੨

## ਸੋਈ ਅਜਾਣੁ, ਕਹੈ ਮੈ ਜਾਨਾ; ਜਾਨਣਹਾਰੁ ਨ ਛਾਨਾ ਰੇ ॥

(ਰੇ) ਹੇ ਭਾਈ! ਜਿਹੜਾ (ਕਹੈ) ਕਹਿੰਦਾ ਹੈ ਕਿ ਮੈਂ ਇਸ ਸ਼ਬਦ ਦੇ ਅੰਤ੍ਰੀਵੀ ਭਾਵ ਨੂੰ (ਜਾਨਾ) ਜਾਣ ਲਿਆ ਹੈ, ਉਹ (ਅਜਾਣੁ) ਅਣਜਾਣ ਹੈ ਕਿਉਂਕਿ ਜਿਸ (ਜਾਨਣਹਾਰੁ) ਜਾਨਣ ਵਾਲੇ ਨੇ ਜਾਣਿਆ ਹੈ, ਉਹ ਦੁਨੀਆਂ ਤੋਂ (ਛਾਨਾ) ਛੁਪਿਆ ਹੋਇਆ, ਲੁਕਿਆ ਹੋਇਆ ਨਹੀਂ ਰਹਿੰਦਾ। **ਵਾ:** ਜੋ (ਜਾਨਣਹਾਰੁ) ਜਾਨਣ ਵਾਲਾ ਹੈ। ਉਹ ਤਾਂ ਇਸ ਗੱਲ ਨੂੰ (ਛਾਨਾ) ਗੁਪਤ ਰੱਖਦਾ ਹੈ। ਕਿਸੇ ਨੂੰ ਦੱਸਦਾ (ਨ) ਨਹੀਂ।

## ਕਹੁ ਨਾਨਕ, ਗੁਰਿ ਅਮਿਉ ਪੀਆਇਆ;
## ਰਸਕਿ ਰਸਕਿ ਬਿਗਸਾਨਾ ਰੇ ॥੪॥੫॥੪੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਭਾਈ! ਜਿਸਨੂੰ ਗੁਰੂ ਸਾਹਿਬ ਜੀ ਨੇ (ਅਮਿਉ) ਅੰਮ੍ਰਿਤ (ਪੀਆਇਆ) ਪਿਆ ਦਿੱਤਾ ਹੈ, ਉਹ (ਰਸਕਿ) ਤਦਾਕਾਰ ਹੋ ਕੇ, (ਰਸਕਿ) ਪ੍ਰੇਮੀ ਹੋ ਕੇ (ਬਿਗਸਾਨਾ) ਖਿੜਿਆ ਰਹਿੰਦਾ ਹੈ।

ਨੋਟ : ਇਹ ਬਾਹਜ ਦ੍ਰਿਸ਼ਟਾਂਤ ਸਮਝਣਾ। ਹੁਣ ਅੰਤ੍ਰੀਵ ਦ੍ਰਿਸ਼ਟਾਂਤ ਕਥਨ ਕਰਦੇ ਹਨ। ਹਰੇਕ ਪੰਕਤੀ ਨਾਲ "**ਕਹੁ ਨਾਨਕ ਗੁਰਿ ਅਮਿਉ ਪੀਆਇਆ**" ਪੰਕਤੀ ਲਾ ਕੇ ਅਰਥ ਕਰਨਾ ਹੈ।

## ਅਰਥ ਨੰ : ੨

### (ਅੰਤ੍ਰੀਵੀ ਦ੍ਰਿਸ਼ਟਾਂਤ)

### ਅਧਮ ਚੰਡਾਲੀ, ਭਈ ਬ੍ਰਹਮਣੀ; ਸੂਦੀ ਤੇ ਸ੍ਰੇਸਟਾਈ ਰੇ ॥

(ਰੇ) ਹੇ ਭਾਈ! ਜਿਤਨਾ ਚਿਰ ਤੱਕ ਗੁਰੂ ਸਾਹਿਬ ਜੀ ਨੇ ਅੰਮ੍ਰਿਤ ਨਹੀਂ ਪਿਆਇਆ ਸੀ। ਉਤਨਾ ਚਿਰ ਤੱਕ ਇਹ ਬਿਰਤੀ ਸਤੋਗੁਣ ਦੀ ਪ੍ਰਧਾਨਤਾ ਕਰਕੇ ਵੇਦ ਦੇ ਗਿਆਨ ਨੂੰ ਨਿਸ਼ਚੇ ਕਰਨ ਵਾਲੀ ਬ੍ਰਾਹਮਣੀ ਕਹਾਉਂਦੀ ਸੀ। ਘੋਰ ਤਮੋਗੁਣ ਦੀ ਪ੍ਰਧਾਨਤਾ ਕਰਕੇ (ਅਧਮ ਚੰਡਾਲੀ) ਨੀਚ ਚੰਡਾਲਣੀ (ਭਈ) ਹੋ ਰਹੀ ਸੀ। ਤਮੋਗੁਣ ਤੇ ਰਜੋਗੁਣ ਦੀ ਪ੍ਰਧਾਨਤਾ ਕਰਕੇ (ਸੂਦੀ) ਸ਼ੂਦਰਨੀ ਹੋ ਰਹੀ ਸੀ। ਪਰ ਜਦੋਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਅੰਮ੍ਰਿਤ ਪਿਆ ਦਿੱਤਾ ਤਾਂ ਇਹ ਬਿਰਤੀ ਤਿੰਨਾਂ ਗੁਣਾਂ ਤੋਂ ਅਤੀਤ ਹੋ ਕੇ (ਸ੍ਰੇਸਟਾਈ) ਸ੍ਰੇਸ਼ਟ ਸੰਨਿਆਸੀਆਂ ਦੀ ਨਿਆਈਂ ਤਿਆਗਣ ਹੋ ਗਈ। **ਵਾ:** ਸਤੋਗੁਣੀ ਬ੍ਰਾਹਮਣੀ ਤੋਂ ਵੀ ਸ੍ਰੇਸ਼ਟ ਹੋ ਗਈ।

ਅਥਵਾ : ਜਦੋਂ ਤੱਕ ਅੰਮ੍ਰਿਤ ਨਹੀਂ ਪੀਤਾ ਤਦੋਂ ਤੱਕ ਬਿਰਤੀ ਘੋਰ ਤਮੋਗੁਣ ਹੋਣ ਕਰਕੇ ਅਧਮ ਸੀ। ਸਮਾਨ ਤਮੋਗੁਣ ਹੋਣ ਕਰਕੇ ਚੰਡਾਲਣੀ ਸੀ, (ਸੂਦੀ) ਰਜੋਗੁਣ ਤੇ ਤਮੋਗੁਣ ਹੋਣ ਕਰਕੇ ਸ਼ੂਦਰਨੀ ਸੀ। ਰਜੋਗੁਣ ਕਰਕੇ ਵੈਸ਼ਨੀ ਸੀ, ਰਜੋਗੁਣ ਤੇ ਤਮੋਗੁਣ ਕਰਕੇ ਛਤ੍ਰਨੀ ਸੀ ਅਤੇ ਸਤੋਗੁਣ ਹੋਣ ਕਰਕੇ ਬ੍ਰਾਹਮਣੀ ਸੀ। (ਰੇ) ਹੇ ਭਾਈ! ਜਦੋਂ ਗੁਰਾਂ ਦੁਆਰਾ ਅੰਮ੍ਰਿਤ ਪੀ ਲਿਆ ਤਦੋਂ ਬਿਰਤੀ ਤ੍ਰਿਗੁਣ ਅਤੀਤ ਹੋਣ ਰੂਪ ਸ੍ਰੇਸ਼ਟ ਹੋ ਗਈ ਹੈ। ਭਾਵ ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਬ੍ਰਹਮਾਕਾਰ ਹੋ ਗਈ। **ਵਾ:** ਜਿੰਨ੍ਹਾਂ ਨੇ ਕਰਮ ਕਾਂਡ ਛੱਡ ਕੇ ਤਿੰਨਾਂ ਗੁਣਾਂ ਤੋਂ ਅਤੀਤ ਹੋ ਕੇ ਪ੍ਰਮੇਸਰ ਦੇ ਭਜਨ ਸਿਮਰਨ ਵਿਚ ਆਪਣੀ ਬਿਰਤੀ ਲਾ ਲਈ ਹੈ। ਉਹ ਬਿਰਤੀ ਜੀਵਨ ਮੁਕਤੀ ਪਾ ਕੇ (ਸ੍ਰੇਸਟਾਈ) ਸ੍ਰੇਸ਼ਟ ਹੋ ਗਈ ਹੈ।

ਅਥਵਾ : ਜਦੋਂ ਗੁਰਾਂ ਦੁਆਰਾ ਅੰਮ੍ਰਿਤ ਨਹੀਂ ਪੀਤਾ ਸੀ। ਉਦੋਂ ਬਿਰਤੀ ਘੋਰ ਤਮੋਗੁਣ ਕਰਕੇ ਅਧਮ ਚੰਡਾਲਣੀ ਅਤੇ ਤਮੋਗੁਣ ਤੇ ਰਜੋਗੁਣ ਕਰਕੇ (ਸੂਦੀ) ਸ਼ੂਦਰਨੀ ਹੋ ਰਹੀ ਸੀ। ਪਰ ਜਦੋਂ ਗੁਰਾਂ ਨੇ ਅੰਮ੍ਰਿਤ ਪਿਆ ਦਿੱਤਾ,

ਫਿਰ ਸਤੋਗੁਣ ਰੂਪ ਬ੍ਰਾਹਮਣੀ ਤੋਂ ਵੀ (ਸ੍ਰੇਸਟਾਈ) ਸ੍ਰੇਸ਼ਟ ਤ੍ਰਿਗੁਣ ਅਤੀਤ ਸੰਨਿਆਸਣ ਹੋ ਗਈ।

**ਅਥਵਾ :** ਜਦੋਂ ਤੱਕ ਗੁਰਾਂ ਨੇ ਅੰਮ੍ਰਿਤ ਰਸ ਨਹੀਂ ਪਿਆਇਆ ਸੀ। ਉਦੋਂ ਤੱਕ ਇਹ ਬਿਰਤੀ (ਸੂਦੀ) ਰਜੋਗੁਣ ਰੂਪ ਸ਼ੂਦਰੀ ਤੋਂ ਵੀ (ਅਧਮ) ਨੀਚ ਤਮੋਗੁਣ ਰੂਪ (ਚੰਡਾਲੀ) ਚੰਡਾਲਣੀ (ਭਈ) ਹੋ ਰਹੀ ਸੀ। ਜਦੋਂ ਗੁਰਾਂ ਨੇ ਅੰਮ੍ਰਿਤ ਰਸ ਪਿਲਾ ਦਿੱਤਾ ਤਾਂ ਇਹ ਬਿਰਤੀ ਸਤੋਗੁਣ ਰੂਪ ਬ੍ਰਾਹਮਣੀ ਤੋਂ ਵੀ ਸ੍ਰੇਸ਼ਟ ਨਾਮ ਨੂੰ **ਵਾ:** ਸ੍ਰੇਸ਼ਟ ਕਿਰਿਆ ਨੂੰ ਗ੍ਰਹਿਣ ਕਰਨ ਵਾਲੀ ਹੋ ਗਈ।

**ਅਥਵਾ :** ਜਦੋਂ ਤੱਕ ਅੰਮ੍ਰਿਤ ਰਸ ਨਹੀਂ ਪੀਤਾ ਸੀ। ਤਦੋਂ ਤੱਕ ਬਿਰਤੀ ਸ਼ੂਦਰ ਤੋਂ ਵੀ ਅਧਮ ਚੰਡਾਲਣ ਹੋ ਰਹੀ ਸੀ ਭਾਵ ਪਦਾਰਥਾਂ ਨੂੰ ਵਿਸ਼ੇ ਕਰਨ ਵਾਲੀ ਹੋ ਰਹੀ ਸੀ ਅਤੇ ਜਦੋਂ ਗੁਰਾਂ ਦੁਆਰਾ ਅੰਮ੍ਰਿਤ ਰਸ ਪੀਤਾ। ਤਦੋਂ ਇਹ ਬਿਰਤੀ ਬ੍ਰਾਹਮਣੀ ਤੋ ਵੀ ਸ੍ਰੇਸ਼ਟ ਹੋ ਗਈ ਭਾਵ ਬ੍ਰਹਮ ਨੂੰ ਵਿਸ਼ੇ ਕਰਨ ਵਾਲੀ ਹੋ ਗਈ।

**ਅਥਵਾ :** ਜੋ (ਅਧਮ) ਗਿਆਤ ਪੂਰਬਕ ਨਖਿੱਧ, (ਚੰਡਾਲੀ) ਅਗਿਆਤ ਪੂਰਬਕ ਸ਼ੁੱਭ-ਅਸ਼ੁੱਭ, (ਸੂਦੀ) ਗਿਆਤ ਪੂਰਬਕ ਅਸ਼ੁੱਭ ਅਤੇ (ਬ੍ਰਹਮਣੀ) ਗਿਆਤ ਪੂਰਬਕ ਸ਼ੁੱਭ ਕਰਮ ਕਰਨੇ ਹਨ, ਇੰਨ੍ਹਾਂ ਸਾਰਿਆਂ ਤੋਂ ਰਹਿਤ ਹੋਣਾ ਹੀ ਸ੍ਰੇਸ਼ਟਤਾਈ ਹੈ।

**ਅਥਵਾ :** ਜੋ ਬਿਰਤੀ (ਅਧਮ) ਤਮੋਗੁਣ ਪ੍ਰਧਾਨ ਹੋ ਰਹੀ ਸੀ, (ਚੰਡਾਲੀ) ਮਲੀਨ ਰਜੋਗੁਣ ਤੇ ਪ੍ਰਧਾਨ ਤਮੋਗੁਣ ਸਹਿਤ ਸੀ, (ਸੂਦੀ) ਅਧਿਕ ਰਜੋਗੁਣ ਤੇ ਮਲਿਨ ਸਤੋਗੁਣ ਸਹਿਤ ਹੋ ਰਹੀ ਸੀ, ਉਹ (ਬ੍ਰਹਮਣੀ) ਸਤੋਗੁਣ ਪ੍ਰਧਾਨ ਹੋ ਕੇ ਸ੍ਰੇਸ਼ਟ ਨਾਮ ਨੂੰ ਗ੍ਰਹਿਣ ਕਰਨ ਲੱਗ ਪਈ।

**ਪਾਤਾਲੀ ਆਕਾਸੀ ਸਖਨੀ; ਲਹਬਰ ਬੂਝੀ ਖਾਈ ਰੇ ॥੧॥**

ਹੇ ਭਾਈ! ਜਿਤਨਾ ਚਿਰ ਗੁਰੂ ਸਾਹਿਬ ਜੀ ਨੇ ਨਾਮ ਅੰਮ੍ਰਿਤ ਨਹੀ ਪਿਆਇਆ ਸੀ, ਉਤਨਾ ਚਿਰ ਬਿਰਤੀ, ਕੁਬੁੱਧੀ (ਪਾਤਾਲੀ) ਪਤਾਲਾਂ ਤੇ (ਆਕਾਸੀ) ਅਕਾਸ਼ ਭਾਵ ਸਵਰੰਗ ਆਦਿਕਾਂ ਦੇ ਪਦਾਰਥਾਂ ਦੀ (ਸਖਨੀ) ਸੱਜਣੀ, ਮਿੱਤ੍ਰਨੀ ਬਣੀ ਹੋਈ ਸੀ, **ਵਾ:** ਪਤਾਲ ਤੇ (ਆਕਾਸੀ) ਅਕਾਸ਼ਾਂ ਭਾਵ ਸਵਰਗਾਂ ਦੇ ਪਦਾਰਥਾਂ ਨੂੰ ਪਾ ਕੇ ਫੇਰ ਵੀ (ਸਖਨੀ) ਖਾਲੀ ਹੋ ਰਹੀ ਸੀ ਅਤੇ ਜੋ ਇਸ ਦੇ ਅੰਦਰ ਤ੍ਰਿਸ਼ਨਾ ਦੀ (ਲਹਬਰ) ਲਾਟ ਮੱਚਦੀ ਰਹਿੰਦੀ ਸੀ। ਉਹ ਹਰ ਵਕਤ ਇਸਨੂੰ (ਖਾਈ) ਖਾ ਰਹੀ ਸੀ।

**ਅਥਵਾ :** ਜਦੋਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ ਪਿਆ ਦਿੱਤਾ ਤਾਂ ਫਿਰ ਅਕਾਸ਼ ਤੇ ਪਤਾਲਾਂ ਦੇ ਪਦਾਰਥਾਂ ਤੋਂ (ਸਖਨੀ) ਖਾਲੀ ਹੋ ਗਈ, ਰਹਿਤ ਹੋ ਗਈ। ਜਦੋਂ ਗੁਰਾਂ ਦੀ (ਬੂਝੀ) ਸਿਖਿਆ (ਖਾਈ) ਖਾਧੀ ਭਾਵ ਧਾਰਨ ਕੀਤੀ ਤਾਂ ਉਦੋਂ (ਲਹ+ਬਰ) (ਬਰ) ਸ੍ਰੇਸ਼ਟ ਪਤੀ (ਲਹ) ਲੈ ਲਿਆ, ਪ੍ਰਾਪਤ ਕਰ ਲਿਆ। **ਵਾ:** ਉਸ ਵੇਲੇ ਪਤੀ ਪ੍ਰਮੇਸਰ ਦੇ ਤਾਈਂ (ਬਰ) ਵਰ (ਲਹ) ਲਖ ਲਿਆ ਅਤੇ ਤ੍ਰਿਸ਼ਨਾ ਦੀ (ਲਹਬਰ) ਲਾਟ (ਬੂਝੀ) ਬੁਝ ਗਈ।

**ਘਰ ਕੀ ਬਿਲਾਈ, ਅਵਰ ਸਿਖਾਈ; ਮੂਸਾ ਦੇਖਿ ਡਰਾਈ ਰੇ ॥**

(ਰੇ) ਹੇ ਭਾਈ! ਜਿੰਨ੍ਹਾਂ ਚਿਰ ਗੁਰੂ ਸਾਹਿਬ ਜੀ ਨੇ ਨਾਮ ਅੰਮ੍ਰਿਤ ਨਹੀਂ ਪਿਆਇਆ ਸੀ, ਉਤਨਾ ਚਿਰ ਸਰੀਰ ਰੂਪ ਘਰ (ਕੀ) ਦੀ ਬਿਰਤੀ ਰੂਪ, ਬੁੱਧੀ ਰੂਪ (ਬਿਲਾਈ) ਬਿੱਲੀ ਪਦਾਰਥਾਂ ਰੂਪ (ਮੂਸਾ) ਚੂਹਿਆਂ ਨੂੰ ਖਾਂਦੀ ਰਹਿੰਦੀ ਸੀ ਭਾਵ ਪਦਾਰਥਾਂ ਨੂੰ ਸੱਤ ਮੰਨ ਕੇ ਹਰ ਵਕਤ ਉਹਨਾਂ ਵੱਲ ਦੌੜਦੀ ਰਹਿੰਦੀ ਸੀ। ਜਦੋਂ ਗੁਰੂ ਸਾਹਿਬ ਜੀ ਨੇ ਅੰਮ੍ਰਿਤ ਛਕਾ ਦਿੱਤਾ ਤਾਂ ਉਸ ਵੇਲੇ (ਘਰ) ਸਰੀਰ ਦੀ ਬਿਰਤੀ ਰੂਪ, ਬੁੱਧੀ ਰੂਪ (ਬਿਲਾਈ) ਬਿੱਲੀ ਨੂੰ (ਅਵਰ) ਹੋਰ ਹੀ (ਸਿਖਾਈ) ਸਿੱਖਿਆ ਆ ਗਈ। ਭਾਵ ਹੁਣ ਇਹ ਪਦਾਰਥਾਂ ਨੂੰ ਦੇਖ ਕੇ ਮਿਥਿਆ ਨਿਸ਼ਚੇ ਕਰਕੇ (ਡਰਾਈ) ਡਰਦੀ ਹੈ ਕਿ ਪਦਾਰਥ ਮੈਨੂੰ ਆਪਣੇ ਵੱਲ ਨਾ ਖਿੱਚ ਲੈਣ, ਆਪਣੇ ਗ੍ਰਹਿਣ ਕਰਨ ਵਿਚ ਨਾ ਲੈ ਲੈਣ, ਮੈਂ ਹਰ ਵਕਤ ਪਦਾਰਥਾਂ ਦੇ ਨਿਸ਼ਚੇ ਤੋਂ ਰਹਿਤ ਹੋ ਕੇ ਪ੍ਰਮੇਸਰ ਪਰਾਇਣ ਹੋਈ ਰਹਾਂ।

**ਅਜ ਕੈ ਵਸਿ, ਗੁਰਿ ਕੀਨੋ ਕੇਹਰਿ; ਕੂਕਰ ਤਿਨਹਿ ਲਗਾਈ ਰੇ ॥੧॥ ਰਹਾਉ ॥**

(ਰੇ) ਹੇ ਭਾਈ! ਜਿਤਨਾ ਚਿਰ ਗੁਰੂ ਸਾਹਿਬ ਜੀ ਨੇ ਨਾਮ ਅੰਮ੍ਰਿਤ ਨਹੀਂ ਪਿਆਇਆ ਸੀ, ਉਤਨਾ ਚਿਰ ਬਿਬੇਕ ਰੂਪ (ਅਜ) ਬੱਕਰੇ ਨੂੰ ਹੰਕਾਰ ਰੂਪ (ਕੇਹਰਿ) ਸ਼ੇਰ ਨੇ ਆਪਣੇ ਵੱਸ ਵਿਚ (ਕੀਨੋ) ਕੀਤਾ ਹੋਇਆ ਸੀ ਅਤੇ (ਕੂਕਰ) ਇੰਦ੍ਰੀਏ ਰੂਪ ਕੁੱਤੇ ਸ਼ਬਦ, ਸਪਰਸ਼, ਰੂਪ, ਰਸ ਆਦਿਕ (ਤਿਨਹਿ) ਤਿਨ੍ਹਾਂ ਵਿਸ਼ਿਆਂ ਵਿਚ ਹੀ ਲੱਗੇ ਰਹਿੰਦੇ ਸਨ। **ਵਾ:** ਕੁੱਤੇ ਦੀ ਨਿਆਈਂ ਜੋ ਰਸਨਾ ਹੈ, ਇਹ ਹਰ ਵਕਤ ਮਾਸ ਖਾਣ, ਸ਼ਰਾਬ ਪੀਣ ਆਦਿਕਾਂ ਦੇ ਲਾਲਚ ਵਿਚ ਹੀ ਲੱਗੀ ਰਹਿੰਦੀ ਸੀ।

**ਅਥਵਾ :** ਜਦੋਂ ਗੁਰਾਂ ਨੇ ਕਿਰਪਾ ਦ੍ਰਿਸਟੀ ਕਰਕੇ ਅੰਮ੍ਰਿਤ ਪਿਆ ਦਿੱਤਾ ਤਦੋਂ (ਅਜ) ਬੱਕਰੇ ਦੀ ਨਿਆਈਂ ਕਮਜ਼ੋਰ ਬਿਬੇਕ ਨੂੰ ਬਲ ਦੇ ਸਹਿਤ ਕਰਕੇ ਹੰਕਾਰ ਰੂਪ (ਕੇਹਰਿ) ਸ਼ੇਰ ਇਸਦੇ ਵੱਸ ਵਿਚ ਕਰ ਦਿੱਤਾ **ਵਾ:** ਜੋ ਦੇਹ ਅਧਿਆਸ ਸ਼ੇਰ ਬਣਿਆ ਹੋਇਆ ਸੀ, ਉਹ ਸਤਿਗੁਰੂ ਜੀ ਨੇ ਕਿਰਪਾ ਕਰਕੇ ਬਿਬੇਕ ਰੂਪ ਬੱਕਰੇ ਦੇ ਵਸ ਕਰ ਦਿੱਤਾ ਅਤੇ ਜੋ ਇੰਦ੍ਰੀਏ ਰੂਪ (ਕੂਕਰ) ਕੁੱਤੇ ਸਨ । ਉਹ (ਤਿਨਹਿ) ਤਿਸ ਪ੍ਰਮੇਸਰ ਦੇ ਚਰਨਾਂ ਕਵਲਾਂ ਦਾ ਭਜਨ ਸਿਮਰਨ ਕਰਨ ਵਿਚ (ਲਗਾਈ) ਲਗਾ ਦਿੱਤੇ। **ਵਾ:** (ਕੂਕਰ) ਕੁੱਤੇ ਦੀ ਨਿਆਈਂ ਜੋ ਰਸਨਾ ਹੈ, ਇਹ ਫਲ ਫੁੱਲ ਰੂਪ (ਤਿਨਹਿ) ਤ੍ਰਿਣ ਭਾਵ ਕੱਖਾਂ ਨੂੰ ਖਾਣ ਵਿਚ ਲਗਾ ਦਿੱਤੀ ਹੈ ਕਿ ਕਿਸੇ ਜੀਵ ਦੀ ਹੱਤਿਆ ਨਾ ਹੋਵੇ। **ਵਾ:** ਰਸਨਾ ਪ੍ਰਮੇਸਰ ਦੇ ਗੁਣ ਗਾਉਣ ਵਿਚ ਲਗਾ ਦਿੱਤੀ।

**ਬਾਝੁ ਥੂਨੀਆ ਛਪਰਾ ਥਾਮ੍ਹਿਆ; ਨੀਘਰਿਆ, ਘਰੁ ਪਾਇਆ ਰੇ ॥**

(ਰੇ) ਹੇ ਭਾਈ! ਜਿਤਨਾ ਚਿਰ ਗੁਰੂ ਸਾਹਿਬ ਜੀ ਨੇ ਅੰਮ੍ਰਿਤ ਨਹੀ ਪਿਆਇਆ ਸੀ। ਉਤਨਾ ਚਿਰ ਇਹ ਜੀਵ ਦੁਚਿੱਤੇਪੁਣੇ ਰੂਪ (ਥੂਨੀਆ) ਥੰਮੀਆਂ ਦੇ ਨਾਲ ਉਮਰ ਰੂਪ ਛਪਰਾ (ਥਾਮ੍ਹਿਆ) ਥੰਮੀ ਬੈਠਾ ਸੀ ਕਿ ਮੈਂ ਕਦੇ ਨਹੀਂ ਮਰਾਂਗਾ। **ਵਾ:** ਆਸਾ-ਤ੍ਰਿਸ਼ਨਾ ਰੂਪ (ਥੂਨੀਆ) ਥੰਮੀਆਂ ਦੇ ਨਾਲ ਸਰੀਰ ਰੂਪ ਛਪਰਾ (ਥਾਮ੍ਹਿਆ) ਥੰਮੀ ਬੈਠਾ ਸੀ ਕਿ ਮੇਰਾ ਭਰਾ, ਪਿਉ, ਮਾਂ, ਸਾਕ-ਸੰਬੰਧੀ, ਨਾਨਕੇ-ਦਾਦਕੇ ਆਦਿਕ ਮੇਰੀ ਪਾਲਣਾ ਕਰਨਗੇ ਅਤੇ ਫਿਰ ਇਹ (ਨੀਘਰਿਆ) ਘਰ ਤੋਂ ਵੀ ਰਹਿਤ ਸੀ ਭਾਵ ਵਾਰ-ਵਾਰ ਜੂਨਾਂ ਵਿਚ ਹੀ ਭਰਮਦਾ ਫਿਰਦਾ ਸੀ।

**ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥** *(ਅੰਗ : ੧੦੦੫)*

ਅਥਵਾ : ਜਦੋਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ ਪਿਆ ਦਿੱਤਾ ਤਾਂ ਐਸੀ ਕਿਰਪਾ ਹੋਈ ਕਿ ਆਸਾ-ਤ੍ਰਿਸ਼ਨਾ ਰੂਪ (ਥੂਨੀਆ) ਥੰਮੀਆਂ ਤੋਂ **ਵਾ:** ਹੋਰਨਾਂ ਦੇ ਆਸਰੇ ਰੂਪ ਥੰਮੀਆਂ ਤੋਂ (ਬਾਝੁ) ਬਗੈਰ ਹੀ ਸਰੀਰ ਰੂਪ ਛਪਰਾ, ਪ੍ਰਾਲਬਧ ਦੇ ਆਸਰੇ (ਥਾਮ੍ਹਿਆ) ਥੰਮ ਲਿਆ, ਰੋਕ ਲਿਆ ਭਾਵ ਸਮਝ ਪੈ ਗਈ ਕਿ ਵਾਹਿਗੁਰੂ ਸਾਰਿਆਂ ਦੀ ਪਾਲਣਾ ਕਰਦਾ ਹੈ।

**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥** *(ਅੰਗ : ੧੦)*

ਅਤੇ ਇਹ ਜੀਵ ਜੋ (ਨੀਘਰਿਆ) ਘਰ ਤੋਂ ਰਹਿਤ ਸੀ, ਇਸ ਨੇ ਸਚਖੰਡ ਰੂਪ ਘਰ **ਵਾ:** ਸਰੂਪ ਰੂਪ **ਵਾ:** ਤੁਰੀਆਪਦ ਰੂਪ ਘਰ ਨੂੰ (ਪਾਇਆ) ਪਾ ਲਿਆ।

**ਬਿਨੁ ਜੜੀਏ, ਲੈ ਜੜਿਓ ਜੜਾਵਾ; ਥੇਵਾ, ਅਚਰਜੁ ਲਾਇਆ ਰੇ ॥੨॥**

(ਰੇ) ਹੇ ਭਾਈ! ਜਿਤਨਾ ਚਿਰ ਗੁਰੂ ਸਾਹਿਬ ਜੀ ਨੇ ਨਾਮ ਅੰਮ੍ਰਿਤ ਨਹੀ ਪਿਆਇਆ ਸੀ, ਉਤਨਾ ਚਿਰ ਇਹ ਬਿਨ ਜੜ੍ਹੀਆ ਹੀ ਤੁਰਿਆ ਫਿਰਦਾ ਸੀ। ਇਸ ਨੂੰ ਕੋਈ ਵੀ ਥਾਂ-ਟਿਕਾਣਾ ਨਹੀਂ ਪ੍ਰਾਪਤ ਹੁੰਦਾ ਸੀ ਭਾਵ ਇਸਦਾ ਮਨ ਕਿਤੇ ਵੀ ਜੜ੍ਹਿਆ ਹੋਇਆ ਨਹੀਂ ਸੀ। **ਵਾ:** ਉਤਨਾ ਚਿਰ ਸ਼ੁੱਭ ਗੁਣਾਂ ਰੂਪ ਜੜਾਵੇ ਤੋਂ ਬਿਨਾਂ **ਵਾ:** ਸੁਭ ਗੁਣਾਂ ਵਿਚ ਜੜਨ ਤੋਂ ਬਿਨਾਂ ਹੀ ਸੀ। ਇਸ ਨੇ ਆਪਣੇ ਆਪ ਨੂੰ ਔਗੁਣਾਂ ਵਿਚ

ਜੜਾਉ ਦੀ ਤਰ੍ਹਾਂ ਜੜ੍ਹ ਛਡਿਆ ਸੀ ਅਤੇ ਕਲੰਕਾਂ ਰੂਪ (ਅਚਰਜੁ) ਅਸਚਰਜ (ਥੇਵਾ) ਨਗ (ਲਾਇਆ) ਲਾ ਛੱਡਿਆ ਸੀ। ਕਹਿੰਦਾ ਸੀ ਕਿ ਮੈਂ ਏਨੀ ਵਾਰ ਜੇਲ ਕੱਟੀ ਹੈ। ਆਪਣੇ ਆਪ ਵਿਚ ਜੇਲ ਕੱਟਣ ਨੂੰ ਬਹਾਦਰੀ ਸਮਝਦਾ ਸੀ ਪਰ ਹੈ ਇਹ ਕਲੰਕ ਹੀ ਸੀ। ਜਦੋਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ ਪਿਆ ਦਿੱਤਾ, ਤਾਂ ਉਸ ਵੇਲੇ ਸੱਚੇ ਪਾਤਸ਼ਾਹ ਜੀ ਨੇ (ਲੈ ਜੜਿਓ ਜੜਾਵਾ) ਜੜਾਊ ਭੂਖਨ ਦੇ ਵਿਚ ਭਾਉ–ਭਗਤੀ ਦੇ ਜੜਾਵੇ ਨੂੰ ਲੈ ਕੇ ਜੜ ਦਿੱਤਾ। **ਵਾ:** ਸੁਭ ਗੁਣਾਂ ਦਾ ਜੜਾਵਾ ਲੈ ਕੇ (ਜੜਿਓ) ਜੜ ਦਿੱਤਾ ਅਤੇ ਵਿਚ ਪ੍ਰੇਮ ਰੂਪ ਅਸਚਰਜ (ਥੇਵਾ) ਨਗ (ਲਾਇਆ) ਲਾ ਦਿੱਤਾ।

**ਅਥਵਾ :** (ਬਿਨੁ ਜੜੀਏ) ਗੁਰੂ ਸਾਹਿਬ ਜੀ ਦੁਨੀਆਂ ਵਿਚ ਜੜਨ ਤੋਂ ਰਹਿਤ ਹਨ ਭਾਵ ਗੁਰੂ ਸਾਹਿਬ ਜੀ ਦਾ ਦੁਨੀਆਂ ਦੇ ਨਾਲ ਮੋਹ ਨਹੀਂ ਹੈ, ਬਲਕਿ ਉਹਨਾਂ ਦੇ ਹਿਰਦੇ ਅੰਦਰ ਐਸਾ ਵੈਰਾਗ ਹੈ ਕਿ ਸਾਰਾ ਪਰਿਵਾਰ ਵਾਰ ਕੇ ਵੀ ਵਾਹਿਗੁਰੂ ਦੇ ਅੱਗੇ ਅਰਦਾਸ ਕਰਦੇ ਹਨ ਕਿ

**ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥** *(ਅੰਗ : ੨੬੮)*

ਗੁਰੂ ਸਾਹਿਬ ਜੀ ਨੇ ਭਾਉ ਭਗਤੀ ਲੈ ਕੇ ਹਿਰਦੇ ਵਿਚ ਪ੍ਰਮੇਸਰ ਦੀ ਲਿਵ ਲਗਾ ਦਿੱਤੀ ਹੈ। ਇਹ (ਜੜਾਵਾ) ਭੂਖਨ (ਜੜਿਓ) ਜੜ੍ਹ ਦਿੱਤਾ ਹੈ ਅਤੇ ਗਿਆਨ ਰੂਪ ਅਸਚਰਜ (ਥੇਵਾ) ਨਗ ਲਾ ਦਿੱਤਾ ਹੈ।

**ਦਾਦੀ ਦਾਦਿ, ਨ ਪਹੁਚਨਹਾਰਾ; ਚੂਪੀ, ਨਿਰਨਉ ਪਾਇਆ ਰੇ ॥**

(ਰੇ) ਹੇ ਭਾਈ! ਜਿਤਨਾ ਚਿਰ ਗੁਰੂ ਸਾਹਿਬ ਜੀ ਨੇ ਨਾਮ ਅੰਮ੍ਰਿਤ ਨਹੀ ਪਿਆਇਆ ਸੀ, ਉਤਨਾ ਚਿਰ ਇਹ (ਦਾਦੀ) ਫਰਿਆਦੀ ਹੋ ਕੇ (ਦਾਦਿ) ਫਰਿਆਦਾਂ ਕਰਦਾ ਫਿਰਦਾ ਸੀ ਅਤੇ ਕੋਈ ਵੀ ਇਸ ਦੀ ਫਰਿਆਦ ਨਹੀਂ ਸੁਣਦਾ ਸੀ, ਹਰ ਵਕਤ ਭਟਕਦਾ ਹੀ ਫਿਰਦਾ ਸੀ। **ਵਾ:** ਉਤਨਾ ਚਿਰ ਇਸਦੀ ਇਹ ਹਾਲਤ ਸੀ ਕਿ (ਦਾਦੀ) ਫਰਿਆਦੀ ਹੋਏ ਦੀ (ਦਾਦਿ) ਫਰਿਆਦ ਨੂੰ ਅੱਗੇ ਪਹੁਚਾਉਣ ਵਾਲਾ ਕੋਈ ਨਹੀਂ ਹੈ, ਫਿਰ ਮੇਰਾ ਨਿਆਂ ਕਿਸਨੇ ਕਰਨਾ ਹੈ, ਇਹ (ਨਿਰਨਉ) ਨਿਰਨਾ (ਪਾਇਆ) ਪਾ ਕੇ (ਚੂਪੀ) ਚੁੱਪ ਹੋ ਰਿਹਾ ਸੀ।

**ਅਥਵਾ :** ਜਦੋਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ ਪਿਆ ਦਿੱਤਾ, ਤਾਂ ਉਸ ਵੇਲੇ ਇਹ (ਦਾਦੀ) ਫਰਿਆਦੀ ਹੋ ਕੇ (ਦਾਦਿ) ਫਰਿਆਦ ਕਰਨ ਵਾਸਤੇ, (ਦਾਦਿ) ਇਨਸਾਫ ਵਾਸਤੇ ਪਹੁੰਚਣ ਵਾਲਾ ਨਹੀਂ ਰਿਹਾ। ਜਦੋਂ (ਚੂਪੀ) ਚੁੱਪ ਕਰਕੇ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆ ਗਿਆ ਤਾਂ ਅੰਦਰੋਂ ਸ਼ਾਂਤੀ ਆ ਗਈ। ਫਿਰ ਇਸਨੇ ਸਰੂਪ ਦੇ ਗਿਆਨ ਦਾ (ਨਿਰਨਉ) ਨਿਰਣਾ (ਪਾਇਆ) ਪਾ ਲਿਆ। ਹੁਣ ਕਿਸੇ ਨੂੰ ਵੀ ਕਹਿਣ ਦੀ ਲੋੜ ਨਹੀਂ ਰਹੀ ਕਿ ਮੈਨੂੰ ਇਤਨਾ ਦੁੱਖ ਹੈ, ਮੇਰੀ ਫਰਿਆਦ ਸੁਣੋ, ਮੇਰਾ ਇਨਸਾਫ ਕਰੋ। ਫਿਰ ਨਾ ਹੀ ਫਰਿਆਦੀ, ਨਾ ਹੀ ਫਰਿਆਦ ਅਤੇ ਨਾ ਹੀ ਫਰਿਆਦ ਨੂੰ ਪਹੁੰਚਾਉਣ ਵਾਲਾ ਕੋਈ ਵੀ ਨਹੀਂ ਰਿਹਾ।

**ਮਾਲਿ ਦੁਲੀਚੈ ਬੈਠੀਲੇ ਮਿਰਤਕੁ; ਨੈਨ ਦਿਖਾਲਨੁ ਧਾਇਆ ਰੇ ॥੩॥**

(ਰੇ) ਹੇ ਭਾਈ! ਜਿਤਨਾ ਚਿਰ ਗੁਰੂ ਸਾਹਿਬ ਜੀ ਨੇ ਨਾਮ ਅੰਮ੍ਰਿਤ ਨਹੀ ਪਿਆਇਆ ਸੀ। ਉਤਨਾ ਚਿਰ ਪ੍ਰਮੇਸਰ ਵੱਲੋਂ ਬੇਮੁੱਖ ਹੋਣ ਕਰਕੇ ਮਰੀ ਹੋਈ ਜੋ ਮੁਰਦਾ ਬੁੱਧੀ ਸੀ, ਉਹ ਹਾਥੀ, ਘੋੜੇ, ਦੁਲੀਚੇ ਆਦਿਕ ਪਦਾਰਥਾਂ ਨੂੰ ਮੱਲ–ਮੱਲ ਕੇ, (ਬੈਠੀਲੇ) ਬੈਠੀ ਹੋਈ ਸੀ ਅਤੇ ਇਹ ਸੰਸਾਰ ਜੋ (ਨੈਨ) ਨੇਤ੍ਰਾਂ ਨਾਲ ਦਿੱਸ ਰਿਹਾ ਸੀ, ਇਸ ਦੇ ਵਿਚ ਹੀ ਜੀਵ ਦਾ ਮਨ (ਧਾਇਆ) ਧਾ ਰਿਹਾ ਸੀ, ਦੌੜ ਰਿਹਾ ਸੀ।

**ਅਥਵਾ :** ਜਦੋਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ ਪਿਆ ਦਿੱਤਾ ਤਾਂ ਉਹ ਮੁਰਦਾ ਬੁੱਧੀ ਪ੍ਰਮੇਸਰ ਵੱਲੋਂ ਜਿਉਂਦੀ ਹੋ ਕੇ ਸਰੂਪ ਰੂਪ ਦੁਲੀਚੇ ਨੂੰ **ਵਾ:** ਸਤ, ਸੰਤੋਖ, ਦਇਆ, ਧਰਮ, ਵਿਚਾਰ, ਵਿਵੇਕ–ਵੈਰਾਗ ਰੂਪ

ਦੁਲੀਚਿਆਂ ਨੂੰ ਮੱਲ ਕੇ ਵਾਹਿਗੁਰੂ ਵਿਚ ਇਸਥਿਤ ਹੋ ਕੇ ਬੈਠ ਗਈ। ਭਾਵ ਹੁਣ ਸੰਸਾਰ ਦੇ ਪਦਾਰਥਾਂ ਵਲੋਂ ਮਰ ਗਈ ਅਤੇ (ਨੈਨ) ਨੇਤਰਾਂ ਨਾਲ ਜੋ ਸੰਸਾਰ (ਦਿਖਾਲਨੁ) ਦਿਸਦਾ ਹੈ, ਉਹਨਾਂ ਜੀਵਾਂ ਦੀ ਬਿਰਤੀ ਇਸ ਵੱਲ ਨਹੀਂ (ਧਾਇਆ) ਧਾਉਂਦੀ ਹੈ। **ਵਾ:** ਇਹ ਸਭ ਧਾ ਜਾਣ ਵਾਲਾ ਪ੍ਰਤੀਤ ਹੋ ਆਇਆ ਕਿ ਸਭ ਨਾਸ਼ਵੰਤ ਹੈ। **ਵਾ:** ਹਿਰਦੇ ਅੰਦਰੋਂ ਧਾ ਗਿਆ ਭਾਵ ਨਵਿਰਤ ਹੋ ਗਿਆ। **ਵਾ:** (ਨੈਨ ਦਿਖਾਲ+ਨੁ) ਨੇਤ੍ਰਾਂ ਨਾਲ ਦੇਖਣ ਵਾਲੇ ਸੰਸਾਰ ਵਿਚ ਮਨ ਨਹੀਂ ਦੌੜਦਾ ਹੈ, ਇਹ ਮਨ ਇੰਨ੍ਹਾਂ ਵੱਲੋਂ ਦੌੜ ਕੇ ਪ੍ਰਮੇਸਰ ਵੱਲ ਆ ਗਿਆ ਹੈ।

**ਸੋਈ ਅਜਾਣੁ, ਕਹੈ ਮੈ ਜਾਨਾ; ਜਾਨਣਹਾਰੁ ਨ ਛਾਨਾ ਰੇ ॥**

(ਰੇ) ਹੇ ਭਾਈ ! ਜਿਤਨਾ ਚਿਰ ਗੁਰੂ ਸਾਹਿਬ ਜੀ ਨੇ ਨਾਮ ਅੰਮ੍ਰਿਤ ਨਹੀਂ ਪਿਆਇਆ ਸੀ, ਉਤਨਾ ਚਿਰ (ਸੋਈ) ਉਹ (ਅਜਾਣੁ) ਅਨਜਾਨ (ਕਹੈ) ਕਹਿੰਦਾ ਸੀ ਕਿ ਮੈਨੂੰ ਨਹੀ ਪਤਾ ਕਿ ਪ੍ਰਮੇਸਰ ਕਿਥੇ ਹੈ?

**ਅਥਵਾ :** ਜਦੋਂ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਨਾਮ ਅੰਮ੍ਰਿਤ ਪਿਆ ਦਿੱਤਾ ਤਾਂ ਇਹ ਸਮਝ ਗਿਆ ਕਿ ਮੈਂ ਉਸ ਸਰੂਪ ਨੂੰ (ਜਾਨਾ) ਜਾਣ ਲਿਆ ਹੈ ਅਤੇ ਜਿਹੜਾ ਉਸ ਸਰੂਪ ਨੂੰ (ਜਾਨਣਹਾਰੁ) ਜਾਨਣ ਵਾਲਾ ਹੈ, ਉਹ ਹੰਗਤਾ-ਮਮਤਾ ਦੀ ਮੈਲ ਤੋਂ ਰਹਿਤ ਹੈ। ਉਹ (ਛਾਨਾ) ਛੁਪਿਆ ਹੋਇਆ ਨਹੀ ਹੈ। ਉਸਦਾ ਜੀਵਨ ਤਿੰਨਾਂ ਲੋਕਾਂ ਵਿਚ ਸੂਰਜ ਵਾਂਗ ਚਮਕਦਾ ਹੈ ਅਤੇ ਜਿਹੜਾ ਹੰਕਾਰ ਨਾਲ ਕਹਿੰਦਾ ਹੈ ਕਿ ਮੈ ਜਾਣ ਲਿਆ ਹੈ, ਉਹ ਅਣਜਾਣ ਹੈ।

**ਕਹੁ ਨਾਨਕ, ਗੁਰਿ ਅਮਿਉ ਪੀਆਇਆ; ਰਸਕਿ ਰਸਕਿ ਬਿਗਸਾਨਾ ਰੇ ॥੪॥੫॥੪੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਭਾਈ ! ਇਸ ਪ੍ਰਕਾਰ ਜਦੋਂ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅੰਮ੍ਰਿਤ ਨਾਮ ਪਿਆਉਣਾ ਕੀਤਾ ਤਾਂ ਉਸ ਵੇਲੇ ਇਹ (ਰਸਕਿ) ਤਦਾਕਾਰ ਹੋ ਕੇ (ਰਸਕਿ) ਰਸੀਆ ਹੋ ਕੇ (ਬਿਗਸਾਨਾ) ਖਿੜ ਗਿਆ।

## ਆਸਾ ਮਹਲਾ ੫ ॥

## ਬੰਧਨ ਕਾਟਿ ਬਿਸਾਰੇ ਅਉਗਨ; ਅਪਨਾ ਬਿਰਦੁ ਸਮ੍ਾਰਿਆ ॥

ਸੱਚੇ ਪਾਤਸ਼ਾਹ ਅਕਾਲ ਪੁਰਖ ਵਾਹਿਗੁਰੂ ਜੀ ਆਪਣੇ ਸਿੱਖਾਂ ਦੇ ਜੰਮਣ-ਮਰਨ ਦੇ **ਵਾ:** ਕਰਤਾ-ਭੋਗਤਾਪੁਣੇ ਦੇ ਬੰਧਨਾਂ ਨੂੰ (ਕਾਟਿ) ਕੱਟ ਕੇ ਉਹਨਾਂ ਦੇ (ਅਉਗਨ) ਔਗੁਣਾਂ ਨੂੰ (ਬਿਸਾਰੇ) ਵਿਸਾਰ ਦਿੰਦੇ ਹਨ, ਵਿਦਾ ਕਰ ਦਿੰਦੇ ਹਨ **ਵਾ:** ਜਿਸ ਨੇ ਆਪਣੇ (ਅਉਗਨ) ਔਗੁਣਾਂ ਨੂੰ (ਬਿਸਾਰੇ) ਵਿਸਾਰ ਦਿੱਤਾ ਭਾਵ ਛੱਡ ਦਿੱਤਾ ਹੈ, ਮਹਾਰਾਜ ਨੇ ਉਸਦੇ ਜੰਮਣ-ਮਰਨ ਦੇ ਬੰਧਨਾਂ ਨੂੰ (ਕਾਟਿ) ਕੱਟ ਕੇ (ਅਪਨਾ) ਆਪਣੇ (ਬਿਰਦੁ) ਪ੍ਰਣ ਨੂੰ (ਸਮ੍ਾਰਿਆ) ਸੰਭਾਲਣਾ ਕੀਤਾ ਹੈ। **ਵਾ:** ਸਤਿਗੁਰਾਂ ਨੇ ਆਪਣਾ '**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ**' ਦਾ (ਬਿਰਦੁ) ਪ੍ਰਣ ਜਾਣ ਕੇ ਉਹਨਾਂ ਸਿੱਖਾਂ ਨੂੰ ਪਿਆਰੇ ਸੇਵਕ ਜਾਣ ਕੇ (ਸਮ੍ਾਰਿਆ) ਸੰਭਾਲਿਆ ਹੈ ਭਾਵ ਉਹਨਾਂ ਦੀ ਰੱਖਿਆ ਕੀਤੀ ਹੈ।

## ਹੋਏ ਕ੍ਰਿਪਾਲ, ਮਾਤ ਪਿਤ ਨਿਆਈ; ਬਾਰਿਕ ਜਿਉ ਪ੍ਰਤਿਪਾਰਿਆ ॥੧॥

ਸਤਿਗੁਰਾਂ ਨੇ ਮਾਤਾ-ਪਿਤਾ ਦੀ ਨਿਆਈਂ ਕ੍ਰਿਪਾਲੂ (ਹੋਏ) ਹੋ ਕੇ ਆਪਣੇ ਸਿੱਖਾਂ ਸੇਵਕਾਂ ਨੂੰ (ਬਾਰਿਕ) ਬੱਚਿਆਂ ਦੀ (ਜਿਉ) ਨਿਆਈਂ ਜਾਣ ਕੇ, ਉਹਨਾਂ (ਪ੍ਰਤਿ) ਦੇ ਤਾਈਂ (ਪਾਰਿਆ) ਪਾਲਣਾ ਕੀਤਾ ਹੈ।

## ਗੁਰਸਿਖ ਰਾਖੇ; ਗੁਰ ਗੋਪਾਲਿ ॥

ਇਸ ਪ੍ਰਕਾਰ (ਗੋਪਾਲਿ) ਪ੍ਰਿਥਵੀ ਦਾ ਪਾਲਕ (ਗੁਰ) ਚੇਤਨ ਅਕਾਲ ਪੁਰਖ ਵਾਹਿਗੁਰੂ ਆਪਣੇ (ਗੁਰਸਿਖ) ਗੁਰਸਿੱਖਾਂ ਦੇ ਤਾਈਂ ਆਪ ਹੀ (ਰਾਖੇ) ਰੱਖਿਆ ਕਰਨ ਵਾਲਾ ਹੈ।

## ਕਾਢਿ ਲੀਏ ਮਹਾ ਭਵਜਲ ਤੇ; ਅਪਨੀ ਨਦਰਿ ਨਿਹਾਲਿ ॥੧॥ ਰਹਾਉ ॥

ਜਿਸ (ਭਵਜਲ) ਸੰਸਾਰ ਸਮੁੰਦਰ ਵਿਚ ਜੰਮਣ-ਮਰਨ ਦੇ ਭੈ ਰੂਪ ਜਲ ਭਰਿਆ ਹੋਇਆ ਹੈ। ਐਸੇ (ਮਹਾ) ਬੜੇ ਭਾਰੀ ਸੰਸਾਰ ਸਮੁੰਦਰ ਤੋਂ ਸਤਿਗੁਰੂ ਸਾਹਿਬ ਜੀ ਨੇ ਆਪਣੇ ਗੁਰਸਿੱਖਾਂ ਨੂੰ ਮੁਕਤੀ ਰੂਪ ਕਿਨਾਰੇ ਉੱਤੇ (ਕਾਢਿ) ਕੱਢ (ਲੀਏ) ਲਿਆ ਹੈ ਅਤੇ (ਅਪਨੀ) ਆਪਣੀ ਕ੍ਰਿਪਾ (ਨਦਰਿ) ਦ੍ਰਿਸ਼ਟੀ ਕਰਕੇ ਉਹਨਾਂ ਨੂੰ (ਨਿਹਾਲਿ) (ਹਾਲਿ) ਦੁੱਖਾਂ ਤੋਂ (ਨਿ) ਰਹਿਤ ਕਰ ਦਿੱਤਾ ਹੈ।

## ਜਾ ਕੈ ਸਿਮਰਣਿ, ਜਮ ਤੇ ਛੁਟੀਐ; ਹਲਤਿ ਪਲਤਿ ਸੁਖੁ ਪਾਈਐ ॥

(ਜਾ ਕੈ) ਜਿਸ ਪ੍ਰਮੇਸਰ ਦੇ ਸਿਮਰਨ-ਭਜਨ ਕਰਨ ਕਰਕੇ ਜਮਾਂ (ਤੇ) ਤੋਂ (ਛੁਟੀਐ) ਛੁੱਟ ਜਾਈਦਾ ਹੈ ਅਤੇ (ਹਲਤਿ) ਇਸ ਲੋਕ ਵਿਚ ਤੇ (ਪਲਤਿ) ਪ੍ਰਲੋਕ ਵਿਚ ਸੁੱਖ (ਪਾਈਐ) ਪਾਈਦਾ ਹੈ। **ਵਾ:** ਸੁੱਖ ਸਰੂਪ ਨੂੰ ਪ੍ਰਾਪਤ ਕਰਕੇ ਲੋਕ-ਪ੍ਰਲੋਕ ਸਫਲ ਕਰ ਲਈਦਾ ਹੈ।

## ਸਾਸਿ ਗਿਰਾਸਿ, ਜਪਹੁ ਜਪੁ ਰਸਨਾ; ਨੀਤ ਨੀਤ ਗੁਣ ਗਾਈਐ ॥੨॥

ਹੇ ਭਾਈ! ਆਉਂਦੇ-ਜਾਂਦੇ (ਸਾਸਿ) ਸੁਆਸਾਂ ਨਾਲ ਅਤੇ ਭੋਜਨ ਦੀ (ਗਿਰਾਸਿ) ਗਰਾਹੀ ਖਾਂਦਿਆ ਹੋਇਆਂ ਪ੍ਰਤੱਖ ਰਸਨਾ ਕਰਕੇ **ਵਾ:** ਪ੍ਰੀਤੀ ਰੂਪ ਰਸਨਾ ਕਰਕੇ ਉਸ ਵਾਹਿਗੁਰੂ ਦੇ (ਜਪੁ) ਜਾਪ ਨੂੰ (ਜਪਹੁ) ਜਪਣਾ ਕਰੋ ਅਤੇ (ਨੀਤ ਨੀਤ) ਨਿਤਾਪ੍ਰਤੀ ਉਸ (ਨੀਤ) ਨਿੱਤ ਸਰੂਪ ਪ੍ਰਮੇਸਰ ਦੇ ਗੁਣ (ਗਾਈਐ) ਗਾਉਣਾ ਕਰੋ। **ਵਾ:** (ਨੀਤ) ਨਿੱਤ ਰੂਪ ਪ੍ਰਮੇਸਰ ਦੇ ਗੁਣਾਂ ਨੂੰ ਗਾਉਣ ਕਰਕੇ (ਨੀਤ) ਨਿਤ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਇਸ ਕਰਕੇ ਉਸ ਦੇ ਗੁਣਾਂ ਨੂੰ (ਗਾਈਐ) ਗਾਉਣਾ ਕਰੋ।

## ਭਗਤਿ ਪ੍ਰੇਮ, ਪਰਮ ਪਦੁ ਪਾਇਆ; ਸਾਧਸੰਗਿ ਦੁਖ ਨਾਠੇ ॥

ਜਿੰਨ੍ਹਾਂ ਨੇ (ਸਾਧਸੰਗਿ) ਸਾਧਸੰਗਤ ਵਿਚ ਮਿਲ ਕਰਕੇ ਪ੍ਰਮੇਸਰ ਦੇ ਗੁਣਾਂ ਨੂੰ ਗਾਇਆ ਹੈ, ਉਹਨਾਂ ਨੇ ਪ੍ਰੇਮਾ (ਭਗਤਿ) ਭਗਤੀ ਪ੍ਰਾਪਤ ਕੀਤੀ ਹੈ ਤੇ ਜਿੰਨ੍ਹਾਂ ਨੂੰ ਪ੍ਰੇਮਾ ਭਗਤੀ ਪ੍ਰਾਪਤੀ ਹੋਈ ਹੈ, ਉਹਨਾਂ ਨੇ ਪਰਮ (ਪਦੁ) ਪਦਵੀ ਕੈਵਲ ਮੁਕਤੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਇਸ ਤਰ੍ਹਾਂ ਸਾਧਸੰਗਤ ਕਰਨ ਕਰਕੇ ਉਹਨਾਂ ਦੇ ਜੰਮਣ-ਮਰਨ ਦੇ ਦੁੱਖ (ਨਾਠੇ) ਨੱਠ ਗਏ ਭਾਵ ਨਵਿਰਤ ਹੋ ਗਏ ਹਨ।

## ਛਿਜੈ ਨ ਜਾਇ, ਕਿਛੁ ਭਉ ਨ ਬਿਆਪੇ; ਹਰਿ ਧਨੁ ਨਿਰਮਲੁ ਗਾਠੇ ॥੩॥

ਜਿਸ ਨੇ ਬੁੱਧੀ ਰੂਪ ਪੱਲੇ ਵਿਚ (ਨਿਰਮਲੁ) ਉੱਜਲ ਪ੍ਰੀਤੀ ਰੂਪ (ਗਾਠੇ) ਗੰਢ ਦੇ ਕੇ ਹਰੀ ਪ੍ਰਮੇਸਰ ਦੇ (ਨਿਰਮਲੁ) ਉੱਜਲ ਨਾਮ ਧਨ ਨੂੰ ਬੰਨਿਆ ਹੋਇਆ ਹੈ, ਉਸਦਾ ਆਪਣਾ ਅਨੰਦ ਕਿਸੇ ਸ਼ਸਤਰ ਨਾਲ (ਛਿਜੈ) ਕੱਟਿਆ ਨਹੀਂ ਜਾਂਦਾ ਭਾਵ ਨਾਸ਼ ਨਹੀਂ ਹੁੰਦਾ। ਉਸਨੂੰ ਜੰਮਣ-ਮਰਨ ਦਾ (ਕਿਛੁ) ਕੁਝ ਥੋੜਾ ਮਾਤਰ ਵੀ (ਭਉ) ਭੈ ਨਹੀਂ (ਬਿਆਪੇ) ਲੱਗਦਾ ਅਤੇ ਨਾ ਹੀ ਉਹ ਨਾਮ ਧਨ (ਛਿਜੈ) ਨਾਸ਼ ਹੁੰਦਾ ਹੈ ਅਤੇ ਨਾ ਹੀ ਕਿਤੇ ਗੁਆਚ ਕੇ (ਜਾਇ) ਜਾਂਦਾ ਹੈ। ਜਿੰਨ੍ਹਾਂ ਦੇ ਪਾਸ ਐਸਾ ਹਰੀ ਦਾ ਨਾਮ ਹੈ।

**ਅੰਤਿ ਕਾਲ ਪ੍ਰਭ ਭਏ ਸਹਾਈ; ਇਤ ਉਤ ਰਾਖਨਹਾਰੇ ॥**

(ਇਤ ਉਤ) ਲੋਕ-ਪ੍ਰਲੋਕ ਵਿਚ (ਰਾਖਨਹਾਰੇ) ਰੱਖਿਆ ਕਰਨ ਵਾਲੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ (ਅੰਤਿ ਕਾਲ) ਅੰਤ ਦੇ ਸਮੇਂ ਉਹਨਾਂ ਦੇ ਤਾਈਂ ਆਪ (ਸਹਾਈ) ਸਹਾਇਕ (ਭਏ) ਹੋਏ ਹਨ।

**ਪ੍ਰਾਨ ਮੀਤ ਹੀਤ ਧਨੁ ਮੇਰੈ; ਨਾਨਕ, ਸਦ ਬਲਿਹਾਰੇ ॥੪॥੬॥੪੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਮੇਰੈ) ਸਾਡੇ (ਪ੍ਰਾਨ) ਪ੍ਰਾਣਾਂ ਦਾ (ਹੀਤ) ਪਿਆਰਾ, ਸਾਡਾ (ਮੀਤ) ਮਿੱਤਰ **ਵਾ:** (ਪ੍ਰਾਨ) ਪ੍ਰਾਣਾਂ ਦੀ ਨਿਆਈਂ ਜੀਵਨ ਰੂਪ, (ਮੀਤ) ਮਿੱਤਰਾਂ ਦੀ ਨਿਆਈਂ (ਹੀਤ) ਹਿਤ ਭਾਵ ਪਿਆਰ ਕਰਨ ਵਾਲਾ ਅਤੇ ਸਾਡਾ ਧਨ ਤਾਂ ਪ੍ਰਮੇਸਰ ਦਾ ਨਾਮ ਹੀ ਹੈ। ਅਸੀਂ ਐਸੇ ਵਾਹਿਗੁਰੂ ਤੋਂ (ਸਦ) ਸੈਂਕੜੇ ਵਾਰੀ ਬਲਿਹਾਰ ਜਾਂਦੇ ਹਾਂ।

**ਆਸਾ ਮਹਲਾ ੫ ॥**

**ਜਾ ਤੂੰ ਸਾਹਿਬੁ, ਤਾ ਭਉ ਕੇਹਾ; ਹਉ ਤੁਧੁ ਬਿਨੁ, ਕਿਸੁ ਸਾਲਾਹੀ ॥**

ਹੇ ਪ੍ਰਮੇਸਰ! (ਜਾ) ਜਦੋਂ ਤੂੰ ਮਾਇਆ ਬਿਰਤੀ ਦੁਆਰਾ ਸਾਡਾ (ਸਾਹਿਬੁ) ਮਾਲਕ ਕਹਾਉਂਦਾ ਹੈਂ ਤਾਂ ਫਿਰ ਸਾਨੂੰ (ਕੇਹਾ) ਕਿਸ ਪ੍ਰਕਾਰ ਦਾ (ਭਉ) ਡਰ ਹੈ ਭਾਵ ਕੋਈ ਡਰ ਨਹੀਂ ਹੈ। ਅਸੀਂ (ਤੁਧੁ) ਤੇਰੇ ਤੋਂ (ਬਿਨੁ) ਬਿਨਾਂ ਕਿਸ ਦੀ (ਸਾਲਾਹੀ) ਸਿਫਤ ਕਰੀਏ? ਅਸੀਂ ਤਾਂ ਤੇਰੀ ਹੀ ਸਿਫਤ ਕਰਨੀ ਚੰਗੀ ਸਮਝਦੇ ਹਾਂ।

**ਏਕੁ ਤੂੰ, ਤਾ ਸਭੁ ਕਿਛੁ ਹੈ; ਮੈ ਤੁਧੁ ਬਿਨੁ, ਦੂਜਾ ਨਾਹੀ ॥੧॥**

ਹੇ ਸੱਚੇ ਪਾਤਸ਼ਾਹ! ਜਦੋਂ ਸਦਾ ਰਹਿਣ ਵਾਲੇ (ਏਕੁ) ਇਕ (ਤੂੰ) ਤੁਸੀਂ ਸਾਨੂੰ ਪ੍ਰਾਪਤ ਹੋ ਗਏ ਹੋ। ਤਾਂ ਸਾਨੂੰ ਧਨ-ਦੌਲਤ, ਰਿਧੀਆਂ-ਸਿਧੀਆਂ ਆਦਿਕ ਸਭ (ਕਿਛੁ) ਕੁਝ ਹੀ ਪ੍ਰਾਪਤ ਹੋ ਗਿਆ ਹੈ। ਐਸੀ ਕੋਈ ਵਸਤੂ ਨਹੀਂ, ਜਿਹੜੀ ਸਾਨੂੰ ਪ੍ਰਾਪਤ ਨਾ ਹੋਈ ਹੋਵੇ। ਫਿਰ (ਮੈ) ਸਾਨੂੰ (ਤੁਧੁ) ਆਪ ਜੀ ਤੋਂ ਬਿਨਾਂ (ਦੂਜਾ) ਦੂਸਰਾ ਹੋਰ ਕੋਈ ਨਹੀਂ ਹੈ ਭਾਵ ਤੁਸੀਂ ਸਾਡਾ ਆਸਰਾ ਹੋ।

**ਬਾਬਾ; ਬਿਖੁ ਦੇਖਿਆ ਸੰਸਾਰੁ ॥**

ਹੇ (ਬਾਬਾ) ਪਿਤਾ ਅਕਾਲ ਪੁਰਖ ਜੀ! ਅਸੀਂ ਸਾਰੇ ਸੰਸਾਰ ਨੂੰ (ਬਿਖੁ) ਵਿਹੁ ਰੂਪ ਹੀ ਦੇਖਿਆ ਹੈ ਭਾਵ ਇਸ ਸੰਸਾਰ ਨੂੰ ਮਾਇਆ ਦੀ, ਵਿਸ਼ਿਆਂ ਦੀ ਜ਼ਹਿਰ ਚੜੀ ਹੋਈ ਹੈ।

**ਰਖਿਆ ਕਰਹੁ ਗੁਸਾਈ ਮੇਰੇ; ਮੈ ਨਾਮੁ ਤੇਰਾ ਆਧਾਰੁ ॥੧॥ ਰਹਾਉ ॥**

ਹੇ ਮੇਰੇ (ਗੁਸਾਈ) (ਗੁ) ਪ੍ਰਿਥਵੀ ਦੇ (ਸਾਈ) ਮਾਲਕ! ਅੰਤਰਜਾਮੀ ਪ੍ਰਮੇਸਰ! ਐਸੇ ਵਿਹੁ ਰੂਪ ਸੰਸਾਰ ਤੋਂ ਸਾਡੀ ਰੱਖਿਆ (ਕਰਹੁ) ਕਰੋ। (ਮੈ) ਸਾਨੂੰ ਤਾਂ ਤੇਰੇ ਨਾਮ ਦਾ ਹੀ (ਆਧਾਰੁ) ਆਸਰਾ ਹੈ। **ਵਾ:** ਜਿਵੇਂ ਜਿਸ ਕੋਲ ਗਾਰੜੂ ਮੰਤਰ ਹੋਵੇ, ਉਸ ਨੂੰ ਸੱਪ ਦੀ ਜ਼ਹਿਰ ਨਹੀਂ ਚੜ੍ਹਦੀ। ਉਹ ਜ਼ਹਿਰ ਤੋਂ ਬਚ ਜਾਂਦਾ ਹੈ। ਤਿਵੇਂ ਹੀ ਤੁਸੀਂ ਸਾਨੂੰ ਨਾਮ ਰੂਪ ਗਾਰੜੂ ਮੰਤਰ ਦੇ ਕੇ ਕਾਮ, ਕ੍ਰੋਧ ਆਦਿਕ ਸੱਪਾਂ ਦੀ ਵਿਸ਼ਿਆਂ ਰੂਪ ਜ਼ਹਿਰ ਤੋਂ ਬਚਾ ਲੈਣਾ ਕਰੋ।

**ਜਾਣਹਿ ਬਿਰਥਾ ਸਭਾ ਮਨ ਕੀ; ਹੋਰੁ ਕਿਸੁ ਪਹਿ ਆਖਿ ਸੁਣਾਈਐ ॥** *('ਸੱਭਾ' ਬੋਲੋ)*

ਹੇ ਮਹਾਰਾਜ! ਸਾਡੇ ਮਨ (ਕੀ) ਦੀ (ਸਭਾ) ਸਾਰੀ (ਬਿਰਥਾ) ਹਾਲਤ ਨੂੰ **ਵਾ:** (ਬਿਰਥਾ) ਪੀੜਾ ਨੂੰ ਆਪ ਹੀ ਜਾਣਦੇ ਹੋ। ਅਸੀਂ ਆਪ ਜੀ ਤੋਂ ਬਿਨਾਂ ਹੋਰ ਕਿਸ ਦੇ (ਪਹਿ) ਪਾਸ ਜਾ ਕੇ ਮੂੰਹੋਂ ਆਖ ਕਰਕੇ (ਸੁਣਾਈਐ) ਸੁਣਾਉਣਾ ਕਰੀਏ।

**ਵਿਣੁ ਨਾਵੈ ਸਭੁ ਜਗੁ ਬਉਰਾਇਆ; ਨਾਮੁ ਮਿਲੈ ਸੁਖੁ ਪਾਈਐ ॥੨॥**

ਤੁਹਾਡੇ (ਨਾਵੈ) ਨਾਮ ਤੋਂ (ਵਿਣੁ) ਬਿਨਾਂ (ਸਭੁ) ਸਾਰਾ (ਜਗੁ) ਸੰਸਾਰ (ਬਉਰਾਇਆ) ਕਮਲ ਦੇ ਵਿਚ ਆਇਆ ਹੋਇਆ ਹੈ ਭਾਵ ਕਮਲਾ ਹੋ ਰਿਹਾ ਹੈ। ਜੇਕਰ ਸਾਨੂੰ ਆਪ ਜੀ ਦਾ ਅੰਮ੍ਰਿਤ ਨਾਮ (ਮਿਲੈ) ਮਿਲਨਾ ਕਰੇ ਤਾਂ ਅਸੀਂ ਆਤਮ ਸੁੱਖ ਨੂੰ (ਪਾਈਐ) ਪਾਉਣਾ ਕਰੀਏ।

**ਕਿਆ ਕਹੀਐ, ਕਿਸੁ ਆਖਿ ਸੁਣਾਈਐ; ਜਿ ਕਹਣਾ, ਸੁ ਪ੍ਰਭ ਜੀ ਪਾਸਿ ॥**

ਹੇ (ਪ੍ਰਭ) ਪ੍ਰਮੇਸਰ ਜੀ ! ਕਿਸੇ ਦੇ ਪਾਸ ਜਾ ਕੇ ਅਸੀਂ (ਕਿਆ) ਕੀ (ਕਹੀਐ) ਕਹਿਣਾ ਕਰੀਏ ਭਾਵ ਕਿਹੜੀ ਫਰਿਆਦ ਕਰੀਏ ਅਤੇ ਕਿਸ ਦੇ ਪਾਸ ਜਾ ਕੇ ਆਪਣੇ ਦਿਲ ਦੀ ਗੱਲ ਆਖ ਕੇ (ਸੁਣਾਈਐ) ਸੁਣਾਉਣਾ ਕਰੀਏ। ਜੇਕਰ ਕਿਸੇ ਦੇ ਕੋਲ ਫਰਿਆਦ ਕਰਦੇ ਹਾਂ ਤਾਂ ਉਹ ਆਪਣੇ ਹੀ ਦੁੱਖ ਰੋਣ ਲੱਗ ਜਾਂਦਾ ਹੈ। ਇਸ ਲਈ ਅਸੀਂ (ਜਿ) ਜੋ ਕੁਝ ਵੀ ਕਹਿਣਾ ਹੈ, (ਸੁ) ਉਹ ਆਪ ਜੀ ਦੇ ਪਾਸ ਹੀ ਕਹਿਣਾ ਹੈ।

**ਅਥਵਾ :** ਹੇ ਪ੍ਰਭੂ ਜੀ ! ਅਖਿਆਨਾ ਦੁਆਰਾ ਕੀ ਕਹੀਏ ਬਾਣੀ ਦੁਆਰਾ ਕੀ ਕਹੀਏ ਅਤੇ ਇਸ਼ਾਰੇ ਨਾਲ ਸਮਝਾ ਕੇ ਤੇ ਪ੍ਰਸੰਗ ਦੁਆਰਾ ਮੂੰਹੋਂ ਆਖ ਕੇ ਕਿਸ ਨੂੰ ਸੁਣਾਉਣਾ ਕਰੀਏ? ਕਿਉਂਕਿ ਉਹ ਤਾਂ ਆਪ ਜੀ ਦੇ ਪਾਸ ਹੀ ਸੁਣਾਉਣਾ ਬਣਦਾ ਹੈ। **ਵਾ:** ਹੇ ਭਾਈ ! ਜੇ ਕੁਝ ਕਹਿਣਾ ਹੈ ਤਾਂ ਵਾਹਿਗੁਰੂ ਦੇ ਪਾਸ ਬੇਨਤੀ ਕਰਕੇ ਕਿਹਾ ਕਰੋ।

**ਸਭੁ ਕਿਛੁ ਕੀਤਾ ਤੇਰਾ ਵਰਤੈ; ਸਦਾ ਸਦਾ ਤੇਰੀ ਆਸ ॥੩॥**

ਹੇ ਪ੍ਰਮੇਸਰ ! ਇਹ ਸਭ (ਕਿਛੁ) ਕੁਝ ਤੇਰਾ ਹੀ ਕੀਤਾ ਹੋਇਆ (ਵਰਤੈ) ਵਰਤ ਰਿਹਾ ਹੈ। **ਵਾ:** ਤੇਰਾ ਹੀ ਵਰਤਾਰਾ ਵਰਤ ਰਿਹਾ ਹੈ। ਸਾਨੂੰ ਤਾਂ ਸਦਾ-ਸਦਾ ਤੇਰੀ ਹੀ ਆਸ ਹੈ।

**ਅਥਵਾ :** ਇਹ ਸਭ ਕੁਝ ਜਿਤਨਾ ਵੀ ਸੰਸਾਰ ਦਿਖ ਰਿਹਾ ਹੈ। ਇਹ ਤੇਰਾ ਹੀ ਕੀਤਾ ਹੋਇਆ ਹੈ ਅਤੇ ਤੇਰਾ ਹੀ ਇੰਨ੍ਹਾਂ ਉੱਤੇ ਹੁਕਮ ਵਰਤ ਰਿਹਾ ਹੈ। ਹੇ ਸਦਾ ਰਹਿਣ ਵਾਲੇ ਹਰੀ ! ਸਾਨੂੰ ਸਦਾ ਆਪ ਜੀ ਦੀ ਆਸ ਲੱਗੀ ਹੋਈ ਹੈ ਕਿ ਕਦੋਂ ਤੁਸੀਂ ਆ ਕੇ ਪ੍ਰਾਪਤ ਹੋਵੋ।

**ਜੇ ਦੇਹਿ ਵਡਿਆਈ, ਤਾ ਤੇਰੀ ਵਡਿਆਈ; ਇਤ ਉਤ ਤੁਝਹਿ ਧਿਆਉ ॥**

ਹੇ ਪ੍ਰਮੇਸਰ ! (ਜੇ) ਜੇਕਰ ਤੁਸੀਂ ਸਾਨੂੰ ਵਡਿਆਈ (ਦੇਹਿ) ਬਖਸ਼ ਦਿੰਦੇ ਹੋ ਤਾਂ ਅਸੀਂ ਉਸ ਨੂੰ (ਤੇਰੀ) ਆਪ ਜੀ ਦੀ ਵਡਿਆਈ ਹੀ ਸਮਝਦੇ ਹਾਂ। (ਇਤ) ਇਸ ਲੋਕ ਵਿਚ (ਉਤ) ਉਸ ਪ੍ਰਲੋਕ ਵਿਚ ਆਪ ਹੀ ਹੋ। ਅਸੀਂ ਲੋਕ-ਪ੍ਰਲੋਕ ਵਿਚ ਰਹਿੰਦੇ ਹੋਏ (ਤੁਝਹਿ) ਤੁਹਾਨੂੰ ਹੀ (ਧਿਆਉ) ਧਿਆਉਂਦੇ ਹਾਂ।

**ਨਾਨਕ ਕੇ ਪ੍ਰਭ ਸਦਾ ਸੁਖਦਾਤੇ; ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ (ਪ੍ਰਭ) ਸਮਰੱਥ ਅਕਾਲ ਪੁਰਖ ਵਾਹਿਗੁਰੂ, ਸਦਾ ਹੀ (ਸੁਖਦਾਤੇ) ਸੁੱਖਾਂ ਦੇ ਦਾਤੇ ਪ੍ਰਮੇਸਰ ! (ਮੈ) ਸਾਨੂੰ ਤਾਂ ਇਕ ਤੇਰੇ (ਨਾਉ) ਨਾਮ ਦਾ ਹੀ (ਤਾਣੁ) ਬਲ ਹੈ, ਜੋਰ ਹੈ। **ਵਾ:** ਤੇਰੇ ਨਾਮ ਦਾ ਹੀ ਵਿਵੇਕ ਰੂਪ ਬਲ ਹੈ। ਅਸੀਂ ਹੋਰ ਕਿਸੇ ਨੂੰ ਵੀ ਨਹੀਂ ਮੰਨਦੇ ਹਾਂ।

**ਆਸਾ ਮਹਲਾ ੫ ॥**

**ਅੰਮ੍ਰਿਤੁ ਨਾਮੁ ਤੁਮਾਰਾ ਠਾਕੁਰ; ਏਹੁ ਮਹਾ ਰਸੁ ਜਨਹਿ ਪੀਓ ॥**

ਹੇ ਉਤਪਤੀ, ਪਾਲਣਾ ਅਤੇ ਲੈਅਤਾ ਕਰਨ ਵਾਲੇ (ਠਾਕੁਰ) ਸੁਆਮੀ ਅਕਾਲ ਪੁਰਖ ਵਾਹਿਗੁਰੂ ! ਆਪ ਜੀ

ਦਾ ਨਾਮ ਹੀ ਅੰਮ੍ਰਿਤ ਹੈ। (ਏਹੁ) ਇਸ ਅੰਮ੍ਰਿਤ ਦੇ (ਮਹਾ ਰਸੁ) ਵੱਡੇ ਰਸ ਭਾਵ ਆਤਮਾਨੰਦ ਰੂਪ ਰਸ, ਬ੍ਰਹਮਾਨੰਦ ਰੂਪ ਰਸ ਨੂੰ ਤੇਰੇ (ਜਨਹਿ) ਭਗਤਾਂ ਨੇ (ਪੀਓ) ਪੀਣਾ ਕੀਤਾ ਹੈ। **ਵਾ:** ਜੋ ਆਪ ਜੀ ਦਾ ਅੰਮ੍ਰਿਤ ਨਾਮ ਹੈ। ਇਹ (ਮਹਾ ਰਸੁ) ਬ੍ਰਹਮਾਨੰਦ ਦੇ ਦੇਣ ਵਾਲਾ ਹੈ। ਜਿਸ ਨੂੰ ਆਪ ਜੀ ਦੇ ਸੰਤ ਜਨਾਂ ਨੇ ਪੀਣਾ ਕੀਤਾ ਹੈ।

## ਜਨਮ ਜਨਮ ਚੂਕੇ ਭੈ ਭਾਰੇ; ਦੁਰਤੁ ਬਿਨਾਸਿਓ ਭਰਮੁ ਬੀਓ ॥੧॥

ਉਹਨਾਂ ਭਗਤ ਜਨਾਂ ਦੇ ਜਨਮਾਂ-ਜਨਮਾਂ ਦੇ ਸਾਰੇ (ਭਾਰੇ) ਵੱਡੇ ਭੈ **ਵਾ:** ਭਾਰੇ-ਭਾਰੇ ਸੱਤ ਪ੍ਰਕਾਰ ਦੇ ਭੈ ਵੀ (ਚੂਕੇ) ਚੁੱਕੇ ਗਏ, ਨਾਸ਼ ਹੋ ਗਏ ਹਨ **ਵਾ:** ਜੋ ਖੋਤੇ ਦੀ ਨਿਆਈਂ ਕਦੇ ਇਸਤਰੀ ਦੇ, ਕਦੇ ਪੁੱਤਰ ਦੇ (ਭਾਰੇ) ਭਾੜੇ ਵਾਹੁੰਦੇ ਰਹਿੰਦੇ ਸਨ, ਉਹ ਸਾਰੇ ਭਾੜੇ ਵੀ (ਚੂਕੇ) ਚੁੱਕੇ ਗਏ ਹਨ। **ਵਾ:** (ਭਾਰੇ) ਲੋਕ ਦੰਡ, ਪਿੱਤਰ ਦੰਡ, ਦੇਵ ਦੰਡ, ਰਾਜ ਦੰਡ ਦਾ ਭਾਰ ਆਦਿਕ ਇਹ ਸਾਰੇ ਹੀ ਭਾਰ ਵੀ ਚੁੱਕੇ ਗਏ ਹਨ ਅਤੇ ਉਹਨਾਂ ਦਾ (ਦੁਰਤੁ) ਪਾਪ ਅਤੇ (ਬੀਓ) ਦੂਜਾ ਭਰਮ ਵੀ (ਬਿਨਾਸਿਓ) ਨਾਸ ਹੋ ਗਿਆ ਹੈ। **ਵਾ:** ਉਹਨਾਂ ਦੇ (ਦੁਰਤੁ) ਕਠਿਨ (ਦੁਰਤੁ) ਪਾਪ (ਬੀਓ) ਦ੍ਵੈਤ ਭਾਵ ਤੇ ਭਰਮ ਆਦਿ ਸਾਰੇ ਨਾਸ਼ ਹੋ ਗਏ ਹਨ। **ਵਾ:** (ਦੁ) ਦ੍ਵੈਤ ਵਿਚ (ਰਤੁ) ਪ੍ਰੀਤੀ ਕਰਨ ਕਰਕੇ (ਬੀਓ) ਪੈਦਾ ਹੋਇਆ ਭਰਮ ਆਦਿਕ ਸਭ ਕੁਝ ਨਾਸ਼ ਹੋ ਗਿਆ ਹੈ।

## ਦਰਸਨੁ ਪੇਖਤ; ਮੈ ਜੀਓ ॥

ਹੇ ਮਹਾਰਾਜ! ਮੈਂ ਆਪ ਜੀ ਦੇ ਦਰਸਨ (ਪੇਖਤ) ਦੇਖ ਕਰਕੇ (ਜੀਓ) ਜਿਉਂਦਾ ਹੋ ਗਿਆ ਹਾਂ।

## ਸੁਨਿ ਕਰਿ ਬਚਨ ਤੁਮ੍ਾਰੇ ਸਤਿਗੁਰ; ਮਨੁ ਤਨੁ ਮੇਰਾ ਠਾਰੁ ਥੀਓ ॥੧॥ ਰਹਾਉ ॥

ਹੇ ਮੇਰੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸ਼ਾਹ! (ਤੁਮ੍ਾਰੇ) ਆਪ ਜੀ ਦੇ ਅੰਮ੍ਰਿਤ ਰੂਪ ਬਚਨ **ਵਾ:** (ਬਚਨ) ਸ੍ਰੀ ਮੁਖਵਾਕ **ਵਾ:** ਉਪਦੇਸ਼ (ਸੁਨਿ) ਸੁਣ ਕਰਕੇ ਮੇਰਾ ਮਨ ਵਿਕਾਰਾਂ ਵੱਲੋਂ ਅਤੇ ਤਨ ਈਰਖਾ ਵਲੋਂ (ਠਾਰੁ) ਠੰਡਾ (ਥੀਓ) ਹੋ ਗਿਆ ਹੈ।

## ਤੁਮ੍ਰੀ ਕ੍ਰਿਪਾ ਤੇ ਭਇਓ ਸਾਧਸੰਗੁ; ਏਹੁ ਕਾਜੁ ਤੁਮ੍ ਆਪਿ ਕੀਓ ॥

ਹੇ ਪ੍ਰਮੇਸਰ! (ਤੁਮ੍ਰੀ) ਤੁਹਾਡੀ (ਕ੍ਰਿਪਾ ਤੇ) ਕਿਰਪਾ ਕਰਕੇ (ਸਾਧਸੰਗੁ) ਸਤਸੰਗਤ ਦੀ ਪ੍ਰਾਪਤੀ (ਭਇਓ) ਹੋਈ ਹੈ ਅਤੇ ਸਾਨੂੰ ਸਤਸੰਗਤ ਵਿਚ ਮਿਲਾਉਣ ਦਾ (ਏਹੁ) ਇਹ (ਕਾਜੁ) ਕਾਰਜ ਆਪ ਜੀ ਨੇ ਹੀ (ਕੀਓ) ਕੀਤਾ ਹੈ ਕਿਉਂਕਿ ਜੀਵਾਂ ਨੂੰ ਤਾਂ ਹਰ ਵਕਤ ਕੁਸੰਗਤ ਚਿੰਬੜੀ ਰਹਿੰਦੀ ਹੈ। ਫਿਰ ਇਹ ਕਾਰਜ ਹੋਰ ਕਿਸੇ ਦੇ ਕੋਲੋਂ ਕੀ ਹੋਣਾ ਸੀ ਭਾਵ ਨਹੀਂ ਹੋਣਾ ਸੀ।

## ਦ੍ਰਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ; ਸਹਜੇ ਬਿਖਿਆ ਭਈ ਖੀਓ ॥੨॥

ਹੇ ਸੱਚੇ ਪਾਤਸ਼ਾਹ! ਅਸੀਂ ਸਹਿਜ ਸਰੂਪ ਦੇ ਗਿਆਨ ਕਰਕੇ ਆਪ ਜੀ ਦੇ ਚਰਨ ਕਵਲ (ਦ੍ਰਿੜੁ) ਪੱਕੀ ਤਰ੍ਹਾਂ (ਕਰਿ) ਕਰਕੇ (ਗਹੇ) ਪਕੜੇ ਹੋਏ ਜਿਸ ਕਰਕੇ ਇਹ ਚਿੰਬੜੀ ਹੋਈ (ਬਿਖਿਆ) ਵਿਹੁ ਰੂਪ ਮਾਇਆ ਸਹਜੇ ਹੀ (ਖੀਓ) ਨਾਸ (ਭਈ) ਹੋ ਗਈ ਹੈ। **ਵਾ:** ਜਿਸ ਕਰਕੇ ਸਾਡੀ ਬਿਰਤੀ ਸਹਜੇ ਹੀ ਵਿਸ਼ਿਆਂ ਵੱਲੋਂ ਹਟ ਕੇ ਮਸਤ ਹੋ ਗਈ।

## ਸੁਖ ਨਿਧਾਨ ਨਾਮੁ ਪ੍ਰਭ ਤੁਮਰਾ; ਏਹੁ ਅਬਿਨਾਸੀ ਮੰਤ੍ਰੁ ਲੀਓ ॥

ਹੇ ਮੇਰੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ! (ਤੁਮਰਾ) ਆਪ ਜੀ ਦਾ ਨਾਮ ਸੁੱਖਾਂ ਦਾ (ਨਿਧਾਨ) ਖਜ਼ਾਨਾ ਹੈ।

ਇਹ (ਅਬਿਨਾਸੀ) ਨਾਸ਼ ਤੋਂ ਰਹਿਤ (ਮੰਤ੍ਰ) ਮੰਤਰ ਅਸੀਂ ਸਤਿਗੁਰੂ ਸਾਹਿਬ ਜੀ ਦੇ ਪਾਸੋਂ (ਲੀਓ) ਲੈਣਾ ਕੀਤਾ ਹੈ।

**ਕਰਿ ਕਿਰਪਾ, ਮੋਹਿ ਸਤਿਗੁਰਿ ਦੀਨਾ; ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥੩॥**

(ਸਤਿਗੁਰਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ ਨੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ (ਮੋਹਿ) ਸਾਡੇ ਤਾਈਂ ਅੰਮ੍ਰਿਤ ਨਾਮ ਬਖਸ਼ (ਦੀਨਾ) ਦਿੱਤਾ ਹੈ। ਜਿਸ ਕਰਕੇ (ਮੇਰਾ) ਸਾਡਾ ਤਿੰਨ ਪ੍ਰਕਾਰ ਦਾ (ਆਧੀ, ਬਿਆਧੀ, ਉਪਾਧੀ ਜਾਂ ਅਧਿਆਤਮ, ਅਧਿਦੈਵ, ਅਧਿਭੂਤ) ਤਾਪ ਅਤੇ ਕਿਸੇ ਦੇ ਪਰਤਾਪ ਨੂੰ ਵੇਖ ਕੇ (ਸੰ+ਤਾਪੁ) (ਸੰ) ਸੰਮਕ ਭਾਵ ਭਲੀ ਪ੍ਰਕਾਰ (ਤਾਪੁ) ਤਪਣਾ, ਕਿਸੇ ਨਾਲ (ਬੈਰੁ) ਵੈਰ ਕਰਨਾ, ਆਦਿ ਇਹ ਸਭ ਕੁਝ (ਗੀਓ) ਚਲਿਆ ਗਿਆ ਹੈ।

**ਧੰਨੁ ਸੁ ਮਾਣਸ ਦੇਹੀ ਪਾਈ; ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥**

ਹੇ ਭਾਈ! (ਸੁ) ਉਹ ਪਾਈ ਹੋਈ (ਮਾਣਸ) ਮਨੁੱਖਾ ਦੇਹੀ (ਧੰਨੁ) ਧੰਨਤਾ ਦੇ ਯੋਗ ਹੈ। (ਜਿਤੁ) ਜਿਸ ਦੇ ਪਾਉਣ ਕਰਕੇ ਪ੍ਰਭੂ ਪ੍ਰਮੇਸਰ ਨੇ ਸਾਨੂੰ (ਅਪਨੈ) ਆਪਣੇ ਨਾਲ ਮੇਲ (ਲੀਓ) ਲਿਆ ਹੈ।

**ਧੰਨੁ ਸੁ ਕਲਿਜੁਗੁ, ਸਾਧਸੰਗਿ ਕੀਰਤਨੁ ਗਾਈਐ;**
**ਨਾਨਕ ਨਾਮੁ ਅਧਾਰੁ ਹੀਓ ॥੪॥੮॥੪੭॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਚੌਹਾਂ ਜੁਗਾਂ ਵਿਚੋਂ (ਸੁ) ਉਹ ਕਲਜੁਗ ਧੰਨ ਹੈ, ਜਿਸ ਕਲਜੁਗ ਦੇ ਸਮੇਂ ਵਿਚ ਸਾਧਸੰਗਤ ਨਾਲ ਮਿਲ ਕੇ ਕੀਰਤਨ (ਗਾਈਐ) ਗਾਈਦਾ ਹੈ **ਵਾ:** ਕਲਜੁਗ ਦੇ ਸਮੇਂ ਵਿਚ ਉਹ ਸਾਧਸੰਗਤ ਧੰਨਤਾ ਦੇ ਯੋਗ ਹੈ। ਜਿਸ ਸੰਗਤ ਵਿਚ ਮਿਲ ਕੇ ਹਰੀ ਦਾ ਕੀਰਤਨ ਗਾਈਦਾ ਹੈ।

**ਪ੍ਰਸ਼ਨ :** ਮਹਾਰਾਜ! ਸਾਧਸੰਗਤ ਕਿਸ ਨੂੰ ਕਹਿੰਦੇ ਹਨ?

**ਉੱਤਰ :** ਜਿੰਨ੍ਹਾਂ ਦੇ (ਹੀਓ) ਹਿਰਦੇ ਅੰਦਰ ਵਾਹਿਗੁਰੂ ਦੇ ਨਾਮ ਦਾ (ਅਧਾਰੁ) ਆਸਰਾ ਹੈ। ਉਹਨਾਂ ਸ੍ਰੇਸ਼ਟ ਮਹਾਂਪੁਰਖਾਂ ਦੀ ਸੰਗਤ ਨੂੰ ਸਾਧਸੰਗਤ ਕਹਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਨਾਮ ਦਾ ਆਸਰਾ ਕਿਵੇਂ ਮਿਲਦਾ ਹੈ?

**ਉੱਤਰ :** ਹੇ ਭਾਈ! ਅੰਮ੍ਰਿਤ ਨਾਮ ਦਾ ਆਸਰਾ ਗੁਰਾਂ ਦੁਆਰਾ ਮਿਲਦਾ ਹੈ।

## ਅੰਗ : ੩੯੩

**ਆਸਾ ਮਹਲਾ ੫ ॥**

**ਆਗੈ ਹੀ ਤੇ, ਸਭੁ ਕਿਛੁ ਹੂਆ; ਅਵਰੁ ਕਿ ਜਾਣੈ ਗਿਆਨਾ ॥**

ਹੇ ਭਾਈ! ਉਸ ਪ੍ਰਮੇਸਰ ਨੇ (ਆਗੈ) ਪਹਿਲਾਂ ਭਾਵ ਧੁਰ (ਤੇ) ਤੋਂ ਹੀ ਸਭ (ਕਿਛੁ) ਕੁਝ ਕੀਤਾ (ਹੂਆ) ਹੋਇਆ ਹੈ। ਭਾਵ ਜਦੋਂ ਅਜੇ ਪ੍ਰਮੇਸਰ ਨੇ ਸ੍ਰਿਸ਼ਟੀ ਰਚਣ ਦੀ ਇੱਛਾ ਨਹੀਂ ਕੀਤੀ ਸੀ ਤੇ ਨਾ ਹੀ ਅਜੇ ਜੀਵਾਂ ਦੀ ਪ੍ਰਾਲਬਧ ਬਣੀ ਸੀ। ਉਦੋਂ ਦਾ ਹੀ ਅਰਥਾਤ ਜੀਵਾਂ ਦੇ ਜਨਮ ਤੋਂ ਪਹਿਲਾਂ ਹੀ ਪ੍ਰਮੇਸਰ ਨੇ ਉਹਨਾਂ ਦੀ ਰੋਜ਼ੀ-ਰੋਟੀ ਦਾ ਬੰਦੋ-ਬਸਤ ਕੀਤਾ ਹੋਇਆ ਹੈ। **ਵਾ:** ਸਤਿਗੁਰਾਂ ਦੀ (ਆਗੈ) ਆਗਿਆ ਵਿਚ ਸਨਮੁਖ ਹੋਣ ਕਰਕੇ ਭਾਵ ਆਗਿਆ ਵਿਚ ਚੱਲਣੇ ਕਰਕੇ ਸਭ (ਕਿਛੁ) ਕੁਝ ਪ੍ਰਾਪਤ ਹੋ ਗਿਆ ਹੈ। **ਵਾ:** ਸੱਚੇ ਪਾਤਸ਼ਾਹ ਜੀ ਨੇ (ਆਗੈ) ਧੁਰ ਤੋਂ ਹੀ ਨਿਸ਼ਕਾਮ ਕਰਮਾਂ (ਤੇ) ਕਰਕੇ ਸਭ ਕੁਝ ਬਖਸ਼ਿਸ ਕੀਤਾ ਹੋਇਆ

ਹੈ। ਗੁਰਾਂ ਦੇ ਗਿਆਨ ਤੋਂ ਬਿਨਾਂ ਇਸ ਗੱਲ ਨੂੰ (ਅਵਰੁ) ਹੋਰ ਕੋਈ (ਕਿ) ਕੀ (ਜਾਣੈ) ਜਾਣ ਸਕਦਾ ਹੈ। **ਵਾ:** (ਅਵਰੁ) ਹੋਰ ਕੋਈ ਭੇਦਵਾਦੀ (ਕਿ) ਕੀ (ਗਿਆਨਾ) ਗਿਆਨ (ਜਾਣੈ) ਜਾਣ ਸਕਦਾ ਹੈ। **ਵਾ:** ਹੋਰ ਜੋ ਆਪਣੇ ਆਪ ਨੂੰ ਝੂਠੇ ਹੀ ਗਿਆਨੀ ਕਹਾਉਂਦੇ ਹਨ। ਉਹ ਕੀ ਜਾਣ ਸਕਦੇ ਹਨ ਕਿ ਗਿਆਨ ਕਿਵੇਂ ਹੁੰਦਾ ਹੈ।

**ਭੂਲ ਚੂਕ ਅਪਨਾ ਬਾਰਿਕੁ ਬਖਸਿਆ; ਪਾਰਬ੍ਰਹਮ ਭਗਵਾਨਾ ॥੧॥**

ਅਸੀਂ ਬਹੁਤੀ (ਭੂਲ) ਭੁੱਲ ਕਰਕੇ ਮਹਾਰਾਜ ਵੱਲੋਂ (ਚੂਕ) ਚੁੱਕ ਜਾਂਦੇ ਸੀ। **ਵਾ:** ਥੋੜ੍ਹੀ ਬਹੁਤੀ ਭੁੱਲ ਚੁੱਕ ਕਰਦੇ ਰਹਿੰਦੇ ਸੀ। ਪਰ (ਪਾਰਬ੍ਰਹਮ) ਪਾਪਾਂ-ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ, (ਭਗਵਾਨਾ) ਖਟ ਭਗਾਂ ਸੰਪੰਨ ਪ੍ਰਮੇਸਰ ਨੇ (ਅਪਨਾ) ਆਪਣੇ (ਬਾਰਿਕੁ) ਬਾਲਕ ਜਾਣ ਕੇ ਸਾਨੂੰ (ਬਖਸਿਆ) ਬਖਸ਼ ਲਿਆ ਹੈ।

**ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ ॥**

(ਮੇਰਾ) ਸਾਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਦਾ (ਦਇਆਲਾ) ਦਿਆਲੂ ਹਨ। ਸੱਚੇ ਪਾਤਸ਼ਾਹ ਨੇ (ਮੋਹਿ) ਮੈਨੂੰ (ਦੀਨ) ਗਰੀਬ (ਕਉ) ਨੂੰ ਵਿਕਾਰਾਂ ਵੱਲੋਂ (ਰਾਖਿ) ਰੱਖ (ਲੀਆ) ਲਿਆ ਹੈ।

**ਕਾਟਿਆ ਰੋਗੁ, ਮਹਾ ਸੁਖੁ ਪਾਇਆ;**
**ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥੧॥ ਰਹਾਉ ॥**

ਸਤਿਗੁਰਾਂ ਨੇ ਹਰੀ ਪ੍ਰਮੇਸਰ ਦਾ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲਾ ਅੰਮ੍ਰਿਤ ਨਾਮ ਸਾਡੇ ਹਿਰਦੇ ਰੂਪ ਮੁਖ ਵਿਚ ਪਾ (ਦੀਆ) ਦਿੱਤਾ ਹੈ ਅਤੇ ਸਾਡਾ ਹਉਮੈ ਦਾ ਰੋਗ (ਕਾਟਿਆ) ਕੱਟ ਦਿੱਤਾ ਹੈ। ਜਿਸ ਕਰਕੇ ਅਸੀਂ ਆਤਮਾਨੰਦ ਰੂਪ, ਬ੍ਰਹਮਾਨੰਦ ਰੂਪ (ਮਹਾ ਸੁਖੁ) ਵੱਡੇ ਸੁੱਖ ਨੂੰ (ਪਾਇਆ) ਪਾਉਣਾ ਕੀਤਾ ਹੈ।

**ਅਨਿਕ ਪਾਪ ਮੇਰੇ, ਪਰਹਰਿਆ; ਬੰਧਨ ਕਾਟੇ ਮੁਕਤ ਭਏ ॥**

ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰਕੇ (ਮੇਰੇ) ਸਾਡੇ (ਅਨਿਕ) ਅਨੇਕਾਂ ਹੀ ਜਨਮਾਂ-ਜਨਮਾਂਤਰਾਂ ਦੇ ਪਾਪ (ਪਰਹਰਿਆ) ਦੂਰ ਕਰ ਦਿੱਤੇ ਹਨ ਅਤੇ ਕਰਤਾ-ਭੋਗਤਾ, ਹੰਗਤਾ-ਮਮਤਾ ਦੇ ਸਾਰੇ ਬੰਧਨ (ਕਾਟੇ) ਕੱਟ ਦਿੱਤੇ ਹਨ। ਜਿਸ ਕਰਕੇ ਅਸੀਂ ਮੁਕਤ (ਭਏ) ਹੋ ਗਏ ਹਾਂ। **ਵਾ:** ਸੱਚੇ ਪਾਤਸ਼ਾਹ ਜੀ ਨੇ ਸਾਨੂੰ ਨਾਮ ਦੇ ਕਰਕੇ ਮੁਕਤ ਕਰ ਦਿੱਤਾ ਹੈ।

**ਅੰਧ ਕੂਪ ਮਹਾ ਘੋਰ ਤੇ; ਬਾਹ ਪਕਰਿ ਗੁਰਿ ਕਾਢਿ ਲੀਏ ॥੨॥**

ਇਸ ਪ੍ਰਕਾਰ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਸਾਡੀ ਬਿਰਤੀ ਰੂਪ ਬਾਂਹ (ਪਕਰਿ) ਪਕੜ ਕੇ ਸਾਨੂੰ ਇਸ (ਮਹਾ) ਬਹੁਤ ਹੀ (ਘੋਰ) ਭਿਆਨਕ ਸੰਸਾਰ ਰੂਪ (ਕੂਪ) ਖੂਹ **ਵਾ:** ਦੇਹ ਅਭਿਮਾਨ ਰੂਪ ਖੂਹ **ਵਾ:** ਮਾਤਾ ਦੇ ਗਰਭ ਰੂਪ ਖੂਹ ਵਿਚੋਂ (ਕਾਢਿ) ਕੱਢ (ਲੀਏ) ਲਿਆ ਹੈ ਅਤੇ ਮੁਕਤੀ ਰੂਪ ਕਿਨਾਰੇ ਉੱਤੇ ਪਹੁੰਚਾ ਦਿੱਤਾ ਹੈ।

**ਨਿਰਭਉ ਭਏ, ਸਗਲ ਭਉ ਮਿਟਿਆ; ਰਾਖੇ ਰਾਖਨਹਾਰੇ ॥**

ਹੁਣ ਸਾਡਾ ਜੰਮਣ-ਮਰਨ ਦਾ (ਸਗਲ) ਸਾਰਾ (ਭਉ) ਭੈ (ਮਿਟਿਆ) ਮਿਟ ਗਿਆ ਹੈ ਅਤੇ ਅਸੀਂ ਨਿਰਭਉ ਪ੍ਰਮੇਸਰ ਨੂੰ ਜਪ ਕਰਕੇ, ਨਿਰਭਉ ਸਰੂਪ ਨੂੰ ਪਾ ਕੇ (ਨਿਰਭਉ) ਭੈ ਤੋਂ ਰਹਿਤ (ਭਏ) ਹੋ ਗਏ ਹਾਂ। ਇਉਂ (ਰਾਖਨਹਾਰੇ) ਰੱਖਣਹਾਰ ਪ੍ਰਮੇਸਰ ਨੇ ਕਿਰਪਾ ਕਰਕੇ ਸਾਨੂੰ ਆਪਣੇ ਬਣਾ ਕੇ (ਰਾਖੇ) ਰੱਖ ਲਿਆ ਹੈ।

## ਐਸੀ ਦਾਤਿ ਤੇਰੀ, ਪ੍ਰਭ ਮੇਰੇ; ਕਾਰਜ ਸਗਲ ਸਵਾਰੇ ॥੩॥

ਹੇ ਮੇਰੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ! (ਐਸੀ) ਅਜਿਹੀ (ਤੇਰੀ) ਆਪ ਜੀ ਦੀ (ਦਾਤਿ) ਬਖਸ਼ਿਸ਼ ਹੈ, ਜਿਸ ਨੇ ਸਾਡੇ ਵਿਵਹਾਰਿਕ ਅਤੇ ਪ੍ਰਮਾਰਥਿਕ, ਲੋਕ ਅਤੇ ਪ੍ਰਲੋਕ ਦੇ (ਸਗਲ) ਸਾਰੇ ਕਾਰਜ (ਸਵਾਰੇ) ਸਵਾਰ ਦਿੱਤੇ ਹਨ।

## ਗੁਣ ਨਿਧਾਨ ਸਾਹਿਬ; ਮਨਿ ਮੇਲਾ ॥

ਹੇ (ਗੁਣ ਨਿਧਾਨ) ਗੁਣਾਂ ਦੇ ਖਜਾਨੇ (ਸਾਹਿਬ) ਮਾਲਕ ਪ੍ਰਮੇਸਰ ! ਜਿਸ ਦਾ ਮਨ ਕਰਕੇ ਤੇਰੇ ਨਾਲ (ਮੇਲਾ) ਮਿਲਾਪ ਹੋਇਆ ਹੈ। **ਵਾ:** ਜਿਸ ਦੇ ਮਨ ਵਿਚ ਤੇਰਾ ਮਿਲਾਪ ਹੋਇਆ ਹੈ।

## ਸਰਣਿ ਪਇਆ; ਨਾਨਕ ਸੋੁਹੇਲਾ ॥੪॥੯॥੪੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਤੇਰੀ ਸ਼ਰਨ ਵਿਚ (ਪਇਆ) ਪਿਆ ਹੋਇਆ (ਸੋੁਹੇਲਾ) ਸੁਖੀ ਹੋਇਆ ਹੈ।

**ਅਥਵਾ :** ਉਹ ਸਤਿਗੁਰਾਂ ਦੀ ਸ਼ਰਨ ਪੈ ਕੇ, ਨਾਮ ਦੀ ਦਾਤ ਪਾ ਕੇ ਸੁਖੀ ਹੋ ਗਿਆ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਗੁਣ ਨਿਧਾਨ ਸਾਹਿਬ; ਮਨਿ ਮੇਲਾ ॥ ਸਰਣਿ ਪਇਆ; ਨਾਨਕ ਸੋੁਹੇਲਾ ॥੪॥੯॥੪੮॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਣਾਂ ਦੇ (ਨਿਧਾਨ) ਖਜ਼ਾਨੇ ਪ੍ਰਮੇਸਰ ! ਜੋ ਤਨ ਕਰਕੇ ਤੁਹਾਡੀ (ਸਰਣਿ) ਸ਼ਰਨ (ਪਇਆ) ਪਿਆ ਹੋਇਆ ਹੈ ਅਤੇ ਮਨ ਕਰਕੇ ਨਾਮ ਨਾਲ (ਮੇਲਾ) ਮਿਲਿਆ ਹੋਇਆ ਹੈ। **ਵਾ:** ਜੋ ਮਨ ਕਰਕੇ ਆਪ ਜੀ ਦਾ (ਮੇਲਾ) ਮਿਲਾਪੀ ਹੋਇਆ ਹੈ ਅਤੇ ਤਨ ਕਰਕੇ ਆਪ ਜੀ ਦੀ ਸ਼ਰਨ (ਪਇਆ) ਪਿਆ ਹੈ, ਉਹ ਲੋਕ-ਪ੍ਰਲੋਕ ਵਿਚ (ਸੋੁਹੇਲਾ) ਸੁਖੀ ਹੋਇਆ ਹੈ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦੇ ਸਨਮੁਖ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਤੂੰ ਵਿਸਰਹਿ, ਤਾਂ ਸਭੁ ਕੋ ਲਾਗੂ; ਚੀਤਿ ਆਵਹਿ ਤਾਂ ਸੇਵਾ ॥

ਹੇ ਮੇਰੇ ਵਾਹਿਗੁਰੂ ਪ੍ਰਮੇਸਰ ! ਜਦੋਂ (ਤੂੰ) ਆਪ ਜੀ (ਵਿਸਰਹਿ) ਭੁੱਲ ਜਾਂਦੇ ਹੋ ਤਾਂ ਉਦੋਂ (ਸਭੁ ਕੋ) ਸਾਰੇ ਹੀ ਪਿਛਲੱਗੂ ਹੋ ਕੇ (ਲਾਗੂ) ਵੈਰੀ ਬਣ ਜਾਂਦੇ ਹਨ, ਖ਼ੂਨ ਦੇ ਪਿਆਸੇ ਹੋ ਕੇ ਦੁਸ਼ਮਣੀ ਕਰਨ ਲੱਗ ਜਾਂਦੇ ਹਨ ਅਤੇ ਜਦੋਂ ਤੁਸੀਂ (ਚੀਤਿ) ਚੇਤੇ (ਆਵਹਿ) ਆਉਂਦੇ ਹੋ, ਤਾਂ ਵੈਰੀ, ਮਿੱਤਰ ਆਦਿਕ ਸਾਰੇ ਹੀ ਸੇਵਕ ਬਣ ਕੇ ਸੇਵਾ ਕਰਨ ਲੱਗ ਜਾਂਦੇ ਹਨ।

## ਸਾਖੀ

ਜਿਸ ਵੇਲੇ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਰਿਸ਼ੀਕੇਸ ਪਹਾੜੀ ਉੱਤੇ ਸਿਮਰਨ ਭਜਨ ਕਰ ਰਹੇ ਸਨ। ਉਸ ਵਕਤ ਉੱਥੇ ਇਕ ਸ਼ੇਰ ਆਇਆ। ਸ਼ੇਰ ਨੂੰ ਵੇਖ ਕੇ ਵਿਚਾਰ ਆਇਆ ਕਿ ਚਲੋ ਹੁਣ ਸਾਡਾ ਸਰੀਰ ਕਿਸੇ ਲੇਖੇ ਵਿਚ ਲੱਗ ਜਾਵੇਗਾ। ਪਰ ਸ਼ੇਰ ਨੇ ਸੰਤਾਂ ਨੂੰ ਖਾਣ ਦੀ ਬਜਾਏ, ਉਹਨਾਂ ਨੂੰ ਨਮਸਕਾਰ ਕੀਤੀ ਤੇ ਪ੍ਰਕਰਮਾ ਕਰਕੇ ਚਲਿਆ ਗਿਆ।

## ਅਵਰੁ ਨ ਕੋਊ ਦੂਜਾ ਸੂਝੈ; ਸਾਚੇ ਅਲਖ ਅਭੇਵਾ ॥੧॥

ਹੇ (ਅਲਖ) ਅਸ਼ੁੱਧ ਮਨ ਕਰਕੇ ਨਾ ਲਖੇ ਜਾਣ ਵਾਲੇ (ਸਾਚੇ) ਸੱਚੇ ਪਾਤਸ਼ਾਹ! ਆਪ (ਅਭੇਵਾ) ਭੇਦ ਤੋਂ ਰਹਿਤ ਹੋ ਭਾਵ ਗੁਰਾਂ ਤੋਂ ਬਿਨਾਂ ਆਪ ਜੀ ਦਾ ਭੇਤ ਨਹੀਂ ਪਾਇਆ ਜਾ ਸਕਦਾ। ਸਾਨੂੰ ਤਾਂ ਆਪ ਤੋਂ ਬਿਨਾਂ ਅਵਰ ਅਸਥਾਨ ਵਿਚ ਦੂਸਰਾ ਹੋਰ ਕੋਈ ਨਹੀਂ (ਸੂਝੈ) ਸੁੱਝਦਾ ਭਾਵ ਹੋਰ ਕੋਈ ਨਹੀਂ ਦਿਸਦਾ।

## ਚੀਤਿ ਆਵੈ, ਤਾਂ ਸਦਾ ਦਇਆਲਾ; ਲੋਗਨ ਕਿਆ ਵੇਚਾਰੇ ॥

ਹੇ ਸੱਚੇ ਪਾਤਸ਼ਾਹ! ਜਦੋਂ ਤੁਸੀਂ (ਚੀਤਿ) ਚੇਤੇ (ਆਵੈ) ਆਉਂਦੇ ਹੋ ਤਾਂ ਸਾਰੇ ਹੀ ਜੀਵ-ਜੰਤ ਸਦਾ ਹੀ (ਦਇਆਲਾ) ਦਿਆਲਤਾ ਕਰਨ ਲੱਗ ਜਾਂਦੇ ਹਨ, ਭਾਵ ਸੇਵਕ ਬਣ ਜਾਂਦੇ ਹਨ। ਇੱਥੋਂ ਤੱਕ ਕਿ ਸ਼ੇਰ, ਬਘੇਰੇ ਆਦਿਕ ਵੀ ਵੈਰ ਛੱਡ ਦਿੰਦੇ ਹਨ। ਫਿਰ ਇਨ੍ਹਾਂ (ਲੋਗਨ) ਲੋਕਾਂ (ਵੇਚਾਰੇ) ਵਿਚਾਰਿਆ ਨੇ (ਕਿਆ) ਕੀ ਕਰਨਾ ਹੈ? **ਵਾ:** ਫਿਰ ਇਹ ਵਿਚਾਰੇ ਤੁੱਛ ਜੀਵ ਨਿੰਦਿਆ ਚੁਗਲੀ ਕਰਕੇ ਕੀ ਕਰ ਸਕਦੇ ਹਨ? ਭਾਵ ਕੁਝ ਵੀ ਨਹੀਂ ਕਰ ਸਕਦੇ।

## ਬੁਰਾ ਭਲਾ ਕਹੁ ਕਿਸ ਨੋ ਕਹੀਐ; ਸਗਲੇ ਜੀਅ ਤੁਮਾਰੇ ॥੧॥ ਰਹਾਉ ॥

ਹੇ ਸੱਚੇ ਪਾਤਸ਼ਾਹ! (ਕਹੁ) ਦੱਸਣਾ ਕਰੋ ਫਿਰ ਅਸੀਂ ਬੁਰਾ ਭਲਾ (ਕਿਸ ਨੋ) ਕਿਸ ਨੂੰ (ਕਹੀਐ) ਕਹਿਣਾ ਕਰੀਏ? ਜਦੋਂ ਕਿ ਇਹ (ਸਗਲੇ) ਸਾਰੇ (ਜੀਅ) ਜੀਵ-ਜੰਤ (ਤੁਮਾਰੇ) ਤੁਹਾਡੇ ਵੱਸ ਵਿਚ ਹਨ। ਜਿਵੇਂ ਤੁਸੀ ਚਾਹੁੰਦੇ ਹੋ ਤਿਵੇਂ ਹੀ ਉਹਨਾਂ ਨੂੰ ਪ੍ਰੇਰ ਦਿੰਦੇ ਹੋ। **ਵਾ:** ਸਾਰਿਆਂ ਜੀਵਾਂ ਵਿਚ ਤੁਸੀਂ ਆਪ ਚੇਤਨ ਸਰੂਪ ਹੋ ਕੇ ਵਰਤ ਰਹੇ ਹੋ।

## ਤੇਰੀ ਟੇਕ ਤੇਰਾ ਆਧਾਰਾ; ਹਾਥ ਦੇਇ ਤੂੰ ਰਾਖਹਿ ॥

ਹੇ ਮਹਾਰਾਜ! ਸਾਨੂੰ ਸਰੀਰ ਕਰਕੇ ਵੀ ਤੇਰੀ ਹੀ (ਟੇਕ) ਓਟ ਹੈ ਅਤੇ ਮਨ ਕਰਕੇ ਵੀ ਤੇਰਾ ਹੀ (ਆਧਾਰਾ) ਆਸਰਾ ਹੈ **ਵਾ:** ਇਸ ਲੋਕ ਵਿਚ ਵੀ ਤੇਰੀ ਹੀ ਓਟ ਹੈ ਅਤੇ ਪ੍ਰਲੋਕ ਵਿਚ ਵੀ ਤੇਰਾ ਹੀ (ਆਧਾਰਾ) ਆਸਰਾ ਹੈ ਅਤੇ ਮਾਤਾ ਦੇ ਗਰਭ ਦੀ ਅੱਗ ਵਿਚੋਂ ਵੀ ਤੁਸੀਂ ਆਪ ਹੀ ਕਿਰਪਾ ਦਾ (ਹਾਥ) ਹੱਥ (ਦੇਇ) ਦੇ ਕੇ (ਰਾਖਹਿ) ਰੱਖਿਆ ਹੈ। ਭਾਵ ਸੜਨ ਤੋਂ ਬਚਾਇਆ ਹੈ। **ਵਾ:** ਫਿਰ ਇੱਥੇ ਦੁਨੀਆਂ ਵਿਚ ਵਿਸ਼ਿਆਂ ਦੀ ਅੱਗ ਤੋਂ ਵੀ ਤੁਸੀਂ ਆਪ ਹੀ ਕਿਰਪਾ ਰੂਪ ਹੱਥ ਦੇ ਕੇ ਰੱਖਿਆ ਹੈ।

## ਜਿਸੁ ਜਨ ਊਪਰਿ ਤੇਰੀ ਕਿਰਪਾ; ਤਿਸ ਕਉ ਬਿਪੁ ਨ ਕੋਊ ਭਾਖੈ ॥੨॥

ਹੇ ਮਹਾਰਾਜ! ਜਿਸ (ਜਨ) ਪਿਆਰੇ ਦੇ (ਊਪਰਿ) ਉੱਪਰ ਤੇਰੀ ਕਿਰਪਾ ਹੁੰਦੀ ਹੈ। (ਤਿਸ) ਉਸ ਗੁਰਮੁਖ ਜਨ (ਕਉ) ਨੂੰ (ਕੋਊ) ਕੋਈ ਵੀ (ਬਿਪੁ) ਬਿਪਤਾ ਨਹੀਂ (ਭਾਖੈ) ਭੱਖਣ ਕਰ ਸਕਦੀ ਭਾਵ ਕੋਈ ਬਿਪਤਾ ਨਹੀਂ ਖਾ ਸਕਦੀ। ਉਸਦੀਆਂ ਸਾਰੀਆਂ ਬਿਪਤਾਵਾਂ ਮਿਟ ਜਾਂਦੀਆਂ ਹਨ। **ਵਾ:** (ਤਿਸ ਕਉ) ਉਸ ਨੂੰ (ਕੋਊ) ਕੋਈ ਵੀ (ਬਿਪੁ) ਵਿਪਰਜੈ ਭਾਵ ਉਲਟ ਗੱਲ ਨਹੀ (ਭਾਖੈ) ਕਹਿ ਸਕਦਾ। ਸਾਰੇ ਹੀ ਉਸ ਨਾਲ ਪਿਆਰ ਸਹਿਤ ਬੋਲਦੇ ਹਨ।

**ਅਥਵਾ :** ਜਿਸ ਪ੍ਰਕਾਰ ਕਈ ਲੋਕ ਲਾਲਚੀ ਪੁਰਸ਼ ਦੇ ਤਾਈਂ ਕਹਿ ਦਿੰਦੇ ਹਨ ਕਿ ਇਹ ਤਾਂ ਬ੍ਰਾਹਮਣਾਂ ਵਰਗਾ ਹੀ ਹੈ। ਇਸ ਪ੍ਰਕਾਰ ਜਿੰਨ੍ਹਾਂ ਸੇਵਕਾਂ ਦੇ ਉੱਪਰ ਤੇਰੀ ਕਿਰਪਾ ਹੁੰਦੀ ਹੈ, ਉਹਨਾਂ ਨੂੰ ਕੋਈ ਵੀ (ਬਿਪੁ) ਬ੍ਰਾਹਮਣ ਨਹੀਂ (ਭਾਖੈ) ਕਹਿੰਦਾ।

## ਓਹੋ ਸੁਖੁ ਓਹਾ ਵਡਿਆਈ; ਜੋ ਪ੍ਰਭ ਜੀ ਮਨਿ ਭਾਣੀ ॥

ਹੇ (ਪ੍ਰਭ) ਪ੍ਰਮੇਸਰ! ਅਸੀਂ ਤਾਂ ਉਹੋ ਹੀ ਸੱਚਖੰਡ ਦਾ ਸੁੱਖ ਭਾਲਦੇ ਹਾਂ ਅਤੇ ਉਹੋ ਹੀ ਨਾਮ ਤੇ ਸਰੂਪ ਦੀ ਵਡਿਆਈ ਮੰਗਦੇ ਹਾਂ। ਜੋ ਆਪ ਜੀ ਦੇ ਮਨ ਵਿਚ (ਭਾਣੀ) ਭਾਉਂਦੀ ਹੈ।

**ਅਥਵਾ :** ਹੇ ਵਾਹਿਗੁਰੂ! ਜੋ ਆਪ ਦੇ ਮਨ ਵਿਚ ਭਾਉਂਦੀ ਹੈ, ਅਸੀਂ (ਓਹੋ) ਉਹੋ ਹੀ ਸੁੱਖ ਸਮਝਦੇ ਹਾਂ ਅਤੇ (ਓਹੋ) ਉਹੋ ਹੀ ਸਾਰੀ ਵਡਿਆਈ ਸਮਝਦੇ ਹਾਂ।

**ਅਥਵਾ :** ਜੋ ਪ੍ਰਮੇਸਰ ਦੀ ਭਗਤੀ ਹੈ, ਉਹ ਆਪ ਜੀ ਦੇ ਮਨ ਵਿਚ (ਭਾਣੀ) ਭਾਉਂਦੀ ਹੈ। ਇਸ ਲਈ ਸਾਨੂੰ ਉਹੋ ਹੀ ਭਗਤੀ ਰੂਪ ਸੁੱਖ ਅਤੇ ਉਹੋ ਹੀ ਵਡਿਆਈ ਬਖਸ਼ੋ।

## ਤੂੰ ਦਾਨਾ, ਤੂੰ ਸਦ ਮਿਹਰਵਾਨਾ; ਨਾਮੁ ਮਿਲੈ ਰੰਗੁ ਮਾਣੀ ॥੩॥

ਹੇ ਮਹਾਰਾਜ! ਤੂੰ ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲਾ (ਦਾਨਾ) ਗਿਆਤਾ ਹੈ। **ਵਾ:** ਸਾਰਿਆਂ ਨੂੰ ਦਾਤਾਂ ਦੇਣ ਵਾਲਾ ਦਾਤਾ ਹੈਂ ਅਤੇ ਸਦਾ-ਸਦਾ ਹੀ (ਮਿਹਰਵਾਨਾ) ਮਿਹਰਬਾਨੀ ਕਰਨ ਵਾਲਾ ਕ੍ਰਿਪਾਲੂ ਹੈਂ। ਅਸੀਂ ਤਾਂ ਆਪ ਜੀ ਦੇ ਨਾਮ ਨੂੰ ਹੀ ਮੰਗਦੇ ਰਹਿੰਦੇ ਹਾਂ ਕਿ ਸਾਨੂੰ ਆਪ ਜੀ ਦਾ ਅੰਮ੍ਰਿਤ ਨਾਮ (ਮਿਲੈ) ਮਿਲੇ ਤਾਂ ਕਿ ਅਸੀਂ ਹਰ ਵਕਤ ਆਪ ਜੀ ਦੇ (ਰੰਗੁ) ਅਨੰਦ ਨੂੰ (ਮਾਣੀ) ਮਾਣਦੇ ਰਹੀਏ।

## ਤੁਧੁ ਆਗੈ ਅਰਦਾਸਿ ਹਮਾਰੀ; ਜੀਉ ਪਿੰਡੁ ਸਭੁ ਤੇਰਾ ॥

ਹੇ ਮਹਾਰਾਜ! (ਹਮਾਰੀ) ਸਾਡੀ ਤਾਂ (ਤੁਧੁ) ਤੁਹਾਡੇ (ਆਗੈ) ਅੱਗੇ ਹੀ (ਅਰਦਾਸਿ) ਬੇਨਤੀ ਹੈ ਕਿਉਂਕਿ ਆਪ ਜੀ ਤੋਂ ਬਿਨਾਂ ਹੋਰ ਕੋਈ ਨਹੀਂ ਹੈ, ਜਿਸਦੇ ਅੱਗੇ ਜਾ ਕੇ ਅਸੀਂ ਬੇਨਤੀ ਕਰੀਏ। ਇਹ (ਜੀਉ) ਸੂਖਮ ਸਰੀਰ, (ਪਿੰਡੁ) ਸਥੂਲ ਸਰੀਰ ਸਭ ਕੁਝ (ਤੇਰਾ) ਆਪ ਜੀ ਦੇ ਪਾਸੋਂ ਹੀ ਪ੍ਰਾਪਤ ਹੋਇਆ ਹੈ ਅਤੇ ਇਸ ਨੂੰ ਅਸੀਂ ਆਪ ਜੀ ਦਾ ਹੀ ਸਮਝਦੇ ਹਾਂ ਭਾਵ ਆਪ ਜੀ ਦੇ ਅੱਗੇ ਹੀ ਭੇਟਾ ਕਰਦੇ ਹਾਂ।

## ਕਹੁ ਨਾਨਕ, ਸਭ ਤੇਰੀ ਵਡਿਆਈ; ਕੋਈ ਨਾਉ ਨ ਜਾਣੈ ਮੇਰਾ ॥੪॥੧੦॥੪੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਬੇਨਤੀ ਕਰੀਏ, ਹੇ ਪ੍ਰਮੇਸਰ! ਇਹ (ਸਭ) ਸਾਰੀ ਵਡਿਆਈ (ਤੇਰੀ) ਆਪ ਜੀ ਦੀ ਦਿੱਤੀ ਹੋਈ ਹੈ (ਮੇਰਾ) ਸਾਡਾ ਤਾਂ ਕੋਈ (ਨਾਉ) ਨਾਮ ਵੀ ਨਹੀਂ (ਜਾਣੈ) ਜਾਣਦਾ ਹੈ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਅਕਾਲ ਪੁਰਖ ਵਾਹਿਗੁਰੂ ਅੱਗੇ ਬੇਨਤੀ ਕਰਨ ਦਾ ਤਰੀਕਾ ਦੱਸਦੇ ਹਨ।

## ਕਰਿ ਕਿਰਪਾ ਪ੍ਰਭ ਅੰਤਰਜਾਮੀ; ਸਾਧਸੰਗਿ ਹਰਿ ਪਾਈਐ ॥

ਹੇ (ਅੰਤਰਜਾਮੀ) ਸਾਰਿਆਂ ਦੇ ਅੰਦਰ ਦੀ ਜਾਨਣ ਵਾਲੇ (ਪ੍ਰਭ) ਸਮਰੱਥ **ਵਾ:** (ਪ੍ਰ+ਭ) ਭੂ ਆਦਿਕ ਪੰਜਾਂ ਤੱਤਾਂ ਦੇ (ਪ੍ਰ) ਪ੍ਰਕਾਸ਼ਕ **ਵਾ:** ਪੰਜਾਂ ਤੱਤਾਂ ਦੇ (ਪ੍ਰ) ਪਰਾ ਰੂਪ ਹਰੀ ਪ੍ਰਮੇਸਰ! ਆਪ ਜੀ ਸਾਡੇ ਉੱਤੇ ਐਸੀ ਕਿਰਪਾ ਦ੍ਰਿਸ਼ਟੀ (ਕਰਿ) ਕਰੋ ਕਿ ਅਸੀਂ ਆਪ ਜੀ ਦੀ (ਸਾਧਸੰਗਿ) ਸਤਸੰਗਤ ਵਿਚ ਮਿਲ ਕੇ ਆਪ ਜੀ ਨੂੰ (ਪਾਈਐ) ਪ੍ਰਾਪਤ ਕਰੀਏ।

## ਖੋਲਿ ਕਿਵਾਰ, ਦਿਖਾਲੇ ਦਰਸਨੁ; ਪੁਨਰਪਿ ਜਨਮਿ ਨ ਆਈਐ ॥੧॥

ਹੇ ਮਹਾਰਾਜ! ਸਾਡੇ ਉੱਤੇ ਐਸੀ ਕਿਰਪਾ ਕਰੋ ਕਿ ਸਾਡੇ ਪੰਜਾਂ ਕੋਸ਼ਾਂ ਤੇ ਆਸਾ-ਅੰਦੇਸਾ ਦੇ (ਕਿਵਾਰ) ਤਖਤੇ

ਖੋਲ ਕੇ, **ਵਾ:** ਛੇ ਚੱਕਰਾਂ ਦੇ ਕਿਵਾੜ ਖੋਲ੍ਹ ਕੇ ਆਪਣਾ ਦਰਸ਼ਨ (ਦਿਖਾਲੇ) ਦਿਖਾਉਣਾ ਕਰੋ, ਤਾਂ ਜੋ ਅਸੀਂ (ਪੁਨਰ+ਅਪਿ) (ਪੁਨਰ) ਫਿਰ (ਅਪਿ) ਨਿਸ਼ਚੇ ਕਰਕੇ ਜਨਮਾਂ ਵਿਚ ਨਾ (ਆਈਐ) ਆਉਣਾ ਕਰੀਏ।

## ਮਿਲਉ ਪਰੀਤਮ ਸੁਆਮੀ ਅਪੁਨੇ; ਸਗਲੇ ਦੂਖ ਹਰਉ ਰੇ ॥

(ਰੇ) ਹੇ (ਅਪੁਨੇ) ਸਾਡੇ (ਪਰੀਤਮ) ਪਿਆਰੇ ਸਤਿਗੁਰੂ ਸੱਚੇ ਪਾਤਸ਼ਾਹ ਜੀ! ਆਪ ਜੀ ਸਾਰਿਆਂ ਦੇ (ਸੁਆਮੀ) ਮਾਲਕ ਹੋ। ਕਿਰਪਾ ਕਰਕੇ ਸਾਨੂੰ (ਮਿਲਉ) ਮਿਲਣਾ ਕਰੋ ਅਤੇ ਸਾਡੇ (ਸਗਲੇ) ਸਾਰੇ (ਦੂਖ) ਦੁੱਖਾਂ ਨੂੰ (ਹਰਉ) ਮੇਟਣਾ ਕਰੋ।

**ਅਥਵਾ :** (ਰੇ) ਹੇ (ਪਰੀਤਮ) ਪਿਆਰੇ ! ਜੇ ਤੁਸੀਂ (ਅਪੁਨੇ) ਆਪਣੇ (ਪਰੀਤਮ) ਪਿਆਰੇ ਸਤਿਗੁਰੂ ਨੂੰ (ਮਿਲਉ) ਮਿਲ ਜਾਉਗੇ ਤਾਂ ਤੁਸੀਂ ਆਪਣੇ ਜੰਮਣ-ਮਰਨ ਦੇ (ਸਗਲੇ) ਸਾਰੇ (ਦੂਖ) ਦੁੱਖ (ਹਰਉ) ਮੇਟ ਲਉਗੇ।

## ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ; ਤਾ ਕੈ ਸੰਗਿ ਤਰਉ ਰੇ ॥੧॥ ਰਹਾਉ ॥

(ਰੇ) ਹੇ ਭਾਈ ! (ਜਿਨਿ) ਜਿੰਨ੍ਹਾਂ ਨੇ ਪਾਰਬ੍ਰਹਮ ਪ੍ਰਮੇਸਰ ਨੂੰ (ਰਿਦੈ) ਹਿਰਦੇ ਦੀ ਭਾਵਨਾ ਨਾਲ (ਅਰਾਧਿਆ) ਯਾਦ ਕੀਤਾ ਹੈ, (ਤਾ ਕੈ) ਉਹਨਾਂ ਦੀ (ਸੰਗਿ) ਸੰਗਤ ਕਰਕੇ ਤੁਸੀਂ ਵੀ (ਤਰਉ) ਤਰ ਜਾਉਗੇ।

**ਅਥਵਾ :** ਹੇ ਗੁਰਮੁਖੋ ! ਜਿੰਨ੍ਹਾਂ ਨੇ ਪ੍ਰਮੇਸਰ ਨੂੰ ਹਿਰਦੇ ਵਿਚ ਅਰਾਧਿਆ ਹੈ। ਉਹਨਾਂ ਦੀ ਸੰਗਤ ਵਿਚ ਮਿਲ ਕੇ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ। ਇਸ ਕਰਕੇ ਤੁਸੀਂ ਵੀ ਉਹਨਾਂ ਦੀ ਸੰਗਤ ਕਰਕੇ ਤਰਨਾ ਕਰੋ।

## ਮਹਾ ਉਦਿਆਨ, ਪਾਵਕ ਸਾਗਰ ਭਏ; ਹਰਖ ਸੋਗ ਮਹਿ ਬਸਨਾ ॥

ਹੇ ਭਾਈ ! ੮੪ ਲੱਖ ਜੂਨ (ਮਹਾ) ਬੜੀ ਭਾਰੀ (ਉਦਿਆਨ) ਉਜਾੜ ਦੀ ਨਿਆਈਂ ਹੈ ਅਤੇ ਮਾਇਆ ਦਾ ਮੋਹ (ਪਾਵਕ) ਅੱਗ ਦੇ (ਸਾਗਰ) ਸਮੁੰਦਰ ਦੀ ਨਿਆਈਂ ਹੈ। **ਵਾ:** ਇਹ ਸੰਸਾਰ (ਮਹਾ) ਵੱਡੇ ਭਾਰੀ (ਉਦਿਆਨ) ਜੰਗਲ ਅਤੇ ਅੱਗ ਦੇ ਸਮੁੰਦਰ ਦੀ ਨਿਆਈਂ ਹੈ। ਜਿਹੜਾ ਕਿ ਕਾਲ ਦੀ, ਤ੍ਰਿਸ਼ਨਾ ਦੀ ਅੱਗ ਨਾਲ ਭਰਿਆ ਹੋਇਆ ਹੈ। **ਵਾ:** (ਸਾ+ਗਰ) ਵਿਸ਼ਿਆਂ ਦੀ (ਗਰ) ਗਰਲਤਾ ਭਾਵ ਜ਼ਹਿਰ ਦੇ ਸਹਿਤ ਭਰਿਆ ਹੋਇਆ ਹੈ। ਜੋ ਜੀਵ ਐਸੇ ਸਮੁੰਦਰ ਵਿਚ (ਭਏ) ਪ੍ਰਾਪਤ ਹੋਏ ਹਨ। ਉਹ ਸਾਰੇ ਹੀ ਹਰਖ ਅਤੇ ਸੋਗ ਦੀਆਂ ਲਹਿਰਾਂ (ਮਹਿ) ਵਿਚ (ਬਸਨਾ) ਵੱਸਣਾ ਕਰਦੇ ਹਨ, ਭਾਵ ਜਦੋਂ ਕੋਈ ਜੰਮਦਾ ਹੈ। ਉਦੋਂ ਖੁਸ਼ ਹੋ ਜਾਂਦੇ ਹਨ ਤੇ ਜਦੋਂ ਕੋਈ ਮਰ ਜਾਂਦਾ ਹੈ ਤਾਂ ਬੋਦੀਆਂ ਖੋਲ੍ਹ ਕੇ ਰੋਣ ਲੱਗ ਜਾਂਦੇ ਹਨ।

## ਸਤਿਗੁਰੁ ਭੇਟਿ, ਭਇਆ ਮਨੁ ਨਿਰਮਲੁ; ਜਪਿ ਅੰਮ੍ਰਿਤੁ ਹਰਿ ਰਸਨਾ ॥੨॥

ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ (ਭੇਟਿ) ਮਿਲੇ ਹਨ, ਉਹਨਾਂ ਦਾ ਮਨ, (ਨਿਰਮਲੁ) ਸ਼ੁੱਧ (ਭਇਆ) ਹੋ ਗਿਆ ਹੈ ਅਤੇ ਉਹ (ਹਰਿ) ਹਰੀ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਰਸਨਾ ਕਰਕੇ (ਜਪਿ) ਜਪਦੇ ਹਨ।

## ਤਨੁ ਧਨੁ ਥਾਪਿ, ਕੀਓ ਸਭੁ ਅਪਨਾ; ਕੋਮਲ ਬੰਧਨ ਬਾਂਧਿਆ ॥

ਹੇ ਭਾਈ ! ਜਿਹੜਾ ਇਸ ਜੀਵ ਨੇ (ਤਨੁ) ਸਰੀਰ ਅਤੇ ਧਨ ਆਦਿਕ ਸਭ ਨੂੰ ਹੀ (ਅਪਨਾ) ਆਪ ਦਾ (ਥਾਪਿ) ਥਾਪਣਾ (ਕੀਓ) ਕੀਤਾ ਹੈ ਕਿ ਇਹ ਸਰੀਰ ਵੀ ਮੇਰਾ ਹੈ, ਧਨ ਵੀ ਮੇਰਾ ਹੈ, ਇਸਤਰੀ ਵੀ ਮੇਰੀ ਹੈ, ਪੁੱਤਰ ਵੀ ਮੇਰੇ ਹਨ। ਇਹ ਮੋਹ ਦੇ ਕੋਮਲ ਬੰਧਨਾਂ ਵਿਚ ਹੀ (ਬਾਂਧਿਆ) ਬੱਝਿਆ ਹੋਇਆ ਹੈ। **ਵਾ:** ਜਿਵੇਂ ਰੇਸ਼ਮ ਦੀ ਰੱਸੀ ਕੋਮਲ ਹੁੰਦੀ ਹੈ ਪਰ ਜਦੋਂ ਉਸਨੂੰ ਗੰਢਾਂ ਦੇ ਕੇ ਕੱਸ ਦਈਏ ਤਾਂ ਉਹ ਛੇਤੀ ਨਹੀਂ ਖੁੱਲ੍ਹਦੀ, ਇਸੇ ਪ੍ਰਕਾਰ ਰੇਸ਼ਮ ਦੇ ਕੋਮਲ ਬੰਧਨਾਂ ਦੀ ਨਿਆਈਂ ਜੋ ਪੁੱਤਰ, ਇਸਤਰੀ ਆਦਿਕਾਂ ਦਾ ਮੋਹ ਹੈ।

ਇਸਦੇ ਵਿਚ ਜੀਵ ਬੱਝਿਆ ਹੀ ਰਹਿੰਦਾ ਹੈ ਜਾਂ ਕਰਤਾ-ਭੋਗਤਾ, ਹੰਗਤਾ-ਮਮਤਾ ਦੇ ਬੰਧਨਾਂ ਵਿਚ ਹੀ ਬੱਝਾ ਰਹਿੰਦਾ ਹੈ। ਕਦੇ ਛੁੱਟ ਨਹੀਂ ਸਕਦਾ।

**ਗੁਰ ਪਰਸਾਦਿ, ਭਏ ਜਨ ਮੁਕਤੇ; ਹਰਿ ਹਰਿ ਨਾਮੁ ਅਰਾਧਿਆ ॥੩॥**

ਹੇ ਭਾਈ ! ਸਤਿਗੁਰਾਂ ਦੀ (ਪਰਸਾਦਿ) ਕਿਰਪਾ ਕਰਕੇ ਉਹ (ਜਨ) ਪੁਰਸ਼ (ਮੁਕਤੇ) ਮੁਕਤ (ਭਏ) ਹੋਏ ਹਨ। ਜਿੰਨ੍ਹਾਂ ਨੇ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਅਰਾਧਿਆ) ਅਰਾਧਣਾ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ (ਗੁਰ) ਸਤਿਗੁਰਾਂ ਦੀ (ਪਰਸਾਦਿ) ਕਿਰਪਾ ਕਰਕੇ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ ਮਨ ਦੀ ਭਾਵਨਾ ਨਾਲ (ਅਰਾਧਿਆ) ਯਾਦ ਕੀਤਾ ਹੈ, ਉਹ (ਜਨ) ਪੁਰਸ਼ (ਮੁਕਤੇ) ਮੁਕਤ (ਭਏ) ਹੋਏ ਹਨ।

**ਰਾਖਿ ਲੀਏ ਪ੍ਰਭਿ ਰਾਖਨਹਾਰੈ; ਜੋ ਪ੍ਰਭ ਅਪੁਨੇ ਭਾਣੇ ॥**

ਹੇ ਭਾਈ ! (ਜੋ) ਜਿਹੜੇ ਦਾਸ (ਅਪੁਨੇ) ਆਪਣੇ (ਪ੍ਰਭ) ਵਾਹਿਗੁਰੂ ਦੇ ਭਾਣੇ ਨੂੰ ਮੰਨ ਕੇ ਉਸ ਨੂੰ (ਭਾਣੇ) ਭਾਅ ਗਏ ਹਨ। **ਵਾ:** ਜਿੰਨ੍ਹਾਂ ਕੋਲੋਂ ਪ੍ਰਭੂ ਜੀ ਆਪਣਾ ਭਾਣਾ ਮਨਾਉਂਦੇ ਹਨ। ਉਹਨਾਂ ਨੂੰ (ਰਾਖਨਹਾਰੈ) ਰੱਖਿਆ ਕਰਨ ਵਾਲੇ (ਪ੍ਰਭਿ) ਪ੍ਰਮੇਸਰ ਨੇ ਆਪਣੇ ਪਿਆਰੇ ਜਾਣ ਕੇ (ਰਾਖਿ) ਰੱਖ (ਲੀਏ) ਲਿਆ ਹੈ। **ਵਾ:** ਰੱਖਿਆ ਕਰਨ ਵਾਲੇ ਪ੍ਰਮੇਸਰ ਨੇ ਆਪਣੀ ਸ਼ਰਨ ਵਿਚ ਰੱਖ ਕੇ, ਆਪਣੇ ਵਿਚ ਅਭੇਦ ਕਰ (ਲੀਏ) ਲਿਆ ਹੈ।

**ਜੀਉ ਪਿੰਡੁ ਸਭੁ ਤੁਮ੍ਰਾ ਦਾਤੇ; ਨਾਨਕ ਸਦ ਕੁਰਬਾਣੇ ॥੪॥੧੧॥੫੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ (ਦਾਤੇ) ਦਾਤਾਰ ਅਕਾਲ ਪੁਰਖ ਵਾਹਿਗੁਰੂ ! ਸਾਰੇ ਜੀਵਾਂ ਨੂੰ (ਜੀਉ) ਸੂਖਮ ਸਰੀਰ, (ਪਿੰਡੁ) ਸਥੂਲ ਸਰੀਰ ਆਦਿਕ ਸਭ ਕੁਝ (ਤੁਮ੍ਰਾ) ਤੁਹਾਡਾ ਹੀ ਦਿੱਤਾ ਹੋਇਆ ਹੈ। ਅਸੀਂ (ਸਦ) ਸੈਂਕੜੇ ਵਾਰੀ **ਵਾ:** ਸਦਾ ਸਦਾ ਆਪ ਜੀ ਤੋਂ (ਕੁਰਬਾਣੇ) ਕੁਰਬਾਨ ਜਾਂਦੇ ਹਾਂ, ਬਲਿਹਾਰ ਜਾਂਦੇ ਹਾਂ।

**ਆਸਾ ਮਹਲਾ ੫ ॥**

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਆਪਣੇ ਅਨੰਦ ਵਿਚ ਬਿਰਾਜਮਾਨ ਸਨ, ਉਸ ਵਕਤ ਸਾਈਂ ਮੀਆਂ ਮੀਰ ਜੀ ਦਾ ਇਕ ਚੇਲਾ 'ਅਹਿਮਦ ਸ਼ਾਹ', ਜਿਸਨੇ ਪਹਿਲਾਂ ਵੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੋਂ ਉਪਦੇਸ਼ ਲਿਆ ਸੀ। ਉਹ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਆਇਆ। ਇਸਨੇ ਗੁਰੂ ਸਾਹਿਬ ਜੀ ਦੀ ਨਿਰਲੇਪਤਾ ਅਤੇ ਉੱਚੀ ਅਵਸਥਾ ਦੇਖ ਕੇ ਸਤਿਗੁਰਾਂ ਦੇ ਪਾਸ ਕੁਝ ਪ੍ਰਸ਼ਨ ਕੀਤੇ। ਉਸ ਵਕਤ ਗਰੀਬ ਨਿਵਾਜ ਸੱਚੇ ਪਾਤਸ਼ਾਹ ਨੇ ਉਸਨੂੰ ਉੱਤਰ ਦਿੰਦਿਆਂ ਹੋਇਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ। ਇਸ ਸ਼ਬਦ ਅੰਦਰ ਉੱਤਮ ਅਧਿਕਾਰੀ ਵੱਲੋ ਪ੍ਰਸ਼ਨ ਹਨ ਅਤੇ ਬ੍ਰਹਮ ਗਿਆਨੀ ਤੱਤ-ਬੇਤਿਆਂ ਵੱਲੋਂ ਉਹਨਾਂ ਦੇ ਉੱਤਰ ਦਿੱਤੇ ਗਏ ਹਨ। ਇਸ ਪ੍ਰਕਾਰ ਸਤਿਗੁਰੂ ਜੀ ਮੱਧਮ ਸਖੀ ਅਤੇ ਉੱਤਮ ਸਖੀ ਦੇ ਸੰਵਾਦ ਦੁਆਰਾ ਉਚਾਰਨ ਕਰਦੇ ਹਨ। ਅਹਿਮਦ ਸਾਹ ਫਕੀਰ ਸਤਿਗੁਰੂ ਸਾਹਿਬ ਜੀ ਦੇ ਤਾਈਂ ਪ੍ਰਸ਼ਨ ਕਰਦਾ ਹੈ ਕਿ

**ਨੋਟ:** ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ 'ਉਥਾਨਕਾ ਪੋਥੀ' ਵਿਚ ਇਸਦਾ ਨਾਮ 'ਅਹਿਮਦ ਬਖਸ਼' ਲਿਖਿਆ ਹੈ।

## ਮੋਹ ਮਲਨ, ਨੀਦ ਤੇ ਛੁਟਕੀ; ਕਉਨੁ ਅਨੁਗ੍ਰਹੁ ਭਇਓ ਰੀ ॥

(ਰੀ) ਹੇ ਸਖੀ ! ਤੂੰ ਮੋਹ, (ਮਲਨ) *ਮਲੀਨ ਸਤੋਗੁਣ ਅਤੇ ਉਸ ਦੀ ਅਵਿਦਿਆ ਰੂਪ ਨੀਂਦ (ਤੇ) ਤੋਂ (ਛੁਟਕੀ) ਛੁੱਟ ਗਈ ਹੈ। **ਵਾ:** (ਮਲਨ) ਪਾਪਾਂ ਰੂਪ ਮੈਲ ਤੋਂ ਵੀ (ਛੁਟਕੀ) ਛੁੱਟ ਗਈ ਹੈ, ਤੇਰੇ ਉੱਪਰ ਇਹ (ਕਉਨੁ) ਕਿਸ ਦੀ (ਅਨੁਗ੍ਰਹੁ) ਕਿਰਪਾ (ਭਇਓ) ਹੋਈ ਹੈ?

**ਅਥਵਾ :** (ਰੀ) ਹੇ ਸਖੀ ! ਤੇਰੀ ਬਿਰਤੀ ਬਿਬੇਕ ਦਾ ਅਭਾਵ ਕਰਨ ਵਾਲੀ ਮੋਹ ਰੂਪ (ਮਲਨ) ਮਲੀਨ ਨੀਂਦ (ਤੇ) ਤੋਂ **ਵਾ:** ਚਿੱਤ ਨੂੰ (ਮਲਨ) ਮਲੀਨ ਕਰਨ ਵਾਲੀ ਅਵਿਦਿਆ ਰੂਪ ਨੀਂਦ (ਤੇ) ਤੋਂ **ਵਾ:** ਸਭ ਦੀ ਬੁੱਧੀ ਨੂੰ ਪ੍ਰਮਾਰਥ ਵੱਲੋਂ (ਮਲਨ) ਮੈਲੀ ਕਰਨ ਵਾਲੀ ਪ੍ਰਮਾਦਤਾਈ ਰੂਪ ਨੀਂਦ (ਤੇ) ਤੋਂ ਕਿਸ ਪ੍ਰਕਾਰ (ਛੁਟਕੀ) ਛੁੱਟ ਗਈ ਹੈ ਅਤੇ ਇਹ ਦੱਸਣਾ ਕਰ ਕਿ ਇਹ ਤੇਰੇ ਉੱਪਰ (ਕਉਨੁ) ਕਿਸ ਵੱਲੋਂ (ਅਨੁਗ੍ਰਹੁ) ਕ੍ਰਿਪਾਲਤਾ ਹੋਈ ਹੈ।

## ਮਹਾ ਮੋਹਨੀ, ਤੁਧੁ ਨ ਵਿਆਪੈ;
## ਤੇਰਾ ਆਲਸੁ ਕਹਾ ਗਇਓ ਰੀ ॥੧॥ ਰਹਾਉ ॥

(ਰੀ) ਹੇ ਸਖੀ ! ਜੋ ਸਾਰੇ ਸੰਸਾਰ ਨੂੰ (ਮਹਾ) ਬਹੁਤਾ (ਮੋਹਨੀ) ਮੋਹ ਲੈਣ ਵਾਲੀ ਮਾਇਆ ਹੈ, ਉਹ (ਤੁਧੁ) ਤੈਨੂੰ (ਨ ਵਿਆਪੈ) ਵਿਆਪਦੀ ਨਹੀਂ ਹੈ। ਤੂੰ ਹਰ ਵਕਤ ਪ੍ਰਮੇਸਰ ਦੀ ਲਿਵ ਵਿਚ ਜੁੜੀ ਰਹਿੰਦੀ ਹੈਂ। ਤੇਰਾ ਪ੍ਰਮਾਦਤਾਈ ਦੇ ਪੈਦਾ ਕਰਨ ਵਾਲਾ ਆਲਸ (ਕਹਾ) ਕਿੱਥੇ ਚਲਾ (ਗਇਓ) ਗਿਆ ਹੈ।

## ਅੰਗ : ੩੮੪

## ਕਾਮੁ ਕ੍ਰੋਧੁ ਅੰਹਕਾਰੁ ਗਾਖਰੋ; ਸੰਜਮਿ ਕਉਨ, ਛੁਟਿਓ ਰੀ ॥

(ਰੀ) ਹੇ ਸਖੀ ! ਜਿਸ ਕਾਮ ਦੇ ਫੁਰਨੇ ਨੇ ਸ੍ਰਿੰਗੀ ਰਿਖੀ ਵਰਗੇ ਮਾਰ ਦਿੱਤੇ, ਜਿਸ ਕ੍ਰੋਧ ਨੇ ਦੁਰਬਾਸ਼ਾ ਰਿਖੀ ਵਰਗਿਆਂ ਦੀ ਨਿਰਾਦਰੀ ਕੀਤੀ, ਜਿਸ ਹੰਕਾਰ ਨੇ ਦੀਰਘ ਤਪੇ ਵਰਗਿਆਂ ਦੇ ਤਾਈਂ ਦੁਖੀ ਕੀਤਾ ਹੈ। ਉਸ ਕਾਮ, ਕ੍ਰੋਧ ਅਤੇ (ਅਹੰਕਾਰੁ) ਹੰਕਾਰ ਆਦਿਕਾਂ ਦਾ ਮੇਟਣਾ ਬਹੁਤ (ਗਾਖਰੋ) ਕਠਨ ਹੈ, ਪਰ ਤੂੰ ਇਹਨਾਂ ਤੋਂ (ਕਉਨ) ਕਿਹੜੇ (ਸੰਜਮਿ) ਸਾਧਨਾ ਕਰਕੇ (ਛੁਟਿਓ) ਛੁਟਕਾਰਾ ਪਾਇਆ ਹੈ?

## ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ; ਸਗਲੋ ਭਵਨੁ ਲੁਟਿਓ ਰੀ ॥੧॥

(ਰੀ) ਹੇ ਸਖੀ ! ਇੰਨ੍ਹਾਂ ਵਿਕਾਰਾਂ ਨੇ ਤਾਂ ਇੰਦਰ ਆਦਿਕ (ਸੁਰਿ) ਦੇਵਤਿਆਂ, ਵੱਡੇ-ਵੱਡੇ ਰਾਵਣ ਤੇ ਪਰਸਰਾਮ ਵਰਗੇ (ਨਰ) ਮਨੁੱਖਾਂ, (ਦੇਵ) ਵਿਸ਼ਨੂੰ ਤੇ ਬ੍ਰਹਮਾ, (ਅਸੁਰ) ਦੈਤਾਂ ਅਤੇ (ਤ੍ਰੈ ਗੁਨੀਆ) ਰਾਜਸੀ, ਤਾਮਸੀ, ਸ਼ਾਤਕੀ ਤਿੰਨਾਂ ਗੁਣਾਂ ਵਾਲੇ ਜੀਵਾਂ ਦੇ ਸਹਿਤ ਮਾਤ ਲੋਕ, ਬ੍ਰਹਮ ਲੋਕ, ਸਵਰਗ ਲੋਕ ਆਦਿ (ਸਗਲੋ) ਸਾਰੇ (ਭਵਨੁ) ਲੋਕਾਂ ਨੂੰ (ਲੁਟਿਓ) ਲੁੱਟ ਲਿਆ ਹੈ, ਪਰ ਤੂੰ ਇੰਨ੍ਹਾਂ ਪਾਸੋਂ ਕਿਵੇਂ ਬਚ ਗਈ ਹੈ?

---

* **ਮਲੀਨ ਸਤੋਗੁਣ :** ਜਿਸ ਤਰ੍ਹਾਂ ਦੋ ਸ਼ੂਦਰ ਰਾਜਕੁਮਾਰ ਹੋਣ 'ਤੇ ਉਹਨਾਂ ਦਾ ਮੰਤ੍ਰੀ ਬ੍ਰਾਹਮਣ ਹੋਵੇ ਤਾਂ ਉਹ ਬ੍ਰਾਹਮਣ ਹੁੰਦਿਆਂ ਵੀ ਸ਼ੂਦਰ ਰਾਜਕੁਮਾਰਾਂ ਤੋਂ ਦਬ ਕੇ, ਉਹਨਾਂ ਨੇ ਅਧੀਨ ਰਹਿੰਦਾ ਹੈ। ਇਸੇ ਤਰ੍ਹਾਂ ਜਿੱਥੇ ਰਜੋ, ਤਮੋ ਗੁਣ ਦੀ ਪ੍ਰਧਾਨਤਾ ਹੋਵੇ, ਉੱਥੇ ਜੋ ਸਤੋਗੁਣ ਬ੍ਰਾਹਮਣ ਮੰਤ੍ਰੀ ਦੀ ਤਰ੍ਹਾਂ ਦੱਬ ਕੇ, ਰਜੋ-ਤਮੋ ਦੇ ਅਧੀਨ ਰਹੇ, ਉਸ ਨੂੰ ਮਲੀਨ ਸਤੋਗੁਣ ਆਖਦੇ ਹਨ।

## ਦਾਵਾ ਅਗਨਿ, ਬਹੁਤੁ ਤ੍ਰਿਣ ਜਾਲੇ; ਕੋਈ ਹਰਿਆ ਬੂਟੁ, ਰਹਿਓ ਰੀ ॥

(ਰੀ) ਹੇ ਸਖੀ ! ਮਾਇਆ ਅਤੇ ਦੁਨੀਆਂ ਦੇ *(ਦਾਵਾ) ਦਾਅਵਿਆਂ ਨੇ **ਵਾ:** ਇਸ ਪਦਾਰਥਾਂ ਦੀ ਮੇਰ ਦੇ (ਦਾਵਾ) ਦਾਅਵੇ ਦੀ (ਅਗਨਿ) ਅੱਗ ਨੇ **ਵਾ:** ਦਾਵਾ (ਅਗਨਿ) ਅਗਨੀ ਦੀ ਨਿਆਈਂ ਤ੍ਰਿਸ਼ਨਾ ਰੂਪ ਅੱਗ ਨੇ (ਤ੍ਰਿਣ) ਕੱਖਾਂ ਦੀ ਨਿਆਈਂ ਬਹੁਤ ਸਾਰੇ ਜੀਵਾਂ ਨੂੰ (ਜਾਲੇ) ਸਾੜ ਦਿੱਤਾ ਹੈ।

**ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ ॥**
**ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ ॥** (ਅੰਗ : ੧੩੭੨)

ਸਾਧਸੰਗਤ ਰੂਪ ਨਦੀ ਵਿਚ ਮਿਲ ਕਰਕੇ ਕੋਈ ਮਹਾਤਮਾ, ਤੱਤ-ਬੇਤਾ ਹੀ (ਹਰਿਆ) ਹਰੇ (ਬੂਟੁ) ਬੂਟੇ ਦੀ ਨਿਆਈਂ ਬਚਿਆ (ਰਹਿਓ) ਰਹਿ ਗਿਆ ਹੈ। ਜਿਸ ਨੂੰ ਕਾਲ ਦੀ, ਦਾਅਵੇ ਦੀ ਅੱਗ ਨੇ ਨਹੀਂ ਸਾੜਿਆ ਹੈ।

**ਅਥਵਾ :** (ਰੀ) ਹੇ ਸਖੀ ! (ਦਾਵਾ) ਦਾਅਵੇ ਬੰਨ੍ਹਣ ਰੂਪ (ਅਗਨਿ) ਅਗਨੀ ਕਰਕੇ ਬਹੁਤ ਸਾਰੇ ਜੀਵਾਂ ਰੂਪ (ਤ੍ਰਿਣ) ਕੱਖ (ਜਾਲੇ) ਸੜ ਰਹੇ ਹਨ। ਸਾਧਸੰਗਤ ਰੂਪ ਸਰੋਵਰ ਕੰਢੇ ਰਹਿਣ ਵਾਲਾ ਕੋਈ ਵਿਰਲਾ ਜਗਿਆਸੂ ਰੂਪ **ਵਾ:** ਚਿਤ ਰੂਪ ਬੂਟਾ ਹੀ ਹਰਾ (ਰਹਿਓ) ਰਹਿ ਗਿਆ ਹੈ।

ਪਰ ਮੈਨੂੰ ਇਹ ਦੱਸ ਕਿ ਤੈਨੂੰ ਇਸ ਦਾਵਾ ਅਗਨੀ ਤੋਂ ਕਿਸਨੇ ਬਚਾਇਆ ਹੈ?

ਹੁਣ ਸਤਿਗੁਰੂ ਸਾਹਿਬ ਜੀ ਬ੍ਰਹਮ ਗਿਆਨੀ ਰੂਪ ਸਖੀ ਦੇ ਮੁਖ ਦੁਆਰਾ ਉਸ ਫਕੀਰ ਦੇ ਤਾਈਂ ਉੱਤਰ ਦਿੰਦੇ ਹਨ :

## ਐਸੋ ਸਮਰਥੁ ਵਰਨਿ ਨ ਸਾਕਉ; ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥

(ਰੀ) ਹੇ ਸਖੀ ! ਜਿਸ ਵਾਹਿਗੁਰੂ ਨੇ ਸਾਨੂੰ ਬਚਾਇਆ ਹੈ, (ਐਸੋ) ਐਸੇ ਸਮਰੱਥ ਪ੍ਰਮੇਸਰ ਨੂੰ ਕਿਸੇ ਪ੍ਰਕਾਰ ਵੀ ਸ਼ਕਤੀ ਬਿਰਤੀ ਦੁਆਰਾ (ਵਰਨਿ) ਵਰਨਣ ਨਹੀਂ ਕੀਤਾ ਜਾ (ਸਾਕਉ) ਸਕਦਾ, ਕਥਨ ਨਹੀ ਕੀਤਾ ਜਾ ਸਕਦਾ ਅਤੇ ਨਾ ਹੀ (ਤਾ ਕੀ) ਉਸਦੀ (ਉਪਮਾ) ਮਹਿਮਾ (ਕਹਿਓ) ਕਹੀ (ਜਾਤ) ਜਾ ਸਕਦੀ ਹੈ।

**ਅਥਵਾ :** (ਨ) ਨਾ ਤਾਂ ਉਸ ਸਰਬ ਕਲਾ ਸਮਰਥ ਵਾਹਿਗੁਰੂ ਦੇ ਐਸੇ ਨਿਰਗੁਣ ਸਰੂਪ ਨੂੰ (ਵਰਨਿ) ਵਰਨਣ (ਸਾਕਉ) ਕੀਤਾ ਜਾ ਸਕਦਾ ਹੈ ਅਤੇ (ਨ) ਨਾ ਹੀ (ਤਾ) ਤਿਸ ਦੇ ਸਰਗੁਣ ਸਰੂਪ ਸਤਿਗੁਰੂ ਸਾਹਿਬ ਜੀ (ਕੀ) ਦੀ ਉਪਮਾ (ਕਹਿਓ) ਕਹੀ (ਜਾਤ) ਜਾਂਦੀ ਹੈ।

ਫਕੀਰ ਫਿਰ ਪ੍ਰਸ਼ਨ ਕਰਦਾ ਹੈ ਕਿ

## ਕਾਜਰ ਕੋਠ ਮਹਿ, ਭਈ ਨ ਕਾਰੀ; ਨਿਰਮਲ ਬਰਨੁ, ਬਨਿਓ ਰੀ ॥

(ਰੀ) ਹੇ ਸਖੀ ! ਇਹ ਸੰਸਾਰ ਮਾਇਆ ਰੂਪ **ਵਾ:** ਪਾਪਾਂ ਰੂਪ (ਕਾਜਰ) ਕੱਜਲ ਭਾਵ ਕਾਲਖ ਨਾਲ ਭਰੀ ਹੋਈ (ਕੋਠ) ਕੋਠੜੀ ਹੈ। ਇਸ ਦੇ (ਮਹਿ) ਵਿਚ ਤੇਰੀ ਬਿਰਤੀ ਪਾਪਾਂ ਸਹਿਤ ਹੋਣ ਰੂਪ (ਕਾਰੀ) ਕਾਲੀ ਭਾਵ ਕਲੰਕਿਤ ਨਹੀਂ (ਭਈ) ਹੋਈ। ਭਾਵ ਤੇਰੀ ਬਿਰਤੀ ਸੰਸਾਰਾਕਾਰ ਨਹੀਂ ਹੋਈ, ਸਗੋਂ ਬ੍ਰਹਮਾਕਾਰ ਹੀ ਰਹੀ ਹੈ ਅਤੇ ਤੇਰੇ ਸਰੂਪ ਦਾ (ਬਰਨੁ) ਰੰਗ ਵੀ (ਨਿਰਮਲ) ਉੱਜਲ (ਬਨਿਓ) ਬਣਿਆ ਹੋਇਆ ਹੈ, ਇਸਦਾ ਕੀ ਕਾਰਨ ਹੈ?

ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ :

---

* **ਦਾਵਾ :** ਜੰਗਲ ਵਿਚ ਬਾਂਸਾਂ ਦੇ ਆਪਸ ਵਿਚ ਰਗੜਨ ਤੋਂ ਨਿਕਲੀ ਅੱਗ ਨੂੰ 'ਦਾਵਾ' ਜਾਂ 'ਡਉ ਅਗਨੀ' ਆਖਦੇ ਹਨ। ਇਹ ਅੱਗ ਕਈ ਵਾਰ ਸਾਰੇ ਜੰਗਲ ਨੂੰ ਵੀ ਸਾੜ ਕੇ ਰਾਖ ਕਰ ਦਿੰਦੀ ਹੈ।

**ਮਹਾ ਮੰਤ੍ਰੁ ਗੁਰ, ਹਿਰਦੈ ਬਸਿਓ; ਅਚਰਜ ਨਾਮੁ ਸੁਨਿਓ ਰੀ ॥੩॥**

(ਰੀ) ਹੇ ਸਖੀ ! (ਗੁਰ) ਸਤਿਗੁਰਾਂ ਦਾ ਮਹਾਂ ਮੰਤਰ **ਵਾ:** ਸਾਰਿਆਂ ਮੰਤਰਾਂ ਤੋਂ (ਮਹਾ) ਵੱਡਾ (ਮੰਤ੍ਰੁ) ਮੰਤਰ ਭਾਵ ਮੂਲ ਮੰਤਰ ਸਾਡੇ ਹਿਰਦੇ ਵਿਚ (ਬਸਿਓ) ਵੱਸ ਗਿਆ ਹੈ ਅਤੇ ਅਸੀਂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸੋਂ (ਅਚਰਜ) ਬਿਸਮਾਦਤਾਈ ਦੇ ਕਰਨ ਵਾਲਾ (ਅਚਰਜ) ਵਾਹਿਗੁਰੂ ਨਾਮ ਭਾਵ ਵਾਹਿਗੁਰੂ ਗੁਰਮੰਤਰ (ਸੁਨਿਓ) ਸਰਵਣ ਕੀਤਾ ਹੈ। ਇਸ ਕਰਕੇ ਅਸੀਂ ਬਚ ਗਏ ਹਾਂ।

**'ਵਾਹਿ' ਨਾਮ ਅਚਰਜ ਕੋ ਹੋਈ। ਅਚਰਜ ਤੇ ਪਰਿ ਉਕਤਿ ਨ ਕੋਈ ॥**

**ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ; ਅਪੁਨੈ ਚਰਣਿ ਲਗਾਈ ॥**

ਹੇ ਸਖੀ ! ਜਦੋਂ ਕਿਰਪਾ ਦ੍ਰਿਸ਼ਟੀ ਕਰਨ ਵਾਲੇ (ਪ੍ਰਭ) ਪ੍ਰਮੇਸਰ ਨੇ ਆਪਣੀ ਕਿਰਪਾ (ਨਦਰਿ) ਦ੍ਰਿਸ਼ਟੀ ਨਾਲ ਸਾਡੇ ਤਾਈਂ (ਅਵਲੋਕਨ) ਦੇਖਣਾ ਕੀਤਾ, ਤਾਂ ਉਸਨੇ ਸਾਡੇ ਚਿੱਤ ਦੀ ਬਿਰਤੀ (ਅਪੁਨੈ) ਆਪਣੇ ਚਰਨਾਂ ਵਿਚ (ਲਗਾਈ) ਲਗਾ ਲਈ।

**ਪ੍ਰਸ਼ਨ :** ਹੇ ਸਖੀ ! ਤੂੰ ਸੁੱਖ ਸਰੂਪ ਨੂੰ ਕਿਵੇਂ ਪ੍ਰਾਪਤ ਕੀਤਾ ਹੈ?

**ਪ੍ਰੇਮ ਭਗਤਿ ਨਾਨਕ ਸੁਖੁ ਪਾਇਆ; ਸਾਧੂ ਸੰਗਿ ਸਮਾਈ ॥੪॥੧੨॥੫੧॥**

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਸਾਡੀ ਬਿਰਤੀ ਪ੍ਰੇਮਾ ਭਗਤੀ ਕਰਕੇ ਸਾਧੂਆਂ ਦੀ ਸੰਗਤ ਵਿਚ (ਸਮਾਈ) ਸਮਾ ਗਈ, ਉਦੋਂ ਅਸੀਂ ਸੁੱਖ ਸਰੂਪ ਨੂੰ ਪਾ ਲਿਆ ਹੈ।

**ਅੰਨਵੈ ਰੀਤੀ ਅਨੁਸਾਰ ਅਰਥ :**

**ਅਥਵਾ :** (**ਸਾਧੂ ਸੰਗਿ ਸਮਾਈ**) ਪਹਿਲਾਂ ਸਾਧੂ ਮਹਾਤਮਾ ਦੀ ਸੰਗਤ ਵਿਚ ਸਾਡਾ (ਸਮਾਈ) ਮਿਲਾਪ ਹੋਇਆ, ਫਿਰ ਸੰਗਤ ਵਿਚ ਮਿਲਣੇ ਕਰਕੇ ਸਾਡੇ ਹਿਰਦੇ ਅੰਦਰ (**ਪ੍ਰੇਮ ਭਗਤਿ**) ਪ੍ਰੇਮਾ ਭਗਤੀ ਪੈਦਾ ਹੋਈ ਅਤੇ ਜਦੋਂ ਪ੍ਰੇਮਾ ਭਗਤੀ ਕਰਨੇ ਕਰਕੇ (**ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ**) ਮਹਾਰਾਜ ਨੇ ਸਾਡੇ ਤਾਈਂ ਕਿਰਪਾ (ਨਦਰਿ) ਦ੍ਰਿਸ਼ਟੀ ਨਾਲ (ਅਵਲੋਕਨ) ਤੱਕਿਆ ਭਾਵ ਦੇਖਿਆ ਤਾਂ ਉਸ ਵੇਲੇ (**ਸੁਖੁ ਪਾਇਆ**) ਅਸੀਂ ਸੁੱਖ ਸਰੂਪ ਨੂੰ ਪਾ ਲਿਆ।

**ਅੰਨਵੈ ਰੀਤੀ ਅਨੁਸਾਰ ਅਰਥ :**

**ਅਥਵਾ :** (**ਰੀ**) ਹੇ ਸਖੀ (**ਸਾਧੂ ਸੰਗਿ ਸਮਾਈ**) ਜਦੋਂ ਸਾਡਾ ਸਾਧੂਆਂ ਦੀ ਸੰਗਤ ਵਿਚ (ਸਮਾਈ) ਮਿਲਾਪ ਹੋਇਆ। ਤਾਂ (**ਮਹਾ ਮੰਤ੍ਰੁ ਗੁਰ ਹਿਰਦੈ ਬਸਿਓ**) (ਗੁਰ) ਸਤਿਗੁਰਾਂ ਦਾ ਦਿੱਤਾ ਹੋਇਆ ਮਹਾਂ ਮੰਤਰ ਸਾਡੇ ਹਿਰਦੇ ਅੰਦਰ (ਬਸਿਓ) ਵੱਸ ਗਿਆ ਅਤੇ ਫਿਰ ਅਸੀਂ ਗੁਰਾਂ ਪਾਸੋਂ (**ਅਚਰਜ ਨਾਮੁ ਸੁਨਿਓ**) ਵਾਹਿਗੁਰੂ ਨਾਮ ਸਰਵਣ ਕੀਤਾ, ਜਦੋਂ ਇਸ ਨਾਮ ਦੀ ਕਮਾਈ ਕੀਤੀ ਤਾਂ (**ਅਪੁਨੈ ਚਰਣਿ ਲਗਾਈ**) ਸਤਿਗੁਰਾਂ ਨੇ ਸਾਨੂੰ ਆਪਣੇ ਚਰਨਾਂ ਦੇ ਨਾਲ ਲਗਾ ਲਿਆ, ਫਿਰ (**ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ**) ਜਦੋਂ ਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਸਾਡੇ ਤਾਈਂ (ਅਵਲੋਕਨ) ਤੱਕਿਆ ਤਾਂ (**ਪ੍ਰੇਮ ਭਗਤਿ**) ਪ੍ਰੇਮਾ ਭਗਤੀ ਕਰਨ ਕਰਕੇ ਸਾਡੇ ਤਾਈਂ ਇਹ ਸਾਰੇ ਗੁਣ ਪ੍ਰਾਪਤ ਹੋਏ ਕਿ ਅਸੀਂ ਦਾਅਵੇ ਦੀ ਅੱਗ ਤੋਂ ਅਤੇ ਕਾਮ, ਕ੍ਰੋਧ ਆਦਿਕਾਂ ਤੋਂ ਵੀ ਬਚ ਗਏ ਅੰਤ ਨੂੰ ਅਸੀਂ (**ਨਾਨਕ ਸੁਖੁ ਪਾਇਆ**) ਉਸ ਵਾਹਿਗੁਰੂ ਦੇ ਸੁੱਖ ਸਰੂਪ ਨੂੰ ਪਾ ਲਿਆ।

**ਅੰਨਵੈ ਰੀਤੀ ਅਨੁਸਾਰ ਅਰਥ :**

ਜਦੋਂ (**ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ**) ਜਦੋਂ ਪ੍ਰਭੂ ਪ੍ਰਮੇਸਰ ਨੇ ਸਾਡੇ ਵੱਲ ਕਿਰਪਾ ਦ੍ਰਿਸ਼ਟੀ ਕਰਕੇ

ਦੇਖਿਆ ਤਾਂ (**ਮਹਾ ਮੰਤ੍ਰ ਗੁਰ**) ਸਾਡੇ ਹਿਰਦੇ ਵਿਚ ਸਤਿਗੁਰਾਂ ਦਾ ਦਿੱਤਾ ਹੋਇਆ ਮਹਾਂਮੰਤ੍ਰ ਅਤੇ (**ਅਚਰਜ ਨਾਮੁ**) ਅਸਚਰਜ ਵਾਹਿਗੁਰੂ ਨਾਮ ਵੀ (**ਹਿਰਦੈ ਬਸਿਓ**) ਦਿਲ ਵਿਚ ਆ ਕੇ ਵੱਸ ਗਿਆ। ਫਿਰ ਨਾਮ ਜਪਣ ਕਰਕੇ ਪ੍ਰਮੇਸਰ ਨੇ ਸਾਡੀ ਬਿਰਤੀ (**ਅਪੁਨੈ ਚਰਣਿ ਲਗਾਈ**) ਆਪਣੇ ਚਰਣਾਂ ਨਾਲ ਲਗਾ ਲਈ। ਜਦੋਂ (**ਪ੍ਰੇਮ ਭਗਤਿ**) ਪ੍ਰੇਮਾ ਭਗਤੀ ਕਰਕੇ ਸਾਡੀ ਬਿਰਤੀ (**ਸਾਧੂ ਸੰਗਿ ਸਮਾਈ**) ਸਾਧੂਆਂ ਦੀ ਸੰਗਤ ਵਿਚ ਸਮਾ ਗਈ। ਤਾਂ (**ਨਾਨਕ ਸੁਖੁ ਪਾਇਆ**) ਸੁੱਖ ਸਰੂਪ ਨੂੰ ਪ੍ਰਾਪਤ ਕਰਕੇ ਸਾਡੇ ਸਾਰੇ ਔਗੁਣ ਮਿਟ ਗਏ।

## ੴ ਸਤਿਗੁਰ ਪ੍ਰਸਾਦਿ ॥

## ਰਾਗੁ ਆਸਾ ਘਰੁ ੭ ਮਹਲਾ ੫ ॥

**ਉਥਾਨਕਾ :**

ਇਸ ਪਾਵਨ ਸ਼ਬਦ ਵਿਚ ਵੀ ਅਹਿਮਦ ਸ਼ਾਹ ਫ਼ਕੀਰ ਮੱਧਮ ਸਖੀ ਦੀ ਨਿਆਈਂ ਸਤਿਗੁਰਾਂ ਦੇ ਪਾਸ ਪ੍ਰਸ਼ਨ ਕਰਦਾ ਹੈ ਅਤੇ ਸਤਿਗੁਰੂ ਸਾਹਿਬ ਜੀ ਉੱਤਮ ਸਖੀ ਦੀ ਨਿਆਈਂ ਉਸ ਦੇ ਉੱਤਰ ਦਿੰਦੇ ਹਨ।

(੧) ਅਦ੍ਵੈਤ ਰੂਪ ਪ੍ਰਮੇਸਰ, (ੴ) ਸਾਰਿਆਂ ਦਾ ਪ੍ਰਕਾਸ਼ਕ, (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਆਸਾ ਰਾਗ ਦੇ ਸੱਤਵੇਂ ਘਰ ਸੁਰਤਾਲ ਵਿਚ ਪੰਚਮ ਪਾਤਸ਼ਾਹ ਉਚਾਰਨ ਕਰਦੇ ਹਨ।

## ਲਾਲੁ ਚੋਲਨਾ; ਤੈ ਤਨਿ ਸੋਹਿਆ ॥

ਹੇ ਸਖੀ ! ਲਾਲ ਰੰਗ ਦਾ (ਚੋਲਨਾ) ਚੋਲਾ (ਤੈ) ਤੇਰੇ (ਤਨਿ) ਸਰੀਰ, ਉੱਤੇ ਬਹੁਤ (ਸੋਹਿਆ) ਸੋਭ ਰਿਹਾ ਹੈ।

**ਅਥਵਾ :** ਜੋ ਤੇਰੇ ਮਨ ਵਿੱਚ, ਨੇਤਰਾਂ ਵਿੱਚ, ਮੁਖ ਅਤੇ ਰੋਮ-ਰੋਮ ਵਿੱਚ (ਲਾਲੁ) ਪ੍ਰੇਮ ਹੈ। ਇਹ (ਲਾਲੁ) ਪ੍ਰੇਮ ਰੂਪ (ਚੋਲਨਾ) ਚੋਲਾ (ਤੈ) ਤੇਰੇ (ਤਨਿ) ਅੰਤਹਕਰਣ **ਵਾ:** (ਤਨਿ) ਸੂਖਮ ਸਰੀਰ ਦੇ ਅੰਦਰ (ਸੋਹਿਆ) ਸੋਭਨੀਕ ਹੋ ਰਿਹਾ ਹੈ।

## ਸੁਰਿਜਨ ਭਾਨੀ; ਤਾਂ ਮਨੁ ਮੋਹਿਆ ॥੧॥

ਹੇ ਸਖੀ ! ਤੂੰ (ਸੁਰਿਜਨ) ਵਾਹਿਗੁਰੂ ਨੂੰ ਕਿਸ ਪ੍ਰਕਾਰ (ਭਾਨੀ) ਭਾਅ ਗਈ ਹੈ? ਅਤੇ ਤੂੰ ਉਸਦਾ ਮਨ ਕਿਵੇਂ ਮੋਹਿਆ ਹੈ?

**ਅਥਵਾ :** ਹੇ ਸਖੀ ! ਸਾਨੂੰ ਇਉਂ ਪ੍ਰਤੀਤ ਹੋ ਰਿਹਾ ਹੈ ਕਿ (ਸੁਰਿ+ਜਨ) (ਸੁਰਿ) ਦੇਵ ਭਾਵ ਪ੍ਰਕਾਸ਼ ਰੂਪ ਨੂੰ ਹਿਰਦੇ ਵਿਚ (ਜਨ) ਜਨਾਉਣ ਵਾਲੇ (ਸੁਰਿ ਜਨ) ਪਿਆਰੇ ਪ੍ਰਮੇਸਰ ਨੂੰ ਤੂੰ (ਭਾਨੀ) ਭਾਅ ਗਈ ਹੈ। **ਵਾ:** ਭਗਤੀ ਰੂਪ (ਸੁਰਿਜਨ) ਸ੍ਰੇਸ਼ਟਤਾਈ ਨੂੰ ਪੈਦਾ ਕਰਨ ਵਾਲੇ ਪ੍ਰਮੇਸਰ ਨੂੰ ਭਾਅ ਗਈ ਹੈ। ਤਾਂ ਕਰਕੇ ਤੇਰਾ ਮਨ ਵਾਹਿਗੁਰੂ ਵਿਚ ਮੋਹਿਆ ਗਿਆ ਹੈ **ਵਾ:** ਤੂੰ ਪਿਆਰ ਕਰਕੇ ਵਾਹਿਗੁਰੂ ਦੇ ਮਨ ਨੂੰ (ਮੋਹਿਆ) ਮੋਹ ਲਿਆ ਹੈ।

## ਕਵਨ ਬਨੀ ਰੀ; ਤੇਰੀ ਲਾਲੀ ॥

(ਰੀ) ਹੇ ਸਖੀ ! (ਕਵਨ) ਕਿਸ ਸਾਧਨਾਂ ਦੇ ਕਰਕੇ ਤੇਰੇ ਹਿਰਦੇ ਅੰਦਰ ਭਗਤੀ ਰੂਪ ਸੁੰਦਰ ਲਾਲੀ (ਬਨੀ) ਬਣ ਰਹੀ ਹੈ।

## ਕਵਨ ਰੰਗਿ; ਤੂੰ ਭਈ ਗੁਲਾਲੀ ॥੧॥ ਰਹਾਉ ॥

ਹੇ ਸਖੀ ! (ਕਵਨ) ਕਿਸ (ਰੰਗਿ) ਪ੍ਰੇਮ ਕਰਕੇ, **ਵਾ:** (ਰੰਗਿ) ਅਨੰਦ ਕਰਕੇ ਤੂੰ (ਗੁਲਾਲੀ) ਗਿਆਨ ਦੇ ਚੁਹ-ਚੁਹੇ ਰੰਗ ਵਾਲੀ (ਭਈ) ਹੋਈ ਹੈ।

## ਤੁਮ ਹੀ ਸੁੰਦਰਿ; ਤੁਮਹਿ ਸੁਹਾਗੁ ॥

ਹੇ ਸਖੀ ! ਭਾਉ ਭਗਤੀ ਦੇ ਅਨੰਦ ਕਰਕੇ ਸਤ, ਚਿਤ, ਅਨੰਦ ਸਰੂਪ ਦੀ ਪ੍ਰਾਪਤੀ ਹੋਣ ਕਰਕੇ (ਤੁਮ) ਤੂੰ ਹੀ ਸੁੰਦਰ ਹੈ **ਵਾ:** ਤੂੰ ਹੀ ਅੰਤਹਕਰਣ ਦੀ ਸਫਾਈ ਰੂਪ ਸੁੰਦਰਤਾਈ ਵਾਲੀ ਹੈ ਅਤੇ (ਤੁਮਹਿ) ਤੈਨੂੰ ਹੀ ਪ੍ਰਮੇਸਰ ਦਾ (ਸੁਹਾਗੁ) ਅਨੰਦ ਪ੍ਰਾਪਤ ਹੋਇਆ ਹੈ।

## ਤੁਮ ਘਰਿ ਲਾਲਨੁ; ਤੁਮ ਘਰਿ ਭਾਗੁ ॥੨॥

ਹੇ ਸਖੀ ! (ਤੁਮ) ਤੇਰੇ ਹਿਰਦੇ ਰੂਪ ਘਰ ਵਿਚ (ਲਾਲਨੁ) ਪਿਆਰਾ ਅੰਤਰਜਾਮੀ ਅਕਾਲ ਪੁਰਖ ਬਿਰਾਜਮਾਨ ਹੈ ਅਤੇ (ਤੁਮ) ਤੇਰੇ ਅੰਤਹਕਰਣ ਰੂਪ ਘਰ ਵਿਚ ਨਿਸ਼ਕਾਮ ਕਰਮਾਂ ਦੇ ਭਾਗ ਜਾਗੇ ਹੋਏ ਹਨ। **ਵਾ:** ਉਸ ਵਾਹਿਗੁਰੂ ਦੀ ਪ੍ਰਾਪਤੀ ਕਰਕੇ (ਤੁਮ) ਤੇਰਾ ਘਰ ਵੀ (ਭਾਗੁ) ਭਾਗਾਂ ਵਾਲਾ ਹੋ ਗਿਆ ਹੈ।

## ਤੂੰ ਸਤਵੰਤੀ; ਤੂੰ ਪਰਧਾਨਿ ॥

ਹੇ ਸਖੀ ! ਤੂੰ ਹੀ ਸਤ ਸਰੂਪ ਦੀ ਪ੍ਰਾਪਤੀ ਵਾਲੀ ਸਤਵੰਤੀ ਭਾਵ ਸਤ ਵਾਲੀ ਹੈ। **ਵਾ:** ਇਕ ਅਕਾਲ ਪੁਰਖ ਤੋਂ ਬਿਨਾਂ ਕਿਸੇ ਹੋਰ ਨੂੰ ਨਾ ਦੇਖਣ ਰੂਪ ਸਤ ਵਾਲੀ ਵੀ ਤੂੰ ਹੀ ਹੈਂ।

**ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੂੱਜੋ ਕਵਨ ॥** *(ਗਿਆਨ ਪ੍ਰਬੋਧ)*

**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ ॥** *(ਚੌਪਈ ਸਾਹਿਬ)*

ਅਤੇ ਸਾਰੀਆਂ ਇੰਦ੍ਰੀਆਂ ਦਾ ਦਮਨ ਕਰਕੇ ਕਾਮ, ਕ੍ਰੋਧ ਆਦਿਕਾਂ ਨੂੰ ਵੱਸ ਕਰਕੇ ਲੋਕ ਅਤੇ ਪ੍ਰਲੋਕ ਵਿਚ ਤੂੰ ਹੀ (ਪਰਧਾਨਿ) ਮੁਖੀ ਹੋ ਰਹੀ ਹੈ।

**ਅਥਵਾ :** ਤੂੰ ਹੀ ਸਤ, ਸੰਤੋਖ ਆਦਿ ਗੁਣਾਂ ਨੂੰ ਹਿਰਦੇ ਅੰਦਰ ਧਾਰਨੇ ਕਰਕੇ (ਸਤਵੰਤੀ) ਸਤ ਵਾਲੀ ਹੈ ਅਤੇ ਤੂੰ ਹੀ ਪੰਜਾਂ ਤੱਤਾਂ ਵਿਚ ਚੇਤਨ ਦੀ ਅੰਸ਼ ਹੋਣੇ ਕਰਕੇ (ਪਰਧਾਨਿ) ਪ੍ਰਧਾਨ ਹੈਂ। **ਵਾ:** ਪੰਜ ਕਾਮ ਆਦਿਕਾਂ ਨੂੰ ਜਿੱਤਣੇ ਕਰਕੇ ਪ੍ਰਧਾਨ ਹੈ।

## ਤੂੰ ਪ੍ਰੀਤਮ ਭਾਨੀ; ਤੁਹੀ ਸੁਰ ਗਿਆਨਿ ॥੩॥

ਹੇ ਸਖੀ ! ਤੂੰ (ਪ੍ਰੀਤਮ) ਪਿਆਰੇ ਅਕਾਲ ਪੁਰਖ ਨੂੰ (ਭਾਨੀ) ਭਾਅ ਗਈ ਹੈ ਅਤੇ (ਤੁਹੀ) ਤੂੰ ਹੀ (ਸੁਰ) ਸ੍ਰੇਸ਼ਟ ਗਿਆਨ ਭਾਵ ਅਪ੍ਰੋਖ ਗਿਆਨ ਦੇ ਸਹਿਤ ਹੈਂ।

## ਪ੍ਰੀਤਮ ਭਾਨੀ; ਤਾਂ ਰੰਗਿ ਗੁਲਾਲ ॥

ਹੇ ਸਖੀ ! ਤੂੰ (ਪ੍ਰੀਤਮ) ਪਿਆਰੇ ਵਾਹਿਗੁਰੂ ਨੂੰ (ਭਾਨੀ) ਭਾਅ ਗਈ ਹੈ, ਤਾਂ ਹੀ ਤੈਨੂੰ (ਗੁਲਾਲ) ਅਪ੍ਰੋਖ ਗਿਆਨ ਦਾ ਚੁਹ-ਚੁਹਾ ਗੂੜ੍ਹਾ ਰੰਗ ਚੜ੍ਹਿਆ ਹੋਇਆ ਹੈ।

**ਨੋਟ :** ਹੁਣ ਗੁਰੂ ਸਾਹਿਬ ਜੀ ਉੱਤਮ ਸਖੀ ਦੇ ਰੂਪ ਵਿਚ ਕਹਿੰਦੇ ਹਨ :

## ਕਹੁ ਨਾਨਕ; ਸੁਭ ਦ੍ਰਿਸਟਿ, ਨਿਹਾਲ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਗਿਆਸੂ ਰੂਪ ਸਖੀ ! ਮੇਰੇ ਵਾਹਿਗੁਰੂ ਨੇ ਸਾਨੂੰ (ਸੁਭ) ਸ੍ਰੇਸ਼ਟ ਕਿਰਪਾ ਦ੍ਰਿਸ਼ਟੀ ਨਾਲ ਤੱਕ ਕੇ ਨਿਹਾਲ ਕਰ ਦਿੱਤਾ ਹੈ।

ਜਗਿਆਸੂ ਰੂਪ ਸਖੀ ਕਹਿੰਦੀ ਹੈ ਕਿ ਹੇ ਸਖੀ! ਫਿਰ ਤੂੰ ਸਾਧਨ ਕੀਤੇ ਹੋਣਗੇ।

**ਸੁਨਿ ਰੀ ਸਖੀ; ਇਹ ਹਮਰੀ ਘਾਲ ॥**

ਸਤਿਗੁਰੂ ਸਾਹਿਬ ਜੀ ਨਿਮਰਤਾ ਸਹਿਤ ਕਥਨ ਕਰਦੇ ਹਨ ਕਿ (ਰੀ) ਹੇ ਜਗਿਆਸੂ ਰੂਪ ਸਖੀ! (ਸੁਨਿ) ਸੁਣਨਾ ਕਰ, (ਹਮਰੀ) ਸਾਡੀ ਤਾਂ (ਇਹ) ਇਹੋ ਹੀ (ਘਾਲ) ਕਮਾਈ ਹੈ।

**ਪ੍ਰਭ ਆਪਿ ਸੀਗਾਰਿ; ਸਵਾਰਨਹਾਰ ॥੧॥ ਰਹਾਉ ਦੂਜਾ ॥੧॥੫੨॥**

ਉਹ (ਪ੍ਰਭ) ਵਾਹਿਗੁਰੂ ਆਪ ਹੀ ਸ਼ੁੱਭ ਗੁਣਾਂ ਦਾ (ਸੀਗਾਰਿ) ਸ਼ਿੰਗਾਰ ਦੇ ਕੇ ਗਿਆਨ ਦੁਆਰਾ (ਸਵਾਰਨਹਾਰ) ਸਵਾਰਨ ਵਾਲਾ ਹੈ।

**ਅਥਵਾ :** ਉਹ ਆਪ ਹੀ ਸੰਸਾਰ ਨੂੰ ਸ਼ਿੰਗਾਰਨ ਵਾਲਾ ਅਤੇ ਆਪ ਹੀ ਬ੍ਰਹਮਾ ਆਦਿ ਨੂੰ ਸਵਾਰਨ ਵਾਲਾ ਹੈ।

**ਅਥਵਾ :** ਆਪ ਹੀ ਵਿਵੇਕ, ਵੈਰਾਗ ਆਦਿ (ਸੀਗਾਰਿ) ਸ਼ਿੰਗਾਰ ਨੂੰ ਸਤ, ਸੰਤੋਖ ਆਦਿ ਸ਼ੁੱਭ ਗੁਣਾਂ ਦੁਆਰਾ ਸਵਾਰਨ ਵਾਲਾ ਹੈ।

**ਅਥਵਾ :** ਉਹ ਆਪ ਹੀ ਸ੍ਰਵਣ, ਮੰਨਣ ਆਦਿ ਸਾਧਨਾਂ ਦੇ ਸ਼ਿੰਗਾਰ ਨੂੰ ਦੇਣ ਵਾਲਾ ਹੈ ਅਤੇ ਆਪ ਹੀ ਨਿਸ਼ਕਾਮ ਕਰਮਾਂ ਦੁਆਰਾ ਇੰਨ੍ਹਾਂ ਨੂੰ ਸਵਾਰਨ ਵਾਲਾ ਹੈ।

**ਅਥਵਾ :** ਉਹ ਆਪ ਹੀ ਨਿਮਰਤਾ ਰੂਪ (ਸੀਗਾਰਿ) ਸ਼ਿੰਗਾਰ ਕਰਾ ਕੇ ਗਿਆਨ ਸਰੂਪ ਦੇ ਅਨੰਦ ਵਿਚ ਸਵਾਰਨ ਵਾਲਾ ਹੈ।

ਸਤਿਗੁਰੂ ਸਾਹਿਬ ਜੀ ਨੇ 'ਰਹਾਉ ਦੂਜਾ' ਕਹਿ ਕੇ ਉੱਤਰ ਦਿੱਤਾ ਹੈ ਕਿ ਇਹ ਸਭ ਵਾਹਿਗੁਰੂ ਜੀ ਦੀ ਹੀ ਬਖਸ਼ਿਸ਼ ਹੋਈ ਹੈ।

**ਆਸਾ ਮਹਲਾ ੫ ॥**

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਲਾਹੌਰ ਵਿਖੇ ਬਾਬਾ ਸਹਾਰੀ ਮੱਲ ਜੀ ਦੇ ਲੜਕੇ ਦੀ ਸ਼ਾਦੀ 'ਤੇ ਗਏ ਤਾਂ ਬਹੁਤਾ ਸਮਾਂ ਲਾਹੌਰ ਵਿਖੇ ਹੀ ਰਹੇ। ਫਿਰ ਬਾਬਾ ਬੁੱਢਾ ਸਾਹਿਬ ਜੀ ਉਹਨਾਂ ਨੂੰ ਲੈਣ ਵਾਸਤੇ ਗਏ ਹਨ। ਜਦੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸ ਆਏ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਦੇ ਵਿਛੋੜੇ ਦਾ ਦੁੱਖ ਪ੍ਰਗਟ ਕਰਦੇ ਹੋਏ ਸਖੀਆਂ ਦੇ ਸੰਵਾਦ ਦੁਆਰਾ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

**ਦੂਖੁ ਘਨੋ; ਜਬ ਹੋਤੇ ਦੂਰਿ ॥**

ਹੇ ਸਖੀ! (ਜਬ) ਜਦੋਂ ਅਸੀਂ ਸਤਿਗੁਰਾਂ ਤੋਂ ਦੂਰ (ਹੋਤੇ) ਹੁੰਦੇ ਸੀ, ਭਾਵ ਜਿੰਨਾਂ ਚਿਰ ਅਸੀਂ ਸਤਿਗੁਰਾਂ ਦੇ ਸਨਮੁਖ ਨਹੀਂ ਹੋਏ ਸੀ, ਉਨਾਂ ਚਿਰ ਸਾਨੂੰ ਜੰਮਣ-ਮਰਨ ਦਾ (ਘਨੋ) ਬਹੁਤਾ ਹੀ (ਦੂਖੁ) ਦੁੱਖ ਸੀ।

**ਅਬ ਮਸਲਤਿ ਮੋਹਿ; ਮਿਲੀ ਹਦੂਰਿ ॥੧॥**

ਪਰ (ਅਬ) ਹੁਣ (ਮੋਹਿ) ਸਾਨੂੰ ਗੁਰਾਂ ਦੁਆਰਾ (ਹਦੂਰਿ) ਹਜੂਰੀ ਵਿਚ ਰਹਿਣ ਦੀ (ਮਸਲਤਿ) ਸਲਾਹ (ਮਿਲੀ) ਮਿਲ ਗਈ ਹੈ, ਜਿਸ ਕਰਕੇ ਅਸੀਂ ਹਰ ਵਕਤ ਮਹਾਰਾਜ ਦੇ ਸਨਮੁਖ ਹੀ ਰਹਿੰਦੇ ਹਾਂ ਭਾਵ ਹੁਣ ਸਾਡਾ ਮਨ ਗੁਰੂ ਸਾਹਿਬ ਜੀ ਦੇ ਚਰਨਾਂ ਤੋਂ ਵਿੱਛੜ ਕੇ ਹੋਰ ਕਿਤੇ ਨਹੀਂ ਜਾਂਦਾ ਹੈ।

**ਅਥਵਾ :** ਸੁਭਾਸ ਬਿਰਤੀ ਕਹਿੰਦੀ ਹੈ ਕਿ (ਅਬ) ਹੁਣ (ਮੋਹਿ) ਸਾਨੂੰ ਸਤਿਗੁਰਾਂ ਦੀ, ਬ੍ਰਹਮ ਵਿਦਿਆ ਦੀ (ਮਸਲਤਿ) ਸਲਾਹ ਕਰਕੇ ਪ੍ਰਮੇਸਰ (ਹਦੂਰਿ) ਸਾਹਮਣੇ ਹੀ (ਮਿਲੀ) ਮਿਲ ਗਿਆ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਦੂਖੁ ਘਨੋ; ਜਬ ਹੋਤੇ ਦੂਰਿ ॥**
**ਅਬ ਮਸਲਤਿ ਮੋਹਿ; ਮਿਲੀ ਹਦੂਰਿ ॥੧॥**

(ਜਬ) ਜਦੋਂ ਅਸੀਂ ਦੂਰ ਭਾਵ ਅਨਾਤਮਾ ਅਰਥਾਤ ਸੰਸਾਰ ਦੇਸ਼ ਵਿਚ ਹੁੰਦੇ ਸੀ ਅਤੇ ਤੁਸੀਂ ਆਤਮਾ ਭਾਵ ਸਚਖੰਡ ਰੂਪ ਦੇਸ਼ ਵਿਚ ਸੀ, ਉਦੋਂ ਸਾਨੂੰ (ਘਨੋ) ਬਹੁਤੇ ਹੀ (ਦੂਖੁ) ਦੁੱਖ ਸਨ, ਪਰ (ਅਬ) ਹੁਣ ਸਾਨੂੰ ਅੰਤਰਮੁਖ ਬਿਰਤੀ ਕਰਕੇ ਤੁਹਾਡੇ (ਹਦੂਰਿ) ਪਾਸ ਰਹਿਣ ਦੀ (ਮਸਲਤਿ) ਸਲਾਹ (ਮਿਲੀ) ਮਿਲ ਗਈ ਹੈ।

## ਚੁਕਾ ਨਿਹੋਰਾ; ਸਖੀ ਸਹੇਰੀ ॥

ਹੇ ਪਿਆਰੀਓ (ਸਖੀ) ਸਖੀਓ ਤੇ (ਸਹੇਰੀ) ਸਹੇਲੀਓ ! **ਵਾ:** ਸ਼ਰਧਾ ਰੂਪ ਸਖੀਓ ਅਤੇ ਭਗਤੀ ਰੂਪ (ਸਹੇਰੀ) ਸਹੇਲੀਓ ਸੁਣਨਾ ਕਰੋ। ਸਾਡਾ ਕਿਸੇ ਦੇਵੀ-ਦੇਵਤੇ ਨੂੰ ਮਨਾਉਣ ਰੂਪ ਸਾਰਾ (ਨਿਹੋਰਾ) ਅਹਿਸਾਨ (ਚੁਕਾ) ਚੁੱਕਿਆ ਗਿਆ ਹੈ।

## ਭਰਮੁ ਗਇਆ; ਗੁਰਿ ਪਿਰ ਸੰਗਿ ਮੇਰੀ ॥੧॥ ਰਹਾਉ ॥

ਹੇ ਸਖੀ ! ਜਦੋਂ (ਗੁਰਿ) ਗੁਰਾਂ ਨੇ (ਪਿਰ) ਪਤੀ ਅਕਾਲ ਪੁਰਖ ਨਾਲ (ਮੇਰੀ) ਮੇਲ ਦਿੱਤੀ ਤਾਂ ਜਿਹੜਾ ਸਰੂਪ ਦਾ ਭਰਮ ਪਿਆ ਹੋਇਆ ਸੀ ਕਿ ਮੈਂ ਜੀਵ ਹਾਂ, ਉਹ ਈਸ਼ਵਰ ਹੈ, ਇਹ ਜੀਵ-ਈਸ਼ ਦੇ ਭੇਦ ਦਾ ਸਾਰਾ ਭਰਮ ਚਲਿਆ (ਗਇਆ) ਗਿਆ।

ਜਿਵੇਂ ਇਕ ਸ਼ੇਰ ਦਾ ਬੱਚਾ ਨਦੀ ਵਿਚ ਰੁੜ੍ਹਦਾ ਜਾ ਰਿਹਾ ਸੀ ਤਾਂ ਅਯਾਲੀ ਨੇ ਫੜ ਕੇ ਇੱਜੜ ਦੇ ਵਿਚ ਛੱਡ ਦਿੱਤਾ। ਜਦੋਂ ਇਕ ਦਿਨ ਸ਼ੇਰ ਆ ਕੇ ਗੱਜਿਆ ਤਾਂ ਇਹ ਸ਼ੇਰ ਦਾ ਬੱਚਾ ਵੀ ਇੱਜੜ ਦੇ ਸਮੇਤ ਭੱਜ ਉਠਿਆ ਤਾਂ ਸ਼ੇਰ ਨੇ ਕਿਹਾ, "ਤੂੰ ਕਿਉਂ ਭੱਜਦਾ ਹੈ? ਤੂੰ ਤਾਂ ਮੇਰੇ ਵਰਗਾ ਹੀ ਹੈ।" ਜਦੋਂ ਉਸ ਸ਼ੇਰ ਦੇ ਬੱਚੇ ਨੂੰ ਪਾਣੀ ਵਿਚ ਆਪਣਾ ਸਰੂਪ ਵਿਖਾਇਆ ਤੇ ਕਿਹਾ ਕਿ ਗੱਜਣਾ ਕਰ। ਜਦੋਂ ਉਹ ਸ਼ੇਰ ਦਾ ਬੱਚਾ ਗੱਜਿਆ ਤਾਂ ਸਾਰਾ ਇੱਜੜ ਉਸ ਤੋਂ ਡਰ ਕੇ ਭੱਜ ਗਿਆ। ਇਸੇ ਪ੍ਰਕਾਰ ਹੀ ਆਸਾ ਰੂਪ ਨਦੀ ਵਿਚ ਰੁੜਦੇ ਆਉਂਦੇ ਅਗਿਆਨੀ ਜੀਵ ਨੂੰ ਫੜ ਕੇ ਇੰਦ੍ਰੀਆਂ ਰੂਪ ਇੱਜੜ ਵਿਚ ਛੱਡਿਆ ਹੋਇਆ ਹੈ, ਜਦੋਂ ਸੰਸਾਰ ਨੂੰ ਮਿਥਿਆ ਕਹਿਣ ਰੂਪ ਮਹਾਤਮਾ ਜਨ ਗੱਜੇ ਤਾਂ ਕਾਲ ਦੇ ਭੈ ਕਰਕੇ ਇਹ ਜੀਵ ਅੱਗੇ ਲੱਗ ਕੇ ਭੱਜ ਉਠਿਆ, ਪਰ ਜਦੋਂ ਪ੍ਰੇਮ ਰੂਪ ਜਲ ਵਿਚ ਇਸਦਾ ਰੂਪ ਦਿਖਾਇਆ ਗਿਆ ਕਿ "**ਮਰਣਹਾਰੁ ਇਹੁ ਜੀਅਰਾ ਨਾਹੀ**" ਤਾਂ ਉਸ ਵਕਤ ਇਹ ਵੀ ਕਾਲ ਤੋਂ ਨਿਡਰ ਹੋ ਗਿਆ ਭਾਵ ਕਾਲ ਦੇ ਭੈ ਤੋਂ ਰਹਿਤ ਹੋ ਗਿਆ।

## ਨਿਕਟਿ ਆਨਿ; ਪ੍ਰਿਅ ਸੇਜ ਧਰੀ ॥

ਹੁਣ (ਪ੍ਰਿਅ) ਪਿਆਰੇ ਸਾਖੀ ਚੇਤਨ ਨੇ ਸਾਡੀ ਬਿਰਤੀ ਨੂੰ (ਆਨਿ) ਦ੍ਵੈਤ ਵੱਲੋਂ (ਆਨਿ) ਲਿਆ ਕੇ ਆਪਣੇ (ਨਿਕਟਿ) ਨੇੜੇ ਭਾਵ ਅੰਤਰਮੁਖ ਕਰਕੇ ਆਪਣੀ ਸ਼ਰਨ ਵਿਚ (ਧਰੀ) ਰੱਖ ਲਇਆ ਭਾਵ ਗ੍ਰਹਿਣ ਕਰ ਲਿਆ ਹੈ।

**ਅਥਵਾ :** ਪਿਆਰੇ ਪ੍ਰਮੇਸਰ ਨੇ ਸਾਡੀ ਬਿਰਤੀ ਅੰਤਰਮੁਖ ਕਰਕੇ (ਨਿਕਟਿ) ਨੇੜੇ ਹੀ ਆਪ ਦੀ (ਆਨਿ) ਸ਼ਰਨ ਰੂਪ ਸੇਜਾ ਵਿਚ **ਵਾ:** ਸ਼ਰਧਾ ਰੂਪ ਸੇਜਾ ਵਿਚ (ਧਰੀ) ਪਕੜ ਕੇ ਰੱਖ ਲਈ ਹੈ।

**ਅਥਵਾ :** ਜੋ (ਪ੍ਰਿਅ) ਪਿਆਰਾ ਪ੍ਰਮੇਸਰ (ਨਿਕਟਿ) ਨੇੜੇ ਹੀ ਹੈ, ਉਸ ਨੇ ਸਾਡੀ ਬਿਰਤੀ (ਆਨਿ) ਦ੍ਵੈਤ ਵੱਲੋਂ ਹਟਾ ਕੇ, ਅੰਤਰਮੁਖ ਕਰਕੇ ਅੰਤਹਕਰਣ ਰੂਪੀ ਸੇਜਾ 'ਤੇ (ਆਨਿ) ਲਿਆ ਕੇ ਸਨਮੁਖ ਕਰ ਲਈ ਹੈ।

## ਕਾਣਿ ਕਢਨ ਤੇ; ਛੂਟਿ ਪਰੀ ॥੨॥

ਹੇ ਸਖੀ ! ਮੈਂ ਕਿਸੇ ਦੇਵੀ-ਦੇਵਤੇ ਦੇ ਅਹਿਸਾਨਮੰਦ ਹੋਣ ਰੂਪ (ਕਾਣਿ) ਕਨੌਡ (ਕਢਨ) ਕੱਢਣ ਤੋਂ (ਛੂਟਿ ਪਰੀ) ਛੁੱਟ ਗਈ ਹਾਂ। ਭਾਵ ਹੁਣ ਸਾਨੂੰ ਕਿਸੇ ਦੇ ਅਹਿਸਾਨਮੰਦ ਨਹੀਂ ਹੋਣਾ ਪੈਂਦਾ, ਕਿਸੇ ਨੂੰ ਮਨਾਉਣਾ ਨਹੀਂ ਪੈਂਦਾ।

## ਮੰਦਰਿ ਮੇਰੈ; ਸਬਦਿ ਉਜਾਰਾ ॥

ਹੇ ਸਖੀ ! (ਮੇਰੈ) ਸਾਡੇ ਮਨ ਦੇ (ਮੰਦਰਿ) ਅੰਦਰ **ਵਾ:** ਸਾਡੇ ਮਨ ਰੂਪ ਮੰਦਰ ਦੇ ਵਿਚ ਗੁਰੂ ਸਾਹਿਬ ਜੀ ਦੇ ਸ਼ਬਦ ਦਾ (ਉਜਾਰਾ) ਪ੍ਰਕਾਸ਼ ਹੋ ਗਿਆ ਹੈ।

## ਅਨਦ ਬਿਨੋਦੀ; ਖਸਮੁ ਹਮਾਰਾ ॥੩॥

ਜਿਸ ਕਰਕੇ (ਅਨਦ) ਅਨੰਦ ਦਾਇਕ (ਬਿਨੋਦੀ) ਕੌਤਕਾਂ ਦੇ ਕਰਨ ਵਾਲਾ (ਹਮਾਰਾ) ਸਾਡਾ (ਖਸਮੁ) ਮਾਲਕ ਵਾਹਿਗੁਰੂ ਸਾਨੂੰ ਪ੍ਰਾਪਤ ਹੋ ਗਿਆ ਹੈ।

## ਮਸਤਕਿ ਭਾਗੁ; ਮੈ ਪਿਰੁ ਘਰਿ ਆਇਆ ॥

ਹੇ ਸਖੀ ! ਸਾਡੇ (ਮਸਤਕਿ) ਮੱਥੇ ਦੇ ਚੰਗੇ ਭਾਗ ਹਨ, ਜਿਸ ਕਰਕੇ ਸਾਡੇ ਹਿਰਦੇ ਰੂਪ ਘਰ ਦੇ ਅੰਦਰ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ (ਆਇਆ) ਆ ਕੇ ਪ੍ਰਾਪਤ ਹੋਇਆ ਹੈ।

## ਥਿਰੁ ਸੋਹਾਗੁ; ਨਾਨਕ ਜਨ ਪਾਇਆ ॥੪॥੨॥੫੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੰਤ ਜਨੋ ! ਇਸ ਪ੍ਰਕਾਰ ਅਸੀਂ ਜਨਾਂ ਨੇ (ਥਿਰੁ) ਇਸਥਿਤ ਰਹਿਣ ਵਾਲਾ (ਸੋਹਾਗੁ) ਅਨੰਦ (ਪਾਇਆ) ਪ੍ਰਾਪਤ ਕੀਤਾ ਹੈ।

## ਆਸਾ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਅੰਮ੍ਰਿਤਸਰ ਸਾਹਿਬ ਵਿਖੇ 'ਅਠਸਠ ਘਾਟ' ਉੱਪਰ ਬੈਠ ਕੇ ਸੇਵਾ ਕਰਵਾ ਰਹੇ ਸਨ ਤਾਂ ਉਥੇ ਹੀ ਕੁਝ ਮਜ਼ਦੂਰ ਟਾਲ-ਮਟੋਲਾਂ ਕਰ ਰਹੇ ਸਨ ਭਾਵ ਨਾ ਤਾਂ ਆਪ ਸੇਵਾ ਕਰਦੇ ਸਨ ਅਤੇ ਨਾ ਹੀ ਦੂਜਿਆਂ ਨੂੰ ਕਰਨ ਦਿੰਦੇ ਸਨ। ਇਕ-ਦੂਜੇ ਨੂੰ ਗੱਲਾਂ ਵਿਚ ਲਗਾ ਕੇ ਵਿਹਲੇ ਰਹਿਣਾ ਚਾਹੁੰਦੇ ਸਨ। ਉਹਨਾਂ ਮਜ਼ਦੂਰਾਂ ਨੂੰ ਦੇਖ ਕੇ ਇਕ ਸਿੱਖ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਇਹ ਜੋ ਮਜ਼ਦੂਰ ਖੜੇ ਹਨ, ਇਹ ਨਾ ਤਾਂ ਆਪ ਸੇਵਾ ਕਰਦੇ ਹਨ ਅਤੇ ਨਾ ਹੀ ਸੰਗਤਾਂ ਨੂੰ ਸੇਵਾ ਕਰਨ ਦਿੰਦੇ ਹਨ। ਆਪ ਜੀ ਕਿਰਪਾ ਕਰਕੇ ਇੰਨ੍ਹਾਂ ਨੂੰ ਕੁਝ ਕਹੋ। ਤਾਂ ਹਜੂਰ ਨੇ ਉਹਨਾਂ ਮਜ਼ਦੂਰਾਂ ਨੂੰ ਤਾੜਨਾ ਕੀਤੀ ਕਿ ਹੇ ਭਾਈ ! ਜਿਸ ਗੁਰੂ ਘਰ ਤੋਂ ਤੁਹਾਨੂੰ ਰੋਟੀ ਬਸਤਰ, ਅੰਨ੍ਹ ਆਦਿਕ ਸਾਰੇ ਸੁੱਖ ਮਿਲਦੇ ਹਨ, ਤੁਸੀਂ ਉਸ ਗੁਰੂ ਘਰ ਦੀ ਸੇਵਾ ਕਿਉਂ ਨਹੀਂ ਕਰਦੇ? ਇਹ ਸੁਣ ਕੇ ਮਜ਼ਦੂਰ ਡਰ ਗਏ। ਉੱਥੇ ਹੀ ਇਕ ਸ਼ੀਤਲ ਦਾਸ ਨਾਮ ਦਾ ਸਾਧੂ ਬੈਠਾ ਹੋਇਆ ਸੀ। ਉਹ ਗੁਰੂ ਸਾਹਿਬ ਜੀ ਨੂੰ ਕਹਿਣ ਲੱਗਾ ਕਿ ਮਹਾਰਾਜ ! ਤੁਸੀਂ ਵੀ ਅੱਗ ਸੇਕ ਲੈਂਦੇ ਹੋ? ਮਹਾਰਾਜ ਕਹਿੰਦੇ, "ਹੇ ਭਾਈ ! ਤੂੰ ਕਿਹੜੀ ਅੱਗ ਦੀ ਗੱਲ ਕਰਦਾ ਹੈਂ?" ਕਹਿਣ ਲੱਗਾ ਕਿ ਮਹਾਰਾਜ ! ਜੋ ਤੁਸੀਂ ਗੁਸੇ ਹੋ ਕੇ ਮਜ਼ਦੂਰਾਂ ਨੂੰ ਤਾੜ ਰਹੇ ਹੋ। ਮੈਂ ਇਸ ਅੱਗ

ਦੀ ਗੱਲ ਕਰਦਾ ਹਾਂ। ਜਦੋਂ ਇਸ ਪ੍ਰਕਾਰ ਸ਼ੀਤਲ ਦਾਸ ਨੇ ਕਿਹਾ ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਕਿ,

**ਸਾਚਿ ਨਾਮਿ; ਮੇਰਾ ਮਨੁ ਲਾਗਾ ॥**

ਹੇ ਭਾਈ! ਅਸੀਂ ਕਿਸੇ ਦੇ ਨਾਲ ਕੀ ਗੁੱਸੇ ਹੋਣਾ ਹੈ (ਮੇਰਾ) ਸਾਡਾ ਮਨ ਤਾਂ (ਸਾਚਿ) ਸੱਚੇ ਪ੍ਰਮੇਸਰ ਦੇ ਨਾਮ ਵਿਚ (ਲਾਗਾ) ਲੱਗਾ ਹੋਇਆ ਹੈ।

**ਲੋਗਨ ਸਿਉ; ਮੇਰਾ ਠਾਠਾ ਬਾਗਾ ॥੧॥**

(ਲੋਗਨ) ਲੋਕਾਂ ਦੇ (ਸਿਉ) ਨਾਲ ਤਾਂ (ਮੇਰਾ) ਸਾਡਾ ਉਪਰੋਂ-ਉਪਰੋਂ ਹੀ (ਠਾਠਾ ਬਾਗਾ) ਪੋਚਾ-ਪੋਚੀ ਹੈ ਭਾਵ ਲਲੋ ਪਤੋ ਹੈ।

**ਅਥਵਾ :** ਲੋਕਾਂ (ਸਿਉ) ਨਾਲ ਤਾਂ (ਮੇਰਾ) ਸਾਡੀ ਬਾਹਰੋਂ (ਬਾਗਾ) ਬਾਣੀ ਦੀ ਹੀ (ਠਾਠਾ) ਬਣਾਵਟ ਹੈ, ਭਾਵ ਇਹ ਬੋਲ ਚਾਲ ਤਾਂ ਕੇਵਲ ਰਸਨਾ ਨਾਲ ਹੀ ਹੈ। ਪਰ ਅੰਦਰੋਂ ਸਾਡਾ ਕਿਸੇ ਨਾਲ ਵੈਰ ਨਹੀਂ ਹੈ ਅਤੇ ਨਾ ਹੀ ਅਸੀਂ ਕਿਸੇ ਨੂੰ ਘੂਰਦੇ ਹਾਂ।

**ਬਾਹਰਿ ਸੂਤੁ; ਸਗਲ ਸਿਉ ਮਉਲਾ ॥**

ਬਾਹਰੋਂ ਤਾਂ ਅਸੀਂ ਦੁਨੀਆਂ ਦੀਆਂ (ਸਗਲ) ਸਾਰੀਆਂ (ਸੂਤੁ) ਮਰਿਆਦਾਂ (ਸਿਉ) ਨਾਲ (ਮਉਲਾ) ਮਿਲੇ ਹੋਏ ਲਗਦੇ ਹਾਂ।

**ਅਲਿਪਤੁ ਰਹਉ; ਜੈਸੇ ਜਲ ਮਹਿ ਕਉਲਾ ॥੧॥ ਰਹਾਉ ॥**

ਪਰ ਅੰਦਰੋਂ ਅਸੀਂ ਇੰਨ੍ਹਾਂ ਤੋਂ (ਅਲਿਪਤੁ) ਨਿਰਲੇਪ (ਰਹਉ) ਰਹਿੰਦੇ ਹਾਂ।

**ਪ੍ਰਸ਼ਨ :** ਮਹਾਰਾਜ! ਕਿਸ ਪ੍ਰਕਾਰ ਨਿਰਲੇਪ ਰਹਿੰਦੇ ਹੋ?

**ਉੱਤਰ :** ਹੇ ਭਾਈ! (ਜੈਸੇ) ਜਿਵੇਂ (ਕਉਲਾ) ਕਵਲ ਜਲ ਦੇ (ਮਹਿ) ਵਿਚ ਰਹਿੰਦਾ ਹੋਇਆ ਸੂਰਜ ਦੇ ਧਿਆਨ ਕਰਕੇ ਨਿਰਲੇਪ ਰਹਿੰਦਾ ਹੈ, ਇਸੇ ਪ੍ਰਕਾਰ ਅਸੀਂ ਪਦਾਰਥਾਂ ਰੂਪ ਪਾਣੀ ਵਿਚ ਰਹਿੰਦਿਆਂ ਹੋਇਆਂ ਵਾਹਿਗੁਰੂ ਦੇ ਧਿਆਨ ਕਰਕੇ ਨਿਰਲੇਪ ਰਹਿੰਦੇ ਹਾਂ।

**ਮੁਖ ਕੀ ਬਾਤ; ਸਗਲ ਸਿਉ ਕਰਤਾ ॥**

ਭਾਵੇਂ ਅਸੀਂ (ਮੁਖ) ਮੂੰਹ (ਕੀ) ਦੀਆਂ (ਬਾਤ) ਗੱਲਾਂ ਤਾਂ (ਸਗਲ) ਸਾਰਿਆਂ (ਸਿਉ) ਨਾਲ ਕਰਦੇ ਹਾਂ। ਭਾਵ ਸਭ ਨੂੰ ਕਹਿੰਦੇ ਹਾਂ ਕਿ ਤੂੰ ਸੇਵਾ ਨਹੀਂ ਕਰਦਾ, ਤੈਨੂੰ ਸੇਵਾ ਕਰਨੀ ਚਾਹੀਦੀ ਹੈ ਆਦਿ।

**ਜੀਅ ਸੰਗਿ; ਪ੍ਰਭੁ ਅਪੁਨਾ ਧਰਤਾ ॥੨॥**

ਪਰ ਇਹ ਗੱਲਾਂ ਸਾਡੇ ਹਿਰਦੇ ਵਿਚ ਨਹੀਂ ਵੱਸੀਆਂ ਹੋਈਆਂ। ਅਸੀਂ ਤਾਂ (ਜੀਅ) ਹਿਰਦੇ ਦੇ (ਸੰਗਿ) ਨਾਲ (ਅਪੁਨਾ) ਆਪਣੇ (ਪ੍ਰਭੁ) ਵਾਹਿਗੁਰੂ ਨੂੰ (ਧਰਤਾ) ਧਾਰਨ ਕੀਤਾ ਹੋਇਆ ਹੈ।

**ਦੀਸਿ ਆਵਤ ਹੈ; ਬਹੁਤੁ ਭੀਹਾਲਾ ॥**

ਮਜ਼ਦੂਰਾਂ ਨੂੰ ਤਾੜਨੇ ਕਰਕੇ ਭਾਵੇਂ ਉਪਰੋਂ ਸਾਡਾ ਚਿਹਰਾ ਬਹੁਤ ਜਿਆਦਾ (ਭੀਹਾਲਾ) ਭਿਆਨਕ, ਭੈਦਾਇਕ (ਦੀਸਿ) ਦਿੱਸਣ ਵਿਚ (ਆਵਤ) ਆਉਂਦਾ ਹੈ। ਪਰ ਅਸਲ ਵਿਚ ਤਾਂ

## ਸਗਲ ਚਰਨ ਕੀ; ਇਹੁ ਮਨੁ ਰਾਲਾ ॥੩॥

ਸਾਡਾ ਇਹ ਮਨ (ਸਗਲ) ਸਾਰਿਆਂ ਦੇ ਚਰਨਾਂ (ਕੀ) ਦੀ (ਰਾਲਾ) ਧੂੜ ਬਣਿਆ ਹੋਇਆ ਹੈ।

## ਨਾਨਕ ਜਨਿ; ਗੁਰੁ ਪੂਰਾ ਪਾਇਆ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਜਨਿ) ਜਨਾਂ ਨੇ (ਪੂਰਾ) ਪੂਰਨ (ਗੁਰੁ) ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ (ਪਾਇਆ) ਪਾ ਲਿਆ ਹੈ ਅਤੇ

## ਅੰਗ : ੩੮੫

## ਅੰਤਰਿ ਬਾਹਰਿ; ਏਕੁ ਦਿਖਾਇਆ ॥੪॥੩॥੫੪॥

ਸਤਿਗੁਰੂ ਸਾਹਿਬ ਜੀ ਨੇ ਸਾਨੂੰ ਸਾਰਿਆਂ ਦੇ (ਅੰਤਰਿ) ਅੰਦਰ ਅਤੇ (ਬਾਹਰਿ) ਸੰਸਾਰ ਵਿਚ (ਏਕੁ) ਇਕੋ ਹੀ ਵਾਹਿਗੁਰੂ ਨੂੰ ਪਰਗਟ ਕਰਕੇ (ਦਿਖਾਇਆ) ਦਿਖਾ ਦਿੱਤਾ ਹੈ।

**ਨੋਟ :** ਇਸ ਪਾਵਨ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਨੇ ਇਕ ਗੁਰਸਿੱਖ ਦਾ ਜੀਵਨ ਦੱਸਿਆ ਹੈ ਕਿ ਜੇਕਰ ਜੰਗ ਯੁੱਧ ਕਰਨ ਦਾ ਸਮਾਂ ਆ ਬਣੇ ਤਾਂ ਸ਼ੇਰ ਵਾਂਗ ਬਹਾਦਰੀ ਨਾਲ ਲੜਦਾ ਹੋਇਆ ਦਿੱਸੇ, ਪਰ ਅੰਦਰੋਂ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਕੇ ਰਹੇ ਭਾਵ ਜੰਗ ਵਿਚ ਸਰੀਰ ਕਰਕੇ ਤੱਤਾ ਹੋਵੇ ਅਤੇ ਮਨ ਕਰਕੇ ਠੰਡਾ ਹੋਵੇ। ਇਸ ਪ੍ਰਕਾਰ ਗੁਰਸਿੱਖ ਦੋਵੇ ਤਰ੍ਹਾਂ ਵਰਤਦਾ ਹੋਇਆ ਅੰਦਰੋਂ ਨਿਰਲੇਪ ਰਹੇ।

## ਆਸਾ ਮਹਲਾ ੫ ॥

**ਉਥਾਨਕਾ :** ਇਕ ਵਾਰ ਕੋਈ ਹੰਕਾਰੀ ਰਾਜਾ ਘੋੜੇ ਉੱਤੇ ਅਸਵਾਰ ਹੋ ਕੇ ਆਪਣੀ ਸੈਨਾ ਦੇ ਸਮੇਤ ਆ ਰਿਹਾ ਸੀ। ਲੋਕ ਖੜ੍ਹ ਕੇ ਉਸ ਨੂੰ ਸਲਾਮਾਂ ਕਰ ਰਹੇ ਸਨ। ਜਿਹੜੇ ਲੋਕ ਸਲਾਮ ਨਹੀਂ ਕਰਦੇ ਸਨ, ਸਿਪਾਹੀ ਉਹਨਾਂ ਨੂੰ ਕਹਿ ਰਹੇ ਸਨ ਕਿ ਬਾਦਸ਼ਾਹ ਆ ਰਿਹਾ ਹੈ, ਉਸਨੂੰ ਸਲਾਮ ਕਰੋ। ਫਿਰ ਜਿਸ ਵਕਤ ਉਹ ਹੰਕਾਰੀ ਰਾਜਾ ਲੋਕਾਂ ਨੂੰ ਲਤਾੜਦਾ ਹੋਇਆ ਸਤਿਗੁਰਾਂ ਦੇ ਪਾਸ ਆਇਆ ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਇਸ ਦੇ ਤਾਈਂ ਉਪਦੇਸ਼ ਦਿੰਦਿਆਂ ਹੋਇਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ। **ਵਾ:** ਕੋਈ ਪੁਰਖ ਜਵਾਨੀ ਵਿਚ ਮਸਤ ਹੋਇਆ ਭਾਵ ਜਵਾਨੀ ਦਾ ਹੰਕਾਰ ਕਰਦਾ ਹੋਇਆ ਤੁਰਿਆ ਫਿਰਦਾ ਸੀ, ਕਿਸੇ ਦੀ ਵੀ ਗੱਲ ਨਹੀਂ ਮੰਨਦਾ ਸੀ। ਸਤਿਗੁਰੂ ਸਾਹਿਬ ਜੀ ਉਸ ਦੇ ਪ੍ਰਤੀ ਸ਼ੁਭ ਸਿਖਿਆ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਪਾਵਤੁ ਰਲੀਆ; ਜੋਬਨਿ ਬਲੀਆ ॥

*(ਦੂਸਰਾ ਪਾਠ- 'ਪਾਵ ਤੁਰਲੀਆ')*

ਹੇ ਭਾਈ! ਜੋ ਤੂੰ ਇਹ (ਰਲੀਆ) ਖੁਸ਼ੀਆਂ (ਪਾਵਤੁ) ਪਾਉਂਦਾ ਅਤੇ (ਜੋਬਨਿ) ਜਵਾਨੀ ਦੇ (ਬਲੀਆ) ਬਲ ਕਰਕੇ ਬੱਲੇ ਓ ਬੱਲੇ ਕਰਦਾ ਹੋਇਆ, ਬਲ ਦਿਖਾਉਂਦਾ ਆ ਰਿਹਾ ਹੈਂ ਕਿ ਮੈਨੂੰ ਸਾਰੇ ਹੀ ਸਲਾਮਾਂ ਕਰੋ, ਸਿਜਦਾ ਕਰੋ।

**ਅਥਵਾ :** ਜੋ ਤੂੰ (ਜੋਬਨਿ) ਜਵਾਨੀ ਦੇ (ਬਲੀਆ) ਬਲ ਦੇ ਸਹਿਤ ਹੋ ਕੇ (ਪਾਵ+ਤੁਰਲੀਆ) (ਤੁਰਲੀਆ) ਚੰਚਲ (ਪਾਵ) ਪੈਰਾਂ ਵਾਲੇ ਬਲੀ ਘੋੜਿਆਂ 'ਤੇ ਅਸਵਾਰੀ ਕਰਦਾ ਹੈਂ।

**ਨੋਟ :** ਪਾਠ "ਪਾਵਤੁ ਰਲੀਆ" ਹੀ ਕਰਨਾ।

## ਨਾਮ ਬਿਨਾ; ਮਾਟੀ ਸੰਗਿ ਰਲੀਆ ॥੧॥

ਪ੍ਰਮੇਸਰ ਦੇ ਨਾਮ ਤੋਂ ਬਿਨਾਂ ਤੈਨੂੰ ਅੰਤ ਨੂੰ (ਮਾਟੀ) ਮਿੱਟੀ ਦੇ (ਸੰਗਿ) ਨਾਲ ਹੀ (ਰਲੀਆ) ਰਲਣਾ ਪਵੇਗਾ, ਟੇਢੀਆਂ ਜੂਨਾਂ ਵਿਚ ਹੀ ਪੈਣਾ ਪਵੇਗਾ।

**ਨੋਟ :** ਕਰਮ ਕਾਂਡ ਦੀ ਰੀਤੀ ਅਨੁਸਾਰ ਜਿਸਦੀ ਜੀਵ ਕਲਾ ਅੱਗ ਵਿਚ ਲੀਨ ਹੁੰਦੀ ਹੈ, ਉਸ ਨੂੰ ਸਵਰਗ ਦੀ ਪ੍ਰਾਪਤੀ ਮੰਨੀ ਹੈ। ਜਿੰਨ੍ਹਾਂ ਦੀ ਜੀਵ ਕਲਾ ਧੂਣੇ ਵਿਚ ਲੀਨ ਹੁੰਦੀ ਹੈ, ਉਹਨਾਂ ਨੂੰ ਗੰਧਰਬ ਦੇਸ਼ ਦੀ ਪ੍ਰਾਪਤੀ ਮੰਨੀ ਹੈ। ਜਿੰਨ੍ਹਾਂ ਦੀ ਜੀਵ ਕਲਾ ਮਿੱਟੀ ਵਿਚ ਹੀ ਸਵਾਹ ਹੋ ਜਾਂਦੀ ਹੈ ਉਹ ਸੱਪ, ਨੂਹੇਂ, ਕਿਰਲੀਆਂ ਆਦਿ ਟੇਢੀਆਂ ਜੂਨਾਂ ਨੂੰ ਪ੍ਰਾਪਤ ਹੁੰਦੇ ਹਨ।

## ਕਾਨ ਕੁੰਡਲੀਆ; ਬਸਤ੍ਰ ਓਢਲੀਆ ॥

ਭਾਵੇਂ ਕਿ ਤੂੰ ਸਾਬਤ ਸੂਰਤ ਵਿਗਾੜ ਕੇ (ਕਾਨ) ਕੰਨਾਂ ਵਿਚ ਵੱਡੇ-ਵੱਡੇ (ਕੁੰਡਲੀਆ) ਕੁੰਡਲ ਪਾਏ ਹੋਏ ਹਨ ਅਤੇ ਸਰੀਰ ਉਪਰ ਚੰਗੇ-ਚੰਗੇ (ਬਸਤ੍ਰ) ਬਸਤਰ ਭਾਵ ਦੁਸ਼ਾਲੇ (ਓਢਲੀਆ) ਪਹਿਨੇ ਹੋਏ ਹਨ।

## ਸੇਜ ਸੁਖਲੀਆ; ਮਨਿ ਗਰਬਲੀਆ ॥੧॥ ਰਹਾਉ ॥

ਫਿਰ (ਸੇਜ) ਸੇਜਾਂ ਨੂੰ (ਸੁਖ+ਅਲੀਆ) (ਅਲੀਆ) ਸਖੀਆਂ ਦੇ ਸਮੇਤ ਸੁੱਖ ਵਾਲੀਆਂ ਬਣਾਇਆ ਹੋਇਆ ਹੈ ਅਤੇ ਮਨ ਵਿਚ ਬਹੁਤਾ (ਗਰਬਲੀਆ) ਹੰਕਾਰ ਧਾਰਨ ਕੀਤਾ ਹੋਇਆ ਹੈ।

## ਤਲੈ ਕੁੰਚਰੀਆ; ਸਿਰਿ ਕਨਿਕ ਛਤਰੀਆ ॥

*('ਕੁੰਚੱਰੀਆ' ਤੇ 'ਛੱਤਰੀਆ' ਨਹੀਂ ਬੋਲਣਾ)*

ਫਿਰ ਤੂੰ ਭਾਵੇਂ ਆਪਣੇ (ਤਲੈ) ਥੱਲੇ ਅਸਵਾਰੀ ਕਰਨ ਵਾਸਤੇ (ਕੁੰਚਰੀਆ) ਹਾਥੀ ਰੱਖੇ ਹੋਏ ਹਨ ਅਤੇ ਸਿਰ ਉਪਰ (ਕਨਿਕ) ਸੋਨੇ ਦੇ (ਛਤਰੀਆ) ਛੱਤਰ ਝੁਲਾਉਂਦਾ ਹੈਂ।

**ਨੋਟ :** "ਸਿਰਿ ਕਨਿਕ ਛਤਰੀਆ" ਪਾਠ ਹੀ ਕਰਨਾ।

## ਹਰਿ ਭਗਤਿ ਬਿਨਾ; ਲੇ ਧਰਨਿ ਗਡਲੀਆ ॥੨॥

*('ਗਡੱਲੀਆ ਫਿੱਕਰੀਆ ਬਿਖੱਲੀਆ' ਬੋਲੋ)*

ਪਰ ਇਹ ਜਾਣ ਲੈ ਕੇ ਅੰਤ ਨੂੰ ਤੈਨੂੰ ਹਰੀ ਪ੍ਰਮੇਸਰ ਦੀ (ਭਗਤਿ) ਭਗਤੀ ਤੋਂ ਬਿਨਾ ਹੋਣ ਕਰਕੇ (ਧਰਨਿ) ਧਰਤੀ ਵਿਚ ਹੀ ਲੈ ਕੇ (ਗਡਲੀਆ) ਗੱਡਿਆ ਜਾਵੇਗਾ ਭਾਵ ਕਬਰਾਂ ਵਿਚ ਹੀ ਪਾਇਆ ਜਾਵੇਂਗਾ।

## ਰੂਪ ਸੁੰਦਰੀਆ; ਅਨਿਕ ਇਸਤਰੀਆ ॥

ਫਿਰ ਭਾਵੇਂ ਤੇਰੇ ਕੋਲ (ਸੁੰਦਰੀਆ) ਸੋਹਣੇ (ਰੂਪ) ਸਰੂਪ ਵਾਲੀਆਂ (ਅਨਿਕ) ਅਨੇਕਾਂ ਇਸਤਰੀਆਂ ਵੀ ਹੋਣ।

## ਹਰਿ ਰਸ ਬਿਨੁ; ਸਭਿ ਸੁਆਦ ਫਿਕਰੀਆ ॥੩॥

ਪਰ ਹਰੀ ਦੇ ਰਸ ਤੋਂ (ਬਿਨੁ) ਬਗੈਰ ਵਿਸ਼ਿਆਂ ਨੂੰ ਭੋਗਣ ਦੇ (ਸਭਿ) ਸਾਰੇ ਹੀ ਸੁਆਦ (ਫਿਕਰੀਆ) ਫਿੱਕੇ ਹਨ।

**ਅਥਵਾ :** ਜਿਹੜੇ ਪੁਰਸ਼ ਹਰੀ ਦੇ ਰਸ ਤੋਂ ਬਿਨਾਂ ਵਿਸ਼ਿਆਂ ਦੇ (ਸੁਆਦ) ਸੁਆਦਾਂ ਵਿਚ ਲੱਗੇ ਹੋਏ ਹਨ, ਉਹ ਸਾਰੇ ਹੀ ਨਰਕਾਂ ਵਿਚ (ਫਿਕਰੀਆ) ਫੈਂਕ ਦਿੱਤੇ ਜਾਣਗੇ ਭਾਵ ਨਰਕਾਂ ਵਿਚ ਪਾ ਦਿੱਤੇ ਜਾਣਗੇ।

## ਮਾਇਆ ਛਲੀਆ; ਬਿਕਾਰ ਬਿਖਲੀਆ ॥

ਮਾਇਆ ਨੇ ਸਾਰੀ ਸ੍ਰਿਸ਼ਟੀ ਨੂੰ (ਛਲੀਆ) ਛਲਿਆ ਹੋਇਆ ਹੈ **ਵਾ:** ਹੇ ਜੀਵ! ਤੂੰ ਮਾਇਆ ਦੁਆਰਾ (ਛਲੀਆ) ਛਲਿਆ ਭਾਵ ਠੱਗਿਆ ਹੋਇਆ ਉਨ੍ਹਾਂ (ਬਿਕਾਰ) ਵਿਕਾਰਾਂ ਵਿਚ ਲੱਗ ਕੇ (ਬਿਖਲੀਆ)

ਵੇਸਵਾ ਦੇ ਨਾਲ ਮੰਦ ਕਰਮ ਕਰਦਾ ਹੈਂ। ਜਿਨ੍ਹਾਂ (ਬਿਕਾਰ) ਵਿਕਾਰਾਂ ਦੀ (ਬਿਖ+ਲੀਆ) (ਬਿਖ) ਵਿਹੁ ਨੇ ਸਾਰੇ ਜੀਵਾਂ ਨੂੰ (ਲੀਆ) ਲੈ ਲਿਆ ਹੈ ਭਾਵ ਨਾਸ਼ ਕਰ ਲਿਆ ਹੈ। **ਵਾ:** ਤੂੰ (ਬਿਖ+ਲੀਆ) ਸ਼ਬਦ, ਸਪਰਸ਼ ਆਦਿਕ (ਬਿਖ) ਵਿਸ਼ਿਆਂ ਦਾ (ਲੀਆ) ਲਿਆ ਹੋਇਆ ਹੈਂ ਭਾਵ ਘੇਰਿਆ ਹੋਇਆ ਹੈ **ਵਾ:** (ਬਿਖ+ਅਲੀਆ) (ਬਿਖ) ਵਿਸ਼ਿਆਂ ਦਾ (ਅਲੀਆ) ਘਰ ਹੋ ਰਿਹਾ ਹੈਂ। **ਵਾ:** (ਬਿਖ) ਵਿਸ਼ਿਆਂ ਵਿਚ (ਲੀਆ) ਲੀਨ ਹੋ ਰਿਹਾ ਹੈਂ। **ਵਾ:** (ਬਿ+ਖਲੀਆ) (ਬਿ) ਵਿਸ਼ੇਸ਼ ਕਰਕੇ (ਖਲੀਆ) ਮੂਰਖ ਹੋ ਰਿਹਾ ਹੈਂ।

## ਸਰਣਿ ਨਾਨਕ; ਪ੍ਰਭ ਪੁਰਖ ਦਇਅਲੀਆ ॥੪॥੪॥੫੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਪ੍ਰਮੇਸਰ ਸਾਰਿਆਂ ਵਿਚ (ਪੁਰਖ) ਪੂਰਨ ਅਤੇ (ਦਇਅਲੀਆ) ਦਇਆ ਦਾ ਘਰ ਹੈ, ਐਸੇ (ਪ੍ਰਭ) ਸਮਰੱਥ ਪ੍ਰਮੇਸਰ ਦੀ ਅਸੀਂ (ਸਰਣਿ) ਸ਼ਰਨ ਵਿਚ ਪਏ ਹਾਂ ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਵੀ ਸਾਨੂੰ ਬਚਾਉਣ ਦੇ ਸਮਰੱਥ ਨਹੀਂ ਹੈ ਭਾਵ ਸਾਨੂੰ ਤਾਂ ਕੇਵਲ ਉਹੋ ਹੀ ਬਚਾ ਸਕਦਾ ਹੈ।

## ਆਸਾ ਮਹਲਾ ੫ ॥

**ਉਥਾਨਕਾ :**

ਇਸ ਸ਼ਬਦ ਅੰਦਰ ਸਤਿਗੁਰੂ ਜੀ ਆਪਣੇ ਸਨਮੁਖ ਬੈਠੇ ਫਕੀਰ ਅਹਿਮਦ ਬਖਸ਼ ਅਤੇ ਭਾਈ ਸੰਗਤ ਦਾਸ ਨਾਮੀ ਸਿੱਖਾਂ ਨੂੰ ਸਾਂਝਾ ਉਪਦੇਸ਼ ਬਖਸ਼ਦੇ ਹਨ। *(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਅਰਥ ਨੰ : ੧

## ਏਕੁ ਬਗੀਚਾ; ਪੇਡ ਘਨ ਕਰਿਆ ॥

ਹੇ ਭਾਈ! (ਏਕੁ) ਇਕ ਅਦ੍ਵੈਤ ਰੂਪ ਪ੍ਰਮੇਸਰ ਨੇ ਇਹ ਸੰਸਾਰ ਰੂਪ ਬਗੀਚਾ ਬਣਾ ਕੇ ਇਸ ਵਿਚ ਦੇਵਤੇ, ਦੈਂਤ, ਮਨੁੱਖ ਆਦਿਕ ਚੌਰਾਸੀ ਲੱਖ ਜੂਨਾਂ ਦੇ ਜੀਵ-ਜੰਤਾਂ ਰੂਪ (ਘਨ) ਬਹੁਤ ਸਾਰੇ (ਪੇਡ) ਬੂਟੇ ਪੈਦਾ (ਕਰਿਆ) ਕੀਤੇ ਹਨ।

**ਅਥਵਾ :** ਬ੍ਰਹਮ ਹੀ ਇਕ ਬਗੀਚਾ ਹੈ, ਜਿਸ ਨੇ ਆਪਣੇ ਵਿਚ ਤ੍ਰਿਗੁਣੀ ਜੀਵ ਭਾਵ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕਾਂ ਰੂਪ (ਘਨ) ਬਹੁਤ ਸਾਰੇ (ਪੇਡ) ਬੂਟੇ ਪੈਦਾ (ਕਰਿਆ) ਕੀਤੇ ਹਨ।

## ਅੰਮ੍ਰਿਤ ਨਾਮੁ; ਤਹਾ ਮਹਿ ਫਲਿਆ ॥੧॥

(ਤਹਾ) ਉਸ ਥਾਂ ਭਾਵ ਸੰਸਾਰ ਰੂਪ ਬਗੀਚੇ ਵਿਚ ਪ੍ਰਮੇਸ਼ਰ ਦਾ ਅੰਮ੍ਰਿਤ ਨਾਮ (ਫਲਿਆ) ਪ੍ਰਫੁਲਿਤ ਹੋ ਰਿਹਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਏਕੁ ਬਗੀਚਾ; ਪੇਡ ਘਨ ਕਰਿਆ ॥

ਉਸ ਵਾਹਿਗੁਰੂ ਨੇ ਇਕ ਸੰਸਾਰ ਰੂਪ ਬਗੀਚੇ ਵਿਚ ਰਾਜਸੀ-ਤਾਮਸੀ, ਸਾਂਤਕੀ-ਰਾਜਸੀ, ਰਾਜਸੀ-ਸਾਂਤਕੀ ਆਦਿਕ ਗੁਣਾਂ ਕਰਕੇ (ਘਨ) ਬਹੁਤੇ ਸਾਰੇ ਸਰੀਰ ਰੂਪ (ਪੇਡ) ਬੂਟੇ ਬਣਾਉਣਾ ਕੀਤੇ ਹਨ।

### ਅੰਮ੍ਰਿਤ ਨਾਮੁ; ਤਹਾ ਮਹਿ ਫਲਿਆ ॥੧॥

(ਤਹਾ) ਉਹਨਾਂ ਸਰੀਰ ਰੂਪ ਬੂਟਿਆਂ ਵਿਚ ਅੰਮ੍ਰਿਤ ਨਾਮ ਦਾ (ਫਲਿਆ) ਫਲ ਪ੍ਰਾਪਤ ਹੋਇਆ ਹੈ। **ਵਾ:** ਅੰਮ੍ਰਿਤ ਨਾਮ (ਫਲਿਆ) ਫਲੀਭੂਤ ਹੋਇਆ ਹੈ।

## ਐਸਾ ਕਰਹੁ ਬੀਚਾਰੁ; ਗਿਆਨੀ ॥

ਹੇ (ਗਿਆਨੀ) ਗਿਆਨਵਾਨ ਪੁਰਖੋ ! ਜਿਸ ਪ੍ਰਮੇਸਰ ਨੇ ਇਹ ਸੰਸਾਰ ਰੂਪ ਬਗੀਚਾ ਬਣਾਇਆ ਹੈ, ਉਸ ਦਾ ਐਸਾ (ਬੀਚਾਰੁ) ਵਿਚਾਰ ਕਰੋ।

## ਜਾ ਤੇ ਪਾਈਐ; ਪਦੁ ਨਿਰਬਾਨੀ ॥

(ਜਾ ਤੇ) ਜਿਸ ਵਿਚਾਰ ਦੇ ਕਰਨੇ ਕਰਕੇ ਪ੍ਰਮੇਸ਼ਰ ਦੇ ਅਨੰਦ ਵਾਲੀ (ਨਿਰਬਾਨੀ) ਦੁੱਖਾਂ ਤੋਂ ਰਹਿਤ (ਪਦੁ) ਪਦਵੀ ਨੂੰ (ਪਾਈਐ) ਪਾਉਣਾ ਕਰੀਏ।

## ਆਸਿ ਪਾਸਿ ਬਿਖੂਆ ਕੇ ਕੁੰਟਾ; ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ ਰਹਾਉ ॥

(ਰੇ) ਹੇ ਭਾਈ ! ਇਸ ਸੰਸਾਰ ਰੂਪ ਬਗੀਚੇ ਦੇ ਆਸ-ਪਾਸ ਕੁਸੰਗਤ ਰੂਪ (ਬਿਖੂਆ) ਵਿਹੁ ਦੇ (ਕੁੰਟਾ) ਕੁੰਡ ਹਨ ਅਤੇ (ਬੀਚਿ) ਵਿਚ ਸਾਧਸੰਗਤ ਰੂਪ ਅੰਮ੍ਰਿਤ ਦਾ ਕੁੰਡ ਹੈ। ਅਰਥਾਤ ਜਿੱਥੇ ਵਿਸ਼ਿਆਂ ਦੀਆਂ ਗੱਲਾਂ ਕਰਨ ਵਾਲੇ ਕੁਸੰਗੀ ਆਦਮੀ ਸ਼ਰਾਬ ਤੇ ਤੰਬਾਕੂ ਆਦਿ ਪੀਂਦੇ ਹਨ, ਬਦਫੈਲੀਆਂ ਕਰਦੇ ਹਨ, ਭੈੜੇ ਕਰਮ ਕਰਦੇ ਹਨ। ਉਹ ਜ਼ਹਿਰ ਦੇ ਕੁੰਡਾਂ ਦੀ ਨਿਆਈਂ ਹਨ ਅਤੇ ਜਿੱਥੇ ਸਤਸੰਗਤ ਵਿਚ ਪ੍ਰਮੇਸਰ ਦਾ ਭਜਨ ਹੁੰਦਾ ਹੈ, ਅੰਮ੍ਰਿਤ ਪ੍ਰਚਾਰ ਹੁੰਦਾ ਹੈ, ਇਹ ਸਤਸੰਗਤ ਅੰਮ੍ਰਿਤ ਦਾ ਕੁੰਡ ਹੈ।

**ਅਥਵਾ :** ਪ੍ਰਤੱਖ ਅੰਮ੍ਰਿਤਸਰ ਦੇ ਆਸ-ਪਾਸ ਸ਼ਰਾਬ ਦੇ ਠੇਕੇ ਤੇ ਮਾਸ ਦੀਆਂ ਦੁਕਾਨਾਂ ਆਦਿਕ (ਬਿਖੂਆ) ਵਿਹੁ ਦੇ ਕੁੰਡ, ਤਲਾਅ ਹਨ ਅਤੇ ਸ਼ਹਿਰ ਦੇ (ਬੀਚਿ) ਵਿਚਕਾਰ ਸ੍ਰੀ ਅੰਮ੍ਰਿਤਸਰ ਸਰੋਵਰ ਰੂਪ ਅੰਮ੍ਰਿਤ ਦਾ (ਕੁੰਟਾ) ਕੁੰਡ ਹੈ।

**ਅਥਵਾ :** ਸਰੀਰ ਰੂਪ ਬਗੀਚੇ ਦੇ ਆਸ-ਪਾਸ ਇੰਦ੍ਰੀਆਂ ਰੂਪ ਵਿਸ਼ਿਆਂ ਦੇ ਕੁੰਡ ਹਨ ਅਤੇ ਸਰੀਰ ਦੇ ਅੰਦਰ ਪ੍ਰਮੇਸਰ ਨੇ ਅੰਮ੍ਰਿਤ ਨਾਮ ਰੱਖਿਆ ਹੋਇਆ ਹੈ।

**ਅਥਵਾ :** ਜਿਹੜੇ ਪੁਰਖ (ਬਿਖੂਆ) ਵਿਸ਼ਿਆਂ (ਕੇ) ਦੇ (ਕੁੰਟਾ) ਕੁੰਡ, ਤਲਾਅ ਦੀ ਆਸ ਤੋਂ (ਪਾਸਿ) ਪਾਸੇ ਹੋਏ ਹਨ। ਉਹਨਾਂ ਨੂੰ ਸੰਸਾਰ **ਵਾ:** ਸਰੀਰ **ਵਾ:** ਅੰਤਹਕਰਣ ਰੂਪ ਬਗੀਚੇ ਵਿਚੋਂ ਹੀ ਅੰਮ੍ਰਿਤ ਪ੍ਰਾਪਤ ਹੋ ਜਾਂਦਾ ਹੈ।

## ਸਿੰਚਨਹਾਰੇ; ਏਕੈ ਮਾਲੀ ॥

(ਏਕੈ) ਇਕ ਪ੍ਰਮੇਸਰ ਹੀ ਮਾਲੀ ਦੀ ਨਿਆਈਂ ਹੋ ਕੇ ਕਿਰਪਾ ਰੂਪ ਜਲ ਨਾਲ ਸੰਸਾਰ ਰੂਪ ਬਗੀਚੇ ਨੂੰ (ਸਿੰਚਨਹਾਰੇ) ਸਿੰਜਨ ਵਾਲਾ ਹੈ।

## ਖਬਰਿ ਕਰਤੁ ਹੈ; ਪਾਤ ਪਤ ਡਾਲੀ ॥੨॥

ਜੋ ਇਸ ਸੰਸਾਰ ਬਾਗ ਵਿਚਲੇ ਸਭ ਜੀਵ ਜੰਤੂਆਂ ਰੂਪ ਪੱਤਿਆਂ ਅਤੇ ਬ੍ਰਹਮਾ, ਵਿਸ਼ਨੂੰ ਆਦਿਕ ਦੇਵਤਿਆਂ ਰੂਪ ਟਾਹਣੀਆਂ ਦੀ ਖਬਰ (ਕਰਤੁ) ਕਰਦਾ ਹੈ। ਭਾਵ ਸਭ ਦੀ ਸੰਭਾਲ ਕਰਨ ਵਾਲਾ ਹੈ।

**ਅਥਵਾ :** ਪ੍ਰਮੇਸ਼ਰ ਕਰਮ ਕਾਂਡੀ ਪੁਰਖਾਂ ਰੂਪ ਟਾਹਣੀਆਂ ਅਤੇ ਉਹਨਾਂ ਦੇ ਸਕਾਮ ਕਰਮਾਂ ਰੂਪ ਪੱਤਿਆਂ ਦੀ ਖਬਰ ਲੈਂਦਾ ਹੈ। ਭਾਵ ਸਕਾਮੀ ਪੁਰਖਾਂ ਨੂੰ ਉਹਨਾਂ ਦੀ ਕਾਮਨਾ ਅਨੁਸਾਰ ਫਲ ਦੇਣ ਵਾਲਾ ਹੈ।

## ਸਗਲ ਬਨਸਪਤਿ; ਆਣਿ ਜੜਾਈ ॥

ਉਸ ਪ੍ਰਮੇਸਰ ਨੇ ਸੰਸਾਰ ਰੂਪ (ਸਗਲ) ਸਾਰੀ (ਬਨਸਪਤਿ) ਬਨਸਪਤੀ ਨੂੰ (ਆਣਿ) ਲਿਆ ਕੇ (ਆਣਿ) ਦ੍ਵੈਤ ਵਿਚ (ਜੜਾਈ) ਜੜਨਾ ਕੀਤਾ ਹੈ, **ਵਾ:** ਸਾਖੀ ਚੇਤਨ ਨੇ ਮਾਇਆ ਨੂੰ ਆਪਣੇ ਆਸਰੇ ਕਰਕੇ ਉਸਦੇ ਵਿਚ

ਆਪਣੀ ਚੇਤਨ ਸੱਤਾ (ਆਨਿ) ਲਿਆ ਕੇ (ਜੜਾਈ) ਜੜੀ ਭਾਵ ਪਾਉਣਾ ਕੀਤੀ ਤਾਂ ਮਾਇਆ ਰਾਜਸੀ, ਤਾਮਸੀ, ਸਾਂਤਕੀ ਰੂਪ ਵਿਕਾਰ ਅਵਸਥਾ ਨੂੰ ਪ੍ਰਾਪਤ ਹੋਈ।

## ਸਗਲੀ ਫੂਲੀ; ਨਿਫਲ ਨ ਕਾਈ ॥੩॥

ਜਿਸ ਕਰਕੇ ਇਹ (ਸਗਲੀ) ਸਾਰੀ ਸ੍ਰਿਸ਼ਟੀ ਸ਼ੁੱਭ-ਅਸ਼ੁੱਭ ਕਰਮਾਂ ਕਰਕੇ (ਫੂਲੀ) ਪ੍ਰਫੁਲਿੱਤ ਹੋ ਰਹੀ ਹੈ ਭਾਵ ਕਿਸੇ ਨੂੰ ਵਿਧ ਕਰਮਾਂ ਰੂਪ ਪੱਤਰਿਆਂ ਕਰਕੇ ਸੁੱਖ ਅਤੇ ਕਿਸੇ ਨੂੰ ਨਿਖੇਧ ਕਰਮਾਂ ਰੂਪ ਪੱਤਰਿਆਂ ਕਰਕੇ ਦੁੱਖ ਰੂਪ ਫਲ ਲੱਗ ਰਹੇ ਹਨ। ਇਸ ਪ੍ਰਕਾਰ (ਕਾਈ) ਕੋਈ ਵੀ ਕਰਮਾਂ ਦੇ ਫਲ ਤੋਂ (ਨਿਫਲ) ਨਿਸਫਲ ਭਾਵ ਖਾਲੀ ਨਹੀਂ ਹੈ। ਦੁੱਖ-ਸੁੱਖ ਦੇ ਫਲ ਸਾਰਿਆਂ ਨੂੰ ਹੀ ਲੱਗੇ ਹੋਏ ਹਨ।

## ਅਰਥ ਨੰ : ੨

### ਏਕੁ ਬਗੀਚਾ; ਪੇਡ ਘਨ ਕਰਿਆ ॥

ਜਿੰਨ੍ਹਾਂ ਗੁਰਮੁਖ ਜਨਾਂ ਨੇ (ਏਕੁ) ਇਕ ਸਾਧਸੰਗਤ ਰੂਪ ਬਗੀਚੇ ਵਿਚ ਮਿਲ ਕੇ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਆਦਿਕ ਸਾਧਨਾਂ ਰੂਪ (ਘਨ) ਬਹੁਤ ਸਾਰੇ (ਪੇਡ) ਬੂਟੇ ਲਾਉਣਾ ਕੀਤੇ ਹਨ।

### ਅੰਮ੍ਰਿਤ ਨਾਮੁ; ਤਹਾ ਮਹਿ ਫਲਿਆ ॥੧॥

(ਤਹਾ) ਉੱਥੇ ਭਾਵ ਉਹਨਾਂ ਗੁਰਮੁਖਾਂ ਦੇ ਹਿਰਦੇ (ਮਹਿ) ਵਿਚ ਪ੍ਰਮੇਸਰ ਦੇ ਅੰਮ੍ਰਿਤ ਨਾਮ ਦਾ ਫਲ **ਵਾ:** ਬ੍ਰਹਮ ਗਿਆਨ ਦਾ ਫਲ ਲੱਗਾ ਹੋਇਆ ਭਾਵ ਪ੍ਰਾਪਤ ਹੋਇਆ ਹੈ।

### ਐਸਾ ਕਰਹੁ ਬੀਚਾਰੁ; ਗਿਆਨੀ ॥

ਹੇ ਗਿਆਨੀ ਜਨੋ! ਜਿਸ ਪ੍ਰਮੇਸਰ ਨੇ ਉਹ ਸਾਧਸੰਗਤ ਰੂਪ ਬਗੀਚਾ ਬਣਾਇਆ ਹੈ। ਉਸ ਦਾ ਐਸਾ ਵਿਚਾਰ ਕਰੋ।

### ਜਾ ਤੇ ਪਾਈਐ; ਪਦੁ ਨਿਰਬਾਨੀ ॥

ਜਿਸ ਵਿਚਾਰ ਦੇ ਕਰਨ ਕਰਕੇ (ਬਾਨੀ) ਆਦਤਾਂ ਤੋਂ (ਨਿਰ) ਰਹਿਤ ਪ੍ਰਮੇਸਰ ਦੀ ਸਰੂਪ ਰੂਪ ਪਦਵੀ ਨੂੰ ਪ੍ਰਾਪਤ ਕਰ ਲਈਏ।

### ਆਸਿ ਪਾਸਿ ਬਿਖੂਆ ਕੇ ਕੁੰਟਾ; ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ ਰਹਾਉ ॥

ਉਸ ਸਾਧਸੰਗਤ ਦੇ ਦੁਆਲੇ ਨਿਸ਼ਰਧਕ ਤੇ ਕੁਤਰਕੀ ਪੁਰਖਾਂ ਰੂਪ (ਬਿਖੂਆ) ਜ਼ਹਿਰ ਦੇ (ਕੁੰਟਾ) ਕੁੰਡਾਂ ਦੀ ਨਿਆਈਂ ਭੇਦਵਾਦ ਰੂਪ ਜ਼ਹਿਰੀ ਪਾਣੀ ਨਾਲ ਭਰੇ ਹੋਏ ਹਨ ਤੇ ਸਾਧਸੰਗਤ ਦੇ (ਬੀਚਿ) ਵਿਚਕਾਰ ਸਤਿਗੁਰਾਂ ਦਾ (ਅੰਮ੍ਰਿਤੁ) ਅਮਰ ਕਰਨ ਵਾਲਾ ਨਾਮ ਹੈ।

### ਸਿੰਚਨਹਾਰੇ; ਏਕੈ ਮਾਲੀ ॥

ਉਸ ਸਾਧਸੰਗਤ ਰੂਪ ਬਗੀਚੇ ਨੂੰ ਨਾਮ **ਵਾ:** ਉਪਦੇਸ਼ ਰੂਪ ਜਲ ਨਾਲ ਸਿੰਜਣ ਵਾਲੇ (ਏਕੈ) ਇਕ ਸਤਿਗੁਰੂ ਜੀ ਮਾਲੀ ਦੀ ਨਿਆਈਂ ਹਨ।

### ਖਬਰਿ ਕਰਤੁ ਹੈ; ਪਾਤ ਪਤ ਡਾਲੀ ॥੨॥

ਜੋ ਆਪ ਹੀ ਨਿਸ਼ਕਾਮ ਕਰਮਾਂ ਰੂਪ (ਪਾਤ ਪਤ) ਪੱਤਿਆਂ-ਪੱਤਿਆਂ ਦੀ ਅਤੇ ਕਰੁਣਾ, ਮੈਤਰੀ, ਮੁਦਤਾ ਰੂਪ (ਡਾਲੀ) ਟਾਹਣੀਆਂ ਦੀ ਖਬਰ (ਕਰਤੁ) ਕਰਨ ਵਾਲੇ ਹਨ। ਭਾਵ ਸਾਰਿਆਂ ਦੀ ਸੰਭਾਲ ਕਰਨ ਵਾਲੇ ਹਨ।

**ਸਗਲ ਬਨਸਪਤਿ; ਆਣਿ ਜੜਾਈ ॥**

ਜਿੰਨ੍ਹਾਂ ਨੇ ਆਪਣੀ ਬਿਰਤੀ ਗੁਰਾਂ ਦੀ (ਆਣਿ) ਸ਼ਰਨ ਵਿਚ (ਆਣਿ) ਲਿਆ ਕੇ ਨਾਮ ਦੇ ਵਿਚ (ਜੜਾਈ) ਜੋੜੀ ਹੋਈ ਹੈ, ਉਹਨਾਂ ਨੇ ਸੰਸਾਰ ਰੂਪ (ਸਗਲ) ਸਾਰੀ (ਬਨਸਪਤਿ) ਬਣਸਪਤੀ ਵਿਚ ਪ੍ਰਮੇਸਰ ਨੂੰ ਹੀ ਵਿਆਪਕ ਜਾਣਿਆ ਹੈ।

**ਸਗਲੀ ਫੂਲੀ; ਨਿਫਲ ਨ ਕਾਈ ॥੩॥**

ਇਸ ਕਰਕੇ ਕੁਲ ਜਗਿਆਸੂਆਂ ਰੂਪ (ਸਗਲੀ) ਸਾਰੀ ਬਨਸਪਤੀ (ਫੂਲੀ) ਪ੍ਰਫੁੱਲਿਤ ਹੋ ਰਹੀ ਹੈ। **ਵਾ:** ਉਹਨਾਂ ਸਾਰਿਆਂ ਨੂੰ ਧਰਮ ਰੂਪ **ਵਾ:** ਵਿਵੇਕ, ਵੈਰਾਗ ਆਦਿਕ (ਫੂਲੀ) ਫੁੱਲ, ਨਿਸ਼ਕਾਮ ਕਰਮਾਂ ਰੂਪ ਪੱਤਰੇ ਅਤੇ ਬ੍ਰਹਮ ਗਿਆਨ ਰੂਪ ਫਲ ਲੱਗੇ ਹੋਏ ਹਨ, ਫਿਰ ਉਹਨਾਂ ਵਿਚੋਂ (ਕਾਈ) ਕੋਈ ਵੀ (ਨਿਫਲ) ਨਿਸ਼ਫਲ ਨਹੀਂ ਰਿਹਾ ਹੈ।

## ਅਰਥ ਨੰ : ੩

**ਏਕੁ ਬਗੀਚਾ; ਪੇਡ ਘਨ ਕਰਿਆ ॥**

ਜਿੰਨ੍ਹਾਂ ਨੇ (ਏਕੁ) ਇਕ ਅੰਤਹਕਰਣ ਰੂਪ **ਵਾ:** ਸਰੀਰ ਰੂਪ ਬਗੀਚੇ ਵਿਚ ਸਤ, ਸੰਤੋਖ, ਦਇਆ, ਧਰਮ, ਵਿਚਾਰ ਆਦਿਕ ਸ਼ੁੱਭ ਗੁਣਾਂ ਰੂਪ (ਘਨ) ਬਹੁਤ ਸਾਰੇ (ਪੇਡ) ਬੂਟਿਆਂ ਨੂੰ ਬਣਾਉਣਾ ਕੀਤਾ ਹੈ।

**ਅੰਮ੍ਰਿਤ ਨਾਮੁ; ਤਹਾ ਮਹਿ ਫਲਿਆ ॥੧॥**

(ਤਹਾ) ਉੱਥੇ ਭਾਵ ਉਹਨਾਂ ਦੇ ਅੰਤਹਕਰਣ ਰੂਪ **ਵਾ:** ਸਰੀਰ ਰੂਪ ਬਗੀਚੇ ਵਿਚ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲਾ ਅੰਮ੍ਰਿਤ ਨਾਮ (ਫਲਿਆ) ਫਲੀਭੂਤ ਹੋਇਆ ਹੈ, ਪਰਗਟ ਹੋਇਆ ਹੈ।

**ਅਥਵਾ :** (ਤਹਾ) ਉੱਥੇ ਭਾਵ ਉਹਨਾਂ ਗੁਰਮੁਖਾਂ ਦੇ ਹਿਰਦੇ (ਮਹਿ) ਵਿਚ ਪ੍ਰਮੇਸਰ ਦੇ ਅੰਮ੍ਰਿਤ ਨਾਮ ਦਾ (ਫਲਿਆ) ਫਲ ਲੱਗਾ ਹੋਇਆ ਹੈ। **ਵਾ:** ਉਹਨਾਂ ਨੂੰ ਬ੍ਰਹਮ ਗਿਆਨ ਰੂਪ ਫਲ ਲੱਗਾ ਹੈ।

**ਐਸਾ ਕਰਹੁ ਬੀਚਾਰੁ; ਗਿਆਨੀ ॥**

ਹੇ ਭਾਈ! ਗਿਆਨਵਾਨ ਪੁਰਸ਼ਾਂ ਨਾਲ ਮਿਲ ਕੇ ਐਸਾ ਵਿਚਾਰ ਕਰੋ ਕਿ,

**ਜਾ ਤੇ ਪਾਈਐ; ਪਦੁ ਨਿਰਬਾਨੀ ॥**

ਜਿਸ ਵਿਚਾਰ ਦੇ ਕਰਨ ਤੋਂ (ਨਿਰ+ਬਾਨੀ) (ਬਾਨੀ) ਬੰਧਨਾਂ ਤੋਂ (ਨਿਰ) ਰਹਿਤ (ਪਦੁ) ਪਦਵੀ ਪ੍ਰਾਪਤ ਹੋ ਜਾਵੇ।

**ਆਸਿ ਪਾਸਿ ਬਿਖੂਆ ਕੇ ਕੁੰਟਾ; ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ ਰਹਾਉ ॥**

(ਰੇ) ਹੇ ਭਾਈ! ਅੰਤਹਕਰਣ ਰੂਪ ਬਗੀਚੇ ਦੇ ਆਸ-ਪਾਸ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ (ਬਿਖੂਆ) ਵਿਹੁ ਦੇ (ਕੁੰਟਾ) ਕੁੰਡ ਹਨ ਅਤੇ ਇਸਦੇ (ਬੀਚਿ) ਵਿਚਕਾਰ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਅਨੰਦ ਸਰੂਪ, ਪ੍ਰਮੇਸਰ ਆਪ ਸਾਖੀ ਰੂਪ ਚੇਤਨ ਰੂਪ ਹੋ ਕੇ ਬਿਰਾਜਮਾਨ ਹੈ। **ਵਾ:** ਹਿਰਦੇ ਅੰਦਰ ਪ੍ਰਮੇਸਰ ਦਾ ਅੰਮ੍ਰਿਤ ਨਾਮ ਹੈ।

**ਸਿੰਚਨਹਾਰੇ; ਏਕੈ ਮਾਲੀ ॥**

(ਏਕੈ) ਇਕ ਸਾਖੀ ਚੇਤਨ ਹੀ ਮਾਲੀ ਦੀ ਨਿਆਈਂ ਇੰਦ੍ਰੀਆਂ ਰੂਪ ਬਗੀਚੇ ਨੂੰ ਚੇਤਨ ਸੱਤਾ ਰੂਪ ਜਲ ਦੇ ਕੇ (ਸਿੰਚਨਹਾਰੇ) ਸਿੰਜਣ ਵਾਲਾ ਹੈ ਅਤੇ

**ਖਬਰਿ ਕਰਤੁ ਹੈ; ਪਾਤ ਪਤ ਡਾਲੀ ॥੨॥**

ਇੰਦ੍ਰੀਆਂ ਦੀਆਂ ਗੋਲਕਾਂ ਰੂਪ (ਪਾਤ ਪਤ) ਪੱਤਿਆਂ ਅਤੇ ਬਿਰਤੀਆਂ ਰੂਪ (ਡਾਲੀ) ਟਾਹਣੀਆਂ ਦੀ ਖਬਰ (ਕਰਤੁ) ਕਰਨ ਵਾਲਾ ਹੈ।

**ਸਗਲ ਬਨਸਪਤਿ; ਆਨਿ ਜੜਾਈ ॥**

ਜਿੰਨ੍ਹਾਂ ਨੇ ਗੁਰਾਂ ਦੀ (ਆਨਿ) ਸ਼ਰਨ ਵਿਚ (ਆਨਿ) ਆ ਕੇ ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁੱਭ ਗੁਣਾਂ ਰੂਪ (ਸਗਲ) ਸਾਰੀ (ਬਨਸਪਤਿ) ਬਨਸਪਤੀ ਬੁੱਧੀ ਰੂਪ ਧਰਤੀ ਵਿਚ (ਜੜਾਈ) ਜੜ੍ਹਨਾ ਕੀਤੀ ਹੈ।

**ਸਗਲੀ ਫੂਲੀ; ਨਿਫਲ ਨ ਕਾਈ ॥੩॥**

ਉਹਨਾਂ (ਸਗਲੀ) ਸਾਰਿਆਂ ਨੂੰ ਧਰਮ ਰੂਪ (ਫੂਲੀ) ਫੁੱਲ, ਨਿਸ਼ਕਾਮ ਕਰਮਾਂ ਰੂਪ ਪੱਤਰੇ ਅਤੇ ਬ੍ਰਹਮ ਗਿਆਨ ਰੂਪ ਫਲ ਲੱਗੇ ਹੋਏ ਹਨ, ਫਿਰ ਉਹਨਾਂ ਵਿਚੋਂ (ਕਾਈ) ਕੋਈ ਵੀ (ਨਿਫਲ) ਨਿਸ਼ਫਲ ਨਹੀਂ ਰਿਹਾ ਹੈ।

## ਅੰਮ੍ਰਿਤ ਫਲੁ ਨਾਮੁ; ਜਿਨਿ ਗੁਰ ਤੇ ਪਾਇਆ ॥

ਹੇ ਭਾਈ ! (ਜਿਨਿ) ਜਿੰਨ੍ਹਾਂ ਨੇ ਅੰਮ੍ਰਿਤ ਨਾਮ ਦੁਆਰਾ (ਗੁਰ ਤੇ) ਗੁਰਾਂ ਪਾਸੋਂ ਗਿਆਨ ਰੂਪ ਫਲ (ਪਾਇਆ) ਪ੍ਰਾਪਤ ਕੀਤਾ ਹੈ।

## ਨਾਨਕ ਦਾਸ; ਤਰੀ ਤਿਨਿ ਮਾਇਆ ॥੪॥੫॥੫੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਨਿ) ਉਹਨਾਂ (ਦਾਸ) ਸੇਵਕਾਂ ਨੇ ਹੀ ਇਹ ਮਾਇਆ ਤਰੀ ਹੈ। **ਵਾ:** ਉਹਨਾਂ ਦੀ ਬਿਰਤੀ ਮਾਇਆ ਤੋਂ ਤਰ ਗਈ ਹੈ ਭਾਵ ਉਹ ਪੁਰਖ ਮਾਇਆ ਦੇ ਮੋਹ ਤੋਂ ਮੁਕਤ ਹੋ ਗਏ ਹਨ।

## ਆਸਾ ਮਹਲਾ ੫ ॥

## ਰਾਜ ਲੀਲਾ; ਤੇਰੈ ਨਾਮਿ ਬਨਾਈ ॥

ਹੇ ਪ੍ਰਮੇਸਰ ! ਗੁਰਮੁਖਾਂ ਨੇ (ਤੇਰੈ) ਤੇਰੇ ਨਾਮ ਨੂੰ ਜਪ ਕਰਕੇ (ਰਾਜ) ਰਾਜਿਆਂ ਦੀ ਨਿਆਈਂ (ਰਾਜ) ਪ੍ਰਕਾਸ਼ ਸਰੂਪ ਦੀ (ਲੀਲਾ) ਖੇਡ (ਬਨਾਈ) ਬਨਾਉਣਾ ਕੀਤੀ ਹੈ।

ਜਿਵੇਂ ਰਾਜਿਆਂ ਦੇ ਕੋਲ ਵਿਭੂਤੀ ਹੁੰਦੀ ਹੈ, ਸਿੰਘਾਸਣ ਉੱਤੇ ਬੈਠਦੇ ਹਨ। ਉਪਰ ਛਤਰ ਝੂਲਦਾ ਹੈ, ਅਹਿਲਕਾਰ ਅਤੇ ਵਜ਼ੀਰ ਹੁੰਦੇ ਹਨ, ਫਿਰ ਚੋਰਾਂ ਨੂੰ ਵੱਸ ਕਰਕੇ ਪਰਜਾ ਨੂੰ ਸੁਖੀ ਵਸਾਉਂਦੇ ਹਨ। ਇਸੇ ਪ੍ਰਕਾਰ ਗੁਰਮੁਖ ਜਨਾਂ ਦੇ ਪਾਸ ਭਗਤੀ ਰੂਪ ਵਿਭੂਤੀ ਹੈ। ਉਹ ਨਾਮ ਨੂੰ ਜਪ ਕਰਕੇ ਵੱਡੇ ਪਾਤਸ਼ਾਹ ਬਣੇ ਹੋਏ ਹਨ।

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥**
**ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥** *(ਅੰਗ : ੧੧੫੫)*
**ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥** *(ਅੰਗ : ੫੯੦)*
**ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥** *(ਅੰਗ : ੫)*

ਉਹ ਸੰਤੋਖ ਰੂਪ, ਸਰੂਪ ਰੂਪ ਸਿੰਘਾਸਣ ਉੱਤੇ ਬਿਰਾਜਮਾਨ ਹਨ, ਉਹਨਾਂ ਦੇ ਸਿਰ ਉੱਤੇ ਜਸ ਰੂਪ ਛਤਰ ਝੁੱਲ ਰਿਹਾ ਹੈ। ਉਹਨਾਂ ਨੇ ਕਾਮ ਕ੍ਰੋਧ ਆਦਿਕ ਰੂਪ ਚੋਰਾਂ ਨੂੰ ਵੱਸ ਕਰਕੇ ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁੱਭ ਗੁਣਾਂ ਰੂਪ ਪਰਜਾ ਨੂੰ ਸੁਖੀ ਵਸਾਇਆ ਹੈ, ਉਹਨਾਂ ਦੇ ਪਾਸ ਵਿਵੇਕ, ਵੈਰਾਗ, ਖਟ ਸੰਮਤੀ, ਮੋਖ ਇੱਛਾ ਰੂਪ ਅਹਿਲਕਾਰ ਅਤੇ ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ ਤੇ ਤੱਤ ਤ੍ਵੰ ਦਾ ਸੋਧਨ ਰੂਪ ਵਜ਼ੀਰ ਹਨ। ਇਸ ਪ੍ਰਕਾਰ ਭਗਤੀ ਰੂਪ ਵਿਭੂਤੀ ਸਹਿਤ ਹੋ ਕੇ ਗੁਰਮੁਖਾਂ ਨੇ ਤੇਰੇ ਨਾਮ ਨੂੰ ਜਪ ਕਰਕੇ ਇਹ ਖੇਡ ਬਣਾਉਣਾ ਕੀਤੀ ਹੈ।

## ਜੋਗੁ ਬਨਿਆ; ਤੇਰਾ ਕੀਰਤਨੁ ਗਾਈ ॥੧॥

ਹੇ ਪ੍ਰਮੇਸਰ ! (ਤੇਰਾ) ਆਪ ਜੀ ਦਾ ਕੀਰਤਨ (ਗਾਈ) ਗਾਉਂਦਿਆਂ ਜੋ ਗੁਰਮੁਖਾਂ ਦੇ ਚਿੱਤ ਦਾ ਆਪ ਜੀ ਦੇ ਨਾਲ (ਜੋਗੁ) ਜੋੜ (ਬਨਿਆ) ਬਣ ਜਾਂਦਾ ਹੈ। ਇਹੋ ਹੀ ਉਹਨਾਂ ਦਾ ਜੋਗ (ਬਨਿਆ) ਬਣਿਆ ਹੋਇਆ ਹੈ।

(ਸ਼ਰੁਤੀ ਪ੍ਰਮਾਣ)

**ਜੋਗਾਸ ਚਿੱਤ ਬ੍ਰਿਤੀ ਨਿਰੋਧਾ।**

ਅਰਥਾਤ ਜੋਗ ਦੇ ਅੱਠ ਅੰਗਾਂ ਦੁਆਰਾ ਚਿੱਤ ਦੀਆਂ ਪ੍ਰਮਾਣ, ਵਿਪਰਜੈ ਆਦਿਕ ਬਿਰਤੀਆਂ ਨੂੰ ਰੋਕ ਲੈਣ ਦਾ ਨਾਮ ਯੋਗ ਹੈ। ਜਦੋਂ ਕੋਈ ਜੋਗੀ ਬਹੁਤ ਸਾਰੀ ਮਿਹਨਤ ਕਰਕੇ ਯਮ, ਨਿਯਮ ਆਦਿਕ ਯੋਗ ਦੇ ਅੱਠ ਅੰਗ ਸਿੱਖ ਲਵੇ, ਫਿਰ ਉਸਦੀ ਬਿਰਤੀ ਦਸਵੇਂ ਦੁਆਰ ਵਿਚ ਟਿਕਦੀ ਹੈ, ਪਰ ਫਿਰ ਵੀ ਉਸ ਦੇ ਯੋਗ ਵਿਚ ਸੰਕਲਪ ਬਣਿਆ ਹੀ ਰਹਿੰਦਾ ਹੈ। ਜਿਸ ਪ੍ਰਕਾਰ ਭਰਥਰੀ ਜੋਗੀ ਨੂੰ ਵਿਆਹ ਦਾ ਸੰਕਲਪ ਹੋਣ ਕਰਕੇ ਹੋਰ ਸ਼ਾਦੀ ਕਰਵਾਉਣੀ ਪਈ ਅਤੇ ਮਛਿੰਦਰ ਨਾਥ ਵੀ ਪਦਮਨੀ ਦੇ ਲਾਲਚ ਕਰਕੇ ਅਮਰੂ ਰਾਜੇ ਦੀ ਮੁਰਦਾ ਦੇਹ ਵਿਚ ਪਰਵੇਸ਼ ਹੋਇਆ ਸੀ। ਇਸ ਤਰ੍ਹਾਂ ਉਹਨਾਂ ਜੋਗੀਆਂ ਦੇ ਜੋਗ ਵਿਚ ਸੰਕਲਪ ਬਣੇ ਰਹਿੰਦੇ ਹਨ, ਪਰ ਹੇ ਪ੍ਰਮੇਸਰ ! ਜਦੋਂ ਸਤਸੰਗਤ ਵਿਚ ਮਿਲ ਕੇ ਤੇਰੇ ਕੀਰਤਨ ਨੂੰ ਗਾਈਦਾ ਹੈ ਤਾਂ ਉਸ ਵਕਤ ਇਹ ਮਨ ਤੇਰੇ ਸਰੂਪ ਵਿਚ ਹੀ ਜੁੜ ਜਾਂਦਾ ਹੈ ਅਤੇ ਹੋਰ ਸਾਰੀਆਂ ਵਾਸ਼ਨਾਵਾਂ ਖਤਮ ਹੋ ਜਾਂਦੀਆਂ ਹਨ। ਇਸ ਪ੍ਰਕਾਰ ਤੇਰਾ ਕੀਰਤਨ ਜੋਗ ਨਾਲੋਂ ਵੀ ਉੱਤਮ ਹੈ, ਸ੍ਰੇਸ਼ਟ ਹੈ।

## ਸਰਬ ਸੂਖਾ; ਬਨੇ ਤੇਰੈ ਓਲੈ੍ ॥

ਹੇ ਸੱਚੇ ਪਾਤਸ਼ਾਹ ! (ਤੇਰੈ) ਤੇਰੇ *(ਓਲੈ੍) ਪੜਦੇ ਭਾਵ ਆਸਰੇ ਕਰਕੇ ਉਹਨਾਂ ਗੁਰਮੁਖਾਂ ਦੇ (ਸਰਬ) ਸਾਰੇ (ਸੁਖਾ) ਸੁੱਖ (ਓਲੈ੍) ਸੁੰਦਰ ਭਾਵ ਸੋਹਣੇ (ਬਨੇ) ਬਣ ਗਏ ਹਨ।

## ਭ੍ਰਮ ਕੇ ਪਰਦੇ; ਸਤਿਗੁਰ ਖੋਲੇ੍ ॥੧॥ ਰਹਾਉ ॥

ਸਤਿਗੁਰੂ ਸਾਹਿਬ ਜੀ ਨੇ ਬਖਸ਼ਿਸ ਕਰਕੇ ਭੇਦ-ਭਰਮ, ਕਰਤੱਤ ਭਰਮ ਆਦਿਕ ਸਾਰੇ (ਭ੍ਰਮ) ਭਰਮਾਂ (ਕੇ) ਦੇ (ਪਰਦੇ) ਪੜਦੇ (ਖੋਲੇ੍) ਖੋਲ੍ਹ ਦਿੱਤੇ ਹਨ।

## ਹੁਕਮੁ ਬੂਝਿ; ਰੰਗ ਰਸ ਮਾਣੇ ॥

ਗੁਰਮੁਖ ਜਨ ਸਤਿਗੁਰਾਂ ਦੁਆਰਾ ਪ੍ਰਮੇਸਰ ਦੇ ਹੁਕਮ ਨੂੰ (ਬੂਝਿ) ਬੁੱਝ ਕੇ ਨਾਮ ਰਸ ਦੇ (ਰੰਗ) ਅਨੰਦ ਨੂੰ **ਵਾ:** ਪ੍ਰੇਮ ਰਸ ਨੂੰ **ਵਾ:** ਬ੍ਰਹਮਾਨੰਦ ਦੇ ਰਸ ਨੂੰ (ਮਾਣੇ) ਮਾਣਦੇ ਹਨ।

## ਸਤਿਗੁਰ ਸੇਵਾ; ਮਹਾ ਨਿਰਬਾਣੇ ॥੨॥

ਜੋ ਸਤਿਗੁਰਾਂ ਦੇ ਘਰ ਦੀ (ਸੇਵਾ) ਟਹਿਲ ਕਰਦਾ ਹੈ, ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਕੇ ਉਸਨੂੰ (ਨਿਰਬਾਣੇ) ਬੰਧਨਾਂ ਤੋਂ ਰਹਿਤ ਕਰਨ ਵਾਲੀ (ਮਹਾ) ਵੱਡੀ ਪਦਵੀ ਬਖਸ਼ ਦਿੰਦੇ ਹਨ।

**ਅਥਵਾ :** ਸਤਿਗੁਰਾਂ ਦੀ ਸੇਵਾ (ਨਿਰਬਾਣੇ) ਬੰਧਨਾਂ ਤੋਂ ਰਹਿਤ (ਮਹਾ) ਵੱਡੀ ਪਦਵੀ ਨੂੰ ਦੇਣ ਵਾਲੀ **ਵਾ:** (ਨਿਰਬਾਣੇ) ਆਦਤਾਂ ਤੋਂ ਰਹਿਤ ਕਰਨ ਵਾਲੀ ਹੈ।

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਹੜਾ ਚੁੱਲ੍ਹਾ ਝੋਕਣ ਵਾਲਾ ਭਾਵ ਗੁਰੂ ਕੇ ਲੰਗਰਾਂ ਵਾਲੀ ਲੋਹ ਵਿਚ ਬਾਲਣ ਡਾਹ ਕੇ ਚੰਡਾ ਕਰਨ ਵਾਲਾ ਸਿੱਖ ਹੈ, ਉਸਦੇ ਬਰਾਬਰ ਇੰਦਰ ਦਾ ਰਾਜ ਵੀ ਨਹੀਂ ਹੋ ਸਕਦਾ।

---

* **ਓਲੈ੍ :** ਅਰਬੀ ਵਿਚ ਓਲੈ੍ ਨਾਮ ਸੁੰਦਰ ਦਾ ਹੈ।

ਇਸ ਪ੍ਰਕਾਰ ਵਸ਼ਿਸ਼ਟ ਜੀ ਨੇ ਨਿਰਬਾਣ, ਪ੍ਰਕਰਣ ਵਿਚ ਜੋ ਪਦਵੀਆਂ ਦੱਸੀਆਂ ਹਨ, ਉਹ ਸਾਰੀਆਂ ਪਦਵੀਆਂ ਗੁਰੂ ਸਾਹਿਬ ਜੀ ਦੀ ਸੇਵਾ ਕਰਨ ਵਾਲੇ ਨੂੰ ਪ੍ਰਾਪਤ ਹੁੰਦੀਆਂ ਹਨ।

### ਜਿਨਿ ਤੂੰ ਜਾਤਾ; ਸੋ ਗਿਰਸਤ ਉਦਾਸੀ ਪਰਵਾਣੁ ॥

ਹੇ ਸੱਚੇ ਪਾਤਸ਼ਾਹ! (ਜਿਨਿ) ਜਿੰਨ੍ਹਾਂ ਨੇ (ਤੂੰ) ਤੇਰੇ ਸਰੂਪ ਨੂੰ (ਜਾਤਾ) ਜਾਣ ਲਿਆ ਹੈ, ਭਾਵੇਂ (ਸੋ) ਉਹ (ਗਿਰਸਤ) ਗ੍ਰਿਹਸਥੀ ਹਨ, ਭਾਵੇਂ ਉਹ ਉਦਾਸੀ ਭਾਵ ਦੁਨੀਆਂ ਤੋਂ ਉਦਾਸ ਹਨ, ਉਹ ਤਾਂ ਵੀ (ਪਰਵਾਣੁ) ਪ੍ਰਵਾਣਨੀਕ ਹਨ। **ਵਾ:** ਜੋ ਗ੍ਰਿਹਸਤ ਵਿਚ ਰਹਿੰਦੇ ਹੋਏ ਵੀ ਕਵਲ ਦੀ ਨਿਆਈਂ ਪਦਾਰਥਾਂ ਰੂਪ ਜਲ ਤੋਂ ਨਿਰਲੇਪ ਹਨ। ਉਹਨਾਂ ਨੂੰ ਮੋਹ ਆਦਿਕ ਨਹੀਂ ਪੋਹ ਸਕਦੇ। ਉਹ (ਗਿਰਸਤ) ਗ੍ਰਹਿਸਤ ਵਿਚ ਰਹਿੰਦੇ ਹੋਏ ਵੀ ਉਦਾਸੀ ਹਨ ਅਤੇ ਵਾਹਿਗੁਰੂ ਦੇ ਦਰ ਵਿਚ ਪ੍ਰਵਾਣਨੀਕ ਹਨ।

### ਨਾਮਿ ਰਤਾ; ਸੋਈ ਨਿਰਬਾਣੁ ॥੩॥

ਹੇ ਭਾਈ! ਜਿਹੜਾ ਪ੍ਰਮੇਸਰ ਦੇ ਨਾਮ ਵਿਚ (ਰਤਾ) ਰੰਗਿਆ ਹੋਇਆ ਹੈ, (ਸੋਈ) ਉਹ (ਨਿਰਬਾਣੁ) ਬੰਧਨਾਂ ਤੋਂ ਰਹਿਤ ਹੈ, **ਵਾ:** (ਸੋਈ) ਉਹ (ਨਿਰਬਾਣੁ) ਸ਼ਰਾਬ ਭੰਗ-ਸੁੱਖਾ ਆਦਿਕ ਪੀਣ ਅਤੇ ਮਾਸ ਖਾਣ ਆਦਿਕ ਦੀਆਂ ਸਾਰੀਆਂ (ਬਾਣੁ) ਆਦਤਾਂ ਤੋਂ ਰਹਿਤ ਹੋ ਜਾਂਦਾ ਹੈ।

### ਜਾ ਕਉ ਮਿਲਿਓ; ਨਾਮੁ ਨਿਧਾਨਾ ॥

(ਜਾ ਕਉ) ਜਿੰਨ੍ਹਾਂ ਨੂੰ ਸੱਚੇ ਪਾਤਸ਼ਾਹ ਦੀ ਕਿਰਪਾ ਦੁਆਰਾ ਨਾਮ ਦਾ (ਨਿਧਾਨਾ) ਖਜਾਨਾ (ਮਿਲਿਓ) ਪ੍ਰਾਪਤ ਹੋਇਆ ਹੈ।

**ਅਥਵਾ :** (ਜਾ ਕਉ) ਜਿੰਨ੍ਹਾਂ ਨੂੰ (ਨਿਧ+ਆਨਾ) (ਨਿਧ) ਨਿਧੀਆਂ ਦਾ (ਆਨਾ) ਘਰ ਵਾਹਿਗੁਰੂ (ਮਿਲਿਓ) ਪ੍ਰਾਪਤ ਹੋਇਆ ਹੈ।

### ਭਨਤਿ ਨਾਨਕ; ਤਾ ਕਾ ਪੂਰ ਖਜਾਨਾ ॥੪॥੬॥੫੭॥

ਸਤਿਗੁਰੂ ਸਾਹਿਬ ਜੀ (ਭਨਤਿ) ਕਥਨ ਕਰਦੇ ਹਨ ਕਿ (ਤਾ ਕਾ) ਉਹਨਾਂ ਦਾ ਅੰਤਹਕਰਣ ਰੂਪ ਖਜ਼ਾਨਾ ਸ਼ੁੱਭ ਗੁਣਾਂ ਕਰਕੇ (ਪੂਰ) ਪੂਰਨ ਹੋ ਗਿਆ ਹੈ।

### ਆਸਾ ਮਹਲਾ ੫ ॥

**ਉਥਾਨਕਾ :**

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਇਕ ਜਗਿਆਸੂ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਸਾਰੇ ਹੀ ਸੰਤਾਂ ਮਹਾਤਮਾ ਪਾਸ ਤੇ ਸਭ ਤੀਰਥ ਆਦਿਕਾਂ ਤੇ ਵੀ ਜਾ ਆਇਆ ਹਾਂ ਅਤੇ ਮੈਂ ਵੇਦਾਂ-ਸ਼ਾਸਤਰਾਂ ਨੂੰ ਵੀ ਪੜ੍ਹ ਕੇ ਦੇਖਿਆ ਹੈ, ਪਰ ਮੇਰਾ ਕਿਤਿਓਂ ਵੀ ਛੁਟਕਾਰਾ ਨਹੀਂ ਹੋਇਆ ਭਾਵ ਕੋਈ ਵੀ ਮੈਨੂੰ ਕਰਤਾ-ਭੋਗਤਾ ਤੇ ਜੰਮਣ-ਮਰਣ ਆਦਿਕ ਬੰਧਨਾਂ ਤੋਂ ਮੁਕਤ ਨਹੀਂ ਕਰਵਾ ਸਕਿਆ। ਹੁਣ ਆਪ ਜੀ ਹੀ ਦੱਸੋ ਕਿ ਉਹ ਕਿਹੜਾ ਸਥਾਨ ਹੈ, ਜਿਥੋਂ ਮੇਰਾ ਛੁਟਕਾਰਾ ਹੋਵੇਗਾ। ਤਾਂ ਸਤਿਗੁਰੂ ਸਾਹਿਬ ਜੀ ਉਸ ਦੀ ਬੇਨਤੀ ਨੂੰ ਸ਼ਬਦ ਵਿਚ ਕਥਨ ਕਰਦੇ ਹੋਏ ਉਪਦੇਸ਼ ਬਖਸ਼ਿਸ਼ ਕਰਦੇ ਹਨ।

### ਤੀਰਥਿ ਜਾਉ; ਤ ਹਉ ਹਉ ਕਰਤੇ ॥

ਜਗਿਆਸੂ ਕਹਿੰਦਾ ਹੈ ਕਿ ਹੇ ਮਹਾਰਾਜ! ਜੇ ਮੈਂ ਤੀਰਥਾਂ 'ਤੇ (ਜਾਉ) ਜਾਂਦਾ ਹਾਂ ਤਾਂ ਤੀਰਥਾਂ 'ਤੇ ਰਹਿਣ

ਵਾਲੇ ਹਉਮੈ ਕਰਕੇ (ਹਉ ਹਉ) ਮੈਂ-ਮੈਂ (ਕਰਤੇ) ਕਰਦੇ ਰਹਿੰਦੇ ਹਨ ਕਿ ਅਸੀਂ ਮੁਕਤ ਹਾਂ, ਅਸੀਂ ਮੁਕਤ ਹਾਂ ਕੋਈ ਕਹਿੰਦਾ ਹੈ ਕਿ ਕਾਂਸ਼ੀ ਵਿਚ ਮਰ ਕੇ ਹੀ ਮੁਕਤ ਹੋਈਦਾ ਹੈ।

**"ਕਾਂਸੀ ਮਰਣਾਂਤ ਮੁਕਤੀ"** (ਸ਼ਰੁਤੀ ਪ੍ਰਮਾਣ)

ਇਕ ਵਾਰ ਕਾਂਸ਼ੀ ਵਿਚ ਬਿਮਾਰੀ ਫੈਲਣ ਦੇ ਕਾਰਨ ਸਾਰੇ ਲੋਕ ਕਾਂਸ਼ੀ ਛੱਡ ਕੇ ਤੁਰੇ ਜਾ ਰਹੇ ਸਨ। ਭਗਤ ਕਬੀਰ ਜੀ ਕਹਿਣ ਲੱਗੇ, "ਭਾਈ! ਕੀ ਗੱਲ ਹੈ? ਤੁਸੀਂ ਸਾਰੇ ਹੀ ਕਾਂਸ਼ੀ ਛੱਡ ਕੇ ਤੁਰੇ ਜਾ ਰਹੇ ਹੋ ਤਾਂ ਉਹ ਅੱਗੋਂ ਕਹਿਣ ਲੱਗੇ ਕਿ ਤੁਸੀਂ ਵੀ ਚੱਲੋ, ਨਹੀਂ ਤਾਂ ਇੱਥੇ ਹੀ ਮਾਰੇ ਜਾਉਗੇ ਤਾਂ ਉਸ ਵਕਤ ਕਬੀਰ ਜੀ ਨੇ ਕਿਹਾ ਸੀ ਕਿ;

**ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥**
**ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥** (ਅੰਗ : ੧੩੬੭)

## ਪੰਡਿਤ ਪੂਛਉ; ਤ ਮਾਇਆ ਰਾਤੇ ॥੧॥

ਜੇਕਰ (ਪੰਡਿਤ) ਪੰਡਿਤਾਂ ਨੂੰ (ਪੂਛਉ) ਪੁੱਛਦਾ ਹਾਂ ਤਾਂ ਉਹ ਵੀ ਹਰ ਵਕਤ ਮਾਇਆ ਵਿਚ (ਰਾਤੇ) ਰੰਗੇ ਰਹਿੰਦੇ ਹਨ, ਭਾਵ ਜੇਕਰ ਉਹਨਾਂ ਦੇ ਕੋਲ ਜਾ ਕੇ ਕੁਝ ਪੁੱਛਦਾ ਹਾਂ,ਤਾਂ ਕਹਿੰਦੇ ਹਨ ਕਿ ਇਕ ਪ੍ਰਸ਼ਨ ਦਾ ਪੰਜ ਸੌ ਰੁਪਈਆ ਦੇਵੇਂਗਾ ਤਾਂ ਉੱਤਰ ਦੇਵਾਂਗੇ।

## ਸੋ ਅਸਥਾਨੁ; ਬਤਾਵਹੁ ਮੀਤਾ ॥

ਹੇ ਮੇਰੇ (ਮੀਤਾ) ਮਿੱਤਰ ਸਤਿਗੁਰੂ ਜੀ! ਕਿਰਪਾ ਕਰਕੇ ਮੈਨੂੰ (ਸੋ) ਉਹ (ਅਸਥਾਨੁ) ਜਗ੍ਹਾ (ਬਤਾਵਹੁ) ਦੱਸਣਾ ਕਰੋ।

## ਜਾ ਕੈ; ਹਰਿ ਹਰਿ ਕੀਰਤਨੁ ਨੀਤਾ ॥੧॥ ਰਹਾਉ ॥

(ਜਾ ਕੈ) ਜਿਸ ਥਾਂ ਉੱਤੇ (ਨੀਤਾ) ਨਿਤਾਪ੍ਰਤੀ (ਹਰਿ ਹਰਿ) ਹਰੀ ਪ੍ਰਮੇਸਰ ਦਾ (ਕੀਰਤਨੁ) ਜੱਸ ਹੁੰਦਾ ਹੈ। ਇਸ ਦਾ ਉੱਤਰ ਗੁਰੂ ਸਾਹਿਬ ਜੀ ਸ਼ਬਦ ਦੇ ਅਖੀਰ ਵਿਚ ਦੇਣਗੇ।

## ਸਾਸਤ੍ਰ ਬੇਦ; ਪਾਪ ਪੁੰਨ ਵੀਚਾਰ ॥

ਹੇ ਮਹਾਰਾਜ! ਮੈਂ (ਬੇਦ) ਚਾਰ ਵੇਦਾਂ ਅਤੇ ਛੇ ਸ਼ਾਸ਼ਤਰਾਂ ਨੂੰ ਵੀ ਪੜ੍ਹ ਕੇ ਦੇਖਿਆ ਹੈ, ਪਰ ਉਹਨਾਂ ਵਿਚ ਤਾਂ ਪਾਪਾਂ-ਪੁੰਨਾਂ ਦੇ (ਵੀਚਾਰ) ਨਿਰਣੇ ਹੀ ਲਿਖੇ ਹੋਏ ਹਨ।

## ਨਰਕਿ ਸੁਰਗਿ; ਫਿਰਿ ਫਿਰਿ ਅਉਤਾਰ ॥੨॥

ਪਾਪ ਕਰਮ ਕਰਨ ਵਾਲਾ (ਨਰਕਿ) ਨਰਕਾਂ ਵਿਚ ਅਤੇ ਪੁੰਨ ਕਰਮ ਕਰਨ ਵਾਲਾ (ਸੁਰਗਿ) ਸਵਰਗਾਂ ਵਿਚ ਜਾਂਦਾ ਹੈ, ਇਸ ਪ੍ਰਕਾਰ ਉਹਨਾਂ ਨੂੰ (ਫਿਰਿ ਫਿਰਿ) ਵਾਰ-ਵਾਰ ਜਨਮ ਧਾਰ ਕੇ ਚੌਰਾਸੀ ਲੱਖ ਜੂਨਾਂ ਵਿਚ (ਅਉਤਾਰ) ਉਤਰਨਾ ਪੈਂਦਾ ਹੈ।

## ਗਿਰਸਤ ਮਹਿ ਚਿੰਤ; ਉਦਾਸ ਅਹੰਕਾਰ ॥

ਜੇਕਰ (ਗਿਰਸਤ) ਗ੍ਰਹਿਸਤ (ਮਹਿ) ਵਿਚ ਰਹੀਏ ਤਾਂ (ਚਿੰਤ) ਚਿੰਤਾ ਹੀ ਲੱਗੀ ਰਹਿੰਦੀ ਹੈ। ਜੇਕਰ (ਉਦਾਸ) ਉਪਰਾਮ ਹੋ ਕੇ ਬੈਠ ਜਾਈਏ ਤਾਂ (ਅੰਹਕਾਰ) ਹੰਕਾਰ ਵੱਧ ਜਾਂਦਾ ਹੈ ਕਿ ਮੈਂ ਘਰ-ਬਾਰ ਛੱਡਿਆ ਹੈ।

**ਕਰਮ ਕਰਤ; ਜੀਅ ਕਉ ਜੰਜਾਰ ॥੩॥**

ਹੇ ਮਹਾਰਾਜ! ਜੇਕਰ ਹੰਗਤਾ ਸਹਿਤ ਕਰਮ (ਕਰਤ) ਕਰਦੇ ਹਾਂ ਤਾਂ (ਜੀਅ) ਜੀਵਾਂ (ਕਉ) ਨੂੰ (ਜੰਜਾਰ) ਬੰਧਨ ਹੀ ਪੈਂਦੇ ਹਨ ਕਿ ਇਹ ਕੰਮ ਮੈਂ ਕੀਤਾ ਅਤੇ ਇਸਦਾ ਮੈਨੂੰ ਫਲ ਵੀ ਭੋਗਣਾ ਪਵੇਗਾ।

**ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ ॥** *(ਅੰਗ : ੧੦੧੯)*

ਹੁਣ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ ਕਿ :

**ਪ੍ਰਭ ਕਿਰਪਾ ਤੇ; ਮਨੁ ਵਸਿ ਆਇਆ ॥**

ਹੇ ਭਾਈ! (ਪ੍ਰਭ) ਵਾਹਿਗੁਰੂ ਦੀ ਕਿਰਪਾ ਕਰਕੇ ਇਹ ਮਨ ਵੱਸ ਵਿਚ (ਆਇਆ) ਆ ਜਾਂਦਾ ਹੈ।

**ਨਾਨਕ, ਗੁਰਮੁਖਿ; ਤਰੀ ਤਿਨਿ ਮਾਇਆ ॥੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਗੁਰਮੁਖ ਜਨ ਹਨ, (ਤਿਨਿ) ਉਹਨਾਂ ਨੇ ਹੀ ਮਾਇਆ ਦੇ ਮੋਹ ਤੋਂ (ਤਰੀ) ਤਰਨਾ ਕੀਤਾ ਹੈ।

**ਸਾਧਸੰਗਿ; ਹਰਿ ਕੀਰਤਨੁ ਗਾਈਐ ॥**

ਹੇ ਜਗਿਆਸੂ! ਤੂੰ ਜਿਸ ਅਸਥਾਨ ਬਾਰੇ ਪੁੱਛਦਾ ਸੀ, ਉਹ ਥਾਂ ਇਹ ਸਤਸੰਗਤ ਹੈ, ਇਸ (ਸਾਧਸੰਗਿ) ਸਤਸੰਗਤ ਰੂਪ ਅਸਥਾਨ ਵਿਚ ਮਿਲ ਕਰਕੇ ਹਰੀ ਦਾ ਕੀਰਤਨ (ਗਾਈਐ) ਗਾਇਆ ਕਰ।

**ਅਥਵਾ :** (ਸਾਧਸੰਗਿ) ਸਤਸੰਗਤ ਵਿਚ ਮਿਲ ਕੇ ਹਰੀ ਅਕਾਲ ਪੁਰਖ ਦਾ (ਕੀਰਤਨ) ਜਸ (ਗਾਈਐ) ਗਾਈਦਾ ਹੈ।

**ਇਹੁ ਅਸਥਾਨੁ; ਗੁਰੂ ਤੇ ਪਾਈਐ ॥੧॥ ਰਹਾਉ ਦੂਜਾ ॥੭॥੫੮॥**

(ਇਹੁ) ਇਸ ਸਤਸੰਗਤ ਰੂਪ (ਅਸਥਾਨੁ) ਥਾਂ ਵਿਚ ਰਹਿਣਾ ਗੁਰੂ ਸਾਹਿਬ ਜੀ (ਤੇ) ਤੋਂ (ਪਾਈਐ) ਪ੍ਰਾਪਤ ਹੁੰਦਾ ਹੈ। ਭਾਵ ਜੇ ਗੁਰੂ ਸਾਹਿਬ ਜੀ ਕਿਰਪਾ ਕਰਨ ਤਾਂ ਹੀ ਸਤਸੰਗਤ ਵਿਚ ਰਹਿਣਾ ਮਿਲਦਾ ਹੈ।

**ਉਪਰੋਕਤ ਚਾਰ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

(**ਇਹੁ ਅਸਥਾਨੁ ਗੁਰੂ ਤੇ ਪਾਈਐ**) ਜਿੰਨ੍ਹਾਂ ਉੱਤੇ ਗੁਰੂ ਸਾਹਿਬ ਜੀ ਪ੍ਰਸੰਨ ਹੁੰਦੇ ਹਨ, ਉਹਨਾਂ ਨੂੰ ਹੀ ਇਹ ਸਤਸੰਗਤ ਰੂਪ ਥਾਂ ਵਿਚ ਰ੍ਹਹਿਣ ਦੀ ਦਾਤ ਪ੍ਰਾਪਤ ਹੁੰਦੀ ਹੈ। (**ਸਾਧਸੰਗਿ ਹਰਿ ਕੀਰਤਨੁ ਗਾਈਐ**) ਅਤੇ ਜਦੋਂ ਉਹ ਸਤਸੰਗਤ ਵਿਚ ਮਿਲ ਕੇ (**ਹਰਿ ਕੀਰਤਨੁ ਗਾਈਐ**) ਹਰੀ ਪ੍ਰਮੇਸਰ ਦੇ ਕੀਰਤਨ ਨੂੰ ਗਾਉਂਦੇ ਹਨ, ਫਿਰ (**ਪ੍ਰਭ ਕਿਰਪਾ ਤੇ ਮਨੁ ਵਸਿ ਆਇਆ**) ਵਾਹਿਗੁਰੂ ਦੀ ਕਿਰਪਾ ਕਰਕੇ ਉਹਨਾਂ ਦਾ ਮਨ ਵੱਸ ਵਿਚ ਆ ਜਾਂਦਾ ਹੈ, ਜਿਸ ਕਰਕੇ (**ਨਾਨਕ ਗੁਰਮੁਖਿ ਤਰੀ ਤਿਨਿ ਮਾਇਆ**) ਉਹ ਗੁਰਮੁਖ ਜਨ ਮਾਇਆ ਦੇ ਮੋਹ ਤੋਂ ਤਰ ਜਾਂਦੇ ਹਨ। ਸਤਿਗੁਰੂ ਸਾਹਿਬ ਜੀ ਨੇ (**ਰਹਾਉ ਦੂਜਾ**) ਦੂਜੇ ਰਹਾਉ ਦੁਆਰਾ ਉੱਤਰ ਦੇ ਕੇ ਸ਼ਬਦ ਦੀ ਸਮਾਪਤੀ ਕੀਤੀ ਹੈ।

**ਆਸਾ ਮਹਲਾ ੫ ॥**

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਮੇਤ ਵਡਾਲੀ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਆਏ, ਤਾਂ ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਪਾਸ ਕੁਝ ਪ੍ਰਸ਼ਨ ਕੀਤੇ। ਉਸ ਵਕਤ ਉਹਨਾਂ ਪ੍ਰਸ਼ਨਾ ਦਾ ਉੱਤਰ ਦਿੰਦੇ ਹੋਏ ਅਤੇ ਜੀਵਨ ਮੁਕਤੀ ਦਾ ਅਨੰਦ ਦੱਸਦੇ ਹੋਏ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਘਰ ਮਹਿ ਸੂਖ; ਬਾਹਰਿ ਫੁਨਿ ਸੂਖਾ ॥

ਹੇ ਗੁਰਸਿੱਖੋ! ਜਦੋਂ ਅਸੀਂ (ਘਰ) ਅੰਮ੍ਰਿਤਸਰ ਸਾਹਿਬ (ਮਹਿ) ਵਿਚ ਸੀ, ਉਦੋਂ ਵੀ (ਸੂਖ) ਸੁੱਖ ਦੇ ਸਹਿਤ ਸੀ, (ਫੁਨਿ) ਫਿਰ ਜਦੋਂ ਅੰਮ੍ਰਿਤਸਰ ਤੋਂ ਬਾਹਰ ਵਡਾਲੀ ਸਾਹਿਬ ਵਿਖੇ ਜਾ ਕੇ ਰਹੇ ਤਾਂ ਉੱਥੇ ਵੀ (ਸੂਖਾ) ਸੁੱਖ ਦੇ ਸਹਿਤ ਹੀ ਰਹੇ ਹਾਂ।

**ਅਥਵਾ :** ਸਾਨੂੰ (ਘਰ) ਅੰਤਰਮੁਖ ਬਿਰਤੀ ਹੋਣ ਕਰਕੇ ਸਰੂਪ ਦੀ ਸਖਿਆਤਤਾ ਦਾ (ਸੂਖ) ਸੁੱਖ ਹੈ ਅਤੇ ਬਾਹਰਮੁਖ ਬਿਰਤੀ ਦੁਆਰਾ ਕੀਰਤਨ ਕਰਨ ਦਾ ਅਤੇ ਸੁਣਨ ਦਾ (ਸੂਖਾ) ਸੁੱਖ ਹੈ। **ਵਾ:** (ਬਾਹਰਿ) ਸੰਸਾਰ ਵਿਚ ਵੀ ਸੁੱਖ ਹੈ।

## ਹਰਿ ਸਿਮਰਤ; ਸਗਲ ਬਿਨਾਸੇ ਦੂਖਾ ॥੧॥

ਹਰੀ ਅਕਾਲ ਪੁਰਖ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਜੰਮਣ-ਮਰਨ ਦੇ (ਸਗਲ) ਸਾਰੇ (ਦੂਖਾ) ਦੁੱਖ (ਬਿਨਾਸੇ) ਨਾਸ਼ ਹੋ ਜਾਂਦੇ ਹਨ।

## ਸਗਲ ਸੂਖ; ਜਾਂ ਤੂੰ ਚਿਤਿ ਆਂਵੈਂ ॥

ਹੇ ਪ੍ਰਮੇਸਰ! (ਜਾਂ ਤੂੰ) ਜਦੋਂ ਤੁਸੀਂ ਸਾਨੂੰ (ਚਿਤਿ) ਚੇਤੇ (ਆਂਵੈਂ) ਆਉਂਦੇ ਹੋ, ਉਦੋਂ (ਸਗਲ) ਸਾਰੇ ਹੀ (ਸੂਖ) ਸੁੱਖ ਪ੍ਰਾਪਤ ਹੋ ਜਾਂਦੇ ਹਨ।

**ਅਥਵਾ :** (ਜਾਂ) ਜਿੰਨ੍ਹਾਂ ਨੂੰ ਤੁਸੀਂ (ਚਿਤਿ) ਚੇਤੇ (ਆਂਵੈਂ) ਆਉਂਦੇ ਹੋ, ਉਹਨਾਂ ਨੂੰ ਇਕ ਰਾਜੇ ਤੋਂ ਲੈ ਕੇ ਬ੍ਰਹਮਾ ਤੱਕ ਦੇ (ਸਗਲ) ਸਾਰੇ (ਸੂਖ) ਸੁੱਖ ਪ੍ਰਾਪਤ ਹੋ ਜਾਂਦੇ ਹਨ।

### ਅੰਗ : ੩੮੬

## ਸੋ ਨਾਮੁ ਜਪੈ; ਜੋ ਜਨੁ ਤੁਧੁ ਭਾਵੈ ॥੧॥ ਰਹਾਉ ॥

ਹੇ ਮਹਾਰਾਜ! (ਜੋ) ਜਿਹੜਾ (ਜਨੁ) ਪਿਆਰਾ (ਤੁਧੁ) ਆਪ ਜੀ ਨੂੰ (ਭਾਵੈ) ਭਾਅ ਜਾਂਦਾ ਹੈ, (ਸੋ) ਉਹ ਆਪ ਜੀ ਦੇ ਨਾਮ ਨੂੰ (ਜਪੈ) ਜਪ ਕੇ ਨਿਹਾਲ ਹੋ ਜਾਂਦਾ ਹੈ।

## ਤਨੁ ਮਨੁ ਸੀਤਲੁ; ਜਪਿ ਨਾਮੁ ਤੇਰਾ ॥

ਹੇ ਪ੍ਰਮੇਸਰ! ਜਿੰਨ੍ਹਾਂ ਨੇ ਤੇਰੇ ਨਾਮ ਨੂੰ (ਜਪਿ) ਜੱਪਿਆ ਹੈ। ਉਨਾਂ ਦਾ ਤਨ ਵਿਸ਼ਿਆਂ ਵੱਲੋਂ ਅਤੇ ਮਨ ਵਾਸ਼ਨਾ ਵੱਲੋਂ ਹਟ ਕੇ (ਸੀਤਲੁ) ਠੰਡਾ ਹੋ ਗਿਆ ਹੈ।

## ਹਰਿ ਹਰਿ ਜਪਤ; ਢਹੈ ਦੁਖ ਡੇਰਾ ॥੨॥

ਹੇ ਸਾਰਿਆਂ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ (ਹਰਿ) ਹਰੀ ਪ੍ਰਮੇਸਰ! ਜਿਹੜੇ ਆਪ ਜੀ ਦਾ ਨਾਮ (ਜਪਤ) ਜਪਦੇ ਹਨ, ਉਹਨਾਂ ਦੇ ਹਿਰਦੇ ਵਿਚੋਂ ਜੰਮਣ-ਮਰਨ ਦੇ ਦੁੱਖ ਦਾ ਡੇਰਾ ਜੋ ਅਗਿਆਨ ਹੈ, ਉਹ (ਢਹੈ) ਢਹਿ ਜਾਂਦਾ ਹੈ, ਮਿਟ ਜਾਂਦਾ ਹੈ।

## ਹੁਕਮੁ ਬੂਝੈ; ਸੋਈ ਪਰਵਾਨੁ ॥

ਹੇ ਪ੍ਰਮੇਸਰ! ਜਿਹੜਾ ਆਪ ਜੀ ਦੇ ਨਾਮ ਜਪਣ ਦੇ ਹੁਕਮ ਨੂੰ (ਬੂਝੈ) ਬੁੱਝ ਲੈਂਦਾ ਹੈ, (ਸੋਈ) ਉਹੋ ਪੁਰਖ ਹੀ (ਪਰਵਾਨੁ) ਪ੍ਰਵਾਣਨੀਕ ਭਾਵ ਸਫਲਾ ਹੈ।

**ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥** *(ਅੰਗ : ੭੨)*

## ਸਾਚੁ ਸਬਦੁ; ਜਾ ਕਾ ਨੀਸਾਨੁ ॥੩॥

ਜਿੰਨ੍ਹਾਂ ਨੇ ਆਪਣੇ ਹਿਰਦੇ ਵਿਚ (ਸਾਚੁ) ਸੱਚੇ ਸ਼ਬਦ ਨੂੰ ਹੀ (ਨੀਸਾਨੁ) ਨਿਸ਼ਾਨਾ ਬਣਾਇਆ ਹੋਇਆ ਹੈ।

**ਅਥਵਾ :** ਜਿੰਨ੍ਹਾਂ ਦੇ ਕੋਲ ਦਰਗਾਹ ਵਿਚ ਲਿਜਾਣ ਵਾਸਤੇ (ਸਾਚੁ) ਸੱਚਾ ਸ਼ਬਦ ਰੂਪ (ਨੀਸਾਨੁ) ਟੋਂਬੂ ਭਾਵ ਪਰਵਾਨਾ ਹੈ।

**ਅਥਵਾ :** ਜਿੰਨ੍ਹਾਂ ਦੇ ਕੋਲ ਵਾਹਿਗੁਰੂ ਨੂੰ (ਨੀਸਾਨੁ) ਪ੍ਰਗਟ ਕਰਨ ਵਾਲਾ ਸਤਿਗੁਰਾਂ ਦਾ ਸੱਚਾ ਸ਼ਬਦ ਹੈ। ਉਹ ਵੀ ਪ੍ਰਵਾਣਨੀਕ ਪੁਰਖ ਹਨ।

## ਗੁਰਿ ਪੂਰੈ; ਹਰਿ ਨਾਮੁ ਦ੍ਰਿੜਾਇਆ ॥

ਹੇ ਭਾਈ ! ਜਦੋਂ (ਪੂਰੈ) ਪੂਰਨ (ਗੁਰਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਾਨੂੰ ਹਰੀ ਪ੍ਰਮੇਸਰ ਦਾ ਨਾਮ (ਦ੍ਰਿੜਾਇਆ) ਦ੍ਰਿੜ ਕਰਵਾਇਆ ਹੈ।

**ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥** *(ਅੰਗ : ੩੧੭)*

## ਭਨਤਿ ਨਾਨਕੁ; ਮੇਰੈ ਮਨਿ ਸੁਖੁ ਪਾਇਆ ॥੪॥੮॥੫੯॥

ਸਤਿਗੁਰੂ ਸਾਹਿਬ ਜੀ (ਭਨਤਿ) ਕਥਨ ਕਰਦੇ ਹਨ ਕਿ ਉਦੋਂ (ਮੇਰੈ) ਸਾਡੇ ਮਨ ਨੇ ਸੁੱਖ (ਪਾਇਆ) ਪਾਉਣਾ ਕੀਤਾ ਹੈ। **ਵਾ:** ਉਦੋਂ ਅਸੀਂ ਸੁੱਖ ਸਰੂਪ ਨੂੰ ਪ੍ਰਾਪਤ ਕੀਤਾ ਹੈ।

## ਆਸਾ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਲਾਹੌਰ ਭੇਜਣ ਵਾਸਤੇ ਆਪਣੇ ਸਾਹਿਬਜ਼ਾਦਿਆਂ ਦੀ ਪਰਖ ਕੀਤੀ ਸੀ। ਤਾਂ ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ। **ਵਾ:** ਸਤਿਗੁਰੂ ਸਾਹਿਬ ਜੀ ਇਸ ਪਾਵਨ ਸ਼ਬਦ ਵਿਚ ਜਗਿਆਸੂ ਦੀ ਅਵਸਥਾ ਕਥਨ ਕਰਦੇ ਹਨ।

## ਜਹਾ ਪਠਾਵਹੁ; ਤਹ ਤਹ ਜਾਈਂ ॥

ਹੇ ਅੰਤਰਜਾਮੀ ਅਕਾਲ ਪੁਰਖ ਵਾਹਿਗੁਰੂ ਜੀ ! ਆਪ ਜੀ (ਜਹਾ) ਜਿਸ-ਜਿਸ ਦੇਸ਼ ਵਿਚ ਸਾਨੂੰ (ਪਠਾਵਹੁ) ਭੇਜਦੇ ਹੋ, ਅਸੀਂ (ਤਹ ਤਹ) ਉਸ-ਉਸ (ਜਾਈਂ) ਜਗ੍ਹਾ ਵਿਚ (ਜਾਈਂ) ਜਾਂਦੇ ਹਾਂ।

**ਅਥਵਾ :** ਆਪ ਜੀ (ਜਹਾ) ਜਿਸ-ਜਿਸ ਅਵਸਥਾ ਵਿਚ ਸਾਨੂੰ (ਪਠਾਵਹੁ) ਭੇਜਦੇ ਹੋ। ਅਸੀਂ (ਤਹ ਤਹ) ਉਸ-ਉਸ ਅਵਸਥਾ ਵਿਚ (ਜਾਈਂ) ਜਾਂਦੇ ਹਾਂ।

## ਜੋ ਤੁਮ ਦੇਹੁ; ਸੋਈ ਸੁਖੁ ਪਾਈਂ ॥੧॥

ਹੇ ਸੱਚੇ ਪਾਤਸ਼ਾਹ ! (ਤੁਮ) ਤੁਸੀਂ ਜੋ ਕੁਝ ਸਾਨੂੰ (ਦੇਹੁ) ਬਖਸ਼ਦੇ ਹੋ, ਅਸੀਂ (ਸੋਈ) ਉਸੇ ਨੂੰ ਸੁੱਖ ਜਾਣ ਕੇ (ਪਾਈਂ) ਪ੍ਰਾਪਤ ਕਰਦੇ ਹਾਂ।

## ਸਦਾ ਚੇਰੇ; ਗੋਵਿੰਦ ਗੋਸਾਈ ॥

ਹੇ (ਗੋਸਾਈ) ਪ੍ਰਿਥਵੀ ਦੇ (ਸਾਈ) ਮਾਲਕ, (ਗੋਵਿੰਦ) ਪ੍ਰਮੇਸਰ ! ਅਸੀਂ ਸਦਾ ਹੀ ਆਪ ਜੀ ਦੇ (ਚੇਰੇ) ਦਾਸ ਹਾਂ।

## ਤੁਮਰੀ ਕ੍ਰਿਪਾ ਤੇ; ਤ੍ਰਿਪਤਿ ਅਘਾਈ ॥੧॥ ਰਹਾਉ ॥

ਹੇ ਮਹਾਰਾਜ ! ਅਸੀਂ (ਤੁਮਰੀ) ਆਪ ਜੀ ਦੀ (ਕ੍ਰਿਪਾ) ਕਿਰਪਾ ਦ੍ਰਿਸ਼ਟੀ ਦੁਆਰਾ ਮਾਤ ਲੋਕ ਦੇ, ਸਵਰਗ ਲੋਕ ਦੇ ਅਤੇ ਬ੍ਰਹਮ ਲੋਕ ਦੇ ਪਦਾਰਥਾਂ ਵੱਲੋਂ ਆਤਮ (ਤ੍ਰਿਪਤਿ) ਤ੍ਰਿਪਤੀ ਕਰਕੇ (ਅਘਾਈ) ਰੱਜ ਗਏ ਹਾਂ।

## ਤੁਮਰਾ ਦੀਆ; ਪੈਨਉ ਖਾਈ ॥

ਹੇ ਸੱਚੇ ਪਾਤਸ਼ਾਹ ! ਅਸੀਂ (ਤੁਮਰਾ) ਆਪ ਜੀ ਦਾ (ਦੀਆ) ਦਿੱਤਾ ਹੋਇਆ ਬਸਤਰ (ਪੈਨਉ) ਪਹਿਨਦੇ ਹਾਂ ਅਤੇ ਆਪ ਜੀ ਦਾ ਦਿੱਤਾ ਹੋਇਆ ਭੋਜਨ-ਪ੍ਰਸਾਦ (ਖਾਈ) ਖਾਂਦੇ ਹਾਂ, ਛੱਕਦੇ ਹਾਂ।

## ਤਉ ਪ੍ਰਸਾਦਿ ਪ੍ਰਭ; ਸੁਖੀ ਵਲਾਈ ॥੨॥

ਹੇ (ਪ੍ਰਭ) ਪ੍ਰਮੇਸਰ ! (ਤਉ) ਤੇਰੀ (ਪ੍ਰਸਾਦਿ) ਕਿਰਪਾ ਕਰਕੇ ਅਸੀਂ (ਸੁਖੀ) ਸੁੱਖ ਦੇ ਸਹਿਤ ਸਮਾਂ (ਵਲਾਈ) ਬਤੀਤ ਕਰਦੇ ਹਾਂ **ਵਾ:** (ਸੁਖੀ) ਸੁੱਖ ਵਿਚ (ਵਲਾਈ) ਇਸਥਿਤ ਰਹਿੰਦੇ ਹਾਂ।

## ਮਨ ਤਨ ਅੰਤਰਿ; ਤੁਝੈ ਧਿਆਈ ॥

ਹੇ ਅੰਤਰਜਾਮੀ ਵਾਹਿਗੁਰੂ ਜੀ ! ਅਸੀਂ ਮਨ ਅਤੇ (ਤਨ) ਸਰੀਰ ਦੇ (ਅੰਤਰਿ) ਅੰਦਰ (ਤੁਝੈ) ਤੈਨੂੰ ਹੀ (ਧਿਆਈ) ਧਿਆਉਂਦੇ ਹਾਂ।

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥** (ਅੰਗ : ੯੪੧)

## ਤੁਮਰੈ ਲਵੈ; ਨ ਕੋਊ ਲਾਈ ॥੩॥

ਹੇ ਪ੍ਰਮੇਸਰ ! ਜੇਕਰ ਅਸੀਂ (ਤੁਮਰੈ) ਤੁਹਾਡੇ (ਲਵੈ) ਸਦਰਸ ਭਾਵ ਬਰਾਬਰ ਕਿਸੇ ਨੂੰ ਲਾਉਣਾ ਕਰੀਏ ਤਾਂ (ਕੋਊ) ਕੋਈ ਵੀ ਆਪ ਜੀ ਦੇ ਬਰਾਬਰ ਨਹੀਂ (ਲਾਈ) ਲਗਾਇਆ ਜਾ ਸਕਦਾ।

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥** (ਅੰਗ : ੮੫੯)

## ਕਹੁ ਨਾਨਕ; ਨਿਤ ਇਵੈ ਧਿਆਈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ ! ਅਸੀਂ ਆਪ ਜੀ ਨੂੰ (ਨਿਤ) ਨਿਤਾਪ੍ਰਤੀ ਹੀ (ਇਵੈ) ਇਸ ਪ੍ਰਕਾਰ (ਧਿਆਈ) ਧਿਆਉਂਦੇ ਹਾਂ।

**ਅਥਵਾ :** ਜਿਹੜੇ ਗੁਰਮੁਖ (ਨਿਤ) ਨਿਤਾਪ੍ਰਤੀ ਹੀ (ਇਵੈ) ਇਉਂ ਪ੍ਰਮੇਸਰ ਨੂੰ (ਧਿਆਈ) ਧਿਆਉਂਦੇ ਹਨ।

## ਗਤਿ ਹੋਵੈ; ਸੰਤਹ ਲਗਿ ਪਾਈ ॥੪॥੯॥੬੦॥

ਉਹਨਾਂ (ਸੰਤਹ) ਸੰਤਾਂ ਦੇ (ਪਾਈ) ਚਰਨਾਂ ਨਾਲ (ਲਗਿ) ਲਗਣੇ ਕਰਕੇ (ਗਤਿ) ਮੁਕਤੀ ਪ੍ਰਾਪਤ (ਹੋਵੈ) ਹੁੰਦੀ ਹੈ। **ਵਾ:** ਉਹਨਾਂ ਪਿਆਰੇ ਸੰਤਾਂ ਦੀ ਸੰਗਤ ਵਿਚ ਮਿਲਣੇ ਕਰਕੇ (ਗਤਿ) ਕਲਿਆਣ ਦੀ ਪ੍ਰਾਪਤੀ (ਹੋਵੈ) ਹੁੰਦੀ ਹੈ।

## ਆਸਾ ਮਹਲਾ ੫ ॥

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਅਸੀਂ ਭਜਨ ਸਿਮਰਨ ਕਿਵੇਂ ਕਰਿਆ ਕਰੀਏ?

## ਊਠਤ ਬੈਠਤ; ਸੋਵਤ ਧਿਆਈਐ ॥

**ਉੱਤਰ :** ਹੇ ਭਾਈ ! (ਊਠਤ) ਉਠਦਿਆਂ, (ਬੈਠਤ) ਬੈਠਦਿਆਂ (ਸੋਵਤ) ਸੌਣ ਲੱਗਿਆਂ ਹਰ ਵਕਤ ਪ੍ਰਮੇਸਰ ਨੂੰ (ਧਿਆਈਐ) ਧਿਆਉਂਦੇ ਰਹਿਣਾ ਚਾਹੀਦਾ ਹੈ।

**ਅਥਵਾ :** (ਊਠਤ) ਸੰਸਾਰ ਤੋਂ ਉਪਰਾਮ ਹੁੰਦਿਆਂ ਹੋਇਆਂ (ਬੈਠਤ) ਸਵਿਕਲਪ ਸਮਾਧੀ ਵਿਚ ਬੈਠਦਿਆਂ ਹੋਇਆਂ ਅਤੇ (ਸੋਵਤ) ਨਿਰਵਿਕਲਪ ਸਮਾਧੀ ਵਿਚ ਇਸਥਿਤ ਹੁੰਦਿਆਂ ਪ੍ਰਮੇਸਰ ਨੂੰ (ਧਿਆਈਐ) ਧਿਆਉਣਾ ਕਰੀਏ।

**ਅਥਵਾ :** (ਊਠਤ) ਜਾਗ੍ਰਿਤ (ਬੈਠਤ) ਸੁਪਨ ਅਤੇ (ਸੋਵਤ) ਸੁਖੋਪਤ ਅਵਸਥਾ ਵਿਚ ਵੀ ਪ੍ਰਮੇਸਰ ਨੂੰ (ਧਿਆਈਐ) ਧਿਆਉਣਾ ਕਰੀਏ।

## ਮਾਰਗਿ ਚਲਤ; ਹਰੇ ਹਰਿ ਗਾਈਐ ॥੧॥

ਫਿਰ (ਮਾਰਗਿ) ਰਸਤੇ ਵਿਚ (ਚਲਤ) ਚੱਲਦਿਆਂ ਹੋਇਆਂ ਵੀ ਸਾਰਿਆਂ ਦੇ ਪਾਪਾਂ ਨੂੰ (ਹਰੇ) ਹਰਨ ਵਾਲੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਗਾਈਐ) ਗਾਉਣਾ ਕਰੀਏ।

## ਸ੍ਰਵਨ ਸੁਨੀਜੈ; ਅੰਮ੍ਰਿਤ ਕਥਾ ॥

(ਸ੍ਰਵਨ) ਕੰਨਾਂ ਦੇ ਨਾਲ ਕਿਸੇ ਦੀ ਨਿੰਦਿਆਂ-ਉਸਤਤ ਸੁਣਨ ਦੀ ਥਾਂ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੀ ਅੰਮ੍ਰਿਤ ਰੂਪ ਪ੍ਰਮੇਸਰ ਦੀ ਸਰੂਪ ਲੱਖਣਾ ਵਾਲੀ ਅਤੇ ਤਟਸਥੀ ਲੱਖਣਾ ਵਾਲੀ ਕਥਾ **ਵਾ:** (ਕ+ਥਾ) (ਕ) ਸੁੱਖ ਰੂਪ ਥਾਂ ਦੇ ਦੇਣ ਵਾਲੀ ਕਥਾ (ਸੁਨੀਜੈ) ਸੁਣਨਾ ਕਰੀਏ।

## ਜਾਸੁ ਸੁਨੀ ਮਨਿ ਹੋਇ ਅਨੰਦਾ; ਦੂਖ ਰੋਗ ਮਨ ਸਗਲੇ ਲਥਾ ॥੧॥ ਰਹਾਉ ॥

(ਜਾਸੁ) ਜਿਸ ਕਥਾ ਦੇ (ਸੁਨੀ) ਸੁਣਨੇ ਕਰਕੇ ਮਨ ਵਿਚ (ਅਨੰਦਾ) ਅਨੰਦ ਪ੍ਰਾਪਤ ਹੁੰਦਾ ਹੈ ਅਤੇ ਮਨ ਦੇ ਅੰਦਰੋਂ (ਸਗਲੇ) ਸਾਰੇ ਹੀ ਜੰਮਣ-ਮਰਨ ਦੇ ਦੁੱਖ ਤੇ ਹੰਕਾਰ ਆਦਿਕ ਰੋਗ (ਲਥਾ) ਲਹਿ ਜਾਂਦੇ ਹਨ।

## ਕਾਰਜਿ ਕਾਮਿ; ਬਾਟ ਘਾਟ ਜਪੀਜੈ ॥

ਹੇ ਭਾਈ! ਜੇਕਰ ਕੋਈ ਵਿਆਹ ਜਾਂ ਮੰਗਣੇ ਆਦਿਕ ਸੰਸਾਰਕ ਕਾਰਜ ਹੋਵੇ, ਹਿਰਦੇ ਅੰਦਰ ਦੁਨੀਆਂ ਦੇ ਕਾਰ-ਵਿਹਾਰ ਪੂਰੇ ਕਰਨ ਦੀ (ਕਾਮਿ) ਕਾਮਨਾ ਹੋਵੇ, (ਬਾਟ) ਪ੍ਰਤੱਖ ਰਸਤੇ ਉੱਤੇ ਚੱਲਣਾ ਹੋਵੇ **ਵਾ:** ਭਾਉ-ਭਗਤੀ ਰੂਪ ਰਸਤੇ ਉੱਤੇ ਚੱਲਣਾ ਹੋਵੇ, (ਘਾਟ) ਦਰਿਆਵਾਂ ਦੇ ਰਸਤੇ ਤੋਂ ਲੰਘਣਾ ਹੋਵੇ ਹਰ ਵਕਤ ਪ੍ਰਮੇਸਰ ਦਾ ਨਾਮ (ਜਪੀਜੈ) ਜਪਣਾ ਕਰੀਏ।

**ਅਥਵਾ :** ਬ੍ਰਹਮ ਗਿਆਨ ਦੀ ਪ੍ਰਾਪਤੀ ਦੇ ਕਾਰਜ ਵਾਸਤੇ, ਸੰਸਾਰਕ (ਕਾਮਿ) ਕਾਮਨਾਵਾਂ ਪੂਰੀਆਂ ਕਰਨ ਵਾਸਤੇ (ਬਾਟ) ਇੰਦਰੀਆਂ ਦਾ ਦਮਨ ਕਰਨ ਵਾਸਤੇ (ਘਾਟ) ਅੰਤਹਕਰਣ ਰੂਪ ਘਾਟ ਵਿਚ ਇਸਥਿਤ ਹੋ ਕੇ ਹਰ ਵਕਤ ਵਾਹਿਗੁਰੂ ਨੂੰ (ਜਪੀਜੈ) ਜਪਣਾ ਕਰੀਏ।

## ਗੁਰ ਪ੍ਰਸਾਦਿ; ਹਰਿ ਅੰਮ੍ਰਿਤੁ ਪੀਜੈ ॥੨॥

(ਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਹਰਿ) ਹਰੀ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਪੀਜੈ) ਪੀਣਾ ਕਰੀਏ।

## ਦਿਨਸੁ ਰੈਨਿ; ਹਰਿ ਕੀਰਤਨੁ ਗਾਈਐ ॥

(ਦਿਨਸੁ) ਦਿਨ (ਰੈਨਿ) ਰਾਤ ਭਾਵ ਹਰ ਵਕਤ ਹਰੀ ਪ੍ਰਮੇਸਰ ਦਾ (ਕੀਰਤਨੁ) ਜਸ (ਗਾਈਐ) ਗਾਉਣਾ ਕਰੀਏ।

## ਸੋ ਜਨੁ; ਜਮ ਕੀ ਵਾਟ ਨ ਪਾਈਐ ॥੩॥

ਹੇ ਭਾਈ! ਜਿਹੜਾ ਵੀ ਪ੍ਰਮੇਸਰ ਦਾ ਜਸ ਗਾਉਣਾ ਕਰੇਗਾ, (ਸੋ) ਉਹ (ਜਨੁ) ਪੁਰਸ਼ (ਜਮ) ਜਮਾਂ ਦੇ (ਵਾਟ) ਰਸਤੇ ਉੱਤੇ ਨਹੀਂ (ਪਾਈਐ) ਪਾਇਆ ਜਾਵੇਗਾ।

## ਆਠ ਪਹਰ; ਜਿਸੁ ਵਿਸਰਹਿ ਨਾਹੀ ॥

(ਜਿਸੁ) ਜਿਸਨੂੰ (ਆਠ) ਅੱਠੇ ਪਹਿਰ ਪ੍ਰਮੇਸਰ ਦਾ ਨਾਮ ਨਹੀਂ (ਵਿਸਰਹਿ) ਭੁੱਲਦਾ।

## ਗਤਿ ਹੋਵੈ ਨਾਨਕ; ਤਿਸੁ ਲਗਿ ਪਾਈ ॥੪॥੧੦॥੬੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਸੁ) ਉਸ ਗੁਰਮੁਖ ਦੇ (ਪਾਈ) ਚਰਨੀਂ (ਲਗਿ) ਲਗਣੇ ਕਰਕੇ (ਗਤਿ) ਕਲਿਆਣ ਦੀ ਪ੍ਰਾਪਤੀ (ਹੋਵੈ) ਹੁੰਦੀ ਹੈ, ਭਾਵ ਮੁਕਤ ਹੋ ਜਾਈਦਾ ਹੈ।

## ਆਸਾ ਮਹਲਾ ੫ ॥

## ਜਾ ਕੈ ਸਿਮਰਨਿ; ਸੂਖ ਨਿਵਾਸੁ ॥

ਹੇ ਭਾਈ! (ਜਾ ਕੈ) ਜਿਸ ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ (ਸੂਖ) ਸੁੱਖ ਸਰੂਪ ਵਿਚ ਨਿਵਾਸ ਹੁੰਦਾ ਹੈ, ਟਿਕਾਅ ਹੁੰਦਾ ਹੈ।

## ਭਈ ਕਲਿਆਣ; ਦੁਖ ਹੋਵਤ ਨਾਸੁ ॥੧॥

ਓਸੇ ਦਾ ਸਿਮਰਨ ਕਰਨੇ ਕਰਕੇ (ਕਲਿਆਣ) ਮੁਕਤੀ (ਭਈ) ਹੁੰਦੀ ਹੈ ਅਤੇ ਜੰਮਣ-ਮਰਨ ਦੇ ਦੁੱਖ ਨਾਸ਼ (ਹੋਵਤ) ਹੋ ਜਾਂਦੇ ਹਨ।

## ਅਨਦੁ ਕਰਹੁ; ਪ੍ਰਭ ਕੇ ਗੁਨ ਗਾਵਹੁ ॥

ਹੇ ਭਾਈ! ਪ੍ਰਮੇਸਰ ਦੇ (ਗੁਨ) ਗੁਣਾਂ ਨੂੰ (ਗਾਵਹੁ) ਗਾ ਕੇ (ਅਨਦੁ) ਅਨੰਦ ਮਾਨਣਾ (ਕਰਹੁ) ਕਰੋ।

## ਸਤਿਗੁਰੁ ਅਪਨਾ; ਸਦ ਸਦਾ ਮਨਾਵਹੁ ॥੧॥ ਰਹਾਉ ॥

ਹੇ ਭਾਈ! ਲੋਕ-ਪ੍ਰਲੋਕ ਵਿਚ ਰੱਖਿਆ ਕਰਨ ਵਾਲੇ ਕੇਵਲ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹੀ ਆਪਣੇ ਹਨ। ਉਹਨਾਂ ਤੋਂ ਇਲਾਵਾ ਹੋਰ ਕੋਈ ਵੀ ਆਪਣਾ ਨਹੀਂ ਹੈ। ਇਸ ਕਰਕੇ ਉਹਨਾਂ ਸਤਿਗੁਰਾਂ ਨੂੰ (ਅਪਨਾ) ਆਪਣਾ ਜਾਣ ਕੇ ਸਦਾ-ਸਦਾ ਹੀ (ਮਨਾਵਹੁ) ਮਨਾਉਣਾ ਕਰੋ।

ਨੋਟ : ਇੱਥੇ 'ਸਤਿਗੁਰੁ' ਸ਼ਬਦ ਦਾ ਅਰਥ ਦਸ ਪਾਤਸ਼ਾਹੀਆਂ ਵੀ ਕੀਤਾ ਜਾਂਦਾ ਹੈ।

## ਸਤਿਗੁਰ ਕਾ; ਸਚੁ ਸਬਦੁ ਕਮਾਵਹੁ ॥

ਹੇ ਭਾਈ! ਜੋ ਸਤਿਗੁਰੂ ਸਾਹਿਬ ਜੀ (ਕਾ) ਦਾ (ਸਚੁ) ਸੱਚਾ (ਸਬਦੁ) ਉਪਦੇਸ਼ ਹੈ, ਉਸ ਨੂੰ (ਕਮਾਵਹੁ) ਕਮਾਉਣਾ ਕਰੋ।

## ਥਿਰੁ ਘਰਿ ਬੈਠੇ; ਪ੍ਰਭੁ ਅਪਨਾ ਪਾਵਹੁ ॥੨॥

ਜਦੋਂ ਤੁਸੀਂ ਆਪਣੇ ਪ੍ਰਤੱਖ ਘਰ ਵਾ: ਆਪਣੇ ਹਿਰਦੇ ਰੂਪ ਘਰ ਵਾ: ਅੰਤਹਕਰਣ ਰੂਪ ਘਰ ਵਾ: ਅੰਤਰਮੁਖਤਾ

ਰੂਪ ਘਰ **ਵਾ**: ਤੁਰੀਆ ਪਦ ਰੂਪ ਘਰ **ਵਾ**: ਪ੍ਰਮੇਸਰ ਦੇ ਸਾਧਸੰਗਤ ਰੂਪ ਘਰ ਵਿਚ (ਥਿਰੁ) ਇਸਥਿਤ ਹੋ ਕੇ (ਬੈਠੇ) ਬੈਠੋਂਗੇ ਤਾਂ ਉਦੋਂ (ਅਪਨਾ) ਆਪਣੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਨੂੰ (ਪਾਵਹੁ) ਪਾ ਲਵੋਂਗੇ।

## ਪਰ ਕਾ ਬੁਰਾ; ਨ ਰਾਖਹੁ ਚੀਤ ॥

ਹੇ ਭਾਈ! ਆਪਣੇ (ਚੀਤ) ਚਿੱਤ ਵਿਚ (ਪਰ) ਪਰਾਏ (ਕਾ) ਦਾ ਉੱਕਾ ਹੀ ਬੁਰਾ ਨਾ (ਰਾਖਹੁ) ਰੱਖੋ।

## ਤੁਮ ਕਉ ਦੁਖੁ ਨਹੀ; ਭਾਈ ਮੀਤ ॥੩॥

ਹੇ ਮੇਰੇ (ਭਾਈ) ਭਰਾਵੋ ਅਤੇ (ਮੀਤ) ਮਿੱਤਰੋ! ਫਿਰ (ਤੁਮ ਕਉ) ਤੁਹਾਨੂੰ ਲੋਕ-ਪ੍ਰਲੋਕ ਵਿਚ ਕਦੇ ਵੀ ਦੁੱਖ ਨਹੀਂ ਹੋਵੇਗਾ।

## ਸਾਖੀ—ਰਹਿਬਾਂ ਦੀ

ਇਕ ਮੁਸਲਮਾਨ ਬਾਦਸ਼ਾਹ ਦੀ ਰਹਿਬਾਂ ਨਾਮ ਦੀ ਲੜਕੀ ਸੀ। ਜਦੋਂ ਇਹ ਬਹੁਤ ਛੋਟੀ ਸੀ ਤਾਂ ਕਿਸੇ ਦੁਸ਼ਮਣ ਨੇ ਇਸਦੇ ਪਿਤਾ ਦੇ ਤਾਈਂ ਘੇਰ ਕੇ ਮਾਰ ਦਿੱਤਾ। ਬਾਦਸ਼ਾਹ ਦੀ ਗੋਲੀ ਨੇ ਇਸ ਨੂੰ ਕੁੱਛੜ ਚੁੱਕ ਕੇ ਘੇਰੇ ਵਿਚੋਂ ਬਾਹਰ ਕੱਢ ਲਿਆਂਦਾ ਤੇ ਉਹ ਜਾ ਕੇ ਸਤਸੰਗਤ ਵਿਚ ਰਹਿਣ ਲੱਗ ਪਈ। ਉਸ ਸਤਸੰਗਤ ਵਿਚ ਹੀ ਇਸ ਲੜਕੀ ਦੀ ਪਾਲਣ ਪੋਸ਼ਣਾ ਹੋਈ। ਜਿਸ ਕਰਕੇ ਇਹ ਵੀ ਸਤਸੰਗੀ ਬਣ ਕੇ ਪ੍ਰਮੇਸਰ ਦਾ ਸਿਮਰਨ ਕਰਨ ਲੱਗ ਪਈ। ਸਤਸੰਗਤ ਦੇ ਪ੍ਰਭਾਵ ਕਰਕੇ ਇਸਦੇ ਅੰਦਰੋਂ ਸਾਰਾ ਬੁਰਾ ਸੁਭਾਅ ਤੇ ਵਿਕਾਰਾਂ ਦੇ ਸਾਰੇ ਫੁਰਨੇ ਮਿਟ ਗਏ। ਇਉਂ ਇਹ ਲੜਕੀ ਬੜੇ ਉੱਚੇ ਜੀਵਨ ਵਾਲੀ ਹੋ ਗਈ। ਜਦੋਂ ਇਹ ਵੱਡੀ ਹੋਈ ਤਾਂ ਇਕ ਵੇਸਵਾ ਨੇ ਇਸ ਨੂੰ ਪੰਜ ਹਜ਼ਾਰ ਰੁਪਏ ਦੇ ਕੇ ਗੋਲੀ ਪਾਸੋਂ ਖਰੀਦ ਲਿਆ ਤੇ ਆਪਣੀ ਦੁਕਾਨ ਵਿਚ ਬਿਠਾ ਦਿੱਤਾ। ਇਕ ਸ਼ਾਹੂਕਾਰ ਰਹਿਬਾਂ ਦਾ ਸੁੰਦਰ ਰੂਪ ਵੇਖ ਕੇ ਬੜਾ ਪ੍ਰਸੰਨ ਹੋਇਆ। ਜਦੋਂ ਇਹ ਵੇਸਵਾ ਨੂੰ ਮਾਇਆ ਦੇ ਕੇ ਰਹਿਬਾਂ ਦੇ ਪਾਸ ਗਿਆ ਤਾਂ ਉਸ ਵੇਲੇ ਇਹ ਜੜ੍ਹ ਹੋ ਗਿਆ। ਜੜ੍ਹ ਹੋਣ ਤੇ ਪਿੱਛੇ ਮੁੜ ਆਇਆ, ਜਦੋਂ ਵਿਕਾਰਾਂ ਦਾ ਤਪਾਇਆ ਹੋਇਆ ਦੂਸਰੀ ਵਾਰ ਗਿਆ ਤਾਂ ਫਿਰ ਤੋਂ ਜੜ੍ਹ ਹੋ ਗਿਆ। ਜਿਸ ਵੇਲੇ ਵਾਪਿਸ ਆ ਕੇ ਤੀਸਰੀ ਵਾਰ ਗਿਆ ਤਾਂ ਉਸ ਸਮੇਂ ਇਸ ਦਾ ਮਨ ਵਿਕਾਰਾਂ ਵੱਲੋਂ ਸ਼ਾਤ ਹੋ ਗਿਆ। ਇਹ ਵੇਖ ਕੇ ਸ਼ਾਹੂਕਾਰ ਸ਼ਰਧਾ ਵਿਚ ਆ ਗਿਆ ਤੇ ਕਹਿਣ ਲੱਗਾ ਕੇ ਹੇ ਬੀਬੀ! ਜਦੋਂ ਵੀ ਮੈਂ ਤੇਰੇ ਕੋਲ ਵਿਕਾਰਾਂ ਦਾ ਤਪਾਇਆ ਹੋਇਆ ਆਉਂਦਾ ਹਾਂ। ਉਦੋਂ ਹੀ ਮੇਰੇ ਅੰਦਰ ਵਿਕਾਰਾਂ ਨੂੰ ਭੋਗਣ ਦੀ ਰੁਚੀ ਨਹੀਂ ਰਹਿੰਦੀ। ਇਸ ਦਾ ਕੀ ਕਾਰਨ ਹੈ? ਉਸ ਵੇਲੇ ਰਹਿਬਾਂ ਨੇ ਕਿਹਾ ਕਿ ਹੇ ਸ਼ਾਹੂਕਾਰ ਮੇਰੇ ਅੰਦਰ ਕੋਈ ਵੀ ਵਿਕਾਰ ਵਾਲਾ ਬੁਰਾ ਸੰਕਲਪ ਨਹੀਂ ਹੈ। ਇਸ ਕਰਕੇ ਤੂੰ ਬੁਰਾ ਸੁਭਾਅ ਧਾਰ ਕੇ ਮੇਰੇ ਕੋਲ ਨਹੀਂ ਆ ਸਕਦਾ। ਇਹ ਸੁਣ ਕੇ ਸ਼ਾਹੂਕਾਰ ਨੇ ਕਿਹਾ ਕੇ ਤੂੰ ਬਹੁਤ ਨੇਕ ਜੀਵਨ ਵਾਲੀ ਬੀਬੀ ਹੈ। ਮੈਂ ਤੇਰੀ ਸੰਗਤ ਕਰਕੇ ਆਪਣਾ ਉਧਾਰ ਕਰਨਾ ਚਾਹੁੰਦਾ ਹਾਂ। ਉਸ ਵੇਲੇ ਇਸ ਨੇ ਵੇਸਵਾ ਨੂੰ ਦਸ ਹਜਾਰ ਰੁਪਏ ਦੇ ਕੇ ਰਹਿਬਾਂ ਨੂੰ ਖਰੀਦ ਲਿਆ। ਇਹ ਸ਼ਾਹੂਕਾਰ ਰਹਿਬਾਂ ਦੀ ਸੰਗਤ ਤੇ ਸੇਵਾ ਕਰਕੇ ਜੀਵਨ ਮੁਕਤੀ ਨੂੰ ਪ੍ਰਾਪਤ ਹੋਇਆ।

ਇਕ ਵਾਰ ਇਹ ਰਹਿਬਾਂ ਨੂੰ ਕਹਿਣ ਲੱਗਾ ਕਿ ਹੇ ਬੀਬੀ! ਤੂੰ ਇਹ ਗੱਲ ਨਾ ਸਮਝੀ ਕਿ ਮੈਂ ਸ਼ਾਹੂਕਾਰ ਦੀ ਮੁੱਲ ਖਰੀਦੀ ਹੋਈ ਹਾਂ, ਤੂੰ ਜਿੱਥੇ ਵੀ ਆਪਣੀ ਮਰਜ਼ੀ ਨਾਲ ਜਾਣਾ ਚਾਹੇਂ ਜਾ ਸਕਦੀ ਹੈਂ। ਉਸ ਵਕਤ ਰਹਿਬਾਂ ਕਹਿਣ ਲੱਗੀ ਕਿ ਖੁਦਾ ਤੇਰਾ ਭਲਾ ਕਰੇ ਮੈਂ ਮੱਕੇ ਦੀ ਜ਼ਿਆਰਤ (ਦਰਸ਼ਨ) ਕਰਨਾ ਚਾਹੁੰਦੀ ਹਾਂ। ਸ਼ਾਹੂਕਾਰ ਨੇ ਜਾਣ ਦੀ ਆਗਿਆ ਦੇ ਦਿੱਤੀ। ਜਦੋਂ ਮੱਕਾ ਸੱਠ ਕੋਹੁ ਤੇ ਰਹਿ ਗਿਆ ਤਾਂ ਇਸਨੇ ਵੇਖਿਆ ਕਿ ਇਕ ਕੁੱਤੀ ਬਹੁਤੀ ਤਿਹਾਈ ਹੋਣ ਕਰਕੇ ਮਰ ਰਹੀ ਹੈ। ਉਸ ਵੇਲੇ ਇਸ ਨੇ ਤਰਸ ਕਰਕੇ ਆਪਣੇ ਸਿਰ ਦੇ ਕੇਸਾ ਨਾਲ ਰੱਸੀ ਬਣਾਈ ਤੇ ਉਸ ਨਾਲ ਆਪਣੀ ਚਾਦਰ ਬੰਨ੍ਹ ਕੇ ਉਸਨੂੰ ਪਾਣੀ ਤੱਕ ਪਹੁੰਚਾਇਆ। ਜਦੋਂ ਚਾਦਰ ਪਾਣੀ ਵਿਚ ਭਿੱਜ ਗਈ ਤਾਂ ਇਸ ਨੇ ਚਾਦਰ

ਨੂੰ ਬਾਹਰ ਕੱਢ ਕੇ ਕੁੱਤੀ ਨੂੰ ਪਾਣੀ ਪਿਆਇਆ। ਪਾਣੀ ਪੀਣ ਕਰਕੇ ਕੁੱਤੀ ਦੇ ਜਾਨ ਪੈ ਗਈ। ਉਸ ਵਕਤ ਇਬਰਾਹਿਮ ਪੈਗੰਬਰ ਵੀ ਮੱਕੇ ਦੀ ਜ਼ਿਆਰਤ ਕਰਨ ਵਾਸਤੇ ਆਇਆ ਸੀ। ਪਰ ਉਸ ਨੂੰ ਮੱਕੇ ਦੇ ਦਰਸ਼ਨ ਨਾ ਹੋਏ। ਪੁੱਛਣ 'ਤੇ ਮਜੌਰਾ (ਮਕਬਰੇ ਦੇ ਪੁਜਾਰੀ) ਨੇ ਦੱਸਿਆ ਕਿ ਮੱਕਾ ਇਕ ਕਮਜ਼ੋਰ ਤੇ ਨਿਕਾਰੀ ਜਿਹੀ ਲੜਕੀ ਦੀ ਜ਼ਿਆਰਤ ਵਾਸਤੇ ਗਿਆ ਹੈ। ਇਹ ਸੁਣ ਕੇ ਪੈਗੰਬਰ ਤੇ ਹੋਰ ਵੀ ਉਧਰ ਨੂੰ ਹੀ ਤੁਰ ਪਏ, ਜਿਸ ਪਾਸੇ ਵੱਲ ਮੱਕਾ ਗਿਆ ਸੀ। ਉਧਰੋਂ ਜਦੋਂ ਮੱਕਾ ਰਹਿਬਾਂ ਕੋਲ ਪਹੁੰਚਿਆ ਤਾਂ ਇਹ ਕਹਿਣ ਲੱਗੀ ਕਿ ਮੈਂ ਖੁਦਾ ਦੇ ਘਰ ਨੂੰ ਕੀ ਕਰਨਾ ਹੈ, ਮੈਂ ਤਾਂ ਖੁਦਾ ਦੇ ਦਰਸ਼ਨ ਕਰਨਾ ਚਾਹੁੰਦੀ ਹਾਂ। ਇਹ ਸੁਣ ਕੇ ਮੱਕਾ ਵਾਪਿਸ ਚਲਾ ਗਿਆ। ਇਹ ਗੱਲ ਮੁਸਲਮਾਨਾਂ ਦੀ ਕਿਤਾਬ ਵਿਚ ਲਿਖੀ ਹੋਈ ਹੈ ਜਿਹੜੇ ਕਿ ਆਪ ਮੱਕੇ ਉੱਤੇ ਯਕੀਨ ਕਰਦੇ ਹਨ। ਜਦੋਂ ਪੈਗੰਬਰ ਤੇ ਹੋਰ ਸਾਰੇ ਲੋਕ ਆਏ ਤਾਂ ਉਹਨਾਂ ਨੇ ਵੇਖਿਆ ਕਿ ਲੜਕੀ ਦੇ ਦੁਆਲੇ ਸ਼ੇਰ, ਹਿਰਨ ਆਦਿਕ ਕਈ ਜਾਨਵਰ ਬੈਠੇ ਹੋਏ ਹਨ। ਇਹਨਾਂ ਨੂੰ ਵੇਖ ਕੇ ਸਾਰੇ ਜਾਨਵਰ ਚਲੇ ਗਏ। ਇਹ ਕਹਿਣ ਲੱਗੇ ਕਿ ਹੇ ਬੀਬੀ ! ਅਸੀਂ ਤੇਰੇ ਪਾਸੋਂ ਗੱਲ ਤਾਂ ਇਕ ਹੀ ਪੁੱਛਣ ਵਾਸਤੇ ਆਏ ਸੀ। ਪਰ ਹੁਣ ਤਿੰਨ ਗੱਲਾਂ ਪੁੱਛਦੇ ਹਾਂ। ਇਹ ਦੱਸ ਕਿ ਤੇਰਾ ਇਸ ਤਰ੍ਹਾਂ ਦਾ ਜੀਵਨ ਕਿਉਂ ਹੈ? ਕਹਿਣ ਲੱਗੀ ਕਿ ਮੇਰੇ ਅੰਦਰ ਕਿਸੇ ਦੇ ਬਾਬਤ ਬੁਰਾ ਸੰਕਲਪ ਨਹੀਂ ਹੈ। ਇਸ ਕਰਕੇ ਮੇਰਾ ਐਸਾ ਜੀਵਨ ਹੈ। ਫਿਰ ਕਹਿਣ ਲੱਗੇ ਜੋ ਸ਼ੇਰ ਹਿਰਨ ਆਦਿਕ ਤੇਰੇ ਦੁਆਲੇ ਬੈਠੇ ਸਨ। ਉਹ ਸਾਡੇ ਆਉਣ ਤੇ ਕਿਉਂ ਚਲੇ ਗਏ? ਕਹਿਣ ਲੱਗੀ ਕਿ ਤੁਸੀਂ ਰਾਤ ਨੂੰ ਕੀ ਖਾਧਾ ਸੀ। ਇੰਨ੍ਹਾਂ ਦੱਸਿਆ ਕੇ ਅਸੀਂ ਰਾਤ ਨੂੰ ਗੋਸ਼ਤ (ਮਾਸ) ਖਾਧਾ ਸੀ ਤਾਂ ਰਹਿਬਾਂ ਕਹਿਣ ਲੱਗੀ ਕਿ ਜਦੋਂ ਇੰਨ੍ਹਾਂ ਜਾਨਵਰਾਂ ਨੂੰ ਪਤਾ ਲੱਗਾ ਕਿ ਸਾਡਾ ਗੋਸ਼ਤ ਖਾਣ ਵਾਲੇ ਆਏ ਹਨ ਤਾਂ ਇਹ ਇਸ ਗੱਲੋਂ ਡਰ ਕੇ ਚਲੇ ਗਏ ਕਿ ਕਿਤੇ ਇਹ ਸਾਨੂੰ ਵੀ ਨਾ ਖਾ ਜਾਣ। ਫਿਰ ਕਹਿਣ ਲੱਗੇ ਮੱਕਾ ਤੇਰੀ ਜ਼ਿਆਰਤ ਕਰਨ ਵਾਸਤੇ ਕਿਉਂ ਆਇਆ ਸੀ? ਰਹਿਬਾਂ ਕਹਿਣ ਲੱਗੀ ਕਿ ਮੱਕਾ ਮੈਨੂੰ ਸੱਠ ਕੋਹ ਤੋਂ ਇਸ ਲਈ ਪਰਸਣ ਵਾਸਤੇ ਆਇਆ ਸੀ, ਕਿਉਂਕਿ ਮੈਂ ਮਰਦੀ ਹੋਈ ਤਿਹਾਈ ਕੁੱਤੀ ਨੂੰ ਦਇਆ ਕਰਕੇ ਪਾਣੀ ਪਿਆਇਆ ਸੀ।

**ਸਿਰ ਕੀ ਸੋਭ ਉਤਾਰ ਕੇ ਚੀਨਿਓ ਆਤਮ ਰਾਮ।**
**ਸਾਠ ਕੋਸ ਮੱਕਾ ਮਿਲਿਆ ਦੇਖ ਦਇਆ ਕੇ ਕਾਮ।**

## ਸਾਖੀ—ਭਾਈ ਰੌਸ਼ਨ ਸਿੰਘ ਦੀ ਲੜਕੀ ਦੀ

ਜਦੋਂ ਦਸਵੇਂ ਪਾਤਸ਼ਾਹ ਜੀ ਆਗਰੇ ਆਏ ਤਾਂ ਉਸ ਵਕਤ ਬਾਦਸ਼ਾਹ ਬਹਾਦਰ ਸ਼ਾਹ ਭਾਈ ਰੌਸ਼ਨ ਸਿੰਘ ਦੀ ਲੜਕੀ ਉੱਤੇ ਮੋਹਿਤ ਹੋ ਗਿਆ। ਇਹ ਲੜਕੀ ਬਿਲਕੁਲ ਨਿਰਮਲ ਹਿਰਦੇ ਵਾਲੀ ਸੀ। ਮਹਾਰਾਜ ਕਹਿਣ ਲੱਗੇ ਕਿ ਹੇ ਬੀਬੀ ! ਅਸੀਂ ਬਾਦਸ਼ਾਹ ਨੂੰ ਭੈ ਦੇਣਾ ਚਾਹੁੰਦੇ ਹਾਂ, ਇਸ ਲਈ ਤੂੰ ਬਾਦਸ਼ਾਹ ਪਾਸ ਜਾ। ਤੇਰਾ ਸਤ ਅਸੀਂ ਰੱਖਾਂਗੇ। ਉਸ ਵਕਤ ਮਹਾਰਾਜ ਨੇ ਦੋ ਸਿੰਘ ਇਸ ਬੀਬੀ ਨਾਲ ਭੇਜੇ। ਜਦੋਂ ਬਾਦਸ਼ਾਹ ਨੇ ਦੂਰੋਂ ਇਸ ਲੜਕੀ ਨੂੰ ਆਉਂਦਿਆਂ ਵੇਖਿਆ ਤਾਂ ਇਸ ਨੂੰ ਇਉਂ ਪ੍ਰਤੀਤ ਹੋਇਆ ਕਿ ਜਿਵੇਂ ਉਹ ਲੜਕੀ ਦੋ ਸ਼ੇਰਾਂ ਨੂੰ ਕੰਨਾਂ ਤੋਂ ਫੜ ਕੇ ਲਿਆ ਰਹੀ ਹੋਵੇ। ਇਹ ਵੇਖ ਕੇ ਬਾਦਸਾਹ ਦੀਆਂ ਬੁਲ੍ਹੀਆਂ ਸੁੱਕਣ ਲਗ ਪਈਆਂ। ਉਸ ਵਕਤ ਇਹ ਇਸ਼ਾਰਾ ਕਰਕੇ ਕਹਿਣ ਲੱਗਾ ਕਿ ਇਸ ਨੂੰ ਮੇਰੇ ਤੋਂ ਦੂਰ ਕਰ ਦਿਉ। ਮਹਾਰਾਜ ਕਹਿਣ ਲੱਗੇ ਕਿ ਹੇ ਬਾਦਸ਼ਾਹ ! ਹੁਣ ਕਿਉਂ ਚੀਕਦਾ ਹੈ, ਅਸੀਂ ਤਾਂ ਇਸ ਦਾ ਸਤ ਕਾਇਮ ਰੱਖਿਆ ਹੈ। ਤਾਂ ਬਾਦਸ਼ਾਹ ਨੇ ਮਹਾਰਾਜ ਨੂੰ ਮੱਥਾ ਟੇਕ ਕੇ ਆਪਣੀ ਭੁੱਲ ਮੰਨੀ ਸੀ।

ਇਸ ਪ੍ਰਕਾਰ ਮਹਾਰਜ ਜਿਸ ਦੇ ਅੰਦਰੋਂ ਬੁਰਾ ਸੰਕਲਪ ਮਿਟਾ ਦਿੰਦੇ ਹਨ, ਬੁਰਿਆਈ ਕਰਨ ਵਾਲਾ ਉਸ ਦੇ ਨੇੜੇ ਵੀ ਨਹੀਂ ਆ ਸਕਦਾ। ਮਹਾਰਾਜ ਆਪ ਉਸ ਦੀ ਰੱਖਿਆ ਕਰਦੇ ਹਨ।

## ਹਰਿ ਹਰਿ ਤੰਤੁ ਮੰਤੁ; ਗੁਰਿ ਦੀਨ੍ਹਾ ॥

ਹੇ ਭਾਈ ! (ਹਰਿ) ਹਰੀ (ਹਰਿ) ਪ੍ਰਮੇਸਰ ਦਾ ਨਾਮ ਹੀ (ਤੰਤੁ) ਤੰਤਰ ਤੇ (ਮੰਤੁ) ਮੰਤਰ ਹੈ। **ਵਾ:** (ਤੰਤੁ) ਤੱਤ

ਸਿਧਾਂਤ ਦੇ ਜਾਨਣ ਵਾਲਾ ਸ਼੍ਰੋਮਣੀ (ਮੰਤੁ) ਮੂਲਮੰਤ੍ਰ ਹੈ,ਜੋ (ਗੁਰਿ) ਗੁਰੂ ਸਾਹਿਬ ਜੀ ਨੇ ਸਾਨੂੰ (ਦੀਨਾ) ਦਿੱਤਾ ਹੈ।

**ਅਥਵਾ :** ਜੋ ਚੌਹਾਂ ਜੁੱਗਾਂ ਦੇ ਜਾਪ ਦਾ ਆਦਿ ਰੂਪ ਵਾਹਿਗੁਰੂ (ਮੰਤੁ) ਮੰਤਰ ਹੈ, ਉਹੋ ਹੀ (ਤੰਤੁ) ਤੰਤਰ ਹੈ ਇਹ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਸਾਡੇ ਤਾਈਂ (ਦੀਨਾ) ਦੇਣਾ ਕੀਤਾ ਹੈ।

ਵਾਸੁਦੇਵ ਦੇ 'ਵਾਵੇ' ਹਰਿ ਦੇ 'ਹਾਹੇ' ਗੋਬਿੰਦ ਦੇ 'ਗੱਗੇ' ਅਤੇ ਰਾਮ ਦੇ 'ਰਾਰੇ' ਅੱਖਰ ਤੋਂ ਚੌਹਾਂ ਜੁੱਗਾਂ ਦੇ ਚਾਰ ਜਾਪ ਬਣੇ ਹਨ। ਜਿਸ ਵੇਲੇ ਚਾਰ-ਚੁਫੇਰੇ ਧੁੰਧੂਕਾਰ ਭਾਵ ਹਨੇਰਾ ਹੀ ਹਨੇਰਾ ਛਾਇਆ ਹੋਇਆ ਸੀ, ਉਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਕਾਲ ਸਰੂਪ ਵਿਚ ਹੁੰਦਿਆਂ ਹੋਇਆਂ ਇਕ-ਇਕ ਅੱਖਰ ਦਾ ਨੌਂ-ਨੌਂ ਜੁੱਗਾਂ ਵਿਚ ਜਾਪ ਕੀਤਾ ਅਤੇ ਸ੍ਰੀ ਗੁਰੂ ਨਾਨਕ ਰੂਪ ਹੋ ਕੇ ਸਾਰੇ ਸੰਸਾਰ ਨੂੰ ਇਹ ਵਾਹਿਗੁਰੂ ਮੰਤਰ ਬਖਸ਼ਣਾ ਕੀਤਾ।

**ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥**
**ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥੧॥**
**ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ ॥**
**ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥੨॥** *(ਅੰਗ : ੧੦੨੬)*

## ਇਹੁ ਸੁਖੁ ਨਾਨਕ; ਅਨਦਿਨੁ ਚੀਨਾ ॥੪॥੧੧॥੬੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ (ਅਨਦਿਨੁ) ਰਾਤ-ਦਿਨ (ਇਹੁ) ਇਸ ਵਾਹਿਗੁਰੂ ਮੰਤਰ ਅਤੇ ਮੂਲ ਮੰਤਰ ਦੇ ਸਿਮਰਨ ਕਰਨ ਦਾ ਸੁੱਖ (ਚੀਨਾ) ਜਾਣ ਲਿਆ ਹੈ।

**ਅਥਵਾ :** ਹੁਣ ਸਾਡੀ ਅਵਿੱਦਿਆ ਰੂਪ (ਅਨ) ਰਾਤ ਮਿਟ ਗਈ ਹੈ ਅਤੇ ਅਸੀਂ ਬ੍ਰਹਮ ਗਿਆਨ ਰੂਪ ਦਿਨ ਦੇ ਸੁੱਖ ਨੂੰ (ਚੀਨਾ) ਜਾਣ ਲਿਆ ਹੈ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦੇ ਨਾਮ ਦੀ ਮਹਿਮਾ ਕਥਨ ਕਰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਜਿਸੁ ਨੀਚ ਕਉ; ਕੋਈ ਨ ਜਾਨੈ ॥

ਜਿਸ ਬਾਲਮੀਕ ਬਟਵਾਰੇ, ਭੀਲਣੀ ਅਤੇ ਭਗਤ ਰਵੀਦਾਸ ਜੀ ਵਰਗੇ (ਨੀਚ) ਨੀਵੀਂ ਜਾਤ ਵਾਲਿਆਂ ਨੂੰ ਕੋਈ ਨਹੀਂ (ਜਾਨੈ) ਜਾਣਦਾ ਸੀ।

## ਨਾਮੁ ਜਪਤ; ਉਹੁ ਚਹੁ ਕੁੰਟ ਮਾਨੈ ॥੧॥

ਉਹ ਪ੍ਰਮੇਸਰ ਦਾ ਨਾਮ (ਜਪਤ) ਜਪਣੇ ਕਰਕੇ (ਚਹੁ ਕੁੰਟ) ਉੱਤਰ, ਦੱਖਣ, ਪੂਰਬ ਅਤੇ ਪੱਛਮ ਚੌਹਾਂ ਦਿਸ਼ਾਵਾਂ ਵਿਚ (ਮਾਨੈ) ਮੰਨੇ ਗਏ ਹਨ।

## ਸਾਖੀ—ਬਾਲਮੀਕ ਬਟਵਾਰੇ ਦੀ

ਬਾਲਮੀਕ ਜੀ ਪਹਿਲਾਂ ਬੜਾ ਦੁਸ਼ਟਪੁਣਾ ਕਰਿਆ ਕਰਦੇ ਸੀ। ਜਿਹੜਾ ਭੀ ਕੋਈ ਗਰੀਬ ਹੋਵੇ ਭਾਵੇਂ ਅਮੀਰ, ਰਾਹ ਤੋਂ ਲੰਘਦਾ ਵੇਖਦਾ ਉਸਨੂੰ ਮਾਰ ਕੁੱਟ ਕੇ ਸਭ ਕੁਝ ਖੋਹ ਲੈਂਦਾ ਸੀ। ਇਸੇ ਤਰ੍ਹਾਂ ਇਸ ਦੀ ਸਾਰੀ ਉਮਰ ਵਿਅਰਥ

ਬੀਤਦੀ ਜਾ ਰਹੀ ਸੀ। ਇਕ ਦਿਨ ਦੇਵਨੇਤ ਨਾਲ ਰਿਖੀ ਪੁਰਖ ਰਾਹ ਵਿਚ ਜਾਂਦੇ ਮਿਲੇ। ਇਸ ਨੇ ਸੁਭਾਅ ਅਨੁਸਾਰ ਉਹਨਾਂ ਨੂੰ ਵੀ ਰੋਕ ਲਿਆ ਅਤੇ ਕਿਹਾ ਕਿ ਜੋ ਕੁਝ ਵੀ ਤੁਹਾਡੇ ਪਾਸ ਹੈ ਮੈਨੂੰ ਦੇ ਦਿਉ, ਨਹੀਂ ਤਾਂ ਮੈਂ ਮਾਰ ਦੇਵਾਂਗਾ। ਰਿਖੀਆਂ ਨੇ ਕਿਹਾ ਕਿ ਸਾਡੇ ਪਾਸ ਤਾਂ ਇਕ ਚਿੱਪੀ ਤੇ ਗੇਰੂ ਦੇ ਰੰਗੇ ਹੋਏ ਬਸਤਰ ਹਨ, ਜੋ ਤੇਰੇ ਕਿਸੇ ਕੰਮ ਨਹੀਂ ਅਤੇ ਇਹ ਜੋ ਸਾਡੇ ਹੱਥ ਵਿਚ ਤੂੰਬੀ ਹੈ ਇਸ ਦਾ ਬਜ਼ਾਰ ਵਿਚੋਂ ਧੇਲਾ ਭੀ ਨਹੀਂ ਮਿਲਣਾ। ਰਿਖੀਆਂ ਦੇ ਬਚਨ ਸੁਣ ਕੇ ਬਾਲਮੀਕ ਕਹਿਣ ਲੱਗਾ ਕਿ ਮੇਰੀ ਮਾਤਾ ਬਹੁਤ ਸਿਆਣੀ ਹੈ, ਉਹ ਆਪੇ ਇਹਨਾਂ ਬਸਤਰਾਂ ਨੂੰ ਸਵਾਰ ਲਵੇਗੀ। ਇਸ ਤਰ੍ਹਾਂ ਇਹ ਕੱਪੜੇ ਤਾਂ ਮੇਰੇ ਕੰਮ ਆ ਹੀ ਜਾਣਗੇ। ਸੁਣ ਕੇ ਰਿਖੀ ਕਹਿਣ ਲੱਗੇ ਕਿ ਹੇ ਪੁਰਖਾ! ਜਿੰਨ੍ਹਾਂ ਦੇ ਵਾਸਤੇ ਤੂੰ ਕੁਕਰਮ, ਪਾਪ, ਅਪਰਾਧ ਕਰਦਾ ਹੈਂ, ਉਹਨਾਂ ਸੰਬੰਧੀਆਂ ਨੇ ਤੈਨੂੰ ਜਮਰਾਜ ਦੇ ਦੰਡ ਤੋਂ ਨਹੀਂ ਛੁਡਾਉਣਾ। ਇੰਨ੍ਹਾਂ ਪਾਪਾਂ ਦਾ ਫਲ ਤੈਨੂੰ ਆਪ ਨੂੰ ਹੀ ਭੋਗਣਾ ਪਵੇਗਾ। ਜੇ ਤੈਨੂੰ ਸਾਡੇ ਕਹੇ ਉੱਪਰ ਭਰੋਸਾ ਨਹੀਂ ਤਾਂ ਜਾਹ ਆਪਣੇ ਘਰ ਦੇ ਸੰਬੰਧੀਆਂ ਪਾਸੋਂ ਪੁੱਛ ਕੇ ਆ, ਅਸੀਂ ਤੇਰੇ ਆਉਣ ਤੱਕ ਏਥੇ ਹੀ ਰਹਾਂਗੇ। ਬਾਲਮੀਕ ਕਹਿਣ ਲੱਗਾ ਕਿ ਮੈਂ ਸਭ ਜਾਣਦਾ ਹਾਂ, ਇਹ ਤੁਸੀਂ ਛੁੱਟਣ ਦਾ ਉਪਰਾਲਾ ਕਰ ਰਹੇ ਹੋ। ਰਿਖੀਆਂ ਨੇ ਕਿਹਾ ਸਾਡਾ ਤੇਰੇ ਨਾਲ ਬਚਨ ਹੋਇਆ ਹੈ, ਅਸੀਂ ਇਥੇ ਹੀ ਰਹਾਂਗੇ। ਉਸ ਵਕਤ ਬਾਲਮੀਕ ਨੇ ਆਪਣੇ ਘਰ ਜਾ ਕੇ ਸਾਰਿਆਂ ਤੋਂ ਵੱਖੋ-ਵੱਖ ਪੁੱਛਿਆ ਕਿ ਜਿਸ ਵੇਲੇ ਮੇਰਾ ਅੰਤ ਦਾ ਸਮਾਂ ਆਵੇਗਾ ਤਾਂ ਕੀ ਤੁਸੀਂ ਮੇਰੀ ਸਹਾਇਤਾ ਕਰੋਗੇ? ਮਾਤਾ-ਪਿਤਾ ਨੇ ਕਿਹਾ ਅਸੀਂ ਤੈਨੂੰ ਪਾਲਿਆ ਪੋਸਿਆ ਹੈ, ਵੱਡਾ ਕੀਤਾ ਹੈ, ਵਿਆਹਿਆ ਹੈ ਆਪਣਾ ਫਰਜ਼ ਨਿਭਾ ਦਿੱਤਾ ਹੈ। ਹੁਣ ਤੂੰ ਆਪਣਾ ਫਰਜ਼ ਨਿਭਾਉਣਾ ਕਰ। ਅਸੀਂ ਬਿਰਧ ਹੋ ਗਏ ਹਾਂ ਜਿੱਥੋਂ ਮਰਜ਼ੀ ਖੱਟ ਕਮਾ ਕੇ ਸਾਡੀ ਪਾਲਣਾ ਕਰ। ਇਸਤਰੀ ਨੇ ਵੀ ਇਹੋ ਗੱਲ ਕਹੀ ਕਿ ਮੈਂ ਤੇਰੇ ਲੜ ਲੱਗੀ ਹਾਂ। ਤੇਰਾ ਧਰਮ ਹੈ ਮੇਰਾ ਖਿਆਲ ਰੱਖਣਾ। ਪਰ ਮੈਂ ਤੇਰੇ ਪਾਪਾਂ ਦੀ ਜਿੰਮੇਵਾਰ ਨਹੀਂ ਹਾਂ। ਪੁੱਤਰ ਨੇ ਵੀ ਕੋਰਾ ਜਵਾਬ ਦੇ ਦਿੱਤਾ ਕਿ ਤੁਸੀਂ ਮੇਰੇ ਪਿਤਾ ਹੋ, ਮੇਰੀ ਪਾਲਣਾ ਵੀ ਤੁਸਾਂ ਨੇ ਹੀ ਕਰਨੀ ਹੈ। ਤੁਸੀਂ ਪਾਪ ਕਰਮ ਛੱਡ ਕੇ ਨੇਕ ਕਮਾਈ ਕਰਕੇ ਆਪਣਾ ਫਰਜ਼ ਨਿਭਾਉ, ਅਸੀਂ ਪਾਪਾਂ ਦੇ ਭਾਗੀ ਨਹੀਂ ਬਣਨਾ। ਜਦੋਂ ਸਾਰਿਆਂ ਦੇ ਪਾਸੋਂ ਇਸ ਤਰ੍ਹਾਂ ਦੇ ਜਵਾਬ ਸੁਣੇ ਤਾਂ ਉਸ ਵਕਤ ਬਾਲਮੀਕ ਉਦਾਸ ਹੋ ਕੇ ਰਿਖੀਆਂ ਪਾਸ ਆ ਕੇ ਚਰਨੀਂ ਪੈ ਗਿਆ ਅਤੇ ਬੇਨਤੀ ਕੀਤੀ ਕਿ ਹੇ ਸਵਾਮੀ ਜੀ! ਮੇਰੀ ਰੱਖਿਆ ਕਰੋ। ਮੈਂ ਤੁਹਾਡੀ ਸ਼ਰਣ ਵਿਚ ਹਾਂ। ਮੇਰੀ ਸਾਰੀ ਉਮਰ ਕੁਕਰਮ ਕਰਨ ਵਿੱਚ ਹੀ ਬੀਤ ਗਈ ਹੈ। ਹੁਣ ਤੁਹਾਡੇ ਬਿਨਾਂ ਮੇਰਾ ਕੋਈ ਵੀ ਰੱਖਿਅਕ ਨਹੀਂ ਹੈ। ਇਸ ਲਈ ਜਿਸ ਤਰ੍ਹਾਂ ਚਾਹੋ, ਮੇਰੀ ਸਹਾਇਤਾ ਕਰੋ। ਉਸ ਵਕਤ ਰਿਖੀਆਂ ਨੇ ਇਸ ਨੂੰ ਨੀਚ ਕਰਮਾਂ ਦੇ ਕਰਨ ਵਾਲਾ ਜਾਣ ਕੇ ਰਾਮ-ਰਾਮ ਦੀ ਥਾਂ 'ਮਰਾ' 'ਮਰਾ' ਦਾ ਉਪਦੇਸ਼ ਦੇ ਦਿੱਤਾ ਕਿ ਆਪੇ ਜਾਪ ਕਰਦਿਆਂ ਰਾਮ ਰਾਮ ਮੰਤਰ ਬਣ ਜਾਵੇਗਾ ਅਤੇ ਨਾਲ ਹੀ ਨਾਮ ਦੀ ਮਹਿਮਾ ਚੰਗੀ ਤਰ੍ਹਾਂ ਸ੍ਰਵਣ ਕਰਾ ਦਿੱਤੀ ਕਿ ਇਸਦੇ ਜਪਣ ਨਾਲ ਹੀ ਤੇਰਾ ਉਧਾਰ ਹੋਵੇਗਾ। ਸੋ ਬਾਲਮੀਕ ਨੇ ਉਪਦੇਸ਼ ਸੁਣ ਕੇ ਐਸਾ ਨਾਮ ਦਾ ਅਭਿਆਸ ਕੀਤਾ ਕਿ ਇਹ ਸਾਰਿਆਂ ਦੇ ਪੂਜਣੇ ਯੋਗ ਹੋ ਗਿਆ। ਇਸ ਦੇ ਚਰਨ ਪੈਣ ਕਰਕੇ ਹੀ ਪਾਂਡਵਾਂ ਦਾ ਜੱਗ ਸੰਪੂਰਨ ਹੋਇਆ ਸੀ ਅਤੇ ਸਮੇਂ ਦੇ ਅਵਤਾਰ ਕ੍ਰਿਸ਼ਨ ਭਗਵਾਨ ਨੇ ਇਸ ਦੇ ਚਰਨ ਧੋਤੇ ਸਨ।

## ਸਾਖੀ—ਭੀਲਣੀ ਦੀ

ਤ੍ਰੇਤੇ ਜੁਗ ਵਿੱਚ ਇਕ ਮਤੰਗ ਨਾਮੇ ਸ਼ਾਂਤ ਆਤਮਾ, ਦੈਵੀ ਗੁਣ ਅਲੰਕ੍ਰਿਤ, ਮਹਾਤਮਾ ਹੋਏ ਹਨ ਜਿੰਨ੍ਹਾਂ ਦੇ ਚੰਗੇ ਸੁਭਾਅ ਅਤੇ ਚੰਗੀ ਕਰਣੀ ਨੂੰ ਦੇਖ ਕੇ ਬਹੁਤ ਹੀ ਸਾਧੂ ਇਹਨਾਂ ਪਾਸ ਆਇਆ ਜਾਇਆ ਕਰਦੇ ਸਨ। ਬਲਕਿ ਕਈ ਸਾਧੂਆਂ ਦੀਆਂ ਟੋਲੀਆਂ ਉਹਨਾਂ ਦੇ ਪਾਸ ਹੀ ਰਿਹਾ ਕਰਦੀਆਂ ਸਨ। ਲੰਗਰ ਪਾਣੀ ਉਹ ਆਪ ਹੀ ਤਿਆਰ ਕਰਦੇ ਸਨ। ਉਹਨਾਂ ਸੰਤਾਂ ਦਾ ਜਦ 'ਭੀਲਣੀ' ਨੂੰ ਪਤਾ ਲੱਗਾ ਤਾਂ ਇਹ ਸਾਰਾ ਦਿਨ ਲੱਕੜਾਂ ਕੱਠੀਆਂ ਕਰਕੇ ਹਨੇਰੇ-ਹਨੇਰੇ ਹੀ ਉਹਨਾਂ ਦੇ ਲੰਗਰ ਅਸਥਾਨ ਵਿੱਚ ਰੱਖ ਆਇਆ ਕਰੇ। ਜਦ ਕੁਝ ਕੁ ਸਮਾਂ ਬੀਤਿਆ ਤਾਂ ਇਕ ਦਿਨ ਰਿਖੀਆਂ

ਦੇ ਮਨ ਵਿਚ ਇਹ ਵਿਚਾਰ ਆਈ ਕਿ ਸਾਡੀ ਸੇਵਾ ਕਰਕੇ ਸਾਡੇ ਜਪ-ਤਪ ਨੂੰ ਕੌਣ ਚੁਰਾਉਂਦਾ ਹੈ। ਜਿਤਨੀ ਕੁ ਕਮਾਈ ਅਸੀਂ ਕਰਦੇ ਹਾਂ, ਉਹ ਤਾਂ ਲੱਕੜਾਂ ਸੁੱਟਣ ਵਾਲਾ ਹੀ ਲੈ ਜਾਂਦਾ ਹੈ। ਵਿਚਾਰ ਉਪਰੰਤ ਇਹ ਮਤਾ ਪਾਸ ਕੀਤਾ ਕਿ ਰਾਤ ਨੂੰ ਜਾਗ ਕੇ ਸਾਰੇ ਚਾਰ-ਚੁਫੇਰੇ ਪਹਿਰਾ ਦਿਉ। ਪਹਿਰਾ ਦੇਣ ਨਾਲ ਨੀਚ ਜਾਤ ਵਾਲੀ ਭੀਲਣੀ ਫੜੀ ਗਈ। ਸੰਤਾਂ ਨੇ ਫੜ ਕੇ ਉਸਨੂੰ ਮਤੰਗ ਰਿਖੀ ਜੀ ਦੇ ਸਾਹਮਣੇ ਕਰ ਦਿੱਤਾ ਕਿ ਇਹ ਸਾਡਾ ਚੋਰ ਹੈ ਜੋ ਲੱਕੜਾਂ ਸੁੱਟ ਕੇ ਸਾਡੇ ਜਪ-ਤਪ ਵਿੱਚ ਘਾਟਾ ਪਾਉਂਦਾ ਹੈ।

ਮਤੰਗ ਰਿਖੀ ਨੇ ਪੁੱਛਿਆ, "ਤੂੰ ਕਿਸ ਮਨੋਰਥ ਨੂੰ ਲੈ ਕੇ ਸੰਤਾਂ ਦੀ ਸੇਵਾ ਕਰਦੀ ਹੈਂ?" ਭੀਲਣੀ ਨੇ ਕਿਹਾ, "ਸੰਤ ਜੀ! ਮੇਰੇ ਮਨ ਵਿੱਚ ਕੋਈ ਸੰਕਲਪ ਨਹੀਂ ਹੈ, ਮੈਂ ਨਿਰ-ਚਾਹ ਹੋ ਕੇ ਆਪ ਜੀ ਦੀ ਸੇਵਾ ਕਰ ਰਹੀ ਹਾਂ।" ਇਹ ਸੁਣ ਕੇ ਮਤੰਗ ਰਿਖੀ ਜੀ ਬਹੁਤ ਪ੍ਰਸੰਨ ਹੋਏ। ਚੇਲਿਆਂ ਨੂੰ ਆਖਦੇ ਹਨ ਕਿ ਹੇ ਭਾਈ! ਦੇਖੋ ਜਾਤੀ ਇਸਦੀ ਕੀ ਹੈ ਅਤੇ ਸੇਵਾ ਕਰਨ ਦੀ ਕਿਤਨੀ ਚਾਹ ਹੈ। ਭੀਲਣੀ ਦੀ ਸੇਵਾ 'ਤੇ ਪ੍ਰਸੰਨ ਹੋ ਕੇ ਰਿਖੀ ਜੀ ਨੇ ਉਸ ਨੂੰ ਰਾਮ ਨਾਮ ਦਾ ਉਪਦੇਸ਼ ਦੇ ਕੇ ਆਖਿਆ ਕਿ ਸੇਵਾ ਦੇ ਨਾਲ ਇਸ ਦਾ ਜਾਪ ਭੀ ਕਰਿਆ ਕਰ। ਇਹ ਉਪਦੇਸ਼ ਵਾਲੀ ਗੱਲ ਸੁਣ ਕੇ ਬਾਕੀ ਦੇ ਸਾਧੂਆਂ ਨੇ ਬੜਾ ਦੁੱਖ ਮਨਾਇਆ ਕਿ ਸਾਡੇ ਗੁਰਾਂ ਨੇ ਬੜਾ ਮਾੜਾ ਕੰਮ ਕੀਤਾ ਹੈ। ਜੋ ਸਾਸ਼ਤ੍ਰ ਮਰਿਆਦਾ ਅਨੁਸਾਰ ਕੰਮ ਨਹੀਂ ਕੀਤਾ। ਨੀਚ ਜਾਤੀ ਵਾਲੀ ਭੀਲਣੀ ਨੂੰ ਉਪਦੇਸ਼ ਦੇ ਦਿੱਤਾ ਹੈ।

ਮਤੰਗ ਰਿਖੀ ਜੀ ਨੇ ਸਾਧੂਆਂ ਦੀ ਇਹ ਗੱਲ ਸੁਣੀ-ਅਣਸੁਣੀ ਕਰ ਦਿੱਤੀ ਤੇ ਭੀਲਣੀ ਨੂੰ ਸੇਵਾ ਕਰਨ ਦੀ ਆਗਿਆ ਵੀ ਦੇ ਰੱਖੀ। ਜਦ ਰਿਖੀ ਜੀ ਦਾ ਅੰਤਮ ਸਮਾਂ ਆ ਗਿਆ ਤਾਂ ਭੀਲਣੀ ਉਦਾਸ ਹੋ ਕੇ ਆਖਦੀ ਹੈ ਕਿ ਸੁਆਮੀ ਜੀ ਮੈਨੂੰ ਵੀ ਆਪਣੇ ਨਾਲ ਲੈ ਜਾਓ, ਦੁਨੀਆਂ ਵਿਚ ਜਿਉਂ ਕੇ ਕੀ ਕਰਨਾ ਹੈ। ਰਿਖੀ ਨੇ ਕਿਹਾ ਕਿ ਥੋਹੜੇ ਸਮੇਂ ਤੱਕ ਇਥੇ ਸ੍ਰੀ ਰਾਮ ਚੰਦਰ ਜੀ ਨੇ ਆਉਣਾ ਹੈ, ਤੂੰ ਉਹਨਾਂ ਦਾ ਦਰਸ਼ਨ ਕਰਕੇ ਸੇਵਾ ਦਾ ਲਾਭ ਪ੍ਰਾਪਤ ਕਰੀਂ।

ਇਹ ਗੱਲ ਆਖ ਕੇ ਮਤੰਗ ਰਿਖੀ ਜੀ ਆਪਣੇ ਚੋਲੇ ਨੂੰ ਛੱਡ ਗਏ। ਪਿੱਛੋਂ ਸਾਧੂਆਂ ਨੇ ਭੀਲਣੀ ਨੂੰ ਆਪਣੀ ਸੇਵਾ ਤੋਂ ਮਨ੍ਹਾ ਕਰ ਦਿੱਤਾ। ਇਸ ਨੇ ਫਿਰ ਵੀ ਸੰਤਾਂ ਦੀ ਸੇਵਾ ਦਾ ਹੋਰ ਹੀ ਢੰਗ ਸੋਚ ਲਿਆ। ਕੁਟੀਆਂ ਤੋਂ ਚੱਲ ਕੇ ਜਿੱਥੇ 'ਪੰਪਾਸਰ' ਤਲਾਅ 'ਤੇ ਜਾ ਕੇ ਉਹ ਸਾਧੂ ਇਸ਼ਨਾਨ ਕਰਦੇ ਹੁੰਦੇ ਸਨ। ਉਸ ਰਾਹ ਵਿਚ ਇਸ ਨੇ ਝਾੜੂ ਫੇਰਨਾ ਸ਼ੁਰੂ ਕਰ ਦਿੱਤਾ। ਸਾਧੂਆਂ ਦੇ ਉੱਠਣ ਤੋਂ ਪਹਿਲਾਂ ਹੀ ਇਸਨੇ ਝਾੜੂ ਫੇਰ ਕੇ ਵੇਹਲਿਆਂ ਹੋ ਜਾਣਾ। ਸਾਧੂ ਸਾਰੇ ਰਾਹ ਦੀ ਸਫਾਈ ਵੇਖ ਕੇ ਹੈਰਾਨ ਹੋਣ ਕਿ ਹੁਣ ਰਾਹ ਵਿਚ ਝਾੜੂ ਕੌਣ ਫੇਰ ਜਾਂਦਾ ਹੈ?

ਫਿਰ ਜਦੋਂ ਇਹਨਾਂ ਨੇ ਇਕ ਰਾਤ ਜਾਗ ਕੇ ਪਹਿਰਾ ਦਿੱਤਾ, ਤਾਂ ਝਾੜੂ ਦਿੰਦੀ ਹੋਈ ਭੀਲਣੀ ਫੜੀ ਗਈ। ਇਹਨਾਂ ਨੇ ਉਸ ਨੂੰ ਚੰਗੀ ਤਰ੍ਹਾਂ ਮਾਰਿਆ-ਕੁੱਟਿਆ ਤੇ ਆਖਿਆ ਕਿ ਤੂੰ ਨੀਚਣੀ ਹੋ ਕੇ ਸਾਡੇ ਚੱਲਣ ਵਾਲੇ ਰਸਤੇ ਨੂੰ ਝਾੜੂ ਫੇਰ ਕੇ ਭ੍ਰਿਸ਼ਟ ਕਰ ਦਿੰਦੀ ਹੈਂ। ਤੈਨੂੰ ਇਹ ਅਕਲ ਕਿਸ ਨੇ ਦਿੱਤੀ ਹੈ, ਚਲੀ ਜਾਹ ਇੱਥੋਂ, ਮੁੜ ਕੇ ਝਾੜੂ ਨਾ ਕਰੀਂ। ਭੀਲਣੀ ਚੁੱਪ-ਚਾਪ ਖੜੀ ਰਹੀ । ਉਸਦੇ ਸਬਰ ਦਾ ਸਾਧੂਆਂ ਨੂੰ ਇਹ ਫਲ ਮਿਲਿਆ ਕਿ ਜਦੋਂ ਇਹ 'ਪੰਪਾਸਰ' ਸਰੋਵਰ ਉਤੇ ਇਸ਼ਨਾਨ ਕਰਨ ਗਏ ਤਾਂ ਵੇਖਿਆ ਕਿ ਉਸ ਵਿੱਚ ਕੀੜੇ ਪੈ ਗਏ ਹਨ। ਜਿਸ ਕਰਕੇ ਉਹ ਜਲ ਨਾ ਪੀਣ ਯੋਗ ਅਤੇ ਨਾ ਹੀ ਇਸ਼ਨਾਨ ਕਰਨ ਦੇ ਯੋਗ ਰਿਹਾ ਹੈ। ਇਹ ਵੇਖ ਕੇ ਸਾਧੂਆਂ ਦੇ ਚਿੱਤ ਵਿਚ ਬੜਾ ਦੁੱਖ ਹੋਇਆ। ਬਥੇਰਾ ਪਾਣੀ ਕੱਢਿਆ, ਹਵਨ ਵਗੈਰਾ ਕਰਵਾਏ ਤਾਂ ਵੀ ਉਹ ਸਰੋਵਰ ਦਾ ਜਲ ਸ਼ੁੱਧ ਨਾ ਹੋਇਆ।

ਇਤਨੇ ਨੂੰ ਉਸੇ ਜੰਗਲ ਵਿਚ ਸ੍ਰੀ ਰਾਮ ਚੰਦਰ ਜੀ ਆ ਵਿਚਰੇ। ਪਤਾ ਲੱਗਣ 'ਤੇ ਸਭ ਸਾਧੂਆਂ ਨੇ ਆਪੋ-ਆਪਣੀ ਕੁਟੀਆਂ ਸਵਾਰ ਲਈਆਂ। ਇਕ ਆਖਦਾ ਹੈ ਕਿ ਮੇਰੀ ਕੁਟੀਆ ਵਿਚ ਰਾਮ ਜੀ ਆਉਣਗੇ। ਦੂਜਾ ਆਖੇ ਕਿ ਮੇਰੀ ਕੁਟੀਆ ਵਿਚ ਆਉਣਗੇ ਅਤੇ ਤੀਜਾ ਆਖਦਾ ਹੈ ਕਿ ਮੇਰੀ ਕੁਟੀਆ ਵਿਚ ਵਿੱਚ ਆਉਣਗੇ। ਪਰੰਤੂ ਰਾਮ ਜੀ ਪ੍ਰੇਮ ਵੱਸ ਹੋਏ ਇਸ ਭੀਲਣੀ ਦੇ ਘਰ ਵਿਚ ਚਲੇ ਗਏ ਅਤੇ ਉਸ ਪਾਸੋਂ ਜਾ ਕੇ ਜੂਠੇ ਬੇਰ ਖਾ ਕੇ ਬਹੁਤ ਹੀ ਪ੍ਰਸੰਨ ਹੋਏ ਤੇ ਇਸ ਤਰ੍ਹਾਂ ਪਿਆਰ ਭਰੇ ਬਚਨ ਕਹਿਣ ਲੱਗੇ, "ਹੇ ਸ਼ਵਰੀ! ਜਿਵੇਂ ਤੂੰ ਪ੍ਰੇਮ ਨਾਲ ਛਕਾਏ ਹਨ ਐਸੇ ਕਿਸੇ ਨੇ

ਨਹੀਂ ਛਕਾਏ। ਜਾਹ ਤੂੰ ਨਿਹਾਲ ਹੋ।" ਇਤਨੇ ਨੂੰ ਸਾਧੂ ਆ ਪਹੁੰਚੇ। ਚਰਨਾਂ 'ਤੇ ਨਮਸਕਾਰ ਕਰਕੇ ਆਖਿਆ ਕਿ ਅਸੀਂ ਆਪ ਜੀ ਵਾਸਤੇ ਕੁਟੀਆ ਸਵਾਰ ਰੱਖੀਆਂ ਹਨ, ਪਰ ਆਪ ਜੀ ਨੇ ਦਰਸ਼ਨ ਨਹੀਂ ਦਿੱਤੇ। ਤਾਂ ਰਾਮ ਜੀ ਨੇ ਕਿਹਾ ਕਿ ਆਓ ਕਿਸ ਤਰ੍ਹਾਂ ਆਏ ਹੋ? ਸਾਧੂਆਂ ਨੇ ਕਿਹਾ ਕਿ ਪੰਪਾਸਰ ਵਿਖੇ ਕੀੜੇ ਪੈ ਗਏ ਹਨ। ਉਸ ਦਾ ਜਲ ਸ਼ੁੱਧ ਕਰਨ ਵਾਸਤੇ ਆਪ ਜੀ ਪਾਸ ਆਏ ਹਾਂ। ਆਪ ਕਿਰਪਾ ਕਰੋ। ਰਾਮ ਚੰਦਰ ਜੀ ਨੇ ਕਿਹਾ ਕਿ ਤੁਸੀਂ ਵੱਡੇ-ਵੱਡੇ ਮਹਾਂ ਤਪਸਵੀ ਲੋਕ ਹੋ। ਤੁਸੀਂ ਆਪਣੇ ਚਰਨਾਂ ਦਾ ਧੋਹ ਕੇ ਜਲ ਪਾਓ ਸ਼ਾਇਦ ਪਵਿੱਤਰ ਹੋ ਜਾਵੇ। ਰਿਖੀਆਂ ਨੇ ਇਸ ਤਰ੍ਹਾਂ ਹੀ ਕੀਤਾ ਪਰ ਜਲ ਸ਼ੁੱਧ ਨਾ ਹੋਇਆ। ਫਿਰ ਰਾਮ ਚੰਦਰ ਜੀ ਨੇ ਆਪਣੇ ਚਰਨਾਂ ਦਾ ਜਲ ਪਾਇਆ ਤਾਂ ਵੀ ਪੰਪਾਸਰ ਸਰੋਵਰ ਦਾ ਜਲ ਸ਼ੁੱਧ ਨਾ ਹੋਇਆ। ਫਿਰ ਰਾਮ ਚੰਦਰ ਜੀ ਨੇ ਕਿਹਾ ਕਿ ਹੁਣ ਭੀਲਣੀ ਦੇ ਚਰਨਾਂ ਨੂੰ ਧੋ ਕੇ ਉਹ ਜਲ ਪਾਉ। ਸ਼ਾਇਦ ਪੰਪਾਸਰ ਦਾ ਜਲ ਪਵਿੱਤਰ ਹੋ ਜਾਵੇ।

ਰਿਖੀ ਜਲ ਤੋਂ ਬੜੇ ਔਖੇ ਸਨ, ਰਾਮ ਚੰਦਰ ਜੀ ਦਾ ਬਚਨ ਮੰਨ ਕੇ ਭੀਲਣੀ ਦੇ ਪੈਰ ਧੋਣ ਲਈ ਤਿਆਰ ਹੋ ਗਏ। ਵੇਖੋ! ਕਿਤੇ ਉਹ ਸਮਾਂ ਸੀ ਕਿ ਭੀਲਣੀ ਨੂੰ ਸਾਰਿਆਂ ਸਾਧੂਆਂ ਨੇ ਮਾਰਿਆ ਕੁੱਟਿਆ ਸੀ। ਪਰ ਹੁਣ ਇਸ ਵਕਤ ਆ ਕੇ ਉਹਨਾਂ ਸਾਧੂਆਂ ਨੂੰ ਹੀ ਭੀਲਣੀ ਦੇ ਪੈਰ ਧੋਣੇ ਪੈ ਗਏ। ਜਦ ਪਾਣੀ ਦਾ ਗੜਵਾ ਲੈ ਕੇ ਪੈਰ ਧੋਣ ਗਏ ਤਾਂ ਭੀਲਣੀ ਨੇ ਬੇਨਤੀ ਕੀਤੀ ਪ੍ਰਭੂ ਜੀ ਇੰਨ੍ਹਾਂ ਸਾਧੂਆਂ ਪਾਸੋਂ ਮੇਰੇ ਨੀਚਣੀ ਦੇ ਪੈਰ ਧੁਆ ਕੇ ਮੇਰੇ ਸਿਰ ਭਾਰ ਨਾ ਚੜ੍ਹਾਉ। ਆਪ ਜੀ ਦਾ ਹੁਕਮ ਹੋਵੇ ਤਾਂ ਮੈਂ ਆਪ ਹੀ ਧੋ ਕੇ ਪਾ ਦਿੰਦੀ ਹਾਂ। ਸ੍ਰੀ ਰਾਮ ਚੰਦਰ ਜੀ ਨੇ ਕਿਹਾ, "ਚੰਗਾ ਤੂੰ ਆਪ ਹੀ ਪੈਰ ਧੋ ਕੇ ਜਲ ਪਾ ਦੇਹ। ਜਿਸ ਵੇਲੇ ਭੀਲਣੀ ਨੇ ਆਪਣੇ ਪੈਰ ਧੋ ਕੇ ਜਲ ਪਾਇਆ ਤਾਂ ਪੰਪਾਸਰ ਸਰੋਵਰ ਦਾ ਜਲ ਉਸੇ ਸਮੇਂ ਸਾਫ਼ ਹੋ ਗਿਆ। ਦੇਖੋ ਪ੍ਰਭੂ ਦਾ ਨਾਮ ਕਿਤਨਾ ਬੇਅੰਤ ਹੈ ਜੋ ਨੀਚਾਂ ਨੂੰ ਵੀ ਊਚ ਕਰ ਦਿੰਦਾ ਹੈ।

## ਦਰਸਨੁ ਮਾਗਉ; ਦੇਹਿ ਪਿਆਰੇ ॥

ਹੇ ਪਿਆਰੇ ਪ੍ਰਮੇਸਰ! ਅਸੀਂ ਆਪ ਜੀ ਦੇ ਦਰਸ਼ਨ (ਮਾਗਉ) ਮੰਗਦੇ ਹਾਂ, ਕਿਰਪਾ ਕਰਕੇ ਸਾਨੂੰ ਆਪਣੇ ਦਰਸ਼ਨ (ਦੇਹਿ) ਦੇਣਾ ਕਰੋ।

## ਤੁਮਰੀ ਸੇਵਾ; ਕਉਨ ਕਉਨ ਨ ਤਾਰੇ ॥੧॥ ਰਹਾਉ ॥

ਹੇ ਅੰਤਰਜਾਮੀ ਪ੍ਰਮੇਸਰ! (ਤੁਮਰੀ) ਆਪ ਜੀ ਦੀ (ਸੇਵਾ) ਭਗਤੀ ਨੇ (ਕਉਨ ਕਉਨ) ਕਿਹੜੇ-ਕਿਹੜੇ ਨਹੀਂ (ਤਾਰੇ) ਤਾਰਨਾ ਕੀਤੇ, ਭਾਵ ਸਾਰਿਆਂ ਨੂੰ ਹੀ ਤਾਰ ਦਿੱਤਾ ਹੈ।

## ਜਾ ਕੈ; ਨਿਕਟਿ ਨ ਆਵੈ ਕੋਈ ॥

(ਜਾ) ਜਿੰਨ੍ਹਾਂ ਪੁਰਖਾਂ (ਕੈ) ਦੇ ਕੋਈ (ਨਿਕਟਿ) ਨੇੜੇ ਵੀ ਨਹੀਂ (ਆਵੈ) ਆਉਂਦਾ ਸੀ।

## ਸਗਲ ਸ੍ਰਿਸਟਿ; ਉਆ ਕੇ ਚਰਨ ਮਲਿ ਧੋਈ ॥੨॥

ਨਾਮ ਜਪਣੇ ਕਰਕੇ (ਸਗਲ) ਸਾਰੀ (ਸ੍ਰਿਸਟਿ) ਸ੍ਰਿਸ਼ਟੀ ਹੀ (ਉਆ) ਉਹਨਾਂ (ਕੇ) ਦੇ ਚਰਨਾਂ ਨੂੰ ਮਲ-ਮਲ ਕੇ (ਧੋਈ) ਧੋਂਦੀ ਹੈ।

## ਸਾਖੀ—ਨੂਰੇ ਕੋੜ੍ਹੀ ਦੀ

ਕਲਜੁਗੀ ਜੀਵਾਂ ਦਾ ਉਧਾਰ ਕਰਦੇ ਹੋਏ ਜਗਤ ਗੁਰੂ ਸ੍ਰੀ ਨਾਨਕ ਦੇਵ ਜੀ ਜਦੋਂ ਭਾਈ ਬਾਲੇ ਤੇ ਮਰਦਾਨੇ ਸਮੇਤ ਜਿਲ੍ਹਾ ਮਿੰਟਗੁਮਰੀ ਦੇ ਸ਼ਹਿਰ ਸੱਤਿ ਘਰਾ ਵਿਚ ਭਾਰੀ ਧਨਾਢ ਸ਼ਾਹੂਕਾਰ ਤੇ ਸ਼ਾਹੂਕਾਰਨੀ ਅਤੇ ਹੋਰ ਸੰਗਤਾਂ ਦਾ ਉਧਾਰ ਕਰਦੇ ਅੱਗੇ ਜਿਲ੍ਹੇ ਦੇ ਪਿੰਡ ਦੀਪਾਲ ਪੁਰ ਵਿਚ ਰਾਤ ਨੂੰ ਪਹੁੰਚੇ ਤਾਂ ਹਜ਼ੂਰ ਨੂੰ ਬੈਠਣ ਵਾਸਤੇ ਕੋਈ ਥਾਂ ਨਾ

ਦੇਵੇ। ਜਿੱਥੇ ਜਾ ਕੇ ਬੈਠਨ ਮੰਦੀ ਮੱਤ ਵਾਲੇ ਲੋਕ ਉੱਥੋਂ ਹੀ ਉਠਾ ਦੇਣ। ਕਰੋੜਾਂ ਬ੍ਰਹਿਮੰਡਾਂ ਨੂੰ ਰਚਣ ਵਾਲੇ "ਖਿਨ ਮਹਿ ਨੀਚ ਕੀਟ ਕਉ ਰਾਜ" ਬਖਸ਼ਣ ਵਾਲੇ ਸਤਿਗੁਰੂ ਜੀ ਕੌਤਕ ਵਰਤਾਉਣ ਵਾਸਤੇ ਚੁੱਪ ਕਰਕੇ ਸਭ ਕੁਝ ਸਹਾਰੀ ਗਏ। ਅਖੀਰ ਕ੍ਰਿਪਾ ਨਿਧਾਨ ਸਤਿਗੁਰੂ ਜੀ ਨਗਰ ਤੋਂ ਬਾਹਰ ਆ ਗਏ। ਖੇਤਾਂ ਵਿਚ ਕੁੱਲੀ ਦੇਖ ਉਸ ਵੱਲ ਚੱਲ ਪਏ। ਜਾ ਕੇ ਕੀ ਦੇਖਿਆ ਕਿ ਇੱਕ ਕੋਹੜੀ ਕਸ਼ਟ ਸਹਿਤ ਦੁਖੀ ਹੋ ਕੇ ਵਿਰਲਾਪ ਕਰ ਰਿਹਾ ਹੈ। ਸਤਿਗੁਰੂ ਜੀ ਕਿਰਪਾ ਦੇ ਘਰ ਵਿਚ ਆ ਕੇ ਉਸ ਦੀ ਕੁੱਲੀ ਪਾਸ ਬੈਠ ਗਏ।

**ਹੁਤੋ ਕਸ਼ਟ ਯੁਤ ਏਕ ਫਕੀਰਾ। ਨਿਸ ਬਾਸੁਰ ਬਹੁ ਪਾਵਤਿ ਪੀਰਾ ॥**

**ਦੇਖ ਦਯਾਨਿਧ ਕਰੁਣਾ ਆਈ। ਭੁੰਗੀ ਢਿਗ ਬੈਠੇ ਜੱਗ ਸਾਈਂ ॥** *(ਗੁਰਪ੍ਰਤਾਪ ਸੂਰਜ ਗ੍ਰੰਥ)*

ਜਦੋਂ ਇਸ ਕੋਹੜੀ ਨੇ ਦਇਆ ਦੇ ਸਮੁੰਦਰ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨ ਕੀਤੇ ਤਾਂ ਦਰਸ਼ਨ ਕਰਦਿਆਂ ਸਾਰ ਹੀ ਵਿਰਲਾਪ ਕਰਨੋ ਹੱਟ ਗਿਆ। ਜਿੰਨਾਂ ਚਿਰ ਸੂਰਜ ਦੀ ਲੋਅ ਰਹੀ, ਉਤਨਾ ਚਿਰ ਇਸਦੀ ਦਰਸ਼ਨ ਕਰਕੇ ਪੀੜ ਮਿਟੀ ਰਹੀ। ਜਦੋਂ ਹਨੇਰੇ ਹੋਣ ਕਰਕੇ ਦਰਸ਼ਨ ਹੋਣੇ ਹੱਟ ਗਏ ਤਾਂ ਫਿਰ ਇਹ ਪੀੜ ਹੋਣ ਨਾਲ ਵਿਰਲਾਪ ਕਰਨ ਲੱਗ ਪਿਆ।

ਗਰੀਬ ਨਿਵਾਜ ਸਤਿਗੁਰੂ ਜੀ ਨੇ ਕਰੁਣਾ ਰਸ ਵਿਚ ਢਲ ਕੇ ਆਖਿਆ ਕਿ ਮਰਦਾਨਿਆਂ! ਰਬਾਬ ਵਜਾ, ਬਾਣੀ ਆਈ ਹੈ। ਉਸ ਵਕਤ ਮਰਦਾਨੇ ਦੇ ਰਬਾਬ ਵਜਾਉਣ ਤੋਂ ਹਜ਼ੂਰ ਨੇ ਇਹ ਪਾਵਨ ਸ਼ਬਦ ਉਚਾਰਿਆ।

**ਧਨਾਸਰੀ ਮਹਲਾ ੧ ॥**

**ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥**

**ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥** *(ਅੰਗ : ੬੬੧)*

ਸਤਿਗੁਰੂ ਜੀ ਦੀ ਪਵਿੱਤਰ ਰਸਨਾ ਤੋਂ ਇਸ ਸ਼ਬਦ ਦਾ ਅੰਮ੍ਰਿਤ ਰੂਪ ਕੀਰਤਨ ਸੁਣਦਿਆਂ ਸਾਰ ਹੀ ਉਸਦਾ ਕੋਹੜ ਰੋਗ ਦਾ ਸਾਰਾ ਦੁੱਖ ਮਿਟ ਗਿਆ ਤੇ ਹਿਰਦੇ ਅੰਦਰ ਸ਼ਾਂਤੀ ਦੀ ਪ੍ਰਾਪਤੀ ਹੋ ਗਈ। ਜਦੋਂ ਪਿੰਡ ਵਾਸੀਆਂ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਸਤਿਗੁਰੂ ਜੀ ਪਾਸੋਂ ਆ ਕੇ ਮੁਆਫੀ ਮੰਗੀ। ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਇਸ ਥਾਂ ਉੱਤੇ ਧਰਮਸ਼ਾਲਾ ਬਣਾਉ ਅਤੇ ਇਸ ਕੋਹੜੀ ਨੂੰ ਇੱਥੋਂ ਦਾ ਮੁਖੀ ਸਮਝ ਕੇ, ਇਸ ਕੋਲੋਂ ਉਪਦੇਸ਼ ਲਿਆ ਕਰੋ। ਇਸ ਪ੍ਰਕਾਰ, ਜਿਸ ਕੋਹੜੀ ਦੇ ਕੋਲ ਕੋਈ ਵੀ ਆਉਂਦਾ ਨਹੀਂ ਸੀ। ਸਤਿਗੁਰੂ ਸਾਹਿਬ ਜੀ ਨੇ ਉਸ ਨੂੰ ਸਭ ਦੇ ਪੂਜਣੇ ਯੋਗ ਬਣਾ ਦਿੱਤਾ।

## ਸਾਖੀ—ਪ੍ਰੇਮੇ ਕੋੜ੍ਹੀ ਦੀ

ਇੱਕ ਅਮੀਰ ਸ਼ਾਹੂਕਾਰ ਦਾ ਇਕਲੌਤਾ ਪੁੱਤਰ ਸੀ। ਮਾਤਾ ਪਿਤਾ ਨੇ ਬੜੀਆਂ ਰੀਝਾਂ ਤੇ ਸਧਰਾਂ ਨਾਲ ਉਸਦੀ ਪਾਲਣਾ ਕੀਤੀ ਸੀ। ਬਹੁਤ ਪਿਆਰਾ ਹੋਣ ਦੇ ਕਾਰਨ ਉਸ ਦਾ ਨਾਮ ਹੀ ਪ੍ਰੇਮ ਚੰਦ ਰੱਖ ਦਿੱਤਾ। ਛੋਟੀ ਉਮਰ ਵਿੱਚ ਹੀ ਅਮੀਰ ਘਰਾਣੇ ਦੀ ਲੜਕੀ ਨਾਲ ਸ਼ਾਦੀ ਕਰ ਦਿੱਤੀ। ਧਨ ਪਦਾਰਥ ਪਹਿਲਾਂ ਹੀ ਬੜਾ ਸੀ ਫਿਰ ਸਹੁਰੇ ਘਰੋਂ ਵੀ ਆ ਗਿਆ। ਸਮੇਂ ਅਨੁਸਾਰ ਮਾਤਾ ਪਿਤਾ ਬੁੱਢੇ ਹੋ ਗਏ, ਸਾਵਣ ਮਹੀਨੇ ਦੇ ਡੱਡੂਆਂ ਅਤੇ ਮਿੱਠੇ ਪਰ ਮੱਖੀਆਂ ਵਾਂਗੂੰ ਖੁਸ਼ਾਮਦੀ ਲੋਕ ਤੇ ਯਾਰਾਂ ਦੋਸਤਾਂ ਦੀ ਢਾਹਣੀ ਹਮੇਸ਼ਾਂ ਪਾਸ ਹੀ ਬੈਠੀ ਰਿਹਾ ਕਰੇ। ਕੁਸੰਗਤ ਦੇ ਅਸਰ ਨੇ ਜੂਏ ਤੇ ਸ਼ਰਾਬ ਦੀ ਆਦਤ ਪਰਪੱਕ ਕਰ ਦਿੱਤੀ। ਸ਼ਰਾਬ ਦੇ ਆਸਰੇ ਹੋਰ ਵੀ ਸਾਰੇ ਔਗੁਣ ਆਉਣੇ ਸ਼ੁਰੂ ਹੋ ਗਏ। ਸਰੀਰ ਤੇ ਕੁਸ਼ਟ ਦਾ ਰੋਗ ਸ਼ੁਰੂ ਹੋ ਗਿਆ। ਯਾਰ ਤੇ ਦੋਸਤ ਹੁਣ ਫਸਲ ਕੱਟਣ ਤੋਂ ਮਗਰੋਂ ਬਟੇਰਿਆਂ ਸਮਾਨ ਦੌੜ ਗਏ। ਹੌਲੀ-ਹੌਲੀ ਦੌਲਤ ਵੀ ਸਾਥ ਛੱਡ ਗਈ ਪ੍ਰੇਮ ਚੰਦ ਤੋਂ ਖਾਲੀ ਪ੍ਰੇਮਾ ਹੀ ਰਹਿ ਗਇਆ। ਘਰ ਦੇ ਸੰਬੰਧੀ ਵੀ ਨਫ਼ਰਤ ਕਰਨ ਲੱਗ ਪਏ। ਘਰਵਾਲੀ ਨੂੰ ਜੇ ਕੋਈ ਬਚਨ ਕਹੇ ਤਾਂ ਉਹ ਵੀ ਅੱਗੋਂ ਚਾਰ ਸੁਣਾ ਦੇਵੇ।

ਇਕ ਸਮੇਂ ਕੋਈ ਮਖੌਲ ਦਾ ਬਚਨ ਕਹਿ ਬੈਠਾ, ਤਾਂ ਅੱਗੋਂ ਘਰ ਵਾਲੀ ਨੇ ਕਿਹਾ ਤੂੰ ਕੀ ਬੋਲਣ ਨੂੰ ਮਰਦਾ ਹੈਂ, ਤੈਨੂੰ ਪਤਾ ਨੀ ਛੂਤ ਦੀ ਬੀਮਾਰੀ ਨਾਲ ਤੇਰਾ ਸਰੀਰ ਗਲਦਾ ਜਾ ਰਿਹਾ ਹੈ, ਹੁਣ ਅਸੀਂ ਤੇਰੀ ਝੌਂਪੜੀ ਪਿੰਡੋਂ ਬਾਹਰ ਪਾ ਕੇ ਤੈਨੂੰ ਓਥੇ ਛੱਡ ਆਉਣਾ ਹੈ।

ਘਰ ਵਾਲੀ ਦੇ ਇਹ ਬਚਨ ਇਸ ਨੂੰ ਤੀਰਾਂ ਸਮਾਨ ਲੱਗੇ, ਮਨ ਵਿੱਚ ਸੋਚਿਆ ਕਿ ਹੋਰ ਯਾਰ ਦੋਸਤ ਤਾਂ ਪਹਿਲਾਂ ਹੀ ਚੋਪੜੀ ਪ੍ਰੀਤੀ ਕਰਨ ਵਾਲੇ ਸਨ, ਪਰ ਘਰਵਾਲੀ ਵੀ ਅੱਜ ਇਸੇ ਤਰ੍ਹਾਂ ਦਾ ਬੋਲ ਬੋਲਦੀ ਹੈ। ਇਸ ਜਿਊਣ ਨਾਲੋਂ ਮਰਨਾ ਹੀ ਚੰਗਾ ਹੈ। ਚੁੱਪ ਕੀਤਾ ਘਰੋਂ ਬਾਹਰ ਨਿਕਲਿਆ ਕਿ ਕਿਸੇ ਉਜਾੜ ਵਾਲੇ ਖੂਹ ਵਿੱਚ ਛਾਲ ਮਾਰ ਕੇ ਮਰ ਜਾਵਾਂ।

ਜਦੋਂ ਜੰਗਲ ਵਿੱਚ ਪੁੱਜਾ, ਖੂਹ ਦੀ ਮਣ੍ਹ 'ਤੇ ਬੈਠ ਗਿਆ, ਪਾਸ ਰਸਤਾ ਸੀ। ਗੁਰੂ ਕੇ ਸਿੱਖ ਤੀਸਰੇ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਗੋਇੰਦਵਾਲ ਨੂੰ ਜਾ ਰਹੇ ਸਨ। ਇਸ ਨੇ ਸੋਚਿਆ ਕਿ ਇੰਨ੍ਹਾਂ ਨੂੰ ਲੰਘ ਜਾਣ ਦਿਆਂ, ਫੇਰ ਛਾਲ ਮਾਰਾਂਗਾ, ਨਹੀਂ ਤਾਂ ਇਹ ਮੈਨੂੰ ਕੱਢ ਲੈਣਗੇ। ਜਦੋਂ ਸੰਗਤ ਪਾਸ ਪੁੱਜੀ ਸੰਗਤ ਪਾਸੋਂ ਗੁਰੂ ਸੋਭਾ ਸੁਣੀ, ਗੁਰੂ ਉਪਮਾ ਸੁਣਦਿਆਂ ਸਾਰ ਇਸਦੇ ਤੜਫਦੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ।

ਪ੍ਰੇਮੇ ਨੇ ਫੁੱਟ-ਫੁੱਟ ਕੇ ਸੰਗਤ ਅੱਗੇ ਆਪਣਾ ਸਾਰਾ ਦੁੱਖ ਪ੍ਰਗਟ ਕੀਤਾ, ਸੰਗਤ ਨੂੰ ਤਰਸ ਆ ਗਿਆ। ਇਸ ਨੂੰ ਨਾਲ ਲੈ ਕੇ ਸ੍ਰੀ ਗੋਇੰਦਵਾਲ ਵਿਖੇ ਪੁੱਜੇ ਅਤੇ ਹਜ਼ੂਰ ਦੇ ਦਰਬਾਰ ਤੋਂ ਬਾਹਰ ਹੀ ਛੱਡ ਦਿੱਤਾ, "ਜਿੱਥੇ ਕੁਸ਼ਟੀ ਤੇ ਹੋਰ ਰੋਗਾਂ ਵਾਲੇ ਰੋਗੀ ਬੈਠੇ ਰਹਿੰਦੇ ਸਨ। ਗੁਰੂ ਦੇ ਲੰਗਰੋਂ ਇੰਨ੍ਹਾਂ ਨੂੰ ਪ੍ਰਸ਼ਾਦਾ ਇੱਥੇ ਹੀ ਪਹੁੰਚਦਾ ਸੀ।" ਇਸ ਪ੍ਰੇਮੇ ਨੇ ਗੁਰੂਦੁਆਰੇ ਦੇ ਦੂਰੋਂ ਦਰਸ਼ਨ ਕੀਤੇ, ਧੂੜ ਮਸਤਕ ਨੂੰ ਲਾਈ ਤੇ ਮਸਤੀ ਵਿੱਚ ਗਾਉਣ ਲੱਗ ਪਿਆ।

**ਰਾਗ ਕਬਿੱਤ ਨ ਬਾਨੀ ਜਾਨਹਿ। ਬਿਨ ਜਾਨੇ ਹੀ ਬਦਨ ਬਖਾਨਹਿ।**

**ਕਹਿ ਦ੍ਰਿਸ਼ਟਾਂਤ ਬਾਕ ਕਛੁ ਮੋਟਾ। ਮੁਝ ਅਬਿ ਲੱਧਾ ਗਯਾ ਕਛੋਟਾ ॥੨੯॥**

**ਸੁਨਹੁ ਜਹਾਨਾਂ ਕਹੌਂ ਬਡੇਰ। ਗਯਾ ਕਛੋਟਾ ਲੱਧਾ ਫੇਰ।**

**ਜਬਿ ਕਬਿ ਪ੍ਰੇਮ ਰਿਦੈ ਅਧਿਕਾਵੈ। ਗਯਾ ਕਛੋਟਾ ਲੱਧਾ ਗਾਵੈ ॥੩੦॥**

ਹਰ ਸਮੇਂ ਇਹੋ ਹੀ ਗਾਉਂਦਾ ਰਹਿੰਦਾ ਹੈ। ਸਿੱਖ ਸੁਣ ਕੇ ਬੜੇ ਪ੍ਰਸੰਨ ਹੁੰਦੇ ਤੇ ਉਸ ਦੇ ਪਾਸੋਂ ਬਾਰ-ਬਾਰ ਪੜਾਉਂਦੇ ਕਿ ਫੇਰ ਕਹੋ ਫੇਰ ਕਹੋ। ਸੁਣ ਕੇ ਸਿੱਖਾਂ ਨੂੰ ਤਰਸ ਆਉਂਦਾ ਤੇ ਹਜ਼ੂਰ ਪਾਸ ਬੇਨਤੀ ਕਰਦੇ ਕਿ ਹੇ ਮਹਾਰਾਜ! ਇਸ ਗਰੀਬੜੇ ਦੁਖੀ ਪਰ ਕਿਰਪਾ ਕਰੋ, ਪਰ ਮਹਾਰਾਜ ਸੁਣ ਕੇ ਚੁੱਪ ਕਰ ਛੱਡਦੇ।

ਕਾਫੀ ਸਮਾਂ ਬਤੀਤ ਹੋ ਗਿਆ, ਅੱਜ ਮਿਹਰਾਂ ਦੇ ਸਾਈਂ ਤਰੁੱਠੇ, ਕਿਹਾ ਕਿ ਕੋਈ ਸਿੱਖ ਜਾਵੇ ਸਾਡੇ ਇਸ਼ਨਾਨ ਵਾਲੇ ਜਲ ਵਿੱਚ ਪ੍ਰੇਮੇ ਦਾ ਇਸ਼ਨਾਨ ਕਰਵਾ ਕੇ ਨਵੀਨ ਕੱਪੜੇ ਵਿੱਚ ਲਪੇਟ ਕੇ ਸਾਡੇ ਪਾਸ ਲਿਆਵੇ ਉਸ ਸਿੱਖ ਦੀ ਮਨੋਕਾਮਨਾ ਪੂਰੀ ਹੋਵੇਗੀ।

ਹਜ਼ੂਰ ਦਾ ਬਚਨ ਸੁਣ ਕੇ ਇਸ ਤਰ੍ਹਾਂ ਹੀ ਕੀਤਾ ਗਿਆ। ਚਲ੍ਹੇ ਵਿੱਚ ਇਸ਼ਨਾਨ ਕਰਵਾ ਕੇ ਗੁਰੂ ਪਾਸ ਲੈ ਆਏ। ਉਸ ਵੇਲੇ ਮਹਾਰਾਜ ਨੇ ਸਿੰਘਾਸਣ ਤੋਂ ਉੱਠ ਕੇ ਆਪਣੇ ਹੱਥੀਂ ਪ੍ਰੇਮੇ ਦਾ ਮੂੰਹ ਨੰਗਾ ਕੀਤਾ, ਜਦ ਹਜ਼ੂਰ ਦੀ ਦ੍ਰਿਸ਼ਟੀ ਪਈ ਤਾਂ ਸਰੀਰ ਕੰਚਨ ਵਰਗਾ ਸ਼ੁੱਧ ਹੋ ਗਿਆ।

ਸਿੱਖ ਦੇਖ ਕੇ ਹੈਰਾਨ ਹੋ ਗਏ, ਬੇਨਤੀ ਕੀਤੀ ਹੇ ਮਹਾਰਾਜ ਜੀ! ਇਹ ਤਾਂ ਹੁਣ ਲਾੜੇ ਵਰਗਾ ਬਣ ਗਿਆ ਹੈ। ਸਤਿਗੁਰੂ ਜੀ ਕਹਿਣ ਲੱਗੇ, ਇਹ ਵੀ ਤੁਹਾਡਾ ਬਚਨ ਪੂਰਾ ਕਰ ਦਿੰਦੇ ਹਾਂ, ਹੈ ਕੋਈ ਅਜਿਹਾ ਸਿੱਖ! ਜੋ ਇਸ ਨੂੰ ਆਪਣੀ ਪੁੱਤਰੀ ਦਾ ਨਾਤਾ ਦੇ ਦੇਵੇ? ਉਸ ਉੱਤੇ ਸਾਡੀ ਅਤਿਅੰਤ ਪ੍ਰਸੰਨਤਾ ਹੋਵੇਗੀ।

**ਸਭਾ ਮਝਾਰੀ ਕਹਯੋ ਗੁਰ ਬੈਨ। ਤਨੁਜਾ ਹੈ ਜਿਹ ਸਿਖ ਕੇ ਐਨ।**

**ਮਮ ਆਇਸੁ ਤੇ ਇਸ ਕੋ ਦੇਵਹਿ। ਲੋਕ ਪ੍ਰੋਲਕ ਅਨੰਦ ਸੁ ਲੇਵਹਿ ॥੫੧॥**

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧ ਅੰਸੂ ੬੦)*

ਇਹ ਗੱਲ ਸੁਣ ਕੇ ਸਾਰੇ ਸਿੱਖ ਘਬਰਾ ਗਏ ਪਰ ਇੱਕੋ ਹੀ ਸਿੱਖ ਨਿਤਰਿਆ ਜੋ ਉੱਪਲ ਗੋਤ ਦਾ ਸੀਂਹਾ ਖੱਤਰੀ ਸੀ, ਉਸਨੇ ਆਪਣੀ ਔਰਤ ਨੂੰ ਲੰਗਰ ਦੀ ਸੇਵਾ ਕਰਨ ਵਾਸਤੇ ਭੇਜ ਦਿੱਤਾ (ਕਿਉਂਕਿ ਉਸ ਦਾ ਸੁਭਾਅ ਕੌੜਾ ਸੀ) ਪਿੱਛੋਂ ਆਪਣੀ ਲੜਕੀ ਲਿਆ ਕੇ ਹਾਜ਼ਰ ਕਰ ਦਿੱਤੀ। ਹਜ਼ੂਰ ਨੇ ਉਸ ਬੱਚੀ ਦਾ ਪ੍ਰੇਮੇ ਨਾਲ ਅਨੰਦ ਕਾਰਜ ਕਰ ਦਿੱਤਾ ਤੇ ਸੀਂਹੇ ਨੂੰ ਨਿਹਾਲ ਕਰ ਦਿੱਤਾ। ਜਦ ਸੀਂਹੇ ਦੀ ਘਰਵਾਲੀ ਨੂੰ ਪਤਾ ਲੱਗਾ ਕਿ ਉਸਦੀ ਧੀ ਕੁਸ਼ਟੀ ਨਾਲ ਵਿਆਹ ਦਿੱਤੀ ਹੈ, ਉਸੇ ਵੇਲੇ ਉਹ ਦੌੜੀ ਆਈ। ਮਹਾਰਾਜ ਦੇ ਪਾਸ ਆ ਕੇ ਰੋਣ ਲੱਗ ਪਈ ਕਿ ਮੇਰੀ ਧੀ ਕਿਸ ਨਾਲ ਵਿਆਹ ਦਿੱਤੀ ਹੈ?

ਇਹ ਗੱਲ ਸੁਣ ਕੇ ਹਜ਼ੂਰ ਨੇ ਕਿਹਾ ਕਿ ਇਹ ਲੜਕਾ ਸਾਡਾ ਪੁੱਤਰ ਹੋ ਚੁੱਕਾ ਹੈ ਤੂੰ ਹੁਣ ਕੋਈ ਫਿਕਰ ਨਾ ਕਰ ਅੱਜ ਤੋਂ ਤੇਰੀ ਧੀ ਦਾ ਨਾਮ "ਮੱਥੋ" ਤੇ ਇਸ ਸਿੱਖ ਦਾ ਨਾਮ "ਮੁਰਾਰੀ" ਰੱਖ ਦਿੱਤਾ ਹੈ। ਜੋ ਸਿੱਖ 'ਮੱਥੋ ਮੁਰਾਰੀ' ਦਾ ਜਾਪ ਕਰੇਗਾ ਉਹ ਜਮਾਂ ਨੂੰ ਨਹੀਂ ਦੇਖੇਗਾ। ਇਸ ਪ੍ਰਕਾਰ ਇਤਨੀ ਵੱਡੀ ਬਖਸ਼ਿਸ ਹੋਈ ਸੀ।

ਇਸ ਪ੍ਰਕਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਾਈ ਮੰਜੀਆਂ ਵਿਚ ਇੱਕ ਮੰਜੀ ਬਖਸ਼ ਕੇ ਇਸਦੇ ਤਾਈਂ ਪੂਜਣਯੋਗ ਬਣਾਇਆ ਸੀ।

## ਜੋ ਪ੍ਰਾਨੀ; ਕਾਹੂ ਨ ਆਵਤ ਕਾਮ ॥

(ਜੋ) ਜਿਹੜੇ (ਪ੍ਰਾਨੀ) ਪ੍ਰਾਣਾਧਾਰੀ ਜੀਵ (ਕਾਹੂ) ਕਿਸੇ ਵੀ (ਕਾਮ) ਕੰਮ ਨਹੀ (ਆਵਤ) ਆਉਂਦੇ।

## ਸੰਤ ਪ੍ਰਸਾਦਿ; ਤਾ ਕੋ ਜਪੀਐ ਨਾਮ ॥੩॥

ਸੰਤਾਂ ਮਹਾਂਪੁਰਖਾਂ ਦੀ (ਪ੍ਰਸਾਦਿ) ਕਿਰਪਾ ਹੋਣ ਕਰਕੇ ਸਾਰੀ ਦੁਨੀਆਂ ਵਿਚ (ਤਾ ਕੋ) ਉਹਨਾਂ ਦਾ ਨਾਮ (ਜਪੀਐ) ਜਪਿਆ ਜਾਂਦਾ ਹੈ।

## ਸਾਧਸੰਗਿ; ਮਨ ਸੋਵਤ ਜਾਗੇ ॥

ਹੇ ਭਾਈ ! ਜਦੋਂ (ਸਾਧਸੰਗਿ) ਸਾਧਸੰਗਤ ਵਿਚ ਮਿਲ ਕੇ ਅਵਿਦਿਆ ਰੂਪ ਨੀਂਦ ਵਿਚ (ਸੋਵਤ) ਸੁੱਤਾ ਹੋਇਆ ਮਨ ਗਿਆਨ ਅਵਸਥਾ ਵਿਚ (ਜਾਗੇ) ਜਾਗ ਜਾਂਦਾ ਹੈ।

## ਤਬ ਪ੍ਰਭ ਨਾਨਕ; ਮੀਠੇ ਲਾਗੇ ॥੪॥੧੨॥੬੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਬ) ਉਦੋਂ (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਮੀਠੇ) ਪਿਆਰਾ ਲੱਗਣ (ਲਾਗੇ) ਲੱਗ ਜਾਂਦਾ ਹੈ। ਜਿਵੇਂ ਸੱਤਵੇਂ ਪਾਤਸ਼ਾਹ ਜੀ ਨੇ ਬਚਨ ਕੀਤੇ ਹਨ,

**ਮਨ ਜਾਗੇ ਕੀ ਇਹੈ ਨਿਸ਼ਾਨੀ ਲਗੇ ਪ੍ਰੇਯ ਸ੍ਰੀ ਗੁਰਬਾਨੀ।** *(ਇਤਿਹਾਸਕ ਪ੍ਰਮਾਣ)*

## ਆਸਾ ਮਹਲਾ ੫ ॥
## ਏਕੋ ਏਕੀ; ਨੈਨ ਨਿਹਾਰਉ ॥

ਹੇ ਭਾਈ ! (ਏਕੋ) ਇਕੋ ਹੀ ਸਰਗੁਣ ਸਰੂਪ ਹੈ। (ਏਕੀ) ਇਕੋ ਹੀ ਨਿਰਗੁਣ ਸਰੂਪ ਹੈ, **ਵਾ:** (ਏਕੋ) ਇਕੋ ਹੀ ਇਸ ਲੋਕ ਵਿਚ ਹੈ, (ਏਕੀ) ਇਕੋ ਹੀ ਪ੍ਰਲੋਕ ਵਿਚ ਹੈ। **ਵਾ:** (ਏਕੋ) ਇਕੋ ਹੀ ਮਨ ਵਿਚ ਹੈ ਅਤੇ (ਏਕੀ) ਇਕੋ ਹੀ ਸੰਸਾਰ ਵਿਚ ਹੈ, ਉਸਨੂੰ ਸੱਜੇ-ਖੱਬੇ (ਨੈਨ) ਨੇਤਰਾਂ ਦੇ ਨਾਲ **ਵਾ:** ਮਨ-ਬੁੱਧੀ ਰੂਪ (ਨੈਨ) ਨੇਤਰਾਂ ਦੇ ਨਾਲ **ਵਾ:** ਵਿਵੇਕ-ਵੈਰਾਗ ਰੂਪ ਨੇਤਰਾਂ ਦੇ ਨਾਲ, **ਵਾ:** ਪ੍ਰੋਖ-ਅਪ੍ਰੋਖ ਗਿਆਨ ਰੂਪ ਨੇਤਰਾਂ ਦੇ ਨਾਲ, **ਵਾ:** ਸੁਰਤੀ-ਸਿਮਰਤੀ ਰੂਪ ਨੇਤਰਾਂ ਦੇ ਨਾਲ (ਨਿਹਾਰਉ) ਦੇਖਣਾ ਕਰੋ।

## ਸਦਾ ਸਦਾ; ਹਰਿ ਨਾਮੁ ਸਮ੍ਾਰਉ ॥੧॥

ਹੇ ਭਾਈ! ਸਦਾ ਸਦਾ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਸਮ੍ਾਰਉ) ਸੰਭਾਲਣਾ ਕਰੋ, ਭਾਵ ਯਾਦ ਕਰੋ।

## ਅੰਗ : ੩੮੭

## ਰਾਮ ਰਾਮਾ; ਰਾਮਾ ਗੁਨ ਗਾਵਉ ॥

(ਰਾਮਾ) ਹੇ ਭਾਈ! (ਰਾਮ) ਰਮੇ ਹੋਏ (ਰਾਮਾ) ਪ੍ਰਮੇਸਰ ਦੇ (ਗੁਨ) ਗੁਣਾਂ ਨੂੰ (ਗਾਵਉ) ਗਾਉਣਾ ਕਰੋ।

**ਅਥਵਾ :** ਜੋ (ਰਾਮਾ) ਲੱਛਮੀ, ਮਾਇਆ ਦਾ ਪਤੀ (ਰਾਮ) ਪ੍ਰਮੇਸਰ ਹੈ। ਉਹ ਬਾਗ ਦੀ ਨਿਆਈਂ (ਰਾਮਾ) ਅਨੰਦ ਦੇਣ ਵਾਲਾ ਤੇ (ਰਾਮ) ਅਰਾਮ ਦੇਣ ਵਾਲਾ ਹੈ, ਉਸਦੇ ਗੁਣਾਂ ਨੂੰ (ਗਾਵਉ) ਗਾਉਣਾ ਕਰੋ।

## ਸੰਤ ਪ੍ਰਤਾਪਿ, ਸਾਧ ਕੈ ਸੰਗੇ; ਹਰਿ ਹਰਿ ਨਾਮੁ ਧਿਆਵਉ ਰੇ ॥੧॥ ਰਹਾਉ ॥

(ਰੇ) ਹੇ ਭਾਈ! ਜਿਹੜੇ ਸੰਤ ਜਨ ਬੜੇ ਭਾਰੀ ਤੇਜ ਪ੍ਰਤਾਪ ਵਾਲੇ ਹਨ ਭਾਵ ਜਿੰਨ੍ਹਾਂ ਦਾ ਪ੍ਰਤਾਪ ਸਾਰੀ ਦੁਨੀਆਂ ਵਿਚ ਛਾਇਆ ਹੋਇਆ ਹੈ, **ਵਾ:** ਜੋ (ਪ੍ਰ+ਤਾਪਿ) ਆਧੀ, ਬਿਆਧੀ, ਉਪਾਧੀ ਰੂਪ (ਤਾਪਿ) ਤਾਪਾਂ ਤੋਂ (ਪ੍ਰ) ਪਰ੍ਹੇ ਹਨ, ਉਹਨਾਂ (ਸਾਧ) ਸ੍ਰੇਸ਼ਟ ਸੰਤਾਂ-ਮਹਾਂਪੁਰਖਾਂ ਦੀ (ਸੰਗੇ) ਸੰਗਤ ਕਰਕੇ (ਹਰਿ) ਹਰੇਕ ਦੇ ਪਾਪਾਂ ਨੂੰ ਨਾਸ਼ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਧਿਆਵਉ) ਧਿਆਉਣਾ ਕਰੋ।

## ਸਗਲ ਸਮਗ੍ਰੀ; ਜਾ ਕੈ ਸੂਤਿ ਪਰੋਈ ॥

ਹੇ ਭਾਈ! ਪਦਾਰਥਾਂ ਦੇ ਸਮੁਦਾਅ ਰੂਪ (ਸਗਲ) ਸਾਰੀ ਸਮੱਗਰੀ (ਜਾ) ਜਿਸ ਪ੍ਰਮੇਸਰ (ਕੈ) ਦੇ ਚੇਤਨ ਸੱਤਾ ਰੂਪ ਸੂਤਰ **ਵਾ:** ਹੁਕਮ ਰੂਪ (ਸੂਤਿ) ਸੂਤਰ ਵਿਚ (ਪਰੋਈ) ਪਰੋਤੀ ਹੋਈ ਹੈ।

## ਘਟ ਘਟ ਅੰਤਰਿ; ਰਵਿਆ ਸੋਈ ॥੨॥

(ਸੋਈ) ਉਹ ਪ੍ਰਮੇਸਰ ਸਾਰਿਆਂ ਘਟਾਂ-ਘਟਾਂ ਦੇ (ਅੰਤਰਿ) ਅੰਦਰ ਇਕ ਰਸ (ਰਵਿਆ) ਮਿਲਿਆ ਹੋਇਆ ਹੈ, **ਵਾ:** (ਰਵਿਆ) ਵਿਆਪਕ ਹੋ ਰਿਹਾ ਹੈ।

## ਓਪਤਿ ਪਰਲਉ; ਖਿਨ ਮਹਿ ਕਰਤਾ ॥

ਉਹ ਪ੍ਰਮੇਸਰ ਇਕ (ਖਿਨ) ਛਿਣ ਭਾਵ ਅੱਖ ਦੇ ਖੋਲਣ ਮੀਚਣ ਦੇ ਸਮੇਂ (ਮਹਿ) ਵਿਚ ਹੀ (ਓਪਤਿ) ਉਤਪਤੀ ਤੇ (ਪਰਲਉ) ਪਰਲੋਂ (ਕਰਤਾ) ਕਰ ਲੈਂਦਾ ਹੈ।

**ਅਥਵਾ :** ਅਗਿਆਨ ਦੁਆਰਾ (ਓਪਤਿ) ਉਤਪਤ ਹੋਏ ਸੰਸਾਰ ਦੀ ਗਿਆਨ ਕਰਕੇ ਇਕ (ਖਿਨ) ਛਿਣ ਦੇ (ਮਹਿ) ਵਿਚ ਹੀ ਪਰਲੋਂ (ਕਰਤਾ) ਕਰ ਦਿੰਦਾ ਹੈ।

## ਆਪਿ ਅਲੇਪਾ; ਨਿਰਗੁਨੁ ਰਹਤਾ ॥੩॥

ਪਰ ਉਹ ਪ੍ਰਮੇਸਰ ਆਪ ਪਾਪਾਂ-ਪੁੰਨਾਂ ਤੋਂ (ਅਲੇਪਾ) ਨਿਰਲੇਪ, ਤੇ (ਨਿਰਗੁਨੁ) ਤਿੰਨਾਂ ਗੁਣਾਂ ਤੋਂ ਅਤੀਤ (ਰਹਤਾ) ਰਹਿੰਦਾ ਹੈ, **ਵਾ:** ਅਕਾਰਾਂ ਤੋਂ ਰਹਿਤ ਰਹਿੰਦਾ ਹੈ।

## ਕਰਨ ਕਰਾਵਨ; ਅੰਤਰਜਾਮੀ ॥

ਸਾਰਿਆਂ ਕਾਰਜਾਂ ਨੂੰ ਕਰਨ ਵਾਲਾ ਤੇ ਬ੍ਰਹਮਾ, ਵਿਸ਼ਨੂੰ ਆਦਿਕ ਦੇਵਤਿਆਂ ਤੋਂ ਪ੍ਰੇਰ ਕੇ (ਕਰਾਵਨ) ਕਰਾਉਣ ਵਾਲਾ ਪ੍ਰਮੇਸਰ ਸਾਰਿਆਂ ਦਾ ਅੰਤਰਜਾਮੀ ਹੈ।

## ਅਨੰਦ ਕਰੈ; ਨਾਨਕ ਕਾ ਸੁਆਮੀ ॥੪॥੧੩॥੬੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡਾ ਸਾਰਿਆਂ ਦਾ (ਸੁਆਮੀ) ਮਾਲਕ ਪ੍ਰਮੇਸਰ ਆਪਣੇ ਸਰੂਪਾਨੰਦ ਦੇ ਤਾਈਂ ਮਾਨਣਾ (ਕਰੈ) ਕਰਦਾ ਹੈ।

## ਆਸਾ ਮਹਲਾ ੫ ॥

## ਕੋਟਿ ਜਨਮ ਕੇ; ਰਹੇ ਭਵਾਰੇ ॥

ਹੇ ਭਾਈ ! ਗੁਰਮੁਖ ਜਨ (ਕੋਟਿ) ਕਰੋੜਾਂ ਜਨਮਾਂ (ਕੇ) ਦੇ (ਭਵਾਰੇ) ਭ੍ਰਮਣ ਤੋਂ (ਰਹੇ) ਰਹਿ ਗਏ ਹਨ। ਭਾਵ ਭਰਮ ਕਰਕੇ ਜਿਹੜੇ ਚੌਰਾਸੀ ਲੱਖ ਜੂਨਾਂ ਦੇ ਵਿਚ ਚੱਕਰ ਲੱਗੇ ਹੋਏ ਸਨ, ਉਹ ਨਵਿਰਤ ਹੋ ਗਏ ਹਨ।

## ਦੁਲਭ ਦੇਹ ਜੀਤੀ; ਨਹੀ ਹਾਰੇ ॥੧॥

ਜਿਹੜੀ (ਦੁਲਭ) ਕਠਨਤਾਈ ਨਾਲ ਲੱਭਣ ਵਾਲੀ ਮਨੁੱਖਾ ਦੇਹ ਚੌਰਾਸੀ ਲੱਖ ਜੂਨਾਂ ਤੋਂ ਬਾਅਦ ਉਹਨਾਂ ਨੂੰ ਪ੍ਰਾਪਤ ਹੋਈ ਹੈ। ਉਹ ਦੇਹ ਉਨ੍ਹਾਂ ਨੇ ਨਾਮ ਸਿਮਰਨ, ਭਜਨ ਬੰਦਗੀ ਕਰਕੇ (ਜੀਤੀ) ਜਿੱਤ ਲਈ ਹੈ। ਉਹ ਕਾਮ, ਕ੍ਰੋਧ ਆਦਿਕਾਂ ਦੀ ਕੁਸੰਗਤ ਕਰਕੇ ਹਾਰੇ ਨਹੀਂ ਹਨ। **ਵਾ:** ਸੰਸਾਰ ਰੂਪ ਜੂਏ ਵਿਚ ਹਾਰੇ ਨਹੀ ਹਨ।

## ਕਿਲਬਿਖ ਬਿਨਾਸੇ; ਦੂਖ ਦਰਦ ਦੂਰਿ ॥

ਉਹਨਾਂ ਦੇ ਚਾਰ ਪ੍ਰਕਾਰ ਦੇ (ਕਿਲਬਿਖ) ਪਾਪ ਵੀ (ਬਿਨਾਸੇ) ਨਾਸ਼ ਹੋ ਗਏ ਹਨ ਅਤੇ ਜੰਮਣ-ਮਰਨ ਦਾ ਦੁੱਖ ਤੇ ਅਵਿੱਦਿਆ ਦੀਆਂ (ਦਰਦ) ਪੀੜਾਂ ਵੀ ਦੂਰ ਹੋ ਗਈਆਂ ਹਨ।

## ਭਏ ਪੁਨੀਤ; ਸੰਤਨ ਕੀ ਧੂਰਿ ॥੧॥ ਰਹਾਉ ॥

ਉਹ (ਸੰਤਨ) ਸੰਤਾਂ-ਭਗਤਾਂ (ਕੀ) ਦੀ ਚਰਨ (ਧੂਰਿ) ਧੂੜ ਕਰਕੇ **ਵਾ:** ਸ਼ਰਧਾ ਰੂਪ ਧੂੜ ਕਰਕੇ (ਪੁਨੀਤ) ਪਵਿੱਤਰ (ਭਏ) ਹੋ ਗਏ ਹਨ।

## ਪ੍ਰਭ ਕੇ ਸੰਤ; ਉਧਾਰਨ ਜੋਗ ॥

ਹੇ ਭਾਈ ! (ਪ੍ਰਭ) ਪ੍ਰਮੇਸਰ ਦੇ ਪਿਆਰੇ ਸੰਤ-ਭਗਤ ਜੀਵਾਂ ਦਾ ਸੰਸਾਰ ਤੋਂ (ਉਧਾਰਨ) ਉਧਾਰ ਕਰਨ ਦੇ (ਜੋਗ) ਲਾਇਕ ਹਨ।

## ਤਿਸੁ ਭੇਟੇ; ਜਿਸੁ ਧੁਰਿ ਸੰਜੋਗ ॥੨॥

ਪਰ (ਤਿਸੁ) ਉਹਨਾਂ ਨੂੰ ਹੀ ਉਹ ਗੁਰਮੁਖ ਪਿਆਰੇ (ਭੇਟੇ) ਮਿਲਦੇ ਹਨ। (ਜਿਸੁ) ਜਿੰਨ੍ਹਾਂ ਜੀਵਾਂ ਦੇ (ਧੁਰਿ) ਧੁਰੋਂ ਹੀ ਪ੍ਰਮੇਸਰ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਸੰਜੋਗ ਲਿਖੇ ਹਨ।

## ਮਨਿ ਆਨੰਦੁ; ਮੰਤ੍ਰੁ ਗੁਰਿ ਦੀਆ ॥

ਹੇ ਭਾਈ ! ਜਿਸ ਵੇਲੇ (ਗੁਰਿ) ਸਤਿਗੁਰਾਂ ਨੇ ਸਾਨੂੰ (ਮੰਤ੍ਰੁ) ਗੁਰ ਮੰਤਰ (ਦੀਆ) ਦਿੱਤਾ ਤਾਂ ਸਾਡੇ ਮਨ ਵਿਚ (ਆਨੰਦੁ) ਅਨੰਦ ਸਰੂਪ ਪਰਗਟ ਹੋ ਗਿਆ।

## ਤ੍ਰਿਸਨ ਬੁਝੀ; ਮਨੁ ਨਿਹਚਲੁ ਥੀਆ ॥੩॥

ਜਿਸ ਕਰਕੇ ਸਾਡੀ ਰਸਾਂ-ਕਸਾਂ ਦੀ ਸਾਰੀ ਤ੍ਰਿਸ਼ਨਾ (ਬੁਝੀ) ਬੁਝ ਗਈ ਹੈ ਭਾਵ ਜਿਹੜੀ ਤ੍ਰਿਸ਼ਨਾ ਬ੍ਰਹਮ

ਲੋਕ ਤੱਕ ਦੇ ਭੋਗਾਂ ਨੂੰ ਭੋਗ ਕੇ ਵੀ ਤ੍ਰਿਪਤ ਨਹੀਂ ਹੁੰਦੀ ਸੀ ਉਹ ਸਤਿਗੁਰਾਂ ਦੀ ਕਿਰਪਾ ਕਰਕੇ ਨਵਿਰਤ ਹੋ ਗਈ ਹੈ ਅਤੇ ਮਨ (ਨਿਹਚਲੁ) ਅੱਚਲ (ਥੀਆ) ਹੋ ਗਿਆ ਹੈ।

## ਨਾਮੁ ਪਦਾਰਥੁ; ਨਉ ਨਿਧਿ ਸਿਧਿ ॥

ਹੇ ਭਾਈ! ਸਾਡੇ ਲਈ ਤਾਂ ਪ੍ਰਮੇਸਰ ਦਾ ਨਾਮ ਹੀ ਧਰਮ, ਅਰਥ, ਕਾਮ, ਮੋਖ ਸਾਰੇ ਪਦਾਰਥ, (ਨਉ) ਨੌਂ (ਨਿਧਿ) ਨਿਧੀਆਂ ਅਤੇ ਅਠਾਰਾਂ ਸਿਧੀਆਂ ਹਨ।

**ਅਥਵਾ :** ਪ੍ਰਮੇਸਰ ਦੇ ਨਾਮ ਰੂਪ ਪਦਾਰਥ ਕਰਕੇ ਹੀ (ਨਉ ਨਿਧਿ) ਨੌਂ ਨਿਧੀਆਂ ਤੇ ਅਠਾਰਾਂ (ਸਿਧਿ) ਸਿਧੀਆਂ ਪ੍ਰਾਪਤ ਹੁੰਦੀਆਂ ਹਨ।

## ਨਾਨਕ; ਗੁਰ ਤੇ ਪਾਈ ਬੁਧਿ ॥੪॥੧੪॥੬੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਤਾਂ (ਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ (ਬੁਧਿ) ਅਕਲ ਪਾਈ ਹੈ।

## ਆਸਾ ਮਹਲਾ ੫ ॥

## ਮਿਟੀ ਤਿਆਸ; ਅਗਿਆਨ ਅੰਧੇਰੇ ॥

ਹੇ ਭਾਈ! ਅਗਿਆਨ ਦੇ (ਅੰਧੇਰੇ) ਹਨੇਰੇ ਕਰਕੇ ਜੋ ਤ੍ਰਿਸ਼ਨਾ ਦੀ (ਤਿਆਸ) ਤੇਹ ਲੱਗੀ ਹੋਈ ਸੀ, ਉਹ (ਮਿਟੀ) ਮਿਟ ਗਈ ਹੈ।

**ਅਥਵਾ :** ਮਹਾਰਾਜ ਜੀ ਦੇ ਪਿਆਰਿਆਂ ਦੀ ਤ੍ਰਿਸ਼ਨਾਂ ਦੀ (ਤਿਆਸ) ਤੇਹ ਵੀ (ਮਿਟੀ) ਮਿਟ ਗਈ ਹੈ ਤੇ ਅਗਿਆਨ ਦੇ (ਅੰਧੇਰੇ) ਹਨੇਰੇ ਦੀ ਨਵਿਰਤੀ ਵੀ ਹੋ ਗਈ ਹੈ।

## ਸਾਧ ਸੇਵਾ; ਅਘ ਕਟੇ ਘਨੇਰੇ ॥੧॥

*(ਸਾਧ) ਸਾਧਸੰਗਤ ਦੀ ਸੇਵਾ ਕਰਕੇ ਉਹਨਾਂ ਦੇ (ਘਨੇਰੇ) ਬਹੁਤ ਸਾਰੇ (ਅਘ) ਪਾਪ (ਕਟੇ) ਕੱਟੇ ਗਏ ਹਨ। ਜਿਸ ਕਰਕੇ

## ਸੂਖ ਸਹਜ; ਆਨੰਦੁ ਘਨਾ ॥

ਉਹਨਾਂ ਨੂੰ (ਸੂਖ ਸਹਜ) ਅਚੁਤ ਸੁੱਖ ਰੂਪ ਪ੍ਰਮੇਸਰ ਦਾ (ਘਨਾ) ਬਹੁਤਾ ਅਨੰਦ ਪ੍ਰਾਪਤ ਹੋਇਆ ਹੈ।

## ਗੁਰ ਸੇਵਾ ਤੇ, ਭਏ ਮਨ ਨਿਰਮਲ;
## ਹਰਿ ਹਰਿ ਹਰਿ ਹਰਿ, ਨਾਮੁ ਸੁਨਾ ॥੧॥ ਰਹਾਉ ॥

(ਗੁਰ) ਸਤਿਗੁਰਾਂ ਦੀ ਸੇਵਾ ਕਰਕੇ ਉਹਨਾਂ ਦੇ ਮਨ (ਨਿਰਮਲ) ਸ਼ੁੱਧ ਹੋ ਗਏ ਹਨ ਅਤੇ ਉਹਨਾਂ ਨੇ (ਹਰਿ) ਹਰੇਕ ਨੂੰ (ਹਰਿ) ਹਰਿਆ-ਭਰਿਆ ਕਰਨ ਵਾਲੇ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ (ਸੁਨਾ) ਸੁਣਨਾ ਕੀਤਾ ਹੈ।

## ਬਿਨਸਿਓ; ਮਨ ਕਾ ਮੂਰਖੁ ਢੀਠਾ ॥

ਜਿਹੜਾ ਉਹਨਾਂ ਦੇ ਮਨ (ਕਾ) ਦਾ (ਮੂਰਖੁ) ਮੂਰਖਤਾਈ ਵਾਲਾ (ਢੀਠਾ) ਕਠੋਰ ਸੁਭਾਅ ਸੀ, ਉਹ (ਬਿਨਸਿਓ) ਨਾਸ਼ ਹੋ ਗਿਆ ਹੈ ਅਤੇ

* ਸਾਧਸੰਗਤ ਦੀ ਸੇਵਾ ਕਰਕੇ (ਘਨੇਰੇ) ਬਹੁਤ ਸਾਰੇ ਜੀਵਾਂ ਦੇ (ਅਘ) ਪਾਪ ਕੱਟੇ ਗਏ ਹਨ।

## ਪ੍ਰਭ ਕਾ ਭਾਣਾ; ਲਾਗਾ ਮੀਠਾ ॥੨॥

ਹੁਣ (ਪ੍ਰਭ) ਵਾਹਿਗੁਰੂ ਦਾ ਭਾਣਾ (ਮੀਠਾ) ਮਿੱਠਾ ਲੱਗਣ (ਲਾਗਾ) ਲੱਗ ਗਿਆ ਹੈ।

## ਗੁਰ ਪੂਰੇ ਕੇ; ਚਰਣ ਗਹੇ ॥

ਉਹਨਾਂ ਨੇ (ਪੂਰੇ) ਪੂਰਨ (ਗੁਰ) ਸਤਿਗੁਰਾਂ (ਕੇ) ਦੇ ਚਰਨ ਕਮਲਾਂ ਨੂੰ (ਗਹੇ) ਗ੍ਰਹਿਣ ਕੀਤਾ ਭਾਵ ਪਕੜਿਆ ਹੋਇਆ ਹੈ।

## ਕੋਟਿ ਜਨਮ ਕੇ; ਪਾਪ ਲਹੇ ॥੩॥

ਜਿਸ ਕਰਕੇ ਉਹਨਾਂ ਦੇ (ਕੋਟਿ) ਕਰੋੜਾਂ ਜਨਮਾਂ (ਕੇ) ਦੇ ਚਿੰਬੜੇ ਹੋਏ ਸਾਰੇ ਪਾਪ (ਲਹੇ) ਲਹਿ ਗਏ ਹਨ ਭਾਵ ਮਿਟ ਗਏ ਹਨ ਅਤੇ

## ਰਤਨ ਜਨਮੁ ਇਹੁ; ਸਫਲ ਭਇਆ ॥

ਜਿਹੜਾ ਰਤਨਾਂ ਦੀ ਨਿਆਈਂ ਅਮੋਲਕ ਜਨਮ ਸੀ। ਇਹ ਸਫਲ (ਭਇਆ) ਹੋ ਗਿਆ ਹੈ।

## ਕਹੁ ਨਾਨਕ; ਪ੍ਰਭ ਕਰੀ ਮਇਆ ॥੪॥੧੫॥੬੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਪ੍ਰਭ) ਵਾਹਿਗੁਰੂ ਨੇ ਹੀ ਉਹਨਾਂ 'ਤੇ ਇਹ (ਮਇਆ) ਕਿਰਪਾ ਦ੍ਰਿਸ਼ਟੀ (ਕਰੀ) ਕੀਤੀ ਹੈ।

### ਆਸਾ ਮਹਲਾ ੫ ॥

## ਸਤਿਗੁਰੁ ਅਪਨਾ; ਸਦ ਸਦਾ ਸਮ੍ਾਰੇ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਤੋਂ ਬਿਨਾਂ ਇਸ ਦੁਨੀਆਂ ਵਿਚ ਕੋਈ ਵੀ (ਅਪਨਾ) ਆਪਣਾ ਨਹੀਂ ਹੈ, ਇਸ ਲਈ ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਸਦ ਸਦਾ) ਸਦਾ ਸਦਾ (ਸਮ੍ਾਰੇ) ਯਾਦ ਕਰਨਾ ਕਰੀਏ।

## ਗੁਰ ਕੇ ਚਰਨ; ਕੇਸ ਸੰਗਿ ਝਾਰੇ ॥੧॥

(ਗੁਰ) ਸਤਿਗੁਰਾਂ (ਕੇ) ਦੇ ਚਰਨਾਂ ਨੂੰ ਆਪਣੇ ਕੇਸਾਂ ਦੇ (ਸੰਗਿ) ਨਾਲ (ਝਾਰੇ) ਝਾੜਨਾ ਕਰੀਏ।

**ਅਥਵਾ :** (ਗੁਰ) ਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਨੂੰ ਨਿਸ਼ਕਾਮ ਕਰਮਾਂ ਰੂਪ ਕੇਸਾਂ ਦੇ (ਸੰਗਿ) ਨਾਲ ਤੇ ਸ਼ਰਧਾ ਭਾਵਨਾ ਨਾਲ ਝਾੜਨਾ ਕਰੀਏ।

**ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥** *(ਅੰਗ : ੭੪੯)*

## ਜਾਗੁ ਰੇ ਮਨ; ਜਾਗਨਹਾਰੇ ॥

(ਰੇ) ਹੇ (ਜਾਗਨਹਾਰੇ) ਜਗਣ ਵਾਲੇ ਮੇਰੇ ਮਨਾ ! ਤੂੰ ਜਾਗਣ ਵਾਲਾ ਹੈਂ। ਇਸ ਲਈ ਮਨੁੱਖਾ ਦੇਹ ਨੂੰ ਪਾ ਕੇ ਗਿਆਨ ਅਵਸਥਾ ਵਿਚ (ਜਾਗੁ) ਜਾਗਣਾ ਕਰ। **ਵਾ:** (ਜਾਗਨਹਾਰੇ) ਜਗਾਉਣ ਵਾਲੇ ਸਤਿਗੁਰੂ ਸਾਹਿਬ ਜੀ ਨਾਲ ਮਿਲ ਕਰਕੇ ਵਾਹਿਗੁਰੂ ਵੱਲ ਜਾਗਣਾ ਕਰ।

**ਅਥਵਾ :** ਜੋ ਸੰਤ ਜਨ ਗਿਆਨ ਵਿਚ (ਜਾਗਨਹਾਰੇ) ਜਾਗਣ ਵਾਲੇ ਹਨ ਉਨ੍ਹਾਂ ਨਾਲ ਮਿਲ ਕੇ ਗਿਆਨ ਅਵਸਥਾ ਵਿਚ ਜਾਗਣਾ ਕਰ।

## ਬਿਨੁ ਹਰਿ, ਅਵਰੁ ਨ ਆਵਸਿ ਕਾਮਾ; ਝੂਠਾ ਮੋਹੁ, ਮਿਥਿਆ ਪਸਾਰੇ ॥੧॥ ਰਹਾਉ ॥

ਫਿਰ ਜਾਗ ਕੇ ਸਮਝਣਾ ਕਰ ਕਿ (ਹਰਿ) ਹਰੀ ਪ੍ਰਮੇਸਰ ਤੋਂ (ਬਿਨੁ) ਬਿਨਾਂ (ਅਵਰੁ) ਹੋਰ ਕੋਈ ਵੀ ਵਸਤੂ ਤੇਰੇ (ਕਾਮਾ) ਕੰਮ ਨਹੀਂ (ਆਵਸਿ) ਆਵੇਗੀ, ਕਿਉਂਕਿ ਇਹ ਜਿਹੜਾ (ਮਿਥਿਆ) ਅਨਹੋਇਆ (ਪਸਾਰੇ) ਪਸਾਰਾ ਪ੍ਰਤੀਤ ਹੋ ਰਿਹਾ ਹੈ, ਇਹ ਵੀ ਝੂਠਾ ਹੈ ਤੇ ਇਸਦਾ ਮੋਹ ਵੀ ਝੂਠਾ ਹੀ ਹੈ। **ਵਾ:** ਮਾਇਆ ਦਾ, ਸਰੀਰਾਂ ਦਾ ਮੋਹ ਵੀ ਝੂਠਾ ਹੈ।

## ਗੁਰ ਕੀ ਬਾਨੀ ਸਿਉ; ਰੰਗੁ ਲਾਇ ॥

ਹੇ ਭਾਈ! (ਗੁਰ) ਸਤਿਗੁਰੂ ਸਾਹਿਬ ਜੀ ਦੀ ਬਾਨੀ (ਸਿਉ) ਨਾਲ (ਰੰਗੁ) ਪ੍ਰੇਮ (ਲਾਇ) ਲਾਉਣਾ ਕਰੋ। ਕਿਉਂਕਿ

## ਗੁਰੁ ਕਿਰਪਾਲੁ ਹੋਇ; ਦੁਖੁ ਜਾਇ ॥੨॥

ਜਦੋਂ ਤੁਸੀਂ ਬਾਨੀ ਨਾਲ ਪ੍ਰੇਮ ਲਾਵੋਗੇ ਤਾਂ (ਗੁਰੁ) ਗੁਰੂ ਸਾਹਿਬ ਜੀ ਤੁਹਾਡੇ ਉੱਤੇ (ਕਿਰਪਾਲੁ) ਕਿਰਪਾਲੂ (ਹੋਇ) ਹੋਣਗੇ ਜਿਸ ਕਰਕੇ ਤੁਹਾਡਾ ਜੰਮਣ-ਮਰਨ ਦਾ ਸਾਰਾ ਦੁੱਖ ਚਲਿਆ (ਜਾਇ) ਜਾਵੇਗਾ।

## ਗੁਰ ਬਿਨੁ; ਦੂਜਾ ਨਾਹੀ ਥਾਉ ॥

ਹੇ ਭਾਈ! (ਗੁਰ) ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ ਲੋਕ-ਪ੍ਰਲੋਕ ਵਿਚ (ਦੂਜਾ) ਦੂਸਰਾ ਹੋਰ ਕੋਈ (ਥਾਉ) ਥਾਂ ਨਹੀਂ ਹੈ।

## ਗੁਰੁ ਦਾਤਾ; ਗੁਰੁ ਦੇਵੈ ਨਾਉ ॥੩॥

ਸਤਿਗੁਰੂ ਸਾਹਿਬ ਜੀ ਹੀ ਸਾਰਿਆਂ ਨੂੰ ਦਾਤਾਂ ਦੇ ਦੇਣ ਵਾਲੇ ਦਾਤੇ ਹਨ ਅਤੇ ਗੁਰੂ ਸਾਹਿਬ ਜੀ ਹੀ ਨਾਮ ਨੂੰ ਦਿੰਦੇ ਹਨ। **ਵਾ:** ਜੇਕਰ (ਗੁਰੁ) ਗੁਰੂ ਸਾਹਿਬ ਆਪ ਹੀ ਅੰਮ੍ਰਿਤ (ਨਾਉ) ਨਾਮ ਨੂੰ (ਦੇਵੈ) ਦੇਣ ਤਾਂ ਸਰੂਪ ਰੂਪ ਥਾਂ ਪ੍ਰਾਪਤ ਹੁੰਦਾ ਹੈ।

## ਗੁਰੁ ਪਾਰਬ੍ਰਹਮੁ; ਪਰਮੇਸਰੁ ਆਪਿ ॥

(ਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਪਾਰਬ੍ਰਹਮ ਪ੍ਰਮੇਸਰ ਦਾ ਰੂਪ ਹਨ ਤੇ ਪਾਰਬ੍ਰਹਮ ਪ੍ਰਮੇਸਰ ਆਪ ਹੀ ਗੁਰੂ ਨਾਨਕ ਰੂਪ ਹੈ।

## ਆਠ ਪਹਰ; ਨਾਨਕ ਗੁਰ ਜਾਪਿ ॥੪॥੧੬॥੬੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਮਨਾ! ਇਸ ਕਰਕੇ ਤੂੰ (ਆਠ) ਅੱਠੇ ਪਹਿਰ (ਗੁਰ) ਗੁਰੂ ਨਾਨਕ ਦੇਵ ਸਾਹਿਬ ਜੀ ਦਾ ਜਾਪ ਕਰਨਾ ਕਰ।

## ਆਸਾ ਮਹਲਾ ੫ ॥
## ਆਪੇ ਪੇਡੁ; ਬਿਸਥਾਰੀ ਸਾਖ ॥

ਹੇ ਭਾਈ! ਉਹ ਪ੍ਰਮੇਸਰ ਆਪ ਹੀ (ਪੇਡੁ) ਸੰਸਾਰ ਦਾ ਮੁੱਢ ਰੂਪ ਹੈ **ਵਾ:** ਆਪ ਹੀ ਅਧਿਸ਼ਠਾਨ ਰੂਪ ਹੈ ਅਤੇ ਆਪ ਹੀ ਜੀਵਾਂ ਰੂਪ (ਸਾਖ) ਟਾਹਣੀਆਂ ਪੈਦਾ ਕਰਕੇ (ਬਿਸਥਾਰੀ) ਵਿਸਥਾਰ ਫੈਲਾਉਣ ਵਾਲਾ ਹੈ।

**ਅਥਵਾ :** ਉਹ ਪ੍ਰਮੇਸਰ (ਆਪੇ) ਆਪ ਹੀ ਮਾਇਆ ਸਬਲ ਹੋ ਕੇ (ਪੇਡੁ) ਬ੍ਰਿਛ ਭਾਵ ਮੁੱਢ ਰੂਪ, ਕਾਰਨ ਰੂਪ ਬ੍ਰਹਮ ਹੈ ਅਤੇ ਆਪ ਹੀ ਉਸਨੇ ਤਿੰਨਾਂ ਗੁਣਾਂ ਦੀਆਂ (ਸਾਖ) ਸਾਖਾਵਾਂ (ਬਿਸਥਾਰੀ) ਫੈਲਾਉਣਾ ਕੀਤੀਆਂ ਹਨ।

**ਅਥਵਾ :** ਅਗਿਆਨ ਰੂਪ ਪੇਡਾ ਹੈ ਤੇ ਪ੍ਰਮੇਸਰ ਨੇ ਆਪ ਹੀ ਸੰਸਾਰ ਰੂਪ ਸਾਖਾ (ਬਿਸਥਾਰੀ) ਫੈਲਾਉਣਾ ਕੀਤੀਆਂ ਹਨ।

**ਅਥਵਾ :** ਉਸ ਨੇ ਆਪ ਹੀ ਅਗਿਆਨ ਦੇ (ਪੇਡੁ) ਪੇਡੇ ਅੰਦਰ ਵਾਸ਼ਨਾ ਰੂਪ (ਸਾਖ) ਟਾਹਣੀਆਂ (ਬਿਸਥਾਰੀ) ਫੈਲਾਉਣਾ ਕੀਤੀਆਂ ਹਨ।

**ਅਥਵਾ :** ਉਹ ਪ੍ਰਮੇਸਰ ਆਪ ਹੀ ਵੈਰਾਟ ਰੂਪ ਪੇਡਾ ਹੈ ਤੇ ਉਸਨੇ ਆਪ ਹੀ ਸੰਸਾਰ ਰੂਪ ਸਾਖਾ (ਬਿਸਥਾਰੀ) ਬਿਸਥਾਰਨਾ ਕੀਤੀਆਂ ਹਨ। **ਵਾ:** ਤਿੰਨਾਂ ਲੋਕਾਂ ਰੂਪ ਸਾਖਾਵਾਂ **ਵਾ:** ਬ੍ਰਹਮਾ, ਵਿਸਨੂੰ, ਸ਼ਿਵ ਰੂਪ (ਸਾਖ) ਸਾਖਾਵਾਂ ਫੈਲਾਉਣਾ ਕੀਤੀਆਂ ਹਨ।

**ਅਥਵਾ :** ਮਾਇਆ ਰੂਪ ਪੇਡਾ ਹੈ ਤੇ ਉਸ ਪ੍ਰਮੇਸਰ ਨੇ ਆਪ ਹੀ ਤਿੰਨਾਂ ਗੁਣਾਂ ਦੀਆਂ ਸਾਖਾਵਾਂ ਫੈਲਾਉਣਾ ਕੀਤੀਆਂ ਹਨ।

**ਅਥਵਾ :** ਪ੍ਰਮੇਸਰ ਆਪ ਹੀ (ਪੇਡੁ) ਮੁੱਢ ਦੀ ਨਿਆਈਂ ਗੁਰੂ ਸਰੂਪ ਹੈ ਤੇ ਉਸਨੇ ਆਪ ਹੀ ਗੁਰਸਿੱਖਾਂ ਦੇ ਅੰਦਰ ਕਰੁਣਾ, ਮੈਤਰੀ, ਮੁੱਦਤਾ, ਅਪੇਖਿਆ ਦੀਆਂ (ਸਾਖ) ਸਾਖਾਵਾਂ ਫੈਲਾਉਣਾ ਕੀਤੀਆਂ ਹਨ।

**ਅਥਵਾ :** ਉਹ ਚੇਤਨ ਆਪ ਹੀ ਪੇਡ ਹੈ ਤੇ ਉਸਨੇ ਆਪ ਹੀ ਵੈਰਾਟ, ਹਿਰਨਗਰਭ ਤੇ ਅਬਿਆਕ੍ਰਿਤ ਜਾਂ ਵਿਸਵ, ਤੈਜਸੁ ਤੇ ਪ੍ਰਾਗਯ ਰੂਪ (ਸਾਖ) ਸਾਖਾਵਾਂ (ਬਿਸਥਾਰੀ) ਫੈਲਾਉਣਾ ਕੀਤੀਆਂ ਹਨ।

## ਅਪਨੀ ਖੇਤੀ; ਆਪੇ ਰਾਖ ॥੧॥

ਉਹ ਪ੍ਰਮੇਸਰ (ਅਪਨੀ) ਆਪਣੀ ਸੰਸਾਰ ਰੂਪ ਖੇਤੀ ਦੀ (ਆਪੇ) ਆਪ ਹੀ (ਰਾਖ) ਰੱਖਿਆ ਕਰਨ ਵਾਲਾ ਹੈ।

**ਅਥਵਾ :** ਉਹ ਆਪ ਹੀ ਗੁਰਸਿੱਖਾਂ ਦੇ ਹਿਰਦਿਆਂ ਵਿਚ ਸ਼ੁਭ ਗੁਣਾਂ ਦੀ ਖੇਤੀ ਨੂੰ ਬੀਜਣ ਵਾਲਾ ਕਿਸਾਨ ਹੈ ਅਤੇ ਆਪ ਹੀ ਉਸਦੀ ਕਾਮ, ਕ੍ਰੋਧ ਰੂਪ ਜਾਨਵਰਾਂ ਤੋਂ (ਰਾਖ) ਰੱਖਿਆ ਕਰਨ ਵਾਲਾ ਹੈ।

## ਜਤ ਕਤ ਪੇਖਉ; ਏਕੈ ਓਹੀ ॥

ਹੇ ਭਾਈ ! (ਜਤ ਕਤ) ਜਿੱਥੇ ਕਿਤੇ ਵੀ (ਪੇਖਉ) ਦੇਖਦੇ ਹਾਂ, (ਏਕੈ) ਇਕ ਉਹੀ ਪ੍ਰਮੇਸਰ ਨੂੰ ਹੀ ਦੇਖਦੇ ਹਾਂ। ਕਿਉਂਕਿ

## ਘਟ ਘਟ ਅੰਤਰਿ; ਆਪੇ ਸੋਈ ॥੧॥ ਰਹਾਉ ॥

ਚਾਰ ਖਾਣੀਆਂ ਦੇ (ਘਟ ਘਟ) ਘਟਾਂ-ਘਟਾਂ (ਅੰਤਰਿ) ਅੰਦਰ (ਸੋਈ) ਉਹ ਪ੍ਰਮੇਸਰ ਆਪਣਾ ਆਪ ਰੂਪ ਹੋ ਕੇ ਵਰਤ ਰਿਹਾ ਹੈ।

## ਆਪੇ ਸੂਰੁ; ਕਿਰਣਿ ਬਿਸਥਾਰੁ ॥

ਪ੍ਰਮੇਸਰ ਨੇ (ਆਪੇ) ਆਪ ਹੀ (ਸੂਰੁ) ਸੂਰਜ ਪੈਦਾ ਕੀਤਾ ਹੈ ਤੇ ਆਪ ਹੀ ਉਸ ਦੀਆਂ (ਕਿਰਣਿ) ਕਿਰਨਾਂ ਨੂੰ (ਬਿਸਥਾਰੁ) ਫੈਲਾਉਣਾ ਕੀਤਾ ਹੈ।

**ਅਥਵਾ :** ਗੁਰੂ ਸਾਹਿਬ ਜੀ (ਆਪੇ) ਆਪ ਹੀ (ਸੂਰੁ) ਸੂਰਜ ਰੂਪ ਹਨ ਅਤੇ ਆਪ ਹੀ ਉਹਨਾਂ ਨੇ ਉਪਦੇਸ਼ ਰੂਪ (ਕਿਰਣਿ) ਕਿਰਨਾਂ ਦਾ ਬਿਸਥਾਰ ਕੀਤਾ ਹੈ। **ਵਾ:** ਗਿਆਨ ਰੂਪ ਕਿਰਨਾਂ ਦਾ ਬਿਸਥਾਰ ਕੀਤਾ ਹੈ।

**ਅਥਵਾ :** ਗੁਰੂ ਸਾਹਿਬ ਆਪ ਹੀ ਗਿਆਨ ਰੂਪ ਸੂਰਜ ਹਨ ਤੇ ਆਪ ਹੀ ਉਹਨਾਂ ਨੇ *ਗਿਆਨ ਦੀਆਂ ਭੂਮਿਕਾ ਰੂਪ ਕਿਰਨਾਂ ਦਾ ਬਿਸਥਾਰ ਕੀਤਾ ਹੈ।

---

* **ਗਿਆਨ ਦੀਆਂ ਭੂਮਿਕਾ :** ਇਹਨਾਂ ਦੀ ਵਿਸਥਾਰ ਸਹਿਤ ਜਾਣਕਾਰੀ ਲਈ ਵੇਖੋ ਸ੍ਰੋਮਣੀ ਦਮਦਮੀ ਸਟੀਕ ਪੋਥੀ ਪਹਿਲੀ ਪੰਨਾ ੫੪੫

## ਸੋਈ ਗੁਪਤੁ; ਸੋਈ ਆਕਾਰੁ ॥੨॥

(ਗੁਪਤੁ) ਨਿਰਗੁਣ ਰੂਪ ਵੀ (ਸੋਈ) ਉਹ ਆਪ ਹੈ ਤੇ (ਆਕਾਰੁ) ਸਰਗੁਣ ਰੂਪ ਵੀ (ਸੋਈ) ਉਹ ਆਪ ਹੀ ਹੈ।

**ਅਥਵਾ :** (ਗੁਪਤੁ) ਈਸ਼ਰ ਰੂਪ ਵੀ (ਸੋਈ) ਉਹ ਆਪ ਹੈ ਤੇ (ਆਕਾਰੁ) ਜੀਵ ਰੂਪ ਵੀ (ਸੋਈ) ਉਹ ਆਪ ਹੀ ਹੈ।

**ਅਥਵਾ :** ਮਨਮੁੱਖਾਂ ਦੇ ਤਾਈਂ (ਸੋਈ) ਉਹ ਗੁਪਤ ਹੈ ਤੇ ਭਗਤ ਜਨਾਂ ਨੂੰ (ਸੋਈ) ਉਹ ਅਕਾਰ ਧਾਰ ਕੇ ਮਿਲਦਾ ਹੈ।

## ਸਰਗੁਣ ਨਿਰਗੁਣ; ਥਾਪੈ ਨਾਉ ॥ ਦੁਹ ਮਿਲਿ; ਏਕੈ ਕੀਨੋ ਠਾਉ ॥੩॥

ਜਿਹੜੇ ਪੁਰਖ ਪ੍ਰਮੇਸਰ ਨੇ ਸਰਗੁਣ ਤੇ ਨਿਰਗੁਣ ਦੋਵੇ (ਨਾਉ) ਨਾਵਾਂ ਵਿਚ (ਥਾਪੈ) ਲਾਏ ਹੋਏ ਹਨ। ਉਹ ਭਾਵੇਂ ਸਰਗੁਣ ਦਾ ਨਾਮ ਜਪਣ ਭਾਵੇਂ ਨਿਰਗੁਣ ਦਾ ਨਾਮ ਜਪਣ ਉਹਨਾਂ ਦਾ (ਏਕੈ) ਏਕਤਾ ਵਿਚ (ਠਾਉ) ਥਾਂ ਹੋ ਗਿਆ ਹੈ।

**ਅਥਵਾ :** ਸਰਗੁਣ ਤੇ ਨਿਰਗੁਣ ਦੋ (ਨਾਉ) ਨਾਮ ਪ੍ਰਮੇਸਰ ਨੇ ਆਪਣੇ (ਥਾਪੈ) ਅਸਥਾਪਨ ਕੀਤੇ ਹਨ। ਇੰਨ੍ਹਾਂ ਦੋਹਾਂ ਵਿਚੋਂ ਜੀਵ ਭਾਵੇਂ ਕਿਸੇ ਦੀ ਵੀ ਉਪਾਸ਼ਨਾ ਵਿਚ (ਮਿਲਿ) ਮਿਲਣਾ ਕਰੇ। ਉਸਦਾ ਏਕਤਾ ਵਿਚ ਹੀ ਥਾਂ ਹੁੰਦਾ ਹੈ।

**ਅਥਵਾ :** ਨਿਰਗੁਣ ਤੇ ਸਰਗੁਣ (ਦੁਹ) ਦੋਹਾਂ ਦੇ ਨਾਮ (ਏਕੈ) ਇਕੋ ਹੀ ਹਨ, ਜਿੰਨ੍ਹਾਂ-ਜਿੰਨ੍ਹਾਂ ਨੇ ਵੀ ਨਾਮ ਨੂੰ ਜਪਿਆ ਹੈ, ਉਹਨਾਂ ਦਾ ਪ੍ਰਮੇਸਰ ਵਿਚ ਟਿਕਾਅ ਹੋ ਗਿਆ ਹੈ। ਭਾਵ ਪ੍ਰਮੇਸਰ ਦਾ ਨਾਮ ਜਪਣ ਵਾਲਿਆਂ ਦਾ ਆਉਣਾ-ਜਾਣਾ ਮੁੱਕ ਗਿਆ ਹੈ।

**ਅਥਵਾ :** (ਸਰਗੁਣ) ਈਸਰ ਤੇ (ਨਿਰਗੁਣ) ਜੀਵ ਤਾਂ ਸਿਰਫ (ਨਾਉ) ਨਾਮ ਮਾਤਰ ਹੀ (ਥਾਪੈ) ਥਾਪੇ ਹੋਏ ਹਨ। ਜੇਕਰ ਜੀਵ-ਈਸ਼ ਦੋਹਾਂ ਦੇ ਵਾਚ ਅਰਥ ਦਾ ਤਿਆਗ ਕਰਕੇ ਦੋਹਾਂ ਨੂੰ ਮਿਲਾ ਦੇਈਏ। ਤਾਂ ਪਤਾ ਚਲਦਾ ਹੈ ਕਿ ਦੋਵਾਂ ਵਿਚ ਇਕ ਨੇ ਹੀ ਸਤ, ਚਿੱਤ, ਅਨੰਦ ਰੂਪ ਹੋ ਕੇ (ਠਾਉ) ਇਸਥਿਤੀ (ਕੀਨੋ) ਕੀਤੀ ਹੈ। **ਵਾ:** ਏਕਤਾ ਦੀ ਥਾਂ ਕੀਤੀ ਹੈ।

**ਅਥਵਾ :** ਜਿਸਨੇ ਜੀਵ ਈਸ਼ ਨੂੰ ਨਾਮ ਮਾਤਰ ਅਸਥਾਪਨ ਕਰਕੇ ਜੀਵ ਦੇ ਖਟ ਵਿਕਾਰ ਤੇ ਈਸ਼ਰ ਦੇ ਛੇ ਗੁਣ ਤਿਆਗ ਕੇ ਦੋਹਾਂ ਨੂੰ ਮਿਲਾਇਆ ਹੈ। ਉਸ ਦਾ ਏਕਤਾ ਵਿਚ ਥਾਂ ਹੋ ਗਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਸਰਗੁਣ ਦੇ ਨਾਮ ਵਿਚ (ਥਾਪੈ) ਅਸਥਾਪਨ ਕੀਤਾ ਹੈ ਅਤੇ ਨਿਰਗੁਣ ਦੇ ਨਾਮ ਵਿਚ ਭਾਵ ਸਾਖੀ ਚੇਤਨ ਦੇ ਨਾਮ ਵਿਚ ਇਸਥਿਤ ਕੀਤਾ ਹੈ। ਉਹ (ਦੁਹ) ਦ੍ਵੈਤ ਵਲੋਂ ਹਟ ਕੇ (ਏਕੈ) ਏਕਤਾ ਵਿਚ (ਮਿਲਿ) ਮਿਲ ਗਏ ਹਨ ਅਤੇ ਉਹਨਾਂ ਦੀ ਇਕ ਅਦ੍ਵੈਤ ਰੂਪ ਵਿਚ (ਠਾਉ) ਇਸਥਿਤੀ (ਕੀਨੋ) ਕਰ ਦਿੱਤੀ ਹੈ।

## ਕਹੁ ਨਾਨਕ; ਗੁਰਿ ਭ੍ਰਮੁ ਭਉ ਖੋਇਆ ॥

ਸ੍ਰੀ ਗੁਰੂ ਅਰਜੁਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਸਤਿਗੁਰੂ ਸਾਹਿਬ ਜੀ ਨੇ ਸਾਡਾ ਪੰਜ ਪ੍ਰਕਾਰ ਦਾ (ਭ੍ਰਮੁ) ਭਰਮ ਤੇ ਸੱਤ ਪ੍ਰਕਾਰ ਦਾ (ਭਉ) ਭੈ (ਖੋਇਆ) ਮੇਟ ਦਿੱਤਾ ਹੈ। ਜਿਸ ਕਰਕੇ

## ਅਨਦ ਰੂਪੁ; ਸਭੁ ਨੈਨ ਅਲੋਇਆ ॥੪॥੧੭॥੬੮॥

ਅਸੀਂ ਮਨ-ਬੁੱਧ ਰੂਪ (ਨੈਨ) ਨੇਤ੍ਰਾਂ **ਵਾ:** ਵਿਵੇਕ-ਵੈਰਾਗ ਰੂਪ ਨੇਤ੍ਰਾਂ ਨਾਲ (ਸਭੁ) ਸਾਰਿਆਂ ਵਿਚ (ਅਨਦ) ਅਨੰਦ (ਰੂਪੁ) ਸਰੂਪ ਨੂੰ (ਅਲੋਇਆ) ਦੇਖਣਾ ਕੀਤਾ ਹੈ।

## ਆਸਾ ਮਹਲਾ ੫ ॥

## ਉਕਤਿ ਸਿਆਨਪ; ਕਿਛੂ ਨ ਜਾਨਾ ॥

ਹੇ ਪ੍ਰਮੇਸਰ ! ਅਸੀਂ ਬਾਣੀ ਕਰਕੇ (ਉਕਤਿ) ਕਥਨ ਦੀ ਚਾਤੁਰਤਾ ਤੇ ਬੁੱਧੀ ਦੀ ਸਿਆਣਪ ਆਦਿ (ਕਿਛੂ) ਕੁਝ ਵੀ ਨਹੀਂ (ਜਾਨਾ) ਜਾਣਦੇ ਹਾਂ।

ਨੋਟ : ਸਭ ਨੂੰ ਬੋਲ ਕੇ ਮਸਤ ਕਰ ਦੇਣਾ ਕਥਨ ਦੀ ਚਾਤੁਰਤਾ ਹੈ।

## ਅੰਗ : ੩੮੮

**ਦਿਨੁ ਰੈਣਿ; ਤੇਰਾ ਨਾਮੁ ਵਖਾਨਾ ॥੧॥**

ਦਿਨ (ਰੈਣਿ) ਰਾਤ (ਤੇਰਾ) ਤੇਰੇ ਨਾਮ ਦਾ ਹੀ (ਵਖਾਨਾ) ਕਥਨ ਕਰਦੇ ਹਾਂ।

**ਮੈ ਨਿਰਗੁਨ; ਗੁਣੁ ਨਾਹੀ ਕੋਇ ॥**

ਹੇ ਸੱਚੇ ਪਾਤਸ਼ਾਹ! ਮੈਂ (ਨਿਰਗੁਨ) ਗੁਣਾਂ ਤੋਂ ਰਹਿਤ ਹਾਂ। ਮੇਰੇ ਵਿਚ ਆਪ ਜੀ ਦੀ ਪ੍ਰਾਪਤੀ ਵਾਲਾ ਗਿਆਨ ਆਦਿਕ (ਕੋਇ) ਕੋਈ ਗੁਣ ਨਹੀਂ ਹੈ।

**ਕਰਨ ਕਰਾਵਨਹਾਰ; ਪ੍ਰਭ ਸੋਇ ॥੧॥ ਰਹਾਉ ॥**

ਹੇ (ਪ੍ਰਭ) ਪ੍ਰਮੇਸਰ! ਸਾਰੇ ਜਗਤ ਨੂੰ ਕਰਨ ਵਾਲਾ ਭਾਵ ਰਚਣ ਵਾਲਾ ਤੇ ਬ੍ਰਹਮਾਂ ਆਦਿਕਾਂ ਨੂੰ ਪ੍ਰੇਰ ਕੇ ਉਹਨਾਂ ਤੋ (ਕਰਾਵਨਹਾਰ) ਕਰਾਉਣ ਵਾਲਾ (ਸੋਇ) ਤੂੰ ਆਪ ਹੀ ਹੈ।

**ਮੂਰਖ ਮੁਗਧ; ਅਗਿਆਨ ਅਵੀਚਾਰੀ ॥** *('ਅ-ਵੀਚਾਰੀ' ਬੋਲੋ)*

ਹੇ ਮਹਾਰਾਜ! ਅਸੀਂ ਵਿਹਾਰਾਂ ਕਰਕੇ ਮੂਰਖ, ਸ਼ਾਸਤਰ ਗਿਆਨ ਤੋਂ ਰਹਿਤ ਹੋਣ ਕਰਕੇ ਮੁਗਧ ਤੇ ਪਰੋਖ ਗਿਆਨ ਤੋਂ ਰਹਿਤ ਹੋਣ ਕਰਕੇ (ਅਗਿਆਨ) ਅਗਿਆਨੀ ਹਾਂ ਅਤੇ ਅਪਰੋਖ ਗਿਆਨ ਵਲੋਂ ਅਵੀਚਾਰੀ ਹਾਂ।

**ਨਾਮ ਤੇਰੇ ਕੀ; ਆਸ ਮਨਿ ਧਾਰੀ ॥੨॥**

ਹੇ ਸੱਚੇ ਪਾਤਸ਼ਾਹ! ਅਸੀਂ ਤੇਰੇ ਨਾਮ (ਕੀ) ਦੀ ਹੀ ਆਸ ਮਨ ਵਿਚ (ਧਾਰੀ) ਧਾਰਨ ਕੀਤੀ ਹੈ।

**ਜਪੁ ਤਪੁ ਸੰਜਮੁ; ਕਰਮ ਨ ਸਾਧਾ ॥** *('ਸਾਧਾ' ਅੱਧਕ ਲਾ ਕੇ ਬੋਲੋ)*

ਅਸੀਂ ਕਿਸੇ ਦੇਵਤੇ ਦੇ ਮੰਤਰ ਦਾ (ਜਪੁ) ਜਾਪ, ਧੂਣੀਆਂ ਤਾਉਣ, ਵਰਤ ਰੱਖਣ, ਜਲ ਧਾਰੇ ਕਰਨ ਰੂਪ ਤਪ ਤੇ (ਸੰਜਮੁ) ਇੰਦ੍ਰੀਆਂ ਦਾ ਦਮਨ ਕਰਨ ਰੂਪ ਕੋਈ ਸਾਧਨ ਨਹੀਂ ਕੀਤਾ ਅਤੇ ਨਾ ਹੀ ਅਸੀਂ ਕੋਈ ਨਿੱਤ-ਨਮਿੱਤ ਕਰਮਾਂ ਨੂੰ (ਸਾਧਾ) ਸਾਧਿਆ ਹੈ।

**ਨਾਮੁ ਪ੍ਰਭੂ ਕਾ; ਮਨਹਿ ਅਰਾਧਾ ॥੩॥**

ਹੇ (ਪ੍ਰਭੂ) ਪ੍ਰਮੇਸਰ! ਅਸੀਂ ਤਾਂ ਆਪ ਜੀ ਦੇ ਨਾਮ ਨੂੰ ਭਾਵਨਾ ਨਾਲ ਆਪਣੇ ਮਨ ਵਿਚ (ਅਰਾਧਾ) ਅਰਾਧਣਾ ਕੀਤਾ ਹੈ।

**ਕਿਛੂ ਨ ਜਾਨਾ; ਮਤਿ ਮੇਰੀ ਥੋਰੀ ॥**

ਹੇ ਮਹਾਰਾਜ! (ਮੇਰੀ) ਸਾਡੀ ਮਤ (ਥੋਰੀ) ਥੋੜੀ ਹੈ, ਜਿਸ ਕਰਕੇ ਅਸੀਂ (ਕਿਛੂ) ਕੁਝ ਵੀ ਭਾਵ ਸ਼ਾਸ਼ਤਰ ਗਿਆਨ ਆਦਿਕਾਂ ਦੇ ਨਿਰਣੇ ਨੂੰ ਤੇ ਨਿਆਇ ਆਦਿਕਾਂ ਦੀ ਜੁਗਤੀ ਪ੍ਰਧਾਨਤਾ ਨੂੰ ਨਹੀਂ (ਜਾਨਾ) ਜਾਣਿਆ ਹੈ।

**ਬਿਨਵਤਿ ਨਾਨਕ; ਓਟ ਪ੍ਰਭ ਤੋਰੀ ॥੪॥੧੮॥੬੯॥**

ਸਤਿਗੁਰੂ ਸਾਹਿਬ ਜੀ (ਬਿਨਵਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ (ਪ੍ਰਭ) ਪ੍ਰਮੇਸਰ! ਭਾਵੇਂ ਅਸੀਂ

ਗੁਣਾਂ ਤੋਂ ਰਹਿਤ ਹਾਂ, ਪਰ ਫਿਰ ਵੀ ਸਾਨੂੰ (ਤੋਰੀ) ਤੇਰੀ ਹੀ (ਓਟ) ਟੇਕ ਹੈ। ਇਸ ਕਰਕੇ ਸਾਡੇ ਉੱਤੇ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਬਖਸ਼ ਲੈਣਾ ਕਰੋ।

## ਆਸਾ ਮਹਲਾ ੫ ॥

## ਹਰਿ ਹਰਿ ਅਖਰ ਦੁਇ; ਇਹ ਮਾਲਾ ॥

ਹੇ ਭਾਈ! ਉਹ (ਹਰਿ) ਹਰੀ ਪ੍ਰਮੇਸਰ ਸਾਰਿਆਂ ਦੇ ਪਾਪਾਂ ਨੂੰ ਵੀ (ਹਰਿ) ਹਰਨ ਵਾਲਾ ਹੈ ਅਤੇ ਸਾਰਿਆਂ ਦੇ ਸੰਸਿਆਂ ਨੂੰ ਵੀ (ਹਰਿ) ਹਰਨ ਵਾਲਾ ਹੈ। ਇਸ ਕਰਕੇ ਹਰਿ ਹਰਿ ਨਾਮ ਦੇ ਜੋ (ਦੁਇ) ਦੋ ਅੱਖਰ ਹਨ, ਇਹਨਾਂ ਨੂੰ ਮਾਲਾ ਬਨਾਉਣਾ ਕਰ। ਇਹ ਮਾਲਾ (ਦੁਇ) ਦੋਹਾਂ ਲੋਕਾਂ ਵਿੱਚ ਤੇਰੀ ਰੱਖਿਆ ਕਰਨ ਵਾਲੀ ਹੈ।

**ਅਥਵਾ :** ਜਿਹੜੀ ਤੂੰ ਇਹ (ਦੁਇ) ਦਵੈਤ ਦੀ ਮਾਲਾ ਪਾਈ ਹੋਈ ਹੈ, ਇਸ ਨੂੰ ਮੇਟਣ ਵਾਸਤੇ ਹਰਿ ਹਰਿ ਰੂਪ (ਦੁਇ) ਦੋ ਅੱਖਰਾਂ ਨੂੰ ਆਪਣੇ ਚਿੱਤ ਦੀ ਮਾਲਾ ਬਨਾਉਣਾ ਕਰ। ਇਹ ਦੋਵੇਂ ਅੱਖਰ ਤੇਰੇ ਅੰਦਰੋਂ ਮਾਇਆ ਦੀ ਮੈਲ ਨੂੰ ਲਾਹ ਦੇਣਗੇ, **ਵਾ:** ਕਰਮਾਂ ਦੀ ਮੈਲ ਨੂੰ **ਵਾ:** ਦਵੈਤ ਦੀ ਮੈਲ ਨੂੰ (ਮਾਲਾ) ਮਲ ਸੁੱਟਣਗੇ।

**ਅਥਵਾ :** ਜੋ (ਹਰਿ ਹਰਿ) ਪ੍ਰਮੇਸਰ ਦੇ ਨਾਮ ਰੂਪ ਦੋ ਅੱਖਰਾਂ ਦੀ ਮਾਲਾ ਹੈ, ਇਹ ਵਜੰਤੀ ਮਾਲਾ, ਬਨਮਾਲਾ, ਤੁਲਸੀ ਦੀ ਮਾਲਾ, ਰੁਦ੍ਰਾਖੀ ਮਾਲਾ, ਉੱਨ ਦੀ ਮਾਲਾ, ਲੋਹੇ ਦੀ ਮਾਲਾ, ਕਾਠ ਦੀ ਮਾਲਾ ਆਦਿਕ ਸਾਰੀਆਂ ਮਾਲਾ ਵਿਚੋਂ ਸ੍ਰੇਸ਼ਟ ਹੈ।

## ਜਪਤ ਜਪਤ; ਭਏ ਦੀਨ ਦਇਆਲਾ ॥੧॥

ਜਿੰਨ੍ਹਾਂ ਨੇ ਪ੍ਰਮੇਸਰ ਦੇ ਨਾਮ ਨੂੰ (ਜਪਤ) ਜਪਿਆ ਹੈ (ਜਪਤ ਜਪਤ) ਜਪਦਿਆਂ-ਜਪਦਿਆਂ ਉਹਨਾਂ ਦੇ ਸਾਰੇ ਪਾਪ ਜਪਤ (ਭਏ) ਹੋ ਗਏ ਹਨ, ਨਾਸ਼ ਹੋ ਗਏ ਹਨ। **ਵਾ:** ਜਿੰਨ੍ਹਾਂ ਨੇ ਮਨ ਵਿਚ (ਦੀਨ) ਗਰੀਬੀ ਧਾਰਨ ਕਰਕੇ ਪ੍ਰਮੇਸਰ ਦੇ ਨਾਮ ਨੂੰ ਵਾਰ-ਵਾਰ ਜਪਿਆ ਹੈ। ਨਾਮ ਨੂੰ ਜਪਦਿਆਂ-ਜਪਦਿਆਂ ਉਹਨਾਂ ਉੱਤੇ ਅਕਾਲ ਪੁਰਖ ਵਾਹਿਗੁਰੂ ਜੀ (ਦਇਆਲਾ) ਦਿਆਲੂ ਹੋ ਗਏ ਹਨ। **ਵਾ:** ਨਾਮ ਨੂੰ ਜਪਣ ਵਾਲੇ ਜਾਪਕ ਦੀਨ ਦਿਆਲ ਪ੍ਰਮੇਸਰ ਦਾ ਸਰੂਪ ਹੀ ਹੋ ਗਏ ਹਨ।

**ਅਥਵਾ :** ਹੇ ਭਾਈ! ਨਾਮ ਨੂੰ (ਜਪਤ ਜਪਤ) ਜਪਦਿਆਂ-ਜਪਦਿਆਂ ਸਾਨੂੰ (ਦੀਨ) ਗਰੀਬ ਜਾਣ ਕੇ, ਪ੍ਰਮੇਸਰ ਜੀ ਸਾਡੇ ਉੱਤੇ (ਦਇਆਲਾ) ਦਿਆਲੂ (ਭਏ) ਹੋ ਗਏ ਹਨ।

## ਕਰਉ ਬੇਨਤੀ; ਸਤਿਗੁਰ ਅਪੁਨੀ ॥

ਹੇ ਭਾਈ! ਆਪਣੇ ਸਤਿਗੁਰਾਂ ਦੇ ਪਾਸ (ਅਪੁਨੀ) ਆਪਣੀ ਬੇਨਤੀ ਕਰਨਾ (ਕਰਉ) ਕਰੋ ਕਿ

## ਕਰਿ ਕਿਰਪਾ, ਰਾਖਹੁ ਸਰਣਾਈ;
## ਮੋਕਉ ਦੇਹੁ ਹਰੇ ਹਰਿ ਜਪਨੀ ॥੧॥ ਰਹਾਉ ॥

ਹੇ ਮੇਰੇ ਸਤਿਗੁਰੂ ਸੱਚੇ ਪਾਤਸ਼ਾਹ! ਕਿਰਪਾ (ਕਰਿ) ਕਰਕੇ (ਮੋਕਉ) ਮੈਨੂੰ ਆਪਣੀ (ਸਰਣਾਈ) ਸ਼ਰਨ ਵਿਚ ਰੱਖਣਾ ਕਰੋ ਤੇ ਕਾਠ ਦੀ, ਲੋਹੇ ਦੀ, ਉੱਨ ਦੀ ਮਾਲਾ ਦੀ ਥਾਂ, ਰੁਦ੍ਰਾਖੀ ਮਾਲਾ ਦੀ ਥਾਂ ਸਾਨੂੰ (ਹਰੇ ਹਰਿ) ਪ੍ਰਮੇਸਰ ਦੇ ਨਾਮ ਦੀ (ਜਪਨੀ) ਮਾਲਾ (ਦੇਹੁ) ਦੇਣਾ ਕਰੋ।

## ਹਰਿ ਮਾਲਾ; ਉਰ ਅੰਤਰਿ ਧਾਰੈ ॥

ਹੇ ਭਾਈ! ਜੋ (ਹਰਿ) ਹਰੀ ਦੇ ਨਾਮ ਦੀ ਮਾਲਾ ਨੂੰ (ਉਰ) ਹਿਰਦੇ ਦੇ (ਅੰਤਰਿ) ਅੰਦਰ (ਧਾਰੈ) ਧਾਰਦਾ ਹੈ, ਵਸਾਉਂਦਾ ਹੈ।

**ਜਨਮ ਮਰਣ ਕਾ; ਦੂਖੁ ਨਿਵਾਰੈ ॥੨॥**

ਮਹਾਰਾਜ ਸਾਹਿਬ ਉਸਦੇ ਜੰਮਣ-ਮਰਨ ਦਾ ਸਾਰਾ ਦੁੱਖ (ਨਿਵਾਰੈ) ਨਿਵਿਰਤ ਕਰ ਦਿੰਦੇ ਹਨ, ਮੇਟ ਦਿੰਦੇ ਹਨ।

**ਹਿਰਦੈ ਸਮ੍ਾਲੈ; ਮੁਖਿ ਹਰਿ ਹਰਿ ਬੋਲੈ ॥**

ਹੇ ਭਾਈ ! ਜੋ ਪੁਰਖ ਹਰ ਵਕਤ ਹਿਰਦੇ ਵਿਚ ਵੀ ਹਰੀ ਦੇ ਨਾਮ ਨੂੰ (ਸਮ੍ਾਲੈ) ਯਾਦ ਰੱਖਦਾ ਹੈ ਅਤੇ (ਮੁਖਿ) ਮੂੰਹੋਂ ਵੀ (ਹਰਿ) ਹਰ ਵਕਤ (ਹਰਿ) ਹਰੀ ਦੇ ਨਾਮ ਨੂੰ (ਬੋਲੈ) ਬੋਲਦਾ ਹੈ।

**ਸੋ ਜਨੁ ਇਤ ਉਤ; ਕਤਹਿ ਨ ਡੋਲੈ ॥੩॥**

(ਸੋ) ਉਹ ਜਨ (ਇਤ ਉਤ) ਇੱਧਰ-ਉਧਰ ਭਾਵ ਲੋਕ-ਪ੍ਰਲੋਕ ਵਿਚ (ਕਤਹਿ) ਕਦੇ ਵੀ (ਡੋਲੈ) ਡੋਲਦਾ ਨਹੀਂ ਹੈ ਭਾਵ ਉਸ ਦਾ ਮਨ ਇਸ ਲੋਕ ਦੇ ਪਦਾਰਥਾਂ ਵਿਚ ਵੀ ਨਹੀਂ ਡੋਲਦਾ ਅਤੇ ਸਵਰਗ ਆਦਿਕਾਂ ਦੇ ਸੁੱਖਾਂ ਵਿਚ, ਬ੍ਰਹਮ ਲੋਕ ਦੇ ਭੋਗਾਂ ਵਿਚ ਵੀ ਨਹੀਂ ਭਟਕਦਾ।

**ਕਹੁ ਨਾਨਕ; ਜੋ ਰਾਚੈ ਨਾਇ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜੋ) ਜਿਹੜਾ ਪੁਰਖ ਹਰੀ ਦੇ (ਨਾਇ) ਨਾਮ ਵਿਚ (ਰਾਚੈ) ਰਚ ਜਾਂਦਾ ਹੈ।

**ਹਰਿ ਮਾਲਾ; ਤਾ ਕੈ ਸੰਗਿ ਜਾਇ ॥੪॥੧੯॥੭੦॥**

ਹਰੀ ਦੀ ਨਾਮ ਰੂਪ ਮਾਲਾ (ਤਾ ਕੈ) ਉਸ ਦੇ (ਸੰਗਿ) ਨਾਲ ਹੀ ਪ੍ਰਲੋਕ ਵਿਚ ਸਹਾਇਤਾ ਕਰਨ ਲਈ (ਜਾਇ) ਜਾਂਦੀ ਹੈ।

**ਆਸਾ ਮਹਲਾ ੫ ॥**

**ਜਿਸ ਕਾ ਸਭੁ ਕਿਛੁ; ਤਿਸ ਕਾ ਹੋਇ ॥**

ਹੇ ਭਾਈ ! ਜਿਸ ਪ੍ਰਮੇਸਰ ਦਾ ਸਭ (ਕਿਛੁ) ਕੁਝ ਦਿੱਤਾ ਹੋਇਆ ਹੈ, ਜਿਹੜਾ ਪੁਰਸ਼ (ਤਿਸ) ਉਸ ਪ੍ਰਮੇਸਰ ਦਾ (ਹੋਇ) ਹੋ ਕੇ ਰਹਿੰਦਾ ਹੈ।

**ਤਿਸੁ ਜਨ; ਲੇਪੁ ਨ ਬਿਆਪੈ ਕੋਇ ॥੧॥**

(ਤਿਸੁ) ਉਸ (ਜਨ) ਪਿਆਰੇ ਨੂੰ ਪਾਪਾਂ-ਪੁੰਨਾਂ ਦਾ (ਕੋਇ) ਕੋਈ ਲੇਪ ਨਹੀਂ (ਬਿਆਪੈ) ਲੱਗਦਾ ਭਾਵ ਉਹ ਪੁਰਖ ਨਿਰਲੇਪ ਹੋ ਜਾਂਦਾ ਹੈ।

**ਹਰਿ ਕਾ ਸੇਵਕੁ; ਸਦ ਹੀ ਮੁਕਤਾ ॥**

ਹੇ ਭਾਈ ! ਜੋ (ਹਰਿ) ਹਰੀ ਦਾ ਸੇਵਕ ਬਣ ਜਾਂਦਾ ਹੈ, ਉਹ (ਸਦ) ਸਦਾ ਵਾਸਤੇ ਹੀ (ਮੁਕਤਾ) ਮੁਕਤ ਹੋ ਜਾਂਦਾ ਹੈ।

**ਜੋ ਕਿਛੁ ਕਰੈ, ਸੋਈ ਭਲ ਜਨ ਕੈ;**

**ਅਤਿ ਨਿਰਮਲ, ਦਾਸ ਕੀ ਜੁਗਤਾ ॥੧॥ ਰਹਾਉ ॥**

ਜੋ (ਕਿਛੁ) ਕੁਝ ਵੀ ਪ੍ਰਮੇਸਰ (ਕਰੈ) ਕਰ ਰਿਹਾ ਹੈ, ਜਨਾਂ (ਕੈ) ਦੇ ਤਾਈਂ (ਸੋਈ) ਉਹ (ਭਲ) ਭਲਾ ਭਾਵ

ਚੰਗਾ ਹੀ ਲੱਗਦਾ ਹੈ। ਇਹ (ਦਾਸ) ਸੇਵਕਾਂ ਦੀ (ਅਤਿ) ਅਤਿਅੰਤ ਹੀ (ਨਿਰਮਲ) ਉੱਜਲ (ਜੁਗਤਾ) ਜੁਗਤੀ ਹੈ **ਵਾ**: (ਨਿਰਮਲ) ਮਾਇਆ ਦੀ ਮੈਲ ਤੋਂ ਰਹਿਤ ਜੁਗਤੀ ਹੈ। **ਵਾ**: ਉਹ ਸੇਵਕ ਜਨ ਹਰ ਵਕਤ ਪ੍ਰਮੇਸਰ ਵਿਚ (ਜੁਗਤਾ) ਜੁੜੇ ਹੀ ਰਹਿੰਦੇ ਹਨ।

## ਸਗਲ ਤਿਆਗਿ; ਹਰਿ ਸਰਣੀ ਆਇਆ ॥

ਹੇ ਭਾਈ ! ਜਿਹੜਾ (ਸਗਲ) ਸਭ ਕੁਝ (ਤਿਆਗਿ) ਛੱਡ ਕੇ (ਹਰਿ) ਹਰੀ ਅਕਾਲ ਪੁਰਖ ਦੀ ਸਰਣ ਵਿਚ (ਆਇਆ) ਆ ਗਿਆ ਹੈ।

## ਤਿਸੁ ਜਨ; ਕਹਾ ਬਿਆਪੈ ਮਾਇਆ ॥੨॥

(ਤਿਸੁ) ਉਸ (ਜਨ) ਪੁਰਖ ਨੂੰ ਮਾਇਆ (ਕਹਾ) ਕਿੱਥੇ (ਬਿਆਪੈ) ਵਿਆਪ ਸਕਦੀ ਹੈ, ਚਿੰਬੜ ਸਕਦੀ ਹੈ। ਭਾਵ ਨਹੀਂ ਚਿੰਬੜ ਸਕਦੀ। ਉਹ ਮਾਇਆ ਤੋਂ ਸਦਾ ਹੀ ਨਿਰਲੇਪ ਰਹਿੰਦੇ ਹਨ।

## ਨਾਮੁ ਨਿਧਾਨੁ; ਜਾ ਕੇ ਮਨ ਮਾਹਿ ॥

ਹੇ ਭਾਈ ! (ਜਾ) ਜਿੰਨ੍ਹਾਂ (ਕੇ) ਦੇ ਮਨ (ਮਾਹਿ) ਵਿਚ ਪ੍ਰਮੇਸਰ ਦੇ ਨਾਮ ਦਾ (ਨਿਧਾਨੁ) ਖਜ਼ਾਨਾ ਵੱਸਿਆ ਹੋਇਆ ਹੈ।

## ਤਿਸ ਕਉ; ਚਿੰਤਾ ਸੁਪਨੈ ਨਾਹਿ ॥੩॥

(ਤਿਸ) ਉਹਨਾਂ (ਕਉ) ਨੂੰ ਜਾਗਦੇ ਹੋਏ ਤਾਂ ਕੀ ਚਿੰਤਾ ਹੋਣੀ ਸੀ, ਉਹਨਾਂ ਨੂੰ ਤਾਂ (ਸੁਪਨੈ) ਸੁਪਨੇ ਵਿਚ ਵੀ ਕੋਈ ਚਿੰਤਾ (ਨਾਹਿ) ਨਹੀਂ ਹੈ।

**ਅਥਵਾ** : ਉਹਨਾਂ ਨੂੰ ਸੰਸਾਰ ਰੂਪ ਸੁਪਨੇ ਦੀ ਕੋਈ ਚਿੰਤਾ ਨਹੀਂ ਹੈ।

## ਕਹੁ ਨਾਨਕ; ਗੁਰੁ ਪੂਰਾ ਪਾਇਆ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਪਿਆਰਿਆਂ ਨੇ (ਪੂਰਾ) ਪੂਰਨ (ਗੁਰੁ) ਸਤਿਗੁਰਾਂ ਨੂੰ (ਪਾਇਆ) ਪਾ ਲਿਆ ਹੈ।

## ਭਰਮੁ ਮੋਹੁ; ਸਗਲ ਬਿਨਸਾਇਆ ॥੪॥੨੦॥੭੧॥

ਜਿੰਨ੍ਹਾਂ ਦੇ ਸਰੂਪ ਦਾ ਭਰਮ ਅਤੇ ਸਰੀਰਾਂ ਦਾ ਮੋਹ ਆਦਿਕ (ਸਗਲ) ਸਾਰਾ ਹੀ ਪ੍ਰਮੇਸਰ ਨੇ (ਬਿਨਸਾਇਆ) ਨਾਸ਼ ਕਰ ਦਿੱਤਾ ਹੈ।

## ਆਸਾ ਮਹਲਾ ੫ ॥

## ਜਉ ਸੁ ਪ੍ਰਸੰਨ ਹੋਇਓ; ਪ੍ਰਭੁ ਮੇਰਾ ॥

ਹੇ ਭਾਈ ! (ਜਉ) ਜਦੋਂ ਮੇਰਾ (ਪ੍ਰਭੁ) ਪ੍ਰਮੇਸਰ ਆਪਣੇ ਸੇਵਕਾਂ ਉੱਤੇ (ਸੁ) ਭਲੀ ਪ੍ਰਕਾਰ ਪ੍ਰਸੰਨ (ਹੋਇਓ) ਹੋਇਆ ਹੈ।

## ਤਾਂ ਦੂਖੁ ਭਰਮੁ; ਕਹੁ ਕੈਸੇ ਨੇਰਾ ॥੧॥

(ਤਾਂ) ਤਦੋਂ (ਕਹੁ) ਦੱਸੋ ਖਾਂ ਕਿ ਜੰਮਣ-ਮਰਨ ਦਾ (ਦੂਖੁ) ਦੁੱਖ ਤੇ ਸਰੂਪ ਦਾ ਭਰਮ (ਕੈਸੇ) ਕਿਸ ਪ੍ਰਕਾਰ (ਨੇਰਾ) ਨੇੜੇ ਆ ਸਕੇ। ਭਾਵ ਕਦੇ ਵੀ ਨੇੜੇ ਨਹੀਂ ਆ ਸਕਦਾ। ਇਹ ਅਸੀਂ (ਨੇਰਾ) ਨਿਰਣਾ ਕੀਤਾ ਹੈ।

## ਸੁਨਿ ਸੁਨਿ ਜੀਵਾ; ਸੋਇ ਤੁਮਾਰੀ ॥

ਹੇ ਮਹਾਰਾਜ! (ਤੁਮਾਰੀ) ਆਪ ਜੀ ਦੀ (ਸੋਇ) ਸੋਭਾ ਨੂੰ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਦੁਆਰਾ ਸੁਣ-ਸੁਣ ਕੇ **ਵਾ:** ਸੱਤ ਸਾਸ਼ਤਰਾਂ ਦੁਆਰਾ ਤੇ ਸੰਤਾਂ, ਭਗਤਾਂ ਦੁਆਰਾ (ਸੁਨਿ ਸੁਨਿ) ਸੁਣ-ਸੁਣ ਕੇ (ਜੀਵਾ) ਜਿਉਂਦੇ ਹੋਈਦਾ ਹੈ।

## ਮੋਹਿ ਨਿਰਗੁਨ ਕਉ; ਲੇਹੁ ਉਧਾਰੀ ॥੧॥ ਰਹਾਉ ॥

ਹੇ ਸੱਚੇ ਪਾਤਸ਼ਾਹ! (ਮੋਹਿ) ਮੈ ਸਤ, ਸੰਤੋਖ ਆਦਿਕ ਸ਼ੁਭ (ਨਿਰਗੁਨ) ਗੁਣਾਂ ਤੋਂ ਰਹਿਤ ਹਾਂ। ਆਪ ਜੀ ਕਿਰਪਾ ਕਰਕੇ ਮੈਨੂੰ ਇਸ ਸੰਸਾਰ ਤੋਂ (ਉਧਾਰੀ) ਉਧਾਰ (ਲੇਹੁ) ਲਉ, ਬਚਾ ਲਉ।

## ਮਿਟਿ ਗਇਆ ਦੂਖੁ; ਬਿਸਾਰੀ ਚਿੰਤਾ ॥

ਉਹਨਾਂ ਦਾ ਜੰਮਣ-ਮਰਨ ਦਾ ਦੁੱਖ ਵੀ ਮਿਟ (ਗਇਆ) ਗਿਆ ਹੈ ਅਤੇ ਉਹਨਾਂ ਨੇ ਵਿਸ਼ਿਆਂ ਦੀ ਬਹੁਤੀ ਵਿਹੁ ਪੈਦਾ ਕਰਨ ਵਾਲੀ ਸਾਰੀ ਚਿੰਤਾ ਵੀ (ਬਿਸਾਰੀ) ਵਿਸਰਜਨ ਕਰ ਦਿੱਤੀ ਹੈ।

## ਫਲੁ ਪਾਇਆ; ਜਪਿ ਸਤਿਗੁਰ ਮੰਤਾ ॥੨॥

ਜਿੰਨ੍ਹਾਂ ਨੇ ਸਤਿਗੁਰਾਂ ਦਾ ਵਾਹਿਗੁਰੂ (ਮੰਤਾ) ਮੰਤਰ ਜਪ ਕੇ ਬ੍ਰਹਮ ਗਿਆਨ ਰੂਪ ਫਲ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

## ਸੋਈ ਸਤਿ; ਸਤਿ ਹੈ ਸੋਇ ॥

(ਸੋਈ) ਉਹੀ ਸਤ ਸਰੂਪ ਪ੍ਰਮੇਸਰ ਸਤਯੁਗ ਵਿਚ ਸੀ, ਉਹੀ ਤ੍ਰੇਤੇ ਵਿਚ ਸੀ, ਉਹੀ ਦੁਆਪਰ ਵਿਚ ਸੀ ਅਤੇ (ਸੋਇ) ਉਹੋ ਹੀ ਸਤ ਸਰੂਪ ਪ੍ਰਮੇਸਰ ਹੁਣ ਕਲਜੁਗ ਵਿਚ ਹੈ।

**ਅਥਵਾ :** (ਸੋਈ) ਉਹੀ ਸਤ ਸਰੂਪ ਪਿੱਛੇ ਭੂਤਕਾਲ ਵਿਚ ਸੀ, ਉਹੋ ਹੀ ਹੁਣ ਵਰਤਮਾਨ ਕਾਲ ਵਿਚ ਹੈ ਤੇ (ਸੋਇ) ਉਹੋ ਹੀ ਸਤ ਸਰੂਪ ਅੱਗੇ ਭਵਿੱਖਤਕਾਲ ਵਿਚ (ਸਤਿ) ਸੱਚਾ ਹੋਵੇਗਾ।

## ਸਿਮਰਿ ਸਿਮਰਿ; ਰਖੁ ਕੰਠਿ ਪਰੋਇ ॥੩॥

ਹੇ ਭਾਈ! ਉਸ (ਸਿਮਰਿ) ਸਿਮਰਨੇ ਯੋਗ ਪ੍ਰਮੇਸਰ ਦੇ ਨਾਮ ਨੂੰ (ਸਿਮਰਿ) ਸਿਮਰਨਾ ਕਰ ਅਤੇ (ਕੰਠਿ) ਗਲੇ ਦੇ ਵਿਚ **ਵਾ:** ਹਿਰਦੇ ਰੂਪ ਕੰਠ ਵਿਚ (ਪਰੋਇ) ਪਰੋ ਕੇ ਰੱਖ।

## ਕਹੁ ਨਾਨਕ; ਕਉਨ ਉਹ ਕਰਮਾ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸਦੇ ਕਰਨੇ ਯੋਗ ਹੋਰ (ਕਉਨ) ਕਿਹੜਾ (ਕਰਮਾ) ਕੰਮ ਹੈ, ਜੋ ਉਸ ਨੇ ਨਹੀਂ ਕੀਤਾ ਹੈ ਭਾਵ ਉਸ ਨੇ ਸਾਰੇ ਹੀ ਕਰਮ ਕਰ ਲਏ ਹਨ। ਸਾਰੀਆਂ ਕਮਾਈਆਂ, ਸਾਰੀਆਂ ਭਗਤੀਆਂ ਕਰ ਲਈਆਂ ਹਨ, ਸਾਰੇ ਹੀ ਜੋਗ, ਸਾਰੇ ਹੀ ਗਿਆਨ, ਧਿਆਨ ਆਦਿਕ ਸਿਖ ਲਏ ਹਨ।

## ਜਾ ਕੈ ਮਨਿ; ਵਸਿਆ ਹਰਿ ਨਾਮਾ ॥੪॥੨੧॥੭੨॥

(ਜਾ ਕੈ) ਜਿੰਨ੍ਹਾਂ ਦੇ ਮਨ ਵਿਚ (ਹਰਿ) ਹਰੀ ਦਾ (ਨਾਮਾ) ਨਾਮ (ਵਸਿਆ) ਵੱਸ ਗਿਆ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅਰਥ ਅੰਨਵੈ ਰੀਤੀ ਅਨੁਸਾਰ :**

**ਕਹੁ ਨਾਨਕ; ਕਉਨ ਉਹ ਕਰਮਾ ॥**

**ਜਾ ਕੈ ਮਨਿ; ਵਸਿਆ ਹਰਿ ਨਾਮਾ ॥੪॥੨੧॥੭੨॥**

**ਪ੍ਰਸ਼ਨ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ (ਕਉਨ) ਕਿਹੜੀ (ਕਰਮਾ) ਕਮਾਈ ਹੈ, **ਵਾ:** ਉਹ ਕਿਹੜਾ (ਕਰਮਾ) ਕਰਮ ਹੈ, (ਜਾ ਕੈ) ਜਿਸ ਦੇ ਕਰਨੇ ਤੇ ਮਨ ਵਿਚ ਹਰੀ ਦਾ ਨਾਮ ਵੱਸਿਆ ਹੈ?

**ਉੱਤਰ :** ਉਹ ਕਮਾਈ ਗੁਰਾਂ ਦੀ (ਕਰਮਾ) ਕਿਰਪਾ ਹੈ **ਵਾ:** ਉਹ ਕਰਮ ਨਿਮਰਤਾ ਹੈ, ਜਿਸ ਕਰਕੇ ਹਰੀ ਦਾ ਨਾਮ ਮਨ ਵਿਚ ਵੱਸਿਆ ਹੈ। ਕਿਉਂਕਿ ਜਿੰਨ੍ਹਾਂ ਦੇ ਮਨ ਵਿਚ ਹਰੀ ਦਾ ਨਾਮ ਵੱਸਿਆ ਹੈ। ਉਹ ਗਰੀਬੀ ਧਾਰਨ ਕਰਕੇ ਹੀ ਵੱਸਿਆ ਹੈ। ਇਸ ਲਈ ਆਪਾ ਭਾਵ ਛੱਡ ਕੇ ਗਰੀਬੀ ਧਾਰਨ ਕਰੀਏ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਪਾਵਨ ਸ਼ਬਦ ਦੀ ਇਕ ਪੰਕਤੀ ਵਿਚ ਮਨਮੁੱਖਾਂ ਦੀ ਹਾਲਤ ਅਤੇ ਇਕ ਪੰਕਤੀ ਵਿਚ ਗੁਰਮੁਖਾਂ ਦੀ ਹਾਲਤ ਦੱਸਣਗੇ।

## ਕਾਮਿ ਕ੍ਰੋਧਿ; ਅਹੰਕਾਰਿ ਵਿਗੂਤੇ ॥

ਹੇ ਗੁਰਸਿੱਖੋ! ਮਨਮੁਖ ਪੁਰਸ਼ ਕਾਮ ਦੇ ਫੁਰਨੇ ਵਿਚ, ਕ੍ਰੋਧ ਵਿਚ, (ਅਹੰਕਾਰਿ) ਹੰਕਾਰ ਵਿਚ (ਵਿਗੂਤੇ) ਖਰਾਬ ਹੋ ਰਹੇ ਹਨ ਅਤੇ

## ਹਰਿ ਸਿਮਰਨੁ ਕਰਿ; ਹਰਿ ਜਨ ਛੂਟੇ ॥੧॥

ਜਿਹੜੇ (ਹਰਿ) ਹਰੀ ਅਕਾਲ ਪੁਰਖ ਦੇ ਪਿਆਰੇ ਗੁਰਮੁਖ ਜਨ ਹਨ। ਉਹ (ਹਰਿ) ਹਰੀ ਪ੍ਰਮੇਸਰ ਦਾ ਸਿਮਰਨ (ਕਰਿ) ਕਰਕੇ ਜੰਮਣ-ਮਰਨ ਤੇ ਵਿਕਾਰਾਂ ਤੋਂ (ਛੂਟੇ) ਛੁਟਕਾਰਾ ਪਾ ਲੈਂਦੇ ਹਨ ।

## ਸੋਇ ਰਹੇ; ਮਾਇਆ ਮਦ ਮਾਤੇ ॥

ਮਨਮੁਖ ਮਾਇਆ ਰੂਪ (ਮਦ) ਸ਼ਰਾਬ ਪੀ ਕੇ **ਵਾ:** ਮਾਇਆ ਦੇ (ਮਦ) ਹੰਕਾਰ ਵਿਚ (ਮਾਤੇ) ਮਸਤ ਹੋ ਕੇ ਹਰ ਵਕਤ ਅਵਿੱਦਿਆ ਦੀ ਨੀਂਦ ਵਿਚ ਪ੍ਰਮਾਰਥ ਵੱਲੋਂ (ਸੋਇ) ਸੁੱਤੇ ਹੀ (ਰਹੇ) ਰਹਿੰਦੇ ਹਨ ਅਤੇ

## ਜਾਗਤ ਭਗਤ; ਸਿਮਰਤ ਹਰਿ ਰਾਤੇ ॥੧॥ ਰਹਾਉ ॥

ਮਹਾਰਾਜ ਜੀ ਦੇ (ਭਗਤ) ਸੰਤ ਜਨ (ਹਰਿ) ਹਰੀ ਅਕਾਲ ਪੁਰਖ ਵਿਚ (ਰਾਤੇ) ਰੰਗੇ ਹੋਏ ਵਾਹਿਗੁਰੂ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਗਿਆਨ ਅਵਸਥਾ ਵਿਚ (ਜਾਗਤ) ਜਾਗਦੇ ਰਹਿੰਦੇ ਹਨ।

## ਮੋਹ ਭਰਮਿ; ਬਹੁ ਜੋਨਿ ਭਵਾਇਆ ॥

ਮਨਮੁਖਾਂ ਨੂੰ ਸਰੀਰਾਂ ਦਾ ਮੋਹ ਅਤੇ ਸਰੂਪ ਦਾ ਭਰਮ ਹੋਣ ਕਰਕੇ (ਬਹੁ) ਬਹੁਤੀਆਂ (ਜੋਨਿ) ਜੂਨਾਂ ਵਿਚ (ਭਵਾਇਆ) ਭੁਆਇਆ ਜਾਂਦਾ ਹੈ।

## ਅਸਥਿਰੁ ਭਗਤ; ਹਰਿ ਚਰਣ ਧਿਆਇਆ ॥੨॥

ਮਹਾਰਾਜ ਜੀ ਦੇ ਭਗਤ ਜਨਾਂ ਦੇ ਚਿੱਤ (ਅਸਥਿਰੁ) ਇਸਥਿਤ ਹਨ, ਕਿਉਂਕਿ ਉਹਨਾਂ ਨੇ (ਹਰਿ) ਹਰੀ ਅਕਾਲ ਪੁਰਖ ਦੇ (ਚਰਣ) ਚਰਨਾਂ ਕਮਲਾਂ ਨੂੰ (ਧਿਆਇਆ) ਧਿਆਉਣਾ ਕੀਤਾ ਹੈ।

## ਬੰਧਨ, ਅੰਧ ਕੂਪ; ਗ੍ਰਿਹ ਮੇਰਾ ॥

ਮਨਮੁਖ ਪੁਰਸ਼ (ਅੰਧ ਕੂਪ) ਅੰਨ੍ਹੇ ਖੂਹ ਦੀ ਨਿਆਈਂ ਸੰਸਾਰ ਅਤੇ (ਗ੍ਰਿਹ) ਘਰ ਦੇ **ਵਾ:** ਸਰੀਰ ਰੂਪ ਘਰ ਦੇ ਬੰਧਨਾਂ ਵਿਚ ਪਿਆ ਹੋਇਆ ਮੇਰਾ-ਮੇਰਾ ਕਰਦਾ ਰਹਿੰਦਾ ਹੈ ਕਿ ਇਹ ਘਰ ਮੇਰਾ ਹੈ, ਇਹ ਪੁੱਤਰ ਮੇਰੇ ਹਨ ਅਤੇ

## ਮੁਕਤੇ ਸੰਤ; ਬੁਝਹਿ ਹਰਿ ਨੇਰਾ ॥੩॥

ਜਿਹੜੇ (ਸੰਤ) ਭਗਤ ਜਨ (ਨੇਰਾ) ਨਿਰਣਾ ਕਰਕੇ ਹਰੀ ਵਾਹਿਗੁਰੂ ਨੂੰ (ਨੇਰਾ) ਨੇੜੇ (ਬੁਝਹਿ) ਸਮਝਦੇ ਹਨ, ਉਹ ਪੁਰਖ (ਮੁਕਤੇ) ਮੁਕਤ ਹਨ ਭਾਵ ਉਹ ਬੰਧਨਾਂ ਤੋਂ ਰਹਿਤ ਹਨ।

## ਕਹੁ ਨਾਨਕ; ਜੋ ਪ੍ਰਭ ਸਰਣਾਈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਜੋ) ਜਿਹੜੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਦੀ (ਸਰਣਾਈ) ਸ਼ਰਨ ਪਏ ਹਨ।

## ਈਹਾ ਸੁਖੁ; ਆਗੈ ਗਤਿ ਪਾਈ ॥੪॥੨੨॥੭੩॥

ਉਹਨਾਂ ਨੂੰ (ਈਹਾ) ਇਸ ਲੋਕ ਵਿਚ ਵੀ ਸੁੱਖ ਹੈ ਭਾਵ ਉਹਨਾਂ ਨੂੰ ਵਿਕਾਰ ਤੰਗ ਨਹੀਂ ਕਰਦੇ, ਅਤੇ ਉਹ (ਆਗੈ) ਅੱਗੇ ਪ੍ਰਲੋਕ ਵਿਚ ਵੀ (ਗਤਿ) ਕੈਵਲ ਮੋਖ ਨੂੰ (ਪਾਈ) ਪਾ ਕੇ ਵਾਹਿਗੁਰੂ ਦੀ ਜੋਤ ਵਿਚ ਅਭੇਦ ਹੁੰਦੇ ਹਨ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ : ੨੭੮)*

## ਅੰਗ : ੩੮੯

## ਆਸਾ ਮਹਲਾ ੫ ॥

**ਪ੍ਰਸ਼ਨ :** ਹੇ ਮਹਾਰਾਜ! ਪ੍ਰਮੇਸਰ ਦੇ ਸੰਤਾਂ ਭਗਤਾਂ ਦਾ, ਗੁਰਮੁਖ ਜਨਾਂ ਦਾ ਵਾਹਿਗੁਰੂ ਦੇ ਨਾਲ ਕਿਸ ਪ੍ਰਕਾਰ ਦਾ ਪਿਆਰ ਹੈ? ਇਸ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਅਕਾਲ ਪੁਰਖ ਦੇ ਸਨਮੁਖ ਬਿਰਤੀ ਕਰਕੇ ਇਸ ਪ੍ਰਕਾਰ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਤੂ ਮੇਰਾ ਤਰੰਗੁ; ਹਮ ਮੀਨ ਤੁਮਾਰੇ ॥

ਹੇ ਸੱਚੇ ਪਾਤਸ਼ਾਹ! ਤੂੰ (ਮੇਰਾ) ਸਾਡਾ (ਤਰੰਗੁ) ਜਲ ਰੂਪ ਹੈਂ ਅਤੇ (ਹਮ) ਅਸੀਂ (ਤੁਮਾਰੇ) ਤੁਹਾਡੇ ਵਿਚ ਰਹਿਣ ਵਾਲੇ (ਮੀਨ) ਮੱਛ ਦੀ ਨਿਆਈਂ ਹਾਂ। ਅਰਥਾਤ ਆਪ ਜੀ ਦਾ ਸਰੂਪ ਜਲ ਦੀਆਂ ਲਹਿਰਾਂ ਦੀ ਨਿਆਈਂ ਹੈ ਅਤੇ ਸਾਡਾ ਸ਼ੁੱਧ ਮਨ ਮੱਛ ਦੀ ਨਿਆਈਂ ਆਪ ਜੀ ਦੇ ਸਰੂਪ ਵਿਚ ਲਿਵ ਲਗਾ ਕੇ ਰਹਿਣ ਵਾਲਾ ਹੈ।

## ਤੂ ਮੇਰਾ ਠਾਕੁਰੁ; ਹਮ ਤੇਰੈ ਦੁਆਰੇ ॥੧॥

ਹੇ ਅਕਾਲ ਪੁਰਖ ਵਾਹਿਗੁਰੂ! ਤੂੰ (ਮੇਰਾ) ਸਾਡਾ (ਠਾਕੁਰੁ) ਮਾਲਕ ਹੈਂ ਤੇ (ਹਮ) ਅਸੀਂ (ਤੇਰੈ) ਤੇਰੇ (ਦੁਆਰੇ) ਦਰਵਾਜੇ ਦੇ ਸੇਵਕ ਹਾਂ।

## ਤੂੰ ਮੇਰਾ ਕਰਤਾ; ਹਉ ਸੇਵਕੁ ਤੇਰਾ ॥

ਹੇ ਸੱਚੇ ਪਾਤਸ਼ਾਹ! ਤੂੰ (ਮੇਰਾ) ਸਾਡਾ ਕਰਤਾ ਪੁਰਖ ਹੈ ਅਤੇ (ਹਉ) ਅਸੀਂ (ਤੇਰਾ) ਆਪ ਜੀ ਦੇ ਸੇਵਕ ਹਾਂ।

## ਸਰਣਿ ਗਹੀ; ਪ੍ਰਭ ਗੁਨੀ ਗਹੇਰਾ ॥੧॥ ਰਹਾਉ ॥

ਹੇ (ਪ੍ਰਭ) ਸਮਰੱਥ ਵਾਹਿਗੁਰੂ ! ਆਪ (ਗੁਨੀ) ਗੁਣਾਂ ਦੇ (ਗਹੇਰਾ) ਸਮੁੰਦਰ ਹੋ। ਅਸੀਂ ਆਪ ਜੀ ਦੀ ਸਰਣ (ਗਹੀ) ਗ੍ਰਹਿਣ ਕੀਤੀ ਹੈ।

## ਤੂ ਮੇਰਾ ਜੀਵਨੁ; ਤੂ ਆਧਾਰੁ ॥

ਹੇ ਸੱਚੇ ਪਾਤਸ਼ਾਹ ! ਤੂੰ ਹੀ ਚੇਤਨ ਸਰੂਪ ਹੋ ਕੇ (ਮੇਰਾ) ਸਾਡਾ ਜੀਵਨ, ਜ਼ਿੰਦਗੀ ਰੂਪ ਹੈਂ, ਅਤੇ ਤੂੰ ਹੀ ਸਾਡਾ ਲੋਕ-ਪ੍ਰਲੋਕ ਦਾ (ਆਧਾਰੁ) ਆਸਰਾ ਹੈਂ।

## ਤੁਝਹਿ ਪੇਖਿ; ਬਿਗਸੈ ਕਉਲਾਰੁ ॥੨॥

ਹੇ ਮਹਾਰਾਜ ! ਜਿਸ ਤਰ੍ਹਾਂ ਚੰਦਰਮਾਂ ਨੂੰ ਦੇਖ ਕੇ *ਰਾਤ ਦੀ ਰਾਣੀ ਦੀਆਂ ਕਲੀਆਂ ਖਿੜਦੀਆਂ ਹਨ। ਇਸੇ ਪ੍ਰਕਾਰ ਆਪ ਚੰਦਰਮਾ ਦੀ ਨਿਆਈਂ ਹੋ ਤੇ (ਤੁਝਹਿ) ਆਪ ਜੀ ਨੂੰ (ਪੇਖਿ) ਵੇਖ ਕੇ ਸਾਡਾ ਮਨ (ਕਉਲਾਰੁ) ਕਲੀਆਂ ਦੀ ਨਿਆਈਂ ਖਿੜਦਾ ਹੈ।

**ਅਥਵਾ :** ਆਪ ਜੀ ਸੂਰਜ ਦੀ ਨਿਆਈਂ ਹੋ। (ਤੁਝਹਿ) ਤੁਹਾਨੂੰ ਵੇਖ ਕੇ ਸਾਡਾ ਮਨ (ਕਉਲਾਰੁ) ਕਮਲਾਂ ਦੀ ਨਿਆਈਂ (ਬਿਗਸੈ) ਖਿੜ ਜਾਂਦਾ ਹੈ।

## ਤੂ ਮੇਰੀ ਗਤਿ ਪਤਿ; ਤੂ ਪਰਵਾਨੁ ॥

ਹੇ ਸੱਚੇ ਪਾਤਸ਼ਾਹ ! ਤੂੰ ਹੀ (ਮੇਰੀ) ਸਾਡੇ ਤਾਈਂ (ਗਤਿ) ਮੁਕਤੀ ਤੇ (ਪਤਿ) ਇੱਜ਼ਤ ਦੇਣ ਵਾਲਾ ਹੈਂ ਅਤੇ ਤੂੰ ਹੀ ਲੋਕ-ਪ੍ਰਲੋਕ ਵਿਚ (ਪਰਵਾਨੁ) ਪ੍ਰਵਾਣਨੀਕ ਹੈਂ।

## ਤੂ ਸਮਰਥੁ; ਮੈ ਤੇਰਾ ਤਾਣੁ ॥੩॥

ਹੇ ਪ੍ਰਮੇਸਰ ! ਤੂੰ ਸਰਬ ਕਲਾ ਸਮਰੱਥ ਹੈਂ ਅਤੇ (ਮੈ) ਸਾਨੂੰ ਸਦਾ ਤੇਰਾ ਹੀ (ਤਾਣੁ) ਬਲ ਹੈ **ਵਾ:** ਆਸਰਾ ਹੈ।

## ਅਨਦਿਨੁ ਜਪਉ; ਨਾਮ ਗੁਣਤਾਸਿ ॥

ਹੇ ਸਭ (ਗੁਣਤਾਸਿ) ਗੁਣਾਂ ਦੇ (ਤਾਸਿ) ਖਜ਼ਾਨੇ ਪ੍ਰਮੇਸਰ ! ਅਸੀਂ (ਅਨਦਿਨੁ) ਰਾਤ-ਦਿਨ ਆਪ ਜੀ ਦਾ ਨਾਮ (ਜਪਉ) ਜਪਦੇ ਹਾਂ।

## ਨਾਨਕ ਕੀ; ਪ੍ਰਭ ਪਹਿ ਅਰਦਾਸਿ ॥੪॥੨੩॥੭੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਸਮਰੱਥ ਅਕਾਲ ਪੁਰਖ ਵਾਹਿਗੁਰੂ ! ਆਪ ਜੀ ਦੇ (ਪਹਿ) ਪਾਸ (ਅਰਦਾਸਿ) ਬੇਨਤੀ ਹੈ ਕਿ ਅਸੀਂ ਰਾਤ-ਦਿਨ ਆਪ ਜੀ ਦਾ ਨਾਮ ਜਪਦੇ ਰਹੀਏ ਤੇ ਆਪ ਜੀ ਸਾਨੂੰ ਕਦੇ ਵੀ ਭੁੱਲਣਾ ਨਾ ਕਰੋ।

## ਆਸਾ ਮਹਲਾ ੫ ॥

**ਉਥਾਨਕਾ :**

ਇਕ ਵਾਰੀ ਸਤਿਗੁਰੂ ਸਾਹਿਬ ਜੀ ਗੁਰੂ ਕੇ ਮਹਿਲਾਂ ਤੋਂ ਸ੍ਰੀ ਹਰਿਮੰਦਰ ਸਾਹਿਬ ਜੀ ਵੱਲ ਆ ਰਹੇ ਸਨ ਤਾਂ ਰਸਤੇ

---

* **ਰਾਤ ਦੀ ਰਾਣੀ :** ਇਕ ਝਾੜੀਦਾਰ ਬੂਟਾ, ਜਿਸਨੂੰ ਕਾਲੀਆਂ ਮਿਰਚਾਂ ਵਰਗੇ ਬੀਜ ਅਤੇ ਲਾਲ ਰੰਗ ਦੇ ਛੋਟੇ-ਛੋਟੇ ਫੁੱਲ ਲੱਗਦੇ ਹਨ। ਇਹ ਰਾਤ ਨੂੰ ਚੰਦ੍ਰਮਾ ਦੀ ਰੌਸ਼ਨੀ ਨਾਲ ਪ੍ਰਫੁਲਿਤ ਹੁੰਦਾ ਹੈ ਤੇ ਸਵੇਰ ਹੁੰਦਿਆਂ ਇਸਦੇ ਫੁੱਲ ਮੁਰਝਾ ਜਾਂਦੇ ਹਨ। ਇਸ ਕਰਕੇ ਇਸ ਝਾੜੀ ਨੂੰ 'ਰਾਤ ਦੀ ਰਾਣੀ' ਆਖਦੇ ਹਨ।

ਵਿਚ ਇਕ ਘਰ ਵਿਚ ਕੋਈ ਮਾਈ ਰੋ ਰਹੀ ਸੀ, ਜਿਸਦਾ ਕੋਈ ਸੰਬੰਧੀ ਚੜ੍ਹਾਈ ਕਰ ਗਿਆ ਸੀ ਤੇ ਇਕ ਘਰ ਵਿਚ ਲੋਕ ਹੱਸ ਰਹੇ ਸਨ, ਨੱਚਦੇ-ਟੱਪਦੇ ਖੁਸ਼ੀਆਂ ਮਨਾ ਰਹੇ ਸਨ। ਇਹਨਾਂ ਲੋਕਾਂ ਦੀ ਇਹ ਹਾਲਤ ਦੇਖ ਕੇ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਰੋਵਨਹਾਰੈ; ਝੂਠੁ ਕਮਾਨਾ ॥

ਹੇ ਭਾਈ ! ਜਿਹੜੇ ਮਰੇ ਹੋਏ ਨੂੰ (ਰੋਵਨਹਾਰੈ) ਰੋਣ ਵਾਲੇ ਹਨ, ਉਹ ਝੂਠ ਦੀ (ਕਮਾਨਾ) ਕਮਾਈ ਵਿਚ ਹੀ ਲੱਗੇ ਹੋਏ ਹਨ। ਭਾਵ ਝੂਠਾ ਹੀ ਰੋਂਦੇ ਹਨ।

**ਅਥਵਾ :** ਜੋ ਇਸ (ਝੂਠੁ) ਅਣਹੋਏ ਪ੍ਰਤੀਤ ਹੋ ਰਹੇ ਸੰਸਾਰ ਵਿਚ ਝੂਠ ਦੀ (ਕਮਾਨਾ) ਕਮਾਈ ਕਰਦਾ ਹੈ। ਉਸਦੇ ਮਰਣ 'ਤੇ (ਰੋਵਨਹਾਰੈ) ਰੋਣ ਵਾਲੇ ਅਸਲ ਵਿੱਚ ਉਸਦੇ ਕੰਮਾਂ ਨੂੰ ਰੋਂਦੇ ਹਨ ਕਿ ਇਹ ਦੁਕਾਨ ਕਰਦਾ ਹੁੰਦਾ ਸੀ, ਸਾਡਾ ਹਲ ਵਾਹਿਆ ਕਰਦਾ ਸੀ ਆਦਿ।

## ਹਸਿ ਹਸਿ; ਸੋਗੁ ਕਰਤ ਬੇਗਾਨਾ ॥੧॥

ਜਿਹੜੇ ਲੋਕ ਦੁਨੀਆਂ ਦੇ ਪਦਾਰਥਾਂ ਨੂੰ ਪ੍ਰਾਪਤ ਕਰਕੇ ਅਤੇ ਭੋਗ ਕੇ (ਹਸਿ ਹਸਿ) ਹੱਸ-ਹੱਸ ਕੇ ਖੁਸ਼, ਪ੍ਰਸੰਨ ਹੁੰਦੇ ਹਨ, ਉਹ (ਬੇਗਾਨਾ) ਬੇ ਗਿਆਤ ਹਨ, ਭਾਵ ਉਹਨਾਂ ਨੂੰ ਕੋਈ ਗਿਆਤ ਨਹੀਂ ਹੈ। ਫਿਰ ਅੰਤ ਨੂੰ ਜਦੋਂ ਕੁਝ ਵੀ ਪ੍ਰਾਪਤ ਨਹੀਂ ਹੁੰਦਾ, ਤਾਂ ਉਹਨਾਂ ਨੂੰ ਵੀ ਸੋਗ (ਕਰਤ) ਕਰਨਾ ਪੈਂਦਾ ਹੈ।

**ਨਚਿ ਨਚਿ ਹਸਹਿ ਚਲਹਿ ਸੇ ਰੋਇ ॥** *(ਅੰਗ : ੪੬੫)*

## ਕੋ ਮੂਆ; ਕਾ ਕੈ ਘਰਿ ਗਾਵਨੁ ॥

ਕਿਸੇ ਦੇ ਘਰ ਵਿਚ ਤਾਂ (ਕੋ) ਕੋਈ (ਮੂਆ) ਮਰਿਆ ਹੋਇਆ ਹੈ। ਉਸਦੇ ਸਬੰਧੀ ਬੈਠ ਕੇ ਉਸ ਨੂੰ ਯਾਦ ਕਰਕੇ ਰੋਂਦੇ ਹਨ ਅਤੇ (ਕਾ) ਕਈਆਂ (ਕੈ) ਦੇ ਘਰ ਵਿਚ ਵਿਆਹ ਆਦਿਕ ਖੁਸ਼ੀ ਦੇ ਕਾਰਜ ਹੋਣ ਕਰਕੇ (ਗਾਵਨੁ) ਗਾਉਣ-ਵਜਾਉਣ ਹੋ ਰਿਹਾ ਹੈ। ਇਸ ਪ੍ਰਕਾਰ :

## ਕੋ ਰੋਵੈ; ਕੋ ਹਸਿ ਹਸਿ ਪਾਵਨੁ ॥੧॥ ਰਹਾਉ ॥

(ਕੋ) ਕੋਈ ਮਰਿਆਂ ਹੋਇਆਂ ਨੂੰ (ਰੋਵੈ) ਰੋਂਦੇ ਹਨ ਅਤੇ ਕੋਈ ਵਿਆਹ-ਸ਼ਾਦੀਆਂ ਵਿਚ (ਹਸਿ ਹਸਿ) ਹੱਸ-ਹੱਸ ਕੇ (ਪਾਵਨੁ) ਪੈਂਦੇ ਹਨ ਭਾਵ ਉਹ ਬਹੁਤੇ ਖੁਸ਼ ਹੋ ਕੇ ਛੱਜ ਭੰਨਦੇ ਹਨ, ਗਿੱਧਾ ਪਾਉਂਦੇ ਹਨ ਆਦਿ।

## ਬਾਲ ਬਿਵਸਥਾ ਤੇ; ਬਿਰਧਾਨਾ ॥

ਇਸੇ ਤਰ੍ਹਾਂ ਕਰਦੇ-ਕਰਦੇ ਜੀਵ ਬਾਲ (ਬਿਵਸਥਾ) ਅਵਸਥਾ (ਤੇ) ਤੋਂ ਬਾਅਦ ਜਵਾਨੀ ਭੋਗ ਕੇ (ਬਿਰਧਾਨਾ) ਬਿਰਧ ਅਵਸਥਾ ਵਿਚ ਆ ਗਿਆ ਪਰ

## ਪਹੁਚਿ ਨ, ਮੂਕਾ; ਫਿਰਿ ਪਛੁਤਾਨਾ ॥੨॥

ਜਿੱਥੋਂ ਤੱਕ ਪਹੁੰਚਣਾ ਸੀ, ਉੱਥੇ ਤੱਕ (ਪਹੁਚਿ) ਪਹੁੰਚ ਨਾ ਸਕਿਆ ਭਾਵ ਜਿਹੜੇ ਕੰਮ ਕਰਨਾ ਚਾਹੁੰਦਾ ਸੀ, ਉਹ ਪੂਰੇ ਨਾ ਕਰ ਸਕਿਆ ਤੇ ਅੰਤ ਨੂੰ ਇਸਦਾ ਜੀਵਨ (ਮੂਕਾ) ਮੁੱਕ ਗਿਆ ਅਤੇ ਫਿਰ (ਪਛੁਤਾਨਾ) ਪਸਚਾਤਾਪ ਹੀ ਕਰਦਾ ਰਹਿ ਗਿਆ। ਜਿਵੇਂ ਰਾਵਣ ਦਾ ਇਰਾਦਾ ਕਾਲ ਨੂੰ ਮਾਰਨ ਦਾ ਤੇ ਸਵਰਗਾਂ ਨੂੰ ਪੌੜੀ ਲਾਉਣ ਦਾ ਸੀ, ਪਰ ਉਸਦਾ ਇਹ ਕੰਮ ਸਿਰੇ ਨਾ ਚੜ੍ਹ ਸਕਿਆ ਅਤੇ ਅੰਤ ਨੂੰ ਵਾਸ਼ਨਾ ਕਰਕੇ ਉਹ ਵੀ ਪਛੁਤਾਉਂਦਾ ਹੀ ਮਰ ਗਿਆ।

**ਅਥਵਾ :** ਇਹ ਜੀਵ ਬਹੁਤੀ ਤ੍ਰਿਸ਼ਨਾ ਲੱਗੀ ਹੋਣ ਕਰਕੇ ਨਾ ਤਾਂ ਉਤਨੀ ਮਾਇਆ ਤੱਕ ਪਹੁੰਚ ਸਕਿਆ, ਜਿੱਥੋਂ ਤੱਕ ਪਹੁੰਚਣਾ ਚਾਹੁੰਦਾ ਸੀ ਤੇ ਨਾ ਹੀ ਇਸ ਦੇ ਮਨ ਦੇ ਸੰਕਲਪ ਮੁੱਕੇ ਭਾਵ ਖਤਮ ਹੋਏ। ਇਸ ਤਰ੍ਹਾਂ ਸੰਕਲਪਾਂ ਵਿਚ ਤੇ ਮਾਇਆ ਦੀ ਤ੍ਰਿਸ਼ਨਾ ਵਿਚ ਲੱਗਾ ਹੀ ਮਰ ਗਿਆ ਤੇ ਫਿਰ ਪਸ਼ਚਾਤਾਪ ਕਰਦਾ ਰਹਿ ਗਿਆ ਕਿ ਮੈਂ ਮਨੁੱਖਾ ਜਨਮ ਵਿਚ ਨਾਮ ਕਿਉਂ ਨਾ ਜਪਿਆ?

## ਤ੍ਰਿਹੁ ਗੁਣ ਮਹਿ; ਵਰਤੈ ਸੰਸਾਰਾ ॥

ਇਹ ਸਾਰਾ ਸੰਸਾਰ (ਤ੍ਰਿਹੁ ਗੁਣ) ਰਾਜਸੀ, ਤਾਮਸੀ, ਸਾਂਤਕੀ ਰੂਪ ਤਿੰਨਾਂ ਗੁਣਾਂ ਦੇ ਸੁਭਾਵਾਂ ਵਿਚ ਹੀ (ਵਰਤੈ) ਵਰਤ ਰਿਹਾ ਹੈ।

## ਨਰਕ ਸੁਰਗ; ਫਿਰਿ ਫਿਰਿ ਅਉਤਾਰਾ ॥੩॥

ਸਤੋਗੁਣੀ ਪੁੰਨ ਆਦਿਕ ਕਰਮ ਕਰਨੇ ਕਰਕੇ (ਫਿਰਿ ਫਿਰਿ) ਮੁੜ-ਮੁੜ ਕੇ (ਸੁਰਗ) ਸਵਰਗ ਆਦਿਕਾਂ ਵਿਚ ਜਨਮ ਧਾਰਦੇ ਹਨ ਤੇ ਤਮੋਗੁਣੀ ਮੰਦ ਕਰਮ ਕਰਨੇ ਕਰਕੇ ਨਰਕ ਆਦਿਕਾਂ ਵਿਚ ਮੁੜ-ਮੁੜ ਕੇ (ਅਉਤਾਰਾ) ਉਤਰਦੇ ਹਨ, ਭਾਵ ਜਨਮ ਧਾਰਦੇ ਹਨ।

## ਕਹੁ ਨਾਨਕ; ਜੋ ਲਾਇਆ ਨਾਮ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ (ਜੋ) ਜਿਹੜੇ ਪੁਰਸ਼ਾਂ ਨੂੰ ਸਤਿਗੁਰਾਂ ਨੇ ਅੰਮ੍ਰਿਤ ਨਾਮ ਦੇ ਸਿਮਰਨ ਵਿਚ (ਲਾਇਆ) ਲਾ ਦਿੱਤਾ ਹੈ।

## ਸਫਲ ਜਨਮੁ ਤਾ ਕਾ; ਪਰਵਾਨ ॥੪॥੨੪॥੭੫॥

ਹੇ ਭਾਈ ! ਉਹ ਇਸ ਸੰਸਾਰ ਵਿਚ ਪ੍ਰਮੇਸਰ ਦੇ ਨਾਮ ਦਾ ਲਾਹਾ ਵਾ: ਸਰੂਪ ਦੀ ਪ੍ਰਾਪਤੀ ਰੂਪ ਲਾਹਾ ਖੱਟਦੇ ਹਨ। ਇਸ ਕਰਕੇ (ਤਾ) ਉਹਨਾਂ (ਕਾ) ਦਾ ਜਨਮ ਧਾਰ ਕੇ ਸੰਸਾਰ ਉੱਤੇ ਆਉਣਾ (ਸਫਲ) ਸਫਲਾ ਹੈ ਅਤੇ ਉਹ ਸੰਸਾਰ ਵਿਚ ਵੀ ਤੇ ਦਰਗਾਹ ਵਿਚ ਵੀ (ਪਰਵਾਨ) ਪ੍ਰਵਾਣਨੀਕ ਹਨ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਪਾਵਨ ਸ਼ਬਦ ਵਿਚ ਦੋ ਸਖੀਆਂ ਦਾ ਸੰਬਾਦ ਕਥਨ ਕਰਦੇ ਹਨ।

## ਸੋਇ ਰਹੀ; ਪ੍ਰਭ ਖਬਰਿ ਨ ਜਾਨੀ ॥
## ਭੋਰੁ ਭਇਆ; ਬਹੁਰਿ ਪਛੁਤਾਨੀ ॥੧॥

ਜਿਵੇਂ ਕਿਸੇ ਰਾਜੇ ਦੀਆਂ ਰਾਣੀਆਂ ਵਿਚੋਂ ਇਕ ਰਾਣੀ ਨੂੰ ਰਾਜੇ ਦੀ ਸੇਵਾ ਕਰਨ ਦੀ ਵਾਰੀ ਮਿਲੀ ਹੋਵੇ ਤੇ ਉਹ ਰਾਜੇ ਦੀ ਸੇਵਾ ਕਰਨ ਤੋਂ ਬਗੈਰ ਸੁੱਤਿਆਂ ਹੀ ਰਾਤ ਗੁਜ਼ਾਰ ਦੇਵੇ ਤੇ ਰਾਜੇ ਦੀ ਉੱਕਾ ਹੀ ਖਬਰ ਨਾ ਜਾਣੇ ਤਾਂ ਫਿਰ ਉਹ ਦਿਨ ਚੜ੍ਹਨ 'ਤੇ ਪਸਚਾਤਾਪ ਕਰਦੀ ਹੈ। ਤਿਵੇਂ ਹੀ ਅਕਾਲ ਪੁਰਖ ਵਾਹਿਗੁਰੂ ਪਾਤਸ਼ਾਹ ਹੈ, ਸਾਰੇ ਜੀਵ ਉਸ ਦੀਆਂ ਰਾਣੀਆਂ ਦੀ ਨਿਆਈਂ ਹਨ ਤੇ ਇੰਨ੍ਹਾਂ ਨੂੰ ਵਾਹਿਗੁਰੂ ਦੀ ਸੇਵਾ ਕਰਨ ਲਈ ਮਨੁੱਖਾ ਜਨਮ ਦੀ ਅਵਸਥਾ ਰੂਪ ਰਾਤ ਦਾ ਸਮਾਂ ਮਿਲਿਆ ਹੈ। ਜਿਹੜੀ ਜੀਵ ਰੂਪ ਇਸਤਰੀ ਮਨੁੱਖਾ ਜਨਮ ਨੂੰ ਪਾ ਕੇ ਅਵਿਦਿਆ ਰੂਪ ਨੀਂਦ ਵਿਚ (ਸੋਇ) ਸੌਂ ਰਹੀ ਹੈ, ਉਸਨੇ ਗੁਰਾਂ ਦੁਆਰਾ ਉਸ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਦੇ ਸਿਮਰਨ ਭਜਨ ਦੀ ਖਬਰ ਉੱਕਾ ਹੀ ਨਹੀਂ (ਜਾਨੀ) ਜਾਨਣਾ ਕੀਤੀ। ਜਦੋਂ

ਕਾਲ ਰੂਪ (ਭੋਰੁ ਭਇਆ) ਦਿਨ ਚੜ੍ਹ ਗਿਆ **ਵਾ:** ਜਦੋਂ ਸਿਰ ਉੱਤੇ (ਭੋਰੁ) ਚਿੱਟੇ ਕੇਸ ਆ ਗਏ, ਭਾਵ ਜਦੋਂ ਬਿਰਧ ਅਵਸਥਾ ਆ ਗਈ ਤਾਂ (ਬਹੁਰਿ) ਫਿਰ ਉਸਦੀ ਜਿੰਦ (ਪਛੁਤਾਨੀ) ਪਸਚਾਤਾਪ ਕਰਦੀ ਹੈ ਕਿ ਮੈਂ ਪ੍ਰਮੇਸਰ ਦੀ ਪ੍ਰਾਪਤੀ ਕਿਉਂ ਨਾ ਕੀਤੀ।

## ਪ੍ਰਿਅ ਪ੍ਰੇਮ ਸਹਜਿ; ਮਨਿ ਅਨਦੁ ਧਰਉ ਰੀ ॥

(ਰੀ) ਹੇ ਪਿਆਰੀ ਸਖੀਏ! (ਪ੍ਰਿਅ) ਪਿਆਰੇ ਅਕਾਲ ਪੁਰਖ ਦੇ ਪ੍ਰੇਮ ਕਰਕੇ (ਸਹਜਿ) ਸਹਜੇ ਹੀ ਮਨ ਵਿਚ (ਅਨਦੁ) ਅਨੰਦ (ਧਰਉ) ਧਾਰਨ ਕਰ। **ਵਾ:** ਵਾਹਿਗੁਰੂ ਦੇ ਪ੍ਰੇਮ ਵਿਚ ਰੰਗਿਆਂ ਹੋਇਆਂ (ਸਹਜਿ) ਸਾਂਤੀ ਦੇ ਸਹਿਤ ਹੋ ਕੇ ਮਨ ਵਿਚ ਅਨੰਦ ਧਾਰਨ ਕਰ।

## ਪ੍ਰਭ ਮਿਲਬੇ ਕੀ ਲਾਲਸਾ; ਤਾ ਤੇ ਆਲਸੁ ਕਹਾ ਕਰਉ ਰੀ ॥੧॥ ਰਹਾਉ ॥

(ਰੀ) ਹੇ ਸਖੀ! ਜੇਕਰ ਤੈਨੂੰ ਪਿਆਰੇ (ਪ੍ਰਭ) ਵਾਹਿਗੁਰੂ ਦੇ (ਮਿਲਬੇ) ਮਿਲਣ (ਕੀ) ਦੀ (ਲਾਲਸਾ) ਇੱਛਾ ਹੈ (ਤਾ) ਤਾਂ ਫਿਰ ਪ੍ਰਮੇਸਰ ਦਾ ਸਿਮਰਨ ਕਰਨ (ਤੇ) ਤੋਂ ਆਲਸ (ਕਹਾ) ਕਿਉਂ (ਕਰਉ) ਕਰਦੀ ਹੈਂ। ਭਾਵ ਤੂੰ ਭਜਨ ਸਿਮਰਨ ਵੱਲੋਂ ਆਲਸ ਨਾ ਕਰ।

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥** *(ਅੰਗ : ੫੪੦)*

## ਕਰ ਮਹਿ; ਅੰਮ੍ਰਿਤੁ ਆਨਿ ਨਿਸਾਰਿਓ ॥
## ਖਿਸਰਿ ਗਇਓ; ਭੂਮ ਪਰਿ ਡਾਰਿਓ ॥੨॥

ਜਿਵੇਂ ਸਿਕੰਦਰ ਦੇ (ਕਰ) ਹੱਥਾਂ (ਮਹਿ) ਵਿਚ ਅੰਮ੍ਰਿਤ (ਆਨਿ) ਆ ਕੇ (ਨਿਸਾਰਿਓ) ਪ੍ਰਾਪਤ ਹੋਇਆ ਸੀ। ਪਰ ਭਾਗਾਂ ਵਿਚ ਨਾ ਹੋਣ ਕਰਕੇ ਉਸਦੇ ਹੱਥਾਂ ਵਿਚੋਂ ਅੰਮ੍ਰਿਤ (ਖਿਸਰਿ) ਨਿਕਲ (ਗਇਓ) ਗਿਆ।

**ਪ੍ਰਸ਼ਨ :** ਕਿਉਂ ਨਿਕਲ ਗਿਆ ਸੀ?

**ਉੱਤਰ :** ਕਿਉਂਕਿ ਉਸ ਨੇ ਗਿਰਝ ਬਣੀ ਹੋਈ ਅਪੱਛਰਾ ਦੀ ਗੱਲ ਸੁਣ ਕੇ, ਸ਼ੰਕਾ ਕਰਕੇ ਅੰਮ੍ਰਿਤ ਦਾ ਬੁੱਕ (ਭੂਮ) ਧਰਤੀ (ਪਰਿ) ਉੱਪਰ (ਡਾਰਿਓ) ਸੁੱਟ ਦਿੱਤਾ ਸੀ।

**ਦ੍ਰਿਸ਼ਟਾਂਤ :** ਇਕ ਸਿਕੰਦਰ ਆਜਮ ਨਾਮੀ ਬਾਦਸ਼ਾਹ ਹੋਇਆ ਹੈ, ਉਸ ਨੇ ਸਾਰੀ ਸ੍ਰਿਸ਼ਟੀ ਉੱਤੇ ਜਿੱਤ ਪ੍ਰਾਪਤ ਕੀਤੀ ਸੀ।

**ਸ਼ਾਹ ਸਿਕੰਦਰ ਢੂੰਡੇ ਆਬ-ਏ-ਹਯਾਤ ਨੂੰ।**
**ਫਿਰਦਾ ਵਿਚ ਪਹਾੜਾਂ ਦਿਨ ਤੇ ਰਾਤ ਨੂੰ।**
**ਪੀਤੋਸੁ ਨਹੀ ਪਿਆਲਾ ਆਪਣੇ ਦਸਤ ਭਰ।**
**ਵਜੀਦਾ ਕੌਣ ਸਾਹਿਬ ਨੂੰ ਆਖੇ ਇਉਂ ਨਹੀਂ ਇੰਜ ਕਰ?** *(ਵਜੀਦ ਦੋਹੇ)*

ਉਹ ਆਬ-ਏ-ਹਯਾਤ (ਅੰਮ੍ਰਿਤ) ਨੂੰ ਲੱਭਦਾ-ਲੱਭਦਾ ਪਹਾੜਾਂ ਨੂੰ ਚੀਰ ਕੇ ਅੱਗੇ ਲੰਘਿਆ, ਰਾਖਸ਼ਾਂ ਨਾਲ ਯੁੱਧ ਕੀਤਾ, ਸੱਪਾਂ ਦੇ ਕੁੰਡ ਨੂੰ ਸ਼ਸ਼ਤ੍ਰਾਂ ਨਾਲ ਕੱਟ ਕੇ ਅੱਗੇ ਲੰਘਿਆ ਤਾਂ ਅੱਗੇ ਇਕ ਭਿਆਨਕ ਚੱਕਰ ਚੱਲ ਰਿਹਾ ਸੀ, ਜਿਸ ਤੋਂ ਬਚ ਕੇ ਲੰਘਣਾ ਬੜਾ ਔਖਾ ਸੀ, ਜੋ ਬਿਦੇਸੀ ਦਾ ਸਿਰ ਕੱਟ ਦਿੰਦਾ ਸੀ। ਬਹੁਤ ਯਤਨ ਕਰਕੇ ਉਸਨੂੰ ਰੋਕ ਕੇ ਉੱਥੇ ਅੱਗੇ ਦੇਵਤਿਆਂ ਨਾਲ ਵੀ ਜੰਗ ਕਰਕੇ ਉਹਨਾਂ ਨੂੰ ਜਿੱਤਿਆ। ਫਿਰ ਆਬ-ਏ-ਹਯਾਤ ਦੇ ਕੁੰਡ ਪਾਸ ਪਹੁੰਚਾ। ਦੇਵਤਿਆਂ ਦੇ ਚਿਤ ਵਿਚ ਬੜੀ ਘਬਰਾਹਟ ਹੋਈ ਕਿ ਜੇ ਇਸਨੇ ਇਹ ਅੰਮ੍ਰਿਤ ਪੀ ਲਿਆ ਤਾਂ ਅਮਰ ਹੋ ਜਾਵੇਗਾ,

ਤੇ ਸਾਨੂੰ ਦੁੱਖ ਦੇਵੇਗਾ। ਸਾਡਾ ਰਾਜ-ਭਾਗ ਖੋਹ ਲਵੇਗਾ। ਉਹਨਾਂ ਨੇ ਸਭਾ ਲਗਾ ਕੇ ਉਰਵਸੀ ਨੂੰ ਪ੍ਰੇਰ ਕੇ ਸਿਕੰਦਰ ਦੇ ਆਬ-ਏ-ਹਯਾਤ ਪੀਣ ਵਿਚ ਵਿਘਨ ਪਾਉਣ ਲਈ ਭੇਜਿਆ। ਉਹ ਇਕ ਐਸੀ ਗਿਰਝ ਦਾ ਰੂਪ ਧਾਰ ਕੇ ਆਬ-ਏ-ਹਯਾਤ ਦੇ ਕੁੰਡ ਦੇ ਕਿਨਾਰੇ ਆ ਬੈਠੀ। ਜਿਸ ਦੇ ਸਰੀਰ ਉੱਤੇ ਕੋਈ ਖੰਭ ਨਹੀਂ ਸੀ, ਖ਼ੂਨ ਸੁੱਕ ਚੁੱਕਾ ਸੀ ਤੇ ਪਾਕ ਵਹਿ ਰਹੀ ਸੀ।

**ਅੜਿੱਲ॥ ਰੰਭਾ ਨਾਮ ਅਪਸਰਾ ਦਈ ਪਠਾਇ ਕੈ॥**
**ਬਿਰਧ ਰੂਪ ਖਗ ਕੋ ਧਰਿ ਬੈਠੀ ਆਇ ਕੈ॥**
**ਏਕ ਪੰਖ ਤਨ ਰਹਯੋ ਨ ਤਾ ਕੌ ਜਾਨਿਯੈ॥**
**ਹੌ ਜਾ ਤਨ ਲਹਯੋ ਨ ਜਾਇ ਘ੍ਰਿਣਾ ਜਿਯ ਠਾਨਿਯੈ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਜਦੋਂ ਸਿਕੰਦਰ ਆਬ-ਏ-ਹਯਾਤ ਦਾ ਬੁੱਕ ਭਰ ਕੇ ਪੀਣ ਲੱਗਾ ਤਾਂ ਗਿਰਝ ਨੇ ਹੱਸਣ ਦੀ ਅਵਾਜ ਕੀਤੀ। ਸਿਕੰਦਰ ਦੇ ਮਨ ਵਿਚ ਭਰਮ ਪੈ ਗਿਆ, ਉਸਨੇ ਪੁੱਛਿਆ, "ਹੇ ਨੀਚ ਗੀਧ! ਮੈਨੂੰ ਭਾਗਾਂ ਨਾਲ ਇਹ ਅੰਮ੍ਰਿਤ ਪ੍ਰਾਪਤ ਹੋਇਆ ਹੈ, ਪਰ ਤੂੰ ਮੇਰੇ ਵੱਲ ਦੇਖ ਕੇ ਹੱਸ ਰਹੀ ਹੈਂ। ਇਸ ਦਾ ਕੀ ਕਾਰਨ ਹੈ? ਉਹ ਕਹਿਣ ਲੱਗੀ, "ਪੀ ਲੈ! ਪੀ ਲੈ! ਜੇ ਮੈਂ ਤੈਨੂੰ ਦੱਸ ਦਿੱਤਾ ਤਾਂ ਤੂੰ ਇਸ ਨੂੰ ਪੀ ਨਹੀਂ ਸਕੇਂਗਾ।" ਆਮ ਤੌਰ ਤੇ ਰਾਜੇ ਵਹਿਮੀ ਦੇ ਕੰਨਾਂ ਦੇ ਕੱਚੇ ਹੁੰਦੇ ਹਨ। ਸਿਕੰਦਰ ਨੂੰ ਵੀ ਸ਼ੰਕਾ ਪੈ ਗਈ। ਜਿਸ ਅਪੱਛਰਾ ਨੇ ਗਲੀ-ਸੜੀ ਗਿਰਝ ਦਾ ਰੂਪ ਧਾਰਿਆ ਸੀ, ਉਹ ਕਹਿਣ ਲੱਗੀ ਆਬ-ਏ-ਹਯਾਤ ਪੀਣ ਦਾ ਭਾਵ ਇਹ ਹੈ ਕਿ ਅਮਰ ਹੋ ਜਾਈਦਾ ਹੈ, ਫਿਰ ਮਰੀਦਾ ਨਹੀ, ਮੈਂ ਵੀ ਇਹ ਪੀ ਬੈਠੀ ਹਾਂ, ਮੇਰੇ ਸਰੀਰ ਦੀ ਹਾਲਤ ਵੇਖ :

**ਪੰਛੀ ਬਾਚ॥ ਦੋਹਰਾ॥**
**ਪੱਛ ਏਕ ਤਨ ਨਾ ਰਹਯੋ ਰਕਤ ਨ ਰਹਯੋ ਸਰੀਰ॥**
**ਤਨ ਨ ਛੁਟਤ ਦੁਖ ਸੌ ਜਿਯਤ ਜਬ ਤੇ ਪਿਯੋ ਕੁਨੀਰ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਜਦੋਂ ਤੋਂ ਮੈਂ ਇਹ ਖੋਟਾ ਪਾਨੀ ਪੀ ਲਿਆ ਹੈ, ਸਰੀਰ ਦੇ ਸਾਰੇ ਖੰਭ ਝੜ ਗਏ ਹਨ, ਖ਼ੂਨ ਤੋਂ ਬਗੈਰ ਸੁੱਕ ਕੇ ਪਿੰਜਰਾ ਬਣ ਗਿਆ ਹੈ, ਸਦਾ ਪਾਕ ਹੀ ਵਗਦੀ ਰਹਿੰਦੀ ਹੈ, ਪਰ ਜਾਨ ਨਹੀਂ ਨਿਕਲਦੀ। ਇਸ ਵਾਸਤੇ ਤੂੰ ਵਿਚਾਰ ਕਰ ਲੈ ਤਾਂ ਸਿਕੰਦਰ ਨੇ ਭਰਿਆ ਹੋਇਆ ਬੁੱਕ ਕੁੰਡ ਵਿਚ ਹੀ ਡੋਲ੍ਹ ਦਿੱਤਾ ਸੀ ਤੇ ਉੱਥੋਂ ਵਾਪਿਸ ਆ ਗਿਆ।

**ਦਾ ਦ੍ਰਿਸ਼ਟਾਂਤ** : ਇਸੇ ਤਰ੍ਹਾਂ ਜੀਵ ਸਿਕੰਦਰ ਬਾਦਸ਼ਾਹ ਦੀ ਨਿਆਈਂ ਹੈ, ਆਬ-ਏ-ਹਯਾਤ ਆਤਮਾਨੰਦ ਹੈ। ਪੰਜ ਕੋਸਾਂ ਰੂਪ ਪਹਾੜਾਂ ਨੂੰ ਲੰਘ ਕੇ, ਇੰਦਰੀਆਂ ਰੂਪ ਦੇਵਤਿਆਂ ਦਾ ਦਮਨ ਕਰਕੇ, ਸ਼ਬਦ, ਸਪਰਸ਼, ਰੂਪ, ਰਸ, ਗੰਧ ਰਾਖਸ਼ਾਂ ਨੂੰ ਦਬਾ ਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਸੱਪਾਂ ਦੇ ਕੁੰਡ ਨੂੰ ਕੱਟ ਕੇ, ਫਿਰ ਮਨ ਦੇ ਫੁਰਨਿਆਂ ਰੂਪ ਚੱਕਰ ਨੂੰ ਲੰਘ ਕੇ ਸਾਧਸੰਗਤ ਰੂਪ ਆਬ-ਏ-ਹਯਾਤ ਦੇ ਕੁੰਡ ਪਾਸ ਪਹੁੰਚ ਕੇ ਭਾਗਾਂ ਵਾਲੇ ਆਤਮਾਨੰਦ ਨੂੰ ਪ੍ਰਾਪਤ ਕਰਦੇ ਹਨ। ਨਹੀਂ ਤਾਂ ਮਾਇਆ ਰੂਪ ਉਰਵਸੀ ਮਿਥਿਆ ਦ੍ਰਿਸ਼ਟੀ ਰੂਪ ਗਿਰਝ ਬਣ ਕੇ ਬ੍ਰਹਮ ਸਰੂਪ ਵਿਚ ਜੋ ਦੋਖ ਦ੍ਰਿਸ਼ਟੀ ਦਿਖਾ ਕੇ ਵਾਹਿਗੁਰੂ ਤੋਂ ਬੇਮੁਖ ਕਰਦੀ ਹੈ, ਇਹ ਉਸ ਵਿਚ ਪਾਕ ਪਈ ਹੋਈ ਹੈ। ਜਦੋਂ ਮਿਥਿਆ ਦ੍ਰਿਸ਼ਟੀ ਨੇ ਆਪਣਾ ਪ੍ਰਭਾਵ ਪਾ ਕੇ ਜੀਵ ਨੂੰ ਬੇਮੁਖ ਕਰ ਦਿੱਤਾ ਤਾਂ ਮਨ ਰੂਪ ਹੱਥ ਵਿਚੋਂ ਬ੍ਰਹਮ ਦੇ ਸਨਮੁਖਤਾ ਦਾ ਤਿਆਗ ਰੂਪ ਅੰਮ੍ਰਿਤ ਦਾ ਬੁੱਕ ਡੁੱਲ੍ਹ ਜਾਣਾ ਹੈ। **ਵਾ:** ਜਦੋਂ ਜੀਵ ਤਿੰਨਾਂ ਸਰੀਰਾਂ ਦੇ ਅਭਿਮਾਨ ਰੂਪ ਪਹਾੜਾਂ ਤੋਂ ਲੰਘ ਕੇ, ਵਿਸ਼ਿਆਂ ਰੂਪ ਜ਼ਹਿਰ ਨਾਲ ਭਰੇ ਇੰਦ੍ਰਿਆਂ ਰੂਪ ਸੱਪਾਂ ਦਾ ਦਮਨ ਕਰਕੇ, ਚੌਦਾਂ ਇੰਦ੍ਰਿਆਂ ਦੇ ਦੇਵਤਿਆਂ ਨੂੰ ਵੱਸ ਕਰਨ ਰੂਪ ਦੇਵਤਿਆਂ ਦੀ ਫੌਜ ਨੂੰ ਵੀ ਜਿੱਤ ਕੇ, ਮਨ ਦੇ ਸੰਕਲਪਾਂ ਰੂਪ ਚੱਕਰ ਨੂੰ ਰੋਕ ਕੇ, ਸਾਧਸੰਗਤ ਰੂਪ ਕੁੰਡ ਉੱਤੇ ਪਹੁੰਚ ਕੇ ਨਾਮ ਰੂਪ ਅੰਮ੍ਰਿਤ ਨੂੰ ਪੀਣ ਲੱਗਦਾ ਹੈ ਤਾਂ ਵਿਵੇਕ-ਵੈਰਾਗ ਰੂਪ ਖੰਭਾਂ ਤੋਂ ਹੀਣੀ, ਕੁਬੁੱਧੀ ਰੂਪ ਗਿਰਝ ਜਿਸ ਵਿਚੋਂ ਪਾਪਾਂ ਰੂਪ ਪਾਕ ਵਹਿ ਰਹੀ ਹੈ, ਉਹ ਨਾਮ ਰੂਪ **ਵਾ:** ਆਤਮਾਨੰਦ ਰੂਪ ਅੰਮ੍ਰਿਤ ਨੂੰ ਪ੍ਰਾਪਤ ਨਹੀਂ ਕਰਨ ਦਿੰਦੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਕਰ ਮਹਿ; ਅੰਮ੍ਰਿਤੁ ਆਨਿ ਨਿਸਾਰਿਓ ॥**

**ਅਥਵਾ :** ਹੇ ਪੁਰਖ ! ਮਹਾਰਾਜ ਜੀ ਨੇ ਤੇਰੇ ਸਰੀਰ ਰੂਪ (ਕਰ) ਹੱਥ (ਮਹਿ) ਵਿਚ ਮਨੁੱਖਾ ਜਨਮ ਰੂਪ ਅੰਮ੍ਰਿਤ (ਆਨਿ) ਲਿਆ ਕੇ (ਨਿਸਾਰਿਓ) ਪਾ ਦਿੱਤਾ ਹੈ।

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਅੰਗ : ੩੭੮)*

**ਖਿਸਰਿ ਗਇਓ; ਭੂਮ ਪਰਿ ਡਾਰਿਓ ॥੨॥**

ਪਰ ਉਹ ਤੇਰੇ ਹੱਥਾਂ ਵਿਚੋਂ (ਖਿਸਰਿ) ਖਿਸਕ (ਗਇਓ) ਗਿਆ ਹੈ ਕਿਉਂਕਿ ਤੂੰ ਉਸ ਮਨੁੱਖਾ ਜਨਮ ਨੂੰ ਵਿਸ਼ਿਆਂ ਰੂਪ (ਭੂਮ) ਧਰਤੀ (ਪਰਿ) ਉੱਪਰ (ਡਾਰਿਓ) ਸੁੱਟ ਦਿੱਤਾ ਹੈ। ਭਾਵ ਤੂੰ ਵਿਸ਼ਿਆਂ ਵਿਚ ਲੱਗ ਕੇ ਆਪਣੀ ਸਾਰੀ ਜਿੰਦਗੀ ਬਰਬਾਦ ਕਰ ਲਈ ਹੈ ਤੇ ਪ੍ਰਮੇਸਰ ਦਾ ਸਿਮਰਨ ਭਜਨ ਉੱਕਾ ਹੀ ਨਹੀਂ ਕੀਤਾ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਕਰ ਮਹਿ; ਅੰਮ੍ਰਿਤੁ ਆਨਿ ਨਿਸਾਰਿਓ ॥**

ਹੇ ਜੀਵ ! ਗੁਰੂ ਸਾਹਿਬ ਜੀ ਨੇ ਤੇਰੇ ਸ੍ਰਵਣ ਤੇ ਮੰਨਣ ਕਰਨ ਰੂਪ (ਕਰ) ਹੱਥਾਂ (ਮਹਿ) ਵਿਚ ਬ੍ਰਹਮਾਨੰਦ ਰੂਪ ਅੰਮ੍ਰਿਤ (ਆਨਿ) ਲਿਆ ਕੇ (ਨਿਸਾਰਿਓ) ਪਾ ਦਿੱਤਾ ਹੈ।

**ਅਥਵਾ :** ਵਾਹਿਗੁਰੂ ਨੇ ਤੇਰੇ ਮਨ ਰੂਪ ਹੱਥ ਵਿਚ ਨਾਮ ਰੂਪ ਅੰਮ੍ਰਿਤ ਲਿਆ ਕੇ ਪਾਇਆ ਸੀ।

**ਖਿਸਰਿ ਗਇਓ; ਭੂਮ ਪਰਿ ਡਾਰਿਓ ॥੨॥**

ਪਰ ਤੇਰਾ ਮਨ ਬੇਮੁਖ ਹੋਣ ਰੂਪ (ਖਿਸਰਿ) ਖਿਸਕ (ਗਇਓ) ਗਿਆ ਹੈ ਤੇ ਤੂੰ (ਭੂਮ) ਭੂਮਾ ਰੂਪ ਬ੍ਰਹਮ ਵੱਲੋਂ ਆਪਣੇ ਚਿੱਤ ਨੂੰ ਹੋਰ ਪਾਸੇ ਲਾ (ਡਾਰਿਓ) ਸੁੱਟਿਆ ਹੈ। ਇਉਂ ਤੇਰੀ ਜਿੰਦਗੀ ਬਰਬਾਦ ਹੋ ਗਈ ਹੈ।

**ਸਾਦਿ ਮੋਹਿ; ਲਾਦੀ ਅਹੰਕਾਰੇ ॥**

ਹੇ ਸਖੀ ! ਤੇਰੀ ਜਿੰਦਗੀ ਖਾਣ-ਪੀਣ ਦੇ ਬਹੁਤੇ (ਸਾਦਿ) ਸਵਾਦਾਂ ਵਿਚ, ਸਰੀਰਾਂ ਦੇ (ਮੋਹਿ) ਮੋਹ ਵਿਚ ਅਤੇ (ਅਹੰਕਾਰੇ) ਹੰਕਾਰ ਆਦਿਕ ਵਿਕਾਰਾਂ ਵਿਚ (ਲਾਦੀ) ਲੱਦੀ ਹੋਈ ਹੈ।

**ਦੋਸੁ ਨਾਹੀ; ਪ੍ਰਭ ਕਰਣੈਹਾਰੇ ॥੩॥**

(ਕਰਣੈਹਾਰੇ) ਕਰਣਹਾਰ (ਪ੍ਰਭ) ਪ੍ਰਮੇਸਰ ਵਿਚ ਤਾਂ ਕੋਈ ਦੋਸ਼ ਨਹੀਂ ਹੈ। ਉਸਨੇ ਤਾਂ ਤੈਨੂੰ ਸਭ ਕੁਝ ਬਖਸ਼ਿਆ ਹੈ। ਜੇਕਰ ਤੇਰੇ ਭਾਗ ਹੁੰਦੇ, ਤਾਂ ਤੂੰ ਉਹਨਾਂ ਦਾਤਾਂ ਨੂੰ **ਵਾ:** ਪ੍ਰਮੇਸਰ ਦੇ ਸਰੂਪ ਨੂੰ ਪ੍ਰਾਪਤ ਕਰ ਲੈਂਦਾ।

**ਸਾਧਸੰਗਿ; ਮਿਟੇ ਭਰਮ ਅੰਧਾਰੇ ॥**

ਹੇ ਸਖੀ ! ਜਿੰਨ੍ਹਾਂ ਨੇ ਗੁਰਮੁਖ ਜਨਾਂ ਦੀ (ਸਾਧਸੰਗਿ) ਸਤਸੰਗਤ ਕੀਤੀ ਹੈ। ਉਹਨਾਂ ਦੇ ਭਰਮ ਤੇ ਅਗਿਆਨ ਆਦਿਕਾਂ ਦੇ ਸਾਰੇ (ਅੰਧਾਰੇ) ਹਨੇਰੇ ਹੀ (ਮਿਟੇ) ਮਿਟ ਗਏ ਹਨ, ਨਵਿਰਤ ਹੋ ਗਏ ਹਨ।

**ਨਾਨਕ; ਮੇਲੀ ਸਿਰਜਣਹਾਰੇ ॥੪॥੨੫॥੭੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੂੰ ਸਿਰਜਣਹਾਰ ਪ੍ਰਮੇਸਰ ਨੇ ਉਹਨਾਂ ਦੀ ਬਿਰਤੀ **ਵਾ:** ਜਿੰਦ ਆਪਣੇ ਸਰੂਪ ਵਿਚ (ਮੇਲੀ) ਮੇਲ ਲਈ ਹੈ। ਐਸੇ ਗੁਰਮੁਖ ਜਨਾਂ ਦੇ ਜੀਵਨ ਧੰਨਤਾ ਦੇ ਯੋਗ ਹਨ।

## ਆਸਾ ਮਹਲਾ ੫ ॥

## ਚਰਨ ਕਮਲ ਕੀ; ਆਸ ਪਿਆਰੇ ॥

ਹੇ ਭਾਈ! ਮਹਾਰਾਜ ਜੀ ਦੇ ਪੂਜਨੀਕ ਚਰਨ (ਕਮਲ) ਕਵਲ ਦੀ ਨਿਆਈਂ ਪ੍ਰਕਾਸ਼ਮਯ ਹਨ, ਜਿੰਨ੍ਹਾਂ (ਪਿਆਰੇ) ਪਿਆਰਿਆਂ ਨੇ ਚਿੱਤ ਵਿਚ ਐਸੇ ਚਰਨਾਂ ਦੀ ਆਸ ਰੱਖੀ ਹੈ।

## ਜਮਕੰਕਰ; ਨਸਿ ਗਏ ਵਿਚਾਰੇ ॥੧॥

*(ਦੂਸਰਾ ਪਾਠ- 'ਜਮ ਕੰਕਰ')*

ਧਰਮ ਰਾਜੇ ਦੇ ਅਜਰਾਈਲ, ਮੇਕਾਈਲ ਆਦਿਕ ਵਿਚਾਰੇ (ਜਮਕੰਕਰ) ਜਮਦੂਤ, ਉਹਨਾਂ ਤੋਂ ਦੂਰ (ਨਸਿ) ਦੌੜ ਗਏ ਹਨ।

## ਤੂ ਚਿਤਿ ਆਵਹਿ; ਤੇਰੀ ਮਇਆ ॥

ਹੇ ਪ੍ਰਮੇਸਰ! ਜੇਕਰ ਤੂੰ ਸਾਡੇ (ਚਿਤਿ) ਚੇਤੇ (ਆਵਹਿ) ਆਉਂਦਾ ਹੈਂ, ਤਾਂ ਅਸੀਂ ਇਸਨੂੰ ਤੇਰੀ ਹੀ (ਮਇਆ) ਕਿਰਪਾਲਤਾ, (ਮਇਆ) ਮੇਹਰਬਾਨੀ ਜਾਣਦੇ ਹਾਂ।

## ਸਿਮਰਤ ਨਾਮ; ਸਗਲ ਰੋਗ ਖਇਆ ॥੧॥ ਰਹਾਉ ॥

ਜੋ ਆਪ ਜੀ ਦੇ ਅੰਮ੍ਰਿਤ ਨਾਮ ਨੂੰ (ਸਿਮਰਤ) ਸਿਮਰਦੇ ਹਨ, ਉਹਨਾਂ ਦਾ ਹੰਕਾਰ ਆਦਿਕ ਵਿਕਾਰਾਂ ਰੂਪ ਅਗਿਆਨ ਜਨ ਰੋਗ (ਸਗਲ) ਸਭ (ਖਇਆ) ਨਾਸ਼ ਹੋ ਗਿਆ ਹੈ।

## ਅਨਿਕ ਦੂਖ ਦੇਵਹਿ; ਅਵਰਾ ਕਉ ॥

ਇਹ ਦੂਤ (ਅਵਰਾ) ਹੋਰਨਾਂ, (ਅਵਰਾ) ਅਵਰਨ ਵਾਲੇ ਅਗਿਆਨੀ ਪੁਰਖਾਂ (ਕਉ) ਨੂੰ (ਦੂਖ) ਦੁੱਖ (ਦੇਵਹਿ) ਦਿੰਦੇ ਹਨ।

## ਪਹੁਚਿ ਨ ਸਾਕਹਿ; ਜਨ ਤੇਰੇ ਕਉ ॥੨॥

ਹੇ ਪ੍ਰਮੇਸਰ! ਪਰ ਇਹ ਤੇਰੇ ਭਗਤ ਜਨਾਂ ਦੇ ਬਰਾਬਰ (ਪਹੁਚਿ) ਪਹੁੰਚ ਨਹੀਂ (ਸਾਕਹਿ) ਸਕਦੇ।

## ਦਰਸ ਤੇਰੇ ਕੀ; ਪਿਆਸ ਮਨਿ ਲਾਗੀ ॥

ਹੇ ਸੱਚੇ ਪਾਤਸ਼ਾਹ! ਜਿੰਨ੍ਹਾਂ ਪਿਆਰਿਆਂ ਨੂੰ ਮਨ ਵਿਚ ਤੇਰੇ ਦਰਸਨਾਂ ਦੀ ਪਿਆਸ (ਲਾਗੀ) ਲੱਗੀ ਹੋਈ ਹੈ।

## ਸਹਜ ਅਨੰਦ ਬਸੈ; ਬੈਰਾਗੀ ॥੩॥

ਉਹ ਦੁਨੀਆਂ ਤੋਂ (ਬੈਰਾਗੀ) ਵੈਰਾਗ ਧਾਰਨ ਵਾਲੇ ਹਨ, ਤੇ (ਸਹਜ) ਸਹਜੇ ਹੀ ਅਨੰਦ ਸਰੂਪ ਵਿਚ (ਬਸੈ) ਵੱਸਦੇ ਹਨ।

**ਅਥਵਾ :** ਉਹ ਸਹਜੇ ਹੀ (ਬੈਰਾਗੀ) ਵੈਰਾਗੀ ਹੋ ਕੇ ਅਨੰਦ ਦੀ ਅਵਸਥਾ ਵਿਚ (ਬਸੈ) ਵੱਸਦੇ ਹਨ।

## ਨਾਨਕ ਕੀ; ਅਰਦਾਸਿ ਸੁਣੀਜੈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਸਾਡੀ (ਅਰਦਾਸਿ) ਬੇਨਤੀ (ਸੁਣੀਜੈ) ਸੁਣਨਾ ਕਰੋ।

## ਕੇਵਲ ਨਾਮੁ; ਰਿਦੇ ਮਹਿ ਦੀਜੈ ॥੪॥੨੬॥੭੭॥

(ਕੇਵਲ) ਕੈਵਲ ਮੁਕਤੀ ਦੇ ਦੇਣ ਵਾਲਾ ਕੇਵਲ ਇਕੋ-ਇਕ ਅੰਮ੍ਰਿਤ ਨਾਮ ਸਾਡੇ (ਰਿਦੇ) ਹਿਰਦੇ (ਮਹਿ) ਵਿਚ (ਦੀਜੈ) ਦੇਣਾ ਕਰੋ, ਬਖਸ਼ਿਸ਼ ਕਰੋ।

## ਆਸਾ ਮਹਲਾ ੫ ॥

ਸੰਗਤ ਦੇ ਨਾਲ ਮਿਲਕੇ ਜੋ ਲਾਭ ਪ੍ਰਾਪਤ ਹੁੰਦਾ ਹੈ, ਉਸਦੀ ਬਾਬਤ ਦੱਸਦੇ ਹੋਏ ਸਤਿਗੁਰੂ ਸਾਹਿਬ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

**ਮਨੁ ਤ੍ਰਿਪਤਾਨੋ; ਮਿਟੇ ਜੰਜਾਲ ॥**

ਹੇ ਭਾਈ। ਜਿਹੜਾ ਮਨ ਸਾਰੀ ਦੁਨੀਆਂ ਦੀ ਮਾਇਆ ਨੂੰ ਪਾ ਕੇ ਵੀ ਨਹੀਂ ਰੱਜਦਾ ਸੀ, ਉਸ ਵੇਲੇ ਉਹ ਮਨ ਪਦਾਰਥਾਂ ਵੱਲੋਂ ਵੀ (ਤ੍ਰਿਪਤਾਨੋ) ਰੱਜ ਗਿਆ ਅਤੇ ਕਰਤਾ-ਭੋਗਤਾ ਦੇ, ਹੰਗਤਾ-ਮਮਤਾ ਦੇ ਸਾਰੇ (ਜੰਜਾਲ) ਬੰਧਨ ਵੀ (ਮਿਟੇ) ਮਿਟ ਗਏ।

**ਪ੍ਰਭੁ ਅਪੁਨਾ; ਹੋਇਆ ਕਿਰਪਾਲ ॥੧॥**

ਜਦੋਂ (ਅਪੁਨਾ) ਆਪਣਾ (ਪ੍ਰਭੁ) ਸਰਬ ਕਲਾ ਸਮਰੱਥ ਵਾਹਿਗੁਰੂ ਕਿਰਪਾਲੂ ਹੋਇਆ।

**ਸੰਤ ਪ੍ਰਸਾਦਿ; ਭਲੀ ਬਨੀ ॥**

ਸੰਤਾਂ-ਭਗਤਾਂ ਦੀ (ਪ੍ਰਸਾਦਿ) ਕਿਰਪਾ ਦ੍ਰਿਸ਼ਟੀ ਕਰਕੇ ਸਾਡੀ ਇਹ (ਭਲੀ) ਸੋਹਣੀ ਜਿੰਦਗੀ (ਬਨੀ) ਬਣ ਆਈ ਹੈ। **ਵਾ:** ਚੰਗੀ ਭਗਤੀ ਬਣ ਗਈ ਹੈ **ਵਾ:** ਪ੍ਰਮੇਸਰ ਨਾਲ ਚੰਗੀ ਪ੍ਰੀਤੀ ਬਣ ਗਈ ਹੈ।

**ਜਾ ਕੈ ਗ੍ਰਿਹ, ਸਭੁ ਕਿਛੁ ਹੈ ਪੂਰਨੁ; ਸੋ ਭੇਟਿਆ ਨਿਰਭੈ ਧਨੀ ॥੧॥ ਰਹਾਉ ॥**

(ਜਾ) ਜਿਸ ਵਾਹਿਗੁਰੂ (ਕੈ) ਦੇ (ਗ੍ਰਿਹ) ਘਰ ਭਾਵ ਸਚਖੰਡ ਵਿਚ ਸਭ (ਕਿਛੁ) ਕੁਝ (ਪੂਰਨੁ) ਲਬਾਲਬ ਭਰਿਆ ਹੋਇਆ ਹੈ, **ਵਾ:** ਗੁਣ ਆਦਿਕ ਪੂਰੇ ਭਰੇ ਹੋਏ ਹਨ। ਹੁਣ ਸਾਨੂੰ (ਸੋ) ਉਹ (ਨਿਰਭੈ) ਭੈ ਤੋਂ ਰਹਿਤ **ਵਾ:** ਕਾਲ ਆਦਿਕਾਂ ਦੇ ਭੈ ਤੋਂ ਰਹਿਤ ਕਰਨ ਵਾਲਾ (ਧਨੀ) ਮਾਲਕ ਪ੍ਰਮੇਸਰ (ਭੇਟਿਆ) ਮਿਲ ਗਿਆ ਹੈ।

**ਨਾਮੁ ਦ੍ਰਿੜਾਇਆ; ਸਾਧ ਕ੍ਰਿਪਾਲ ॥**

ਕਿਰਪਾਲੂ (ਸਾਧ) ਸੰਤਾਂ ਨੇ ਕਿਰਪਾਲੂ ਹੋ ਕੇ ਸਾਡੇ ਹਿਰਦੇ ਵਿਚ ਪ੍ਰਮੇਸਰ ਦਾ ਨਾਮ (ਦ੍ਰਿੜਾਇਆ) ਦ੍ਰਿੜ ਕਰਵਾ ਦਿੱਤਾ ਹੈ। ਜਿਸ ਕਰਕੇ

**ਮਿਟਿ ਗਈ ਭੂਖ; ਮਹਾ ਬਿਕਰਾਲ ॥੨॥**

ਸਾਡੇ ਹਿਰਦੇ ਅੰਦਰ ਜਿਹੜੀ (ਮਹਾ) ਬਹੁਤ (ਬਿਕਰਾਲ) ਭਿਆਨਕ ਪਦਾਰਥਾਂ ਦੀ ਆਸਾ ਰੂਪ (ਭੂਖ) ਭੁੱਖ ਲੱਗੀ ਹੋਈ ਸੀ, ਉਹ ਵੀ ਮਿਟ ਗਈ ਭਾਵ ਨਾਸ਼ ਹੋ ਗਈ। **ਵਾ:** ਜੀਵਾਂ ਨੂੰ ਬਹੁਤ ਭਿਆਨਕ ਕਰ ਦੇਣ ਵਾਲੀ ਪ੍ਰਤੱਖ ਭੁੱਖ **ਵਾ:** ਤ੍ਰਿਸ਼ਨਾਂ ਦੀ ਭੁੱਖ ਵੀ ਮਿਟ ਗਈ ਹੈ।

**ਠਾਕੁਰਿ ਅਪੁਨੈ; ਕੀਨੀ ਦਾਤਿ ॥**

ਸਾਡਾ (ਠਾਕੁਰਿ) ਮਾਲਕ ਪ੍ਰਮੇਸਰ ਜੋ (ਅਪੁਨੈ) ਆਪਣਾ ਆਪ ਰੂਪ ਹੈ, ਉਸ ਨੇ ਸਾਨੂੰ ਨਾਮ ਦੀ ਦਾਤ ਬਖਸ਼ਣਾ ਕੀਤੀ ਹੈ।

**ਜਲਨਿ ਬੁਝੀ; ਮਨਿ ਹੋਈ ਸਾਂਤਿ ॥੩॥**

ਜਿਸ ਕਰਕੇ ਸਾਡੀ ਤ੍ਰਿਸ਼ਨਾ ਦੀ (ਜਲਨਿ) ਜਲਣਤਾ (ਬੁਝੀ) ਬੁਝ ਗਈ ਹੈ ਅਤੇ ਸਾਰੀਆਂ ਵਾਸ਼ਨਾਵਾਂ ਮਿਟਣ ਕਰਕੇ ਸਾਡੇ ਮਨ ਵਿਚ (ਸਾਂਤਿ) ਸ਼ਾਂਤੀ (ਹੋਈ) ਹੋ ਗਈ ਹੈ।

## ਮਿਟਿ ਗਈ ਭਾਲ; ਮਨੁ ਸਹਜਿ ਸਮਾਨਾ ॥

ਪਹਿਲਾਂ ਅਸੀਂ ਜਿੰਨ੍ਹਾਂ ਪਦਾਰਥਾਂ ਦੀ ਤੇ ਵਿਸ਼ਿਆਂ ਦੀ (ਭਾਲ) ਖੋਜ ਵਿਚ ਲੱਗੇ ਹੋਏ ਸੀ, ਉਹ ਵੀ ਮਿਟ ਗਈ ਹੈ। **ਵਾ:** ਜਿਹੜੀ ਸ਼ਰਾਬ ਪੀਣ, ਮਾਸ ਖਾਣ, ਪਰਾਏ ਘਰਾਂ ਨੂੰ ਤੱਕਣ ਰੂਪ ਭੈੜੇ ਕੰਮ ਕਰਨ ਦੀ (ਭਾਲ) ਆਦਤ ਸੀ, ਉਹ ਵੀ ਮਿਟ ਗਈ ਹੈ। **ਵਾ:** ਜੋ ਪ੍ਰਮੇਸਰ ਦੀ (ਭਾਲ) ਖੋਜ ਕਰਨੀ ਸੀ, ਉਹ ਵੀ ਮਿਟ ਗਈ ਭਾਵ ਪ੍ਰਮੇਸਰ ਦੀ ਪ੍ਰਾਪਤੀ ਹੋ ਗਈ ਤੇ ਸਾਡਾ ਮਨ (ਸਹਜਿ) ਸ਼ਾਂਤੀ ਵਿਚ (ਸਮਾਨਾ) ਸਮਾ ਗਿਆ ਹੈ **ਵਾ:** ਮਨ (ਸਹਜਿ) ਸਰੂਪ ਵਿਚ (ਸਮਾਨਾ) ਸਮਾ ਗਿਆ ਹੈ।

## ਅੰਗ : ੩੯੦

## ਨਾਨਕ; ਪਾਇਆ ਨਾਮ ਖਜਾਨਾ ॥੪॥੨੭॥੭੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਅਸੀਂ ਸਤਿਗੁਰਾਂ ਪਾਸੋਂ ਅੰਮ੍ਰਿਤ ਨਾਮ ਦਾ ਖਜ਼ਾਨਾ (ਪਾਇਆ) ਪ੍ਰਾਪਤ ਕੀਤਾ ਹੈ।

## ਆਸਾ ਮਹਲਾ ੫ ॥

## ਠਾਕੁਰ ਸਿਉ; ਜਾ ਕੀ ਬਨਿ ਆਈ ॥

ਹੇ ਭਾਈ! (ਜਾ) ਜਿੰਨ੍ਹਾਂ (ਕੀ) ਦੀ ਉਸ (ਠਾਕੁਰ) ਉਤਪਤੀ, ਪਾਲਣਾ ਤੇ ਲੈਅਤਾ ਕਰਨ ਵਾਲੇ ਸੁਆਮੀ ਪ੍ਰਮੇਸਰ ਦੇ (ਸਿਉ) ਨਾਲ ਪ੍ਰੀਤੀ (ਬਨਿ) ਬਣ ਆਈ ਹੈ।

## ਭੋਜਨ ਪੂਰਨ; ਰਹੇ ਅਘਾਈ ॥੧॥

ਉਹ ਬ੍ਰਹਮ ਗਿਆਨ ਰੂਪ ਭੋਜਨ ਕਰਕੇ ਪੂਰਨ (ਅਘਾਈ) ਤ੍ਰਿਪਤ ਹੋ ਰਹੇ ਹਨ, ਰੱਜ ਰਹੇ ਹਨ।

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥**
**ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥**
**ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥** (ਅੰਗ : ੧੬)

ਜਿਹੜਾ ਪ੍ਰਮੇਸਰ ਦੇ ਨਾਮ ਦਾ ਮੰਨਣ ਕਰਨਾ ਹੈ, ਇਹ ਸਾਰੇ ਮਿੱਠੇ ਭੋਜਨ ਹਨ। ਜਿਹੜਾ ਸਰਵਣ ਕਰਨਾ ਹੈ, ਇਹ ਸਲੂਣੇ ਭੋਜਨ ਹਨ। ਜੋ ਪ੍ਰਮੇਸਰ ਦੇ ਨਾਮ ਨੂੰ ਮੁੱਖੋਂ ਉਚਾਰਨ ਕਰਨਾ ਹੈ। ਇਹੋ ਹੀ ਛੇ ਪ੍ਰਕਾਰ ਦੇ ਖੱਟੇ-ਮਿੱਠੇ ਭੋਜਨ ਹਨ ਅਤੇ ਜੋ ਗੁਰਬਾਣੀ ਦੇ ਸ਼ਬਦ ਪੜ੍ਹਨੇ ਹਨ, ਇਹ ਮਸਾਲਿਆਂ ਵਾਲੇ ਭੋਜਨ ਹਨ। ਜਾਂ ਜਿਹੜਾ ਪ੍ਰਮੇਸਰ ਦਾ ਪ੍ਰੇਮ ਗ੍ਰਹਿਣ ਕਰਨਾ ਹੈ, ਉਹ ਛੱਤੀ ਪ੍ਰਕਾਰ ਦੇ ਭੋਜਨ ਹਨ ਅਤੇ ਜਿੰਨ੍ਹਾਂ ਉੱਤੇ ਅਕਾਲ ਪੁਰਖ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹਨਾਂ ਨੂੰ ਇਹ ਸਾਰੇ ਭੋਜਨ ਪ੍ਰਾਪਤ ਹੁੰਦੇ ਹਨ।

## ਕਛੂ ਨ ਥੋਰਾ; ਹਰਿ ਭਗਤਨ ਕਉ ॥

(ਹਰਿ) ਹਰੀ ਪ੍ਰਮੇਸਰ ਦੀ ਭਗਤੀ ਕਰਨ ਵਾਲੇ (ਭਗਤਨ) ਭਗਤਾਂ ਨੂੰ, ਗੁਰਮੁਖ ਜਨਾਂ ਨੂੰ ਕਿਸੇ ਪ੍ਰਕਾਰ ਵੀ (ਕਛੂ) ਕੋਈ (ਥੋਰਾ) ਥੁੜ ਭਾਵ ਕਮੀ ਨਹੀਂ ਰਹਿ ਜਾਂਦੀ। ਉਹਨਾਂ ਨੂੰ ਸਾਰੇ ਹੀ ਫਲ ਪ੍ਰਾਪਤ ਹੋ ਜਾਂਦੇ ਹਨ।

## ਖਾਤ ਖਰਚਤ; ਬਿਲਛਤ ਦੇਵਨ ਕਉ ॥੧॥ ਰਹਾਉ ॥

ਉਹ ਆਪ (ਖਾਤ) ਖਾਂਦੇ ਹਨ, ਸੰਬੰਧੀਆਂ ਵਿਚ (ਖਰਚਤ) ਖਰਚਦੇ ਹਨ, ਆਮ-ਖਾਸ ਦੇ ਤਾਈਂ

(ਬਿਲਛਤ) ਵੰਡਦੇ ਹਨ ਅਤੇ ਜਿਹੜਾ ਵੀ ਸ਼ਰਨ ਆ ਜਾਵੇ, ਉਸ (ਕਉ) ਨੂੰ ਵੀ (ਦੇਵਨ) ਦੇਣਾ ਕਰਦੇ ਹਨ।

**ਅਥਵਾ :** ਉਹ ਗੁਰਮੁਖ ਜਨ ਆਪ ਪ੍ਰਮੇਸਰ ਦੇ ਨਾਮ ਨੂੰ (ਖਾਤ) ਖਾਂਦੇ ਹਨ ਭਾਵ ਧਾਰਨ ਕਰਦੇ ਹਨ ਫਿਰ ਉੱਤਮ ਜਗਿਆਸੂਆਂ, ਸੰਬੰਧੀਆਂ, ਅਧਿਕਾਰੀਆਂ ਦੇ ਤਾਈਂ (ਖਰਚਤ) ਖਰਚਦੇ ਹਨ ਭਾਵ ਨਾਮ ਦਾ ਉਪਦੇਸ਼ ਦਿੰਦੇ ਹਨ ਤੇ (ਬਿਲਛਤ) ਅਨੰਦ ਦੇ ਸਹਿਤ ਹੋ ਕਰਕੇ (ਬਿਲਛਤ) ਆਮ-ਖਾਸ (ਕਉ) ਨੂੰ (ਦੇਵਨ) ਦੇਣਾ ਭਾਵ ਜਪਾਉਣਾ ਕਰਦੇ ਹਨ।

## ਜਾ ਕਾ ਧਨੀ; ਅਗਮ ਗੁਸਾਈ ॥

(ਜਾ ਕਾ) ਜਿੰਨ੍ਹਾਂ ਦਾ (ਧਨੀ) ਮਾਲਕ (ਅਗਮ) ਮਨ ਦੀ ਗੰਮਤਾ ਤੋਂ ਪਰ੍ਹੇ (ਗੁ+ਸਾਈ) (ਗੁ) ਪ੍ਰਿਥਵੀ ਦਾ (ਸਾਈ) ਮਾਲਕ ਪ੍ਰਮੇਸਰ ਆਪ ਹੈ।

## ਮਾਨੁਖ ਕੀ; ਕਹੁ ਕੇਤ ਚਲਾਈ ॥੨॥

ਫਿਰ (ਕਹੁ) ਕਹਿ ਕੇ ਦੱਸੋ ਕਿ ਉਹਨਾਂ ਦੇ ਬਰਾਬਰ (ਕੇਤ) ਕਿਸੇ ਮਨੁੱਖ ਦੀ ਕੀ ਪੇਸ਼ (ਚਲਾਈ) ਚੱਲ ਸਕਦੀ ਹੈ? ਭਾਵ ਕੋਈ ਵਾਹ-ਪੇਸ਼ ਨਹੀਂ ਚੱਲਦੀ।

## ਜਾ ਕੀ ਸੇਵਾ; ਦਸ ਅਸਟ ਸਿਧਾਈ ॥

ਹੇ ਭਾਈ ! (ਜਾ) ਜਿਸ ਵਾਹਿਗੁਰੂ ਦੀ (ਸੇਵਾ) ਭਗਤੀ ਵਿਚ (ਦਸ ਅਸਟ) ਅਠਾਰਾਂ (ਸਿਧਾਈ) ਸਿਧੀਆਂ ਚਰਨਾਂ ਦੀਆਂ ਦਾਸੀਆਂ ਬਣ ਜਾਂਦੀਆਂ ਹਨ।

## ਪਲਕ ਦਿਸਟਿ; ਤਾ ਕੀ ਲਾਗਹੁ ਪਾਈ ॥੩॥

ਉਹ ਪ੍ਰਮੇਸਰ ਜਦੋਂ (ਪਲਕ) ਨਿਮਖ ਮਾਤਰ ਕਿਰਪਾ (ਦਿਸਟਿ) ਦ੍ਰਿਸ਼ਟੀ ਕਰਦਾ ਹੈ ਤਾਂ ਸਾਰੀਆਂ ਰਿਧੀਆਂ-ਸਿਧੀਆਂ ਆ ਕੇ ਪ੍ਰਾਪਤ ਹੋ ਜਾਂਦੀਆਂ ਹਨ, ਇਸ ਕਰਕੇ (ਤਾ) ਉਸ ਵਾਹਿਗੁਰੂ ਦੇ (ਪਾਈ) ਚਰਨੀਂ (ਲਾਗਹੁ) ਲੱਗਣਾ ਕਰੀਏ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜਾ ਕੀ ਸੇਵਾ; ਦਸ ਅਸਟ ਸਿਧਾਈ ॥ ਪਲਕ ਦਿਸਟਿ; ਤਾ ਕੀ ਲਾਗਹੁ ਪਾਈ ॥੩॥**

(ਜਾ) ਜਿੰਨ੍ਹਾਂ ਸੰਤਾਂ (ਕੀ) ਦੀ ਸੇਵਾ ਵਿਚ (ਦਸ ਅਸਟ) ਅਠਾਰਾਂ (ਸਿਧਾਈ) ਸਿਧੀਆਂ ਪ੍ਰਾਪਤ ਹੁੰਦੀਆਂ ਹਨ ਅਤੇ ਜੋ (ਪਲਕ) ਨਿਮਖ ਮਾਤਰ ਕ੍ਰਿਪਾ (ਦਿਸਟਿ) ਦ੍ਰਿਸ਼ਟੀ ਕਰਕੇ ਜੀਵਾਂ ਦੇ ਤਾਈਂ ਨਿਹਾਲ ਕਰ ਦਿੰਦੇ ਹਨ, (ਤਾ ਕੀ) ਉਹਨਾਂ ਪਿਆਰਿਆਂ ਸੰਤਾਂ ਦੀ (ਪਾਈ) ਚਰਨੀਂ (ਲਾਗਹੁ) ਲੱਗਣਾ ਕਰੀਏ।

## ਜਾ ਕਉ ਦਇਆ ਕਰਹੁ; ਮੇਰੇ ਸੁਆਮੀ ॥

ਹੇ ਮੇਰੇ (ਸੁਆਮੀ) ਅਕਾਲ ਪੁਰਖ ਵਾਹਿਗੁਰੂ ! ਜਿੰਨ੍ਹਾਂ 'ਤੇ ਆਪ ਜੀ (ਦਇਆ) ਦਿਆਲਤਾ (ਕਰਹੁ) ਕਰਦੇ ਹੋ।

## ਕਹੁ ਨਾਨਕ; ਨਾਹੀ ਤਿਨ ਕਾਮੀ ॥੪॥੨੮॥੭੯॥

ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ (ਤਿਨ) ਉਹਨਾਂ ਨੂੰ ਕਿਸੇ ਪ੍ਰਕਾਰ ਕੋਈ (ਕਾਮੀ) ਕਮੀ ਨਹੀਂ ਰਹਿੰਦੀ। ਉਹ ਤਾਂ ਸੰਤੋਖ ਕਰਕੇ ਸਦਾ ਹੀ ਲਬਾ-ਲਬ ਭਰੇ ਹੀ ਰਹਿੰਦੇ ਹਨ।

**ਅਥਵਾ :** ਉਹਨਾਂ ਦੇ ਅੰਦਰ ਕੋਈ (ਕਾਮੀ) ਕਾਮਨਾ ਨਹੀਂ ਰਹਿੰਦੀ ਭਾਵ ਉਹ ਸਾਰੀਆਂ ਕਾਮਨਾਵਾਂ ਤੋਂ ਰਹਿਤ ਹੋ ਜਾਂਦੇ ਹਨ।

**ਆਸਾ ਮਹਲਾ ੫ ॥**

**ਜਉ ਮੈ; ਅਪੁਨਾ ਸਤਿਗੁਰੁ ਧਿਆਇਆ ॥**

ਹੇ ਭਾਈ ! (ਜਉ) ਜਦੋਂ (ਮੈ) ਅਸੀਂ (ਅਪੁਨਾ) ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ (ਧਿਆਇਆ) ਧਿਆਉਣਾ ਕੀਤਾ।

**ਤਬ ਮੇਰੈ ਮਨਿ; ਮਹਾ ਸੁਖੁ ਪਾਇਆ ॥੧॥**

(ਤਬ) ਉਦੋਂ ਦਾ (ਮੇਰੈ) ਸਾਡੇ ਮਨ ਨੇ (ਮਹਾ) ਬੜਾ ਭਾਰੀ ਸੁੱਖ (ਪਾਇਆ) ਪਾਉਣਾ ਕੀਤਾ ਹੈ।

**ਮਿਟਿ ਗਈ ਗਣਤ; ਬਿਨਾਸਿਉ ਸੰਸਾ ॥**

ਜਿਹੜੀ (ਗਣਤ) ਗਿਣਤੀ-ਮਿਣਤੀ ਕਰਨੀ ਸੀ ਕਿ ਮੈਂ ਏਨੇ ਜਪ ਕੀਤੇ ਹਨ, ਏਨੇ ਤਪ ਕੀਤੇ ਹਨ ਅਤੇ ਏਨੇ ਸਾਧਨ ਕੀਤੇ ਹਨ। ਇਹ ਜਤਾਉਣ ਵਾਲੀ ਸਾਰੀ (ਗਣਤ) ਗਿਣਤੀ ਵੀ ਮਿਟ ਗਈ ਹੈ ਅਤੇ ਪ੍ਰਮਾਣਗਤ, ਪ੍ਰਮੇਯਗਤ ਸੰਸਾ ਵੀ (ਬਿਨਾਸਿਉ) ਨਾਸ਼ ਹੋ ਗਿਆ ਹੈ।

**ਨਾਮਿ ਰਤੇ ਜਨ; ਭਏ ਭਗਵੰਤਾ ॥੧॥ ਰਹਾਉ ॥**

ਜਿਹੜੇ ਪ੍ਰਮੇਸਰ ਦੇ ਨਾਮ ਵਿਚ (ਰਤੇ) ਰੰਗੇ ਹੋਏ ਹਨ, ਉਹ (ਜਨ) ਸੇਵਕ (ਭਗਵੰਤਾ) ਪ੍ਰਮੇਸਰ ਦਾ ਰੂਪ ਹੀ (ਭਏ) ਹੋ ਗਏ ਹਨ **ਵਾ:** ਉਹ (ਭਗਵੰਤਾ) ਭਾਗਾਂ ਵਾਲੇ ਬਣ ਗਏ ਹਨ।

**ਜਉ ਮੈ; ਅਪੁਨਾ ਸਾਹਿਬੁ ਚੀਤਿ ॥**

(ਜਉ) ਜਦੋਂ (ਮੈ) ਸਾਡਾ (ਅਪੁਨਾ) ਆਪਣਾ (ਸਾਹਿਬੁ) ਮਾਲਕ ਪ੍ਰਮੇਸਰ ਸਾਨੂੰ (ਚੀਤਿ) ਚੇਤੇ ਆਇਆ।

**ਤਉ ਭਉ ਮਿਟਿਓ; ਮੇਰੇ ਮੀਤ ॥੨॥**

ਹੇ ਮੇਰੇ (ਮੀਤ) ਮਿੱਤਰ ਜਨੋ ! (ਤਉ) ਤਾਂ ਫਿਰ ਸਾਡਾ ਜੰਮਣ-ਮਰਨ ਦਾ ਸਾਰਾ (ਭਉ) ਭੈ (ਮਿਟਿਓ) ਮਿਟ ਗਿਆ।

**ਜਉ ਮੈ; ਓਟ ਗਹੀ ਪ੍ਰਭ ਤੇਰੀ ॥**

ਹੇ (ਪ੍ਰਭ) ਪ੍ਰਮੇਸਰ ! (ਜਉ) ਜਦੋਂ ਦੀ ਮੈਂ (ਤੇਰੀ) ਆਪ ਜੀ ਦੀ (ਓਟ) ਟੇਕ (ਗਹੀ) ਗ੍ਰਹਿਣ ਕੀਤੀ ਹੈ, ਪਕੜੀ ਹੈ।

**ਤਾਂ ਪੂਰਨ ਹੋਈ; ਮਨਸਾ ਮੇਰੀ ॥੩॥**

ਤਾਂ ਉਦੋਂ ਦੀ (ਮੇਰੀ) ਸਾਡੀ ਬੁੱਧੀ ਦੀ (ਮਨਸਾ) ਇੱਛਾ (ਪੂਰਨ) ਪੂਰੀ (ਹੋਈ) ਹੋ ਗਈ ਹੈ।

**ਦੇਖਿ ਚਲਿਤ; ਮਨਿ ਭਏ ਦਿਲਾਸਾ ॥**

ਹੇ ਪ੍ਰਮੇਸਰ ! ਆਪ ਜੀ ਦੇ (ਚਲਿਤ) ਕੌਤਕ ਦੇਖ ਕੇ ਸਾਡਾ ਮਨ (ਦਿਲਾਸਾ) ਧੀਰਜ ਦੇ ਸਹਿਤ (ਭਏ) ਹੋ ਗਿਆ ਹੈ।

## ਨਾਨਕ ਦਾਸ; ਤੇਰਾ ਭਰਵਾਸਾ ॥੪॥੨੯॥੮੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਆਪ ਜੀ ਦੇ (ਦਾਸ) ਸੇਵਕਾਂ ਨੂੰ (ਤੇਰਾ) ਆਪ ਜੀ ਦਾ ਹੀ (ਭਰਵਾਸਾ) ਭਰੋਸਾ ਹੈ।

## ਆਸਾ ਮਹਲਾ ੫ ॥

**ਦ੍ਰਿਸ਼ਟਾਂਤ** : ਮਹਾਂਭਾਰਤ ਵਿਚ ਪ੍ਰਸੰਗ ਆਉਂਦਾ ਹੈ ਕਿ ਇਕ (ਦ੍ਵਿਜ) ਬ੍ਰਾਹਮਣ ਸੀ। ਉਹ ਇਕ ਦਿਨ ਇਕ ਜੰਗਲ ਵਿਚ ਗਿਆ ਤਾਂ ਉੱਥੇ ਅਚਾਨਕ ਹੀ ਉਸਦੇ ਗਲ ਅਨੇਕਾਂ ਹੀ ਮੁਸੀਬਤਾਂ ਆ ਕੇ ਪੈ ਗਈਆਂ। ਉਸਨੇ ਕੀ ਦੇਖਿਆ ਕਿ ਇਕ ਪਾਸੇ ਨਦੀ ਚੜ੍ਹੀ ਆ ਰਹੀ ਹੈ, ਦੂਜੇ ਪਾਸੇ ਅੱਗ ਲੱਗੀ ਹੋਈ ਹੈ। ਤੀਜੇ ਪਾਸੇ ਬਾਰਾਂ ਸੁੰਡਾਂ ਵਾਲਾ ਹਾਥੀ ਹੈ, ਜੋ ਇਸਨੂੰ ਪਕੜਣ ਵਾਸਤੇ ਇਸਦੇ ਵਲ ਆ ਰਿਹਾ ਹੈ। ਚੌਥੇ ਪਾਸੇ ਭਿਆਨਕ ਰੂਪ ਵਾਲੀ ਡੈਣ ਹੈ, ਜੋ ਲੰਮੀਆਂ-ਲੰਮੀਆਂ ਬਾਹਾਂ ਦੇ ਨਾਲ ਸਾਰਿਆਂ ਬ੍ਰਿਛਾਂ ਨੂੰ ਵਲੇਟਦੀ ਆ ਰਹੀ ਹੈ। ਅੱਗੋਂ ਇਕ ਸ਼ੇਰ ਗਰਜਦਾ ਹੋਇਆ ਆ ਰਿਹਾ ਹੈ। ਇਹ ਸਭ ਕੁਝ ਦੇਖ ਕੇ ਉਹ ਬਹੁਤ ਭੈ ਭੀਤ ਹੋ ਗਿਆ। ਜਦੋਂ ਉਸਨੂੰ ਹੋਰ ਕੁਝ ਵੀ ਨਾ ਸੁਝਿਆ ਤਾਂ ਉਹ ਇਕ ਖੂਹ ਵੇਖ ਕੇ, ਉਸ ਦੇ ਕਿਨਾਰੇ 'ਤੇ ਬੋਹੜ ਦੇ ਬ੍ਰਿਛ ਦੀ ਟਾਹਣੀ ਨਾਲ ਲਮਕਦੀ ਹੋਈ ਲੱਜ ਨੂੰ ਹੱਥ ਪਾ ਕੇ, ਖੂਹ ਵਿਚ ਲਮਕ ਗਿਆ। ਜਦੋਂ ਹੇਠਾਂ ਨਿਗਾਹ ਮਾਰੀ ਤਾਂ ਕੀ ਦੇਖਿਆ ਕਿ ਬਹੁਤ ਵੱਡੀ ਅਸਰਾਲ ਮੂੰਹ ਅੱਡੀ ਬੈਠੀ ਹੋਈ ਹੈ। ਉੱਪਰ ਟਾਹਣੀ ਦੇ ਨਾਲ ਸ਼ਹਿਦ ਲੱਗਾ ਹੋਇਆ ਸੀ, ਟਾਹਣੀ ਦੇ ਹਿੱਲਣ ਨਾਲ ਉਹ ਸ਼ਹਿਦ ਚੋਣ ਲੱਗ ਪਿਆ। ਸ਼ਹਿਦ ਦੀ ਧਾਰ ਚੋਂਦੀ ਦੇਖ ਕੇ ਉਸਨੇ ਇਕ ਹੱਥ ਲੱਜ ਨੂੰ ਹੀ ਪਾਈ ਰੱਖਿਆ ਅਤੇ ਦੂਜੇ ਹੱਥ ਨਾਲ ਸ਼ਹਿਦ ਚੱਟਣ ਲੱਗ ਗਿਆ। ਜਿਸ ਕਰਕੇ ਇਸ ਨੂੰ ਸਭ ਮੁਸੀਬਤਾਂ ਭੁੱਲ ਗਈਆਂ। ਜਿਸ ਲੱਜ ਨੂੰ ਹੱਥ ਪਾ ਕੇ ਇਹ ਲਮਕ ਰਿਹਾ ਸੀ। ਉਸਨੂੰ ਕਾਲਾ ਤੇ ਚਿੱਟੋ ਦੋ ਚੂਹੇ ਕੁਤਰੀ ਜਾ ਰਹੇ ਸਨ। ਆਖਿਰ ਜਦੋਂ ਚੂਹਿਆਂ ਨੇ ਜੜ੍ਹ ਕੱਟ ਦਿੱਤੀ ਤਾਂ ਉਹ ਬ੍ਰਾਹਮਣ ਅਸਰਾਲ ਦੇ ਮੂੰਹ ਵਿਚ ਜਾ ਪਿਆ।

**ਦਾ ਦ੍ਰਿਸ਼ਟਾਂਤ** : ਇਸੇ ਪ੍ਰਕਾਰ ਜੀਵ ਰੂਪ (ਦ੍ਵਿਜ) ਬ੍ਰਾਹਮਣ ਸੰਸਾਰ ਰੂਪ ਜੰਗਲ ਵਿਚ ਆਇਆ ਹੋਇਆ ਹੈ। ਇਸਨੇ ਕੀ ਦੇਖਿਆ ਕਿ ਇਕ ਪਾਸੇ ਆਸਾ ਰੂਪ ਨਦੀ ਚੜ੍ਹੀ ਹੋਈ ਹੈ, ਦੂਜੇ ਪਾਸੇ ਤ੍ਰਿਸ਼ਨਾ ਰੂਪ ਅੱਗ ਲੱਗੀ ਹੋਈ ਹੈ, ਤੀਜੇ ਪਾਸੇ ਬਾਰਾਂ ਮਹੀਨਿਆਂ ਦੀ ਨਿਆਈਂ ਬਾਰਾਂ ਸੁੰਡਾਂ ਵਾਲਾ ਵਰਸ (ਵਰ੍ਹਾ) ਰੂਪ ਹਾਥੀ ਸਾਰਿਆਂ ਦੀ ਜਿੰਦਗੀ ਨੂੰ ਨਿਗਲ ਰਿਹਾ ਹੈ। ਚੌਥੇ ਪਾਸੇ ਬਿਰਧ ਅਵਸਥਾ ਰੂਪ ਡੈਣ ਜੋ ਜੁਵਾ ਅਵਸਥਾ ਰੂਪ ਬ੍ਰਿਛਾ ਨੂੰ ਵਲੇਟਦੀ ਹੋਈ ਆ ਰਹੀ ਹੈ। ਇਕ ਪਾਸੇ ਵਾਸ਼ਨਾ ਰੂਪ ਜਾਲ ਵੀ ਲੱਗਾ ਹੋਇਆ ਹੈ। ਅੱਗੋਂ ਕਾਲ ਰੂਪ ਸ਼ੇਰ ਗਰਜ ਰਿਹਾ ਹੈ। ਇਸ ਪ੍ਰਕਾਰ ਵੇਖਦਾ-ਵੇਖਦਾ ਇਹ ਜੀਵ ਦੇਹ ਰੂਪ ਖੂਹ ਦੇ ਵਿੱਚ ਡਿੱਗ ਪਿਆ। ਇਸਦੀ ਉਮਰ ਰੂਪ ਲੱਜ ਨੂੰ ਦਿਨ-ਰਾਤ ਰੂਪ ਜੋ ਕਾਲੇ-ਚਿੱਟੇ ਚੂਹੇ ਕੁਤਰੀ ਜਾ ਰਹੇ ਹਨ। ਇੱਛਾ ਰੂਪ ਟਾਹਣੀ ਨਾਲੋਂ ਕਾਮ, ਕ੍ਰੋਧਾਦਿਕ ਮੱਖੀਆਂ ਦਾ ਪੈਦਾ ਕੀਤਾ ਹੋਇਆ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਰੂਪ ਸ਼ਹਿਦ ਨੁੱਚੜ ਰਿਹਾ ਹੈ ਅਤੇ ਇਸ ਜੀਵ ਨੇ ਆਪਣੀ ਬੁੱਧੀ ਰੂਪ ਤਲੀ ਨੂੰ ਵਿਸ਼ੇ ਰੂਪ ਸ਼ਹਿਦ ਦੇ ਸੁਆਦ ਲੈਣ ਵਿਚ ਲਾਇਆ ਹੋਇਆ ਹੈ। ਜਦੋਂ ਇਸ ਦੀ ਉਮਰ ਰੂਪ ਲੱਜ ਟੁੱਕੀ ਗਈ ਤਾਂ ਉਸ ਵੇਲੇ ਇਹ ਚੌਰਾਸੀ ਲੱਖ ਜੂਨਾਂ ਰੂਪ ਅਸਰਾਲ ਦੇ ਮੂੰਹ ਵਿਚ ਜਾ ਪਿਆ।

ਸਤਿਗੁਰੂ ਸਾਹਿਬ ਜੀ ਇਸ ਪ੍ਰਕਰਣ ਨੂੰ ਸੰਕੋਚਦੇ ਹੋਏ, ਇਸ ਪ੍ਰਕਾਰ ਕਹਿੰਦੇ ਹਨ।

## ਅਨਦਿਨੁ ਮੂਸਾ; ਲਾਜੁ ਟੁਕਾਈ ॥

ਹੇ ਭਾਈ! ਇਹ (ਅਨਦਿਨੁ) ਰਾਤ-ਦਿਨ ਰੂਪ (ਮੂਸਾ) ਚੂਹੇ ਤੇਰੀ ਉਮਰ ਰੂਪ (ਲਾਜੁ) ਲੱਜ ਭਾਵ ਰੱਸੀ ਨੂੰ (ਟੁਕਾਈ) ਟੁੱਕੀ ਜਾ ਰਹੇ ਹਨ।

## ਗਿਰਤ ਕੂਪ ਮਹਿ; ਖਾਹਿ ਮਿਠਾਈ ॥੧॥

ਪਰ ਤੂੰ ਗ੍ਰਹਿਸਤ ਰੂਪ (ਕੂਪ) ਖੂਹ ਵਿਚ **ਵਾ:** ਦੇਹ ਰੂਪ ਖੂਹ ਵਿਚ (ਗਿਰਤ) ਡਿੱਗਿਆ ਹੋਇਆ ਵਿਸ਼ੇ ਰਸ ਰੂਪ (ਮਿਠਾਈ) ਮਿਠਿਆਈ (ਖਾਹਿ) ਖਾ ਰਿਹਾ ਹੈਂ।

## ਸੋਚਤ ਸਾਚਤ; ਰੈਨਿ ਬਿਹਾਨੀ ॥

ਹੇ ਭਾਈ! (ਸੋਚਤ ਸਾਚਤ) *ਸੋਚਦੇ ਸਾਚਦੇ ਦੀ ਭਾਵ ਸੋਚਦੇ, ਵਿਚਾਰਦੇ ਦੀ **ਵਾ:** (ਸੋਚਤ) ਸੋਚਦੇ ਹੋਏ ਦੀ ਤੇ ਮਾਇਆ (ਸਾਚਤ) ਸੰਚਤ ਭਾਵ ਇਕੱਠੀ ਕਰਦੇ ਹੋਏ ਦੀ ਤੇਰੀ ਉਮਰ ਰੂਪ (ਰੈਨਿ) ਰਾਤ (ਬਿਹਾਨੀ) ਗੁਜਰ ਗਈ ਹੈ।

## ਅਨਿਕ ਰੰਗ ਮਾਇਆ ਕੇ ਚਿਤਵਤ;
## ਕਬਹੂ ਨ ਸਿਮਰੈ ਸਾਰਿੰਗਪਾਨੀ ॥੧॥ ਰਹਾਉ ॥

ਹੇ ਭਾਈ! ਤੂੰ ਮਾਇਆ ਦੀ ਪ੍ਰਾਪਤੀ (ਕੇ) ਦੇ (ਅਨਿਕ) ਅਨੇਕਾਂ (ਰੰਗ) ਢੰਗਾਂ **ਵਾ:** (ਰੰਗ) ਕੌਤਕਾਂ ਨੂੰ (ਚਿਤਵਤ) ਚਿਤਵਦਾ ਰਹਿੰਦਾ ਹੈ। ਪਰੰਤੂ (ਸਾਰਿੰਗਪਾਨੀ) ਸਾਰਿੰਗ ਨਾਮੇ ਧਨੁੱਖ ਨੂੰ ਆਪਣੇ (ਪਾਨੀ) ਹੱਥਾਂ ਵਿਚ ਧਾਰਨ ਵਾਲੇ **ਵਾ:** (ਸਾਰਿੰਗਪਾਨੀ) (ਪਾਨੀ) ਪ੍ਰੇਮ ਕਰਨ ਵਾਲਿਆਂ ਦੇ ਅੰਗਾਂ ਵਿਚ (ਸਾਰ) ਸ੍ਰੇਸ਼ਟਤਾਈ ਦੇਣ ਵਾਲੇ, ਪ੍ਰਮੇਸਰ ਦੇ ਸਰੂਪ ਨੂੰ (ਕਬਹੂ) ਕਦੇ ਵੀ (ਸਿਮਰੈ) ਸਿਮਰਦਾ ਨਹੀਂ ਹੈਂ।

## ਦ੍ਰੂਮ ਕੀ ਛਾਇਆ; ਨਿਹਚਲ ਗ੍ਰਿਹੁ ਬਾਂਧਿਆ ॥

ਜਿਵੇਂ ਕੋਈ ਆਦਮੀ ਗਰਮੀ ਦੀ ਰੁੱਤ ਵਿਚ ਬਿਰਛ ਦੀ ਛਾਂ ਨੂੰ ਅਚੱਲ ਮੰਨ ਕੇ ਉਸ ਵਿਚ ਹੀ ਘਰ ਬੰਨ੍ਹ ਲਵੇ ਕਿ ਇਹ ਬਿਰਛ ਦੀ ਛਾਂ ਅਚੱਲ ਹੀ ਰਹੇਗੀ ਤੇ ਮੈਂ ਏਸੇ ਤਰ੍ਹਾਂ ਛਾਵੇਂ ਬੈਠਾ ਰਹਾਂਗਾ।
ਤਿਵੇਂ ਹੀ ਇਹ ਸਰੀਰ (ਦ੍ਰੂਮ) ਬ੍ਰਿਛ ਹੈ, ਇਸ ਦੀ (ਛਾਇਆ) ਛਾਂ ਮਾਇਆ ਹੈ ਅਤੇ ਇਹ ਜੀਵ ਇਸ ਮਾਇਆ ਨੂੰ (ਨਿਹਚਲ) ਅਚੱਲ ਮੰਨ ਕੇ (ਗ੍ਰਿਹੁ) ਘਰ (ਬਾਂਧਿਆ) ਬੰਨ੍ਹੀ ਬੈਠਾ ਹੈ ਕਿ ਮੈਂ ਹਰ ਵਕਤ ਜਿਉਂਦਾ ਹੀ ਰਹਾਂਗਾ, ਸਰੀਰ ਕਰਕੇ ਮਾਇਆ ਨੂੰ ਵਰਤਦਾ ਹੀ ਰਹਾਂਗਾ।

## ਕਾਲ ਕੈ ਫਾਂਸਿ; ਸਕਤ ਸਰੁ ਸਾਂਧਿਆ ॥੨॥

ਇਉਂ ਇਹ ਮਾਇਆ ਰੂਪ (ਸਕਤ) ਸ਼ਕਤੀ ਦੇ ਵਿਚ (ਫਾਂਸਿ) ਫਸ ਗਿਆ ਹੈ ਤੇ ਇਸ ਨੂੰ ਮਾਰਨ ਵਾਸਤੇ ਕਾਲ ਨੇ ਮ੍ਰਿਤੂ ਰੂਪ (ਸਰੁ) ਤੀਰ (ਸਾਂਧਿਆ) ਸਿੰਨ੍ਹ ਲਿਆ ਹੈ।

**ਅਥਵਾ :** (ਸਕਤ) ਮਾਇਆ ਦੇ ਮੋਹ ਦੀ (ਫਾਂਸਿ) ਫਾਹੀ ਵਿਚ ਫਸੇ ਹੋਏ **ਵਾ:** (ਸਕਤ) ਇਸਤਰੀ ਦੀਆਂ ਬਾਹਵਾਂ ਰੂਪ ਫਾਹੀ ਵਿਚ ਫਸੇ ਹੋਏ ਜੀਵ ਨੂੰ ਮਾਰਨ ਵਾਸਤੇ ਕਾਲ ਨੇ ਮ੍ਰਿਤੂ ਰੂਪ (ਸਰੁ) ਤੀਰ ਸਿੰਨ੍ਹ ਲਿਆ ਹੈ।

**ਅਥਵਾ :** ਕਾਲ ਦੀ (ਫਾਂਸਿ) ਫਾਹੀ ਦੇ ਫਸਾਏ ਹੋਏ ਜੀਵ ਨੂੰ ਮਾਰਨ ਵਾਸਤੇ ਕਾਲ ਨੇ (ਸਕਤ) ਮਾਇਆ ਰੂਪ (ਸਰੁ) ਤੀਰ (ਸਾਂਧਿਆ) ਸਿੰਨ੍ਹ ਲਿਆ ਹੈ।

## ਬਾਲੂ ਕਨਾਰਾ; ਤਰੰਗ ਮੁਖਿ ਆਇਆ ॥

ਜਿਸ ਪ੍ਰਕਾਰ ਜੇਕਰ (ਬਾਲੂ) ਰੇਤੇ ਦਾ ਬਣਿਆ ਕਿਨਾਰਾ, ਦਰਿਆ ਦੀ (ਤਰੰਗ) ਲਹਿਰ ਦੇ (ਮੁਖਿ) ਮੂੰਹ

---

* **ਸੋਚਦੇ ਸਾਚਦੇ :** ਦੂਹਰੀ ਪੰਜਾਬੀ ਬੋਲੀ ਹੈ। ਪੰਜਾਬੀ ਵਿਚ ਕਈ ਵਾਰ ਗੱਲ ਦੇ ਭਾਵ ਦੀ ਦ੍ਰਿੜਤਾ ਲਈ ਨਿਰਾਰਥਕ ਅੱਖਰ ਵਰਤੇ ਜਾਂਦੇ ਹਨ, ਜਿਵੇਂ ਰੋਟੀ-ਰਾਟੀ, ਪਾਣੀ-ਧਾਣੀ ਆਦਿਕ।

ਅੱਗੇ ਆ ਜਾਵੇ ਤਾਂ ਉਹ ਢਹਿ ਹੀ ਜਾਂਦਾ ਹੈ। ਇਸੇ ਪ੍ਰਕਾਰ ਰੇਤੇ ਦੀ ਨਿਆਈਂ ਪੰਜ ਤੱਤ ਹਨ ਤੇ ਉਹਨਾਂ ਦਾ ਬਣਿਆ ਕਿਨਾਰਾ ਇਹ ਸਰੀਰ ਹੈ, ਜੋ ਕਾਲ ਰੂਪ ਦਰਿਆ ਦੀ ਮੌਤ ਰੂਪ (ਤਰੰਗ) ਲਹਿਰ ਦੇ ਮੁਖ ਵਿਚ ਆ ਕੇ ਢਹਿ ਜਾਂਦਾ, ਨਾਸ਼ ਹੋ ਜਾਂਦਾ ਹੈ।

## ਸੋ ਥਾਨੁ; ਮੂੜਿ ਨਿਹਚਲੁ ਕਰਿ ਪਾਇਆ ॥੩॥

(ਸੋ) ਉਸ ਸਰੀਰ ਰੂਪ (ਥਾਨੁ) ਥਾਂ ਨੂੰ (ਮੂੜਿ) ਮੂਰਖ ਜੀਵਾਂ ਨੇ (ਨਿਹਚਲੁ) ਅਚੱਲ (ਕਰਿ) ਕਰਕੇ (ਪਾਇਆ) ਪਾ ਲਿਆ ਹੈ ਭਾਵ ਸਰੀਰ ਦੀ ਝੂਠੀ ਆਸ ਕਰਕੇ ਇਸ ਤਰ੍ਹਾਂ ਮੰਨ ਲਿਆ ਹੈ ਕਿ ਮੈਂ ਸਦਾ ਹੀ ਜਿਉਂਦਾ ਰਹਾਂਗਾ।

## ਸਾਧਸੰਗਿ; ਜਪਿਓ ਹਰਿ ਰਾਇ ॥

ਹੇ ਭਾਈ ! (ਸਾਧਸੰਗਿ) ਸਾਧਸੰਗਤ ਵਿਚ ਮਿਲ ਕੇ ਸਾਰਿਆਂ ਦੇ (ਰਾਇ) ਰਾਜਾ ਰੂਪ (ਹਰਿ) ਹਰੀ ਪ੍ਰਮੇਸਰ ਦਾ (ਜਪਿਓ) ਜਾਪ ਕਰੋ।

## ਨਾਨਕ ਜੀਵੈ; ਹਰਿ ਗੁਣ ਗਾਇ ॥੪॥੩੦॥੮੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਤਾਂ ਵਾਹਿਗੁਰੂ ਦੇ ਗੁਣਾਂ ਨੂੰ (ਗਾਇ) ਗਾ ਕੇ ਹੀ (ਜੀਵੈ) ਜੀਉਂਦੇ ਹਾਂ। ਤੁਸੀਂ ਵੀ ਆਪਣਾ ਇਹੋ ਜਿਹਾ ਜੀਵਨ ਬਣਾਉਣਾ ਕਰੋ।

## ਆਸਾ ਮਹਲਾ ੫ ਦੁਤੁਕੇ ੯ ॥

*('ਦੁਤੁਕੇ ਨੌਂ' ਬੋਲੋ)*

**ਉਥਾਨਕਾ :**

ਇਕ ਦਿਨ ਗੁਰੂ ਜੀ ਸਿੱਖਾਂ ਨੂੰ ਨਾਲ ਲੈ ਕੇ ਬਾਹਰ ਜਾ ਰਹੇ ਸਨ, ਉੱਥੇ ਦੂਰ ਉਜਾੜ ਵਿਚ ਇਕ ਮੁਰਦਾ ਦੇਹ ਪਈ ਹੋਈ ਸੀ। ਉਸ ਨੂੰ ਵੇਖ ਕੇ ਮਹਾਰਾਜ ਇਹ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ। ਇੱਥੇ (ਦੁਤੁਕੇ) ਦੋ-ਦੋ ਤੁਕਾਂ ਵਾਲੇ (੯) ਨੌ ਸ਼ਬਦ ਆਉਣਗੇ।

## ਉਨ ਕੈ ਸੰਗਿ; ਤੂ ਕਰਤੀ ਕੇਲ ॥

ਹੇ ਦੇਹ ! (ਉਨ) ਉਸ ਜੀਵ ਆਤਮਾ (ਕੈ) ਦੇ (ਸੰਗਿ) ਨਾਲ ਹੁੰਦਿਆਂ ਹਰ ਵਕਤ ਤੂੰ ਕੇਲ-ਕਰੀੜਾ (ਕਰਤੀ) ਕਰਦੀ ਸੀ, ਖੇਡਾਂ ਖੇਡਦੀ ਰਹਿੰਦੀ ਸੀ।

## ਉਨ ਕੈ ਸੰਗਿ; ਹਮ ਤੁਮ ਸੰਗਿ ਮੇਲ ॥

(ਉਨ) ਉਸ ਜੀਵ ਆਤਮਾ ਦੇ (ਸੰਗਿ) ਨਾਲ ਹੋਣ ਕਰਕੇ (ਹਮ ਤੁਮ) ਅਸਾਡਾ ਤੇ ਤੁਹਾਡਾ ਭਾਵ ਮੈਂ ਤੁਹਾਡਾ ਹਾਂ, ਤੁਸੀਂ ਮੇਰੇ ਹੋ। ਇਉਂ ਸੰਬੰਧੀਆਂ ਦੇ (ਸੰਗਿ) ਨਾਲ ਤੇਰਾ ਮੇਲ ਬਣਿਆ ਹੋਇਆ ਸੀ।

## ਉਨ੍ ਕੈ ਸੰਗਿ; ਤੁਮ ਸਭੁ ਕੋਊ ਲੋਰੈ ॥

ਹੇ ਦੇਹ ! (ਉਨ੍) ਉਸ ਜੀਵਾਤਮਾ (ਕੈ) ਦੇ (ਸੰਗਿ) ਨਾਲ ਹੋਣ ਕਰਕੇ (ਤੁਮ) ਤੈਨੂੰ ਸਭ (ਕੋਊ) ਕੋਈ (ਲੋਰੈ) ਲੋੜਦਾ ਸੀ, ਚਾਹੁੰਦਾ ਸੀ।

## ਓਸੁ ਬਿਨਾ; ਕੋਊ ਮੁਖੁ ਨਹੀ ਜੋਰੈ ॥੧॥

ਹੁਣ ਉਸ ਜੀਵਾਤਮਾ ਤੋਂ ਬਿਨਾਂ ਤੂੰ ਮੁਰਦਾ ਹੋਈ ਪਈ ਹੈਂ। ਜਿਸ ਕਰਕੇ ਤੇਰੇ ਨਾਲ (ਕੋਊ) ਕੋਈ ਵੀ (ਮੁਖੁ) ਮੂੰਹ ਨਹੀਂ (ਜੋਰੈ) ਜੋੜਦਾ, ਤੈਨੂੰ ਕੋਈ ਮੂੰਹ ਨਹੀਂ ਲਾਉਂਦਾ।

**ਤੇ ਬੈਰਾਗੀ; ਕਹਾ ਸਮਾਏ ॥**

ਹੇ ਦੇਹ ! (ਤੇ) ਉਹ (ਬੈਰਾਗੀ) ਵੈਰਾਗਵਾਨ ਜੀਵ ਹੁਣ (ਕਹਾ) ਕਿੱਧਰ ਜਾ ਕੇ (ਸਮਾਏ) ਸਮਾ ਗਿਆ ਹੈ।

**ਤਿਸੁ ਬਿਨੁ; ਤੁਹੀ ਦੁਹੇਰੀ ਰੀ ॥੧॥ ਰਹਾਉ ॥**

ਸਤਿਗੁਰੂ ਸਾਹਿਬ ਜੀ ਦੇਹ ਵਸ਼ਿਸ਼ਟ ਬੁੱਧੀ ਨੂੰ ਕਹਿ ਰਹੇ ਹਨ ਕਿ (ਰੀ) ਹੇ ਦੇਹ ਵਿਸ਼ਿਸ਼ਟ ਬੁੱਧ ! (ਤਿਸੁ) ਉਸ ਜੀਵਾਤਮਾ ਤੋਂ ਬਿਨਾਂ (ਤੁਹੀ) ਤੂੰ (ਦੁਹੇਰੀ) ਦੁਖੀ ਹੋ ਰਹੀ ਹੈਂ, ਕਲੇਸ਼ਾਂ ਵਿਚ ਪੈ ਰਹੀ ਹੈਂ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਤੇ ਬੈਰਾਗੀ; ਕਹਾ ਸਮਾਏ ॥**

**ਪ੍ਰਸ਼ਨ :** (ਤੇ) ਉਹ (ਬੈਰਾਗੀ) ਵੈਰਾਗਵਾਨ ਜੀਵ (ਕਹਾ) ਕਿੱਥੇ ਗਿਆ?

**ਉੱਤਰ :** ਹੇ ਭਾਈ ! ਉਹ ਤਾਂ ਚੇਤਨ ਰੂਪ ਹੋ ਕੇ ਸਾਰਿਆਂ ਵਿਚ (ਸਮਾਏ) ਸਮਾਇਆ ਹੋਇਆ ਹੈ।

**ਤਿਸੁ ਬਿਨੁ; ਤੁਹੀ ਦੁਹੇਰੀ ਰੀ ॥੧॥ ਰਹਾਉ ॥**

(ਰੀ) ਹੇ ਦੇਹ ਵਸਿਸ਼ਟ ਬੁੱਧ ! ਭਾਵ ਆਪਣੇ ਆਪ ਨੂੰ ਦੇਹ ਮੰਨਣ ਵਾਲੀ ਬੁੱਧੀ ! ਉਸ ਚੇਤਨ ਤੋਂ ਬਿਨਾਂ (ਤੁਹੀ) ਤੂੰ (ਦੁਹੇਰੀ) ਦੁਖੀ ਹੋ ਰਹੀ ਹੈਂ।

**ਉਨ੍ ਕੈ ਸੰਗਿ; ਤੂ ਗ੍ਰਿਹ ਮਹਿ ਮਾਹਰਿ ॥**

ਹੇ ਦੇਹ ! (ਉਨ੍) ਉਸ ਜੀਵਾਤਮਾ (ਕੈ) ਦੇ (ਸੰਗਿ) ਨਾਲ ਹੋਣ ਕਰਕੇ ਤੂੰ (ਗ੍ਰਿਹ) ਘਰਾਂ ਵਿਚ (ਮਾਹਰਿ) ਮੁਖੀ ਬਣ ਰਹੀ ਸੀ। **ਵਾ:** (ਮਾਹਰਿ) ਸਾਰਿਆਂ ਤੋਂ ਵੱਡੀ ਪ੍ਰਧਾਨ ਬਣ ਰਹੀ ਸੀ, **ਵਾ:** ਸਾਰੇ ਘਰਾਂ ਦੀ (ਮਾਹਰਿ) ਭੇਤਣ ਬਣ ਰਹੀ ਸੀ।

**ਉਨ੍ ਕੈ ਸੰਗਿ; ਤੂ ਹੋਈ ਹੈ ਜਾਹਰਿ ॥**

(ਉਨ੍) ਉਸ ਜੀਵ ਆਤਮਾ ਦੀ (ਸੰਗਿ) ਸੰਗਤ ਕਰਕੇ ਤੂੰ ਦੁਨੀਆਂ ਵਿਚ (ਜਾਹਰਿ) ਪ੍ਰਤੱਖ ਹੋ ਰਹੀ ਸੀ, ਪ੍ਰਗਟ ਹੋ ਰਹੀ ਸੀ ਕਿ ਇਹ ਗਿਆਨੀ ਹੈ, ਇਹ ਧਿਆਨੀ ਹੈ, ਇਹ ਭਗਤ ਹੈ ਆਦਿ।

**ਉਨ੍ ਕੈ ਸੰਗਿ; ਤੂ ਰਖੀ ਪਪੋਲਿ ॥**

(ਉਨ੍) ਉਸ ਜੀਵ ਆਤਮਾ ਦੇ (ਸੰਗਿ) ਨਾਲ ਹੋਣ ਕਰਕੇ ਤੂੰ (ਪਪੋਲਿ) ਪਾਲ-ਪਲੋਸ ਕੇ, ਸੰਭਾਲ ਕੇ ਰੱਖੀ ਜਾਂਦੀ ਸੀ।

**ਓਸੁ ਬਿਨਾ; ਤੂੰ ਛੁਟਕੀ ਰੋਲਿ ॥੨॥**

ਪਰ ਹੁਣ ਉਸ ਜੀਵ ਆਤਮਾ ਤੋਂ (ਬਿਨਾ) ਬਗੈਰ ਨੂੰ (ਛੁਟਕੀ) ਛੁੱਟੜ ਹੋਈ (ਰੋਲਿ) ਰੁਲ ਰਹੀ ਹੈਂ ਖਾਕ ਬਣੀ ਹੋਈ ਹੈ।

**ਉਨ੍ ਕੈ ਸੰਗਿ; ਤੇਰਾ ਮਾਨੁ ਮਹਤੁ ॥**

(ਉਨ੍) ਉਸ ਜੀਵ ਆਤਮਾ ਦੇ (ਸੰਗਿ) ਨਾਲ ਹੋਣ ਕਰਕੇ ਤੇਰਾ ਦੁਨੀਆਂ ਵਿਚ ਬਹੁਤ (ਮਾਨੁ) ਸਤਿਕਾਰ ਅਤੇ (ਮਹਤੁ) ਵੱਡਾ ਵਡਿਆਈ ਵਾਲਾ ਮਰਤਬਾ ਸੀ।

**ਉਨ੍ ਕੈ ਸੰਗਿ; ਤੁਮ ਸਾਕੁ ਜਗਤੁ ॥**

(ਉਨ੍) ਉਸ ਜੀਵ ਆਤਮਾ ਦੇ (ਸੰਗਿ) ਨਾਲ ਹੋਣ ਕਰਕੇ (ਤੁਮ) ਤੇਰਾ ਜਗਤ ਦੇ ਨਾਲ (ਸਾਕੁ) ਸੰਬੰਧ ਸੀ।

ਭਾਵ ਤੂੰ ਕਿਸੇ ਦਾ ਪੁੱਤਰ ਰੂਪ ਸੀ, ਕਿਸੇ ਦਾ ਪਿਤਾ ਰੂਪ ਸੀ, ਇਉਂ ਤੇਰੇ ਸੰਬੰਧ ਬਣੇ ਹੋਏ ਸਨ।

**ਉਨ੍ ਕੈ ਸੰਗਿ; ਤੇਰੀ ਸਭ ਬਿਧਿ ਥਾਟੀ ॥**

(ਉਨ੍) ਉਸ ਜੀਵ ਆਤਮਾ ਦੇ (ਸੰਗਿ) ਨਾਲ ਹੋਣ ਕਰਕੇ ਤੇਰੀ ਸਭ (ਬਿਧਿ) ਤਰ੍ਹਾਂ ਕਰਕੇ ਬਨਾਵਟ (ਥਾਟੀ) ਬਣੀ ਹੋਈ ਸੀ, **ਵਾ:** ਦੇਖਣ ਸੁਨਣ ਦੀ, ਗਿਆਤ ਦੀ (ਸਭ) ਸਾਰੀ (ਬਿਧਿ) ਵਿਧੀ (ਥਾਟੀ) ਬਣ ਰਹੀ ਸੀ।

**ਓਸੁ ਬਿਨਾ; ਤੂੰ ਹੋਈ ਹੈ ਮਾਟੀ ॥੩॥**

ਹੇ ਦੇਹ! ਉਸ ਚੇਤਨ ਸੱਤਾ ਤੋਂ ਬਿਨਾਂ ਤੂੰ (ਮਾਟੀ) ਮਿੱਟੀ (ਹੋਈ) ਹੋ ਗਈ ਹੈਂ।

**ਓਹੁ ਬੈਰਾਗੀ; ਮਰੈ ਨ ਜਾਇ ॥**

ਉਹ (ਬੈਰਾਗੀ) ਵੈਰਾਗਵਾਨ ਜੀਵਾਤਮਾ, ਨਾ (ਮਰੈ) ਮਰਦਾ ਹੈ ਤੇ ਨਾ ਕਿਤੇ (ਜਾਇ) ਜੰਮਦਾ ਹੈ, **ਵਾ:** ਨਾ ਕਿਤੇ (ਜਾਇ) ਜਾਂਦਾ ਹੈ।

**ਹੁਕਮੇ ਬਾਧਾ; ਕਾਰ ਕਮਾਇ ॥**

ਉਹ ਵਾਹਿਗੁਰੂ ਦੇ ਹੁਕਮ ਵਿਚ (ਬਾਧਾ) ਬੰਨ੍ਹਿਆ ਹੋਇਆ ਸਾਰੇ (ਕਾਰ) ਕੰਮਾਂ ਨੂੰ (ਕਮਾਇ) ਕਮਾਉਂਦਾ ਹੈ ਭਾਵ ਜਿਸ ਤਰ੍ਹਾਂ ਹੁਕਮ ਹੁੰਦਾ ਹੈ, ਉਸੇ ਤਰ੍ਹਾਂ ਦੇਹਾਂ ਨੂੰ ਧਾਰਦਾ ਹੈ।

**ਜੋੜਿ ਵਿਛੋੜੇ; ਨਾਨਕ ਥਾਪਿ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ ਆਪ ਹੀ ਜੀਵਾਂ ਨੂੰ ਦੇਹਾਂ ਦੇ ਨਾਲ (ਜੋੜਿ) ਜੋੜਨ ਵਾਲਾ ਹੈ ਤੇ ਆਪ ਹੀ ਜੀਵਾਂ ਨੂੰ ਵੱਖਰੇ ਕੱਢ ਕੇ ਦੇਹਾਂ ਨਾਲੋਂ (ਵਿਛੋੜੇ) ਵਿਛੋੜਨ ਵਾਲਾ ਹੈ ਅਤੇ ਉਸ ਨੇ ਆਪ ਹੀ ਸਾਰੇ ਸੰਸਾਰ ਨੂੰ (ਥਾਪਿ) ਅਸਥਾਪਨ ਕੀਤਾ ਹੈ, ਇਸਥਿਤ ਕੀਤਾ ਹੈ।

**ਅਥਵਾ :** ਉਹ ਪ੍ਰਮੇਸਰ (ਵਿਛੋੜੇ) ਵਿਛੜੇ ਹੋਏ ਦੇਹ ਤੇ ਆਤਮਾ ਨੂੰ ਆਪ ਹੀ ਜੋੜ ਕੇ (ਥਾਪਿ) ਥਾਪਦਾ ਹੈ ਤੇ ਆਪ ਹੀ ਇੰਨ੍ਹਾਂ ਜੁੜਿਆਂ ਹੋਇਆਂ ਨੂੰ ਵਿਛੋੜ ਦਿੰਦਾ ਹੈ।

**ਅਪਨੀ ਕੁਦਰਤਿ; ਜਾਣੈ ਆਪਿ ॥੪॥੩੧॥੮੨॥**

ਉਹ ਪ੍ਰਮੇਸਰ (ਅਪਨੀ) ਆਪਣੀ (ਕੁਦਰਤਿ) ਸ਼ਕਤੀ ਨੂੰ ਆਪ ਹੀ (ਜਾਣੈ) ਜਾਣਦਾ ਹੈ।

**ਅੰਗ : ੩੯੧**

**ਆਸਾ ਮਹਲਾ ੫ ॥**

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਹ ਉਪਰੋਕਤ ਵੈਰਾਗਮਈ ਸ਼ਬਦ ਉਚਾਰਨ ਕੀਤਾ, ਉਸ ਵਕਤ ਕੋਲ ਹੀ ਖੜੇ ਕਿਸੇ ਆਦਮੀ ਨੇ ਤਰਕ ਕੀਤੀ ਕਿ ਮਹਾਰਾਜ! ਜਿਵੇਂ ਇਹ ਦੇਹ ਮਰੀ ਪਈ ਹੈ, ਤਿਵੇਂ ਹੀ ਪ੍ਰਮੇਸਰ ਵੀ ਮਰ ਜਾਂਦਾ ਹੋਵੇਗਾ ਤੇ ਭਗਤਾਂ ਨੂੰ ਵਿਛੋੜਾ ਪੈ ਜਾਂਦਾ ਹੋਵੇਗਾ। ਤਾਂ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਹੇ ਭਾਈ! ਉਹ ਪ੍ਰਮੇਸਰ ਕਦੇ ਵੀ ਮਰਨ ਵਾਲਾ ਨਹੀਂ ਹੈ, ਫਿਰ ਭਗਤਾਂ ਦਾ ਵਿਜੋਗ ਕਿਸ ਪ੍ਰਕਾਰ ਹੋਵੇਗਾ

ਭਾਵ ਨਹੀਂ ਹੋਵੇਗਾ। ਭਗਤ ਜਨ ਤਾਂ ਹਰ ਵਕਤ ਪ੍ਰਮੇਸਰ ਦੇ ਨਾਲ ਹੀ ਮਿਲੇ ਰਹਿਣਗੇ। ਇਸ ਪਾਵਨ ਸ਼ਬਦ ਵਿਚ ਜੀਵ ਬ੍ਰਹਮ ਦੀ ਅਭੇਦਤਾ ਦਿਖਾਉਂਦੇ ਹੋਏ ਉਚਾਰਨ ਕਰਦੇ ਹਨ।

## ਨਾ ਓਹੁ ਮਰਤਾ; ਨਾ ਹਮ ਡਰਿਆ ॥

ਹੇ ਭਾਈ! ਨਾ ਉਹ ਪ੍ਰਮੇਸਰ (ਮਰਤਾ) ਮਰਦਾ ਹੈ, ਤੇ ਨਾ ਹੀ (ਹਮ) ਅਸੀਂ (ਡਰਿਆ) ਡਰਦੇ ਹਾਂ। ਸਾਨੂੰ ਤਾਂ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ।

## ਨਾ ਓਹੁ ਬਿਨਸੈ; ਨਾ ਹਮ ਕੜਿਆ ॥

ਨਾ ਉਹ ਪ੍ਰਮੇਸਰ ਜਵਾਨੀ, ਬੁਢੇਪਾ ਆਦਿ ਅਵਸਥਾਵਾਂ ਦੀ ਨਿਆਈ ਜਾਂ ਪਦਾਰਥਾਂ ਦੀ ਨਿਆਈਂ ਕਦੇ (ਬਿਨਸੈ) ਨਾਸ਼ ਹੁੰਦਾ ਹੈ ਤੇ ਨਾ ਹੀ (ਹਮ) ਅਸੀਂ (ਕੜਿਆ) ਝੁਰਦੇ ਹਾਂ। **ਵਾ:** ਨਾ ਹੀ ਕਦੇ ਸਾਨੂੰ (ਕੜਿਆ) ਜੰਮਣ-ਮਰਣ ਆਦਿਕ ਬੰਧਨਾਂ ਵਿਚ ਬੱਝਣਾ ਪਵੇਗਾ।

## ਨਾ ਓਹੁ ਨਿਰਧਨੁ; ਨਾ ਹਮ ਭੂਖੇ ॥

ਨਾ ਉਹ ਪ੍ਰਮੇਸਰ (ਨਿਰਧਨੁ) ਕੰਗਾਲ ਹੈ। ਨਾ ਹੀ (ਹਮ) ਅਸੀਂ ਕਦੇ (ਭੂਖੇ) ਭੁੱਖੇ ਮਰਦੇ ਹਾਂ। ਸਾਨੂੰ ਉਸਦੇ ਨਾਲ ਜੁੜ ਕੇ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ।

## ਨਾ ਓਸੁ ਦੂਖੁ; ਨ ਹਮ ਕਉ ਦੂਖੇ ॥੧॥

ਹੇ ਭਾਈ! ਨਾ ਹੀ ਉਸ ਪ੍ਰਮੇਸਰ ਨੂੰ ਕੋਈ (ਦੂਖੁ) ਦੁੱਖ ਹੈ ਅਤੇ ਉਸ ਸਾਖੀ ਚੇਤਨ ਦਾ ਹੀ ਰੂਪ ਹੋਣ ਕਰਕੇ (ਹਮ) ਸਾਡੇ ਤਾਈਂ ਵੀ ਕਿਸੇ ਪ੍ਰਕਾਰ ਦਾ ਕੋਈ (ਦੂਖੇ) ਦੁੱਖ ਨਹੀਂ ਹੈ।

## ਅਵਰੁ ਨ ਕੋਊ; ਮਾਰਨਵਾਰਾ ॥

ਹੇ ਭਾਈ! ਉਸ ਪ੍ਰਮੇਸਰ ਤੋਂ ਬਿਨਾਂ ਅਵਰ ਸਥਾਨ ਵਿਚ (ਅਵਰੁ) ਹੋਰ (ਕੋਊ) ਕੋਈ ਵੀ (ਮਾਰਨਵਾਰਾ) ਮਾਰਨ ਵਾਲਾ ਨਹੀਂ ਹੈ।

## ਜੀਅਉ ਹਮਾਰਾ; ਜੀਉ ਦੇਨਹਾਰਾ ॥੧॥ ਰਹਾਉ ॥

(ਹਮਾਰਾ) ਸਾਡੇ ਤਾਈਂ (ਜੀਉ) ਜਿੰਦਗੀ (ਦੇਨਹਾਰਾ) ਦੇਣ ਵਾਲਾ **ਵਾ:** ਸਿਮਰਨ ਰੂਪ ਜਿੰਦਗੀ ਨੂੰ ਦੇਣ ਵਾਲਾ ਚੇਤਨ ਸਰੂਪ ਪ੍ਰਮੇਸਰ ਸਦਾ ਹੀ (ਜੀਅਉ) ਜਿਉਂਦਾ ਹੈ।

## ਨਾ ਉਸੁ ਬੰਧਨ; ਨਾ ਹਮ ਬਾਧੇ ॥

ਨਾ ਹੀ ਉਸ ਪ੍ਰਮੇਸਰ ਨੂੰ ਕਿਸੇ ਪ੍ਰਕਾਰ ਦਾ ਕੋਈ ਜੰਮਣ-ਮਰਨ ਦਾ ਬੰਧਨ ਹੈ ਅਤੇ ਉਸ ਦਾ ਸਿਮਰਨ ਕਰਨ ਕਰਕੇ (ਹਮ) ਅਸੀਂ ਵੀ ਕਿਸੇ (ਬਾਧੇ) ਬੰਧਨ ਵਿਚ ਨਹੀਂ ਪੈਂਦੇ ਹਾਂ। ਸਗੋਂ ਅਸੀਂ ਉਸਦਾ ਹੀ ਸਰੂਪ ਹੋ ਗਏ ਹਾਂ।

## ਨਾ ਉਸੁ ਧੰਧਾ; ਨਾ ਹਮ ਧਾਧੇ ॥

ਨਾ ਹੀ ਉਸ ਪ੍ਰਮੇਸਰ ਨੂੰ ਕੋਈ ਧੰਧਾ ਹੈ, ਭਾਵ ਉਹ ਸਦਾ ਮਾਇਆ ਦੇ ਧੰਧਿਆ ਤੋਂ ਅਲੇਪ ਹੈ ਅਤੇ ਉਸਦਾ ਸਰੂਪ ਹੋਣ ਕਰਕੇ, ਸਾਖੀ ਰੂਪ ਹੋਣ ਕਰਕੇ (ਹਮ) ਅਸੀਂ ਵੀ ਕਿਸੇ (ਧਾਧੇ) ਧੰਧੇ ਵਿਚ ਨਹੀਂ ਜੁੜਦੇ ਹਾਂ **ਵਾ:** ਨਾ ਹੀ (ਧਾਧੇ) ਧੰਧਿਆਂ ਵਿਚ (ਧਾਧੇ) ਧੌਂਦੇ ਭਾਵ ਦੌੜਦੇ ਹਾਂ।

## ਨਾ ਉਸੁ ਮੈਲੁ; ਨ ਹਮ ਕਉ ਮੈਲਾ ॥

ਨਾ ਹੀ ਉਸ ਪ੍ਰਮੇਸਰ ਵਿਚ ਕੋਈ ਪਾਪਾਂ ਰੂਪ **ਵਾ:** ਮਲ-ਵਿਖੇਪ ਰੂਪ ਮੈਲ ਹੈ ਅਤੇ ਨਾ ਹੀ (ਹਮ) ਸਾਡੇ ਤਾਈਂ ਨਖਿਧ ਕਰਮਾਂ ਦੀ ਕੁਸੰਗਤ ਕਰਕੇ, ਕੋਈ (ਮੈਲਾ) ਮੈਲ ਲੱਗਦੀ ਹੈ।

## ਓਸੁ ਅਨੰਦੁ; ਤ ਹਮ ਸਦ ਕੇਲਾ ॥੨॥

ਜਦੋਂ ਉਹ ਪ੍ਰਮੇਸਰ ਅਨੰਦ ਸਰੂਪ ਹੈ ਤਾਂ ਫਿਰ (ਹਮ) ਸਾਨੂੰ ਵੀ (ਸਦ) ਸਦਾ (ਕੇਲਾ) ਅਨੰਦ ਹੀ ਬਣਿਆ ਰਹਿੰਦਾ ਹੈ। ਭਾਵ ਅਸੀਂ ਵੀ ਸਦਾ ਅਨੰਦ ਦੇ ਸਹਿਤ ਰਹਿੰਦੇ ਹਾਂ।

## ਨਾ ਉਸੁ ਸੋਚੁ; ਨ ਹਮ ਕਉ ਸੋਚਾ ॥

ਨਾ ਹੀ ਉਸ ਪ੍ਰਮੇਸਰ ਨੂੰ ਕੋਈ (ਸੋਚੁ) ਚਿੰਤਾ, ਫਿਕਰ ਹੈ ਤੇ ਨਾ ਹੀ (ਹਮ) ਸਾਡੇ ਤਾਈਂ ਕੋਈ (ਸੋਚਾ) ਚਿੰਤਾ ਹੈ, ਫਿਕਰ ਹੈ।

## ਨਾ ਉਸੁ ਲੇਪੁ; ਨ ਹਮ ਕਉ ਪੋਚਾ ॥

ਨਾ ਹੀ ਉਸ ਪ੍ਰਮੇਸਰ ਨੂੰ ਕੋਈ ਪਾਪਾਂ-ਪੁੰਨਾਂ ਦੀ, ਮਾਇਆ ਦੀ (ਲੇਪੁ) ਲਿਪਾਏਮਾਨਗੀ ਹੈ ਤੇ ਨਾ ਹੀ (ਹਮ) ਸਾਡੇ ਤਾਈਂ ਕਿਸੇ ਪ੍ਰਕਾਰ ਦੀ ਕੋਈ (ਪੋਚਾ) ਨਿਊਣਤਾਈ ਹੈ। **ਵਾ:** (ਪੋਚਾ) ਨਾ ਹੀ ਕੋਈ ਨੀਚਤਾਈ ਹੈ।

## ਨਾ ਉਸੁ ਭੂਖ; ਨ ਹਮ ਕਉ ਤ੍ਰਿਸਨਾ ॥

ਨਾ ਹੀ ਉਸ ਵਾਹਿਗੁਰੂ ਨੂੰ ਕਿਸੇ ਪਦਾਰਥ ਦੀ (ਭੂਖ) ਭੁੱਖ ਹੈ ਤੇ ਨਾ ਹੀ (ਹਮ) ਸਾਡੇ ਤਾਈਂ ਉਸਦੇ ਪ੍ਰੇਮ ਵਿਚ ਜੁੜਿਆਂ ਹੋਇਆਂ ਕੋਈ ਰਸਾਂ-ਕਸਾਂ ਦੀ ਤ੍ਰਿਸ਼ਨਾ ਫੁਰਦੀ ਹੈ।

## ਜਾ ਉਹੁ ਨਿਰਮਲੁ; ਤਾਂ ਹਮ ਜਚਨਾ ॥੩॥

(ਜਾ) ਜਦੋਂ ਉਹ ਪ੍ਰਮੇਸਰ (ਨਿਰਮਲੁ) ਉੱਜਲ ਸਰੂਪ ਹੈ, ਖਾਲਸ ਰੂਪ ਹੈ, ਤਾਂ (ਹਮ) ਅਸੀਂ ਵੀ ਇਹ (ਜਚਨਾ) ਨਿਸ਼ਚਾ **ਵਾ:** ਹਾੜਨਾ ਕੀਤਾ ਹੈ ਕਿ ਅਸੀਂ ਉਸ ਦਾ ਹੀ ਰੂਪ ਹਾਂ। **ਵਾ:** (ਹਮ) ਅਸੀਂ ਇਹ (ਜਚਨਾ) ਜਾਚਨਾ ਭਾਵ ਮਾਪਣਾ ਕੀਤਾ ਹੈ ਕਿ ਅਸੀਂ ਉਸ ਦਾ ਹੀ ਰੂਪ ਹਾਂ। **ਵਾ:** ਅਸੀਂ ਉਸਦੇ ਸਰੂਪ ਦੇ ਚਿੰਤਨ ਵਿਚ (ਜਚਨਾ) ਹਾੜੇ ਹੋਏ, ਮਿਲੇ ਹੋਏ ਸ਼ੁੱਧ ਸਰੂਪ ਹਾਂ।

## ਹਮ ਕਿਛੁ ਨਾਹੀ; ਏਕੈ ਓਹੀ ॥

ਹੇ ਭਾਈ! (ਹਮ) ਅਸੀਂ ਤਾਂ (ਕਿਛੁ) ਕੁਝ ਵੀ ਨਹੀਂ ਹਾਂ। (ਏਕੈ) ਇਕ ਉਹੀ ਵਾਹਿਗੁਰੂ ਹੀ ਹੈ।

## ਆਗੈ ਪਾਛੈ; ਏਕੋ ਸੋਈ ॥

ਸੰਸਾਰ ਦੇ (ਆਗੈ) ਅਗਲੇ ਆਉਣ ਵਾਲੇ ਸਮੇਂ ਵਿਚ ਤੇ (ਪਾਛੈ) ਪਿਛਲੇ ਬੀਤ ਚੁੱਕੇ ਸਮੇਂ ਵਿਚ ਭਾਵ ਤਿੰਨਾਂ ਕਾਲਾਂ ਵਿਚ (ਏਕੋ) ਇਕ (ਸੋਈ) ਉਹੀ ਪ੍ਰਮੇਸਰ ਹੀ ਹੈ।

## ਨਾਨਕ; ਗੁਰਿ ਖੋਏ ਭ੍ਰਮ ਭੰਗਾ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਗੁਰਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਡਾ (ਭ੍ਰਮ) ਭਰਮ ਵੀ (ਖੋਏ) ਗਵਾ ਦਿੱਤਾ ਹੈ ਤੇ ਸਾਡਾ ਜੰਮਣ-ਮਰਨ ਦਾ ਭੈ ਵੀ (ਭੰਗਾ) ਭੱਜ ਗਿਆ ਹੈ।

**ਅਥਵਾ :** ਜਿੰਨ੍ਹਾਂ (ਗੁਰਿ) ਗੁਰਾਂ ਦਾ ਆਪਣਾ ਭਰਮ (ਖੋਏ) ਖੋਇਆ ਨਵਿਰਤ ਹੋਇਆ ਹੈ, ਉਹਨਾਂ ਗੁਰਾਂ ਨੇ ਸਾਡਾ ਭਰਮ ਵੀ (ਭੰਗਾ) ਭੰਨ੍ਹ ਦਿੱਤਾ ਹੈ।

## ਹਮ ਓਇ ਮਿਲਿ; ਹੋਏ ਇਕ ਰੰਗਾ ॥੪॥੩੨॥੮੩॥

ਜਿਸ ਕਰਕੇ (ਹਮ) ਅਸੀਂ ਤੇ (ਓਇ) ਉਹ ਪ੍ਰਮੇਸਰ ਮਿਲ ਕੇ (ਇਕ) ਇਕੋ ਹੀ (ਰੰਗਾ) ਰੂਪ (ਹੋਏ) ਹੋ ਗਏ ਹਾਂ।

## ਆਸਾ ਮਹਲਾ ੫ ॥

**ਪ੍ਰਸ਼ਨ :** ਹੇ ਮਹਾਰਾਜ! ਉਸ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੋਵੇ?

**ਉੱਤਰ :** ਤਾਂ ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ :

## ਅਨਿਕ ਭਾਂਤਿ ਕਰਿ; ਸੇਵਾ ਕਰੀਐ ॥

ਹੇ ਭਾਈ! (ਅਨਿਕ) ਅਨੇਕਾਂ (ਭਾਂਤਿ) ਤਰ੍ਹਾਂ (ਕਰਿ) ਕਰਕੇ ਉਸ ਪ੍ਰਮੇਸਰ ਦੀ (ਸੇਵਾ) ਭਗਤੀ ਕਰਨਾ (ਕਰੀਐ) ਕਰੀਏ।

## ਜੀਉ ਪ੍ਰਾਨ ਧਨੁ; ਆਗੈ ਧਰੀਐ ॥

ਆਪਣੀ (ਜੀਉ) ਜਿੰਦਗੀ, (ਪ੍ਰਾਨ) ਸੁਆਸ, (ਧਨੁ) ਦੌਲਤ, ਉਸ ਦੀ (ਆਗੈ) ਆਗਿਆ ਵਿਚ (ਧਰੀਐ) ਧਰਨਾ ਕਰੀਏ ਭਾਵ ਚੰਗੇ ਪਾਸੇ ਵਰਤਣਾ ਕਰੀਏ।

## ਪਾਨੀ ਪਖਾ ਕਰਉ; ਤਜਿ ਅਭਿਮਾਨੁ ॥

ਹੇ ਭਾਈ! ਹਿਰਦੇ ਵਿਚੋਂ (ਅਭਿਮਾਨੁ) ਹੰਕਾਰ ਨੂੰ (ਤਜਿ) ਛੱਡ ਕੇ, ਸੰਗਤ ਦਾ (ਪਾਨੀ) ਪਾਣੀ ਢੋਇਆ ਕਰੋ ਤੇ ਸੰਗਤ ਨੂੰ ਪੱਖਾ ਫੇਰਿਆ (ਕਰਉ) ਕਰੋ।

**ਜਲ ਭਰਿਓ ਸਤਿਗੁਰੁ ਕੇ ਦੁਆਰੇ ॥**
**ਤਬ ਇਹ ਪਾਇਆ ਮਹਲ ਅਪਾਰੇ ॥** *(ਵਾਰ ੪੧, ਪਉੜੀ ੨੧)*

ਜਿਵੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਖਡੂਰ ਸਾਹਿਬ ਵਿਖੇ ਬਾਰਾਂ ਸਾਲ ਲੰਗਰ ਵਿਚ ਪਾਣੀ ਢੋਂਦੇ ਰਹੇ।

## ਸਾਖੀ—ਨਵਾਬ ਕਪੂਰ ਸਿੰਘ ਜੀ ਦੀ

ਜਿਸ ਵੇਲੇ ਮੁਗਲ ਬਾਦਸ਼ਾਹ ਨੇ ਸਿੱਖਾਂ ਨਾਲ ਸੁਲਾਹ ਕਰਨ ਵਾਸਤੇ ਸਰਦਾਰ ਸੁਬੇਗ ਸਿੰਘ ਜੀ ਰਾਹੀਂ ਨਵਾਬੀ ਦੀ ਖਿਲਤ ਸ੍ਰੀ ਅਕਾਲ ਤਖਤ ਸਾਹਿਬ ਜੀ ਵਿਖੇ ਭੇਜੀ, ਤਾਂ ਖਾਲਸੇ ਨੇ ਇਹ ਕਹਿ ਕੇ ਮਨ੍ਹਾ ਕਰ ਦਿੱਤਾ ਕਿ ਖਾਲਸਾ ਮਲੇਛਾਂ ਦੀ ਦਿੱਤੀ ਹੋਈ ਨਵਾਬੀ ਨਹੀਂ ਲਵੇਗਾ। ਭਾਈ ਸੁਬੇਗ ਸਿੰਘ ਜੀ ਨੇ ਬੇਨਤੀ ਕੀਤੀ ਕਿ ਖਾਲਸਾ ਜੀ! ਇਹ ਨਵਾਬੀ ਬਾਦਸ਼ਾਹ ਨੇ ਨੀਵਾਂ ਹੋ ਕੇ ਆਪੇ ਭੇਜੀ ਹੈ, ਖਾਲਸਾ ਉੱਥੇ ਲੈਣ ਨਹੀਂ ਗਿਆ, ਇਸ ਕਰਕੇ ਸਾਨੂੰ ਇਹ ਨਵਾਬੀ ਰੱਖ ਲੈਣੀ ਚਾਹੀਦੀ ਹੈ। ਇਹ ਸੁਣ ਕੇ ਖਾਲਸੇ ਨੇ ਫੈਸਲਾ ਕੀਤਾ ਕਿ ਇਹ ਨਵਾਬੀ ਕਿਸੇ ਸੇਵਕ ਨੂੰ ਦੇ ਦਿੱਤੀ ਜਾਵੇ। ਇਸ ਫੈਸਲੇ ਅਨੁਸਾਰ ਜਦੋਂ ਇਹ ਨਵਾਬੀ ਪੱਖੇ ਦੀ ਸੇਵਾ ਕਰਦੇ ਸਰਦਾਰ ਕਪੂਰ ਸਿੰਘ ਨੂੰ ਦੇਣ ਵਾਸਤੇ ਕਿਹਾ ਗਿਆ ਤਾਂ ਸਰਦਾਰ ਕਪੂਰ ਸਿੰਘ ਜੀ ਨੇ ਇਹ ਕਹਿ ਕੇ ਮਨ੍ਹਾ ਕੀਤਾ ਕਿ ਮੈਂ ਇਹ ਨਵਾਬੀ ਨਹੀਂ ਲੈਣੀ ਕਿਉਂਕਿ ਜੇ ਮੈਂ ਨਵਾਬ ਬਣ ਗਿਆ ਤਾਂ ਸੰਗਤ ਮੈਨੂੰ ਪੱਖੇ ਦੀ ਸੇਵਾ ਨਹੀਂ ਕਰਨ ਦੇਵੇਗੀ ਤੇ ਮੈਂ ਇਕ ਦੁਨਿਆਵੀ ਨਵਾਬੀ ਲਈ ਸੰਗਤ ਦੀ ਸੇਵਾ ਨਹੀਂ ਛੱਡ ਸਕਦਾ।

**ਅਥਵਾ :** (ਅਭਿਮਾਨੁ) ਹੰਕਾਰ ਨੂੰ (ਤਜਿ) ਛੱਡ ਕੇ ਪ੍ਰੇਮ ਰੂਪ ਪਾਣੀ ਢੋਣਾ ਕਰੋ ਤੇ ਸੰਗਤ ਦਾ (ਪਖਾ) ਪੱਖ ਲੈਣ ਰੂਪ ਪੱਖਾ ਫੇਰਨਾ ਕਰੋ।

## ਅਨਿਕ ਬਾਰ; ਜਾਈਐ ਕੁਰਬਾਨੁ ॥੧॥

ਹੇ ਭਾਈ ! ਸੱਚੇ ਪਾਤਸ਼ਾਹ ਤੋਂ (ਅਨਿਕ) ਅਨੇਕਾਂ (ਬਾਰ) ਵਾਰੀ (ਕੁਰਬਾਨੁ) ਬਲਿਹਾਰ (ਜਾਈਐ) ਜਾਈਏ।

## ਸਾਈ ਸੁਹਾਗਣਿ; ਜੋ ਪ੍ਰਭ ਭਾਈ ॥

ਹੇ ਭਾਈ ! (ਸਾਈ) ਉਹ ਹੀ ਮਹਾਤਮਾ ਰੂਪ ਸਖੀ (ਸੁਹਾਗਣਿ) ਪ੍ਰਮੇਸਰ ਦੇ ਸੁਹਾਗ ਭਾਵ ਅਨੰਦ ਵਾਲੀ ਹੈ, (ਜੋ) ਜਿਹੜੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਨੂੰ (ਭਾਈ) ਭਾਅ ਗਈ ਹੈ ਭਾਵ ਚੰਗੀ ਲੱਗ ਆਈ ਹੈ।

## ਤਿਸ ਕੈ ਸੰਗਿ; ਮਿਲਉ ਮੇਰੀ ਮਾਈ ॥੧॥ ਰਹਾਉ ॥

ਹੇ ਮੇਰੀ (ਮਾਈ) ਮਾਤਾ ਰੂਪ ਉੱਤਮ ਸਖੀ ! **ਵਾ:** ਹੇ ਮਹਾਤਮਾ ਰੂਪ ਸਖੀਓ ! (ਤਿਸ) ਉਸ ਦੀ (ਸੰਗਿ) ਸੰਗਤ ਵਿਚ (ਮਿਲਉ) ਮਿਲਣਾ ਕਰੀਏ।

## ਦਾਸਨਿ ਦਾਸੀ ਕੀ; ਪਨਿਹਾਰਿ ॥

ਜੋ ਮਨ, ਬਾਣੀ ਕਰਕੇ ਮਹਾਰਾਜ ਜੀ ਦੇ ਦਾਸ ਹਨ। ਉਹਨਾਂ (ਦਾਸਨਿ) ਦਾਸਾਂ ਦੀਆਂ ਜੋ (ਦਾਸੀ) ਦਾਸੀਆਂ ਹਨ, ਉਹਨਾਂ (ਕੀ) ਦੀ (ਪਨਿਹਾਰਿ) ਪਾਣੀ ਭਰਨ ਵਾਲੀ ਆਪਣੇ ਆਪ ਨੂੰ ਮੰਨੀਏ। **ਵਾ:** ਨਿਸ਼ਕਾਮ ਕਰਮਾਂ ਰੂਪ ਪਾਣੀ ਭਰਨਾ ਕਰੀਏ।

**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥** *(ਅੰਗ : ੨੮੬)*

**ਅਥਵਾ :** ਜਿਹੜੀਆ ਮਨ ਕਰਕੇ ਮਹਾਰਾਜ ਜੀ ਦੀਆਂ ਦਾਸੀਆਂ ਹਨ, ਬਾਣੀ ਕਰਕੇ ਮਹਾਰਾਜ ਦੀਆਂ ਦਾਸੀਆਂ ਹਨ ਅਤੇ ਤਨ ਕਰਕੇ ਪਾਣੀ ਭਰਨ ਵਾਲੀਆਂ ਹਨ।

## ਉਨ੍ ਕੀ ਰੇਣੁ; ਬਸੈ ਜੀਅ ਨਾਲਿ ॥

(ਉਨ੍) ਉਹਨਾਂ ਮਹਾਂਪੁਰਖਾਂ ਰੂਪ ਸੁਹਾਗਣਾਂ ਦੇ ਚਰਨਾਂ (ਕੀ) ਦੀ (ਰੇਣੁ) ਧੂੜੀ ਸਾਡੇ (ਜੀਅ) ਹਿਰਦੇ ਨਾਲ (ਬਸੈ) ਵੱਸੇ।

## ਮਾਥੈ ਭਾਗੁ; ਤ ਪਾਵਉ ਸੰਗੁ ॥

ਹੇ ਭਾਈ ! ਜੇਕਰ (ਮਾਥੈ) ਮੱਥੇ ਦੇ ਚੰਗੇ ਭਾਗ ਹੋਣ ਭਾਵ ਨਿਸ਼ਕਾਮ ਕਰਮਾਂ ਦੇ ਲੇਖ ਪਏ ਹੋਣ, ਤਾਂ ਗੁਰਮੁਖ ਜਨਾਂ ਦੀ (ਸੰਗੁ) ਸੰਗਤ (ਪਾਵਉ) ਪ੍ਰਾਪਤ ਕਰੀਏ ਅਤੇ

## ਮਿਲੈ ਸੁਆਮੀ; ਅਪੁਨੈ ਰੰਗਿ ॥੨॥

(ਅਪੁਨੈ) ਆਪਣੇ (ਰੰਗਿ) ਅਨੰਦ ਵਿਚ ਰਹਿਣ ਵਾਲੇ (ਸੁਆਮੀ) ਅਕਾਲ ਪੁਰਖ ਵਾਹਿਗੁਰੂ ਨਾਲ (ਮਿਲੈ) ਮਿਲ ਜਾਈਏ। **ਵਾ:** ਆਪਣੇ (ਰੰਗਿ) ਅਨੰਦ ਵਿਚ ਲੀਨ ਹੋ ਜਾਈਏ।

**ਅਥਵਾ :** ਜਿੰਨ੍ਹਾਂ ਨੂੰ (ਸੁਆਮੀ) ਪ੍ਰਮੇਸਰ ਮਾਲਕ (ਅਪੁਨੈ) ਆਪਣਾ (ਰੰਗਿ) ਪ੍ਰੇਮ ਦਿੰਦਾ ਹੈ, ਉਹਨਾਂ ਨੂੰ ਉਹ ਆਪ ਹੀ ਮਿਲ ਪੈਂਦਾ ਹੈ।

## ਜਾਪ ਤਾਪ; ਦੇਵਉ ਸਭ ਨੇਮਾ ॥

ਹੇ ਭਾਈ ! ਬਾਣੀ ਕਰਕੇ ਕੀਤੇ ਹੋਏ ਜਾਪ, ਸਰੀਰ ਕਰਕੇ ਕੀਤੇ ਹੋਏ (ਤਾਪ) ਤਪ, ਜਮ (ਨੇਮਾ) ਨੇਮ

ਆਦਿਕ ਕੀਤੇ ਹੋਏ (ਸਭ) ਸਾਰੇ ਸਾਧਨ ਉਹਨਾਂ ਗੁਰਮੁਖ ਜਨਾਂ ਦੇ ਚਰਨਾਂ ਵਿਚ ਭੇਟਾ ਕਰ (ਦੇਵਉ) ਦੇਈਏ।

## ਕਰਮ ਧਰਮ; ਅਰਪਉ ਸਭ ਹੋਮਾ ॥

ਫਿਰ ਕੀਤੇ ਹੋਏ ਨਿਸ਼ਕਾਮ ਕਰਮ, ਯੱਗ ਆਦਿਕ ਧਰਮ ਅਤੇ (ਹੋਮਾ) ਹਵਨ ਆਦਿਕ ਵੀ ਸਭ ਉਹਨਾਂ ਦੇ ਤਾਈਂ (ਅਰਪਉ) ਅਰਪ ਦੇਈਏ, ਕੁਰਬਾਨ ਕਰ ਦੇਈਏ ਅਤੇ

## ਗਰਬੁ ਮੋਹੁ ਤਜਿ; ਹੋਵਉ ਰੇਨ ॥

ਆਪਣੇ ਗੁਣਾਂ ਦਾ (ਗਰਬੁ) ਹੰਕਾਰ ਅਤੇ ਪਦਾਰਥਾਂ ਦਾ ਮੋਹ (ਤਜਿ) ਛੱਡ ਕੇ ਗੁਰਮੁਖ ਜਨਾਂ ਦੇ ਚਰਨਾਂ ਦੀ (ਰੇਨ) ਧੂੜ (ਹੋਵਉ) ਹੋ ਜਾਈਏ।

## ਉਨ੍ ਕੈ ਸੰਗਿ; ਦੇਖਉ ਪ੍ਰਭੁ ਨੈਨ ॥੩॥

ਇਸ ਪ੍ਰਕਾਰ (ਉਨ੍) ਉਹਨਾਂ ਗੁਰਮੁਖਾਂ ਦੀ (ਸੰਗਿ) ਸੰਗਤ ਕਰਕੇ ਆਪਣੇ ਪ੍ਰਤੱਖ (ਨੈਨ) ਨੇਤ੍ਰਾਂ ਨਾਲ, **ਵਾ:** ਮਨ-ਬੁੱਧੀ ਰੂਪ (ਨੈਨ) ਨੇਤ੍ਰਾਂ ਨਾਲ, **ਵਾ:** ਪ੍ਰੋਖ-ਅਪ੍ਰੋਖ ਗਿਆਨ ਰੂਪ (ਨੈਨ) ਨੇਤ੍ਰਾਂ ਨਾਲ (ਪ੍ਰਭੁ) ਵਾਹਿਗੁਰੂ ਨੂੰ (ਦੇਖਉ) ਦੇਖ ਲਈਏ। ਤੇ ਦਰਸ਼ਨ ਕਰਕੇ ਨਿਹਾਲ ਹੋ ਜਾਈਏ।

## ਨਿਮਖ ਨਿਮਖ; ਏਹੀ ਆਰਾਧਉ ॥

ਅਸੀਂ (ਨਿਮਖ ਨਿਮਖ) ਅੱਖ ਦੇ ਖੋਲਣ-ਮੀਚਣ ਜਿੰਨੇ ਸਮੇਂ ਵਿਚ ਵੀ (ਏਹੀ) ਇਹੋ ਹੀ (ਆਰਾਧਉ) ਅਰਾਧਦੇ ਰਹਿੰਦੇ ਹਾਂ ਕਿ ਅਸੀਂ ਹੰਕਾਰ ਨੂੰ ਛੱਡ ਕੇ

## ਦਿਨਸੁ ਰੈਣਿ; ਏਹ ਸੇਵਾ ਸਾਧਉ ॥

(ਦਿਨਸੁ) ਦਿਨ (ਰੈਣਿ) ਰਾਤ (ਏਹ) ਇਹੋ ਹੀ ਭਗਤੀ ਰੂਪ (ਸੇਵਾ) ਟਹਿਲ (ਸਾਧਉ) ਸਾਧੀਏ ਭਾਵ ਕਰਨਾ ਕਰੀਏ ਅਤੇ ਉਹਨਾਂ ਦੀ ਸੰਗਤ ਕਰਕੇ ਵਾਹਿਗੁਰੂ ਦੇ ਦਰਸ਼ਨ ਕਰੀਏ।

## ਭਏ ਕ੍ਰਿਪਾਲ; ਗੁਪਾਲ ਗੋਬਿੰਦ ॥

ਇਸ ਪ੍ਰਕਾਰ ਜਿੰਨ੍ਹਾਂ 'ਤੇ (ਗੁਪਾਲ) ਪ੍ਰਿਥਵੀ ਦਾ ਪਾਲਕ, (ਗੋ+ਬਿੰਦ) (ਗੋ) ਇੰਦਰੀਆਂ ਦਾ (ਬਿੰਦ) ਪ੍ਰਕਾਸ਼ਕ ਅਕਾਲ ਪੁਰਖ ਵਾਹਿਗੁਰੂ ਕਿਰਪਾਲੂ (ਭਏ) ਹੋਇਆ ਹੈ।

## ਸਾਧਸੰਗਿ; ਨਾਨਕ ਬਖਸਿੰਦ ॥੪॥੩੩॥੮੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਬਖਸਿੰਦ) ਬਖਸ਼ ਲੈਣ ਵਾਲੇ ਪ੍ਰਮੇਸਰ ਨੇ ਉਹਨਾਂ ਨੂੰ (ਸਾਧਸੰਗਿ) ਸਾਧਸੰਗਤ ਵਿਚ ਮੇਲ ਕਰਕੇ ਬਖਸ਼ ਲਿਆ ਹੈ। ਇਸ ਪ੍ਰਕਾਰ

ਸਤਿਗੁਰੂ ਸਾਹਿਬ ਜੀ ਨੇ ਇਸ ਸ਼ਬਦ ਵਿਚ ਦੱਸਿਆ ਹੈ ਕਿ ਹੰਕਾਰ ਛੱਡ ਕੇ ਟਹਿਲ ਕਰਨ ਦੇ ਨਾਲ ਹੀ ਵਾਹਿਗੁਰੂ ਦੀ ਸਾਖਿਆਤਤਾ ਹੁੰਦੀ ਹੈ।

## ਆਸਾ ਮਹਲਾ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਵਾਹਿਗੁਰੂ ਦੇ ਨਾਲ ਪ੍ਰੇਮ ਕਰਨ ਦਾ ਫਲ ਦੱਸਦੇ ਹੋਏ ਪਰਮ ਪਵਿੱਤਰ ਉਪਦੇਸ਼ ਬਖਸ਼ਿਸ਼ ਕਰਦੇ ਹਨ :

## ਪ੍ਰਭ ਕੀ ਪ੍ਰੀਤਿ; ਸਦਾ ਸੁਖੁ ਹੋਇ ॥

ਹੇ ਭਾਈ ! ਜੋ ਸਰਬ ਕਲਾ (ਪ੍ਰਭ) ਸਮਰੱਥ ਅਕਾਲ ਪੁਰਖ ਵਾਹਿਗੁਰੂ ਹੈ। ਉਸ ਦੀ ਪ੍ਰੀਤੀ ਕਰਕੇ ਸਦਾ ਰਹਿਣ ਵਾਲਾ ਆਤਮ ਸੁੱਖ ਪ੍ਰਾਪਤ (ਹੋਇ) ਹੁੰਦਾ ਹੈ, **ਵਾ:** ਲੋਕ-ਪ੍ਰਲੋਕ ਵਿਚ ਸਦਾ ਰਹਿਣ ਵਾਲਾ ਆਤਮ ਸੁੱਖ ਪ੍ਰਾਪਤ (ਹੋਇ) ਹੁੰਦਾ ਹੈ।

## ਪ੍ਰਭ ਕੀ ਪ੍ਰੀਤਿ; ਦੁਖੁ ਲਗੈ ਨ ਕੋਇ ॥

(ਪ੍ਰਭ) ਪ੍ਰਮੇਸਰ ਦੀ ਪ੍ਰੀਤੀ ਵਾਲੇ ਪ੍ਰੇਮੀਆਂ ਨੂੰ ਵਾਹਿਗੁਰੂ ਦੀ ਪ੍ਰੀਤੀ ਕਰਕੇ ਕਿਸੇ ਪ੍ਰਕਾਰ ਵੀ ਜੰਮਣ-ਮਰਨ ਦਾ ਕੋਈ ਦੁੱਖ ਨਹੀ (ਲਗੈ) ਲੱਗਦਾ।

## ਪ੍ਰਭ ਕੀ ਪ੍ਰੀਤਿ; ਹਉਮੈ ਮਲੁ ਖੋਇ ॥

(ਪ੍ਰਭ) ਅੰਤਰਜਾਮੀ ਵਾਹਿਗੁਰੂ ਦੀ ਪ੍ਰੀਤੀ ਕਰਕੇ ਜਨਮਾਂ-ਜਨਮਾਂਤਰਾਂ ਦੀ ਚਿੰਬੜੀ ਹੋਈ ਹਉਮੈ ਦੀ ਸਾਰੀ (ਮਲੁ) ਮੈਲ (ਖੋਇ) ਖੋਈ ਜਾਂਦੀ ਹੈ, ਭਾਵ ਮਿਟ ਜਾਂਦੀ ਹੈ।

## ਪ੍ਰਭ ਕੀ ਪ੍ਰੀਤਿ; ਸਦ ਨਿਰਮਲ ਹੋਇ ॥੧॥

(ਪ੍ਰਭ) ਪ੍ਰਮੇਸਰ ਦੀ ਪ੍ਰੀਤੀ ਕਰਕੇ (ਸਦ) ਸਦਾ ਵਾਸਤੇ ਮਨ (ਨਿਰਮਲ) ਸ਼ੁੱਧ (ਹੋਇ) ਹੋ ਜਾਂਦਾ ਹੈ ਭਾਵ ਅਸੱਤ, ਜੜ੍ਹ, ਦੁਖ ਰੂਪ ਮਾਇਆ ਦੀ ਮੈਲ ਤੇ ਮਲ, ਵਿਖੇਪ ਆਦਿਕਾਂ ਦੀ ਸਾਰੀ ਮੈਲ ਦੂਰ ਹੋ ਜਾਂਦੀ ਹੈ।

## ਸੁਨਹੁ ਮੀਤ; ਐਸਾ ਪ੍ਰੇਮ ਪਿਆਰੁ ॥

ਹੇ (ਮੀਤ) ਸੱਜਣ ਜਨੋ ! (ਸੁਨਹੁ) ਸੁਣਨਾ ਕਰੋ। ਉਸ ਪ੍ਰਮੇਸਰ ਨਾਲ (ਐਸਾ) ਇਹੋ ਜਿਹਾ ਮਨ ਕਰਕੇ ਪ੍ਰੇਮ ਅਤੇ ਬਾਣੀ ਕਰਕੇ, ਸਰੀਰ ਕਰਕੇ ਪਿਆਰ ਕਰਨਾ ਕਰੋ। **ਵਾ:** ਉਸ ਪ੍ਰਮੇਸਰ ਦੇ ਪ੍ਰੇਮ ਵਿਚ ਐਸਾ ਪਿਆਰ ਕਰਨਾ ਕਰੋ।

## ਜੀਅ ਪ੍ਰਾਨ; ਘਟ ਘਟ ਆਧਾਰੁ ॥੧॥ ਰਹਾਉ ॥

ਜੋ ਪ੍ਰਮੇਸਰ ਸਾਰਿਆਂ ਜੀਵਾਂ ਨੂੰ (ਪ੍ਰਾਨ) ਪ੍ਰਾਣ ਦੇਣ ਵਾਲਾ ਅਤੇ (ਘਟ ਘਟ) ਘਟਾਂ-ਘਟਾਂ ਦਾ (ਆਧਾਰੁ) ਆਸਰਾ ਰੂਪ ਹੈ।

**ਅਥਵਾ :** ਜੋ ਜੀਵਾਂ ਦੇ ਪ੍ਰਾਣਾਂ ਨੂੰ ਚਲਾਉਣ ਵਾਲਾ ਪ੍ਰਕਾਸ਼ਤਾ ਰੂਪ ਹੈ ਅਤੇ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਦਾ ਆਸਰਾ ਰੂਪ ਹੈ।

## ਪ੍ਰਭ ਕੀ ਪ੍ਰੀਤਿ; ਭਏ ਸਗਲ ਨਿਧਾਨ ॥

(ਪ੍ਰਭ) ਪ੍ਰਮੇਸਰ ਦੀ ਪ੍ਰੀਤੀ ਕਰਕੇ ਨੌਂ ਨਿਧੀਆਂ, ਅਠਾਰਾਂ ਸਿਧੀਆਂ ਆਦਿਕ (ਸਗਲ) ਸਾਰੇ (ਨਿਧਾਨ) ਖਜ਼ਾਨੇ ਪ੍ਰਾਪਤ (ਭਏ) ਹੋਏ ਹਨ।

## ਪ੍ਰਭ ਕੀ ਪ੍ਰੀਤਿ; ਰਿਦੈ ਨਿਰਮਲ ਨਾਮ ॥

(ਪ੍ਰਭ) ਅਕਾਲ ਪੁਰਖ ਵਾਹਿਗੁਰੂ ਦੀ ਪ੍ਰੀਤੀ ਕਰਕੇ (ਰਿਦੈ) ਹਿਰਦੇ ਨੂੰ (ਨਿਰਮਲ) ਉੱਜਲ ਕਰਨ ਵਾਲਾ ਨਾਮ ਵੀ ਪ੍ਰਾਪਤ ਹੋ ਗਿਆ ਹੈ।

## ਪ੍ਰਭ ਕੀ ਪ੍ਰੀਤਿ; ਸਦ ਸੋਭਾਵੰਤ ॥

(ਪ੍ਰਭ) ਪ੍ਰਮੇਸਰ ਦੀ ਪ੍ਰੀਤੀ ਕਰਕੇ (ਸਦ) ਸਦਾ ਹੀ ਲੋਕ-ਪ੍ਰਲੋਕ ਵਿਚ (ਸੋਭਾਵੰਤ) ਸੋਭਾ ਵਾਲੇ ਹੋਈਦਾ ਹੈ।

## ਪ੍ਰਭ ਕੀ ਪ੍ਰੀਤਿ; ਸਭ ਮਿਟੀ ਹੈ ਚਿੰਤ ॥੨॥

(ਪ੍ਰਭ) ਪ੍ਰਮੇਸਰ ਦੀ ਪ੍ਰੀਤੀ ਕਰਕੇ (ਸਭ) ਸਾਰੀ ਚਿੰਤਾ (ਮਿਟੀ) ਮਿਟ ਜਾਂਦੀ ਹੈ।

## ਪ੍ਰਭ ਕੀ ਪ੍ਰੀਤਿ; ਇਹੁ ਭਵਜਲੁ ਤਰੈ ॥

(ਪ੍ਰਭ) ਪ੍ਰਮੇਸਰ ਦੀ ਪ੍ਰੀਤੀ ਕਰਕੇ ਇਹ ਜੀਵ (ਭਵਜਲੁ) ਸੰਸਾਰ ਸਮੁੰਦਰ ਤੋਂ (ਤਰੈ) ਤਰ ਜਾਂਦਾ ਹੈ।

## ਪ੍ਰਭ ਕੀ ਪ੍ਰੀਤਿ; ਜਮ ਤੇ ਨਹੀ ਡਰੈ ॥

(ਪ੍ਰਭ) ਪ੍ਰਮੇਸਰ ਦੀ ਪ੍ਰੀਤੀ ਕਰਕੇ ਕਿਸੇ ਪ੍ਰਕਾਰ ਵੀ ਜਮਾਂ ਤੋਂ (ਡਰੈ) ਡਰ ਨਹੀਂ ਰਹਿੰਦਾ ਹੈ।

## ਪ੍ਰਭ ਕੀ ਪ੍ਰੀਤਿ; ਸਗਲ ਉਧਾਰੈ ॥

(ਪ੍ਰਭ) ਪ੍ਰਮੇਸਰ ਦੀ ਪ੍ਰੀਤੀ ਬ੍ਰਹਮਚਾਰੀ, ਗ੍ਰਹਿਸਥੀ, ਬਾਨਪ੍ਰਸਤੀ, ਸੰਨਿਆਸੀ, ਖੱਤ੍ਰੀ, ਬ੍ਰਾਹਮਣ, ਸ਼ੂਦਰ, ਵੈਸ਼ ਆਦਿ (ਸਗਲ) ਸਾਰਿਆਂ ਦਾ ਸੰਸਾਰ ਵਿਚੋਂ (ਉਧਾਰੈ) ਉਧਾਰ ਕਰਦੀ ਹੈ।

## ਪ੍ਰਭ ਕੀ ਪ੍ਰੀਤਿ; ਚਲੈ ਸੰਗਾਰੈ ॥੩॥

(ਪ੍ਰਭ) ਪ੍ਰਮੇਸਰ ਦੀ ਪ੍ਰੀਤੀ ਲੋਕ-ਪ੍ਰਲੋਕ ਵਿਚ ਜੀਵ ਦੇ (ਸੰਗਾਰੈ) ਨਾਲ ਹੀ (ਚਲੈ) ਚਲਦੀ ਹੈ।

## ਆਪਹੁ ਕੋਈ; ਮਿਲੈ ਨ ਭੂਲੈ ॥

ਹੇ ਭਾਈ! ਸਤਸੰਗਤ ਤੋਂ ਬਿਨਾ (ਆਪਹੁ) ਆਪਣੇ ਆਪ ਕੋਈ ਵੀ ਪ੍ਰਭੂ ਨਾਲ ਨਹੀਂ (ਮਿਲੈ) ਮਿਲ ਸਕਦਾ ਹੈ ਅਤੇ ਕੁਸੰਗਤ ਤੋਂ ਬਿਨਾਂ ਆਪਣੇ ਆਪ ਕੋਈ ਵੀ ਪ੍ਰਮੇਸਰ ਨੂੰ ਨਹੀਂ (ਭੂਲੈ) ਭੁੱਲ ਸਕਦਾ ਹੈ। ਜਿਤਨੇ ਵੀ ਉਸ ਨੂੰ ਭੁੱਲੇ ਹਨ, ਕੁਸੰਗਤ ਕਰਕੇ ਹੀ ਭੁੱਲੇ ਹਨ ਅਤੇ ਜਿਤਨੇ ਵੀ ਉਸ ਨਾਲ ਮਿਲੇ ਹਨ, ਸਤਸੰਗਤ ਕਰਕੇ ਹੀ ਮਿਲੇ ਹਨ।

## ਜਿਸੁ ਕ੍ਰਿਪਾਲੁ; ਤਿਸੁ ਸਾਧਸੰਗਿ ਘੂਲੈ ॥

ਜਿਸ 'ਤੇ ਮੇਰਾ ਵਾਹਿਗੁਰੂ ਕਿਰਪਾਲੂ ਹੁੰਦਾ ਹੈ, (ਤਿਸੁ) ਉਸ ਦਾ (ਸਾਧਸੰਗਿ) ਸਾਧਸੰਗਤ ਕਰਕੇ (ਘੂਲੈ) ਛੁਟਕਾਰਾ ਹੋ ਜਾਂਦਾ ਹੈ ਭਾਵ ਉਹ ਮੁਕਤ ਹੋ ਜਾਂਦਾ ਹੈ। **ਵਾ:** (ਤਿਸੁ) ਉਸ ਨੂੰ ਸਾਧਸੰਗਤ ਦੁਆਰਾ ਆਪਣੇ ਨਾਲ (ਘੂਲੈ) ਮੇਲ ਲੈਂਦਾ ਹੈ।

## ਕਹੁ ਨਾਨਕ; ਤੇਰੈ ਕੁਰਬਾਣੁ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ! ਅਸੀਂ (ਤੇਰੈ) ਆਪ ਜੀ ਤੋਂ (ਕੁਰਬਾਣੁ) ਬਲਿਹਾਰ ਜਾਣਾ ਕਰੀਏ।

## ਸੰਤ ਓਟ; ਪ੍ਰਭ ਤੇਰਾ ਤਾਣੁ ॥੪॥੩੪॥੮੫॥

ਹੇ (ਪ੍ਰਭ) ਪ੍ਰਮੇਸਰ! ਸੰਤ ਜਨਾਂ ਨੂੰ ਸਰੀਰ ਕਰਕੇ ਵੀ ਤੇਰੀ ਹੀ ਓਟ ਹੈ ਤੇ ਮਨ ਕਰਕੇ ਵੀ ਤੇਰਾ ਹੀ (ਤਾਣੁ) ਬਲ ਹੈ।

**ਅਥਵਾ :** ਸੰਤ ਜਨਾਂ ਨੂੰ ਇਸ ਲੋਕ ਵਿਚ ਵੀ ਤੇਰੀ ਹੀ ਓਟ ਹੈ ਅਤੇ ਪ੍ਰਲੋਕ ਵਾਸਤੇ ਵੀ ਤੇਰਾ ਹੀ (ਤਾਣੁ) ਬਲ ਹੈ।

## ਆਸਾ ਮਹਲਾ ੫ ॥

**ਉਥਾਨਕਾ :**

ਇਕ ਪੱਟੀ ਦਾ ਰਾਜਾ ਦੁਨੀ ਚੰਦ ਸੀ। ਜਿਸਨੇ ਹੰਕਾਰ ਵਿਚ ਆ ਕੇ ਆਪਣੀ ਰਜਨੀ ਨਾਮਕ ਲੜਕੀ ਕੋਹੜੀ ਪਿੰਗਲੇ ਨਾਲ ਵਿਆਹ ਦਿੱਤੀ ਸੀ। ਜਿਸ ਵੇਲੇ ਉਹ ਰਾਜਾ ਸਤਿਗੁਰਾਂ ਦੀ ਸ਼ਰਨ ਵਿਚ ਆਇਆ, ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਇਸ ਪਾਵਨ ਸ਼ਬਦ ਦੁਆਰਾ ਉਸ ਦੇ ਤਾਈਂ ਉਪਦੇਸ਼ ਬਖਸ਼ਿਸ਼ ਕੀਤਾ।

### ਭੂਪਤਿ ਹੋਇ ਕੈ; ਰਾਜੁ ਕਮਾਇਆ ॥

ਹੇ ਰਾਜਨ ! ਜਿਸਨੇ (ਭੂ+ਪਤਿ) (ਭੂ) ਪ੍ਰਿਥਵੀ ਦੇ (ਪਤਿ) ਮਾਲਕ (ਹੋਇ) ਹੋ ਕੇ ਰਾਜ ਨੂੰ (ਕਮਾਇਆ) ਕਮਾਉਣਾ ਕੀਤਾ ਹੈ ਅਤੇ

### ਕਰਿ ਕਰਿ ਅਨਰਥ; ਵਿਹਾਝੀ ਮਾਇਆ ॥

(ਅਨਰਥ) ਉਪਦ੍ਰਵ (ਕਰਿ ਕਰਿ) ਕਰ-ਕਰ ਕੇ ਭਾਵ ਕਿਸੇ ਦੇ ਕੰਮਾਂ ਵਿਚ ਵਿਘਨ ਪਾ ਕੇ, ਭੈੜੇ ਕਰਮ ਕਰਕੇ ਮਾਇਆ (ਵਿਹਾਝੀ) ਇਕੱਠੀ ਕੀਤੀ ਹੈ।

## ਅੰਗ : ੩੯੨

### ਸੰਚਤ ਸੰਚਤ; ਥੈਲੀ ਕੀਨੑੀ ॥

ਜਦੋਂ ਉਸਨੇ ਮਾਇਆ (ਸੰਚਤ ਸੰਚਤ) ਇਕੱਠੀ ਕਰਦਿਆਂ-ਕਰਦਿਆਂ (ਥੈਲੀ) ਗੁਥਲੀ ਭਰ ਲੈਣਾ (ਕੀਨੑੀ) ਕੀਤੀ।

ਨੋਟ : ਪੰਜ ਸੌ ਦੀ 'ਥੈਲੀ' ਹੁੰਦੀ ਹੈ, ਹਜ਼ਾਰ ਦਾ 'ਤੋੜਾ' ਹੁੰਦਾ ਹੈ ਅਤੇ ਦਸ ਹਜ਼ਾਰ ਦਾ 'ਬਦਰਾ' ਹੁੰਦਾ ਹੈ।

### ਪ੍ਰਭਿ ਉਸ ਤੇ ਡਾਰਿ; ਅਵਰ ਕਉ ਦੀਨੑੀ ॥੧॥

ਉਦੋਂ (ਪ੍ਰਭਿ) ਪ੍ਰਮੇਸਰ ਨੇ ਪ੍ਰਾਲਬਧ ਖਤਮ ਹੋਣ ਕਰਕੇ ਉਸ (ਤੇ) ਤੋਂ ਮਾਇਆ (ਡਾਰਿ) ਛੁਡਾ ਕੇ ਕਿਸੇ (ਅਵਰ) ਹੋਰ (ਕਉ) ਨੂੰ ਦੇ (ਦੀਨੑੀ) ਦਿੱਤੀ ਭਾਵ ਕਿਸੇ ਹੋਰ ਨੂੰ ਉਸ ਮਾਇਆ ਦਾ ਮਾਲਕ ਬਣਾ ਦਿੱਤਾ।

### ਕਾਚ ਗਗਰੀਆ; ਅੰਭ ਮਝਰੀਆ ॥

ਜਿਵੇਂ ਕੱਚੀ ਗਾਗਰ ਨੂੰ ਪਾਣੀ ਵਿਚ ਰੱਖ ਦੇਈਏ ਤਾਂ ਉਹ ਛੇਤੀ ਹੀ ਖੁਰ ਜਾਂਦੀ ਹੈ। ਇਵੇਂ ਹੀ ਇਹ ਦੇਹ ਰੂਪ (ਕਾਚ) ਕੱਚੀ (ਗਗਰੀਆ) ਗਾਗਰ ਕਾਲ ਰੂਪ (ਅੰਭ) ਪਾਣੀ ਦੇ (ਮਝਰੀਆ) ਵਿਚ ਪਈ ਹੋਈ ਹੈ। ਜੋ ਸਦਾ ਵਾਸਤੇ ਕਾਇਮ ਨਹੀਂ ਰਹਿਣੀ। ਛੇਤੀ ਹੀ ਨਾਸ਼ ਹੋ ਜਾਵੇਗੀ।

### ਗਰਬਿ ਗਰਬਿ; ਉਆਹੂ ਮਹਿ ਪਰੀਆ ॥੧॥ ਰਹਾਉ ॥

ਪਰ ਫਿਰ ਵੀ ਇਹ ਜੀਵ ਇਸ ਕੱਚੀ ਦੇਹੀ ਦਾ (ਗਰਬਿ) ਹੰਕਾਰ ਕਰਕੇ, ਆਪਣੇ ਗੁਣਾਂ ਦਾ ਤੇ ਧਨ ਦਾ (ਗਰਬਿ) ਹੰਕਾਰ ਕਰਕੇ (ਉਆਹੂ) ਉਸ ਦੇਹੀ ਦੇ ਵਿਚ ਹੀ (ਪਰੀਆ) ਪਿਆ ਰਹਿੰਦਾ ਹੈ।

### ਨਿਰਭਉ ਹੋਇਓ; ਭਇਆ ਨਿਹੰਗਾ ॥

ਇਹ ਜੀਵ (ਨਿਰਭਉ) ਨਿਰਭੈ (ਹੋਇਓ) ਹੋ ਕੇ (ਨਿਹੰਗਾ) ਘੰਡ ਭਾਵ ਮੂਰਖ ਹੋ ਰਿਹਾ ਹੈ, ਬੇਸਮਝ ਹੋ ਰਿਹਾ ਹੈ **ਵਾ:** (ਨਿਹੰਗਾ) ਨਿਸੰਗ ਹੋ ਰਿਹਾ ਹੈ।

**ਅਥਵਾ :** ਹੇ ਭਾਈ! ਇਹ ਜੀਵ ਆਪਣੇ ਆਪ ਵਿਚ ਨਿਰਭਉ ਹੋ ਕੇ (ਨਿਹੰਗਾ) ਨਿਰਸ਼ੰਕ ਹੋ ਗਿਆ ਕਿ ਮੈਨੂੰ ਕਿਹੜਾ ਕਿਸੇ ਪ੍ਰਕਾਰ ਦਾ ਕੋਈ ਪਾਪ-ਪੁੰਨ ਲੱਗ ਚੱਲਿਆ ਹੈ। **ਵਾ:** ਇਹ ਜੀਵ (ਨਿਹੰਗਾ) (ਨਿ) ਵਿਸ਼ੇਸ਼ ਕਰਕੇ (ਹੰਗਾ) ਹੰਗਤਾ ਦੇ ਸਹਿਤ (ਭਇਆ) ਹੋ ਗਿਆ ਭਾਵ ਹੰਕਾਰੀ ਹੋ ਗਿਆ।

**ਨੋਟ :** ਦਸਮ ਪਾਤਸ਼ਾਹ ਦੀ ਬਾਣੀ ਚੰਡੀ ਦੀ ਵਾਰ ਵਿਚ 'ਨਿਹੰਗਾ' ਨਾਮ ਸੂਰਮਿਆਂ ਦਾ ਹੈ। ਯਥਾ :

**ਭੇੜ ਭਇਆ ਨਿਹੰਗਾ ॥**

ਹਕਾਇਤਾਂ ਵਿਚ 'ਨਿਹੰਗ' ਨਾਮ ਮਗਰਮੱਛ ਦਾ ਹੈ। ਯਥਾ :

**ਬਰਖ਼ਸ਼ ਅੰਦਰ ਆਮਦ ਚੁ ਮੁਸ਼ਕੀ ਨਿਹੰਗ ॥**

ਕ੍ਰਿਸ਼ਨਾ ਅਵਤਾਰ ਤੇ ਕਲਕੀ ਅਵਤਾਰ ਵਿਚ ਨਿਹੰਗਾ ਨਾਮ ਘੋੜਿਆਂ ਦਾ ਹੈ।

## ਚੀਤਿ ਨ ਆਇਓ; ਕਰਤਾ ਸੰਗਾ ॥

ਹੇ ਰਾਜਨ! ਜੋ ਕਰਤਾ ਪੁਰਖ ਸਾਰਿਆਂ ਦੇ (ਸੰਗਾ) ਨਾਲ ਰਹਿਣ ਵਾਲਾ ਹੈ, ਉਹ ਕਦੇ ਵੀ ਤੇਰੇ (ਚੀਤਿ) ਚੇਤੇ ਨਹੀਂ (ਆਇਓ) ਆਇਆ। ਭਾਵ ਤੂੰ ਉਸ ਨੂੰ ਭੁਲਾਈ ਹੀ ਬੈਠਾ ਹੈਂ।

## ਲਸਕਰ ਜੋੜੇ; ਕੀਆ ਸੰਬਾਹਾ ॥

ਤੂੰ ਚਾਰ ਪ੍ਰਕਾਰ ਦੀਆਂ (ਲਸਕਰ) ਫੌਜਾਂ ਨੂੰ (ਜੋੜੇ) ਜੋੜ ਕੇ (ਸੰਬਾਹਾ) ਇਕੱਤਰ (ਕੀਆ) ਕੀਤਾ ਹੋਇਆ ਹੈ।

**ਅਥਵਾ :** (ਸੰ+ਬਾਹਾ) (ਸੰ) ਭਲੀ ਪ੍ਰਕਾਰ (ਬਾਹਾ) ਅਸਵਾਰੀਆਂ 'ਤੇ ਸਵਾਰ ਹੋ ਕੇ (ਲਸਕਰ) ਫੌਜਾਂ ਨੂੰ (ਸੰਬਾਹਾ) ਇਕੱਤਰ (ਕੀਆ) ਕੀਤਾ ਹੋਇਆ ਹੈ।

ਹਾਥੀ, ਘੋੜੇ, ਰੱਥਾਂ ਵਾਲੀਆਂ ਅਤੇ ਪੈਦਲ ਚੱਲਣ ਵਾਲੀਆਂ, ਇਹ ਚਾਰ ਪ੍ਰਕਾਰ ਦੀਆਂ ਫੌਜਾਂ ਹਨ।

## ਨਿਕਸਿਆ ਫੂਕ; ਤ ਹੋਇ ਗਇਓ ਸੁਆਹਾ ॥੨॥

ਜਦੋਂ (ਫੂਕ) ਸਵਾਸ (ਨਿਕਸਿਆ) ਨਿਕਲ ਗਏ ਤਾਂ ਜਿਹੜਾ ਇਹ ਜੀਵ ਫੌਜਾਂ ਦਾ ਹੰਕਾਰ ਕਰਦਾ ਸੀ, ਉਹ (ਸੁਆਹਾ) ਸੁਆਹ ਹੀ (ਹੋਇ) ਹੋ (ਗਇਓ) ਗਿਆ, ਮਿੱਟੀ ਹੀ ਹੋ ਗਿਆ।

## ਊਚੇ ਮੰਦਰ; ਮਹਲ ਅਰੁ ਰਾਨੀ ॥

ਬਹੁਤ (ਊਚੇ) ਉੱਚੇ ਸੋਹਣੇ (ਮੰਦਰ) ਮਕਾਨ ਤੇ ਸ਼ੀਸ਼ ਮਹਲ ਵੀ ਬਣਾ ਲਏ (ਅਰੁ) ਅਤੇ ਸੁੰਦਰ (ਰਾਨੀ) ਰਾਣੀਆਂ ਵੀ ਵਿਆਹ ਲਈਆਂ।

## ਹਸਤਿ ਘੋੜੇ ਜੋੜੇ; ਮਨਿ ਭਾਨੀ ॥

ਫਿਰ (ਹਸਤਿ) ਹਾਥੀ, ਘੋੜੇ ਵੀ ਇਕੱਠੇ ਕਰ ਲਏ, (ਜੋੜੇ) ਪੁਸ਼ਾਕੇ ਪਹਿਨ ਕੇ ਮਨ (ਭਾਨੀ) ਭਾਉਂਦੀਆਂ ਗੱਲਾਂ ਵੀ ਕਰ ਲਈਆਂ।

## ਵਡ ਪਰਵਾਰੁ; ਪੂਤ ਅਰੁ ਧੀਆ ॥

(ਵਡ) ਵੱਡੇ (ਪਰਵਾਰੁ) ਪਰਿਵਾਰ ਦੇ ਸਮੇਤ ਹੋ ਗਿਆ, ਫਿਰ (ਪੂਤ) ਪੁੱਤਰ (ਅਰੁ) ਅਤੇ ਧੀਆਂ ਆਦਿਕ ਵੀ ਹੋ ਗਏ।

## ਮੋਹਿ ਪਚੇ ਪਚਿ; ਅੰਧਾ ਮੂਆ ॥੩॥

ਫਿਰ ਇਹ (ਅੰਧਾ) ਅਗਿਆਨੀ ਜੀਵ (ਮੋਹਿ) ਮੋਹ ਦੇ ਵਿਚ (ਪਚੇ) ਸੜਿਆ ਹੋਇਆ (ਪਚਿ) ਖਪ ਕੇ ਭਾਵ ਖਚਤ ਹੋ ਕੇ ਅੰਤ ਨੂੰ (ਮੂਆ) ਮਰ ਗਿਆ।

## ਜਿਨਹਿ ਉਪਾਹਾ; ਤਿਨਹਿ ਬਿਨਾਹਾ ॥

ਹੇ ਰਾਜਨ ! (ਜਿਨਹਿ) ਜਿਸ ਵਾਹਿਗੁਰੂ ਨੇ ਤੈਨੂੰ (ਉਪਾਹਾ) ਪੈਦਾ ਕੀਤਾ ਹੈ, (ਤਿਨਹਿ) ਉਸਨੇ ਹੀ ਤੇਰੇ ਸਰੀਰ ਦਾ ਅੰਤਲਾ ਸਮਾਂ ਜਾਣ ਕੇ (ਬਿਨਾਹਾ) ਨਾਸ਼ ਕਰ ਦੇਣਾ ਹੈ।

## ਰੰਗ ਰਸਾ; ਜੈਸੇ ਸੁਪਨਾਹਾ ॥

ਹੇ ਰਾਜਨ ! ਜਿਹੜੇ ਅਨੇਕਾਂ ਪ੍ਰਕਾਰ ਦੇ (ਰੰਗ) ਅਨੰਦ ਮਾਣਦਾ ਹੈਂ, (ਰਸਾ) ਰਸਾਂ ਨੂੰ ਭੋਗਦਾ ਹੈਂ **ਵਾ:** ਰੰਗਾਂ-ਰੰਗਾਂ ਦੇ ਰਸ ਭੋਗਦਾ ਹੈਂ। ਇਹ ਤਾਂ (ਜੈਸੇ) ਜਿਵੇਂ (ਸੁਪਨਾਹਾ) ਸੁਪਨਾ ਹੁੰਦਾ ਹੈ, ਤਿਵੇਂ ਹੀ ਹਨ ਭਾਵ ਸੁਪਨੇ ਦੀ ਨਿਆਈਂ ਸਾਰੇ ਨਾਸ਼ਵੰਤ ਹਨ।

**ਅਥਵਾ :** (ਜੈਸੇ) ਜਿਸ ਪ੍ਰਕਾਰ (ਸੁਪਨਾਹਾ) ਸੁਪਨਾ ਨਾਸ਼ਵੰਤ ਹੁੰਦਾ ਹੈ। ਇਸੇ ਪ੍ਰਕਾਰ ਹੀ (ਰੰਗ) ਕੌਤਕ ਅਤੇ ਰਸ ਨਾਸ਼ਵੰਤ ਹਨ।

## ਸੋਈ ਮੁਕਤਾ; ਤਿਸੁ ਰਾਜੁ ਮਾਲੁ ॥

ਹੇ ਰਾਜਨ ! ਅਸਲ ਵਿਚ ਤਾਂ (ਮੁਕਤਾ) ਮੁਕਤ ਪੁਰਸ਼ (ਸੋਈ) ਉਹ ਹੈ ਅਤੇ (ਤਿਸੁ) ਉਸ ਦੇ ਕੋਲ ਹੀ ਬ੍ਰਹਮ ਗਿਆਨ ਰੂਪ ਰਾਜ-ਭਾਗ ਹੈ ਤੇ ਸ੍ਰਵਣ, ਮੰਨਣ, ਨਿਧਿਆਸਣ ਰੂਪ (ਮਾਲੁ) ਹਾਥੀ, ਘੋੜੇ ਆਦਿਕ ਹਨ।

**ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥**
**ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥** *(ਅੰਗ : ੩੨੩)*

## ਨਾਨਕ ਦਾਸ; ਜਿਸੁ ਖਸਮੁ ਦਇਆਲੁ ॥੪॥੩੫॥੮੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਸੁ) ਜਿੰਨ੍ਹਾਂ ਉੱਤੇ ਮੇਰਾ (ਖਸਮੁ) ਮਾਲਕ ਪ੍ਰਮੇਸਰ (ਦਇਆਲੁ) ਦਿਆਲੂ ਹੋਇਆ ਹੈ।

## ਆਸਾ ਮਹਲਾ ੫ ॥

ਸੰਬੰਧੀਆਂ ਨਾਲ ਤੇ ਮਾਇਆ ਨਾਲ ਪ੍ਰੀਤੀ ਕਰਨੇ ਕਰਕੇ ਜੀਵ ਨੂੰ ਜਿਹੜਾ ਦੁੱਖ ਉਠਾਉਣਾ ਪੈਂਦਾ ਹੈ, ਉਸ ਦੀ ਬਾਬਤ ਸਤਿਗੁਰੂ ਸਾਹਿਬ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਇਨ੍ ਸਿਉ ਪ੍ਰੀਤਿ; ਕਰੀ ਘਨੇਰੀ ॥

ਹੇ ਭਾਈ ! ਅਸੀਂ (ਇਨ੍) ਇੰਨ੍ਹਾਂ ਸੰਬੰਧੀਆਂ (ਸਿਉ) ਨਾਲ (ਘਨੇਰੀ) ਬਹੁਤ ਸਾਰੀ ਪ੍ਰੀਤੀ (ਕਰੀ) ਕਰਕੇ ਦੇਖਿਆ ਹੈ।

## ਜਉ ਮਿਲੀਐ; ਤਉ ਵਧੈ ਵਧੇਰੀ ॥

(ਜਉ) ਜੇਕਰ ਇਹਨਾਂ ਦੇ ਨਾਲ (ਮਿਲੀਐ) ਮਿਲਦੇ ਰਹੀਏ ਤਾਂ ਇਹ ਪ੍ਰੀਤੀ ਹੋਰ (ਵਧੇਰੀ) ਜਿਆਦਾ (ਵਧੈ) ਵੱਧਦੀ ਰਹਿੰਦੀ ਹੈ। **ਵਾ:** (ਵਧੈ ਵਧੇਰੀ) ਬਹੁਤ ਤੋਂ ਬਹੁਤ ਵੱਧਦੀ ਰਹਿੰਦੀ ਹੈ।

## ਗਲਿ ਚਮੜੀ; ਜਉ ਛੋਡੈ ਨਾਹੀ ॥

(ਜਉ) ਜਦੋਂ ਗਲ ਦੇ ਵਿਚ ਹਰਮਾ ਭਾਵ ਇਸਤਰੀ (ਚਮੜੀ) ਚਿੰਬੜਦੀ ਹੈ, ਤਾਂ ਇਹ ਉੱਕਾ ਹੀ ਨਹੀਂ (ਛੋਡੈ) ਛੱਡਦੀ। ਗਲ ਵਿਚ ਗਲਵੱਕੜੀ ਪਾ ਕੇ ਮੋਹ ਵਿਚ ਹੀ ਫਸਾਈ ਰੱਖਦੀ ਹੈ।

ਅਥਵਾ : (ਜਉ) ਜਿਵੇਂ ਸਰੀਰ 'ਤੇ ਚਮੜੀ ਹੁੰਦੀ ਹੈ, ਛੱਡਦੀ ਨਹੀਂ। ਤਿਵੇਂ ਹੀ ਇਹ ਮਾਇਆ ਗਲ ਨਾਲ ਚਿੰਬੜੀ ਹੋਈ ਛੱਡਦੀ ਨਹੀਂ ਹੈ।

## ਲਾਗਿ ਛੂਟੇ; ਸਤਿਗੁਰ ਕੀ ਪਾਈ ॥੧॥

ਹੇ ਭਾਈ! ਸਾਡਾ ਤਾਂ ਸਤਿਗੁਰੂ ਸਾਹਿਬ ਜੀ ਦੀ (ਪਾਈ) ਚਰਨੀਂ (ਲਾਗਿ) ਲੱਗ ਕਰਕੇ (ਛੂਟੇ) ਛੁੱਟਣਾ ਹੋਇਆ ਹੈ। ਕਿਉਂਕਿ ਇਸ ਤੋਂ ਬਿਨਾਂ ਛੁੱਟਣ ਦਾ ਹੋਰ ਕੋਈ ਉਪਾਅ ਨਹੀਂ ਹੈ। ਜੇਕਰ ਤੁਸੀਂ ਵੀ ਛੁੱਟਣਾ ਚਾਹੁੰਦੇ ਹੋ ਤਾਂ ਸਤਿਗੁਰੂ ਸਾਹਿਬ ਜੀ ਦੇ (ਪਾਈ) ਚਰਨਾਂ ਕਮਲਾਂ ਨਾਲ (ਲਾਗਿ) ਲੱਗਣਾ ਕਰੋ।

## ਜਗ ਮੋਹਨੀ; ਹਮ ਤਿਆਗਿ ਗਵਾਈ ॥

ਹੇ ਭਾਈ! ਜੋ (ਜਗ) ਜਗਤ ਨੂੰ (ਮੋਹਨੀ) ਮੋਹ ਲੈਣ ਵਾਲੀ ਜੜ੍ਹ-ਚੇਤਨ ਮਾਇਆ ਹੈ। ਅਸੀਂ ਇਸ ਦੀ ਪ੍ਰੀਤੀ ਗੁਰਾਂ ਦੇ ਉਪਦੇਸ਼ ਦੁਆਰਾ ਚਿਤ ਵਿਚੋਂ ਤਿਆਗ ਕਰਕੇ (ਗਵਾਈ) ਗਵਾ ਦਿੱਤੀ ਹੈ।

## ਨਿਰਗੁਨੁ ਮਿਲਿਓ; ਵਜੀ ਵਧਾਈ ॥੧॥ ਰਹਾਉ ॥

ਹੁਣ ਅਸੀਂ (ਨਿਰਗੁਨੁ) ਤਿੰਨ ਗੁਣਾਂ ਤੋਂ ਅਤੀਤ ਨਿਰਾਕਾਰ ਅਕਾਲ ਪੁਰਖ ਦੇ ਨਾਲ (ਮਿਲਿਓ) ਮਿਲ ਗਏ ਹਾਂ। ਇਸ ਲਈ ਪ੍ਰਮੇਸਰ ਦੀ ਪ੍ਰਾਪਤੀ ਕਰਕੇ (ਵਧਾਈ) ਖੁਸ਼ੀਆਂ (ਵਜੀ) ਪ੍ਰਗਟ ਹੋ ਆਈਆਂ ਹਨ।

## ਐਸੀ ਸੁੰਦਰਿ; ਮਨ ਕਉ ਮੋਹੈ ॥

ਇਹ ਮਾਇਆ (ਐਸੀ) ਅਜਿਹੀ (ਸੁੰਦਰਿ) ਸੋਹਣੀ ਹੈ ਕਿ ਸਾਰਿਆਂ ਦੇ ਮਨਾ (ਕਉ) ਨੂੰ (ਮੋਹੈ) ਮੋਹਿਤ ਕਰ ਲੈਂਦੀ ਹੈ।

## ਬਾਟਿ ਘਾਟਿ ਗ੍ਰਿਹਿ; ਬਨਿ ਬਨਿ ਜੋਹੈ ॥

(ਬਾਟਿ) ਰਸਤਿਆਂ ਵਿਚ ਤੁਰਨ ਵਾਲਿਆਂ ਨੂੰ (ਘਾਟਿ) ਦਰਿਆਵਾਂ ਦੇ ਕਿਨਾਰਿਆਂ 'ਤੇ ਰਹਿਣ ਵਾਲਿਆਂ ਨੂੰ, (ਗ੍ਰਿਹਿ) ਘਰਾਂ ਵਿਚ ਰਹਿਣ ਵਾਲਿਆਂ ਨੂੰ (ਬਨਿ ਬਨਿ) ਜੰਗਲਾਂ-ਜੰਗਲਾਂ ਵਿਚ ਰਹਿਣ ਵਾਲਿਆਂ ਨੂੰ (ਜੋਹੈ) ਤਾੜੀ ਜਾਂਦੀ ਹੈ।

ਅਥਵਾ : ਇੰਦ੍ਰੀਆਂ ਰੂਪ (ਬਾਟਿ) ਰਸਤਿਆਂ ਵਿਚ ਲੱਗੇ ਹੋਇਆਂ ਨੂੰ ਵੀ ਨਹੀਂ ਛੱਡਦੀ, ਅੰਤਹਕਰਣ ਰੂਪ ਘਾਟ ਵਿਚ ਸੰਸਕਾਰ ਰੂਪ ਹੋ ਕੇ ਚਿੰਬੜੀ ਰਹਿੰਦੀ ਹੈ, (ਗ੍ਰਿਹਿ) ਸਰੀਰਾਂ ਰੂਪ ਘਰ ਵਿਚ ਵੀ ਚਿੰਬੜੀ ਹੋਈ ਹੈ ਅਤੇ (ਬਨਿ ਬਨਿ) ਸੰਸਾਰ ਰੂਪ ਜੰਗਲ ਵਿਚ ਵੀ ਸਾਰਿਆਂ ਥਾਵਾਂ ਉੱਤੇ (ਜੋਹੈ) ਤਾੜਦੀ ਰਹਿੰਦੀ ਹੈ।

## ਸਾਖੀ—ਨਾਰਦ ਦੀ

ਇਕ ਸਮੇਂ ਨਾਰਦ ਮੁਨੀ ਜੀ ਤਪੱਸਿਆ ਵਿਚ ਲੀਨ ਹੋਏ ਹਰੀ ਸਿਮਰਨ ਕਰ ਰਹੇ ਸਨ ਤਾਂ ਉਸ ਸਮੇਂ ਕਾਮਦੇਵ ਬਾਲਕ ਰੂਪ ਧਾਰ ਕੇ ਆਪਣੇ ਹਾਵ ਭਾਵ ਦੁਆਰਾ ਮੁਨੀ ਜੀ ਨੂੰ ਭਰਮੌਣ ਲੱਗਾ। ਪਰ ਨਾਰਦ ਜੀ ਉੱਤੇ ਉਸ ਦਾ ਕੋਈ ਅਸਰ ਨਾ ਹੋਇਆ, ਅਖੀਰ ਹਾਰ ਕੇ ਚਲਾ ਗਿਆ। ਨਾਰਦ ਮੁਨੀ ਦੇ ਮਨ ਵਿਚ ਬੜਾ ਮਾਣ ਹੋ ਗਿਆ ਕਿ ਅੱਜ ਮੈਂ ਉਸ ਕਾਮਦੇਵ ਨੂੰ ਕਾਬੂ ਕਰ ਲਿਆ ਹੈ, ਜਿਸ ਪਾਸੋਂ ਮੇਰਾ ਪਿਤਾ ਬ੍ਰਹਮਾ ਅਤੇ ਸ਼ਿਵ ਜੀ, ਵਿਸ਼ਨੂੰ ਆਦਿ ਵੀ ਨਹੀਂ ਬਚ ਸਕੇ ਸਨ। ਇਹ ਖੁਸ਼ੀ-ਖੁਸ਼ੀ ਬ੍ਰਹਮਾ ਜੀ ਪਾਸ ਪੁੱਜਾ ਤੇ ਆਪਣੇ ਮਨ ਦੀ ਗੱਲ ਸੁਣਾਈ ਕਿ ਮੈਂ ਅੱਜ ਕਾਮਦੇਵ ਨੂੰ ਜਿੱਤ ਲਿਆ ਹੈ। ਬ੍ਰਹਮਾ ਜੀ ਕਾਮ ਦੀ ਤਾਕਤ ਨੂੰ ਚੰਗੀ ਤਰ੍ਹਾਂ ਜਾਣਦੇ ਸਨ ਇਸ ਲਈ ਇਸ ਨੂੰ ਬੜਾ ਸਮਝਾਇਆ ਕਿ ਕਾਮਦੇਵ ਬੜਾ ਪ੍ਰਬਲ ਹੈ ਇਸ ਨੂੰ ਜਿੱਤਣਾ ਕੋਈ ਸੌਖਾ ਨਹੀਂ। ਪਰ ਨਾਰਦ ਮੁਨੀ ਨੇ ਬੜੀ ਜ਼ਿਦ ਕੀਤੀ ਤੇ ਪੁੱਤਰ ਹੋਣ

ਦੇ ਨਾਤੇ ਬ੍ਰਹਮਾ ਦੀ ਕੋਈ ਗੱਲ ਨਾ ਮੰਨੀ। ਆਖਰ ਬ੍ਰਹਮਾ ਜੀ ਪਾਸੋਂ ਵਿਦਾ ਹੋ ਕੇ ਨਾਰਦ ਸ਼ਿਵ ਜੀ ਪਾਸ ਚਲਾ ਗਿਆ। ਉਹਨਾਂ ਨੇ ਵੀ ਮੁਨੀ ਦਾ ਸੁਆਗਤ ਕੀਤਾ ਪਰ ਇਸ ਨੇ ਮਾਣ ਨਾਲ ਕਹਿ ਦਿੱਤਾ ਕਿ ਅੱਜ ਮੈਂ ਕਾਮਦੇਵ ਨੂੰ ਜਿੱਤ ਲਿਆ ਹੈ। ਭਾਵੇਂ ਸ਼ਿਵ ਜੀ ਨੂੰ ਮੋਹਨੀ ਅਵਤਾਰ ਦੇਖਣ ਸਮੇਂ ਕਾਮਦੇਵ ਦੀ ਤਾਕਤ ਦਾ ਚੰਗੀ ਤਰ੍ਹਾਂ ਪਤਾ ਸੀ, ਪਰ ਇਸ ਦਾ ਮਾਣ ਰੱਖਣ ਵਾਸਤੇ ਬੜੀ ਪ੍ਰਸੰਸਾ ਕੀਤੀ ਤੇ ਨਾਲ ਇਹ ਵੀ ਕਹਿ ਦਿੱਤਾ ਕਿ ਇਹ ਗੱਲ ਵਿਸ਼ਨੂੰ ਜੀ ਪਾਸ ਨਾ ਆਖੀਂ।

ਪਰ ਨਾਰਦ ਮੁਨੀ ਇਸੇ ਮਾਣ ਵਿਚ ਵਿਸ਼ਨੂੰ ਜੀ ਪਾਸ ਚਲੇ ਗਏ। ਅੱਗੋਂ ਵਿਸ਼ਨੂੰ ਜੀ ਨੇ ਕਿਹਾ- ਆਈਏ ਮੁਨੀ ਜੀ ਮਹਾਰਾਜ! ਕੀ ਸਮਾਚਾਰ ਹੈ? ਅੱਜ ਕਿਵੇਂ ਦਰਸ਼ਨ ਹੋਏ? ਨਾਰਦ ਮੁਨੀ ਨੇ ਕਿਹਾ- ਮਹਾਰਾਜ! ਜਿਸ ਕਾਮਦੇਵ ਨੇ ਬੜਿਆਂ ਬੜਿਆਂ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ ਉਸ ਕਾਮਦੇਵ ਨੂੰ ਅੱਜ ਮੈਂ ਜਿੱਤ ਆਇਆ ਹਾਂ। ਅੱਗੋਂ ਵਿਸ਼ਨੂੰ ਜੀ ਨੇ ਹੱਸ ਕੇ ਕਿਹਾ ਕਿ ਤੁਹਾਡੇ ਵਰਗੇ ਮੁਨੀ ਰਾਜ, ਕਾਮਦੇਵ ਨੂੰ ਨਾ ਜਿੱਤ ਸਕਣ ਤਾਂ ਹੋਰ ਕਿਸ ਨੇ ਜਿੱਤਣਾ ਹੈ? ਕਾਫੀ ਪ੍ਰਸੰਸਾ ਕਰਕੇ ਇਸ ਨੂੰ ਹੋਰ ਵੀ ਫੁਲਾ ਦਿੱਤਾ। ਨਾਰਦ ਜੀ ਵਿਸ਼ਨੂੰ ਜੀ ਪਾਸੋਂ ਵਿਦਾ ਹੋ ਕੇ ਅੱਗੇ ਚਲੇ ਗਏ। ਭਗਵਾਨ ਵਿਸ਼ਨੂੰ ਜੀ ਨੇ ਆਪਣੀ ਮਾਇਆ ਨਾਲ ਇਕ ਇਹੋ ਜੇਹੀ ਸੁੰਦਰ ਨਗਰੀ ਰਚੀ ਜਿਸ ਅੱਗੇ ਦੇਵ ਪੁਰੀ ਵਿਸ਼ਨ ਪੁਰੀ ਤੇ ਬੈਕੁੰਠ ਲੋਕ ਵੀ ਤੁਛ ਲੱਗਦੇ ਸਨ। ਨਾਰਦ ਜੀ ਉਸ ਦੀ ਸੁੰਦਰਤਾ ਉੱਤੇ ਮੋਹਿਤ ਹੋ ਕੇ ਅੰਦਰ ਚਲੇ ਗਏ। ਚੌੜੇ ਬਾਜ਼ਾਰ, ਸੋਹਣੀਆਂ ਸੜਕਾਂ, ਸੁੰਦਰ ਬਗੀਚੇ ਦੇਖਦੇ ਦੇਖਦੇ ਰਾਜ ਭਵਨ ਪੁੱਜ ਗਏ। ਰਿਖੀ ਜਾਣ ਕੇ ਰਾਜੇ ਨੇ ਬੜਾ ਆਦਰ ਕੀਤਾ ਤੇ ਰਾਜ ਮਹਿਲਾਂ ਵਿਚ ਲਿਜਾ ਕੇ ਰਾਜ ਕੰਨਿਆਂ ਦਾ ਹੱਥ ਅੱਗੇ ਕਰ ਕੇ ਕਿਹਾ, "ਮਹਾਰਾਜ! ਇਸ ਦੀ ਰੇਖਾ ਦੇਖੋ ਕੇਹੋ ਜੇਹਾ ਸੰਜੋਗ ਹੈ ਅਤੇ ਇਸ ਦਾ ਸੰਜੋਗ ਕਿਹੋ ਜਿਹੇ ਰਾਜ ਕੁਮਾਰ ਨਾਲ ਹੋਵੇਗਾ।"

ਜਦ ਨਾਰਦ ਮੁਨੀ ਨੇ ਰਾਜ ਕੁਮਾਰੀ ਦਾ ਹੱਥ ਆਪਣੇ ਹੱਥ ਵਿਚ ਫੜ ਕੇ ਦੇਖਿਆ ਤਾਂ ਰਿਖੀ ਜੀ ਆਪਣੇ ਮਨ ਨੂੰ ਕਾਬੂ ਵਿਚ ਨਾ ਰੱਖ ਸਕੇ, ਸੋਚਣ ਲੱਗੇ ਕਿ ਇਸ ਨਾਲ ਮੈਂ ਆਪ ਹੀ ਵਿਆਹ ਕਰਵਾ ਲਵਾਂ ਤਾਂ ਚੰਗਾ ਹੈ। ਹੱਥ ਰੇਖਾ ਵੇਖ ਕੇ ਨਾਰਦ ਨੇ ਕਿਹਾ ਕਿ ਇਸਦਾ ਪਤੀ ਵਿਸ਼ਨੂੰ ਹੋਵੇਗਾ। ਰਾਜੇ ਨੂੰ ਸੁਣ ਕੇ ਬੜੀ ਪ੍ਰਸੰਨਤਾ ਹੋਈ। ਫਿਰ ਨਾਰਦ ਉੱਥੋ ਚੱਲ ਕੇ ਆਪਣਾ ਵਿਸ਼ਨੂੰ ਸਰੂਪ ਬਨਾਉਣ ਲਈ ਸਿੱਧੇ ਵਿਸ਼ਨੂੰ ਪਾਸ ਪੁੱਜਿਆ। ਜਦੋਂ ਵਿਸ਼ਨੂੰ ਜੀ ਤੋਂ ਹਰਿ ਰੂਪ ਮੰਗਿਆ ਤਾਂ ਉਸ ਵੇਲੇ ਵਿਸ਼ਨੂੰ ਨੇ ਆਪਣਾ ਸਰੂਪ ਤਾਂ ਨਾ ਦਿੱਤਾ ਪਰ ਉਸ ਦਾ ਬਾਂਦਰਾਂ ਵਰਗਾ ਮੂੰਹ ਜਰੂਰ ਬਣਾ ਦਿੱਤਾ। ਨਾਰਦ ਬੜੀ ਖੁਸ਼ੀ-ਖੁਸ਼ੀ ਉਸ ਨਗਰ ਵਿਚ ਆ ਪਹੁੰਚਿਆ।

ਨੀਅਤ ਕੀਤੇ ਦਿਨ ਤੇ ਰਾਜ ਪੁੱਤਰੀ ਦੇ ਸੁਅੰਬਰ ਵਿਚ ਪੁੱਜ ਕੇ ਸਭ ਤੋਂ ਅੱਗੇ ਲੰਘ ਕੇ ਰਾਜ ਕੁਮਾਰਾਂ ਦੀ ਲਾਈਨ ਵਿਚ ਜਾ ਬੈਠਾ। ਏਧਰੋਂ ਰਾਜ ਕੰਨਿਆ ਵੀ ਹੱਥ ਵਿਚ ਜੈ ਮਾਲਾ ਫੜ ਸਖੀਆਂ ਸਮੇਤ ਸੁਅੰਬਰ ਦੇ ਪੰਡਾਲ ਵਿਚ ਪੁੱਜੀ। ਉਹ ਜਿਧਰ ਵੀ ਜਾਂਦੀ ਨਾਰਦ ਮੁਨੀ ਅੱਗੇ ਹੋ ਕੇ ਆਪਣਾ ਸਿਰ ਅਗਾਂਹ ਨੂੰ ਕਰਦਾ ਹੈ ਕਿ ਇਹ ਰਾਜ ਲੜਕੀ ਜੈ ਮਾਲਾ ਮੇਰੇ ਗਲ ਵਿਚ ਪਾ ਦੇਵੇ ਪਰ ਉਹ ਨਫਰਤ ਕਰਕੇ ਅੱਗੇ ਲੰਘ ਜਾਂਦੀ ਹੈ। ਜਦੋਂ ਇਸ ਦੀ ਹਰਕਤ ਤੇ ਰਾਜ ਕੁਮਾਰ ਹੱਸੇ ਤਾਂ ਨਾਰਦ ਮੁਨੀ ਸ਼ਰਮਿੰਦਾ ਜ਼ਰੂਰ ਹੋਇਆ ਪਰ ਇਸ ਨੂੰ ਪੂਰਨ ਵਿਸ਼ਵਾਸ ਸੀ ਕਿ ਮੈਂ ਵਿਸ਼ਨੂੰ ਜੀ ਪਾਸੋਂ ਹਰਿ ਰੂਪ ਲੈ ਕੇ ਆਇਆ ਹਾਂ, ਰਾਜ ਕੰਨਿਆ ਜਰੂਰ ਮੈਨੂੰ ਹੀ ਵਰੇਗੀ ਪਰ ਇਸ ਦੀ ਇੱਛਾ ਪੂਰੀ ਨਾ ਹੋਈ। ਅਖੀਰ ਨੂੰ ਦੋ ਰਾਜ ਕੁਮਾਰ ਹੱਸ ਕੇ ਕਹਿਣ ਲੱਗੇ ਕਿ ਪਹਿਲੇ ਤੂੰ ਆਪਣੀ ਸ਼ਕਲ ਤਾਂ ਦੇਖ, ਫਿਰ ਜੈ ਮਾਲਾ ਪਵਾਉਣ ਲਈ ਸਿਰ ਅੱਗੇ ਕਰੀਂ। ਜਦੋਂ ਨਾਰਦ ਨੇ ਨਦੀ 'ਤੇ ਜਾ ਕੇ ਆਪਣਾ ਮੂੰਹ ਪਾਣੀ ਵਿਚ ਦੇਖਿਆ ਤਾਂ ਬਾਂਦਰ ਦੀ ਸ਼ਕਲ ਵੇਖ ਕੇ ਕ੍ਰੋਧਿਤ ਹੋ ਗਿਆ। ਉਸ ਵਕਤ ਇਸ ਨੇ ਵਿਸ਼ਨੂੰ ਕੋਲ ਜਾ ਕੇ ਬਹੁਤ ਗੁੱਸੇ ਨਾਲ ਸਰਾਪ ਦਿੱਤਾ ਕਿ ਮੈ ਤੇਰੇ ਪਾਸੋਂ ਵਿਸ਼ਨੂੰ ਦਾ ਰੂਪ ਮੰਗਿਆ ਸੀ ਪਰ ਤੂੰ ਬਾਂਦਰ ਦਾ ਮੂੰਹ ਦਿੱਤਾ ਹੈ, ਜਾਹ ਤੂੰ ਵੀ ਬਾਂਦਰਾਂ ਦੇ ਸੇਵਨੇ ਯੋਗ ਹੋਵੇਂਗਾ ਅਤੇ ਜਿਵੇਂ ਤੂੰ ਮੈਨੂੰ ਰਾਜ ਕੁਮਾਰੀ ਦਾ ਵਿਜੋਗ ਦੇ ਕੇ ਤੜਫਾਇਆ ਹੈ, ਤੂੰ ਭੀ ਆਪਣੀ ਔਰਤ ਦੇ ਵਿਜੋਗ ਕਰਕੇ ਤੜਫੇਂਗਾ ਅਤੇ ਤੇਰੀ ਸਹਾਇਤਾ ਇਸੇ ਮੂੰਹ ਵਾਲੇ ਕਰਨਗੇ। ਇਸ ਸਰਾਪ ਕਰਕੇ ਹੀ ਤ੍ਰੇਤੇ ਜੁਗ ਵਿਚ ਬਾਂਦਰਾਂ ਨੇ ਭਗਵਾਨ ਰਾਮ ਚੰਦਰ ਜੀ ਦੀ ਸਹਾਇਤਾ ਕੀਤੀ ਸੀ।

## ਸਾਖੀ—ਜੈਮਨ ਮੁਨੀ ਦੀ

ਜੈਮਨ ਮੁਨੀ ਬਿਆਸ ਜੀ ਦਾ ਚੇਲਾ ਸੀ। ਉਸ ਨੇ ਕਾਫੀ ਵਿਦਿਆ ਪ੍ਰਾਪਤ ਕੀਤੀ ਵੇਦ ਆਦਿ ਪੜ੍ਹੇ। ਅਹੰਬ੍ਰਹਮਸਮੀ ਦੇ ਗਿਆਨ ਨੂੰ ਮਨ ਵਿਚ ਧਾਰਨ ਕੀਤਾ। ਜੀਵ ਤੇ ਈਸ਼ਰ ਬ੍ਰਹਮ ਦਾ ਸਰੂਪ ਹਨ। ਭਾਵ ਮੈਂ ਓਹੀ ਬ੍ਰਹਮ ਹਾਂ। ਵੇਦਾਂਤ ਭਾਗ ਨੂੰ ਚੰਗੀ ਤਰ੍ਹਾਂ ਪੜ੍ਹ ਕੇ, ਸਮਝ ਕੇ ਮਨ ਵਿਚ ਧਾਰਨ ਕੀਤਾ।

ਜੈਮਨ ਮੁਨੀ ਨੇ ਆਪਣੇ ਗ੍ਰੰਥ 'ਪੂਰਬ ਮੀਮਾਂਸਾ ਸ਼ਾਸਤਰ' ਵਿਚ ਲਿਖ ਦਿੱਤਾ ਕਿ ਗਿਆਨਵਾਨ ਨੂੰ ਮਾਇਆ ਕੁਝ ਨਹੀਂ ਕਰ ਸਕਦੀ। ਫਿਰ ਇਹ ਸ਼ਾਸਤਰ ਬਿਆਸ ਨੂੰ ਸੁਣਾਇਆ ਕਿ ਇਹ ਮੈਂ ਲਿਖਿਆ ਹੈ। ਬਿਆਸ ਜੀ ਨੇ ਕਿਹਾ ਕਿ ਇਹ ਨਾ ਲਿਖ। ਪ੍ਰਭੂ ਦੀ ਮਾਇਆ ਤੋਂ ਬਚਣਾ ਬੜਾ ਮੁਸ਼ਕਲ ਹੈ, ਗਿਆਨਵਾਨ ਨੂੰ ਵੀ ਮੋਹ ਸਕਦੀ ਹੈ। ਪਰ ਉਸ ਨੇ ਹਠ ਕੀਤਾ ਤੇ ਗ੍ਰੰਥ ਵਿਚੋਂ ਇਹ ਨਾ ਹੀ ਕੱਟਿਆ। ਬਿਆਸ ਜੀ ਨੇ ਇਕ ਦਿਨ ਇਸਦੀ ਪਰਖ ਕਰਨ ਦੀ ਜੁਗਤੀ ਰਚੀ। ਇਕ ਰਾਜਪੁੱਤਰ ਦੀ ਸ਼ਾਦੀ ਦਾ ਤਰੀਕਾ ਰਚਿਆ। ਆਪ ਲੜਕੀ ਦਾ ਰੂਪ ਬਣਿਆ। ਬਾਦਸ਼ਾਹ ਆਪਣੇ ਪੁੱਤਰ ਨੂੰ ਵਿਆਹ ਕੇ ਡੋਲੇ ਤੇ ਜੰਞ ਦੇ ਸਮੇਤ ਆ ਰਿਹਾ ਹੈ। ਸ਼ਾਮ ਦਾ ਵਕਤ ਹੈ। ਜੈਮਨ ਮੁਨੀ ਦੀ ਕੁਟੀਆ ਦੇ ਨੇੜੇ ਆਉਣ 'ਤੇ ਇਕ ਸ਼ੇਰ ਨਿਕਲਿਆ। ਜਿਸ ਦੇ ਡਰ ਤੋਂ ਸਾਰੀ ਜੰਞ ਰਾਜਕੁਮਾਰ ਦੇ ਸਮੇਤ ਭੱਜ ਗਈ। ਬਾਕੀ ਸਿਰਫ਼ ਡੋਲੇ ਵਿਚ ਇਕ ਲਾੜੀ ਹੀ ਰਹਿ ਗਈ ਤੇ ਉਸਨੇ ਰੋਣਾ ਸ਼ੁਰੂ ਕਰ ਦਿੱਤਾ। ਉਸਦੀ ਆਵਾਜ ਸੁਣ ਕੇ ਰਿਖੀ ਪਾਸ ਆਇਆ ਤੇ ਰੋਣ ਦਾ ਕਾਰਨ ਪੁੱਛਿਆ। ਉਸਨੇ ਸਾਰਾ ਪ੍ਰਸੰਗ ਦੱਸਿਆ ਕਿ ਸ਼ੇਰ ਦੇ ਨਿਕਲਣ ਕਰਕੇ ਸਾਰੇ ਭੱਜ ਗਏ ਹਨ। ਮੈਂ ਇਕੱਲੀ ਰਹਿ ਗਈ ਹਾਂ। ਰਿਖੀ ਨੇ ਦਿਲਾਸਾ ਦਿੱਤਾ ਤੇ ਕਿਹਾ ਸਵੇਰ ਹੁੰਦੇ ਤੂੰ ਚਲੀ ਜਾਈਂ। ਹੁਣ ਇੱਥੇ ਮੱਟ ਵਿਚ ਤੂੰ ਅਰਾਮ ਕਰ ਤੇ ਦੂਸਰੇ ਵਿਚ ਮੇਰਾ ਆਸਣ ਹੈ। ਰਾਤ ਨੂੰ ਸ਼ੇਰ ਤੇ ਦੈਂਤ ਆਦਿ ਆਉਂਦੇ ਹਨ। ਇਸ ਵਾਸਤੇ ਬੂਹਾ ਬੰਦ ਰਖਣਾ ਤੇ ਜੇ ਰਾਤ ਨੂੰ ਕੋਈ ਕਹੇ, ਭਾਵੇਂ ਮੈਂ ਵੀ ਕਹਾਂ ਬੂਹਾ ਨਹੀਂ ਖੋਲਣਾ।

ਸੋ ਉਸ ਲਾੜੀ ਨੇ ਮੱਟ ਵਿਚ ਅਰਾਮ ਕਰਨ ਲਈ ਬੂਹਾ ਬੰਦ ਕਰ ਲਿਆ। ਜਦ ਕੁਝ ਰਾਤ ਚਲੀ ਗਈ ਤਾਂ ਉਸਨੇ ਬੜੀ ਸੁੰਦਰ, ਕੋਮਲ, ਮੋਹਣੀ ਸੁਰ ਨਾਲ ਵੇਦ ਦੀਆਂ ਰਿਚਾਂ ਪੜ੍ਹਨੀਆਂ ਸ਼ੁਰੂ ਕੀਤੀਆਂ। ਇੰਨ੍ਹਾਂ ਨੂੰ ਸੁਣ ਕੇ ਰਿਖੀ ਦਾ ਮਨ ਮੋਹਿਆ ਗਿਆ। ਆਪਣਾ ਮੱਟ ਛੱਡ ਕੇ ਇਸਦੇ ਮੱਟ ਪਾਸ ਆ ਗਿਆ। ਮਨ ਵਿਚ ਵਿਕਾਰ ਪੈਦਾ ਹੋ ਗਿਆ। ਬੂਹਾ ਖੋਲਣ ਵਾਸਤੇ ਕਿਹਾ। ਪਰ ਉਸਨੇ ਨਾ ਖੋਲ੍ਹਿਆ ਅਤੇ ਉਸੇ ਤਰ੍ਹਾਂ ਰਿਚਾਂ ਪੜ੍ਹਦੀ ਰਹੀ। ਜੈਮਨ ਮੁਨੀ ਅਤੀ ਕਾਮਾਤੁਰ ਹੋ ਗਿਆ। ਇਸਨੇ ਮੱਟ ਦੇ ਤਖਤੇ ਤੋੜਨੇ ਚਾਹੇ। ਪਰ ਨਾ ਟੁੱਟੇ। ਅਖੀਰ ਉਪਰੋਂ ਮੱਟ ਭੰਨ੍ਹ ਕੇ ਛੱਤ ਪੱਟ ਕੇ ਵਿਚ ਲਮਕ ਪਿਆ। ਜਦੋਂ ਵਿਚ ਜਾ ਕੇ ਵੇਖਿਆ ਤਾਂ ਅੱਗੇ ਬਿਆਸ ਰਿਖੀ ਬੈਠਾ ਹੈ। ਸਿਰ ਉੱਤੇ ਵੱਡੀਆਂ-ਵੱਡੀਆਂ ਜਟਾਂ ਹਨ ਤੇ ਰਿਚਾਂ ਪੜ੍ਹ ਰਿਹਾ ਹੈ ਤੇ ਰਿਖੀ ਨੇ ਕਿਹਾ ਤੂੰ ਤਾਂ ਕਹਿੰਦਾ ਸੀ ਗਿਆਨਵਾਨ ਨੂੰ ਮਾਇਆ ਮੋਹ ਨਹੀਂ ਸਕਦੀ। ਹੁਣ ਤੂੰ ਕਿਉਂ ਮੋਹਿਆ ਗਿਆ? ਇਹ ਸੁਣ ਕੇ ਬੜਾ ਸ਼ਰਮਿੰਦਾ ਹੋਇਆ ਤੇ ਫਿਰ ਉਹ ਪੰਕਤੀਆਂ ਉਸਨੇ ਆਪਣੇ ਰਚੇ ਹੋਏ ਗ੍ਰੰਥ ਵਿਚੋਂ ਕੱਟੀਆਂ।

## ਸਾਖੀ—ਪਰਾਸ਼ਰ ਰਿਖੀ ਦੀ

ਇਕ ਸਮੇਂ ਮਹਾਂ ਦੀਰਘ ਤਪੱਸਵੀ ਪਰਾਸ਼ਰ ਮੁਨੀ ਜੀ ਨਦੀ ਤੋਂ ਪਾਰ ਹੋਣ ਵਾਸਤੇ ਇਕ ਮਲਾਹ ਦੇ ਪਾਸ ਪੁੱਜੇ। ਨਦੀ ਦੇ ਕੰਢੇ ਉੱਤੇ ਪਹੁੰਚ ਕੇ ਬੇੜੀ ਵਿਚ ਬੈਠ ਕੇ ਮਲਾਹ ਨੂੰ ਅਵਾਜਾਂ ਦੇਣ ਲੱਗ ਪਏ ਕਿ ਸਾਨੂੰ ਛੇਤੀ ਪਾਰ ਕਰ। ਉਸ ਸਮੇਂ ਮਲਾਹ ਦੀ ਲੜਕੀ ਆਪਣੇ ਪਿਤਾ ਦਾ ਪ੍ਰਸ਼ਾਦਾ ਲੈ ਕੇ ਪੁੱਜ ਗਈ। ਜੋ ਕਿ ਬੜੀ ਸੋਹਣੀ ਤੇ ਨੌਜਵਾਨ ਸੀ। ਮਲਾਹ ਦੇ ਸਾਹਮਣੇ ਦੋ ਸਵਾਲ ਸਨ। ਇਕ ਰਿਖੀ ਨੂੰ ਪਾਰ ਕਰਨਾ ਦੂਸਰਾ ਪ੍ਰਸ਼ਾਦੇ ਦਾ ਸਤਿਕਾਰ। ਜੇਕਰ ਰੋਟੀ ਖਾਣ ਲੱਗ ਜਾਂਦਾ ਹੈ ਤਾਂ ਰਿਖੀ ਦੇ ਸ਼ਰਾਪ ਦਾ ਡਰ ਹੈ। ਕਿਉਂਕਿ ਉਸਦੇ ਗੁੱਸੇ ਦਾ ਪਾਰਾ ਵੱਧਦਾ ਜਾ ਰਿਹਾ ਸੀ। ਜੇਕਰ

ਰਿਖੀ ਨੂੰ ਪਾਰ ਕਰਾਉਂਦਾ ਹੈ ਤਾਂ ਅੰਨ ਦੀ ਬੇਅਦਬੀ ਦਾ ਡਰ ਹੈ। ਕੁਝ ਸਮਾਂ ਸੋਚਣ ਤੋਂ ਮਗਰੋਂ ਇਕ ਜੁਗਤੀ ਸੁੱਝਣ ’ਤੇ ਆਪਣੀ ਲੜਕੀ ਨੂੰ ਕਿਹਾ, “ਬੱਚੀ ਜਾਹ ਰਿਖੀ ਨੂੰ ਪਾਰ ਕਰ ਆ।” ਪਿਤਾ ਦਾ ਬਚਨ ਮੰਨ ਕੇ ਲੜਕੀ ਰਿਖੀ ਦੇ ਪਾਸ ਪਹੁੰਚੀ। ਬੇੜੀ ਦਾ ਸੰਗਲ ਖੋਲ ਕੇ ਬੇੜੀ ਨਦੀ ਵਿਚ ਠੇਲ ਦਿੱਤੀ।

ਜਿਸ ਵੇਲੇ ਰਿਖੀ ਦਾ ਇਸ ਲੜਕੀ ਦੀ ਜਵਾਨੀ ਤੇ ਸੁੰਦਰ ਸਰੂਪ ਉੱਤੇ ਧਿਆਨ ਪਿਆ ਤਾਂ ਇਸ ਦਾ ਮਨ ਕਾਬੂ ਨਾ ਰਹਿ ਸਕਿਆ। ਤਾਂ ਰਿਖੀ ਨੇ ਆਪਣੇ ਮਨ ਦੀ ਮੰਦ ਵਾਸ਼ਨਾ ਪ੍ਰਗਟ ਕੀਤੀ। ਉਸ ਵੇਲੇ ਲੜਕੀ ਨੇ ਆਪਣੇ ਬਚਾਉ ਵਾਸਤੇ ਕਿਹਾ, “ਰਿਖੀ ਜੀ ਆਪ ਬੜੇ ਸਿਆਣੇ ਸਮਝਦਾਰ ਹੋ। ਤੁਹਾਨੂੰ ਪਤਾ ਹੀ ਹੈ ਦਿਨ ਦਾ ਸਮਾਂ ਹੈ, ਸੂਰਜ ਭਗਵਾਨ ਸਾਹਮਣੇ ਹੈ ਤੇ ਜਲ ਦੇਵਤਾ ਦੇਖਦਾ ਹੈ। ਪਿਤਾ ਜੀ ਵੀ ਕੋਈ ਦੂਰ ਨਹੀਂ ਹਨ। ਫਿਰ ਮੈਂ ਕੁਆਰੀ ਹਾਂ। ਮੱਛੀ ਦੇ ਪੇਟੋਂ ਜਨਮ ਹੋਣ ਕਰਕੇ ਮੇਰੇ ਵਿਚੋਂ ਬਦਬੋ ਆ ਰਹੀ ਹੈ। ਤੁਹਾਡੇ ਮਨ ਦੀ ਭਾਵਨਾ ਕਿਵੇਂ ਪੂਰੀ ਹੋ ਸਕਦੀ ਹੈ?” ਸਮਰੱਥ ਰਿਖੀ ਨੇ ਕਿਹਾ ਤੂੰ ਕਿਸੇ ਪ੍ਰਕਾਰ ਦੀ ਚਿੰਤਾ ਨਾ ਕਰ ਮੈਂ ਇਹਨਾਂ ਸਾਰੀਆਂ ਗੱਲਾ ਦਾ ਆਪੇ ਹੀ ਇੰਤਜਾਮ ਕਰ ਲਵਾਂਗਾ ਅਤੇ ਤੇਰਾ ਕੁਆਰਾਪਨ ਵੀ ਇਸੇ ਤਰ੍ਹਾਂ ਕਾਇਮ ਰਹੇਗਾ। ਕਿਉਂਕਿ ਬਿੰਦ ਨਿਸਫਲ ਨਹੀਂ ਜਾਵੇਗੀ। ਇਉਂ ਕਹਿ ਕੇ ਜਲ ਦੀ ਚੁਲੀ ਲੈ ਕੇ ਅਕਾਸ਼ ਵੱਲ ਸੁੱਟੀ ਜਿਸ ਤੇ ਸਾਰੇ ਧੁੰਦ ਹੀ ਧੁੰਦ ਹੋ ਗਈ ਅਤੇ ਕਿਹਾ ਅੱਜ ਤੋਂ ਤੇਰੇ ਸਰੀਰ ਵਿਚੋਂ ਇਕ ਜੋਜਨ ਤੱਕ ਖੁਸ਼ਬੂ ਆਇਆ ਕਰੇਗੀ। ਅੱਜ ਤੋਂ ਤੇਰਾ ਨਾਮ ਜੋਜਨ ਗੰਧਾਰੀ ਹੋ ਗਿਆ ਹੈ। ਜਲ, ਸੂਰਜ, ਮਲਾਹ ਤੇ ਹੋਰ ਆਸੇ ਪਾਸੇ ਦੀਆਂ ਚੀਜਾਂ ਧੁੰਦ ਨਾਲ ਦਿਸਣੋਂ ਅਲੋਪ ਕਰ ਦਿੱਤੀਆਂ। ਆਪਣੀ ਨੀਚ ਵਾਸ਼ਨਾ ਪੂਰੀ ਕਰਕੇ ਜਦੋਂ ਬੇੜੀ ਵਿਚੋਂ ਉਤਰਿਆ ਤਾਂ ਉਸ ਸਮੇਂ ਹੀ ਪਰਾਸ਼ਰ ਦੇ ਸੰਜੋਗ ਤੋਂ ਬਿਆਸ ਰਿਖੀ ਦਾ ਜਨਮ ਹੋ ਗਿਆ। ਜਿਹੜੇ ਮਸ਼ਹੂਰ ਵਿਦਵਾਨ ਅਠਾਰਾਂ ਪੁਰਾਣਾਂ ਦੇ ਕਰਤਾ ਮਹਾਤਮਾ ਹੋਏ ਹਨ। ਦੇਖੋ ਇਹੋ ਜਿਹੇ ਸਮਰਥ ਪੁਰਸ਼ ਵੀ ਕਾਮ ਨੂੰ ਨਾ ਰੋਕ ਸਕੇ।

## ਸਾਖੀ—ਸੌਰਭ ਰਿਖੀ ਦੀ

ਇਕ ਸੌਰਭ ਰਿਖੀ ਹੋਇਆ ਹੈ। ਉਸਨੇ ਬੈਠ ਕੇ ਇਤਨਾਂ ਲੰਮਾ ਸਮਾਂ ਤਪ ਕੀਤਾ ਤੇ ਸਰੀਰ ਤੇ ਵਰਮੀ (ਮਿੱਟੀ) ਜਮ ਗਈ ਸੀ। ਜਿੱਥੇ ਇਹ ਬੈਠਾ ਤਪ ਕਰ ਰਿਹਾ ਸੀ। ਉਸ ਦੇਸ਼ ਦੇ ਰਾਜੇ ਮਾਨਧਾਤਾ ਦੀਆਂ ਲੜਕੀਆਂ ਨੇ ਕੋਈ ਚਮਕੀਲੀ ਚੀਜ਼ ਜਾਣ ਕੇ ਅੱਖਾਂ ਵਿਚ ਸੂਲਾਂ ਖੁਭੋ ਦਿੱਤੀਆਂ। ਅੱਖਾਂ ਵਿਚੋਂ ਖੂਨ ਨਿਕਲ ਆਇਆ। ਡਰ ਕੇ ਲੜਕੀਆਂ ਨੇ ਆਪਣੇ ਪਿਤਾ ਨੂੰ ਦੱਸਿਆ। ਤਾਂ ਰਾਜਾ ਰਿਖੀ ਪਾਸ ਭੁੱਲ ਬਖਸ਼ਾਉਣ ਆਇਆ। ਅੱਗੋਂ ਰਿਖੀ ਨੇ ਕਿਹਾ ਮੈਂ ਭੁੱਲ ਤਾਂ ਮਾਫ ਕਰਾਂਗਾ, ਜੇ ਤੂੰ ਮੈਨੂੰ ਆਪਣੀ ਇਕ ਲੜਕੀ ਦੇਵੇਂ। ਰਾਜੇ ਨੇ ਸੋਚਿਆ ਕਿ ਰਿਖੀ ਬਹੁਤ ਬਿਰਧ ਹੈ। ਮੇਰੀਆਂ ਲੜਕੀਆਂ ਨੌਜਵਾਨ ਹਨ। ਨੀਤੀ ਨਾਲ ਇਹ ਕਹਿ ਕੇ ਰਿਖੀ ਨੂੰ ਜਵਾਬ ਦਿੱਤਾ। ਜਿਹੜੀ ਲੜਕੀ ਤੁਹਾਨੂੰ ਪਸੰਦ ਕਰ ਲਵੇ ਉਸ ਨੂੰ ਵਰ ਲੈਣਾ। ਤਾਂ ਰਿਖੀ ਨੇ ਆਪਣੇ ਤਪ ਦੇ ਬਲ ਦੇ ਨਾਲ ਨੌਜਵਾਨ ਅਵਸਥਾ ਅਤੇ ਸੁੰਦਰ ਸਰੂਪ ਬਣਾ ਲਿਆ। ਰਾਜੇ ਦੀਆਂ ਸਾਰੀਆਂ ਸੌ ਦੀਆਂ ਸੌ ਲੜਕੀਆਂ ਨੇ ਹੀ ਸੁੰਦਰ ਸਰੂਪ ਅਤੇ ਨੌਜਵਾਨ ਜਾਣ ਕੇ ਵਰ ਲਿਆ ਸੀ।

**ਮਨਿ ਤਨਿ; ਲਾਗੈ ਹੋਇ ਕੈ ਮੀਠੀ ॥**

ਇਸ ਪ੍ਰਕਾਰ ਇਹ ਮਾਇਆ ਸਾਰਿਆਂ ਦੇ ਮਨ ਅਤੇ ਤਨ ਨੂੰ (ਮੀਠੀ) ਪਿਆਰੀ (ਹੋਇ) ਹੋ ਕੇ (ਲਾਗੈ) ਲੱਗਦੀ ਭਾਵ ਚਿੰਬੜਦੀ ਹੈ।

**ਗੁਰ ਪ੍ਰਸਾਦਿ; ਮੈ ਖੋਟੀ ਡੀਠੀ ॥੨॥**

ਪਰ (ਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਮੈ) ਅਸੀਂ ਇਹ ਮਾਇਆ (ਖੋਟੀ) ਖੁਟਿਆਈ ਵਾਲੀ (ਡੀਠੀ) ਦੇਖੀ ਹੈ।

**ਅਗਰਕ ਉਸ ਕੇ; ਵਡੇ ਠਗਾਊ ॥** ('ਅ-ਗਰਕ' ਨਹੀਂ ਬੋਲਣਾ)

ਜਿਹੜੇ ਉਸ ਮਾਇਆ ਦੇ (ਅਗਰਕ) ਅਗਵਾਨੀ ਭਾਵ ਅੱਗੇ ਚੱਲਣ ਵਾਲੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਆਗੂ ਹਨ। ਇਹ ਠੱਗੀ ਮਾਰਨ ਵਾਲੇ ਬਹੁਤ ਵੱਡੇ (ਠਗਾਊ) ਠੱਗ ਹਨ।

**ਛੋਡਹਿ ਨਾਹੀ; ਬਾਪ ਨ ਮਾਊ ॥**

ਨਾ ਇਹ (ਬਾਪ) ਪਿਤਾ ਨੂੰ ਛੱਡਦੇ ਹਨ ਤੇ ਨਾ ਹੀ (ਮਾਊ) ਮਾਤਾ ਨੂੰ ਛੱਡਦੇ ਹਨ। **ਵਾ:** ਮਾਂ-ਬਾਪ ਦੀ ਸ਼ਰਨ ਪੈ ਕੇ ਵੀ ਨਹੀਂ ਛੱਡਦੇ, ਚਿੰਬੜੇ ਹੀ ਰਹਿੰਦੇ ਹਨ। **ਵਾ:** (ਬਾਪ) ਮਨ ਰੂਪ ਪਿਤਾ ਤੇ (ਮਾਊ) ਬੁੱਧੀ ਰੂਪ ਮਾਤਾ ਨੂੰ ਵੀ ਨਹੀ (ਛੋਡਹਿ) ਛੱਡਦੇ ਹਨ।

**ਮੇਲੀ ਅਪਨੇ; ਉਨਿ ਲੇ ਬਾਂਧੇ ॥**

ਜਿਹੜੇ ਇਸ ਮਾਇਆ ਦੇ ਆਗੂ ਕਾਮ, ਕ੍ਰੋਧ ਆਦਿਕਾਂ ਦੇ ਮੇਲੀ ਹਨ, ਉਹਨਾਂ ਜੀਵਾਂ ਨੂੰ ਮਾਇਆ ਨੇ (ਅਪਨੇ) ਆਪਣੇ ਵੱਸ ਵਿਚ ਲੈ ਕਰਕੇ (ਬਾਂਧੇ) ਬੰਨ੍ਹ ਲਿਆ ਹੈ।

**ਗੁਰ ਕਿਰਪਾ ਤੇ; ਮੈ ਸਗਲੇ ਸਾਧੇ ॥੩॥**

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਕਿਰਪਾ ਕਰਕੇ ਅਸੀਂ ਇੰਨ੍ਹਾਂ (ਸਗਲੇ) ਸਾਰਿਆਂ ਨੂੰ (ਸਾਧੇ) ਜਿੱਤ ਲਿਆ ਹੈ।

**ਅਬ ਮੋਰੈ ਮਨਿ; ਭਇਆ ਅਨੰਦ ॥**

ਹੇ ਸੰਤ ਜਨੋ! (ਅਬ) ਹੁਣ (ਮੋਰੈ) ਸਾਡੇ ਮਨ ਵਿਚ ਪ੍ਰਮੇਸਰ ਦਾ ਅਨੰਦ ਪ੍ਰਾਪਤ (ਭਇਆ) ਹੋਇਆ ਹੈ।

**ਭਉ ਚੂਕਾ; ਟੂਟੇ ਸਭਿ ਫੰਦ ॥**

ਹੁਣ ਸੱਤ ਪ੍ਰਕਾਰ ਦਾ (ਭਉ) ਭੈ ਵੀ (ਚੂਕਾ) ਚੁਕਿਆ ਗਿਆ ਹੈ ਤੇ ਜੰਮਣ-ਮਰਨ ਆਦਿ ਦੇ (ਸਭਿ) ਸਾਰੇ (ਫੰਦ) ਫਾਹੇ ਵੀ (ਟੂਟੇ) ਟੁੱਟ ਗਏ ਹਨ।

**ਕਹੁ ਨਾਨਕ; ਜਾ ਸਤਿਗੁਰੁ ਪਾਇਆ ॥**

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ (ਜਾ) ਜਦੋਂ ਅਸੀਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਪਾਇਆ) ਪ੍ਰਾਪਤ ਕੀਤਾ।

**ਘਰੁ ਸਗਲਾ; ਮੈ ਸੁਖੀ ਬਸਾਇਆ ॥੪॥੩੬॥੮੭॥**

ਤਦੋਂ ਅਸੀਂ ਇਹ (ਸਗਲਾ) ਸਾਰਾ (ਘਰੁ) ਸਰੀਰ ਰੂਪ ਘਰ **ਵਾ:** (ਘਰੁ) ਅੰਤਹਕਰਣ ਰੂਪ ਘਰ (ਸੁਖੀ) ਸੁੱਖ ਦੇ ਸਹਿਤ **ਵਾ:** ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁੱਭ ਗੁਣਾਂ ਤੇ ਸਹਿਤ (ਬਸਾਇਆ) ਵਸਾ ਦਿੱਤਾ।

**ਆਸਾ ਮਹਲਾ ੫ ॥**

ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ! ਸਾਡੇ ਤਾਈਂ ਸੰਤਾਂ ਦੀ ਰਹਿਣੀ ਦੱਸਣਾ ਕਰੋ। ਤਾਂ ਹਜ਼ੂਰ ਫੁਰਮਾਉਂਦੇ ਹਨ :

**ਨੋਟ :** ਰਹਾਉ ਵਾਲੀ ਤੁਕ ਤੋਂ ਅਰਥ ਸ਼ੁਰੂ ਕਰਨਾ।

**ਸੰਤ ਰਹਤ; ਸੁਨਹੁ ਮੇਰੇ ਭਾਈ ॥**

ਹੇ ਮੇਰੇ ਭਾਈ! ਸਾਡੇ ਪਾਸੋਂ ਸੰਤਾਂ ਦੀ (ਰਹਤ) ਰਹਿਣੀ (ਸੁਨਹੁ) ਸੁਣਨਾ ਕਰੋ।

**ਆਠ ਪਹਰ; ਨਿਕਟਿ ਕਰਿ ਜਾਨੈ ॥**

ਹੇ ਭਾਈ! ਜਿਹੜਾ (ਆਠ) ਅੱਠੇ ਪਹਿਰ ਪ੍ਰਮੇਸਰ ਨੂੰ (ਨਿਕਟਿ) ਨੇੜੇ ਕਰਕੇ, **ਵਾ:** ਨਿਕਟਵਰਤੀ ਭਾਵ ਅੰਗ-ਸੰਗ (ਜਾਨੈ) ਜਾਨਣਾ ਕਰੇ ਅਤੇ

**ਪ੍ਰਭ ਕਾ ਕੀਆ; ਮੀਠਾ ਮਾਨੈ ॥**

ਜੋ ਵੀ (ਪ੍ਰਭ) ਪ੍ਰਮੇਸਰ (ਕਾ) ਦਾ (ਕੀਆ) ਕੀਤਾ ਹੋਇਆ ਹੈ, ਉਸ ਨੂੰ (ਮੀਠਾ) ਪਿਆਰਾ ਕਰਕੇ (ਮਾਨੈ) ਮੰਨਣਾ ਕਰੇ। ਉਹ ਸੰਤ ਹੁੰਦਾ ਹੈ।

**ਏਕੁ ਨਾਮੁ; ਸੰਤਨ ਆਧਾਰੁ ॥**

(ਸੰਤਨ) ਸੰਤ ਜਨਾਂ ਨੂੰ (ਏਕੁ) ਇਕ ਪ੍ਰਮੇਸਰ ਦੇ ਨਾਮ ਦਾ ਹੀ (ਆਧਾਰੁ) ਆਸਰਾ ਹੈ ਅਤੇ

**ਹੋਇ ਰਹੇ; ਸਭ ਕੀ ਪਗ ਛਾਰੁ ॥੧॥**

ਉਹ (ਸਭ) ਸਾਰਿਆਂ ਦੇ (ਪਗ) ਚਰਨਾਂ ਦੀ (ਛਾਰੁ) ਧੂੜੀ (ਹੋਇ) ਹੋ ਕੇ (ਰਹੇ) ਰਹਿੰਦੇ ਹਨ। ਕਦੇ ਹੰਕਾਰ ਨਹੀਂ ਕਰਦੇ।

**ਸੰਤ ਰਹਤ; ਸੁਨਹੁ ਮੇਰੇ ਭਾਈ ॥**

ਹੇ ਮੇਰੇ ਮਹਾਂਦੇਵ ਆਦਿਕ ਗੁਰਸਿੱਖ (ਭਾਈ) ਭਰਾਵੋ! **ਵਾ:** ਭਾਈ ਗੁਰਦਾਸ ਸਾਹਿਬ ਆਦਿ (ਭਾਈ) ਭਾਈਓ! ਸਾਡੇ ਪਾਸੋਂ ਇਹ ਸੰਤਾਂ-ਭਗਤਾਂ ਦੀ (ਰਹਤ) ਰਹਿਣੀ (ਸੁਨਹੁ) ਸੁਣਨਾ ਕਰੋ।

**ਉਆ ਕੀ ਮਹਿਮਾ; ਕਥਨੁ ਨ ਜਾਈ ॥੧॥ ਰਹਾਉ ॥**

(ਉਆ) ਉਹਨਾਂ ਸੰਤਾਂ-ਪਿਆਰਿਆਂ ਦੀ (ਮਹਿਮਾ) ਵਡਿਆਈ, ਮਹੱਤਤਾ ਕਿਸੇ ਵੀ ਰਸਨਾ ਕਰਕੇ ਕਥਨ ਨਹੀਂ ਕੀਤੀ (ਜਾਈ) ਜਾਂਦੀ।

**ਵਰਤਣਿ ਜਾ ਕੈ; ਕੇਵਲ ਨਾਮ ॥**

(ਜਾ ਕੈ) ਜਿੰਨ੍ਹਾਂ ਦਾ ਕੇਵਲ ਇਕੋ ਇਕ ਪ੍ਰਮੇਸਰ ਦੇ ਨਾਮ ਨਾਲ ਹੀ (ਵਰਤਣਿ) ਵਰਤ ਵਰਤਾਰਾ ਹੈ ਭਾਵ ਇਕ ਦੇ ਨਾਲ ਹੀ ਸਾਂਝ ਭਿਆਲੀ ਹੈ।

**ਅਨਦ ਰੂਪ; ਕੀਰਤਨੁ ਬਿਸ੍ਰਾਮ ॥**

ਉਹ (ਅਨਦ) ਅਨੰਦ (ਰੂਪ) ਸਰੂਪ ਪ੍ਰਮੇਸਰ ਦੇ ਕੀਰਤਨ ਦੁਆਰਾ ਮਹਾਰਾਜ ਜੀ ਵਿਚ (ਬਿਸ੍ਰਾਮ) ਵਿਸ਼ਰਾਮ ਪਾਉਂਦੇ ਹਨ ਭਾਵ ਚਿੱਤ ਦੇ ਤਾਈਂ ਇਸਥਿਤ ਕਰਦੇ ਹਨ।

**ਮਿਤ੍ਰ ਸਤ੍ਰੁ; ਜਾ ਕੈ ਏਕ ਸਮਾਨੈ ॥**

(ਜਾ) ਜਿੰਨ੍ਹਾਂ ਸੰਤ ਜਨਾਂ (ਕੈ) ਦੇ ਤਾਈਂ (ਮਿਤ੍ਰ) ਮਿੱਤਰ ਤੇ (ਸਤ੍ਰੁ) ਵੈਰੀ (ਏਕ) ਇਕ (ਸਮਾਨੈ) ਸਮਾਨ ਹੀ

ਹਨ ਭਾਵ ਜਿਹੜੇ ਕਿਸੇ ਮਿੱਤਰ ਨਾਲ ਮੋਹ ਨਹੀਂ ਕਰਦੇ ਤੇ ਦੁਸ਼ਮਣ ਨਾਲ ਵੈਰ ਨਹੀਂ ਕਰਦੇ ਅਤੇ ਸਾਰਿਆਂ ਵਿਚ ਇਕ ਪ੍ਰਮੇਸਰ ਦੀ ਜੋਤ ਸਮਾਈ ਹੋਈ ਸਮਝਦੇ ਹਨ।

## ਪ੍ਰਭ ਅਪੁਨੇ ਬਿਨੁ; ਅਵਰੁ ਨ ਜਾਨੈ ॥੨॥

ਉਹ ਆਪਣੇ (ਪ੍ਰਭ) ਸਮਰੱਥ ਪ੍ਰਮੇਸਰ ਤੋਂ ਬਿਨਾਂ (ਅਵਰੁ) ਹੋਰ ਕਿਸੇ ਨੂੰ (ਨ ਜਾਨੈ) ਨਹੀਂ ਜਾਣਦੇ ਹਨ।

## ਕੋਟਿ ਕੋਟਿ; ਅਘ ਕਾਟਨਹਾਰਾ ॥

ਸੰਤ ਜਨ (ਕੋਟਿ ਕੋਟਿ) ਕੋਟਾਨ ਕੋਟ (ਅਘ) ਪਾਪਾਂ ਨੂੰ (ਕਾਟਨਹਾਰਾ) ਕੱਟਣ ਵਾਲੇ ਹਨ।

**ਅਥਵਾ :** ਪ੍ਰਮੇਸਰ ਦਾ ਨਾਮ (ਕੋਟਿ) ਕਰੋੜਾਂ ਜਨਮਾਂ ਦੇ (ਕੋਟਿ) ਕਰੋੜਾਂ (ਅਘ) ਪਾਪਾਂ ਨੂੰ (ਕਾਟਨਹਾਰਾ) ਕੱਟਣ ਵਾਲਾ ਹੈ।

**ਅਥਵਾ :** ਸੰਤਾਂ ਮਹਾਤਮਾਂ (ਕੋਟਿ) ਕਰੋੜਾਂ ਜਨਮਾਂ ਦੇ (ਕੋਟਿ) ਕਿਲਿਆਂ ਦੀ ਨਿਆਈਂ ਉਸਰੇ ਹੋਏ (ਅਘ) ਪਾਪਾਂ ਨੂੰ (ਕਾਟਨਹਾਰਾ) ਕੱਟਣ ਵਾਲੇ ਹਨ।

## ਦੂਖ ਦੂਰਿ ਕਰਨ; ਜੀਅ ਕੇ ਦਾਤਾਰਾ ॥

ਜੰਮਣ-ਮਰਨ ਦੇ ਦੁੱਖਾਂ ਨੂੰ ਦੂਰ ਕਰਨ ਵਾਲੇ ਹਨ ਅਤੇ (ਜੀਅ) ਜੀਵਨ ਮੁਕਤੀ ਦੀ ਦਾਤ ਦੇਣ ਵਾਲੇ ਹਨ।

**ਅਥਵਾ :** (ਜੀਅ) ਜੀਵਾਂ (ਕੇ) ਦੇ ਤਾਈਂ ਦਾਤਾਂ ਦੇ ਕੇ ਦੁੱਖਾਂ ਨੂੰ ਦੂਰ ਕਰ ਦਿੰਦੇ ਹਨ।

## ਸੂਰਬੀਰ; ਬਚਨ ਕੇ ਬਲੀ ॥

ਉਹ ਸੰਤ ਜਨ ਸਰੀਰ ਕਰਕੇ (ਸੂਰ) ਸੂਰਮੇ ਹਨ, ਮਨ ਕਰਕੇ ਬੀਰ ਹਨ ਭਾਵ ਉਹਨਾਂ ਨੂੰ ਮਨ ਤੇ ਸਰੀਰ ਕਰਕੇ ਕੋਈ ਵਿਕਾਰ ਨਹੀਂ ਪੋਹ ਸਕਦੇ। **ਵਾ:** ਉਹ ਮਨ ਨੂੰ ਰੋਕਣ ਕਰਕੇ (ਸੂਰ) ਸੂਰਮੇ ਹਨ ਅਤੇ ਇੰਦਰੀਆਂ ਦਾ ਦਮਨ ਕਰਨੇ ਕਰਕੇ ਬੀਰ ਹਨ। ਫਿਰ ਉਹ ਬਚਨਾਂ ਦੇ ਵੀ ਬਲੀ ਹਨ ਭਾਵ ਜਿਹੜਾ ਬਚਨ ਕਰਦੇ ਹਨ, ਉਸ ਨੂੰ ਪੂਰਾ ਕਰਦੇ ਹਨ।

## ਕਉਲਾ ਬਪੁਰੀ; ਸੰਤੀ ਛਲੀ ॥੩॥

ਫਿਰ ਇਹ (ਬਪੁਰੀ) ਤੁੱਛ (ਕਉਲਾ) ਮਾਇਆ (ਸੰਤੀ) ਸੰਤਾਂ ਨੇ ਮਿਥਿਆ ਨਿਸ਼ਚੇ ਕਰਨ ਰੂਪ (ਛਲੀ) ਛਲ ਲਈ ਹੈ। ਭਾਵ ਸੰਤ ਮਹਾਤਮਾ ਇਹ ਜਾਣਦੇ ਹਨ ਕਿ ਇਹ ਨਾਸ਼ਵੰਤ ਮਾਇਆ ਅਣਹੋਈ ਹੀ ਪ੍ਰਤੀਤ ਹੋ ਰਹੀ ਹੈ।

**ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ ॥** *(ਅੰਗ : ੧੨੧੭)*

## ਸਾਖੀ—ਮਾਇਆ ਨੂੰ ਛਲਣ ਵਾਲੇ ਮਹਾਤਮਾ ਦੀ

ਇਕ ਮਹਾਤਮਾ ਜਨ ਤੁਰੇ ਫਿਰਦੇ ਸਨ। ਮਾਇਆ ਸ਼ਾਹੂਕਾਰਨੀ ਦਾ ਰੂਪ ਧਾਰ ਕੇ ਉਹਨਾਂ ਦੇ ਪਾਸ ਆ ਕੇ ਕਹਿਣ ਲੱਗੀ ਕਿ ਮਹਾਰਾਜ! ਮੈਨੂੰ ਕੋਈ ਸੇਵਾ ਦੱਸੋ। ਸੰਤ ਕਹਿਣ ਲੱਗੇ ਕਿ ਬੀਬੀ! ਸਾਨੂੰ ਕਿਸੇ ਸੇਵਾ ਦੀ ਲੋੜ ਨਹੀਂ ਹੈ। ਕਹਿਣ ਲੱਗੀ, "ਨਹੀਂ ਮਹਾਰਾਜ! ਕੋਈ ਨਾ ਕੋਈ ਸੇਵਾ ਜ਼ਰੂਰ ਦੱਸੋ।" ਤਾਂ ਕਹਿਣ ਲੱਗੇ ਕਿ ਸਾਨੂੰ ਇਹ ਸਿਲ ਬਹੁਤ ਪਿਆਰੀ ਹੈ। ਇਸ ਨੂੰ ਸਿਰ ਉੱਤੇ ਚੁੱਕੀ ਫਿਰਿਆ ਕਰ। ਇਸ ਉੱਤੇ ਬੈਠ ਕੇ ਅਸੀਂ ਭਜਨ ਕਰਿਆ ਕਰਾਂਗੇ। ਬਾਰਾਂ ਸਾਲ ਉਹ ਸਿਲ ਹੀ ਚੁੱਕੀ ਫਿਰਦੀ ਰਹੀ। ਫਿਰ ਇਕ ਦਿਨ ਇਕ ਸ਼ਾਹੂਕਾਰ ਨੂੰ ਜਾ ਕੇ ਕਹਿੰਦੀ ਕਿ ਮੈਨੂੰ ਇਸ ਸੰਤ

ਤੋਂ ਛੁਡਾਉਣਾ ਕਰੋ। ਉਹ ਸ਼ਾਹੂਕਾਰ ਸੰਤਾਂ ਨੂੰ ਜਾ ਕੇ ਕਹਿਣ ਲੱਗਾ ਕਿ ਮਹਾਰਾਜ! ਇਹ ਸਿਲ ਚੁੱਕਣ ਵਾਸਤੇ ਕੋਈ ਨੌਕਰ ਲਾ ਦਿੰਦੇ ਹਾਂ। ਸੰਤ ਕਹਿਣ ਲੱਗੇ ਕਿ ਕਿਉਂ ਕੀ ਕਾਰਨ ਹੈ? ਸ਼ਾਹੂਕਾਰ ਕਹਿਣ ਲੱਗਾ ਕਿ ਇਹ ਬੀਬੀ ਨਰਮ ਹੈ ਤੇ ਇਸ ਕੋਲੋਂ ਇਹ ਸਿਲ ਚੁੱਕਣੀ ਮੁਸ਼ਕਿਲ ਹੈ। ਵੇਖੋ! ਇਸਦੇ ਸਿਰ ਦੇ ਵਾਲ ਵੀ ਘਸ ਚੁੱਕੇ ਹਨ। ਸੰਤ ਜੀ ਕਹਿੰਦੇ ਕਿ ਸਾਨੂੰ ਤਾਂ ਕਿਸੇ ਸੇਵਾ ਦੀ ਲੋੜ ਨਹੀਂ ਸੀ, ਪਰ ਇਸਨੇ ਆ ਕੇ ਸੇਵਾ ਮੰਗੀ ਸੀ ਤਾਂ ਅਸੀਂ ਕਿਹਾ ਸੀ ਕਿ ਇਹ ਸਿਲ ਚੁੱਕੀ ਫਿਰ। ਚੰਗਾ ਜੇ ਤੂੰ ਕਹਿੰਦਾ ਹੈਂ ਤਾਂ ਅਸੀਂ ਇਸ ਨੂੰ ਸਿੱਲ ਸੁੱਟਣ ਵਾਸਤੇ ਕਹਿ ਦਿੰਦੇ ਹਾਂ। ਇਉਂ ਮਹਾਤਮਾ ਨੇ ਸ਼ਾਹੂਕਾਰ ਦੇ ਕਹਿਣ 'ਤੇ ਮਾਇਆ ਕੋਲੋਂ ਸਿਲ ਸੁਟਾ ਦਿੱਤੀ ਸੀ।

## ਤਾ ਕਾ ਸੰਗੁ; ਬਾਛਹਿ ਸੁਰਦੇਵ ॥

(ਤਾ) ਉਹਨਾਂ ਸੰਤ ਜਨਾਂ (ਕਾ) ਦਾ ਸੰਗ ਤਾਂ (ਸੁਰਦੇਵ) ਦੇਵਤਿਆਂ ਦਾ ਰਾਜਾ ਇੰਦਰ ਵੀ (ਬਾਛਹਿ) ਚਾਹੁੰਦਾ ਹੈ।

**ਸਾਧ ਕੈ ਸੰਗਿ ਸੋਭਾ ਸੁਰਦੇਵਾ ॥** *(ਅੰਗ : ੨੭੧)*

## ਅਮੋਘ ਦਰਸੁ; ਸਫਲ ਜਾ ਕੀ ਸੇਵ ॥

ਜਿੰਨ੍ਹਾਂ ਸੰਤ ਜਨਾਂ ਦਾ (ਦਰਸੁ) ਦਰਸ਼ਨ ਵੀ (ਅਮੋਘ) ਸਫਲਾ ਹੈ ਅਤੇ (ਜਾ) ਜਿੰਨ੍ਹਾਂ (ਕੀ) ਦੀ ਕੀਤੀ ਹੋਈ ਸੇਵਾ ਵੀ (ਸ+ਫਲ) ਸਹਿਤ ਗਿਆਨ ਫਲ ਦੇ ਹੁੰਦੀ ਹੈ।

## ਕਰ ਜੋੜਿ; ਨਾਨਕੁ ਕਰੇ ਅਰਦਾਸਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਦੋਵੇਂ (ਕਰ) ਹੱਥ ਜੋੜ ਕਰਕੇ **ਵਾ:** ਮਨ-ਬੁੱਧ ਰੂਪ ਹੱਥ ਜੋੜ ਕਰਕੇ ਅਰਦਾਸ (ਕਰੇ) ਕਰਦੇ ਹਾਂ ਕਿ

## ਮੋਹਿ ਸੰਤਹ ਟਹਲ; ਦੀਜੈ ਗੁਣਤਾਸਿ ॥੪॥੩੭॥੮੮॥

ਹੇ (ਗੁਣ+ਤਾਸਿ) ਸਰਬ ਗੁਣਾਂ ਦੇ (ਤਾਸਿ) ਖਜ਼ਾਨੇ ਪ੍ਰਮੇਸਰ! (ਮੋਹਿ) ਮੈਨੂੰ ਆਪਣੇ ਇਹੋ-ਜਿਹੇ ਪਿਆਰੇ (ਸੰਤਹ) ਸੰਤਾਂ ਦੀ (ਟਹਲ) ਸੇਵਾ (ਦੀਜੈ) ਦੇਣਾ ਕਰੋ। ਜਿਸ ਸੇਵਾ ਨੂੰ ਕਰਕੇ ਅਸੀਂ ਆਪਣੇ ਆਪ ਨੂੰ ਕਿਰਤਾਰਥ ਸਮਝੀਏ।

## ਆਸਾ ਮਹਲਾ ੫ ॥

## ਸਗਲ ਸੂਖ; ਜਪਿ ਏਕੈ ਨਾਮ ॥

ਹੇ ਜੀਵ! (ਏਕੈ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਜਪਿ) ਜਪਣੇ ਕਰਕੇ (ਸਗਲ) ਸਾਰੇ (ਸੂਖ) ਸੁੱਖ ਪ੍ਰਾਪਤ ਹੋ ਜਾਂਦੇ ਹਨ।

## ਸਗਲ ਧਰਮ; ਹਰਿ ਕੇ ਗੁਣ ਗਾਮ ॥

ਹੇ ਭਾਈ! ਜਿਸ ਨੇ (ਹਰਿ) ਪ੍ਰਮੇਸਰ (ਕੇ) ਦੇ ਗੁਣਾਂ ਨੂੰ (ਗਾਮ) ਗਾਉਣਾ ਕੀਤਾ ਹੈ। **ਵਾ:** ਆਪਣੇ ਹਿਰਦੇ ਨੂੰ ਸ਼ੁਭ ਗੁਣਾਂ ਦਾ (ਗਾਮ) ਘਰ **ਵਾ:** ਨਗਰ ਬਣਾਉਣਾ ਕੀਤਾ ਹੈ। ਉਸ ਨੇ (ਧਰਮ) ਪੁੰਨ, ਜੱਗ ਆਦਿਕ ਸਾਰੇ ਕਰ ਲਏ ਹਨ। **ਵਾ:** ਉਹਨਾਂ ਨੂੰ ਸਾਰਾ ਧਰਮ ਪ੍ਰਾਪਤ ਹੋ ਜਾਂਦਾ ਹੈ। ਭਾਵ ਉਸ ਨੂੰ ਧਰਮ ਦੇ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ, ਕਿਉਂਕਿ,

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** *(ਅੰਗ : ੨੬੬)*

## ਮਹਾ ਪਵਿਤ੍ਰ; ਸਾਧ ਕਾ ਸੰਗੁ ॥

ਹੇ ਜੀਵ ! ਉਹਨਾਂ (ਸਾਧ) ਸਾਧੂਆਂ (ਕਾ) ਦਾ ਸੰਗ ਚਿਤ ਨੂੰ ਵਿਕਾਰਾਂ ਤੋਂ ਰਹਿਤ ਕਰਕੇ (ਮਹਾ) ਬਹੁਤਾ ਪਵਿਤ੍ਰ ਕਰਨ ਵਾਲਾ ਹੈ।

## ਅੰਗ : ੩੯੩

## ਜਿਸੁ ਭੇਟਤ; ਲਾਗੈ ਪ੍ਰਭ ਰੰਗੁ ॥੧॥

(ਜਿਸੁ) ਜਿੰਨ੍ਹਾਂ ਸਾਧੂਆਂ ਦੇ ਨਾਲ (ਭੇਟਤ) ਮਿਲਣੇ ਕਰਕੇ (ਪ੍ਰਭ) ਪ੍ਰਮੇਸਰ ਦਾ (ਰੰਗੁ) ਪ੍ਰੇਮ (ਲਾਗੈ) ਲੱਗ ਜਾਂਦਾ ਹੈ।

## ਗੁਰ ਪ੍ਰਸਾਦਿ; ਓਇ ਆਨੰਦ ਪਾਵੈ ॥

(ਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾਲਤਾ ਕਰਕੇ (ਓਇ) ਉਹ ਸਾਧਸੰਗਤ ਕਰਨ ਵਾਲੇ ਪੁਰਸ਼ ਉਸ ਸਦਾ ਰਹਿਣ ਵਾਲੇ ਅਨੰਦ ਨੂੰ (ਪਾਵੈ) ਪ੍ਰਾਪਤ ਕਰ ਲੈਂਦੇ ਹਨ।

## ਜਿਸੁ ਸਿਮਰਤ, ਮਨਿ ਹੋਇ ਪ੍ਰਗਾਸਾ;
## ਤਾ ਕੀ ਗਤਿ ਮਿਤਿ, ਕਹਨੁ ਨ ਜਾਵੈ ॥੧॥ ਰਹਾਉ ॥

ਜਿਸ ਅਕਾਲ ਪੁਰਖ ਵਾਹਿਗੁਰੂ ਦਾ (ਸਿਮਰਤ) ਸਿਮਰਨ, ਭਜਨ ਕਰਨੇ ਕਰਕੇ ਮਨ ਵਿਚ ਅਪੋਖ ਗਿਆਨ ਦਾ (ਪ੍ਰਗਾਸਾ) ਪ੍ਰਕਾਸ (ਹੋਇ) ਹੋ ਜਾਂਦਾ ਹੈ। (ਤਾ) ਉਸ ਪ੍ਰਮੇਸਰ (ਕੀ) ਦੀ (ਗਤਿ) ਪ੍ਰਾਪਤੀ ਦੀ (ਮਿਤਿ) ਮਰਿਆਦਾ (ਕਹਨੁ) ਕਥਨ ਨਹੀਂ ਕੀਤੀ (ਜਾਵੈ) ਜਾ ਸਕਦੀ।

**ਅਥਵਾ :** ਪ੍ਰਮੇਸਰ ਦਾ ਸਿਮਰਨ ਕਰਦਿਆਂ ਜਿਸਦੇ ਮਨ ਵਿਚ ਗਿਆਨ ਸਰੂਪ ਵਾਹਿਗੁਰੂ ਦਾ (ਪ੍ਰਗਾਸਾ) ਪ੍ਰਕਾਸ਼ ਹੋ ਜਾਂਦਾ ਹੈ। (ਤਾ) ਉਸ ਗੁਰਮੁਖ ਪੁਰਖ ਦੇ ਅੰਦਰ ਕਿਤਨਾ ਕੁ (ਗਤਿ) ਗਿਆਨ ਹੈ। ਉਸ ਦੀ ਮਰਿਆਦਾ ਕਹੀ ਨਹੀਂ ਜਾ ਸਕਦੀ।

## ਵਰਤ ਨੇਮ ਮਜਨ; ਤਿਸੁ ਪੂਜਾ ॥

(ਤਿਸੁ) ਉਸ ਮਹਾਂਪੁਰਖ ਨੇ ਇਕਾਦਸੀ, ਪੁੰਨਿਆ ਆਦਿਕ ਵਰਤ ਵੀ ਰਖ ਲਏ ਹਨ। ਯਮ, ਨੇਮ ਆਦਿਕ ਵੀ ਕਰ ਲਏ ਹਨ। (ਮਜਨ) ਪੁਰਬਾਂ ਦੇ ਇਸ਼ਨਾਨ ਵੀ ਕਰ ਲਏ ਹਨ ਅਤੇ ਸਾਰੀਆਂ ਪੂਜਾ ਵੀ ਕਰ ਲਈਆਂ ਹਨ।

## ਬੇਦ ਪੁਰਾਨ; ਤਿਨਿ ਸਿੰਮ੍ਰਿਤਿ ਸੁਨੀਜਾ ॥

(ਤਿਨਿ) ਉਸ ਨੇ (ਬੇਦ) ਚਾਰੇ ਵੇਦ (ਪੁਰਾਨ) ਅਠਾਰਾਂ ਪੁਰਾਣ (ਸਿੰਮ੍ਰਿਤਿ) ੨੭ ਸਿੰਮ੍ਰਤੀਆਂ ਆਦਿ ਸਭ ਕੁਝ (ਸੁਨੀਜਾ) ਸੁਣ ਲਿਆ ਹੈ। ਭਾਵ ਉਸ ਨੂੰ ਵਰਤ, ਨੇਮ ਆਦਿਕ ਕਰਮਾਂ ਦੇ ਫਲ ਵੀ ਮਿਲ ਜਾਂਦੇ ਹਨ ਅਤੇ ਬੇਦਾਂ-ਪੁਰਾਣਾਂ ਦਾ ਤੱਤ ਸਿਧਾਂਤ ਰੂਪ ਗਿਆਨ ਵੀ ਪ੍ਰਾਪਤ ਹੋ ਜਾਂਦਾ ਹੈ।

## ਮਹਾ ਪੁਨੀਤ; ਜਾ ਕਾ ਨਿਰਮਲ ਥਾਨੁ ॥

(ਜਾ ਕਾ) ਜਿਸ ਦਾ ਅੰਤਹਕਰਣ ਰੂਪ ਸਥਾਨ ਮਾਇਆ ਤੇ ਆਸੁਰੀ ਸੰਪਦਾ ਤੋਂ ਰਹਿਤ ਹੋਣ ਕਰਕੇ (ਨਿਰਮਲ) ਉੱਜਲ ਤੇ (ਮਹਾ) ਬਹੁਤਾ (ਪੁਨੀਤ) ਪਵਿੱਤਰ ਹੈ ਅਤੇ

## ਸਾਧਸੰਗਤਿ; ਜਾ ਕੈ ਹਰਿ ਹਰਿ ਨਾਮੁ ॥੨॥

(ਜਾ) ਜਿਸ (ਕੈ) ਦੇ ਹਿਰਦੇ ਵਿਚ ਸਾਧਸੰਗਤ ਦੁਆਰਾ (ਹਰਿ) ਹਰੀ (ਹਰਿ) ਪ੍ਰਮੇਸਰ ਦਾ ਨਾਮ ਵਸ ਜਾਂਦਾ ਹੈ।

## ਪ੍ਰਗਟਿਓ ਸੋ ਜਨੁ; ਸਗਲੇ ਭਵਨ ॥

(ਸੋ) ਉਹ (ਜਨੁ) ਪੁਰਖ (ਸਗਲੇ) ਸਾਰੇ (ਭਵਨ) ਲੋਕਾਂ ਵਿਚ (ਪ੍ਰਗਟਿਓ) ਪ੍ਰਗਟ ਹੋ ਗਿਆ ਹੈ।

## ਪਤਿਤ ਪੁਨੀਤ; ਤਾ ਕੀ ਪਗ ਰੇਨ ॥

(ਤਾ) ਉਸ ਦੇ (ਪਗ) ਚਰਨਾਂ (ਕੀ) ਦੀ (ਰੇਨ) ਧੂੜ ਪ੍ਰਾਪਤ ਕਰਕੇ (ਪਤਿਤ) ਪਾਪੀ ਲੋਕ ਵੀ (ਪੁਨੀਤ) ਪਵਿੱਤਰ ਹੋ ਜਾਂਦੇ ਹਨ।

## ਜਾ ਕਉ ਭੇਟਿਓ; ਹਰਿ ਹਰਿ ਰਾਇ ॥

(ਜਾ) ਜਿਸ (ਕਉ) ਨੂੰ (ਰਾਇ) ਰਾਜਾ ਰੂਪ (ਹਰਿ) ਹਰੀ (ਹਰਿ) ਪ੍ਰਮੇਸਰ (ਭੇਟਿਓ) ਮਿਲਿਆ ਭਾਵ ਪ੍ਰਾਪਤ ਹੋਇਆ ਹੈ ਅਤੇ

## ਤਾ ਕੀ ਗਤਿ ਮਿਤਿ; ਕਥਨੁ ਨ ਜਾਇ ॥੩॥

(ਤਾ) ਉਸ ਪਿਆਰੇ (ਕੀ) ਦੀ (ਗਤਿ) ਪ੍ਰਾਪਤੀ ਦੀ (ਮਿਤਿ) ਮਰਿਆਦਾ ਕਥਨ ਨਹੀਂ ਕੀਤੀ (ਜਾਇ) ਜਾ ਸਕਦੀ।

## ਆਠ ਪਹਰ; ਕਰ ਜੋੜਿ ਧਿਆਵਉ ॥

ਹੇ ਭਾਈ! ਇਉ ਬੇਨਤੀਆਂ ਕਰੀਏ ਕਿ ਹੇ ਮਹਾਰਾਜ! ਅਸੀਂ (ਆਠ) ਅੱਠੇ ਪਹਰ ਦੋਵੇਂ (ਕਰ) ਹੱਥ ਜੋੜ ਕਰਕੇ **ਵਾ:** ਮਨ-ਬੁੱਧ ਰੂਪ ਦੋਵੇਂ ਹੱਥ ਜੋੜ ਕਰਕੇ ਤੁਹਾਨੂੰ (ਧਿਆਵਉ) ਧਿਆਉਂਦੇ ਰਹੀਏ।

## ਉਨ ਸਾਧਾ ਕਾ; ਦਰਸਨੁ ਪਾਵਉ ॥

ਫਿਰ ਉਹਨਾਂ (ਸਾਧਾ) ਸੰਤਾਂ ਮਹਾਤਮਾਂਵਾਂ ਦਾ ਸਰੀਰ ਕਰਕੇ ਪ੍ਰਤੱਖ ਦਰਸ਼ਨ (ਪਾਵਉ) ਪ੍ਰਾਪਤ ਕਰੀਏ, ਜਿੰਨ੍ਹਾਂ ਸੰਤਾਂ ਨੂੰ ਤੁਸੀਂ ਕਦੇ ਵੀ ਭੁਲਦੇ ਨਹੀਂ ਹੋ। **ਵਾ:** ਉਹਨਾਂ ਸੰਤਾਂ ਦੇ ਪ੍ਰੇਮਾ ਭਗਤੀ ਵਾਲੇ (ਦਰਸਨੁ) ਪੰਥ ਭਾਵ ਰਸਤੇ ਨੂੰ ਪ੍ਰਾਪਤ ਕਰੀਏ।

## ਮੋਹਿ ਗਰੀਬ ਕਉ; ਲੇਹੁ ਰਲਾਇ ॥

ਹੇ ਮਹਾਰਾਜ! ਸਾਨੂੰ ਗਰੀਬਾਂ (ਕਉ) ਨੂੰ ਵੀ ਆਪਣੇ ਪਿਆਰੇ ਸੰਤਾਂ ਭਗਤਾਂ ਦੀ ਸੰਗਤ ਵਿਚ (ਰਲਾਇ) ਮੇਲ (ਲੇਹੁ) ਲਵੋ।

## ਨਾਨਕ; ਆਇ ਪਏ ਸਰਣਾਇ ॥੪॥੩੮॥੮੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਅਸੀਂ ਆਪ ਜੀ ਦੀ (ਸਰਣਾਇ) ਸ਼ਰਨ ਵਿਚ (ਆਇ) ਆ ਕੇ ਪਏ ਹਾਂ। ਸਾਡਾ ਤੁਹਾਡੇ ਤੋਂ ਬਿਨਾਂ ਹੋਰ ਕੋਈ ਵੀ ਆਸਰਾ ਨਹੀਂ ਹੈ।

## ਆਸਾ ਮਹਲਾ ੫ ॥

**ਪਹਿਲੀ ਉਥਾਨਕਾ :**

ਇਕ ਵਾਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਸਰੋਵਰ ਦੀਆਂ ਪ੍ਰਕਰਮਾ ਕਰ ਰਹੇ ਸਨ। ਸਤਿਗੁਰਾਂ ਦਾ ਨਿਯਮ ਹੁੰਦਾ ਸੀ ਕਿ ਆਪ ਜੀ ਸਰੋਵਰ ਦੀਆਂ ਪ੍ਰਕਰਮਾ ਕਰਦੇ ਸਮੇਂ ਕਿਸੇ ਨਾਲ ਵੀ ਕੋਈ ਬਚਨ ਨਹੀਂ ਕਰਦੇ ਸਨ। ਜਦੋਂ ਸਤਿਗੁਰੂ ਸਾਹਿਬ ਜੀ ਭਾਈ ਗੁਰਦਾਸ ਜੀ, ਬਾਬਾ ਬੁੱਢਾ ਸਾਹਿਬ ਜੀ, ਭਾਈ ਮੰਝ, ਭਾਈ ਪਿਰਾਣਾ ਆਦਿਕ ਗੁਰਸਿੱਖਾਂ ਦੇ ਸਮੇਤ ਬਾਬਾ ਬੁੱਢਾ ਸਾਹਿਬ ਜੀ ਵਾਲੀ ਬੇਰੀ ਦੇ ਕੋਲੋਂ ਦੀ ਲੰਘੇ ਤਾਂ ਉੱਥੇ ਸਾਲਗਰਾਮ ਦੀ ਪੂਜਾ ਕਰਦਾ ਹੋਇਆ ਇਕ ਪੰਡਿਤ ਸਤਿਗੁਰਾਂ ਦੀ ਨਿੰਦਿਆ ਕਰਨ ਲੱਗ ਪਿਆ ਕਿ ਵੇਖੋ ਮੇਰੀ ਪੂਜਾ ਤਾਂ ਕੀ ਕਰਨੀ ਸੀ, ਏਨਾਂ ਨੇ ਤਾਂ ਠਾਕੁਰਾਂ ਦੀ ਮੂਰਤੀ ਨੂੰ ਵੀ ਮੱਥਾ ਨਹੀਂ ਟੇਕਿਆ। ਇਹ ਸੁਣਦੇ-ਸੁਣਦੇ ਸਤਿਗੁਰੂ ਸਾਹਿਬ ਜੀ ਅੱਗੇ ਚਲੇ ਗਏ। ਜਦੋਂ ਪ੍ਰਕਰਮਾ ਕਰਕੇ ਵਾਪਿਸ ਆ ਕੇ ਪੁੱਛਿਆ ਕਿ ਪੰਡਿਤ ਜੀ ਤੁਸੀਂ ਕੀ ਕਹਿੰਦੇ ਸੀ। ਤਾਂ ਪੰਡਿਤ ਕਹਿਣ ਲੱਗਾ ਕਿ ਮਹਾਰਾਜ! ਅਸੀਂ ਬ੍ਰਾਹਮਣ ਲੋਕ ਚੌਹਾਂ ਜੁਗਾਂ ਵਿਚ ਜਗਤ ਦੇ ਗੁਰੂ ਹਾਂ। ਹੁਣ ਤੁਸੀਂ ਛੱਤਰੀਆਂ ਦੇ ਸੋਢੀ ਬੰਸ ਨੂੰ ਨਿਹਾਲ ਕਰਨ ਵਾਸਤੇ ਪ੍ਰਗਟ ਹੋਏ ਹੋ। ਤੁਸੀਂ ਤਾਂ ਸਾਡੀ ਦੁਨੀਆਂ ਵਿਚੋਂ ਪੂਜਾ ਹੋਣੀ ਵੀ ਘਟਾ ਦਿੱਤੀ ਹੈ। ਪਰ ਹੁਣ ਜਦੋਂ ਮੈਂ ਠਾਕੁਰਾਂ ਦੀ ਪੂਜਾ ਕਰਦਾ ਸੀ ਤਾਂ ਤੁਸੀਂ ਠਾਕੁਰਾਂ ਨੂੰ ਮੱਥਾ ਕਿਉਂ ਨਹੀਂ ਟੇਕਿਆ। ਤਦੋਂ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਪੰਡਿਤ ਜੀ! ਅਸੀਂ ਵੀ ਸਾਲਗਰਾਮ ਦੀ ਪੂਜਾ ਕਰਦੇ ਹਾਂ। ਤਾਂ ਪੰਡਿਤ ਕਹਿਣ ਲੱਗਾ ਕਿ ਮਹਾਰਾਜ! ਮੈਂ ਤੁਹਾਨੂੰ ਕਦੇ ਸਾਲਗਰਾਮ ਦੀ ਪੂਜਾ ਕਰਦੇ ਹੋਏ ਤਾਂ ਕਦੇ ਵੀ ਨਹੀਂ ਦੇਖਿਆ। ਤਾਂ ਉਸ ਪੰਡਿਤ ਨੂੰ ਉੱਤਰ ਦੇਣ ਵਾਸਤੇ ਇਹ ਸ਼ਬਦ ਉਚਾਰਨ ਕੀਤਾ ਹੈ।

**ਦੂਸਰੀ ਉਥਾਨਕਾ :**

ਸਤਿਗੁਰੂ ਜੀ ਦੀ ਸੰਗਤ ਵਿਚ ਇੱਕ ਹਰਿਦਾਸ ਨਾਮੀ ਬੈਰਾਗੀ ਆ ਕੇ ਕਹਿਣ ਲੱਗਾ ਕਿ ਇਹ ਸਭਾ ਤਾਂ ਚੰਗੀ ਹੈ, ਗੁਰੂ ਜੀ ਦੇ ਬਚਨ ਵੀ ਸੁੰਦਰ ਹਨ। ਪਰ ਇਸ ਸਭਾ ਵਿਚ ਠਾਕੁਰਾਂ ਦੀ ਪੂਜਾ ਸੇਵਾ ਕਿਉਂ ਨਹੀਂ ਹੁੰਦੀ? ਉਸ ਬੈਰਾਗੀ ਨੂੰ ਉੱਤਰ ਦਿੰਦਿਆਂ ਸਤਿਗੁਰੂ ਜੀ ਪਾਵਨ ਸ਼ਬਦ ਉਚਾਰਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਇਸ ਸ਼ਬਦ ਦੇ ਅਰਥ ਰਹਾਉ ਵਾਲੀ ਪੰਕਤੀ ਤੋਂ ਅਰੰਭ ਹੋਣਗੇ।

**ਸਾਲ ਗਿਰਾਮੁ; ਹਮਾਰੈ ਸੇਵਾ ॥**

ਹੇ ਭਾਈ! ਜਿਸ ਦਾ (ਸਾਲ) ਸਮੂਹ ਭਾਵ ਸਾਰਿਆਂ ਦੇ ਅੰਦਰ (ਗਿਰਾਮੁ) ਘਰ ਬਣਿਆ ਹੋਇਆ ਹੈ ਭਾਵ ਜੋ ਸਾਖੀ ਚੇਤਨ ਰੂਪ ਹੋ ਕੇ ਸਭ ਦੇ ਹਿਰਦਿਆਂ ਵਿਚ ਵੱਸ ਰਿਹਾ ਹੈ। **ਵਾ:** ਜਿਹੜਾ (ਗਿਰਾਮੁ) ਸਮੂਹ ਲੋਕਾਂ ਦੇ ਅੰਦਰ (ਸਾਲ) ਸ੍ਰੇਸ਼ਟਤਾਈ ਦੇਣ ਵਾਲਾ ਹੈ। **ਵਾ:** ਜੋ (ਗਿਰਾਮੁ) ਸਭ ਅੰਦਰ (ਸਾਲ) ਗਿਆਨ ਸਰੂਪ ਹੋ ਕੇ ਵਰਤਣ ਵਾਲਾ ਹੈ। **ਵਾ:** ਜਿਹੜਾ (ਸਾਲ) ਸਮੂਹ ਸੰਸਾਰ ਦਾ (ਗਿਰਾਮੁ) ਘਰ ਰੂਪ ਹੈ, (ਹਮਾਰੈ) ਸਾਡੇ ਹਿਰਦੇ ਰੂਪ ਘਰ ਦੇ ਅੰਦਰ ਤਾਂ ਉਸੇ ਪ੍ਰਮੇਸਰ ਦੀ ਪੂਜਾ ਹੁੰਦੀ ਹੈ। **ਵਾ:** ਸਾਡੇ ਮਤ ਵਿਚ ਤਾਂ ਉਸੇ ਦੀ ਪੂਜਾ ਕਰਨ ਦੀ ਆਗਿਆ ਹੈ ਭਾਵ ਉਸ ਸਾਲਗਰਾਮ ਦੀ ਪੂਜਾ ਨਹੀਂ ਕਰਦੇ ਜਿਹੜਾ ਰਾਖਸ਼ਣੀ ਦੇ ਸਰਾਪ ਕਰਕੇ ਗੰਡਕਾ ਨਦੀ ਦਾ ਪੱਥਰ ਬਣ ਗਿਆ ਸੀ ਅਤੇ ਜੋ (ਗਿਰਾਮੁ) ਸਮੂਹ ਭਾਵ ਸਾਰਾ (ਸਾਲ) ਸਿਲਾ-ਪੱਥਰ ਭਾਵ ਜੜ੍ਹ ਹੀ ਹੋਵੇ। ਬਲਕਿ ਅਸੀਂ ਤਾਂ ਕੇਵਲ ਉਸ ਪ੍ਰਮੇਸਰ ਦੀ ਪੂਜਾ ਕਰਦੇ ਹਾਂ ਜਿਸ ਦਾ ਸਮੂਹ ਜੀਵਾਂ ਦੇ ਹਿਰਦੇ ਵਿਚ ਘਰ ਹੈ।

## ਸਾਖੀ—ਜਲੰਧਰ ਦੈਂਤ ਦੀ

ਇਕ ਪੌਰਾਣਿਕ ਕਥਾ ਅਨੁਸਾਰ ਜਿਸ ਵਕਤ ਜਲੰਧਰ ਦੈਂਤ ਨੇ ਸ਼ਿਵ ਜੀ ਨੂੰ ਕਿਹਾ ਸੀ ਕਿ ਹੇ ਸ਼ਿਵ ਜੀ ਜਾਂ

ਤਾਂ ਤੂੰ ਆਪਣੀ ਪਾਰਬਤੀ ਨੂੰ ਸ਼ਿੰਗਾਰ ਕੇ ਮੇਰੇ ਕੋਲ ਭੇਜ ਦੇ। ਨਹੀਂ ਤਾਂ ਮੇਰੇ ਨਾਲ ਜੰਗ ਕਰਨ ਲਈ ਤਿਆਰ ਹੋ ਜਾਹ। ਉਸ ਵੇਲੇ ਸ਼ਿਵਜੀ ਨੇ ਜੰਗ ਕਰਨਾ ਮਨਜ਼ੂਰ ਕਰ ਲਿਆ। ਜਦੋਂ ਸ਼ਿਵ ਜੀ ਨੇ ਜਲੰਧਰ ਦੈਂਤ ਨਾਲ ਜੰਗ ਕਰਨਾ ਸ਼ੁਰੂ ਕਰ ਦਿੱਤਾ ਤਾਂ ਸ਼ਿਵ ਜੀ ਦੀ ਹਾਰ ਹੋਣ ਲੱਗ ਪਈ। ਤਾਂ ਸ਼ਿਵ ਜੀ ਨੇ ਆਪਣੀ ਮਦਦ ਵਾਸਤੇ ਸਾਰੇ ਦੇਵਤੇ ਵੀ ਬੁਲਾ ਲਏ। ਪਰ ਫਿਰ ਵੀ ਜਲੰਧਰ ਦੈਂਤ ਨੂੰ ਜਿੱਤ ਨਾ ਸਕਿਆ। ਉਸ ਵੇਲੇ ਵਿਸ਼ਨੂੰ ਜੀ ਨੇ ਸਲਾਹ ਦਿੱਤੀ ਕਿ ਇਸ ਦੈਂਤ ਦੀ ਹਾਰ ਤਾਂ ਹੀ ਹੋ ਸਕਦੀ ਹੈ ਜੇਕਰ ਕੋਈ ਇਸ ਦੀ ਪਤਨੀ ਦਾ ਸਤ ਤੋੜ ਦੇਵੇ। ਉਸ ਵੇਲੇ ਸ਼ਿਵ ਜੀ ਅਤੇ ਬ੍ਰਹਮਾ ਦੋਵੇਂ ਹੀ ਡਰ ਗਏ ਤੇ ਅਜਿਹਾ ਕਰਨ ਤੋਂ ਨਾਹ ਕਰ ਦਿੱਤੀ। ਫਿਰ ਵਿਸ਼ਨੂੰ ਨੇ ਆਪ ਜਲੰਧਰ ਦੈਂਤ ਦਾ ਰੂਪ ਧਾਰ ਕੇ ਬਿੰਦਾ ਰਾਖਸ਼ਣੀ ਦਾ ਸਤ ਤੋੜਿਆ ਸੀ। ਜਿਸ ਦੇ ਫਲਸਰੂਪ ਬਿੰਦਾ ਰਾਖਸ਼ਣੀ ਨੇ ਵਿਸ਼ਨੂੰ ਨੂੰ ਸਰਾਪ ਦੇ ਦਿੱਤਾ ਸੀ ਕਿ ਜਾਹ ਪੱਥਰ ਬਣ ਤਾਂ ਉਦੋਂ ਵਿਸ਼ਨੂੰ ਪੱਥਰ ਬਣ ਕੇ *ਗੰਡਕਾ ਨਦੀ ਵਿਚ ਡਿੱਗ ਪਏ। ਜਿਸ ਤੋਂ ਬਾਅਦ ਹਿੰਦੂਆਂ ਨੇ ਉਸ ਗੰਡਕਾ ਨਦੀ ਵਿਚੋਂ ਨਿਕਲਣ ਵਾਲੇ ਪੱਥਰਾਂ ਨੂੰ ਵਿਸ਼ਨੂੰ ਦਾ ਰੂਪ ਕਹਿ ਕੇ ਪੂਜਣਾ ਸ਼ੁਰੂ ਕਰ ਦਿੱਤਾ।

ਫਿਰ ਪੰਡਿਤ ਕਹਿਣ ਲੱਗਾ ਕਿ ਮਹਾਰਾਜ ਅਸੀਂ ਤਾਂ ਠਾਕੁਰਾਂ ਨੂੰ ਇਸ਼ਨਾਨ ਵੀ ਕਰਾਉਂਦੇ ਹਾਂ। ਤਾਂ ਹਜ਼ੂਰ ਕਹਿਣ ਲੱਗੇ ਕਿ ਭਾਈ! ਜਦੋਂ ਠੰਡ ਹੁੰਦੀ ਹੈ ਉਦੋਂ ਤੂੰ ਆਪ ਤਾਂ ਇਸ਼ਨਾਨ ਕਰਦਾ ਨਹੀਂ ਹੈ ਤੇ ਠਾਕੁਰਾਂ ਨੂੰ ਇਸ਼ਨਾਨ ਕਰਾਉਂਦਾ ਹੈ।

## ਸਾਖੀ—ਇਕ ਪੰਡਿਤ ਦੀ

ਇਕ ਪੰਡਿਤ ਹਰਿਦੁਆਰ ਬੈਠਾ ਹੋਇਆ ਸੀ। ਉਸ ਨੇ ਸੋਚਿਆ ਕਿ ਠਾਕੁਰਾਂ ਦਾ ਇਸ਼ਨਾਨ ਕਰਵਾ ਦਿੰਦਾ ਹਾਂ। ਜਦੋਂ ਉਹ ਠਾਕੁਰਾਂ ਦਾ ਇਸ਼ਨਾਨ ਕਰਾਉਣ ਲੱਗਾ ਤਾਂ ਠਾਕੁਰ ਹੱਥੋ ਛੁੱਟ ਕੇ ਪਾਣੀ ਵਿਚ ਡਿਗ ਪਿਆ। ਜਦੋਂ ਠਾਕੁਰਾਂ ਨੂੰ ਪਾਣੀ ਵਿਚੋਂ ਕੱਢਣ ਲੱਗਾ ਤਾਂ ਪਾਣੀ ਨਾਲ ਬਾਂਹ ਮੋਢੇ ਤੱਕ ਭਿੱਜ ਗਈ। ਤਾਂ ਪੰਡਿਤ ਕੰਬਦਾ ਹੋਇਆ ਕਹਿਣ ਲੱਗਾ, "ਤੋਹਿ ਇਸਨਾਨੰ । ਮੋਹਿ ਇਸਨਾਨੰ ।" ਹੇ ਠਾਕੁਰ ਜੀ ਥੋੜਾ ਇਸ਼ਨਾਨ ਹੋਣੇ ਨਾਲ ਮੇਰਾ ਵੀ ਇਸ਼ਨਾਨ ਹੋ ਗਿਆ।

ਸਤਿਗੁਰੂ ਸਾਹਿਬ ਜੀ ਕਹਿਣ ਲਗੇ ਕਿ ਅਸੀਂ ਇਹੋ ਜਿਹਾ ਇਸ਼ਨਾਨ ਨਹੀਂ ਕਰਾਉਂਦੇ। ਤਾਂ ਪੰਡਿਤ ਸਤਿਗੁਰਾਂ ਦੇ ਬਚਨਾਂ ਨੂੰ ਸੁਣ ਕੇ ਕਹਿਣ ਲੱਗਾ ਕਿ ਆਪ ਜੀ ਕਿਸ ਤਰ੍ਹਾਂ ਦਾ ਇਸ਼ਨਾਨ ਕਰਾਉਂਦੇ ਹੋ। ਤਾਂ ਪੰਡਿਤ ਦੀ ਗੱਲ ਨੂੰ ਸੁਣ ਕੇ ਕਹਿਣ ਲੱਗੇ ਕਿ

## ਆਠ ਪਹਰ; ਉਦਕ ਇਸਨਾਨੀ ॥

ਹੇ ਭਾਈ ! "**ਬਇਆਲੀਸ ਲਖ ਜੀ ਜਲ ਮਹਿ ਹੋਤੇ**" ਅਨੁਸਾਰ ੪੨ ਲੱਖ ਜੀਵ ਜਲ ਵਿਚ ਰਹਿੰਦੇ ਹਨ ਅਤੇ ਸਾਰਿਆਂ ਜੀਵਾਂ ਦੇ ਅੰਦਰ ਪ੍ਰਮੇਸਰ ਦੀ ਜੋਤ ਹੈ। ਇਸ ਪ੍ਰਕਾਰ ਸਾਰਿਆਂ ਜੀਵਾਂ ਦੇ ਅੰਦਰ ਵਿਆਪਕ ਹੋਣ ਕਰਕੇ ਉਹ ਪ੍ਰਮੇਸਰ (ਉਦਕ) ਜਲ ਵਿਚ (ਆਠ) ਅੱਠੇ ਪਹਰ ਆਪ ਹੀ (ਇਸਨਾਨੀ) ਇਸ਼ਨਾਨ ਕਰ ਰਿਹਾ ਹੈ।

**ਅਥਵਾ :** ਹੇ ਭਾਈ ! ਤੁਹਾਡੇ ਮਤ ਅਨੁਸਾਰ ਵਿਸ਼ਨੂੰ ਸ਼ੇਸਨਾਗ ਦੀ ਸੇਜਾ ਬਣਾ ਕੇ ਸਮੁੰਦਰ ਵਿਚ ਬਿਰਾਜਦਾ ਹੈ। ਇਸ ਲਈ ਉਹ ਵੀ ਅੱਠੇ ਪਹਿਰ ਜਲ ਦਾ ਹੀ ਇਸ਼ਨਾਨ ਕਰਦਾ ਹੈ।

**ਅਥਵਾ :** ਉਹ ਅਕਾਲ ਪੁਰਖ ਵਾਹਿਗੁਰੂ ਪ੍ਰੇਮੀਆਂ ਦੇ ਪ੍ਰੇਮ ਰੂਪ ਜਲ ਵਿਚ ਅਠੇ ਪਹਰ ਇਸ਼ਨਾਨ ਕਰਦਾ ਹੈ। ਇਸ ਕਰਕੇ ਠਾਕੁਰ ਦੀ ਮੂਰਤ ਦਾ ਵੱਖਰਾ ਇਸ਼ਨਾਨ ਕਰਾਉਣ ਦੀ ਕੀ ਲੋੜ ਹੈ? ਭਾਵ ਕੋਈ ਲੋੜ ਨਹੀਂ ਹੈ।

---

* **ਗੰਡਕਾ ਨਦੀ :** ਇਹ ਨੇਪਾਲ ਦੇ ਇਲਾਕੇ ਵਿਚੋਂ, ਸਪਤਗੰਡਕੀ ਪਹਾੜ ਵਿਚੋਂ ਨਿਕਲਦੀ ਹੈ ਅਤੇ ਪਟਨਾ ਸਾਹਿਬ ਪਾਸ ਗੰਗਾ ਵਿਚ ਮਿਲ ਜਾਂਦੀ ਹੈ। ਇਸ ਵਿਚੋਂ ਕਾਲੇ ਰੰਗ ਦੇ ਗੋਲ ਪੱਥਰ ਨਿਕਲਦੇ ਹਨ ਜੋ ਸਾਲਗਰਾਮ ਕਹੇ ਜਾਂਦੇ ਹਨ। ਇਸ ਨੂੰ ਵਿਸ਼ਨੂੰ ਰੂਪ ਜਾਣ ਕੇ ਵੈਸ਼ਨਵ ਲੋਕ ਪੂਜਦੇ ਹਨ।

## ਸਦ ਹੀ ਭੋਗੁ ਲਗਾਇ; ਸੁਗਿਆਨੀ ॥

ਉਹ (ਸੁਗਿਆਨੀ) ਸ੍ਰੇਸਟ ਗਿਆਨਵਾਨ ਅਕਾਲ ਪੁਰਖ ਵਾਹਿਗੁਰੂ ਜੀਵ ਰੂਪ ਹੋ ਕੇ ਪਦਾਰਥਾਂ ਦੇ ਤਾਈਂ (ਸਦ) ਸਦੀਵ ਕਾਲ ਹੀ ਭੋਗ (ਲਗਾਇ) ਲਗਾ ਰਿਹਾ ਹੈ ਭਾਵ ਭੋਗ ਰਿਹਾ ਹੈ।

**ਅਥਵਾ :** ਜਦੋਂ (ਸੁਗਿਆਨੀ) ਸ੍ਰੇਸ਼ਟ ਗਿਆਨਵਾਨ ਪੁਰਖ ਪ੍ਰਸਾਦਾ ਛਕਦੇ ਹਨ ਤਾਂ ਸਭ ਤੋਂ ਪਹਿਲਾਂ ਸਤਿਨਾਮ ਵਾਹਿਗੁਰੂ ਦਾ ਨਾਮ ਲੈਂਦੇ ਹਨ ਤੇ ਫਿਰ ਹੀ ਗਰਾਹੀ ਮੂੰਹ ਵਿਚ ਪਾਉਂਦੇ ਹਨ। ਇਸ ਤਰ੍ਹਾਂ ਉਸ ਪ੍ਰਮੇਸਰ ਨੂੰ ਸਦਾ ਹੀ ਭੋਗ ਲਗ ਰਿਹਾ ਹੈ।

ਜਿਸ ਤਰ੍ਹਾਂ ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਭਾਈ ਮਰਦਾਨਾ ਜੀ ਨੇ ਪੁੱਛਿਆ ਕਿ ਮਹਾਰਾਜ! ਆਪ ਜੀ ਤਾਂ ਸਾਲ-ਸਾਲ ਭੋਜਨ ਨਹੀਂ ਛੱਕਦੇ, ਫਿਰ ਆਪ ਦਾ ਸਰੀਰ ਕਿਸ ਚੀਜ ਦੇ ਆਸਰੇ ਰਹਿੰਦਾ ਹੈ। ਉਸ ਵੇਲੇ ਸਤਿਗੁਰਾਂ ਨੇ ਬਚਨ ਕੀਤਾ ਸੀ ਕਿ ਜਦੋਂ ਪੂਰਨ ਗੁਰਸਿੱਖ ਭੋਜਨ ਛਕਣ ਲੱਗਿਆ ਸਾਨੂੰ ਯਾਦ ਕਰਕੇ, ਫੇਰ ਗਰਾਹੀ ਮੁਖ ਵਿਚ ਪਾਉਂਦੇ ਹਨ ਤਾਂ ਉਹ ਭੋਜਨ ਸਾਨੂੰ ਪਹੁੰਚਦਾ ਹੈ ਤੇ ਅਸੀਂ ਉਸੇ ਭੋਜਨ ਆਸਰੇ ਰਹਿੰਦੇ ਹਾਂ। ਜਿਸ ਪ੍ਰਕਾਰ ਜਦੋਂ ਚੌਥੇ ਪਾਤਸਾਹ ਜੀ ਨੇ ਭਰੋਵਾਲ ਤੋਂ ਅੰਬ ਭੇਟਾ ਕੀਤਾ ਸੀ ਤਾਂ ਤੀਸਰੇ ਪਾਤਸ਼ਾਹ ਜੀ ਨੇ ਅੰਬ ਚੂਪ ਕੇ ਗਿਟਕ ਆਪਣੇ ਕੋਲ ਰੱਖ ਲਈ ਸੀ। ਇਸ ਪ੍ਰਕਾਰ ਪ੍ਰਮੇਸਰ ਨੂੰ ਸਦਾ ਹੀ ਭੋਗ ਲੱਗ ਰਿਹਾ ਹੈ।

## ਬਿਰਥਾ ਕਾਹੂ; ਛੋਡੈ ਨਾਹੀ ॥

ਹੇ ਭਾਈ! ਤੁਹਾਡਾ ਠਾਕੁਰ ਤਾਂ ਇਹੋ ਜਿਹਾ ਹੈ ਕਿ ਜੇ ਕਿਸੇ ਨੂੰ ਛੱਡਵਾਂ ਮਾਰ ਦੇਈਏ ਤਾਂ ਉਸਦੇ ਦੰਦ ਭੰਨ ਦਿੰਦਾ ਹੈ। ਪਰ ਸਾਡਾ ਠਾਕੁਰ (ਕਾਹੂ) ਕਿਸੇ ਦੀਆਂ ਵੀ (ਬਿਰਥਾ) ਪੀੜਾਂ ਨੂੰ ਨਹੀਂ (ਛੋਡੈ) ਛੱਡਦਾ। ਭਾਵ ਸਾਰਿਆਂ ਦੀਆਂ ਜੰਮਣ-ਮਰਣ ਦੀਆਂ ਪੀੜਾਂ ਨੂੰ ਗਵਾ ਦਿੰਦਾ ਹੈ। ਜਿਸ ਪ੍ਰਕਾਰ ਦੂਸਰੇ ਪਾਤਸ਼ਾਹ ਜੀ ਨੇ ਕੁਸ਼ਟ ਰੋਗੀਆਂ ਦੇ ਕੋਹੜ ਦੂਰ ਕਰ ਦਿੱਤੇ ਸਨ ਅਤੇ ਦਸਮ ਪਾਤਸ਼ਾਹ ਜੀ ਨੇ ਆਪਣੀ ਨਿਗਾਹ ਨਾਲ ਤੱਕ ਕੇ ਮਾਈ ਭਾਗੋ ਦੇ ਜਖਮਾਂ ਦੀ ਪੀੜਾ ਮੇਟ ਦਿਤੀ ਸੀ।

**ਅਥਵਾ :** ਜਿਹੜਾ ਸਾਡਾ ਠਾਕੁਰ (ਕਾਹੂ) ਕਿਸੇ ਨੂੰ ਵੀ (ਬਿਰਥਾ) ਖਾਲੀ ਨਹੀਂ ਛੱਡਦਾ। ਭਾਵ ਸਾਰਿਆਂ ਦੀਆਂ ਝੋਲੀਆਂ ਭਰਦਾ ਹੈ।

## ਬਹੁਰਿ ਬਹੁਰਿ; ਤਿਸੁ ਲਾਗਹ ਪਾਈ ॥੧॥

ਅਸੀਂ ਤਾਂ (ਬਹੁਰਿ ਬਹੁਰਿ) ਵਾਰ-ਵਾਰ (ਤਿਸੁ) ਉਸ ਪ੍ਰਮੇਸਰ ਦੇ (ਪਾਈ) ਚਰਨੀਂ (ਲਾਗਹ) ਲਗਦੇ ਹਾਂ।

## ਸਾਲ ਗਿਰਾਮੁ; ਹਮਾਰੈ ਸੇਵਾ ॥

ਜਿਹੜਾ (ਗਿਰਾਮੁ) ਸਮੂਹ ਜੀਵਾਂ ਦੇ ਅੰਦਰ (ਸਾਲ) ਸ੍ਰੇਸ਼ਟਤਾਈ ਦੇਣ ਵਾਲਾ **ਵਾ:** (ਗਿਰਾਮੁ) ਸਮੂਹ ਜੀਵਾਂ ਦੇ ਹਿਰਦੇ ਰੂਪ (ਸਾਲ) ਘਰ ਵਿਚ ਰਹਿਣ ਵਾਲਾ ਅਧਿਸ਼ਠਾਨ ਰੂਪ ਪ੍ਰਮੇਸਰ ਹੈ। ਉਸਦੀ (ਹਮਾਰੈ) ਸਾਡੇ ਹਿਰਦੇ ਅਤੇ ਸੰਗਤ ਰੂਪ ਘਰ ਵਿਚ (ਸੇਵਾ) ਪੂਜਾ ਹੋ ਰਹੀ ਹੈ।

**ਅਥਵਾ :** ਜੋ (ਗਿਰਾਮੁ) ਸਮੂਹ ਜੀਵਾਂ ਦੇ ਅੰਦਰ (ਸਾਲ) ਗਿਆਨ ਸਰੂਪ ਹੈ ਉਸ ਦੀ ਸਾਡੇ ਹਿਰਦੇ ਅੰਦਰ (ਸੇਵਾ) ਪੂਜਾ ਹੋ ਰਹੀ ਹੈ।

## ਪੂਜਾ ਅਰਚਾ; ਬੰਦਨ ਦੇਵਾ ॥੧॥ ਰਹਾਉ ॥

ਹੇ ਭਾਈ! ਫਿਰ ਜਿਹੜੀ ਅਸੀਂ (ਦੇਵਾ) ਦੇਵ ਸਰੂਪ ਪ੍ਰਮੇਸਰ ਨੂੰ ਦੋਵੇਂ ਹੱਥ ਜੋੜ (ਬੰਦਨ) ਨਮਸਕਾਰ ਕਰਨੀ

ਹੈ। ਸਾਡੇ ਲਈ ਤਾਂ ਇਹੋ ਹੀ ਪੂਜਾ ਵਿਚ ਫੁੱਲ ਚੜ੍ਹਾਉਣੇ ਹਨ ਅਤੇ ਇਹੋ ਹੀ (ਅਰਚਾ) ਉਂਗਲੀਆਂ ਆਦਿਕਾਂ ਨਾਲ ਚੰਦਨ ਆਦਿਕਾਂ ਦਾ ਛਿੜਕਾਅ ਕਰਨਾ ਹੈ।

**ਅਥਵਾ :** ਅਸੀਂ ਮਨ-ਤਨ ਅਰਪਣ ਰੂਪ ੧੬ ਪ੍ਰਕਾਰ ਦੀ ਪੂਜਾ ਕਰਦੇ ਹਾਂ, ਪ੍ਰੇਮ ਰੂਪ ਚੰਦਨ ਛਿੜਕਦੇ ਹਾਂ ਅਤੇ (ਦੇਵਾ) ਪੂਜਨੀਕ ਪ੍ਰਕਾਸ਼ ਸਰੂਪ ਪ੍ਰਮੇਸਰ ਨੂੰ ਨਮਸਕਾਰ ਕਰਦੇ ਹਾਂ।

**ਪ੍ਰਸ਼ਨ :** ਪੰਡਿਤ ਕਹਿਣ ਲੱਗਾ ਕਿ ਮਹਾਰਾਜ ਅਸੀਂ ਤਾਂ ਠਾਕੁਰਾਂ ਨੂੰ ਭੋਗ ਲਗਾਉਣ ਸਮੇਂ ਘੰਟਾ ਵਜਾਉਂਦੇ ਹਾਂ, ਆਸਣ ਲਾਉਂਦੇ ਹਾਂ, ਚੌਰ ਤੇ ਧੂਪ ਕਰਦੇ ਹਾਂ।

**ਉੱਤਰ :** ਤਾਂ ਹਜ਼ੂਰ ਅੱਗੋਂ ਉੱਤਰ ਦਿੰਦੇ ਹਨ।

## ਘੰਟਾ ਜਾ ਕਾ; ਸੁਨੀਐ ਚਹੁ ਕੁੰਟ ॥

(ਜਾ) ਜਿਸ ਪ੍ਰਮੇਸਰ (ਕਾ) ਦਾ ਹੁਕਮ ਰੂਪ ਘੰਟਾ (ਚਹੁ) ਚੌਹਾਂ ਕੁੰਟਾਂ ਭਾਵ ਦਿਸ਼ਾਵਾਂ ਵਿਚ (ਸੁਨੀਐ) ਸੁਣਿਆ ਜਾਂਦਾ ਹੈ।

## ਆਸਨੁ ਜਾ ਕਾ; ਸਦਾ ਬੈਕੁੰਠ ॥

(ਜਾ) ਜਿਸ (ਕਾ) ਦਾ ਆਸਣਾ ਸਦਾ ਹੀ ਬੈਕੁੰਠ ਵਿਚ ਹੈ। ਯਥਾ :

**ਅਥਵਾ :** ਜਿਸ ਪ੍ਰਮੇਸਰ ਦਾ ਆਸਣ ਸਦਾ ਹੀ ਸਾਧਸੰਗਤ ਰੂਪ ਬੈਕੁੰਠ ਵਿਚ ਹੈ।

**ਕਹੁ ਕਬੀਰ ਇਹ ਕਹੀਐ ਕਾਹਿ ॥ ਸਾਧਸੰਗਤਿ ਬੈਕੁੰਠੈ ਆਹਿ ॥** *(ਅੰਗ : ੩੨੫)*

**ਅਥਵਾ :** ਜਿਸ ਦੇ ਚਿਤ ਵਿਚੋਂ (ਬੈ+ਕੁੰਠ) (ਬੈ) ਦ੍ਵੈਤ (ਕੁੰਠ) ਰੁਕ ਜਾਵੇ ਭਾਵ ਚਿਤ ਦ੍ਵੈਤ ਤੋਂ ਰਹਿਤ ਹੋ ਜਾਵੇ। ਐਸੇ ਦ੍ਵੈਤ ਤੋਂ ਰਹਿਤ ਚਿਤ ਵਾਲੇ ਜੀਵ ਵਿਚ ਜਿਸ ਪ੍ਰਮੇਸਰ ਦਾ ਸਦਾ ਹੀ ਆਸਣ ਹੈ।

## ਜਾ ਕਾ ਚਵਰੁ; ਸਭ ਊਪਰਿ ਝੂਲੈ ॥

(ਜਾ) ਜਿਸ ਵਾਹਿਗੁਰੂ (ਕਾ) ਦਾ ਪ੍ਰਤਾਪ ਰੂਪ (ਚਵਰੁ) ਚੌਰ (ਸਭ) ਸਾਰਿਆਂ ਦੇ (ਊਪਰਿ) ਉਪਰ (ਝੂਲੈ) ਝੁੱਲ ਰਿਹਾ ਹੈ।

## ਤਾ ਕਾ ਧੂਪੁ; ਸਦਾ ਪਰਫੁਲੈ ॥੨॥

(ਤਾ) ਉਸ ਪ੍ਰਮੇਸਰ (ਕਾ) ਦਾ ਜਸ ਰੂਪ ਧੂਪ ਸਦਾ (ਪਰਫੁਲੈ) ਪ੍ਰਫੁਲਿਤ ਹੋ ਰਿਹਾ ਹੈ। **ਵਾ:** ਜਿਥੇ-ਜਿਥੇ ਖੁਸ਼ਬੂਦਾਰ ਫੁੱਲਾਂ ਵਾਲੇ ਬ੍ਰਿਛ ਪ੍ਰਫੁਲਿਤ ਹੋ ਰਹੇ ਹਨ। ਇਹ ਉਸ ਪ੍ਰਮੇਸਰ ਨੂੰ (ਪਰ) ਵਿਸ਼ੇਸ ਕਰਕੇ (ਫੁਲੈ) ਫੁਲ ਚੜ੍ਹ ਰਹੇ ਹਨ।

**ਪ੍ਰਸ਼ਨ :** ਪੰਡਿਤ ਕਹਿਣ ਲੱਗਾ ਕਿ ਮਹਾਰਾਜ ਅਸੀਂ ਤਾਂ ਪੂਜਾ ਕਰਕੇ ਠਾਕੁਰਾਂ ਨੂੰ ਡੱਬੇ ਵਿਚ ਬੰਦ ਕਰ ਲੈਂਦੇ ਹਾਂ। ਤੁਹਾਡਾ ਠਾਕੁਰ ਕਿਸ ਡੱਬੇ ਵਿਚ ਰਹਿੰਦਾ ਹੈ ਅਤੇ ਉਸ ਦੀ ਕਿਹੜਾ ਸਭਾ ਹੈ ਕਿਉਂਕਿ ਮਹਾਰਾਜ ਸਾਡੇ ਤਾਂ ਨੰਦ, ਸੁਨੰਦ ਆਦਿਕ ਵਿਸ਼ਨੂੰ ਜੀ ਦੇ ਪਾਰਖਦਾਂ ਦੀ ਸਭਾ ਲੱਗੀ ਹੁੰਦੀ ਹੈ।

## ਘਟਿ ਘਟਿ ਸੰਪਟੁ; ਹੈ ਰੇ ਜਾ ਕਾ ॥

**ਉੱਤਰ :** (ਰੇ) ਹੇ ਭਾਈ! (ਜਾ) ਜਿਸ ਪਰਤਕ ਚੇਤਨ ਪ੍ਰਮੇਸਰ (ਕਾ) ਦਾ (ਘਟਿ ਘਟਿ) ਚਾਰੇ ਖਾਣੀਆਂ ਦੇ ਜੀਵਾਂ ਦੇ ਅੰਤਹਕਰਣ ਰੂਪ (ਸੰਪਟੁ) ਡੱਬੇ ਵਿਚ ਘਰ ਹੈ।

## ਅਭਗ ਸਭਾ; ਸੰਗਿ ਹੈ ਸਾਧਾ ॥

*('ਅਭੱਗ', 'ਸਾਧਾ' ਪੋਲਾ ਬੋਲੋ)*

ਹੇ ਭਾਈ! (ਅਭਗ) ਭੱਜਣ ਭਾਵ ਨਾਸ਼ ਤੋਂ ਰਹਿਤ (ਸਾਧਾ) ਸੰਤਾਂ ਦੀ (ਸੰਗਿ) ਸੰਗਤ ਹੀ ਉਸ ਦੀ ਸਭਾ ਹੈ।

**ਅਥਵਾ :** ਸਾਡੇ ਤਾਂ (ਅਭਗ) ਵਿਘਨ ਤੋ ਰਹਿਤ **ਵਾ:** (ਅਭਗ) ਭੱਜਣ ਭਾਵ ਨਾਸ਼ ਤੋ ਰਹਿਤ (ਸਾਧਾ) ਸੰਤਾਂ ਦੀ (ਸੰਗਿ) ਸੰਗਤ ਰੂਪ ਸਭਾ ਲੱਗੀ ਹੋਈ ਹੈ। ਇਹੀ ਵਿਘਨਾਂ ਤੋਂ ਰਹਿਤ ਭਗਵਾਨ ਦੀ ਸਭਾ ਲੱਗੀ ਹੋਈ ਹੈ।

**ਪ੍ਰਸ਼ਨ :** ਮਹਾਰਾਜ ਅਸੀਂ ਤਾਂ ਥਾਲ ਆਦਿਕ ਘੁਮਾ ਕੇ ਆਰਤੀ ਕਰਦੇ ਹਾਂ। ਤੁਸੀਂ ਕਿਹੜੀ ਆਰਤੀ ਕਰਦੇ ਹੋ?

## ਆਰਤੀ ਕੀਰਤਨੁ; ਸਦਾ ਅਨੰਦ ॥

**ਉੱਤਰ :** ਹੇ ਭਾਈ! ਅਸੀਂ ਤਾਂ ਪ੍ਰਮੇਸਰ ਦਾ ਕੀਰਤਨ ਕਰਨ ਰੂਪ ਆਰਤੀ ਕਰਦੇ ਹਾਂ ਜਿਸ ਕਰਕੇ ਸਦਾ ਹੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ। **ਵਾ:** ਉਸ ਪ੍ਰਮੇਸਰ ਦੇ ਪਾਸੋਂ ਸਦਾ ਇਹੋ ਹੀ ਮੰਗੀਦਾ ਹੈ ਕਿ ਹੇ ਮਹਾਰਾਜ! ਅਸੀਂ ਸਦਾ ਹੀ ਆਪ ਜੀ ਦੇ ਅਨੰਦ ਵਿਚ ਖਿੜੇ ਰਹੀਏ।

**ਪ੍ਰਸ਼ਨ :** ਮਹਾਰਾਜ! ਅਸੀਂ ਤਾਂ ਠਾਕੁਰਾਂ ਦੀ ਮਹਿਮਾ ਵੀ ਕਰਦੇ ਹਾਂ। ਤੁਸੀਂ ਆਪਣੇ ਠਾਕੁਰਾਂ ਦੀ ਮਹਿਮਾ ਕਿਵੇਂ ਕਰਦੇ ਹੋ?

## ਮਹਿਮਾ ਸੁੰਦਰ; ਸਦਾ ਬੇਅੰਤ ॥੩॥

**ਉੱਤਰ :** ਹੇ ਭਾਈ! ਜੋ ਉਸ ਪ੍ਰਮੇਸਰ ਨੂੰ ਸਦਾ ਹੀ ਬੇਅੰਤ-ਬੇਅੰਤ ਕਹਿਣਾ ਹੈ। ਇਹੋ ਹੀ ਉਸਦੀ ਸਭ ਤੋਂ ਸੋਹਣੀ ਮਹਿਮਾ ਹੈ।

**ਅਥਵਾ :** ਜੋ ਸਤ, ਚਿਤ, ਅਨੰਦ ਸਰੂਪ ਸੁੰਦਰ ਬ੍ਰਹਮ ਨੂੰ ਬੇਅੰਤ-ਬੇਅੰਤ ਕਹਿਣਾ ਹੈ। ਇਹੋ ਹੀ ਉਸਦੀ ਮਹਿਮਾ ਕਰਨੀ ਹੈ।

**ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ॥** *(ਅਕਾਲ ਉਸਤਤ)*

## ਜਿਸਹਿ ਪਰਾਪਤਿ; ਤਿਸ ਹੀ ਲਹਨਾ ॥

(ਜਿਸਹਿ) ਜਿਸ ਦੇ ਮੱਥੇ ਦੇ (ਲਹਨਾ) ਸ੍ਰੇਸ਼ਟ ਭਾਗ ਹਨ। (ਤਿਸ ਹੀ) ਉਸ ਨੂੰ ਹੀ ਪ੍ਰਮੇਸਰ ਪ੍ਰਾਪਤ ਹੋਇਆ ਹੈ।

**ਅਥਵਾ :** ਜਿਸ ਨੂੰ ਸਤਿਗੁਰੂ ਸਾਹਿਬ ਜੀ ਪ੍ਰਾਪਤ ਹੋਏ ਹਨ, ਉਸ ਨੇ ਹੀ ਪ੍ਰਮੇਸਰ ਦੇ ਅਨੰਦ ਦੀ ਦਾਤ ਨੂੰ (ਲਹਨਾ) ਲੈਣਾ ਕੀਤਾ ਹੈ।

## ਸੰਤ ਚਰਨ; ਓਹੁ ਆਇਓ ਸਰਨਾ ॥

ਉਹ ਸੰਤਾਂ ਦੇ ਚਰਨਾਂ ਦੀ ਸ਼ਰਨ ਵਿਚ ਆਇਆ ਹੈ ਅਤੇ

## ਹਾਥਿ ਚੜਿਓ; ਹਰਿ ਸਾਲ ਗਿਰਾਮੁ ॥

ਉਸ ਦੇ ਮਨ-ਬੁਧ ਰੂਪ ਹੱਥ ਵਿਚ (ਗਿਰਾਮੁ) ਸਮੂਹ ਭਾਵ ਸਾਰਿਆਂ ਨੂੰ (ਸਾਲ) ਸ੍ਰੇਸ਼ਟਤਾਈ ਦੇਣ ਵਾਲਾ **ਵਾ:** ਸਾਰਿਆਂ ਦਾ ਘਰ ਰੂਪ ਪ੍ਰਮੇਸਰ (ਚੜਿਓ) ਚੜ੍ਹ ਗਿਆ ਹੈ। ਭਾਵ ਸਾਖਿਆਤ ਹੋ ਗਿਆ ਹੈ, ਪ੍ਰਤੱਖ ਹੋ ਆਇਆ ਹੈ।

## ਕਹੁ ਨਾਨਕ; ਗੁਰਿ ਕੀਨੋ ਦਾਨੁ ॥੪॥੩੯॥੯੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਸ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇਹ ਦਾਨ (ਕੀਨੋ) ਦੇਣਾ ਕੀਤਾ ਹੈ।

## ਆਸਾ ਮਹਲਾ ੫ ਪੰਚਪਦ੍ਾ ॥

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਪਣੇ ਭਰਾਤਾ ਬਾਬਾ ਮਹਾਂਦੇਵ ਜੀ ਦੇ ਨਾਲ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਗੁਰਪੁਰਬ ਮਨਾਉਣ ਵਾਸਤੇ ਗਏ ਸਨ। ਤਾਂ ਉੱਥੇ ਬਾਬਾ ਮਹਾਂਦੇਵ ਜੀ ਨੇ ਗੁਰੂ ਸਾਹਿਬ ਪਾਸ ਬੇਨਤੀ ਕੀਤੀ ਕਿ ਮਹਾਰਾਜ! ਜਿਹੜੀਆਂ ਮੈਂ ਪ੍ਰਿਥੀਏ ਦੀ ਕੁਸੰਗਤ ਕਰਕੇ ਭੁੱਲਾਂ ਕੀਤੀਆਂ ਹਨ। ਤੁਸੀਂ ਉਹਨਾਂ ਸਾਰੀਆਂ ਭੁਲਾਂ ਨੂੰ ਨਾ ਚਿਤਾਰਦੇ ਹੋਏ ਮੈਨੂੰ ਮਾਫ ਕਰ ਦਿਉ ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲਗੇ ਕਿ ਭ੍ਰਾਤਾ ਮਹਾਂਦੇਵ ਜੀ! ਹੁਣ ਤੁਹਾਡੇ ਸਰੀਰ ਦਾ ਅੰਤ ਸਮਾਂ ਆ ਗਿਆ ਹੈ। ਤੁਸੀਂ ਸ੍ਰੀ ਬਉਲੀ ਸਾਹਿਬ ਵਿਖੇ ਸ੍ਰੀ ਜਪੁਜੀ ਸਾਹਿਬ ਜੀ ਦੇ ਚੌਰਾਸੀ ਪਾਠ ਕਰਕੇ ਚੌਰਾਸੀ ਵਾਰ ਹੀ ਇਸ਼ਨਾਨ ਕਰੋ। ਇਸ ਪ੍ਰਕਾਰ ਤੁਸੀਂ ਮੁਕਤ ਹੋ ਜਾਵੋਗੇ। ਬਾਬਾ ਮਹਾਂਦੇਵ ਜੀ ਨੇ ਸਤਿਗੁਰਾਂ ਦੇ ਬਚਨ ਮੰਨ ਕੇ ਬਉਲੀ ਸਾਹਿਬ ਵਿਚ ਚੌਰਾਸੀ ਵਾਰ ਇਸ਼ਨਾਨ ਕਰਕੇ ਚੌਰਾਸੀ ਵਾਰ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕੀਤਾ। ਫਿਰ ਬਾਬਾ ਮਹਾਂਦੇਵ ਜੀ ਨੇ ਸਤਿਗੁਰਾਂ ਨਾਲ ਬਚਨ ਕੀਤਾ ਕਿ ਮਹਾਰਾਜ ਮੈਨੂੰ ਪ੍ਰਲੋਕ ਦਾ ਭੈ ਹੈ, ਤਾਂ ਉਸੇ ਵੇਲੇ ਹਜ਼ੂਰ ਨੇ ਇਹ ਸ਼ਬਦ ਉਚਾਰਨ ਕੀਤਾ।

**ਨੋਟ:** 'ਪੰਚਪਦ੍ਾ' ਪੰਜ ਪੌੜੀਆਂ ਵਾਲਾ ਇਕ ਸ਼ਬਦ ਆਵੇਗਾ।

## ਜਿਹ ਪੈਡੈ; ਲੂਟੀ ਪਨਿਹਾਰੀ ॥

ਹੇ ਭਰਾਤਾ ਜੀ! (ਜਿਹ) ਜਿਸ ਜਮਾਂ ਦੇ (ਪੈਡੈ) ਰਸਤੇ ਵਿਚ ਸੰਸਾਰ ਰੂਪ ਖੂਹ ਦੀ ਬੁੱਧ ਰੂਪ ਚਰਖੜੀ ਉੱਤੇ ਉਮਰ ਰੂਪ ਲੱਜ ਪਾ ਕੇ ਇੰਦ੍ਰਿਆਂ ਰੂਪ ਘੜਿਆਂ ਵਿਚ ਸਕਾਮ ਕਰਮਾਂ ਰੂਪ (ਪਨਿਹਾਰੀ) ਪਾਣੀ ਭਰਨ ਵਾਲੀਆਂ ਦੇਹਾਂ, ਜਿੰਦਾਂ (ਲੂਟੀ) ਲੁੱਟੀਆਂ ਜਾਂਦੀਆਂ ਹਨ। ਯਥਾ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥** *(ਅੰਗ : ੭੪੭)*

## ਸੋ ਮਾਰਗੁ; ਸੰਤਨ ਦੂਰਾਰੀ ॥੧॥

ਹੇ ਮਹਾਂਦੇਵ ਜੀ! (ਸੋ) ਉਹ ਜਮਾਂ ਦਾ (ਮਾਰਗੁ) ਰਸਤਾ (ਸੰਤਨ) ਸੰਤਾਂ ਭਗਤਾਂ ਦੇ ਵਾਸਤੇ (ਦੂਰਾਰੀ) ਦੂਰ ਹੋ ਗਿਆ ਹੈ। ਭਾਵ ਗੁਰਮੁਖਾਂ ਨੂੰ ਉਸ ਰਸਤੇ ਜਾਣਾ ਨਹੀਂ ਪਵੇਗਾ। ਉਹ ਤਾਂ ਸਿੱਧੇ ਸਚਖੰਡ ਨੂੰ ਜਾਣਗੇ। ਗਰੁੜ ਪ੍ਰਾਣ ਵਿਚ ਪ੍ਰਲੋਕ ਦਾ ਰਸਤਾ ੯੬੦੦੦ ਜੋਜਨ ਦਾ ਮੰਨਿਆ ਹੈ। ਇਸ ਰਸਤੇ ਵਿਚ ਜਮਦੂਤ ਪਾਪੀ ਪੁਰਖਾਂ ਨੂੰ ਨਰਕਾਂ ਤੱਕ ਅਤੇ ਸਕਾਮੀ ਪੁਰਖਾਂ ਨੂੰ ਸਵਰਗ ਆਦਿਕਾਂ ਤੱਕ ਲਿਜਾਣ ਵਾਸਤੇ ਇਕ ਸਾਲ ਦਾ ਸਮਾਂ ਲਗਾਉਂਦੇ ਹਨ। ਪਰ ਸੰਤਾਂ ਤੋਂ ਇਹ ਰਸਤਾ ਦੂਰ ਰਹਿ ਗਿਆ ਹੈ ਕਿਉਂਕਿ ਉਹ ਤਾਂ ਸਵਰਗਾਂ-ਨਰਕਾਂ ਤੋਂ ਨਿਰਲੇਪ ਪ੍ਰਮੇਸਰ ਵਿਚ ਅਭੇਦ ਹੋ ਜਾਂਦੇ ਹਨ।

## ਸਤਿਗੁਰ ਪੂਰੈ; ਸਾਚੁ ਕਹਿਆ ॥

(ਪੂਰੈ) ਪੂਰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇਹ (ਸਾਚੁ) ਸਚਾ ਉਪਦੇਸ਼ ਸਾਡੇ ਤਾਈਂ ਕਿਹਾ ਹੈ ਕਿ

## ਨਾਮ ਤੇਰੇ ਕੀ ਮੁਕਤੇ ਬੀਥੀ; ਜਮ ਕਾ ਮਾਰਗੁ ਦੂਰਿ ਰਹਿਆ ॥੧॥ ਰਹਾਉ ॥

ਹੇ ਮਹਾਰਾਜ! (ਤੇਰੇ) ਤੁਹਾਡੇ ਨਾਮ ਨੂੰ ਜਪਣ ਵਾਲੇ ਸੰਸਾਰ ਦੀ, ਜਮਾਂ ਦੀ ਭੀੜੀ (ਬੀਥੀ) ਗਲੀ ਵਲੋਂ (ਮੁਕਤੇ) ਮੁਕਤ ਹੋ ਗਏ ਹਨ। **ਵਾ:** ਉਹ (ਤੇਰੇ) ਤੁਹਾਡੇ ਪਿਆਰੇ ਨਾਮ ਨੂੰ ਜਪਣੇ ਕਰਕੇ ਮੁਕਤੀ (ਕੀ) ਦੀ (ਬੀਥੀ) ਗਲੀ ਵਿਚੋਂ ਲੰਘਦੇ ਹਨ ਭਾਵ ਮੁਕਤੀ ਰੂਪ ਵਸਤੂ ਨੂੰ ਪ੍ਰਾਪਤ ਹੁੰਦੇ ਹਨ। **ਵਾ:** ਉਨ੍ਹਾਂ ਨੂੰ ਦੁਨੀਆਂ

ਦੀਆਂ ਜੂਨਾਂ ਰੂਪ ਗਲੀਆਂ ਵਿਚ ਭਟਕਣਾ ਨਹੀਂ ਪੈਂਦਾ। ਕਿਉਂਕਿ ਜਮਾਂ ਦਾ (ਮਾਰਗੁ) ਰਸਤਾ ਉਹਨਾਂ ਤੋਂ ਦੂਰ (ਰਹਿਆ) ਰਹਿ ਗਿਆ ਹੈ।

**ਜਹ ਲਾਲਚ; ਜਾਗਾਤੀ ਘਾਟ ॥**

(ਜਹ) ਜਿਥੇ ਬੈਤਰਨੀ ਨਦੀ ਦੇ ਘਾਟ ਉੱਪਰ ਜਮਦੂਤ ਰੂਪ ਮਸੂਲ (ਟੈਕਸ) ਲੈਣ ਵਾਲੇ (ਜਾਗਾਤੀ) ਮਸੂਲੀਏ ਅੱਗੇ ਲਿਜਾਣ ਦਾ ਲਾਲਚ ਦੇ ਕੇ ਜੀਵਾਂ ਦੇ ਕੋਲੋਂ ਸਕਾਮ ਕਰਮ ਖੋਹ ਲੈਂਦੇ ਹਨ।

**ਦੂਰਿ ਰਹੀ; ਉਹ ਜਨ ਤੇ ਬਾਟ ॥੨॥**

ਉਹ ਜਮਾਂ ਦੀ (ਬਾਟ) ਵਾਟ ਭਗਤ ਜਨਾਂ ਤੋਂ ਦੂਰ ਹੀ (ਰਹੀ) ਰਹਿ ਜਾਂਦੀ ਹੈ। ਭਾਵ ਉਹ ਜਮਾਂ ਦੇ ਰਸਤੇ ਉੱਪਰ ਜਾਣ ਤੋਂ ਛੁੱਟ ਜਾਂਦੇ ਹਨ।

**ਜਹ ਆਵਟੇ; ਬਹੁਤ ਘਨ ਸਾਥ ॥** *('ਆਵੱਟੇ' ਬੋਲੋ)*

(ਜਹ) ਜਿੱਥੇ ਨਰਕਾਂ ਵਿਚ ਬਹੁਤ ਸਾਰੇ (ਘਨ) ਘਣੇ ਜੀਵ **ਵਾ:** (ਘਨ) ਇਕ ਰਸ (ਸਾਥ) ਸਾਥਾਂ ਦੇ ਸਾਥ ਭਾਵ ਕਾਫਲਿਆਂ ਦੇ ਕਾਫਲੇ ਕੜਾਹਿਆਂ ਵਿਚ ਪਾ ਕੇ ਚੌਲਾਂ ਵਾਂਗ (ਆਵਟੇ) ਉਬਾਲੇ ਜਾਂਦੇ ਹਨ। **ਵਾ:** (ਆਵਟੇ) ਸਾੜੇ ਜਾਂਦੇ ਹਨ।

**ਪਾਰਬ੍ਰਹਮ ਕੇ; ਸੰਗੀ ਸਾਧ ॥੩॥**

ਉੱਥੇ ਪਾਰਬ੍ਰਹਮ ਪ੍ਰਮੇਸਰ (ਕੇ) ਦੇ ਸੰਗੀ (ਸਾਧ) ਸੰਤ ਮਹਾਤਮਾ ਨੂੰ ਜਮਾਂ ਦਾ ਕੋਈ ਵੀ ਦੁੱਖ ਸਹਾਰਨਾ ਨਹੀਂ ਪੈਂਦਾ। ਕਿਉਂਕਿ ਉਹ ਮੁਕਤ ਹੋ ਜਾਂਦੇ ਹਨ।

**ਚਿਤ੍ਰ ਗੁਪਤੁ; ਸਭ ਲਿਖਤੇ ਲੇਖਾ ॥**

ਜਿਹੜੇ ਚਿਤ ਦੇ ਅੰਦਰ ਗੁਪਤ ਚਿਤਰਕਾਰੀ ਕਰਨ ਵਾਲੇ ਚਿਤਰ-ਗੁਪਤ (ਸਭ) ਸਾਰੇ ਜੀਆਂ ਦੁਆਰਾ ਕੀਤੇ ਜਾਂਦੇ ਚੰਗੇ-ਮੰਦੇ ਕਰਮਾਂ ਦਾ (ਲੇਖਾ) ਹਿਸਾਬ ਕਿਤਾਬ (ਲਿਖਤੇ) ਲਿਖ ਰਹੇ ਹਨ।

**ਭਗਤ ਜਨਾ ਕਉ; ਦ੍ਰਿਸਟਿ ਨ ਪੇਖਾ ॥੪॥**

ਉਹ ਭਗਤ ਜਨਾਂ ਦੇ (ਕਉ) ਤਾਈਂ ਕੌੜੀ (ਦ੍ਰਿਸਟਿ) ਨਿਗਾਹ ਨਾਲ ਨਹੀਂ (ਪੇਖਾ) ਵੇਖ ਸਕਦੇ।

**ਕਹੁ ਨਾਨਕ; ਜਿਸੁ ਸਤਿਗੁਰੁ ਪੂਰਾ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ਮਹਾਂਦੇਵ ਜੀ! (ਜਿਸੁ) ਜਿੰਨ੍ਹਾਂ ਨੂੰ ਪੂਰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪ੍ਰਾਪਤ ਹੋ ਗਏ ਹਨ।

**ਵਾਜੇ ਤਾ ਕੈ; ਅਨਹਦ ਤੂਰਾ ॥੫॥੪੦॥੯੧॥**

(ਤਾ) ਉਹਨਾਂ (ਕੈ) ਦੇ ਅੰਦਰ (ਅਨਹਦ) ਹੱਦ ਤੋਂ ਰਹਿਤ ਇਕ ਰਸ (ਤੂਰਾ) ਤੂਰ ਸੰਗਿਆ ਵਾਲੇ ਵਾਜੇ ਵੱਜਦੇ ਹਨ।

**ਅਥਵਾ :** ਉਹਨਾਂ ਦੇ ਅੰਦਰ ਹਦ ਤੋਂ ਰਹਿਤ ਇਕ ਰਸ ਸਤਿਨਾਮ ਵਾਹਿਗੁਰੂ ਦੇ ਵਾਜੇ (ਤੂਰਾ) ਸੀਘਰ ਹੀ ਵੱਜ ਆਉਂਦੇ ਹਨ।

**ਨੋਟ :** ਇਹ ਸ਼ਬਦ ਸੁਣ ਕੇ ਬਾਬਾ ਮਹਾਂਦੇਵ ਜੀ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਹੀ ਸਮਾ ਗਏ ਸਨ।

**ਆਸਾ ਮਹਲਾ ੫ ਦੁਪਦਾ ੧ ॥** ('ਦੁ-ਪਦਾ ੧ (ਇਕ)' ਬੋਲੋ)

ਹੁਣ ਸਤਿਗੁਰੂ ਸਾਹਿਬ ਜੀ (ਦੁਪਦਾ) ਦੋ-ਦੋ ਪਦਿਆਂ ਵਾਲਾ ਇਕ ਸ਼ਬਦ ਉਚਾਰਨ ਕਰਦੇ ਹਨ।

**ਸਾਧੂ ਸੰਗਿ; ਸਿਖਾਇਓ ਨਾਮੁ ॥**

ਜਿੰਨ੍ਹਾਂ ਨੂੰ ਸਤਿਗੁਰਾਂ ਨੇ ਸਾਧੂਆਂ ਦੀ (ਸੰਗਿ) ਸੰਗਤ ਕਰਵਾ ਕੇ ਆਪਣਾ ਨਾਮ (ਸਿਖਾਇਓ) ਸਿਖਾਉਣਾ ਕੀਤਾ ਹੈ ਕਿ ਹਰ ਵਕਤ ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰੋ।

**ਸਰਬ ਮਨੋਰਥ; ਪੂਰਨ ਕਾਮ ॥**

ਉਹਨਾਂ ਦੇ ਲੋਕ-ਪ੍ਰਲੋਕ ਦੇ ਸਾਰੇ ਮਨੋਰਥ ਅਤੇ (ਕਾਮ) ਕਾਮਨਾਵਾਂ ਆਦਿਕ (ਸਰਬ) ਸਭ ਕੁਝ ਪੂਰਨ ਹੋ ਗਿਆ ਹੈ।

**ਅਥਵਾ :** ਉਹਨਾਂ ਦੇ ਸਾਰੇ ਕੰਮਾਂ ਦੇ (ਮਨੋਰਥ) ਸੰਕਲਪ ਪੂਰੇ ਹੋ ਗਏ ਹਨ।

**ਬੁਝਿ ਗਈ ਤ੍ਰਿਸਨਾ; ਹਰਿ ਜਸਹਿ ਅਘਾਨੇ ॥**

ਜਿੰਨ੍ਹਾਂ ਦੇ ਅੰਦਰੋਂ (ਹਰਿ) ਪ੍ਰਮੇਸਰ ਦੇ (ਜਸਹਿ) ਜਸ, ਕੀਰਤਨ ਨਾਲ (ਅਘਾਨੇ) ਤ੍ਰਿਪਤ ਹੋਣੇ ਕਰਕੇ ਰਸਾਂ-ਕਸਾਂ ਦੀ ਤ੍ਰਿਸ਼ਨਾ ਵੀ ਬੁਝ ਗਈ ਹੈ।

**ਜਪਿ ਜਪਿ ਜੀਵਾ; ਸਾਰਿਗਪਾਨੇ ॥੧॥**

ਉਹ (ਸਾਰਿਗਪਾਨੇ) ਧਨੁਖਧਾਰੀ ਪ੍ਰਮੇਸਰ ਦੇ ਨਾਮ ਨੂੰ ਜਪ-ਜਪ ਕੇ (ਜੀਵਾ) ਜਿਉਂਦੇ ਹਨ।

**ਅਥਵਾ :** ਜਿਸ ਪ੍ਰਕਾਰ (ਸਾਰਿਗ) ਬਬੀਹਾ (ਪਾਨੇ) ਪਾਣੀ ਭਾਵ ਸ੍ਵਾਂਤੀ ਬੂੰਦ ਨੂੰ ਜਪ-ਜਪ ਕੇ (ਜੀਵਾ) ਜਿਊਂਦਾ ਹੈ। ਇਸੇ ਪ੍ਰਕਾਰ ਹੀ ਉਹ ਸਭ ਅੰਗਾਂ ਵਿਚ ਸ੍ਰੇਸ਼ਟਤਾਈ ਦੇਣ ਵਾਲੇ ਪ੍ਰਮੇਸਰ ਦੇ ਜਸ ਨੂੰ ਜਪ-ਜਪ ਕੇ ਜਿਉਂਦੇ ਹਨ।

**ਕਰਨ ਕਰਾਵਨ; ਸਰਨਿ ਪਰਿਆ ॥**

ਹੇ ਭਾਈ! ਜਿੰਨ੍ਹਾਂ ਦਾ ਮਨ ਸਾਰੇ ਕਾਰਜਾਂ ਨੂੰ ਕਰਨ ਵਾਲੇ ਤੇ ਬ੍ਰਹਮਾ ਆਦਿਕ ਤੋਂ ਪ੍ਰੇਰ ਕੇ (ਕਰਾਵਨ) ਕਰਾਉਣ ਵਾਲੇ ਪ੍ਰਮੇਸਰ ਦੀ ਸ਼ਰਨ ਵਿਚ (ਪਰਿਆ) ਪਿਆ ਹੈ।

**ਗੁਰ ਪਰਸਾਦਿ, ਸਹਜ ਘਰੁ ਪਾਇਆ;**
**ਮਿਟਿਆ ਅੰਧੇਰਾ, ਚੰਦੁ ਚੜਿਆ ॥੧॥ ਰਹਾਉ ॥**

ਉਹਨਾਂ ਨੇ ਸਤਿਗੁਰਾਂ ਦੀ (ਪਰਸਾਦਿ) ਕਿਰਪਾ ਕਰਕੇ (ਸਹਜ) ਸਰੂਪ ਰੂਪ ਘਰ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਜਿਸ ਕਰਕੇ ਉਹਨਾਂ ਦੇ ਅੰਦਰੋਂ ਅਗਿਆਨਤਾ ਦਾ (ਅੰਧੇਰਾ) ਅੰਨ੍ਹੇਰਾ ਮਿਟ ਗਿਆ ਹੈ ਅਤੇ ਉਹਨਾਂ ਦੇ ਚਿੱਤ ਰੂਪ ਆਕਾਸ਼ ਵਿਚ ਬ੍ਰਹਮ ਗਿਆਨ ਰੂਪ ਚੰਦਰਮਾ ਚੜ੍ਹ ਗਿਆ ਹੈ।

**ਅੰਗ : ੩੯੪**

**ਲਾਲ ਜਵੇਹਰ; ਭਰੇ ਭੰਡਾਰ ॥**

ਹੇ ਭਾਈ! ਗੁਰਬਾਣੀ ਦੇ ਅੰਦਰ ਪ੍ਰੇਮ ਰੂਪ ਲਾਲ ਤੇ ਗਿਆਨ ਆਦਿਕ ਗੁਣਾਂ ਰੂਪ ਜਵਾਹਰਾਂ ਦੇ ਭੰਡਾਰ ਭਰੇ ਹੋਏ ਹਨ।

**ਅਥਵਾ :** ਉਹਨਾਂ ਗੁਰਮੁਖਾਂ ਦੇ ਹਿਰਦੇ ਰੂਪ ਭੰਡਾਰ ਪ੍ਰੇਮ ਰੂਪ ਲਾਲ ਅਤੇ ਸ਼ੁੱਭ ਗੁਣਾਂ ਰੂਪ ਹੀਰੇ-ਜਵਾਹਰਾਤਾਂ ਨਾਲ ਭਰੇ ਹੋਏ ਹਨ।

## ਤੋਟਿ ਨ ਆਵੈ; ਜਪਿ ਨਿਰੰਕਾਰ ॥

ਹੇ ਭਾਈ! (ਨਿਰੰਕਾਰ) ਪ੍ਰਮੇਸਰ ਦੇ ਨਾਮ ਦਾ ਜਾਪ ਕਰਨ ਵਾਲਿਆਂ ਨੂੰ ਕਿਸੇ ਪ੍ਰਕਾਰ ਦਾ ਵੀ (ਤੋਟਿ) ਘਾਟਾ ਨਹੀਂ (ਆਵੈ) ਆਉਂਦਾ।

## ਅੰਮ੍ਰਿਤੁ ਸਬਦੁ; ਪੀਵੈ ਜਨੁ ਕੋਇ ॥

ਹੇ ਭਾਈ! (ਅੰਮ੍ਰਿਤੁ) ਅਮਰ ਕਰਨ ਵਾਲੇ ਗੁਰਾਂ ਦੇ ਸ਼ਬਦ ਰੂਪ ਅੰਮ੍ਰਿਤ ਨੂੰ (ਕੋਇ) ਕੋਈ ਵਿਰਲਾ (ਜਨੁ) ਪੁਰਖ ਹੀ (ਪੀਵੈ) ਪੀਂਦਾ ਹੈ।

**ਅਥਵਾ :** ਜੋ ਅੰਮ੍ਰਿਤ ਬਾਨੀ ਦੇ ਸ਼ਬਦਾਂ ਨੂੰ ਪੜ੍ਹ ਕੇ ਅੰਮ੍ਰਿਤ ਤਿਆਰ ਹੁੰਦਾ ਹੈ, ਉਸ ਅੰਮ੍ਰਿਤ ਨੂੰ ਕੋਈ ਵੱਡਿਆਂ ਭਾਗਾਂ ਵਾਲਾ ਪੁਰਖ ਹੀ (ਪੀਵੈ) ਪੀਂਦਾ ਹੈ।

## ਨਾਨਕ; ਤਾ ਕੀ ਪਰਮ ਗਤਿ ਹੋਇ ॥੨॥੪੧॥੯੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ ਇਸ ਅੰਮ੍ਰਿਤ ਨੂੰ ਪੀ ਲੈਂਦਾ ਹੈ। (ਤਾ) ਉਸ (ਕੀ) ਦੀ (ਪਰਮ ਗਤਿ) ਮੁਕਤੀ (ਹੋਇ) ਹੋ ਜਾਂਦੀ ਹੈ।

## ਆਸਾ ਘਰੁ ੭ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਬਾਬਾ ਮਹਾਂਦੇਵ ਜੀ ਨੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮਹਾਰਾਜ! ਮੈਂ ਪ੍ਰਿਥੀਏ ਨਾਲ ਮਿਲ ਕੇ ਹੰਕਾਰੀ ਹੋ ਗਿਆ ਸੀ। ਕਿਰਪਾ ਕਰਕੇ ਮੇਰੀ ਇਸ ਗਲਤੀ ਦੀ ਮੈਨੂੰ ਮੁਆਫੀ ਦੇਣਾ ਕਰੋ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਬਚਨ ਕੀਤਾ ਕਿ ਹੇ ਭਾਈ! ਸ੍ਰੀ ਜਪੁਜੀ ਸਾਹਿਬ ਜੀ ਦੇ ਚੌਰਾਸੀ ਪਾਠ ਕਰਕੇ ਚੌਰਾਸੀ ਵਾਰ ਸ੍ਰੀ ਬਾਉਲੀ ਸਾਹਿਬ ਵਿਚ ਇਸ਼ਨਾਨ ਕਰੋ। ਬਾਬਾ ਮਹਾਂਦੇਵ ਜੀ ਨੇ ਏਸੇ ਤਰ੍ਹਾਂ ਕੀਤਾ। ਫਿਰ ਜਦੋਂ ਬਾਬਾ ਮਹਾਂਦੇਵ ਜੀ ਦਾ ਪੰਜ ਭੌਤਿਕ ਸਰੀਰ ਸਾਂਤ ਹੋ ਗਿਆ ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਆਪ ਅਰਦਾਸ ਕੀਤੀ ਅਤੇ ਹੋਰਨਾਂ ਸਾਥੀਆਂ, ਸਬੰਧੀਆਂ ਨੂੰ ਪ੍ਰਮੇਸਰ ਦੀ ਸ਼ਰਨ ਦੇ ਕੇ ਸੰਸਾਰ ਸਮੁੰਦਰ ਤੋਂ ਤਾਰਨ ਵਾਸਤੇ ਸਤਵੇਂ ਘਰ ਸੁਰਤਾਲ ਅੰਦਰ ਇਹ ਪਾਵਨ ਪਵਿੱਤਰ ਸ਼ਬਦ ਉਚਾਰਨ ਕੀਤਾ।

## ਹਰਿ ਕਾ ਨਾਮੁ; ਰਿਦੈ ਨਿਤ ਧਿਆਈ ॥

ਹੇ ਭਾਈ! (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ (ਕਾ) ਦਾ ਅੰਮ੍ਰਿਤ ਨਾਮ (ਨਿਤ) ਨਿਤਾਪ੍ਰਤੀ ਆਪਣੇ (ਰਿਦੈ) ਹਿਰਦੇ ਵਿਚ (ਧਿਆਈ) ਧਿਆਉਣਾ ਕਰੀਏ ਅਤੇ

## ਸੰਗੀ ਸਾਥੀ; ਸਗਲ ਤਰਾਂਈ ॥੧॥

ਜੋ (ਸੰਗੀ) ਸੰਗਤ ਕਰਨ ਵਾਲੇ (ਸਾਥੀ) ਸੱਜਣ, ਮਿੱਤਰ ਹਨ **ਵਾ:** ਮਨ ਕਰਕੇ ਸੰਗੀ ਤੇ ਬਾਣੀ ਕਰਕੇ ਸਾਥੀ ਹਨ **ਵਾ:** ਜੋ (ਸੰਗੀ) ਜਗਿਆਸੂ ਤੇ (ਸਾਥੀ) ਤੱਤ ਬੇਤੇ ਹਨ। ਉਹਨਾਂ (ਸਗਲ) ਸਾਰਿਆਂ ਨੂੰ ਸੰਸਾਰ ਸਮੁੰਦਰ ਤੋਂ (ਤਰਾਂਈ) ਤਾਰ ਲਈਏ।

## ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ ॥

ਜਿਹੜੇ (ਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਾਰਿਆਂ ਦੇ (ਸੰਗਿ) ਸਾਥੀ ਹਨ। ਉਹ ਸਦਾ ਹੀ ਸਾਡੇ (ਨਾਲੇ) ਨਾਲ (ਹੈ) ਹਨ।

**ਅਥਵਾ :** ਜਿਹੜੇ ਸਤਿਗੁਰੂ ਸਾਹਿਬ ਜੀ ਸਾਡੇ ਅੰਗ-ਸੰਗ ਹਨ ਅਤੇ ਸਦਾ ਹੀ ਨਾਲ ਹੋ ਕੇ ਸਹਾਇਤਾ ਕਰਦੇ ਹਨ। **ਵਾ:** ਜੋ ਇਸ ਲੋਕ ਵਿਚ ਵੀ ਸੰਗੀ ਹਨ ਅਤੇ ਪ੍ਰਲੋਕ ਵਿਚ ਸਦਾ ਨਾਲ ਹਨ।

## ਸਿਮਰਿ ਸਿਮਰਿ; ਤਿਸੁ ਸਦਾ ਸਮ੍ਾਲੇ ॥੧॥ ਰਹਾਉ ॥

(ਤਿਸੁ) ਉਹਨਾਂ ਸਤਿਗੁਰਾਂ ਨੂੰ ਮਨ ਦੁਆਰਾ (ਸਿਮਰਿ) ਸਿਮਰ ਕੇ, ਬਾਣੀ ਦੁਆਰਾ (ਸਿਮਰਿ) ਸਿਮਰ ਕੇ ਸਰੀਰ ਕਰਕੇ ਸਦਾ ਹੀ (ਸਮ੍ਾਲੇ) ਸੰਭਾਲਦੇ ਭਾਵ ਚੇਤੇ ਕਰਦੇ ਰਹੀਏ।

**ਅਥਵਾ :** (ਸਿਮਰਿ) ਸਿਮਰਨੇ ਯੋਗ ਸਤਿਗੁਰਾਂ ਨੂੰ ਮਨ, ਬਾਣੀ, ਸਰੀਰ ਦੁਆਰਾ (ਸਿਮਰਿ ਸਿਮਰਿ) ਸਿਮਰ-ਸਿਮਰ ਕੇ ਸਦਾ ਹੀ (ਸਮ੍ਾਲੇ) ਯਾਦ ਕਰਦੇ ਰਹੀਏ।

## ਤੇਰਾ ਕੀਆ; ਮੀਠਾ ਲਾਗੈ ॥

ਹੇ ਮੇਰੇ ਅਕਾਲ ਪੁਰਖ ਵਾਹਿਗੁਰੂ ਜੀ ! ਤੇਰਾ (ਕੀਆ) ਕੀਤਾ ਹੋਇਆ ਸਭ ਕੁਝ ਸਾਨੂੰ (ਮੀਠਾ) ਪਿਆਰਾ (ਲਾਗੈ) ਲੱਗਦਾ ਹੈ।

**ਨੋਟ :** ਸਤਿਗੁਰੂ ਸਾਹਿਬ ਜੀ ਨੇ ਇਹ ਬਚਨ ਤੱਤੀ ਲੋਹ ਤੇ ਬੈਠ ਕੇ ਵੀ ਉਚਾਰਨ ਕੀਤਾ ਹੈ ਅਤੇ ਜਦੋਂ ਬਾਬਾ ਮਹਾਂਦੇਵ ਜੀ ਦਾ ਸਰੀਰ ਸਾਂਤ ਹੋਇਆ ਸੀ। ਉਸ ਵੇਲੇ ਵੀ ਉਚਾਰਨ ਕੀਤਾ ਹੈ।

## ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ ॥੨॥੪੨॥੯੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ਜੀ ! ਅਸੀਂ ਆਪ ਜੀ ਦੇ ਨਾਮ ਰੂਪ ਪਦਾਰਥ ਨੂੰ (ਮਾਂਗੈ) ਮੰਗਦੇ ਹਾਂ। ਇਸ ਲਈ ਆਪ ਜੀ ਸਾਨੂੰ ਆਪਣਾ ਨਾਮ ਰੂਪ ਪਦਾਰਥ ਦੇ ਕੇ ਨਿਹਾਲ ਕਰਨਾ ਕਰੋ।

## ਆਸਾ ਮਹਲਾ ੫ ॥

## ਸਾਧੂ ਸੰਗਤਿ; ਤਰਿਆ ਸੰਸਾਰੁ ॥

ਹੇ ਭਾਈ ! ਉਹਨਾਂ ਪੁਰਖਾਂ ਨੇ ਹੀ, ਸਾਸ-ਗਿਰਾਸ ਨਾਮ ਜਪਣ ਵਾਲੇ (ਸਾਧੂ) ਸੰਤਾਂ ਮਹਾਂਪੁਰਖਾਂ ਦੀ ਸੰਗਤ ਕਰਕੇ ਇਸ ਸੰਸਾਰ ਸਮੁੰਦਰ ਨੂੰ ਤਰਿਆ ਹੈ।

## ਹਰਿ ਕਾ ਨਾਮੁ; ਮਨਹਿ ਆਧਾਰੁ ॥੧॥

ਜਿੰਨ੍ਹਾਂ ਨੇ (ਹਰਿ) ਹਰੀ ਪ੍ਰਮੇਸਰ (ਕਾ) ਦਾ ਨਾਮ ਆਪਣੇ (ਮਨਹਿ) ਮਨ ਦਾ (ਆਧਾਰੁ) ਆਸਰਾ ਬਣਾਇਆ ਹੈ।

## ਚਰਨ ਕਮਲ; ਗੁਰਦੇਵ ਪਿਆਰੇ ॥

ਜਿੰਨ੍ਹਾਂ ਦੇ ਮਨ ਵਿਚ (ਗੁਰ+ਦੇਵ) ਦੇਵ ਸਰੂਪ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨ ਕਮਲ ਪਿਆਰੇ ਲੱਗੇ ਹਨ।

## ਪੂਜਹਿ ਸੰਤ; ਹਰਿ ਪ੍ਰੀਤਿ ਪਿਆਰੇ ॥੧॥ ਰਹਾਉ ॥

ਉਹ (ਹਰਿ) ਹਰੀ ਪ੍ਰਮੇਸਰ ਦੀ (ਪ੍ਰੀਤਿ) ਪ੍ਰੀਤੀ ਦੇ ਪਿਆਰੇ ਭਾਈ ਬੁੱਢਾ ਸਾਹਿਬ ਜੀ ਆਦਿਕ ਸੰਤ ਭਗਤ ਸਤਿਗੁਰਾਂ ਦੇ ਚਰਨ ਕਮਲਾਂ ਨੂੰ (ਪੂਜਹਿ) ਪੂਜਣਾ ਕਰਦੇ ਹਨ।

## ਜਾ ਕੈ ਮਸਤਕਿ; ਲਿਖਿਆ ਭਾਗੁ ॥

(ਜਾ) ਜਿੰਨ੍ਹਾਂ (ਕੈ) ਦੇ (ਮਸਤਕਿ) ਮੱਥੇ ਉੱਤੇ ਪ੍ਰਮੇਸਰ ਨੇ ਸਿਰੋਮਣੀ (ਭਾਗੁ) ਕਰਮ ਲਿਖਿਆ ਹੋਇਆ ਹੈ।

## ਕਹੁ ਨਾਨਕ; ਤਾ ਕਾ ਥਿਰੁ ਸੋਹਾਗੁ ॥੨॥੪੩॥੯੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਾ) ਉਹਨਾਂ (ਕਾ) ਦਾ (ਥਿਰੁ) ਇਸਥਿਤ ਰਹਿਣ ਵਾਲਾ (ਸੋਹਾਗੁ) ਅਨੰਦ ਹੈ।

## ਆਸਾ ਮਹਲਾ ੫ ॥

ਜਿੰਨ੍ਹਾਂ ਜਗਿਆਸੂ ਰੂਪ ਸਖੀਆਂ ਨੂੰ ਪ੍ਰਮੇਸਰ ਨੇ ਸੁਮੱਤ ਬਖਸ਼ੀ ਹੈ। ਸਤਿਗੁਰੂ ਸਾਹਿਬ ਜੀ ਉਹਨਾਂ ਸਖੀਆਂ ਦੀ ਅਵਸਥਾ ਦੱਸਦੇ ਹੋਏ ਸਖੀਆਂ ਦੇ ਸੰਵਾਦ ਦੁਆਰਾ ਉਪਦੇਸ਼ ਬਖਸ਼ਿਸ ਕਰਦੇ ਹਨ।

## ਮੀਠੀ ਆਗਿਆ; ਪਿਰ ਕੀ ਲਾਗੀ ॥

ਹੇ ਸਖੀ ! ਜਦੋਂ ਮੈਨੂੰ ਆਪਣੇ (ਪਿਰ) ਪਤੀ ਪ੍ਰਮੇਸਰ ਦੀ ਆਗਿਆ, ਰਜ਼ਾ (ਮੀਠੀ) ਪਿਆਰੀ (ਲਾਗੀ) ਲੱਗ ਆਈ।

## ਸਉਕਨਿ ਘਰ ਕੀ; ਕੰਤਿ ਤਿਆਗੀ ॥

ਤਾਂ ਜਿਹੜੀ ਘਰ ਦੀ ਮਾਲਕ ਸਬੁੱਧੀ ਦੀ (ਸਉਕਨਿ) *ਸੌਂਕਣ ਕਬੁੱਧੀ ਸੀ। **ਵਾ:** ਜੋ (ਘਰ) ਸਰੀਰ ਰੂਪ ਘਰ ਦੇ ਅੰਦਰ **ਵਾ:** (ਘਰ) ਅੰਤਹਕਰਣ ਰੂਪ ਘਰ ਦੇ ਅੰਦਰ (ਘਰ) ਸਰੂਪ ਰੂਪ ਘਰ (ਕੀ) ਦੀ ਪ੍ਰਾਪਤੀ ਨਹੀਂ ਹੋਣ ਦਿੰਦੀ ਸੀ, ਉਹ (ਕੰਤਿ) ਪਤੀ ਭਾਵ ਸਾਖੀ ਚੇਤਨ ਨੇ (ਤਿਆਗੀ) ਤਿਆਗ ਦਿੱਤੀ ।

**ਅਥਵਾ :** ਜੋ ਸਰੀਰ ਰੂਪ ਘਰ ਦੀਆਂ ਇੰਦ੍ਰੀਆਂ ਰੂਪ ਸੌਂਕਣਾਂ ਹਨ। ਇਹ ਮਨ ਰੂਪ ਪਤੀ ਨੂੰ ਆਪਣੇ-ਆਪਣੇ ਵਿਸ਼ਿਆਂ ਵੱਲ ਲਾਈ ਰੱਖਦੀਆਂ ਸਨ। ਪਰ ਮਨ ਰੂਪ ਪਤੀ ਨੇ ਇੰਦ੍ਰੀਆਂ ਦੇ ਵਿਸ਼ਿਆਂ ਦਾ ਅਭਾਵ ਕਰਨ ਰੂਪ ਤਿਆਗ ਦਿੱਤੀਆਂ ਹਨ।

**ਉਪਰੋਕਤ ਦੋ ਪੰਕਤੀਆਂ ਦੇ ਅੰਨਵੈ ਰੀਤੀ ਅਨੁਸਾਰ ਅਰਥ :**

**ਮੀਠੀ ਆਗਿਆ; ਪਿਰ ਕੀ ਲਾਗੀ ॥ ਸਉਕਨਿ ਘਰ ਕੀ; ਕੰਤਿ ਤਿਆਗੀ ॥**

ਮਨ ਰੂਪ ਪਤੀ ਹੈ ਅਤੇ ਨ੍ਰਿਵਿਰਤੀ ਤੇ ਪ੍ਰਵਿਰਤੀ ਇਸਦੀਆਂ ਦੋ ਇਸਤਰੀਆਂ ਹਨ। ਨ੍ਰਿਵਿਰਤੀ ਕਹਿੰਦੀ ਹੈ ਕਿ ਜਦੋਂ ਮੈਨੂੰ ਸੁੱਧ ਮਨ ਰੂਪ ਪਤੀ ਦੀ ਆਗਿਆ ਮਿੱਠੀ ਲੱਗ ਆਈ ਤਾਂ ਘਰ ਦੀ ਸੌਂਕਣ ਪ੍ਰਵਿਰਤੀ ਨੂੰ ਸੁੱਧ ਮਨ ਰੂਪ ਪਤੀ ਨੇ ਤਿਆਗ ਦਿੱਤਾ।

**ਅਥਵਾ :** ਬਿਬੇਕ ਰੂਪ ਪਤੀ ਹੈ ਅਤੇ ਸੁਮਤੀ ਤੇ ਕੁਮਤੀ ਇਸ ਦੀਆਂ ਦੋ ਇਸਤਰੀਆਂ ਹਨ। ਸੁਮਤੀ ਕਹਿੰਦੀ ਹੈ ਕਿ ਜਦੋਂ ਮੈਨੂੰ ਬਿਬੇਕ ਰੂਪ ਪਤੀ ਦੀ ਆਗਿਆ ਮਿੱਠੀ ਲੱਗ ਆਈ ਤਾਂ ਘਰ ਦੀ ਸੌਂਕਣ ਕੁਮਤੀ ਨੂੰ ਬਿਬੇਕ ਰੂਪ ਪਤੀ ਨੇ ਤਿਆਗ ਦਿੱਤਾ।

## ਪ੍ਰਿਅ ਸੋਹਾਗਨਿ; ਸੀਗਾਰਿ ਕਰੀ ॥

(ਪ੍ਰਿਅ) ਪਿਆਰੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੇ ਮੈਨੂੰ ਸ਼ੁੱਭ ਗੁਣਾਂ ਦਾ, ਜਪ-ਤਪ ਦਾ, ਸਾਧਨਾਂ ਦਾ

---

* **ਸਉਕਨਿ :** ਆਪਣੇ ਪਤੀ ਦੀ ਦੂਸਰੀ ਇਸਤਰੀ, ਜੋ ਉਸ ਨੇ ਵਿਆਹ ਕੇ ਪਹਿਲੀ ਵਾਂਗੂ ਆਪਣੀ ਵਹੁਟੀ ਬਣਾਈ ਹੋਵੇ। ਇਕ ਪਤੀ ਦੀਆਂ ਦੋ ਤੀਵੀਆਂ ਸੌਂਕਣਾਂ ਕਹਾਉਂਦੀਆਂ ਹਨ।

**ਸ਼ਾਬਦਿਕ ਅਰਥ :** (ਸਉ+ਕਨਿ) ਜਿਸ ਦੀਆਂ ਮਨ-ਬੁੱਧ ਰੂਪ ਅੱਖਾਂ ਵਿਚ ਈਰਖਾ ਦਾ (ਸਉ) ਸੌ (ਕਨ) ਕਣ ਪਿਆ ਹੋਵੇ। ਉਸ ਨੂੰ ਸਉਕਨ ਕਹਿੰਦੇ ਹਨ।

ਸ਼ਿੰਗਾਰ ਕਰਾ ਕੇ ਸੋਹਾਗਣ (ਕਰੀ) ਕਰ ਲਿਆ ਹੈ। **ਵਾ:** (ਸੋਹਾਗਨਿ) ਸੋਹਾਗ ਭਾਵ ਅਨੰਦ ਦੇ ਸਹਿਤ ਕਰ ਲਿਆ ਹੈ।

## ਮਨ ਮੇਰੇ ਕੀ; ਤਪਤਿ ਹਰੀ ॥੧॥

ਹੇ ਸਖੀ ! ਜੋ (ਮੇਰੇ) ਸਾਡੇ ਮਨ ਵਿਚ ਵਿਛੋੜੇ ਦੀ (ਤਪਤਿ) ਤਪਸ਼ ਸੀ। ਉਸ ਨੂੰ ਪਤੀ ਪ੍ਰਮੇਸਰ ਨੇ (ਹਰੀ) ਹਰ ਦਿੱਤਾ ਹੈ, ਨਾਸ਼ ਕਰ ਦਿੱਤਾ ਹੈ।

## ਭਲੋ ਭਇਓ; ਪ੍ਰਿਅ ਕਹਿਆ ਮਾਨਿਆ ॥

ਹੇ ਸਖੀ ! ਇਹ ਬਹੁਤ ਹੀ (ਭਲੋ) ਚੰਗਾ (ਭਇਓ) ਹੋਇਆ ਹੈ ਜੋ (ਪ੍ਰਿਅ) ਪਿਆਰੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੇ ਸਾਡਾ ਕਿਹਾ ਹੋਇਆ (ਮਾਨਿਆ) ਮੰਨ ਲਿਆ ਹੈ। ਭਾਵ ਸਾਡੀ ਬੇਨਤੀ ਨੂੰ ਮੰਨ ਲਿਆ ਹੈ।

## ਸੂਖੁ ਸਹਜੁ; ਇਸੁ ਘਰ ਕਾ ਜਾਨਿਆ ॥ ਰਹਾਉ ॥

ਅਸੀਂ ਇਸ ਸੰਸਾਰ ਰੂਪ ਘਰ ਦੇ ਵਿਚ ਹੀ ਸਾਧਸੰਗਤ ਰੂਪ ਘਰ ਦਾ (ਸੂਖੁ ਸਹਜੁ) ਅਚੁਤ ਸੁੱਖ (ਜਾਨਿਆ) ਜਾਣ ਲਿਆ ਹੈ।

**ਅਥਵਾ :** ਅਸੀਂ ਇਸ ਸਾਧਸੰਗਤ ਰੂਪ ਘਰ ਕਰਕੇ ਸਰੀਰ ਰੂਪ ਘਰ ਦੇ ਅੰਦਰ ਸੁੱਖ ਸਰੂਪ ਰੂਪ ਘਰ ਦਾ **ਵਾ:** ਤੁਰੀਆ ਪਦ ਰੂਪ ਘਰ ਦਾ ਅਚੁੱਤ ਸੁੱਖ ਜਾਣ ਲਿਆ ਹੈ।

## ਹਉ ਬੰਦੀ; ਪ੍ਰਿਅ ਖਿਜਮਤਦਾਰ ॥

*('ਖਿਜਮਤ-ਦਾਰ' ਇਕੱਠਾ ਹੈ, 'ਖਿਜਮੱਤਦਾਰ' ਨਹੀਂ ਕਰਨਾ)*

ਹੇ (ਪ੍ਰਿਅ) ਪਿਆਰੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ! (ਹਉ) ਮੈਂ ਸਿਮਰਨ ਭਜਨ ਕਰਨ ਭਾਵ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ (ਖਿਜਮਤਦਾਰ) ਟਹਿਲ ਕਰਨ ਵਾਲੀ ਆਪ ਜੀ ਦੀ (ਬੰਦੀ) ਦਾਸੀ ਹਾਂ।

**ਪ੍ਰਸ਼ਨ :** ਉਹ ਪ੍ਰਮੇਸਰ ਕੈਸਾ ਹੈ?

## ਓਹੁ ਅਬਿਨਾਸੀ; ਅਗਮ ਅਪਾਰ ॥

**ਉੱਤਰ :** ਉਹ (ਅਬਿਨਾਸੀ) ਨਾਸ਼ ਤੋਂ ਰਹਿਤ, (ਅਗਮ) ਮਨ ਦੀ ਗੰਮਤਾ ਤੋਂ ਰਹਿਤ **ਵਾ:** (ਅਗਮ) ਸ਼ਾਸਤਰਾਂ ਦੀ ਗੰਮਤਾ ਤੋਂ ਰਹਿਤ ਅਤੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਲੇ ਪਖਾ; ਪ੍ਰਿਅ ਝਲਉ ਪਾਏ ॥

ਹੇ ਸਖੀਓ ! ਮੈਂ ਗਰਮੀ ਦੀ ਰੁੱਤ ਵਿਚ ਪੱਖਾ ਲੈ ਕੇ (ਪ੍ਰਿਅ) ਪਿਆਰੇ ਪਤੀ ਪ੍ਰਮੇਸਰ ਨੂੰ ਦਾਸੀਆਂ ਦੀ ਨਿਆਈਂ (ਝਲਉ) ਝੱਲ (ਪਾਏ) ਪਾਉਂਦੀ ਭਾਵ ਪੱਖਾ ਝੱਲਣਾ ਕਰਦੀ ਹਾਂ। ਇਹ ਮਹਾਰਾਜ ਨੇ ਮੈਨੂੰ ਨਿਮਰਤਾ ਦਾ ਗੁਣ ਬਖਸ਼ਿਆ ਹੈ।

**ਅਥਵਾ :** ਸਾਧਸੰਗਤ ਦਾ ਪੱਖ ਲੈਣ ਰੂਪ ਪੱਖਾ ਲੈ ਕੇ **ਵਾ:** ਮਹਾਰਾਜ ਦੀ ਸ਼ਰਨ ਲੈਣ ਰੂਪ ਪੱਖਾ ਲੈ ਕੇ (ਪ੍ਰਿਅ) ਪਿਆਰੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪ੍ਰੇਮ ਰੂਪ ਪੌਣ ਦੀ ਝੱਲ ਪਾਉਣਾ ਕਰਦੀ ਹਾਂ। **ਵਾ:** ਪ੍ਰੋਖ-ਅਪ੍ਰੋਖ ਗਿਆਨ ਵਾਲੀ ਪ੍ਰਤੀ ਰੂਪ ਝੱਲ ਪਾਉਣਾ ਕਰਦੀ ਹਾਂ ।

ਇਉਂ ਜਿਸ ਵਕਤ ਮਹਾਰਾਜ ਜੀ ਦੀ ਟਹਿਲ ਕਰਨ ਵਾਲੀ ਹੋ ਗਈ।

## ਭਾਗਿ ਗਏ; ਪੰਚ ਦੂਤ ਲਾਵੇ ॥੨॥

ਤਾਂ ਜਿਹੜੇ ਕਾਮ ਆਦਿਕ ਪੰਜੇ ਦੂਤ (ਲਾਵੇ) ਲਾਵਿਆਂ ਦੀ ਨਿਆਈਂ ਬੁੱਧੀ ਰੂਪ ਧਰਤੀ ਵਿਚੋਂ ਸ਼ੁਭ ਗੁਣਾਂ ਰੂਪ ਖੇਤੀ ਨੂੰ ਕੱਟਣ ਵਾਲੇ ਜੀਵ ਦੇ ਪਿੱਛੇ (ਲਾਵੇ) ਲੱਗੇ ਹੋਏ ਸਨ। ਉਹ (ਭਾਗਿ) ਭੱਜ ਗਏ।

**ਅਥਵਾ :** ਜੋ ਅਜਰਾਈਲ, ਜਿਬਰਾਈਲ, ਮੀਕਾਈਲ, ਇਸਰਾਈਲ, ਨੌਕਾਈਲ ਪੰਜੇ ਦੂਤ (ਲਾਵੇ) ਪਿੱਛੇ ਲੱਗਣ ਵਾਲੇ ਸਨ। ਉਹ ਵੀ ਭੱਜ ਗਏ।

## ਨਾ ਮੈ ਕੁਲੁ; ਨਾ ਸੋਭਾਵੰਤ ॥

ਹੇ ਸਖੀਓ! ਨਾ ਹੀ ਮੈ ਅਚੁਤ ਕੁਲ ਭਾਵ ਚੰਗੀ ਕੁਲ ਵਾਲੀ ਹਾਂ ਅਤੇ ਨਾ ਹੀ ਭਗਤੀ ਦੇ ਸਹਿਤ (ਸੋਭਾਵੰਤ) ਸੋਭਾਵਾਲੀ ਹਾਂ।

## ਕਿਆ ਜਾਨਾ; ਕਿਉ ਭਾਨੀ ਕੰਤ ॥

ਇਸ ਲਈ ਮੈਂ (ਕਿਆ) ਕਿਵੇਂ (ਜਾਨਾ) ਜਾਣਾ ਕਿ ਆਪਣੇ (ਕੰਤ) ਪਤੀ ਅਕਾਲ ਪੁਰਖ ਨੂੰ (ਕਿਉ) ਕਿਸ ਪ੍ਰਕਾਰ (ਭਾਨੀ) ਭਾਅ ਗਈ ਹਾਂ।

## ਮੋਹਿ ਅਨਾਥ; ਗਰੀਬ ਨਿਮਾਨੀ ॥

ਹੇ ਸਖੀ! (ਮੋਹਿ) ਮੈਂ ਸੰਤੋਖ ਰੂਪ ਪਿਤਾ ਤੇ ਖਿਮਾ ਰੂਪ ਮਾਤਾ ਤੋਂ ਰਹਿਤ ਹੋਣ ਕਰਕੇ (ਅਨਾਥ) ਯਤੀਮ, ਨਾਮ ਰੂਪ ਧਨ ਤੋਂ ਹੀਣੀ ਹੋਣ ਕਰਕੇ ਗਰੀਬ ਅਤੇ ਸ਼ੁਭ ਗੁਣਾਂ ਦੇ ਸਤਿਕਾਰ ਤੋਂ ਰਹਿਤ ਹੋਣੇ ਕਰਕੇ ਨਿਮਾਣੀ ਹਾਂ।

## ਕੰਤ ਪਕਰਿ; ਹਮ ਕੀਨੀ ਰਾਨੀ ॥੩॥

ਪਰ (ਕੰਤ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੇ (ਹਮ) ਸਾਡੇ ਤਾਈਂ (ਪਕਰਿ) ਪਕੜ ਕੇ ਆਪਣੀ (ਰਾਨੀ) ਪਟਰਾਣੀ (ਕੀਨੀ) ਕਰ ਲਿਆ ਭਾਵ ਬਣਾ ਲਿਆ ਹੈ। **ਵਾ:** ਗਿਆਨ ਦੇ ਸਹਿਤ ਕਰਨ ਰੂਪ ਰਾਣੀ ਬਣਾ ਲਿਆ ਹੈ। **ਵਾ:** **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ"** ਰੂਪ ਰਾਣੀ ਬਣਾ ਲਿਆ ਹੈ।

## ਜਬ ਮੁਖਿ; ਪ੍ਰੀਤਮੁ ਸਾਜਨੁ, ਲਾਗਾ ॥

ਹੇ ਸਖੀ! (ਜਬ) ਜਦੋਂ ਸਾਡਾ (ਪ੍ਰੀਤਮੁ) ਪਿਆਰਾ (ਸਾਜਨੁ) ਸੱਜਣ ਪਤੀ ਪ੍ਰਮੇਸਰ ਸਾਡੇ ਮੁਖ ਨੂੰ (ਲਾਗਾ) ਲੱਗਾ। ਭਾਵ ਸਾਨੂੰ ਪ੍ਰਾਪਤ ਹੋਇਆ।

**ਅਥਵਾ :** ਜਦੋਂ ਸਾਡਾ ਮਨ (ਪ੍ਰੀਤਮੁ) ਪਿਆਰੇ (ਸਾਜਨੁ) ਸੱਜਣ ਦੇ ਸਨਮੁੱਖ ਹੋ ਕੇ ਲੱਗ ਗਿਆ।

## ਸੂਖ ਸਹਜ; ਮੇਰਾ ਧਨੁ ਸੋਹਾਗਾ ॥

ਤਾਂ ਉਦੋਂ (ਮੇਰਾ) ਸਾਡਾ (ਸੋਹਾਗਾ) ਸੁਹਾਗ ਭਾਵ ਅਨੰਦ (ਸੂਖ ਸਹਜ) ਅਚੁਤ ਸੁੱਖ ਰੂਪ ਦੀ ਪ੍ਰਾਪਤੀ ਕਰਕੇ (ਧਨੁ) ਧੰਨਤਾ ਦੇ ਜੋਗ ਹੋ ਗਿਆ।

## ਕਹੁ ਨਾਨਕ; ਮੋਰੀ ਪੂਰਨ ਆਸਾ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਖੀ ਰੂਪ ਸੰਤ ਜਨੋ! ਸਚੇ ਪਾਤਸ਼ਾਹ ਜੀ ਨੇ (ਮੋਰੀ) ਸਾਡੀ ਇਹ ਆਸਾ (ਪੂਰਨ) ਪੂਰੀ ਕਰ ਦਿੱਤੀ ਹੈ ਕਿ,

**ਸਤਿਗੁਰ ਮੇਲੀ; ਪ੍ਰਭ ਗੁਣਤਾਸਾ ॥੪॥੧॥੯੫॥**

ਸਤਿਗੁਰੂ ਸਾਹਿਬ ਜੀ ਨੇ ਸਾਨੂੰ (ਗੁਣਤਾਸਾ) ਗੁਣਾ ਦੇ ਖਜ਼ਾਨੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ (ਮੇਲੀ) ਮੇਲ ਦਿੱਤਾ ਹੈ।

**ਆਸਾ ਮਹਲਾ ੫ ॥**

ਸਤਿਗੁਰੂ ਸਾਹਿਬ ਜੀ ਮਾਇਆ ਦੀ ਬਾਬਤ ਦੱਸਦੇ ਹਨ ਕਿ,

**ਮਾਥੈ ਤ੍ਰਿਕੁਟੀ; ਦ੍ਰਿਸਟਿ ਕਰੂਰਿ ॥**

ਜਿਸ ਪ੍ਰਕਾਰ ਜਿਹੜੀ ਇਸਤਰੀ ਕਿਸੇ ਪ੍ਰਾਹੁਣੇ ਨੂੰ ਘਰ ਆਇਆ ਵੇਖ ਕੇ ਮੱਥੇ 'ਤੇ (ਤ੍ਰਿਕੁਟੀ) ਤਿਊੜੀ ਪਾ ਲੈਂਦੀ ਹੈ ਤੇ (ਕਰੂਰਿ) ਕੌੜੀ (ਦ੍ਰਿਸਟਿ) ਨਿਗ੍ਹਾ ਨਾਲ ਦੇਖਦੀ ਹੈ, ਉਹ ਚੰਗੀ ਨਹੀਂ ਹੁੰਦੀ।
ਇਸੇ ਪ੍ਰਕਾਰ ਹੀ ਇਹ ਮਾਇਆ ਰੂਪ ਇਸਤਰੀ ਜੀਵ ਦੇ ਅੰਤਹਕਰਣ ਰੂਪ (ਮਾਥੈ) ਮਥੇ 'ਤੇ ਤਿੰਨਾਂ ਗੁਣਾਂ ਰੂਪ ਤ੍ਰਿਕੁਟੀ ਪਾ ਦੇਣ ਵਾਲੀ ਹੈ ਅਤੇ ਇਸਦੀ (ਦ੍ਰਿਸਟਿ) ਦ੍ਰਿਸ਼ਟੀ ਬਹੁਤ ਹੀ (ਕਰੂਰਿ) ਕਰੜੀ ਹੈ ਭਾਵ ਸਾਰਿਆਂ ਨੂੰ ਖਾ ਜਾਣ ਵਾਲੀ, ਨਾਸ਼ ਕਰਨ ਵਾਲੀ ਹੈ। ਇਸ ਨੇ ਆਪਨੀ ਦ੍ਰਿਸ਼ਟੀ ਨਾਲ ਜਪੀਆਂ ਦੇ ਜਪ ਤੇ ਤਪੀਆਂ ਦੇ ਤਪ ਨਾਸ਼ ਕਰ ਦਿੱਤੇ ਹਨ। ਇਹ ਮਾਇਆ ਇਤਨੀ ਬਲ ਵਾਲੀ ਹੈ ਕਿ ਇਸ ਨੇ ਵਿਸ਼ਵਾ-ਮਿੱਤਰ ਨੂੰ ਦਸ ਹਜਾਰ ਵਰ੍ਹਾ ਦਰਿਆ 'ਤੇ ਹੀ ਰੱਖਿਆ ਸੀ।

**ਬੋਲੈ ਕਉੜਾ; ਜਿਹਬਾ ਕੀ ਫੂੜਿ ॥**

ਉਹ (ਜਿਹਬਾ) ਜਬਾਨ (ਕੀ) ਦੀ (ਫੂੜਿ) ਫੁੱਟੀ ਹੋਈ ਹੈ **ਵਾ:** ਉਹ (ਫੂੜਿ) ਮੋਟੀ ਜਬਾਨ ਵਾਲੀ ਹੈ। ਜੋ ਸਦਾ ਹੀ ਕਉੜਾ (ਬੋਲੈ) ਬੋਲਦੀ ਹੈ। ਭਾਵ ਕਦੇ ਵੀ ਮਿਠਾ ਨਹੀਂ ਬੋਲਦੀ ਹੈ।

**ਸਦਾ ਭੂਖੀ; ਪਿਰੁ ਜਾਨੈ ਦੂਰਿ ॥੧॥**

ਫਿਰ ਸਦਾ ਹੀ (ਭੂਖੀ) ਭੁੱਖੀ ਰਹਿੰਦੀ ਹੈ, ਆਪਣੇ (ਪਿਰੁ) ਪਤੀ ਪ੍ਰਮੇਸਰ ਨੂੰ ਦੂਰ (ਜਾਨੈ) ਜਾਣਦੀ ਹੈ ਅਤੇ ਸਾਰੇ ਜੀਵ-ਜੰਤਾਂ ਦੀ ਨਾਰੀ ਬਣੀ ਰਹਿੰਦੀ ਹੈ।

**ਐਸੀ ਇਸਤ੍ਰੀ ਇਕ; ਰਾਮਿ ਉਪਾਈ ॥**

ਐਸੀ ਮਾਇਆ ਰੂਪ ਇਸਤਰੀ ਇਕ (ਰਾਮਿ) ਪ੍ਰਮੇਸਰ ਨੇ (ਉਪਾਈ) ਪੈਦਾ ਕੀਤੀ ਹੈ।

**ਉਨਿ ਸਭੁ ਜਗੁ ਖਾਇਆ; ਹਮ ਗੁਰਿ ਰਾਖੇ ਮੇਰੇ ਭਾਈ ॥ ਰਹਾਉ ॥**

ਹੇ ਮੇਰੇ (ਭਾਈ) ਭਰਾਵੋ ! (ਉਨਿ) ਉਸ ਮਾਇਆ ਨੇ (ਸਭੁ) ਸਾਰੇ (ਜਗੁ) ਜਗਤ ਨੂੰ (ਖਾਇਆ) ਖਾ ਲਿਆ ਹੈ ਭਾਵ ਅਭਾਵ ਕਰ ਲਿਆ ਹੈ। **ਵਾ:** ਸਾਰਿਆਂ ਨੂੰ ਆਪਣੇ ਵਿਚ ਲਾ ਕੇ ਨਾਸ਼ ਕਰ ਦਿੱਤਾ ਹੈ। ਪਰ (ਹਮ) ਸਾਡੇ ਤਾਈਂ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਆਪਣਾ ਜਾਣ ਕੇ ਮਾਇਆ ਤੋਂ (ਰਾਖੇ) ਰੱਖ ਲਿਆ ਹੈ।

**ਪਾਇ ਠਗਉਲੀ; ਸਭੁ ਜਗੁ ਜੋਹਿਆ ॥**

ਇਸ ਮੋਹਣੀ ਮਾਇਆ ਨੇ (ਸਭੁ) ਸਾਰੇ (ਜਗੁ) ਜਗਤ ਨੂੰ ਮੋਹ ਰੂਪ, ਵਿਸ਼ਿਆਂ ਰੂਪ (ਠਗਉਲੀ) ਠੱਗ ਬੂਟੀ ਪਾ ਕੇ (ਜੋਹਿਆ) ਤਾੜ ਲਿਆ ਹੈ। ਭਾਵ ਸਾਰਿਆਂ ਨੂੰ ਆਪਣੇ ਅਧੀਨ ਕਰ ਲਿਆ ਹੈ।

**ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥** (ਅੰਗ : ੬੪੩)

## *ਸਾਖੀ—ਬਿਰੱਕਤ ਸਾਧੂ ਦੀ

## ਬ੍ਰਹਮਾ ਬਿਸਨੁ; ਮਹਾਦੇਉ ਮੋਹਿਆ ॥

ਇਸ ਮਾਇਆ ਨੇ ਬ੍ਰਹਮਾ, (ਬਿਸਨੁ) ਵਿਸ਼ਨੂੰ ਤੇ (ਮਹਾਦੇਉ) ਸ਼ਿਵ ਜੀ ਆਦਿਕ ਵੱਡੇ ਵੱਡੇ ਦੇਵਤਿਆਂ ਨੂੰ ਵੀ (ਮੋਹਿਆ) ਮੋਹ ਲਿਆ ਹੈ। ਜਿਵੇਂ ਬ੍ਰਹਮਾ ਆਪਣੀ ਪੁੱਤਰੀ ਸੁਰਸਤੀ ਦਾ ਰੂਪ ਦੇਖ ਕੇ ਡੋਲ ਗਿਆ ਸੀ।

## ਸਾਖੀ—ਬ੍ਰਹਮਾ ਦੇ ਸੁਰਸਤੀ ਉੱਤੇ ਮੋਹਿਤ ਹੋਣ ਦੀ

ਸੁੰਧ ਤੇ ਬਸੁੰਧ ਦੋ ਦੈਂਤ ਸਨ। ਇਹਨਾਂ ਨੇ ਬ੍ਰਹਮਾ ਤੋਂ ਵਰ ਮੰਗਿਆ ਕਿ ਸਾਨੂੰ ਕੋਈ ਨਾ ਮਾਰ ਸਕੇ। ਬ੍ਰਹਮਾ ਨੇ ਕਿਹਾ ਕਿ ਜਦੋਂ ਤੁਸੀਂ ਆਪਸ ਵਿੱਚ ਲੜੋਗੇ ਤਦੋਂ ਹੀ ਮਰੋਗੇ। ਉਂਝ ਤਹਾਨੂੰ ਕੋਈ ਮਾਰ ਨਹੀਂ ਸਕੇਗਾ। ਸੁਣ ਕੇ ਸੁੰਧ ਤੇ ਬਸੁੰਧ ਕਹਿੰਦੇ ਕਿ ਅਸੀਂ ਆਪੋ ਵਿੱਚ ਕਦੇ ਲੜਨਾ ਹੀ ਨਹੀਂ। ਬ੍ਰਹਮਾ ਨੇ ਕਿਹਾ ਕਿ ਫਿਰ ਤੁਹਾਡਾ ਮਰਨਾ ਵੀ ਨਹੀਂ ਹੋਵੇਗਾ। ਇਉਂ ਇਹਨਾਂ ਨੇ ਵਰ ਲੈ ਕੇ ਦੇਵਤਿਆਂ ਸਮੇਤ ਸਾਰੀ ਖਲਕਤ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਉਸ ਵੇਲੇ ਵਿਸ਼ਨੂੰ ਨੇ ਬ੍ਰਹਮਾ ਨੂੰ ਕਿਹਾ ਕਿ ਤੂੰ ਇਹਨਾਂ ਨੂੰ ਵਰ ਦਿੱਤਾ ਹੈ। ਇਸ ਲਈ ਤੂੰ ਹੀ ਇਹਨਾਂ ਦਾ ਕੋਈ ਉਪਾਅ ਕਰ। ਤਾਂ ਬ੍ਰਹਮਾਂ ਨੇ ਸਾਰੀ ਦੁਨਿਆ ਦੀ ਸੁੰਦਰਤਾ ਖਿੱਚ ਕੇ ਇਕ ਤਿਲੋਤਮਾ (ਸੁਰਸਤੀ) ਨਾਮੇ ਲੜਕੀ ਦੀ ਰਚਨਾ ਕੀਤੀ। ਜਦੋਂ ਇਸ ਨੂੰ ਸੁੰਧ ਤੇ ਬਸੁੰਧ ਕੋਲ ਭੇਜਿਆ ਤਾਂ ਦੋਵਾਂ ਨੇ ਪੁੱਛਿਆ ਕਿ ਤੂੰ ਸਾਡੇ ਵਿੱਚੋਂ ਕਿਸ ਨੂੰ ਵਰੇਂਗੀ। ਤਿਲੋਤਮਾ ਕਹਿਣ ਲੱਗੀ ਕਿ ਜਿਹੜਾ ਤੁਹਾਡੇ ਦੋਹਾਂ ਵਿੱਚੋਂ ਤਕੜਾ ਹੋਵੇਗਾ। ਮੈਂ ਤਾਂ ਉਸੇ ਨੂੰ ਹੀ ਵਰਾਂਗੀ। ਉਸ ਵੇਲੇ ਸੁੰਧ ਤੇ ਬਸੁੰਧ ਆਪੋ ਵਿੱਚ ਹੀ ਇਕੱਠਾ ਵਾਰ ਕਰਕੇ ਮਰ ਗਏ। ਜਦੋਂ ਤਿਲੋਤਮਾ ਇਹਨਾਂ ਦੈਂਤਾ ਨੂੰ ਮਾਰ ਕੇ ਵਾਪਿਸ ਆਈ ਤਾਂ ਬ੍ਰਹਮਾ ਦਾ ਚਿਤ ਇਸ ਦਾ ਰੂਪ ਵੇਖ ਕੇ ਡੋਲ ਗਿਆ। ਜਦੋਂ ਇਹ ਭੱਜ ਕੇ ਦੂਸਰੇ ਪਾਸੇ ਹੋਈ ਤਾਂ ਬ੍ਰਹਮਾ ਨੇ ਦੂਸਰੇ ਪਾਸੇ ਮੂੰਹ ਲਾ ਲਿਆ। ਜਦ ਪਿਛਲੇ ਪਾਸੇ ਗਈ ਤਾਂ ਪਿਛਲੇ ਪਾਸੇ ਮੂੰਹ ਲਾ ਲਿਆ। ਇਉਂ ਚਾਰੇ ਪਾਸੇ ਮੂੰਹ ਲਾ ਲਏ। ਜਦੋਂ ਉਹ ਉੱਪਰ ਆਕਾਸ਼ ਵੱਲ ਨੂੰ ਉੱਡੀ ਤਾਂ ਬ੍ਰਹਮਾ ਨੇ ਪੰਜਵਾ ਮੂੰਹ ਉੱਪਰ ਵੱਲ ਨੂੰ ਲਾ ਲਿਆ। ਇਹ ਵੇਖ ਕੇ ਸ਼ਿਵ ਜੀ ਨੇ ਬ੍ਰਹਮਾ ਦਾ ਪੰਜਵਾਂ ਮੂੰਹ ਤ੍ਰਿਸੂਲ ਮਾਰ ਕੇ ਲਾਹ ਦਿੱਤਾ। ਪਰ ਬ੍ਰਹਮਾ ਫਿਰ ਵੀ ਨਾ ਟਲਿਆ। ਇਸ ਨੇ ਕਾਮ ਦੇ ਅਧੀਨ ਹੋ ਕੇ ਆਪਣੀ ਪੁੱਤਰੀ ਤਿਲੋਤਮਾ (ਸੁਰਸਤੀ) ਤੋਂ ਰੋਹਣੀ ਨਾਮੇ ਪੁੱਤਰ ਪੈਦਾ ਕੀਤਾ। ਭਾਈ ਗੁਰਦਾਸ ਸਾਹਿਬ ਜੀ ਨੇ ਬ੍ਰਹਮਾ ਬਾਰੇ ਇਉਂ ਲਿਖਿਆ ਹੈ :

**ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ।**
**ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੋਭਾਣਾ।**

*(ਭਾਈ ਗੁਰਦਾਸ ਜੀ ਵਾਰ ੧੨, ਪਉੜੀ ੭)*

ਇਉਂ ਬ੍ਰਹਮਾ ਨੂੰ ਵੀ ਬਾਅਦ ਵਿੱਚ ਸ਼ਰਮਿੰਦਾ ਹੋਣਾ ਪਿਆ ਸੀ। ਇਸ ਲਈ ਇਹ ਵੀ ਵਿਸ਼ੇ-ਸੁੱਖ ਤੋਂ ਡਰਦਾ ਹੈ।

## ਸਾਖੀ—ਸ਼ਿਵ ਜੀ ਦੇ ਮੋਹਣੀ ਅਵਤਾਰ 'ਤੇ ਮੋਹਿਤ ਹੋਣ ਦੀ

ਜਿਸ ਵੇਲੇ ਵਿਸ਼ਨੂੰ ਨੇ ਸਮੁੰਦਰ ਵਿੱਚੋਂ ਰਿੜਕ ਕੇ ਕੱਢੇ ਹੋਏ ਰਤਨਾਂ ਨੂੰ ਮੋਹਣੀ ਅਵਤਾਰ ਧਾਰ ਕੇ ਵੰਡਿਆ ਤਾਂ ਉਹਨਾਂ ਵਿੱਚ ਇਕ ਰਤਨ ਜ਼ਹਿਰ ਵੀ ਸੀ। ਜਦੋਂ ਵਿਸ਼ਨੂੰ ਆਪਣਾ ਰੂਪ ਧਾਰ ਕੇ ਸ਼ਿਵ ਜੀ ਪਾਸ ਪਹੁੰਚਾ ਤਾਂ ਸ਼ਿਵ ਜੀ ਸਮਾਧੀ ਵਿੱਚ ਬੈਠਾ ਹੋਇਆ ਸੀ। ਵਿਸ਼ਨੂੰ ਕਹਿਣ ਲੱਗਾ ਕਿ ਹੇ ਸ਼ਿਵ ਜੀ! ਤੂੰ ਇਸ ਜ਼ਹਿਰ ਨੂੰ ਸਿਮਰਨ ਭਜਨ ਦੀ ਤਾਕਤ ਨਾਲ ਆਪਣੇ ਕੰਠ ਵਿੱਚ ਰੱਖ ਕੇ ਹਜ਼ਮ ਕਰ ਲੈ ਤੇ ਆਹ ਇਕ ਦੂਜ ਦੇ ਚੰਦਰਮਾ ਦਾ ਟਿੱਕਾ ਆਪਣੇ

---

* ਦੇਖੋ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਚੌਥੀ ਦੇ ਪੰਨਾ ਨੰ. ੮੫੧ 'ਤੇ।

ਮੱਥੇ ਵਿੱਚ ਲਾ ਲੈ। ਇਹ ਸੁਣ ਕੇ ਸ਼ਿਵ ਜੀ ਨੇ ਪੁੱਛਿਆ ਕਿ ਤੂੰ ਰਤਨ ਕਿਵੇਂ ਵੰਡੇ ਸਨ? ਵਿਸ਼ਨੂੰ ਨੇ ਦੱਸਿਆ ਕਿ ਮੋਹਣੀ ਅਵਤਾਰ ਧਾਰ ਕੇ। ਸੁਣ ਕੇ ਸ਼ਿਵ ਜੀ ਕਹਿੰਦਾ ਕਿ ਪਹਿਲਾਂ ਮੈਨੂੰ ਉਹ ਸਰੂਪ ਧਾਰ ਕੇ ਵਿਖਾ, ਫੇਰ ਮੈਂ ਇਹ ਜ਼ਹਿਰ ਲਵਾਂਗਾ। ਵਿਸ਼ਨੂੰ ਕਹਿਣ ਲੱਗਾ ਕਿ ਉਹ ਸਰੂਪ ਵੇਖ ਕੇ ਤੇਰਾ ਚਿਤ ਅਚੱਲ ਨਹੀਂ ਰਹਿਣਾ। ਜਦੋਂ ਸ਼ਿਵ ਜੀ ਨੇ ਬਹੁਤੀ ਜਿੱਦ ਕੀਤੀ ਤਾਂ ਭਗਵਾਨ ਵਿਸ਼ਨੂੰ ਨੇ ਮੋਹਣੀ ਅਵਤਾਰ ਧਾਰ ਲਿਆ। ਮੋਹਣੀ ਅਵਤਾਰ ਵੇਖ ਕੇ ਸਮਾਧੀ ਵਿੱਚ ਇਸਥਿਤ ਹੋਏ ਸ਼ਿਵ ਜੀ ਦਾ ਚਿਤ ਡੋਲ ਗਿਆ। ਉਸ ਵਕਤ ਸ਼ਿਵ ਜੀ ਵਿਸ਼ੇ ਸੁੱਖ ਦੇ ਅਧੀਨ ਹੋ ਕੇ ਮੋਹਣੀ ਅਵਤਾਰ ਦੇ ਪਿੱਛੇ ਲੱਗ ਗਿਆ। ਇਸ ਪ੍ਰਕਾਰ ਮੋਹਣੀ ਅਵਤਾਰ ਦਾ ਪਿੱਛਾ ਕਰਦਿਆਂ ਜਿਥੇ-ਜਿਥੇ ਵੀ ਸ਼ਿਵ ਜੀ ਦਾ ਪਾਰਾ ਡਿੱਗਿਆ ਉੱਥੇ-ਉੱਥੇ ਸੰਤਾਨ ਦੀ ਉਤਪਤੀ ਮੰਨੀ ਹੈ। ਜਿਵੇਂ ਗੋਹੇ ਵਿਚੋਂ ਗੋਰਖ ਨਾਥ ਦੀ ਉਤਪਤੀ ਹੋਈ। ਇਕ ਬੂੰਦ ਸਮੁੰਦਰ ਵਿਚ ਡਿੱਗੀ ਜਿਸ ਨੂੰ ਮੱਛੀ ਨੇ ਨਿਗਲ ਲਿਆ ਤਾਂ ਬਾਅਦ ਵਿਚ ਉਸ ਮੱਛੀ ਦੇ ਪੇਟ ਵਿਚ ਮਛੰਦਰ ਨਾਥ ਦੀ ਉਤਪਤੀ ਹੋਈ ਆਦਿ। ਮੋਹਣੀ ਅਵਤਾਰ ਸ਼ਿਵ ਜੀ ਨੂੰ ਆਪਣੇ ਮਗਰ ਲਾ ਕੇ ਇਸਦੇ ਸਾਰੇ ਉਪਾਸ਼ਕਾਂ ਜੰਗਮ, ਜੋਗੀ ਆਦਿਕਾਂ ਦੇ ਕੋਲ ਲਈ ਫਿਰਦਾ ਰਿਹਾ। ਬਾਅਦ ਵਿੱਚ ਜਦੋਂ ਸ਼ਿਵ ਜੀ ਨੂੰ ਹੋਸ਼ ਆਈ ਤਾਂ ਬੜਾ ਦੁਖੀ ਹੋਇਆ ਤੇ ਵਿਸ਼ੇ ਸੁੱਖਾਂ ਤੋਂ ਡਰਦਾ ਕਹਿੰਦਾ ਕਿ ਹੇ ਵਿਸ਼ਨੂੰ! ਤੂੰ ਤਾਂ ਮੋਹਣੀ ਅਵਤਾਰ ਧਾਰਨ ਕਰਕੇ ਮੇਰਾ ਸਾਰਾ ਜਤ, ਸਤ ਗੁਆ ਦਿੱਤਾ। ਸੋ ਉਦੋਂ ਤੋਂ ਹੀ ਸ਼ਿਵਜੀ ਵਿਸ਼ੇ ਸੁੱਖ ਤੋਂ ਬੜਾ ਡਰਦਾ ਹੈ।

## ਗੁਰਮੁਖਿ ਨਾਮਿ ਲਗੇ; ਸੇ ਸੋਹਿਆ ॥੨॥

ਜਿਹੜੇ ਗੁਰਮੁਖ ਪੁਰਖ ਨਾਮ ਵਿਚ ਲੱਗੇ ਹੋਏ ਹਨ। (ਸੇ) ਉਹ ਮਾਇਆ ਦੇ ਪ੍ਰਭਾਵ ਤੋਂ ਬਚ ਕੇ (ਸੋਹਿਆ) ਸੋਭਨੀਕ ਹੋਏ ਹਨ।

## ਵਰਤ ਨੇਮ ਕਰਿ ਥਾਕੇ; ਪੁਨਹਚਰਨਾ ॥

ਇਹ ਜੀਵ ਬਹੁਤ ਸਾਰੇ ਵਰਤ ਰਖ (ਕਰਿ) ਕਰਕੇ, ਯਮ ਨੇਮ ਆਦਿਕ ਸਾਧਨ ਕਰਕੇ ਅਤੇ *(ਪੁਨਹਚਰਨਾ) ਪ੍ਰਾਸਚਿਤ ਕਰਮ ਕਰਕੇ **ਵਾ:** ਪੁਨਰਚਰਨ ਕਰਕੇ (ਥਾਕੇ) ਥੱਕ ਗਏ ਹਨ। ਪਰ ਮਾਇਆ ਤੋਂ ਛੁਟਕਾਰਾ ਨਹੀਂ ਪਾ ਸਕੇ।

## ਤਟ ਤੀਰਥ; ਭਵੇ ਸਭ ਧਰਨਾ ॥

ਤੀਰਥਾਂ ਦੇ (ਤਟ) ਕਿਨਾਰਿਆਂ ਉੱਤੇ ਬੈਠੇ ਹੋਏ ਅਤੇ (ਧਰਨਾ) ਧਰਤੀ ਤੇ (ਭਵੇ) ਭਰਮਦੇ ਹੋਏ ਬਹੁਤ (ਸਭ) ਸਾਰੇ ਲੋਕ ਇਸ ਮਾਇਆ ਦੁਆਰਾ ਮੋਹੇ ਗਏ ਹਨ। **ਵਾ:** ਇਸ ਮਾਇਆ ਦੇ ਮੋਹੇ ਹੋਏ ਕਈ ਲੋਕ ਤਾਂ ਧਰਤੀ ਤੇ ਹੀ (ਭਵੇ) ਭਾਉਂਦੇ ਫਿਰਦੇ ਹਨ।

## ਸੇ ਉਬਰੇ; ਜਿ ਸਤਿਗੁਰ ਕੀ ਸਰਨਾ ॥੩॥

ਇਸ ਮਾਇਆ ਦੇ ਜਾਲ ਵਿਚੋਂ (ਸੇ) ਓਹੀ (ਉਬਰੇ) ਬਚੇ ਹਨ। (ਜਿ) ਜਿਹੜੇ ਸਤਿਗੁਰੂ ਸਾਹਿਬ ਜੀ ਦੀ (ਸਰਨਾ) ਸ਼ਰਨੀ ਪਏ ਹਨ।

---

**ਪੁਨਹਚਰਨ** : ਜੋ ਪੁੰਨਾਂ ਵਿਚ ਪ੍ਰਵਿਰਤ ਹੋਣ ਵਾਸਤੇ ਕਰਮ ਕੀਤੇ ਜਾਂਦੇ ਹਨ ਉਹਨਾਂ ਨੂੰ ਪੁਨਰਚਰਨ ਕਹਿੰਦੇ ਹਨ ਅਤੇ ਜੋ ਪਾਪਾਂ ਦੀ ਨਵਿਰਤੀ ਵਾਸਤੇ ਕਰਮ ਕੀਤੇ ਜਾਂਦੇ ਹਨ ਉਹਨਾਂ ਨੂੰ ਪ੍ਰਾਸ਼ਚਿਤ ਕਰਮ ਕਹਿੰਦੇ ਹਨ। ਇੱਥੇ ਪੁਨਰਚਰਨ ਦੇ ਦੋਵੇਂ ਅਰਥ ਕਰਨੇ ਹਨ। ਭਾਵ ਗੁਰੂ ਸਾਹਿਬ ਜੀ ਨੇ ਇੱਥੇ ਪੁਨਰਚਰਨ ਅਤੇ ਪ੍ਰਾਸ਼ਚਿਤ ਦੋਵਾਂ ਸ਼ਬਦਾਂ ਨੂੰ ਮਿਲਾ ਕੇ ਪੁਨਹਚਰਨ ਸ਼ਬਦ ਦੀ ਵਰਤੋਂ ਕੀਤੀ ਹੈ। **ਵਾ:** ਮੰਤਰ ਦੇ ਜਿਤਨੇ ਵੀ ਅੱਖਰ ਹੋਣ, ਜੇਕਰ ਕੋਈ ਉਤਨੇ ਕਰੋੜ ਮੰਤਰ ਦਾ ਜਪ ਕਰੇ, ਫਿਰ ਜਿਤਨਾ ਜਪ ਕਰੇ, ਉਸਦਾ ਦਸਵਾਂ ਹਿੱਸਾ ਹਵਨ ਕਰੇ, ਜਿਤਨਾ ਹਵਨ ਕਰੇ, ਉਸਦਾ ਦਸਵਾਂ ਹਿੱਸਾ ਤਰਪਨ ਕਰੇ, ਤਰਪਨ ਦਾ ਦਸਵਾਂ ਹਿੱਸਾਂ ਮਾਰਜਨ ਕਰੇ, ਮਾਰਜਨ ਦਾ ਦਸਵਾਂ ਹਿੱਸਾ ਬ੍ਰਾਹਮਣਾਂ ਨੂੰ ਭੋਜਨ ਕਰਾਵੇ ਅਤੇ ਦਾਨ ਦਖਸ਼ਣਾਂ ਦੇਣਾ ਕਰੇ ਤਾਂ ਜਾ ਕੇ ਮੰਤਰ ਸਿੱਧ ਹੁੰਦਾ ਹੈ। ਇਸ ਨੂੰ ਪੁਨਹਾਚਰਣ ਕਹਿੰਦੇ ਹਨ। ਇਹ ਵੈਦਿਕ ਰੀਤੀ ਅਨੁਸਾਰ ਸਿਮ੍ਰਿਤੀਆਂ ਵਿੱਚ ਮੰਤਰ ਸਿੱਧੀ ਦੀ ਪ੍ਰਕਿਰਿਆ ਹੈ।

## ਮਾਇਆ ਮੋਹਿ; ਸਭੋ ਜਗੁ ਬਾਧਾ ॥

ਹੇ ਭਾਈ! ਇਸ ਪ੍ਰਕਾਰ ਮਾਇਆ ਦੇ (ਮੋਹਿ) ਮੋਹ ਨੇ (ਸਭੋ) ਸਾਰੇ (ਜਗੁ) ਜਗਤ ਨੂੰ (ਬਾਧਾ) ਬੰਨ੍ਹ ਲਿਆ ਹੈ। ਅਧੀਨ ਕਰ ਲਿਆ ਹੈ ਭਾਵ ਕੈਦੀ ਕਰ ਕੇ ਨਾਸ਼ ਕਰ ਦਿੱਤਾ ਹੈ ਅਤੇ

## ਹਉਮੈ ਪਚੈ; ਮਨਮੁਖ ਮੂਰਾਖਾ ॥

ਜਿੰਨ੍ਹਾਂ ਮਨਮੁਖ ਲੋਕਾਂ ਦਾ ਮਨ ਮੂਰਖ ਹੋ ਰਿਹਾ ਹੈ, ਉਹ ਮੂਰਖ ਪੁਰਸ਼ ਮਾਇਆ ਵਿਚ ਬੱਝੇ ਹੋਏ ਹਉਮੈ ਕਰਕੇ ਵਿਕਾਰਾਂ ਵਿਚ (ਪਚੈ) ਸੜ ਰਹੇ ਹਨ।

**ਅਥਵਾ :** ਇੰਨ੍ਹਾਂ ਮਨਮੁਖ ਲੋਕਾਂ ਨੇ (ਮੂ+ਰਾਖਾ) (ਮੂ) ਮੂੰਹ ਆਦਿਕਾਂ ਨੂੰ ਪਦਾਰਥਾਂ ਦੇ ਭੋਗਣ ਵਿਚ ਹੀ ਲਾਈ (ਰਾਖਾ) ਰੱਖਿਆ ਹੈ। ਇਸ ਲਈ ਇਹ ਹਉਮੈ ਕਰਕੇ (ਪਚੈ) ਸੜ ਰਹੇ ਹਨ।

## ਗੁਰ ਨਾਨਕ; ਬਾਹ ਪਕਰਿ ਹਮ ਰਾਖਾ ॥੪॥੨॥੯੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਾਡੀ ਬਿਰਤੀ ਰੂਪ ਬਾਂਹ ਨੂੰ ਆਪਣੇ ਕਿਰਪਾ ਰੂਪ ਹੱਥ ਨਾਲ (ਪਕਰਿ) ਪਕੜ ਕੇ (ਹਮ) ਸਾਨੂੰ (ਰਾਖਾ) ਰੱਖ ਲਿਆ ਹੈ।

## ਆਸਾ ਮਹਲਾ ੫ ॥

## ਸਰਬ ਦੂਖ; ਜਬ ਬਿਸਰਹਿ ਸੁਆਮੀ ॥

ਹੇ (ਸਰਬ) ਸਾਰਿਆਂ ਦੇ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ (ਜਬ) ਜਦੋਂ ਤੁਸੀਂ ਸਾਨੂੰ (ਬਿਸਰਹਿ) ਭੁੱਲ ਜਾਂਦੇ ਹੋ ਤਾਂ ਉਦੋਂ ਅਸੀਂ ਆਪਣੇ ਆਪ ਨੂੰ ਸਾਰੇ ਦੁਖ ਚਿੰਬੜੇ ਹੋਏ ਸਮਝਦੇ ਹਾਂ।

## ਈਹਾ ਊਹਾ; ਕਾਮਿ ਨ ਪ੍ਰਾਨੀ ॥੧॥

ਪ੍ਰਮੇਸਰ ਨੂੰ ਭੁੱਲ ਕੇ ਇਸ (ਪ੍ਰਾਨੀ) ਪ੍ਰਾਣੀ ਦਾ ਨਾ (ਈਹਾ) ਇਸ ਲੋਕ ਤੇ ਨਾ ਹੀ (ਊਹਾ) ਉਸ ਪ੍ਰਲੋਕ ਵਿਚ ਕੋਈ (ਕਾਮਿ) ਕੰਮ ਸਫਲਾ ਹੁੰਦਾ ਹੈ। **ਵਾ:** (ਕਾਮਿ ਨ) ਕਾਮਨਾ ਪੂਰੀਆਂ ਨਹੀਂ ਹੁੰਦੀਆਂ।

**ਅਥਵਾ :** ਇਸ ਪ੍ਰਾਣੀ ਦੇ ਲੋਕ-ਪ੍ਰਲੋਕ ਵਿਚ ਕੋਈ ਵੀ ਚੀਜ਼ (ਕਾਮਿ) ਕੰਮ ਨਹੀਂ ਆਉਂਦੀ।

**ਅਥਵਾ :** ਇਹ ਪ੍ਰਾਣੀ ਲੋਕ-ਪ੍ਰਲੋਕ ਵਿਚ ਕਿਸੇ ਕੰਮ ਦਾ ਨਹੀਂ ਰਹਿੰਦਾ ਹੈ।

## ਸੰਤ ਤ੍ਰਿਪਤਾਸੇ; ਹਰਿ ਹਰਿ ਧ੍ਯਾਇ ॥

*('ਧਿਆਇ' ਬੋਲੋ)*

(ਸੰਤ) ਸ਼ਾਂਤ ਚਿਤ ਵਾਲੇ ਮਹਾਂਪੁਰਖ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਧ੍ਯਾਇ) ਧਿਆਉਣ ਕਰਕੇ (ਤ੍ਰਿਪਤਾਸੇ) ਤ੍ਰਿਪਤ ਹੋਏ ਹਨ, ਅਤਿਸ਼ੈ ਕਰਕੇ ਰੱਜੇ ਹਨ।

## ਅੰਗ : ੩੯੫

## ਕਰਿ ਕਿਰਪਾ, ਅਪੁਨੈ ਨਾਇ ਲਾਏ; ਸਰਬ ਸੂਖ, ਪ੍ਰਭ ਤੁਮਰੀ ਰਜਾਇ ॥ ਰਹਾਉ ॥

ਹੇ ਮਹਾਰਾਜ! ਜਿੰਨ੍ਹਾਂ ਸੰਤਾਂ ਭਗਤਾਂ ਨੂੰ ਤੁਸੀਂ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ (ਅਪੁਨੈ) ਆਪਣੇ ਨਾਮ ਵਿਚ (ਲਾਏ) ਲਾ ਲਿਆ ਹੈ। ਉਹ ਇਸ ਪ੍ਰਕਾਰ ਬੇਨਤੀਆਂ ਕਰਦੇ ਹਨ ਕਿ ਹੇ (ਪ੍ਰਭ) ਪ੍ਰਭੂ! (ਸਰਬ) ਸਾਰੇ (ਸੂਖ) ਸੁੱਖ (ਤੁਮਰੀ) ਤੁਹਾਡੀ (ਰਜਾਇ) ਰਜ਼ਾ ਵਿਚ ਚਲਣੇ ਕਰਕੇ ਹੀ ਪ੍ਰਾਪਤ ਹੁੰਦੇ ਹਨ।

## ਸੰਗਿ ਹੋਵਤ ਕਉ; ਜਾਨਤ ਦੂਰਿ ॥

ਹੇ ਮਹਾਰਾਜ ! ਜਿਹੜਾ ਪੁਰਸ਼ ਤੁਹਾਨੂੰ ਅੰਗ ਸੰਗ (ਹੋਵਤ) ਹੁੰਦਿਆ ਹੋਇਆਂ (ਕਉ) ਨੂੰ ਵੀ ਦੂਰ (ਜਾਨਤ) ਜਾਣਦਾ ਹੈ।

## ਸੋ ਜਨੁ ਮਰਤਾ; ਨਿਤ ਨਿਤ ਝੂਰਿ ॥੨॥

(ਸੋ) ਉਹ (ਜਨੁ) ਪੁਰਸ਼ (ਝੂਰਿ) ਝੋਰਿਆਂ ਨਾਲ ਝੁਰ-ਝੁਰ ਕੇ (ਨਿਤ ਨਿਤ) ਨਿਤਾਪ੍ਰਤੀ (ਮਰਤਾ) ਮਰਦਾ ਹੈ।

## ਜਿਨਿ ਸਭੁ ਕਿਛੁ ਦੀਆ; ਤਿਸੁ ਚਿਤਵਤ ਨਾਹਿ ॥

(ਜਿਨਿ) ਜਿਸ ਵਾਹਿਗੁਰੂ ਨੇ ਇਸ ਜੀਵ ਨੂੰ ਸਭ (ਕਿਛੁ) ਕੁਝ (ਦੀਆ) ਦਿੱਤਾ ਹੈ। ਯਥਾ :

**ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥** *(ਅੰਗ : ੧੬੭)*

ਇਹ ਜੀਵ (ਤਿਸੁ) ਉਸ ਨੂੰ (ਚਿਤਵਤ) ਚੇਤੇ ਹੀ (ਨਾਹਿ) ਨਹੀਂ ਕਰਦਾ।

## ਮਹਾ ਬਿਖਿਆ ਮਹਿ; ਦਿਨੁ ਰੈਨਿ ਜਾਹਿ ॥੩॥

ਇਸ ਪ੍ਰਕਾਰ ਇਸ ਜੀਵ ਦੀ ਜਿੰਦਗੀ ਦੇ ਦਿਨ ਤੇ (ਰੈਨਿ) ਰਾਤ (ਮਹਾ ਬਿਖਿਆ) ਸਾਰਿਆਂ ਜਨਮਾਂ ਵਿਚ ਚਿੰਬੜੀ ਰਹਿਣ ਵਾਲੀ, ਵਿਸ਼ਿਆਂ ਦੀ ਜ਼ਹਿਰ ਚੜ੍ਹਾਉਣ ਵਾਲੀ ਮਾਇਆ ਵਿਚ ਲੱਗ ਕੇ ਗੁਜ਼ਰਦੇ (ਜਾਹਿ) ਜਾ ਰਹੇ ਹਨ।

## ਕਹੁ ਨਾਨਕ; ਪ੍ਰਭੁ ਸਿਮਰਹੁ ਏਕ ॥

ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਹੇ ਗੁਰਮੁਖੋ ! ਰਾਤ ਦਿਨੇ (ਏਕ) ਇਕ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਸਿਮਰਹੁ) ਯਾਦ ਕਰਨਾ ਕਰੋ, ਉਸਦਾ ਸਿਮਰਨ ਕਰਨਾ ਕਰੋ।

## ਗਤਿ ਪਾਈਐ; ਗੁਰ ਪੂਰੇ ਟੇਕ ॥੪॥੩॥੯੭॥

ਇਸ ਪ੍ਰਕਾਰ (ਪੂਰੇ) ਪੂਰਿਆਂ (ਗੁਰ) ਸਤਿਗੁਰਾਂ ਦੀ (ਟੇਕ) ਓਟ ਲੈ ਕੇ (ਗਤਿ) ਮੁਕਤੀ, ਕਲਿਆਣ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ।

## ਆਸਾ ਮਹਲਾ ੫ ॥

## ਨਾਮੁ ਜਪਤ; ਮਨੁ ਤਨੁ ਸਭੁ ਹਰਿਆ ॥

ਹੇ ਭਾਈ ! ਜਿੰਨ੍ਹਾਂ ਨੇ ਪ੍ਰਮੇਸਰ ਦਾ ਨਾਮ (ਜਪਤ) ਜਪਿਆ ਹੈ, ਉਹਨਾਂ (ਸਭੁ) ਸਾਰਿਆਂ ਦੇ ਮਨ ਤੇ ਤਨ (ਹਰਿਆ) ਪ੍ਰਫੁਲਿਤ ਹੋ ਗਏ ਹਨ ਭਾਵ ਉਹਨਾਂ ਦੇ ਅੰਦਰ ਮਨ ਦੀਆਂ ਸਾਰੀਆਂ ਵਾਸ਼ਨਾਵਾਂ ਨਵਿਰਤ ਹੋਣ ਕਰਕੇ ਸ਼ੁੱਭ ਗੁਣਾਂ ਦੀ ਫੁਲਵਾੜੀ ਖਿੜ ਗਈ ਹੈ ਅਤੇ ਸਰੀਰ ਔਗੁਣਾਂ ਤੇ ਕੁਸੰਗਤ ਤੋਂ ਬਚ ਕਰਕੇ ਨੇਕ ਸ੍ਰੇਸ਼ਟਾਚਾਰ ਕਰਨ ਵਾਲਾ ਹੋ ਕੇ, ਦੈਵੀ ਸੰਪਦਾ ਦੇ ਸਹਿਤ ਹੋ ਕੇ ਹਰਾ-ਭਰਾ ਹੋ ਗਿਆ ਹੈ।

## ਕਲਮਲ ਦੋਖ; ਸਗਲ ਪਰਹਰਿਆ ॥੧॥

ਜਿਹੜੇ (ਕਲਮਲ) ਕਲਮਲਾਹਟ ਪਾਉਣ ਵਾਲੇ ਸ਼ਬਦ, ਸਪਰਸ਼ ਆਦਿਕ ਕਲਜੁਗ ਦੇ ਮੈਲ ਰੂਪ (ਦੋਖ) ਦੋਸ਼ ਸਨ, ਉਹ (ਸਗਲ) ਸਾਰੇ ਹੀ ਮਹਾਰਾਜ ਜੀ ਨੇ (ਪਰਹਰਿਆ) ਦੂਰ ਕਰ ਦਿੱਤੇ ਹਨ।

**ਅਥਵਾ :** ਜਿਹੜੇ (ਕਲ) ਨਿਸ਼ਚੇ ਕਰਕੇ (ਮਲ) ਮੈਲ ਰੂਪ (ਕਲਮਲ) ਪਾਪ ਤੇ (ਦੋਖ) ਕਾਮਾਦਿਕ ਦੋਸ਼ ਸਨ, ਉਹ ਸਾਰੇ ਹੀ ਪ੍ਰਮੇਸਰ ਨੇ (ਪਰਹਰਿਆ) ਦੂਰ ਕਰ ਦਿੱਤੇ ਹਨ।

## ਸੋਈ ਦਿਵਸੁ ਭਲਾ; ਮੇਰੇ ਭਾਈ ॥

ਹੇ ਮੇਰੇ ਭਾਈ ! ਸਾਰੇ ਦਿਨਾਂ ਵਿਚੋਂ (ਸੋਈ) ਉਹ (ਦਿਵਸੁ) ਦਿਨ (ਭਲਾ) ਸਫਲਾ ਹੈ **ਵਾ:** ਉਹੋ ਹੀ ਜਿੰਦਗੀ ਸਫਲੀ ਹੈ।

## ਹਰਿ ਗੁਨ ਗਾਇ; ਪਰਮ ਗਤਿ ਪਾਈ ॥ ਰਹਾਉ ॥

ਜਿਸ ਦਿਨ **ਵਾ:** ਜਿੰਦਗੀ ਵਿਚ (ਹਰਿ) ਹਰੀ ਦੇ (ਗੁਨ) ਗੁਣਾਂ ਨੂੰ (ਗਾਇ) ਗਾ ਕੇ ਪਰਮ (ਗਤਿ) ਗਤੀ ਭਾਵ ਕੈਵਲ ਮੁਕਤੀ ਨੂੰ (ਪਾਈ) ਪਾ ਲਈਦਾ ਹੈ।

## ਸਾਧ ਜਨਾ ਕੇ; ਪੂਜੇ ਪੈਰ ॥

ਜਿੰਨ੍ਹਾਂ ਗੁਰਮੁਖਾਂ ਨੇ ਪ੍ਰੇਮ ਨਾਲ (ਸਾਧ ਜਨਾ) ਸ੍ਰੇਸ਼ਟ ਗੁਰਮੁਖ ਜਨਾਂ ਦੇ, ਭਗਤ ਜਨਾਂ ਦੇ (ਪੈਰ) ਚਰਨਾਂ ਕਮਲਾਂ ਦਾ (ਪੂਜੇ) ਪੂਜਨ ਕੀਤਾ ਹੈ।

## ਮਿਟੇ ਉਪਦ੍ਰਹ; ਮਨ ਤੇ ਬੈਰ ॥੨॥

ਜੋ ਕਾਮ ਆਦਿਕ ਵੈਰੀ ਉਪਦ੍ਰਵ ਕਰਨ ਵਾਲੇ ਹਨ। ਉਹ ਉਹਨਾਂ ਦੇ ਮਨ ਤੋਂ ਮਿਟ ਗਏ ਹਨ। **ਵਾ:** ਜੋ ਕਿਸੇ ਨੂੰ ਦੁੱਖ ਦੇਣਾ ਸੀ। ਇਹ ਉਪਦ੍ਰਵ ਵੀ ਮਿਟ ਗਿਆ ਹੈ।

**ਅਥਵਾ :** ਉਹਨਾਂ ਦੇ ਮਨ ਤੋਂ ਵੈਰ-ਵਿਰੋਧ ਅਤੇ ਅਨੇਕਾਂ ਪ੍ਰਕਾਰ ਦੇ (ਉਪਦ੍ਰਹ) ਵਿਘਨ ਪਾਉਣ ਵਾਲੇ ਸਾਰੇ ਵਿਘਨਕਾਰੀ (ਮਿਟੇ) ਮਿਟ ਗਏ ਹਨ।

**ਅਥਵਾ :** ਜੋ ਕਿਸੇ ਵੱਲੋਂ ਆਪਣੇ ਉੱਤੇ ਉਪਦ੍ਰਵ ਹੋਣੇ ਸਨ ਅਤੇ ਜੋ ਆਪਣੇ ਅੰਦਰ ਕਿਸੇ ਨਾਲ ਵੈਰ ਭਾਵ ਰੱਖਣਾ ਸੀ। ਇਹ ਸਭ ਮਿਟ ਗਏ ਹਨ।

## ਗੁਰ ਪੂਰੇ ਮਿਲਿ; ਝਗਰੁ ਚੁਕਾਇਆ ॥

ਜਿਹੜੇ ਪ੍ਰੇਮੀ (ਪੂਰੇ) ਪੂਰਿਆਂ (ਗੁਰ) ਸਤਿਗੁਰਾਂ ਨਾਲ (ਮਿਲਿ) ਮਿਲੇ ਹਨ, ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦਾ ਜੰਮਣ-ਮਰਨ ਦਾ (ਝਗਰੁ) ਝਗੜਾ (ਚੁਕਾਇਆ) ਚੁੱਕ ਦਿੱਤਾ ਹੈ।

## ਪੰਚ ਦੂਤ; ਸਭਿ ਵਸਗਤਿ ਆਇਆ ॥੩॥

ਜਿਹੜੇ (ਪੰਚ ਦੂਤ) ਪੰਜੇ ਦੂਤ ਕਾਮ, ਕ੍ਰੋਧ ਆਦਿਕ, **ਵਾ:** ਸ਼ਬਦ, ਸਪਰਸ਼ ਆਦਿਕ ਹਨ। ਉਹਨਾਂ (ਸਭਿ) ਸਾਰਿਆਂ ਦੀ (ਗਤਿ) ਚਾਲ ਵੱਸ ਵਿਚ (ਆਇਆ) ਆ ਗਈ ਹੈ।

## ਜਿਸੁ ਮਨਿ ਵਸਿਆ; ਹਰਿ ਕਾ ਨਾਮੁ ॥

(ਜਿਸੁ) ਜਿੰਨ੍ਹਾਂ ਗੁਰਮੁਖ ਜਨਾਂ ਦੇ ਮਨ ਵਿਚ ਹਰੀ ਪ੍ਰਮੇਸਰ (ਕਾ) ਦਾ ਨਾਮ (ਵਸਿਆ) ਵੱਸ ਗਿਆ ਹੈ।

## ਨਾਨਕ; ਤਿਸੁ ਊਪਰਿ ਕੁਰਬਾਨ ॥੪॥੪॥੯੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਸੁ) ਉਹਨਾਂ ਗੁਰਮੁਖ ਜਨਾਂ (ਊਪਰਿ) ਉੱਤੋਂ (ਕੁਰਬਾਨ) ਬਲਿਹਾਰ ਜਾਈਏ, ਆਪਣਾ ਆਪ ਵਾਰਨਾ ਕਰੀਏ।

## ਆਸਾ ਮਹਲਾ ੫ ॥

## ਗਾਵਿ ਲੇਹਿ; ਤੂ ਗਾਵਨਹਾਰੇ ॥

ਹੇ ਪਿਆਰੇ ਗੁਰਸਿੱਖ ! ਤੂੰ (ਗਾਵਨਹਾਰੇ) ਗਾਉਣ ਵਾਲੇ ਸਤਿਗੁਰਾਂ ਨਾਲ **ਵਾ**: (ਗਾਵਨਹਾਰੇ) ਗਾਉਣ ਵਾਲੇ ਤੱਤ ਬੇਤਿਆਂ ਨਾਲ ਮਿਲ ਕੇ ਪ੍ਰਮੇਸਰ ਦੇ ਤਾਈਂ (ਗਾਵਿ) ਗਾ (ਲੇਹਿ) ਲੈ। ਕਿਉਂਕਿ ਤੈਨੂੰ ਇਹ ਮਨੁੱਖਾ ਜਨਮ ਪ੍ਰਮੇਸਰ ਨੂੰ ਗਾਉਣ ਵਾਸਤੇ ਮਿਲਿਆ ਹੈ।

**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ ॥** *(ਅੰਗ : ੫੨੪)*

ਭਾਵ ਜਦੋਂ ਚਾਰ ਪੈਰ, ਦੋ ਸਿੰਗ ਤੇ ਮੁਖ ਤੋਂ ਗੂੰਗਾ ਹੋ ਗਿਆ, ਤਦੋਂ ਤੂੰ ਕਿਸ ਪ੍ਰਕਾਰ ਹਰੀ ਦੇ ਗੁਣਾਂ ਨੂੰ ਗਾਉਣਾ ਕਰੇਂਗਾ?

## ਜੀਅ ਪਿੰਡ ਕੇ; ਪ੍ਰਾਨ ਅਧਾਰੇ ॥

ਜੋ ਸਾਰਿਆਂ (ਜੀਅ) ਜੀਵਾਂ ਨੂੰ (ਪਿੰਡ) ਸਰੀਰ ਦੇਣ ਵਾਲਾ **ਵਾ**: ਜੋ ਸਾਰਿਆਂ ਦੇ ਤਾਈਂ (ਜੀਅ) ਸੂਖਮ ਸਰੀਰ ਤੇ (ਪਿੰਡ) ਸਥੂਲ ਸਰੀਰ ਦੇਣ ਵਾਲਾ ਹੈ ਅਤੇ ਸਾਰਿਆਂ ਦੇ (ਪ੍ਰਾਨ) ਪ੍ਰਾਣਾਂ ਦਾ (ਅਧਾਰੇ) ਆਸਰਾ ਰੂਪ ਹੈ।

## ਜਾ ਕੀ ਸੇਵਾ; ਸਰਬ ਸੁਖ ਪਾਵਹਿ ॥

(ਜਾ) ਜਿਸ ਵਾਹਿਗੁਰੂ (ਕੀ) ਦੀ (ਸੇਵਾ) ਭਗਤੀ ਰੂਪ ਟਹਿਲ ਕਰਕੇ ਲੋਕ-ਪ੍ਰਲੋਕ ਦੇ (ਸਰਬ) ਸਾਰੇ ਸੁੱਖ (ਪਾਵਹਿ) ਪਾ ਲਈਦੇ ਹਨ।

## ਅਵਰ ਕਾਹੂ ਪਹਿ; ਬਹੁੜਿ ਨ ਜਾਵਹਿ ॥੧॥

ਉਸ ਵਾਹਿਗੁਰੂ ਨੂੰ ਛੱਡ ਕੇ (ਬਹੁੜਿ) ਫਿਰ (ਕਾਹੂ) ਕਿਸੇ (ਅਵਰ) ਹੋਰ (ਪਹਿ) ਪਾਸ ਖੁਸ਼ਾਮਦ ਕਰਨ ਲਈ, **ਵਾ**: ਕਿਸੇ ਹੋਰ ਦੇਵੀ ਦੇਵਤੇ ਪਾਸ ਉਪਾਸ਼ਨਾ ਕਰਨ ਲਈ ਨਹੀਂ (ਜਾਵਹਿ) ਜਾਈਦਾ।

## ਸਦਾ ਅਨੰਦ, ਅਨੰਦੀ ਸਾਹਿਬੁ; ਗੁਨ ਨਿਧਾਨ, ਨਿਤ ਨਿਤ ਜਾਪੀਐ ॥

ਜੋ ਸਦਾ ਅਨੰਦ ਦੇ ਦੇਣ ਵਾਲਾ (ਗੁਨ) ਗੁਣਾਂ ਦਾ (ਨਿਧਾਨ) ਖਜ਼ਾਨਾ (ਸਾਹਿਬੁ) ਮਾਲਕ ਪ੍ਰਮੇਸਰ ਹੈ, ਉਸ ਨੂੰ (ਅਨੰਦੀ) ਅਨੰਦ ਸਰੂਪ ਸਤਿਗੁਰਾਂ ਨਾਲ ਮਿਲ ਕੇ (ਨਿਤ ਨਿਤ) ਨਿਤਾਪ੍ਰਤੀ (ਜਾਪੀਐ) ਜਪਣਾ ਕਰੀਏ।

## ਬਲਿਹਾਰੀ ਤਿਸੁ ਸੰਤ ਪਿਆਰੇ; ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ ਰਹਾਉ ॥

(ਤਿਸੁ) ਉਹਨਾਂ ਸਾਸ-ਗਿਰਾਸ ਜਪਣ ਵਾਲੇ (ਪਿਆਰੇ) ਪਿਆਰਿਆਂ ਤੋਂ (ਬਲਿਹਾਰੀ) ਕੁਰਬਾਨ ਜਾਈਏ। (ਜਿਸੁ) ਜਿੰਨ੍ਹਾਂ ਸੰਤਾਂ-ਭਗਤਾਂ **ਵਾ**: ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਪ੍ਰਭੁ) ਵਾਹਿਗੁਰੂ (ਮਨਿ) ਮਨ ਵਿਚ (ਵਾਸੀਐ) ਵੱਸ ਜਾਂਦਾ ਹੈ।

## ਜਾ ਕਾ ਦਾਨੁ; ਨਿਖੂਟੈ ਨਾਹੀ ॥

(ਜਾ ਕਾ) ਜਿੰਨ੍ਹਾਂ ਸਤਿਗੁਰਾਂ ਦਾ ਦਿੱਤਾ ਹੋਇਆ ਦਾਨ **ਵਾ**: ਨਾਮ ਦਾ ਦਾਨ ਕਦੇ ਵੀ (ਨਿਖੂਟੈ) ਨਿਖੁੱਟਦਾ ਨਹੀਂ ਹੈ ਭਾਵ ਮੁੱਕਦਾ ਨਹੀਂ ਹੈ।

**ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥** *(ਅੰਗ : ੪੫੧)*

**ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥** *(ਅੰਗ : ੨)*

## ਭਲੀ ਭਾਂਤਿ; ਸਭ ਸਹਜਿ ਸਮਾਹੀ ॥

ਉਸ ਦੇ ਦਿੱਤੇ ਹੋਏ ਨਾਮ ਦੇ ਦਾਨ ਕਰਕੇ (ਸਭ) ਸਾਰੇ ਸੰਤ-ਭਗਤ ਭਲੀ (ਭਾਂਤਿ) ਪ੍ਰਕਾਰ (ਸਹਜਿ) ਸਹਜੇ **ਵਾ:** ਸ਼ਾਂਤੀ ਪੂਰਵਕ ਵਾਹਿਗੁਰੂ ਵਿਚ (ਸਮਾਹੀ) ਸਮਾਅ ਜਾਂਦੇ ਹਨ।

**ਅਥਵਾ :** ਜੋ ਭਲੀ ਪ੍ਰਕਾਰ ਸਭ ਨੂੰ (ਭਾਂਤਿ) ਪ੍ਰਕਾਸ਼ ਕਰਨ ਵਾਲਾ ਹੈ। ਉਸ ਦੇ (ਸਹਜਿ) ਸਹਜ ਸਰੂਪ ਵਿਚ (ਸਮਾਹੀ) ਸਮਾਅ ਕੇ ਅਨੰਦ ਦੇ ਸਹਿਤ ਹੋ ਜਾਂਦੇ ਹਨ।

## ਜਾ ਕੀ ਬਖਸ; ਨ ਮੇਟੈ ਕੋਈ ॥

(ਜਾ) ਜਿੰਨ੍ਹਾਂ ਸਤਿਗੁਰਾਂ ਦੀ ਦਿੱਤੀ ਹੋਈ ਬ੍ਰਹਮ-ਵਿੱਦਿਆ ਦੀ ਬਖਸ਼ਿਸ਼ **ਵਾ:** ਭਗਤੀ ਦੀ ਬਖਸ਼ਿਸ਼ ਨੂੰ (ਮੇਟੈ) ਮਿਟਾਉਣ ਨੂੰ ਕੋਈ ਵੀ ਸਮਰੱਥ ਨਹੀਂ ਹੈ।

## ਮਨਿ ਵਾਸਾਈਐ; ਸਾਚਾ ਸੋਈ ॥੨॥

(ਸੋਈ) ਉਸ ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ (ਸਾਚਾ) ਸੱਚਾ ਅਕਾਲ ਪੁਰਖ ਮਨ ਦੇ ਵਿਚ (ਵਾਸਾਈਐ) ਵਸਾਉਣਾ ਕਰੀਏ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜਾ ਕੀ ਬਖਸ; ਨ ਮੇਟੈ ਕੋਈ ॥**

(ਜਾ) ਜਿਸ ਵਾਹਿਗੁਰੂ (ਕੀ) ਦੀ ਦਿੱਤੀ ਹੋਈ ਨਾਮ ਦੀ, ਬ੍ਰਹਮ ਗਿਆਨ ਦੀ, ਆਤਮਾਨੰਦ ਦੀ ਬਖਸ਼ਿਸ਼ ਨੂੰ ਕੋਈ ਵੀ (ਮੇਟੈ) ਮੇਟ ਨਹੀਂ ਸਕਦਾ।

**ਮਨਿ ਵਾਸਾਈਐ; ਸਾਚਾ ਸੋਈ ॥੨॥**

(ਸੋਈ) ਉਸ ਵਾਹਿਗੁਰੂ ਨੂੰ ਮਨ ਵਿਚ (ਵਾਸਾਈਐ) ਵਸਾਉਣਾ ਕਰੀਏ ਕਿਉਂਕਿ ਉਹ ਵਾਹਿਗੁਰੂ ਹੀ ਸੱਚਾ ਹੈ, ਹੋਰ ਸਾਰੇ ਹੀ ਝੂਠੇ ਹਨ।

## ਸਗਲ ਸਮਗ੍ਰੀ; ਗ੍ਰਿਹ ਜਾ ਕੈ ਪੂਰਨ ॥

(ਜਾ) ਜਿਸ ਵਾਹਿਗੁਰੂ (ਕੈ) ਦੇ ਸਾਧਸੰਗਤ ਰੂਪ (ਗ੍ਰਿਹ) ਘਰ ਵਿਚ ਸ਼ੁੱਭ ਗੁਣਾਂ ਦੀ (ਸਗਲ) ਸਾਰੀ ਸਮੱਗਰੀ ਪੂਰਨ ਹੈ।

**ਅਥਵਾ :** ਜਿਸ ਵਾਹਿਗੁਰੂ ਦੇ (ਗ੍ਰਿਹ) ਘਰ ਵਿਚ ਗਿਆਨ ਦੀ *ਸਮੱਗਰੀ ਦੇ (ਸਗਲ) ਸਾਰੇ ਗੁਣ ਪੂਰੇ ਹਨ, ਲਬਾ-ਲਬ ਭਰੇ ਹੋਏ ਹਨ।

---

* ਗੀਤਾ ਦੇ ਅੰਦਰ ਕ੍ਰਿਸ਼ਨ ਭਗਵਾਨ ਨੇ ਗਿਆਨ ਦੀ ਸਮੱਗਰੀ ਦੇ ਵੀਹ ਗੁਣ ਦੱਸੇ ਹਨ।
**ਸਚਖੰਡ ਵਾਸੀ ਬ੍ਰਹਮਗਿਆਨੀ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਨੇ 'ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥ' ਵਿਚ ਅੰਗ ੭੨੯ ਤੇ ਗਿਆਨ ਦੀ ਸਮਗ੍ਰੀ ਦੇ ਇਹ ਵੀਹ ਗੁਣ ਕਥਨ ਕੀਤੇ ਹਨ।**

ਅਪਨੇ ਗੁਣ ਕੀ ਸਿਫਤ ਨ ਕਰਨੰ ॥ ਧਰਮ ਨਿਜ ਜਸੁ ਹੇਤ ਨ ਬਰਨੰ ॥
ਦੁਖ ਕਿਸੇ ਨਹਿ ਜੀਵ ਕੋ ਦੇਨਾ ॥ ਨਿਰਬਲ ਕਾ ਅਪਰਾਧ ਸਹਿ ਲੈਨਾ ॥੬੨॥
ਅਕੁਟਲੰ ਰਹਿਣਾ ਨੀਤ ਪਿਆਰੇ ॥ ਗੁਰ ਸੇਵਾ ਤਨੁ ਮਨ ਧਨ ਵਾਰੇ ॥
ਜਲ ਮਾਟੀ ਤੇ ਤਨ ਸੁਧ ਕੀਜੈ ॥ ਰਾਗ ਦ੍ਵੈਖ ਤਜ ਮਨ ਸੁੱਧ ਥੀਜੈ ॥ **(ਇਸ ਟੂਕ ਦਾ ਬਾਕੀ ਹਿੱਸਾ ਅੱਗਲੇ ਪੰਨੇ 'ਤੇ ਵੇਖੋ ਜੀ।)**

## ਪ੍ਰਭ ਕੇ ਸੇਵਕ; ਦੂਖ ਨ ਝੂਰਨ ॥

ਉਸ (ਪ੍ਰਭ) ਅਕਾਲ ਪੁਰਖ ਦੇ ਸੇਵਕ (ਦੂਖ) ਦੁੱਖਾਂ ਵਿਚ ਪੈ ਕੇ (ਝੂਰਨ) ਝੂਰਦੇ ਨਹੀਂ ਹਨ।

## ਓਟਿ ਗਹੀ; ਨਿਰਭਉ ਪਦੁ ਪਾਈਐ ॥

ਜਿੰਨ੍ਹਾਂ ਨੇ ਮਨ, ਬਾਣੀ, ਸਰੀਰ ਕਰਕੇ ਗੁਰਾਂ ਦੀ ਓਟ (ਗਹੀ) ਗ੍ਰਹਿਣ ਕੀਤੀ ਹੈ, ਉਹ ਜੰਮਣ-ਮਰਨ ਤੋਂ ਰਹਿਤ ਅਕਾਲ ਪੁਰਖ ਦੇ ਸਰੂਪ ਦੀ ਨਿਰਭਉ (ਪਦੁ) ਪਦਵੀ ਨੂੰ (ਪਾਈਐ) ਪਾ ਲੈਂਦੇ ਹਨ।

## ਸਾਸਿ ਸਾਸਿ; ਸੋ ਗੁਨ ਨਿਧਿ ਗਾਈਐ ॥੩॥

ਜੋ (ਗੁਨ) ਗੁਣਾਂ ਦਾ (ਨਿਧਿ) ਖਜ਼ਾਨਾ ਵਾ: (ਗੁਨ) ਗੁਣਾਂ ਦਾ ਸਮੁੰਦਰ ਪ੍ਰਮੇਸਰ ਹੈ, (ਸੋ) ਉਸ ਵਾਹਿਗੁਰੂ ਪ੍ਰਮੇਸਰ ਨੂੰ ਆਉਂਦੇ-ਜਾਂਦੇ (ਸਾਸਿ ਸਾਸਿ) ਸੁਆਸ ਨਾਲ (ਗਾਈਐ) ਗਾਉਣਾ ਕਰੀਏ।

## ਦੂਰਿ ਨ ਹੋਈ; ਕਤਹੂ ਜਾਈਐ ॥

ਹੇ ਭਾਈ ! ਜੇਕਰ (ਕਤਹੂ) ਕਿਤੇ ਦੇਸ਼-ਪ੍ਰਦੇਸ਼ ਵਿਚ ਚਲੇ (ਜਾਈਐ) ਜਾਈਏ, ਤਾਂ ਉਹ ਪ੍ਰਮੇਸਰ ਦੂਰ ਨਹੀਂ (ਹੋਈ) ਹੁੰਦਾ, ਹਰ ਵਕਤ ਅੰਗ-ਸੰਗ ਹੀ ਰਹਿੰਦਾ ਹੈ।

## ਨਦਰਿ ਕਰੇ; ਤਾ ਹਰਿ ਹਰਿ ਪਾਈਐ ॥

ਜੇਕਰ ਸਤਿਗੁਰੂ ਸਾਹਿਬ ਜੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰਨ ਤਾਂ (ਹਰਿ ਹਰਿ) ਪ੍ਰਮੇਸਰ ਦੇ ਨਾਮ ਦਾ ਅਭਿਆਸ (ਪਾਈਐ) ਪਾਉਣਾ ਕਰੀਦਾ ਹੈ।

## ਅਰਦਾਸਿ ਕਰੀ; ਪੂਰੇ ਗੁਰ ਪਾਸਿ ॥

ਹੇ ਭਾਈ ! (ਪੂਰੇ) ਪੂਰਨ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਾਸ (ਅਰਦਾਸਿ) ਬੇਨਤੀ ਕਰਨਾ (ਕਰੀ) ਕਰੀਏ।

## ਨਾਨਕੁ ਮੰਗੈ; ਹਰਿ ਧਨੁ ਰਾਸਿ ॥੪॥੫॥੯੯॥

ਸਤਿਗੁਰੂ ਸਾਹਿਬ ਜੀ ਸਾਨੂੰ ਜਾਚ ਦੱਸਦੇ ਹੋਏ ਕਹਿੰਦੇ ਹਨ ਕਿ ਹੇ ਹਰੀ ਪ੍ਰਮੇਸਰ ! ਅਸੀਂ ਆਪ ਜੀ ਦੇ ਨਾਮ ਧਨ ਦੀ (ਰਾਸਿ) ਪੂੰਜੀ (ਮੰਗੈ) ਮੰਗਦੇ ਹਾਂ। ਕਿਰਪਾ ਕਰਕੇ ਸਾਨੂੰ ਆਪ ਦੇ ਨਾਮ ਧਨ ਦੀ ਪੂੰਜੀ ਬਖਸ਼ਣਾ ਕਰੋ।

---

**(ਪਿਛਲੇ ਪੰਨੇ ਦੀ ਟੂਕ ਦਾ ਬਾਕੀ ਹਿੱਸਾ)**

ਮੁਕਤਿ ਮਾਰਗ ਮੇਂ ਦ੍ਰਿੜ ਭਰੋਸਾ ॥ ਸੰਜਮ ਸਦਾ ਸਰੀਰ ਰਖੋਸਾ ॥
ਇੰਦਰੀ ਵਿਸ਼ੇ ਤੇ ਕਰ ਵੈਰਾਗਾ ॥ ਨਿਰਹੰਕਾਰ ਹੋਇ ਵਡਭਾਗਾ ॥
ਜਨਮ ਮਰਨ ਜਗ ਰੋਗ ਜੋ ਦੁਖਾ ॥ ਦੋਖ ਰੂਪ ਸਮਝੇ ਗੁਰਮੁਖਾ ॥
ਇਸਤ੍ਰੀ ਪੁਤ੍ਰ ਮੋਹਿ ਤਿਆਗੇ ॥ ਪੁਤ੍ਰ ਆਦਿ ਸੁਖ ਦੁਖ ਬੈਰਾਗੇ ॥
ਭਲੇ ਬੁਰੇ ਸੰਗ ਸਮ ਚਿਤ ਰਹਿਣਾ ॥ ਹਰਿ ਬਿਨ ਤਯਾਗ ਇਕ ਮਨ ਹਰਿ ਗਹਿਣਾ ॥
ਚਿਤ ਪ੍ਰਸੰਨ ਹਿਤ ਰਹੈ ਇਕਾਂਤੀ ॥ ਬਾਹਰ ਮੁਖ ਜਨ ਤਿਆਗ ਸੰਗਾਤੀ ॥
ਤੱਤਤ੍ਵੰ ਪਦਾਰਥ ਸੋਧਨ ਕਰਨਾ ॥ ਮੁਕਤਿ ਸਰਬ ਸੇ ਉਚ ਬਿਚਰਨਾ ॥
ਬੀਸ ਗੁਣ ਏਹੁ ਗਿਆਨ ਸਮੱਗਰੀ ॥ ਬਰਨੈ ਭਿੰਨ ਭਿੰਨ ਉਜਗਰੀ ॥੬੭॥

## ਆਸਾ ਮਹਲਾ ੫ ॥

**ਨੋਟ :** ਇਸ ਸ਼ਬਦ ਦੇ ਅਰਥ ਰਹਾਉ ਵਾਲੀ ਪੰਗਤੀ ਤੋਂ ਅਰੰਭ ਹੋਣਗੇ।

**ਗੁਰੁ ਪੂਰਾ ਪਾਇਓ; ਮੇਰੇ ਭਾਈ ॥**

ਹੇ ਮੇਰੇ (ਭਾਈ) ਭਰਾਵੋ ! ਅਸੀਂ (ਪੂਰਾ) ਪੂਰੇ (ਗੁਰੁ) ਸਤਿਗੁਰਾਂ ਨੂੰ (ਪਾਇਓ) ਪਾਉਣਾ ਕੀਤਾ ਹੈ ਤਾਂ ਸਾਨੂੰ ਇਹ ਦਾਤਾਂ ਪ੍ਰਾਪਤ ਹੋਈਆਂ ਹਨ :

### ਪ੍ਰਥਮੇ; ਮਿਟਿਆ ਤਨ ਕਾ ਦੂਖ ॥

ਸੱਚੇ ਪਾਤਸ਼ਾਹ ਜੀ ਦੀ ਕਿਰਪਾ ਕਰਕੇ ਤੇ ਨਾਮ ਜਪਣੇ ਕਰਕੇ (ਪ੍ਰਥਮੇ) ਪਹਿਲਾਂ ਸਾਡਾ (ਤਨ) ਸਰੀਰਕ ਦੁੱਖ **ਵਾ:** ਸਰੀਰ ਦੇ ਅੰਦਰ ਜਿਹੜਾ ਜੰਮਣ-ਮਰਨ ਦਾ (ਦੂਖ) ਦੁੱਖ ਸੀ, ਉਹ ਸਾਰਾ (ਮਿਟਿਆ) ਮਿਟ ਗਿਆ ਹੈ ਅਤੇ

### ਮਨ ਸਗਲ ਕਉ; ਹੋਆ ਸੂਖੁ ॥

ਮਨ (ਕਉ) ਨੂੰ ਵੀ (ਸਗਲ) ਸਾਰੇ (ਸੂਖੁ) ਸੁੱਖ ਪ੍ਰਾਪਤ (ਹੋਆ) ਹੋ ਗਏ ਹਨ। ਚੱਕਰਵਰਤੀ ਪਾਤਸ਼ਾਹ ਦੇ ਦਰਜੇ ਤੋਂ ਲੈ ਬ੍ਰਹਮਾ ਦੇ ਦਰਜੇ ਤੱਕ ਦੇ ਗਿਆਰਾਂ ਪ੍ਰਕਾਰ ਦੇ ਸੁੱਖ ਮੰਨੇ ਹਨ। ਵਸ਼ਿਸ਼ਟ ਜੀ ਨੇ ਲਿਖਿਆ ਹੈ ਕਿ ਜਿੰਨਾਂ ਸੁੱਖ ਜੀਵਨ ਮੁਕਤ ਪੁਰਖ ਨੂੰ ਚੌਦਾਂ ਵਾਰੀ ਅੱਖ ਦੇ ਖੋਲ੍ਹਣ ਮੀਚਣ ਜਿੰਨੇ ਸਮੇਂ ਵਿਚ ਪ੍ਰਾਪਤ ਹੁੰਦਾ ਹੈ, ਇਤਨਾ ਸੁੱਖ ਬ੍ਰਹਮਾ ਨੂੰ ਸਾਰੀ ਉਮਰ ਵਿਚ ਵੀ ਪ੍ਰਾਪਤ ਨਹੀਂ ਹੁੰਦਾ ਹੈ।

## ਸਾਖੀ—ਇਕ ਦੰਡਕ ਸੰਤ ਦੀ (ਮੂਲ ਮੰਤਰ ਦੀ ਮਹਿਮਾ)

ਕਿਸ਼ਨਪੁਰੇ ਨਗਰ ਦਾ ਇਕ ਦੰਡਕ (ਡੰਡ ਰੱਖਣ ਕਰਕੇ ਇਸਦਾ ਨਾਮ ਦੰਡਕ ਪੈ ਗਿਆ ਸੀ ਉਂਝ ਨਾਮ 'ਦੇਵਾ ਦਾਸ' ਹੀ ਸੀ।) ਸੰਤ ਜੰਗਲ ਵਿਚ ਰਹਿੰਦਾ ਸੀ। ਉਸਦੇ ਸਾਰੇ ਸਰੀਰ ਵਿਚ ਇਤਨੀ ਪਾਕ ਪੈ ਗਈ ਕਿ ਪੇਸ਼ਾਬ ਵਾਲੇ ਰਸਤੇ ਤੋਂ ਵੀ ਪਾਕ ਹੀ ਵਹਿੰਦੀ ਸੀ। ਇਕ ਹੋਰ ਸੰਤ ਉੱਥੇ ਰਿਹਾ ਕਰਦਾ ਸੀ। ਉਸਨੇ ਇਸ ਦੰਡਕ ਸੰਤ ਨੂੰ ਕਿਹਾ ਕਿ ਤੂੰ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪੰਥ ਨੂੰ ਮੰਨਣ ਵਾਲਾ ਉਦਾਸੀ ਹੈਂ। ਤੂੰ ਸਵਾ ਲੱਖ ਮੂਲ ਮੰਤਰ ਦਾ ਜਾਪ ਕਰ। ਉਸਦੇ ਬਚਨ ਨੂੰ ਮੰਨ ਕੇ ਜਦੋਂ ਇਸਨੇ ਜਾਪ ਕਰਨਾ ਆਰੰਭ ਕੀਤਾ ਤਾਂ ੭੫ ਹਜ਼ਾਰ ਮੂਲ ਮੰਤਰ ਦਾ ਜਾਪ ਹੋਣ ਤੱਕ ਹੀ ਇਸਦਾ ਸਰੀਰ ਕੰਚਨ ਵਰਗਾ ਭਾਵ ਨਿਰੋਗ ਹੋ ਗਿਆ। ਇਸ ਤਰ੍ਹਾਂ ਜਿਸ ਨੂੰ ਸਾਰੇ ਹਕੀਮਾਂ ਨੇ ਜਵਾਬ ਦੇ ਦਿੱਤਾ ਸੀ, ਪ੍ਰਮੇਸਰ ਦੇ ਨਾਮ ਕਰਕੇ ਉਸਦੇ ਸਰੀਰ ਦਾ ਦੁੱਖ ਮਿਟ ਗਿਆ। ਇਉਂ ਸਿਮਰਨ ਦੁਆਰਾ ਪਹਿਲਾਂ ਸਰੀਰ ਦਾ ਰੋਗ ਮਿਟ ਜਾਂਦਾ ਹੈ ਤੇ ਫਿਰ ਮਨ ਨੂੰ ਵੀ ਸਾਰੇ ਸੁੱਖ ਪ੍ਰਾਪਤ ਹੋ ਜਾਂਦੇ ਹਨ।

### ਕਰਿ ਕਿਰਪਾ; ਗੁਰ ਦੀਨੋ ਨਾਉ ॥

ਜਿਸ (ਗੁਰ) ਗੁਰੂ ਸਾਹਿਬ ਜੀ ਨੇ ਕਿਰਪਾ (ਕਰਿ) ਕਰਕੇ ਸਾਨੂੰ ਅੰਮ੍ਰਿਤ (ਨਾਉ) ਨਾਮ (ਦੀਨੋ) ਦੇ ਦਿੱਤਾ ਹੈ।

### ਬਲਿ ਬਲਿ; ਤਿਸੁ ਸਤਿਗੁਰ ਕਉ ਜਾਉ ॥੧॥

(ਤਿਸੁ) ਉਨਾਂ ਅਕਾਲ ਪੁਰਖ ਵਾਹਿਗੁਰੂ ਦੇ ਸਰੂਪ ਸਤਿਗੁਰਾਂ ਦੇ ਤਾਈਂ (ਬਲਿ ਬਲਿ) ਬਲਿਹਾਰ (ਜਾਉ) ਜਾਈਏ।

### ਗੁਰੁ ਪੂਰਾ ਪਾਇਓ; ਮੇਰੇ ਭਾਈ ॥

ਹੇ ਮੇਰੇ (ਭਾਈ) ਭਰਾਵੋ ! ਅਸੀਂ (ਪੂਰਾ) ਪੂਰਨ (ਗੁਰੁ) ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ (ਪਾਇਓ) ਪਾਉਣਾ ਕੀਤਾ ਹੈ।

## ਰੋਗ ਸੋਗ, ਸਭ ਦੂਖ ਬਿਨਾਸੇ; ਸਤਿਗੁਰ ਕੀ ਸਰਣਾਈ ॥ ਰਹਾਉ ॥

ਸਤਿਗੁਰੂ ਸਾਹਿਬ ਜੀ (ਕੀ) ਦੀ (ਸਰਣਾਈ) ਸ਼ਰਨ ਵਿਚ ਆਉਣ ਕਰਕੇ ਸਾਡੇ ਹਉਮੈ ਦੇ ਰੋਗ, ਵਿਛੋੜੇ ਦੇ ਸੋਗ ਅਤੇ ਜੰਮਣ ਮਰਨ ਦੇ (ਦੂਖ) ਦੁੱਖ (ਸਭ) ਸਾਰੇ ਹੀ (ਬਿਨਾਸੇ) ਨਾਸ਼ ਹੋ ਗਏ ਹਨ।

## ਗੁਰ ਕੇ ਚਰਨ; ਹਿਰਦੈ ਵਸਾਏ ॥

ਜਦੋਂ ਅਸੀਂ (ਗੁਰ) ਸਤਿਗੁਰੂ ਸਾਹਿਬ ਜੀ (ਕੇ) ਦੇ ਚਰਨ ਕਮਲ ਧਿਆਨ ਦੁਆਰਾ (ਹਿਰਦੈ) ਹਿਰਦੇ ਵਿਚ (ਵਸਾਏ) ਵਸਾਉਣਾ ਕੀਤੇ ਹਨ।

## ਮਨ ਚਿੰਤਤ; ਸਗਲੇ ਫਲ ਪਾਏ ॥

ਤਾਂ ਮਨ ਦੀ (ਚਿੰਤਤ) ਚਿਤਵਨੀ ਵਿਚ ਜਿਤਨੇ ਵੀ ਧਰਮ, ਅਰਥ, ਕਾਮ, ਮੋਖ ਫਲ ਸਨ। ਉਹ (ਸਗਲੇ) ਸਾਰੇ ਹੀ ਫਲ (ਪਾਏ) ਪਾ ਲਏ।

## ਅਗਨਿ ਬੁਝੀ; ਸਭ ਹੋਈ ਸਾਂਤਿ ॥

ਉਦੋਂ ਤੋਂ ਤ੍ਰਿਸ਼ਨਾਂ ਦੀ (ਅਗਨਿ) ਅੱਗ ਵੀ (ਬੁਝੀ) ਬੁਝ ਗਈ ਤੇ ਸਭ ਪ੍ਰਕਾਰ ਨਾਲ ਵਾਸ਼ਨਾ ਦੀ ਨਵਿਰਤੀ ਰੂਪ (ਸਾਂਤਿ) ਸ਼ਾਂਤੀ ਵੀ ਪ੍ਰਾਪਤ (ਹੋਈ) ਹੋ ਗਈ।

## ਕਰਿ ਕਿਰਪਾ; ਗੁਰਿ ਕੀਨੀ ਦਾਤਿ ॥੨॥

ਜਦੋਂ ਤੋਂ (ਗੁਰਿ) ਸਤਿਗੁਰਾਂ ਨੇ ਕਿਰਪਾ (ਕਰਿ) ਕਰਕੇ ਬ੍ਰਹਮ ਵਿੱਦਿਆ ਦੀ, ਭਾਉ ਭਗਤੀ ਦੀ ਦਾਤ ਦੇਣਾ (ਕੀਨੀ) ਕੀਤੀ।

## ਨਿਥਾਵੇ ਕਉ; ਗੁਰਿ ਦੀਨੋ ਥਾਨੁ ॥

ਇਹ ਜੀਵ ਵਾਰ-ਵਾਰ ਚੌਰਾਸੀ ਲੱਖ ਜੂਨ ਵਿਚ ਭਟਕਦਾ ਹੋਇਆ ਨਿਥਾਵਾ ਹੀ ਤੁਰਿਆ ਫਿਰਦਾ ਸੀ। ਇਸ ਨਿਥਾਵੇ ਨੂੰ ਗੁਰੂ ਸਾਹਿਬ ਜੀ ਨੇ ਤੁਰੀਆ ਪਦ ਰੂਪ (ਥਾਨੁ) ਥਾਂ **ਵਾ:** ਸਰੂਪਾਨੰਦ ਰੂਪ ਥਾਂ ਬਖਸ਼ (ਦੀਨੋ) ਦਿੱਤਾ ਹੈ।

## ਨਿਮਾਨੇ ਕਉ; ਗੁਰਿ ਕੀਨੋ ਮਾਨੁ ॥

ਜਿਸ ਨੂੰ ਦੁਨੀਆਂ ਦੇ ਅੰਦਰ ਕੋਈ ਮਾਣ ਨਹੀਂ ਦਿੰਦਾ ਸੀ, ਉਸ ਨਿਮਾਣੇ (ਕਉ) ਨੂੰ ਗੁਰੂ ਸਾਹਿਬ ਜੀ ਨੇ ਮਾਣ ਦੇਣਾ (ਕੀਨੋ) ਕੀਤਾ ਹੈ।

**ਅਥਵਾ :** ਜਿਸ ਨਿਮਾਣੇ ਜੀਵ ਦੀ "**ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ**" ਵਾਲੀ ਹਾਲਤ ਸੀ। ਗੁਰੂ ਸਾਹਿਬ ਜੀ ਨੇ ਉਸ (ਕਉ) ਨੂੰ ਪ੍ਰਮੇਸਰ ਦਾ ਸਰੂਪ ਬਣਾ ਕੇ "**ਮਰਣਹਾਰੁ ਇਹੁ ਜੀਅਰਾ ਨਾਹੀ**" ਰੂਪ ਮਾਣ ਦੇਣਾ ਕੀਤਾ ਹੈ।

**ਅਥਵਾ :** ਇਸ ਨਿਮਾਣੇ ਜੀਵ ਦੇ ਤਾਈਂ ਗੁਰੂ ਸਾਹਿਬ ਜੀ ਨੇ (ਮਾਨੁ) ਮੰਨਣ ਗਿਆਨ ਰੂਪ ਦਾਨ ਦੇਣਾ (ਕੀਨੋ) ਕੀਤਾ ਹੈ।

## ਬੰਧਨ ਕਾਟਿ; ਸੇਵਕ ਕਰਿ ਰਾਖੇ ॥

ਸੱਚੇ ਪਾਤਸ਼ਾਹ ਜੀ ਨੇ ਸਾਡੇ ਜੰਮਣ-ਮਰਨ ਦੇ, ਕਰਤਾ-ਭੋਗਤਾ ਦੇ, ਹੰਗਤਾ-ਮਮਤਾ ਦੇ ਬੰਧਨ (ਕਾਟਿ) ਕੱਟ ਕੇ, ਸਾਨੂੰ ਆਪਣੇ ਸੇਵਕ ਬਣਾ (ਕਰਿ) ਕਰਕੇ (ਰਾਖੇ) ਰੱਖ ਲਿਆ ਹੈ।

## ਅੰਮ੍ਰਿਤ ਬਾਨੀ; ਰਸਨਾ ਚਾਖੇ ॥੩॥

ਅਸੀਂ ਅੰਮ੍ਰਿਤ ਰੂਪ ਬਾਣੀ ਨੂੰ ਰਸਨਾ ਕਰਕੇ (ਚਾਖੇ) ਚੱਖਦੇ ਭਾਵ ਧਾਰਨ ਕਰਦੇ ਹਾਂ।

## ਵਡੈ ਭਾਗਿ; ਪੂਜ ਗੁਰ ਚਰਨਾ ॥

ਬਹੁਤ (ਵਡੈ) ਵੱਡਿਆਂ (ਭਾਗਿ) ਭਾਗਾਂ ਕਰਕੇ ਅਸੀਂ ਗੁਰੂ ਸਾਹਿਬ ਜੀ ਦੇ ਚਰਨਾਂ ਨੂੰ (ਪੂਜ) ਪੂਜਣਾ ਕੀਤਾ ਹੈ।

**ਅਥਵਾ :** ਗੁਰੂ ਸਾਹਿਬ ਜੀ ਦੇ ਚਰਨ ਜੋ (ਪੂਜ) ਪੂਜਣੇ ਯੋਗ ਹਨ, ਉਹ (ਵਡੈ) ਵੱਡਿਆਂ ਭਾਗਾਂ ਕਰਕੇ ਸਾਨੂੰ ਪ੍ਰਾਪਤ ਹੋਏ ਹਨ।

## ਸਗਲ ਤਿਆਗਿ; ਪਾਈ ਪ੍ਰਭ ਸਰਨਾ ॥

ਅਸੀਂ (ਸਗਲ) ਸਾਰੇ ਆਸਰੇ (ਤਿਆਗਿ) ਛੱਡ ਕਰਕੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਦੀ (ਸਰਨਾ) ਸਰਣ (ਪਾਈ) ਪ੍ਰਾਪਤ ਕੀਤੀ ਹੈ।

## ਅੰਗ : ੩੯੬

## ਗੁਰੁ ਨਾਨਕ; ਜਾ ਕਉ ਭਇਆ ਦਇਆਲਾ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਸਿੱਖੋ! (ਜਾ) ਜਿੰਨ੍ਹਾਂ ਗੁਰਮੁਖ ਜਨਾਂ ਦੇ (ਕਉ) ਤਾਈਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਦਇਆਲਾ) ਦਿਆਲੂ (ਭਇਆ) ਹੋਏ ਹਨ।

## ਸੋ ਜਨੁ ਹੋਆ; ਸਦਾ ਨਿਹਾਲਾ ॥੪॥੬॥੧੦੦॥

(ਸੋ) ਉਹ ਮਹਾਰਾਜ ਜੀ ਦੇ (ਜਨੁ) ਭਗਤ **ਵਾ:** (ਜਨੁ) ਪਿਆਰੇ ਗੁਰਸਿੱਖ ਸਦਾ ਵਾਸਤੇ (ਨਿ+ਹਾਲਾ) ਦੁੱਖਾਂ ਤੋਂ ਰਹਿਤ ਹੋ ਗਏ ਹਨ **ਵਾ:** (ਨਿਹਾਲਾ) ਅਨੰਦ ਦੇ ਸਹਿਤ ਹੋ ਗਏ ਹਨ।

## ਆਸਾ ਮਹਲਾ ੫ ॥

**ਉਥਾਨਕਾ :**

ਇਕ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਮਹਿਲ ਸਤਿਕਾਰਜੋਗ ਮਾਤਾ ਗੰਗਾ ਜੀ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ "ਮਹਾਰਾਜ ਆਪ ਲੱਖਾਂ ਹੀ ਸਿੱਖਾਂ ਦੇ ਤਾਈਂ ਸੰਸਾਰਿਕ ਅਤੇ ਪ੍ਰਮਾਰਥਿਕ ਪਦਾਰਥਾਂ ਦੇ ਵਰਦਾਨ ਦਿੰਦੇ ਹੋ । ਕਿਰਪਾ ਕਰਕੇ ਸਾਡੇ ਤਾਈਂ ਇਕ ਸਾਹਿਬਜ਼ਾਦੇ ਦੀ ਬਖਸ਼ਿਸ਼ ਕਰੋ, ਕਿਉਂਕਿ ਪ੍ਰਿਥੀਏ ਵਰਗੇ ਮਿਹਣੇ ਮਾਰਦੇ ਹਨ ਕਿ ਇੰਨ੍ਹਾਂ ਦੇ ਘਰ ਕੋਈ ਵੀ ਪੁੱਤਰ ਨਹੀਂ ਹੋਣਾ, ਇਸ ਲਈ ਗੁਰਤਾਗੱਦੀ ਦਾ ਮਾਲਕ ਸਾਡਾ ਪੁੱਤਰ ਮਿਹਰਬਾਨ ਹੀ ਬਣੇਗਾ।" ਇਹ ਸੁਣ ਕੇ ਮਹਾਰਾਜ ਜੀ ਨੇ ਕਿਹਾ ਕਿ ਜੇਕਰ ਤੁਹਾਡੀ ਇਹੋ ਹੀ ਭਾਵਨਾ ਹੈ ਤਾਂ ਬਾਬਾ ਬੁੱਢਾ ਸਾਹਿਬ ਜੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੧੦੦ ਸਾਲਾਂ ਦੇ ਪੂਰਨ ਗੁਰਸਿੱਖ ਹਨ। ਉਹਨਾਂ ਦੇ ਪਾਸੋਂ ਵਰਦਾਨ ਲੈ ਆਵੋ। ਇਹ ਸੁਣ ਕੇ ਮਾਤਾ ਜੀ ਬਹੁਤ ਮਿੱਠੇ ਭੋਜਨ ਬਣਾ ਕੇ ਦਾਸ ਦਾਸੀਆਂ ਸਮੇਤ ਰੱਥਾਂ ਉੱਤੇ ਚੜ੍ਹ ਕੇ ਬੜੇ ਰਾਜਸੀ ਠਾਠ-ਬਾਠ ਨਾਲ ਬੀੜ ਸਾਹਿਬ ਵਿਖੇ ਪੁੱਜੇ। ਉੱਥੇ ਰੱਥਾਂ ਦੇ ਪਹੀਆਂ ਦੇ ਖੜਕੇ ਨਾਲ ਬੀੜ ਵਿਚੋਂ ਬਹੁਤ ਸਾਰੇ ਜਾਨਵਰ ਭੱਜ ਗਏ। ਫਿਰ ਉੱਥੇ ਹੋਰ ਵੀ ਸਿੱਖ ਸੰਗਤਾ ਦੀ ਬਹੁਤ ਸਾਰੀ ਭੀੜ ਸੀ। ਬਾਬਾ ਬੁੱਢਾ ਸਾਹਿਬ ਜੀ ਨੇ ਪੁੱਛਿਆ ਕਿ ਭਾਈ! ਇਸ ਵੇਲੇ ਕੌਣ ਆ ਰਿਹਾ ਹੈ? ਤਾਂ ਇਕ ਸਿੱਖ ਨੇ ਕਿਹਾ ਕਿ ਗੁਰੂ ਕੇ ਮਹਿਲ ਮਾਤਾ

ਗੰਗਾ ਜੀ ਆ ਰਹੇ ਹਨ ਤਾਂ ਬਾਬਾ ਬੁੱਢਾ ਸਾਹਿਬ ਜੀ ਨੇ ਸੁਭਾਵਿਕ ਹੀ ਬਚਨ ਕੀਤਾ ਕਿ ਗੁਰੂਕਿਆਂ ਨੂੰ ਕਿਧਰੋਂ ਭਾਜੜਾਂ ਪੈ ਗਈਆਂ ਹਨ? ਇਹ ਬਚਨ ਸੁਣ ਕੇ ਮਾਤਾ ਜੀ ਉਪਰਾਮ ਹੋਏ। ਮਾਤਾ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਨੂੰ ਕਿਹਾ ਕਿ ਮੈਂ ਪੁੱਤਰ ਦਾ ਵਰਦਾਨ ਲੈਣ ਵਾਸਤੇ ਆਈ ਸੀ। ਤਾਂ ਬਾਬਾ ਜੀ ਨੇ ਬੜੀ ਨਿਮਰਤਾ ਵਿਚ ਕਿਹਾ ਕਿ ਸਭ ਕੁਝ ਕਰਨ ਕਰਾਉਣ ਵਾਲੇ ਤਾਂ ਗੁਰੂ ਸਾਹਿਬ ਜੀ ਆਪ ਹੀ ਹਨ। ਅਸੀਂ ਤਾਂ ਗੁਰੂ ਘਰ ਦੀ ਬੀੜ ਦੇ ਇਕ ਘਾਹੀ ਹਾਂ, ਰਾਖੇ ਹਾਂ। ਅਸੀਂ ਕੀ ਵਰ ਦੇ ਸਕਦੇ ਹਾਂ। ਉਸ ਵਕਤ ਮਾਤਾ ਜੀ ਉਦਾਸ ਹੋ ਕੇ ਵਾਪਸ ਆ ਗਏ। ਤੇ ਆ ਕੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਮਹਾਰਾਜ! ਬਾਬਾ ਬੁੱਢਾ ਸਾਹਿਬ ਜੀ ਨੇ ਇਹ ਬਚਨ ਕੀਤਾ ਹੈ ਕਿ ਗੁਰੂਕਿਆਂ ਨੂੰ ਕਿਧਰੋਂ ਭਾਜੜਾਂ ਪੈ ਗਈਆਂ ਹਨ। ਤਾਂ ਮਹਾਰਾਜ ਕਹਿਣ ਲੱਗੇ ਕਿ ਉਹ ਤਾਂ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪੂਰਨ ਗੁਰਸਿੱਖ ਹਨ, ਪਰ ਤੁਸੀਂ ਗਏ ਕਿਵੇਂ ਸੀ? ਫਿਰ ਮਾਤਾ ਜੀ ਨੇ ਸਾਰਾ ਹਾਲ ਦੱਸ ਦਿੱਤਾ ਕਿ ਅਸੀਂ ਇਸ ਪ੍ਰਕਾਰ ਪੂਰੀ ਠਾਠ-ਬਾਠ ਨਾਲ ਗਏ ਸੀ। ਤਾਂ ਮਹਾਰਾਜ ਕਹਿੰਦੇ ਕਿ ਮਹਾਂਪੁਰਖਾਂ ਦੇ ਪਾਸ ਬਹੁਤੇ ਜਲੌਂ ਨਾਲ ਨਹੀ ਜਾਣਾ ਚਾਹੀਦਾ, ਸਗੋਂ ਗਰੀਬੀ ਧਾਰਨ ਕਰਕੇ ਜਾਣਾ ਚਾਹੀਦਾ ਹੈ। ਇਸ ਲਈ ਤੁਸੀਂ ਅੰਮ੍ਰਿਤ ਵੇਲੇ ਉੱਠ ਕੇ, ਇਸ਼ਨਾਨ ਕਰਕੇ, ਬਾਣੀ ਦਾ ਪਾਠ ਕਰਕੇ ਫਿਰ ਕੁਝ ਛੋਲੇ ਤੇ ਕਣਕ ਰਲਾ ਕੇ ਆਪਣੀ ਹੱਥੀ ਚੱਕੀ ਪੀਹਣਾ ਕਰੋ। ਫਿਰ ਮਿੱਸੇ ਪ੍ਰਸ਼ਾਦੇ ਪਕਾਉਣਾ ਕਰੋ ਤੇ ਲੱਸੀ ਤਿਆਰ ਕਰਕੇ ਜਿਸ ਵਿਚ ਪਾਣੀ ਥੋੜ੍ਹਾ ਤੇ ਦਹੀ ਜ਼ਿਆਦਾ ਹੋਵੇ। ਕੁਝ ਗੰਢੇ ਲੈ ਕੇ ਤੇ ਆਪਣੇ ਸਿਰ ਉੱਤੇ ਪੰਜਾਂ ਸਿੱਖਾਂ ਦਾ ਪ੍ਰਸ਼ਾਦਾ ਰੱਖ ਕੇ ਜਾਉ।

ਫਿਰ ਮਾਤਾ ਜੀ ਨੇ ਸਤਿਗੁਰੂ ਸਾਹਿਬ ਜੀ ਦੇ ਸਿੱਖਿਆ ਦੇ ਬਚਨ ਮੰਨ ਕੇ ਅੰਮ੍ਰਿਤ ਵੇਲੇ ਉਠੇ, ਇਸ਼ਨਾਨ ਕਰਕੇ ਬਾਣੀ ਪੜ੍ਹੀ। ਫਿਰ ਆਪ ਆਪਣੇ ਹੱਥੀਂ ਚੱਕੀ ਪੀਹ ਕੇ ਦਾਸੀਆਂ ਨੂੰ ਹਟਾ ਕੇ ਪੰਜਾਂ ਸਿੱਖਾਂ ਦਾ ਪ੍ਰਸ਼ਾਦਾ ਤਿਆਰ ਕੀਤਾ ਅਤੇ ਫਿਰ ਆਪਣੇ ਸਿਰ ਉੱਤੇ ਰੱਖ ਕੇ ਨੰਗੇ ਚਰਨੀਂ ਤੁਰ ਪਏ। ਫਿਰ ਵੀ ੨੦-੨੫ ਦਾਸ-ਦਾਸੀਆਂ ਇਕੱਠੇ ਹੋ ਕੇ ਨਾਲ ਚੱਲ ਪਏ। ਇਧਰੋਂ ਜਿਸ ਵੇਲੇ ਮਾਤਾ ਜੀ ਪ੍ਰਸ਼ਾਦਾ ਲੈ ਕੇ ਬੀੜ ਸਾਹਿਬ ਵਿਖੇ ਪਹੁੰਚੇ। ਉਧਰੋਂ ਸਤਿਗੁਰੂ ਸਾਹਿਬ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਨੂੰ ਭੁੱਖ ਲਗਾ ਦਿੱਤੀ। ਬਾਬਾ ਬੁੱਢਾ ਸਾਹਿਬ ਜੀ ਖੇਤ ਦੇ ਕਿਨਾਰੇ ਖੜੇ ਸਨ, ਉਹਨਾਂ ਨੇ ਮਾਤਾ ਜੀ ਨੂੰ ਆਉਂਦਿਆਂ ਵੇਖ ਕੇ ਹੱਥ ਜੋੜ ਕੇ ਨਮਸਕਾਰ ਕੀਤੀ ਤੇ ਕਹਿਣ ਲੱਗੇ ਕਿ ਮਾਵਾਂ ਨੂੰ ਪਤਾ ਹੁੰਦਾ ਹੈ ਕਿ ਮੇਰੇ ਪੁੱਤਰ ਭੁੱਖੇ ਹਨ। ਇਸ ਪ੍ਰਕਾਰ ਕਹਿ ਕੇ ਮਾਤਾ ਜੀ ਦੇ ਸਿਰ ਤੋਂ ਪ੍ਰਸ਼ਾਦੇ ਲਾਹ ਲਏ ਅਤੇ ਗੰਢਾ ਭੰਨ ਕੇ ਪ੍ਰਸ਼ਾਦਾ ਛਕਣ ਲੱਗ ਪਏ। ਜਿਸ ਵੇਲੇ ਪ੍ਰਸ਼ਾਦਾ ਛੱਕ ਕੇ ਚੁਲ੍ਹਾ ਕੀਤਾ। ਉਸੇ ਵੇਲੇ ਬਦਲ ਗਰਜਿਆ ਤੇ ਬਿਜਲੀ ਨੇ ਲਿਸ਼ਕਾਰਾ ਮਾਰਿਆਂ ਤੇ ਉੱਦੋਂ ਹੀ ਬਾਬਾ ਬੁੱਢਾ ਸਾਹਿਬ ਜੀ ਨੇ ਬਚਨ ਕੀਤਾ ਕਿ ਜਿਵੇਂ ਅਸੀਂ ਗੰਢੇ ਭੰਨੇ ਹਨ, ਸਾਹਿਬਜ਼ਾਦਾ ਇਵੇਂ ਹੀ ਜਾਲਮ ਮੁਗਲਾਂ ਦਾ ਸਿਰ ਭੰਨੇਗਾ। ਜਿਵੇਂ ਬਿਜਲੀ ਚਮਕੀ ਹੈ, ਇਉਂ ਉਹਨਾਂ ਦੀ ਤਲਵਾਰ ਚਮਕੇਗੀ। ਇਸ ਪ੍ਰਕਾਰ ੨੧ ਅੱਸੂ ਨੂੰ ਮਾਤਾ ਜੀ ਬਾਬਾ ਬੁੱਢਾ ਸਾਹਿਬ ਜੀ ਕੋਲੋਂ ਅਨੇਕਾਂ ਵਰਦਾਨ ਲੈ ਕੇ ਆਏ। ਮਾਤਾ ਜੀ ਬਹੁਤ ਪ੍ਰਸੰਨ ਹੋਏ। ਉਧਰੋਂ ਗੁਰੂ ਸਾਹਿਬ ਜੀ ਨੇ ਵਿਚਾਰ ਕੀਤੀ ਕਿ ਬਾਬਾ ਜੀ ਦੇ ਬਚਨ ਭਾਵੇਂ ਸੁਭਾਵਿਕ ਹੀ ਨਿਕਲੇ ਹਨ, ਪਰ ਫਿਰ ਵੀ ਪੂਰੇ ਕਰਨੇ ਚਾਹੀਦੇ ਹਨ। ਫਿਰ ਉਸ ਵਕਤ ਪ੍ਰਿਥੀਏ ਨੇ ਈਰਖਾ ਕਰਕੇ ਸੁਲਹੀ ਨੂੰ ਬੁਲਾਇਆ। ਜਦੋਂ ਸੁਲਹੀ ਚੜ੍ਹਾਈ ਕਰਕੇ ਆਇਆ ਤਾਂ ਸੁਲਹੀ ਅੰਮ੍ਰਿਤਸਰ ਸਾਹਿਬ ਜੀ ਦੀ ਬੇਅਦਬੀ ਨਾ ਕਰੇ, ਇਸ ਵਿਚਾਰ ਨੂੰ ਲੈ ਕੇ ਸਤਿਗੁਰਾਂ ਨੇ ਪ੍ਰਿਥੀਏ ਨੂੰ ਕਿਹਾ ਕਿ ਪ੍ਰਿਥੀਆ! ਅਸੀਂ ਅੰਮ੍ਰਿਤਸਰ ਸਾਹਿਬ ਵੱਸਣਾ ਛੱਡ ਦਿੰਦੇ ਹਾਂ। ਕੋਈ ਵੀ ਤੁਰਕ ਅੰਮ੍ਰਿਤਸਰ ਸਾਹਿਬ ਜੀ ਦੀ ਬੇਅਦਬੀ ਨਾ ਕਰੇ ਅਤੇ ਅੰਮ੍ਰਿਤਸਰ ਸਾਹਿਬ ਜੀ ਦੀ ਮਾਲਕੀ ਤੂੰ ਲੈਣਾ ਕਰ। ਜੇਕਰ ਸਾਡੇ ਪਾਸੇ ਹੋਣ ਤੇ ਤੂੰ ਪ੍ਰਸੰਨ ਹੈਂ ਤਾਂ ਅਸੀਂ ਪਾਸੇ ਰਹਿ ਕੇ ਦਿਨ ਕੱਟ ਲੈਂਦੇ ਹਾਂ। ਸੋ ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਪ੍ਰਿਥੀਏ ਨੂੰ ਸਮਾਂ ਦਿੱਤਾ ਸੀ ਕਿ ਉਹ ਵੈਰ ਨਾ ਕਰੇ ਅਤੇ ਬਾਬਾ ਬੁੱਢਾ ਸਾਹਿਬ ਜੀ ਦਾ ਬਚਨ ਵੀ ਪੂਰਾ ਕੀਤਾ ਸੀ। ਫਿਰ ਗੁਰੂ ਸਾਹਿਬ ਜੀ ਨੇ ਤਿੰਨ ਕੋਹ ਦੀ ਦੂਰੀ ਤੇ ਜਾ ਕੇ ਵਡਾਲੀ ਸਾਹਿਬ ਵਿਖੇ ਨਿਵਾਸ ਕੀਤਾ।

ਇੱਥੇ ਹੀ ੧੬੫੨ ਬਿਕ੍ਰਮੀ ਵਿਚ ਹਾੜ ਵਦੀ ਏਕਮ ਨੂੰ ਪੁੰਨਿਆ ਵਾਲੇ ਦਿਨ ਸਵਾ ਪਹਿਰ ਦੇ ਤੜਕੇ ਗੁਰੂ

ਹਰਿਗੋਬਿੰਦ ਸਾਹਿਬ ਜੀ ਨੇ ਵਡਾਲੀ ਸਾਹਿਬ ਵਿਖੇ ਅਵਤਾਰ ਧਾਰਿਆ। ਉਸ ਵਕਤ ਬਾਬਾ ਬੁੱਢਾ ਸਾਹਿਬ ਜੀ ਤੇ ਭਾਈ ਗੁਰਦਾਸ ਜੀ ਵੀ ਬੀੜ ਵਿਚੋਂ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਦੇਵਤਿਆਂ ਨੇ ਵੀ ਆ ਕੇ ਕੀਰਤਨ ਗਾਇਆ। ਫਿਰ ਫੁੱਲਾਂ ਦੀ ਵਰਖਾ ਕੀਤੀ ਤੇ ਚੰਦਨ ਛਿੜਕ ਕੇ ਸਾਰੇ ਹੀ ਅਲੋਪ ਹੋ ਗਏ। ਦਾਈ ਨੇ ਆ ਕੇ ਗੁਰੂ ਅਰਜਨ ਦੇਵ ਜੀ ਨੂੰ ਵਧਾਈ ਦਿੱਤੀ। ਉਸ ਵਕਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਦੀ ਖੁਸ਼ੀ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਅਰਥ ਨੰ : ੧

## ਸਤਿਗੁਰ ਸਾਚੈ; ਦੀਆ ਭੇਜਿ ॥

ਹੇ ਭਾਈ! ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ, ਸ੍ਰੀ ਗੁਰੂ ਰਾਮਦਾਸ ਸਾਹਿਬ (ਸਾਚੈ) ਸੱਚੇ ਪਾਤਸ਼ਾਹ ਜੀ ਨੇ ਗੁਰਤਾਗੱਦੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਭੇਜ (ਦੀਆ) ਦਿੱਤਾ ਹੈ।

## ਚਿਰੁਜੀਵਨੁ; ਉਪਜਿਆ ਸੰਜੋਗਿ ॥

ਇਹ (ਚਿਰੁਜੀਵਨੁ) ਚਿਰੰਜੀਵੀ ਹੋਣਗੇ ਅਤੇ ਗੁਰਤਾਗੱਦੀ ਦੇ ਸੰਜੋਗ ਸਮੇਤ (ਉਪਜਿਆ) ਪ੍ਰਗਟ ਹੋਏ ਹਨ, ਭਾਵ ਗੁਰਤਾਗੱਦੀ ਦੇ ਮਾਲਕ ਹੋਣਗੇ।

**ਅਥਵਾ :** (ਚਿਰੁਜੀਵਨੁ) ਚਿਰੰ ਜੀਵੀ ਜੋ ਬਾਬਾ ਬੁੱਢਾ ਸਾਹਿਬ ਜੀ ਹਨ, ਉਹਨਾਂ ਦੇ ਬਚਨਾਂ ਦੇ ਸੰਜੋਗ ਦੁਆਰਾ ਵਰ ਮਿਲਿਆ ਹੈ ਤਾਂ (ਉਪਜਿਆ) ਪੈਦਾ ਹੋਏ ਹਨ। ਭਾਵ ਬਾਬਾ ਬੁੱਢਾ ਸਾਹਿਬ ਜੀ ਦੇ ਵਰ ਦੇ ਸੰਜੋਗ ਦੁਆਰਾ ਇੰਨ੍ਹਾਂ ਨੇ ਅਵਤਾਰ ਧਾਰਿਆ ਹੈ।

**ਅਥਵਾ :** (ਚਿਰੁਜੀਵਨੁ) ਚਿਰ ਜੀਵਨ ਭਾਵ ਲੰਬੇ ਜੀਵਨ ਦੇ ਸੰਜੋਗ ਵਾਲੇ ਸਤਿਗੁਰੂ ਸਾਹਿਬ ਜੀ (ਉਪਜਿਆ) ਪੈਦਾ ਹੋਏ ਹਨ।

## ਉਦਰੈ ਮਾਹਿ; ਆਇ ਕੀਆ ਨਿਵਾਸੁ ॥

ਜਦੋਂ ਤੋਂ ਗੰਗਾ ਜੀ ਦੇ (ਉਦਰੈ) ਉਦਰ (ਮਾਹਿ) ਵਿਚ (ਆਇ) ਆ ਕੇ ਨਿਵਾਸ (ਕੀਆ) ਕੀਤਾ ਹੈ।

## ਮਾਤਾ ਕੈ ਮਨਿ; ਬਹੁਤੁ ਬਿਗਾਸੁ ॥੧॥

ਉਦੋਂ ਤੋਂ ਹੀ ਸਾਹਿਬਜ਼ਾਦੇ ਦੀ ਮਾਤਾ (ਕੈ) ਦੇ ਮਨ ਵਿਚ (ਬਹੁਤੁ) ਬੜਾ ਭਾਰੀ (ਬਿਗਾਸੁ) ਖਿੜਾਅ ਹੋਇਆ ਹੈ ਕਿ ਬਾਬਾ ਬੁੱਢਾ ਸਾਹਿਬ ਜੀ ਦੇ ਵਰ ਸਦਕਾ ਇਹ ਉਦਰ ਵਿਚ ਆਏ ਹਨ।

## ਜੰਮਿਆ ਪੂਤੁ; ਭਗਤੁ ਗੋਵਿੰਦ ਕਾ ॥

ਹੇ ਭਾਈ! ਇਹ (ਪੂਤੁ) ਪੁੱਤਰ (ਗੋਵਿੰਦ) ਪ੍ਰਮੇਸਰ (ਕਾ) ਦਾ ਭਗਤ (ਜੰਮਿਆ) ਪੈਦਾ ਹੋਇਆ ਹੈ।

**ਅਥਵਾ :** (ਗੋਵਿੰਦ) ਪ੍ਰਮੇਸਰ ਦੀ ਭਗਤੀ ਨੂੰ ਪ੍ਰਗਟ ਕਰਨ ਵਾਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ (ਪੂਤੁ) ਸਪੁੱਤਰ ਰੂਪ ਹੋ ਕੇ (ਜੰਮਿਆ) ਅਵਤਾਰ ਧਾਰਿਆ ਹੈ।

## ਪ੍ਰਗਟਿਆ ਸਭ ਮਹਿ; ਲਿਖਿਆ ਧੁਰ ਕਾ ॥ ਰਹਾਉ ॥

ਇਹ (ਧੁਰ) ਧੁਰੋਂ ਭਾਵ ਆਦਿ ਤੋਂ ਹੀ ਲਿਖਿਆ ਹੋਇਆ ਸੀ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਰਿਆਈ ਦੇ ਮਾਲਕ ਹੋਣਗੇ ਤੇ ਦੇਵਤਿਆਂ ਨੇ ਵੀ ਫਰਿਆਦ ਕੀਤੀ ਸੀ ਕਿ ਮੁਲਕ ਦੀ ਰੱਖਿਆ ਕਰਨ

ਵਾਸਤੇ ਛੇਵੇਂ ਸਰੂਪ ਵਿਚ ਪਰਗਟ ਹੋਵੋ। ਇਉਂ ਧੁਰੋਂ ਆਦਿ ਤੋਂ ਲਿਖੇ ਅਨੁਸਾਰ ਗੁਰੂ ਸਾਹਿਬ ਜੀ (ਸਭ) ਸਾਰਿਆਂ ਦੇ (ਮਹਿ) ਵਿਚ (ਪ੍ਰਗਟਿਆ) ਪਰਗਟ ਹੋਏ ਹਨ।

**ਦਸੀ ਮਾਸੀ; ਹੁਕਮਿ, ਬਾਲਕ ਜਨਮੁ ਲੀਆ ॥**

(ਦਸੀ ਮਾਸੀ) ਦਸਾਂ ਮਹੀਨਿਆਂ ਵਿਚ ਮਹਾਰਾਜ ਸਾਹਿਬ ਜੀ ਦੀ (ਹੁਕਮਿ) ਆਗਿਆ ਨਾਲ ਬਾਲਕ ਰੂਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ (ਜਨਮੁ ਲੀਆ) ਅਵਤਾਰ ਧਾਰਨਾ ਕੀਤਾ ਹੈ।

**ਮਿਟਿਆ ਸੋਗੁ; ਮਹਾ ਅਨੰਦੁ ਥੀਆ ॥**

ਜੋ ਪ੍ਰਿਥੀਏ ਆਦਿਕਾਂ ਨੇ ਕਿਹਾ ਸੀ ਕਿ "ਇੰਨ੍ਹਾਂ ਦੇ ਘਰ ਵਿੱਚ ਤਾਂ ਸਾਹਿਬਜ਼ਾਦਾ ਹੋਣਾ ਹੀ ਨਹੀਂ ਹੈ"। ਪਰਿਵਾਰ ਵਿਚੋਂ ਪ੍ਰਿਥੀਏ ਦੇ ਮਿਹਣੇ ਦਾ ਉਹ ਸਾਰਾ ਸੋਗ ਵੀ (ਮਿਟਿਆ) ਮਿਟ ਗਿਆ ਹੈ ਤੇ ਗੁਰੂ ਘਰ ਵਿਚ (ਮਹਾ) ਬੜਾ ਭਾਰੀ ਅਨੰਦ, ਮੰਗਲਚਾਰ (ਥੀਆ) ਹੋ ਗਿਆ ਹੈ।

**ਗੁਰਬਾਣੀ; ਸਖੀ ਅਨੰਦੁ ਗਾਵੈ ॥**

ਸਾਹਿਬਜ਼ਾਦੇ ਦੇ ਅਵਤਾਰ ਦੀ ਖੁਸ਼ੀ ਵਿਚ (ਸਖੀ) ਬੀਬੀਆਂ ਮਿਲ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੁਆਰਾ ਰਚੀ ਗਈ 'ਸ੍ਰੀ ਅਨੰਦ ਸਾਹਿਬ' ਗੁਰਬਾਣੀ ਨੂੰ ਅਨੰਦ ਦੇ ਨਾਲ (ਗਾਵੈ) ਗਾਉਂਦੀਆਂ ਹਨ।

ਨੋਟ : ਇਹ ਮਰਯਾਦਾ ਤੀਸਰੇ ਪਾਤਸ਼ਾਹ ਜੀ ਨੇ ਚਲਾਈ ਹੈ, ਕਿਉਂਕਿ ਜਦੋਂ ਤੀਸਰੇ ਪਾਤਸ਼ਾਹ ਜੀ ਦੇ ਪੋਤਰੇ ਭਾਈ ਅਨੰਦ ਜੀ ਦਾ ਜਨਮ ਹੋਇਆ। ਉਸ ਵੇਲੇ ਗੁਰੂ ਜੀ ਨੇ ਭਾਈ ਬੱਲੂ ਕੋਲੋਂ ਢੋਲਕੀ ਨਾਲ ਅਨੰਦ ਸਾਹਿਬ ਦੀਆਂ ੪੦ ਪਉੜੀਆਂ ਦਾ ਕੀਰਤਨ ਕਰਵਾਇਆ ਸੀ। ਜਨਮ ਅਤੇ ਅਨੰਦ ਕਾਰਜਾਂ ਵੇਲੇ ਅਨੰਦ ਸਾਹਿਬ ਪੜਨ ਦੀ ਮਰਯਾਦਾ ਤੀਸਰੇ ਗੁਰਾਂ ਦੇ ਸਮੇਂ ਤੋਂ ਚਲੀ ਹੈ। ਦੇਗ ਦੇ ਪਾਸ ਅਨੰਦ ਸਾਹਿਬ ਪੜਨ ਦੀ ਮਰਯਾਦਾ ਪੰਜਵੇਂ ਪਾਤਸ਼ਾਹ ਜੀ ਦੇ ਸਮੇਂ ਤੋਂ ਅਤੇ ਅੰਮ੍ਰਿਤ ਸੰਚਾਰ ਵੇਲੇ ਪੜੀਆਂ ਜਾਂਦੀਆਂ ਬਾਣੀਆਂ ਵਿਚ ਅਨੰਦ ਸਾਹਿਬ ਪੜ੍ਹਨ ਦੀ ਮਰਯਾਦਾ ਦਸਵੇਂ ਪਾਤਸ਼ਾਹ ਜੀ ਦੇ ਸਮੇਂ ਤੋਂ ਚੱਲੀ ਹੈ।

**ਸਾਚੇ ਸਾਹਿਬ ਕੈ; ਮਨਿ ਭਾਵੈ ॥੨॥**

ਇਸ ਬਾਣੀ ਦਾ ਕੀਰਤਨ ਕਰਨਾ (ਸਾਚੇ) ਸੱਚੇ (ਸਾਹਿਬ) ਮਾਲਿਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ (ਕੈ) ਦੇ ਮਨ ਵਿਚ (ਭਾਵੈ) ਭਾਉਂਦਾ ਹੈ।

**ਵਧੀ ਵੇਲਿ; ਬਹੁ ਪੀੜੀ ਚਾਲੀ ॥** *('ਪੀੜੀ' ਭਾਰਾ ਬੋਲੋ)*

ਇਸ ਪ੍ਰਕਾਰ ਸੋਢ ਵੰਸ ਦੀ ਵੇਲ (ਵਧੀ) ਵੱਧ ਗਈ ਤੇ ਗੁਰਿਆਈ ਦੀ ਪੀੜੀ ਅੱਗੇ (ਬਹੁ) ਬਹੁਤ (ਚਾਲੀ) ਚੱਲ ਪਈ ਹੈ।

**ਧਰਮ ਕਲਾ; ਹਰਿ ਬੰਧਿ ਬਹਾਲੀ ॥**

ਇਉਂ ਮੰਨਣਾ ਕਰੋ ਕਿ (ਹਰਿ) ਹਰੀ ਪ੍ਰਮੇਸਰ ਨੇ ਗੁਰੂ ਸਾਹਿਬ ਜੀ ਦੀ ਮੂਰਤ ਵਿੱਚ ਧਰਮ ਦੀ (ਕਲਾ) ਸ਼ਕਤੀ, **ਵਾ:** ਮਰਿਆਦਾ ਨਿਯਮ ਵਿਚ (ਬੰਧਿ) ਬੰਨ੍ਹ ਕਰਕੇ (ਬਹਾਲੀ) ਕਾਇਮ ਕਰ ਦਿੱਤੀ, ਇਸਥਿਤ ਕਰ ਦਿੱਤੀ ਹੈ।

**ਮਨ ਚਿੰਦਿਆ; ਸਤਿਗੁਰੂ ਦਿਵਾਇਆ ॥**

ਜੋ ਮਨ ਦੇ ਵਿਚ (ਚਿੰਦਿਆ) ਚਿਤਵਨੀ ਸੀ ਕਿ ਸਾਡੇ ਘਰ ਸਾਹਿਬਜ਼ਾਦਾ ਪ੍ਰਗਟ ਹੋਵੇ। ਸਤਿਗੁਰੂ ਸ੍ਰੀ ਗੁਰੂ

ਨਾਨਕ ਦੇਵ ਜੀ ਨੇ ਉਸ ਮਨ ਇੱਛਤ ਫਲ ਨੂੰ ਬਰ ਦੁਆਰਾ ਭਾਈ ਬੁੱਢਾ ਸਾਹਿਬ ਜੀ ਪਾਸੋਂ (ਦਿਵਾਇਆ) ਦਿਵਾ ਦਿੱਤਾ ਹੈ।

**ਅਥਵਾ :** ਬਾਬਾ ਬੁੱਢਾ ਸਾਹਿਬ ਨੇ ਅਰਦਾਸ ਬੇਨਤੀ ਕਰਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸੋਂ ਸਾਹਿਬਜਾਦੇ ਰੂਪ ਮਨ ਇੱਛਤ ਫਲ ਨੂੰ ਦਿਵਾ ਦਿੱਤਾ, ਪ੍ਰਾਪਤ ਕਰਵਾ ਦਿੱਤਾ ਹੈ।

**ਭਏ ਅਚਿੰਤ; ਏਕ ਲਿਵ ਲਾਇਆ ॥੩॥**

ਹੁਣ ਅਸੀਂ (ਏਕ) ਇਕ ਅਕਾਲ ਪੁਰਖ ਵਿਚ ਲਿਵ ਲਗਾਉਣ ਕਰਕੇ ਸਾਰੀਆਂ ਚਿੰਤਾਵਾਂ ਤੋਂ ਰਹਿਤ (ਭਏ) ਹੋ ਗਏ ਹਾਂ।

**ਜਿਉ ਬਾਲਕੁ; ਪਿਤਾ ਊਪਰਿ ਕਰੇ ਬਹੁ ਮਾਣੁ ॥**

(ਜਿਉ) ਜਿਸ ਪ੍ਰਕਾਰ (ਬਾਲਕੁ) ਬੱਚਾ ਆਪਣੇ ਪਿਤਾ ਦੇ (ਊਪਰਿ) ਉੱਤੇ (ਬਹੁ) ਬਹੁਤ ਸਾਰਾ ਮਾਣ (ਕਰੇ) ਕਰਦਾ ਹੈ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਸਾਡੇ ਮਾਤਾ-ਪਿਤਾ ਹਨ ਤੇ ਅਸੀਂ ਇੰਨ੍ਹਾਂ ਉੱਤੇ ਬਹੁਤ ਸਾਰਾ ਮਾਣ ਰੱਖਦੇ ਹਾਂ ਅਤੇ

**ਬੁਲਾਇਆ ਬੋਲੈ; ਗੁਰ ਕੈ ਭਾਣਿ ॥**

ਗੁਰੂ ਸਾਹਿਬ ਜੀ ਦੇ (ਭਾਣਿ) ਭਾਣੇ ਅਨੁਸਾਰ (ਬੁਲਾਇਆ) ਬੁਲਾਏ ਹੋਏ ਬਚਨ (ਬੋਲੈ) ਬੋਲਦੇ ਹਾਂ।

**ਗੁਝੀ ਛੰਨੀ; ਨਾਹੀ ਬਾਤ ॥** *('ਗੁੱਝੀ' ਬੋਲੋ)*

ਹੇ ਪਿਆਰੇ ਗੁਰਸਿੱਖੋ ! ਇਹ (ਬਾਤ) ਗੱਲ ਕੋਈ (ਗੁਝੀ) ਗੁਪਤ ਭਾਵ ਲੁਕੀ (ਛੰਨੀ) ਛਿਪੀ ਨਹੀਂ ਹੈ।

**ਗੁਰੁ ਨਾਨਕੁ ਤੁਠਾ; ਕੀਨੀ ਦਾਤਿ ॥੪॥੭॥੧੦੧॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ (ਤੁਠਾ) ਪ੍ਰਸੰਨ ਹੋਏ ਹਨ ਤੇ ਇਹ ਦਾਤ ਉਨ੍ਹਾਂ ਨੇ ਹੀ ਬਖਸ਼ਿਸ਼ (ਕੀਨੀ) ਕੀਤੀ ਹੈ। ਭਾਵ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਹੋਇਆ ਹੈ।

## ਅਰਥ ਨੰ : ੨

### (ਅੰਤਰੀਵੀ ਅਰਥ)

**ਸਤਿਗੁਰ ਸਾਚੈ; ਦੀਆ ਭੇਜਿ ॥**

ਜਿਸ ਜਗਿਆਸੂ ਨੇ ਪੂਰਬਲੇ ਜਨਮ ਵਿਚ ਨਿਸ਼ਕਾਮ ਕਰਮ ਕੀਤੇ ਹਨ, ਉਸ ਦੇ ਤਾਈਂ ਗਿਆਨ ਦੀ ਪ੍ਰਾਪਤੀ ਵਾਸਤੇ (ਸਾਚੈ) ਸੱਚੇ ਅਕਾਲ ਪੁਰਖ ਵਾਹਿਗੁਰੂ ਨੇ ਸਤਿਗੁਰਾਂ ਦੇ ਪਾਸ ਭੇਜ (ਦੀਆ) ਦਿੱਤਾ ਹੈ।

**ਚਿਰੁਜੀਵਨੁ; ਉਪਜਿਆ ਸੰਜੋਗਿ ॥**

ਤ੍ਰੀਕਾਲ ਅਬਾਧ (ਤਿੰਨਾਂ ਕਾਲਾਂ ਵਿੱਚ ਨਾਸ਼ ਤੋਂ ਰਹਿਤ) ਰੂਪ (ਚਿਰੁਜੀਵਨੁ) ਚਿਰੰਜੀਵੀ ਜੋ ਪ੍ਰਮੇਸਰ ਹੈ, ਉਸਦੀ ਪ੍ਰਾਪਤੀ ਦੇ ਗਿਆਨ ਦਾ ਸੰਜੋਗ ਗੁਰਾਂ ਦੇ ਉਪਦੇਸ਼ ਦੁਆਰਾ ਹਿਰਦੇ ਦੇ ਅੰਦਰ (ਉਪਜਿਆ) ਪੈਦਾ ਹੋਇਆ ਹੈ।

**ਅਥਵਾ :** ਜਿਸ ਤਰ੍ਹਾਂ ਬੱਚੇ ਦੇ ਜਨਮ ਲਈ ਪਿਤਾ ਨਮਿਤ ਕਾਰਣ ਤੇ ਮਾਤਾ ਉਪਾਦਾਨ ਕਾਰਣ ਰੂਪ ਹੁੰਦੀ ਹੈ। ਇਸੇ ਤਰ੍ਹਾਂ ਬ੍ਰਹਮ ਗਿਆਨ ਦੇ ਪੈਦਾ ਹੋਣ ਲਈ ਗੁਰਾਂ ਦਾ ਉਪਦੇਸ਼ ਨਮਿਤ ਕਾਰਨ ਹੈ ਤੇ ਜਗਿਆਸੂ ਦਾ ਸਾਧਨ

ਸੰਪੰਨ ਅੰਤਹਕਰਨ ਉਪਾਦਾਨ ਕਾਰਨ ਹੈ। ਇਉਂ ਜਗਿਆਸੂਆਂ ਦੇ ਹਿਰਦੇ ਵਿੱਚ ਗੁਰਾਂ ਦੇ ਉਪਦੇਸ਼ ਦੇ ਸੰਯੋਗ ਕਰਕੇ ਚਿਰੰਜੀਵੀ ਪ੍ਰਮੇਸਰ ਦਾ ਗਿਆਨ (ਉਪਜਿਆ) ਪੈਦਾ ਭਾਵ ਪ੍ਰਾਪਤ ਹੋਇਆ ਹੈ।

**ਉਦਰੈ ਮਾਹਿ; ਆਇ ਕੀਆ ਨਿਵਾਸੁ ॥**

ਜਗਿਆਸੂ ਦੇ ਹਿਰਦੇ ਅੰਦਰ ਜਿਹੜੀ ਸੁਮੱਤੀ ਸੀ, ਉਸਦੇ ਵਿਚ ਜਦੋਂ ਬ੍ਰਹਮ ਗਿਆਨ ਨੇ (ਆਇ) ਆ ਕੇ ਨਿਵਾਸ (ਕੀਆ) ਕੀਤਾ।

**ਮਾਤਾ ਕੈ ਮਨਿ; ਬਹੁਤੁ ਬਿਗਾਸੁ ॥੧॥**

ਉਦੋਂ (ਮਾਤਾ) ਸੁਮੱਤੀ ਦੇ ਮਨ ਵਿਚ ਬਹੁਤ (ਬਿਗਾਸੁ) ਖਿੜਾਅ ਹੋਇਆ।

**ਜੰਮਿਆ ਪੂਤੁ; ਭਗਤੁ ਗੋਵਿੰਦ ਕਾ ॥**

ਇਸ ਪ੍ਰਕਾਰ (ਗੋਵਿੰਦ) ਪ੍ਰਮੇਸਰ ਦੀ ਭਗਤੀ ਕਰਨ ਵਾਲੇ ਜਗਿਆਸੂਆਂ ਦੇ ਅੰਦਰ (ਪੂਤੁ) ਪਵਿੱਤਰ ਗਿਆਨ ਰੂਪ (ਪੂਤੁ) ਪੁੱਤਰ ਜੰਮਿਆ ਭਾਵ ਪੈਦਾ ਹੋਇਆ ਹੈ।

**ਪ੍ਰਗਟਿਆ ਸਭ ਮਹਿ; ਲਿਖਿਆ ਧੁਰ ਕਾ ॥ ਰਹਾਉ ॥**

ਵੇਦਾਂ-ਸ਼ਾਸਤਰਾਂ ਆਦਿਕ ਸਾਰਿਆਂ ਨੇ ਲਿਖਿਆ ਹੈ ਕਿ (ਧੁਰ) ਆਦਿ ਤੋਂ ਹੀ ਜਿਹੜੇ ਅਧਿਕਾਰੀ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਦੇ ਸਹਿਤ ਗੁਰੂ ਸਾਹਿਬ ਜੀ ਦੀ ਸ਼ਰਣ ਨੂੰ ਪ੍ਰਾਪਤ ਹੁੰਦੇ ਹਨ, ਉਹਨਾਂ (ਸਭ) ਸਾਰਿਆਂ ਦੇ ਅੰਦਰ ਅਪਰੋਖ ਗਿਆਨ (ਪ੍ਰਗਟਿਆ) ਪਰਗਟ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਅਧਿਕਾਰੀਆਂ ਦੇ ਮੱਥੇ ਉੱਤੇ ਗਿਆਨ ਦਾ ਪ੍ਰਾਪਤ ਹੋਣਾ ਧੁਰੋਂ ਆਦਿ ਤੋਂ ਪ੍ਰਮੇਸ਼ਰ ਨੇ ਹੀ ਲਿਖਿਆ ਹੋਇਆ ਸੀ। ਉਸ ਲਿਖਤ ਅਨੁਸਾਰ ਉਨ੍ਹਾਂ ਜਗਿਆਸੂਆਂ ਦੇ ਹਿਰਦੇ ਅੰਦਰ ਬ੍ਰਹਮ ਪ੍ਰਮੇਸ਼ਰ ਦਾ ਗਿਆਨ ਪਰਗਟ ਹੋ ਆਇਆ ਹੈ।

**ਪ੍ਰਸ਼ਨ :** ਅਧਿਕਾਰੀ ਦੇ ਅੰਦਰ ਬ੍ਰਹਮ ਗਿਆਨ ਕਦੋਂ ਪੈਦਾ ਹੁੰਦਾ ਹੈ?

**ਦਸੀ ਮਾਸੀ; ਹੁਕਮਿ, ਬਾਲਕ ਜਨਮੁ ਲੀਆ ॥**

**ਉੱਤਰ :** ਜਦੋਂ (ਦਸੀ) ਦਸੇ ਇੰਦਰੀਆਂ ਨੂੰ (ਮਾਸੀ) ਮਸਰਨਾ ਭਾਵ ਮਲਨਾ ਅਰਥਾਤ ਵਿਸ਼ਿਆਂ ਵੱਲੋਂ ਰੋਕਣਾ ਕੀਤਾ, ਉਦੋਂ ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਅਨੁਸਾਰ (ਬਾਲਕ) ਬ੍ਰਹਮ ਗਿਆਨ ਨੇ ਜਨਮ (ਲੀਆ) ਧਾਰਨਾ ਕੀਤਾ ਭਾਵ ਉਦੋਂ ਅਧਿਕਾਰੀ ਨੂੰ ਬ੍ਰਹਮ ਗਿਆਨ ਪ੍ਰਾਪਤ ਹੋ ਗਿਆ। **ਵਾ:** ਜੋ ਪ੍ਰਮੇਸ਼ਰ (ਬਾਲ) ਅਗਿਆਨ ਆਦਿਕਾਂ ਨੂੰ (ਕ) ਕਨੈਤ ਕਰਨ ਵਾਲਾ, ਸੰਤੋਖ ਦੇਣ ਵਾਲਾ ਭਾਵ ਜੋ ਅਗਿਆਨ ਦੀ ਨਵਿਰਤੀ ਕਰ ਦੇਣ ਵਾਲਾ ਹੈ। ਉਸ ਪ੍ਰਮੇਸ਼ਰ ਦੇ ਗਿਆਨ ਨੇ ਜਨਮ ਧਾਰਨ ਕੀਤਾ ਹੈ। **ਵਾ:** ਜਿਸਦੇ (ਬਾਲ) ਰੋਮ-ਰੋਮ ਵਿਚ (ਕ) ਕਰਤੇ ਬ੍ਰਹਮਾ ਆਦਿਕ ਹਨ, ਐਸੇ ਪ੍ਰਮੇਸਰ ਦੇ (ਬਾਲ) ਵੱਡੇ ਗਿਆਨ ਨੇ ਜਨਮ ਧਾਰਨਾ ਕੀਤਾ ਹੈ।

**ਮਿਟਿਆ ਸੋਗੁ; ਮਹਾ ਅਨੰਦੁ ਥੀਆ ॥**

ਜਿਹੜਾ ਜਗਿਆਸੂਆਂ ਦੇ ਹਿਰਦੇ ਅੰਦਰ ਅਗਿਆਨ ਕਰਕੇ ਸੋਗ ਸੀ, ਉਹ (ਮਿਟਿਆ) ਮਿਟ ਗਿਆ ਹੈ ਅਤੇ ਉਹਨਾਂ ਨੂੰ (ਮਹਾ ਅਨੰਦੁ) ਬ੍ਰਹਮਾਨੰਦ ਪ੍ਰਾਪਤ (ਥੀਆ) ਹੋ ਗਿਆ ਹੈ।

**ਗੁਰਬਾਣੀ; ਸਖੀ ਅਨੰਦੁ ਗਾਵੈ ॥**

ਹੁਣ ਜਗਿਆਸੂ ਰੂਪ (ਸਖੀ) ਸਖੀਆਂ, **ਵਾ:** ਇੰਦਰੀਆਂ ਰੂਪ ਸਖੀਆਂ **ਵਾ:** ਪ੍ਰਮਾਣ, ਵਿਪਰਜੇ, ਵਿਕਲਪ, ਨਿੰਦ੍ਰਾ ਆਦਿਕ ਬਿਰਤੀਆਂ ਰੂਪ ਸਖੀਆਂ ਗੁਰਬਾਣੀ ਨੂੰ ਅਨੰਦ ਪੂਰਵਕ (ਗਾਵੈ) ਗਾ ਰਹੀਆਂ ਹਨ।

**ਅਥਵਾ :** ਉਹ ਮਹਾਤਮਾ ਰੂਪ ਸਖੀਆਂ ਗੁਰੂ ਸਾਹਿਬ ਜੀ ਦੀ ਸਰੂਪ ਲੱਖਣਾ ਵਾਲੀ ਬਾਣੀ ਨੂੰ ਗਾ ਕੇ ਅਨੰਦ ਪ੍ਰਾਪਤ ਕਰਦੀਆਂ ਹਨ।

**ਸਾਚੇ ਸਾਹਿਬ ਕੈ; ਮਨਿ ਭਾਵੈ ॥੨॥**

ਉਹਨਾਂ ਸਖੀਆਂ ਦਾ ਇਹ ਗੁਰਬਾਣੀ ਗਾਉਣਾ (ਸਾਚੇ) ਸੱਚੇ (ਸਾਹਿਬ) ਮਾਲਕ ਅਕਾਲ ਪੁਰਖ ਦੇ ਮਨ ਵਿਚ (ਭਾਵੈ) ਭਾਉਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਗੁਰਬਾਣੀ; ਸਖੀ ਅਨੰਦੁ ਗਾਵੈ ॥**

ਜੋ ਜਗਿਆਸੂ ਸਖੀ ਮਹਾਤਮਾ ਰੂਪ ਸਖੀਆਂ ਨਾਲ ਮਿਲਕੇ ਗੁਰਬਾਣੀ ਦੁਆਰਾ ਪ੍ਰਮੇਸ਼ਰ ਦੇ ਅਨੰਦ ਸਰੂਪ ਨੂੰ (ਗਾਵੈ) ਗਾਉਂਦੀ ਭਾਵ ਉਚਾਰਦੀ ਹੈ।

**ਸਾਚੇ ਸਾਹਿਬ ਕੈ; ਮਨਿ ਭਾਵੈ ॥੨॥**

ਉਸਦੇ ਮਨ ਵਿੱਚ ਸੱਚੇ ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦੀ ਬਾਣੀ ਭਾਉਂਦੀ, ਚੰਗੀ ਲੱਗਦੀ ਹੈ।

**ਵਧੀ ਵੇਲਿ; ਬਹੁ ਪੀੜੀ ਚਾਲੀ ॥**

ਇਸ ਤਰਾਂ ਉਹਨਾਂ ਅਧਿਕਾਰੀਆਂ ਦੇ ਹਿਰਦੇ ਵਿੱਚ ਭਗਤੀ ਰੂਪ ਵੇਲ (ਵਧੀ) ਵਧ ਗਈ ਹੈ। **ਵਾ:** ਕਰੁਣਾ, ਮੁਦਤਾ, ਮੈਤਰੀ, ਅਪੇਖਿਆ ਆਦਿਕਾਂ ਸ਼ੁੱਭ ਗੁਣਾਂ ਦੀ ਵੇਲ ਵੱਧ ਗਈ ਹੈ ਅਤੇ (ਬਹੁ) ਬਹੁਤ ਸਾਰੀ ਬ੍ਰਹਮਗਿਆਨੀਆਂ ਦੀ ਸੰਪ੍ਰਦਾ ਰੂਪ ਪੀੜੀ (ਚਾਲੀ) ਚੱਲ ਪਈ ਹੈ। ਜਿਵੇਂ ਇਕ ਦੀਵੇ ਤੋਂ ਹੋਰ ਦੀਵਾ ਬਾਲ ਲਈਦਾ ਹੈ ਤੇ ਜਿਵੇਂ ਚੰਦਨ ਦੀ ਸੰਗਤ ਤੋਂ ਅੱਗੇ ਹੋਰ ਬਹੁਤੇ ਬੂਟੇ ਚੰਦਨ ਬਣ ਜਾਂਦੇ ਹਨ। ਤਿਵੇਂ ਹੀ ਬ੍ਰਹਮ ਗਿਆਨੀ ਦੀ ਸੰਗਤ ਕਰਕੇ ਅੱਗੇ ਹੋਰ ਬ੍ਰਹਮ ਗਿਆਨੀ ਹੋ ਗਏ ਹਨ। ਯਥਾ :

**ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥** *(ਅੰਗ : ੭੯)*

ਭਾਵ ਜਿੰਨ੍ਹਾਂ ਗੁਰਮੁਖਾਂ ਨੇ ਨਾਮ ਨੂੰ ਧਿਆਇਆ ਹੈ, ਇਹ ਗੁਰੂ ਸਾਹਿਬ ਜੀ ਦੀ ਹਮੇਸ਼ਾ ਵਾਸਤੇ ਪੀੜੀ ਚੱਲ ਰਹੀ ਹੈ।

**ਧਰਮ ਕਲਾ; ਹਰਿ ਬੰਧਿ ਬਹਾਲੀ ॥**

(ਹਰਿ) ਹਰੀ ਅਕਾਲ ਪੁਰਖ ਨੇ ਉਹਨਾਂ ਦੇ ਅੰਦਰ ਧਰਮ ਦੀ (ਕਲਾ) ਮਰਿਆਦਾ ਦੀ ਸ਼ਕਤੀ (ਬੰਧਿ) ਬੰਨ੍ਹ ਕੇ (ਬਹਾਲੀ) ਇਸਥਿਤ ਕਰ ਦਿੱਤੀ ਹੈ। ਇਸ ਕਰਕੇ ਉਹਨਾਂ ਗਿਆਨਵਾਨਾਂ ਦੀ ਕਿਰਿਆ ਹੋਰ ਦੁਨਿਆਵੀ ਲੋਕਾਂ ਦੇ ਚੱਲਣ ਵਾਸਤੇ ਮਰਯਾਦਾ ਰੂਪ ਰਾਹ ਬਣਦੀ ਹੈ।

**ਮਨ ਚਿੰਦਿਆ; ਸਤਿਗੁਰੂ ਦਿਵਾਇਆ ॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਉਹਨਾਂ ਗੁਰਸਿੱਖਾਂ ਨੂੰ ਬ੍ਰਹਮ ਗਿਆਨ ਰੂਪ ਮਨ ਇੱਛਤ ਫਲ (ਦਿਵਾਇਆ) ਦਿਵਾਉਂਣਾ ਕੀਤਾ ਹੈ।

**ਭਏ ਅਚਿੰਤ; ਏਕ ਲਿਵ ਲਾਇਆ ॥੩॥**

ਪ੍ਰਮੇਸਰ ਵਿਚ ਇਕ ਰਸ (ਲਿਵ) ਬਿਰਤੀ ਨੂੰ (ਲਾਇਆ) ਲਾਉਣੇ ਕਰਕੇ ਜਗਿਆਸੂ ਸਾਰੀਆਂ ਚਿੰਤਾਂ ਤੋਂ ਰਹਿਤ (ਭਏ) ਹੋ ਗਏ ਹਨ।

**ਜਿਉ ਬਾਲਕੁ; ਪਿਤਾ ਊਪਰਿ ਕਰੇ ਬਹੁ ਮਾਣੁ ॥**

(ਜਿਉ) ਜਿਵੇਂ (ਬਾਲਕੁ) ਬੱਚਾ ਆਪਣੇ ਪਿਤਾ ਦੇ (ਊਪਰਿ) ਉੱਤੇ (ਬਹੁ) ਬੜਾ ਮਾਣ ਰੱਖਣਾ (ਕਰੇ) ਕਰਦਾ ਹੈ, ਤਿਵੇਂ ਹੀ ਜਗਿਆਸੂ ਆਪਣੇ ਗੁਰਾਂ ਉੱਤੇ ਬਹੁਤ ਮਾਣ ਰੱਖਦਾ ਹੈ ਅਤੇ

**ਬੁਲਾਇਆ ਬੋਲੈ; ਗੁਰ ਕੈ ਭਾਣਿ ॥**

(ਗੁਰ) ਸਤਿਗੁਰਾਂ ਦੀ ਰਜਾ ਵਿਚ (ਬੁਲਾਇਆ) ਬੁਲਾਏ ਹੋਏ ਮਹਾਵਾਕਾਂ ਨੂੰ (ਬੋਲੈ) ਬੋਲਦਾ ਹੈ।

**ਗੁਝੀ ਛੰਨੀ; ਨਾਹੀ ਬਾਤ ॥**

ਹੇ ਭਾਈ ! ਜਿਸ ਤਰਾਂ ਅਗਿਆਨੀ ਪੁਰਖਾਂ ਦੇ ਅੰਦਰ ਪ੍ਰਮੇਸ਼ਰ ਦੀ ਜੋਤ (ਗੁਝੀ) ਗੁਪਤ ਹੋ ਕੇ ਰਹਿੰਦੀ ਹੈ। ਇਸ ਤਰਾਂ ਗਿਆਨੀਆਂ ਅੰਦਰ (ਛੰਨੀ ਨਾਹੀ) ਛਿਪੀ ਹੋਈ ਨਹੀਂ ਹੈ। ਇਹ ਕੋਈ ਵੀ (ਗੁਝੀ) ਗੁਪਤ ਅਤੇ ਲੁਕੀ (ਛੰਨੀ) ਛਿਪੀ (ਬਾਤ) ਗੱਲ ਨਹੀਂ ਹੈ ਕਿ

**ਗੁਰੁ ਨਾਨਕੁ ਤੁਠਾ; ਕੀਨੀ ਦਾਤਿ ॥੪॥੭॥੧੦੧॥**

(ਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ (ਤੁਠਾ) ਪ੍ਰਸੰਨ ਹੋਏ ਹਨ ਅਤੇ ਉਹਨਾਂ ਨੇ ਆਪਣੇ ਸਿੱਖਾਂ ਸੇਵਕਾਂ ਨੂੰ ਬ੍ਰਹਮ ਗਿਆਨ, ਅਪਰੋਖ ਗਿਆਨ ਦੀ ਦਾਤ ਬਖਸ਼ਿਸ਼ (ਕੀਨੀ) ਕੀਤੀ ਹੈ।

## ਆਸਾ ਮਹਲਾ ੫ ॥

**ਉਥਾਨਕਾ :**

ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਰੀਰ ਨੂੰ ਤਾਪ ਚੜ੍ਹਿਆ ਹੋਇਆ ਸੀ। ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਹਿਬਜ਼ਾਦੇ ਦੇ ਸਰੀਰ 'ਤੇ ਹੱਥ ਫੇਰ ਕੇ ਮੂਲ ਮੰਤ੍ਰ ਅਤੇ ਸਤਿਨਾਮ ਵਾਹਿਗੁਰੂ ਕਹਿ ਕੇ ਤਾਪ ਉਤਾਰ ਦਿੱਤਾ ਸੀ। ਫਿਰ ਜਿਸ ਵੇਲੇ ਸੰਗਤਾਂ ਨੇ ਆ ਕੇ ਪੁੱਛਿਆ ਕਿ ਮਹਾਰਾਜ ! ਸਾਹਿਬਜ਼ਾਦੇ ਦੀ ਸਿਹਤ ਹੁਣ ਠੀਕ ਹੈ? ਤਾਂ ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਇਹ ਰੱਖਿਆ ਦਾ ਪਾਵਨ ਸ਼ਬਦ ਉਚਾਰਨ ਕੀਤਾ।

**ਗੁਰ ਪੂਰੇ ਰਾਖਿਆ; ਦੇ ਹਾਥ ॥**

ਹੇ ਭਾਈ ! (ਪੂਰੇ) ਪੂਰਨ (ਗੁਰ) ਸਤਿਗੁਰਾਂ ਨੇ ਆਪਣਾ ਕਿਰਪਾ ਭਰਿਆ ਹੱਥ ਦੇ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ (ਰਾਖਿਆ) ਰੱਖਿਆ ਕੀਤੀ ਹੈ।

**ਪ੍ਰਗਟੁ ਭਇਆ; ਜਨ ਕਾ ਪਰਤਾਪੁ ॥੧॥**

ਮਹਾਰਾਜ ਜੀ ਦੇ (ਜਨ) ਪਿਆਰਿਆਂ ਦਾ ਤੇਜ ਪ੍ਰਤਾਪ ਸਾਰੇ ਸੰਸਾਰ ਵਿੱਚ ਪਰਗਟ (ਭਇਆ) ਹੋ ਗਿਆ ਹੈ, ਕਿਤੇ ਵੀ ਲੁਕਿਆ ਛਿਪਿਆ ਨਹੀਂ ਰਿਹਾ ਹੈ।

**ਗੁਰੁ ਗੁਰੁ ਜਪੀ; ਗੁਰੂ ਗੁਰੁ ਧਿਆਈ ॥**

ਹੇ ਭਾਈ ! (ਗੁਰੁ) ਗੁਰੂਆਂ ਦੇ (ਗੁਰੁ) ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਦਾ (ਜਪੀ) ਜਾਪ ਕਰੀਏ ਤੇ (ਗੁਰੂ) ਅਗਿਆਨ ਦਾ ਨਾਸ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲੇ (ਗੁਰੁ) ਚੇਤਨ ਸਰੂਪ, ਅਦਵੈਤ ਰੂਪ ਸੱਚੇ ਪਾਤਸ਼ਾਹ ਪ੍ਰਮੇਸ਼ਰ ਨੂੰ (ਧਿਆਈ) ਧਿਆਉਣਾ ਕਰੀਏ।

**ਅਥਵਾ :** ਜੋ (ਗੁਰੁ) ਵਾਹਿਗੁਰੂ ਨਾਮ ਚਾਰੇ (ਸਤਿਜੁਗ, ਤ੍ਰੇਤਾ, ਦੁਆਪਰ, ਕਲਜੁਗ) ਜੁੱਗਾਂ ਵਿਚ ਜਪਣ ਜੋਗ ਹੈ, ਐਸੇ ਅਸਚਰਜ ਵਾਹਿਗੁਰੂ ਨਾਮ ਨੂੰ ਧਿਆਉਣਾ ਕਰੀਏ।

**ਅਥਵਾ :** ਸਰੀਰ ਤੇ ਬਾਣੀ ਕਰਕੇ ਰਸਨਾ ਨਾਲ ਗੁਰੂ ਸਾਹਿਬ ਜੀ ਦੇ ਨਾਮ ਜਪੀਏ ਅਤੇ ਮਨ ਤੇ ਸਵਾਸਾਂ ਕਰਕੇ ਗੁਰੂ ਸਾਹਿਬ ਜੀ ਨੂੰ ਧਿਆਉਣਾ ਕਰੀਏ।

**ਅਥਵਾ :** ਬਾਣੀ ਕਰਕੇ ਗੁਰੂਆਂ ਦੇ ਗੁਰੂ ਅੰਤਰਜਾਮੀ ਅਕਾਲ ਪੁਰਖ ਵਾਹਿਗੁਰੂ ਦਾ (ਜਪੀ) ਜਾਪ ਕਰੀਏ ਤੇ ਮਨ ਕਰਕੇ ਗੁਰੂਆਂ ਦੇ ਗੁਰੂ ਨੂੰ ਧਿਆਉਣਾ ਕਰੀਏ। **ਵਾ:** (ਗੁਰੁ) ਵੱਡੇ ਤੇ (ਗੁਰੂ) ਪੂਜਨੀਕ ਗੁਰਾਂ ਨੂੰ ਮਨ ਬਾਣੀ ਦੁਆਰਾ ਧਿਆਉਣਾ ਕਰੀਏ।

**ਨੋਟ :** ਜਿੱਥੇ 'ਗੁਰ ਗੁਰ' ਅੱਖਰ ਆਵੇ, ਉੱਥੇ 'ਵਾਹਿ ਵਾਹਿ' ਨਾਲ ਲਾ ਲੈਣਾ ਅਤੇ ਜਿੱਥੇ 'ਵਾਹ ਵਾਹ' ਆਵੇ, ਉੱਥੇ ਨਾਲ 'ਗੁਰੂ ਗੁਰੂ' ਲਾ ਲੈਣਾ। ਇਸ ਤਰਾਂ 'ਵਾਹਿ' ਤੇ 'ਗੁਰੂ' ਅੱਖਰਾਂ ਦਾ ਅਰਥ 'ਵਾਹਿਗੁਰੂ' ਕਰਨਾ।

## ਜੀਅ ਕੀ ਅਰਦਾਸਿ; ਗੁਰੂ ਪਹਿ ਪਾਈ ॥ ਰਹਾਉ ॥

ਹੇ ਭਾਈ! ਅਸੀਂ ਤਾਂ ਆਪਣੇ (ਜੀਅ) ਹਿਰਦੇ (ਕੀ) ਦੀ ਅਰਦਾਸ ਗੁਰੂ ਸਾਹਿਬ ਜੀ ਦੇ (ਪਹਿ) ਪਾਸ ਪਾਈ ਭਾਵ ਕੀਤੀ ਹੈ, ਕਿਉਂਕਿ ਗੁਰੂ ਸਾਹਿਬ ਜੀ ਉਸ ਦਿਲ ਦੀ ਭਾਵਨਾ ਨਾਲ ਕੀਤੀ ਹੋਈ ਅਰਦਾਸ ਨੂੰ ਪ੍ਰਵਾਨ ਕਰਦੇ ਹਨ।

## ਸਰਨਿ ਪਰੇ; ਸਾਚੇ ਗੁਰਦੇਵ ॥

ਇਸ ਤਰਾਂ ਅਸੀਂ (ਸਾਚੇ) ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ (ਪਰੇ) ਪਏ ਹਾਂ।

## ਪੂਰਨ ਹੋਈ; ਸੇਵਕ ਸੇਵ ॥੨॥

ਸਤਿਗੁਰਾਂ ਦੀ ਕਿਰਪਾ ਕਰਕੇ ਸਾਡੀ ਸੇਵਕਾਂ ਦੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਰਚਣ ਦੀ, ਅੰਮ੍ਰਿਤ ਸਰੋਵਰ ਦੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਾਈ ਦੀ, ਸੰਸਾਰ ਵਿਚ ਅੱਗੇ ਗੁਰਤਾਗੱਦੀ ਕਾਇਮ ਰੱਖਣ ਦੀ ਅਤੇ ਭਾਉ ਭਗਤੀ ਦਾ ਵਿਸਥਾਰ ਕਰਣ ਦੀ (ਸੇਵ) ਟਹਿਲ ਪੂਰਨ (ਹੋਈ) ਹੋ ਗਈ ਹੈ।

## ਜੀਉ ਪਿੰਡੁ; ਜੋਬਨੁ ਰਾਖੈ ਪ੍ਰਾਨ ॥

ਹੇ ਭਾਈ! ਜਿਹੜਾ ਪ੍ਰਮੇਸ਼ਰ ਸਾਰਿਆਂ (ਜੀਉ) ਜੀਵਾਂ ਦੀ, (ਪਿੰਡੁ) ਸਰੀਰਾਂ ਦੀ, (ਜੋਬਨੁ) ਜੁਵਾ ਅਵਸਥਾ ਦੀ ਅਤੇ (ਪ੍ਰਾਨ) ਪ੍ਰਾਣਾ ਦੀ (ਰਾਖੈ) ਰੱਖਿਆ ਕਰਦਾ ਹੈ।

**ਅਥਵਾ :** ਜੋ ਸਾਰਿਆਂ ਦੇ (ਜੀਉ) ਹਿਰਦਿਆਂ ਦੀ ਅਤੇ (ਪਿੰਡੁ) ਸਥੂਲ ਸਰੀਰ ਦੀ (ਜੋਬਨੁ) ਸ਼ੌਕ ਅਵਸਥਾ ਦੀ (ਰਾਖੈ) ਰੱਖਿਆ ਕਰਦਾ ਹੈ, ਉਹ ਸਾਰਿਆਂ ਦੇ (ਪ੍ਰਾਨ) ਪ੍ਰਾਣਾਂ ਦਾ ਆਸਰਾ ਰੂਪ ਹੈ।

**ਅਥਵਾ :** (ਜੋ+ਬਨੁ) ਜੋ ਪ੍ਰਮੇਸਰ ਸੰਸਾਰ ਰੂਪ ਬਨ ਦੇ ਅੰਦਰ ਸਾਰੇ (ਜੀਉ) ਜੀਵਾਂ ਨੂੰ (ਪਿੰਡੁ) ਸਰੀਰ (ਜੋਬਨੁ) ਜਵਾਨੀ ਅਵਸਥਾ, (ਪ੍ਰਾਨ) ਪ੍ਰਾਣ ਦੇਣ ਵਾਲਾ ਤੇ (ਰਾਖੈ) ਰੱਖਿਆ ਕਰਨ ਵਾਲਾ ਹੈ।

## ਕਹੁ ਨਾਨਕ; ਗੁਰ ਕਉ ਕੁਰਬਾਨ ॥੩॥੮॥੧੦੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਉਸ ਅਕਾਲ ਪੁਰਖ ਵਾਹਿਗੁਰੂ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ।

## ਆਸਾ ਘਰੁ ੮ ਕਾਫੀ ਮਹਲਾ ੫ ॥

ਆਸਾ ਰਾਗ ਦੇ ਅੱਠਵੇਂ (ਘਰੁ) ਸੁਰਤਾਲ ਵਿਚ ਕਾਫੀ ਛੰਦ ਉਚਾਰਨ ਕਰਦੇ ਹੋਏ ਸਾਡੇ ਤਾਈਂ ਵਾਹਿਗੁਰੂ ਅੱਗੇ ਬੇਨਤੀ ਕਰਨ ਦਾ ਢੰਗ ਦੱਸਦਿਆਂ ਪੰਜਵੇਂ ਪਾਤਸਾਹ ਫਰਮਾਉਂਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਮੈ ਬੰਦਾ ਬੈ ਖਰੀਦੁ; ਸਚੁ ਸਾਹਿਬੁ ਮੇਰਾ ॥

ਹੇ ਪ੍ਰਮੇਸਰ ! ਮੈਂ ਤੇਰਾ (ਬੈ) ਮੁੱਲ (ਖਰੀਦੁ) ਖਰੀਦਿਆ ਹੋਇਆ (ਬੰਦਾ) ਦਾਸ ਹਾਂ, ਗੁਲਾਮ ਹਾਂ ਅਤੇ ਤੂੰ (ਮੇਰਾ) ਸਾਡਾ (ਸਚੁ) ਸੱਚਾ (ਸਾਹਿਬੁ) ਮਾਲਕ ਹੈਂ।

**ਮੁਲ ਖਰੀਦੀ ਲਾਲ ਗੋਲਾ ਮੇਰਾ ਨਾਉ ਸਭਾਗਾ ॥** *(ਅੰਗ : ੯੯੧)*

## ਜੀਉ ਪਿੰਡੁ ਸਭੁ ਤਿਸ ਦਾ; ਸਭੁ ਕਿਛੁ ਹੈ ਤੇਰਾ ॥੧॥

ਹੇ ਅਕਾਲ ਪੁਰਖ ਵਾਹਿਗੁਰੂ ! ਅਸੀਂ ਅਗਿਆਨਤਾ ਅਤੇ ਹੰਗਤਾ ਵੱਸ ਜਿਹੜਾ (ਜੀਉ) ਸੂਖਮ ਸਰੀਰ ਤੇ (ਪਿੰਡੁ) ਸਥੂਲ ਸਰੀਰ ਆਦਿਕ ਸਭ ਕੁਝ (ਤਿਸ) ਉਸ ਮਨ ਦਾ ਮੰਨਿਆ ਹੋਇਆ ਸੀ, ਹੁਣ ਉਹ ਸਭ (ਕਿਛੁ) ਕੁਝ (ਤੇਰਾ) ਆਪ ਜੀ ਦਾ ਹੀ ਜਾਣਿਆ ਹੈ ਤੇ ਆਪ ਜੀ ਨੂੰ ਹੀ ਅਰਪਣ ਕਰਦੇ ਹਾਂ।

## ਮਾਣੁ ਨਿਮਾਣੇ ਤੂੰ ਧਣੀ; ਤੇਰਾ ਭਰਵਾਸਾ ॥

ਹੇ ਸੱਚੇ ਪਾਤਸ਼ਾਹ ! (ਤੂੰ) ਤੁਸੀਂ (ਨਿਮਾਣੇ) ਨਿਮਾਣਿਆਂ ਨੂੰ ਮਾਣ ਦੇਣ ਵਾਲੇ ਸਭ ਦੇ (ਧਣੀ) ਮਾਲਿਕ ਹੋ। ਸਾਨੂੰ ਤਾਂ ਹਿਰਦੇ ਅੰਦਰ (ਤੇਰਾ) ਆਪ ਜੀ ਦਾ ਹੀ (ਭਰਵਾਸਾ) ਭਰੋਸਾ ਹੈ।

## ਬਿਨੁ ਸਾਚੇ, ਅਨ ਟੇਕ ਹੈ; ਸੋ ਜਾਣਹੁ ਕਾਚਾ ॥੧॥ ਰਹਾਉ ॥

(ਸਾਚੇ) ਸੱਚੇ ਅਕਾਲ ਪੁਰਖ ਜੀ ਤੋਂ (ਬਿਨੁ) ਬਿਨਾਂ ਜਿਹੜਾ (ਅਨ) ਹੋਰ ਕਿਸੇ ਦੀ (ਟੇਕ) ਓਟ ਰੱਖਦਾ ਹੈ, (ਸੋ) ਉਸ ਪੁਰਖ ਨੂੰ (ਕਾਚਾ) ਕੱਚਾ ਭਾਵ ਕੱਚੀ ਸ਼ਰਧਾ ਵਾਲਾ ਜਾਂ ਕਾਮ, ਕ੍ਰੋਧ ਆਦਿਕਾਂ ਵਿੱਚ ਲੱਗਾ ਹੋਇਆ ਕੱਚੇ ਜੀਵਨ ਵਾਲਾ ਪਾਮਰ ਪੁਰਖ (ਜਾਣਹੁ) ਜਾਨਣਾ ਕਰੋ।

## ਤੇਰਾ ਹੁਕਮੁ ਅਪਾਰ ਹੈ; ਕੋਈ ਅੰਤੁ ਨ ਪਾਏ ॥

ਹੇ ਪ੍ਰਮੇਸਰ ! ਤੇਰਾ ਹੁਕਮ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ ਅਤੇ ਆਪ ਜੀ ਦੇ ਹੁਕਮ ਦਾ ਕੋਈ ਅੰਤ ਨਹੀਂ (ਪਾਏ) ਪਾ ਸਕਦਾ। ਨਾ ਹੀ ਕੋਈ ਪਿੱਛੇ ਆਪ ਜੀ ਦਾ ਅੰਤ ਪਾ ਸਕਿਆ ਸੀ ਅਤੇ ਨਾ ਹੀ ਅੱਗੇ ਪਾ ਸਕੇਗਾ।

## ਜਿਸੁ ਗੁਰੁ ਪੂਰਾ ਭੇਟਸੀ; ਸੋ ਚਲੈ ਰਜਾਏ ॥੨॥

ਹੇ ਪ੍ਰਮੇਸਰ ! (ਜਿਸੁ) ਜਿੰਨ੍ਹਾ ਨੂੰ ਪਿੱਛੇ (ਪੂਰਾ) ਪੂਰਨ (ਗੁਰੁ) ਸਤਿਗੁਰੂ ਜੀ (ਭੇਟਸੀ) ਮਿਲੇ ਸਨ, (ਸੋ) ਉਹ ਤੇਰੀ (ਰਜਾਏ) ਰਜਾ ਵਿਚ (ਚਲੈ) ਚੱਲਦੇ ਸਨ। **ਵਾ:** ਜਿੰਨ੍ਹਾਂ ਨੂੰ ਹੁਣ ਸਤਿਗੁਰੂ ਜੀ ਮਿਲੇ ਹਨ, ਉਹ ਹੁਣ ਤੇਰੀ ਆਗਿਆ ਵਿਚ ਚੱਲ ਰਹੇ ਹਨ **ਵਾ:** ਜਿੰਨ੍ਹਾਂ ਨੂੰ ਅੱਗੇ ਸਤਿਗੁਰੂ ਜੀ ਮਿਲਣਗੇ, ਉਹ ਵੀ ਤੇਰੀ ਆਗਿਆ ਵਿਚ ਹੀ ਚੱਲਣਗੇ।

## ਚਤੁਰਾਈ ਸਿਆਣਪਾ; ਕਿਤੈ ਕਾਮਿ ਨ ਆਈਐ ॥

ਹੇ ਭਾਈ ! ਵਾਕਾਂ ਦੀ ਚਤੁਰਾਈ ਤੇ ਬੁੱਧੀ ਦੀਆਂ ਸਿਆਣਪਾਂ ਲੋਕ-ਪ੍ਰਲੋਕ ਵਿਚ (ਕਿਤੈ) ਕਿਤੇ ਵੀ (ਕਾਮਿ) ਕੰਮ ਨਹੀਂ (ਆਈਐ) ਆਉਂਦੀਆਂ।

## ਤੁਠਾ ਸਾਹਿਬੁ ਜੋ ਦੇਵੈ; ਸੋਈ ਸੁਖੁ ਪਾਈਐ ॥੩॥

ਉਹ (ਸਾਹਿਬੁ) ਮਾਲਕ ਪ੍ਰਮੇਸਰ (ਤੁਠਾ) ਪ੍ਰਸੰਨ ਹੋ ਕੇ ਜੋ ਵੀ ਬਖਸ਼ਿਸ਼ ਕਰ (ਦੇਵੈ) ਦੇਵੇ, (ਸੋਈ) ਉਸ ਵਿਚ ਹੀ ਸੁਖ (ਪਾਈਐ) ਪਾਉਣਾ ਭਾਵ ਮੰਨਣਾ ਚਾਹੀਦਾ ਹੈ।

**ਅਥਵਾ :** ਜੇਕਰ ਮਹਾਰਾਜ ਸਾਹਿਬ ਜੀ (ਤੁਠਾ) ਪ੍ਰਸੰਨ ਹੋ ਕੇ ਭਾਉ ਭਗਤੀ ਦੀ, ਨਾਮ ਦੀ ਦਾਤ ਬਖਸ਼ਿਸ਼ ਕਰ ਦੇਣ ਤਾਂ (ਸੋਈ) ਉਸ ਵਿਚ ਹੀ (ਸੁਖੁ) ਅਨੰਦ ਨੂੰ (ਪਾਈਐ) ਪਾਈਦਾ ਹੈ।

**ਜੇ ਲਖ ਕਰਮ ਕਮਾਈਅਹਿ; ਕਿਛੁ ਪਵੈ ਨ ਬੰਧਾ ॥**

ਹੇ ਭਾਈ! (ਜੇ) ਜੇਕਰ (ਲਖ) ਲੱਖਾਂ ਜਨਮਾਂ ਵਿਚ (ਲਖ) ਲੱਖਾਂ ਵਾਰੀ ਸਕਾਮ ਕਰਮ (ਕਮਾਈਅਹਿ) ਕਮਾਉਂਦੇ ਰਹਿਣ ਤਾਂ ਵੀ ਸੰਸਾਰ ਸਮੁੰਦਰ ਵਿਚ ਰੁੜੇ ਜਾਂਦੇ ਇੰਨ੍ਹਾਂ ਜੀਵਾਂ ਨੂੰ (ਕਿਛੁ) ਕਿਸੇ ਪ੍ਰਕਾਰ ਵੀ ਸੰਤੋਖ ਦਾ (ਬੰਧਾ) ਬੰਨ੍ਹ ਨਹੀਂ (ਪਵੈ) ਪੈ ਸਕਦਾ ਭਾਵ ਸੰਤੋਖ ਨਹੀਂ ਆ ਸਕਦਾ। **ਵਾ:** ਜੰਮਣ-ਮਰਣ ਵੱਲੋਂ ਅਤੇ ਜੂਨਾਂ ਵਿਚ ਭਟਕਣ ਵੱਲੋਂ ਕਿਸੇ ਪ੍ਰਕਾਰ ਵੀ (ਬੰਧਾ) ਰੁਕਾਵਟ ਨਹੀਂ ਪੈ ਸਕਦੀ।

**ਜਨ ਨਾਨਕ ਕੀਤਾ ਨਾਮੁ ਧਰ; ਹੋਰੁ ਛੋਡਿਆ ਧੰਧਾ ॥੪॥੧॥੧੦੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ! ਅਸੀਂ ਜਨਾਂ ਨੇ ਤਾਂ ਤੇਰੇ ਨਾਮ ਦਾ ਹੀ (ਧਰ) ਓਟ, ਆਸਰਾ ਲੈਣਾ ਕੀਤਾ ਹੈ ਭਾਵ ਅਸੀਂ ਨਾਮ ਦੀ ਹੀ ਟੇਕ ਬਣਾਈ ਹੈ ਅਤੇ ਤੇਰੇ ਨਾਮ ਤੋਂ ਬਿਨ੍ਹਾਂ ਹੋਰ ਸਾਰੇ ਧਾ ਜਾਣ ਵਾਲੇ ਭਾਵ ਨਾਸ਼ ਹੋ ਜਾਣ ਵਾਲੇ (ਧੰਧਾ) ਧੰਧਿਆਂ ਨੂੰ (ਛੋਡਿਆ) ਛੱਡ ਦਿੱਤਾ ਹੈ।

**ਆਸਾ ਮਹਲਾ ੫ ॥**

**ਸਰਬ ਸੁਖਾ ਮੈ ਭਾਲਿਆ; ਹਰਿ ਜੇਵਡੁ ਨ ਕੋਈ ॥**

ਹੇ ਭਾਈ! ਜੋ (ਸਰਬ) ਸਾਰੇ ਸੁੱਖਾਂ ਦਾ ਦਾਤਾ ਪ੍ਰਮੇਸਰ ਹੈ, ਅਸੀਂ ਉਸਨੂੰ (ਭਾਲਿਆ) ਖੋਜਿਆ ਹੈ ਭਾਵ ਅਸੀਂ ਉਸਦੀ ਪ੍ਰਾਪਤੀ ਲਈ ਖੋਜ ਕਰਦੇ ਹਾਂ। ਕਿਉਂਕਿ ਉਸ (ਹਰਿ) ਹਰੀ ਅਕਾਲ ਪੁਰਖ (ਜੇਵਡੁ) ਜਿੱਡਾ ਵੱਡਾ ਹੋਰ ਕੋਈ ਵੀ ਨਹੀਂ ਹੈ।

**ਗੁਰ ਤੁਠੇ ਤੇ ਪਾਈਐ; ਸਚੁ ਸਾਹਿਬੁ ਸੋਈ ॥੧॥**

ਇਹ ਦਾਤ (ਗੁਰ ਤੁਠੇ ਤੇ) ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪ੍ਰਸੰਨ ਹੋਣ (ਤੇ) ਤੋਂ (ਪਾਈਐ) ਪਾਈਦੀ ਹੈ। (ਸੋਈ) ਉਹ ਗੁਰੂ ਸਾਹਿਬ ਜੀ (ਸਚੁ) ਸੱਚੇ ਸਾਹਿਬ ਦਾ ਹੀ ਰੂਪ ਹਨ।

**ਅਥਵਾ :** ਜੋ ਗੁਰਾਂ ਦੀ (ਤੁਠੇ) ਪ੍ਰਸੰਨਤਾ, ਕਿਰਪਾ ਕਰਕੇ ਪ੍ਰਮੇਸਰ ਨੂੰ ਪਾਉਂਦਾ ਹੈ, (ਸੋਈ) ਉਹ ਪੁਰਖ ਸੱਚੇ ਸਾਹਿਬ ਦਾ ਰੂਪ ਹੀ ਹੋ ਜਾਂਦਾ ਹੈ।

**ਬਲਿਹਾਰੀ ਗੁਰ ਆਪਣੇ; ਸਦ ਸਦ ਕੁਰਬਾਨਾ ॥**

ਆਪਣੇ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ (ਬਲਿਹਾਰੀ) ਬਲਿਹਾਰ ਜਾਈਏ, (ਸਦ ਸਦ) ਸੈਂਕੜੇ ਵਾਰੀ, ਵਾਰ-ਵਾਰ (ਕੁਰਬਾਨਾ) ਕੁਰਬਾਨ ਜਾਣਾ ਕਰੀਏ ਤੇ ਇਉਂ ਬੇਨਤੀ ਕਰੀਏ ਕਿ,

**ਨਾਮੁ ਨ ਵਿਸਰਉ, ਇਕੁ ਖਿਨੁ ਚਸਾ; ਇਹੁ ਕੀਜੈ ਦਾਨਾ ॥੧॥ ਰਹਾਉ ॥**

ਹੇ ਸੱਚੇ ਪਾਤਸ਼ਾਹ! ਆਪ ਜੀ ਸਾਡੇ ਤਾਈਂ ਇਹ (ਦਾਨਾ) ਦਾਨ ਦੇਣਾ (ਕੀਜੈ) ਕਰੋ ਕਿ ਸਾਨੂੰ ਇਕ ਖਿਨ ਮਾਤ੍ਰ ਤੇ ਚਸਾ ਮਾਤ੍ਰ ਸਮਾਂ ਵੀ ਪ੍ਰਮੇਸਰ ਦਾ ਨਾਮ ਨਾ (ਵਿਸਰਉ) ਭੁੱਲੇ।

**ਨੋਟ :** ਇਕ ਵਾਰੀ ਅੱਖ ਖੋਲਣ ਤੇ ਮੀਚਣ ਦੇ ਸਮੇਂ ਨੂੰ ਨਿਮਖ ਕਹਿੰਦੇ ਹਨ। ੧੫ ਨਿਮਖਾਂ ਦਾ ਇਕ ਵਿਸਵਾ ਹੁੰਦਾ ਹੈ। ੧੫ ਵਿਸਵਿਆਂ ਦਾ ਇਕ ਚਸਾ ਹੁੰਦਾ ਹੈ।

ਵਿਆਕਰਣੀਆਂ ਅਨੁਸਾਰ 'ਘਟ' ਸ਼ਬਦ ਕਹਿਣ ਦੇ ਨਾਲ ਇਕ ਖਿਨ ਗੁਜ਼ਰ ਜਾਂਦਾ ਹੈ।

## ਭਾਗਠੁ ਸਚਾ ਸੋਇ ਹੈ; ਜਿਸੁ ਹਰਿ ਧਨੁ ਅੰਤਰਿ ॥

(ਭਾਗਠੁ) ਭਾਗਾਂ ਵਾਲਾ ਸੱਚਾ ਸ਼ਾਹੂਕਾਰ (ਸੋਇ) ਉਹ ਹੈ, ਜਿਸ ਦੇ ਹਿਰਦੇ (ਅੰਤਰਿ) ਅੰਦਰ ਹਰੀ ਦਾ ਨਾਮ ਰੂਪ ਧਨ ਹੈ।

## ਅੰਗ : ੩੯੭

## ਸੋ ਛੂਟੈ ਮਹਾ ਜਾਲ ਤੇ; ਜਿਸੁ ਗੁਰ ਸਬਦੁ ਨਿਰੰਤਰਿ ॥੨॥

ਮਹਾਂ ਮਾਇਆ ਦੇ ਮੋਹ ਦੇ ਜਾਲ (ਤੇ) ਤੋਂ **ਵਾ**: ਕਾਲ ਦੇ ਜਾਲ ਤੋਂ, ਜੰਮਣ-ਮਰਨ ਦੇ ਜਾਲ ਤੋਂ (ਸੋ) ਉਹੋ ਹੀ (ਛੂਟੈ) ਛੁੱਟ ਸਕਦਾ ਹੈ, (ਜਿਸੁ) ਜਿਸਦੇ ਅੰਦਰ (ਨਿਰੰਤਰਿ) ਅੰਤਰੇ ਤੋਂ ਰਹਿਤ (ਗੁਰ) ਸਤਿਗੁਰਾਂ ਦੇ ਸ਼ਬਦ ਦਾ ਹਰ ਵਕਤ ਸਿਮਰਨ ਹੁੰਦਾ ਹੈ। **ਵਾ**: ਜਿਸ ਨੇ ਗੁਰੂ ਸਾਹਿਬ ਜੀ ਦੇ ਸ਼ਬਦ ਦੀ (ਨਿਰੰਤਰਿ) ਅੰਤਰੇ ਤੋਂ ਰਹਿਤ ਇਕ ਰਸ ਕਮਾਈ ਕੀਤੀ ਹੈ।

## ਗੁਰ ਕੀ ਮਹਿਮਾ ਕਿਆ ਕਹਾ; ਗੁਰੁ ਬਿਬੇਕ ਸਤ ਸਰੁ ॥

ਹੇ ਭਾਈ ! (ਗੁਰ) ਸਤਿਗੁਰਾਂ (ਕੀ) ਦੀ ਮਹਿਮਾ (ਕਿਆ ਕਹਾ) ਕਿੱਥੋਂ ਤੱਕ ਦੱਸਣਾ ਕਰੀਏ, ਗੁਰੂ ਸਾਹਿਬ ਤਾਂ ਸਤ, ਸੰਤੋਖ ਆਦਿਕ ਤੇ (ਬਿਬੇਕ) ਵਿਵੇਕ ਆਦਿਕ ਦੈਵੀ ਗੁਣਾਂ ਦੇ (ਸਰੁ) ਸਰੋਵਰ ਹਨ, **ਵਾ**: ਗੁਰੂ ਸਾਹਿਬ ਜੀ ਬਿਬੇਕ ਦੇ (ਸਤ) ਸੱਚੇ (ਸਰੁ) ਸਰੋਵਰ ਹਨ। **ਵਾ** : (ਸਤ) ਸੱਚੇ ਸਤਿਗੁਰੂ ਜੀ ਵਿਵੇਕ ਆਦਿਕ ਗੁਣਾਂ ਦੇ ਸਤਸੰਗਤ ਰੂਪ (ਸਰੁ) ਸਰੋਵਰ ਵਿਚ ਬਿਰਾਜਮਾਨ ਹੁੰਦੇ ਹਨ।

## ਓਹੁ ਆਦਿ ਜੁਗਾਦੀ ਜੁਗਹ ਜੁਗੁ; ਪੂਰਾ ਪਰਮੇਸਰੁ ॥੩॥

ਉਹ ਪ੍ਰਮੇਸਰ ਸਾਰੇ ਜਗਤ ਦੇ ਆਦਿ ਵਿਚ ਵੀ ਸੀ, (ਜੁਗਾਦੀ) ਜੁੱਗਾਂ ਦੀ ਮਰਯਾਦਾ ਥਾਪਣ ਤੋਂ ਪਹਿਲਾਂ ਵੀ ਸੀ, ਫਿਰ ਸਤਿਯੁਗ, ਤ੍ਰੇਤਾ ਤੇ ਦੁਆਪਰ (ਜੁਗਹ ਜੁਗੁ) ਜੁੱਗਾਂ ਦੇ ਅੰਦਰ ਵੀ ਪ੍ਰਮੇਸਰ ਆਪ ਹੀ (ਪੂਰਾ) ਪੂਰਨ ਸੀ ਤੇ ਹੁਣ ਕਲਜੁਗ ਵਿਚ ਵੀ ਪੂਰਨ ਹੋ ਰਿਹਾ ਹੈ।

**ਅਥਵਾ** : (ਆਦਿ ਜੁਗਾਦੀ) ਜੁਗ ਆਦਿਕਾਂ ਦਾ ਆਦਿ ਮੁੱਢ ਰੂਪ ਵੀ ਉਹ ਪ੍ਰਮੇਸਰ ਆਪ ਹੀ ਹੈ ਅਤੇ (ਜੁਗਹ ਜੁਗੁ) ਚਾਰ ਜੁੱਗਾਂ ਦੀ ਮਰਯਾਦਾ ਵਿਚ ਵੀ ਉਹ ਪ੍ਰਮੇਸਰ ਆਪ ਪੂਰਨ ਹੈ।

**ਅਥਵਾ** : ਉਹ (ਆਦਿ ਜੁਗਾਦੀ) ਸਦਾ ਸਦਾ ਰਹਿਣ ਵਾਲਾ ਪ੍ਰਮੇਸਰ (ਜੁਗਹ) ਜੀਵ ਤੇ ਈਸਰ ਦੇ ਅੰਦਰ, **ਵਾ**: (ਜੁਗਹ) ਪੁਰਸ਼ ਤੇ ਪ੍ਰਕਿਰਤੀ ਦੇ ਅੰਦਰ **ਵਾ**: (ਜੁਗਹ) ਜੜ ਤੇ ਚੇਤਨ ਸਾਰਿਆਂ ਦੇ ਅੰਦਰ (ਜੁਗੁ) ਜੁੜਿਆ ਹੋਇਆ ਹੈ ਤੇ (ਪਰਮੇਸਰੁ) ਪਰਮ ਐਸ਼੍ਵਰਜ ਵਿਭੂਤੀ ਵਾਲਾ ਸਦਾ (ਪੂਰਾ) ਪੂਰਨ ਰੂਪ ਹੈ।

## ਨਾਮੁ ਧਿਆਵਹੁ ਸਦ ਸਦਾ; ਹਰਿ ਹਰਿ ਮਨੁ ਰੰਗੇ ॥

ਹੇ ਭਾਈ ! ਉਸ ਪ੍ਰਮੇਸਰ ਦੇ ਨਾਮ ਨੂੰ ਧੇਆਕਾਰ ਬਿਰਤੀ ਕਰਕੇ (ਸਦ ਸਦਾ) ਸਦਾ-ਸਦਾ (ਧਿਆਵਹੁ) ਧਿਆਉਣਾ ਕਰੋ ਤੇ (ਹਰਿ ਹਰਿ) ਪ੍ਰਮੇਸਰ ਦੇ ਨਾਮ ਵਿਚ ਮਨ ਨੂੰ (ਰੰਗੇ) ਰੰਗਣਾ ਕਰੋ।

## ਜੀਉ ਪ੍ਰਾਣ ਧਨੁ ਗੁਰੂ ਹੈ; ਨਾਨਕ ਕੈ ਸੰਗੇ ॥੪॥੨॥੧੦੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੀ (ਜੀਉ) ਜਿੰਦਗੀ, ਸਾਡੇ ਪ੍ਰਾਣ ਤੇ ਸਾਡਾ ਧਨ (ਗੁਰੂ)

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹੀ ਹਨ ਤੇ ਉਹ ਸਤਿਗੁਰੂ ਜੀ ਹਰ ਵਕਤ ਸਾਡੇ (ਸੰਗੇ) ਅੰਗ-ਸੰਗ ਹਨ।

**ਆਸਾ ਮਹਲਾ ੫ ॥**

**ਸਾਈ ਅਲਖੁ ਅਪਾਰੁ; ਭੋਰੀ ਮਨਿ ਵਸੈ ॥** *('ਸਾਂਈ' ਤੇ 'ਅਲੱਖੁ' ਬੋਲੋ)*

ਜਦੋਂ (ਅਲਖੁ) ਲਖਣ ਤੋਂ ਰਹਿਤ, (ਅਪਾਰੁ) ਪਾਰਾਵਾਰ ਤੋਂ ਰਹਿਤ, (ਸਾਈ) ਮਾਲਕ ਅਕਾਲ ਪੁਰਖ ਵਾਹਿਗੁਰੂ ਮਨ ਵਿਚ ਵੱਸ ਜਾਵੇ। ਉਦੋਂ (ਭੋਰੀ) ਪ੍ਰਕਾਸ਼ ਹੋ ਜਾਂਦਾ ਹੈ।

**ਅਥਵਾ :** ਜੇਕਰ ਅਸ਼ੁੱਧ ਮਨ ਕਰਕੇ (ਅਲਖੁ) ਲਖਣ ਤੋਂ ਰਹਿਤ, (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ (ਸਾਈ) ਮਾਲਕ ਪ੍ਰਮੇਸਰ (ਭੋਰੀ) ਥੋੜਾ ਕੁ ਸਮਾਂ ਵੀ ਸਾਡੇ ਮਨ ਵਿਚ (ਵਸੈ) ਵੱਸ ਜਾਵੇ। **ਵਾ:** ਜੇਕਰ (ਭੋਰੀ) ਭੋਲੇ ਸੁਭਾਅ ਵਾਲੀ ਬਿਰਤੀ ਵਿਚ ਤੇ ਮਨ ਵਿਚ (ਭੋਰੀ) ਪ੍ਰਕਾਸ਼ ਸਰੂਪ ਪ੍ਰਮੇਸਰ ਆ ਕੇ ਵਸ ਜਾਵੇ ਤਾਂ

**ਦੂਖੁ ਦਰਦੁ ਰੋਗੁ ਮਾਇ; ਮੈਡਾ ਹਭੁ ਨਸੈ ॥੧॥**

ਹੇ (ਮਾਇ) ਮਾਤਾ ਪਿਤਾ ਦੀ ਨਿਆਈਂ ਉਤਮ ਸਖੀਓ **ਵਾ:** ਮਹਾਤਮਾ ਰੂਪ ਸਖੀਓ ! ਸਾਡੇ ਸਰੀਰ ਦਾ ਦੁੱਖ, ਦਰਦ ਤੇ ਰੋਗ ਆਦਿਕ (ਹਭੁ) ਸਾਰਾ ਕੁਝ (ਨਸੈ) ਨੱਸ ਜਾਵੇਗਾ।

**ਅਥਵਾ :** (ਮੈਡਾ) ਸਾਡਾ ਜੰਮਣ ਮਰਣ ਦਾ (ਦੂਖੁ) ਦੁੱਖ, ਅਵਿਦਿਆ ਦੀਆਂ (ਦਰਦੁ) ਪੀੜਾਂ ਤੇ ਹਉਮੈ ਦਾ ਰੋਗ ਸਾਰਾ ਹੀ (ਨਸੈ) ਦੌੜ ਜਾਵੇਗਾ **ਵਾ:** (ਹਭੁ) ਸਾਰਾ ਹੀ (ਨਸੈ) ਨਾਸ਼ ਹੋ ਜਾਵੇਗਾ।

**ਹਉ ਵੰਞਾ ਕੁਰਬਾਣੁ; ਸਾਈ ਆਪਣੇ ॥** *('ਸਾਂਈ' ਬੋਲੋ)*

(ਹਉ) ਅਸੀਂ ਆਪਣੇ (ਸਾਈ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਕੁਰਬਾਨ (ਵੰਞਾ) ਜਾਂਦੇ ਹਾਂ।

**ਹੋਵੈ ਅਨਦੁ ਘਣਾ; ਮਨਿ ਤਨਿ ਜਾਪਣੇ ॥੧॥ ਰਹਾਉ ॥**

ਜਿਸ ਪ੍ਰਮੇਸਰ ਦੇ ਨਾਮ ਨੂੰ ਮਨ ਅਤੇ ਤਨ ਦੁਆਰਾ ਜਪਣੇ ਕਰਕੇ (ਘਣਾ) ਬਹੁਤਾ ਇਕ ਰਸ ਆਤਮਨੰਦ ਪ੍ਰਾਪਤ (ਹੋਵੈ) ਹੁੰਦਾ ਹੈ।

**ਨੋਟ :** ਨਿਆਇਕਾਂ ਨੇ ਸੁਖੋਪਤ ਅਵਸਥਾ ਨੂੰ ਘਣਾ ਅਨੰਦ ਮੰਨਿਆ ਹੈ, ਕਈਆਂ ਨੇ ਵਿਸ਼ੇ ਨੰਦ ਨੂੰ ਘਣਾ ਅਨੰਦ ਮੰਨਿਆ ਹੈ। ਪਰ ਇਹ ਸਾਰੇ ਕਦੇ ਵੀ ਨਾਸ਼ ਨਾ ਹੋਣ ਵਾਲੇ ਆਤਮਾਨੰਦ ਦੇ ਅੱਗੇ ਤੁੱਛ ਹਨ।

**ਬਿੰਦਕ ਗਾਲਿ੍ ਸੁਣੀ; ਸਚੇ ਤਿਸੁ ਧਣੀ ॥**

ਜਦੋਂ ਮੈਂ (ਤਿਸੁ) ਉਸ ਸਚੇ (ਧਣੀ) ਮਾਲਕ ਪ੍ਰਮੇਸਰ ਦੀ (ਬਿੰਦਕ) ਬਿੰਦ ਭਾਵ ਥੋੜੇ ਤੋਂ ਥੋੜਾ ਸਮਾਂ **ਵਾ:** (ਬਿੰਦਕ) ਗਿਆਤ ਪੂਰਵਕ (ਗਾਲਿ੍) ਗੱਲ, ਕਥਾ (ਸੁਣੀ) ਸੁਣਨਾ ਕੀਤੀ ਤਾਂ

**ਸੂਖੀ ਹੂੰ ਸੁਖੁ ਪਾਇ; ਮਾਇ, ਨ ਕੀਮ ਗਣੀ ॥੨॥**

ਹੇ (ਮਾਇ) ਮਾਤਾ ਪਿਤਾ ਰੂਪ ਸੰਤ ਜਨੋ ! ਅਸੀਂ ਸੁਖ ਸਰੂਪ **ਵਾ:** ਆਤਮ ਸਰੂਪ ਨੂੰ (ਪਾਇ) ਪ੍ਰਾਪਤ ਕਰਕੇ ਐਸੇ (ਸੂਖੀ) ਸੁਖੀ ਹੋ ਗਏ (ਹੂੰ) ਹਾਂ। ਕਿ ਉਸ ਸੁੱਖ ਦੀ (ਕੀਮ) ਕੀਮਤ ਨਹੀਂ (ਗਣੀ) ਗਿਣੀ ਜਾ ਸਕਦੀ। **ਵਾ:** ਉਸ ਪ੍ਰਮੇਸਰ ਦੀ ਕੀਮਤ ਨਹੀਂ ਗਿਣੀ ਜਾ ਸਕਦੀ।

**ਕੀਮਤਿ ਪਾਇ ਨ ਕਹਿਆ ਜਾਇ ॥** *(ਅੰਗ : ੯)*

**ਆਖਿ ਥਕੇ ਕੀਮਤਿ ਨਹੀ ਪਾਈ ॥** *(ਅੰਗ : ੯)*

**ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥** (ਅੰਗ : ੪੪)

**ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥** (ਅੰਗ : ੫੩)

**ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥** (ਅੰਗ : ੯੮)

**ਸਿਮ੍ਰਿਤਿ ਸਾਸਤ੍ਰ ਸੋਧਿ ਸਭਿ ਕਿਨੈ ਕੀਮ ਨ ਜਾਣੀ ॥** (ਅੰਗ : ੩੧੯)

## ਨੈਣ ਪਸੰਦੋ ਸੋਇ; ਪੇਖਿ ਮੁਸਤਾਕ ਭਈ ॥

(ਨੈਣ) ਨੇਤਰਾਂ ਕਰਕੇ (ਪਸੰਦੋ) ਪਸੰਦ ਆਏ (ਸੋਇ) ਉਸ ਪ੍ਰਮੇਸਰ ਨੂੰ (ਪੇਖਿ) ਵੇਖ-ਵੇਖ ਕੇ ਸਾਡੇ ਚਿਤ ਦੀ ਬਿਰਤੀ (ਮੁਸਤਾਕ) ਮੋਹਿਤ (ਭਈ) ਹੋ ਗਈ ਹੈ।

**ਅਥਵਾ :** ਅਸੀਂ (ਸੋਇ) ਉਸ ਵਾਹਿਗੁਰੂ ਨੂੰ ਮਨ-ਬੁੱਧ ਰੂਪ, ਵੈਰਾਗ-ਵਿਵੇਕ ਰੂਪ, ਪ੍ਰੋਖ-ਅਪ੍ਰੋਖ ਗਿਆਨ ਰੂਪ, ਸੁਰਤੀ-ਸਿਮ੍ਰਤੀ ਰੂਪ ਨੇਤਰਾਂ ਨਾਲ (ਪਸੰਦੋ) ਦੇਖਦੇ ਹਾਂ। **ਵਾ:** ਸਾਰਿਆਂ ਦੀਆਂ (ਨੈਣ) ਅੱਖਾਂ ਵਿਚ ਦ੍ਰਿਸ਼ਟਾ ਰੂਪ ਹੋ ਕੇ (ਪਸੰਦੋ) ਵੇਖਣ ਵਾਲਾ (ਸੋਇ) ਉਹ ਪ੍ਰਮੇਸਰ ਆਪ ਹੀ ਹੈ। ਜਿਸ ਨੂੰ (ਪੇਖਿ) ਵੇਖ ਕੇ ਸਾਡੀ ਬਿਰਤੀ ਉਸ ਦੀ (ਮੁਸਤਾਕ) ਚਾਹਵਾਨ, ਆਸ਼ਕ ਹੋ ਗਈ ਹੈ।

## ਮੈ ਨਿਰਗੁਣਿ ਮੇਰੀ ਮਾਇ; ਆਪਿ ਲੜਿ ਲਾਇ ਲਈ ॥੩॥

ਹੇ ਮੇਰੀ (ਮਾਇ) ਮਾਤਾ ਪਿਤਾ ਰੂਪ ਸਖੀਓ ! ਮੈਂ ਤਾਂ ਸ਼ਰਧਾ, ਭਾਵਨਾ ਆਦਿਕ (ਨਿਰਗੁਣਿ) ਗੁਣਾਂ ਤੋਂ ਰਹਿਤ ਸੀ। ਪਰ ਪ੍ਰਮੇਸਰ ਦੁਆਰਾ ਆਪ ਹੀ ਆਪਣੇ ਸ਼ਰਨ ਰੂਪ, ਸਾਧਸੰਗਤ ਰੂਪ, ਨਾਮ ਰੂਪ (ਲੜਿ) ਪੱਲੇ ਨਾਲ (ਲਾਇ) ਲਾ ਲਈ ਗਈ ਹਾਂ। **ਵਾ:** ਪਰ ਪ੍ਰਮੇਸਰ ਨੇ ਆਪ ਹੀ ਸਾਡੀ ਬਿਰਤੀ ਨੂੰ ਆਪਣੇ ਪ੍ਰੇਮ ਰੂਪ ਪੱਲੇ ਨਾਲ ਲਾ ਲਿਆ ਹੈ।

**ਅਨਾਥਾ ਨਾਥੁ ਦੀਨ ਦੁਖ ਭੰਜਨ ਆਪਿ ਲੀਏ ਲੜਿ ਲਾਈ ॥** (ਅੰਗ : ੧੨੬੯)

## ਬੇਦ ਕਤੇਬ ਸੰਸਾਰ; ਹਭਾ ਹੂੰ ਬਾਹਰਾ ॥

('ਹਭਾ' ਅੱਧਕ ਲਾ ਕੇ ਬੋਲੋ)

ਉਹ ਪ੍ਰਮੇਸਰ (ਬੇਦ) ਵੇਦਾਂ ਦੇ ਕਰਮ ਕਾਂਡਾਂ ਤੋਂ, (ਕਤੇਬ) ਕੁਰਾਨ ਆਦਿਕ ਕਤੇਬਾਂ ਦੀ ਸ਼ਰ੍ਹਾ ਤੋਂ ਅਤੇ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਾਲੇ ਸੰਸਾਰ ਆਦਿਕ (ਹਭਾ) ਸਾਰਿਆਂ ਤੋਂ (ਹੂੰ) ਨਿਸ਼ਚੇ ਕਰਕੇ (ਬਾਹਰਾ) ਬਾਹਰ ਹੈ। ਭਾਵ ਇੰਨ੍ਹਾਂ ਤੋਂ ਸੁਤੰਤਰ ਹੈ। ਅਰਥਾਤ ਇਹਨਾਂ ਸਾਰਿਆਂ ਵਿਚ ਬੰਧਾਇਮਾਨ ਹੋਣੇ ਕਰਕੇ ਪ੍ਰਮੇਸਰ ਨੂੰ ਨਹੀਂ ਜਾਣਿਆ ਜਾ ਸਕਦਾ ਹੈ। ਯਥਾ :

**ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥੨॥** (ਅੰਗ : ੫੧)

## ਨਾਨਕ ਕਾ ਪਾਤਿਸਾਹੁ; ਦਿਸੈ ਜਾਹਰਾ ॥੪॥੩॥੧੦੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਜਨਾਂ (ਕਾ) ਦਾ (ਪਾਤਿ+ਸਾਹੁ) ਸਰੂਪ ਰੂਪ (ਪਾਤਿ) ਤਖਤ ਦਾ (ਸਾਹੁ) ਮਾਲਕ ਅਕਾਲ ਪੁਰਖ ਵਾਹਿਗੁਰੂ ਸਾਨੂੰ (ਜਾਹਰਾ) ਪ੍ਰਤੱਖ ਹੀ (ਦਿਸੈ) ਦਿਸ ਰਿਹਾ ਹੈ। ਭਾਵ ਚੇਤਨ ਮਾਤਰ ਸਾਰਿਆਂ ਵਿਚ ਪ੍ਰਤੀਤ ਹੋ ਰਿਹਾ ਹੈ।

**ਹਰਿ ਦਿਸਹਿ ਹਾਜਰੁ ਜਾਹਰਾ ॥** (ਅੰਗ : ੭੪)

**ਏ ਮਾਣਸ ਜਾਣਹਿ ਦੂਰਿ ਤੂੰ ਵਰਤਹਿ ਜਾਹਰਾ ॥** (ਅੰਗ : ੧੦੯੬)

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਸਾਨੂੰ ਬੇਨਤੀ ਕਰਨ ਦਾ ਢੰਗ ਦੱਸਦੇ ਹਨ।

## ਲਾਖ ਭਗਤ ਆਰਾਧਹਿ; ਜਪਤੇ ਪੀਉ ਪੀਉ ॥

ਹੇ ਪ੍ਰਮੇਸਰ! ਤੁਹਾਨੂੰ (ਲਾਖ) ਲੱਖਾਂ ਹੀ ਭਗਤ (ਆਰਾਧਹਿ) ਆਰਾਧਦੇ ਭਾਵ ਚੇਤੇ ਕਰਦੇ ਹਨ।

**ਪ੍ਰਸ਼ਨ :** ਕਿਸ ਪ੍ਰਕਾਰ ਚੇਤੇ ਕਰਦੇ ਹਨ?

**ਉੱਤਰ :** "ਹੇ ਮੇਰੇ (ਪੀਉ) ਪਿਆਰੇ ਪਤੀ, ਹੇ ਮੇਰੇ (ਪੀਉ) ਪਿਆਰੇ ਪਿਤਾ" ਕਹਿ ਕਰਕੇ ਤੁਹਾਡਾ ਨਾਮ (ਜਪਤੇ) ਜਪਦੇ-ਜਪਦੇ ਤੁਹਾਨੂੰ ਚੇਤੇ ਕਰਦੇ ਹਨ।

## ਕਵਨ ਜੁਗਤਿ ਮੇਲਾਵਉ; ਨਿਰਗੁਣ ਬਿਖਈ ਜੀਉ ॥੧॥ ('ਬਿ-ਖਈ' ਬੋਲੋ)

ਮੈਨੂੰ ਗੁਣਾਂ ਤੋਂ ਰਹਿਤ (ਬਿਖਈ) ਵਿਸ਼ਈ (ਜੀਉ) ਜੀਵ ਨੂੰ ਵੀ (ਕਵਨ) ਕਿਸੇ ਜੁਗਤੀ ਨਾਲ ਆਪਣੇ ਨਾਲ (ਮੇਲਾਵਉ) ਮਿਲਾ ਲੈਣਾ ਕਰੋ।

**ਅਥਵਾ :** ਹੇ ਮਹਾਰਾਜ! ਅਸੀਂ ਇਸ ਸ਼ਰਧਾ ਆਦਿਕ (ਨਿਰਗੁਣ) ਗੁਣਾਂ ਤੋਂ ਰਹਿਤ (ਬਿਖਈ) ਵਿਸ਼ਿਆਂ ਦੇ ਅਧੀਨ ਹੋ ਰਹੇ (ਜੀਉ) ਆਪਣੇ ਮਨ ਨੂੰ (ਕਵਨ) ਕਿਹੜੀ (ਜੁਗਤਿ) ਜੁਗਤੀ ਦੁਆਰਾ ਤੁਹਾਡੇ ਨਾਲ (ਮੇਲਾਵਉ) ਮਿਲਾਉਣਾ ਕਰੀਏ?

## ਤੇਰੀ ਟੇਕ ਗੋਵਿੰਦ; ਗੁਪਾਲ ਦਇਆਲ ਪ੍ਰਭ ॥

ਹੇ (ਗੁ+ਪਾਲ) (ਗੁ) ਪ੍ਰਿਥਵੀ ਦੇ (ਪਾਲ) ਪਾਲਕ, (ਦਇਆਲ) ਦਇਆ ਦੇ ਘਰ (ਪ੍ਰਭ) ਸਮਰੱਥ (ਗੋਵਿੰਦ) ਅਕਾਲ ਪੁਰਖ ਵਾਹਿਗੁਰੂ ਜੀ! ਸਾਡੇ ਹਿਰਦੇ ਵਿਚ ਇਕ (ਤੇਰੀ) ਆਪ ਜੀ ਦੀ ਹੀ (ਟੇਕ) ਓਟ ਹੈ।

**ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ ॥** *(ਅੰਗ : ੪੫)*

**ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥** *(ਅੰਗ : ੧੫੩)*

**ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥** *(ਅੰਗ : ੩੯੩)*

**ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥** *(ਅੰਗ : ੮੦੨)*

## ਤੂੰ ਸਭਨਾ ਕੇ ਨਾਥ; ਤੇਰੀ ਸ੍ਰਿਸਟਿ ਸਭ ॥੧॥ ਰਹਾਉ ॥

ਹੇ ਸੱਚੇ ਪਾਤਸ਼ਾਹ ਜੀ! (ਤੂੰ) ਤੁਸੀਂ (ਸਭਨਾ) ਸਾਰਿਆਂ (ਕੇ) ਦੇ (ਨਾਥ) ਮਾਲਕ ਹੋ ਅਤੇ ਇਹ (ਸਭ) ਸਾਰੀ (ਸ੍ਰਿਸਟਿ) ਸ੍ਰਿਸਟੀ (ਤੇਰੀ) ਤੁਹਾਡੀ ਹੀ ਰਚੀ ਹੋਈ ਹੈ।

**ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ ॥** *(ਅੰਗ : ੧੬੪)*

## ਸਦਾ ਸਹਾਈ ਸੰਤ; ਪੇਖਹਿ ਸਦਾ ਹਜੂਰਿ ॥

ਹੇ ਪ੍ਰਭੂ! ਤੁਸੀਂ ਸੰਤਾਂ ਮਹਾਪੁਰਖਾਂ ਦੀ ਸਦਾ ਹੀ (ਸਹਾਈ) ਸਹਾਇਤਾ ਕਰਦੇ ਹੋ। (ਜਿਵੇਂ ਭਗਤ ਪ੍ਰਹਿਲਾਦ ਜੀ ਦੀ ਸਹਾਇਤਾ ਕੀਤੀ ਸੀ) ਅਤੇ ਸੰਤ ਮਹਾਤਮਾਂ ਆਪ ਜੀ ਨੂੰ ਹਮੇਸਾਂ ਹੀ (ਹਜੂਰਿ) ਨੇੜੇ (ਪੇਖਹਿ) ਦੇਖਦੇ ਹਨ।

## ਨਾਮ ਬਿਹੂਨੜਿਆ; ਸੇ ਮਰਨਿ ਵਿਸੂਰਿ ਵਿਸੂਰਿ ॥੨॥

ਪਰ ਜਿਹੜੇ ਤੁਹਾਡੇ ਨਾਮ ਤੋਂ (ਬਿਹੂਨੜਿਆ) ਬਗੈਰ ਹਨ। (ਸੇ) ਉਹ (ਵਿ+ਸੂਰਿ) (ਵਿ) ਵਿਸ਼ੇਸ (ਸੂਰਿ) ਸੂਲ ਭਾਵ ਦੁੱਖਾਂ ਅਤੇ (ਵਿਸੂਰਿ) ਝੋਰਿਆਂ ਵਿਚ ਝੁਰ-ਝੁਰ ਕੇ (ਮਰਨਿ) ਮਰਦੇ ਹਨ।

**ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥** (ਅੰਗ : ੫੫੮)

## ਦਾਸ ਦਾਸਤਨ ਭਾਇ; ਮਿਟਿਆ ਤਿਨਾ ਗਉਣੁ ॥ (ਦਾਸੱਤਣ ਬੋਲੋ)

ਹੇ ਮਹਾਰਾਜ ! ਜਿੰਨ੍ਹਾਂ ਨੇ ਹਿਰਦੇ ਅੰਦਰ ਮਨ, ਬਾਣੀ, ਸਰੀਰ ਕਰਕੇ ਆਪ ਜੀ ਦੇ ਦਾਸਾਂ ਦਾ (ਦਾਸਤਨ ਭਾਇ) ਦਾਸਪੁਣਾ ਧਾਰਨ ਕੀਤਾ ਹੈ । (ਤਿਨਾ) ਉਹਨਾਂ ਦਾ ਚੌਰਾਸੀ ਲਖ ਜੂਨਾਂ ਦਾ (ਗਉਣੁ) ਆਵਾਗਵਨ (ਮਿਟਿਆ) ਮਿਟ ਗਿਆ ਹੈ। ਜਿਸ ਕਰਕੇ ਉਹ ਆਪ ਜੀ ਦੇ ਸਰੂਪ ਵਿਚ ਮਿਲ ਗਏ ਹਨ ਅਤੇ

## ਵਿਸਰਿਆ ਜਿਨਾ ਨਾਮੁ; ਤਿਨਾੜਾ ਹਾਲੁ ਕਉਣੁ ॥੩॥

ਜਿੰਨ੍ਹਾਂ ਨੂੰ ਆਪ ਜੀ ਦਾ ਨਾਮ (ਵਿਸਰਿਆ) ਭੁੱਲ ਗਿਆ ਹੈ (ਤਿਨਾੜਾ) ਉਹਨਾਂ ਦਾ (ਕਉਣੁ) ਕੀ ਹਾਲ ਹੋਵੇਗਾ? ਭਾਵ ਮੰਦਾ ਹਾਲ ਹੀ ਹੋਵੇਗਾ। ਅਰਥਾਤ ਉਹ ਜੰਮਣ-ਮਰਣ ਵਿਚ ਹੀ ਪਏ ਰਹਿਣਗੇ ਅਤੇ ਉਹਨਾਂ ਦਾ ਨਰਕਾਂ ਵਿਚ ਵਾਸਾ ਹੋਵੇਗਾ।

## ਜੈਸੇ ਪਸੁ ਹਰ੍ਹਿਆਉ; ਤੈਸਾ ਸੰਸਾਰੁ ਸਭ ॥

(ਜੈਸੇ) ਜਿਸ ਪ੍ਰਕਾਰ (ਹਰ੍ਹਿਆਉ) ਹਰ੍ਹਿਆ (ਪਸੁ) ਪਸ਼ੂ ਹੁੰਦਾ ਹੈ, (ਤੈਸਾ) ਇਸੇ ਪ੍ਰਕਾਰ ਦਾ ਹੀ (ਸਭ) ਸਾਰਾ ਸੰਸਾਰ ਹੈ। ਭਾਵ ਜਿਵੇਂ ਹਰ੍ਹਿਆ ਪਸ਼ੂ ਹਰਿਆਈ ਨੂੰ ਵੇਖ ਕੇ ਕਿੱਲੇ 'ਤੇ ਖੜਾ ਨਹੀਂ ਰਹਿੰਦਾ, ਮੁੜ-ਮੁੜ ਕੇ ਹਰੀ ਖੇਤੀ ਵੱਲ ਦੌੜਦਾ ਰਹਿੰਦਾ ਹੈ। ਤਿਵੇਂ ਹੀ ਇਹ ਜੀਵ ਪਰਾਈ ਧਨ ਦੌਲਤ ਵੇਖ ਕੇ ਸੰਤੋਖ ਰੂਪ ਕਿੱਲੇ 'ਤੇ ਖੜੇ ਨਹੀਂ ਰਹਿੰਦੇ। ਵਾਰ-ਵਾਰ ਬਿਗਾਨੇ ਹੱਕਾਂ ਨੂੰ, ਪਰਾਈਆਂ ਇਸਤਰੀਆਂ ਨੂੰ ਤੱਕਦੇ ਰਹਿੰਦੇ ਹਨ ਤੇ ਵਿਸ਼ਿਆਂ ਵੱਲ ਨੂੰ ਦੌੜਦੇ ਰਹਿੰਦੇ ਹਨ।

## ਨਾਨਕ ਬੰਧਨ ਕਾਟਿ; ਮਿਲਾਵਹੁ ਆਪਿ ਪ੍ਰਭ ॥੪॥੪॥੧੦੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਪ੍ਰਮੇਸਰ ਜੀ ! ਸਾਡੇ ਜਨਮ ਮਰਣ ਦੇ ਬੰਧਨ (ਕਾਟਿ) ਕੱਟ ਕੇ ਸਾਨੂੰ (ਆਪਿ) ਆਪਣੇ ਨਾਲ (ਮਿਲਾਵਹੁ) ਮੇਲ ਲੈਣਾ ਕਰੋ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਉਪਦੇਸ਼ ਬਖਸ਼ਿਸ਼ ਕਰਦੇ ਹੋਏ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ ਕਿ

## ਹਭੇ ਥੋਕ ਵਿਸਾਰਿ; ਹਿਕੋ ਖਿਆਲੁ ਕਰਿ ॥

ਹੇ ਪਿਆਰਿਆ ! (ਹਭੇ) ਸਾਰੇ (ਥੋਕ) ਪਦਾਰਥਾਂ ਨੂੰ (ਵਿਸਾਰਿ) ਭੁਲਾ ਕੇ ਹਿਰਦੇ ਦੇ ਅੰਦਰ (ਹਿਕੋ) ਇਕੋ ਇਕ ਪ੍ਰਮੇਸਰ ਮਿਲਣ ਦਾ ਖਿਆਲ ਕਰ ਅਤੇ

## ਝੂਠਾ ਲਾਹਿ ਗੁਮਾਨੁ; ਮਨੁ ਤਨੁ ਅਰਪਿ ਧਰਿ ॥੧॥

ਆਪਣੇ ਅੰਦਰੋਂ ਸੋਹਣੀ ਦੇਹ, ਗੁਣ, ਵਿਦਿਆ ਤੇ ਧਨ ਆਦਿਕਾਂ ਦਾ ਝੂਠਾ (ਗੁਮਾਨੁ) ਹੰਕਾਰ (ਲਾਹਿ) ਲਾਹ ਕੇ, ਮਨ ਦਾ ਮਾਣ ਛੱਡ ਕਰਕੇ ਤਨ ਨੂੰ ਮਹਾਰਾਜ ਦੀ ਸੇਵਾ ਵਿਚ ਅਰਪ ਕੇ (ਧਰਿ) ਰੱਖਣਾ ਕਰ।

**ਮਨੁ ਤਨੁ ਅਰਪੀ ਸੇਵ ਕਰੀਜੈ ॥** (ਅੰਗ : ੧੬੧)

ਇਉਂ ਸੇਵਾ ਕਰਨਾ ਕਰ।

## ਆਠ ਪਹਰ ਸਾਲਾਹਿ; ਸਿਰਜਨਹਾਰ ਤੂੰ ॥

ਹੇ ਮੇਰੇ ਪਿਆਰਿਆ! ਤੂੰ ਸਿਰਜਨਹਾਰ ਪ੍ਰਮੇਸਰ ਦੀ ਅੱਠੇ ਪਹਰ (ਸਾਲਾਹਿ) ਸਿਫਤ ਕਰਦਾ ਰਿਹਾ ਕਰ।

## ਜੀਵਾਂ ਤੇਰੀ ਦਾਤਿ; ਕਿਰਪਾ ਕਰਹੁ ਮੂੰ ॥੧॥ ਰਹਾਉ ॥

ਫਿਰ ਬੇਨਤੀ ਕਰਿਆ ਕਰ ਕਿ ਹੇ ਮਹਾਰਾਜ! ਤੁਸੀਂ (ਮੂੰ) ਮੇਰੇ ਤਾਈਂ ਆਪਣੀ ਕਿਰਪਾ ਦ੍ਰਿਸ਼ਟੀ ਕਰਨਾ ਕਰੋ। ਜਿਸ ਕਰਕੇ ਮੈਂ ਤੁਹਾਡੇ ਨਾਮ ਦੀ, ਭਗਤੀ ਦੀ ਦਾਤ ਪ੍ਰਾਪਤ ਕਰਕੇ, (ਜੀਵਾਂ) ਜਿਊਂਦਾ ਹੋ ਕੇ ਰਹਿਣਾ ਕਰਾਂ।

## ਸੋਈ ਕੰਮੁ ਕਮਾਇ; ਜਿਤੁ ਮੁਖੁ ਉਜਲਾ ॥

ਹੇ ਪਿਆਰੇ! (ਸੋਈ) ਓਹੀ ਭਾਉ ਭਗਤੀ ਰੂਪ ਕੰਮ (ਕਮਾਇ) ਕਮਾਉਣਾ ਕਰ। (ਜਿਤੁ) ਜਿਸ ਕਰਕੇ ਤੇਰਾ ਮੁਖ ਲੋਕ-ਪ੍ਰਲੋਕ ਵਿਚ ਉਜਲਾ ਹੋਵੇ ਅਤੇ

## ਸੋਈ ਲਗੈ ਸਚਿ; ਜਿਸੁ ਤੂੰ ਦੇਹਿਅਲਾ ॥੨॥

*(ਦੂਸਰਾ ਪਾਠ- ਦੇਹਿ ਅਲਾ)*

ਬੇਨਤੀ ਕਰ ਕਿ ਹੇ ਸੱਚੇ ਪਾਤਸ਼ਾਹ ਜੀ! (ਸੋਈ) ਓਹੀ ਪੁਰਖ ਤੇਰੇ (ਸਚਿ) ਸੱਚੇ ਨਾਮ ਵਿਚ (ਲਗੈ) ਲੱਗਦਾ ਹੈ। ਜਿਸ ਦੇ ਤਾਂਈ ਤੁਸੀਂ ਆਪਣੇ ਨਾਮ ਦੀ ਦਾਤ (ਦੇਹਿਅਲਾ) ਦੇਣਾ ਕਰਦੇ ਹੋ।

**ਅਥਵਾ :** (ਦੇਹਿ+ਅਲਾ) ਹੇ (ਅਲਾ) ਤ੍ਰਿਪਤ ਕਰਨ ਵਾਲੇ ਪ੍ਰਮੇਸਰ! **ਵਾ:** ਹੇ (ਅਲਾ) ਪਵਿੱਤਰ ਰੂਪ ਪ੍ਰਮੇਸਰ! ਜਿਸ ਨੂੰ ਤੁਸੀਂ ਅੰਮ੍ਰਿਤ ਨਾਮ ਦੀ ਦਾਤ (ਦੇਹਿ) ਦਿੰਦੇ ਹੋ, ਉਹੀ ਸੱਚੇ ਨਾਮ ਵਿਚ ਲੱਗਦਾ ਹੈ।

**ਅਥਵਾ :** ਜਿਸ ਨੂੰ ਸੱਚਾ ਨਾਮ ਦੇ ਕਰਕੇ (ਅਲਾ) ਤ੍ਰਿਪਤ ਕਰ ਦਿੰਦੇ ਹੋ। (ਸੋਈ) ਉਹੋ ਹੀ ਸੱਚੇ ਨਾਮ ਵਿਚ ਲੱਗਦਾ ਹੈ।

## ਜੋ ਨ ਢਹੰਦੋ ਮੂਲਿ; ਸੋ ਘਰੁ ਰਾਸਿ ਕਰਿ ॥

ਹੇ ਪਿਆਰੇ! ਜੋ (ਮੂਲਿ) ਉਕਾ ਹੀ (ਢਹੰਦੋ) ਢਹਿੰਦਾ ਨਹੀਂ ਹੈ। (ਸੋ) ਉਸ ਸਚਖੰਡ ਰੂਪ (ਰਾਸਿ) ਸਚੇ ਘਰ ਨੂੰ ਜਾਨਣਾ ਕਰ, ਪ੍ਰਾਪਤ ਕਰ। **ਵਾ:** ਉਸਨੂੰ ਆਪਣਾ (ਰਾਸਿ) ਬਣਾਉਣਾ ਕਰ ਕਿਉਂਕ ਹੋਰ ਸਾਰੇ ਘਰ ਤਾਂ ਝੂਠੇ ਹੀ ਹਨ।

**ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥**
**ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥** *(ਅੰਗ : ੨੫੬)*

**ਅਥਵਾ :** ਜੋ (ਮੂਲਿ) ਅਧਿਸ਼ਠਾਨ ਰੂਪ ਸੱਚਾ ਪ੍ਰਮੇਸਰ ਕਦੇ ਵੀ ਢਹਿੰਦਾ ਨਹੀਂ ਹੈ। ਉਸ ਵਿਚ ਆਪਣਾ ਘਰ (ਰਾਸਿ) ਬਣਾਉਣਾ ਕਰ। **ਵਾ:** ਉਸ ਵਿਚ (ਰਾਸਿ) ਸ਼ਰਧਾ ਲਿਆਉਣਾ ਕਰ। **ਵਾ:** ਉਸ (ਰਾਸਿ) ਸੱਚੇ ਪ੍ਰਮੇਸਰ ਦੇ ਸਰੂਪ ਰੂਪ ਘਰ ਵਿਚ ਆਪਣਾ ਘਰ (ਰਾਸਿ) ਬਣਾਉਣਾ ਕਰ। ਭਾਵ ਉਸ ਵਿਚ ਆਪਣੀ ਇਸਥਿਤੀ ਕਰਨਾ ਕਰ।

## ਹਿਕੋ ਚਿਤਿ ਵਸਾਇ; ਕਦੇ ਨ ਜਾਇ ਮਰਿ ॥੩॥

ਉਸ (ਹਿਕੋ) ਇਕੋ ਪ੍ਰਮੇਸਰ ਨੂੰ ਆਪਣੇ ਚਿਤ ਵਿਚ (ਵਸਾਇ) ਵਸਾਉਣਾ ਕਰ, ਜੋ ਕਦੇ ਵੀ ਮਰ ਨਹੀਂ ਜਾਂਦਾ। **ਵਾ:** ਜੋ ਕਦੇ ਵੀ ਮਰ ਕੇ ਕਿਤੇ ਨਹੀਂ (ਜਾਇ) ਜਾਂਦਾ, **ਵਾ:** ਜਿਸ ਨੂੰ ਯਾਦ ਕਰਕੇ ਨਾ ਹੀ ਤੈਨੂੰ ਕਦੇ ਸੋਗ ਹੋਵੇਗਾ, ਨਾ ਹੀ ਤੂੰ ਮਰ ਕੇ ਕਦੇ ਜੂਨਾਂ ਵਿਚ (ਜਾਇ) ਜਾਵੇਂਗਾ।

## ਤਿਨਾ ਪਿਆਰਾ ਰਾਮੁ; ਜੋ ਪ੍ਰਭ ਭਾਣਿਆ ॥

(ਤਿਨਾ) ਉਹਨਾਂ ਪੁਰਖਾਂ ਨੂੰ ਹੀ (ਰਾਮੁ) ਪ੍ਰਮੇਸਰ **ਵਾ:** ਪ੍ਰਮੇਸਰ ਦਾ ਨਾਮ ਪਿਆਰਾ ਲਗਦਾ ਹੈ ਜੋ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਭਾਣਿਆ) ਭਾਣੇ ਨੂੰ ਮੰਨਦੇ ਹਨ। **ਵਾ:** ਜੋ ਪ੍ਰਮੇਸਰ ਨੂੰ (ਭਾਣਿਆ) ਭਾਉਂਦੇ ਭਾਵ ਚੰਗੇ ਲੱਗਦੇ ਹਨ।

**ਅਥਵਾ :** "(ਜੋ) ਜਿਹੜੇ ਪੁਰਖ ਪ੍ਰਮੇਸਰ ਦਾ ਭਾਣਾ ਮੰਨਦੇ ਹਨ। (ਤਿਨਾ) ਉਨ੍ਹਾਂ ਨੂੰ ਪਿਆਰੇ (ਰਾਮੁ) ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।" ਇਹ ਗੱਲ ਕਥਨ ਤੋਂ ਰਹਿਤ ਹੈ।

## ਗੁਰ ਪਰਸਾਦਿ ਅਕਥੁ; ਨਾਨਕ ਵਖਾਣਿਆ ॥੪॥੫॥੧੦੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਇਸ (ਅਕਥੁ) ਕਥਨ ਤੋਂ ਰਹਿਤ ਗੱਲ ਨੂੰ ਸਤਿਗੁਰੂ ਸਾਹਿਬ ਜੀ ਦੀ (ਪਰਸਾਦਿ) ਕਿਰਪਾ ਦੁਆਰਾ (ਵਖਾਣਿਆ) ਕਥਨ ਕਰਕੇ ਦੱਸ ਦਿੱਤਾ ਹੈ।

**ਅਥਵਾ :** ਉਹ ਪ੍ਰਮੇਸਰ ਅਕੱਥ ਸਰੂਪ ਹੈ ਪਰ ਅਸੀਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ (ਪਰਸਾਦਿ) ਕਿਰਪਾ ਦੁਆਰਾ (ਅਕਥੁ) ਕਥਨ ਤੋਂ ਰਹਿਤ ਸਰੂਪ ਨੂੰ ਤੁਹਾਡੇ ਤਾਈਂ (ਵਖਾਣਿਆ) ਕਥਨ ਕਰਕੇ ਦਸ ਦਿੱਤਾ ਹੈ। **ਵਾ:** ਜੋ ਸ਼ਕਤੀ ਬਿਰਤੀ ਦੁਆਰਾ ਕਥਨ ਤੋਂ ਰਹਿਤ ਹੈ। ਉਸ ਨੂੰ ਲਖਣਾ ਬਿਰਤੀ ਦੁਆਰਾ ਕਥਨ ਕਰਕੇ ਦੱਸ ਦਿੱਤਾ ਹੈ।

## ਆਸਾ ਮਹਲਾ ੫ ॥

## ਜਿਨਾ ਨ ਵਿਸਰੈ ਨਾਮੁ; ਸੇ ਕਿਨੇਹਿਆ ॥

**ਪ੍ਰਸ਼ਨ :** ਹੇ ਮਹਾਰਾਜ ! ਜਿੰਨ੍ਹਾਂ ਨੂੰ ਪ੍ਰਮੇਸਰ ਦਾ ਅੰਮ੍ਰਿਤ ਨਾਮ ਕਦੇ ਵੀ ਨਹੀ (ਵਿਸਰੈ) ਵਿਸਰਦਾ ਭਾਵ ਕਦੇ ਵੀ ਨਹੀਂ ਭੁੱਲਦਾ। (ਸੇ) ਉਹ (ਕਿਨੇਹਿਆ) ਕਿਹੋ ਜਿਹੇ ਹਨ? **ਵਾ:** ਉਹਨਾਂ ਦਾ ਕਿਹੋ ਜਿਹਾ ਸੁਭਾਅ ਹੈ? **ਵਾ:** ਉਹਨਾਂ ਦਾ ਕਿਹੋ ਜਿਹਾ ਸਰੂਪ ਹੈ?

## ਭੇਦੁ ਨ ਜਾਣਹੁ ਮੂਲਿ; ਸਾਂਈ ਜੇਹਿਆ ॥੧॥

**ਉੱਤਰ :** ਹੇ ਭਾਈ ! ਉਹਨਾਂ 'ਚ ਤੇ ਪ੍ਰਮੇਸਰ 'ਚ (ਮੂਲਿ) ਉਕਾ ਹੀ ਭੇਦ ਨਾ ਜਾਨਣਾ ਕਰੋ। ਕਿਉਂਕਿ ਉਹ (ਸਾਂਈ) ਮਾਲਕ ਪ੍ਰਮੇਸਰ (ਜੇਹਿਆ) ਵਰਗੇ ਹੀ ਹਨ। **ਵਾ:** ਉਹ ਪ੍ਰਮੇਸਰ ਦੇ ਸਰੂਪ ਵਰਗੇ ਹੀ ਹਨ।

**ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

## ਮਨੁ ਤਨੁ ਹੋਇ ਨਿਹਾਲੁ; ਤੁਮ੍ ਸੰਗਿ ਭੇਟਿਆ ॥

ਹੇ ਮਹਾਰਾਜ ! ਉਹ ਗੁਰਮੁਖ ਜਨ ਤੁਹਾਡੇ ਨਾਲ ਮਿਲਣੇ ਕਰਕੇ ਮਨ ਤੇ ਤਨ ਕਰਕੇ ਨਿਹਾਲ ਹੋ ਗਏ ਹਨ।

**ਅਥਵਾ :** ਜਿਹੜੇ (ਤੁਮ੍) ਤੁਹਾਡੇ (ਸੰਗਿ) ਸੰਗੀ ਹਨ। ਉਨ੍ਹਾਂ ਨਾਲ (ਭੇਟਿਆ) ਮਿਲਣੇ ਕਰਕੇ ਮਨ ਤੇ ਤਨ ਕਰਕੇ ਨਿਹਾਲ ਹੋ ਜਾਈਦਾ ਹੈ।

## ਸੁਖੁ ਪਾਇਆ ਜਨ ਪਰਸਾਦਿ; ਦੁਖੁ ਸਭੁ ਮੇਟਿਆ ॥੧॥ ਰਹਾਉ ॥

ਗੁਰਮੁਖ ਜਨਾਂ ਨੇ ਆਪ ਜੀ ਦੇ (ਜਨ) ਪਿਆਰਿਆਂ ਦੀ (ਪਰਸਾਦਿ) ਕਿਰਪਾ ਦ੍ਰਿਸਟੀ ਕਰਕੇ ਸੁਖ ਨੂੰ (ਪਾਇਆ) ਪਾਉਣਾ ਕੀਤਾ ਹੈ। ਜਿਸ ਕਰਕੇ ਉਹਨਾਂ ਦਾ ਜੰਮਣ-ਮਰਣ ਦਾ ਸਾਰਾ ਦੁੱਖ ਆਪ ਜੀ ਨੇ (ਮੇਟਿਆ) ਮੇਟ ਦਿੱਤਾ ਭਾਵ ਕੱਟ ਦਿੱਤਾ ਹੈ।

## ਜੇਤੇ ਖੰਡ ਬ੍ਰਹਮੰਡ; ਉਧਾਰੇ ਤਿੰਨ੍ ਖੇ ॥

(ਜੇਤੇ) ਜਿਤਨੇ ਵੀ ਨੌਂ ਖੰਡ ਅਤੇ ਬ੍ਰਹਮੰਡ ਆਦਿਕ ੨੧ ਪੁਰੀਆਂ ਹਨ। ਉਹ ਸਾਰੇ (ਤਿੰਨ੍) ਉਹਨਾਂ ਦੇ ਚਰਨਾਂ ਦੀ (ਖੇ) ਧੂੜ ਨੇ ਉਧਾਰ ਦਿੱਤੇ ਹਨ।

**ਅਥਵਾ :** ਜਿਤਨੇ ਵੀ ਖੰਡਾਂ ਬ੍ਰਹਮੰਡਾਂ ਤੇ (ਤਿੰਨ੍) ਤਿੰਨਾਂ ਲੋਕਾਂ ਦੇ ਜੀਵ ਸਨ। ਉਹ ਤਿਨ੍ਹਾਂ ਦੀ (ਖੇ) ਧੂੜੀ ਨੇ ਉਧਾਰ ਦਿੱਤੇ ਹਨ। **ਵਾ:** ਸਾਰੇ ਜੀਵਾਂ ਦਾ ਉਹਨਾਂ ਦੀ ਸੰਗਤ (ਖੇ) ਵਿਖੇ ਮਿਲ ਕਰਕੇ ਉਧਾਰ ਹੋ ਜਾਂਦਾ ਹੈ। **ਵਾ:** ਜੋ ਉਹਨਾਂ ਦੀ ਉਧਾਰ ਕਰਨ ਵਾਲੀ ਚਰਨਾਂ ਦੀ ਧੂੜੀ **ਵਾ:** ਸ਼ਰਧਾ ਰੂਪ ਧੂੜੀ ਪ੍ਰਾਪਤ ਕਰਦੇ ਹਨ। ਉਹ ਧੂੜੀ (ਤਿੰਨ੍) ਉਨ੍ਹਾਂ ਦੇ ਤਾਈਂ ਵੀ ਉਧਾਰ ਦਿੰਦੀ ਹੈ।

## ਜਿਨ ਮਨਿ ਵੁਠਾ ਆਪਿ; ਪੂਰੇ ਭਗਤ ਸੇ ॥੨॥

ਹੇ ਭਾਈ ! ਜਿੰਨ੍ਹਾਂ ਦੇ ਮਨ ਵਿਚ ਪ੍ਰਮੇਸਰ ਆਪ (ਵੁਠਾ) ਵਸ ਗਿਆ ਹੈ। (ਸੇ) ਉਹ (ਪੂਰੇ) ਪੂਰਨ ਭਗਤ ਹਨ।

## ਅੰਗ : ੩੯੮

## ਜਿਸ ਨੋ ਮੰਨੇ ਆਪਿ; ਸੋਈ ਮਾਨੀਐ ॥

ਹੇ ਜੀਵ ! ਜਿਨ੍ਹਾਂ ਸਤਿਗੁਰਾਂ ਨੂੰ ਪ੍ਰਮੇਸਰ ਆਪ ਮੰਨਦਾ ਹੈ। (ਸੋਈ) ਉਨ੍ਹਾਂ ਸਤਿਗੁਰਾਂ ਨੂੰ (ਮਾਨੀਐ) ਮੰਨਣਾ ਕਰ।

**ਅਥਵਾ :** ਜਿਸ (ਨੋ) ਨੂੰ ਪ੍ਰਮੇਸਰ ਆਪ (ਮੰਨੇ) ਮੰਨ ਲਵੇ ਕਿ ਇਹ ਸਾਡਾ ਭਗਤ ਹੈ। (ਸੋਈ) ਓਹੀ ਸਾਰੇ ਸੰਸਾਰ ਵਿਚ (ਮਾਨੀਐ) ਮੰਨਿਆ ਜਾਂਦਾ ਹੈ। **ਵਾ:** (ਸੋਈ) ਉਸੇ ਕਰਕੇ ਹੀ ਪ੍ਰਮੇਸਰ ਦਾ (ਮਾਨੀਐ) ਮੰਨਣ ਪ੍ਰਾਪਤ ਹੁੰਦਾ ਹੈ।

**ਅਥਵਾ :** ਜਿਸ ਨੇ ਆਪ ਪ੍ਰਮੇਸਰ ਦਾ (ਮੰਨੇ) ਮੰਨਣ ਕੀਤਾ ਹੈ (ਸੋਈ) ਉਹ ਵਾਹਿਗੁਰੂ ਦੇ ਅਨੰਦ ਨੂੰ (ਮਾਨੀਐ) ਮਾਣਦਾ ਹੈ।

## ਪ੍ਰਗਟ ਪੁਰਖੁ ਪਰਵਾਣੁ; ਸਭ ਠਾਈ ਜਾਨੀਐ ॥੩॥

ਉਹ ਪੁਰਖ ਇਸ ਲੋਕ ਵਿਚ ਪ੍ਰਗਟ ਹੈ ਅਤੇ ਪ੍ਰਲੋਕ ਵਿਚ (ਪਰਵਾਣੁ) ਪ੍ਰਵਾਣਨੀਕ ਹੁੰਦਾ ਹੈ ਫਿਰ ਉਹ ਚੌਦਾਂ ਲੋਕਾਂ ਦੀਆਂ ਪੁਰੀਆਂ ਆਦਿ (ਸਭ) ਸਾਰੀਆਂ (ਠਾਈ) ਥਾਵਾਂ ਵਿਚ (ਜਾਨੀਐ) ਜਾਨਿਆ ਜਾਂਦਾ ਹੈ, ਮਸ਼ਹੂਰ ਹੋ ਜਾਂਦਾ ਹੈ। ਜਿਵੇਂ ਕਬੀਰ ਜੀ ਨੂੰ ਸਾਰੀ ਦੁਨੀਆਂ ਜਾਣਦੀ ਹੈ। ਪਰ ਉਨ੍ਹਾਂ ਦੇ ਸਮੇਂ ਹਕੂਮਤ ਕਰਨ ਵਾਲੇ ਰਾਜਿਆਂ ਨੂੰ ਕੋਈ ਨਹੀਂ ਜਾਣਦਾ। ਇਉਂ ਪ੍ਰਮੇਸਰ ਦੇ ਭਗਤ ਜਨ ਸਾਰੇ ਸੰਸਾਰ ਵਿਚ ਪ੍ਰਗਟ ਹੋ ਜਾਂਦੇ ਹਨ।

## ਦਿਨਸੁ ਰੈਣਿ ਆਰਾਧਿ; ਸਮਾਲੇ੍ ਸਾਹ ਸਾਹ ॥

ਹੇ ਭਾਈ ! ਜਿਹੜਾ ਪ੍ਰਮੇਸਰ ਸਾਨੂੰ (ਸਾਹ ਸਾਹ) ਸਵਾਸ-ਸਵਾਸ (ਸਮਾਲੇ੍) ਸੰਭਾਲਣ ਵਾਲਾ ਹੈ। ਉਸ ਨੂੰ ਰਾਤ ਦਿਨੇ (ਆਰਾਧਿ) ਯਾਦ ਕਰੋ। **ਵਾ:** ਮਨ ਕਰਕੇ ਅਰਾਧਣਾ ਕਰੋ ਤੇ ਸਾਹਾਂ ਨਾਲ (ਸਮਾਲੇ੍) ਸੰਭਾਲਣਾ ਭਾਵ ਯਾਦ ਕਰਨਾ ਕਰੋ।

**ਅਥਵਾ :** ਅਸੀਂ ਸਾਧਸੰਗਤ ਨਾਲ ਮਿਲ ਕੇ ਰਾਤ ਦਿਨੇ ਹਰ ਵਕਤ ਵਾਹਿਗੁਰੂ ਨੂੰ ਯਾਦ ਕਰਿਆ ਕਰੀਏ ਅਤੇ ਸਵਾਸ ਸਵਾਸ ਚੇਤੇ ਕਰਿਆ ਕਰੀਏ।

## ਨਾਨਕ ਕੀ ਲੋਚਾ ਪੂਰਿ; ਸਚੇ ਪਾਤਿਸਾਹ ॥੪॥੬॥੧੦੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਸ ਅਕਾਲ ਪੁਰਖ ਵਾਹਿਗੁਰੂ ਅੱਗੇ ਬੇਨਤੀ ਕਰੋ ਕਿ

ਹੇ (ਸਚੇ) ਤ੍ਰੈਈਕਾਲ ਅਬਾਧ ਰੂਪ ਪਾਤਸ਼ਾਹ ਜੀ ! ਤੁਸੀਂ ਸਾਡੀ ਇਹ (ਲੋਚਾ) ਇੱਛਾ ਪੂਰੀ ਕਰਨਾ ਕਰੋ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦਾ ਢੰਗ ਦੱਸਦੇ ਹਨ।

## ਆਸਾ ਮਹਲਾ ੫ ॥

## ਪੂਰਿ ਰਹਿਆ ਸ੍ਰਬ ਠਾਇ; ਹਮਾਰਾ ਖਸਮੁ ਸੋਇ ॥

ਹੇ ਭਾਈ ! ਜਿਹੜਾ (ਸ੍ਰਬ) ਸਾਰੀਆਂ (ਠਾਇ) ਥਾਵਾਂ ਵਿਚ (ਪੂਰਿ) ਵਿਆਪਕ ਹੋ (ਰਹਿਆ) ਰਿਹਾ ਹੈ। (ਸੋਇ) ਉਹ (ਹਮਾਰਾ) ਸਾਡਾ **ਵਾ:** (ਹਮਾਰਾ) ਤਮਾਮ ਜੀਵਾਂ ਦਾ (ਖਸਮੁ) ਮਾਲਕ ਪ੍ਰਮੇਸਰ ਹੈ।

## ਏਕੁ ਸਾਹਿਬੁ ਸਿਰਿ ਛਤੁ; ਦੂਜਾ ਨਾਹਿ ਕੋਇ ॥੧॥

(ਏਕੁ) ਇਕ (ਸਾਹਿਬੁ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਿਰ ਉਪਰ ਹੀ ਜਸ ਰੂਪ **ਵਾ:** ਪ੍ਰਤਾਪ ਰੂਪ (ਛਤੁ) ਛਤਰ ਝੂਲ ਰਿਹਾ ਹੈ ਅਤੇ ਉਸ ਦੇ ਤੁਲ (ਦੂਜਾ) ਦੂਸਰਾ ਹੋਰ (ਕੋਇ) ਕੋਈ ਵੀ ਨਹੀਂ ਹੈ। ਯਥਾ :

**ਕੋਊ ਹਰਿ ਸਮਾਨਿ ਨਹੀ ਰਾਜਾ ॥**

**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥** *(ਅੰਗ : ੮੫੬)*

## ਜਿਉ ਭਾਵੈ ਤਿਉ ਰਾਖੁ; ਰਾਖਣਹਾਰਿਆ ॥

ਇਸ ਲਈ ਉਸ ਦੀ ਸ਼ਰਨ ਪੈ ਕੇ ਬੇਨਤੀ ਕਰੀਏ ਕਿ ਹੇ (ਰਾਖਣਹਾਰਿਆ) ਰੱਖਿਆ ਕਰਨ ਵਾਲੇ ਪ੍ਰਭੂ ! (ਜਿਉ) ਜਿਵੇਂ ਆਪ ਜੀ ਨੂੰ (ਭਾਵੈ) ਭਾਉਂਦਾ ਹੈ, (ਤਿਉ) ਤਿਵੇਂ ਹੀ ਸਾਡੀ (ਰਾਖੁ) ਰੱਖਿਆ ਕਰੋ। ਤੁਸੀਂ ਤਿੰਨਾਂ ਕਾਲਾਂ ਵਿਚ ਸਾਡੀ (ਰਾਖਣਹਾਰਿਆ) ਰੱਖਿਆ ਕਰਨ ਵਾਲੇ ਹੋ। **ਵਾ:** ਸਾਡੀ ਇੱਜਤ ਨੂੰ ਰੱਖਣ ਵਾਲੇ ਹੋ।

## ਤੁਝ ਬਿਨੁ ਅਵਰੁ ਨ ਕੋਇ; ਨਦਰਿ ਨਿਹਾਰਿਆ ॥੧॥ ਰਹਾਉ ॥

(ਤੁਝ) ਆਪ ਜੀ ਤੋਂ (ਬਿਨੁ) ਬਿਨਾਂ ਅਵਰ ਅਸਥਾਨ ਵਿਚ ਹੋਰ (ਕੋਇ) ਕੋਈ ਵੀ ਨਹੀਂ ਹੈ। ਇਹ ਅਸੀਂ ਆਪਣੀ (ਨਦਰਿ) ਨਿਗ੍ਹਾ ਨਾਲ (ਨਿਹਾਰਿਆ) ਦੇਖਿਆਂ ਹੈ। **ਵਾ:** ਆਪਣੀ (ਨਦਰਿ) ਗਿਆਨ ਦ੍ਰਿਸ਼ਟੀ ਨਾਲ ਦੇਖਿਆ ਹੈ।

## ਪ੍ਰਤਿਪਾਲੇ ਪ੍ਰਭੁ ਆਪਿ; ਘਟਿ ਘਟਿ ਸਾਰੀਐ ॥

ਹੇ (ਪ੍ਰਭੁ) ਪ੍ਰਮੇਸਰ ! ਤੁਸੀਂ ਆਪ ਹੀ ਮਾਤਾ ਦੇ ਗਰਭ ਵਿਚ, ਬਾਹਰ ਸੰਸਾਰ ਵਿਚ ਸਾਰਿਆਂ ਦੇ (ਪ੍ਰਤਿ) ਤਾਈਂ (ਪਾਲੇ) ਪਾਲਨਾ ਕਰਦੇ ਹੋ ਅਤੇ ਆਪ ਹੀ (ਘਟਿ ਘਟਿ) ਘਟਾਂ-ਘਟਾਂ ਦੀ **ਵਾ:** ਚਾਰ ਖਾਣੀਆਂ ਦੀ (ਸਾਰੀਐ) ਸਾਰ ਭਾਵ ਖਬਰ ਲੈਂਦੇ ਹੋ।

## ਜਿਸੁ ਮਨਿ ਵੁਠਾ ਆਪਿ; ਤਿਸੁ ਨ ਵਿਸਾਰੀਐ ॥੨॥

ਜਿੰਨ੍ਹਾਂ ਦੇ ਮਨ ਵਿਚ ਆਪ ਜੀ ਦਾ ਨਾਮ (ਵੁਠਾ) ਵੱਸ ਗਿਆ ਹੈ (ਤਿਸੁ) ਉਹਨਾਂ ਨੂੰ ਤੁਸੀਂ ਕਦੇ ਵੀ (ਵਿਸਾਰੀਐ) ਭੁਲਾਉਂਦੇ ਨਹੀ ਹੋ।

## ਜੋ ਕਿਛੁ ਕਰੇ ਸੁ ਆਪਿ; ਆਪਣ ਭਾਣਿਆ ॥

ਹੇ ਪ੍ਰਮੇਸਰ ! ਤੂੰ (ਆਪਣ) ਆਪਣੇ (ਭਾਣਿਆ) ਭਾਣੇ ਅਨੁਸਾਰ ਜੋ (ਕਿਛੁ) ਕੁਝ ਵੀ (ਕਰੇ) ਕਰਦਾ ਹੈਂ (ਸੁ) ਉਹ ਆਪ ਹੀ ਕਰਦਾ ਹੈਂ, ਕਿਉਂਕਿ ਤੂੰ ਆਪਣੇ ਆਪ ਦਾ ਆਪ ਮਾਲਕ ਹੈਂ।

**ਅਥਵਾ :** ਜਿੰਨ੍ਹਾਂ ਨੇ ਆਪ ਜੀ ਦਾ ਭਾਣਾ ਮੰਨਿਆ ਹੈ, ਉਹ ਆਪ ਜੀ ਨੂੰ (ਭਾਣਿਆ) ਭਾਅ ਗਏ ਹਨ **ਵਾ:** ਜੋ ਆਪ ਜੀ ਨੂੰ ਭਾਅ ਗਏ ਹਨ (ਸੁ) ਉਹ ਜਾਣਦੇ ਹਨ ਕਿ ਜੋ ਕੁਝ ਵੀ ਪ੍ਰਮੇਸਰ ਕਰ ਰਿਹਾ ਹੈ ਉਹ ਆਪ ਹੀ ਕਰ ਰਿਹਾ ਹੈ।

## ਭਗਤਾ ਕਾ ਸਹਾਈ; ਜੁਗਿ ਜੁਗਿ ਜਾਣਿਆ ॥੩॥

ਹੇ ਪ੍ਰਮੇਸਰ ! ਤੂੰ (ਜੁਗਿ ਜੁਗਿ) ਜੁਗਾਂ-ਜੁਗਾਂ **ਵਾ:** ਚੌਹਾਂ ਜੁਗਾਂ ਵਿਚ ਭਗਤਾਂ (ਕਾ) ਦਾ (ਸਹਾਈ) ਸਹਾਇਕ ਭਾਵ ਸਹਾਇਤਾ ਕਰਨ ਵਾਲਾ ਜਾਣਿਆ ਜਾਂਦਾ ਹੈ।

## ਜਪਿ ਜਪਿ ਹਰਿ ਕਾ ਨਾਮੁ; ਕਦੇ ਨ ਝੂਰੀਐ ॥

ਹੇ (ਹਰਿ) ਹਰੀ ਪ੍ਰਭੂ ! ਆਪ ਜੀ ਦਾ ਨਾਮ ਜਪ-ਜਪ ਕੇ ਕਦੇ ਵੀ (ਝੂਰੀਐ) ਝੂਰੀਦਾ ਨਹੀਂ ਹੈ **ਵਾ:** ਕਦੇ ਕਿਸੇ ਪ੍ਰਕਾਰ ਦਾ ਝੋਰਾ ਨਹੀਂ ਪੈਂਦਾ ਹੈ।

## ਨਾਨਕ ਦਰਸ ਪਿਆਸ; ਲੋਚਾ ਪੂਰੀਐ ॥੪॥੭॥੧੦੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ! ਸਾਨੂੰ ਆਪ ਜੀ ਦੇ (ਦਰਸ) ਦਰਸ਼ਨਾਂ ਦੀ ਪਿਆਸ ਲੱਗੀ ਹੋਈ ਹੈ। ਤੁਸੀਂ ਸਾਨੂੰ ਆਪਦੇ ਦਰਸ਼ਨ ਬਖਸ਼ ਕੇ ਸਾਡੀ (ਲੋਚਾ) ਇੱਛਾ ਨੂੰ (ਪੂਰੀਐ) ਪੂਰੀ ਕਰ ਦਿਉ।

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਵੈਰਾਗਮਈ ਉਪਦੇਸ਼ ਬਖਸ਼ਿਸ ਕਰਦੇ ਹਨ।

## ਕਿਆ ਸੋਵਹਿ ਨਾਮੁ ਵਿਸਾਰਿ; ਗਾਫਲ ਗਹਿਲਿਆ ॥

ਹੇ (ਗਾਫਲ) ਪ੍ਰਮਾਦਤਾਈ, ਆਲਸ, ਦਲਿੱਦਰ ਦੇ (ਗਹਿਲਿਆ) ਪਕੜੇ ਹੋਏ ਜੀਵ ! ਤੂੰ ਪ੍ਰਮੇਸ਼ਰ ਦੇ ਨਾਮ ਨੂੰ (ਵਿਸਾਰਿ) ਭੁਲਾ ਕੇ ਪ੍ਰਤੱਖ ਨੀਂਦ ਵਿਚ **ਵਾ:** ਅਵਿੱਦਿਆ ਰੂਪ ਨੀਂਦ ਵਿਚ (ਕਿਆ) ਕਿਉਂ (ਸੋਵਹਿ) ਸੁੱਤਾ ਰਹਿੰਦਾ ਹੈਂ।

## ਕਿਤੀ ਇਤੁ ਦਰੀਆਇ; ਵੰਞਨਿ੍ ਵਹਦਿਆ ॥੧॥

(ਇਤੁ) ਇਸ ਸੰਸਾਰ ਰੂਪ, ਕਾਲ ਰੂਪ (ਦਰੀਆਇ) ਦਰਿਆ ਦੇ (ਵਹਦਿਆ) ਵਹਣ ਭਾਵ ਪ੍ਰਵਾਹ ਵਿਚ (ਕਿਤੀ) ਕਿਤਨੇ ਹੀ ਰੁੜ ਕੇ (ਵੰਞਨਿ੍) ਚਲੇ ਗਏ ਹਨ। **ਵਾ:** ਕਿਤਨੇ ਹੀ ਜਾ ਰਹੇ ਹਨ **ਵਾ:** ਕਿਤਨੇ ਹੀ ਚਲੇ ਜਾਣਗੇ। ਯਥਾ :

**ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥** *(ਅੰਗ : ੧੩੮੩)*

ਕਾਲ ਰੂਪ ਦਰਿਆ ਦੇ ਪੰਜਾਂ ਤੱਤਾਂ ਰੂਪ ਕਿਨਾਰਿਆਂ 'ਤੇ ਜੀਵ ਰੂਪ ਬ੍ਰਿਛ ਲੱਗੇ ਹੋਏ ਹਨ। ਜਿੰਨ੍ਹਾਂ ਨੂੰ ਕਾਲ ਰੂਪ ਦਰਿਆ ਆਪ ਹੀ ਡੇਗੀ ਜਾਂਦਾ ਹੈ। ਫਿਰ ਜਿਸ ਪ੍ਰਕਾਰ ਵਹਿੰਦਾ ਦਰਿਆ ਹਮੇਸ਼ਾਂ ਭਰਿਆ ਹੋਇਆ ਪ੍ਰਤੀਤ ਹੁੰਦਾ ਹੈ। ਪਰ ਜਿਹੜਾ ਪਾਣੀ ਇਕ ਵਾਰੀ ਲੰਘ ਜਾਂਦਾ ਹੈ। ਉਹ ਮੁੜ ਕੇ ਉੱਥੋਂ ਦੀ ਨਹੀਂ ਲੰਘਦਾ। ਇਸੇ ਪ੍ਰਕਾਰ, ਭਾਵੇਂ ਕਿ ਸਾਰਾ ਸੰਸਾਰ ਭਰਿਆ ਹੋਇਆ ਪ੍ਰਤੀਤ ਹੁੰਦਾ ਹੈ। ਪਰ ਜੋ ਅੱਜ ਮਰ ਗਏ ਹਨ। ਉਹ ਫਿਰ ਦੁਬਾਰਾ ਉਸੇ ਜਗ੍ਹਾ ਆ ਕੇ ਨਹੀਂ ਜੰਮਦੇ।

## ਬੋਹਿਥੜਾ ਹਰਿ ਚਰਣ; ਮਨ ਚੜਿ ਲੰਘੀਐ ॥

ਹੇ ਮਨਾ ! (ਹਰਿ) ਹਰੀ ਪ੍ਰਮੇਸਰ ਦੇ (ਚਰਣ) ਚਰਨਾ ਕਮਲਾਂ ਦੇ ਪਿਆਰ ਰੂਪ (ਬੋਹਿਥੜਾ) ਜਹਾਜ ਉੱਪਰ ਚੜ੍ਹ

ਕੇ **ਵਾ:** ਹਰੀ ਪ੍ਰਭੂ ਦੇ ਚਰਨਾਂ ਦੇ ਧਿਆਨ ਰੂਪ ਜਹਾਜ ਵਿਚ ਚੜ੍ਹ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ। ਭਾਵ ਫਿਰ ਕਾਲ ਰੂਪ ਦਰਿਆ ਨਹੀਂ ਰੋੜ੍ਹਦਾ, ਤੇ ਨਾ ਹੀ ਚੌਰਾਸੀ ਦੇ ਗੇੜ ਵਿਚ ਪੈਣਾ ਪੈਂਦਾ ਹੈ।

**ਪ੍ਰਸ਼ਨ :** ਮਹਾਰਾਜ ! ਪ੍ਰਮੇਸਰ ਦੇ ਗੁਣਾਂ ਨੂੰ ਕਿਵੇਂ ਗਾਉਣਾ ਕਰੀਏ?

## ਆਠ ਪਹਰ ਗੁਣ ਗਾਇ; ਸਾਧੂ ਸੰਗੀਐ ॥੧॥ ਰਹਾਉ ॥

**ਉੱਤਰ :** ਹੇ ਭਾਈ ! ਪ੍ਰਮੇਸਰ ਦੇ ਗੁਣਾਂ ਨੂੰ ਸਾਧੂਆਂ ਦੀ (ਸੰਗੀਐ) ਸੰਗਤ ਵਿਚ ਮਿਲ ਕੇ (ਆਠ ਪਹਰ) ਅੱਠੇ ਪਹਰ (ਗਾਇ) ਗਾਉਣਾ ਕਰੋ ਕਿਉਂਕਿ ਸਾਧੂਆਂ ਦੀ ਸੰਗਤ ਵਿਚ ਮਿਲ ਕੇ ਹੀ ਗੁਣ ਗਾਏ ਜਾ ਸਕਦੇ ਹਨ।

## ਭੋਗਹਿ ਭੋਗ ਅਨੇਕ; ਵਿਣੁ ਨਾਵੈ ਸੁੰਞਿਆ ॥

ਹੇ ਜੀਵ ! ਤੂੰ ਅਨੇਕ ਪ੍ਰਕਾਰ ਦੇ ਭੋਗ ਪਦਾਰਥਾਂ ਨੂੰ ਤਾਂ (ਭੋਗਹਿ) ਭੋਗਦਾ ਹੈਂ। ਪਰ ਅੰਤ ਵੇਲੇ ਨਾਮ ਤੋਂ (ਵਿਣੁ) ਬਿਨਾਂ (ਸੁੰਞਿਆ) ਖਾਲੀ ਹੀ ਰਹਿ ਜਾਂਦਾ ਹੈਂ। **ਵਾ:** (ਵਿਣੁ ਨਾਵੈ) ਨਾਮ ਤੋਂ ਬਿਨਾਂ ਸਭ (ਸੁੰਞਿਆ) ਸੁੰਨ-ਸਾਨ ਹੀ ਹੈ।

## ਹਰਿ ਕੀ ਭਗਤਿ ਬਿਨਾ; ਮਰਿ ਮਰਿ ਰੁੰਨਿਆ ॥੨॥

(ਹਰਿ) ਹਰੀ ਪ੍ਰਮੇਸਰ (ਕੀ) ਦੀ (ਭਗਤਿ) ਭਾਉ-ਭਗਤੀ ਤੋਂ ਬਿਨਾਂ ਸਾਰੇ (ਮਰਿ) ਮੌਤ ਦੇ (ਮਰਿ) ਮਾਰੇ ਹੋਏ ਹੀ (ਰੁੰਨਿਆ) ਰੌਂਦੇ ਹਨ।

**ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ॥** *(ਅੰਗ : ੪੩੯)*

**ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ॥** *(ਅੰਗ : ੭੬੧)*

## ਕਪੜ ਭੋਗ ਸੁਗੰਧ; ਤਨਿ ਮਰਦਨ ਮਾਲਣਾ ॥

ਹੇ ਜੀਵ ! ਜਿਹੜੇ (ਤਨਿ) ਸਰੀਰ ਤੇ ਤੂੰ ਸੋਹਣੇ-ਸੋਹਣੇ ਰੇਸ਼ਮ ਦੇ (ਕਪੜ) ਕੱਪੜੇ ਪਹਿਨਦਾ ਹੈਂ ਇਸ ਦੇ ਨਾਲ ਅਨੇਕ ਪ੍ਰਕਾਰ ਦੇ ਪਦਾਰਥਾਂ ਨੂੰ ਭੋਗਦਾ ਹੈਂ, ਇਸ 'ਤੇ (ਸੁਗੰਧ) ਸੁਗੰਧੀਆਂ ਲਾਉਂਦਾ ਹੈਂ ਅਤੇ ਇਸਤਰੀਆਂ ਦੇ ਪਾਸੋਂ ਅਨੇਕਾਂ ਪ੍ਰਕਾਰ ਦੇ (ਮਰਦਨ) ਵਟਣੇ ਆਦਿਕ (ਮਾਲਣਾ) ਮਲਾਉਂਦਾ ਹੈਂ। ਪਰ ਅੰਤ ਵੇਲੇ ਇਸ ਸਰੀਰ ਨੂੰ ਜਮਦੂਤਾਂ ਨੇ ਇਵੇਂ ਮਲ੍ਹ ਸੁੱਟਣਾ ਹੈ, ਜਿਵੇਂ ਫੁੱਲ ਨੂੰ ਹੱਥ ਨਾਲ ਮਰੋੜ ਦੇਈਦਾ ਹੈ।

## ਬਿਨੁ ਸਿਮਰਨ ਤਨੁ ਛਾਰੁ; ਸਰਪਰ ਚਾਲਣਾ ॥੩॥

ਇਹ (ਤਨੁ) ਸਰੀਰ ਵਾਹਿਗੁਰੂ ਜੀ ਦੇ ਸਿਮਰਨ ਤੋਂ ਬਗੈਰ (ਛਾਰੁ) ਸਵਾਹ ਹੋ ਜਾਣਾ ਹੈ ਅਤੇ ਜੀਵ ਨੇ ਇਸ ਸੰਸਾਰ ਤੋਂ (ਸਰਪਰ) ਜਰੂਰ ਬਰ ਜਰੂਰ (ਚਾਲਣਾ) ਚਲੇ ਹੀ ਜਾਣਾ ਹੈ।

## ਮਹਾ ਬਿਖਮੁ ਸੰਸਾਰੁ; ਵਿਰਲੈ ਪੇਖਿਆ ॥

ਇਹ ਸੰਸਾਰ ਨੂੰ ਤਰਨਾ (ਮਹਾ) ਬਹੁਤਾ (ਬਿਖਮੁ) ਕਠਿਨ ਹੈ ਅਤੇ ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਇਹ ਕਿਸੇ ਵਿਰਲੇ ਗੁਰਮੁਖ ਨੇ ਹੀ (ਪੇਖਿਆ) ਵੇਖਣਾ ਕੀਤਾ ਹੈ।

## ਛੂਟਨੁ ਹਰਿ ਕੀ ਸਰਣਿ; ਲੇਖੁ ਨਾਨਕ ਲੇਖਿਆ ॥੪॥੮॥੧੧੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਅਸੀਂ ਇਹ ਲੇਖ (ਲੇਖਿਆ) ਲਿਖ ਦਿੱਤਾ ਹੈ ਕਿ (ਹਰਿ) ਹਰੀ ਪ੍ਰਮੇਸਰ ਦੀ ਸ਼ਰਨ ਪੈ ਕੇ ਹੀ (ਛੂਟਨੁ) ਛੁਟਕਾਰਾ ਹੋਵੇਗਾ। ਇਸ ਤੋਂ ਇਲਾਵਾ ਛੁਟਕਾਰਾ ਪਾਉਣ ਲਈ ਹੋਰ ਕੋਈ ਵੀ ਉਪਾਅ ਨਹੀਂ ਹੈ।

**ਅਥਵਾ :** ਵੇਦਾਂ ਤੇ ਪੁਰਾਣਾਂ ਨੇ ਵੀ ਇਹ ਲੇਖ ਲਿਖਿਆ ਹੈ ਕਿ (ਹਰਿ) ਹਰੀ ਪ੍ਰਭੂ ਦੀ ਸ਼ਰਨ ਵਿਚ ਪੈ ਕੇ ਹੀ ਛੁਟਕਾਰਾ ਹੁੰਦਾ ਹੈ।

**ਅਥਵਾ :** (ਹਰਿ) ਹਰੀ ਵਾਹਿਗੁਰੂ ਜੀ ਦੀ ਸ਼ਰਨ ਵਿਚ ਓਹੀ ਪੈਂਦਾ ਹੈ ਜਿਸ ਦੇ ਮੱਥੇ ਉੱਤੇ ਪ੍ਰਮੇਸਰ ਨੇ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ।

**ਅਥਵਾ :** ਜਿੰਨ੍ਹਾਂ ਨੇ ਗੁਰਾਂ ਦੇ ਉਪਦੇਸ਼ ਰੂਪ ਲੇਖ ਨੂੰ ਪ੍ਰੇਮ ਰੂਪ ਕਲਮ ਦੁਆਰਾ ਆਪਣੇ ਅੰਤਹਕਰਣ ਰੂਪ ਕਾਗਜ ਉੱਪਰ (ਲੇਖਿਆ) ਲਿਖ ਲਿਆ ਹੈ। ਉਹਨਾਂ ਦਾ ਹਰੀ ਦੀ ਸ਼ਰਨ ਵਿਚ ਪੈ ਕੇ ਛੁਟਕਾਰਾ ਹੋਇਆ ਹੈ।

## ਆਸਾ ਮਹਲਾ ੫ ॥

## ਕੋਇ ਨ ਕਿਸ ਹੀ ਸੰਗਿ; ਕਾਹੇ ਗਰਬੀਐ ॥

ਹੇ ਭਾਈ ! (ਹੀ) ਨਿਸ਼ਚੇ ਕਰਨਾ ਕਰੋ ਕਿ ਅੰਤ ਵੇਲੇ (ਕੋਇ) ਕੋਈ ਵੀ ਕਿਸੇ ਦਾ (ਸੰਗਿ) ਸੰਗੀ ਨਹੀਂ ਹੈ। ਫਿਰ ਤੁਸੀਂ (ਗਰਬੀਐ) ਹੰਕਾਰ (ਕਾਹੇ) ਕਿਸ ਵਾਸਤੇ ਕਰਦੇ ਹੋ।

## ਏਕੁ ਨਾਮੁ ਆਧਾਰੁ; ਭਉਜਲੁ ਤਰਬੀਐ ॥੧॥

ਇਸ ਲਈ ਆਪਣੇ ਹਿਰਦੇ ਵਿਚ (ਏਕੁ) ਇਕ ਪ੍ਰਮੇਸਰ ਦੇ ਨਾਮ ਦਾ ਹੀ (ਆਧਾਰੁ) ਆਸਰਾ ਲੈਣਾ ਕਰੋ ਕਿਉਂਕਿ ਨਾਮ ਦੁਆਰਾ (ਭਉ+ਜਲੁ) ਸੰਸਾਰ ਰੂਪ ਸਮੁੰਦਰ ਦੇ (ਭਉ) ਭੈ ਰੂਪ ਜਲ ਤੋਂ (ਤਰਬੀਐ) ਤਰ ਜਾਈਦਾ ਹੈ।

## ਮੈ ਗਰੀਬ, ਸਚੁ ਟੇਕ ਤੂੰ; ਮੇਰੇ ਸਤਿਗੁਰ ਪੂਰੇ ॥

ਹੇ ਮੇਰੇ (ਪੂਰੇ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ! (ਮੈ) ਮੇਰੇ ਗਰੀਬ ਦੀ ਤਾਂ ਇਕ (ਤੂੰ) ਤੁਸੀਂ ਹੀ (ਸਚੁ) ਸੱਚੀ (ਟੇਕ) ਓਟ ਹੋ।

## ਦੇਖਿ ਤੁਮਾਰਾ ਦਰਸਨੋ; ਮੇਰਾ ਮਨੁ ਧੀਰੇ ॥੧॥ ਰਹਾਉ ॥

(ਤੁਮਾਰਾ) ਤੁਹਾਡਾ ਦਰਸ਼ਨ ਦੇਖ ਕੇ ਮੇਰਾ ਮਨ (ਧੀਰੇ) ਧੀਰਜਤਾ ਦੇ ਸਹਿਤ ਹੁੰਦਾ ਹੈ।

## ਰਾਜੁ ਮਾਲੁ ਜੰਜਾਲੁ; ਕਾਜਿ ਨ ਕਿਤੈ ਗਨੋ ॥

ਹੇ ਭਾਈ ! ਜਿਹੜਾ (ਰਾਜੁ) ਰਜਵਾੜਿਆਂ ਦੇ ਮਾਲਕ ਬਣਨਾ ਹੈ ਅਤੇ ਹਾਥੀ, ਘੋੜੇ ਆਦਿਕ ਮਾਲ ਇਕੱਠਾ ਕਰਨਾ ਹੈ। ਇਹ ਸਾਰੇ (ਜੰਜਾਲੁ) ਬੰਧਨ ਹੀ ਹਨ। (ਗਨੋ) ਵਿਚਾਰ ਕਰਕੇ ਦੇਖਣਾ ਕਰ ਕਿ ਇਹ ਅੰਤ ਵੇਲੇ ਤੇਰੇ (ਕਿਤੈ) ਕਿਸੇ ਵੀ (ਕਾਜਿ) ਕੰਮ ਨਹੀਂ ਆਉਣਗੇ।

## ਹਰਿ ਕੀਰਤਨੁ ਆਧਾਰੁ; ਨਿਹਚਲੁ ਏਹੁ ਧਨੋ ॥੨॥

(ਹਰਿ) ਹਰੀ ਪ੍ਰਮੇਸਰ ਦੀ ਕੀਰਤਨ ਭਗਤੀ ਦਾ (ਆਧਾਰੁ) ਆਸਰਾ ਲਵੋ ਕਿਉਂਕਿ ਇਹ ਇਕ ਅਜਿਹਾ (ਧਨੋ) ਧਨ ਹੈ ਜੋ ਲੋਕ-ਪ੍ਰਲੋਕ ਵਿਚ ਸਦਾ ਹੀ (ਨਿਹਚਲੁ) ਅਚੱਲ ਰਹਿਣ ਵਾਲਾ ਹੈ।

## ਜੇਤੇ ਮਾਇਆ ਰੰਗ; ਤੇਤ ਪਛਾਵਿਆ ॥

(ਜੇਤੇ) ਜਿਤਨੇ ਵੀ ਮਾਇਆ ਦੇ (ਰੰਗ) ਕੌਤਕ **ਵਾ:** ਢੰਗ **ਵਾ:** ਅਨੰਦ ਹਨ। (ਤੇਤ) ਉਤਨੇ ਹੀ ਸਾਰੇ ਬ੍ਰਿਛਾਂ ਦੇ (ਪਛਾਵਿਆ) ਪਰਛਾਵੇਂ ਦੀ ਨਿਆਈਂ ਹਨ। ਭਾਵ ਜਿਸ ਪ੍ਰਕਾਰ ਸੂਰਜ ਦੇ ਪੱਛਮ ਦੇ ਦਿਸ਼ਾ ਵੱਲ ਚਲੇ

ਜਾਣ ਨਾਲ ਬ੍ਰਿਛਾ ਦੀ ਛਾਂ ਵੀ ਬਦਲ ਜਾਂਦੀ ਹੈ। ਏਸੇ ਪ੍ਰਕਾਰ ਹੀ ਮਾਇਆ ਦੇ ਰੰਗ ਵੀ ਛਾਂ ਦੀ ਨਿਆਈਂ ਹਨ। ਜਦੋਂ ਪੁੰਨਾਂ ਰੂਪ ਸੂਰਜ ਪੱਛਮ ਦੀ ਨਿਆਈਂ ਹੋਰਨਾਂ ਪੁੰਨੀ ਪੁਰਸ਼ਾਂ ਦੀ ਤਰਫ ਚਲਿਆ ਜਾਂਦਾ ਹੈ ਤਾਂ ਉਦੋਂ ਮਾਇਆ ਦੇ ਪਿੱਛੇ ਲਗੇ ਹੋਏ ਜੀਵ ਕੰਗਾਲ ਬ੍ਰਿਛਾਂ ਵਾਂਗ ਖੜੇ ਦੇ ਖੜੇ ਹੀ ਰਹਿ ਜਾਂਦੇ ਹਨ।

**ਅਥਵਾ :** ਜਿਤਨੇ ਵੀ ਮਾਇਆ ਦੇ ਰੰਗ ਹਨ। ਉਤਨੇ (ਪਛਾਵਿਆ) ਪਛੁਤਾਵਾ ਦੇਣ ਵਾਲੇ ਹੀ ਹਨ। **ਵਾ:** (ਤੇ ਤਪ ਛਾਵਿਆ) ਜਿੰਨ੍ਹਾਂ ਪਦਾਰਥਾਂ ਨੂੰ ਤੂੰ ਤਪ ਦੀ (ਛਾਵਿਆ) ਛਾਂ ਮੰਨਿਆ ਹੈ ਕਿ ਇਹ ਪਦਾਰਥ ਤਪ ਕਰਕੇ ਪ੍ਰਾਪਤ ਹੁੰਦੇ ਹਨ। (ਤੇ) ਉਹ ਸਾਰੇ ਅੰਤ ਵੇਲੇ ਪਸ਼ਚਾਤਾਪ ਹੀ ਦਿੰਦੇ ਹਨ। ਭਾਵ ਜਦੋਂ ਪਦਾਰਥ ਨਾਸ਼ ਹੋ ਜਾਂਦੇ ਹਨ ਤਾਂ ਉਦੋਂ ਜੀਵ ਪਛੁਤਾਉਂਦਾ ਹੀ ਹੈ ਕਿ ਮੇਰੇ ਪਦਾਰਥ ਕਿਧਰ ਗਏ ਹਨ। ਹੁਣ ਮੇਰਾ ਪਦਾਰਥਾਂ ਤੋਂ ਬਗੈਰ ਕੀ ਹਾਲ ਹੈ। ਕੱਲ ਮੈਂ ਲੱਖਾਂ ਦਾ ਮਾਲਕ ਸੀ, ਪਰ ਅੱਜ ਮੇਰੇ ਕੋਲ ਕਉਡੀ ਵੀ ਨਹੀਂ ਹੈ। ਇਉਂ ਸਾਰੇ ਪਦਾਰਥ ਕੇਵਲ ਪਛੁਤਾਵਾ ਦੇਣ ਦਾ ਕਾਰਨ ਹੀ ਬਣਦੇ ਹਨ।

## ਸੁਖ ਕਾ ਨਾਮੁ ਨਿਧਾਨੁ; ਗੁਰਮੁਖਿ ਗਾਵਿਆ ॥੩॥

ਸੁੱਖਾਂ (ਕਾ) ਦਾ (ਨਿਧਾਨੁ) ਖਜ਼ਾਨਾ ਤਾਂ ਕੇਵਲ ਨਾਮ ਹੈ। ਜਿਸ ਨੂੰ ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਕਿਸੇ-ਕਿਸੇ ਨੇ ਹੀ (ਗਾਵਿਆ) ਗਾਇਆ ਹੈ।

## ਸਚਾ ਗੁਣੀ ਨਿਧਾਨੁ ਤੂੰ; ਪ੍ਰਭ ਗਹਿਰ ਗੰਭੀਰੇ ॥

ਹੇ (ਗਹਿਰ) ਅਥਾਹ, ਨਿਰਹੱਲ (ਗੰਭੀਰੇ) ਡੂੰਘੇ (ਪ੍ਰਭ) ਪ੍ਰਮੇਸਰ ! ਤੂੰ ਹੀ ਸੱਚਾ ਗੁਣਾਂ ਦਾ (ਨਿਧਾਨੁ) ਖਜ਼ਾਨਾ ਹੈਂ।

## ਆਸ ਭਰੋਸਾ ਖਸਮ ਕਾ; ਨਾਨਕ ਕੇ ਜੀਅਰੇ ॥੪॥੯॥੧੧੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਖਸਮ) ਮਾਲਕ ਵਾਹਿਗੁਰੂ ਜੀ ! ਸਾਡੇ ਜਨਾਂ (ਕੇ) ਦੇ (ਜੀਅਰੇ) ਹਿਰਦੇ ਵਿਚ ਲੋਕ-ਪ੍ਰਲੋਕ ਵਾਸਤੇ ਇਕ ਆਪ ਜੀ ਦਾ ਹੀ (ਆਸ) ਆਸਰਾ ਅਤੇ ਭਰੋਸਾ ਹੈ। **ਵਾ:** ਇਕ ਆਪ ਜੀ ਦੀ ਹੀ (ਆਸ) ਉਮੀਦ ਹੈ।

## ਆਸਾ ਮਹਲਾ ੫ ॥

## ਜਿਸੁ ਸਿਮਰਤ ਦੁਖੁ ਜਾਇ; ਸਹਜ ਸੁਖੁ ਪਾਈਐ ॥

ਜਿਸ ਵਾਹਿਗੁਰੂ ਜੀ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਜੰਮਣ-ਮਰਣ ਦਾ ਦੁਖ ਨਾਸ਼ ਹੋ (ਜਾਇ) ਜਾਂਦਾ ਹੈ ਅਤੇ (ਸਹਜ) ਸਹਜੇ, ਨਿਰਯਤਨ ਹੀ ਸੁਖ ਸਰੂਪ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ।

## ਰੈਣਿ ਦਿਨਸੁ ਕਰ ਜੋੜਿ; ਹਰਿ ਹਰਿ ਧਿਆਈਐ ॥੧॥

ਉਸ (ਹਰਿ) ਹਰੀ (ਹਰਿ) ਪ੍ਰਮੇਸਰ ਨੂੰ (ਰੈਣਿ) ਰਾਤ (ਦਿਨਸੁ) ਦਿਨੇ ਦੋਵੇਂ (ਕਰ) ਹੱਥ ਜੋੜ ਕੇ **ਵਾ:** ਮਨ-ਬੁੱਧ ਰੂਪ ਦੋਵੇ ਹੱਥ ਜੋੜ ਕੇ ਲਿਵ ਲਾਉਣ ਰੂਪ (ਧਿਆਈਐ) ਧਿਆਉਣਾ ਕਰੀਏ।

ਜਿਸ ਪ੍ਰਕਾਰ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਕੀਰਤਨ ਕਰਨ ਲੱਗਿਆਂ, ਸਮਾਧੀ ਵਿਚ ਬੈਠਣ ਲੱਗਿਆਂ ਹਰ ਵਕਤ ਹੱਥ ਜੋੜ ਕੇ ਰੱਖਿਆ ਕਰਦੇ ਸਨ।

## ਨਾਨਕ ਕਾ ਪ੍ਰਭੁ ਸੋਇ; ਜਿਸ ਕਾ ਸਭੁ ਕੋਇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਜਨਾਂ (ਕਾ) ਦਾ (ਸੋਇ) ਉਹ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਹੈ।

ਜਿਸ ਦਾ ਸਭ (ਕੋਇ) ਕੋਈ ਹੀ ਹੈ। **ਵਾ:** ਜਿਸ ਦਾ ਸਭ ਕੋਈ ਭਾਵ ਸਾਰਾ ਸੰਸਾਰ ਬਣਾਇਆ ਹੋਇਆ ਹੈ।

**ਸਰਬ ਰਹਿਆ ਭਰਪੂਰਿ; ਸਚਾ ਸਚੁ ਸੋਇ ॥੧॥ ਰਹਾਉ ॥**

ਜਿਹੜਾ ਪ੍ਰਮੇਸਰ (ਸਰਬ) ਸਾਰਿਆਂ ਵਿਚ ਹੀ (ਭਰਪੂਰਿ) ਵਿਆਪਕ ਹੋ ਰਹਿਆ ਹੈ। (ਸੋਇ) ਉਹ ਪਿਛੇ ਵੀ ਸੱਚਾ ਸੀ, ਹੁਣ ਵੀ ਸੱਚਾ ਹੈ ਤੇ ਅੱਗੇ ਨੂੰ ਵੀ (ਸਚੁ) ਸੱਚਾ ਹੋਵੇਗਾ।

**ਅਥਵਾ :** ਜਿਸ ਸੱਚੇ ਪ੍ਰਮੇਸਰ ਦੀ ਸੱਚੀ (ਸੋਇ) ਸੋਭਾ ਹੈ। ਉਹ ਪ੍ਰਮੇਸਰ (ਸਰਬ) ਸਾਰਿਆਂ ਵਿਚ ਹੀ (ਭਰਪੂਰਿ) ਵਿਆਪਕ ਹੋ ਰਹਿਆ ਹੈ।

**ਅੰਤਰਿ ਬਾਹਰਿ ਸੰਗਿ; ਸਹਾਈ ਗਿਆਨ ਜੋਗੁ ॥**

ਹੇ ਭਾਈ! ਜੋ ਪ੍ਰਮੇਸਰ ਤੇਰੇ ਹਿਰਦੇ ਦੇ (ਅੰਤਰਿ) ਅੰਦਰ ਤੇ ਬਾਹਰ ਸੰਸਾਰ ਦਾ (ਸੰਗਿ) ਸੰਗੀ ਹੈ, ਗਿਆਨ ਕਰਨ ਦੇ (ਜੋਗੁ) ਲਾਇਕ ਹੈ **ਵਾ:** *ਗਿਆਨ ਜੋਗ ਦੀ ਬਖਸ਼ਿਸ ਕਰਨ ਵਾਲਾ ਹੈ **ਵਾ:** ਆਪਣੇ ਗਿਆਨ ਸਰੂਪ ਵਿਚ (ਜੋਗੁ) ਜੋੜਨ ਵਾਲਾ ਹੈ ਅਤੇ ਤੇਰੀ ਹਰ ਥਾਂ (ਸਹਾਈ) ਸਹਾਇਤਾ ਕਰਨ ਵਾਲਾ ਹੈ।

**ਤਿਸਹਿ ਅਰਾਧਿ ਮਨਾ; ਬਿਨਾਸੈ ਸਗਲ ਰੋਗੁ ॥੨॥**

ਹੇ ਪਿਆਰੇ ਮਨਾ! (ਤਿਸਹਿ) ਉਸ ਅਕਾਲ ਪੁਰਖ ਵਾਹਿਗੁਰੂ ਨੂੰ (ਅਰਾਧਿ) ਅਰਾਧਣਾ ਕਰ। ਫਿਰ ਤੇਰੇ ਜੰਮਣ-ਮਰਣ ਦੇ (ਸਗਲ) ਸਾਰੇ ਰੋਗ (ਬਿਨਾਸੈ) ਨਾਸ਼ ਹੋ ਜਾਣਗੇ।

**ਰਾਖਨਹਾਰੁ ਅਪਾਰੁ; ਰਾਖੈ ਅਗਨਿ ਮਾਹਿ ॥**

ਹੇ ਭਾਈ! ਉਹ (ਰਾਖਨਹਾਰੁ) ਰੱਖਿਆ ਕਰਨ ਵਾਲਾ, (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਤੇਰੀ ਮਾਤਾ ਦੇ ਗਰਭ ਦੀ (ਅਗਨਿ) ਅੱਗ (ਮਾਹਿ) ਵਿਚ ਵੀ (ਰਾਖੈ) ਰੱਖਿਆ ਕਰੇਗਾ। **ਵਾ:** ਤ੍ਰਿਸ਼ਨਾ ਦੀ, ਮਾਇਆ ਦੇ ਮੋਹ ਦੀ ਤੇ ਕਾਲ ਦੀ ਅੱਗ ਵਿਚੋਂ ਵੀ ਤੇਰੀ ਰੱਖਿਆ ਕਰੇਗਾ।

**ਅੰਗ : ੩੯੯**

**ਪ੍ਰਸ਼ਨ :** ਕਦੋਂ ਰੱਖਿਆ ਕਰੇਗਾ?

**ਸੀਤਲੁ ਹਰਿ ਹਰਿ ਨਾਮੁ; ਸਿਮਰਤ ਤਪਤਿ ਜਾਇ ॥੩॥**

**ਉੱਤਰ :** ਜਦੋਂ ਤੂੰ (ਸੀਤਲੁ) ਠੰਡ ਪਾਉਣ ਵਾਲੇ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰੇਂਗਾ। **ਵਾ:** (ਹਰਿ ਹਰਿ) ਪ੍ਰਮੇਸਰ ਦਾ ਨਾਮ ਹੀ (ਸੀਤਲੁ) ਠੰਡ ਪਾਉਣ ਵਾਲਾ ਹੈ ਜਿਸ ਨਾਮ ਦਾ ਉਚਾਰਨ ਅਤੇ ਸਿਮਰਨ ਕਰਨ ਨਾਲ ਤ੍ਰਿਸ਼ਨਾ, ਈਰਖਾ ਆਦਿਕ ਦੀਆਂ ਸਾਰੀਆਂ (ਤਪਤਿ) ਤਪਸ਼ਾਂ ਚਲੀਆਂ (ਜਾਇ) ਜਾਂਦੀਆਂ ਹਨ, ਭਾਵ ਨਾਸ਼ ਹੋ ਜਾਂਦੀਆਂ ਹਨ।

**ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥** *(ਅੰਗ : ੧੯੧)*

**ਸੂਖ ਸਹਜ ਆਨੰਦ ਘਣਾ; ਨਾਨਕ ਜਨ ਧੂਰਾ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਮੇਸਰ ਦੇ ਪਿਆਰੇ ਭਗਤ ਜਨਾਂ ਦੇ ਚਰਨਾਂ ਦੀ (ਧੂਰਾ) ਧੂੜੀ ਬਣਨੇ ਕਰਕੇ ਸਹਜੇ ਹੀ (ਸੂਖ) ਅਨੰਦ ਸਰੂਪ ਪ੍ਰਮੇਸਰ ਦਾ (ਘਣਾ) ਬਹੁਤਾ ਅਨੰਦ ਪ੍ਰਾਪਤ ਹੋ ਜਾਂਦਾ ਹੈ। **ਵਾ:** ਅਚੁਤ ਸੁਖ ਰੂਪ ਅਤੇ ਘਣਾਨੰਦ ਸਰੂਪ ਪ੍ਰਮੇਸਰ ਪ੍ਰਾਪਤ ਹੋ ਜਾਂਦਾ ਹੈ।

---

* **ਗਿਆਨ ਜੋਗ :** ਗਿਆਨ ਸਰੂਪ ਵਿਚ ਜੁੜਨ ਦਾ ਨਾਮ ਹੀ ਗਿਆਨ ਜੋਗ ਹੈ।

## ਕਾਰਜ ਸਗਲੇ ਸਿਧਿ ਭਏ; ਭੇਟਿਆ ਗੁਰੁ ਪੂਰਾ ॥੪॥੧੦॥੧੧੨॥

ਹੇ ਭਾਈ ! ਜਿੰਨ੍ਹਾਂ ਨੂੰ (ਪੂਰਾ) ਪੂਰਨ ਸਤਿਗੁਰੂ ਸਾਹਿਬ ਜੀ (ਭੇਟਿਆ) ਮਿਲੇ ਹਨ। ਉਹਨਾਂ ਦੇ ਲੋਕ-ਪ੍ਰਲੋਕ ਦੇ ਵਿਵਹਾਰਕ, ਪ੍ਰਮਾਰਥਕ ਆਦਿਕ (ਸਗਲੇ) ਸਾਰੇ (ਕਾਰਜ) ਕੰਮ (ਸਿਧਿ) ਪੂਰਨ (ਭਏ) ਹੋ ਗਏ ਹਨ।

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦੇ ਗੁਣਾਂ ਨੂੰ ਵਿਚਾਰਨ ਵਾਸਤੇ ਕਹਿੰਦੇ ਹਨ।

## ਗੋਬਿੰਦੁ ਗੁਣੀ ਨਿਧਾਨੁ; ਗੁਰਮੁਖਿ ਜਾਣੀਐ ॥

ਹੇ ਭਾਈ ! (ਗੋਬਿੰਦੁ) ਪ੍ਰਿਥਵੀ ਦੇ ਰੱਖਿਅਕ ਅਤੇ (ਗੁਣੀ) ਗੁਣਾਂ ਦੇ (ਨਿਧਾਨੁ) ਖਜ਼ਾਨੇ ਪ੍ਰਮੇਸਰ ਨੂੰ ਗੁਰਮੁਖਾਂ ਦੀ ਸੰਗਤ ਕਰਨੇ ਕਰਕੇ ਹੀ (ਜਾਣੀਐ) ਜਾਣਿਆ ਜਾ ਸਕਦਾ ਹੈ।

## ਹੋਇ ਕ੍ਰਿਪਾਲੁ ਦਇਆਲੁ; ਹਰਿ ਰੰਗੁ ਮਾਣੀਐ ॥੧॥

ਜੇਕਰ ਉਹ (ਕ੍ਰਿਪਾਲੁ) ਕ੍ਰਿਪਾਲੂ ਸੁਭਾਅ ਵਾਲਾ ਪ੍ਰਮੇਸਰ (ਦਇਆਲੁ) ਦਿਆਲੂ (ਹੋਇ) ਹੋ ਜਾਵੇ **ਵਾ:** ਜਿਵੇਂ ਪ੍ਰਮੇਸਰ ਪਿਛਲੇ ਭਗਤਾਂ ਉੱਤੇ ਕ੍ਰਿਪਾਲਤਾ ਕਰਦਾ ਸੀ, ਜੇ ਹੁਣ ਸਾਡੇ ਉੱਤੇ ਵੀ ਉਸੇ ਤਰ੍ਹਾਂ ਦਿਆਲਤਾ ਕਰ ਦੇਵੇ, ਤਾਂ ਹੀ (ਹਰਿ) ਅਕਾਲ ਪੁਰਖ ਵਾਹਿਗੁਰੂ ਦੇ (ਰੰਗੁ) ਅਨੰਦ ਨੂੰ (ਮਾਣੀਐ) ਮਾਣੀਦਾ ਹੈ। ਯਥਾ :

**ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥** *(ਅੰਗ : ੧੪੯)*

## ਆਵਹੁ ਸੰਤ ਮਿਲਾਹ; ਹਰਿ ਕਥਾ ਕਹਾਣੀਆ ॥

ਹੇ ਸੰਤ ਜਨੋ ! (ਆਵਹੁ) ਆਉ ਅਸੀਂ (ਮਿਲਾਹ) ਮਿਲ ਕੇ (ਹਰਿ) ਹਰੀ ਪ੍ਰਮੇਸਰ ਦੀਆਂ *ਸਰੂਪ ਲਖਣਾ ਵਾਲੀਆਂ ਕਥਾਵਾਂ ਤੇ **ਤਟਸਥੀ ਲੱਖਣ ਵਾਲੀਆਂ ਕਹਾਣੀਆਂ ਦੇ ਤਾਈਂ ਕਥਨ ਕਰਨਾ ਕਰੀਏ। **ਵਾ:** ਨਿਰਗੁਣ ਸਰੂਪ ਦੀਆਂ ਕਥਾਵਾਂ ਅਤੇ ਜੋ ਸਰਗੁਣ ਸਰੂਪ ਧਾਰ ਕੇ ਜੀਵਾਂ ਦੀ ਕਲਿਆਣ ਹਿਤ ਕੌਤਕ ਕੀਤੇ ਹਨ। ਉਹਨਾਂ ਕਹਾਣੀਆਂ ਨੂੰ ਕਥਨ ਕਰੀਏ।

## ਅਨਦਿਨੁ ਸਿਮਰਹ ਨਾਮੁ; ਤਜਿ ਲਾਜ ਲੋਕਾਣੀਆ ॥੧॥ ਰਹਾਉ ।

ਫਿਰ (ਲੋਕਾਣੀਆ) ਲੋਕਾਂ ਦੀਆਂ ਸਾਰੀਆਂ (ਲਾਜ) ਲੱਜਾਂ, ਸ਼ਰਮਾਂ (ਤਜਿ ) ਛੱਡ ਕੇ ਪ੍ਰਮੇਸਰ ਦੇ ਨਾਮ ਨੂੰ (ਅਨਦਿਨੁ) ਰਾਤ-ਦਿਨ (ਸਿਮਰਹ) ਸਿਮਰਨਾ ਕਰੀਏ।

## ਜਪਿ ਜਪਿ ਜੀਵਾ ਨਾਮੁ; ਹੋਵੈ ਅਨਦੁ ਘਣਾ ॥

ਹੇ ਭਾਈ ! ਪ੍ਰਮੇਸਰ ਦੇ ਨਾਮ ਨੂੰ ਜਪ-ਜਪ ਕਰਕੇ (ਜੀਵਾ) ਜਿਊਂਦੇ ਹੋਈਏ। ਜਿਸ ਨਾਲ (ਘਣਾ) ਇਕ

---

* **ਸਰੂਪ ਲਖਣ :** ਜੋ ਲਖਣ ਸਰੂਪ ਨੂੰ ਜਣਾਉਣ ਲਈ ਸਦਾ ਕਾਇਮ ਰਹਿਣ, ਉਹ ਸਰੂਪ ਲਖਣ ਹੁੰਦੇ ਹਨ। ਜਿਵੇਂ:- ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਆਦਿਕ ਪ੍ਰਮੇਸਰ ਦੇ ਸਰੂਪ ਲਖਣ ਹਨ।

** **ਤਟਸਥੀ ਲਖਣ :** ਜਿਹੜੇ ਲਖਣ ਕਿਸੇ ਦੇ ਸਰੂਪ ਵਿਚ ਸਦਾ ਲਈ ਨਾ ਰਹਿਣ, ਕਦੇ ਹੋਣ ਕਦੇ ਨਾ ਹੋਣ, ਉਹਨਾਂ ਨੂੰ ਤਟਸਥੀ ਲਖਣ ਕਿਹਾ ਜਾਂਦਾ ਹੈ। ਜਿਵੇਂ 'ਕਰਤਾ' ਨਾਮ ਪ੍ਰਮੇਸਰ ਦਾ ਤਟਸਥੀ ਲਖਣ ਹੈ। ਭਾਵ ਜਦੋਂ ਜਗਤ ਰਚਦਾ ਹੈ ਉਦੋਂ 'ਕਰਤਾ' ਨਾਮ ਹੁੰਦਾ ਹੈ ਅਤੇ ਜਦੋਂ ਜਗਤ ਦੀ ਰਚਨਾ ਨਹੀਂ ਕਰਦਾ ਤਾਂ ਉਦੋਂ ਕਰਤਾ ਨਾਮ ਨਹੀਂ ਹੁੰਦਾ। ਏਸੇ ਪ੍ਰਕਾਰ :

ਉਤਪਤਿ ਇਸਥਿਤ ਲੈ ਕਾਰਨਤ੍ਵੰ ਈਸਰ ਅਸਹਿ ਤਟਸਥਿ ਲਖਸ਼ਣਤ੍ਵੰ ॥ *(ਸਰੁਤੀ ਪ੍ਰਮਾਣ)*

ਉਤਪਤੀ ਪਾਲਣਾ ਲੈਅਤਾ ਵੀ ਈਸ਼ਰ ਦੇ ਤਟਸਥੀ ਲਖਣ ਹਨ।

ਰਸ ਬਹੁਤਾ (ਅਨਦੁ) ਅਨੰਦ ਪ੍ਰਾਪਤ (ਹੋਵੈ) ਹੁੰਦਾ ਹੈ। **ਵਾ:** ਜਿਸ ਸਿਮਰਨ ਕਰਕੇ (ਘਣਾ) ਅਤਿਸ਼ੈ ਕਰਕੇ (ਦੁ) ਦਵੈਤ ਤੋਂ (ਅਨ) ਰਹਿਤ ਹੋ ਜਾਈਦਾ ਹੈ।

**ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ ॥** *(ਅੰਗ : ੩੯੭)*

## ਮਿਥਿਆ ਮੋਹੁ ਸੰਸਾਰੁ; ਝੂਠਾ ਵਿਣਸਣਾ ॥੨॥

ਸੰਸਾਰ ਦਾ ਮੋਹ (ਮਿਥਿਆ) ਅਨਹੋਇਆ ਹੀ ਪ੍ਰਤੀਤ ਹੋ ਰਿਹਾ ਹੈ। ਇਹ ਸਾਰਾ ਸੰਸਾਰ ਝੂਠਾ ਅਤੇ ਅੰਤ ਵੇਲੇ (ਵਿਣਸਣਾ) ਨਾਸ਼ ਹੋ ਜਾਣ ਵਾਲਾ ਹੈ। ਯਥਾ:-

**ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ ॥** *(ਅੰਗ : ੧੧੦੦)*

ਇਸ ਕਰਕੇ ਇਸ ਸੰਸਾਰ ਦੇ ਮਿਥਿਆ ਮੋਹ ਨੂੰ ਤਿਆਗਣਾ ਹੀ ਯੋਗ ਹੈ।

## ਚਰਣ ਕਮਲ ਸੰਗਿ ਨੇਹੁ; ਕਿਨੈ ਵਿਰਲੈ ਲਾਇਆ ॥

ਪ੍ਰਮੇਸਰ ਦੇ ਚਰਨਾਂ ਕਮਲਾਂ ਦੇ (ਸੰਗਿ) ਨਾਲ (ਨੇਹੁ) ਪ੍ਰੇਮ ਕਰੋੜਾਂ ਵਿਚੋਂ (ਕਿਨੈ) ਕਿਸੇ ਵਿਰਲੇ ਪੁਰਖ ਨੇ ਹੀ ਲਾਇਆ ਹੈ।

## ਧੰਨੁ ਸੁਹਾਵਾ ਮੁਖੁ; ਜਿਨਿ ਹਰਿ ਧਿਆਇਆ ॥੩॥

ਉਹਨਾਂ ਗੁਰਮੁਖਾਂ ਦਾ ਮੁਖ (ਧੰਨੁ) ਧੰਨਤਾ ਦੇ ਯੋਗ ਅਤੇ (ਸੁਹਾਵਾ) ਸੋਭਨੀਕ ਹੈ। (ਜਿਨਿ) ਜਿੰਨ੍ਹਾਂ ਨੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਧੇਆਕਾਰ ਬਿਰਤੀ ਕਰਕੇ ਧਿਆਇਆ ਹੈ।

## ਜਨਮ ਮਰਣ ਦੁਖ ਕਾਲ; ਸਿਮਰਤ ਮਿਟਿ ਜਾਵਈ ॥

ਅਕਾਲ ਪੁਰਖ ਵਾਹਿਗੁਰੂ ਜੀ ਦਾ (ਸਿਮਰਤ) ਸਿਮਰਨ ਭਜਨ ਕਰਨੇ ਕਰਕੇ ਜਨਮ (ਕਾਲ) ਸਮੇਂ ਦਾ ਅਤੇ ਮਰਣ (ਕਾਲ) ਸਮੇਂ ਦਾ ਦੁੱਖ ਵੀ ਮਿਟ (ਜਾਵਈ) ਜਾਂਦਾ ਹੈ। **ਵਾ:** ਮੌਤ ਰੂਪ ਕਾਲ ਅਤੇ ਭੁੱਖਮਰੀ ਆਦਿਕ (ਕਾਲ) ਦੁਰਭਿਖ ਦਾ ਦੁੱਖ ਵੀ ਮਿਟ ਜਾਂਦਾ ਹੈ।

## ਨਾਨਕ ਕੈ ਸੁਖੁ ਸੋਇ; ਜੋ ਪ੍ਰਭ ਭਾਵਈ ॥੪॥੧੧॥੧੧੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਜਨਾਂ (ਕੈ) ਦੇ ਲਈ ਤਾਂ (ਸੋਇ) ਓਹੀ ਸੁਖ ਹੈ ਜੋ (ਪ੍ਰਭ) ਪ੍ਰਮੇਸਰ ਨੂੰ (ਭਾਵਈ) ਭਉਂਦਾ ਹੈ। ਭਾਵ ਅਸੀਂ ਤਾਂ ਪ੍ਰਮੇਸਰ ਦੇ ਭਾਣੇ ਵਿਚ ਰਹਿਣ ਨੂੰ ਹੀ ਸੁਖ ਮੰਨਦੇ ਹਨ।

## ਆਸਾ ਮਹਲਾ ੫ ॥

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਨਗਰ ਦੀ ਰਚਨਾ ਸੰਪੂਰਨ ਕੀਤੀ ਹੈ। ਉਸ ਵਕਤ ਸਤਿਗੁਰਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਬਿਰਾਜਮਾਨ ਹੋ ਕੇ ਇਹ ਸ਼ਬਦ ਉਚਾਰਨ ਕੀਤਾ ਹੈ।

## ਆਵਹੁ ਮੀਤ, ਇਕਤ੍ਰ ਹੋਇ; ਰਸ ਕਸ ਸਭਿ ਭੁੰਚਹ ॥

ਹੇ ਭਾਈ ਬੁੱਢਾ ਸਾਹਿਬ ਜੀ, ਭਾਈ ਸਾਲੋ ਜੀ ਆਦਿਕ ਬ੍ਰਹਮ ਗਿਆਨੀ ਗੁਰਸਿਖ (ਮੀਤ) ਮਿੱਤਰੋ! (ਇਕਤ੍ਰ) ਇਕੱਠੇ (ਹੋਇ) ਹੋ ਕੇ ਆਉ। ਅਸੀਂ (ਸਭਿ) ਸਾਰੇ ਮਿਲ ਕੇ ਮਹਾਰਾਜ ਜੀ ਦੇ ਚਿੱਤ ਦੇ ਅੰਦਰ (ਕਸ) ਖਿੱਚ ਕਰਨ ਵਾਲੇ ਭਾਵ ਗਿਆਨ ਦੇ ਦੇਣ ਵਾਲੇ (ਰਸ) ਪ੍ਰੇਮ ਮਈ ਬਚਨਾਂ ਨੂੰ (ਭੁੰਚਹ) ਭੋਗਣਾ

ਕਰੀਏ, ਮਾਨਣਾ ਕਰੀਏ। ਭਾਵ ਉਹਨਾਂ ਦੀ ਵੀਚਾਰ ਕਰੀਏ। ਵਾ: ਅਸੀਂ ਸਾਰੇ ਪ੍ਰਮੇਸਰ ਦੀ (ਰਸ) ਪ੍ਰੇਮ ਰੂਪ (ਕਸ) ਖਿੱਚ ਦੇ ਨਾਲ ਆਤਮਾਨੰਦ ਨੂੰ ਭੋਗਣਾ ਕਰੀਏ। ਵਾ: ਜਿਹੜਾ (ਰਸ) ਪ੍ਰੇਮ ਦੇ ਨਾਲ ਪ੍ਰਮੇਸਰ ਦਾ ਜਸ ਕਰਨਾ ਹੈ ਤੇ ਮਨ ਨੂੰ ਵਿਸ਼ਿਆਂ ਵੱਲੋਂ (ਕਸ) ਖਿੱਚ ਕੇ ਉਸ ਵਿਚ ਲੀਨ ਹੋਣਾ ਹੈ ਇਉਂ ਸਾਰੇ ਰਸਾਂ-ਕਸਾਂ ਨੂੰ ਭੋਗਣਾ ਕਰੀਏ। ਵਾ: (ਰਸ) ਰਸਨਾ ਨਾਲ ਵੀ ਪ੍ਰਮੇਸਰ ਦਾ ਨਾਮ ਜਪੀਏ ਅਤੇ ਬਿਰਤੀ ਨੂੰ ਵੀ ਸੰਸਾਰ ਵੱਲੋਂ (ਕਸ) ਖਿੱਚ ਕੇ ਪ੍ਰਮੇਸਰ ਦੇ ਸਰੂਪ ਵਿਚ ਜੋੜ ਕੇ ਬ੍ਰਹਮਾਨੰਦ ਰਸ ਨੂੰ ਭੋਗਣਾ ਕਰੀਏ।

## ਅੰਮ੍ਰਿਤ ਨਾਮੁ ਹਰਿ ਹਰਿ ਜਪਹ; ਮਿਲਿ, ਪਾਪਾ ਮੁੰਚਹ ॥੧॥

ਫਿਰ (ਹਰਿ) ਹਰੀ (ਹਰਿ) ਪ੍ਰਮੇਸਰ ਦੇ (ਅੰਮ੍ਰਿਤ) ਅਮਰ ਕਰਨ ਵਾਲੇ ਨਾਮ ਨੂੰ (ਜਪਹ) ਜਪਣਾ ਕਰੀਏ ਅਤੇ ਸਾਧਸੰਗਤ ਵਿਚ ਮਿਲ ਕਰਕੇ ਸਾਰਿਆਂ ਪਾਪਾਂ ਨੂੰ (ਮੁੰਚਹ) ਕੱਟਣਾ ਕਰੀਏ। ਵਾ: ਫਿਰ ਅਸੀਂ ਸਾਧਸੰਗਤ ਵਿਚ ਮਿਲ ਕਰਕੇ ਪਾਪਾਂ ਤੋਂ (ਮੁੰਚਹ) ਛੁੱਟ ਜਾਵਾਂਗੇ।

## ਤਤੁ ਵੀਚਾਰਹੁ ਸੰਤ ਜਨਹੁ; ਤਾ ਤੇ ਬਿਘਨੁ ਨ ਲਾਗੈ ॥

ਹੇ ਸੰਤ ਮਹਾਤਮਾ (ਜਨਹੁ) ਜਨੋ! ਇਸ (ਤਤੁ) ਸਿਧਾਂਤ ਦੀ (ਵੀਚਾਰਹੁ) ਵੀਚਾਰ ਕਰਨਾ ਕਰੋ। ਵਾ: ਆਪਣੇ ਤਤ ਸਰੂਪ ਦੀ ਵੀਚਾਰ ਕਰਨਾ ਕਰੋ। (ਤਾ ਤੇ) ਜਿਸ ਕਰਕੇ ਕੋਈ ਵੀ ਵਿਘਨ (ਲਾਗੈ) ਲੱਗ ਨਹੀਂ ਸਕੇਗਾ।

## ਖੀਨ ਭਏ ਸਭਿ ਤਸਕਰਾ; ਗੁਰਮੁਖਿ ਜਨੁ ਜਾਗੈ ॥੧॥ ਰਹਾਉ ॥

ਜਿੰਨ੍ਹਾਂ ਦੇ ਕਾਮ, ਕ੍ਰੋਧ ਆਦਿਕ ਵਿਕਾਰਾਂ ਰੂਪ (ਸਭਿ) ਸਾਰੇ (ਤਸਕਰਾ) ਚੋਰ (ਖੀਨ) ਨਾਸ਼ (ਭਏ) ਹੋ ਗਏ ਹਨ। ਉਹਨਾਂ ਗੁਰਮੁਖ (ਜਨੁ) ਜਨਾਂ ਦਾ ਮਨ ਮੁਖੀ ਗੁਰਾਂ ਦੁਆਰਾ ਗਿਆਨ ਅਵਸਥਾ ਵਿਚ (ਜਾਗੈ) ਜਾਗ ਪੈਂਦਾ ਹੈ।

## ਬੁਧਿ ਗਰੀਬੀ, ਖਰਚੁ ਲੈਹੁ; ਹਉਮੈ ਬਿਖੁ ਜਾਰਹੁ ॥

ਹੇ ਗੁਰਸਿਖੋ! ਆਪਣੇ (ਬੁਧਿ) ਬੁੱਧੀ ਰੂਪ ਪੱਲੇ ਵਿਚ ਪ੍ਰਲੋਕ ਵਿਚ ਲੈ ਕੇ ਜਾਣ ਲਈ (ਗਰੀਬੀ) ਨਿਮਰਤਾ ਧਾਰਨ ਰੂਪ ਖਰਚ (ਲੈਹੁ) ਲੈਣਾ ਕਰੋ ਅਤੇ ਆਪਣੇ ਅੰਦਰੋਂ ਦੇਹ ਦੀ ਹਉਮੈ ਤੇ ਵਿਸ਼ਿਆਂ ਦੀ (ਬਿਖੁ) ਜ਼ਹਿਰ ਨੂੰ (ਜਾਰਹੁ) ਸਾੜ ਦੇਣਾ ਕਰੋ ਭਾਵ ਨਾਸ਼ ਕਰਨਾ ਕਰੋ। ਵਾ: ਜੋ (ਬਿਖੁ) ਜ਼ਹਿਰ ਦੀ ਨਿਆਈਂ ਦੇਹ ਦੀ ਹਉਮੈ ਹੈ। ਇਸ ਨੂੰ ਸਾੜ ਦਿਉ ਭਾਵ ਨਵਿਰਤ ਕਰ ਦਿਉ।

## ਸਾਚਾ ਹਟੁ, ਪੂਰਾ ਸਉਦਾ; ਵਖਰੁ ਨਾਮੁ ਵਾਪਾਰਹੁ ॥੨॥

ਹੇ ਗੁਰਸਿੱਖੋ! ਜੋ ਸਾਧਸੰਗਤ ਰੂਪ (ਸਾਚਾ) ਸੱਚਾ ਹਟ ਹੈ। ਉਸ ਉਪਰੋਂ ਮਹਾਰਾਜ ਦਾ ਨਾਮ ਰੂਪ (ਪੂਰਾ) ਪੂਰਨ ਸੌਦਾ ਲੈ ਕੇ ਨਾਮ ਨੂੰ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ (ਵਖਰੁ) ਲਾਭਦਾਇਕ (ਵਾਪਾਰਹੁ) ਵਪਾਰ ਕਰਨਾ ਕਰੋ।

## ਜੀਉ ਪਿੰਡੁ ਧਨੁ ਅਰਪਿਆ; ਸੇਈ ਪਤਿਵੰਤੇ ॥

ਜਿੰਨ੍ਹਾਂ ਨੇ ਆਪਣੀ (ਜੀਉ) ਜਿੰਦਗੀ ਨੂੰ ਮਹਾਰਾਜ ਦੇ ਬਚਨਾ ਵਿਚ (ਪਿੰਡੁ) ਸਰੀਰ ਨੂੰ ਸੇਵਾ ਵਿਚ ਅਤੇ ਧਨ ਨੂੰ ਸਾਧਸੰਗਤ ਦੀ ਟਹਿਲ ਵਿਚ (ਅਰਪਿਆ) ਭੇਟਾ ਕੀਤਾ ਹੈ। (ਸੇਈ) ਓਹੀ ਪੁਰਖ ਲੋਕ-ਪ੍ਰਲੋਕ ਵਿਚ

(ਪਤਿਵੰਤੇ) ਇਜ਼ਤ, ਪਤਿ ਪ੍ਰਤਿਸ਼ਠਾ ਵਾਲੇ ਹਨ। ਭਾਵ ਇਸ ਲੋਕ ਵਿਚ ਕਾਮ, ਕ੍ਰੋਧ ਆਦਿਕ ਵੀ ਉਹਨਾਂ ਦੀ ਇੱਜ਼ਤ ਨਹੀਂ ਗਵਾ ਸਕਦੇ ਤੇ ਪ੍ਰਲੋਕ ਵਿਚ ਵੀ ਜਮਦੂਤ ਉਹਨਾਂ ਦੀ ਨਿਰਾਦਰੀ ਨਹੀਂ ਕਰ ਸਕਦੇ।

## ਆਪਨੜੇ ਪ੍ਰਭ ਭਾਣਿਆ; ਨਿਤ ਕੇਲ ਕਰੰਤੇ ॥੩॥

ਜਿਹੜੇ (ਆਪਨੜੇ) ਆਪਣੇ (ਪ੍ਰਭ) ਵਾਹਿਗੁਰੂ ਜੀ ਨੂੰ (ਭਾਣਿਆ) ਭਾਅ ਗਏ ਹਨ, ਉਹ (ਨਿਤ) ਨਿਤਾਪ੍ਰਤੀ ਪ੍ਰਮੇਸਰ ਦੇ (ਕੇਲ) ਖੇਲ, ਅਨੰਦ ਨੂੰ ਮਾਨਣਾ (ਕਰੰਤੇ) ਕਰਦੇ ਹਨ।

## ਦੁਰਮਤਿ ਮਦੁ, ਜੋ ਪੀਵਤੇ; ਬਿਖਲੀਪਤਿ ਕਮਲੀ ॥

*('ਬਿਖਲੀ-ਪਤਿ' ਬੋਲੋ, ਦੂਸਰਾ ਪਾਠ 'ਬਿਖ ਲੀਪਤਿ')*

(ਜੋ) ਜਿਹੜੇ (ਦੁਰਮਤਿ) ਖੋਟੀ ਮਤ ਵਾਲੇ ਪੁਰਸ਼ ਰਾਤ-ਦਿਨੇ (ਮਦੁ) ਸ਼ਰਾਬ ਹੀ (ਪੀਵਤੇ) ਪੀਂਦੇ ਰਹਿੰਦੇ ਹਨ। ਉਹ (ਬਿਖਲੀ+ਪਤਿ) (ਬਿਖਲੀ) ਕੰਜਰੀ ਭਾਵ ਵੇਸਵਾ ਦੇ (ਪਤਿ) ਪਤੀ ਕੰਜਰ ਦੀ ਨਿਆਈਂ (ਕਮਲੀ) ਕਠੋਰ, ਤੇ ਨੀਚ ਬੁੱਧੀ ਵਾਲੇ ਹਨ।

**ਅਥਵਾ :** ਜਿਹੜੇ (ਦੁਰਮਤਿ) ਖੋਟੀ ਮੱਤ ਰੂਪ (ਮਦੁ) ਸ਼ਰਾਬ ਪੀਂਦੇ ਹਨ। ਉਹਨਾਂ ਦੇ ਚਿੱਤ (ਬਿਖ+ਲੀਪਤਿ) ਵਿਸ਼ਿਆਂ ਵਿਚ (ਲੀਪਤਿ) ਲਿਬੜੇ ਹੋਏ ਹਨ ਅਤੇ ਉਹਨਾਂ ਦੀ ਬੁੱਧੀ ਪ੍ਰਮਾਰਥ ਵਲੋਂ ਕਮਲੀ ਹੈ।

## ਰਾਮ ਰਸਾਇਣਿ ਜੋ ਰਤੇ; ਨਾਨਕ, ਸਚ ਅਮਲੀ ॥੪॥੧੨॥੧੧੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜੋ) ਜਿਹੜੇ ਗੁਰਮੁਖ ਪੁਰਖ (ਰਸ+ਆਇਣਿ) (ਰਸ) ਰਸਾਂ ਦੇ (ਆਇਣਿ) ਘਰ (ਰਾਮ) ਪ੍ਰਮੇਸਰ ਵਿਚ (ਰਤੇ) ਰੰਗੇ ਹੋਏ ਹਨ। ਉਹ (ਸਚ) ਸਚੇ ਅਤੇ ਅਮਲੀ ਜੀਵਨ ਵਾਲੇ ਲਾਇਕ ਪੁਰਖ ਹਨ। ਭਾਵ ਉਹ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਅਮਲ ਵਿਚ ਲਿਆ ਕੇ ਜੀਵਨ ਵਿਚ ਧਾਰਦੇ ਹਨ ਅਤੇ ਉਸ ਸਿੱਖਿਆ ਅਨੁਸਾਰ ਹੀ ਜੀਵਨ ਬਤੀਤ ਕਰਦੇ ਹਨ।

## ਆਸਾ ਮਹਲਾ ੫ ॥

**ਉਥਾਨਕਾ :**

ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਅਰੰਭ ਕੀਤੀ ਤਾਂ ਉਦੋਂ ਗੁਰੂ ਸਾਹਿਬ ਜੀ ਨੇ ਇਹ ਸ਼ਬਦ ਪ੍ਰਮੇਸਰ ਦਾ ਸ਼ੁਕਰਾਨਾ ਕਰਦੇ ਹੋਏ ਸੰਗਤਾਂ ਦੇ ਤਾਈਂ ਉਚਾਰਨ ਕੀਤਾ ਹੈ।

## ਉਦਮੁ ਕੀਆ ਕਰਾਇਆ; ਆਰੰਭੁ ਰਚਾਇਆ ॥

ਹੇ ਭਾਈ! ਜਿਹੜਾ ਅਸੀਂ ਹਰਿਮੰਦਰ ਸਾਹਿਬ ਰਚਨ ਦਾ, ਸ੍ਰੀ ਅੰਮ੍ਰਿਤਸਰ ਸਰੋਵਰ ਰਚਨ ਦਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਨ ਦੇ ਕਾਰਜ ਦਾ ਅਰੰਭ ਰਚਾਇਆ ਹੈ। ਭਾਵ ਕਾਰਜ ਅਰੰਭਣਾ ਸ਼ੁਰੂ ਕੀਤਾ ਹੈ। ਇਹ ਅਸੀਂ ਵੱਡੇ ਸਤਿਗੁਰਾਂ ਦਾ ਕਰਾਇਆ ਹੋਇਆ ਉਦਮ ਹੀ (ਕੀਆ) ਕੀਤਾ ਹੈ। **ਵਾ:** ਜਿਹੜਾ ਪਹਿਲਾਂ ਗੁਰੂ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਰਚਨਾ (ਆਰੰਭੁ) ਸ਼ੁਰੂ ਕੀਤਾ ਸੀ। ਉਸ ਵਿਚ ਹੁਣ ਅਸੀਂ ਸ੍ਰੀ ਹਰਿਮੰਦਰ ਸਾਹਿਬ (ਰਚਾਇਆ) ਰਚਾਉਣਾ ਕੀਤਾ ਹੈ।

**ਅਥਵਾ :** ਜਿਹੜੇ ਜਗਿਆਸੂ ਨੇ ਸਾਧਸੰਗਤ ਵਿਚ ਮਿਲ ਕੇ ਸਿਮਰਨ, ਭਜਨ ਭਗਤੀ ਕਰਨ ਦਾ ਕਾਰਜ ਰਚਾਉਣਾ ਅਰੰਭ ਕੀਤਾ ਹੈ। ਉਹ ਵੀ ਜਾਣਦਾ ਹੈ ਕਿ ਇਹ ਪ੍ਰਮੇਸਰ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੁਆਰਾ ਕਰਾਇਆ ਗਿਆ ਉਦਮ ਹੀ ਕੀਤਾ ਹੈ।

**ਅਥਵਾ :** ਹੇ ਭਾਈ! ਜਿਹੜਾ ਅਸੀਂ ਸ਼ਰਧਾ ਤੇ ਵਿਵੇਕ, ਵੈਰਾਗ ਆਦਿਕ ਸ਼ੁਭ ਗੁਣਾਂ ਦੇ ਸਮੇਤ ਹੋ ਕੇ ਪ੍ਰਮੇਸਰ ਦੇ ਚਿੰਤਨ ਕਰਨ ਦਾ ਜੋ ਭਗਤੀ ਰੂਪ ਕਾਰਜ ਰਚਾਉਣਾ ਅਰੰਭ ਕੀਤਾ ਹੈ। ਇਹ ਵੀ ਗੁਰਾਂ ਦਾ ਕਰਾਇਆ ਹੋਇਆ ਉਦਮ ਹੀ ਕੀਤਾ ਹੈ।

## ਨਾਮੁ ਜਪੇ ਜਪਿ ਜੀਵਣਾ; ਗੁਰਿ ਮੰਤ੍ਰੁ ਦ੍ਰਿੜਾਇਆ ॥੧॥

ਹੇ ਭਾਈ! ਅਸੀਂ ਤਾਂ ਆਪ ਨਾਮ ਜਪਦੇ ਹਾਂ ਅਤੇ ਹੋਰਨਾਂ ਨੂੰ ਜਪਾ ਕੇ (ਜੀਵਣਾ) ਜਿਊਣਾ ਕਰਦੇ ਹਾਂ। ਕਿਉਂਕਿ (ਗੁਰਿ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਨੂੰ ਇਹੋ (ਮੰਤ੍ਰੁ) ਉਪਦੇਸ਼ (ਦ੍ਰਿੜਾਇਆ) ਦ੍ਰਿੜ ਕਰਵਾਇਆ ਹੈ ਕਿ ਹਰ ਵਕਤ ਆਪ ਨਾਮ ਜਪਣਾ ਤੇ ਹੋਰਨਾਂ ਨੂੰ ਜਪਾਉਣਾ ਹੈ।

## ਪਾਇ ਪਰਹ ਸਤਿਗੁਰੂ ਕੈ; ਜਿਨਿ ਭਰਮੁ ਬਿਦਾਰਿਆ ॥

ਅਸੀਂ ਉਹਨਾਂ ਸਤਿਗੁਰਾਂ (ਕੈ) ਦੇ (ਪਾਇ) ਚਰਨੀਂ (ਪਰਹ) ਪੈਂਦੇ ਹਾਂ, (ਜਿਨਿ) ਜਿੰਨ੍ਹਾਂ ਨੇ ਕਿਰਪਾ ਕਰਕੇ ਸਾਡੇ ਅੰਦਰੋਂ ਭਰਮ (ਬਿਦਾਰਿਆ) ਨਾਸ਼ ਕਰ ਦਿੱਤਾ ਹੈ।

## ਕਰਿ ਕਿਰਪਾ ਪ੍ਰਭਿ ਆਪਣੀ; ਸਚੁ ਸਾਜਿ ਸਵਾਰਿਆ ॥੧॥ ਰਹਾਉ ॥

ਹੇ ਭਾਈ! (ਪ੍ਰਭਿ) ਪ੍ਰਮੇਸਰ ਨੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੋਧਨ, ਭਾਣਾ ਮੰਨਣ, ਹਉਮੈ ਛੱਡਣ, ਨਾਮ ਵਿਚ ਲਿਵ ਲਾਉਣ ਰੂਪ ਸਾਧਨਾਂ ਦਾ (ਸਚੁ) ਸੱਚਾ ਸਾਜ (ਸਵਾਰਿਆ) ਸੰਵਾਰਨਾ ਕੀਤਾ ਹੈ।

## ਕਰੁ ਗਹਿ ਲੀਨੇ ਆਪਣੇ; ਸਚੁ ਹੁਕਮਿ ਰਜਾਈ ॥

ਜਿਹੜਾ (ਸਚੁ) ਸੱਚਾ ਪ੍ਰਮੇਸਰ (ਰਜਾਈ) ਆਗਿਆ ਕਰਕੇ ਸਭ ਨੂੰ ਆਪਣੇ ਹੁਕਮ ਵਿਚ ਚਲਾਉਣ ਵਾਲਾ ਹੈ। ਉਸ ਨੇ ਸਾਡਾ ਮਨ ਰੂਪ (ਕਰੁ) ਹੱਥ (ਗਹਿ) ਪਕੜ ਕੇ ਸਾਨੂੰ ਆਪਣੇ ਵਿਚ (ਲੀਨੇ) ਲੀਨ ਕਰ ਲਿਆ ਹੈ। ਭਾਵ ਸਾਨੂੰ ਆਪਣੇ ਬਣਾ ਲਿਆ ਹੈ।

## ਜੋ ਪ੍ਰਭਿ ਦਿਤੀ ਦਾਤਿ; ਸਾ ਪੂਰਨ ਵਡਿਆਈ ॥੨॥

(ਜੋ) ਜਿਹੜੀ (ਪ੍ਰਭਿ) ਪ੍ਰਮੇਸਰ ਨੇ ਭਾਉ ਭਗਤੀ, ਬ੍ਰਹਮ ਗਿਆਨ ਦੀ (ਦਾਤਿ) ਦਾਤ ਦਿੱਤੀ ਹੈ। (ਸਾ) ਓਹੋ ਹੀ ਪ੍ਰਮੇਸਰ ਦੇ ਸਰੂਪ ਦੀ ਪ੍ਰਾਪਤੀ ਰੂਪ ਪੂਰਨ ਵਡਿਆਈ ਹੈ। ਕਿਉਂਕਿ ਭਾਉ-ਭਗਤੀ ਦੁਆਰਾ ਹੀ ਪੁਰਖ ਪ੍ਰਮੇਸਰ ਦੇ ਸਰੂਪ ਨੂੰ ਪ੍ਰਾਪਤ ਕਰਕੇ **'ਜਿਨਿ ਜਾਤਾ ਸੋ ਤਿਸ ਹੀ ਜੇਹਾ'** ਵਾਲੀ ਅਵਸਥਾ ਤੱਕ ਪਹੁੰਚਦਾ ਹੈ।

## ਸਦਾ ਸਦਾ ਗੁਣ ਗਾਈਅਹਿ; ਜਪਿ ਨਾਮੁ ਮੁਰਾਰੀ ॥

ਹੇ ਭਾਈ! ਜੋ ਸਦਾ ਰਹਿਣ ਵਾਲਾ ਪ੍ਰਮੇਸਰ ਹੈ। ਉਸਦੇ ਗੁਣਾਂ ਨੂੰ (ਸਦਾ) ਹਮੇਸਾਂ ਹੀ (ਗਾਈਅਹਿ) ਗਉਣਾ ਕਰੀਏ ਅਤੇ ਉਸ (ਮੁਰਾਰੀ) ਵਾਹਿਗੁਰੂ ਜੀ ਦੇ ਨਾਮ ਨੂੰ (ਜਪਿ) ਜਪਣਾ ਕਰੀਏ।

## ਨੇਮੁ ਨਿਬਾਹਿਓ ਸਤਿਗੁਰੂ; ਪ੍ਰਭਿ ਕਿਰਪਾ ਧਾਰੀ ॥੩॥

ਸਤਿਗੁਰੂ ਸਾਹਿਬ ਜੀ ਨੇ ਸਾਡਾ ਹਰਿਮੰਦਰ ਸਾਹਿਬ ਰਚਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨ ਅਤੇ ਗੁਰਸਿਖਾਂ ਵਿਚ ਭਾਉ ਭਗਤੀ ਪ੍ਰਵਿਰਤ ਕਰਨ ਦਾ (ਨੇਮੁ) ਨਿਯਮ ਸਿਰ ਤੋੜ ਤੱਕ (ਨਿਬਾਹਿਓ)

ਨਿਭਾ ਦਿੱਤਾ ਹੈ। ਭਾਵ ਸਿਰੇ ਚਾੜ੍ਹ ਦਿੱਤਾ ਹੈ। ਇਹ (ਪ੍ਰਭਿ) ਪ੍ਰਮੇਸਰ ਨੇ ਸਾਡੇ ਉਪਰ ਕਿਰਪਾ ਦ੍ਰਿਸ਼ਟੀ (ਧਾਰੀ) ਧਾਰਨਾ ਕੀਤੀ ਹੈ।

## ਨਾਮੁ ਧਨੁ ਗੁਣ ਗਾਉ; ਲਾਭੁ, ਪੂਰੈ ਗੁਰਿ ਦਿਤਾ ॥

('ਧਨੁ' ਪੋਲਾ ਤੇ 'ਦਿਤਾ' ਅੱਧਕ ਲਾ ਕੇ ਬੋਲੋ)

ਹੇ ਭਾਈ ! ਪੂਰੇ ਗੁਰਾਂ ਨੇ ਸਾਨੂੰ ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ ਨੂੰ (ਗਾਉ) ਗਾਉਣ ਰੂਪ ਨਾਮ ਧਨ ਦਾ ਲਾਭ ਦੇ ਦਿੱਤਾ ਹੈ।

**ਅਥਵਾ :** ਜਿਹੜਾ ਨਾਮ ਧਨ ਨੂੰ ਜਪਣਾ ਤੇ ਰਸਨਾ ਦੁਆਰਾ ਪ੍ਰਮੇਸਰ ਦੇ ਗੁਣਾਂ ਨੂੰ ਗਉਣਾ ਹੈ। ਇਹ ਲਾਭ ਪੂਰਿਆਂ ਗੁਰਾਂ ਨੇ ਸਾਨੂੰ ਦਿੱਤਾ ਹੈ। **ਵਾ:** ਪੂਰਿਆਂ ਗੁਰਾਂ ਨੇ ਪ੍ਰਮੇਸਰ ਦਾ ਨਾਮ ਜਪਣ ਤੇ ਗੁਣਾਂ ਨੂੰ ਗਾਉਣ ਕਰਕੇ ਸਾਨੂੰ ਮੁਕਤੀ ਦਾ ਲਾਭ ਬਖਸ਼ ਦਿੱਤਾ ਹੈ।

## ਵਣਜਾਰੇ ਸੰਤ ਨਾਨਕਾ; ਪ੍ਰਭੁ ਸਾਹੁ ਅਮਿਤਾ ॥੪॥੧੩॥੧੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ ਭਗਤ ਤਾਂ ਪ੍ਰਮੇਸਰ ਦੇ ਨਾਮ ਦੇ (ਵਣਜਾਰੇ) ਵਪਾਰੀ ਹਨ ਅਤੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਭਾਉ ਭਗਤੀ ਰੂਪ (ਅਮਿਤਾ) ਮਿਣਤੀ ਤੋਂ ਰਹਿਤ ਪੂੰਜੀ ਦੇਣ ਵਾਲੇ (ਸਾਹੁ) ਸ਼ਾਹੂਕਾਰ ਹਨ।

## ਆਸਾ ਮਹਲਾ ੫ ॥

## ਜਾ ਕਾ ਠਾਕੁਰੁ ਤੁਹੀ ਪ੍ਰਭ; ਤਾ ਕੇ ਵਡਭਾਗਾ ॥

ਹੇ ਮੇਰੇ (ਪ੍ਰਭ) ਪ੍ਰਮੇਸਰ (ਜਾ) ਜਿਸ (ਕਾ) ਦਾ (ਤੁਹੀ) ਤੂੰ (ਠਾਕੁਰੁ) ਸੁਆਮੀ, ਮਾਲਕ ਹੈਂ। (ਤਾ) ਉਸ (ਕੇ) ਦੇ (ਵਡਭਾਗਾ) ਉਤਮ ਭਾਗ ਹਨ। **ਵਾ:** ਉਹ ਵੱਡਿਆਂ ਭਾਗਾਂ ਵਾਲਾ ਪੁਰਖ ਹੈ।

## ਓਹੁ ਸੁਹੇਲਾ ਸਦ ਸੁਖੀ; ਸਭੁ ਭ੍ਰਮੁ ਭਉ ਭਾਗਾ ॥੧॥

ਉਹ ਇਸ ਲੋਕ ਵਿਚ ਵੀ ਸਦਾ ਸੁਖੀ ਹੈ ਅਤੇ ਪ੍ਰਲੋਕ ਵਿਚ ਵੀ ਸਦਾ ਸੁਹੇਲਾ ਹੈ ਕਿਉਂਕਿ ਉਸ ਦੇ ਅੰਦਰੋਂ ਸਰੂਪ ਦਾ (ਭ੍ਰਮੁ) ਭਰਮ ਅਤੇ ਸਤ ਪ੍ਰਕਾਰ ਦਾ (ਭਉ) ਭੈ (ਭਾਗਾ) ਭੱਜ ਗਿਆ ਭਾਵ ਨਵਿਰਤ ਹੋ ਗਿਆ ਹੈ।

## ਹਮ ਚਾਕਰ ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ ॥

ਉਹ ਭਾਉ ਭਗਤੀ ਵਿਚ ਰਹਿੰਦੇ ਹੋਏ ਕਹਿੰਦਾ ਹੈ ਕਿ (ਹਮ) ਅਸੀਂ ਤਾਂ (ਗੋਬਿੰਦ) ਪ੍ਰਮੇਸਰ (ਕੇ) ਦੇ (ਚਾਕਰ) ਨੌਕਰ, ਸੇਵਕ, ਟਹਿਲੂਏ ਹਾਂ ਅਤੇ (ਮੇਰਾ) ਸਾਡਾ (ਠਾਕੁਰੁ) ਮਾਲਕ ਅਕਾਲ ਪੁਰਖ ਵਾਹਿਗੁਰੂ ਬਹੁਤ ਭਾਰਾ ਹੈ **ਵਾ:** (ਭਾਰਾ) ਅਧਿਸ਼ਠਾਨ ਸਰੂਪ ਭਾਵ ਸਾਰੇ ਜਗਤ ਦਾ ਆਸਰਾ ਰੂਪ ਹੈ।

## ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ ॥੧॥ ਰਹਾਉ ॥

ਜਿਹੜਾ ਸਾਰੇ (ਕਰਨ) ਕਾਰਜਾਂ ਨੂੰ ਕਰਨ ਵਾਲਾ ਤੇ (ਸਗਲ) ਸਭ (ਬਿਧਿ) ਤਰੀਕਿਆਂ ਨਾਲ ਕਾਰਜਾਂ ਨੂੰ (ਕਰਾਵਨ) ਕਰਾਉਣ ਵਾਲਾ ਹੈ। (ਸੋ) ਉਹ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਰੂਪ (ਹਮਾਰਾ) ਸਾਡਾ ਅਕਾਲ ਪੁਰਖ ਵਾਹਿਗੁਰੂ ਹੈ।

## ਦੂਜਾ ਨਾਹੀ ਅਉਰੁ ਕੋ; ਤਾ ਕਾ ਭਉ ਕਰੀਐ ॥ (ਪਾਠੰਤ੍ਰ 'ਤਾਕਾ')

ਹੇ ਭਾਈ ! ਉਸ ਪ੍ਰਮੇਸਰ ਤੋਂ ਬਗੈਰ (ਦੂਜਾ) ਦੂਸਰਾ (ਅਉਰੁ) ਹੋਰ ਕੋਈ ਨਹੀਂ ਹੈ ਤਾਂ ਫਿਰ ਕਿਸ (ਕਾ) ਦਾ (ਭਉ) ਡਰ ਧਾਰਨਾ ਕਰੀਏ? **ਵਾ:** ਜੇਕਰ ਉਸ ਤੋਂ ਬਗੈਰ ਕੋਈ ਹੋਵੇ ਤਾਂ ਉਸ ਦਾ ਭੈਅ (ਤਾਕਾ) ਤੱਕਣਾ ਭਾਵ ਧਾਰਨਾ ਕਰੀਏ ਪਰ ਉਸ ਤੋਂ ਬਗੈਰ ਹੋਰ ਕੋਈ ਨਹੀਂ ਹੈ। ਸਾਰਿਆਂ ਵਿਚ ਉਹ ਆਪ ਹੀ ਵਿਆਪਕ ਹੋ ਰਿਹਾ ਹੈ। ਇਸ ਲਈ ਸਾਨੂੰ ਕਿਸੇ ਦਾ ਵੀ ਭੈ ਧਾਰਨ ਦੀ ਲੋੜ ਨਹੀਂ।

**ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥** (ਅੰਗ : ੧੯੪)

**ਵਾ:** (ਤਾ) ਉਸ ਪ੍ਰਮੇਸਰ (ਕਾ) ਦਾ ਹੀ (ਭਉ) ਭੈ ਧਾਰਨ ਕਰਨਾ ਚਾਹੀਦਾ ਹੈ।

## ਅੰਗ : ੪੦੦

## ਗੁਰ ਸੇਵਾ ਮਹਲੁ ਪਾਈਐ; ਜਗੁ ਦੁਤਰੁ ਤਰੀਐ ॥੨॥

ਸਤਿਗੁਰੂ ਸਾਹਿਬ ਜੀ ਦੀ ਸੇਵਾ ਕਰਕੇ ਸਚਖੰਡ ਰੂਪ ਮਹੱਲ **ਵਾ:** ਸਰੂਪ ਰੂਪ ਮਹੱਲ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ ਅਤੇ ਇਸ (ਦੁਤਰੁ) ਕਠਿਨ ਤਰੇ ਜਾਣ ਵਾਲੇ (ਜਗੁ) ਸੰਸਾਰ ਤੋਂ ਵੀ (ਤਰੀਐ) ਤਰ ਜਾਈਦਾ ਹੈ।

## ਦ੍ਰਿਸਟਿ ਤੇਰੀ ਸੁਖੁ ਪਾਈਐ; ਮਨ ਮਾਹਿ ਨਿਧਾਨਾ ॥

ਹੇ ਮਹਾਰਾਜ ! (ਤੇਰੀ) ਆਪ ਜੀ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਸਾਰੇ ਸੁਖਾਂ ਨੂੰ (ਪਾਈਐ) ਪ੍ਰਾਪਤ ਕਰੀਦਾ ਹੈ ਅਤੇ ਆਪ ਜੀ ਦੀ ਕਿਰਪਾ ਕਰਕੇ ਹੀ ਮਨ (ਮਾਹਿ) ਵਿਚੋਂ ਨੌਂ ਨਿਧੀਆਂ, ਅਠਾਰਾਂ ਸਿਧੀਆਂ ਦਾ (ਨਿਧਾਨਾ) ਖਜ਼ਾਨਾ ਪ੍ਰਾਪਤ ਹੁੰਦਾ ਹੈ।

## ਜਾ ਕਉ ਤੁਮ ਕਿਰਪਾਲ ਭਏ; ਸੇਵਕ ਸੇ ਪਰਵਾਨਾ ॥੩॥

ਹੇ ਪ੍ਰਭੂ (ਜਾ) ਜਿੰਨ੍ਹਾਂ ਦੇ (ਕਉ) ਤਾਈਂ (ਤੁਮ) ਤੁਸੀਂ (ਕਿਰਪਾਲ) ਕਿਰਪਾਲੂ (ਭਏ) ਹੋਏ ਹੋ। (ਸੇ) ਉਹ ਤੁਹਾਡੇ ਸੇਵਕ ਸੇਵਾ ਕਰਕੇ ਤਿੰਨਾਂ ਲੋਕਾਂ ਵਿਚ (ਪਰਵਾਨਾ) ਪ੍ਰਮਾਣਨੀਕ ਹੋਏ ਹਨ।

## ਅੰਮ੍ਰਿਤ ਰਸੁ ਹਰਿ ਕੀਰਤਨੋ; ਕੋ ਵਿਰਲਾ ਪੀਵੈ ॥

ਹੇ (ਹਰਿ) ਹਰੀ ਪ੍ਰਮੇਸਰ ! ਜਿਹੜਾ ਤੁਹਾਡਾ (ਕੀਰਤਨੋ) ਕੀਰਤਨ ਹੈ। ਇਸ ਵਿਚ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਕਰਨ ਵਾਲਾ, ਜੀਵਨ ਮੁਕਤੀ ਦੇ ਅਨੰਦ ਨੂੰ ਦੇਣ ਵਾਲਾ ਅੰਮ੍ਰਿਤ ਰੂਪ ਰਸ ਹੈ ਜਾਂ ਗਿਆਨ ਤੇ ਨਾਮ ਦਾ ਰਸ ਹੈ ਅਤੇ ਇਸ ਰਸ ਨੂੰ **ਵਾ:** ਇਸ ਕੀਰਤਨ ਰੂਪ ਅੰਮ੍ਰਿਤ ਰਸ ਨੂੰ (ਕੋ) ਕੋਈ ਵਿਰਲਾ ਗੁਰਮੁਖ ਹੀ (ਪੀਵੈ) ਪੀਂਦਾ ਹੈ।

## ਵਜਹੁ ਨਾਨਕ ਮਿਲੈ ਏਕੁ ਨਾਮੁ; ਰਿਦ ਜਪਿ ਜਪਿ ਜੀਵੈ ॥੪॥੧੪॥੧੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਆਪ ਜੀ ਕਿਰਪਾ ਦ੍ਰਿਸ਼ਟੀ ਕਰੋ ਕਿ ਸਾਨੂੰ (ਏਕੁ) ਇਕ ਨਾਮ ਦਾ ਹੀ (ਵਜਹੁ) ਰੋਜੀਨਾ ਦਰਮਾਹਾ (ਮਿਲੈ) ਮਿਲਣਾ ਕਰੇ ਅਤੇ ਅਸੀਂ ਆਪਣੇ ਹਿਰਦੇ ਵਿਚ ਉਸ ਨਾਮ ਨੂੰ ਜਪ-ਜਪ ਕੇ (ਜੀਵੈ) ਜਿਉਂਦੇ ਹੋਈਏ।

**ਆਸਾ ਮਹਲਾ ੫ ॥**

**ਜਾ ਪ੍ਰਭ ਕੀ ਹਉ ਚੇਰੁਲੀ; ਸੋ ਸਭ ਤੇ ਊਚਾ ॥**

ਹੇ ਸਖੀ ! (ਜਾ) ਜਿਸ (ਪ੍ਰਭ) ਪ੍ਰਮੇਸਰ ਦੀ (ਹਉ) ਮੈ ਆਪਣੇ ਆਪ ਨੂੰ (ਚੇਰੁਲੀ) ਦਾਸੀ ਬਣਾ ਲਿਆ ਹੈ। (ਸੋ) ਉਹ (ਸਭ) ਸਾਰਿਆਂ (ਤੇ) ਤੋਂ (ਊਚਾ) ਉੱਚਾ ਹੈ। ਭਾਵ ਉਸਦੇ ਬਰਾਬਰ ਹੋਰ ਕੋਈ ਨਹੀਂ ਹੈ।

**ਸਭੁ ਕਿਛੁ ਤਾ ਕਾ ਕਾਂਢੀਐ; ਥੋਰਾ ਅਰੁ ਮੂਚਾ ॥੧॥**

ਭਾਵੇਂ ਸਾਡੇ ਪਾਸ (ਥੋਰਾ) ਥੋੜਾ ਹੈ ਤੇ ਭਾਵੇਂ (ਮੂਚਾ) ਬਹੁਤਾ ਹੈ। ਅਸੀਂ ਤਾਂ ਆਪਣਾ ਸਭ (ਕਿਛੁ) ਕੁਝ (ਤਾ) ਉਸ ਪ੍ਰਮੇਸਰ (ਕਾ) ਦਾ ਹੀ (ਕਾਂਢੀਐ) ਕਹੀਦਾ ਹੈ।

**ਜੀਅ ਪ੍ਰਾਨ ਮੇਰਾ ਧਨੋ; ਸਾਹਿਬ ਕੀ ਮਨੀਆ ॥**

ਹੇ ਸਖੀ ! (ਮੇਰਾ) ਸਾਡਾ ਇਹ (ਜੀਅ) ਸੂਖਮ ਸਰੀਰ, ਸਥੂਲ ਸਰੀਰ, (ਜੀਅ) ਜ਼ਿੰਦਗੀ, (ਪ੍ਰਾਨ) ਪ੍ਰਾਣ, (ਧਨੋ) ਧਨ ਆਦਿਕ ਸਭ ਕੁਝ ਉਸੇ ਦਾ ਹੀ ਹੈ ਜਿਸ (ਸਾਹਿਬ) ਮਾਲਕ ਪ੍ਰਮੇਸਰ (ਕੀ) ਦੀ ਮੈਂ ਆਪਣੇ ਆਪ ਨੂੰ ਦਾਸੀ (ਮਨੀਆ) ਮੰਨਿਆ ਹੈ।

**ਨਾਮਿ ਜਿਸੈ ਕੈ ਊਜਲੀ; ਤਿਸੁ ਦਾਸੀ ਗਨੀਆ ॥੧॥ ਰਹਾਉ ॥**

(ਜਿਸੈ) ਜਿਸ ਪ੍ਰਮੇਸਰ (ਕੈ) ਦੇ ਨਾਮ ਕਰਕੇ ਬੁੱਧੀ (ਊਜਲੀ) ਉੱਜਲੀ, ਬ੍ਰਹਮਾਕਾਰ, ਆਤਮ ਵਿਸ਼ੈਣੀ ਹੋ ਜਾਂਦੀ ਹੈ। ਮੈਂ ਆਪਣੇ ਆਪ ਨੂੰ (ਤਿਸੁ) ਉਸਦੇ ਦਾਸਾਂ ਦੀ ਦਾਸੀ (ਗਨੀਆ) ਵਿਚਾਰਦੀ ਹਾਂ।

**ਵੇਪਰਵਾਹੁ ਅਨੰਦਮੈ; ਨਾਉ ਮਾਣਕ ਹੀਰਾ ॥** *('ਅਨੰਦ-ਮੈ' ਬੋਲੋ)*

ਉਹ ਪ੍ਰਮੇਸਰ (ਵੇਪਰਵਾਹੁ) ਬੇ-ਖਾਹਸ਼, **ਵਾ:** ਕਿਸੇ ਦੀ ਪ੍ਰਵਾਹ ਤੋਂ ਰਹਿਤ ਤੇ (ਅਨੰਦਮੈ) ਅਨੰਦ ਸਰੂਪ ਹੈ ਜਿਸ ਦਾ (ਨਾਉ) ਨਾਮ ਮਾਣਕ ਤੇ ਹੀਰਿਆਂ ਦੀ ਨਿਆਈਂ ਅਮੋਲਕ ਹੈ। **ਵਾ:** ਜਿਸ ਦਾ ਨਾਮ ਸ੍ਰਵਣ, ਮੰਨਣ ਰੂਪ ਮਾਣਕ ਅਤੇ ਨਿਧਿਆਸਣ ਰੂਪ ਹੀਰੇ ਦੇ ਦੇਣ ਵਾਲਾ ਹੈ।

**ਰਜੀ ਧਾਈ ਸਦਾ ਸੁਖੁ; ਜਾ ਕਾ ਤੂੰ ਮੀਰਾ ॥੨॥** *('ਰੱਜੀ' ਬੋਲੋ)*

ਹੇ ਮਹਾਰਾਜ ! ਉਹਨਾਂ ਦੀ ਬਿਰਤੀ ਸੁੱਖ ਸਰੂਪ ਨੂੰ ਪਾ ਕੇ (ਰਜੀ ਧਾਈ) ਅਤਿਅੰਤ ਹੀ ਤ੍ਰਿਪਤ ਹੋ ਗਈ ਹੈ। **ਵਾ:** ਤਿੰਨਾਂ ਲੋਕਾਂ ਦੇ ਪਦਾਰਥਾਂ ਵੱਲ (ਧਾਈ) ਦੌੜਨ ਵੱਲੋਂ (ਰਜੀ) ਰੱਜ ਗਈ ਹੈ ਅਤੇ ਉਹਨਾਂ ਨੂੰ ਸਦਾ ਸੁਖ ਦੀ ਪ੍ਰਾਪਤੀ ਹੋ ਗਈ ਹੈ। (ਜਾ) ਜਿੰਨ੍ਹਾਂ (ਕਾ) ਦਾ ਤੂੰ (ਮੀਰਾ) ਮਾਲਕ, ਪਾਤਸ਼ਾਹ ਬਣਿਆ ਹੈਂ।

**ਸਖੀ ਸਹੇਰੀ ਸੰਗ ਕੀ; ਸੁਮਤਿ ਦ੍ਰਿੜਾਵਉ ॥**

ਹੇ ਮੇਰੇ (ਸੰਗ ਕੀ) ਨਾਲ ਦੀਓ ਸ਼ਰਧਾ ਤੇ ਵਿਸ਼ਵਾਸ ਵਾਲੀਓ (ਸਖੀ) ਸਖੀਓ ਅਤੇ ਭਗਤੀ ਵਾਲੀਓ (ਸਹੇਰੀ) ਸਹੇਲੀਓ ! ਮੈਂ ਤੁਹਾਨੂੰ (ਸੁਮਤਿ) ਸ੍ਰੇਸ਼ਟ ਮਤ (ਦ੍ਰਿੜਾਵਉ) ਦ੍ਰਿੜ ਕਰਵਾਉਂਦੀ ਹਾਂ।

**ਸੇਵਹੁ ਸਾਧੂ ਭਾਉ ਕਰਿ; ਤਉ ਨਿਧਿ ਹਰਿ ਪਾਵਉ ॥੩॥**

ਹੇ ਸਖੀਓ ! ਸਾਸ-ਗਿਰਾਸ ਨਾਮ ਜਪਣ ਵਾਲੇ, ਮਨ ਨੂੰ ਸਾਧਣ ਵਾਲੇ (ਸਾਧੂ) ਸੰਤਾਂ ਮਹਾਤਮਾ ਦੀ (ਭਾਉ) ਪ੍ਰੇਮ ਦੇ ਨਾਲ ਸੇਵਾ ਕਰੋ। (ਤਉ) ਤਾਂ ਤੁਸੀਂ (ਹਰਿ) ਹਰੀ ਰੂਪ (ਨਿਧਿ) ਖਜ਼ਾਨੇ ਨੂੰ (ਪਾਵਉ) ਪ੍ਰਾਪਤ ਕਰ ਲਵੋਗੀਆਂ।

**ਸਗਲੀ ਦਾਸੀ ਠਾਕੁਰੈ; ਸਭ ਕਹਤੀ ਮੇਰਾ ॥**

ਹੇ ਸਖੀਓ ! ਸੰਤ, ਭਗਤ, ਰਿਖੀ, ਮੁਨੀ, ਅਵਤਾਰ, ਪੈਗੰਬਰ ਆਦਿਕ (ਸਗਲੀ) ਸਾਰੀਆਂ (ਠਾਕੁਰੈ) ਮਾਲਕ ਪ੍ਰਮੇਸਰ ਦੀਆਂ (ਦਾਸੀ) ਦਾਸੀਆਂ ਹਨ ਅਤੇ ਉਹ (ਸਭ) ਸਾਰੀਆਂ ਆਪ ਵੀ ਇਹੋ ਹੀ (ਕਹਤੀ) ਕਹਿੰਦੀਆਂ ਹਨ ਕਿ ਉਹ (ਮੇਰਾ) ਸਾਡਾ ਪਿਆਰਾ ਪ੍ਰਮੇਸਰ ਹੈ।

**ਜਿਸਹਿ ਸੀਗਾਰੇ ਨਾਨਕਾ; ਤਿਸੁ ਸੁਖਹਿ ਬਸੇਰਾ ॥੪॥੧੫॥੧੧੭॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ (ਜਿਸਹਿ) ਜਿਸ ਨੂੰ ਮਾਲਕ ਵਾਹਿਗੁਰੂ ਸ਼ਰਧਾ ਤੇ ਸਾਂਤੀ ਆਦਿਕ ਸ਼ੁਭ ਗੁਣਾਂ ਦੁਆਰਾ (ਸੀਗਾਰੇ) ਸ਼ਿੰਗਾਰ ਲੈਂਦਾ ਹੈ (ਤਿਸੁ) ਉਸ ਦਾ ਸਦਾ ਵਾਸਤੇ (ਸੁਖਹਿ) ਸੁਖ ਸਰੂਪ ਵਿਚ (ਬਸੇਰਾ) ਵਾਸਾ ਹੁੰਦਾ ਹੈ।

**ਆਸਾ ਮਹਲਾ ੫ ॥**

ਸਤਿਗੁਰੂ ਸਾਹਿਬ ਜੀ ਸ਼ੁੱਧ ਬੁੱਧੀ ਦੇ ਤਾਈਂ ਉਪਦੇਸ਼ ਦਿੰਦੇ ਹਨ ਕਿ,

**ਸੰਤਾ ਕੀ ਹੋਇ ਦਾਸਰੀ; ਏਹੁ ਅਚਾਰਾ ਸਿਖੁ ਰੀ ॥**

*('ਰੀ' ਪਾਠ ਸਾਰੇ ਵੱਖਰੇ ਬੋਲੋ ਜੀ)*

(ਰੀ) ਹੇ ਸਖੀ ! ਜਿਹੜਾ ਸੰਤਾਂ ਭਗਤਾਂ ਦੇ ਦਾਸਾਂ (ਕੀ) ਦੀ (ਦਾਸਰੀ) ਛੋਟੀ ਦਾਸੀ (ਹੋਇ) ਹੋ ਕੇ ਰਹਿਣਾ ਹੈ। ਇਹ (ਅਚਾਰਾ) ਸ੍ਰੇਸ਼ਟਾਚਾਰ ਨੂੰ (ਸਿਖੁ) ਸਿੱਖਣਾ ਕਰ, ਧਾਰਨਾ ਕਰ।

**ਸਗਲ ਗੁਣਾ ਗੁਣ ਊਤਮੋ; ਭਰਤਾ ਦੂਰਿ ਨ ਪਿਖੁ ਰੀ ॥੧॥**

ਹੇ ਸਖੀ ! ਗਿਆਨ ਆਦਿਕ ਸਾਰਿਆਂ ਗੁਣਾਂ ਵਿਚੋਂ ਇਹੋ ਹੀ ਗਿਆਨ ਰੂਪ ਉਤਮ ਗੁਣ ਹੈ ਕਿ ਆਪਣੇ ਪਤੀ ਵਾਹਿਗੁਰੂ ਨੂੰ ਆਪਣੇ ਨਾਲੋਂ ਕਦੇ ਵੀ ਦੂਰ ਨਾ (ਪਿਖੁ) ਵੇਖ। ਸਗੋਂ ਉਸਨੂੰ ਹਰ ਵਕਤ ਅੰਗ-ਸੰਗ ਜਾਨਣਾ ਕਰ ਅਤੇ ਚੋਰੀ ਕਰਨੀ, ਮੰਦ ਕਰਮ ਕਰਨੇ ਛੱਡ ਦੇਣਾ ਕਰ। ਫਿਰ ਤੂੰ ਚੰਗੇ ਜੀਵਨ ਵਾਲੀ ਬਣੇਗੀ।

**ਇਹੁ ਮਨੁ ਸੁੰਦਰਿ ਆਪਣਾ; ਹਰਿ ਨਾਮਿ ਮਜੀਠੈ ਰੰਗਿ ਰੀ ॥**

(ਰੀ) ਹੇ ਸਖੀ ! ਇਹ ਜੋ ਚਿਟੇ ਬਸਤਰ ਦੀ ਨਿਆਈਂ ਤੇਰਾ ਆਪਣਾ ਸੁੰਦਰ ਮਨ ਹੈ। ਇਸ ਨੂੰ (ਹਰਿ) ਹਰੀ ਪ੍ਰਮੇਸਰ ਦੇ ਨਾਮ ਰੂਪ ਮਜੀਠ ਰੰਗ ਵਿਚ ਰੰਗਣਾ ਕਰ। ਜਿਸ ਕਰਕੇ ਤੈਨੂੰ ਵੀ ਵਾਹਿਗੁਰੂ ਜੀ ਦੀ ਭਗਤੀ ਦਾ ਲਾਲ ਰੰਗ ਚੜ੍ਹ ਜਾਵੇਗਾ।

**ਤਿਆਗਿ ਸਿਆਣਪ ਚਾਤੁਰੀ; ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ ਰਹਾਉ ॥**

(ਰੀ) ਹੇ ਸਖੀ ! ਤੂੰ ਆਪਣੀ ਬੁੱਧੀ ਦੀ ਸਿਆਣਪ ਅਤੇ ਵਾਕਾਂ ਦੀ (ਚਾਤੁਰੀ) ਚਤੁਰਾਈ ਨੂੰ (ਤਿਆਗਿ) ਛੱਡ ਕੇ ਇਕ (ਗੁਪਾਲਹਿ) ਪ੍ਰਿਥਵੀ ਦੇ ਪਾਲਕ ਪ੍ਰਮੇਸਰ ਨੂੰ ਹਰ ਵਕਤ ਆਪਣੇ (ਸੰਗਿ) ਅੰਗ-ਸੰਗ (ਜਾਣੁ) ਜਾਨਣਾ ਕਰ।

**ਭਰਤਾ ਕਹੈ ਸੁ ਮਾਨੀਐ; ਏਹੁ ਸੀਗਾਰੁ ਬਣਾਇ ਰੀ ॥**

(ਰੀ) ਹੇ ਸਖੀ ! ਜੋ ਵੀ (ਭਰਤਾ) ਪਤੀ ਪ੍ਰਮੇਸਰ (ਕਹੈ) ਕਹਿੰਦਾ ਹੈ। (ਸੁ) ਉਸ ਨੂੰ ਸਿਰ ਮੱਥੇ (ਮਾਨੀਐ) ਮੰਨਣਾ ਕਰ। ਭਾਵ ਉਸ ਦੀ ਆਗਿਆ ਵਿਚ ਚੱਲਣਾ ਕਰ ਅਤੇ ਇਹੋ ਹੀ ਸ੍ਰੇਸ਼ਟ (ਸੀਗਾਰੁ) ਸ਼ਿੰਗਾਰ

(ਬਣਾਇ) ਬਣਾਉਣਾ ਕਰ। **ਵਾ:** ਇਹੋ ਹੀ ਤਰਾਟਕ ਸਾਧਨਾਂ ਦਾ ਤੇ ਯਮ, ਨੇਮ ਆਦਿਕ ਸਾਧਨਾਂ ਦਾ ਸ਼ਿੰਗਾਰ ਸਮਝਣਾ ਕਰ।

**ਦੂਜਾ ਭਾਉ ਵਿਸਾਰੀਐ; ਏਹੁ ਤੰਬੋਲਾ ਖਾਇ ਰੀ ॥੨॥**

(ਰੀ) ਹੇ ਸਖੀ ! ਜਿਹੜਾ ਹਿਰਦੇ ਵਿਚੋਂ (ਦੂਜਾ) ਦ੍ਵੈਤ (ਭਾਉ) ਭਾਵ ਨੂੰ **ਵਾ:** (ਦੂਜਾ) ਦੂਜੇ ਦੇਵੀ-ਦੇਵਤਿਆਂ ਵਿਚ (ਭਾਉ) ਪ੍ਰੇਮ ਲਾਉਣ ਨੂੰ (ਵਿਸਾਰੀਐ) ਭੁਲਾਉਣਾ ਹੈ। (ਏਹੁ) ਇਹ (ਤੰਬੋਲਾ) ਪਾਨਾਂ ਦੀ ਬੀੜੇ (ਖਾਇ) ਖਾਣਾ ਕਰ। **ਵਾ:** 'ਅਹੰ ਬ੍ਰਹਮ ਅਸਮੀ' ਆਦਿਕ ਮਹਾਂਵਾਕਾਂ ਨੂੰ ਉਚਾਰਨ ਕਰਨ ਰੂਪ ਪਾਨਾਂ ਦੇ ਬੀੜੇ ਖਾਣਾ ਕਰ।

**ਗੁਰ ਕਾ ਸਬਦੁ ਕਰਿ ਦੀਪਕੋ; ਇਹ ਸਤ ਕੀ ਸੇਜ ਬਿਛਾਇ ਰੀ ॥**

(ਰੀ) ਹੇ ਸਖੀ ! ਜਿਹੜਾ ਗੁਰਾਂ (ਕਾ) ਦਾ (ਸਬਦੁ) ਉਪਦੇਸ਼ ਹੈ। ਇਹ (ਦੀਪਕੋ) ਦੀਵਾ ਜਗਾਉਣਾ ਕਰ ਅਤੇ ਜੋ ਸਤ ਪ੍ਰਤੱਗੀ ਹੋਣਾ, ਸੱਚ ਬੋਲਣਾ, ਸੱਚੇ ਪ੍ਰਮੇਸਰ ਵਿਚ ਨਿਸ਼ਚਾ ਕਰਨਾ ਹੈ, ਇਹ ਸੱਤ ਦੀ ਪ੍ਰਾਪਤੀ ਰੂਪ ਸੇਜਾ ਵਿਛਾਉਣਾ ਕਰ। **ਵਾ:** (ਇਹ) ਇੰਨ੍ਹਾਂ ਸਤ, ਸੰਤੋਖ ਆਦਿਕ ਸ਼ੁੱਭ ਗੁਣਾਂ (ਕੀ) ਦੀ ਸੇਜਾ (ਬਿਛਾਇ) ਵਿਛਾਉਣਾ ਕਰ।

**ਆਠ ਪਹਰ, ਕਰ ਜੋੜਿ ਰਹੁ; ਤਉ ਭੇਟੈ ਹਰਿ ਰਾਇ ਰੀ ॥੩॥**

(ਰੀ) ਹੇ ਸਖੀ ! ਤੂੰ (ਆਠ ਪਹਰ) ਅੱਠੇ ਪਹਰ ਦੋਵੇ (ਕਰ) ਹੱਥ ਜੋੜ ਕੇ ਲਿਵ ਲਾ ਕੇ (ਰਹੁ) ਰਹਿਣਾ ਕਰ, ਫਿਰ ਜਦੋਂ ਤੇਰੀ ਬਿਰਤੀ ਇਕ ਚਿਤ ਹੋ ਜਾਵੇਗੀ। (ਤਉ) ਤਾਂ ਉਦੋਂ ਤੈਨੂੰ (ਰਾਇ) ਰਾਜਾ ਰੂਪ (ਹਰਿ) ਹਰੀ ਪ੍ਰਮੇਸਰ (ਭੇਟੈ) ਮਿਲ ਪਵੇਗਾ।

**ਤਿਸ ਹੀ ਚਜੁ ਸੀਗਾਰੁ ਸਭੁ; ਸਾਈ ਰੂਪਿ ਅਪਾਰਿ ਰੀ ॥**

*('ਚਜੁ' ਅੱਧਕ ਸਹਿਤ ਤੇ 'ਸਾਈ' ਬਿੰਦੀ ਤੋ ਬਗੈਰ ਬੋਲੋ)*

(ਰੀ) ਹੇ ਸਖੀ ! ਇਸ ਪ੍ਰਕਾਰ ਜਿਹੜੀ ਜਗਿਆਸੂ ਰੂਪ ਇਸਤਰੀ ਪਤੀ ਪ੍ਰਮੇਸਰ ਨਾਲ ਮਿਲ ਪੈਂਦੀ ਹੈ। (ਤਿਸ) ਉਸ ਦੇ ਹੀ ਕੀਤੇ ਹੋਏ ਗਿਆਨ ਦੇ ਸਾਰੇ (ਚਜੁ) ਢੰਗ ਅਤੇ ਸਾਧਨਾਂ ਦੇ (ਸੀਗਾਰੁ) ਸ਼ਿੰਗਾਰ ਸਫਲੇ ਹਨ ਅਤੇ (ਸਾਈ) ਓਹੋ ਹੀ (ਅਪਾਰਿ) ਪਾਰਾਵਾਰ ਤੋਂ ਰਹਿਤ ਰੂਪ ਵਾਲੀ ਹੈ। **ਵਾ:** ਓਹੋ ਹੀ (ਰੂਪਿ) ਦਿਲ ਦੀ ਸਫਾਈ ਵਾਲੀ ਅਤੇ (ਅਪਾਰਿ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੇ ਸਰੂਪ ਦੀ ਪ੍ਰਾਪਤੀ ਵਾਲੀ ਹੈ।

**ਸਾਈ ਸੋੁਹਾਗਣਿ ਨਾਨਕਾ; ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੀ) ਹੇ ਸਖੀ ! (ਸਾਈ) ਓਹੋ ਜਗਿਆਸੂ ਰੂਪ ਸਖੀ ਹੀ ਪ੍ਰਮੇਸਰ ਦੇ (ਸੋੁਹਾਗਣਿ) ਸੁਹਾਗ ਭਾਵ ਅਨੰਦ ਵਾਲੀ ਹੈ। (ਜੋ) ਜਿਹੜੀ (ਕਰਤਾਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਣੀ) ਭਾਅ ਗਈ ਹੈ।

**ਆਸਾ ਮਹਲਾ ੫ ॥**

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਜੀਵਾਂ ਦੀ ਹਾਲਤ ਬਾਰੇ ਦੱਸਦੇ ਹਨ।

**ਡੀਗਨ ਡੋਲਾ ਤਊ ਲਉ; ਜਉ ਮਨ ਕੇ ਭਰਮਾ ॥**

ਇਸ ਜੀਵ ਦਾ (ਡੀਗਨ ਡੋਲਾ) ਡਾਵਾਂ ਡੋਲ ਹੋਣਾ (ਤਊ ਲਉ) ਓਨਾ ਚਿਰ ਤੱਕ ਹੀ ਹੈ। **ਵਾ:** ਇਸ ਜੀਵ ਦਾ ਪ੍ਰਮੇਸਰ ਵੱਲੋਂ (ਡੋਲਾ) ਡੋਲ ਕੇ (ਡੀਗਨ) ਵਿੰਗੇ ਭਾਵ ਵਿਕਾਰਾਂ ਵਾਲੇ ਰਸਤੇ ਉੱਪਰ ਚੱਲਣਾ, ਮਾਇਆ ਵੱਲ ਜਾਣਾ, (ਤਊ ਲਉ) ਓਨਾ ਚਿਰ ਤੱਕ ਹੈ **ਵਾ:** ਜੀਵ ਦਾ ਭਜਨ ਸਿਮਰਨ ਵੱਲੋਂ ਵਿੰਗੇ ਹੋ ਕੇ ਪ੍ਰਮੇਸਰ ਦੀ ਭਾਉ ਭਗਤੀ ਰੂਪ ਰਸਤੇ ਤੋਂ ਡੋਲਣਾ ਓਨਾ ਚਿਰ ਤੱਕ ਹੈ, (ਜਉ) ਜਿੰਨਾ ਚਿਰ ਤੱਕ ਇਸ ਦੇ ਮਨ ਵਿਚ ਭਰਮ ਪਿਆ ਹੋਇਆ ਹੈ। ਪਰ

**ਭ੍ਰਮ ਕਾਟੇ ਗੁਰਿ ਆਪਣੈ; ਪਾਏ ਬਿਸਰਾਮਾ ॥੧॥**

ਜਿੰਨ੍ਹਾਂ ਦੇ ਆਪਣੇ ਸਤਿਗੁਰਾਂ ਨੇ (ਭ੍ਰਮ) ਭਰਮ (ਕਾਟੇ) ਕੱਟ ਦਿੱਤੇ ਹਨ। ਉਹਨਾਂ ਦੇ ਚਿਤ ਨੇ (ਬਿਸਰਾਮਾ) ਬਿਸ੍ਰਾਮ (ਪਾਏ) ਪਾ ਲਿਆ ਹੈ। **ਵਾ:** ਉਹਨਾਂ ਨੇ ਵਾਹਿਗੁਰੂ ਜੀ ਦੇ ਸਰੂਪ ਵਿਚ ਟਿਕਾਅ ਪ੍ਰਾਪਤ ਕਰ ਲਿਆ ਹੈ।

**ਓਇ ਬਿਖਾਦੀ ਦੋਖੀਆ; ਤੇ ਗੁਰ ਤੇ ਹੂਟੇ ॥**

(ਓਇ) ਉਹ ਜਿਹੜੇ (ਬਿਖ+ਆਦੀ) (ਬਿਖ) ਵਿਸ਼ਿਆਂ ਦਾ (ਆਦੀ) ਅਦਨ ਭਾਵ ਗ੍ਰਹਿਣ ਕਰਨ ਵਾਲੇ ਇੰਦ੍ਰੇ **ਵਾ:** (ਬਿਖਾਦੀ) ਝਗੜਾ ਕਰਨ ਵਾਲੇ ਝਗੜਾਲੂ ਕਾਮ, ਕ੍ਰੋਧ ਆਦਿਕ ਵਿਕਾਰ ਸਨ ਅਤੇ ਸ਼ਬਦ, ਸਪਰਸ਼ ਆਦਿਕ (ਦੋਖੀਆ) ਦੋਸ਼ੀ ਸਨ **ਵਾ:** ਜੋ (ਦੋਖੀਆ) ਦੋਸ਼ ਲਾਉਣ ਵਾਲੇ ਇੰਦਰੇ ਸਨ (ਤੇ) ਉਹ ਗੁਰਾਂ ਦੀ ਕਿਰਪਾ (ਤੇ) ਕਰਕੇ (ਹੂਟੇ) ਹੰਭ ਗਏ ਥੱਕ ਗਏ **ਵਾ:** ਹਟ ਗਏ ਹਨ।

**ਹਮ ਛੂਟੇ ਅਬ ਉਨ੍ਹਾ ਤੇ; ਓਇ ਹਮ ਤੇ ਛੂਟੇ ॥੧॥ ਰਹਾਉ ॥**

(ਅਬ) ਹੁਣ (ਹਮ) ਅਸੀਂ ਸਤਿਗੁਰਾਂ ਦੀ ਕਿਰਪਾ ਕਰਕੇ ਉਹਨਾਂ ਵਿਕਾਰਾਂ (ਤੇ) ਤੋਂ (ਛੂਟੇ) ਛੁੱਟ ਗਏ ਹਾਂ ਅਤੇ (ਓਇ) ਉਹ (ਹਮ) ਸਾਡੇ (ਤੇ) ਤੋਂ (ਛੂਟੇ) ਛੁਟਕਾਰਾ ਪਾ ਗਏ ਹਨ। ਭਾਵ ਸਾਨੂੰ ਛੱਡ ਕੇ ਹੋਰ ਕਿਸੇ ਅਗਿਆਨੀ ਨੂੰ ਜਾ ਕੇ ਚਿੰਬੜ ਗਏ ਹਨ।

**ਮੇਰਾ ਤੇਰਾ ਜਾਨਤਾ; ਤਬ ਹੀ ਤੇ ਬੰਧਾ ॥**

ਜਦੋਂ ਤੋਂ ਇਹ ਜੀਵ ਮੇਰ-ਤੇਰ ਕਰਕੇ ਜਾਣਦਾ ਸੀ ਕਿ ਇਹ ਮੇਰਾ ਪਦਾਰਥ ਹੈ ਇਹ ਤੇਰਾ ਪਦਾਰਥ ਹੈ। (ਤਬ) ਉਦੋਂ (ਤੇ) ਤੋਂ ਹੀ ਇਹ ਜੰਮਣ-ਮਰਣ ਦੇ (ਬੰਧਾ) ਬੰਧਨਾ ਵਿਚ (ਬੰਧਾ) ਬੱਝਾ ਹੋਇਆ ਸੀ।

**ਗੁਰਿ ਕਾਟੀ ਅਗਿਆਨਤਾ; ਤਬ ਛੁਟਕੇ ਫੰਧਾ ॥੨॥**

ਪਰ ਜਦੋਂ ਗੁਰੂ ਸਾਹਿਬ ਜੀ ਨੇ ਅਗਿਆਨਤਾਈ ਨੂੰ ਗਿਆਨ ਰੂਪ ਦੀਵਾ ਜਗਾ ਕੇ ਵਿਚਾਰ ਰੂਪ ਆਰੀ ਨਾਲ (ਕਾਟੀ) ਕੱਟ ਦਿੱਤਾ। ਤਾਂ (ਤਬ) ਉਦੋਂ ਜਮਾਂ ਦੇ ਸਾਰੇ (ਫੰਧਾ) ਫਾਹੇ (ਛੁਟਕੇ) ਛੁੱਟ ਗਏ।

**ਜਬ ਲਗੁ ਹੁਕਮੁ ਨ ਬੂਝਤਾ; ਤਬ ਹੀ ਲਉ ਦੁਖੀਆ ॥**

(ਜਬ ਲਗੁ) ਜਦੋਂ ਤੱਕ ਇਹ ਜੀਵ ਪ੍ਰਮੇਸਰ ਦੇ ਹੁਕਮ ਨੂੰ ਨਹੀਂ (ਬੂਝਤਾ) ਪੁੱਛਦਾ ਸੀ **ਵਾ:** ਨਹੀਂ ਸਮਝਦਾ ਸੀ। (ਤਬ) ਉਦੋਂ (ਲਉ) ਤੱਕ ਹੀ ਇਹ ਜੰਮਣ-ਮਰਣ ਦੇ ਦੁੱਖ ਕਰਕੇ (ਦੁਖੀਆ) ਦੁਖੀ ਹੋ ਰਿਹਾ ਸੀ।

**ਗੁਰ ਮਿਲਿ ਹੁਕਮੁ ਪਛਾਣਿਆ; ਤਬ ਹੀ ਤੇ ਸੁਖੀਆ ॥੩॥**

ਪਰ ਜਦੋਂ ਇਸ ਨੇ ਗੁਰਾਂ ਨਾਲ ਮਿਲ ਕੇ ਵਾਹਿਗੁਰੂ ਜੀ ਦੇ ਹੁਕਮ, ਭਾਣੇ ਨੂੰ (ਪਛਾਣਿਆ) ਪਛਾਣ ਲਿਆ। ਤਾਂ (ਤਬ) ਉਦੋਂ (ਤੇ) ਤੋਂ ਹੀ (ਸੁਖੀਆ) ਸੁਖੀ ਹੋ ਗਿਆ।

## ਨਾ ਕੋ ਦੁਸਮਨੁ ਦੋਖੀਆ; ਨਾਹੀ ਕੋ ਮੰਦਾ ॥

ਹੁਣ ਨਾ ਹੀ ਉਹਨਾਂ ਦਾ (ਕੋ) ਕੋਈ ਕਾਮ, ਕ੍ਰੋਧ ਆਦਿਕ ਦੁਸ਼ਮਣ ਤੇ ਨਾ ਹੀ ਕੋਈ ਸ਼ਬਦ, ਸਪਰਸ਼ ਆਦਿਕ ਦੋਸ਼ੀ ਹੈ ਅਤੇ ਨਾ ਹੀ ਉਹਨਾਂ ਦਾ ਕੋਈ ਮੰਦਾ ਚਿਤਵਨ ਵਾਲਾ ਹੈ।

**ਅਥਵਾ :** ਨਾ ਹੀ ਉਹਨਾਂ ਦੇ ਸਰੀਰ ਦਾ ਕੋਈ ਦੁਸ਼ਮਣ ਹੈ ਅਤੇ ਨਾ ਹੀ ਉਹਨਾਂ ਦੀ ਬਾਣੀ ਵਿਚ ਕੋਈ (ਦੋਖੀਆ) ਦੋਸ਼ ਕੱਢਣ ਵਾਲਾ ਹੈ। **ਵਾ:** ਨਾ ਹੀ ਉਹਨਾਂ ਦਾ ਕੋਈ ਜਮਦੂਤ ਆਦਿਕ ਦੁਸ਼ਮਣ ਤੇ ਨਾ ਹੀ ਕੋਈ ਕਾਮਾਦਿਕ ਦੋਸ਼ੀ ਹੈ ਅਤੇ ਨਾ ਹੀ ਉਹਨਾਂ ਨੂੰ ਕੋਈ ਮੰਦਾ ਸੰਕਲਪ ਫੁਰਦਾ ਹੈ।

## ਗੁਰ ਕੀ ਸੇਵਾ ਸੇਵਕੋ; ਨਾਨਕ ਖਸਮੈ ਬੰਦਾ ॥੪॥੧੭॥੧੧੯॥

ਉਹ ਸੇਵਕ ਬਣ ਕੇ ਗੁਰਾਂ ਦੀ ਸੇਵਾ ਵਿਚ ਲੱਗ ਗਏ ਹਨ। **ਵਾ:** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਸੇਵਕ ਬਣ ਕੇ ਸਤਿਗੁਰੂ ਸਾਹਿਬ ਜੀ ਦੀ ਸੇਵਾ ਵਿਚ ਲਗ ਗਏ ਹਾਂ। ਇਸ ਪ੍ਰਕਾਰ ਅਸੀਂ (ਖਸਮੈ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦੇ (ਬੰਦਾ) ਦਾਸ, ਗੁਲਾਮ ਹਾਂ।

## ਆਸਾ ਮਹਲਾ ੫ ॥

## ਸੂਖ ਸਹਜ ਆਨਦੁ ਘਣਾ; ਹਰਿ ਕੀਰਤਨੁ ਗਾਉ ॥

ਹੇ ਸੰਤ ਜਨੋ! (ਹਰਿ) ਹਰੀ ਪ੍ਰਮੇਸਰ ਦਾ ਕੀਰਤਨ (ਗਾਉ) ਗਾਉਣਾ ਕਰੋ। ਜਿਸ ਨਾਲ ਸਹਿਜ ਸੁਖ ਸਰੂਪ **ਵਾ:** ਅਚੁਤ ਸੁਖ ਸਰੂਪ ਪ੍ਰਮੇਸਰ ਦਾ (ਘਣਾ) ਬਹੁਤ ਅਨੰਦ ਪ੍ਰਾਪਤ ਹੁੰਦਾ ਹੈ।

## ਗਰਹ ਨਿਵਾਰੇ ਸਤਿਗੁਰੂ; ਦੇ ਅਪਣਾ ਨਾਉ ॥੧॥

ਸਤਿਗੁਰੂ ਸਾਹਿਬ ਜੀ ਨੇ ਆਪਣਾ ਪਵਿੱਤਰ (ਨਾਉ) ਨਾਮ ਦੇ ਕਰਕੇ ਜਮਾਂ ਦੇ, ਚਿਦ-ਜੜ੍ਹ ਗ੍ਰੰਥੀ ਦੇ ਸਾਡੇ (ਗਰਹ) ਫਾਹੇ (ਨਿਵਾਰੇ) ਨਵਿਰਤ ਕਰ ਦਿੱਤੇ ਹਨ। **ਵਾ:** ਵੱਖ-ਵੱਖ ਸਮੇਂ ਆਪੋ ਆਪਣਾ ਪ੍ਰਭਾਵ ਪਾਉਣ ਵਾਲੇ ਰਾਹੂ-ਕੇਤੂ ਆਦਿਕ ਨੌਂ (ਗਰਹ) ਗ੍ਰਹਿ (ਨਿਵਾਰੇ) ਨਵਿਰਤ ਕਰ ਦਿੱਤੇ ਹਨ, ਜੋ ਹਮੇਸ਼ਾਂ ਚਿੰਬੜੇ ਰਹਿੰਦੇ ਸੀ।

## ਬਲਿਹਾਰੀ ਗੁਰ ਆਪਣੇ; ਸਦ ਸਦ ਬਲਿ ਜਾਉ ॥

ਅਸੀਂ ਆਪਣੇ ਗੁਰਾਂ ਤੋਂ ਬਲਿਹਾਰ ਜਾਦੇ ਹਾਂ। (ਸਦ) ਸੈਂਕੜੇ ਵਾਰੀ ਮਨ, ਬਾਣੀ, ਸਰੀਰ ਕਰਕੇ (ਸਦ) ਸਦਾ ਬਲਿਹਾਰ, ਕੁਰਬਾਨ (ਜਾਉ) ਜਾਂਦੇ ਹਾਂ।

## ਅੰਗ : ੪੦੧

## ਗੁਰੂ ਵਿਟਹੁ ਹਉ ਵਾਰਿਆ; ਜਿਸੁ ਮਿਲਿ ਸਚੁ ਸੁਆਉ ॥੧॥ ਰਹਾਉ ॥

(ਗੁਰੂ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਵਿਟਹੁ) ਉਪਰੋਂ (ਹਉ) ਅਸੀਂ (ਵਾਰਿਆ) ਵਾਰਨੇ ਜਾਂਦੇ ਹਾਂ। ਜਿੰਨ੍ਹਾਂ ਨਾਲ ਮਿਲ ਕੇ (ਸਚੁ) ਸੱਚਾ (ਸੁਆਉ) ਲਾਭ ਪ੍ਰਾਪਤ ਹੋਇਆ ਹੈ। **ਵਾ:** ਸੰਸਾਰ ਦੁੱਖ ਦੀ ਨਵਿਰਤੀ ਤੇ ਪਰਮਾਨੰਦ ਦੀ ਪ੍ਰਾਪਤੀ ਦਾ (ਸਚੁ) ਸੱਚਾ (ਸੁਆਉ) ਪ੍ਰਯੋਜਨ ਪ੍ਰਾਪਤ ਹੋਇਆ ਹੈ।

## ਸਗੁਨ ਅਪਸਗੁਨ ਤਿਸ ਕਉ ਲਗਹਿ; ਜਿਸੁ ਚੀਤਿ ਨ ਆਵੈ ॥

*('ਅਪ-ਸਗੁਨ' ਬੋਲੋ)*

ਹੇ ਭਾਈ! (ਤਿਸ) ਉਹਨਾਂ ਪੁਰਸ਼ਾਂ (ਕਉ) ਨੂੰ ਸ਼ਗਨ ਵੀ ਅਪਸ਼ਗਨ ਹੋ ਕੇ (ਲਗਹਿ) ਲਗਦੇ ਹਨ।

**ਵਾ:** ਉਹਨਾਂ ਪੁਰਸ਼ਾਂ ਨੂੰ ਹੀ ਚੰਗੇ ਸ਼ਗਨਾਂ ਤੇ ਮੰਦੇ ਅਪਸ਼ਗਨਾਂ ਦੀ ਵੀਚਾਰ ਲੱਗਦੀ ਹੈ, ਜਿੰਨ੍ਹਾਂ ਨੂੰ ਪ੍ਰਮੇਸਰ (ਚੀਤਿ) ਚੇਤੇ ਨਹੀਂ (ਆਵੈ) ਆਉਂਦਾ। ਪਰ ਜਿਹੜੇ ਗੁਰਮੁਖ ਪੁਰਖ ਹੁੰਦੇ ਹਨ। ਉਹਨਾਂ ਦੇ ਅੰਦਰ ਸ਼ਗਨ-ਅਪਸ਼ਗਨ ਦੀ ਕੋਈ ਵਿਚਾਰ ਨਹੀਂ ਹੁੰਦੀ।

## ਸਾਖੀ—ਇਕ ਬ੍ਰਾਹਮਣ ਦੀ

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਇਕ ਬ੍ਰਾਹਮਣ ਉਪਨਿਸ਼ਦਾਂ ਦੀ ਕਥਾ ਸੁਣਾਇਆ ਕਰਦਾ ਸੀ। ਇਕ ਦਿਨ ਉਸ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ! ਹੁਣ ਉਪਨਿਸ਼ਦਾਂ ਦੀ ਕਥਾ ਮੁੱਕ ਗਈ ਹੈ । ਤੁਹਾਡੀ ਆਗਿਆ ਹੋਵੇ ਤਾਂ ਮੈਂ ਆਪਣੇ ਪੁੱਤਰ ਨੂੰ ਕਾਂਸ਼ੀ ਵਿਚ ਭੇਜ ਕੇ ਹੋਰ ਉਪਨਿਸ਼ਦਾਂ ਮੰਗਵਾਂ ਲਵਾਂ ਤਾਂ ਗੁਰੂ ਸਾਹਿਬ ਜੀ ਨੇ ਆਗਿਆ ਦੇ ਦਿੱਤੀ। ਪਹਿਲਾਂ ਤਾਂ ਉਸ ਬ੍ਰਾਹਮਣ ਨੂੰ ਸਤ ਦਿਨ ਸੋਚਦੇ ਨੂੰ ਹੀ ਲੰਘ ਗਏ। ਫਿਰ ਜਿਸ ਦਿਨ ਸਤਿਗੁਰਾਂ ਤੋਂ ਪੰਜ ਸੌ ਰੁਪਇਆ ਲੈ ਕੇ ਆਪਣੇ ਪੁੱਤਰ ਨੂੰ ਵਿਦਾ ਕਰਨ ਗਿਆ ਤਾਂ ਰਸਤੇ ਵਿਚ ਗਧੇ ਨੂੰ ਹੀਂਗਦਿਆਂ ਦੇਖ ਕੇ ਮੁੜ ਵਾਪਸ ਆ ਗਿਆ। ਉਸ ਵੇਲੇ ਭਾਈ ਗੁਰਦਾਸ ਜੀ ਹਜ਼ੂਰ ਪਾਸ ਬੈਠੇ ਹੋਏ ਸਨ। ਸਤਿਗੁਰਾਂ ਨੇ ਬ੍ਰਾਹਮਣ ਨੂੰ ਪੁੱਛਿਆ ਕਿ ਤੁਸੀਂ ਆਪਣੇ ਪੁੱਤਰ ਨੂੰ ਤੋਰ ਆਏ ਹੋ ਕਿ ਨਹੀਂ ਤਾਂ ਬ੍ਰਾਹਮਣ ਕਹਿਣ ਲੱਗਾ ਕਿ ਮਹਾਰਾਜ! ਮੈਂ ਛੱਡਣ ਤਾਂ ਗਿਆ ਸੀ ਪਰ ਰਸਤੇ ਵਿਚ ਸੱਜੇ ਪਾਸੇ ਗਧਾ ਹੀਂਗਣ ਨਾਲ ਕੁਸ਼ਗਨ ਹੋ ਗਿਆ। ਇਸ ਲਈ ਮੈਂ ਉਸ ਨੂੰ ਨਾਲ ਲੈ ਕੇ ਵਾਪਸ ਆ ਗਿਆ ਹਾਂ। ਤਾਂ ਮਹਾਰਾਜ ਕਹਿਣ ਲੱਗੇ ਕਿ ਪਹਿਲਾਂ ਜਿਹੜਾ ਤੁਸੀਂ ਆਪਣੇ ਈਸ਼ਰ ਨੂੰ ਮਨਾਇਆ ਸੀ, ਗਣੇਸ਼ ਨੂੰ ਮਨਾਇਆ ਸੀ, ਕੀ ਉਹ ਸਾਰਾ ਐਂਵੇ ਹੀ ਗਿਆ? ਇਹ ਕਹਿ ਕੇ ਸਤਿਗੁਰੂ ਸਾਹਿਬ ਜੀ ਨੇ ਭਾਈ ਪੈੜਾ ਜੀ ਨੂੰ ਪੰਜ ਰੁਪਏ ਦੇ ਕੇ ਸੰਗਲਾਦੀਪ ਤੋਂ ਪ੍ਰਾਨਸੰਗਲੀ ਪੋਥੀ ਲੈਣ ਵਾਸਤੇ ਭੇਜ ਦਿੱਤਾ। ਭਾਈ ਪੈੜਾ ਜੀ ਸਤਿਗੁਰਾਂ ਦੀ ਆਗਿਆ ਪਾ ਕੇ ਉਸੇ ਵੇਲੇ ਹੀ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਸੰਗਲਾਦੀਪ ਵੱਲ ਚੱਲ ਪਏ ਰਸਤੇ ਵਿੱਚ ਸੰਗਤਾਂ ਨੇ ਭਾਈ ਸਾਹਿਬ ਜੀ ਦਾ ਬਹੁਤ ਸਤਿਕਾਰ ਕੀਤਾ। ਗੁਰੂ ਸਾਹਿਬ ਜੀ ਦੀ ਕਿਰਪਾ ਸਦਕਾ ਜਦੋਂ ਭਾਈ ਪੈੜਾ ਜੀ ਕੁਝ ਦਿਨਾਂ ਵਿਚ ਹੀ ਪ੍ਰਾਨਸੰਗਲੀ ਪੋਥੀ ਲੈ ਕੇ ਵਾਪਸ ਆ ਗਏ। ਉਸ ਵੇਲੇ ਭਾਈ ਗੁਰਦਾਸ ਜੀ ਉਸ ਪੰਡਿਤ ਦੇ ਤਾਈਂ ਕਹਿਣ ਲੱਗੇ ਕਿ ਹੇ ਪੰਡਿਤ ਜੀ! ਤੁਸੀਂ ਕਹਿੰਦੇ ਸੀ ਨਾ ਕਿ ਗੁਰੂ ਜੀ ਮੈਨੂੰ ਅਨਿੰਨ ਸਿੱਖ ਕਿਉਂ ਨਹੀਂ ਆਖਦੇ। ਦੇਖ! ਅਨਿੰਨ ਸਿੱਖ ਭਾਈ ਪੈੜੇ ਵਰਗੇ ਹੁੰਦੇ ਹਨ, ਜੋ ਆਪਣੇ ਗੁਰੂ ਸਾਹਿਬ ਜੀ ਦੇ ਹੁਕਮ ਨੂੰ ਮੰਨ ਕੇ ਬਿਨਾਂ ਕਿਸੇ ਸ਼ਗਨ-ਅਪਸ਼ਗਨ ਦੀ ਵਿਚਾਰ ਕੀਤੇ ਤੋਂ, ਅੱਗੇ ਅਰਦਾਸ ਕਰਕੇ ਤੁਰ ਪੈਂਦੇ ਹਨ ਤੇ ਕਾਰਜ ਸੰਪੂਰਨ ਕਰਕੇ ਹੀ ਮੁੜਦੇ ਹਨ। ਇਸ ਲਈ ਤੇਰੇ ਵਰਗੇ ਮਹਾਰਾਜ ਜੀ ਦੇ ਅਨਿੰਨ ਭਗਤ ਨਹੀਂ ਕਹਾ ਸਕਦੇ। ਜੋ ਸ਼ਗਨਾਂ-ਅਪਸ਼ਗਨਾਂ ਦੀ ਵੀਚਾਰ ਵਿਚ ਹੀ ਪਏ ਰਹਿੰਦੇ ਹਨ।

### ਤਿਸੁ ਜਮੁ ਨੇੜਿ ਨ ਆਵਈ; ਜੋ ਹਰਿ ਪ੍ਰਭਿ ਭਾਵੈ ॥੨॥

(ਤਿਸੁ) ਉਹਨਾਂ ਗੁਰਮੁਖਾਂ ਦੇ ਨੇੜੇ ਤਾਂ ਜਮ ਵੀ ਨਹੀਂ (ਆਵਈ) ਆ ਸਕਦੇ। (ਜੋ) ਜਿਹੜੇ (ਹਰਿ) ਹਰੀ (ਪ੍ਰਭਿ) ਪ੍ਰਮੇਸਰ ਦੇ ਤਾਈਂ (ਭਾਵੈ) ਭਾਅ ਜਾਂਦੇ ਹਨ।

### ਪੁੰਨ ਦਾਨ ਜਪ ਤਪ ਜੇਤੇ; ਸਭ ਊਪਰਿ ਨਾਮੁ ॥

ਹੇ ਭਾਈ! ਪੁਰਬ ਦੇ ਦਿਨ ਨੂੰ ਮੰਨ ਕੇ ਪੁੰਨ ਕਰਨੇ, ਸੁਭਾਵਕ ਦਾਨ ਕਰਨੇ, ਦੇਵਤਿਆਂ ਦੇ ਜਾਪ ਕਰਨੇ, ਧੂਣੀਆਂ ਤਾਉਣੀਆਂ ਤੇ ਜਲਧਾਰੇ ਕਰਨ ਰੂਪ ਤਪ ਕਰਨੇ ਆਦਿਕ (ਜੇਤੇ) ਜਿਤਨੇ ਵੀ ਕਰਮ ਹਨ। ਇੰਨ੍ਹਾਂ (ਸਭ) ਸਾਰਿਆਂ ਤੋਂ (ਊਪਰਿ) ਉਪਰ ਪ੍ਰਮੇਸਰ ਦਾ ਸ਼੍ਰੋਮਣੀ ਨਾਮ ਹੈ।

## ਹਰਿ ਹਰਿ ਰਸਨਾ ਜੋ ਜਪੈ; ਤਿਸੁ ਪੂਰਨ ਕਾਮੁ ॥੩॥

(ਜੋ) ਜਿਹੜੇ ਪੁਰਖ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ ਰਸਨਾ ਕਰਕੇ (ਜਪੈ) ਜਪਦੇ ਹਨ। (ਤਿਸੁ) ਉਨਾਂ ਦੇ ਸਾਰੇ (ਕਾਮੁ) ਕੰਮ (ਪੂਰਨ) ਪੂਰੇ ਹੋ ਜਾਂਦੇ ਹਨ। ਫਿਰ ਹਿਰਦੇ ਨਾਲ ਜਪਣ ਵਾਲਿਆਂ ਦੀ ਤਾਂ ਮਹਿਮਾ ਹੀ ਕਥਨ ਤੋਂ ਰਹਿਤ ਹੈ।

## ਭੈ ਬਿਨਸੇ ਭ੍ਰਮ ਮੋਹ ਗਏ; ਕੋ ਦਿਸੈ ਨ ਬੀਆ ॥

ਉਹਨਾਂ ਦੇ ਸੱਤ ਪ੍ਰਕਾਰ ਦੇ ਭੈ (ਬਿਨਸੇ) ਨਾਸ਼ ਹੋ ਗਏ ਹਨ ਅਤੇ ਪੰਜ ਪ੍ਰਕਾਰ ਦਾ (ਭ੍ਰਮ) ਭਰਮ ਤੇ ਮੋਹ ਆਦਿਕ ਵੀ ਚਲੇ ਗਏ ਭਾਵ ਨਵਿਰਤ ਹੋ ਗਏ ਹਨ। ਜਿਸ ਕਰਕੇ ਉਹਨਾਂ ਨੂੰ ਹੁਣ ਇਕ ਵਾਹਿਗੁਰੂ ਜੀ ਤੋਂ ਬਗੈਰ ਹੋਰ (ਕੋ) ਕੋਈ ਵੀ ਨਹੀਂ (ਬੀਆ) ਦਿਸਦਾ ਭਾਵ ਉਹ ਸਾਰਿਆਂ ਵਿਚ ਸੱਚ ਸਰੂਪ ਪ੍ਰਮੇਸਰ ਨੂੰ ਹੀ ਵੇਖਦੇ ਹਨ।

## ਨਾਨਕ, ਰਾਖੇ ਪਾਰਬ੍ਰਹਮਿ; ਫਿਰਿ ਦੂਖੁ ਨ ਥੀਆ ॥੪॥੧੮॥੧੨੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਜਿਹੜੇ ਪਾਰਬ੍ਰਹਮ ਪ੍ਰਮੇਸਰ ਨੇ ਆਪਣੇ ਜਾਣ ਕੇ (ਰਾਖੇ) ਰੱਖ ਲਏ ਹਨ। ਉਹਨਾਂ ਨੂੰ ਫਿਰ ਕਦੇ ਵੀ ਜੰਮਣ ਮਰਣ ਦਾ ਦੁਖ ਨਹੀ (ਥੀਆ) ਹੋਵੇਗਾ।

## ਆਸਾ ਘਰੁ ੯ ਮਹਲਾ ੫ ॥

*('ਨਾਵਾਂ' ਬੋਲੋ)*

ਰਾਗ ਆਸਾ ਦੇ ਨੌਵੇਂ ਘਰ ਸੁਰਤਾਲ ਅੰਦਰ ਪੰਜਵੇਂ ਪਾਤਸ਼ਾਹ ਜੀ ਜਗਿਆਸੂ ਦੀ ਅਵਸਥਾ ਦੁਆਰਾ ਕਥਨ ਕਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ਓ) ਓਅੰਕਾਰ ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਚਿਤਵਉ ਚਿਤਵਿ, ਸਰਬ ਸੁਖ ਪਾਵਉ; ਆਗੈ ਭਾਵਉ, ਕਿ ਨ ਭਾਵਉ ॥

ਹੇ (ਚਿਤਵਿ) ਚਿਵਤਨੇ ਯੋਗ ਪ੍ਰਮੇਸਰ! **ਵਾ:** ਹੇ ਸਾਰਿਆਂ ਦੇ (ਚਿਤਵਿ) ਦ੍ਰਿਸ਼ਟਾ ਰੂਪ ਪ੍ਰਮੇਸਰ! ਅਸੀਂ ਜਿਵੇਂ-ਜਿਵੇਂ ਆਪ ਜੀ ਨੂੰ ਚਿੱਤ ਵਿੱਚ (ਚਿਤਵਉ) ਚਿਤਵਦੇ, ਯਾਦ ਕਰਦੇ ਹਾਂ। ਤਿਵੇਂ-ਤਿਵੇਂ ਹੀ ਲੋਕ-ਪ੍ਰਲੋਕ ਦੇ, ਬੈਕੁੰਠ ਦੀਆਂ ਮੁਕਤੀਆਂ ਦੇ, ਵਿਵੇਕ-ਵੈਰਾਗ ਆਦਿਕ ਸਾਧਨਾਂ ਦੇ, **ਵਾ:** ਸ੍ਰਵਣ, ਮੰਨਣ ਆਦਿਕਾਂ ਦੇ ਅਤੇ ਸੱਤਾਂ ਭੂਮਿਕਾਵਾਂ ਦੇ (ਸਰਬ) ਸਾਰੇ ਸੁੱਖਾਂ ਨੂੰ (ਪਾਵਉ) ਪ੍ਰਾਪਤ ਕਰਦੇ ਹਾਂ। **ਵਾ:** ਅਸੀਂ (ਚਿਤਵਿ) ਚਿਤਵਨੀ ਦੁਆਰਾ ਹਰ ਵਕਤ ਇਹੀ (ਚਿਤਵਉ) ਚਿਤਵਦੇ ਭਾਵ ਸੋਚਦੇ ਹਾਂ ਕਿ ਕਿਸੇ ਤਰ੍ਹਾਂ ਉਸ (ਸਰਬ) ਸਾਰੇ ਸੁੱਖਾਂ ਦੇ ਦਾਤੇ ਪ੍ਰਮੇਸਰ ਨੂੰ (ਪਾਵਉ) ਪ੍ਰਾਪਤ ਕਰੀਏ। ਪਰ ਫਿਰ ਵੀ ਸਾਡੇ ਮਨ ਵਿਚ ਇਹ ਸ਼ੰਕਾ ਫੁਰ ਹੀ ਆਉਂਦੀ ਹੈ ਕਿ ਪਤਾ ਨਹੀਂ ਅਸੀਂ (ਆਗੈ) ਅੱਗੇ ਵਾਹਿਗੁਰੂ ਜੀ ਨੂੰ (ਭਾਵਉ) ਭਾਵਾਂਗੇ (ਕਿ) ਜਾਂ ਨਹੀਂ (ਭਾਵਉ) ਭਾਵਾਂਗੇ। **ਵਾ:** ਇਹ ਸ਼ੰਕਾ ਫੁਰ ਜਾਂਦੀ ਹੈ ਕਿ ਜਦੋਂ ਅਸੀਂ ਅੰਤਰਮੁਖ ਹੋ ਕੇ ਤੁਰੀਆ ਪਦ ਵਿਚ ਟਿਕਾਂਗੇ, ਤਾਂ ਕੀ ਪਤਾ ਉਦੋਂ ਅਸੀਂ ਪ੍ਰਮੇਸਰ ਨੂੰ ਭਾਵਾਂਗੇ ਜਾਂ ਨਹੀਂ ਭਾਵਾਂਗੇ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ।

**ਅਥਵਾ :** ਹੇ ਭਾਈ! ਜੇਕਰ ਤੁਸੀਂ ਆਪਣੀ ਚਿਤਵਨੀ ਦੁਆਰਾ ਚਿਤਵ ਕੇ ਭਾਵ ਯਾਦ ਕਰਕੇ ਸਾਰੇ ਸੁੱਖਾਂ ਦੇ ਦਾਤੇ

ਵਾਹਿਗੁਰੂ ਨੂੰ ਪ੍ਰਾਪਤ ਕਰ ਲਵੋਗੇ। ਤਾਂ ਤੁਸੀਂ (ਆਗੈ) ਅੱਗੇ ਵਾਹਿਗੁਰੂ ਜੀ ਦੀ ਦਰਗਾਹ ਵਿਚ (ਕਿ ਨ ਭਾਵਉ) ਕਿਉਂ ਨਹੀਂ ਭਾਵੋਗੇ ਭਾਵ ਜਰੂਰ ਬਰ ਜਰੂਰ (ਭਾਵਉ) ਭਾਅ ਜਾਵੋਗੇ।

## ਏਕੁ ਦਾਤਾਰੁ, ਸਗਲ ਹੈ ਜਾਚਿਕ; ਦੂਸਰ ਕੈ ਪਹਿ ਜਾਵਉ ॥੧॥

ਹੇ ਮਹਾਰਾਜ! (ਏਕੁ) ਇਕ ਤੁਸੀਂ ਹੀ (ਦਾਤਾਰੁ) ਦਾਤਾਂ ਦੇ ਦੇਣ ਵਾਲੇ ਦਾਤੇ ਹੋ ਅਤੇ ਬਾਕੀ (ਸਗਲ) ਸਾਰੇ ਹੀ ਤੁਹਾਡੇ (ਜਾਚਿਕ) ਮੰਗਤੇ ਹਨ। ਇਸ ਲਈ ਅਸੀਂ ਤੁਹਾਨੂੰ ਛੱਡ ਕੇ ਹੋਰ (ਦੂਸਰ) ਦੂਸਰੇ (ਕੈ) ਕਿਸ ਦੇ (ਪਹਿ) ਕੋਲ (ਜਾਵਉ) ਜਾਈਏ।

## ਹਉ ਮਾਗਉ ਆਨ; ਲਜਾਵਉ ॥

*('ਲੱਜਾਵਉ' ਬੋਲੋ)*

ਹੇ ਪ੍ਰਮੇਸਰ! (ਹਉ) ਅਸੀਂ (ਆਨ) ਹੋਰ ਕਿਸੇ ਪਾਸੋਂ (ਮਾਗਉ) ਮੰਗਦਿਆਂ ਹੋਇਆਂ (ਲਜਾਵਉ) ਲੱਜਾ ਦੇ ਸਹਿਤ ਹੁੰਦੇ ਹਾਂ, ਕਿਉਂਕਿ ਆਪ ਤੋਂ ਬਗੈਰ ਸਭ ਮੰਗਤੇ ਹੀ ਹਨ।

**ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ ਹੀ ਤੇ ਮੇਰੋ ਨਿਸਤਾਰੁ ॥** *(ਅੰਗ : ੮੫੬)*

## ਸਗਲ ਛਤ੍ਰਪਤਿ ਏਕੋ ਠਾਕੁਰੁ; ਕਉਨੁ ਸਮਸਰਿ ਲਾਵਉ ॥੧॥ ਰਹਾਉ ॥

ਹੇ ਮਹਾਰਾਜ! (ਏਕੋ) ਇਕ ਆਪ ਜੀ ਹੀ ਇਸ ਦੁਨੀਆਂ ਦੇ (ਸਗਲ) ਸਾਰੇ (ਛਤ੍ਰਪਤਿ) ਚੱਕਰਵਰਤੀ ਰਾਜਿਆਂ ਅਤੇ ਇੰਦਰ, ਬ੍ਰਹਮਾ ਆਦਿਕ ਸਭ ਦੇ (ਠਾਕੁਰੁ) ਮਾਲਕ ਹੋ। ਅਸੀਂ ਆਪ ਦੇ (ਸਮਸਰਿ) ਬਰਾਬਰ (ਕਉਨੁ) ਕਿਸਨੂੰ (ਲਾਵਉ) ਲਾਉਣਾ ਕਰੀਏ? ਭਾਵ ਆਪ ਜੀ ਦੇ ਸਮਾਨ ਕੋਈ ਨਹੀਂ ਹੈ। ਯਥਾ :

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥** *(ਅੰਗ : ੮੫੮)*

## ਊਠਉ ਬੈਸਉ, ਰਹਿ ਭਿ ਨ ਸਾਕਉ; ਦਰਸਨੁ ਖੋਜਿ ਖੋਜਾਵਉ ॥

ਹੇ ਮਹਾਰਾਜ! ਅਸੀਂ ਆਪ ਜੀ ਦੇ ਨਾਮ ਤੋਂ ਬਗੈਰ (ਊਠਉ) ਉਠਦਿਆਂ ਤੇ (ਬੈਸਉ) ਬਹਿੰਦਿਆਂ (ਭਿ) ਵੀ ਨਹੀਂ ਰਹਿ (ਸਾਕਉ) ਸਕਦੇ। **ਵਾ:** ਵਿਵਹਾਰਾਂ ਵੱਲੋਂ ਉਠਦਿਆਂ ਤੇ ਵਿਵਹਾਰਾਂ ਵੱਲ ਬੈਠਦਿਆਂ ਹੋਇਆਂ ਵੀ ਨਹੀਂ ਰਹਿ ਸਕਦੇ। **ਵਾ:** ਤੁਹਾਡਾ ਸਿਮਰਨ ਕਰਨ ਲਈ ਉਠਦੇ ਵੀ ਹਾਂ, ਫਿਰ ਚਿਤ ਨਾ ਟਿਕਣ ਕਰਕੇ ਬੈਠ ਜਾਂਦੇ ਹਾਂ ਕਿ ਤੁਸੀਂ ਕਿਰਪਾ ਕਰੋਗੇ ਤਾਂ ਨਾਮ ਜਪਾਂਗੇ, ਪਰ ਅਸੀਂ ਆਪ ਜੀ ਦੀ ਪ੍ਰਾਪਤੀ ਤੋਂ ਬਿਨਾਂ ਰਹਿ ਵੀ ਨਹੀਂ ਸਕਦੇ। **ਵਾ:** ਉਠਦੇ ਹਾਂ ਦੁਨੀਆਂ ਵੱਲੋਂ ਉਪਰਾਮ ਹੋ ਕੇ ਤੇ ਬੈਠਦੇ ਹਾਂ ਸਮਾਧੀ ਲਾਉਣ ਵਾਸਤੇ, ਪਰ ਬਿਰਤੀ ਦੇ ਟਿਕਣ ਵਿਚ ਨਾ ਆਉਣ ਕਰਕੇ ਤੁਰੀਆ ਪਦ ਵਿਚ ਇਸਥਿਤ ਹੋ ਕੇ ਵੀ ਨਹੀਂ ਰਹਿ ਸਕਦੇ। ਇਸ ਲਈ ਆਪ ਜੀ ਦੇ ਦਰਸ਼ਨਾਂ ਦੇ (ਖੋਜਿ) ਖੋਜੀ ਹੋ ਕੇ (ਖੋਜਾਵਉ) ਭਾਲ ਕਰਦੇ ਹਾਂ। **ਵਾ:** ਆਪ ਜੀ ਦੇ ਦਰਸ਼ਨਾਂ ਦੀ (ਖੋਜਿ) ਭਾਲ ਨੂੰ ਸੰਗਤ ਦੁਆਰਾ (ਖੋਜਾਵਉ) ਖੋਜਵਾਉਣਾ ਕਰਦੇ ਹਾਂ ਭਾਵ ਭਾਲਦੇ, ਲੱਭਦੇ ਹਾਂ।

## ਬ੍ਰਹਮਾਦਿਕ ਸਨਕਾਦਿਕ, ਸਨਕ ਸਨੰਦਨ ਸਨਾਤਨ ਸਨਤਕੁਮਾਰ; ਤਿਨ੍ ਕਉ ਮਹਲੁ ਦੁਲਭਾਵਉ ॥੨॥

*('ਦੁਲ-ਭਾਵਉ' ਬੋਲੋ)*

(ਬ੍ਰਹਮਾਦਿਕ) ਬ੍ਰਹਮਾ ਆਦਿਕ ਤੋਂ ਲੈ ਕੇ ਜਿੰਨੇ ਵੀ ਬਾਲ ਖਿਲ ਆਦਿਕ ਸੱਠ ਲੱਖ ਰਿਖੀ ਤੇ ਬ੍ਰਹਮਾ ਦੇ ਚਾਰ ਪੁੱਤਰ ਜੋ (ਸਨਕਾਦਿਕ) ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਹਨ (ਤਿਨ੍ ਕਉ) ਇੰਨ੍ਹਾਂ ਨੂੰ ਵੀ

ਪ੍ਰਮੇਸਰ ਦਾ ਮਹੱਲ ਸਰੂਪ **ਵਾ**: ਤੁਰੀਆ ਪਦ ਰੂਪ ਮਹੱਲ ਦੁਰਲੱਭ ਹੈ ਭਾਵ ਕਠਿਨਤਾਈ ਨਾਲ ਲੱਭਣ ਵਾਲਾ ਹੈ।

**ਅਗਮ ਅਗਮ ਆਗਾਧਿ ਬੋਧ; ਕੀਮਤਿ ਪਰੈ ਨ ਪਾਵਉ ॥**

ਜਿਸ ਪ੍ਰਮੇਸਰ ਦਾ (ਬੋਧ) ਗਿਆਨ ਮਨ ਕਰਕੇ ਵੀ (ਅਗਮ) ਅਗੰਮ ਹੈ, ਸ਼ਾਸਤਰਾਂ ਕਰਕੇ ਵੀ (ਅਗਮ) ਅਗੰਮ ਹੈ ਅਤੇ ਵੇਦਾਂ ਕਰਕੇ ਵੀ (ਆਗਾਧਿ) ਡੂੰਘਾ ਹੈ। ਉਸ ਦੇ ਸਰੂਪ ਦੀ ਕੀਮਤ ਪਉਣ ਤੋਂ ਪਰ੍ਹੇ ਹੈ, ਭਾਵ, ਉਸਦੇ ਸਰੂਪ ਦੀ ਕੀਮਤ ਕੋਈ ਵੀ ਨਹੀਂ (ਪਾਵਉ) ਪਾ ਸਕਦਾ।

**ਤਾਕੀ ਸਰਣਿ, ਸਤਿ ਪੁਰਖ ਕੀ; ਸਤਿਗੁਰੁ ਪੁਰਖੁ, ਧਿਆਵਉ ॥੩॥**

*('ਤਾਕੀ' ਅੱਧਕ ਲਾ ਕੇ ਬੋਲੋ)*

ਇਸ ਲਈ ਅਸੀਂ ਤਾਂ (ਸਤਿ ਪੁਰਖ) ਸੱਚੇ ਪੁਰਖ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਸ਼ਰਨ (ਤਾਕੀ) ਤੱਕੀ ਹੈ। **ਵਾ**: (ਸਤਿ ਪੁਰਖ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਸ਼ਰਨ ਤੱਕੀ ਭਾਵ ਗ੍ਰਹਿਣ ਕੀਤੀ ਹੈ ਅਤੇ ਉਸ ਦੀ ਪ੍ਰਾਪਤੀ ਵਾਸਤੇ (ਪੁਰਖੁ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ (ਧਿਆਵਉ) ਧਿਆਉਂਦੇ ਹਾਂ।

**ਅਥਵਾ** : (ਪੁਰਖੁ) ਪੂਰਨ ਸਤਿਗੁਰਾਂ ਦੀ ਸ਼ਰਨ (ਤਾਕੀ) ਤੱਕ ਕੇ ਭਾਵ ਲੈ ਕੇ 'ਜੋ ਸਤਿਗੁਰੂ ਪੁਰਖ ਪ੍ਰਮੇਸਰ ਹੈ' ਉਸ ਨੂੰ ਧਿਆਉਣਾ ਕਰੋ।

**ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ; ਕਾਟਿਓ ਬੰਧੁ, ਗਰਾਵਉ ॥**

ਜਦੋਂ (ਦਇਆਲੁ) ਦਿਆਲਤਾ ਦਾ ਘਰ (ਠਾਕੁਰੁ) ਸੁਆਮੀ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ (ਕ੍ਰਿਪਾਲੁ) ਕ੍ਰਿਪਾਲੂ (ਭਇਓ) ਹੋਇਆ। ਤਾਂ ਉਸ ਨੇ ਸਾਡੇ (ਬੰਧੁ) ਬੰਧਨਾਂ ਰੂਪ (ਗਰਾਵਉ) ਫਾਹੇ (ਕਾਟਿਓ) ਕੱਟ ਦਿੱਤੇ।

**ਅਥਵਾ** : ਜੋ ਸਤਿਜੁਗ ਵਿਚ ਵੀ ਕਿਰਪਾਲੂ ਹੋਇਆ ਸੀ, ਤ੍ਰੇਤੇ ਵਿਚ ਵੀ ਦਿਆਲੂ ਹੋਇਆ ਸੀ, ਦੁਆਪਰ ਵਿਚ ਵੀ ਸਾਰਿਆਂ ਦਾ (ਪ੍ਰਭੁ) ਸੁਆਮੀ ਹੋਇਆ ਸੀ ਅਤੇ ਹੁਣ ਕਲਜੁਗ ਵਿਚ ਵੀ ਸਾਰਿਆਂ ਦਾ (ਠਾਕੁਰੁ) ਮਾਲਕ ਹੋਇਆ ਹੈ। ਉਸ ਨੇ ਸਾਡੇ ਹੰਗਤਾ-ਮਮਤਾ, ਕਰਤਾ-ਭੋਗਤਾ, ਮੋਹ ਆਦਿਕ ਸਾਰਿਆਂ (ਬੰਧੁ) ਬੰਧਨਾਂ ਦੇ (ਗਰਾਵਉ) ਗਲਾਵੇ ਭਾਵ ਫਾਹੇ (ਕਾਟਿਓ) ਕੱਟ ਦਿੱਤੇ ਹਨ।

**ਕਹੁ ਨਾਨਕ, ਜਉ ਸਾਧਸੰਗੁ ਪਾਇਓ;**
**ਤਉ ਫਿਰਿ ਜਨਮਿ ਨ ਆਵਉ ॥੪॥੧॥੧੨੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਉ) ਜਦੋਂ ਸਾਧਸੰਗਤ ਨੂੰ (ਪਾਇਓ) ਪ੍ਰਾਪਤ ਕਰ ਲਿਆ ਤਾਂ (ਤਉ) ਤਦੋਂ ਫਿਰ ਦੁਬਾਰਾ ਜਨਮ-ਮਰਣ ਦੇ ਚੱਕਰਾਂ ਵਿਚ (ਆਵਉ) ਆਉਣਾ ਨਹੀਂ ਪਵੇਗਾ, ਮੁਕਤ ਹੋ ਜਾਵਾਂਗੇ।

**ਆਸਾ ਮਹਲਾ ੫ ॥**

**ਅੰਤਰਿ ਗਾਵਉ, ਬਾਹਰਿ ਗਾਵਉ; ਗਾਵਉ ਜਾਗਿ ਸਵਾਰੀ ॥**

ਹੇ ਭਾਈ! ਉਸ ਪ੍ਰਮੇਸਰ ਨੂੰ (ਅੰਤਰਿ) ਅੰਦਰ ਵੀ ਪਰੀਪੂਰਨ ਜਾਣ ਕੇ (ਗਾਵਉ) ਗਾਉਣਾ ਕਰੀਏ ਤੇ ਬਾਹਰ ਵੀ ਪਰੀਪੂਰਨ ਜਾਣ ਕੇ ਗਾਉਣਾ ਕਰੀਏ। **ਵਾ**: (ਅੰਤਰਿ) ਅੰਤਹਕਰਣ ਦੇ ਅੰਦਰ ਵੀ ਗਾਉਣਾ ਕਰੀਏ ਤੇ

ਬਾਹਰ ਜਬਾਨ ਨਾਲ ਵੀ ਗਾਉਣਾ ਕਰੀਏ। **ਵਾ:** ਬਿਰਤੀ ਨੂੰ ਅੰਤਰਮੁਖ ਕਰਕੇ ਵੀ ਮਹਾਰਾਜ ਦੇ ਗੁਣਾਂ ਨੂੰ ਗਾਉਂਦੇ ਰਹੀਏ ਤੇ ਬਾਹਰ ਮੁਖ ਬਿਰਤੀ ਕਰਕੇ ਬੈਖਰੀ ਬਾਨੀ ਦੁਆਰਾ ਵੀ ਗੁਣਾਂ ਨੂੰ ਗਉਣਾ ਕਰੀਏ। ਯਥਾ :

**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥** *(ਅੰਗ : ੧੩੭੬)*

ਅਤੇ (ਸਵਾਰੀ) ਸਵੇਰੇ ਅੰਮ੍ਰਿਤ ਵੇਲੇ ਜਾਗ ਕੇ ਵੀ ਗਉਣਾ ਕਰੀਏ।

**ਅਥਵਾ :** ਅੰਦਰ ਜੋ ਸਖੋਪਤ ਅਵਸਥਾ ਹੈ, ਉਸ ਵਿਚ ਵੀ ਗਾਉਣਾ ਕਰੀਏ। ਉਸ ਤੋਂ ਬਾਹਰ ਜੋ ਸੁਪਨ ਅਵਸਥਾ ਹੈ, ਉਸ ਵਿਚ ਵੀ ਗਾਉਣਾ ਕਰੀਏ ਅਤੇ ਜੋ (ਜਾਗਿ) ਜਾਗ੍ਰਤ ਅਵਸਥਾ ਹੈ, ਉਸ ਵਿਚ ਵੀ ਬਿਰਤੀ ਨੂੰ ਸਵਾਰ-ਸਵਾਰ ਕੇ ਗਾਉਣਾ ਕਰੀਏ। **ਵਾ:** ਆਪਣੀ ਬਿਰਤੀ ਨੂੰ ਤੁਰੀਆ ਪਦ ਵਿਚ ਜਗਾ ਕੇ, (ਸਵਾਰੀ) ਸਵਾਰ-ਸਵਾਰ ਕੇ ਵੀ ਗਉਣਾ ਕਰੀਏ। **ਵਾ:** ਭਾਵੇਂ ਆਪਣੀ ਬਿਰਤੀ ਗਿਆਨ ਅਵਸਥਾ ਵਿਚ ਵੀ ਕਿਉਂ ਨਾ ਜਾਗ ਪਵੇ, ਫਿਰ ਵੀ ਪ੍ਰਮੇਸਰ ਦੇ ਤਾਈਂ ਸਵਾਰ-ਸਵਾਰ ਕੇ ਗਾਉਣਾ ਕਰੀਏ।

## ਸੰਗਿ ਚਲਨ ਕਉ ਤੋਸਾ ਦੀਨ੍ਾ; ਗੋਬਿੰਦ ਨਾਮ ਕੇ ਬਿਉਹਾਰੀ ॥੧॥

ਹੇ ਭਾਈ ! ਜਿਹੜੇ ਗੁਰਮੁਖ (ਗੋਬਿੰਦ) ਪ੍ਰਮੇਸਰ ਦੇ ਨਾਮ (ਕੇ) ਦੇ (ਬਿਉਹਾਰੀ) ਵਪਾਰੀ ਹਨ। ਉਹਨਾਂ (ਕਉ) ਤਾਈਂ ਸਤਿਗੁਰਾਂ ਨੇ ਪ੍ਰਲੋਕ ਤੱਕ (ਸੰਗਿ) ਨਾਲ ਚੱਲਣ (ਕਉ) ਵਾਸਤੇ ਸਿਮਰਨ ਰੂਪ (ਤੋਸਾ) ਖਰਚ (ਦੀਨ੍ਾ) ਦਿੱਤਾ ਹੈ।

**ਅਥਵਾ :** ਤੋਸਾ ਇਕ ਰੋਟੀ ਦਾ ਨਾਮ ਹੈ, ਜਿਸ ਨੂੰ ਖੰਡ, ਘਿਉ ਤੇ ਮੈਦਾ ਇਕ ਸਮਾਨ ਰਲਾ ਕੇ ਤਿਆਰ ਕੀਤਾ ਹੁੰਦਾ ਹੈ। ਸਤਿਗੁਰੂ ਸਾਹਿਬ ਜੀ ਨੇ ਸਾਡੇ (ਕਉ) ਤਾਈ ਪ੍ਰਲੋਕ ਵਾਸਤੇ ਨਾਲ ਚਲਣ ਲਈ ਨਾਮ ਰੂਪ (ਤੋਸਾ) ਖਰਚ ਦਿੱਤਾ ਹੈ। ਜਿਸ ਵਿਚ ਭਗਤੀ ਰੂਪ ਖੰਡ, ਗਿਆਨ ਰੂਪ ਮੈਦਾ ਤੇ ਪ੍ਰੇਮ ਰੂਪ ਘਿਉ ਹੈ ਅਤੇ ਅਸੀਂ (ਗੋਬਿੰਦ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦੇ (ਬਿਉਹਾਰੀ) ਵਪਾਰੀ ਹਾਂ। **ਵਾ:** ਗੁਰਮੁਖ ਜਨ ਪ੍ਰਮੇਸਰ ਦੇ ਨਾਮ ਨੂੰ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਵਪਾਰ ਕਰਦੇ ਹਨ।

## ਅਵਰ; ਬਿਸਾਰੀ ਬਿਸਾਰੀ ॥

ਅਸੀਂ (ਅਵਰ) ਹੋਰਨਾਂ ਪਦਾਰਥਾਂ ਦੀ ਪ੍ਰੀਤੀ (ਬਿਸਾਰੀ) ਵਿਸਾਰ ਦਿੱਤੀ ਹੈ, (ਬਿਸਾਰੀ) ਵਿਸਾਰ ਦਿੱਤੀ ਹੈ।

**ਅਥਵਾ :** (ਅਵਰ) ਅਵਰਨ ਦੇ ਦੇਣ ਵਾਲੀ (ਬਿਸ+ਅਲੀ) (ਬਿਸ) ਵਿਸ਼ਿਆਂ ਦੀ (ਅਲੀ) ਪੰਗਤੀ ਵੀ (ਬਿਸਾਰੀ) ਵਿਸਾਰ ਦਿੱਤੀ ਹੈ।

**ਅਥਵਾ :** ਜੋ (ਅਵਰ) ਹੋਰ (ਬਿਸ+ਆਰੀ) ਆਰੀ ਦੀ ਨਿਆਈਂ ਸ਼ੁਭ ਗੁਣਾਂ ਨੂੰ, ਪ੍ਰਮੇਸਰ ਦੇ ਪ੍ਰੇਮ ਨੂੰ ਕੱਟਣ ਵਾਲੇ ਕਾਮ, ਕ੍ਰੋਧ ਆਦਿਕ ਵਿਕਾਰ ਤੇ ਸ਼ਬਦ, ਸਪਰਸ਼ ਆਦਿਕ ਵਿਸ਼ੇ ਸਨ, ਉਹ ਵੀ ਵਿਸਾਰ ਦਿੱਤੇ ਹਨ।

**ਅਥਵਾ :** ਜਿਹੜਾ ਸਰੀਰ ਤੇ ਸੰਸਾਰ ਦੀ ਪ੍ਰੀਤੀ ਹੋਰਨਾਂ (ਬਿ+ਸਾਰੀ) ਵਿਸ਼ਿਆਂ ਵਿਚ ਲਾ ਕੇ ਵਿਸ਼ੇਸ ਕਰਕੇ (ਸਾਰੀ) ਸਾੜਨ ਵਾਲੀ ਅਤੇ (ਬਿਸ+ਅਰੀ) (ਬਿਸ) ਵਿਸ਼ਿਆਂ ਦੀ (ਅਰੀ) ਸਖੀ ਬਣ ਰਹੀ ਸੀ। ਇਸ ਨੂੰ ਵਿਸ਼ਿਆਂ ਵਾਲੀ ਜਾਣ ਕੇ **ਵਾ:** (ਬਿਸਾਰੀ) ਵਿਸਾਰਨੇਯੋਗ ਜਾਣ ਕੇ (ਬਿਸਾਰੀ) ਵਿਸਾਰ ਦਿੱਤਾ ਹੈ।

**ਅਥਵਾ :** (ਅਵਰ) ਹੋਰਨਾਂ ਪਦਾਰਥਾਂ, ਸੰਬੰਧੀਆਂ ਦੇ ਪ੍ਰੇਮ ਨੂੰ (ਬਿਸਾਰੀ) ਵਿਸਾਰਨੇਯੋਗ ਜਾਣ ਕੇ (ਬਿਸਾਰੀ) ਵਿਸਾਰ ਦਿੱਤਾ ਹੈ।

## ਨਾਮ ਦਾਨੁ, ਗੁਰਿ ਪੂਰੈ ਦੀਓ; ਮੈ ਏਹੋ ਆਧਾਰੀ ॥੧॥ ਰਹਾਉ ॥

ਜਿਹੜਾ (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ ਸਾਨੂੰ ਅੰਮ੍ਰਿਤ ਨਾਮ ਦਾ ਦਾਨ (ਦੀਓ) ਦਿੱਤਾ ਹੈ। (ਮੈ) ਸਾਡਾ

ਤਾਂ ਮਨ, ਬਾਣੀ, ਸਰੀਰ ਕਰਕੇ ਏਹੋ ਹੀ (ਆਧਾਰੀ) ਆਸਰਾ ਹੈ। **ਵਾ:** ਅਸੀਂ ਤਾਂ ਇਸਨੂੰ ਹੀ ਆਪਣਾ ਆਸਰਾ ਬਣਾਉਣਾ ਕੀਤਾ ਹੈ।

## ਦੂਖਨਿ ਗਾਵਉ, ਸੁਖਿ ਭੀ ਗਾਵਉ; ਮਾਰਗਿ ਪੰਥਿ ਸਮ੍ਾਰੀ ॥

(ਦੂਖਨਿ) ਦੁਖ ਵੇਲੇ ਵੀ ਪ੍ਰਮੇਸਰ ਦੇ ਗੁਣਾਂ ਨੂੰ (ਗਾਵਉ) ਗਉਣਾ ਕਰੋ ਤੇ ਸੁੱਖ ਵਿਚ (ਭੀ) ਵੀ ਗਉਣਾ ਕਰੋ ਅਤੇ ਕਿਸੇ (ਮਾਰਗਿ) ਰਸਤੇ ਦਾ (ਪੰਥਿ) ਪੈਂਡਾ (ਸਮ੍ਾਰੀ) ਸੰਭਾਲਣ ਵੇਲੇ ਵੀ ਗਉਣਾ ਕਰੋ। **ਵਾ:** (ਮਾਰਗਿ) ਛੋਟੀਆਂ ਪਗ-ਡੰਡੀਆਂ 'ਤੇ ਜਾਂਦੇ ਹੋਈਏ ਜਾਂ (ਪੰਥਿ) ਖੁੱਲ੍ਹੇ ਰਾਹਾਂ ਉੱਤੇ ਤੁਰਦੇ ਹੋਏ, ਹਰ ਵਕਤ ਪ੍ਰਮੇਸਰ ਨੂੰ (ਸਮ੍ਾਰੀ) ਸੰਭਾਲਦੇ ਰਹੀਏ, ਕਦੇ ਵੀ ਵਿਸਾਰਨਾ ਨਾ ਕਰੀਏ। **ਵਾ:** ਸੰਸਾਰ ਦੇ ਵਿਵਹਾਰਕ (ਮਾਰਗਿ) ਰਸਤੇ 'ਤੇ ਅਤੇ ਗੁਰੂ ਸਾਹਿਬ ਜੀ ਦੀ ਗੁਰਸਿਖੀ ਤੇ ਭਾਉ-ਭਗਤੀ ਦੇ (ਪੰਥਿ) ਪੈਂਡੇ ਉੱਪਰ ਚਲਦੇ ਹੋਏ ਹਰ ਵਕਤ ਵਾਹਿਗੁਰੂ ਜੀ ਦੇ ਨਾਮ ਨੂੰ ਸੰਭਾਲਣਾ ਕਰੀਏ। **ਵਾ:** ਦੁਨੀਆਂ ਦੇ (ਪੰਥਿ) ਪੈਂਡੇ 'ਤੇ ਅਤੇ ਪ੍ਰਲੋਕ ਦੇ ਮਾਰਗ ਉੱਤੇ ਚਲਿਆ ਹੋਇਆਂ ਵੀ ਹਰ ਵਕਤ ਪ੍ਰਮੇਸਰ ਨੂੰ ਸੰਭਾਲਦੇ ਰਹੀਏ। **ਵਾ:** ਦੁਨੀਆਂ ਦੇ ਮਾਰਗਾਂ ਨਾਲੋਂ ਗਿਆਨ ਰੂਪ (ਪੰਥਿ) ਰਸਤੇ ਉੱਪਰ ਚਲਣ ਵਾਸਤੇ ਵੀ ਵਾਹਿਗੁਰੂ ਜੀ ਨੂੰ ਸੰਭਾਲਣਾ ਕਰੀਏ।

## ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ; ਮੋਰੀ ਤਿਸਾ ਬੁਝਾਰੀ ॥੨॥

ਸਤਿਗੁਰੂ ਸਾਹਿਬ ਜੀ ਨੇ ਮਨ (ਮਹਿ) ਵਿਚ ਪ੍ਰਮੇਸਰ ਦਾ ਨਾਮ (ਦ੍ਰਿੜੁ) ਪੱਕਾ ਕਰ (ਦੀਆ) ਦਿੱਤਾ ਹੈ ਅਤੇ (ਮੋਰੀ) ਮੇਰੀ ਤ੍ਰਿਸਨਾ ਦੀ ਤ੍ਰੇਹ ਵੀ (ਬੁਝਾਰੀ) ਬੁਝਾ ਦਿੱਤੀ ਹੈ।

## ਦਿਨੁ ਭੀ ਗਾਵਉ ਰੈਨੀ ਗਾਵਉ; ਗਾਵਉ ਸਾਸਿ ਸਾਸਿ ਰਸਨਾਰੀ ॥

ਉਸ ਪ੍ਰਮੇਸਰ ਦੇ ਗੁਣਾਂ ਨੂੰ (ਦਿਨੁ) ਦਿਨੇ (ਭੀ) ਵੀ (ਗਾਵਉ) ਗਾਉਂਦੇ ਰਹੀਏ ਤੇ (ਰੈਨੀ) ਰਾਤ ਵੀ (ਗਾਵਉ) ਗਉਂਦੇ ਰਹੀਏ। **ਵਾ:** ਜਿੰਦਗੀ ਦੇ ਦਿਨਾਂ ਵਿਚ ਵੀ ਗਾਉਂਦੇ ਰਹੀਏ ਤੇ ਉਮਰ ਰੂਪ ਰਾਤ ਵਿਚ ਵੀ ਗਾਉਂਦੇ ਰਹੀਏ। **ਵਾ:** (ਦਿਨੁ) ਦਿਨ ਦੀ ਨਿਆਈਂ ਗਿਆਨਵਾਨ ਹੋ ਕੇ ਵੀ ਗਾਉਂਦੇ ਰਹੀਏ ਤੇ ਪ੍ਰੇਮ ਦੀ ਅਵਸਥਾ ਰੂਪ ਰਾਤ, ਜਿਸ ਵਿਚ ਸ਼ੁਭ ਗੁਣਾਂ ਰੂਪ ਤਾਰੇ ਚਮਕਦੇ ਹਨ, ਉਸ ਵਿਚ ਵੀ ਗਾਉਣਾ ਕਰੀਏ। ਫਿਰ (ਸਾਸਿ ਸਾਸਿ) ਸਵਾਸ-ਸਵਾਸ ਦੁਆਰਾ ਅਤੇ (ਰਸਨਾਰੀ) ਰਸਨਾ ਕਰਕੇ ਵੀ ਗਾਉਂਦੇ ਰਹੀਏ। **ਵਾ:** ਰਸਨਾ ਨੂੰ ਰਸਾ-ਰਸਾ ਕੇ ਵੀ ਗਾਉਂਦੇ ਰਹੀਏ।

## ਸਤਸੰਗਤਿ ਮਹਿ ਬਿਸਾਸੁ ਹੋਇ; ਹਰਿ ਜੀਵਤ ਮਰਤ ਸੰਗਾਰੀ ॥੩॥

ਸਤਸੰਗਤ ਦੇ ਸਰੂਪ (ਮਹਿ) ਵਿਚ ਮਿਲ ਕੇ ਇਹ (ਬਿਸਾਸੁ) ਭਰੋਸਾ (ਹੋਇ) ਹੋ ਜਾਂਦਾ ਹੈ ਕਿ (ਹਰਿ) ਪ੍ਰਮੇਸਰ (ਜੀਵਤ) ਜਿਊਂਦਿਆਂ ਤੇ (ਮਰਤ) ਮਰਦਿਆਂ ਦਾ ਵੀ ਸਦਾ (ਸੰਗਾਰੀ) ਸੰਗੀ ਹੈ। **ਵਾ:** ਜੀਵਤ ਭਾਵ ਵਲੋਂ ਮਰ ਕੇ ਹੀ ਵਾਹਿਗੁਰੂ ਜੀ ਦਾ ਸੰਗੀ ਹੋਈਦਾ ਹੈ।

## ਜਨ ਨਾਨਕ ਕਉ, ਇਹੁ ਦਾਨੁ ਦੇਹੁ ਪ੍ਰਭ; ਪਾਵਉ ਸੰਤ ਰੇਨ, ਉਰਿ ਧਾਰੀ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਸਰਬ ਕਲਾ ਸਮਰੱਥ ਅਕਾਲ ਪੁਰਖ ਵਾਹਿਗੁਰੂ ਜੀ ! ਸਾਡੇ ਜਨਾਂ ਦੇ (ਕਉ) ਤਾਈਂ ਇਹੁ ਦਾਨ (ਦੇਹੁ) ਦੇਣਾ ਕਰੋ ਕਿ ਅਸੀਂ ਸੰਤਾਂ ਮਹਾਂਪੁਰਖਾਂ ਦੇ ਚਰਨਾਂ ਦੀ (ਰੇਨ) ਧੂੜ ਨੂੰ (ਪਾਵਉ) ਪ੍ਰਾਪਤ ਕਰੀਏ ਅਤੇ (ਉਰਿ) ਹਿਰਦੇ ਵਿਚ ਨਾਮ ਨੂੰ (ਧਾਰੀ) ਧਾਰਨਾ ਕਰੀਏ।

## ਸ੍ਰਵਨੀ ਕਥਾ, ਨੈਨ ਦਰਸੁ ਪੇਖਉ; ਮਸਤਕੁ, ਗੁਰ ਚਰਨਾਰੀ ॥੪॥੨॥੧੨੨॥

(ਸ੍ਰਵਨੀ) ਕੰਨਾਂ ਨਾਲ ਤੁਹਾਡੀ ਕਥਾ ਸੁਣੀਏ, (ਨੈਨ) ਨੇਤਰਾਂ ਨਾਲ ਤੁਹਾਡੇ (ਦਰਸੁ) ਦਰਸ਼ਨ (ਪੇਖਉ) ਵੇਖੀਏ ਅਤੇ ਸਾਡਾ (ਮਸਤਕੁ) ਮੱਥਾ ਗੁਰੂ ਸਾਹਿਬ ਜੀ ਦੇ (ਚਰਨਾਰੀ) ਚਰਨਾ ਨਾਲ ਹੀ ਲੱਗਾ ਰਹੇ।

## ੧ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੧੦ ਮਹਲਾ ੫ ॥

(੧) ਇੱਕ ਅਦ੍ਵੈਤ ਰੂਪ ਪ੍ਰਮੇਸਰ (ੴ) ਓਅੰਕਾਰ ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ ਪ੍ਰਾਪਤ ਹੁੰਦਾ ਹੈ। ਰਾਗ ਆਸਾ ਦੇ ਦਸਵੇਂ (ਘਰੁ) ਸੁਰਤਾਲ ਅੰਦਰ ਪੰਜਵੇਂ ਪਾਤਸ਼ਾਹ ਜੀ ਵੈਰਾਗਮਈ ਪ੍ਰਕਰਣ ਅਰੰਭ ਕਰਦੇ ਹੋਏ ਉਪਦੇਸ਼ ਦਿੰਦੇ ਹਨ।

## ਜਿਸਨੋ ਤੂੰ ਅਸਥਿਰੁ ਕਰਿ ਮਾਨਹਿ; ਤੇ ਪਾਹੁਨ, ਦੋ ਦਾਹਾ ॥

ਹੇ ਜੀਵ! (ਜਿਸਨੋ) ਜਿਸ ਸਰੀਰ, ਸੰਬੰਧੀਆਂ, ਪਦਾਰਥਾਂ ਤੇ ਸੰਸਾਰ ਨੂੰ ਤੂੰ ਸਦਾ (ਅਸਥਿਰੁ) ਇਸਥਿਤ ਰਹਿਣ ਵਾਲੇ ਕਰਕੇ (ਮਾਨਹਿ) ਮੰਨਦਾ ਹੈ। (ਤੇ) ਉਹ ਤਾਂ ਦੋ ਕੁ (ਦਾਹਾ) ਦਿਨਾਂ ਦੇ ਹੀ (ਪਾਹੁਨ) ਪ੍ਰਾਹੁਣੇ ਹਨ। **ਵਾ:** (ਦੋ ਦਾਹਾ) ੨×੧੦=੨੦ ਕੁ ਦਿਨਾਂ ਦੇ ਹੀ ਪ੍ਰਾਹੁਣੇ ਹਨ। **ਵਾ:** (ਦੋ+ਦਾਹਾ) ੨+੧੦=੧੨ ਕੁ ਦਿਨਾਂ ਦੇ ਹੀ ਪ੍ਰਾਹੁਣੇ ਹਨ। ਭਾਵ ਥੋੜੇ ਦਿਨਾਂ ਵਿਚ ਹੀ ਨਾਸ਼ ਹੋ ਜਾਣ ਵਾਲੇ ਹਨ। **ਵਾ:** ਆਪਣੇ ਸਰੀਰ ਵੀ ਦੋ ਕੁ ਦਿਨਾਂ ਦੇ ਪ੍ਰਾਹੁਣੇ ਹਨ। ਕਿਉਂਕਿ ਇਹ ਅੰਤ ਨੂੰ ਕਾਲ ਦੀ ਅੱਗ ਨਾਲ (ਦਾਹਾ) ਸੜ ਜਾਣ ਵਾਲੇ ਹਨ। **ਵਾ:** (ਪਾਹੁਨ) ਪੌਣ ਤੇ (ਦਾਹਾ) ਅੱਗ ਆਦਿਕ ਤੱਤ ਵੀ ਵੀਹ ਕੁ ਦਿਨਾ ਦੇ ਹਨ। ਭਾਵ ਸ੍ਰਿਸ਼ਟੀ ਦੀ ਲੈਅਤਾ ਸਮੇਂ ਇਹ ਵੀ ਨਾਸ਼ ਹੋ ਜਾਣੇ ਹਨ।

### ਅੰਗ : ੪੦੨

## ਪੁਤ੍ਰ ਕਲਤ੍ਰ ਗ੍ਰਿਹ, ਸਗਲ ਸਮਗ੍ਰੀ; ਸਭ ਮਿਥਿਆ ਅਸਨਾਹਾ ॥੧॥

(‘ਕਲੱਤ੍ਰ’ ਬੋਲੋ)

ਹੇ ਭਾਈ! ਜਿਹੜੇ ਪੁੱਤਰ ਨੂੰ ਤੂੰ (ਪੁ) ਪੂੰ ਆਦਿਕ ਨਰਕਾਂ ਤੋਂ ਆਪਣੀ (ਤ੍ਰ) ਰੱਖਿਆ ਕਰਨ ਵਾਲਾ ਮੰਨਿਆ ਹੈ ਅਤੇ ਜਿਹੜੀ ਇਸਤਰੀ ਤੇਰੀ (ਕਲ) ਧਾਤ ਨੂੰ ਪੇਟ ਵਿਚ (ਤ੍ਰ) ਰੱਖ ਕੇ ਔਲਾਦ ਨੂੰ ਜਨਮ ਦੇਣ ਵਾਲੀ ਹੈ, ਉਸ ਨੂੰ ਵੀ ਤੂੰ ਆਪਣੀ ਮੰਨਦਾ ਹੈਂ। ਇਸੇ ਤਰ੍ਹਾਂ ਤੂੰ (ਗ੍ਰਿਹ) ਘਰ ਆਦਿਕ (ਸਗਲ) ਸਾਰੀ ਸਮੱਗਰੀ ਆਪਣੀ ਹੀ ਮੰਨੀ ਹੋਈ ਹੈ। ਇੰਨ੍ਹਾਂ ਸਾਰਿਆਂ ਦਾ (ਅਸਨਾਹਾ) ਪ੍ਰੇਮ (ਮਿਥਿਆ) ਝੂਠਾ, ਅਣਹੋਇਆ ਹੀ ਹੈ। **ਵਾ:** ਇੰਨ੍ਹਾਂ ਦੀ (ਅਸਨਾਹਾ) ਦੋਸਤੀ ਝੂਠੀ ਹੀ ਪ੍ਰਤੀਤ ਹੋ ਰਹੀ ਹੈ। ਇਸ ਕਰਕੇ ਇੰਨ੍ਹਾਂ ਪਦਾਰਥਾਂ ਦੇ ਝੂਠੇ ਮੋਹ ਦਾ ਤਿਆਗ ਕਰ।

## ਰੇ ਮਨ; ਕਿਆ ਕਰਹਿ ਹੈ, ਹਾਹਾ ॥

(‘ਹਾ ਹਾ’ ਬੋਲੋ)

(ਰੇ) ਹੇ ਮਨਾ! ਤੂੰ ਪਦਾਰਥਾਂ ਦੇ ਵਾਸਤੇ (ਹਾਹਾ) ਹਾਏ-ਹਾਏ (ਕਿਆ) ਕਿਸ ਵਾਸਤੇ (ਕਰਹਿ) ਕਰਦਾ ਹੈ? **ਵਾ:** ਜਦੋਂ ਤੈਨੂੰ ਪਦਾਰਥ ਪ੍ਰਾਪਤ ਨਹੀਂ ਹੁੰਦੇ ਤਾਂ ਉਦੋਂ ਹਾਇ-ਹਾਇ ਕਿਉਂ ਕਰਦਾ ਹੈ ਕਿ ਮੇਰੇ ਕੋਲ ਕੁਝ ਵੀ ਨਹੀਂ ਹੈ, ਇਸ ਲਈ ਮੈਨੂੰ ਬੜਾ ਦੁੱਖ ਹੈ, ਮੈਨੂੰ ਬੜਾ ਕਸ਼ਟ ਹੈ। **ਵਾ:** ਜਦੋਂ ਪਦਾਰਥ ਪ੍ਰਾਪਤ ਹੋ ਜਾਂਦੇ ਹਨ, ਤਾਂ ਉਦੋਂ ਇਸ ਪ੍ਰਕਾਰ ਪਖੰਡ ਕਿਉਂ ਕਰਦਾ ਹੈਂ ਕਿ ਹਾਂ ਮੈ ਇਹ ਪਦਾਰਥ ਪ੍ਰਾਪਤ ਕਰ ਲਿਆ ਹੈ, ਹਾਂ ਮੈਂ ਉਹ ਪਦਾਰਥ ਵੀ ਪ੍ਰਾਪਤ ਕਰ ਲਿਆ ਹੈ। ਇਸ ਤਰ੍ਹਾਂ ਹੰਕਾਰ ਵਾਲੇ ਬਚਨ ਕਿਉਂ ਕਰਦਾ ਹੈ?

**ਵਾ:** ਤੂੰ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਦੂਸਰਿਆਂ ਅੱਗੇ (ਹਾ+ਹਾ) (ਹਾ) ਹਾੜ੍ਹੇ ਕਿਉਂ ਕੱਢਣਾ (ਕਰਹਿ) ਕਰਦਾ ਹੈ ਤੇ ਜਦੋਂ ਪਦਾਰਥ ਤੇਰੇ ਹੱਥੋਂ ਚਲੇ ਜਾਂਦੇ ਹਨ ਤਾਂ ਉਦੋਂ ਹਾਏ-ਹਾਏ ਕਿਉਂ ਕਰਦਾ ਹੈ ਕਿ ਹਾਏ! ਮੇਰੇ ਪਦਾਰਥ ਚੱਲੇ ਗਏ। ਇਸ ਤਰ੍ਹਾਂ ਤੂੰ ਇੰਨ੍ਹਾਂ ਪਦਾਰਥਾਂ ਲਈ ਜੋ ਹਾਏ-ਹਾਏ ਕਰਦਾ ਹੈਂ, ਇਸ ਸੁਭਾਅ ਨੂੰ ਛੱਡਣਾ ਕਰ।

**ਦ੍ਰਿਸਟਿ ਦੇਖੁ, ਜੈਸੇ ਹਰਿਚੰਦਉਰੀ; ਇਕੁ ਰਾਮ ਭਜਨੁ ਲੈ ਲਾਹਾ ॥੧॥ ਰਹਾਉ ॥**

ਹੇ ਭਾਈ! ਇਸ ਸੰਸਾਰ ਦੇ (ਦ੍ਰਿਸਟਿ) ਦਿਖਣ ਵਾਲੇ ਸਾਰੇ ਪਦਾਰਥਾਂ ਨੂੰ ਇਸੇ ਪ੍ਰਕਾਰ ਹੀ ਝੂਠੇ (ਦੇਖੁ) ਦੇਖਣਾ ਕਰ। (ਜੈਸੇ) ਜਿਸ ਪ੍ਰਕਾਰ (ਹਰਿਚੰਦਉਰੀ) ਹਰੀਚੰਦਉਰੀ ਅਣਹੋਈ ਹੀ ਪ੍ਰਤੀਤ ਹੁੰਦੀ ਹੈ। ਭਾਵ ਇਹ ਸਾਰੇ ਪਦਾਰਥ ਹਰਿਚੰਦਉਰੀ ਦੀ ਤਰ੍ਹਾਂ ਅਣਹੋਏ ਹੀ ਪ੍ਰਤੀਤ ਹੁੰਦੇ ਹਨ। ਇਸ ਲਈ ਇੰਨ੍ਹਾਂ ਦੇ ਮੋਹ ਦਾ ਤਿਆਗ ਕਰਕੇ ਇਕ (ਰਾਮ) ਵਿਆਪਕ ਪ੍ਰਮੇਸਰ ਦੇ ਭਜਨ, ਕੀਰਤਨ ਦਾ (ਲਾਹਾ) ਲਾਭ (ਲੈ) ਲੈਣਾ ਕਰ।

**ਹਰੀਚੰਦਉਰੀ ਬਾਰੇ ਵਿਚਾਰ :**

ਇਕ ਹਰੀਚੰਦ ਨਾਮ ਦਾ ਦਾਨੀ ਰਾਜਾ ਹੋਇਆ ਹੈ। ਜਦੋਂ ਉਸ ਨੂੰ ਦਾਨ ਦੇ ਫਲ ਵਜੋਂ ਸਵਰਗ ਦੀ ਪ੍ਰਾਪਤੀ ਹੋਈ ਤਾਂ ਉਸ ਵੇਲੇ ਇਸ ਨੇ ਕਿਹਾ ਕਿ ਮਹਾਰਾਜ! "ਮੇਰੀ ਸਾਰੀ ਪੁਰੀ ਨੂੰ ਸਵਰਗ ਵਿਚ ਲੈ ਚੱਲੋ।" ਤਾਂ ਸਾਰੀ ਪੁਰੀ ਬਿਬਾਨ ਉਪਰ ਚੜ੍ਹਾਅ ਲਈ। ਜਦੋਂ ਬਿਬਾਨ ਅਕਾਸ਼ ਵਿਚ ਥੋੜ੍ਹਾ ਜਿਹਾ ਉੱਚਾ ਹੋਇਆ ਉਸ ਵਿਚੋਂ ਗਧੇ ਹੀਂਗਣ ਲੱਗ ਪਏ, ਗਧੇ ਹੀਂਗਣ ਤੋਂ ਹਰੀਚੰਦ ਨੂੰ ਮਾਣ ਹੋ ਗਿਆ ਤੇ ਕਹਿਣ ਲੱਗਾ ਕਿ ਵੇਖ ਲੈ ਹਰੀਚੰਦਾ! ਤੇਰੇ ਤਾਂ ਗਧੇ ਵੀ ਸਵਰਗ ਨੂੰ ਚੱਲੇ ਹਨ। ਜਦੋਂ ਇਸ ਪ੍ਰਕਾਰ ਸੋਚਿਆ ਤਾਂ ਸਾਰੀ ਪੁਰੀ ਉੱਥੇ ਹਵਾ ਵਿਚ ਹੀ ਰਹਿ ਗਈ। ਉਸ ਪੁਰੀ ਦਾ ਨਾਮ 'ਹਰਿਚੰਦਉਰੀ' ਪਿਆ। ਇਸ ਕਰਕੇ ਰਾਤ ਨੂੰ ਬੱਦਲ ਹੋਣ ਤੇ ਅਕਾਸ਼ ਵਿਚ ਜੋ ਆਕਾਰ ਜਿਹੇ ਬਣੇ ਹੁੰਦੇ ਹਨ ਜਾਂ ਕੋਈ ਪੁਰੀ, ਨਗਰੀ ਪ੍ਰਤੀਤ ਹੁੰਦੀ ਹੈ, ਉਸ ਨੂੰ ਗੰਧਰਬ ਨਗਰੀ ਜਾਂ ਹਰੀਚੰਦਉਰੀ ਕਿਹਾ ਜਾਂਦਾ ਹੈ। ਉਹ ਸਿਰਫ ਕਥਨ ਮਾਤਰ ਹੀ ਹੁੰਦੀ ਹੈ, ਵਾਸਤਵ ਵਿਚ ਕੁਝ ਵੀ ਨਹੀਂ ਹੁੰਦਾ। ਇਸ ਕਰਕੇ 'ਹਰਿਚੰਦਉਰੀ' ਜਾਂ 'ਗੰਧਰਬ ਨਗਰੀ' ਅੱਖਰ ਮਿਥਿਆ ਪਦਾਰਥਾਂ ਦਾ ਵਾਚਕ ਸਮਝਿਆ ਜਾਂਦਾ ਹੈ।

**ਨੋਟ :** ਮਹਾਨਕੋਸ਼ ਅਨੁਸਾਰ ਹਰੀਸ਼ਚੰਦਰ, ਹਰੀਚੰਦ, ਸੂਰਜ ਵੰਸ਼ ਦਾ ਅਠਾਈਵਾਂ ਰਾਜਾ, ਜੋ ਤ੍ਰਿਸ਼ੰਕੁ ਰਾਜਾ ਦਾ ਪੁੱਤਰ ਸੀ। ਇਹ ਆਪਣੀ ਰਹਮਦਿਲੀ ਅਤੇ ਨਯਾਯ (ਨਿਆਂ) ਲਈ ਮਸ਼ਹੂਰ ਸੀ। ਮਹਾਂਭਾਰਤ ਵਿਚ ਲਿਖਿਆ ਹੈ ਕਿ ਰਾਜਸੂਯ ਯਗਯ ਕਰਨ ਦੇ ਕਾਰਣ ਅਤੇ ਬਹੁਤਾ ਦਾਨ ਦੇਣ ਕਰਕੇ ਇਹ ਇੰਦ੍ਰਲੋਕ ਨੂੰ ਪ੍ਰਾਪਤ ਹੋਇਆ। ਮਾਰਕੰਡੇਯ ਪੁਰਾਣ ਵਿਚ ਲਿਖਿਆ ਹੈ ਕਿ ਇਕ ਦਿਨ ਜਦ ਹਰੀਸ਼ਚੰਦ ਸ਼ਿਕਾਰ ਖੇਡਣ ਗਿਆ ਤਾਂ ਇਸ ਨੂੰ ਇਸਤ੍ਰੀਆਂ ਦੇ ਵਿਰਲਾਪ ਦੀ ਆਵਾਜ਼ ਆਈ, ਜੋ "ਵਿਦਯਾਕਲਾ" ਇਸਤ੍ਰੀ ਰੂਪ ਹੋਈਆਂ ਵਿਸ਼੍ਵਾਮਿਤ੍ਰ ਦੇ ਭੈ ਤੋਂ ਰੋ ਰਹੀਆਂ ਸਨ। ਹਰੀਸ਼ਚੰਦਰ ਦੁਖੀਆਂ ਨੂੰ ਬਚਾਉਣ ਲਈ ਅੱਗੇ ਗਿਆ ਤਾਂ ਵਿਸ਼੍ਵਾਮਿਤ੍ਰ ਗੁੱਸੇ ਹੋਇਆ। ਹਰੀਸ਼ਚੰਦਰ ਦੇ ਜਾਣ ਪੁਰ ਉਹ ਇਸਤ੍ਰੀਆਂ ਲੋਪ ਹੋ ਗਈਆਂ, ਜਿਸ ਤੋਂ ਰਾਜੇ ਨੂੰ ਭਾਰੀ ਹੈਰਾਨੀ ਹੋਈ। ਵਿਸ਼੍ਵਾਮਿਤ੍ਰ ਨੇ ਬ੍ਰਾਹਮਣ ਹੋਣ ਦੀ ਹਾਲਤ ਵਿਚ ਉਸ ਪਾਸੋਂ ਦਾਨ ਮੰਗਿਆ, ਤਾਂ ਰਾਜਾ ਕਹਿਣ ਲੱਗਾ, ਜੋ ਭੀ ਦਾਨ ਮੰਗੋਂ ਮੈਂ ਦੇਣ ਨੂੰ ਤਿਆਰ ਹਾਂ। ਵਿਸ਼੍ਵਾਮਿਤ੍ਰ ਨੇ ਉਸ ਪਾਸੋਂ ਸਭ ਧਨ ਦੌਲਤ ਲੈ ਕੇ ਉਸ ਪਾਸ ਕੇਵਲ ਇੱਕ ਵਲਕਲ ਦੀ ਪੌਸ਼ਾਕ, ਪੁੱਤਰ ਅਤੇ ਇਸਤ੍ਰੀ ਨੂੰ ਰਹਿਣ ਦਿੱਤਾ, ਖਾਲੀ ਹੱਥ ਹੋ ਕੇ ਹਰੀਸ਼ਚੰਦਰ ਨੇ ਆਪਣੀ ਰਾਜਧਾਨੀ ਨੂੰ ਛੱਡਿਆ, ਕੰਗਾਲ ਦਸ਼ਾ ਵਿਚ ਰਾਜਾ ਬਨਾਰਸ ਵੱਲ ਉੱਠ ਤੁਰਿਆ। ਪਰ ਨਿਰਦਈ ਰਿਸ਼ੀ ਉਸ ਨੂੰ ਉੱਥੇ ਭੀ ਹੋਰ ਦੁੱਖ ਦੇਣ ਲਈ ਉਡੀਕ ਰਿਹਾ ਸੀ ਅਤੇ ਕਹਿਣ ਲੱਗਾ ਕਿ ਦਾਨ ਦੀ ਦੱਛਣਾ ਦੇ ਕੇ ਤੂੰ ਆਪਣਾ ਪ੍ਰਣ ਪੂਰਾ ਕਰ। ਛਾਤੀ ਤੇ ਪੱਥਰ ਰੱਖ ਕੇ ਹਰੀਸ਼ਚੰਦਰ ਨੇ ਪੁੱਤਰ ਅਤੇ ਇਸਤ੍ਰੀ ਨੂੰ ਵੇਚਿਆ ਅਤੇ ਆਪ ਚੰਡਾਲ ਪਾਸ (ਜੋ ਅਸਲ ਵਿਚ ਧਰਮਰਾਜ ਸੀ) ਵਿਕਿਆ। ਚੰਡਾਲ ਨੇ ਉਸ ਨੂੰ ਸ਼ਮਸ਼ਾਨ ਭੂਮੀ ਵੱਲ ਘੱਲਿਆ ਕਿ ਜਾ

ਕੇ ਮੁਰਦਿਆਂ ਦੇ ਖੱਫਣ ਲਿਆਵੇ। ਸੋ ਇਹ ਨੀਚ ਕੰਮ ਕਰਦਿਆਂ ਇਸਨੇ ਇੱਥੇ ਬਾਰਾਂ ਮਹੀਨੇ ਗੁਜ਼ਾਰੇ, ਇਕ ਦਿਨ ਇਸ ਦੀ ਇਸਤ੍ਰੀ 'ਵੈਸ਼ਯਾ' ਆਪਣੇ ਮੁਰਦਾ ਪੁਤ੍ਰ ਰੋਹਿਤ ਨੂੰ ਜਿਸ ਨੂੰ ਕਿ ਸੱਪ ਲੜ ਗਿਆ ਸੀ, ਸਾੜਨ ਲਈ ਆਈ। ਦੋਹਾਂ ਨੇ ਇਕ ਦੂਸਰੇ ਨੂੰ ਪਛਾਣ ਲਿਆ ਅਤੇ ਚਾਹਿਆ ਕਿ ਆਪਣੇ ਪੁਤ੍ਰ ਦੀ ਚਿਖਾ ਤੇ ਸੜ ਮਰੀਏ, ਪਰ ਹਰੀਸ਼ਚੰਦ੍ਰ ਆਪਣੇ ਚੰਡਾਲ ਸੁਆਮੀ ਦੀ ਆਗਯਾ ਬਿਨਾਂ ਦਿਲੋਂ ਇਹ ਗੱਲ ਨਹੀਂ ਚਾਹੁੰਦਾ ਸੀ ਅਤੇ ਆਪਣੇ ਫ਼ਰਜ਼ ਦੇ ਪੂਰਾ ਕਰਨ ਲਈ ਦ੍ਰਿੜ ਸੀ। ਇਸ ਉੱਤੇ ਪ੍ਰਸੰਨ ਹੋ ਕੇ ਸਾਰੇ ਦੇਵਤੇ ਆ ਪਹੁੰਚੇ ਅਤੇ ਨਾਲ ਹੀ ਧਰਮਰਾਜ ਅਤੇ ਵਿਸ਼੍ਵਾਮਿਤ੍ਰ ਭੀ ਸਨ। ਇੰਦ੍ਰ ਨੇ ਹਰੀਸ਼ਚੰਦ੍ਰ ਨੂੰ ਕਿਹਾ ਕਿ ਤੇਰੀ ਇਸਤ੍ਰੀ ਅਤੇ ਪੁਤ੍ਰ ਨੇ ਆਪਣੇ ਸ਼ੁਭ ਕਰਮਾਂ ਨਾਲ ਸੁਰਗ ਨੂੰ ਭੀ ਜਿੱਤ ਲਿਆ ਹੈ। ਹਰੀਸ਼ਚੰਦ੍ਰ ਨੇ ਕਿਹਾ ਕਿ ਮੈਂ ਆਪਣੇ ਮਾਲਕ ਚੰਡਾਲ ਦੀ ਆਗਯਾ ਬਿਨਾਂ ਸੁਰਗ ਵਿਚ ਨਹੀਂ ਜਾ ਸਕਦਾ, ਇਹ ਗੱਲ ਭੀ ਇੰਦ੍ਰ ਨੇ ਮੰਨ ਲਈ ਅਤੇ ਜਦੋਂ ਵਿਸ਼੍ਵਾਮਿਤ੍ਰ ਨੇ ਇਸ ਦੇ ਪੁਤ੍ਰ ਰੋਹਿਤ ਨੂੰ ਰਾਜ ਤਿਲਕ ਦੇ ਦਿੱਤਾ, ਤਾਂ ਹਰੀਸ਼ਚੰਦ੍ਰ ਆਪਣੇ ਮਿੱਤਰਾਂ ਅਤੇ ਪ੍ਰਜਾ ਸਹਿਤ ਸੁਰਗ ਨੂੰ ਗਿਆ। ਨਾਰਦ ਮੁਨੀ ਨੇ, ਇਸ ਦਾ ਪੁੰਨ ਨਾਸ਼ ਕਰਨ ਲਈ, ਫਰੇਬ ਨਾਲ ਇਸ ਦੇ ਮੂੰਹੋਂ ਆਪਣੀ ਉਸਤਤਿ ਕਰਵਾਈ, ਜਿਸ ਤੋਂ ਇਹ ਸੁਰਗ ਵਿਚੋਂ ਕੱਢਿਆ ਗਿਆ। ਜਦ ਇਹ ਸੁਰਗੋਂ ਡਿਗ ਰਿਹਾ ਸੀ ਤਾਂ ਇਸ ਨੇ ਈਸ਼੍ਵਰ ਤੋਂ ਭੁੱਲ ਬਖ਼ਸ਼ਾਈ ਅਤੇ ਬਖਸ਼ਿਆ ਗਿਆ ਅਤੇ ਹੇਠਾਂ ਵੱਲ ਆਉਂਦਾ-ਆਉਂਦਾ ਰਸਤੇ ਵਿਚ ਰੋਕਿਆ ਗਿਆ।

ਹੁਣ ਹਰੀਸ਼ਚੰਦ੍ਰ ਅਤੇ ਉਸ ਦੀ ਪ੍ਰਜਾ, ਇਕ ਹਵਾਈ ਨਗਰ "ਹਰੀਸ਼ਚੰਦ੍ਰਪੁਰ" ਵਿਚ ਰਹਿੰਦੇ ਹਨ, ਜਿਸ ਦੇ ਨਾਉਂ, ਸੌਭਨਗਰ, ਹਰਿਚੰਦੌਰੀ, ਗੰਧਰਵ ਨਗਰ, ਚਿਤ੍ਰਿਮ, ਸੀਕੋਟ ਆਦਿਕ ਅਨੇਕ ਕਲਪੇ ਹੋਏ ਹਨ। ਵਾਸਤਵ ਵਿਚ ਹਰਿਚੰਦੌਰੀ ਕੋਈ ਵਸਤੂ ਨਹੀਂ, ਕੇਵਲ ਮ੍ਰਿਗ ਤ੍ਰਿਸ਼ਨਾ ਦੀ ਤਰ੍ਹਾਂ ਧੁੰਦ ਵਿਚ ਖਿਆਲੀ ਰਚਨਾ ਹੈ।

## ਜੈਸੇ ਬਸਤਰ ਦੇਹ ਓਢਾਨੇ; ਦਿਨ ਦੋਇ ਚਾਰਿ, ਭੋਰਾਹਾ ॥

ਹੇ ਭਾਈ ! (ਜੈਸੇ) ਜਿਸ ਪ੍ਰਕਾਰ (ਦੇਹ) ਸਰੀਰ ਉੱਤੇ (ਓਢਾਨੇ) ਪਹਿਨੇ ਹੋਏ (ਬਸਤਰ) ਕੱਪੜੇ (ਦੋਇ) ਦੋ ਚਾਰ ਦਿਨਾਂ ਬਾਅਦ ਗਰਮੀ ਤੇ ਮੁੜਕੇ ਦੇ ਨਾਲ ਗਲ ਜਾਂਦੇ ਹਨ ਤੇ ਤੋਪੇ ਲਾਉਣ ਤੋਂ ਥੋੜ੍ਹੇ ਸਮੇਂ ਬਾਅਦ ਵੀ ਅੰਤ ਨੂੰ (ਭੋਰਾਹਾ) ਭੁਰ ਹੀ ਜਾਂਦੇ ਹਨ। ਇਸੇ ਪ੍ਰਕਾਰ ਸੂਖਮ ਸਰੀਰ 'ਤੇ ਇਹ ਸਥੂਲ ਦੇਹ ਰੂਪ ਬਸਤਰ ਪਹਿਨਿਆ ਹੋਇਆ ਹੈ। ਜੋ ਦੋ-ਚਾਰ ਦਿਨਾਂ ਵਿਚ ਹੀ ਭੁਰ ਜਾਣ ਵਾਲਾ ਹੈ ਭਾਵ ਥੋੜ੍ਹੇ ਸਮੇਂ ਵਿਚ ਹੀ ਨਾਸ਼ ਹੋ ਜਾਣ ਵਾਲਾ ਹੈ।

ਇਸ ਦੇਹ ਰੂਪ ਬਸਤਰ ਨੂੰ ਕੋਈ ਇਕ ਦਿਨ ਪਹਿਨਦਾ ਹੈ, ਕੋਈ ਦੋ ਦਿਨ ਅਤੇ ਕੋਈ ਚਾਰ ਦਿਨ ਪਹਿਨ ਕੇ ਆਖਰ ਨੂੰ ਛੱਡ ਕੇ ਚਲਾ ਜਾਂਦਾ ਹੈ। ਭਾਵ ਕਈ ਲੋਕ ਤਾਂ ਜਨਮ ਧਾਰ ਕੇ ਇਕ ਦਿਨ ਦੀ ਨਿਆਈਂ ਬਾਲਕ ਅਵਸਥਾ ਭੋਗ ਕੇ ਹੀ ਮਰ ਜਾਂਦੇ ਹਨ। ਕਈ ਦੋ ਦਿਨਾਂ ਦੀ ਨਿਆਈਂ ਥੋੜ੍ਹੀ ਜਿਹੀ ਜੁਆਨੀ ਭੋਗ ਕੇ ਮਰ ਜਾਂਦੇ ਹਨ ਅਤੇ ਚਾਰ ਦਿਨਾਂ ਦੀ ਜਿੰਦਗੀ ਭਾਵ ਬੁਢਾਪਾ ਭੋਗ ਕੇ ਮਰਦੇ ਹਨ।

## ਭੀਤਿ ਊਪਰੇ ਕੇਤਕੁ ਧਾਈਐ; ਅੰਤਿ ਓਰਕੋ ਆਹਾ ॥੨॥

ਹੇ ਭਾਈ ! ਜਿਸ ਪ੍ਰਕਾਰ ਕੋਈ ਆਦਮੀ (ਭੀਤਿ) ਕੰਧ (ਊਪਰੇ) ਉਪਰ ਦੌੜੇ ਤਾਂ ਉਹ (ਕੇਤਕੁ) ਕਿਤਨਾ ਕੁ (ਧਾਈਐ) ਦੌੜ ਸਕਦਾ ਹੈ ਭਾਵ ਬਹੁਤਾ ਨਹੀਂ ਦੌੜ ਸਕਦਾ। ਕਿਉਂਕਿ ਅੰਤ ਨੂੰ ਕੰਧ ਦਾ (ਓਰਕੋ) ਓੜਕ ਤਾਂ (ਆਹਾ) ਆ ਹੀ ਜਾਂਦਾ ਹੈ। ਜਿੱਥੇ ਜਾ ਕੇ ਕੰਧ ਮੁੱਕ ਜਾਂਦੀ ਹੈ। ਇਸੇ ਪ੍ਰਕਾਰ ਜਿਸ ਦੇਹ ਨੂੰ ਤੂੰ ਸੱਚੀ ਮੰਨੀ ਬੈਠਾ ਹੈ। ਇਸ ਦੇਹ ਰੂਪ ਕੱਚੀ ਕੰਧ ਉਪਰ ਤੂੰ ਕਿਤਨਾ ਕੁ ਚਿਰ ਦੌੜ ਸਕੇਗਾ। ਭਾਵ ਇਸ ਦੇਹੀ ਵਿਚ ਕਿਤਨਾ ਕੁ ਜੀਵਨ ਬਤੀਤ ਕਰ ਲਵੇਂਗਾ? ਇਕ ਨਾ ਇਕ ਦਿਨ ਇਸ ਦੇਹੀ ਦਾ ਓੜਕ ਭਾਵ ਅੰਤ ਆ ਹੀ ਜਾਣਾ ਹੈ।

## ਜੈਸੇ ਅੰਭ, ਕੁੰਡ ਕਰਿ ਰਾਖਿਓ; ਪਰਤ ਸਿੰਧੁ ਗਲਿ ਜਾਹਾ ॥

ਹੇ ਭਾਈ! (ਜੈਸੇ) ਜਿਸ ਪ੍ਰਕਾਰ (ਕੁੰਡ) ਹੌਜ, ਚੁਬੱਚਾ, (ਅੰਭ) ਪਾਣੀ ਨਾਲ ਭਰ (ਕਰਿ) ਕਰਕੇ (ਰਾਖਿਓ) ਰੱਖਿਆ ਹੋਵੇ। ਤਾਂ ਉਸ ਵਿਚ (ਸਿੰਧੁ) ਲੂਣ ਦਾ ਡਲਾ (ਪਰਤ) ਪੈਂਦਿਆਂ ਸਾਰ ਹੀ ਗਲ (ਜਾਹਾ) ਜਾਂਦਾ ਹੈ। ਪਾਣੀ ਦਾ ਰੂਪ ਹੀ ਹੋ ਜਾਂਦਾ ਹੈ। ਇਸੇ ਪ੍ਰਕਾਰ ਹੀ ਪ੍ਰਮੇਸਰ ਨੇ ਸੰਸਾਰ ਰੂਪ ਕੁੰਡ ਵਿਚ ਪਦਾਰਥਾਂ ਰੂਪ **ਵਾ:** ਕਾਲ ਰੂਪ ਜਲ ਭਰ ਕਰਕੇ ਰੱਖਿਆ ਹੋਇਆ ਹੈ। ਜਿਸ ਵਿਚ ਸਰੀਰ ਰੂਪ ਲੂਣ ਦਾ ਡਲਾ ਪੈਂਦਿਆਂ ਸਾਰ ਹੀ ਗਲਦਾ ਜਾਂਦਾ ਭਾਵ ਹੌਲੀ-ਹੌਲੀ ਨਾਸ਼ ਹੁੰਦਾ ਜਾਂਦਾ ਹੈ।

**ਅਥਵਾ :** ਜਿਸ ਤਰ੍ਹਾਂ ਮਿੱਟੀ ਤੇ (ਅੰਭ) ਪਾਣੀ ਨੂੰ ਮਿਲਾ ਕੇ ਕੱਚਾ ਘੜਾ ਬਣਾਇਆ ਹੋਵੇ, ਜੇ ਉਹ ਕੱਚਾ ਘੜਾ (ਸਿੰਧੁ) ਸਮੁੰਦਰ ਵਿਚ (ਪਰਤ) ਪੈ ਜਾਵੇ, ਤਾਂ ਛੇਤੀ ਨਾਲ ਗਲ ਜਾਂਦਾ ਹੈ। ਇਸੇ ਤਰ੍ਹਾਂ ਪੰਜਾਂ ਤੱਤਾਂ ਰੂਪ ਮਿੱਟੀ ਤੇ ਪ੍ਰਾਲਬਧ ਰੂਪ ਪਾਣੀ ਮਿਲਾ ਕੇ ਇਹ ਸਰੀਰ ਰੂਪ ਕੱਚਾ ਘੜਾ ਬਣਿਆ ਹੈ, ਜੋ ਸੰਸਾਰ ਸਮੁੰਦਰ ਦੇ ਕਾਲ ਰੂਪ ਪਾਣੀ ਵਿਚ ਪੈ ਜਾਣ ਕਰਕੇ ਗਲਦਾ ਜਾ ਰਿਹਾ ਹੈ।

**ਨੋਟ :** ਦਮਦਮਾ ਸਾਹਿਬ ਤੇ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ ਇਹੋ ਪਾਠ ਹੈ ਪਰ ਭਾਈ ਬੰਨੋ ਜੀ ਵਾਲੀ ਬੀੜ ਵਿਚ "**ਜੈਸੇ ਅੰਭ ਕੁੰਡ ਥੰਭ ਕਰਿ ਰਾਖਿਓ; ਪਰਤ ਸਿੰਧੁ ਗਲਿ ਜਾਹਾ ॥**" ਇਉਂ ਪਾਠੰਤਰ ਭੇਦ ਹੈ।

## ਆਵਗਿ ਆਗਿਆ ਪਾਰਬ੍ਰਹਮ ਕੀ; ਉਠਿ ਜਾਸੀ ਮੁਹਤ ਚਸਾਹਾ ॥੩॥

ਹੇ ਜੀਵ! ਜਿਸ ਵਕਤ ਪਾਰਬ੍ਰਹਮ ਪ੍ਰਮੇਸਰ ਦੀ ਤੇਰੇ ਤਾਈਂ ਚਲਾਣਾ ਕਰ ਜਾਣ ਦੀ ਆਗਿਆ (ਆਵਗਿ) ਆਵੇਗੀ ਤਾਂ ਉਦੋਂ ਤੂੰ (ਮੁਹਤ) ਅੱਧੀ ਘੜੀ ਜਾਂ (ਚਸਾਹਾ) *ਚਸੇ ਕੁ ਸਮੇਂ ਵਿਚ ਹੀ ਉਠ ਕੇ (ਜਾਸੀ) ਚਲਿਆ ਜਾਵੇਂਗਾ। ਭਾਵ ਨਾਸ਼ ਹੋ ਜਾਵੇਂਗਾ।

## ਰੇ ਮਨ, ਲੇਖੈ ਚਾਲਹਿ, ਲੇਖੈ ਬੈਸਹਿ; ਲੇਖੈ ਲੈਦਾ ਸਾਹਾ ॥

ਹੇ ਮਨਾ! ਇਹ ਸਮਝ ਲੈ ਕਿ ਤੂੰ ਮਹਾਰਾਜ ਦੇ ਲੇਖੇ ਵਿਚ ਹੀ (ਚਾਲਹਿ) ਚਲਦਾ ਹੈਂ, ਲੇਖੇ ਵਿਚ ਹੀ (ਬੈਸਹਿ) ਬੈਠਦਾ ਹੈਂ ਅਤੇ ਲੇਖੇ ਵਿਚ ਹੀ (ਸਾਹਾ) ਸਵਾਸ ਲੈਂਦਾ ਹੈਂ ਭਾਵ ਤੇਰੇ ਸਾਰੇ ਸਾਹ ਗਿਣਤੀ ਵਿਚ ਹਨ ਤੇ ਤੈਨੂੰ ਇੰਨ੍ਹਾਂ ਸਾਰੇ ਲਏ ਹੋਏ ਸਾਹਾਂ ਦਾ ਲੇਖਾ ਦੇਣਾ ਪਵੇਗਾ।

**ਬੈਸਤ ਬਾਰਾਂ ਚਲਤ ਅਠਾਰਾਂ ਸੋਵਤ ਚਾਲਹਿ ਤੀਸ।**
**ਮੈਥਨ ਕਰਤੇ ਚੌਸਠ ਜਾਵਹਿ ਕਿਉ ਨ ਭਜਹਿ ਜਗਦੀਸ।** *(ਸ਼ਾਸਤਰ ਪ੍ਰਮਾਣ)*

**ਅਥਵਾ :** ਹੇ ਮਨਾ! ਜੇ ਤੂੰ (ਚਾਲਹਿ) ਚਲ ਕੇ ਸਤਸੰਗਤ ਦੇ ਦਰਸ਼ਨ ਕਰਨ ਜਾਵੇਂਗਾ ਤਾਂ ਮਹਾਰਾਜ ਦੀ (ਲੇਖੈ) ਪ੍ਰਵਾਨਗੀ ਵਿਚ ਪੈ ਜਾਵੇਂਗਾ। ਜੇ (ਬੈਸਹਿ) ਭਜਨ ਬੰਦਗੀ ਵਿਚ ਬੈਠੇਗਾ ਤਾਂ ਵੀ ਮਹਾਰਾਜ ਦੀ (ਲੇਖੈ) ਪ੍ਰਵਾਨਗੀ ਵਿਚ ਹੋ ਜਾਵੇਂਗਾ। (ਲੇਖੈ ਲੈਦਾ ਸਾਹਾ) ਜੇ ਸਵਾਸ-ਸਵਾਸ ਪ੍ਰਮੇਸਰ ਦਾ ਨਾਮ ਲਵੇਗਾ ਤਾਂ ਵੀ ਮਹਾਰਾਜ ਦੇ ਲੇਖੇ ਵਿਚ ਪੈ ਜਾਵੇਂਗਾ ਭਾਵ ਪ੍ਰਵਾਨ ਹੋ ਜਾਵੇਂਗਾ।

## ਸਦਾ ਕੀਰਤਿ ਕਰਿ ਨਾਨਕ ਹਰਿ ਕੀ;
## ਉਬਰੇ ਸਤਿਗੁਰ ਚਰਣ ਓਟਾਹਾ ॥੪॥੧॥੧੨੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਦਾ ਹੀ (ਹਰਿ) ਪ੍ਰਮੇਸਰ (ਕੀ) ਦੀ (ਕੀਰਤਿ) ਕੀਰਤਨ

---

* **ਚਸਾ :** ਪੰਦਰਾਂ ਵਾਰੀ ਅੱਖ ਫਰਕਣ ਵਿਚ ਇਕ ਵਿਸਵਾ ਹੁੰਦਾ ਹੈ। ਪੰਦਰਾਂ ਵਿਸਵਿਆਂ ਦਾ ਇਕ ਚਸਾ ਹੁੰਦਾ ਹੈ। ਤੀਹ ਚਸਿਆਂ ਦਾ ਇਕ ਪਲ ਹੁੰਦਾ ਹੈ। ਸੱਠ ਪਲਾਂ ਦੀ ਇਕ ਘੜੀ ਹੁੰਦੀ ਹੈ ਤੇ ਤੀਹ ਪਲਾਂ ਦੀ ਅੱਧੀ ਘੜੀ ਹੁੰਦੀ ਹੈ।

ਭਗਤੀ (ਕਰਿ) ਕਰਿਆ ਕਰ। ਕਿਉਂਕਿ ਜੇ ਤੂੰ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਦੀ (ਓਟਾਹਾ) ਓਟ ਲੈ ਕੇ ਭਗਤੀ ਕਰ ਲਵੇਂਗਾ ਤਾਂ ਤੂੰ ਕਾਲ ਦੀ ਮਾਰ ਤੋਂ (ਉਬਰੇ) ਬਚ ਜਾਵੇਂਗਾ। **ਵਾ:** ਜਿੰਨ੍ਹਾਂ-ਜਿੰਨ੍ਹਾਂ ਨੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨਾਂ ਦੀ ਓਟ ਲਈ ਹੈ। ਉਹ ਕਾਲ ਤੋਂ ਬਚ ਗਏ ਹਨ।

## ਆਸਾ ਮਹਲਾ ੫ ॥

**ਨੋਟ :** ਇਸ ਸ਼ਬਦ ਦੇ ਅਰਥ ਨੂੰ ਸੌਖੇ ਢੰਗ ਨਾਲ ਸਮਝਣ ਸਮਝਾਉਣ ਲਈ ਅੰਨਵੈ ਕਰਦਿਆਂ ਪਹਿਲੀਆਂ ਤਿੰਨ ਪਉੜੀਆਂ ਵਿਚ ਰਹਾਉ ਵਾਲੀ ਪੰਕਤੀ "**ਜਉ ਕਿਰਪਾ ਗੋਬਿੰਦ ਭਈ ॥**" ਦਾ ਅਰਥ ਹਰੇਕ ਪੰਕਤੀ ਤੋਂ ਪਹਿਲਾਂ ਲੱਗੇਗਾ।

(ਜਉ) ਜਦੋਂ ਪ੍ਰਮੇਸਰ ਦੀ ਕਿਰਪਾ ਹੋਈ ਤਾਂ

### ਅਪੁਸਟ ਬਾਤ ਤੇ, ਭਈ ਸੀਧਰੀ; ਦੂਤ ਦੁਸਟ ਸਜਨਈ ॥ *('ਅ-ਪੁਸਟ' ਬੋਲੋ)*

ਸਾਰੀ (ਬਾਤ) ਗੱਲ (ਅਪੁਸਟ) ਪੁੱਠੀ (ਤੇ) ਤੋਂ (ਸੀਧਰੀ) ਸਿੱਧੀ (ਭਈ) ਹੋ ਗਈ **ਵਾ:** ਜਿਹੜੀ (ਗੀ) ਬਿਰਤੀ ਜੰਮਣ-ਮਰਣ ਰੂਪ (ਅਪੁਸਟ) ਪੁੱਠੇ ਰਾਹ ਲੈ ਕੇ ਜਾਣ ਵਾਲੀ ਸੀ। ਉਹ ਪ੍ਰਮੇਸਰ ਦੀ ਪ੍ਰਾਪਤੀ ਵਾਲੇ (ਸੀਧ) ਸਿੱਧੇ ਰਸਤੇ ਉੱਤੇ ਚੱਲਣ ਵਾਲੀ (ਭਈ) ਹੋ ਗਈ ਅਤੇ ਜਿਹੜੇ ਪ੍ਰਤੱਖ (ਦੂਤ) ਵੈਰੀ ਤੇ (ਦੁਸਟ) ਖੋਟੇ ਪੁਰਸ਼ ਸਨ, ਉਹ ਵੀ (ਸਜਨਈ) ਮਿੱਤਰ ਬਣ ਗਏ। **ਵਾ:** ਜਿਹੜੇ (ਦੂਤ) ਜਮਦੂਤ ਤੇ (ਦੁਸਟ) ਕਾਮ, ਕ੍ਰੋਧਾਦਿਕ ਖੋਟੇ ਪੁਰਖ ਸਨ। **ਵਾ:** ਜੋ ਕਾਮ, ਕ੍ਰੋਧਾਦਿਕ ਵੈਰੀ ਤੇ ਦੁਸਟ ਇੰਦਰੇ ਸਨ, ਉਹ ਵੀ ਸੱਜਣ ਬਣ ਗਏ।

**੧. ਅਲੰਕਾਰ :** ਜਿਸ ਪ੍ਰਕਾਰ ਇਕ ਰਾਜਾ ਸੀ। ਉਸ ਦਾ ਇਕ ਵਜੀਰ ਤੇ ਇਕ ਖਜਾਨਚੀ ਸੀ। ਇੰਨ੍ਹਾਂ ਤਿੰਨਾਂ ਦੇ ਘਰ ਇਕੋ ਰਾਤ ਔਲਾਦ ਨੇ ਜਨਮ ਲਿਆ। ਰਾਜੇ ਦੇ ਘਰ ਅੰਨ੍ਹਾ ਪੁੱਤਰ ਪੈਦਾ ਹੋਇਆ। ਵਜ਼ੀਰ ਦੇ ਘਰ ਕੁੱਬਾ ਪੁੱਤਰ ਤੇ ਖਜ਼ਾਨਚੀ ਦੇ ਘਰ ਤਿੰਨ ਅਸਥਨਾ ਵਾਲੀ ਲੜਕੀ ਪੈਦਾ ਹੋਈ। ਜਦੋਂ ਰਾਜੇ ਨੇ ਜੋਤਸ਼ੀਆਂ ਨੂੰ ਇਸ ਬਾਰੇ ਪੁੱਛਿਆ ਤਾਂ ਉਹ ਕਹਿਣ ਲਗੇ ਕਿ ਇਹ ਬਹੁਤ ਭਾਰੀ ਅਪਸ਼ਗਨ ਹੈ। ਇਸ ਕਰਕੇ ਜਦੋਂ ਇਹ ਤਿੰਨੇ ਥੋੜੇ ਵੱਡੇ ਹੋ ਜਾਣਗੇ ਤਾਂ ਉਦੋਂ ਇੰਨਾਂ ਨੂੰ ਦੇਸ਼ ਨਿਕਾਲਾ ਦੇ ਦਿਉ ਨਹੀਂ ਤਾਂ ਤੁਹਾਡਾ ਸਾਰਾ ਰਾਜ ਨਸ਼ਟ ਹੋ ਜਾਵੇਗਾ। ਰਾਜੇ ਨੇ ਇਸੇ ਪ੍ਰਕਾਰ ਹੀ ਕੀਤਾ। ਜਦੋਂ ਤਿੰਨੇ ਬੱਚੇ ਕੁਝ ਵੱਡੇ ਹੋ ਗਏ ਤਾਂ ਰਾਜੇ ਨੇ ਤਿੰਨਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਇਹ ਜਦੋਂ ਜੰਗਲ ਵਿਚ ਭੁੱਖੇ ਮਰਨ ਲੱਗੇ ਤਾਂ ਤਿੰਨਾਂ ਨੇ ਵਿਚਾਰ ਕੀਤੀ ਕਿ ਹੁਣ ਅਸੀਂ ਆਪਣਾ ਗੁਜ਼ਾਰਾ ਕਿਵੇਂ ਕਰਾਂਗੇ। ਉਸ ਵੇਲੇ ਲੜਕੀ ਨੇ ਦਰਖਤ ਉਪਰ ਲੱਗੇ ਹੋਏ ਬੇਰ ਦੇਖੇ। ਉਹ ਕਹਿਣ ਲੱਗੀ ਕਿ ਇਸ ਬੇਰੀ ਉਪਰ ਬੇਰ ਲੱਗੇ ਹੋਏ ਹਨ ਪਰ ਮੈਂ ਲਾਹ ਨਹੀਂ ਸਕਦੀ। ਕੁੱਬਾ ਕਹਿਣ ਲੱਗਾ ਕਿ ਦਿਸਦੇ ਤਾਂ ਮੈਨੂੰ ਵੀ ਹਨ, ਪਰ ਲਾਹਾਂ ਕਿਵੇਂ? ਤਾਂ ਸੂਰਮਾ (ਅੰਨ੍ਹਾ) ਕਹਿਣ ਲੱਗਾ ਕਿ ਤੁਸੀਂ ਫਿਕਰ ਨਾ ਕਰੋ, ਇਸ ਦਾ ਹੱਲ ਮੇਰੇ ਕੋਲ ਹੈ। ਉਹ ਕੁੱਬੇ ਨੂੰ ਕਹਿਣ ਲੱਗਾ ਕਿ ਤੂੰ ਮੇਰੇ ਉਪਰ ਚੜ੍ਹ ਕੇ ਆਪ ਵੀ ਬੇਰ ਖਾਈ ਜਾਈਂ ਅਤੇ ਸਾਨੂੰ ਵੀ ਤੋੜ ਕੇ ਦੇਈ ਜਾਵੀਂ। ਉਹਨਾਂ ਨੇ ਇਸ ਤਰ੍ਹਾਂ ਹੀ ਕੀਤਾ। ਅੰਨ੍ਹਾ ਹੇਠਾਂ ਬੈਠ ਗਿਆ ਤੇ ਕੁੱਬਾ ਉਸ ਉਪਰ ਚੜ੍ਹ ਕੇ ਬੇਰ ਖਾਣ ਲੱਗ ਗਿਆ। ਉਹ ਆਪ ਤਾਂ ਰੱਜ-ਰੱਜ ਕੇ ਬੇਰ ਖਾਈ ਜਾਂਦਾ ਸੀ, ਪਰ ਹੇਠਾਂ ਥੋੜੇ ਸੁੱਟਦਾ ਸੀ। ਇਹ ਦੇਖ ਕੇ ਕੁੜੀ ਨੇ ਅੰਨ੍ਹੇ ਨੂੰ ਕਿਹਾ ਕਿ ਭਾਈ ਇਸ ਨੇ ਸਾਨੂੰ ਥੋੜੇ ਬੇਰ ਦਿੱਤੇ ਹਨ ਅਤੇ ਆਪ ਜਿਆਦਾ ਖਾਧੇ ਹਨ। ਉਸ ਵੇਲੇ ਸੂਰਮੇ (ਅੰਨ੍ਹੇ) ਨੇ ਗੁੱਸੇ ਵਿਚ ਆ ਕੇ ਕੁੱਬੇ ਨੂੰ ਥੱਲੇ ਸੁੱਟ ਦਿੱਤਾ। ਜਿਸ ਨਾਲ ਈਸ਼ਵਰ ਦੀ ਨੇਤ ਵਰਤੀ ਕਿ ਕੁੱਬੇ ਦਾ ਸਾਰਾ ਕੁੱਬ ਨਿਕਲ ਗਿਆ। ਉਸ ਕੁੱਬੇ ਨੂੰ ਲੜਕੀ ਤੇ ਬਹੁਤ ਗੁੱਸਾ ਆਇਆ ਕਿ ਇਸ ਨੇ ਮੇਰੀ ਸ਼ਿਕਾਇਤ ਕੀਤੀ ਹੈ। ਉਸ ਨੇ ਗੁੱਸੇ ਵਿਚ ਆ ਕੇ ਲੜਕੀ ਦੀ ਛਾਤੀ ਵਿਚ ਲੱਤ ਮਾਰ ਦਿੱਤੀ। ਲੱਤ ਵੱਜਣ ਕਰਕੇ ਲੜਕੀ ਦਾ ਤੀਸਰਾ ਅਸਥਨ ਸਰੀਰ ਵਿਚ ਹੀ ਗੁਪਤ ਹੋ ਗਿਆ ਤੇ ਉਹ ਦੋਹਾਂ ਅਸਥਨਾਂ ਦੇ ਸਹਿਤ ਸਾਬਤ ਹੋ ਗਈ। ਫੇਰ ਕੁੱਬੇ ਨੇ ਗੁੱਸੇ ਵਿਚ ਆ ਕੇ ਅੰਨ੍ਹੇ

ਦੇ ਮੱਥੇ ਵਿਚ ਠੀਕਰ ਮਾਰ ਦਿੱਤੀ ਕਿ ਇਸ ਨੇ ਮੈਨੂੰ ਉਪਰੋਂ ਥੱਲੇ ਸੁੱਟਿਆ ਹੈ। ਉਹ ਠੀਕਰੀ ਵੱਜਣ ਨਾਲ ਅੰਨ੍ਹੇ ਦੀਆਂ ਅੱਖਾਂ ਖੁੱਲ ਗਈਆ ਤੇ ਉਸ ਨੂੰ ਦਿਸਣ ਲੱਗ ਪਿਆ। ਇਸ ਪ੍ਰਕਾਰ ਉਹ ਤਿੰਨੇ ਰਾਜੀ ਹੋ ਕੇ ਰਾਜ ਵਿਚ ਵਾਪਸ ਆ ਗਏ।

ਇਸੇ ਪ੍ਰਕਾਰ ਇਹ ਜੀਵ ਵੈਰਾਗ-ਵਿਵੇਕ ਰੂਪ ਨੇਤ੍ਰਾਂ ਤੋਂ ਅੰਨ੍ਹਾ ਹੈ। ਬੁੱਧੀ ਤਿੰਨਾਂ ਗੁਣਾਂ ਰੂਪ ਤਿੰਨ ਅਸਥਨਾਂ ਦੇ ਸਹਿਤ ਹੈ ਤੇ ਮਨ ਉਦਮ ਤੋਂ ਹੀਣ ਹੋਣ ਰੂਪ ਕੁੱਬਾ ਹੈ। ਜਦੋਂ ਵਿਵੇਕ-ਵੈਰਾਗ ਰੂਪ ਨੇਤਰਾਂ ਤੋਂ ਹੀਣੇ ਅਗਿਆਨੀ ਜੀਵ ਨੇ ਉੱਦਮ ਤੋਂ ਹੀਣੇ ਮਨ ਨੂੰ ਉੱਦਮ ਦੇਣ ਰੂਪ ਉਪਰ ਚੁੱਕਿਆ ਤਾਂ ਇਹ ਤਿੰਨੇ ਪੁੰਨਾਂ ਰੂਪ ਬੇਰ ਖਾਣ ਲੱਗ ਪਏ। ਪਰ ਜਦੋਂ ਕੁਝ ਸਮੇਂ ਬਾਅਦ ਏਨਾਂ ਤਿੰਨਾਂ ਵਿਚ ਈਰਖਾ ਫੁਰ ਆਈ ਤਾਂ ਬੁੱਧੀ ਨੇ ਜੀਵ ਨੂੰ ਅਲਪੱਗ ਕਹਿਣ ਰੂਪ ਮਖੌਲ ਕੀਤਾ ਤਾਂ ਉਸਨੇ ਉਦਮ ਤੋਂ ਹੀਣੇ ਮਨ ਨੂੰ ਥੱਲੇ ਸੁੱਟ ਦਿੱਤਾ। ਜਿਸ ਨਾਲ ਮਨ ਦਾ ਆਲਸਪੁਣੇ ਰੂਪ ਕੁਬਾਪਣ ਨਿਕਲ ਗਿਆ। **ਵਾ:** ਜਿਹੜਾ ਮਨ ਨਾਮ ਤੋਂ ਹੀਣਾ ਹੋਣ ਰੂਪ ਕੁੱਬਾ ਸੀ, ਉਸ ਨੂੰ ਜਦੋਂ ਦੇਹ ਅਭਿਮਾਨ ਦਾ ਤਿਆਗ ਕਰਨ ਰੂਪ ਲੱਤ ਮਾਰ ਦਿੱਤੀ, ਉਸ ਵੇਲੇ ਪ੍ਰਮਾਦਤਾਈ ਦਾ ਕੁੱਬ ਛੱਡ ਕੇ ਪ੍ਰਮੇਸਰ ਦੇ ਸਨਮੁਖ ਹੋਣ ਰੂਪ ਸਿੱਧਾ ਹੋ ਗਿਆ। ਮਨ ਨੇ ਰੋਸ ਕੀਤਾ ਕਿ ਮੈਂ ਬੁੱਧੀ ਕਰਕੇ ਥੱਲੇ ਡਿੱਗਾ ਹਾਂ। ਇਸ ਲਈ ਮਨ ਨੇ ਬੁੱਧੀ ਦੇ ਅੰਦਰ ਇੱਛਾ ਫੁਰਾਉਣ ਰੂਪ ਅੱਡੀ ਮਾਰੀ। ਜਿਸ ਨਾਲ ਬੁੱਧੀ ਦੇ ਤਿੰਨਾਂ ਗੁਣਾਂ ਰੂਪ ਤਿੰਨ ਅਸਥਨ ਅਲੋਪ ਹੋ ਗਏ ਤੇ ਉਹ ਵਿਵੇਕ-ਵੈਰਾਗ ਰੂਪ ਦੋ ਅਸਥਨਾਂ ਦੇ ਸਮੇਤ ਸਾਬਤ ਹੋ ਗਈ। ਫਿਰ ਮਨ ਨੇ ਜੀਵ ਕੋਲੋਂ ਬਦਲਾ ਲੈਣ ਵਾਸਤੇ ਉਸ ਦੇ ਮਸਤਕ ਦੀ ਗਿਆਤਾ ਗਿਆਨ ਗੇਅ, ਧਿਆਤਾ ਧਿਆਨ ਧੇਅ ਰੂਪ ਤ੍ਰਿਕੁਟੀ ਵਿਚ ਵੀਚਾਰ ਰੂਪ ਠੀਕਰ ਮਾਰ ਕੇ ਲੋਭ ਰੂਪ ਖੂਨ ਬਾਹਰ ਕੱਢ ਦਿੱਤਾ। ਜਿਸ ਨਾਲ ਉਸ ਦੇ ਪ੍ਰੋਖ-ਅਪ੍ਰੋਖ ਗਿਆਨ ਰੂਪ ਦੋਵੇਂ ਨੇਤਰ ਖੁਲ ਗਏ। ਭਾਵ ਜਿੱਥੇ ਪਹਿਲਾਂ ਪਦਾਰਥਾਂ ਨੂੰ ਸਤ ਮੰਨੀ ਬੈਠਾ ਸੀ ਉੱਥੇ ਹੁਣ ਇੰਨ੍ਹਾਂ ਨੂੰ ਝੂਠੇ ਜਾਣ ਲਿਆ। ਇਸ ਪ੍ਰਕਾਰ ਸਤਿਗੁਰਾਂ ਦੀ ਕਿਰਪਾ ਕਰਕੇ ਹਰ ਪੁੱਠੀ ਗੱਲ ਸਿੱਧੀ ਤੇ ਲਾਹੇਵੰਦ ਸਾਬਤ ਹੋ ਗਈ ਅਤੇ ਗਿਆਨ ਦੀ ਪ੍ਰਾਪਤੀ ਹੋਣ ਕਰਕੇ ਜੀਵ ਸਰੂਪ ਰੂਪ ਤਖਤ ਦਾ ਮਾਲਕ ਬਣ ਗਿਆ।

**੨. ਅਲੰਕਾਰ :** ਇਹ ਅਲੰਕਾਰ ਇਸ ਪ੍ਰਕਾਰ ਵੀ ਆਉਂਦਾ ਹੈ ਕਿ ਇਕ ਰਾਜਾ ਸੀ। ਉਸਦੇ ਘਰ ਸੰਤਾਨ ਨਹੀਂ ਸੀ। ਜੋਤਿਸ਼ੀਆਂ ਨੇ ਉਸ ਨੂੰ ਜੱਗ ਕਰਵਾਉਣ ਲਈ ਕਿਹਾ ਜਦੋਂ ਰਾਜਾ ਜੱਗ ਕਰਵਾ ਰਿਹਾ ਸੀ ਤਾਂ ਹੋਮ ਕਰਨ 'ਤੇ ਰਿਤਜ ਭਾਗ ਵੇਲੇ ਪੰਡਿਤ ਦਾ ਸਰੀਰ ਅਪਵਿੱਤਰ ਹੋ ਗਿਆ ਅਤੇ ਹੋਮ ਕਰਨ ਵੇਲੇ ਰਾਣੀ ਦਾ ਸਰੀਰ ਸਿਰਨਾਵਣੀ ਕਰਕੇ ਅਪਵਿੱਤਰ ਸੀ। ਇਸ ਕਰਕੇ ਪਹਿਲੀ ਰਾਣੀ ਦੇ ਘਰ ਕੁੱਬਾ ਲੜਕਾ ਤੇ ਦੂਜੀ ਦੇ ਘਰ ਤਿੰਨ ਅਸਥਨਾਂ ਵਾਲੀ ਲੜਕੀ ਪੈਦਾ ਹੋਈ। ਫਿਰ ਉਸ ਰਾਜੇ ਦੇ ਵਜ਼ੀਰ ਦੇ ਪਾਸ ਵੀ ਬਹੁਤ ਧਨ ਸੀ। ਇਸ ਕਰਕੇ ਉਸ ਨੇ ਵੀ ਧਨ ਦੇ ਹੰਕਾਰ ਵਿਚ ਅੰਨ੍ਹਾ ਹੋ ਕੇ ਜੱਗ ਕੀਤਾ। ਜਿਸ ਕਰਕੇ ਉਸਦੇ ਘਰ ਅੰਨ੍ਹਾ ਲੜਕਾ ਪੈਦਾ ਹੋਇਆ। ਜਦੋਂ ਇਹ ਤਿੰਨੇ ਬੱਚੇ ਥੋੜੇ ਵੱਡੇ ਹੋਏ ਤਾਂ ਜੋਤਿਸ਼ੀਆਂ ਦੇ ਕਹਿਣ ਤੋਂ ਇੰਨ੍ਹਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ। ਇਹ ਤਿੰਨੇ ਜੰਗਲ ਵਿਚ ਰਹਿਣ ਲੱਗ ਪਏ। ਇਕ ਦਿਨ ਭੁੱਖ ਲੱਗਣ ਕਰਕੇ ਭੋਜਨ ਦੀ ਤਲਾਸ਼ ਕਰਦਿਆਂ ਕੁੱਬੇ ਨੇ ਇਕ ਬ੍ਰਿਛ ਉੱਤੇ ਫਲ ਦੇਖੇ। ਉਹ ਆਪ ਫਲਾਂ ਨੂੰ ਤੋੜ ਨਹੀਂ ਸੀ ਸਕਦਾ। ਇਸ ਕਰਕੇ ਉਸ ਨੇ ਅੰਨ੍ਹੇ ਦੀ ਸਹਾਇਤਾ ਲਈ, ਅੰਨ੍ਹੇ ਨੇ ਉਸ ਨੂੰ ਮੋਢਿਆਂ ਤੇ ਚੁੱਕਿਆ, ਤੇ ਉਹ ਫਲ ਤੋੜ ਕੇ ਨਾਲੇ ਆਪ ਖਾਣ ਲੱਗ ਪਿਆ ਤੇ ਨਾਲੇ ਆਪਣੀ ਭੈਣ ਨੂੰ ਦੇਣ ਲੱਗ ਪਿਆ। ਪਰ ਅੰਨ੍ਹੇ ਨੂੰ ਕੁਝ ਨਾ ਦਿੱਤਾ। ਜਦੋਂ ਅੰਨ੍ਹੇ ਨੇ ਫਲ ਮੰਗੇ, ਤਾਂ ਕੁੱਬੇ ਨੇ ਝੂਠ ਬੋਲ ਦਿੱਤਾ ਕਿ ਅਜੇ ਤਾਂ ਫਲਾਂ ਤੱਕ ਹੱਥ ਹੀ ਨਹੀਂ ਪਹੁੰਚਿਆ। ਇਸ ਗੱਲ ਤੋਂ ਗੁੱਸਾ ਖਾ ਕੇ ਅੰਨ੍ਹੇ ਨੇ ਕੁੱਬੇ ਨੂੰ ਹੇਠਾਂ ਸੁੱਟ ਦਿੱਤਾ। ਉਸ ਵੇਲੇ ਕੁੱਬੇ ਉੱਤੇ ਪ੍ਰਮੇਸਰ ਦੀ ਐਸੀ ਕਿਰਪਾ ਵਰਤੀ ਕਿ ਉਸਦਾ ਕੁੱਬ ਨਿਕਲ ਗਿਆ। ਜਦੋਂ ਲੜਕੀ ਨੇ ਦੇਖਿਆ ਕਿ ਅੰਨ੍ਹੇ ਨੇ ਉਸਦੇ ਭਰਾ ਨੂੰ ਥੱਲੇ ਸੁੱਟ ਦਿੱਤਾ ਹੈ ਤਾਂ ਉਸਨੇ ਗੁੱਸੇ ਵਿਚ ਆ ਕੇ ਅੰਨ੍ਹੇ ਦੇ ਮੱਥੇ ਵਿੱਚ ਠੀਕਰੀ ਮਾਰੀ। ਜਿਸ ਕਰਕੇ ਅੰਨ੍ਹੇ ਦੀ ਨਿਗ੍ਹਾ ਮੁੜ ਪਈ ਭਾਵ ਉਸ ਨੂੰ ਨਜ਼ਰ ਆਉਣ

ਲੱਗ ਗਿਆ, ਫਿਰ ਉਸਨੇ ਵੀ ਗੁੱਸਾ ਕੀਤਾ ਤੇ ਲੜਕੀ ਦੀ ਛਾਤੀ ਵਿਚ ਲੱਤ ਕੱਢ ਮਾਰੀ, ਜਿਸ ਕਰਕੇ ਉਸਦਾ ਤੀਸਰਾ ਅਸਥਨ ਅਲੋਪ ਹੋ ਗਿਆ। ਇਸ ਤਰ੍ਹਾਂ ਜਦੋਂ ਪ੍ਰਮੇਸਰ ਦੀ ਕਿਰਪਾ ਹੋਈ, ਤਾਂ ਤਿੰਨੇ ਸਹੀ ਹੋ ਕੇ ਰਾਜ ਵਿਚ ਮੁੜ ਆਏ। ਰਾਜੇ ਦਾ ਪੁੱਤਰ ਰਾਜਾ ਬਣ ਗਿਆ। ਲੜਕੀ ਪਟਰਾਣੀ ਬਣ ਗਈ ਤੇ ਵਜ਼ੀਰ ਦਾ ਪੁੱਤਰ ਵਜ਼ੀਰ ਬਣ ਗਿਆ।

ਇਹ ਜੀਵ ਲੋਕ-ਪ੍ਰਲੋਕ ਦੀ ਸੂਜ ਤੋਂ ਹੀਣਾ ਹੋਣ ਕਰਕੇ ਅੰਨ੍ਹਾ ਹੈ। ਜੋ ਕਮਜ਼ੋਰ ਬਿਬੇਕ ਹੈ, ਇਹ ਕੁੱਬਾ ਹੈ ਅਤੇ ਤਿੰਨਾ ਗੁਣਾਂ ਸਹਿਤ ਬੁੱਧੀ, ਤਿੰਨਾਂ ਅਸਥਨਾਂ ਵਾਲੀ ਲੜਕੀ ਦੀ ਨਿਆਈਂ ਹੈ। ਇੰਨ੍ਹਾਂ ਤਿੰਨਾਂ ਕਰਕੇ ਪ੍ਰਮੇਸਰ ਦੀ ਅਭੇਦਤਾ ਰੂਪ ਪ੍ਰਾਪਤੀ ਨਹੀਂ ਹੋ ਸਕਦੀ। ਇਸ ਕਰਕੇ ਪ੍ਰਮੇਸਰ ਨੇ ਇੰਨ੍ਹਾਂ ਨੂੰ ਸੰਸਾਰ ਰੂਪ ਉਜਾੜ ਵਿਚ ਛੱਡ ਦਿੱਤਾ ਹੈ। ਇੱਥੇ ਜਦੋਂ ਇੰਨ੍ਹਾਂ ਨੂੰ ਸਤਸੰਗਤ ਰੂਪ ਬ੍ਰਿਛ ਪ੍ਰਾਪਤ ਹੋਇਆ ਤਾਂ ਜੀਵ ਰੂਪ ਅੰਨ੍ਹੇ ਨੇ ਬਿਬੇਕ ਰੂਪ ਕੁੱਬੇ ਦਾ ਸਾਥ ਛੱਡ ਦਿੱਤਾ ਕਿ ਇਹ ਤਾਂ ਆਪ ਹੀ ਸ਼ੁੱਭ ਗੁਣਾਂ ਰੂਪ ਫਲ ਖਾ-ਖਾ ਕੇ ਬਲ ਸਹਿਤ ਹੁੰਦਾ ਹੈ। ਜਦੋਂ ਬਿਬੇਕ ਪ੍ਰਮੇਸਰ ਦੀ ਓਟ ਲੈ ਕੇ ਬਲ ਵਾਲਾ ਹੋ ਗਿਆ, ਤਾਂ ਇਸਦਾ ਕਮਜ਼ੋਰੀ ਰੂਪ ਕੁੱਬ ਨਿਕਲ ਗਿਆ। ਫਿਰ ਬੁੱਧੀ ਰੂਪ ਲੜਕੀ ਨੇ ਜੀਵ ਰੂਪ ਅੰਨ੍ਹੇ ਨੂੰ ਗੁਰਾਂ ਦੀ ਸਿੱਖਿਆ ਰੂਪ ਠੀਕਰੀ ਮਾਰੀ ਤਾਂ ਲਾਲਚ ਰੂਪ ਗੰਦਾ ਖ਼ੂਨ ਨਿਕਲ ਜਾਣ ਕਰਕੇ ਉਸਦੇ ਪ੍ਰੋਖ-ਅਪ੍ਰੋਖ ਗਿਆਨ ਰੂਪ ਨੇਤ੍ਰ ਖੁੱਲ ਗਏ ਤੇ ਉਹ ਵਿਚਾਰ ਰੂਪ ਨਿਗ੍ਹਾ ਦੇ ਸਹਿਤ ਹੋ ਗਿਆ। ਫਿਰ ਜੀਵ ਨੇ ਤਿੰਨਾਂ ਗੁਣਾਂ ਦਾ ਅਭਾਵ ਕਰਨ ਰੂਪ ਲੱਤ ਮਾਰੀ ਤਾਂ ਬੁੱਧੀ ਰੂਪ ਲੜਕੀ ਵੈਰਾਗ-ਵਿਵੇਕ ਰੂਪ ਦੋ ਅਸਥਨਾਂ ਦੇ ਸਹਿਤ ਹੋ ਗਈ। ਇਸ ਤਰ੍ਹਾਂ ਤਿੰਨੇ ਠੀਕ ਹੋ ਕੇ ਆਤਮਾ ਰੂਪ ਦੇਸ਼ ਵਿਚ ਮੁੜ ਆਏ ਤੇ ਜੀਵ ਆ ਕੇ ਆਪਣੇ ਸਰੂਪ ਰੂਪ ਤਖਤ ਦਾ ਮਾਲਕ ਬਣ ਗਿਆ।

ਜਦੋਂ ਪ੍ਰਮੇਸਰ ਦੀ ਕਿਰਪਾ ਹੋਈ ਤਾਂ

### ਅੰਧਕਾਰ ਮਹਿ ਰਤਨੁ ਪ੍ਰਗਾਸਿਓ; ਮਲੀਨ ਬੁਧਿ, ਹਛਨਈ ॥੧॥

ਅਗਿਆਨ ਰੂਪ (ਅੰਧਕਾਰ) ਹਨੇਰੇ (ਮਹਿ) ਵਿਚ ਗਿਆਨ ਰੂਪ ਰਤਨ ਦਾ (ਪ੍ਰਗਾਸਿਓ) ਪ੍ਰਕਾਸ਼ ਹੋ ਗਿਆ ਅਤੇ (ਮਲੀਨ) ਮੈਲੀ (ਬੁਧਿ) ਬੁੱਧੀ (ਹਛਨਈ) ਹੱਛੀ, ਭਾਵ ਉਜਲ ਹੋ ਗਈ, ਆਤਮ ਵਿਸ਼ੈਣੀ ਹੋ ਗਈ।

### ਜਉ ਕਿਰਪਾ; ਗੋਬਿੰਦ ਭਈ ॥

ਹੇ ਭਾਈ! ਇਸ ਪ੍ਰਕਾਰ (ਜਉ) ਜਦੋਂ ਸਾਡੇ ਉੱਤੇ (ਗੋਬਿੰਦ) ਧਰਤੀ ਦੇ ਰੱਖਿਅਕ ਵਾਹਿਗੁਰੂ ਜੀ ਦੀ ਕਿਰਪਾ (ਭਈ) ਹੋਈ ਤਾਂ

### ਸੁਖ ਸੰਪਤਿ, ਹਰਿ ਨਾਮ ਫਲ ਪਾਏ; ਸਤਿਗੁਰ ਮਿਲਈ ॥੧॥ ਰਹਾਉ ॥

ਸਾਨੂੰ ਸਤਿਗੁਰੂ ਸਾਹਿਬ ਜੀ ਵੀ (ਮਿਲਈ) ਮਿਲ ਪਏ ਅਤੇ ਉਹਨਾਂ ਸਤਿਗੁਰਾਂ ਦੁਆਰਾ (ਹਰਿ) ਪ੍ਰਮੇਸਰ ਦੇ ਨਾਮ ਨੂੰ ਜਪਣ ਕਰਕੇ ਅਸੀਂ ਸਦਾ ਰਹਿਣ ਵਾਲਾ ਸੁੱਖ (ਸੰਪਤਿ) ਸ਼ੁੱਭ ਗੁਣਾਂ ਰੂਪ ਦੈਵੀ ਸੰਪਦਾ ਅਤੇ ਬ੍ਰਹਮ ਗਿਆਨ ਇਤਿਆਦਿਕ ਫਲ (ਪਾਏ) ਪ੍ਰਾਪਤ ਕਰ ਲਏ। **ਵਾ:** ਰਿਧੀਆਂ-ਸਿਧੀਆਂ ਦੇ ਸੁੱਖ ਰੂਪ (ਸੰਪਤਿ) ਵਿਭੂਤੀ ਤੇ ਹਰੀ ਦੇ ਨਾਮ ਰੂਪ ਫਲ ਨੂੰ ਪ੍ਰਾਪਤ ਕਰ ਲਿਆ ਅਤੇ

### ਮੋਹਿ ਕਿਰਪਨ ਕਉ, ਕੋਇ ਨ ਜਾਨਤ; ਸਗਲ ਭਵਨ ਪ੍ਰਗਟਈ ॥

ਜਿੱਥੇ ਪਹਿਲਾਂ (ਮੋਹਿ) ਸਾਨੂੰ ਪ੍ਰਮੇਸਰ ਨਮਿਤ ਦਸਵੰਧ ਰੂਪ ਧਨ ਨਾ ਖਰਚਣ ਵਾਲੇ **ਵਾ:** ਆਪਣੀ ਸਾਹਾਂ

ਰੂਪ ਪੂੰਜੀ ਨੂੰ ਪ੍ਰਮੇਸਰ ਦੇ ਸਿਮਰਨ ਵਿਚ ਨਾ ਲਾਉਣ ਵਾਲੇ (ਕਿਰਪਨ) ਕੰਜੂਸਾਂ (ਕਉ) ਨੂੰ (ਕੋਇ) ਕੋਈ ਵੀ (ਜਾਨਤ) ਜਾਣਦਾ ਨਹੀਂ ਸੀ। ਉੱਥੇ ਹੁਣ ਜਦੋਂ ਪ੍ਰਮੇਸਰ ਦੀ ਕਿਰਪਾ ਹੋਈ ਤਾਂ ਨਾਮ ਜਪਣ ਕਰਕੇ ਅਸੀਂ(ਸਗਲ) ਸਾਰੀ (ਭਵਨ) ਦੁਨੀਆਂ ਵਿਚ (ਪ੍ਰਗਟਈ) ਪਰਗਟ ਹੋ ਗਏ ਹਾਂ।

## ਸੰਗਿ ਬੈਠਨੋ ਕਹੀ ਨ ਪਾਵਤ; ਹੁਣਿ ਸਗਲ ਚਰਣ ਸੇਵਈ ॥੨॥

ਜਿੱਥੇ ਪਹਿਲਾਂ ਅਸੀਂ ਮਹਾਰਾਜ ਜੀ ਦੀ (ਸੰਗਿ) ਸੰਗਤ ਵਿਚ (ਬੈਠਨੋ) ਬੈਠਣਾ (ਕਹੀ) ਕਦੇ ਵੀ (ਪਾਵਤ) ਪ੍ਰਾਪਤ ਨਹੀਂ ਕਰਦੇ ਸੀ। ਉੱਥੇ ਹੁਣ ਜਦੋਂ ਪ੍ਰਮੇਸਰ ਦੀ ਕਿਰਪਾ ਹੋਈ ਤਾਂ ਅਸੀਂ ਸਤਿਗੁਰਾਂ ਦੀ ਸਤਿਸੰਗਤ ਵਿਚ ਬੈਠ ਕੇ ਸਾਰਿਆਂ ਦੇ ਚਰਨਾਂ ਦੀ ਸੇਵਾ ਕਰਨ ਲੱਗ ਪਏ ਹਾਂ।

**ਅਥਵਾ :** ਪਹਿਲਾਂ ਸਾਨੂੰ ਕਿਸੇ ਦੇ ਨਾਲ ਵੀ ਬੈਠਣਾ ਪ੍ਰਾਪਤ ਨਹੀਂ ਹੁੰਦਾ ਸੀ ਭਾਵ ਹਰ ਕੋਈ ਸਾਨੂੰ ਨਫਰਤ ਕਰਦਾ ਸੀ ਕਿ ਇਸਦੇ ਕੋਲੋਂ ਕੀ ਲੈਣਾ ਹੈ। ਇਹ ਸਾਡੇ ਨੇੜੇ ਨਾ ਬੈਠੇ, ਸਾਨੂੰ ਦੁੱਖ ਨਾ ਦੇਵੇ। ਉੱਥੇ ਹੁਣ ਪ੍ਰਮੇਸਰ ਦੀ ਐਸੀ ਕਿਰਪਾ ਹੋਈ ਹੈ ਕਿ (ਸਗਲ) ਸਾਰੇ ਹੀ ਸਾਡੇ ਚਰਨਾਂ ਦੀ (ਸੇਵਈ) ਸੇਵਾ ਕਰਨ ਲੱਗ ਪਏ ਹਨ।

## ਆਢ ਆਢ ਕਉ ਫਿਰਤ ਢੂੰਢਤੇ; ਮਨ ਸਗਲ ਤ੍ਰਿਸਨ ਬੁਝਿ ਗਈ ॥

ਜਿੱਥੇ ਪਹਿਲਾਂ ਅਸੀਂ ਤ੍ਰਿਸ਼ਨਾ ਵੱਸ ਹੋ ਕੇ (ਆਢ) ਕਉਡੀ (ਆਢ) ਕਉਡੀ **ਵਾ:** (ਆਢ) ਅੱਧੀ-ਅੱਧੀ ਕਉਡੀ (ਕਉ) ਨੂੰ (ਢੂੰਢਤੇ) ਭਾਲਦੇ (ਫਿਰਤ) ਫਿਰਦੇ ਸੀ। ਉੱਥੇ ਹੀ ਜਦੋਂ ਪ੍ਰਮੇਸਰ ਦੀ ਕਿਰਪਾ ਹੋ ਗਈ ਤਾਂ ਹੁਣ ਸਾਡੇ ਮਨ ਵਿਚੋਂ ਬ੍ਰਹਮ ਲੋਕ ਦੇ ਪਦਾਰਥਾਂ ਦੀ ਪ੍ਰਾਪਤੀ ਤੱਕ ਦੀਆਂ (ਸਗਲ) ਸਾਰੀਆਂ (ਤ੍ਰਿਸਨ) ਤ੍ਰਿਸ਼ਨਾਵਾਂ ਬੁਝ ਗਈਆਂ ਹਨ।

## ਏਕੁ ਬੋਲੁ ਭੀ, ਖਵਤੋ ਨਾਹੀ; ਸਾਧਸੰਗਤਿ ਸੀਤਲਈ ॥੩॥

ਜਿੱਥੇ ਪਹਿਲਾਂ ਸਾਡਾ ਮਨ ਕ੍ਰੋਧੀ ਹੋਣ ਕਰਕੇ ਕਿਸੇ ਦਾ ਕਹਿਆ ਹੋਇਆ (ਏਕੁ) ਇਕ ਵੀ (ਬੋਲੁ) ਬਚਨ (ਖਵਤੋ) ਸਹਾਰਦਾ (ਨਾਹੀ) ਨਹੀਂ ਸੀ। ਉੱਥੇ ਹੀ ਹੁਣ ਸਾਡਾ ਮਨ ਸਾਧਸੰਗਤ ਦੀ ਕਿਰਪਾ ਦੁਆਰਾ (ਸੀਤਲਈ) ਸੀਤਲਤਾਈ ਦੇ ਸਹਿਤ ਹੋ ਗਿਆ ਹੈ ਭਾਵ ਹੁਣ ਭਾਵੇਂ ਸਿਰ ਉਪਰ ਦੀ ਗੱਡੀ ਲੰਘ ਜਾਵੇ, ਫਿਰ ਵੀ ਸਾਡਾ ਮਨ ਗੁੱਸੇ ਦੇ ਸਹਿਤ ਨਹੀਂ ਹੁੰਦਾ। ਇਸ ਪ੍ਰਕਾਰ ਵਾਹਿਗੁਰੂ ਨੇ ਕਿਰਪਾ ਕਰਕੇ ਸਤਸੰਗਤ ਦੁਆਰਾ ਸਾਡੇ ਮਨ ਵਿਚੋਂ ਕ੍ਰੋਧ ਆਦਿਕਾਂ ਦਾ ਮੰਦਾ ਸੁਭਾਅ ਮਾਰ ਦਿੱਤਾ ਹੈ।

## ਏਕ ਜੀਹ, ਗੁਣ ਕਵਨ ਵਖਾਨੈ; ਅਗਮ ਅਗਮ ਅਗਮਈ ॥

ਹੇ ਮਹਾਰਾਜ! ਸਾਡੀ (ਏਕ) ਇਕ (ਜੀਹ) ਜੀਭ ਤੁਹਾਡੇ (ਕਵਨ) ਕਿਹੜੇ-ਕਿਹੜੇ ਗੁਣਾਂ ਨੂੰ (ਵਖਾਨੈ) ਕਥਨ ਕਰੇ। ਕਿਉਂਕਿ ਸਾਡੀ ਜੀਭ ਇੱਕ ਹੈ ਤੇ ਆਪ ਜੀ ਦੇ ਗੁਣ ਬੇਅੰਤ ਹਨ। ਆਪ ਜੀ ਤਾਂ ਪਹਿਲਾਂ ਵੀ (ਅਗਮ) ਮਨ ਦੀਆਂ ਗੰਮਤਾ ਤੋਂ ਰਹਿਤ ਸੀ, ਹੁਣ ਵੀ (ਅਗਮ) ਸ਼ਾਸਤਰਾਂ ਦੀ ਗੰਮਤਾ ਤੋਂ ਪਰ੍ਹੇ ਹੋ ਅਤੇ ਆਪ ਜੀ ਦਾ ਸਰੂਪ ਅੱਗੇ ਵੀ (ਅਗਮਈ) ਵੇਦਾਂ ਦੀ ਗੰਮਤਾ ਤੋਂ ਰਹਿਤ ਹੀ ਹੋਵੇਗਾ।

## ਦਾਸੁ ਦਾਸ, ਦਾਸ ਕੋ ਕਰੀਅਹੁ; ਜਨ ਨਾਨਕ, ਹਰਿ ਸਰਣਈ ॥੪॥੨॥੧੨੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਪ੍ਰਮੇਸਰ ਅੱਗੇ ਇਸ ਪ੍ਰਕਾਰ ਬੇਨਤੀਆਂ ਕਰੋ ਕਿ ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ (ਜਨ) ਦਾਸ ਆਪ ਜੀ ਦੀ (ਸਰਣਈ) ਸ਼ਰਨ ਵਿਚ ਆਏ ਹਾਂ। ਇਸ

ਲਈ ਜੋ ਪੁਰਖ ਮਨ, ਬਾਣੀ, ਸਰੀਰ ਕਰਕੇ ਆਪ ਜੀ ਦੇ ਦਾਸ ਬਣੇ ਹੋਏ ਹਨ। ਸਾਡੇ (ਕੋ) ਤਾਈਂ ਉਹਨਾਂ ਦਾਸਾਂ ਦੇ ਵੀ ਦਾਸ (ਕਰੀਅਹੁ) ਕਰਨਾ ਕਰੋ, ਭਾਵ ਬਣਾਉਣਾ ਕਰੋ ਜੀ।

**ਆਸਾ ਮਹਲਾ ੫ ॥**

**ਰੇ ਮੂੜੇ, ਲਾਹੇ ਕਉ ਤੂੰ ਢੀਲਾ ਢੀਲਾ; ਤੋਟੇ ਕਉ ਬੇਗਿ ਧਾਇਆ ॥**

(ਰੇ) ਹੇ (ਮੂੜੇ) ਮੂਰਖ, ਬੇਸਮਝ ਜੀਵ! ਤੂੰ ਪ੍ਰਮੇਸਰ ਦੇ ਨਾਮ ਜਪਣ ਰੂਪ, ਸਾਧਸੰਗਤ ਕਰਨ ਰੂਪ, ਭਗਤੀ ਕਰਨ ਰੂਪ **ਵਾ**: ਆਤਮਾਨੰਦ ਰੂਪ (ਲਾਹੇ) ਲਾਭ ਦੇ (ਕਉ) ਤਾਈਂ ਪ੍ਰਾਪਤ ਕਰਨ ਵਾਸਤੇ (ਢੀਲਾ) ਢਿੱਲਾ (ਢੀਲਾ) ਢਿੱਲਾ ਫਿਰਦਾ ਹੈ। ਭਾਵ ਆਲਸ ਕਰਦਾ ਹੈ ਪਰ ਮੰਦੇ ਕਰਮ ਕਰਨ ਅਤੇ ਵਿਸ਼ੇ-ਵਿਕਾਰ ਨੂੰ ਭੋਗਣ ਰੂਪ (ਤੋਟੇ) ਘਾਟੇ ਦੇ (ਕਉ) ਤਾਈਂ ਪ੍ਰਾਪਤ ਕਰਨ ਵਾਸਤੇ **ਵਾ**: ਘਾਟੇ ਪਾਉਣ ਵਾਲੇ ਪਦਾਰਥਾਂ ਲਈ ਹਲਕਾਏ ਕੁੱਤੇ ਵਾਂਗ (ਬੇਗਿ) ਕਾਹਲੀ ਨਾਲ (ਧਾਇਆ) ਦੌੜਦਾ ਹੈ। ਯਥਾ :

**ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥** *(ਅੰਗ : ੭੩੮)*

**ਸਸਤ ਵਖਰੁ, ਤੂੰ ਘਿੰਨਹਿ ਨਾਹੀ; ਪਾਪੀ ਬਾਧਾ ਰੇਨਾਇਆ ॥੧॥**

ਹੇ ਜੀਵ! ਤੂੰ ਪ੍ਰਮੇਸਰ ਦੀ ਨਾਮ ਰੂਪ (ਸਸਤ) ਸਸਤੀ ਤੇ (ਵਖਰੁ) ਲਾਭਦਾਇਕ ਵਸਤੂ ਨੂੰ ਤਾਂ (ਘਿੰਨਹਿ) ਖਰੀਦਦਾ ਹੀ (ਨਾਹੀ) ਨਹੀਂ ਹੈ। ਸਤਜੁਗ ਵਿਚ ਲੱਖਾ ਵਰ੍ਹੇ ਜੋਗ ਕਮਾਉਣ ਤੋਂ ਬਾਅਦ ਕਿਸੇ ਵਿਰਲੇ ਜੀਵ ਦੀ ਬਿਰਤੀ ਟਿਕਦੀ ਸੀ, ਤ੍ਰੇਤੇ ਵਿਚ ਧਨ ਖਰਚ ਕੇ ੧੦,੦੦੦ ਵਰ੍ਹੇ ਜੱਗ ਕਰਦੇ ਸੀ ਤਾਂ ਬਿਰਤੀ ਟਿਕਦੀ ਸੀ, ਦੁਆਪਰ ਵਿਚ ੧੦੦੦ ਵਰ੍ਹੇ ਤੱਕ ਪੂਜਾ ਕਰਦੇ ਸੀ, ਟੱਲੀਆਂ ਖੜਕਾਉਂਦੇ ਸੀ ਤਾਂ ਕਿਤੇ ਜਾ ਕੇ ਬਿਰਤੀ ਟਿਕਦੀ ਸੀ। ਪਰ ਹੁਣ ਕਲਜੁਗ ਵਿਚ ਤਾਂ ਨਾਮ ਜਪਣ ਨਾਲ ਇਕ ਛਿਨ ਵਿਚ ਹੀ ਬਿਰਤੀ ਵੀ ਇਕਾਗਰ ਹੋ ਜਾਂਦੀ ਹੈ ਅਤੇ ਮੁਕਤੀ ਵੀ ਪ੍ਰਾਪਤ ਹੋ ਜਾਂਦੀ ਹੈ। ਯਥਾ :

**ਏਕ ਚਿੱਤ ਜਿਹ ਇਕ ਛਿਨ ਧਿਆਇਓ ॥**
**ਕਾਲ ਫਾਸ ਕੇ ਬੀਚ ਨ ਆਇਓ ॥** *(ਅਕਾਲ ਉਸਤਤ)*

**ਸਿਮਰਨ ਮਹਿ ਕਛੁ ਖਰਚ ਨ ਖੇਦੂ। ਹੈ ਸੁਖਦਾਨ ਸੁਖੈਨ ਅਛੇਦੂ।** *(ਸ੍ਰੀ ਗੁਰ ਨਾਨਕ ਪ੍ਰਕਾਸ਼)*

ਪਰ ਫਿਰ ਵੀ ਤੂੰ ਪ੍ਰਮੇਸਰ ਦੇ ਨਾਮ ਨੂੰ ਨਹੀਂ ਜਪਦਾ।

(ਪਾਪੀ ਬਾਧਾ ਰੇਨਾਇਆ) ਹੇ ਪਾਪੀਆ! ਤੂੰ ਤਾਂ ਉਲਟਾ ਦੇਵ ਦੰਡ, ਲੋਕ ਦੰਡ, ਪਿੱਤਰ ਦੰਡ, ਰਾਜ ਦੰਡ ਆਦਿਕ (ਰੇਨਾਇਆ) ਕਰਜਿਆਂ ਵਿਚ (ਬਾਧਾ) ਬੱਝਾ ਹੋਇਆ ਹੈਂ, ਕੈਦੀ ਹੋਇਆ ਹੈਂ। **ਵਾ**: (ਰੇ) ਹੇ ਕਰਜਿਆ ਵਿਚ ਬੱਝੇ ਹੋਏ ਪਾਪੀਆ! ਤੂੰ ਪ੍ਰਮੇਸਰ ਦੇ ਨਾਮ ਦਾ ਸਿਮਰਨ ਨਹੀਂ ਕਰਦਾ। ਤੈਨੂੰ ਤਾਂ ਆਪਣੇ ਪਾਪਾਂ ਰੂਪ ਕਰਜੇ ਦੀ ਨਵਿਰਤੀ ਲਈ ਹਰ ਵੇਲੇ ਵਾਹਿਗੁਰੂ ਦਾ ਭਜਨ ਕਰਨਾ ਚਾਹੀਦਾ ਸੀ ਪਰ ਤੂੰ ਪ੍ਰਮੇਸਰ ਦੇ (ਨਾਇਆ) ਨਾਮ ਵੱਲੋਂ ਵਿਹਲਾ ਰਹਿ ਕੇ ਸਵਾਸਾਂ ਰੂਪ ਮੂਲ ਅਤੇ ਮੁਕਤੀ ਰੂਪ ਲਾਭ ਨੂੰ ਗਵਾ ਕੇ (ਰੇਨਾਇਆ) ਕਰਜਾਈ ਹੋ ਗਿਆ ਹੈਂ।

ਇਸ ਲਈ ਹੁਣ ਤੂੰ ਸਤਿਗੁਰਾਂ ਅੱਗੇ ਇਉਂ ਬੇਨਤੀ ਕਰ ਕਿ :

**ਸਤਿਗੁਰ; ਤੇਰੀ ਆਸਾਇਆ ॥**

ਹੇ ਸਤਿਗੁਰੂ ਜੀ! ਅਸੀਂ ਤਾਂ ਇਕ (ਤੇਰੀ) ਤੁਹਾਡੀ ਹੀ (ਆਸਾਇਆ) ਆਸ ਕਰਕੇ ਆਏ ਹਾਂ। **ਵਾ**: ਸਾਨੂੰ ਤਾਂ ਇੱਕ (ਤੇਰੀ) ਤੁਹਾਡੀ ਹੀ ਆਸ ਹੈ।

## ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ; ਮੈ ਏਹਾ ਓਟਾਇਆ ॥੧॥ ਰਹਾਉ ॥

ਹੇ ਪਾਰਬ੍ਰਹਮ ਪ੍ਰਮੇਸਰ ! (ਤੇਰੋ) ਆਪ ਜੀ ਦਾ ਨਾਮ (ਪਤਿਤ) ਪਾਪੀਆਂ ਨੂੰ (ਪਾਵਨੁ) ਪਵਿੱਤਰ ਕਰਨ ਵਾਲਾ ਹੈ। ਮੈਂ ਤਾਂ (ਏਹਾ) ਏਸੇ ਨਾਮ ਦੀ (ਓਟਾਇਆ) ਓਟ ਲੈ ਕੇ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ। ਹੁਣ ਸਤਿਗੁਰੂ ਜੀ ਜੀਵ ਨੂੰ ਪਹਿਲਾਂ ਉਸਦੀ ਹਾਲਤ ਦੱਸਦੇ ਹਨ।

## ਗੰਧਣ ਵੈਣ ਸੁਣਹਿ, ਉਰਝਾਵਹਿ; ਨਾਮੁ ਲੈਤ ਅਲਕਾਇਆ ॥

ਹੇ ਜੀਵ ! ਜਿਸ ਤਰ੍ਹਾਂ ਹਿਰਨ ਘੰਡੇ ਹੇੜੇ ਦਾ ਸ਼ਬਦ ਸੁਣ ਕੇ ਉਸ ਵਿਚ ਹੀ ਉਲਝ ਜਾਂਦਾ ਹੈ, ਇਸੇ ਤਰ੍ਹਾਂ ਤੂੰ ਵਿਸ਼ਿਆਂ ਰੂਪ (ਗੰਧਣ) ਦੁਰਗੰਧੀ ਵਾਲੇ (ਵੈਣ) ਬਚਨ ਭਾਵ ਗੰਦੇ ਗੀਤਾਂ ਤੇ ਭੈੜੀਆਂ ਕਹਾਣੀਆਂ ਨੂੰ (ਸੁਣਹਿ) ਸੁਣ-ਸੁਣ ਕੇ ਉਹਨਾਂ ਦੇ ਵਿਚ ਹੀ (ਉਰਝਾਵਹਿ) ਉਲਝ, ਫਸ ਜਾਂਦਾ ਹੈ ਅਤੇ ਪ੍ਰਮੇਸਰ ਦਾ ਨਾਮ (ਲੈਤ) ਲੈਣ ਵੇਲੇ (ਅਲਕਾਇਆ) ਆਲਸ ਦੇ ਸਹਿਤ ਹੋ ਜਾਂਦਾ ਹੈਂ। ਯਥਾ :

**ਬਿਖੈ ਨਾਦ ਕਰਨ ਸੁਣਿ ਭੀਨਾ ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥** *(ਅੰਗ : ੭੩੮)*

## ਨਿੰਦ ਚਿੰਦ ਕਉ ਬਹੁਤੁ ਉਮਾਹਿਓ; ਬੂਝੀ ਉਲਟਾਇਆ ॥੨॥

ਹੇ ਜੀਵ ! ਅਸੀਂ ਇਸ ਪ੍ਰਕਾਰ (ਬੂਝੀ) ਬੁੱਝ ਲਿਆ, ਸਮਝ ਲਿਆ ਹੈ ਕਿ ਤੂੰ (ਨਿੰਦ) ਦੂਸਰੇ ਦੀ ਨਿੰਦਿਆ ਤੇ ਆਪਣੀ (ਚਿੰਦ) ਉਸਤਤੀ (ਕਉ) ਨੂੰ ਬਹੁਤ (ਉਮਾਹਿਓ) ਉਤਸ਼ਾਹ ਦੇ ਸਹਿਤ ਕਰਦਾ ਹੈ। ਪਰ ਪ੍ਰਮੇਸਰ ਦੀ (ਬੂਝੀ) ਪੁਛਣੇ ਯੋਗ ਸਿਖਿਆ ਵਲੋਂ (ਉਲਟਾਇਆ) ਉਲਟ ਚਲਦਾ ਹੈ। ਭਾਵ ਸਤਿਗੁਰਾਂ ਪਾਸੋਂ ਪ੍ਰਮੇਸਰ ਦੀ ਪ੍ਰਾਪਤੀ ਦੀ ਸਿਖਿਆ ਪੁੱਛਦਾ ਹੀ ਨਹੀਂ ਹੈ। **ਵਾ:** ਪ੍ਰਮੇਸਰ ਦੀ ਬੁਝਣੇ ਯੋਗ ਭਗਤੀ ਵੱਲੋਂ ਉਲਟ ਚਲਦਾ ਹੈ। **ਵਾ:** ਸਤਿਗੁਰਾਂ ਦੀ ਸਿਖਿਆ ਦੇ ਦ੍ਰਿਸ਼ਟਾਂਤਾਂ ਨੂੰ ਤਾਂ (ਬੂਝੀ) ਬੁੱਝ ਲੈਂਦਾ ਹੈਂ ਪਰ ਅੰਤ੍ਰੀਵੀ ਦ੍ਰਿਸ਼ਟਾਤਾਂ ਤੋਂ ਉਲਟਾ ਚਲਦਾ ਹੈਂ।

## ਪਰ ਧਨ ਪਰ ਤਨ ਪਰ ਤੀ ਨਿੰਦਾ; ਅਖਾਧਿ ਖਾਹਿ, ਹਰਕਾਇਆ ॥

ਹੇ ਜੀਵ ! ਤੂੰ (ਪਰ) ਪਰਾਏ ਧਨ ਵੱਲ ਤੱਕਦਾ ਹੈਂ ਕਿ ਇਹ ਧਨ ਮੈਨੂੰ ਮਿਲ ਜਾਵੇ, (ਪਰ) ਪਰਾਏ (ਤਨ) ਪੁੱਤਰਾਂ ਨੂੰ ਆਪਣੇ ਗੋਲੇ ਭਾਵ ਗੁਲਾਮ ਬਣਾਉਣਾ ਚਾਹੁੰਦਾ ਹੈ। (ਪਰ) ਪਰਾਈਆਂ (ਤੀ) ਇਸਤਰੀਆਂ ਨੂੰ ਆਪਣੇ ਹੱਕ ਵਿਚ ਲਿਆਉਣਾ ਚਾਹੁੰਦਾ ਹੈ, ਪਰਾਈ ਨਿੰਦਿਆ ਕਰਦਾ ਹੈ ਅਤੇ ਖਾਣ-ਪੀਣ ਦਾ ਲੋਭ ਕਰਕੇ (ਹਰਕਾਇਆ) ਹਲਕਾਇਆ ਹੋਇਆ (ਅਖਾਧਿ) ਨਾ ਖਾਣਯੋਗ ਚੀਜਾਂ ਨੂੰ ਵੀ (ਖਾਹਿ) ਖਾ ਜਾਂਦਾ ਹੈ। **ਵਾ:** (ਅਖਾਧਿ) ਨਾ ਖਾਣ ਵਾਲੀਆਂ ਚੀਜਾਂ ਨੂੰ (ਖਾਹਿ) ਖਾ-ਖਾ ਕੇ ਹਲਕਾਇਆ ਫਿਰਦਾ ਹੈ।

## ਸਾਚ ਧਰਮ ਸਿਉ, ਰੁਚਿ ਨਹੀ ਆਵੈ; ਸਤਿ ਸੁਨਤ ਛੋਹਾਇਆ ॥੩॥

ਹੇ ਜੀਵ ! ਤੈਨੂੰ ਮਹਾਰਾਜ ਵੱਲੋਂ ਬਖਸ਼ੀ ਹੋਈ ਸਾਬਤ ਸੂਰਤ ਰੱਖਣ, ਅੰਮ੍ਰਿਤ ਧਾਰੀ ਹੋਣ, ਕੁਕਰਮਾਂ ਤੋਂ ਬਚਣ, ਪਰਾਏ ਤਨ ਨੂੰ ਨਾ ਤੱਕਣ ਰੂਪ (ਸਾਚ) ਸੱਚੇ ਧਰਮ ਦੇ (ਸਿਉ) ਨਾਲ (ਰੁਚਿ) ਰੁਚੀ ਨਹੀਂ (ਆਵੈ) ਆਉਂਦੀ। ਪਰ ਜਦੋਂ ਤੈਨੂੰ ਕੋਈ (ਸਤਿ) ਸੱਚਾ ਬਚਨ ਕਹਿ ਦਿੰਦਾ ਹੈ ਕਿ ਤੂੰ ਵਿਕਾਰੀ ਹੈਂ ਤਾਂ ਉਦੋਂ ਤੈਨੂੰ (ਛੋਹਾਇਆ) ਛੋਭ ਭਾਵ ਗੁੱਸਾ ਆ ਜਾਂਦਾ ਹੈ। ਇਸ ਤਰ੍ਹਾਂ ਤੂੰ ਆਪਣੇ ਵਿਕਾਰਾਂ ਨੂੰ ਢੱਕ ਕੇ ਰੱਖਣ ਲਈ ਝੂਠੀ ਅਣਖ ਧਾਰ ਕੇ ਰੱਖਦਾ ਹੈਂ।

ਜੇ ਤੂੰ ਪਾਪਾਂ ਤੋਂ ਮੁਕਤ ਹੋ ਕੇ ਸੰਸਾਰ ਸਮੁੰਦਰ ਤੋਂ ਤਰਨਾ ਚਾਹੁੰਦਾ ਹੈਂ, ਤਾਂ ਇਸ ਪ੍ਰਕਾਰ ਬੇਨਤੀਆਂ ਕਰ ਕਿ,

**ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ; ਭਗਤ ਟੇਕ ਹਰਿ ਨਾਇਆ ॥**

ਹੇ (ਦੀਨ) ਗਰੀਬਾਂ ਉੱਤੇ (ਦਇਆਲ) ਦਇਆ ਕਰਨ ਵਾਲੇ (ਕ੍ਰਿਪਾਲ) ਕਿਰਪਾ ਦੇ ਘਰ (ਠਾਕੁਰ) ਸੁਆਮੀ, ਮਾਲਕ (ਪ੍ਰਭ) ਸਰਬ ਕਲਾ ਸਮਰਥ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ! ਤੁਹਾਡੇ ਭਗਤ ਜਨਾਂ ਨੂੰ ਤਾਂ ਤੁਹਾਡੇ (ਨਾਇਆ) ਨਾਮ ਦੀ ਹੀ (ਟੇਕ) ਓਟ ਹੈ।

**ਨਾਨਕ, ਆਹਿ ਸਰਣ ਪ੍ਰਭ ਆਇਓ; ਰਾਖੁ ਲਾਜ ਅਪਨਾਇਆ ॥੪॥੩॥੧੨੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਅਸੀਂ (ਆਹਿ) ਚਾਹ ਕੇ, ਇੱਛਾ ਕਰਕੇ ਆਪ ਜੀ ਦੀ ਸ਼ਰਨ ਵਿਚ (ਆਇਓ) ਆਏ ਹਾਂ। ਤੁਸੀਂ ਸਾਨੂੰ (ਅਪਨਾਇਆ) ਆਪਣਾ ਬਣਾ ਕੇ, ਆਪਣਾ ਜਾਣ ਕੇ ਸਾਡੀ (ਲਾਜ) ਲੱਜਿਆ (ਰਾਖੁ) ਰੱਖਣਾ ਕਰੋ।

**ਆਸਾ ਮਹਲਾ ੫ ॥**

ਸਤਿਗੁਰੂ ਸਾਹਿਬ ਜੀ ਜੀਵਾਂ ਦੇ ਮਨਾਂ ਵਿਚੋਂ ਚੰਚਲਤਾਈ ਦੂਰ ਕਰਨ ਲਈ ਪਵਿੱਤਰ ਉਪਦੇਸ਼ ਬਖਸ਼ਿਸ਼ ਕਰਦੇ ਹਨ।

**ਮਿਥਿਆ ਸੰਗਿ, ਸੰਗਿ ਲਪਟਾਏ; ਮੋਹ ਮਾਇਆ ਕਰਿ ਬਾਧੇ ॥**

ਹੇ ਭਾਈ ! ਇਹ ਜੀਵ (ਮਿਥਿਆ) ਅਣਹੋਏ ਪਦਾਰਥਾਂ ਤੋਂ (ਸੰਗਿ) ਸੰਗਣ ਭਾਵ ਸੰਕੋਚ ਕਰਨ ਦੀ ਥਾਂ ਉਹਨਾਂ ਦੇ (ਸੰਗਿ) ਸੰਗੀ ਹੋ ਕੇ ਪਦਾਰਥਾਂ ਵਿਚ ਹੀ (ਲਪਟਾਏ) ਫਸ ਰਹੇ ਹਨ, **ਵਾ:** (ਸੰਗਿ) ਸਮੂਹ ਪਦਾਰਥਾਂ ਵਿਚ ਹੀ ਲਪਟ ਰਹੇ ਹਨ ਅਤੇ ਛਲ ਰੂਪ ਮਾਇਆ ਦੇ ਮੋਹ ਵਿਚ ਫਸੇ ਹੋਣ ਕਰਕੇ ਇੰਨ੍ਹਾਂ ਪਦਾਰਥਾਂ ਵਿਚ ਹੀ (ਬਾਧੇ) ਬੱਝ ਕੇ ਕੈਦੀ ਹੋ ਰਹੇ ਹਨ।

ਜਿਵੇਂ ਰੇਗਿਸਤਾਨ ਵਿਚ ਮ੍ਰਿਗ ਤ੍ਰਿਸ਼ਨਾ ਦਾ ਪਾਣੀ, ਸਿੱਪੀ ਵਿਚ ਚਾਂਦੀ, ਅਕਾਸ ਵਿਚ ਗੰਧਰਬ ਨਗਰ ਆਦਿਕ ਅਣਹੋਈਆਂ ਚੀਜਾਂ ਦੀ ਕੇਵਲ ਪ੍ਰਤੀਤੀ ਹੀ ਹੁੰਦੀ ਹੈ, ਉਹ ਅਸਲ ਵਿਚ ਨਹੀਂ ਹੁੰਦੀਆਂ। ਤਿਵੇਂ ਹੀ ਇਹ ਸਾਰੇ ਦਿਸਣ ਵਾਲੇ ਪਦਾਰਥ ਵੀ ਅਣਹੋਏ ਹੀ ਪ੍ਰਤੀਤ ਹੋ ਰਹੇ ਹਨ। ਅਸਲ ਵਿਚ ਇਹ ਨਾ ਹੀ ਪਹਿਲਾਂ ਮੌਜੂਦ ਸਨ, ਨਾ ਹੁਣ ਹਨ ਅਤੇ ਨਾ ਹੀ ਅੱਗੇ ਹੋਣਗੇ।

**ਜਹ ਜਾਨੋ, ਸੋ ਚੀਤਿ ਨ ਆਵੈ; ਅਹੰਬੁਧਿ ਭਏ ਆਂਧੇ ॥੧॥**

ਇਨ੍ਹਾਂ ਜੀਵਾਂ ਨੇ ਇਸ ਸੰਸਾਰ ਨੂੰ ਛੱਡ ਕੇ (ਜਹ) ਜਿੱਥੇ (ਜਾਨੋ) ਜਾਣਾ ਹੈ (ਸੋ) ਉਹ ਪ੍ਰਲੋਕ ਰੂਪ ਘਰ ਤਾਂ ਇਨ੍ਹਾਂ ਦੇ (ਚੀਤਿ) ਚੇਤੇ ਵਿਚ ਹੀ ਨਹੀਂ ਆਉਂਦਾ।

**ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥**
**ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥** (ਅੰਗ : ੪੩)

ਇਹ ਜੀਵ ਤਾਂ ਵੀਚਾਰ ਰੂਪ ਨਿਗ੍ਹਾ ਤੋਂ ਰਹਿਤ ਹੋ ਕੇ ਅਤੇ (ਅਹੰਬੁਧਿ) ਹੰਕਾਰ ਵਾਲੀ ਬੁੱਧੀ ਦੇ ਸਹਿਤ ਹੋਣ ਕਰਕੇ (ਆਂਧੇ) ਅੰਨ੍ਹੇ ਹੋ ਰਹੇ ਹਨ।

**ਮਨ ਬੈਰਾਗੀ; ਕਿਉ ਨ ਅਰਾਧੇ ॥**

ਹੇ (ਬੈਰਾਗੀ) ਚੰਚਲ ਮਨਾ ! ਤੂੰ ਵੈਰਾਗ ਧਾਰਨ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਕਿਉ ਨਹੀਂ (ਅਰਾਧੇ) ਅਰਾਧਦਾ ਹੈ?

**ਨੋਟ :** ਜਿਵੇਂ ਬੈਰਾਗੀ ਦਾ ਪੈਰ ਕਦੇ ਵੀ ਇਕ ਜਗ੍ਹਾ ਉੱਪਰ ਟਿਕਦਾ ਨਹੀਂ ਹੈ। ਭਾਵ ਉਹ ਇੱਕ ਜਗ੍ਹਾ ਤੋਂ ਦੂਜੀ

ਜਗ੍ਹਾ ਫਿਰਦਾ ਰਹਿੰਦਾ ਹੈ। ਤਿਵੇਂ ਹੀ ਇਹ ਮਨ ਚੰਚਲਤਾਈ ਦੇ ਸਹਿਤ ਹੋ ਕੇ ਕਦੇ ਵੀ ਟਿਕਦਾ ਨਹੀਂ ਹੈ। ਕਦੇ ਕੋਈ ਸੰਕਲਪ ਕਰਦਾ ਹੈ ਅਤੇ ਕਦੇ ਕੋਈ ਸੰਕਲਪ ਕਰਦਾ ਹੈ। ਇਸ ਕਰਕੇ ਬੈਰਾਗੀ ਦਾ ਅਰਥ ਚੰਚਲ ਵੀ ਕਰਦੇ ਹਨ।

## ਕਾਚ ਕੋਠਰੀ ਮਾਹਿ ਤੂੰ ਬਸਤਾ; ਸੰਗਿ ਸਗਲ ਬਿਖੈ ਕੀ ਬਿਆਧੇ ॥੧॥ ਰਹਾਉ ॥

ਹੇ ਜੀਵ! ਜਿਸ ਦੇਹੀ (ਮਾਹਿ) ਵਿਚ ਤੂੰ (ਬਸਤਾ) ਵੱਸਦਾ ਹੈਂ, ਇਹ ਦੇਹੀ (ਕਾਚ ਕੋਠਰੀ) ਕੱਚ ਦੀ ਚਿਮਨੀ ਦੀ ਨਿਆਈਂ ਹੈ। ਜਿਸ ਤਰ੍ਹਾਂ ਕੱਚ ਦੀ ਚਿਮਨੀ ਠੋਕਰ ਲੱਗਣ ਨਾਲ ਝੱਟ ਹੀ ਟੁੱਟ ਜਾਂਦੀ ਹੈ, ਇਸੇ ਤਰ੍ਹਾਂ ਰੋਗ ਰੂਪ ਠੋਕਰ ਲੱਗਣ ਨਾਲ ਇਹ ਦੇਹੀ ਝੱਟ ਹੀ ਨਾਸ਼ ਹੋ ਜਾਣ ਵਾਲੀ ਹੈ। **ਵਾ:** ਹੇ ਜੀਵ! ਤੂੰ ਪੰਜਾਂ ਤੱਤਾਂ ਤੇ ਪੱਚੀ ਪ੍ਰਕਿਰਤੀਆਂ ਤੋਂ ਬਣੀ ਹੋਈ ਦੇਹ ਰੂਪ (ਕਾਚ) ਕੱਚੀ (ਕੋਠਰੀ) ਕੋਠੀ ਵਿਚ (ਬਸਤਾ) ਵਸਦਾ ਹੈ ਯਥਾ :

**ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥** *(ਅੰਗ : ੧੩੫੪)*

ਜਿਸ ਤਰ੍ਹਾਂ ਕੱਚੀ ਕੋਠੜੀ ਨੂੰ (ਬਿਆਧੇ) ਕੱਲਰ ਲੱਗ ਜਾਵੇ, ਤਾਂ ਉਹ ਛੇਤੀ ਹੀ ਡਿੱਗ ਪੈਂਦੀ ਹੈ। ਇਸੇ ਤਰ੍ਹਾਂ ਤੇਰੀ ਇਸ ਦੇਹੀ ਰੂਪ ਕੋਠੜੀ (ਸੰਗਿ) ਨਾਲ (ਸਗਲ) ਸਾਰੇ ਹੀ ਸ਼ਬਦ, ਸਪਰਸ਼ ਆਦਿਕ (ਬਿਖੈ) ਵਿਸ਼ਿਆਂ ਅਤੇ (ਬਿਆਧੇ) ਰੋਗਾਂ ਰੂਪ ਕੱਲਰ ਲੱਗਾ ਹੋਇਆ ਹੈ ਜਿਸ ਕਰਕੇ ਤੇਰੀ ਇਹ ਦੇਹ ਵੀ ਛੇਤੀ ਹੀ ਨਾਸ਼ ਹੋ ਜਾਣ ਵਾਲੀ ਹੈ।

## ਮੇਰੀ ਮੇਰੀ ਕਰਤ, ਦਿਨੁ ਰੈਨਿ ਬਿਹਾਵੈ; ਪਲੁ ਖਿਨੁ, ਛੀਜੈ ਅਰਜਾਧੇ ॥

ਹੇ ਜੀਵ! ਤੂੰ ਮੇਰੀ ਜਰ, ਮੇਰੀ ਜੋਰੂ (ਕਰਤ) ਕਰਦਿਆਂ ਹੋਇਆਂ ਦਿਨ ਅਤੇ (ਰੈਨਿ) ਰਾਤ (ਬਿਹਾਵੈ) ਬਿਤੀਤ ਕਰ ਦਿੰਦਾ ਹੈਂ ਅਤੇ ਜਿਸ (ਅਰਜ+ਆਧੇ) (ਅਰਜ) ਉਮਰ ਦੇ (ਆਧੇ) ਆਸਰੇ ਆਪਣੇ ਆਪ ਨੂੰ ਜਿਉਂਦਾ ਮੰਨਦਾ ਹੈ। ਇਹ ਤੇਰੀ (ਅਰਜਾਧੇ) ਉਮਰ ਖਿਨ-ਖਿਨ, ਪਲ-ਪਲ ਦੇ ਸਮੇਂ ਵਿਚ (ਛੀਜੈ) ਛਿੱਜਦੀ ਭਾਵ ਨਾਸ਼ ਹੁੰਦੀ ਜਾ ਰਹੀ ਹੈ।

**ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥** *(ਅੰਗ : ੭੨੬)*

## ਅੰਗ : ੪੦੩

## ਜੈਸੇ ਮੀਠੈ ਸਾਦਿ ਲੋਭਾਏ; ਝੂਠ ਧੰਧਿ ਦੁਰਗਾਧੇ ॥੨॥

ਹੇ ਜੀਵ! (ਜੈਸੇ) ਜਿਸ ਪ੍ਰਕਾਰ ਮੱਖੀ (ਮੀਠੈ) ਮਿੱਠੇ ਗੁੜ ਦੇ (ਸਾਦਿ) ਸੁਆਦ ਵਿਚ (ਲੋਭਾਏ) ਲੁਭਾਇਮਾਨ ਹੋ ਕੇ ਆਪਣੇ ਖੰਭਾਂ ਨੂੰ ਗੁੜ ਵਿਚ ਹੀ ਖੋਭ ਕੇ ਮਰ ਜਾਂਦੀ ਹੈ। ਇਸੇ ਪ੍ਰਕਾਰ ਹੀ ਤੂੰ ਵਿਸ਼ਿਆਂ ਨੂੰ ਮਿੱਠੇ ਤੇਲੀਏ ਦੀ ਨਿਆਈਂ ਮਿੱਠਾ ਜਾਣ ਕੇ ਇਨ੍ਹਾਂ ਦੇ ਸੁਆਦ ਵਿਚ ਹੀ ਲੁਭਾਇਮਾਨ ਹੋ ਰਿਹਾ ਹੈ ਅਤੇ ਦੁਰਗੰਧੀ ਵਾਲੇ ਝੂਠੇ ਵਿਸ਼ਿਆਂ ਵਿਚ ਲੱਗਾ ਰਹਿੰਦਾ ਹੈਂ ਭਾਵ ਮਾਸ, ਤੰਬਾਕੂ ਆਦਿ ਖਾਣ ਕਰਕੇ ਤੇਰੇ ਮੂੰਹ ਵਿਚੋਂ ਭੈੜੀ ਬਦਬੂ ਆਉਂਦੀ ਰਹਿੰਦੀ ਹੈ। **ਵਾ:** ਵਿਸ਼ਿਆਂ-ਵਿਕਾਰਾਂ ਦੀ ਪੂਰਤੀ ਕਰਨ ਵਾਸਤੇ ਝੂਠੇ ਧੰਧਿਆਂ ਦੀ ਦੌੜ ਵਿਚ ਲੱਗਾ ਹੋਇਆ ਹੈਂ, ਜਿਸ ਕਰਕੇ ਤੇਰੇ ਕੋਲੋਂ ਵਿਸ਼ਿਆਂ, ਪਾਪਾਂ ਅਤੇ ਨਿੰਦਿਆਂ ਦੀ (ਦੁਰਗਾਧੇ) ਦੁਰਗੰਧੀ ਆਉਂਦੀ ਰਹਿੰਦੀ ਹੈ।

## ਕਾਮ ਕ੍ਰੋਧ ਅਰੁ ਲੋਭ ਮੋਹ; ਇਹ ਇੰਦ੍ਰੀ ਰਸਿ ਲਪਟਾਧੇ ॥

ਫਿਰ ਤੂੰ ਕਾਮ, ਕ੍ਰੋਧ (ਅਰੁ) ਅਤੇ ਲੋਭ, ਮੋਹ ਵਿਚ ਪੈ ਕੇ (ਇਹ) ਇਨ੍ਹਾਂ (ਇੰਦ੍ਰੀ) ਇੰਦਰੀਆਂ ਦੇ ਸ਼ਬਦ,

ਸਪਰਸ਼ ਆਦਿਕ ਵਿਸ਼ਿਆਂ ਦੇ (ਰਸਿ) ਰਸ ਵਿਚ ਅਧਿਕਤਾ ਕਰਕੇ (ਲਪਟਾਧੇ) ਲਪਟ ਰਿਹਾ ਹੈਂ, ਫਸ ਰਿਹਾ ਹੈਂ। **ਵਾ:** ਇੰਦ੍ਰੀਆਂ ਕਰਕੇ (ਇਹ) ਇੰਨ੍ਹਾਂ ਵਿਸ਼ਿਆਂ ਦੇ ਰਸਾਂ ਵਿਚ ਫਸ ਰਿਹਾ ਹੈ। **ਵਾ:** ਇਹ ਜੀਵ ਇੰਦ੍ਰੀਆਂ ਦੁਆਰਾ ਇਨ੍ਹਾਂ ਵਿਸ਼ਿਆਂ ਦੇ ਸੁਆਦਾਂ ਵਿਚ ਫਸ ਰਿਹਾ ਹੈ।

**ਦੀਈ ਭਵਾਰੀ ਪੁਰਖਿ ਬਿਧਾਤੈ; ਬਹੁਰਿ ਬਹੁਰਿ ਜਨਮਾਧੇ ॥੩॥**

ਜਦੋਂ ਕੋਈ ਬੱਚਾ ਆਪਣੇ ਪਿਤਾ ਦੀ ਕਹੀ ਹੋਈ ਸਿਖਿਆ ਨੂੰ ਨਾ ਮੰਨੇ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਇਸਨੂੰ ਪਰਮੇਸਰ ਵਲੋਂ ਪੁਠੀ ਭੁਆਲੀ ਦਿੱਤੀ ਹੋਈ ਹੈ। ਜੋ ਇਹ ਕਹੀ ਹੋਈ ਸਿਖਿਆ ਨੂੰ ਨਹੀਂ ਮੰਨਦਾ। ਇਸੇ ਪ੍ਰਕਾਰ ਹੇ ਜੀਵ! ਜਿਸ ਅਕਾਲ ਪੁਰਖ ਨੂੰ ਪਛਾਨਣ ਵਾਸਤੇ ਤੈਨੂੰ ਮਨੁੱਖਾ ਦੇਹ ਪ੍ਰਾਪਤ ਹੋਈ ਸੀ। ਉਸ ਦਾ ਤੂੰ ਸਿਮਰਨ ਨਹੀਂ ਕੀਤਾ। ਜਿਸ ਕਾਰਣ (ਬਿਧਾਤੈ) ਕਰਮਾਂ ਦੇ ਅਨੁਸਾਰ ਫਲ ਦੇਣ ਵਾਲੇ (ਪੁਰਖਿ) ਪੂਰਨ ਪ੍ਰਮੇਸਰ ਨੇ ਤੈਨੂੰ ਵਿਕਾਰਾਂ ਵਿਚ ਫਸਾ ਕੇ ਚੌਰਾਸੀ ਲੱਖ ਜੂਨਾਂ ਵਿਚ ਭਟਕਣ ਰੂਪ (ਭਵਾਰੀ) ਭੁਆਟਣੀ (ਦੀਈ) ਦੇ ਦਿੱਤੀ ਹੈ। ਜਿਸ ਕਰਕੇ ਹੁਣ ਤੂੰ (ਬਹੁਰਿ ਬਹੁਰਿ) ਵਾਰ ਵਾਰ ਜੂਨਾਂ ਵਿਚ (ਜਨਮਾਧੇ) ਜਨਮ ਧਾਰਦਾ ਰਹੇਂਗਾ ਅਤੇ ਕਈ ਵਾਰ ਤੈਨੂੰ ਗਰਭ ਵਿਚ ਗਲਣਾ ਪਵੇਗਾ।

**ਜਉ ਭਇਓ ਕ੍ਰਿਪਾਲੁ, ਦੀਨ ਦੁਖ ਭੰਜਨੁ; ਤਉ ਗੁਰ ਮਿਲਿ, ਸਭ ਸੁਖ ਲਾਧੇ ॥**

(ਜਉ) ਜਦੋਂ (ਦੀਨ) ਗਰੀਬਾਂ ਦੇ ਦੁਖਾਂ ਨੂੰ (ਭੰਜਨੁ) ਭੰਨਣ ਵਾਲਾ ਅਕਾਲ ਪੁਰਖ ਵਾਹਿਗੁਰੂ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ (ਕ੍ਰਿਪਾਲੁ) ਕਿਰਪਾਲੂ (ਭਇਓ) ਹੋਇਆ। (ਤਉ) ਉਦੋਂ (ਗੁਰ) ਸਤਿਗੁਰੂ ਸਾਹਿਬ ਜੀ ਨਾਲ (ਮਿਲਿ) ਮਿਲ ਕੇ ਆਤਮਾਨੰਦ ਦੇ ਸਮੇਤ ਸਾਰੇ ਸੁੱਖ (ਲਾਧੇ) ਲੱਭ ਲਏ।

**ਕਹੁ ਨਾਨਕ, ਦਿਨੁ ਰੈਨਿ ਧਿਆਵਉ; ਮਾਰਿ ਕਾਢੀ, ਸਗਲ ਉਪਾਧੇ ॥੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਦਿਨ (ਰੈਨਿ) ਰਾਤ ਪ੍ਰਮੇਸਰ ਨੂੰ (ਧਿਆਵਉ) ਧਿਆਉਣਾ ਕਰੋ। ਕਿਉਂਕਿ ਜਿਹੜੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਰਾਤ-ਦਿਨ ਧਿਆਉਂਦੇ ਹਨ। ਉਹਨਾਂ ਦੇ ਅੰਦਰੋਂ ਪ੍ਰਮੇਸਰ ਨੇ *ਆਧੀ ਬਿਆਧੀ ਉਪਾਧੀ ਆਦਿਕ (ਸਗਲ) ਸਾਰੀਆਂ (ਉਪਾਧੇ) ਉਪਾਧੀਆਂ ਮਾਰ ਕੇ ਬਾਹਰ (ਕਾਢੀ) ਕੱਢ ਦਿੱਤੀਆਂ ਹਨ।

**ਇਉ ਜਪਿਓ ਭਾਈ; ਪੁਰਖੁ ਬਿਧਾਤੇ ॥**

ਹੇ ਭਾਈ! (ਇਉ) ਇਸ ਪ੍ਰਕਾਰ (ਬਿਧਾਤੇ) ਕਰਮਾਂ ਅਨੁਸਾਰ ਫਲ ਪ੍ਰਦਾਤਾ ਅਕਾਲ ਪੁਰਖ ਵਾਹਿਗੁਰੂ ਦੇ ਤਾਈਂ (ਜਪਿਓ) ਜਪਣਾ ਕਰੋ।

**ਭਇਓ ਕ੍ਰਿਪਾਲੁ, ਦੀਨ ਦੁਖ ਭੰਜਨੁ;**
**ਜਨਮ ਮਰਣ ਦੁਖ ਲਾਥੇ ॥੧॥ ਰਹਾਉ ਦੂਜਾ ॥੪॥੪॥੧੨੬॥**

ਜਿੰਨ੍ਹਾਂ ਦੇ ਉੱਤੇ (ਦੀਨ) ਗਰੀਬਾਂ ਦੇ ਦੁੱਖਾਂ ਨੂੰ (ਭੰਜਨੁ) ਮੇਟਣ ਵਾਲਾ ਪਰਮੇਸਰ (ਕ੍ਰਿਪਾਲੁ) ਕਿਰਪਾਲੂ (ਭਇਓ) ਹੋਇਆ ਹੈ। ਉਨ੍ਹਾਂ 'ਤੇ ਪਰਮੇਸਰ ਦੀ ਐਸੀ ਕਿਰਪਾ ਦ੍ਰਿਸ਼ਟੀ ਹੋਈ ਹੈ ਕਿ ਉਹਨਾਂ ਦੇ (ਜਨਮ) ਜੰਮਣ ਤੇ ਮਰਣ ਦੇ ਸਾਰੇ ਦੁਖ (ਲਾਥੇ) ਲਹਿ ਗਏ ਭਾਵ ਨਵਿਰਤ ਹੋ ਗਏ ਹਨ।

---

* **ਆਧੀ :** ਮਨ ਦੇ ਆਸਰੇ ਹੋਣ ਵਾਲੇ ਕਾਮ ਕ੍ਰੋਧ ਆਦਿਕ ਰੋਗ।
**ਬਿਆਧੀ :** ਸਰੀਰ ਦੇ ਆਸਰੇ ਹੋਣ ਵਾਲੇ ਵਾਏ, ਪਿਤ, ਕਫ ਆਦਿਕ ਰੋਗ।
**ਉਪਾਧੀ :** ਕਿਸੇ ਨਾਲ ਡਾਂਗ ਸੋਟਾ ਹੋ ਜਾਣਾ ਜਾਂ ਪ੍ਰੇਤ ਪੀੜਾ ਆਦਿ ਲੱਗ ਜਾਣਾ।

ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ (ਰਹਾਉ ਦੂਜਾ) ਦੂਸਰੇ ਰਹਾਉ ਵਿਚ ਉੱਤਰ ਦਿੱਤਾ ਹੈ ਕਿ ਪ੍ਰਮੇਸਰ ਦਾ ਜਾਪ ਕਰਨੇ ਕਰਕੇ ਸੁਖੀ ਹੋ ਜਾਈਦਾ ਹੈ।

## ਆਸਾ ਮਹਲਾ ੫ ॥

ਕੋਈ ਕਾਮੀ ਪੁਰਸ਼ ਵਿਸ਼ਿਆਂ ਵਿੱਚ ਖ਼ਚਤ ਹੋ ਰਿਹਾ ਸੀ। ਸਤਿਗੁਰੂ ਸਾਹਿਬ ਜੀ ਉਸ ਨੂੰ ਉਪਦੇਸ਼ ਬਖਸ਼ਿਸ਼ ਕਰਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਨਿਮਖ ਕਾਮ ਸੁਆਦ ਕਾਰਣਿ; ਕੋਟਿ ਦਿਨਸ ਦੁਖੁ ਪਾਵਹਿ ॥

ਹੇ ਜੀਵ ! ਤੂੰ ਨਿਮਖ ਮਾਤਰ ਕਾਮ ਦੇ ਵਿਸ਼ੇ ਨੂੰ ਭੋਗਣ ਦੇ ਸੁਆਦ (ਕਾਰਣਿ) ਵਾਸਤੇ (ਕੋਟਿ ਦਿਨਸ) ਕਰੋੜਾਂ ਦਿਨ **ਵਾ:** ਅਨੇਕਾਂ ਜ਼ਿੰਦਗੀਆਂ ਵਿੱਚ ਦੁੱਖ (ਪਾਵਹਿ) ਪਾਉਂਦਾ ਹੈਂ। ਅਰਥਾਤ ਕਦੇ ਮਾਤਾ ਦੇ ਗਰਭ ਵਿੱਚ ਅਤੇ ਕਦੇ ਨਰਕਾਂ ਵਿਚ ਪੈ ਕੇ ਦੁੱਖ ਭੋਗਦਾ ਹੈਂ।

## ਘਰੀ ਮੁਹਤ ਰੰਗ ਮਾਣਹਿ; ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥੧॥

ਪਹਿਲਾਂ ਤਾਂ ਤੂੰ (ਘਰੀ) ਘੜੀ ਵਿਚੋਂ ਵੀ (ਮੁਹਤ) ਅੱਧੀ ਘੜੀ ਵਿਸ਼ੇ ਸੁਖ ਦੇ (ਰੰਗ) ਅਨੰਦ ਨੂੰ (ਮਾਣਹਿ) ਮਾਣ ਲੈਂਦਾ ਹੈਂ ਅਤੇ ਫਿਰ (ਬਹੁਰਿ ਬਹੁਰਿ) ਵਾਰ ਵਾਰ (ਪਛੁਤਾਵਹਿ) ਪਛੁਤਾਵਾ ਕਰਦਾ ਰਹਿੰਦਾ ਹੈ।

## ਅੰਧੇ; ਚੇਤਿ ਹਰਿ ਹਰਿ ਰਾਇਆ ॥

ਹੇ (ਅੰਧੇ) ਅਗਿਆਨੀ ਜੀਵ ! (ਚੇਤਿ) ਚੇਤੇ ਕਰਨ ਯੋਗ ਜੋ ਰਾਜਾ ਰੂਪ (ਹਰਿ) ਹਰੀ (ਹਰਿ) ਪ੍ਰਮੇਸਰ ਹੈ। ਉਸ ਨੂੰ (ਚੇਤਿ) ਚੇਤੇ ਕਰਿਆ ਕਰ।

## ਤੇਰਾ; ਸੋ ਦਿਨੁ, ਨੇੜੈ ਆਇਆ ॥੧॥ ਰਹਾਉ ॥

ਕਿਉਂਕਿ ਤੇਰਾ (ਸੋ) ਉਹ ਮੌਤ ਵਾਲਾ ਦਿਨ 'ਜਿਸ ਨੂੰ ਤੂੰ ਕਦੇ ਵੀ ਸੁਣਨਾ ਹੀ ਨਹੀਂ ਚਾਹੁੰਦਾ' ਨੇੜੇ ਹੀ ਆ ਗਿਆ ਹੈ।

**ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥** *(ਅੰਗ : ੫੦)*

## ਪਲਕ ਦ੍ਰਿਸਟਿ ਦੇਖਿ, ਭੂਲੋ; ਆਕ ਨੀਮ ਕੋ, ਤੂੰਮਰੁ ॥

ਹੇ ਜੀਵ ! ਤੇਰੀਆਂ (ਪਲਕ) ਪਲਕਾਂ ਭਾਵ ਇਸ (ਦ੍ਰਿਸਟਿ) ਦਿਸਣ ਵਾਲੇ ਸੰਸਾਰ ਨੂੰ, ਪਦਾਰਥਾਂ ਨੂੰ ਦੇਖਣ ਵਿੱਚ ਹੀ ਲੱਗੀਆਂ ਹੋਈਆਂ ਹਨ। **ਵਾ:** ਤੂੰ ਆਪਣੀ (ਦ੍ਰਿਸਟਿ) ਦ੍ਰਿਸ਼ਟੀ ਦੇ ਨਾਲ (ਪਲਕ) ਥੋੜੇ ਸਮੇਂ ਲਈ ਹੀ ਪਰਾਈਆਂ ਇਸਤਰੀਆਂ ਦੇ ਸੋਹਣੇ-ਸੋਹਣੇ ਰੂਪ ਦੇਖ ਕੇ ਪ੍ਰਮੇਸਰ ਵੱਲੋਂ (ਭੂਲੋ) ਭੁੱਲ ਜਾਂਦਾ ਹੈ। **ਵਾ:** ਜਦੋਂ ਕੋਈ ਪਲਕ ਮਾਤਰ ਵੀ ਆਪਣੀ ਦ੍ਰਿਸ਼ਟੀ ਨਾਲ ਖ਼ੁਸ਼ ਹੋ ਕੇ ਤੇਰੇ ਵੱਲ (ਦੇਖਿ) ਦੇਖਣਾ ਕਰਦਾ ਹੈ, ਤਾਂ ਤੂੰ ਉਸ ਵੇਲੇ ਝੱਟ ਹੀ ਭੁੱਲ ਜਾਂਦਾ ਹੈਂ। **ਵਾ:** ਜਿਹੜੇ ਪਲਕ ਤੇ ਦ੍ਰਿਸ਼ਟੀ ਮਾਤਰ ਆਯੂ ਵਾਲੇ ਵਿਸ਼ਿਆਂ ਵੱਖ ਵੇਖ ਕੇ ਤੂੰ ਪ੍ਰਮੇਸਰ ਨੂੰ ਭੁੱਲ ਜਾਂਦਾ ਹੈਂ। ਇਹ ਵਿਸ਼ਿਆਂ ਦੇ ਸੁੱਖ ਤਾਂ (ਆਕ) ਅੱਕ, (ਨੀਮ) ਨਿੰਮ **ਵਾ:** ਨਿੰਬੂ ਤੇ (ਤੂੰਮਰੁ) ਤੁੰਮੇ ਦੇ ਵਾਂਗ ਕੌੜੇ ਹਨ। **ਵਾ:** ਜਿਵੇਂ ਕੋਈ ਅੱਕ ਦੇ ਫੁੱਲ ਨੂੰ ਅੰਬ, ਨਿੰਬੂ ਦੇ ਫੁੱਲ ਨੂੰ ਅੰਗੂਰ ਅਤੇ ਤੁੰਮੇ ਨੂੰ ਖਰਬੂਜਾ ਸਮਝ ਕੇ ਖਾ ਜਾਵੇ ਤਾਂ ਉਹ ਇੰਨ੍ਹਾਂ ਤਿੰਨਾਂ ਦੇ ਰਸ ਦੀ ਥਾਂ ਕੌੜੱਤਣ ਨੂੰ ਚੱਖ ਕੇ ਔਖਾ ਹੁੰਦਾ ਹੈ। ਤਿਵੇਂ ਹੀ ਜਿਹੜਾ ਵਿਸ਼ਿਆਂ ਨੂੰ ਸੁੱਖ ਰੂਪ ਸਮਝ ਕੇ ਭੋਗਦਾ ਹੈ ਉਹ ਅੰਤ ਨੂੰ ਔਖਾ ਹੀ

ਹੁੰਦਾ ਹੈ। **ਵਾ:** ਜਿਹੜੇ ਲੋਕ ਅੱਕ ਦੀ ਨਿਆਈਂ ਤਰਕਾਂ ਵਾਲੀ ਕੌੜੀ ਬਾਣੀ ਬੋਲਦੇ ਹਨ, ਨਿੰਮ ਦੀ ਨਿਆਈਂ ਦੁੱਖ ਦੇਣ ਵਾਲੇ ਵਿਸ਼ੇ ਸੁੱਖ ਭੋਗਦੇ ਹਨ ਅਤੇ ਤੁੰਮੇ ਦੀ ਨਿਆਈਂ ਬਾਹਰੋਂ ਸੋਹਣੇ ਦਿੱਸਣ ਵਾਲੇ ਵਿਕਾਰਾਂ ਦੀ ਸੰਗਤ ਕਰਦੇ ਹਨ। ਉਹਨਾਂ ਨੂੰ ਅੰਤ ਵੇਲੇ ਔਖਾ ਹੀ ਹੋਣਾ ਪੈਂਦਾ ਹੈ। **ਵਾ:** ਖਾਣ ਦਾ ਲਬ ਅੱਕ ਦੀ ਨਿਆਈਂ, ਕ੍ਰੋਧ ਵਾਲੇ ਬਚਨ ਨਿੰਮ ਦੀ ਨਿਆਈਂ ਅਤੇ ਵਿਸ਼ਿਆਂ ਦੇ ਭੋਗ ਤੁੰਮੇ ਦੀ ਨਿਆਈਂ ਹਨ। ਜਿਹੜਾ ਵੀ ਖਾਣ ਦਾ ਲਬ ਕਰਦਾ ਹੈ, ਕ੍ਰੋਧ ਵਾਲੇ ਬਚਨ ਬੋਲਦਾ ਹੈ, ਸ਼ਬਦ ਆਦਿਕ ਵਿਸ਼ਿਆਂ ਨੂੰ ਭੋਗਦਾ ਹੈ। ਉਸ ਦੇ ਤਾਈਂ ਅੰਤ ਨੂੰ ਦੁੱਖ ਹੀ ਭੋਗਣਾ ਪੈਂਦਾ ਹੈ।

## ਜੈਸਾ ਸੰਗੁ, ਬਿਸੀਅਰ ਸਿਉ ਹੈ ਰੇ; ਤੈਸੋ ਹੀ ਇਹੁ ਪਰ ਗ੍ਰਿਹੁ ॥੨॥

ਚੌਥਾ ਦ੍ਰਿਸ਼ਟਾਂਤ ਦਿੰਦੇ ਹਨ ਕਿ (ਰੇ) ਹੇ ਜੀਵ! (ਜੈਸਾ) ਜਿਸ ਤਰ੍ਹਾਂ (ਬਿਸੀਅਰ) ਸੱਪ ਦੇ ਨਾਲ (ਸੰਗੁ) ਮਿਲਾਪ ਕਰਨਾ ਦੁੱਖਦਾਇਕ ਹੁੰਦਾ ਹੈ। (ਤੈਸੋ) ਇਸੇ ਤਰ੍ਹਾਂ (ਇਹੁ) ਇਹ (ਪਰ ਗ੍ਰਿਹੁ) ਪਰਾਏ ਘਰਾਂ ਵੱਲ **ਵਾ:** ਪਰਾਈ ਇਸਤਰੀ ਵੱਲ ਤੱਕਣਾ ਦੁਖਦਾਇਕ ਹੈ। ਭਾਵ ਜੇਕਰ ਸੱਪ ਨੂੰ ਦੁੱਧ ਪਿਆ ਕੇ ਆਪਣੇ ਨਾਲ ਵੀ ਰੱਖ ਲਈਏ ਤਾਂ ਉਹ ਜ਼ਰੂਰ ਬਰ ਜ਼ਰੂਰ ਡੰਗ ਮਾਰ ਹੀ ਦਿੰਦਾ ਹੈ। ਇਸੇ ਤਰ੍ਹਾਂ ਜਿਹੜਾ ਵੀ ਪਰਾਈ ਇਸਤਰੀ ਵੱਲ ਬੁਰੀ ਨਜ਼ਰ ਨਾਲ ਦੇਖਦਾ ਹੈ ਉਸ ਦੇ ਤਾਈਂ ਅੰਤ ਨੂੰ ਦੁਖੀ ਹੋਣਾ ਪੈਂਦਾ ਹੈ। ਜਿਵੇਂ ਕ੍ਰੀਚਕ ਨੇ ਪਾਂਡਵਾਂ ਦੀ ਪਤਨੀ ਦਰੋਪਤੀ ਵੱਲ ਮਾੜੀ ਨਜ਼ਰ ਨਾਲ ਵੇਖਿਆ ਸੀ ਤਾਂ ਭੀਮਸੈਨ ਨੇ ਉਸਦੇ ਸਾਰੇ ਅੰਗਾਂ ਨੂੰ ਘੁਮਿਆਰ ਦੇ ਚੱਕ ਵਾਂਗ ਤੋੜ ਕੇ ਉਸਦੇ ਪੇਟ ਵਿਚ ਹੀ ਪਾ ਦਿੱਤਾ ਸੀ।

**ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ।...**
**ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ॥** *(ਚਰਿਤ੍ਰੋ ਪਖਯਾਨ)*

## ਬੈਰੀ ਕਾਰਨਿ ਪਾਪ ਕਰਤਾ; ਬਸਤੁ ਰਹੀ ਅਮਾਨਾ ॥

ਹੇ ਜੀਵ! ਤੂੰ ਕਾਮ ਕ੍ਰੋਧ ਆਦਿਕ (ਬੈਰੀ) ਵੈਰੀਆਂ ਦੇ ਸੁੱਖ ਭੋਗਣ (ਕਾਰਨਿ) ਵਾਸਤੇ ਪਾਪ (ਕਰਤਾ) ਕਰਦਾ ਹੈਂ ਪਰ ਜਿਸ ਆਤਮਨੰਦ ਰੂਪ (ਬਸਤੁ) ਵਸਤੂ ਦੀ ਤੂੰ ਆਪਣੇ ਅੰਦਰ ਪ੍ਰਾਪਤੀ ਕਰਨੀ ਸੀ। ਉਹ ਤਾਂ ਤੇਰੇ ਕੋਲ (ਅਮਾਨਾ) ਅਮਾਨਤ ਵਾਂਗ ਸਾਬਤ ਹੀ ਪਈ ਰਹੀ ਹੈ। ਭਾਵ ਤੂੰ ਉਸ ਆਤਮਾਨੰਦ ਰੂਪ ਵਸਤੂ ਨੂੰ ਪ੍ਰਾਪਤ ਹੀ ਨਹੀਂ ਕਰ ਸਕਿਆ ਹੈਂ। **ਵਾ:** ਜੋ ਪ੍ਰਮੇਸਰ ਨੇ ਸਵਾਸਾਂ ਰੂਪ ਵਸਤੂ ਭਜਨ ਸਿਮਰਨ ਕਰਨ ਵਾਸਤੇ ਦਿੱਤੀ ਸੀ, ਉਹ ਵਸਤੂ ਅਮਾਨਤ ਵਾਂਗ ਸਾਬਤ ਹੀ ਪਈ ਰਹੀ। ਭਾਵ ਤੂੰ ਸਵਾਸਾਂ ਨਾਲ ਪ੍ਰਮੇਸਰ ਦਾ ਭਜਨ ਸਿਮਰਨ ਨਹੀਂ ਕਰ ਸਕਿਆ। **ਵਾ:** (ਰਹੀ ਅਮਾਨਾ) ਜੋ ਅਮਾਨ ਭਾਵ ਇਮਾਨ ਅਰਥਾਤ ਧਰਮ ਵਿੱਚ, ਜਤ ਸਤ ਵਿੱਚ ਪ੍ਰਪੱਕ ਰਹਿਣਾ ਅਤੇ ਵੱਡੀਆਂ ਨੂੰ ਮਾਤਾ ਆਦਿਕ ਸਮਝਣਾ ਸੀ, ਉਹ ਤੇਰੇ ਕੋਲੋਂ (ਰਹੀ) ਰਹਿ ਗਿਆ ਹੈ।

## ਛੋਡਿ ਜਾਹਿ, ਤਿਨ ਹੀ ਸਿਉ ਸੰਗੀ; ਸਾਜਨ ਸਿਉ ਬੈਰਾਨਾ ॥੩॥

ਫਿਰ ਜਿੰਨ੍ਹਾਂ ਪਦਾਰਥਾਂ, ਸੰਬੰਧੀਆਂ ਨੂੰ ਤੂੰ ਏਥੇ ਹੀ (ਛੋਡਿ) ਛੱਡ (ਜਾਹਿ) ਜਾਣਾ ਹੈ। (ਤਿਨ) ਉਹਨਾਂ ਦੇ (ਸਿਉ) ਨਾਲ ਹੀ (ਸੰਗੀ) ਸਾਥੀ ਬਣ ਬੈਠਾ ਹੈਂ ਅਤੇ ਜੋ (ਸਾਜਨ) ਸੱਜਣ ਸੰਤ-ਮਹਾਤਮਾ ਹਨ **ਵਾ:** ਸਤ ਸੰਤੋਖ ਆਦਿਕ ਸ਼ੁਭ ਗੁਣ ਹਨ। ਉਹਨਾਂ ਦੇ (ਸਿਉ) ਨਾਲ (ਬੈਰਾਨਾ) ਵੈਰ ਕਰਦਾ ਹੈਂ।

## ਸਗਲ ਸੰਸਾਰੁ ਇਹੈ ਬਿਧਿ ਬਿਆਪਿਓ; ਸੋ ਉਬਰਿਓ, ਜਿਸੁ ਗੁਰੁ ਪੂਰਾ ॥

ਹੇ ਜੀਵ! ਤੂੰ ਇਕੱਲਾ ਹੀ ਨਹੀਂ ਬਲਕਿ (ਸਗਲ) ਸਾਰਾ ਸੰਸਾਰ ਹੀ (ਇਹੈ) ਇਸ (ਬਿਧਿ) ਬਿਧੀ ਵਿਚ

(ਬਿਆਪਿਓ) ਲੱਗਾ ਹੋਇਆ ਹੈ। ਪਰ ਇਸ ਵਿਚੋਂ (ਸੋ) ਓਹੀ (ਉਬਰਿਓ) ਬਚ ਸਕਿਆ ਹੈ ਜਿਸ ਨੂੰ (ਗੁਰੁ ਪੂਰਾ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਿਲ ਪਏ ਹਨ।

## ਕਹੁ ਨਾਨਕ, ਭਵ ਸਾਗਰੁ ਤਰਿਓ; ਭਏ ਪੁਨੀਤ ਸਰੀਰਾ ॥੪॥੫॥੧੨੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਹੜਾ (ਭਵ ਸਾਗਰੁ) ਸੰਸਾਰ ਸਮੁੰਦਰ ਤੋਂ (ਤਰਿਓ) ਤਰ ਗਿਆ ਹੈ, ਉਸ ਦਾ (ਸਰੀਰਾ) ਸਰੀਰ (ਪੁਨੀਤ) ਪਵਿੱਤਰ (ਭਏ) ਹੋ ਗਿਆ ਹੈ। **ਵਾ:** (ਭਏ ਪੁਨੀਤ ਸਰੀਰਾ) ਉਸ ਦੀ ਸੰਗਤ ਕਰਨ ਵਾਲੇ ਜਗਿਆਸੂਆਂ ਦੇ ਸਰੀਰ ਵੀ ਪਵਿੱਤਰ ਹੋ ਗਏ ਹਨ।

## ਆਸਾ ਮਹਲਾ ੫ ਦੁਪਦੇ ॥

## ਲੂਕਿ ਕਮਾਨੋ, ਸੋਈ ਤੁਮ ਪੇਖਿਓ; ਮੂੜ ਮੁਗਧ ਮੁਕਰਾਨੀ ॥

ਹੇ ਪ੍ਰਮੇਸਰ ਜੀ! ਜੋ ਵੀ ਇਹ ਜੀਵ (ਲੂਕਿ) ਲੁਕ-ਲੁਕ ਕੇ ਚੋਰੀ, ਯਾਰੀ, ਠੱਗੀ ਆਦਿਕ ਕੰਮਾਂ ਨੂੰ (ਕਮਾਨੋ) ਕਮਾਉਂਦਾ ਹੈ ਭਾਵ ਜੋ ਵੀ ਛੁਪ-ਛੁਪ ਕੇ ਕਾਰਜ ਕਰਦਾ ਹੈ। (ਸੋਈ) ਉਹ ਸਭ ਕਰਤੂਤਾਂ ਨੂੰ (ਤੁਮ) ਤੁਸੀਂ (ਪੇਖਿਓ) ਦੇਖ ਲਿਆ ਹੈ।

**ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥** *(ਅੰਗ : ੧੯੪)*

ਪ੍ਰੰਤੂ ਫਿਰ ਵੀ ਇਹ ਵਿਵਹਾਰਾਂ ਕਰਕੇ (ਮੂੜ) ਮੂਰਖ, ਪ੍ਰਮਾਰਥ ਤੇ ਸ਼ਾਸਤਰ ਗਿਆਨ ਵੱਲੋਂ (ਮੁਗਧ) ਬੇਸਮਝ ਤੁਹਾਡੇ ਅੱਗੇ (ਮੁਕਰਾਨੀ) ਮੁੱਕਰ ਜਾਂਦਾ ਹੈ ਕਿ ਮੈਂ ਕੋਈ ਵੀ ਗੁਨਾਹ ਨਹੀਂ ਕੀਤਾ।

## ਆਪ ਕਮਾਨੇ ਕਉ, ਲੇ ਬਾਂਧੇ; ਫਿਰਿ ਪਾਛੈ ਪਛੁਤਾਨੀ ॥੧॥

ਜੋ ਇਸ ਜੀਵ ਨੇ (ਆਪ) ਆਪਣੇ ਹੰਕਾਰ ਦੇ ਨਾਲ ਕਰਮ (ਕਮਾਨੇ) ਕਮਾਏ ਸਨ, ਇਹ ਉਹਨਾਂ ਕਰਮਾਂ (ਕਉ) ਨੂੰ (ਲੇ) ਲੈ ਕੇ ਇਹ ਆਪਣੀ ਕਮਾਈ ਦੀ ਹੰਗਤਾ ਰੂਪ ਰੱਸੀ ਵਿੱਚ (ਬਾਂਧੇ) ਬੱਝ ਜਾਂਦਾ ਹੈ, ਕੈਦੀ ਹੋ ਜਾਂਦਾ ਹੈ ਅਤੇ ਇਸ ਦੇ ਗਲ ਵਿਚ ਜਮ੍ਹਾਂ ਦੀ ਫਾਹੀ ਪੈ ਜਾਂਦੀ ਹੈ। **ਵਾ:** ਜੋ ਜੀਵ ਨੇ ਆਪ ਕਰਮ (ਕਮਾਨੇ) ਕਮਾਏ ਸਨ, ਉਹਨਾਂ ਅਨੁਸਾਰ ਹੀ ਜੀਵ (ਕਉ) ਨੂੰ ਲੈ ਕੇ (ਬਾਂਧੇ) ਬੰਨ ਲਿਆ ਜਾਂਦਾ ਹੈ ਅਤੇ ਫਿਰ ਪਿੱਛੋਂ ਇਹ ਜੀਵ ਪਛਤਾਵਾ ਹੀ ਕਰਦਾ ਰਹਿੰਦਾ ਹੈ।

## ਪ੍ਰਭ ਮੇਰੇ; ਸਭ ਬਿਧਿ ਆਗੈ ਜਾਨੀ ॥

ਹੇ ਭਾਈ! ਮੇਰੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੇ ਤਾਂ ਇੰਨ੍ਹਾਂ ਜੀਆਂ ਦੀ (ਸਭ) ਸਾਰੀ (ਬਿਧਿ) ਵਿਧੀ (ਆਗੈ) ਪਹਿਲਾਂ ਹੀ (ਜਾਨੀ) ਜਾਣ ਲਈ ਹੈ।

**ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥** *(ਚੌਪਈ ਸਾਹਿਬ ਜੀ)*

## ਭ੍ਰਮ ਕੇ ਮੂਸੇ, ਤੂੰ ਰਾਖਤ ਪਰਦਾ; ਪਾਛੈ ਜੀਅ ਕੀ ਮਾਨੀ ॥੧॥ ਰਹਾਉ ॥

ਹੇ (ਭ੍ਰਮ) ਭਰਮ ਦੇ (ਮੂਸੇ) ਲੁੱਟੇ ਹੋਏ ਜੀਵ! ਤੂੰ ਪ੍ਰਮੇਸਰ ਵੱਲੋਂ (ਪਰਦਾ) ਪੜਦਾ (ਰਾਖਤ) ਰੱਖਣਾ ਚਾਹੁੰਦਾ ਹੈਂ। ਪਰ ਜਦੋਂ ਤੇਰਾ ਪੜਦਾ ਖੁੱਲ੍ਹ ਗਿਆ ਕਿ ਇਸ ਨੇ ਇਹ ਕੁਕਰਮ ਕੀਤਾ ਹੈ। ਤਾਂ ਦੱਸਣਾ ਕਰ, ਤੇਰੇ ਸਰੀਰ ਦੇ ਅੰਤ ਹੋਣ ਤੋਂ (ਪਾਛੈ) ਪਿਛੋਂ ਤੇਰੀ ਅਲਪੱਗ ਜੀਵ ਦੀ ਕੀ (ਮਾਨੀ) ਮੰਨੀ ਜਾਵੇਗੀ। ਭਾਵ ਕੋਈ ਗੱਲ ਨਹੀਂ ਮੰਨੀ ਜਾਵੇਗੀ ਅਰਥਾਤ ਜਿਹੋ ਜਿਹੀ ਤੂੰ ਕਰਤੂਤ ਕੀਤੀ ਹੋਵੇਗੀ, ਓਹੋ ਜਿਹਾ ਹੀ ਤੈਨੂੰ ਫਲ ਭੋਗਣਾ ਪਵੇਗਾ।

## ਜਿਤੁ ਜਿਤੁ ਲਾਏ, ਤਿਤੁ ਤਿਤੁ ਲਾਗੇ; ਕਿਆ ਕੋ ਕਰੈ ਪਰਾਨੀ ॥

ਹੇ ਪ੍ਰਮੇਸਰ! ਤੁਸੀਂ (ਜਿਤੁ ਜਿਤੁ) ਜਿਸ-ਜਿਸ ਪਾਸੇ ਇਹਨਾਂ ਜੀਵਾਂ ਨੂੰ ਮਾਇਆ ਦੇ ਮੋਹ ਵਿਚ (ਲਾਏ) ਲਾਇਆ ਹੋਇਆ ਹੈ। (ਤਿਤੁ ਤਿਤੁ) ਉਸ-ਉਸ ਪਾਸੇ ਹੀ ਇਹ ਜੀਵ (ਲਾਗੇ) ਲੱਗੇ ਹੋਏ ਹਨ। **ਵਾ:** ਮਾਇਆ ਨੇ ਜਿਸ-ਜਿਸ ਪਾਸੇ ਇਨ੍ਹਾਂ ਜੀਵਾਂ ਨੂੰ ਪ੍ਰੇਰ ਕੇ ਵਿਕਾਰਾਂ ਵਿਚ ਲਾਇਆ ਹੋਇਆ ਹੈ। ਉਸ-ਉਸ ਪਾਸੇ ਹੀ ਇਹ ਜੀਵ ਲੱਗੇ ਹੋਏ ਹਨ। **ਵਾ:** ਪ੍ਰਮੇਸਰ ਨੇ ਪੂਰਬਲੇ ਕਰਮਾਂ, ਸੰਸਕਾਰਾਂ ਕਰਕੇ ਜਿਸ-ਜਿਸ ਪਾਸੇ ਇਹਨਾਂ ਜੀਵਾਂ ਨੂੰ ਲਾਇਆ ਹੋਇਆ ਹੈ। ਇਹ ਜੀਵ ਆਪਣੀ ਕਰਮਾਂ ਦੀ ਗਤੀ ਅਨੁਸਾਰ ਉਸ-ਉਸ ਪਾਸੇ ਹੀ ਲੱਗੇ ਹੋਏ ਹਨ। ਇਸ ਲਈ ਇਹ (ਪਰਾਨੀ) ਪ੍ਰਾਣਧਾਰੀ ਜੀਵ ਆਪਣੇ ਆਪ (ਕੋ) ਕੀ (ਕਰੈ) ਕਰ ਸਕਦੇ ਹਨ? ਭਾਵ ਕੁੱਝ ਵੀ ਨਹੀਂ ਕਰ ਸਕਦੇ।

## ਬਖਸਿ ਲੈਹੁ, ਪਾਰਬ੍ਰਹਮ ਸੁਆਮੀ; ਨਾਨਕ, ਸਦ ਕੁਰਬਾਨੀ ॥੨॥੬॥੧੨੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ ਅਤੇ ਸਾਰਿਆਂ ਦੇ (ਸੁਆਮੀ) ਮਾਲਕ ਅਕਾਲ ਪੁਰਖ ਜੀ! ਕਿਰਪਾ ਕਰਕੇ ਸਾਨੂੰ ਬਖਸ਼ ਲਵੋ। ਅਸੀਂ ਤੁਹਾਡੇ ਤੋਂ (ਸਦ) ਸਦਾ ਸਦਾ **ਵਾ:** (ਸਦ) ਸੈਂਕੜੇ ਵਾਰ (ਕੁਰਬਾਨੀ) ਕੁਰਬਾਨ ਜਾਂਦੇ ਹਾਂ।

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਗ਼ਰੀਬਾਂ 'ਤੇ ਦਇਆ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਬਿਰਦ ਬਾਰੇ ਦੱਸਦੇ ਹਨ।

## ਅਪੁਨੇ ਸੇਵਕ ਕੀ ਆਪੇ ਰਾਖੈ; ਆਪੇ ਨਾਮੁ ਜਪਾਵੈ ॥

ਹੇ ਭਾਈ! ਅਕਾਲ ਪੁਰਖ ਵਾਹਿਗੁਰੂ (ਅਪੁਨੇ) ਆਪਣੇ ਸੇਵਕਾਂ ਦੀ (ਆਪੇ) ਆਪ ਹੀ (ਰਾਖੈ) ਰੱਖਿਆ ਕਰਦਾ ਹੈ ਅਤੇ ਆਪਣੇ ਸੇਵਕਾਂ ਕੋਲੋਂ (ਆਪੇ) ਆਪ ਹੀ ਆਪਣਾ ਨਾਮ (ਜਪਾਵੈ) ਜਪਾਉਂਦਾ ਹੈ।

## ਜਹ ਜਹ ਕਾਜ ਕਿਰਤਿ ਸੇਵਕ ਕੀ; ਤਹਾ ਤਹਾ ਉਠਿ ਧਾਵੈ ॥੧॥

(ਜਹ ਜਹ) ਜਿੱਥੇ-ਜਿੱਥੇ ਪ੍ਰਮੇਸਰ ਦੇ ਆਪਣੇ ਸੇਵਕਾਂ ਦਾ ਕੋਈ (ਕਾਜ) ਕੰਮ ਅਤੇ ਉਹਨਾਂ (ਕੀ) ਦੀ ਕੋਈ ਕਿਰਤ ਬਣ ਆਉਂਦੀ ਹੈ **ਵਾ:** ਇਸ ਲੋਕ ਦਾ ਕਾਜ ਤੇ ਪ੍ਰਲੋਕ ਦੀ ਕਿਰਤ ਬਣ ਆਉਂਦੀ ਹੈ ਤਾਂ (ਤਹਾ ਤਹਾ) ਉੱਥੇ-ਉੱਥੇ ਉਹ ਪ੍ਰਮੇਸਰ ਆਪ ਹੀ ਉਠ ਕੇ (ਧਾਵੈ) ਦੌੜ ਪੈਂਦਾ ਹੈ। ਭਾਵ ਉਹਨਾਂ ਦਾ ਕਾਰਜ ਪੂਰਾ ਕਰ ਦਿੰਦਾ ਹੈ।

(ਕਾਜ) ਜਿਵੇਂ ਕਬੀਰ ਜੀ ਦਾ ਜੱਗ ਸੰਪੂਰਨ ਕੀਤਾ ਸੀ, ਨਰਸੀ ਭਗਤ ਦੇ ਪੁੱਤਰ ਦੇ ਵਿਆਹ ਦਾ ਕਾਰਜ ਨਰਸੀ ਭਗਤ ਬਣ ਕੇ ਪੂਰਾ ਕੀਤਾ ਸੀ। ਫਿਰ ਇਕ ਵਾਰ ਨਰਸੀ ਭਗਤ ਦੀ ਹੁੰਡੀ ਵੀ ਤਾਰੀ ਸੀ।
(ਕਿਰਤਿ) ਜਿਵੇਂ ਭਗਤ ਧੰਨਾ ਜੀ ਦੀਆਂ ਗਊਆਂ ਚਾਰੀਆਂ ਸਨ, ਭਗਤ ਨਾਮਦੇਵ ਜੀ ਦੀ ਛੱਪਰੀ ਬੰਨੀ ਸੀ।

## ਸਾਖੀ—ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੀ

ਜਿਸ ਵਕਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ ਮਹਾਂਪੁਰਖ ਫੌਜ ਦੀ ਨੌਕਰੀ ਕਰਿਆ ਕਰਦੇ ਸਨ। ਤਾਂ ਇਕ ਦਿਨ ਆਪ ਜੀ ਦੇ ਸਿਮਰਨ ਵਿੱਚ ਜੁੜੇ ਹੋਣ ਕਰਕੇ ਆਪਣੇ ਪਹਿਰੇ 'ਤੇ ਨਹੀਂ ਆਏ ਤਾਂ ਉਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਹਾਂਪੁਰਖਾਂ ਦੀ ਥਾਂ 'ਤੇ ਆਪ ਆ ਕੇ ਪਹਿਰਾ ਦਿੱਤਾ। ਜਦੋਂ ਅਗਲੇ ਦਿਨ ਮਹਾਂਪੁਰਖ ਪਹਿਰੇ

'ਤੇ ਪਹੁੰਚੇ ਤਾਂ ਸਿਪਾਹੀ ਨੂੰ ਕਹਿਣ ਲੱਗੇ ਕਿ ਕੱਲ ਤਾਂ ਮੈਂ ਗ਼ੈਰ ਹਾਜ਼ਰ ਸੀ ਪਰ ਇੱਥੇ ਮੇਰੀ ਹਾਜ਼ਰੀ ਲੱਗੀ ਹੋਈ ਹੈ। ਤਾਂ ਉਹ ਸਿਪਾਹੀ ਕਹਿਣ ਲੱਗਾ, ਜੀ ਨਹੀਂ! ਕੱਲ ਤਾਂ ਤੁਸੀਂ ਮੇਰੇ ਨਾਲ ਹੀ ਸਾਰਾ ਦਿਨ ਪਹਿਰਾ ਦਿੱਤਾ ਸੀ। ਉਸ ਵੇਲੇ ਮਹਾਂਪੁਰਖ ਕਹਿਣ ਲੱਗੇ ਕਿ ਜਿਸ ਗੁਰੂ ਨੇ ਮੇਰੀ ਜਗ੍ਹਾ ਤੇ ਪਹਿਰਾ ਦਿੱਤਾ ਹੈ। ਅੱਜ ਤੋਂ ਮੈਂ ਇਸੇ ਦੀ ਹੀ ਨੌਕਰੀ ਕਰਾਂਗਾ। ਇਹ ਕਹਿ ਕੇ ਉਹਨਾਂ ਨੇ ਆਪਣੀ ਨੌਕਰੀ ਛੱਡ ਦਿੱਤੀ ਸੀ ਅਤੇ ਬੈਠ ਕੇ ਭਜਨ ਸਿਮਰਨ ਕਰਨ ਲੱਗ ਪਏ ਸਨ।

ਇਸ ਪ੍ਰਕਾਰ ਜਿੱਥੇ-ਜਿੱਥੇ ਆਪਣੇ ਸੇਵਕ ਦਾ ਕੋਈ ਕੰਮ ਜਾਂ ਕਿਰਤ ਬਣ ਆਉਂਦੀ ਹੈ ਤਾਂ ਉੱਥੇ ਉੱਥੇ ਹੀ ਉਹ ਪ੍ਰਮੇਸਰ ਉਠ ਕੇ ਦੌੜ ਪੈਂਦਾ ਹੈ ਅਤੇ

## ਸੇਵਕ ਕਉ; ਨਿਕਟੀ ਹੋਇ ਦਿਖਾਵੈ ॥

ਆਪਣੇ ਸੇਵਕਾਂ (ਕਉ) ਨੂੰ (ਨਿਕਟੀ) ਨਿਕਟਵਰਤੀ ਹੋ ਕੇ ਆਪਣਾ ਆਪ ਪ੍ਰਗਟ ਕਰਕੇ (ਦਿਖਾਵੈ) ਦਿਖਾਉਂਦਾ ਹੈ। ਜਿਵੇਂ ਦੇਹੁਰਾ ਫੇਰ ਕੇ ਭਗਤ ਨਾਮਦੇਵ ਜੀ ਨੂੰ ਨੇੜੇ ਹੋ ਕੇ ਦਰਸ਼ਨ ਦਿਖਾਏ ਸਨ, ਪ੍ਹਿਲਾਦ ਨੂੰ ਥੰਮ ਵਿੱਚੋਂ ਪ੍ਰਗਟ ਹੋ ਕੇ ਦਰਸ਼ਨ ਦਿੱਤੇ ਸਨ।

## ਜੋ ਜੋ ਕਹੈ, ਠਾਕੁਰ ਪਹਿ ਸੇਵਕੁ; ਤਤਕਾਲ ਹੋਇ ਆਵੈ ॥੧॥ ਰਹਾਉ ॥

ਮਹਾਰਾਜ ਜੀ ਦੇ ਸੇਵਕ ਜਨ ਆਪਣੇ (ਠਾਕੁਰ) ਮਾਲਕ ਅਕਾਲ ਪੁਰਖ ਵਾਹਿਗੁਰੂ (ਪਹਿ) ਪਾਸ ਜੋ-ਜੋ ਵੀ ਬੇਨਤੀ (ਕਹੈ) ਕਹਿੰਦੇ ਹਨ। ਉਹ (ਤਤਕਾਲ) ਛੇਤੀ ਹੀ ਪੂਰੀ (ਹੋਇ) ਹੋ (ਆਵੈ) ਆਉਂਦੀ ਹੈ। ਭਾਵ ਉਹ ਅਕਾਲ ਪੁਰਖ ਵਾਹਿਗੁਰੂ ਆਪਣੇ ਸੇਵਕਾਂ ਦੀ ਬੇਨਤੀ ਨੂੰ ਛੇਤੀ ਹੀ ਪੂਰੀ ਕਰ ਦਿੰਦਾ ਹੈ।

## ਸਾਖੀ—ਮਨਸੁਖ ਸ਼ਾਹੂਕਾਰ ਦੀ

ਇਕ ਵਾਰ ਭਾਈ ਮਨਸੁਖ ਸ਼ਾਹੂਕਾਰ ਦੇ ਜਹਾਜ਼ ਨੂੰ ਸਮੁੰਦਰ ਵਿਚ ਕੋਈ ਵਿਘਨ ਪੈ ਗਿਆ। ਇੰਨ੍ਹਾਂ ਨੇ ਸ਼੍ਰੋਮਣੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਪੂਰਨ ਅੰਤਰਜਾਮੀ ਸੱਚੇ ਪਾਤਸ਼ਾਹ ਜੀ! ਜਿੱਥੇ ਹੋਰ ਕੋਈ ਸਾਕ ਸੰਬੰਧੀ ਆਦਿਕ ਨਹੀਂ ਪਹੁੰਚ ਸਕਦੇ, ਉੱਥੇ ਆਪ ਜੀ ਪਹੁੰਚਣ ਵਾਲੇ ਹੋ। ਇਸ ਲਈ ਆਪ ਜੀ ਕਿਰਪਾ ਕਰਕੇ ਮੇਰੀ ਸਹਾਇਤਾ ਕਰੋ। ਫਿਰ ਇਸ ਦੀ ਅਰਦਾਸ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਮੋਢਾ ਦੇ ਕੇ ਇਸਦਾ ਬੇੜਾ ਬੰਨੇ ਲਾਇਆ ਸੀ।

## ਸਾਖੀ—ਭਾਈ ਸਾਈਂਦਾਸ ਤੇ ਬੀਬੀ ਰਾਮੋ ਦੀ

ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭਾਈ ਕੀ ਡਰੌਲੀ ਭਾਈ ਸਾਈਂਦਾਸ ਜੀ ਦੇ ਘਰ ਬਿਰਾਜੇ ਹੋਏ ਸਨ। ਤਾਂ ਭਾਈ ਸਾਈਂਦਾਸ ਜੀ ਦੀ ਸੁਪਤਨੀ ਬੀਬੀ ਰਾਮੋ ਜੀ ਨੇ ਦੇਖਿਆ ਕਿ ਹਜ਼ੂਰ ਦੇ ਕੇਸਾਂ ਵਿਚੋਂ ਪਾਣੀ ਨਿਕਲ ਰਿਹਾ ਹੈ। ਤਾਂ ਬੀਬੀ ਰਾਮੋ ਜੀ ਕਹਿਣ ਲੱਗੇ, "ਮੈਂ ਬੜੇ ਜ਼ੋਰ ਨਾਲ ਪੱਖਾ ਕਰ ਰਹੀ ਹਾਂ। ਇਸ ਲਈ ਇਹ ਮੁੜਕਾ ਤਾਂ ਨਹੀਂ ਹੋ ਸਕਦਾ।" ਤਾਂ ਭਾਈ ਸਾਈਂਦਾਸ ਜੀ ਨੇ ਕਿਹਾ, "ਤੂੰ ਚੁੱਪ ਕਰਕੇ ਪੱਖਾ ਕਰੀ ਚੱਲ, ਸਤਿਗੁਰੂ ਸਾਹਿਬ ਜੀ ਤਾਂ ਸਿੱਖ ਦਾ ਡੁੱਬਦਾ ਹੋਇਆ ਜਹਾਜ ਬੰਨੇ ਲਾ ਰਹੇ ਹਨ।" ਇਹ ਸੁਣ ਕੇ ਗੁਰੂ ਸਾਹਿਬ ਜੀ ਉੱਠ ਪਏ ਅਤੇ ਕਿਹਾ, "ਤੁਸੀਂ ਸਾਡੀਆਂ ਗੁਪਤ ਗੱਲਾਂ ਨੂੰ ਸਮਝਣ ਲੱਗ ਪਏ ਹੋ।"

ਇਸੇ ਪ੍ਰਕਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦੋ ਸਿੱਖ ਸਨ, ਜੋ ਚਾਹੁੰਦੇ ਸਨ ਕਿ ਗੁਰੂ ਸਾਹਿਬ ਜੀ ਸਾਡੇ ਘਰ ਆ ਕੇ ਦਰਸ਼ਨ ਦੇਣ ਤਾਂ ਸਤਿਗੁਰੂ ਸਾਹਿਬ ਜੀ ਨੇ ਆਪਣੇ ਸਿਖਾਂ ਦੀ ਬੇਨਤੀ ਨੂੰ ਪੂਰਾ ਕਰਨ ਵਾਸਤੇ ਦੋ ਰੂਪ ਧਾਰ ਕੇ ਉਹਨਾਂ ਦੇ ਘਰ ਜਾ ਕੇ ਦਰਸ਼ਨ ਦਿੱਤੇ ਸਨ।

ਇਸ ਪ੍ਰਕਾਰ ਜਿੱਥੇ ਵੀ ਲੋੜ ਪੈਂਦੀ ਹੈ, ਉਹ ਪ੍ਰਮੇਸਰ ਝੱਟ ਹੀ ਆਪਣੇ ਸੇਵਕਾਂ ਦੇ ਕਾਰਜ ਪੂਰੇ ਕਰਨ ਵਾਸਤੇ ਆ ਜਾਂਦਾ ਹੈ।

## ਤਿਸੁ ਸੇਵਕ ਕੈ ਹਉ ਬਲਿਹਾਰੀ; ਜੋ ਅਪਨੇ ਪ੍ਰਭ ਭਾਵੈ ॥

ਹੇ ਭਾਈ! (ਹਉ) ਅਸੀਂ (ਤਿਸੁ) ਉਸ ਸੇਵਕ (ਕੈ) ਦੇ ਉਪਰੋਂ ਬਲਿਹਾਰ, ਕੁਰਬਾਨ ਜਾਂਦੇ ਹਨ ਜੋ (ਅਪਨੇ) ਆਪਣੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵੈ) ਭਾਅ ਜਾਂਦਾ ਹੈ।

## ਤਿਸ ਕੀ ਸੋਇ ਸੁਣੀ, ਮਨੁ ਹਰਿਆ;
## ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਸ) ਉਸ ਸੰਤ ਮਹਾਂਪੁਰਖ ਦੀ (ਸੋਇ) ਸੋਭਾ ਸੁਣ ਕੇ ਸਾਡਾ ਮਨ (ਹਰਿਆ) ਪ੍ਰਫੁਲਿਤ ਹੋ ਜਾਂਦਾ ਹੈ ਅਤੇ ਅਸੀਂ (ਤਿਸੁ) ਉਸ ਦੇ ਤਾਈਂ (ਪਰਸਣਿ) ਮਿਲਣ ਵਾਸਤੇ (ਆਵੈ) ਆਉਂਦੇ ਹਾਂ ਭਾਵ ਉਸ ਨੂੰ ਪ੍ਰਤੱਖ ਹੋ ਕੇ ਦਰਸ਼ਨ ਦਿੰਦੇ ਹਾਂ।

## ਆਸਾ ਘਰੁ ੧੧ ਮਹਲਾ ੫ ॥

ਸਤਿਗੁਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਜੀਵਾਂ ਦੇ ਤਾਈਂ ਸਿੱਖਿਆ ਦਿੰਦੇ ਹੋਏ ਆਸਾ ਰਾਗ ਅੰਦਰ ਗਿਆਰਵੇਂ (ਘਰੁ) ਸੁਰਤਾਲ ਵਿਚ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਨਟੂਆ ਭੇਖ ਦਿਖਾਵੈ ਬਹੁ ਬਿਧਿ; ਜੈਸਾ ਹੈ, ਓਹੁ ਤੈਸਾ ਰੇ ॥

(ਰੇ) ਹੇ ਜੀਵ! ਤੇਰੇ ਨਾਲੋਂ ਤਾਂ ਨਟ ਹੀ ਚੰਗਾ ਹੈ ਜੋ (ਬਹੁ ਬਿਧਿ) ਬਹੁਤ ਤਰੀਕਿਆਂ ਦੇ ਭੇਖ ਬਣਾ ਕੇ (ਦਿਖਾਵੈ) ਦਿਖਾਉਂਦਾ ਹੈ ਪਰ ਉਹ (ਜੈਸਾ) ਜਿਹੋ ਜਿਹਾ ਅਸਲ ਵਿਚ ਹੈ (ਤੈਸਾ) ਓਹੋ ਜਿਹਾ ਹੀ ਆਪਣੇ ਆਪ ਨੂੰ ਵੇਖਦਾ ਹੈ। ਭਾਵ ਜੇ ਉਹ ਪਾਤਸ਼ਾਹੀ ਲਿਬਾਸ ਧਾਰਦਾ ਹੈ ਤਾਂ ਕਦੇ ਮਾਨ ਨਹੀਂ ਕਰਦਾ ਕਿ ਮੈਂ ਬਾਦਸ਼ਾਹ ਬਣ ਗਿਆ ਹਾਂ। ਜੇ ਸੰਤ ਦਾ ਭੇਖ ਧਾਰਨ ਕਰਦਾ ਹੈ ਤਾਂ ਇਹ ਨਹੀਂ ਕਹਿੰਦਾ ਕਿ ਮੈਂ ਸੰਤ ਬਣ ਗਿਆ ਹਾਂ। ਪ੍ਰੰਤੂ,

## ਅਨਿਕ ਜੋਨਿ ਭ੍ਰਮਿਓ, ਭ੍ਰਮ ਭੀਤਰਿ; ਸੁਖਹਿ ਨਾਹੀ ਪਰਵੇਸਾ ਰੇ ॥੧॥

ਹੇ ਭਾਈ! ਤੂੰ ਤਾਂ (ਭ੍ਰਮ) ਭਰਮ (ਭੀਤਰਿ) ਵਿਚ ਪੈ ਕੇ (ਅਨਿਕ) ਅਨੇਕਾਂ (ਜੋਨਿ) ਜੂਨਾਂ ਵਿਚ (ਭ੍ਰਮਿਓ) ਭਰਮਦਾ ਰਹਿੰਦਾ ਹੈਂ। ਜਿਸ ਕਾਰਣ ਤੇਰਾ (ਸੁਖਹਿ) ਸੁੱਖ ਸਰੂਪ ਵਿੱਚ (ਪਰਵੇਸਾ) ਪ੍ਰਵੇਸ਼ ਨਹੀਂ ਹੁੰਦਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਨਟੂਆ ਭੇਖ ਦਿਖਾਵੈ ਬਹੁ ਬਿਧਿ; ਜੈਸਾ ਹੈ, ਓਹੁ ਤੈਸਾ ਰੇ ॥

ਹੇ ਭਾਈ! ਈਸ਼ਰ ਰੂਪ (ਨਟੂਆ) ਨਟ ਨੇ ਸੰਸਾਰ ਰੂਪ ਬਾਜੀ ਪਾਈ ਹੋਈ ਹੈ ਜਿਸ ਵਿਚ ਉਹ (ਬਹੁ ਬਿਧਿ) ਬਹੁਤ ਤਰੀਕਿਆਂ ਦੇ ਭੇਸ ਬਣਾ-ਬਣਾ ਕੇ (ਦਿਖਾਵੈ) ਦਿਖਾਉਂਦਾ ਹੈ।

**ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥** (ਅੰਗ : ੭੩੬)

**ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ॥** (ਵਾਰ ੧੦, ਪਉੜੀ ੩)

ਕਦੇ ਬਾਵਨ ਰੂਪ ਧਾਰ ਕੇ ਵੇਦਾਂ ਦਾ ਪਾਠ ਸੁਣਾਉਣ ਲੱਗ ਪੈਂਦਾ ਹੈ ਅਤੇ ਕਦੇ ਮੱਛ, ਕੱਛ ਆਦਿਕ ਅਵਤਾਰ ਧਾਰ ਲੈਂਦਾ ਹੈ। ਪਰ ਮਾਇਆ ਉਪਾਧੀ ਹੋਣ ਕਰਕੇ ਉਹ ਆਪਣੇ ਸਰੂਪ ਦਾ ਗਿਆਨ ਨਹੀਂ ਭੁੱਲਦਾ। ਭਾਵ ਨਿਤ ਸਰੂਪ ਦਾ ਗਿਆਨ ਹੋਣ ਕਰਕੇ ਉਹ (ਜੈਸਾ) ਜਿਹੋ ਜਿਹਾ ਹੈ, ਸੰਸਾਰ ਰੂਪ ਬਾਜੀ ਪਾ ਕੇ ਵੀ ਉਹ (ਤੈਸਾ) ਓਹੋ ਜਿਹਾ ਇਕ ਰਸ ਹੀ ਰਹਿੰਦਾ ਹੈ। ਕਿਉਂਕਿ ਉਹ ਨਿਤ ਤ੍ਰਿਪਤ, ਨਿਤ ਮੁਕਤ ਹੈ ਅਤੇ ਮਾਇਆ ਉਪਾਧੀ ਹੋਣ ਕਰਕੇ ਧਰਮ, ਅਰਥ, ਵੈਰਾਗ, ਸ੍ਰੈਜਸ ਆਦਿਕ ਗੁਣ ਹਮੇਸ਼ਾਂ ਉਸਦੇ ਅੰਦਰ ਰਹਿੰਦੇ ਹਨ। ਪ੍ਰੰਤੂ,

**ਅਨਿਕ ਜੋਨਿ ਭ੍ਰਮਿਓ, ਭ੍ਰਮ ਭੀਤਰਿ; ਸੁਖਹਿ ਨਾਹੀ ਪਰਵੇਸਾ ਰੇ ॥੧॥**

ਹੇ ਜੀਵ ! ਤੇਰੀ ਉਪਾਧੀ ਅਵਿੱਦਿਆ ਹੋਣ ਕਰਕੇ ਤੇਰੇ ਵਿਚ ਅਲਪੱਗਤਾ ਆ ਗਈ ਹੈ, ਜਿਸ ਕਰਕੇ ਤੂੰ (ਭ੍ਰਮ) ਭਰਮ (ਭੀਤਰਿ) ਵਿਚ ਪੈ ਕੇ ਅਨੇਕਾਂ ਜੂਨਾਂ ਵਿਚ (ਭ੍ਰਮਿਓ) ਭਰਮਦਾ ਰਹਿੰਦਾ ਹੈਂ ਅਤੇ ਜਿਸ ਪ੍ਰਕਾਰ ਈਸ਼ਰ ਨੂੰ ਆਪਣੇ ਸਰੂਪ ਦਾ ਅਨੰਦ ਪ੍ਰਾਪਤ ਹੈ। ਉਸ ਪ੍ਰਕਾਰ ਤੂੰ ਆਪਣੇ (ਸੁਖਹਿ) ਸੁਖ ਸਰੂਪ ਵਿਚ (ਪਰਵੇਸਾ) ਪ੍ਰਵੇਸ਼ ਨਹੀਂ ਹੋਣਾ ਕੀਤਾ। ਭਾਵ ਤੂੰ ਆਪਣੇ ਸੁਖ ਸਰੂਪ ਨੂੰ ਪ੍ਰਾਪਤ ਨਹੀਂ ਕੀਤਾ ਹੈ।

## ਅੰਗ : ੪੦੪

## ਸਾਜਨ ਸੰਤ, ਹਮਾਰੇ ਮੀਤਾ; ਬਿਨੁ ਹਰਿ ਹਰਿ, ਆਨੀਤਾ ਰੇ ॥

(ਰੇ) ਹੇ (ਹਮਾਰੇ) ਸਾਡੇ ਮਨ ਬਾਣੀ ਦੇ (ਸਾਜਨ) ਸੱਜਣੋ, (ਮੀਤਾ) ਮਿੱਤਰੋ ਅਤੇ (ਸੰਤ) ਸ਼ਾਂਤ ਚਿੱਤ ਮਹਾਤਮਾ ਜਨੋਂ ! (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਜਪਣ ਤੋਂ (ਬਿਨੁ) ਬਿਨਾਂ ਸਾਰੇ ਲੋਕ (ਆਨੀਤਾ) ਅਨਿੱਤ ਭਾਵ ਝੂਠੇ ਪਦਾਰਥਾਂ ਵਿਚ ਹੀ ਲੱਗ ਰਹੇ ਹਨ। **ਵਾ:** ਹਰੀ ਪ੍ਰਮੇਸਰ ਤੋਂ ਬਿਨਾਂ ਸਭ ਕੁਝ (ਆਨੀਤਾ) ਝੂਠਾ ਹੀ ਹੈ।

## ਸਾਧਸੰਗਿ ਮਿਲਿ, ਹਰਿ ਗੁਣ ਗਾਏ;
## ਇਹੁ ਜਨਮੁ ਪਦਾਰਥੁ ਜੀਤਾ ਰੇ ॥੧॥ ਰਹਾਉ ॥

(ਰੇ) ਹੇ ਭਾਈ ! ਜਿੰਨ੍ਹਾਂ ਨੇ (ਸਾਧ+ਸੰਗਿ) (ਸਾਧ) ਸ੍ਰੇਸ਼ਟ ਮਹਾਪੁਰਖਾਂ ਦੀ (ਸੰਗਿ) ਸੰਗਤ ਵਿਚ (ਮਿਲਿ) ਮਿਲ ਕਰਕੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ (ਗਾਏ) ਗਾਉਣਾ ਕੀਤਾ ਹੈ, ਉਹਨਾਂ ਨੇ (ਇਹੁ) ਇਸ ਮਨੁੱਖਾ ਜਨਮ ਰੂਪ ਪਦਾਰਥ ਨੂੰ ਗਿਆਨ ਫਲ ਦੇ ਸਹਿਤ (ਜੀਤਾ) ਜਿੱਤ ਲਿਆ ਹੈ।

**ਨੋਟ :** ਗੁਰਬਾਣੀ ਵਿਚ ਨਾਮ ਪਦਾਰਥ, ਪ੍ਰੇਮ ਪਦਾਰਥ, ਗਿਆਨ ਪਦਾਰਥ ਤੇ ਮੁਕਤ ਪਦਾਰਥ ਆਦਿਕਾਂ ਦਾ ਵੀ ਜ਼ਿਕਰ ਆਉਂਦਾ ਹੈ।

## ਤ੍ਰੈ ਗੁਣ ਮਾਇਆ, ਬ੍ਰਹਮ ਕੀ ਕੀਨ੍ਹੀ; ਕਹਹੁ ਕਵਨ ਬਿਧਿ ਤਰੀਐ ਰੇ ॥

(ਰੇ) ਹੇ ਭਾਈ ! (ਤ੍ਰੈ ਗੁਣ) *ਤ੍ਰਿਗੁਣ ਰੂਪ ਮਾਇਆ ਬ੍ਰਹਮ ਆਤਮਾ ਦੀ ਹੀ ਪ੍ਰਵਿਰਤ (ਕੀਨ੍ਹੀ) ਕੀਤੀ ਹੋਈ

---

* **ਤਿੰਨ ਗੁਣ :**

**ਰਜੋਗੁਣ :** ਪਦਾਰਥਾਂ ਦੇ ਭੋਗਣ ਦੀ ਇੱਛਾ, ਉਦਮ ਕਰਕੇ ਪਦਾਰਥਾਂ ਦੀ ਪ੍ਰਾਪਤੀ ਕਰਨੀ ਰਜੋਗੁਣ ਹੈ।

**ਸਤੋਗੁਣ :** ਰਿਧੀਆਂ ਸਿਧੀਆਂ ਦੀ ਇੱਛਾ ਹੋਣੀ, ਨਿਮਰਤਾ ਰੱਖ ਕੇ ਆਪਣੀ ਵਡਿਆਈ ਦੀ ਭੁੱਖ ਰੱਖਣੀ, ਸਤੋਗੁਣ ਹੈ।

**ਤਮੋਗੁਣ :** ਕਿਸੇ ਨੂੰ ਘੂਰਨਾ, ਭੁੱਖੇ ਤਿਹਾਏ ਰਹਿਣਾ ਜਾਂ ਬਹੁਤਾ ਖਾਣਾ ਤੇ ਬਹੁਤਾ ਸੌਣਾ ਜਾਂ ਸੌਣਾ ਹੀ ਨਹੀਂ, ਇਹ ਤਮੋਗੁਣ ਹੈ।

ਹੈ। (ਕਹਹੁ) ਦੱਸਣਾ ਕਰੋ ਕਿ ਇਸ ਸਮੁੰਦਰ ਦੀ ਨਿਆਈਂ ਅਥਾਹ ਮਾਇਆ ਤੋਂ (ਕਵਨ) ਕਿਸ (ਬਿਧਿ) ਤਰੀਕੇ ਨਾਲ (ਤਰੀਐ) ਤਰਨਾ ਕਰੀਏ ਤੇ ਮੁਕਤੀ ਰੂਪ ਕਿਨਾਰੇ 'ਤੇ ਪਹੁੰਚਣਾ ਕਰੀਏ।

## ਘੂਮਨ ਘੇਰ ਅਗਾਹ ਗਾਖਰੀ; ਗੁਰ ਸਬਦੀ ਪਾਰਿ ਉਤਰੀਐ ਰੇ ॥੨॥

('ਉੱਤਰੀਐ' ਬੋਲੋ)

(ਰੇ) ਹੇ ਭਾਈ ! ਜੋ ਤਿੰਨਾ ਗੁਣਾਂ ਦੀ **ਵਾ**: ਭੂਤ, ਭਵਿੱਖ, ਵਰਤਮਾਨ ਰੂਪ ਕਾਲ ਦੀ (ਘੂਮਨ ਘੇਰ) ਘੁੰਮਣ ਘੇਰੀ (ਅਗਾਹ) ਡੂੰਘੀ ਹੋਣ ਕਰਕੇ ਪਾਰ ਕਰਨੀ ਬਹੁਤ ਹੀ (ਗਾਖਰੀ) ਕਠਿਨ ਹੈ। ਇਸ ਤੋਂ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਕੇ ਪਾਰ (ਉਤਰੀਐ) ਉਤਰ ਜਾਈਦਾ ਹੈ।

## ਖੋਜਤ ਖੋਜਤ ਖੋਜਿ ਬੀਚਾਰਿਓ; ਤਤੁ ਨਾਨਕ, ਇਹੁ ਜਾਨਾ ਰੇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਭਾਈ ! ਅਸੀਂ (ਖੋਜਤ) ਵੇਦਾਂ ਨੂੰ ਖੋਜ ਕੇ (ਖੋਜਤ) ਸ਼ਾਸਤਰਾਂ ਨੂੰ ਖੋਜ ਕੇ (ਖੋਜਿ) ਸਿਮ੍ਰਿਤੀਆਂ, ਪੁਰਾਣਾਂ ਨੂੰ ਖੋਜ ਕੇ ਅਤੇ (ਬੀਚਾਰਿਓ) ਸਾਧਸੰਗਤ ਦੁਆਰਾ ਵੀਚਾਰ ਕਰਕੇ **ਵਾ**: ਮਨ ਨੂੰ ਖੋਜ ਕੇ, ਬਾਣੀ ਨੂੰ ਖੋਜ ਕੇ, ਸਰੀਰ ਨੂੰ ਖੋਜ ਕੇ ਅਤੇ ਆਪਣੇ ਅਨੁਭਵ ਦੁਆਰਾ ਵਿਚਾਰ ਕਰਕੇ (ਇਹੁ) ਇਸ ਤਤ ਸਿਧਾਂਤ ਨੂੰ (ਜਾਨਾ) ਜਾਣਿਆ ਹੈ ਕਿ

## ਸਿਮਰਤ ਨਾਮੁ ਨਿਧਾਨੁ ਨਿਰਮੋਲਕੁ; ਮਨੁ ਮਾਨਕੁ ਪਤੀਆਨਾ ਰੇ ॥੩॥੧॥੧੩੦॥

(ਰੇ) ਹੇ ਭਾਈ! ਪ੍ਰਮੇਸਰ ਦੇ ਨਾਮ ਦਾ (ਸਿਮਰਤ) ਸਿਮਰਨ ਕਰਨਾ ਹੀ ਨਿਰਮੋਲਕ (ਨਿਧਾਨੁ) ਖਜ਼ਾਨਾ **ਵਾ**: (ਨਿਧ+ਆਨੁ) (ਨਿਧ) ਨਿਧੀਆਂ ਦਾ (ਆਨੁ) ਘਰ ਹੈ ਅਤੇ ਜਿਹੜਾ ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰਦਾ ਹੈ, ਉਸ ਦਾ ਮਨ ਮਾਨਕ ਦੀ ਨਿਆਈਂ ਸੁਧ ਹੋ ਕੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ (ਪਤੀਆਨਾ) ਪਤੀਜ ਜਾਂਦਾ ਹੈ। **ਵਾ**: ਜਿੰਨ੍ਹਾਂ ਦੇ ਕੋਲ (ਮਨੁ) ਮਣੀਆਂ ਦੀ ਨਿਆਈਂ ਭਗਤੀ ਅਤੇ ਸ੍ਰਵਣ ਮੰਨਣ ਨਿਧਿਆਸਣ ਰੂਪ ਮਾਨਕ ਹਨ ਉਹਨਾਂ ਦਾ ਮਨ ਮਾਨਕ ਵਰਗਾ ਸ਼ੁੱਧ ਹੋ ਕੇ ਪ੍ਰਮੇਸਰ ਵਿਚ ਪਤੀਜ ਜਾਂਦਾ ਹੈ। **ਵਾ**: ਜਿੰਨ੍ਹਾਂ ਦਾ ਮਨ (ਮਨੁ) ਸ਼੍ਰੋਮਣੀ (ਮਾਨਕੁ) ਪ੍ਰਮੇਸਰ ਦੇ ਨਾਮ ਦਾ ਸ੍ਰਵਣ, ਮੰਨਣ, ਨਿਧਿਆਸਣ ਕਰਨ ਵਿਚ (ਪਤੀਆਨਾ) ਪਤੀਜ ਗਿਆ ਹੈ, ਉਹਨਾਂ ਦਾ ਮਨ ਮਾਨਕ ਵਰਗਾ ਸ਼ੁੱਧ ਹੋਇਆ ਹੈ।

## ਆਸਾ ਮਹਲਾ ੫ ਦੁਪਦੇ ॥

ਹੁਣ ਸਤਿਗੁਰੂ ਸਾਹਿਬ ਜੀ ਦੋ-ਦੋ ਪਉੜੀਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

## ਗੁਰ ਪਰਸਾਦਿ ਮੇਰੈ ਮਨਿ ਵਸਿਆ; ਜੋ ਮਾਗਉ ਸੋ ਪਾਵਉ ਰੇ ॥

(ਰੇ) ਹੇ ਪਿਆਰੇ ਸਤਸੰਗੀ ਜਨੋਂ ! (ਗੁਰ) ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ (ਪਰਸਾਦਿ) ਕਿਰਪਾ ਨਾਲ (ਮੇਰੈ) ਸਾਡੇ ਮਨ ਵਿਚ ਪ੍ਰਮੇਸਰ ਦਾ ਨਾਮ ਵਸ ਗਿਆ ਹੈ। ਜਿਸ ਕਰਕੇ ਹੁਣ ਅਸੀਂ ਜੋ ਵੀ ਰਿਧੀਆਂ, ਸਿਧੀਆਂ, ਨਿਧੀਆਂ, ਸਲੋਕ ਤੇ ਸਮੀਪ ਆਦਿਕ ਮੁਕਤੀਆਂ, ਧਰਮ ਅਰਥ ਕਾਮ ਮੋਖ ਪਦਾਰਥ ਆਦਿਕ (ਮਾਗਉ) ਮੰਗਦੇ ਹਾਂ (ਸੋ) ਉਹ (ਪਾਵਉ) ਪ੍ਰਾਪਤ ਕਰ ਲੈਂਦੇ ਹਾਂ।

## ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ; ਬਹੁਰਿ ਨ ਕਤਹੂੰ ਧਾਵਉ ਰੇ ॥੧॥

(ਰੇ) ਹੇ ਪਿਆਰੇ ! ਸਾਡਾ (ਇਹੁ) ਇਹ ਮਨ ਪ੍ਰਮੇਸਰ ਦੇ ਨਾਮ ਦੇ (ਰੰਗਿ) ਪ੍ਰੇਮ ਨਾਲ (ਤ੍ਰਿਪਤਾਨਾ) ਅਤਿਅੰਤ

ਤ੍ਰਿਪਤ ਹੋ ਗਿਆ ਹੈ, ਰੱਜ ਗਿਆ ਹੈ। ਭਾਵ ਸਾਨੂੰ ਹੋਰ ਕਿਸੇ ਪਦਾਰਥ ਦੀ ਇੱਛਾ ਨਹੀਂ ਹੈ। ਇਸ ਲਈ ਹੁਣ ਸਾਡੀ ਵਾਸ਼ਨਾ ਕਰਕੇ (ਬਹੁਰਿ) ਮੁੜ ਦੁਬਾਰਾ (ਕਤਹੂੰ) ਕਿਸੇ ਪਾਸੇ ਜੂਨਾਂ ਵਿਚ (ਧਾਵਉ) ਦੌੜ ਨਹੀਂ ਹੋਵੇਗੀ। ਭਾਵ ਅਸੀਂ ਜੂਨਾਂ ਵਿਚ ਨਹੀਂ ਭਰਮਾਂਗੇ।

**ਹਮਰਾ ਠਾਕੁਰੁ ਸਭ ਤੇ ਊਚਾ; ਰੈਣਿ ਦਿਨਸੁ ਤਿਸੁ ਗਾਵਉ ਰੇ ॥**

(ਰੇ) ਹੇ ਭਾਈ! (ਹਮਰਾ) ਸਾਡਾ (ਠਾਕੁਰੁ) ਸੁਆਮੀ ਅਕਾਲ ਪੁਰਖ ਵਾਹਿਗੁਰੂ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਅਤੇ ਹਿਰਨਗਰਭ, ਵੈਰਾਟ, ਅਬਿੱਆਕ੍ਰਿਤ ਆਦਿਕ ਸਾਰਿਆਂ (ਤੇ) ਤੋਂ (ਊਚਾ) ਉੱਚਾ ਭਾਵ ਵੱਡਾ ਹੈ ਅਤੇ ਅਸੀਂ (ਤਿਸੁ) ਉਸ ਦੇ ਗੁਣਾਂ ਨੂੰ (ਰੈਣਿ ਦਿਨਸੁ) ਰਾਤ-ਦਿਨੇ (ਗਾਵਉ) ਗਾਉਣਾ ਕਰਦੇ ਹਾਂ।

**ਖਿਨ ਮਹਿ ਥਾਪਿ ਉਥਾਪਨਹਾਰਾ;**
**ਤਿਸ ਤੇ ਤੁਝਹਿ ਡਰਾਵਉ ਰੇ ॥੧॥ ਰਹਾਉ ॥**

(ਰੇ) ਹੇ ਮਨਾ! ਜਿਹੜਾ ਪ੍ਰਮੇਸਰ ਇਕ ਛਿਨ (ਮਹਿ) ਵਿਚ ਹੀ (ਥਾਪਿ) ਥਾਪੇ ਹੋਏ ਜੀਵ ਜੰਤਾਂ ਨੂੰ (ਉਥਾਪਨਹਾਰਾ) ਪੁੱਟਣ ਵਾਲਾ ਭਾਵ ਨਾਸ਼ ਕਰਨ ਵਾਲਾ ਹੈ। **ਵਾ:** ਥਾਪੇ ਹੋਏ ਕਾਮ ਕ੍ਰੋਧ ਆਦਿਕਾਂ ਨੂੰ ਪੁੱਟ ਕੇ ਪਰਲੋ ਕਰਨ ਵਾਲਾ ਹੈ। **ਵਾ:** ਗਿਆਨ ਆਦਿਕ ਗੁਣਾਂ ਨੂੰ ਥਾਪ ਕੇ ਅਗਿਆਨ ਆਦਿਕਾਂ ਨੂੰ ਪੁੱਟਣ ਵਾਲਾ, ਨਾਸ਼ ਕਰਨ ਵਾਲਾ ਹੈ। (ਤਿਸ ਤੇ) ਉਸ ਤੋਂ (ਤੁਝਹਿ) ਤੈਨੂੰ (ਡਰਾਵਉ) ਡਰ ਆਉਂਦਾ ਹੈ ਕਿ ਉਹ ਤੇਰੇ ਪਾਪਾਂ ਨੂੰ ਜਾਣਦਾ ਹੈ। ਪਰ ਤੈਨੂੰ ਡਰਨਾ ਨਹੀਂ ਚਾਹੀਦਾ। ਸਗੋਂ ਉਸ ਦੀ ਸ਼ਰਨ ਵਿਚ ਜਾਣਾ ਚਾਹੀਦਾ ਹੈ।

**ਜਬ ਦੇਖਉ ਪ੍ਰਭੁ ਅਪੁਨਾ ਸੁਆਮੀ; ਤਉ ਅਵਰਹਿ ਚੀਤਿ ਨ ਪਾਵਉ ਰੇ ॥**

(ਰੇ) ਹੇ ਮਨਾ! (ਜਬ) ਜਦੋਂ ਤੂੰ (ਅਪੁਨਾ) ਆਪਣੇ ਸੁਆਮੀ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰਸ਼ਨ ਕਰ ਲਵੇਂਗਾ ਤਾਂ (ਤਉ) ਤਦੋਂ ਤੂੰ ਆਪਣੇ (ਚੀਤਿ) ਚਿੱਤ ਨੂੰ (ਅਵਰਹਿ) ਹੋਰਨਾਂ ਪਦਾਰਥਾਂ ਵਿਚ ਨਹੀਂ (ਪਾਵਉ) ਪਾਵੇਂਗਾ ਭਾਵ ਲਾਵੇਂਗਾ।

ਅਸਲ ਵਿਚ ਇਹ ਮਨ ਭਟਕਦਾ ਵੀ ਉਨਾਂ ਚਿਰ ਹੀ ਹੈ, ਜਿੰਨਾਂ ਚਿਰ ਤੱਕ ਆਪਣੇ ਸੁਆਮੀ ਦੇ ਦਰਸ਼ਨ ਨਹੀਂ ਕਰਦਾ ਹੈ।

**ਨਾਨਕੁ ਦਾਸੁ, ਪ੍ਰਭਿ ਆਪਿ ਪਹਿਰਾਇਆ;**
**ਭ੍ਰਮੁ ਭਉ ਮੇਟਿ, ਲਿਖਾਵਉ ਰੇ ॥੨॥੨॥੧੩੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਭਾਈ! (ਪ੍ਰਭਿ) ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੇ (ਦਾਸੁ) ਸੇਵਕਾਂ ਨੂੰ ਆਪ ਹੀ ਜਸ ਰੂਪ ਪੁਸ਼ਾਕਾ ਅਤੇ ਭਗਤੀ ਰੂਪ ਸਿਰਪਾਓ ਦੇ ਕੇ (ਪਹਿਰਾਇਆ) ਪਹਿਨਾਇਆ ਹੈ ਭਾਵ ਜਸ ਤੇ ਭਗਤੀ ਦੀ ਦਾਤ ਦੇ ਕੇ ਵਡਿਆਉਣਾ ਕੀਤਾ ਹੈ ਅਤੇ (ਭ੍ਰਮੁ) ਪੰਜ ਪ੍ਰਕਾਰ ਦੇ ਭਰਮ (ਭਉ) ਸੱਤ ਪ੍ਰਕਾਰ ਦੇ ਭੈ ਨੂੰ (ਮੇਟਿ) ਮੇਟ ਕੇ ਸਰੂਪ ਨੂੰ ਹਿਰਦੇ ਵਿਚ (ਲਿਖਾਵਉ) ਲਖਾ ਭਾਵ ਜਣਾ ਦਿੱਤਾ ਹੈ। **ਵਾ:** ਪ੍ਰਮੇਸਰ ਨੇ ਆਪਣੇ ਸੇਵਕਾਂ ਦੇ ਹਿਰਦੇ ਵਿਚ (ਭ੍ਰਮੁ) ਪੰਜ ਪ੍ਰਕਾਰ ਦਾ ਭਰਮ ਤੇ (ਭਉ) ਸੱਤ ਪ੍ਰਕਾਰ ਦਾ ਭੈ (ਮੇਟਿ) ਮੇਟਣ ਦਾ ਲੇਖ (ਲਿਖਾਵਉ) ਲਿਖ ਦਿੱਤਾ ਹੈ। **ਵਾ:** ਅੰਮ੍ਰਿਤ ਨਾਮ ਦਾ ਟੋਬੂ ਲਿਖ ਦਿੱਤਾ ਹੈ।

**ਆਸਾ ਮਹਲਾ ੫ ॥**

## ਚਾਰਿ ਬਰਨ, ਚਉਹਾ ਕੇ ਮਰਦਨ; ਖਟੁ ਦਰਸਨ, ਕਰ ਤਲੀ ਰੇ ॥

(ਰੇ) ਹੇ ਭਾਈ! ਇਹ ਕਾਮ ਕ੍ਰੋਧ ਆਦਿਕ ਵਿਕਾਰ (ਚਾਰਿ) ਚਾਰ (ਬਰਨ) *ਵਰਣ (ਚਉਹਾ) **ਚੌਹਾਂ ਆਸ਼ਰਮਾਂ **ਵਾ:** (ਚਉਹਾ) ***ਚੌਹਾਂ ਮਜ਼ਬਾਂ **ਵਾ:** (ਚਉਹਾ) ਉੱਤਮ, ਮੱਧਮ, ਕਨਿਸ਼ਠ, ਅਧਮ ਅਤੇ (ਖਟੁ ਦਰਸਨ) ਛੇ ਦਰਸ਼ਨ ਵਾਲਿਆ (ਕੇ) ਦੇ ਤਾਈਂ ਹੱਥ ਦੀ ਤਲੀ ਉੱਤੇ ਰੱਖੀ ਹੋਈ ਕੀੜੀ ਦੀ ਨਿਆਈਂ (ਮਰਦਨ) ਮਲ ਦੇਣ ਵਾਲੇ ਹਨ। **ਵਾ:** ਇੰਨ੍ਹਾਂ ਵਿਕਾਰਾਂ ਨੇ (ਖਟੁ ਦਰਸਨ) ਛੇ ਸ਼ਾਸਤਰ ਪੜਨ ਵਾਲੇ ਵਿਦਵਾਨਾਂ ਨੂੰ ਆਪਣੇ ਸੰਸਕਾਰਾਂ ਰੂਪ (ਕਰ) ਹੱਥਾਂ ਦੀ ਇੱਛਾ ਫੁਰਨ ਰੂਪ ਤਲੀ ਤੇ ਰੱਖਿਆ ਹੋਇਆ ਹੈ। ਭਾਵ ਸ਼ਾਸਤਰਾਂ ਨੂੰ ਪੜਨ ਵਾਲਿਆਂ ਦੇ ਹਿਰਦਿਆਂ ਵਿਚ ਵੀ ਆਪਣੇ ਸੰਕਲਪ ਪੈਦਾ ਕਰਦੇ ਰਹਿੰਦੇ ਹਨ।

ਇਸ ਪ੍ਰਕਾਰ ਕਾਮਾਦਿਕਾਂ ਨੇ ਸਭ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ।

## ਸੁੰਦਰ ਸੁਘਰ ਸਰੂਪ ਸਿਆਨੇ; ਪੰਚਹੁ ਹੀ ਮੋਹਿ ਛਲੀ ਰੇ ॥੧॥

(ਰੇ) ਹੇ ਭਾਈ! ਇੰਨ੍ਹਾਂ (ਪੰਚਹੁ) ਪੰਜਾਂ ਵਿਕਾਰਾਂ ਨੇ (ਹੀ) ਨਿਸ਼ਚੇ ਕਰਕੇ ਸੂਰਜ ਅਤੇ ਚੰਦਰਮਾਂ ਦੀ ਨਿਆਈਂ (ਸੁੰਦਰ) ਸੋਹਣੇ, ਵੇਦਾਂ ਦੇ ਬਕਤੇ ਬ੍ਰਹਮਾ ਦੀ ਨਿਆਈਂ (ਸੁਘਰ) ਸ੍ਰੇਸ਼ਟ ਘਾੜਤਾਂ ਘੜਨ ਵਾਲੇ **ਵਾ:** ਚਤੁਰ, ਸ੍ਰਿੰਗੀ ਰਿਖੀ ਦੀ ਨਿਆਈਂ (ਸਰੂਪ) ਦਿਲ ਦੀ ਸਫਾਈ ਵਾਲੇ ਅਤੇ ਸੌਰਭ ਤੇ ਨਾਰਦਮੁਨੀ ਦੀ ਨਿਆਈਂ (ਸਿਆਨੇ) ਸਿਆਣੇ ਕਹਾਉਣ ਵਾਲਿਆਂ ਦੇ ਸਹਿਤ ਸਾਰੀ ਸ੍ਰਿਸ਼ਟੀ ਨੂੰ ਆਪਣੇ (ਮੋਹਿ) ਮੋਹ ਵਿਚ ਫਸਾ ਕੇ (ਛਲੀ) ਛਲ ਲਿਆ ਹੈ।

ਜਿਵੇਂ ਜਦੋਂ ਰਾਮ ਚੰਦਰ ਜੀ ਨੂੰ ਚੌਦਾਂ ਸਾਲ ਦਾ ਬਨਵਾਸ ਮਿਲਿਆ ਸੀ ਤਾਂ ਇਸ ਮੋਹ ਨੇ ਉਹਨਾਂ ਨੂੰ ਵੀ ਰਵਾ ਦਿੱਤਾ ਸੀ।

**ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥** *(ਅੰਗ : ੯੫੩)*

ਏਸੇ ਪ੍ਰਕਾਰ ਹੀ ਵਸ਼ਿਸ਼ਟ ਮੁਨੀ ਵੀ ਪੁਤਰਾਂ ਦੇ ਮੋਹ ਵਿਚ ਫਸਿਆ ਬਿਆਸ ਦਰਿਆ ਵਿਚ ਫਾਹੀ ਲੈ ਕੇ ਡੁੱਬਣ ਲੱਗਾ ਸੀ। ਇਉਂ ਹੀ ਇਕ ਦਿਨ ਜਦੋਂ ਅਰਜਨ ਦੇ ਕੁਛੜ ਚੁੱਕੇ ਪੁੱਤਰ ਅਭਿਮਨੂੰ ਨੇ ਆਪਣੇ ਪਿਤਾ ਦੀ ਸਿਰ ਤੋਂ ਹੱਥ ਮਾਰ ਕੇ ਪੱਗ ਲਾਹ ਦਿੱਤੀ ਸੀ, ਤਾਂ ਅਰਜਨ ਮੋਹ ਵਿਚ ਫਸਿਆ ਹੱਸ ਕੇ ਚੁੱਪ ਕਰ ਗਿਆ। ਇਹ ਸਭ ਦੇਖ ਕੇ ਕ੍ਰਿਸ਼ਨ ਜੀ ਕਹਿਣ ਲੱਗੇ, ਹੇ ਅਰਜਨ ਮੋਹ ਬੜਾ ਪ੍ਰਬਲ ਹੈ। ਇਹ ਵਡਿਆਂ-ਵਡਿਆਂ ਸੂਰਮਿਆਂ ਨੂੰ ਵੀ ਆਪਣੇ ਥੱਲੇ ਲਾ ਲੈਂਦਾ ਹੈ ਤਾਂ ਕ੍ਰਿਸ਼ਨ ਜੀ ਦੀ ਗੱਲ ਸੁਣ ਕੇ ਅਰਜਨ ਕਹਿਣ ਲੱਗਾ, ਭਗਵਾਨ! ਕਿਵੇਂ? ਤਾਂ ਕ੍ਰਿਸ਼ਨ ਜੀ ਕਹਿਣ ਲੱਗੇ, ਹੇ ਅਰਜੁਨ ਵੇਖ ਜੇ ਕੋਈ ਸੂਰਮਾ ਤੇਰੀ ਪੱਗ ਲਾਹੁੰਦਾ ਤਾਂ ਤੂੰ ਉਸ ਦਾ ਸਿਰ ਕੱਟ ਦੇਣਾ ਸੀ। ਪਰ ਇਸ ਵੇਲੇ ਜਦੋਂ ਤੇਰੇ ਪੁੱਤਰ ਨੇ ਤੇਰੀ ਪੱਗ ਲਾਹੀ ਹੈ ਤਾਂ ਤੂੰ ਹੱਸ ਕੇ ਸਾਰ ਦਿੱਤਾ ਹੈ।

ਇਸ ਪ੍ਰਕਾਰ ਕਿਸੇ ਨੂੰ ਕਾਮ, ਕਿਸੇ ਨੂੰ ਕ੍ਰੋਧ ਨੇ, ਕਿਸੇ ਨੂੰ ਲੋਭ, ਕਿਸੇ ਨੂੰ ਮੋਹ ਅਤੇ ਕਿਸੇ ਨੂੰ ਹੰਕਾਰ ਨੇ ਛਲਿਆ ਹੋਇਆ ਹੈ। ਇੰਨ੍ਹਾਂ ਨੇ ਕਿਸੇ ਨੂੰ ਵੀ ਖਾਲੀ ਨਹੀਂ ਛੱਡਿਆ ਹੈ।

---

* **ਵਰਣ :** ਚਾਰ ਬਰਣ। ੧. ਬ੍ਰਾਹਮਣ, ੨. ਖੱਤਰੀ, ੩. ਸੂਦ, ੪. ਵੈਸ਼।

** **ਆਸ਼ਰਮ :** ਚਾਰ ਆਸ਼ਰਮ : ੧. ਬ੍ਰਹਮਚਰਜ, ੨. ਗ੍ਰਿਹਸਤੀ, ੩. ਵਾਣਪ੍ਰਸਤ, ੪. ਸੰਨਿਆਸ।

*** **ਮਜ਼ਬ :** ੧. ਸੀਆ, ੨. ਸੁੰਨੀ, ੩. ਰਾਫਜ਼ੀ, ੪. ਇਮਾਮਸਾਫੀ।

## ਜਿਨਿ ਮਿਲਿ ਮਾਰੇ ਪੰਚ ਸੂਰਬੀਰ; ਐਸੋ ਕਉਨੁ ਬਲੀ ਰੇ ॥

(ਰੇ) ਹੇ ਭਾਈ! (ਜਿਨਿ) ਜਿਸ ਨੇ ਸਾਧਸੰਗਤ ਵਿਚ ਮਿਲ ਕਰਕੇ **ਵਾ**: ਗੁਣਾਂ ਨਾਲ ਮਿਲ ਕੇ ਇਹ (ਸੂਰਬੀਰ) ਬਹਾਦਰ ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਮਾਰੇ) ਮਾਰ ਲਏ ਹਨ ਭਾਵ ਬਾਣੀ ਕਰਕੇ ਵਿਸ਼ਿਆਂ ਦੀਆਂ ਗੱਲਾਂ ਕਰਨੀਆਂ ਛੱਡ ਦਿੱਤੀਆਂ ਹਨ, ਮਨ ਦੇ ਸੰਕਲਪ ਵਿਕਲਪ ਛੱਡ ਦਿੱਤੇ ਹਨ, ਤਨ ਕਰਕੇ ਭੋਗ ਛੱਡ ਦਿੱਤੇ ਹਨ। (ਐਸੋ) ਅਜਿਹਾ (ਕਉਨੁ) ਕੌਣ (ਬਲੀ) ਬਲਵਾਨ ਹੈ? ਭਾਵ ਕਰੋੜਾਂ ਵਿਚੋਂ ਕੋਈ ਵਿਰਲਾ ਹੀ ਹੁੰਦਾ ਹੈ ਕਿਉਂਕਿ ਇੰਨ੍ਹਾਂ ਨੇ ਤਾਂ ਵੱਡੇ ਵੱਡੇ ਪੀਰ, ਪੈਗੰਬਰ, ਅਵਤਾਰ ਵੀ ਮੋਹ ਲਏ ਹਨ।

**ਅਥਵਾ** : (ਮਿਲਿ ਮਾਰੇ ਪੰਚ ਸੂਰਬੀਰ) ਇਹ ਪੰਜੇ ਕਾਮਾਦਿਕ ਬਹਾਦਰ (ਮਿਲਿ) ਮਿਲਵਾਂ ਹੀ ਮਾਰਦੇ ਹਨ। ਭਾਵ ਜਿੱਥੇ ਇਕ ਆ ਜਾਵੇ ਉੱਥੇ ਸਾਰੇ ਹੀ ਆ ਜਾਂਦੇ ਹਨ। ਫਿਰ ਇੰਨ੍ਹਾਂ ਵਿਚੋ ਕੋਈ ਵੀ ਇਕ ਦੂਸਰੇ ਨਾਲੋਂ ਘੱਟ ਨਹੀਂ ਹੈ। ਜਿਵੇਂ ਕੋਈ ਆਦਮੀ ਬਿਛੂ ਲਈ ਬੈਠਾ ਸੀ, ਕਿਸੇ ਨੇ ਆ ਕੇ ਪੁੱਛਿਆ ਕਿ ਵੱਡੇ ਬਿੱਛੂ ਦਾ ਕੀ ਮੁੱਲ ਹੈ? ਤਾਂ ਉਸ ਨੇ ਕਿਹਾ ਕਿ ਇਕ ਰੁਪਈਆ, ਫਿਰ ਛੋਟੇ ਬਿੱਛੂ ਦਾ ਮੁੱਲ ਪੁੱਛਿਆ ਤਾਂ ਉਸ ਦਾ ਮੁੱਲ ਵੀ ਇਕ ਰੁਪਈਆ ਹੀ ਦਸਿਆ। ਤਾਂ ਉਸ ਮੁੱਲ ਪੁੱਛਣ ਵਾਲੇ ਆਦਮੀ ਨੇ ਹੈਰਾਨ ਹੋ ਕੇ ਪੁੱਛਿਆ ਕਿ ਛੋਟੇ ਅਤੇ ਵੱਡੇ ਬਿਛੂ ਦਾ ਇਕੋ ਜਿਹਾ ਮੁੱਲ ਕਿਉਂ ਹੈ? ਤਾਂ ਬਿਛੂ ਵੇਚਣ ਵਾਲੇ ਨੇ ਕਿਹਾ ਕਿ ਛੋਟੇ ਅਤੇ ਵੱਡੇ ਬਿੱਛੂ ਦੇ ਡੰਗ ਦੀ ਜ਼ਹਿਰ ਇਕੋ ਜਿਹੀ ਹੀ ਹੈ। ਇਸ ਲਈ ਦੋਵਾਂ ਦਾ ਮੁੱਲ ਵੀ ਇਕੋ ਜਿਹਾ ਹੀ ਹੈ। ਏਸੇ ਪ੍ਰਕਾਰ ਇਹ ਪੰਜੇ ਵਿਕਾਰ ਇਕੋ ਜਿਹਾ ਹੀ ਹਮਲਾ ਕਰਦੇ ਹਨ, ਪ੍ਰੰਤੂ ਜਿਸ ਨੇ ਇੰਨ੍ਹਾਂ ਪੰਜਾਂ ਨੂੰ ਮਾਰ ਲਿਆ ਹੈ (ਐਸੋ ਕਉਨੁ ਬਲੀ ਰੇ) ਹੇ ਭਾਈ! ਅਜਿਹਾ ਕਿਹੜਾ ਬਲਵਾਨ ਹੈ? ਭਾਵ ਕੋਈ ਵਡਭਾਗੀ ਹੀ ਹੈ।

## ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ; ਸੋ ਪੂਰਾ ਇਹ ਕਲੀ ਰੇ ॥੧॥ ਰਹਾਉ ॥

(ਰੇ) ਹੇ ਭਾਈ! (ਜਿਨਿ) ਜਿੰਨ੍ਹਾਂ ਨੇ ਸਾਰਿਆਂ ਨੂੰ (ਮਾਰਿ) ਮਾਰਨ ਵਾਲੇ (ਪੰਚ) ਪੰਜਾਂ ਕਾਮ ਕ੍ਰੋਧ ਆਦਿਕਾਂ ਨੂੰ (ਬਿਦਾਰਿ) ਹੁਸ਼ਿਆਰ ਹੋ ਕੇ (ਗੁਦਾਰੇ) ਗੁਜਾਰ ਦਿੱਤਾ ਹੈ, ਬਤੀਤ ਕਰ ਦਿੱਤਾ ਹੈ, ਨਾਸ਼ ਕਰ ਦਿੱਤਾ ਹੈ। (ਸੋ) ਉਹਨਾਂ ਨੂੰ (ਇਹ) ਇਸ (ਕਲੀ) ਕਲਜੁਗ ਦੇ ਜਮਾਨੇ ਵਿਚ (ਪੂਰਾ) ਪੂਰਨ ਪੁਰਖ ਜਾਨਣਾ ਕਰੋ।

## ਵਡੀ ਕੋਮ, ਵਸਿ ਭਾਗਹਿ ਨਾਹੀ; ਮੁਹਕਮ ਫਉਜ, ਹਠਲੀ ਰੇ ॥

*('ਹ-ਠੱਲੀ' ਬੋਲਣਾ ਅੱਧਾ ਅੱਧਕ ਬੋਲੋ)*

(ਰੇ) ਹੇ ਭਾਈ! ਜੇਕਰ ਕੋਈ ਆਪਣੇ ਆਪ ਨੂੰ ਵੱਡੀ ਕੌਮ ਵਾਲਾ ਕਹਾਏ ਕਿ ਸਾਡੀ ਏਨੀ ਵੱਡੀ ਗਿਣਤੀ ਵਿਚ ਕੌਮ ਵਸਦੀ ਹੈ ਤਾਂ ਵੀ ਇਹ ਡਰ ਕੇ (ਭਾਗਹਿ ਨਾਹੀ) ਭਜਦੇ ਭਾਵ ਮਿਟਦੇ ਨਹੀਂ ਹਨ। **ਵਾ**: ਆਸੁਰੀ ਸੰਪਦਾ ਰੂਪ ਵੱਡੀ ਕੌਮ ਜਿਸ ਦੇ ਅੱਗੇ ਸ਼ੁਭ ਗੁਣਾਂ ਦੀ ਕੌਮ ਛੋਟੀ ਹੀ ਰਹਿ ਜਾਂਦੀ ਹੈ। ਇਸ ਆਸੁਰੀ ਸੰਪਦਾ ਦੀ ਕੌਮ ਜਿਸ ਨੂੰ ਵੀ ਆਪਣੇ ਵੱਸ ਕਰ ਲੈਂਦੀ ਹੈ ਤਾਂ ਫਿਰ ਉਸਦੇ ਦਿਲ ਵਿਚੋਂ (ਭਾਗਹਿ ਨਾਹੀ) ਭੱਜਦੀ ਨਹੀਂ ਹੈ। ਉਸਦੇ ਹਿਰਦੇ ਨੂੰ ਹੀ ਆਪਣਾ ਘਰ ਬਣਾ ਲੈਂਦੀ ਹੈ। ਕਿਉਂਕਿ ਇਹ ਸਦਾ ਹੀ (ਮੁਹਕਮ) ਇਸਥਿਤ ਰਹਿਣ ਵਾਲੀ, ਮਜ਼ਬੂਤ ਅਤੇ (ਹਠਲੀ) ਹੱਠ ਵਾਲੀ ਹੈ। ਜਿਸਦੇ ਮਗਰ ਵੀ ਹੱਠ ਨਾਲ ਪੈ ਜਾਂਦੀ ਹੈ ਉਸ ਨੂੰ ਮਾਰ ਕੇ ਹੀ ਛੱਡਦੀ ਹੈ।

## ਕਹੁ ਨਾਨਕ ਤਿਨਿ ਜਨਿ ਨਿਰਦਲਿਆ; ਸਾਧਸੰਗਤਿ ਕੈ ਝਲੀ ਰੇ ॥੨॥੩॥੧੩੨॥

*('ਝੱਲੀ' ਬੋਲੋ)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਭਾਈ! ਉਹਨਾਂ ਗੁਰਮੁਖਾਂ (ਜਨਿ) ਜਨਾਂ ਨੇ ਹੀ ਇੰਨ੍ਹਾਂ

ਵਿਸ਼ਿਆਂ ਵਿਕਾਰਾਂ ਨੂੰ (ਨਿਰ+ਦਲਿਆ) (ਨਿਰ) ਵਿਸ਼ੇਸ ਕਰਕੇ (ਦਲਿਆ) ਦਲ ਕੇ ਨਾਸ਼ ਕਰ ਦਿੱਤਾ ਹੈ। **ਵਾ:** ਉਹ ਗੁਰਮੁਖ ਇਹਨਾਂ ਦੇ (ਦਲਿਆ) ਦਲ ਤੋਂ (ਨਿਰ) ਰਹਿਤ ਹੋ ਗਏ ਹਨ। ਜਿਹੜੇ ਸਾਧਸੰਗਤ (ਕੈ) ਦੇ (ਝਲੀ) ਆਸਰੇ ਵਿਚ ਰਹਿੰਦੇ ਹਨ। **ਵਾ:** ਸਾਧਸੰਗਤ ਦੇ (ਝਲੀ) ਝੱਲ ਭਾਵ ਇਕੱਠ ਵਿਚ ਰਹਿੰਦੇ ਹਨ। ਬਾਕੀ ਜਿਤਨੇ ਵੀ ਜਲਧਾਰੇ ਅਤੇ ਧੂਣੀਆਂ ਆਦਿਕ ਤਪਾਉਣ ਵਾਲੇ ਹਨ, ਉਹਨਾਂ ਵਿੱਚੋਂ ਇਹਨਾਂ ਨੇ ਕਿਸੇ ਨੂੰ ਵੀ ਛਡਿਆ ਨਹੀਂ ਹੈ। **ਵਾ:** ਜਿੰਨ੍ਹਾਂ ਨੇ ਸਾਧਸੰਗਤ ਦੀ ਆਗਿਆ ਨੂੰ (ਝਲੀ) ਝੱਲਿਆ ਹੈ ਭਾਵ ਹੁਕਮ ਨੂੰ ਮੰਨਿਆ ਹੈ ਉਹਨਾਂ ਨੇ ਹੀ ਇੰਨ੍ਹਾਂ ਨੂੰ ਜਿੱਤਿਆ ਹੈ।

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਬਾਣੀ ਤੇ ਕਥਾ ਦੀ ਮਹਿਮਾ ਕਰਦੇ ਹਨ।

## ਨੀਕੀ ਜੀਅ ਕੀ, ਹਰਿ ਕਥਾ ਊਤਮ;
## ਆਨ ਸਗਲ ਰਸ, ਫੀਕੀ ਰੇ ॥੧॥ ਰਹਾਉ ॥

(ਰੇ) ਹੇ ਭਾਈ! (ਜੀਅ) ਹਿਰਦੇ ਦੇ ਅੰਦਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ **ਵਾ:** ਜੀਅ ਦਾਨ ਦੇਣ ਵਾਲੀ (ਹਰਿ) ਪ੍ਰਮੇਸਰ ਦੀ ਸਰੂਪ ਲਖਣਾ, ਤਟਸਥੀ ਲਖਣਾ ਵਾਲੀ ਕਥਾ ਹੀ ਸਭ ਤੋਂ (ਨੀਕੀ) ਚੰਗੀ ਅਤੇ (ਊਤਮ) ਉੱਤਮ ਹੈ। **ਵਾ:** ਹਰੀ ਦੀ ਉੱਤਮ ਕਥਾ ਹੀ ਜੀਵ ਦੀ ਕਲਿਆਣ ਲਈ ਸਭ ਤੋਂ ਚੰਗੀ ਵਸਤੂ ਹੈ ਅਤੇ ਵਾਹਿਗੁਰੂ ਜੀ ਦੀ ਕਥਾ ਤੋਂ ਬਗੈਰ (ਆਨ) ਹੋਰ ਦ੍ਵੈਤ ਆਦਿ (ਸਗਲ) ਸਾਰੇ ਰਸਾਂ ਵਾਲੀ ਕਥਾ ਇਸਦੇ ਸਾਹਮਣੇ (ਫੀਕੀ) ਫਿੱਕੀ ਹੀ ਹੈ। ਭਾਵ ਸਤਿਗੁਰੂ ਸਾਹਿਬ ਜੀ ਦੀ ਬਾਣੀ ਵਰਗੀ ਹੋਰ ਕੋਈ ਕਥਾ ਨਹੀਂ ਹੈ ਕਿਉਂਕਿ ਕਿਸੇ ਕਥਾ ਵਿਚ ਕਾਮ ਰਸ ਅਤੇ ਕਿਸੇ ਵਿਚ ਕ੍ਰੋਧ ਰਸ ਹੈ। **ਵਾ:** (ਆਨ) ਹੋਰ (ਸਗਲ) ਸਾਰੀਆਂ ਕਥਾਵਾਂ (ਰਸ) ਆਤਮਨੰਦ ਦੇ ਰਸ ਵੱਲੋਂ (ਫੀਕੀ) ਫਿੱਕੀਆਂ ਭਾਵ ਬੇ-ਰਸੀਆਂ ਹਨ। **ਵਾ:** (ਫੀਕੀ) ਫੈਂਕ ਭਾਵ ਸੁੱਟ ਦੇਣ ਵਾਲੀਆਂ ਹਨ।

## ਬਹੁ ਗੁਨਿ ਧੁਨਿ ਮੁਨਿ ਜਨ, ਖਟੁ ਬੇਤੇ; ਅਵਰੁ ਨ ਕਿਛੁ, ਲਾਈਕੀ ਰੇ ॥੧॥

(ਰੇ) ਹੇ ਭਾਈ! ਅਸੀਂ (ਧੁਨਿ) ਸੁੰਦਰ ਸ਼ਬਦਾਂ ਵਿਚ ਬਿਰਤੀ ਲਾਉਣ ਵਾਲੇ **ਵਾ:** (ਧੁਨਿ) ਧੁਨੀਆਂ ਬੰਨ੍ਹ ਕੇ ਗਾਉਣ ਵਾਲੇ (ਬਹੁ) ਬਹੁਤ ਸਾਰੇ (ਗੁਨਿ) ਗੁਣੀ, (ਮੁਨਿ) ਮੰਨਣਸ਼ੀਲ ਮਹਾਤਮਾ, (ਜਨ) ਸ੍ਰੇਸ਼ਟ ਪੁਰਖ ਅਤੇ (ਖਟੁ) ਛੇ ਸ਼ਾਸਤਰਾਂ ਦੇ (ਬੇਤੇ) ਜਾਣੂ ਦੇਖੇ ਹਨ। ਪਰ ਪ੍ਰਮੇਸਰ ਦੀ ਕਥਾ ਦੇ ਬਰਾਬਰ (ਅਵਰੁ) ਹੋਰ (ਕਿਛੁ) ਕੁਝ ਵੀ (ਲਾਈਕੀ) ਲਾਇਕ ਨਹੀਂ ਹੈ। ਭਾਵ ਜਿਹੋ ਜਿਹੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਕਥਾ ਹੈ, ਇਹੋ ਜਿਹੀ ਹੋਰ ਕੋਈ ਵੀ ਚੀਜ ਇਸਦੇ ਬਰਾਬਰ ਨਹੀਂ ਹੈ।

## ਬਿਖਾਰੀ ਨਿਰਾਰੀ ਅਪਾਰੀ ਸਹਜਾਰੀ;
## ਸਾਧ ਸੰਗਿ ਨਾਨਕ, ਪੀਕੀ ਰੇ ॥੨॥੪॥੧੩੩॥

(ਰੇ) ਹੇ ਭਾਈ! ਫਿਰ ਇਹ ਕਥਾ (ਬਿਖ+ਆਰੀ) (ਬਿਖ) ਵਿਸ਼ਿਆਂ ਨੂੰ ਆਰੀ ਵਾਂਗ ਨਾਸ਼ ਕਰਨ ਵਾਲੀ **ਵਾ:** (ਬਿਖ) ਵਿਸ਼ਿਆਂ ਦੀ (ਆਰੀ) ਵੈਰਨ, (ਨਿਰਾਰੀ) ਤਿੰਨਾਂ ਗੁਣਾਂ ਤੋਂ ਅਸੰਗ ਕਰਨ ਵਾਲੀ **ਵਾ:** (ਨਿਰ+ਆਰੀ) (ਆਰੀ) ਵੈਰ ਤੋਂ (ਨਿਰ) ਰਹਿਤ ਕਰਨ ਵਾਲੀ, (ਅਪਾਰੀ) ਅਪਾਰ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ **ਵਾ:** ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ (ਸਹਜਾਰੀ) ਸਰੂਪ ਦੇ ਸੁੱਖ ਨੂੰ ਦੇਣ ਵਾਲੀ

**ਵਾ:** (ਸਹਜਾਰੀ) ਗਿਆਨ ਨੂੰ ਦੇਣ ਵਾਲੀ **ਵਾ:** (ਸਹਜਾਰੀ) ਸਹਿਜ ਅਵਸਥਾ ਦੇ ਦੇਣ ਵਾਲੀ **ਵਾ:** (ਸਹਜਾਰੀ) ਸ਼ਾਂਤੀ, ਧੀਰਜ ਦੇ ਦੇਣ ਵਾਲੀ ਹੈ ਅਤੇ ਇਸ ਨੂੰ ਸਾਧਸੰਗਤ ਵਿਚ ਮਿਲ ਕੇ ਹੀ ਇਕ ਰਸ (ਪੀਕੀ) ਪੀਤਾ ਭਾਵ ਗ੍ਰਹਿਣ ਕੀਤਾ ਜਾਂਦਾ ਹੈ। **ਵਾ:** (ਪੀ+ਕੀ) (ਪੀ) ਪਤੀ ਪ੍ਰਮੇਸਰ (ਕੀ) ਦੀ ਪ੍ਰਾਪਤੀ ਦੀ ਕਥਾ ਸਾਧਸੰਗਤ ਵਿਚੋਂ ਹੀ ਪ੍ਰਾਪਤ ਹੁੰਦੀ ਹੈ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਪਾਵਨ ਸ਼ਬਦ ਵਿਚ ਵੀ ਬਾਣੀ ਅਤੇ ਕਥਾ ਦੀ ਮਹਿਮਾ ਕਰਦੇ ਹਨ।

## ਹਮਾਰੀ ਪਿਆਰੀ, ਅੰਮ੍ਰਿਤ ਧਾਰੀ;
## ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ ਰਹਾਉ ॥

(ਰੇ) ਹੇ ਭਾਈ! ਜਿਹੜੀ ਵੱਡੇ ਸਤਿਗੁਰਾਂ ਦੀ ਪਾਵਨ ਗੁਰਬਾਣੀ ਹੈ **ਵਾ:** ਜੋ ਸਤਿਗੁਰਾਂ ਦੀ ਪਾਵਨ ਗੁਰਬਾਣੀ ਦੀ ਕਥਾ ਹੈ **ਵਾ:** ਸਾਧਸੰਗਤ ਹੈ। ਇਹ ਬ੍ਰਹਮਾਨੰਦ ਰਸ ਰੂਪ ਅੰਮ੍ਰਿਤ ਦੀ ਧਾਰਾ ਹੈ। ਇਸ ਕਰਕੇ ਇਹ ਗੁਰਬਾਣੀ ਤੇ ਕਥਾ (ਹਮਾਰੀ) ਸਾਡੀ **ਵਾ:** (ਹਮਾਰੀ) ਤਮਾਮ ਦੀ ਪਿਆਰੀ ਹੈ। ਇਸ ਗੁਰਬਾਣੀ ਦੀ ਕਥਾ ਤੋਂ ਸਾਨੂੰ ਇਹ ਸਿੱਖਿਆ ਮਿਲਦੀ ਹੈ ਕਿ (ਗੁਰਿ) ਸਤਿਗੁਰੂ ਸਾਹਿਬ ਜੀ ਨੂੰ ਨਿਮਖ ਮਾਤ੍ਰ ਸਮਾਂ ਵੀ ਮਨ ਤੋਂ (ਟਾਰੀ) ਟਾਲਣਾ ਭਾਵ ਭੁਲਾਉਣਾ ਨਹੀਂ ਚਾਹੀਦਾ।

## ਦਰਸਨ ਪਰਸਨ ਸਰਸਨ ਹਰਸਨ; ਰੰਗਿ ਰੰਗੀ ਕਰਤਾਰੀ ਰੇ ॥੧॥

(ਰੇ) ਹੇ ਭਾਈ! ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ (ਪਰਸਨ) ਪਰਸਣੇ ਕਰਕੇ ਭਾਵ ਦੇਖਣੇ ਕਰਕੇ (ਹਰਸਨ) ਪ੍ਰਸੰਨਤਾ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਤਿਗੁਰਾਂ ਨਾਲ ਮਿਲ ਕੇ (ਸਰਸਨ) ਰਸ ਦੇ ਅਤੇ ਅਧਿਕਤਾ ਦੇ ਸਹਿਤ ਹੋ ਜਾਈਦਾ ਹੈ। ਐਸਾ ਉਪਦੇਸ਼ ਦੇਣ ਵਾਲੀ ਗੁਰਬਾਣੀ **ਵਾ:** ਕਥਾ **ਵਾ:** ਸਾਧਸੰਗਤ ਉਸ (ਕਰਤਾਰੀ) ਕਰਤਾਰ ਪ੍ਰਮੇਸਰ ਦੇ ਪ੍ਰੇਮ ਰੰਗ ਵਿੱਚ, **ਵਾ:** (ਰੰਗਿ) ਆਨੰਦ ਵਿੱਚ ਰੰਗੀ ਹੋਈ ਹੈ।

**ਅਥਵਾ :** ਜਿਹੜੇ ਪੁਰਖ ਗੁਰਬਾਣੀ ਦੇ, **ਵਾ:** ਸਾਧ ਸੰਗਤ ਦੇ ਦਰਸ਼ਨ ਕਰਦੇ ਹਨ, ਉਹ ਪ੍ਰਮੇਸ਼ਰ ਨਾਲ (ਪਰਸਨ) ਮਿਲ ਜਾਂਦੇ ਹਨ ਅਤੇ (ਹਰਸਨ) ਬਹੁਤੀ ਪ੍ਰਸੰਨਤਾ ਸਹਿਤ ਹੋ ਕੇ (ਸਰਸਨ) ਅਧਿਕਤਾ ਨੂੰ ਪ੍ਰਾਪਤ ਹੋ ਜਾਂਦੇ ਹਨ। ਜਿਸ ਕਰਕੇ ਉਹਨਾਂ ਦੀ ਬਿਰਤੀ (ਕਰਤਾਰੀ) ਕਰਤਾ ਪੁਰਖ ਵਾਹਿਗੁਰੂ ਦੇ ਪ੍ਰੇਮ ਰੰਗ ਵਿੱਚ ਰੰਗੀ ਜਾਂਦੀ ਹੈ।

**ਅਥਵਾ :** **(ਅੰਨਵੈ)** (ਦਰਸਨ) ਗੁਰਬਾਣੀ, **ਵਾ:** ਸਾਧਸੰਗਤ ਦੇ ਦਰਸ਼ਨ ਕਰਨ ਕਰਕੇ ਤਾਂ (ਹਰਸਨ) ਅਨੰਦ ਨੂੰ ਪ੍ਰਾਪਤ ਹੋਈਦਾ ਹੈ ਅਤੇ (ਪਰਸਨ ਸਰਸਨ) ਸਾਧਸੰਗਤ ਵਿੱਚ ਮਿਲਣੇ ਕਰਕੇ (ਸਰਸਨ) ਅਧਿਕਤਾ ਸਹਿਤ ਹੋਈਦਾ ਹੈ। **ਵਾ:** (ਸਰਸਨ) ਪ੍ਰੇਮ ਰੂਪ ਰਸ ਦੇ ਸਹਿਤ ਹੋ ਜਾਈਦਾ ਹੈ। ਇਸ ਤਰ੍ਹਾਂ ਮਹਾਰਾਜ ਸਾਹਿਬ ਜੀ ਦੀ ਸਾਧਸੰਗਤ ਅਤੇ ਕਥਾ (ਕਰਤਾਰੀ) ਪ੍ਰਮੇਸਰ ਦੇ ਰੰਗ ਵਿੱਚ ਰੰਗ ਦੇਣ ਵਾਲੀ ਹੈ।

## ਖਿਨੁ ਰਮ ਗੁਰ ਗਮ, ਹਰਿ ਦਮ ਨਹ ਜਮ;
## ਹਰਿ ਕੰਠਿ ਨਾਨਕ, ਉਰਿ ਹਾਰੀ ਰੇ ॥੨॥੫॥੧੩੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਭਾਈ! ਜਿੰਨ੍ਹਾਂ ਨੇ ਗਿਆਨ ਦੀ (ਗਮ) ਗੰਮਤਾ ਭਾਵ ਪ੍ਰਾਪਤੀ ਕਰਵਾਉਣ ਵਾਲੇ (ਗੁਰ) ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲ ਕੇ (ਹਰਿ) ਹਰੇਕ (ਦਮ) ਸਵਾਸ ਨਾਲ, (ਖਿਨੁ) ਖਿਨ-ਖਿਨ ਮਾਤ੍ਰ ਕਾਲ ਵਿੱਚ (ਹਰਿ) ਪ੍ਰਮੇਸਰ ਦੇ ਨਾਮ ਨੂੰ (ਰਮ) ਉਚਾਰਿਆ ਹੈ। ਉਹਨਾਂ

ਨੂੰ (ਜਮ) ਜਮਾਂ ਦੇ ਵੱਸ (ਨਹ) ਨਹੀਂ ਪੈਣਾ ਪੈਂਦਾ। **ਵਾ:** ਬਾਰ-ਬਾਰ (ਜਮ) ਜੰਮਣ-ਮਰਨ ਦੇ ਗੇੜ ਵਿਚ (ਨਹ) ਨਹੀਂ ਪੈਣਾ ਪੈਂਦਾ। ਇਸ ਲਈ ਤੂੰ ਵੀ (ਹਰਿ) ਪ੍ਰਮੇਸਰ ਦੀ ਕਥਾ ਨੂੰ (ਉਰਿ) ਹਿਰਦੇ ਵਿਚ (ਹਾਰੀ) ਹਾਰ ਦੀ ਨਿਆਈਂ ਧਾਰਨ ਕਰ। **ਵਾ:** ਜਿਸ ਤਰ੍ਹਾਂ ਧਾਗੇ ਵਿੱਚ ਹਾਰ ਪਰੋਇਆ ਹੁੰਦਾ ਹੈ, ਉਵੇਂ ਹੀ ਹਰੀ ਦੇ ਨਾਮ ਨੂੰ ਆਪਣੇ (ਕੰਠਿ) ਕੰਠ ਵਿੱਚ ਕੈਂਠੇ ਦੀ **ਵਾ:** ਹਾਰ ਦੀ ਨਿਆਈਂ ਪਾਉਣਾ ਕਰ।

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਸੰਗਤ ਦੀ ਮਹਿਮਾ ਕਰਦੇ ਹਨ।

## ਨੀਕੀ; ਸਾਧ ਸੰਗਾਨੀ ॥ ਰਹਾਉ ॥

ਹੇ ਭਾਈ! (ਸਾਧ) ਸੰਤ ਮਹਾਤਮਾ ਦੀ (ਸੰਗਾਨੀ) ਸਤਸੰਗਤ ਬਹੁਤ (ਨੀਕੀ) ਚੰਗੀ ਹੈ। ਕਿਉਂਕਿ

## ਪਹਰ ਮੂਰਤ ਪਲ, ਗਾਵਤ ਗਾਵਤ; ਗੋਵਿੰਦ ਗੋਵਿੰਦ ਵਖਾਨੀ ॥੧॥

ਉਹ ਅੱਠੇ ਪਹਰ, (ਪਲ) ਇਕ ਘੜੀ (ਮੂਰਤ) ਦੋ ਘੜੀਆਂ ਪ੍ਰਮੇਸਰ ਦੇ ਗੁਣਾਂ ਨੂੰ (ਗਾਵਤ ਗਾਵਤ) ਗਾਉਂਦਿਆਂ-ਗਾਉਂਦਿਆਂ ਅਤੇ (ਗੋਵਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ (ਗੋਵਿੰਦ) ਗੋਬਿੰਦ ਦੇ ਨਾਮ ਦਾ (ਵਖਾਨੀ) ਵਖਿਆਣ ਕਰਦਿਆਂ ਹੋਇਆਂ ਹੀ ਬਤੀਤ ਕਰਦੇ ਹਨ। ਭਾਵ ਉਹ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਕਦੇ ਵੀ ਭੁਲਾਉਂਦੇ ਨਹੀ ਹਨ। ਜੇ ਪਲ ਮਗਰੋਂ ਵੀ ਉਹਨਾਂ ਕੋਲ ਚਲੇ ਜਾਈਏ ਤਾਂ ਵੀ ਪ੍ਰਮੇਸਰ ਦੇ ਗੁਣਾਂ ਨੂੰ ਹੀ ਗਾ ਰਹੇ ਹੁੰਦੇ ਹਨ। ਜੇ ਘੜੀ, ਦੋ ਘੜੀਆਂ ਮਗਰੋਂ ਜਾਈਏ ਤਾਂ ਵੀ ਕੀਰਤਨ ਭਜਨ ਹੀ ਕਰਦੇ ਨਜ਼ਰ ਆਉਂਦੇ ਹਨ ਅਤੇ ਜੇ ਪਹਿਰ ਮਗਰੋਂ ਦਰਸ਼ਨ ਕਰਨ ਜਾਈਏ ਤਾਂ ਵੀ ਕੀਰਤਨ ਕਰ ਰਹੇ ਹੁੰਦੇ ਹਨ।

## ਚਾਲਤ ਬੈਸਤ ਸੋਵਤ ਹਰਿ ਜਸੁ; ਮਨਿ ਤਨਿ ਚਰਨ ਖਟਾਨੀ ॥੨॥

ਉਹ (ਚਾਲਤ) ਚਲਦੇ (ਬੈਸਤ) ਬਹਿੰਦੇ ਅਤੇ (ਸੋਵਤ) ਸੌਂਦੇ ਹੋਏ ਵੀ (ਹਰਿ) ਪ੍ਰਮੇਸਰ ਦਾ (ਜਸੁ) ਕੀਰਤਨ ਹੀ ਕਰਦੇ ਹਨ।

ਜਿਵੇਂ ਇਕ ਰਾਜੇ ਨੇ ਕਿਸੇ ਸੰਤ ਨੂੰ ਪੁੱਛਿਆ ਕਿ ਮਹਾਰਾਜ! ਜਿਹੜੇ ਸੰਤ ਹੁੰਦੇ ਹਨ। ਉਹ ਜਾਗਦੇ ਸਮੇਂ ਤਾਂ ਭਜਨ ਬੰਦਗੀ ਕਰਦੇ ਰਹਿੰਦੇ ਹਨ ਪਰ ਜਦੋਂ ਉਹ ਸੌਂ ਜਾਂਦੇ ਹਨ ਤਾਂ ਕੀ ਉਹਨਾਂ ਨੂੰ ਵੀ ਭਜਨ ਬੰਦਗੀ ਭੁੱਲ ਜਾਂਦੀ ਹੈ? ਤਾਂ ਸੰਤਾਂ ਨੇ ਰਾਜੇ ਨੂੰ ਦ੍ਰਿਸ਼ਟਾਂਤ ਦੇਣ ਵਾਸਤੇ ਕਿਹਾ ਕਿ ਚੱਲੋ ਪਹਿਲਾਂ ਤੁਹਾਡੀ ਸਾਰੀ ਫ਼ੌਜ ਨੂੰ ਦੇਖਦੇ ਹਾਂ। ਜਦੋਂ ਸੰਤ ਰਾਜੇ ਦੇ ਨਾਲ ਫ਼ੌਜ ਦੇਖਣ ਵਾਸਤੇ ਆਏ ਤਾਂ ਸਾਰੀ ਫ਼ੌਜ ਸੁੱਤੀ ਪਈ ਸੀ। ਜਦੋਂ ਸੰਤਾਂ ਨੇ ਸੁੱਤੀ ਪਈ ਫ਼ੌਜ ਦੇ ਉੱਪਰ ਜਲ ਛਿੜਕ ਦਿੱਤਾ ਤਾਂ ਰਾਜੇ ਦੀ ਫ਼ੌਜ ਵਿਚ ਭਗਦੜ ਮਚ ਗਈ। ਸਾਰੇ "ਮਾਰ ਲੋ, ਲੁੱਟ ਲੋ।" ਇਸ ਪ੍ਰਕਾਰ ਬੁੜਬੜਾਉਣ ਲੱਗ ਪਏ। ਇਸ ਤੋਂ ਬਾਅਦ ਸੰਤ ਰਾਜੇ ਨੂੰ ਓਥੇ ਲੈ ਕੇ ਗਏ ਜਿੱਥੇ ਕੁਝ ਸੰਤ ਬਿਰਾਜੇ ਹੋਏ ਸਨ। ਏਥੇ ਆ ਕੇ ਵੀ ਜਦੋਂ ਪਹਿਲਾਂ ਦੀ ਤਰ੍ਹਾਂ ਜਲ ਛਿੜਕਿਆ ਤਾਂ ਉਹ ਸੰਤ "ਸਤਿਨਾਮ ਵਾਹਿਗੁਰੂ" ਕਹਿੰਦੇ ਹੋਏ ਜਾਗ ਪਏ। ਸੰਤ ਰਾਜੇ ਨੂੰ ਸਮਝਾਉਣ ਵਾਸਤੇ ਕਹਿਣ ਲੱਗੇ ਕਿ ਵੇਖ ਜਿਹੜੇ ਤੇਰੇ ਸੈਨਿਕ ਹਨ ਉਹ ਸੁਤੇ ਪਏ ਵੀ ਜੰਗ ਕਰਦੇ ਹਨ। ਪਰ ਜੋ ਸੰਤ ਹਨ ਉਹ ਸੁੱਤੇ ਪਏ ਵੀ ਸਿਮਰਨ ਹੀ ਕਰਦੇ ਹਨ। ਇਸ ਪ੍ਰਕਾਰ ਸੰਤਾਂ ਨੇ ਰਾਜੇ ਨੂੰ ਪ੍ਰਤੱਖ ਦਿਖਾ ਦਿੱਤਾ ਕਿ ਸੰਤ ਸੁੱਤੇ ਪਏ ਵੀ ਭਜਨ ਬੰਦਗੀ ਕਰਦੇ ਹਨ।

**ਵਾ:** ਉਹ ਸੰਸਾਰ ਵੱਲੋਂ ਉਪਰਾਮ ਹੋ ਕੇ ਵਾਹਿਗੁਰੂ ਜੀ ਵੱਲ (ਚਾਲਤ) ਚਲਦਿਆਂ ਹੋਇਆਂ (ਬੈਸਤ) ਚਿੱਤ

ਨੂੰ ਇਸਥਿਤ ਕਰਨ ਲਈ ਸਮਾਧੀ ਵਿਚ ਬੈਠਦਿਆਂ ਹੋਇਆਂ ਅਤੇ (ਸੋਵਤ) ਨਿਰਵਿਕਲਪ ਸਮਾਧੀ ਵਿਚ ਸੌਂਦਿਆਂ ਹੋਇਆਂ ਵੀ ਪ੍ਰਮੇਸਰ ਦੇ ਜਸ ਗਾਉਣ ਵਿਚ ਲੀਨ ਰਹਿੰਦੇ ਹਨ ਅਤੇ ਉਹਨਾਂ ਨੇ ਆਪਣੀ ਬਿਰਤੀ ਨੂੰ (ਮਨਿ) ਮਨ ਅਤੇ (ਤਨਿ) ਤਨ ਭਾਵ ਸਰੀਰ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨਾਂ ਵਿਚ (ਖਟਾਨੀ) ਮਿਲਾਇਆ ਹੋਇਆ ਹੈ। **ਵਾ:** ਉਹ ਮਨ ਤਨ ਕਰਕੇ (ਚਰਨ) ਅਧਿਸ਼ਠਾਨ ਸਰੂਪ ਵਿਚ (ਖਟਾਨੀ) ਮਿਲੇ ਹੋਏ ਹਨ।

## ਹੰਉ ਹਉਰੋ, ਤੂ ਠਾਕੁਰੁ ਗਉਰੋ; ਨਾਨਕ ਸਰਨਿ ਪਛਾਨੀ ॥੩॥੬॥੧੩੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸੰਤ ਤਾਂ ਇਸ ਪ੍ਰਕਾਰ ਬੇਨਤੀਆਂ ਕਰਦੇ ਹਨ ਕਿ ਹੇ ਪ੍ਰਮੇਸਰ ਜੀ! (ਹੰਉ) ਅਸੀਂ ਤਾਂ ਗੁਣਾਂ ਤੋਂ ਹੀਣੇ ਹੋਣ ਕਰਕੇ (ਹਉਰੋ) ਹਲਕੇ **ਵਾ:** ਅਲਪੱਗ ਹਾਂ ਅਤੇ (ਤੂ) ਤੁਸੀਂ (ਠਾਕੁਰੁ) ਸੁਆਮੀ ਅਕਾਲ ਪੁਰਖ ਵਾਹਿਗੁਰੂ ਜੀ (ਗਉਰੋ) ਗੌਰਵਤਾ ਵਾਲੇ ਹੋ **ਵਾ:** (ਗਉਰੋ) ਗੰਭੀਰਤਾ ਵਾਲੇ ਹੋ, **ਵਾ:** ਸੰਪੂਰਨ ਗੁਣਾਂ ਵਾਲੇ ਹੋਣ ਕਰਕੇ (ਗਉਰੋ) ਭਾਰੀ ਹੋ। ਇਸ ਲਈ ਅਸੀਂ ਤੁਹਾਡੀ ਸ਼ਰਨ ਨੂੰ (ਪਛਾਨੀ) ਪਛਾਣਿਆ ਭਾਵ ਜਾਣਿਆ ਹੈ ਕਿ ਤੁਹਾਡੀ ਸ਼ਰਨ ਵਿਚ ਪੈ ਕੇ ਹੀ ਤੁਹਾਡੇ ਨਾਲ ਏਕਤਾ ਹੁੰਦੀ ਹੈ।

## ਅੰਗ : ੪੦੫

## ਰਾਗੁ ਆਸਾ ਮਹਲਾ ੫ ਘਰੁ ੧੨

## ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ (ੴ) ਸਾਰਿਆਂ ਦਾ ਪ੍ਰਕਾਸ਼ਕ ਪ੍ਰਮੇਸਰ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਤਿਆਗਿ ਸਗਲ ਸਿਆਨਪਾ; ਭਜੁ ਪਾਰਬ੍ਰਹਮ ਨਿਰੰਕਾਰੁ ॥

ਹੇ ਜੀਵ! ਤੂੰ ਆਪਣੀ ਬੁੱਧੀ ਦੀਆਂ (ਸਗਲ) ਸਾਰੀਆਂ (ਸਿਆਨਪਾ) ਸਿਆਣਪਾਂ, ਚਤੁਰਾਈਆਂ ਨੂੰ (ਤਿਆਗਿ) ਛੱਡ ਕੇ (ਪਾਰ+ਬ੍ਰਹਮ) ਪਾਪਾਂ-ਪੁੰਨਾਂ ਤੋਂ (ਪਾਰ) ਪਰੇ (ਬ੍ਰਹਮ) ਵਿਆਪਕ ਅਤੇ (ਨਿਰੰਕਾਰੁ) ਮਾਇਕੀ ਅਕਾਰਾਂ ਤੋਂ ਰਹਿਤ ਪ੍ਰਮੇਸਰ ਦੇ ਤਾਈਂ (ਭਜੁ) ਭਜਣਾ ਭਾਵ ਸਿਮਰਨਾ ਕਰ।

## ਏਕ ਸਾਚੇ ਨਾਮ ਬਾਝਹੁ; ਸਗਲ ਦੀਸੈ ਛਾਰੁ ॥੧॥

ਕਿਉਂਕਿ (ਏਕ) ਇਕ (ਸਾਚੇ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਤੋਂ (ਬਾਝਹੁ) ਬਗੈਰ (ਦੀਸੈ) ਦਿਸਣ ਵਾਲਾ (ਸਗਲ) ਸਾਰਾ ਸੰਸਾਰ ਰੂਪ ਪਸਾਰਾ (ਛਾਰੁ) ਸਵਾਹ ਹੋ ਜਾਣ ਵਾਲਾ ਹੈ। **ਵਾ:** ਨਾਮ ਤੋਂ ਬਿਨਾਂ ਸਾਰਿਆਂ ਲੋਕਾਂ ਦੇ ਮੂੰਹ ਉੱਤੇ ਵਿਸ਼ਿਆਂ ਅਤੇ ਲਾਹਨਤਾ ਦੀ (ਛਾਰੁ) ਸੁਆਹ ਪੈਂਦੀ (ਦੀਸੈ) ਦਿਸ ਰਹੀ ਹੈ। **ਵਾ:** ਲੋਕ ਕਰਮ ਕਾਂਡ ਰੂਪ ਸੁਆਹ ਵਿਚ ਮਿਲ ਕੇ (ਛਾਰੁ) ਮਿੱਟੀ ਵਿਚ ਰੁਲਣ ਵਾਲੀਆਂ ਚੂਹੇ, ਸੱਪ, ਕਿਰਲੀਆਂ ਆਦਿਕ ਟੇਡੀਆਂ ਜੂਨਾਂ ਨੂੰ ਪ੍ਰਾਪਤ ਹੋਏ ਦਿਸਦੇ ਹਨ। ਇਸ ਲਈ

## ਸੋ ਪ੍ਰਭੁ ਜਾਣੀਐ; ਸਦ ਸੰਗਿ ॥

(ਸੋ) ਉਸ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸਦਾ ਹੀ ਆਪਣੇ ਅੰਗ-ਸੰਗ (ਜਾਣੀਐ) ਜਾਨਣਾ ਕਰੋ ਅਤੇ ਹਰ ਵਕਤ ਉਸ ਦਾ ਸਿਮਰਨ ਕਰੋ।

## ਗੁਰ ਪ੍ਰਸਾਦੀ ਬੂਝੀਐ; ਏਕ ਹਰਿ ਕੈ ਰੰਗਿ ॥੧॥ ਰਹਾਉ ॥

ਹੇ ਭਾਈ! ਜਦੋਂ ਸਤਿਗੁਰਾਂ ਦੀ (ਪ੍ਰਸਾਦੀ) ਕਿਰਪਾ ਕਰਕੇ ਤੱਤ ਪਦ ਦੇ ਲਖ ਅਰਥ ਨੂੰ (ਬੂਝੀਐ) ਪੁਛਣਾ ਕਰੀਏ ਤੇ ਤੂੰ ਪਦ ਦੇ ਲਖ ਅਰਥ ਨੂੰ ਸਮਝਣਾ ਕਰੀਏ ਤਾਂ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਰੰਗ ਵਿਚ ਇਕ ਰਸ ਰੰਗੇ ਜਾਈਦਾ ਹੈ। **ਵਾ:** ਇਸ ਸੰਸਾਰ ਵਿਚ ਜਿਤਨੇ ਵੀ (ਰੰਗਿ) ਕੌਤਕ **ਵਾ:** ਢੰਗ **ਵਾ:** ਅਨੰਦ ਹਨ, ਉਹ ਸਭ ਇਕ ਪ੍ਰਮੇਸਰ ਦੇ ਹੀ ਪੈਦਾ ਕੀਤੇ ਹੋਏ ਹਨ।

**ਅਥਵਾ :** ਗੁਰਾਂ ਦੀ ਕਿਰਪਾ ਕਰਕੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ (ਰੰਗਿ) ਪ੍ਰੇਮ ਨੂੰ (ਬੂਝੀਐ) ਸਮਝਣਾ ਕਰੀਏ।

## ਸਰਣਿ ਸਮਰਥ ਏਕ ਕੇਰੀ; ਦੂਜਾ ਨਾਹੀ ਠਾਉ ॥

ਹੇ ਭਾਈ! (ਏਕ) ਇਕ (ਸਮਰਥ) ਸਰਬ ਕਲਾ ਸਮਰਥ ਅਕਾਲ ਪੁਰਖ ਵਾਹਿਗੁਰੂ ਜੀ (ਕੇਰੀ) ਦੀ ਸ਼ਰਨ ਵਿਚ ਜਾਣਾ ਕਰੀਏ। ਕਿਉਂਕਿ ਪ੍ਰਮੇਸਰ ਤੋਂ ਬਿਨਾਂ ਲੋਕ-ਪ੍ਰਲੋਕ ਵਿਚ ਰੱਖਿਆ ਕਰਨ ਵਾਲਾ (ਦੂਜਾ) ਦੂਸਰਾ ਹੋਰ ਕੋਈ ਵੀ (ਠਾਉ) ਥਾਂ ਟਿਕਾਣਾ ਨਹੀਂ ਹੈ।

## ਮਹਾ ਭਉਜਲੁ ਲੰਘੀਐ; ਸਦਾ ਹਰਿ ਗੁਣ ਗਾਉ ॥੨॥

ਜੋ (ਮਹਾ) ਭਾਰੀ (ਭਉਜਲੁ) ਭੈ ਦਾਇਕ ਸੰਸਾਰ ਸਮੁੰਦਰ ਹੈ, ਜਿਸ ਵਿਚ ਜੰਮਣ ਤੇ ਮਰਣ ਭੈ ਰੂਪ ਜਲ ਹੈ। ਇਕ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਸਦਾ ਹੀ (ਗਾਉ) ਗਾਉਣ ਦੇ ਨਾਲ ਇਸ ਤੋਂ ਪਾਰ (ਲੰਘੀਐ) ਲੰਘ ਜਾਈਦਾ ਹੈ।

## ਜਨਮ ਮਰਣੁ ਨਿਵਾਰੀਐ; ਦੁਖੁ ਨ ਜਮ ਪੁਰਿ ਹੋਇ ॥

ਇਸ ਪ੍ਰਕਾਰ ਆਪਣੇ ਜੰਮਣ ਅਤੇ ਮਰਣ ਦੇ ਦੁੱਖ ਨੂੰ ਵੀ (ਨਿਵਾਰੀਐ) ਮੇਟ ਲਈਦਾ ਹੈ। ਜਿਸ ਨਾਲ ਫਿਰ (ਜਮ) ਜਮਾਂ ਦੀ (ਪੁਰਿ) ਪੁਰੀ ਵਿਚ ਜਾ ਕੇ ਵੀ ਕੋਈ ਦੁੱਖ ਪ੍ਰਾਪਤ ਨਹੀ (ਹੋਇ) ਹੁੰਦਾ।

## ਨਾਮੁ ਨਿਧਾਨੁ ਸੋਈ ਪਾਏ; ਕ੍ਰਿਪਾ ਕਰੇ ਪ੍ਰਭੁ ਸੋਇ ॥੩॥

ਹੇ ਭਾਈ! ਨਾਮ ਦੇ (ਨਿਧਾਨੁ) ਖਜ਼ਾਨੇ ਨੂੰ (ਸੋਈ) ਉਹੀ ਪੁਰਖ ਪ੍ਰਾਪਤ ਕਰਦੇ ਹਨ। ਜਿੰਨ੍ਹਾਂ ਉੱਤੇ (ਸੋਇ) ਉਹ ਪ੍ਰੋਖ ਹੋ ਕੇ ਪਾਲਣਾ ਕਰਨ ਵਾਲਾ, ਵੇਦ ਸ਼ਾਸਤਰਾਂ ਦੁਆਰਾ ਪ੍ਰਤੀਪਾਦਯ ਭਾਵ ਜਾਨਣੇ ਯੋਗ (ਪ੍ਰਭੁ) ਪ੍ਰਮੇਸਰ (ਕ੍ਰਿਪਾ) ਕਿਰਪਾ ਦ੍ਰਿਸ਼ਟੀ ਕਰਦਾ ਹੈ।

## ਏਕ ਟੇਕ ਅਧਾਰੁ ਏਕੋ; ਏਕ ਕਾ ਮਨਿ ਜੋਰੁ ॥

ਹੇ ਭਾਈ! ਸਾਨੂੰ ਮਨ ਕਰਕੇ ਇਸ ਲੋਕ ਵਿਚ ਵੀ (ਏਕ) ਇਕੋ ਪ੍ਰਮੇਸਰ ਦੀ (ਟੇਕ) ਓਟ ਹੈ, ਇਕੋ ਪ੍ਰਮੇਸਰ ਦਾ ਹੀ ਬਾਣੀ ਕਰਕੇ ਪ੍ਰਲੋਕ ਵਿਚ (ਅਧਾਰੁ) ਆਸਰਾ ਹੈ ਅਤੇ ਇਕੋ ਵਾਹਿਗੁਰੂ ਜੀ ਦਾ ਹੀ ਸਾਡੇ ਮਨ ਵਿਚ (ਜੋਰੁ) ਗਿਆਨ ਹੈ **ਵਾ:** ਇਕ ਵਾਹਿਗੁਰੂ ਨਾਲ ਹੀ ਸਾਡਾ ਲਿਵ ਕਰਕੇ (ਜੋਰੁ) ਜੋੜ ਜੁੜਿਆ ਹੋਇਆ ਹੈ।

## ਨਾਨਕ, ਜਪੀਐ ਮਿਲਿ ਸਾਧਸੰਗਤਿ; ਹਰਿ ਬਿਨੁ ਅਵਰੁ ਨ ਹੋਰੁ ॥੪॥੧॥੧੩੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਧਸੰਗਤ ਨਾਲ ਮਿਲ ਕੇ ਪ੍ਰਮੇਸਰ ਦੇ ਨਾਮ ਨੂੰ (ਜਪੀਐ) ਜਪਣਾ ਕਰੀਏ। ਕਿਉਂਕਿ ਇਕ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਬਿਨਾਂ ਅਵਰੁ ਅਸਥਾਨ ਵਿਚ ਹੋਰ

ਕੋਈ ਨਹੀਂ ਹੈ। ਜਿਹੜਾ ਨਾਮ ਦਾ ਜਾਪ ਕਰਦਾ ਹੈ, ਉਸ ਉੱਤੇ ਪ੍ਰਮੇਸਰ ਦੀ ਐਸੀ ਕਲਾ ਵਰਤਦੀ ਹੈ ਕਿ ਜਿਵੇਂ ਪਾਰਸ ਨਾਲ ਛੂਹ ਕੇ ਅੱਠ ਧਾਤਾਂ ਸੋਨਾ ਬਣ ਜਾਦੀਆਂ ਹਨ। ਉਵੇਂ ਹੀ ਜਦੋਂ ਉਸਦੀ ਬਿਰਤੀ ਮਨ ਬਾਨੀ ਕਰਕੇ ਲਿਵ ਵਿਚ ਜੁੜ ਜਾਂਦੀ ਹੈ ਤਾਂ ਉਸ ਨੂੰ ਪ੍ਰਮੇਸਰ ਤੋਂ ਬਗੈਰ ਹੋਰ ਕੁਝ ਵੀ ਪ੍ਰਤੀਤ ਨਹੀਂ ਹੁੰਦਾ ਅਤੇ ਸਭ ਕੁਝ ਅਕਾਲ ਪੁਰਖ ਵਾਹਿਗੁਰੂ ਹੀ ਦਿਸਦਾ ਹੈ।

**ਆਸਾ ਮਹਲਾ ੫ ॥**

## ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ; ਦੀਏ ਸਭਿ ਰਸ ਭੋਗ ॥

ਹੇ ਭਾਈ ! (ਜੀਉ) ਸੂਖਮ ਸਰੀਰ (ਮਨੁ) ਪੰਜਾਂ ਤੱਤਾਂ ਦੀ ਸਤੋਗੁਣ ਅੰਸ ਵਿਚੋਂ ਮਨ ੨੫ ਪ੍ਰਕਿਰਤੀ ਰੂਪ (ਤਨੁ) ਸਥੂਲ ਸਰੀਰ (ਪ੍ਰਾਨ) ਸੁਆਸ, ਰਸ ਆਦਿਕ ਸਭ ਭੋਗ ਪਦਾਰਥ (ਪ੍ਰਭ) ਪ੍ਰਮੇਸਰ ਦੇ ਦਿੱਤੇ ਹੋਏ ਹਨ।

## ਦੀਨ ਬੰਧਪ ਜੀਅ ਦਾਤਾ; ਸਰਣਿ ਰਾਖਣ ਜੋਗੁ ॥੧॥

ਉਹ ਪ੍ਰਮੇਸਰ (ਦੀਨ) ਗਰੀਬਾਂ ਦਾ (ਬੰਧਪ) ਸਬੰਧੀ, (ਜੀਅ) ਜੀਵਾਂ ਨੂੰ ਮੁਕਤੀ ਦਾ ਦਾਨ ਦੇਣ ਵਾਲਾ ਦਾਤਾ ਹੈ ਅਤੇ ਸ਼ਰਨ ਵਿਚ ਆਉਣ ਵਾਲਿਆਂ ਦੀ (ਰਾਖਣ) ਰੱਖਿਆ ਕਰਣ ਦੇ (ਜੋਗੁ) ਲਾਇਕ ਹੈ।

## ਮੇਰੇ ਮਨ; ਧਿਆਇ ਹਰਿ ਹਰਿ ਨਾਉ ॥

ਇਸ ਲਈ ਹੇ ਮੇਰੇ ਮਨਾ ! (ਹਰਿ) ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ (ਹਰਿ) ਪ੍ਰਮੇਸਰ ਦੇ ਨਾਮ ਨੂੰ (ਧਿਆਇ) ਧਿਆਉਣਾ ਕਰ ਅਤੇ

## ਹਲਤਿ ਪਲਤਿ ਸਹਾਇ ਸੰਗੇ; ਏਕ ਸਿਉ ਲਿਵ ਲਾਉ ॥੧॥ ਰਹਾਉ ॥

ਉਸ (ਹਲਤਿ) ਲੋਕ ਤੇ (ਪਲਤਿ) ਪ੍ਰਲੋਕ ਵਿਚ (ਸਹਾਇ ਸੰਗੇ) ਸੰਗੀ ਹੋ ਕੇ ਸਹਾਇਤਾ ਕਰਨ ਵਾਲੇ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ (ਸਿਉ) ਨਾਲ ਆਪਣੀ (ਲਿਵ) ਬਿਰਤੀ ਨੂੰ (ਲਾਉ) ਲਾਉਣਾ ਭਾਵ ਜੋੜਨਾ ਕਰ।

## ਬੇਦ ਸਾਸਤ੍ਰ ਜਨ ਧਿਆਵਹਿ; ਤਰਣ ਕਉ ਸੰਸਾਰੁ ॥

(ਬੇਦ) ਚਾਰੇ ਵੇਦ ਤੇ (ਸਾਸਤ੍ਰ) ਛੇ ਸ਼ਾਸਤਰ ਵਾ: ਚਾਰੇ ਵੇਦਾਂ ਦੇ ਬਕਤੇ ਤੇ ਛੇ ਸ਼ਾਸ਼ਤਰਾਂ ਦੇ ਕਰਤਾ ਅਤੇ ਸਾਰੇ (ਜਨ) ਭਗਤ ਇਸ ਸੰਸਾਰ ਨੂੰ (ਤਰਣ) ਤਰਨ (ਕਉ) ਵਾਸਤੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹੀ (ਧਿਆਵਹਿ) ਧਿਆਉਂਦੇ ਹਨ।

## ਕਰਮ ਧਰਮ ਅਨੇਕ ਕਿਰਿਆ; ਸਭ ਊਪਰਿ ਨਾਮੁ ਅਚਾਰੁ ॥੨॥

ਜਿਹੜੀਆਂ (ਕਰਮ) ਨਿਤ ਨਮਿਤ ਕਰਮ (ਧਰਮ) ਜਗ ਆਦਿਕ ਅਤੇ (ਕਿਰਿਆ) ਨੇਤੀ ਧੋਤੀ ਆਦਿਕ ਕਿਰਿਆਵਾਂ ਕਰਨੀਆਂ ਹਨ। ਨਾਮ ਜਪਣ ਦਾ (ਅਚਾਰੁ) ਕਰਤਬ ਇੰਨ੍ਹਾਂ ਸਾਰਿਆਂ ਤੋਂ (ਊਪਰਿ) ਉੱਪਰ ਹੈ ਭਾਵ ਨਾਮ ਜਪਣਾ ਸਭ ਕਰਮਾਂ ਧਰਮਾਂ ਤੋਂ ਸ੍ਰੇਸਟ ਕਰਮ ਧਰਮ ਹੈ।

## ਕਾਮੁ ਕ੍ਰੋਧੁ ਅਹੰਕਾਰੁ ਬਿਨਸੈ; ਮਿਲੈ ਸਤਿਗੁਰ ਦੇਵ ॥

ਜਦੋਂ ਨਾਮ ਨੂੰ ਜਪਣ ਦੇ ਨਾਲ ਕਾਮ ਕ੍ਰੋਧ (ਅਹੰਕਾਰੁ) ਹੰਕਾਰ ਆਦਿਕ ਸਾਰੇ ਵਿਸ਼ੇ ਵਿਕਾਰ (ਬਿਨਸੈ) ਨਾਸ਼ ਹੋ ਜਾਂਦੇ ਹਨ ਤਾਂ ਦੇਵ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਨਾਲ (ਮਿਲੈ) ਮਿਲ ਜਾਈਦਾ

ਹੈ। **ਵਾ:** ਸਤਿ ਤ੍ਰਈਕਾਲ ਅਬਾਧ (ਗੁਰ) ਚੇਤਨ ਰੂਪ ਅਤੇ (ਦੇਵ) ਪ੍ਰਕਾਸ਼ ਰੂਪ ਪ੍ਰਮੇਸਰ ਵਿੱਚ (ਮਿਲੈ) ਮਿਲ ਜਾਈਦਾ, ਅਭੇਦ ਹੋ ਜਾਈਦਾ ਹੈ।

## ਨਾਮੁ ਦ੍ਰਿੜੁ, ਕਰਿ ਭਗਤਿ ਹਰਿ ਕੀ; ਭਲੀ ਪ੍ਰਭ ਕੀ ਸੇਵ ॥੩॥

*('ਕਰਿ' ਦੇਹਲੀ ਦੀਪਕ ਹੈ ਅਰਥ ਵਾਸਤੇ)*

ਇਸ ਕਰਕੇ ਪ੍ਰਮੇਸਰ ਦੇ ਨਾਮ ਨੂੰ ਹਿਰਦੇ ਵਿਚ (ਦ੍ਰਿੜੁ) ਪੱਕੀ ਤਰ੍ਹਾਂ ਵਸਾ ਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ ਮਨ, ਬਾਣੀ, ਸਰੀਰ ਕਰਕੇ ਭਾਉ ਭਗਤੀ ਕਰਿਆ ਕਰੋ। ਕਿਉਂਕਿ ਆਪ ਨਾਮ ਨੂੰ ਜਪਣਾ ਅਤੇ ਹੋਰਨਾਂ ਨੂੰ ਜਪਾਉਣਾ ਹੀ (ਪ੍ਰਭ) ਪ੍ਰਮੇਸਰ ਦੀ (ਭਲੀ) ਚੰਗੀ ਸੇਵਾ ਹੈ।

## ਚਰਣ ਸਰਣ ਦਇਆਲ ਤੇਰੀ; ਤੂੰ ਨਿਮਾਣੇ ਮਾਣੁ ॥

ਹੇ ਭਾਈ ! ਉਸ ਪ੍ਰਮੇਸਰ ਦੇ ਅੱਗੇ ਸਨਮੁਖ ਬਿਰਤੀ ਕਰਕੇ ਇਉਂ ਬੇਨਤੀ ਕਰਨਾ ਕਰੋ ਕਿ ਹੇ (ਦਇਆਲ) ਦਇਆ ਦੇ ਘਰ ਅਕਾਲ ਪੁਰਖ ਵਾਹਿਗੁਰੂ ਜੀ ਅਸੀਂ (ਤੇਰੀ) ਤੁਹਾਡੇ ਚਰਨਾਂ ਦੀ ਸ਼ਰਨ ਵਿਚ ਆਏ ਹਾਂ। ਕਿਉਂਕਿ (ਤੂੰ) ਤੁਸੀਂ (ਨਿਮਾਣੇ) ਮਾਣ ਤੋਂ ਰਹਿਤ ਸਮੂਹ ਪੁਰਖਾਂ ਨੂੰ ਵੀ ਮਾਣ ਦੇ ਸਹਿਤ ਕਰਨ ਵਾਲੇ ਹੋ।

**ਹਰਿ ਜੀਉ ਨਿਮਾਣਿਆ ਤੂ ਮਾਣੁ ॥**
**ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥** *(ਅੰਗ : ੬੨੪)*

## ਜੀਅ ਪ੍ਰਾਣ ਅਧਾਰੁ ਤੇਰਾ; ਨਾਨਕ ਕਾ ਪ੍ਰਭੁ ਤਾਣੁ ॥੪॥੨॥੧੩੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭੁ) ਪ੍ਰਮੇਸਰ ! ਤੁਸੀਂ ਹੀ ਸਾਰੇ (ਜੀਅ) ਜੀਵਾਂ ਦੇ ਤਾਈਂ (ਪ੍ਰਾਣ) ਸੁਆਸ ਦੇਣ ਵਾਲੇ ਹੋ ਅਤੇ ਸਾਰਿਆਂ ਜੀਵਾਂ ਦੇ ਸਥੂਲ, ਸੂਖਮ ਕਾਰਣ ਦੇਹ ਦੇ ਅੰਦਰ (ਤੇਰਾ) ਤੁਹਾਡਾ ਹੀ (ਅਧਾਰੁ) ਆਸਰਾ ਹੈ। ਫਿਰ ਸਾਰਿਆਂ (ਕਾ) ਦਾ (ਤਾਣੁ) ਬਲ ਵੀ ਤੁਸੀਂ ਆਪ ਹੀ ਹੋ।

## ਆਸਾ ਮਹਲਾ ੫ ॥

## ਡੋਲਿ ਡੋਲਿ ਮਹਾ ਦੁਖੁ ਪਾਇਆ; ਬਿਨਾ ਸਾਧੂ ਸੰਗ ॥

ਜਿਸ ਪ੍ਰਕਾਰ ਲੋਕ ਮੇਲੇ ਵਿਚ ਲੱਗੀਆਂ ਚੰਡੋਲਾਂ ਭਾਵ ਪੰਘੂੜਿਆਂ ਉੱਪਰ ਚੜ੍ਹ ਕੇ ਡੋਲ ਡੋਲ ਕੇ ਭੁਆਂਟਣੀਆਂ ਲੈਂਦੇ ਹਨ। ਇਸੇ ਪ੍ਰਕਾਰ ਇਹ ਜੀਵ ਸੰਤਾਂ ਮਹਾਂਪੁਰਖਾਂ ਦੀ (ਸੰਗ) ਸੰਗਤ ਕਰਨ ਤੋਂ (ਬਿਨਾ) ਬਗੈਰ ਸੁੱਖ ਰੂਪ ਭੁਆਂਟਣੀਆਂ ਲੈਣ ਵਾਸਤੇ (ਡੋਲਿ) ਡੁਲਾਉਣ ਵਾਲੀ ਮਾਇਆ ਵਿਚ ਲੱਗ ਕੇ ਪਦਾਰਥਾਂ ਪਿੱਛੇ ਹੀ (ਡੋਲਿ) ਡੋਲਦੇ ਭਾਵ ਭਟਕਦੇ ਰਹਿੰਦੇ ਹਨ। ਜਿਸ ਕਾਰਣ ਅੰਤ ਨੂੰ ਜੂਨਾਂ ਵਿਚ (ਡੋਲਿ ਡੋਲਿ) ਭਟਕ-ਭਟਕ ਕੇ ਬਹੁਤਾ ਦੁਖ (ਪਾਇਆ) ਪ੍ਰਾਪਤ ਕਰਦੇ ਹਨ।

## ਖਾਟਿ ਲਾਭੁ, ਗੋਬਿੰਦ ਹਰਿ ਰਸੁ; ਪਾਰਬ੍ਰਹਮ ਇਕ ਰੰਗ ॥੧॥

ਹੇ ਭਾਈ ! (ਗੋਬਿੰਦ) ਪ੍ਰਿਥਵੀ ਦੇ ਪਾਲਕ (ਹਰਿ) ਪ੍ਰਮੇਸਰ ਦਾ (ਰਸੁ) ਪ੍ਰੇਮ **ਵਾ:** ਆਤਮਨੰਦ ਪ੍ਰਾਪਤ ਕਰਕੇ ਮੁਕਤੀ ਰੂਪ ਲਾਭ (ਖਾਟਿ) ਖੱਟਣਾ ਕਰੋ। ਜਿਸ ਤੋਂ ਬਾਅਦ ਤੁਹਾਨੂੰ ਇਕ ਪਾਰਬ੍ਰਹਮ ਪ੍ਰਮੇਸਰ ਦੇ ਮਿਲਾਪ ਦਾ (ਰੰਗ) ਅਨੰਦ ਪ੍ਰਾਪਤ ਹੋ ਜਾਵੇਗਾ। **ਵਾ:** ਤੁਸੀਂ ਇੱਕ ਪਾਰਬ੍ਰਹਮ ਪ੍ਰਮੇਸਰ ਦਾ ਹੀ (ਰੰਗ) ਰੂਪ ਹੋ ਜਾਉਗੇ।

**ਅਥਵਾ :** **(ਅੰਨਵੈ ਕਰਕੇ)** ਪਾਰਬ੍ਰਹਮ ਗੋਬਿੰਦ (ਹਰਿ) ਪ੍ਰਮੇਸਰ ਦੇ ਵਿਚ (ਇਕ ਰੰਗ) ਇਕ ਰੰਗੀ ਭਾਵ ਅਭੇਦ ਹੋ ਕੇ ਇਸੇ ਦੇ ਬ੍ਰਹਮਾਨੰਦ ਦੇ ਰਸ ਰੂਪ ਲਾਭ ਨੂੰ ਖੱਟਣਾ ਕਰੋ।

## ਹਰਿ ਕੋ ਨਾਮੁ; ਜਪੀਐ ਨੀਤਿ ॥

ਹੇ ਪਿਆਰੇ! (ਹਰਿ) ਪ੍ਰਮੇਸਰ ਦੇ ਨਾਮ (ਕੋ) ਨੂੰ (ਨੀਤਿ) ਨਿਤਾਪ੍ਰਤੀ (ਜਪੀਐ) ਜਪਣਾ ਕਰੋ।

## ਸਾਸਿ ਸਾਸਿ ਧਿਆਇ ਸੋ ਪ੍ਰਭੁ; ਤਿਆਗਿ ਅਵਰ ਪਰੀਤਿ ॥੧॥ ਰਹਾਉ ॥

(ਅਵਰ) ਹੋਰ ਹੱਡ ਚੰਮ, ਸੰਬੰਧੀਆਂ, ਪਦਾਰਥਾਂ ਅਤੇ ਸੋਹਣੀਆਂ ਸੂਰਤਾਂ ਦੇਖਣ ਵਿਚ ਲਾਈ ਹੋਈ (ਪਰੀਤਿ) ਪ੍ਰੀਤੀ ਨੂੰ (ਤਿਆਗਿ) ਛੱਡ ਕੇ (ਸੋ) ਉਸ (ਸਾਸਿ ਸਾਸਿ) ਸੁਆਸਾਂ ਦੇ ਵੀ ਸਵਾਸ ਰੂਪ (ਪ੍ਰਭੁ) ਪ੍ਰਮੇਸਰ ਨੂੰ ਆਉਂਦੇ ਜਾਂਦੇ ਸਵਾਸ ਨਾਲ (ਧਿਆਇ) ਧਿਆਉਣਾ ਕਰੋ।

## ਕਰਣ ਕਾਰਣ ਸਮਰਥ ਸੋ ਪ੍ਰਭੁ; ਜੀਅ ਦਾਤਾ ਆਪਿ ॥

(ਸੋ) ਉਹ (ਪ੍ਰਭੁ) ਧਰਤੀ ਆਦਿਕ ਪੰਜਾਂ ਤੱਤਾਂ ਨੂੰ ਪ੍ਰਵਿਰਤ ਕਰਨ ਵਾਲਾ ਪ੍ਰਮੇਸਰ (ਆਪਿ) ਆਪ ਹੀ ਸਾਰਿਆਂ ਕਾਰਣਾਂ ਨੂੰ ਕਰਨ ਵਾਲਾ (ਸਮਰਥ) ਸਰਬ ਸ਼ਕਤੀਆਂ ਦਾ ਮਾਲਕ **ਵਾ:** ਸਾਰਿਆਂ ਦੀ ਰੱਖਿਆ ਕਰਨ ਵਾਲਾ ਅਤੇ ਸਾਰਿਆਂ (ਜੀਅ) ਜੀਵਾਂ ਦਾ ਦਾਤਾ ਹੈ।

## ਤਿਆਗਿ ਸਗਲ ਸਿਆਣਪਾ; ਆਠ ਪਹਰ ਪ੍ਰਭੁ ਜਾਪਿ ॥੨॥

ਇਸ ਲਈ ਹੇ ਭਾਈ! ਆਪਣੀ ਬੁੱਧੀ ਵਿਚ ਫੁਰਨ ਵਾਲੀਆਂ (ਸਗਲ) ਸਾਰੀਆਂ ਸਿਆਣਪਾਂ ਚਤੁਰਾਈਆਂ ਨੂੰ (ਤਿਆਗਿ) ਛੱਡ ਕੇ (ਆਠ ਪਹਰ) ਅੱਠੇ ਪਹਰ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਦਾ (ਜਾਪਿ) ਜਾਪ, ਸਿਮਰਨ ਕਰਿਆ ਕਰ।

## ਮੀਤੁ ਸਖਾ ਸਹਾਇ ਸੰਗੀ; ਊਚ ਅਗਮ ਅਪਾਰੁ ॥

ਜਿਹੜਾ ਪ੍ਰਮੇਸਰ ਮਾਤਾ ਦੇ ਗਰਭ ਵਿਚ ਰੱਖਿਆ ਕਰਨ ਵਾਲਾ (ਮੀਤੁ) ਮਿੱਤਰ, ਇਸ ਲੋਕ ਵਿਚ ਬਿਘਨਾਂ ਤੋਂ ਬਚਾਉਣ ਵਾਲਾ (ਸਖਾ) ਦੋਸਤ, ਪ੍ਰਲੋਕ ਵਿਚ (ਸਹਾਇ) ਸਹਾਇਤਾ ਕਰਨ ਵਾਲਾ (ਸੰਗੀ) ਸਾਥੀ ਹੈ। ਫਿਰ (ਊਚ) ਸਾਰਿਆਂ ਤੋਂ ਉੱਚਾ **ਵਾ:** ਤਿੰਨਾਂ ਗੁਣਾਂ ਤੋਂ ਅਤੀਤ (ਅਗਮ) ਮਨ ਦੇ ਸੰਕਲਪਾਂ ਵਿਕਲਪਾਂ ਦੀ ਪਹੁੰਚ ਤੋਂ ਰਹਿਤ ਅਤੇ ਵਿਸ਼ਿਆਂ ਤੇ (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਚਰਣ ਕਮਲ ਬਸਾਇ ਹਿਰਦੈ; ਜੀਅ ਕੋ ਆਧਾਰੁ ॥੩॥

ਉਸ ਵਾਹਿਗੁਰੂ ਦੇ ਕਮਲ ਦੀ ਨਿਆਈਂ ਪ੍ਰਕਾਸ਼ਮਈ ਪੂਜਨੀਕ ਚਰਨਾਂ ਕਮਲਾਂ ਨੂੰ ਆਪਣੇ ਹਿਰਦੇ ਵਿਚ (ਬਸਾਇ) ਵਸਾ ਲੈਣਾ ਕਰ। ਕਿਉਂਕਿ ਉਹ ਸਾਰਿਆਂ (ਜੀਅ) ਜੀਵਾਂ (ਕੋ) ਦਾ (ਆਧਾਰੁ) ਆਸਰਾ ਰੂਪ ਹੈ।

## ਕਰਿ ਕਿਰਪਾ, ਪ੍ਰਭ ਪਾਰਬ੍ਰਹਮ; ਗੁਣ, ਤੇਰਾ ਜਸੁ ਗਾਉ ॥

ਹੇ ਭਾਈ! ਜਦੋਂ ਤੇਰਾ ਮਨ ਸਿਮਰਨ ਵਿਚ ਨਾ ਜੁੜੇ ਤਾਂ ਇਉਂ ਬੇਨਤੀਆਂ ਕਰਿਆ ਕਰ ਕਿ ਹੇ (ਪਾਰਬ੍ਰਹਮ) ਪਾਪਾਂ-ਪੁੰਨਾਂ ਤੋਂ ਪਰੇ ਸਰਵ ਵਿਆਪਕ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! ਸਾਡੇ ਉੱਤੇ ਆਪਣੀ ਕਿਰਪਾ (ਕਰਿ) ਕਰਨਾ ਕਰੋ। ਤਾਂ ਜੋ ਅਸੀਂ ਆਪ ਜੀ ਦੇ ਗੁਣ ਨੂੰ (ਜਸੁ) ਕੀਰਤਨ ਵਿਚ ਪਾ ਕੇ (ਗਾਉ) ਗਾਉਣਾ ਕਰੀਏ। **ਵਾ:** ਸਾਨੂੰ ਇਹੀ (ਗੁਣ) ਗਿਆਨ ਬਖਸ਼ੋ ਕਿ ਅਸੀਂ ਹਰ ਵਕਤ ਆਪ

ਜੀ ਦਾ ਜਸ ਗਾਉਂਦੇ ਰਹੀਏ। **ਵਾ:** ਵਿਚਾਰ ਪੂਰਵਕ ਗਿਆਨ ਦੁਆਰਾ ਗੁਣਾਂ ਵਿਚ ਪਾ ਕੇ ਤੇਰਾ (ਜਸੁ) ਕੀਰਤਨ ਕਰੀਏ।

## ਸਰਬ ਸੂਖ ਵਡੀ ਵਡਿਆਈ; ਜਪਿ ਜੀਵੈ ਨਾਨਕੁ ਨਾਉ ॥੪॥੩॥੧੩੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਵਾਹਿਗੁਰੂ! ਜਿੰਨ੍ਹਾਂ ਨੇ ਆਪ ਜੀ ਦੇ ਨਾਮ ਨੂੰ ਜਪਿਆ ਹੈ ਉਹਨਾਂ ਨੂੰ (ਸਰਬ) ਸਾਰੇ (ਸੂਖ) ਸੁੱਖ ਅਤੇ **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥"** ਰੂਪ ਵੱਡੀਆਂ ਵਡਿਆਈਆਂ ਪ੍ਰਾਪਤ ਹੋਈਆ ਹਨ। ਇਸ ਲਈ ਸਾਡੇ ਉੱਤੇ ਵੀ ਕਿਰਪਾ ਕਰੋ ਤਾਂ ਜੋ ਅਸੀਂ ਵੀ ਆਪ ਜੀ ਦੇ (ਨਾਉ) ਨਾਮ ਨੂੰ (ਜਪਿ) ਜਪ ਭਾਵ ਸਿਮਰ ਕੇ (ਜੀਵੈ) ਜਿਉਣਾ ਕਰੀਏ।

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਮਨ ਨੂੰ ਸਿੱਖਿਆ ਦਿੰਦੇ ਹੋਏ, ਪ੍ਰਮੇਸਰ ਅੱਗੇ ਬੇਨਤੀ ਕਰਨ ਦੀ ਜਾਚ ਦੱਸਦੇ ਹਨ।

## ਉਦਮੁ ਕਰਉ ਕਰਾਵਹੁ ਠਾਕੁਰ; ਪੇਖਤ ਸਾਧੂ ਸੰਗਿ ॥

ਹੇ ਭਾਈ! (ਸਾਧੂ) ਸ੍ਰੇਸ਼ਟ ਮਹਾਤਮਾ ਜਨਾਂ ਦੀ (ਸੰਗਿ) ਸੰਗਤ ਵੱਲ (ਪੇਖਤ) ਦੇਖ ਕੇ ਬੇਨਤੀ ਕਰਨਾ ਕਰੀਏ ਕਿ ਹੇ (ਠਾਕੁਰ) ਮਾਲਕ ਪ੍ਰਮੇਸਰ ਜੀ! ਜਿਵੇਂ ਇਹ ਸੰਤ ਉਦਮ (ਕਰਉ) ਕਰਦੇ ਹਨ ਉਵੇਂ ਹੀ ਸਾਡੇ ਪਾਸੋਂ ਵੀ ਸੰਗਤ ਕਰਨ ਦਾ ਉੱਦਮ (ਕਰਾਵਹੁ) ਕਰਾਉਣਾ ਕਰੋ। **ਵਾ:** (ਉਦਮੁ ਕਰਉ) ਅਸੀਂ ਵੀ ਸੰਗਤ ਕਰਨ ਦਾ ਉਦਮ ਕਰਨਾ ਕਰੀਏ ਅਤੇ ਆਪ ਸਾਨੂੰ ਪ੍ਰੇਰ ਕੇ ਸਾਡੇ ਕੋਲੋਂ ਸੰਗਤ ਕਰਨ ਦਾ ਉਦਮ ਕਰਾਉਣਾ ਕਰੋ। **ਵਾ:** ਹੇ ਭਾਈ! ਆਪ ਸਰੀਰ ਕਰਕੇ ਸੰਗਤ ਵਿਚ ਮਿਲਣ ਦਾ ਉਦਮ ਕਰੋ **ਵਾ:** ਆਲਸ ਛੱਡ ਕੇ ਭਜਨ ਕਰਨ ਦਾ ਉਦਮ ਕਰਨਾ ਕਰੋ ਅਤੇ ਬੇਨਤੀਆਂ ਕਰੋ ਕਿ "ਪ੍ਰਮੇਸਰ ਜੀ! ਤੁਸੀਂ ਹੀ ਸਾਡੇ ਕੋਲੋਂ ਸੰਗਤ ਅਤੇ ਭਜਨ ਕਰਨ ਦਾ ਉਦਮ ਕਰਵਾਉ। ਕਿਉਂਕਿ ਸਾਡੇ ਕਲਜੁਗੀ ਜੀਵਾਂ ਕੋਲੋਂ ਆਪਣੇ ਬਲ ਨਾਲ ਕੁਝ ਵੀ ਨਹੀਂ ਹੋ ਸਕਦਾ।" **ਵਾ:** ਮਨ, ਬਾਣੀ, ਸਰੀਰ ਕਰਕੇ ਵਾਹਿਗੁਰੂ ਦਾ ਜਸ ਸੁਣਨ ਦਾ ਉਦਮ ਕਰੋ ਅਤੇ ਬੇਨਤੀ ਕਰੋ ਕਿ "ਵਾਹਿਗੁਰੂ ਜੀ! ਤੁਸੀਂ ਆਪ ਹੀ ਸਾਨੂੰ ਪ੍ਰੇਰ ਕੇ ਸਾਡੇ ਕੋਲੋਂ ਆਪਣਾ ਜਸ ਸੁਣਨ ਦਾ ਉਦਮ ਕਰਾਉ ਜੀ।"

## ਹਰਿ ਹਰਿ ਨਾਮੁ ਚਰਾਵਹੁ ਰੰਗਨਿ; ਆਪੇ ਹੀ ਪ੍ਰਭ ਰੰਗਿ ॥੧॥

*('ਚਰਾਵਹੁ' ਭਾਰਾ ਬੋਲੋ)*

ਹੇ ਭਾਈ! (ਹਰਿ) ਹਰੀ (ਹਰਿ) ਪ੍ਰਮੇਸਰ ਦੇ ਅੱਗੇ ਬੇਨਤੀ ਕਰੀਏ ਕਿ ਹੇ ਪ੍ਰਭੂ ਅਕਾਲ ਪੁਰਖ ਵਾਹਿਗੁਰੂ ਜੀ! ਜਿਵੇਂ ਬਸਤਰ ਨੂੰ ਰੰਗ ਚੜ੍ਹਾਉਣ ਵਾਸਤੇ ਉਸ ਨੂੰ ਮੱਟੀ ਵਿਚ ਪਾ ਦਈਦਾ ਹੈ। ਇਸੇ ਤਰ੍ਹਾਂ ਤੁਸੀਂ ਆਪ ਹੀ ਗੁਰੂ ਸਰੂਪ ਰੰਗਰੇਜ ਦੀ ਨਿਆਈਂ ਹੋ ਕੇ ਸਾਡੇ ਮਨ ਰੂਪ ਬਸਤਰ ਨੂੰ ਸਾਧਸੰਗਤ ਰੂਪ ਮੱਟੀ ਉੱਤੇ ਚਾੜ੍ਹ ਕੇ ਉਸ ਵਿਚ ਪ੍ਰੇਮ ਰੂਪ ਜਲ ਅਤੇ ਨਾਮ ਰੂਪ ਰੰਗ ਪਾ ਕੇ ਭਗਤੀ **ਵਾ:** ਅਨੰਦ ਦਾ (ਰੰਗਨਿ) ਰੰਗ (ਚਰਾਵਹੁ) ਚਾੜ੍ਹ ਦੇਣਾ ਕਰੋ।

## ਮਨ ਮਹਿ; ਰਾਮ ਨਾਮਾ ਜਾਪਿ ॥

ਹੇ ਭਾਈ! ਆਪਣੇ ਮਨ (ਮਹਿ) ਵਿਚ (ਰਾਮ) ਰਮੇ ਹੋਏ ਪ੍ਰਮੇਸਰ ਦੇ ਨਾਮਾਂ ਦਾ ਜਾਪ ਕਰਨਾ ਕਰੋ। ਜੇਕਰ ਨਾਮ ਦਾ ਜਾਪ ਨਾ ਕੀਤਾ ਜਾਵੇ ਤਾਂ ਹਰ ਵਕਤ ਅਰਦਾਸ ਕਰਿਆ ਕਰੋ ਕਿ

## ਕਰਿ ਕਿਰਪਾ ਵਸਹੁ ਮੇਰੈ ਹਿਰਦੈ; ਹੋਇ ਸਹਾਈ ਆਪਿ ॥੧॥ ਰਹਾਉ ॥

ਹੇ ਪ੍ਰਮੇਸਰ ! (ਕਰਿ ਕਿਰਪਾ) ਕਿਰਪਾ ਕਰਕੇ ਮੇਰੇ ਹਿਰਦੇ ਵਿਚ (ਵਸਹੁ) ਵੱਸਣਾ ਕਰੋ ਅਤੇ ਜਿਵੇਂ ਆਪ ਜੀ ਹੋਰਨਾਂ ਭਗਤਾਂ ਦੀ ਰੱਖਿਆ ਕਰਦੇ ਹੋ ਤਿਵੇਂ ਆਪ ਹੀ ਮੇਰੀ (ਸਹਾਈ) ਸਹਾਇਤਾ ਕਰਨ ਵਾਲੇ (ਹੋਇ) ਹੋਣਾ ਕਰੋ। ਭਾਵ ਵਿਸ਼ੇ-ਵਿਕਾਰਾਂ ਨੂੰ ਮੇਟਣ ਰੂਪ ਸਹਾਇਤਾ ਕਰਕੇ ਮੈਨੂੰ ਆਪਣੇ ਭਜਨ ਸਿਮਰਨ ਵਿਚ ਲਾ ਲੈਣਾ ਕਰੋ।

## ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ; ਪ੍ਰਭੁ ਪੇਖਨ ਕਾ ਚਾਉ ॥

ਹੇ ਮੇਰੇ (ਪ੍ਰੀਤਮ) ਪਿਆਰੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ! ਸਤ ਸ਼ਾਸਤਰਾਂ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਦੁਆਰਾ (ਤੁਮਾਰਾ) ਆਪ ਜੀ ਦਾ ਨਾਮ (ਸੁਣਿ) ਸੁਣ ਸੁਣ ਕੇ ਸਾਡੇ ਮਨ ਵਿਚ ਆਪ ਦੇ ਦਰਸ਼ਨ ਕਰਨ ਦਾ ਬਹੁਤਾ (ਚਾਉ) ਚਾਅ ਪੈਦਾ ਹੋਇਆ ਹੈ।

## ਅੰਗ : ੪੦੬

## ਦਇਆ ਕਰਹੁ ਕਿਰਮ ਅਪੁਨੇ ਕਉ; ਇਹੈ ਮਨੋਰਥੁ ਸੁਆਉ ॥੨॥

ਹੇ ਮਹਾਰਾਜ ! ਤੁਸੀਂ ਆਪਣੇ (ਕਿਰਮ) ਕੀੜੇ ਭਾਵ ਛੋਟੇ ਜਿਹੇ ਦਾਸ ਦੇ (ਕਉ) ਤਾਈਂ ਦਇਆ ਕਰਨਾ ਕਰੋ। (ਇਹੈ) ਇਹੋ ਹੀ ਸਾਡੇ ਮਨੋਰਥ ਦਾ (ਸੁਆਉ) ਪ੍ਰਯੋਜਨ ਹੈ। **ਵਾ:** ਸਾਡੇ ਮਨ ਦਾ ਏਹੀ (ਮਨੋਰਥੁ) ਸੰਕਲਪ ਹੈ ਕਿ ਸਾਨੂੰ ਤੁਹਾਡੇ ਦਰਸ਼ਨਾਂ ਦਾ (ਸੁਆਉ) ਰਸ **ਵਾ:** ਅਨੰਦ **ਵਾ:** ਲਾਭ ਪ੍ਰਾਪਤ ਹੋਵੇ।

## ਤਨੁ ਧਨੁ ਤੇਰਾ, ਤੂੰ ਪ੍ਰਭੁ ਮੇਰਾ; ਹਮਰੈ ਵਸਿ ਕਿਛੁ ਨਾਹਿ ॥

ਹੇ ਮਹਾਰਾਜ ! ਇਹ ਤਨ ਅਤੇ ਧਨ ਸਭ ਕੁਝ ਆਪ ਜੀ ਦਾ ਹੀ ਦਿੱਤਾ ਹੋਇਆ ਹੈ ਅਤੇ (ਤੂੰ) ਤੁਸੀਂ ਹੀ ਮੇਰੇ (ਪ੍ਰਭੁ) ਮਾਲਕ, ਸੁਆਮੀ ਹੋ। (ਹਮਰੈ) ਸਾਡੇ ਅਲਪੱਗ ਜੀਵਾਂ ਦੇ ਵੱਸ ਵਿਚ (ਕਿਛੁ) ਕੁਝ ਵੀ ਨਹੀਂ ਹੈ। ਇਸ ਲਈ ਆਪ ਜੀ ਕਿਰਪਾ ਕਰਕੇ ਸਾਨੂੰ ਵਿਕਾਰਾਂ ਤੋਂ ਬਚਾ ਕੇ ਆਪਣੀ ਸ਼ਰਣ ਬਖਸ਼ਣਾ ਕਰੋ।

## ਜਿਉ ਜਿਉ ਰਾਖਹਿ, ਤਿਉ ਤਿਉ ਰਹਣਾ; ਤੇਰਾ ਦੀਆ ਖਾਹਿ ॥੩॥

ਹੇ ਅਕਾਲ ਪੁਰਖ ਵਾਹਿਗੁਰੂ ਜੀ ! (ਜਿਉ ਜਿਉ) ਜਿਵੇਂ-ਜਿਵੇਂ ਤੁਸੀਂ ਸਾਨੂੰ ਸ੍ਰੇਸ਼ਟ ਸੰਗਤ ਦੇ ਕੇ **ਵਾ:** ਸ਼ੁਭ ਗੁਣਾਂ ਦੀ ਸੰਗਤ ਦੇ ਕੇ (ਰਾਖਹਿ) ਰੱਖਦੇ ਹੋ (ਤਿਉ ਤਿਉ) ਤਿਵੇਂ-ਤਿਵੇਂ ਹੀ ਸਾਡਾ ਵਿਕਾਰਾਂ ਤੋ ਬਚ ਕੇ ਰਹਿਣਾ ਹੁੰਦਾ ਹੈ ਅਸੀਂ (ਤੇਰਾ) ਤੁਹਾਡਾ ਦਿੱਤਾ ਹੋਇਆ ਹੀ ਪਦਾਰਥ ਆਦਿਕ ਸਭ ਕੁਝ (ਖਾਹਿ) ਖਾਂਦੇ ਹਾਂ।

**ਅਥਵਾ :** ਜਿਵੇਂ-ਜਿਵੇਂ ਤੁਸੀਂ ਸਾਨੂੰ ਸਾਧਸੰਗਤ **ਵਾ:** ਭਗਤੀ ਵਿਚ ਰੱਖੋਗੇ, ਤਿਵੇਂ-ਤਿਵੇਂ ਹੀ ਸਾਡਾ ਰਹਿਣਾ ਹੋਵੇਗਾ। ਅਸੀਂ ਆਪ ਜੀ ਦੁਆਰਾ ਦਿੱਤਾ ਹੋਇਆ ਅੰਮ੍ਰਿਤ ਨਾਮ ਰੂਪ ਭੋਜਨ ਛੱਕਦੇ ਹਾਂ।

## ਜਨਮ ਜਨਮ ਕੇ ਕਿਲਵਿਖ ਕਾਟੈ; ਮਜਨੁ ਹਰਿ ਜਨ ਧੂਰਿ ॥

ਹੇ ਹਰੀ ਪ੍ਰਮੇਸਰ ! ਜਿਹੜੇ ਆਪ ਜੀ ਦੇ (ਜਨ) ਭਗਤਾਂ ਦੀ (ਧੂਰਿ) ਚਰਨ ਧੂੜ ਵਿਚ ਸ਼ਰਧਾ ਨਾਲ ਪੁਰਬ ਜਾਣ ਕੇ (ਮਜਨੁ) ਇਸ਼ਨਾਨ ਕਰਦੇ ਹਨ। ਉਹਨਾਂ ਦੇ ਇਕ ਜਨਮ ਦੇ ਕੀ ਜਨਮਾਂ-ਜਨਮਾਂ ਦੇ ਸਾਰੇ (ਕਿਲਵਿਖ) ਪਾਪ (ਕਾਟੈ) ਕੱਟੇ ਜਾਂਦੇ ਹਨ।

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥** *(ਅੰਗ : ੧੪੧੩)*

## ਭਾਇ ਭਗਤਿ, ਭਰਮ ਭਉ ਨਾਸੈ; ਹਰਿ ਨਾਨਕ ਸਦਾ ਹਜੂਰਿ ॥੪॥੪॥੧੩੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਭਾਇ ਭਗਤਿ) ਪ੍ਰੇਮਾ ਭਗਤੀ ਕਰਨ ਵਾਲੇ ਦਾ ਭਰਮ ਅਤੇ (ਭਉ) ਕਾਲ ਦਾ ਡਰ ਆਦਿ ਸਭ (ਨਾਸੈ) ਨੱਸ ਜਾਂਦੇ ਹਨ **ਵਾ:** ਨਾਸ਼ ਹੋ ਜਾਂਦੇ ਹਨ। ਉਸ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ (ਸਦਾ) ਹਰ ਵਕਤ (ਹਜੂਰਿ) ਨੇੜੇ ਤੋਂ ਵੀ ਨੇੜੇ ਪਰਗਟ ਹੋ ਆਉਂਦਾ ਹੈ, ਦਿਸ ਆਉਂਦਾ ਹੈ।

## ਆਸਾ ਮਹਲਾ ੫ ॥

## ਅਗਮ ਅਗੋਚਰੁ ਦਰਸੁ ਤੇਰਾ; ਸੋ ਪਾਏ, ਜਿਸੁ ਮਸਤਕਿ ਭਾਗੁ ॥

ਹੇ (ਅਗਮ) ਮਨ ਦੇ ਸੰਕਲਪ ਵਿਕਲਪਾਂ ਦੇ ਅਵਿਸ਼ੇ ਅਤੇ (ਅਗੋਚਰੁ) ਇੰਦਰੀਆਂ ਦੇ ਅਵਿਸ਼ੇ ਅਕਾਲ ਪੁਰਖ ਵਾਹਿਗੁਰੂ ਜੀ ! (ਤੇਰਾ) ਆਪ ਜੀ ਦੇ (ਦਰਸੁ) ਦਰਸ਼ਨਾਂ ਨੂੰ ਸਾਧਸੰਗਤ ਨਾਲ ਮਿਲ ਕੇ ਓਹੀ ਪੁਰਖ (ਪਾਏ) ਪ੍ਰਾਪਤ ਕਰਦਾ ਹੈ (ਜਿਸੁ) ਜਿੰਨ੍ਹਾਂ ਦੇ ਮੱਥੇ ਦੇ ਸ਼੍ਰੋਮਣੀ ਭਾਗ ਹਨ ਭਾਵ ਜਿੰਨ੍ਹਾਂ ਨੇ ਪੂਰਬਲੇ ਜਨਮਾਂ ਵਿੱਚ ਨਿਸ਼ਕਾਮ ਕਰਮ ਕੀਤੇ ਹਨ।

## ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ; ਸਤਿਗੁਰਿ ਬਖਸਿਆ ਹਰਿ ਨਾਮੁ ॥੧॥

ਉਸ (ਕ੍ਰਿਪਾਲਿ) ਕਿਰਪਾਲੂ (ਪ੍ਰਭਿ) ਪ੍ਰਮੇਸਰ ਨੇ ਜਿੰਨ੍ਹਾਂ ਉਪਰ ਆਪ ਕ੍ਰਿਪਾਲੂ ਹੋ ਕੇ ਕਿਰਪਾ ਦ੍ਰਿਸ਼ਟੀ (ਧਾਰੀ) ਕੀਤੀ ਹੈ। ਉਹਨਾਂ ਨੂੰ (ਹਰਿ) ਹਰੀ ਪ੍ਰਮੇਸਰ ਨੇ ਆਪ ਹੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਅੰਮ੍ਰਿਤ ਨਾਮ (ਬਖਸਿਆ) ਬਖਸ਼ਿਸ਼ ਕਰ ਦਿੱਤਾ ਹੈ।

## ਕਲਿਜੁਗੁ ਉਧਾਰਿਆ; ਗੁਰਦੇਵ ॥

ਇਸ ਪ੍ਰਕਾਰ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪ ਹੀ (ਗੁਰਦੇਵ) ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਕਲਜੁਗੀ ਜੀਵਾਂ ਦਾ (ਉਧਾਰਿਆ) ਉਧਾਰ ਕੀਤਾ ਹੈ।

**ਅਥਵਾ :** ਜਿਹੜੇ ਸਤਜੁਗ ਵਿਚ ਬੇਣੂੰ ਆਦਿਕ ਰਾਜਿਆਂ ਕਰਕੇ ਪਾਪੀ ਹੋ ਗਏ ਸੀ, ਤ੍ਰੇਤੇ ਵਿਚ ਰਾਵਣ ਆਦਿਕਾਂ ਕਰਕੇ ਸਾਰੀ ਨਗਰੀ ਪੀੜੀ ਗਈ ਸੀ ਅਤੇ ਦੁਆਪੁਰ ਵਿਚ ਕ੍ਰਿਸ਼ਨ ਦੇ ਸਾਂਭਾ ਨਾਮੀ ਪੁੱਤਰ ਕਰਕੇ ਸਾਰੀ ਕੁਲ ਨੂੰ ਕਲੰਕ ਲੱਗ ਗਿਆ ਸੀ। ਇਉਂ ਜਿਹੜੇ ਚੌਹਾਂ ਜੁਗਾਂ ਦੇ ਵਿਛੁੜੇ ਹੋਏ ਜੀਵ ਸੀ। ਉਹਨਾਂ ਨੂੰ (ਗੁਰ+ਦੇਵ) (ਦੇਵ) ਪ੍ਰਕਾਸ਼ ਰੂਪ ਸਤਿਗੁਰੂ ਸਾਹਿਬ ਜੀ ਨੇ ਕਲਜੁਗ ਵਿਚ ਆ ਕੇ ਉਧਾਰਨਾ ਕੀਤਾ ਹੈ। ਭਾਵ ਉਹਨਾਂ ਸਾਰਿਆਂ ਦੀ ਕਲਿਆਣ ਕਰ ਦਿੱਤੀ ਹੈ।

**ਅਥਵਾ :** (ਗੁਰ+ਦੇਵ) (ਦੇਵ) ਪੂਜਨੀਕ ਸਤਿਗੁਰਾਂ ਨੇ ਚੌਹਾਂ ਜੁਗਾਂ ਦੇ ਵਿਛੁੜਿਆਂ ਹੋਇਆਂ ਜੀਵਾਂ ਨੂੰ ਕਲਜੁਗ ਵਿਚ ਮਨੁੱਖਾ ਜਨਮ ਬਖਸ਼ ਕੇ ਉਧਾਰ ਲਿਆ ਹੈ।

## ਮਲ ਮੂਤ ਮੂੜ, ਜਿ ਮੁਘਦ ਹੋਤੇ; ਸਭਿ ਲਗੇ ਤੇਰੀ ਸੇਵ ॥੧॥ ਰਹਾਉ ॥

ਹੇ ਪ੍ਰਮੇਸਰ ! ਜਿਹੜੇ (ਮਲ) ਮੈਲ ਖਾਣ ਵਾਲੇ ਅਘੋਰੀ ਅਤੇ (ਮੂਤ) ਮਲ ਮੂਤਰ ਵਿਚ ਗਲੀਚ ਰਹਿਣ ਵਾਲੇ ਸਰੇਵੜੇ ਆਦਿਕ ਲੋਕ ਸਨ। **ਵਾ:** (ਮਲ ਮੂਤ) ਗਊ ਦਾ ਗੋਹਾ ਅਤੇ ਪਿਸ਼ਾਬ ਆਦਿਕ ਭੱਖਣ ਕਰਨ ਵਾਲੇ ਲੋਕ ਸਨ। **ਵਾ:** ਜੋ ਤੇਗ ਨਾਲ ਮਲ ਮੂਤਰ ਦੀ ਗੁੜਤੀ ਦੇਣ ਵਾਲੇ ਪਠਾਣ ਆਦਿਕ ਸਨ ਤੇ ਸ਼ਿਵਲਿੰਗ ਨੂੰ ਧੋ ਕੇ ਉਸ ਦਾ ਪਾਣੀ ਪੀਣ ਵਾਲੇ ਬਾਮ ਮਾਰਗੀਏ ਸਨ। **ਵਾ:** ਜਿਹੜੇ ਪਰਾਈ ਨਿੰਦਿਆ ਕਰਨ ਰੂਪ (ਮਲ) ਮੈਲ ਆਦਿਕ ਖਾਣ ਵਾਲੇ, (ਮੂਤ) ਸ਼ਰਾਬ ਆਦਿਕ ਪੀਣ ਵਾਲੇ ਤੇ ਮੂੜ ਬਿਰਤੀ ਵਾਲੇ ਵਿਸ਼ਈ

ਪੁਰਸ਼ ਸਨ ਅਤੇ ਜਿਹੜੇ (ਮੁਘਦ) ਪ੍ਰਮਾਰਥ ਵੱਲੋਂ ਹੀਣੇ ਤੇ ਵਿਵਹਾਰ ਵੱਲੋਂ (ਮੂੜ) ਬੇਸਮਝ ਸਨ **ਵਾ**: ਜਿਹੜੇ ਗਧਿਆ ਦੀ ਨਿਆਈਂ ਹੀਂਗਣ ਵਾਲੇ ਮੁਘਦ, ਪਾਂਬਰ ਅਤੇ **ਵਾ**: ਸ਼ਾਸਤਰ ਗਿਆਨ ਵੱਲੋਂ (ਮੂੜ) ਬੇਸਮਝ ਪੁਰਸ਼ ਸਨ। ਉਹ (ਸਭਿ) ਸਾਰੇ ਤੇਰੀ (ਸੇਵ) ਸੇਵਾ ਵਿਚ ਆ ਕੇ ਲੱਗ ਗਏ ਹਨ। **ਵਾ**: ਆਪ ਜੀ ਨੇ ਕ੍ਰਿਪਾਲਤਾ ਕਰਕੇ ਉਹਨਾਂ ਸਾਰਿਆਂ ਨੂੰ (ਸੇਵ) ਭਾਉ ਭਗਤੀ ਵਿਚ ਲਾ ਦਿੱਤਾ ਹੈ।

## ਤੂ ਆਪਿ ਕਰਤਾ, ਸਭ ਸ੍ਰਿਸਟਿ ਧਰਤਾ; ਸਭ ਮਹਿ ਰਹਿਆ ਸਮਾਇ ॥

ਹੇ ਸੱਚੇ ਪਾਤਸ਼ਾਹ! ਤੂੰ ਆਪ ਹੀ ਸਾਰੀ ਸ੍ਰਿਸ਼ਟੀ ਨੂੰ (ਕਰਤਾ) ਕਰਨ ਵਾਲਾ ਅਤੇ ਆਪ ਹੀ (ਸਭ) ਸਾਰੀ ਸ੍ਰਿਸ਼ਟੀ ਨੂੰ ਆਪਣੇ ਆਸਰੇ (ਧਰਤਾ) ਧਾਰਨ ਭਾਵ ਰੱਖਣ ਵਾਲਾ ਹੈਂ। ਫਿਰ ਆਪ ਹੀ (ਸਭ ਮਹਿ) ਸਾਰਿਆਂ ਵਿਚ (ਸਮਾਇ) ਸਮਾ (ਰਹਿਆ) ਰਿਹਾ ਹੈਂ।

## ਧਰਮ ਰਾਜਾ ਬਿਸਮਾਦੁ ਹੋਆ; ਸਭ ਪਈ ਪੈਰੀ ਆਇ ॥੨॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪ੍ਰਗਟ ਹੋਣ ਤੋਂ ਧਰਮ ਰਾਜਾ (ਬਿਸਮਾਦੁ) ਹੈਰਾਨ (ਹੋਆ) ਹੋ ਗਿਆ ਹੈ ਕਿ ਸਾਰੀ ਸ੍ਰਿਸ਼ਟੀ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਆ ਕੇ ਪੈ ਗਈ ਹੈ।

**ਅਥਵਾ :** ਜਦੋਂ ਕਲਜੁਗ ਦੀ ਸਾਰੀ ਸ੍ਰਿਸ਼ਟੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (ਪੈਰੀ) ਚਰਨਾਂ ਵਿਚ ਆ ਕੇ ਪੈ ਗਈ ਤਾਂ ਧਰਮ ਰਾਜਾ ਵੀ (ਬਿਸਮਾਦੁ) ਹੈਰਾਨ ਹੋ ਗਿਆ ਕਿ ਗੁਰੂ ਸਾਹਿਬ ਜੀ ਨੇ ਸਾਰਿਆਂ ਦਾ ਉਧਾਰ ਕਰ ਦਿੱਤਾ ਹੈ ਹੁਣ ਮੇਰੇ ਸਾਰੇ ਨਰਕ ਖਾਲੀ ਹੋ ਜਾਣਗੇ।

## ਸਤਜੁਗੁ ਤ੍ਰੇਤਾ ਦੁਆਪਰੁ ਭਣੀਐ; ਕਲਿਜੁਗੁ ਊਤਮੋ, ਜੁਗਾ ਮਾਹਿ ॥

*('ਜੁੱਗਾ' ਬੋਲੋ)*

ਪਹਿਲਾਂ ਤਾਂ ਸਤਜੁਗ ਤ੍ਰੇਤਾ ਅਤੇ ਦੁਆਪੁਰ ਨੂੰ ਉਤਮ ਜੁਗ (ਭਣੀਐ) ਕਿਹਾ ਜਾਂਦਾ ਸੀ ਪਰ ਪ੍ਰਮੇਸਰ ਨੇ ਕਲਜੁਗ ਵਿਚ ਪ੍ਰਗਟ ਹੋ ਕੇ ਸਾਰਿਆਂ ਜੁਗਾਂ (ਮਾਹਿ) ਵਿਚੋਂ ਕਲਜੁਗ ਨੂੰ (ਊਤਮੋ) ਉੱਤਮ ਸ੍ਰੇਸ਼ਟ ਬਣਾ ਦਿੱਤਾ ਹੈ।

**ਅਰਥਾਤ :** ਸਤਜੁਗ ਵਿਚ ਜੇਕਰ ਕੋਈ ਪਾਪ ਕਰਦਾ ਸੀ ਤਾਂ ਸਾਰੇ ਦੇਸ਼ ਨੂੰ ਡੰਡ ਦਿੱਤਾ ਜਾਂਦਾ ਸੀ ਜਿਵੇਂ ਜੁਜਾਤੀ ਨੇ ਸ਼ੁਕਰਾਚਾਰੀਯ ਦੀ ਲੜਕੀ ਦੇਵਯਾਂਨੀ ਦਾ ਸਤ ਤੋੜਿਆ ਸੀ ਤਾਂ ਸ਼ੁਕਰਾਚਾਰੀਯ ਦੇ ਸਰਾਪ ਕਰਕੇ ਦਸ ਹਜਾਰ ਵਰ੍ਹੇ ਤੱਕ ਤੱਤੀ ਰੇਤਾ ਦੀ ਵਰਖਾ ਹੋਈ ਜਿਸ ਕਾਰਣ ਸਾਰਾ ਦੇਸ਼ ਦੁਖੀ ਹੋਇਆ ਸੀ। ਸਤਜੁਗ ਵਿਚ ਪੁੰਨ ਕੀਤਿਆਂ ਹੋਇਆਂ ਹੀ ਲੱਗਦਾ ਸੀ ਪਰ ਪਾਪ ਚਿਤਵਿਆ ਹੋਇਆ ਹੀ ਲਗ ਜਾਂਦਾ ਸੀ। ਇਧਰ ਕਲਜੁਗ ਵਿਚ ਪੁੰਨ ਦ੍ਰਿੜ ਇਰਾਦੇ ਨਾਲ ਚਿਤਵਿਆ ਹੋਇਆ ਹੀ ਲਗ ਜਾਂਦਾ ਹੈ ਪਰ ਪਾਪ ਕੀਤਿਆਂ ਹੋਇਆਂ ਹੀ ਲਗਦਾ ਹੈ ਫਿਰ ਤ੍ਰੇਤੇ ਜੁਗ ਵਿਚ ਜੇ ਕੋਈ ਇਕ ਪੁਰਸ਼ ਗੁਨਾਹ ਕਰਦਾ ਸੀ ਤਾਂ ਸਾਰੀ ਨਗਰੀ ਨੂੰ ਡੰਡ ਭੁਗਤਣਾ ਪੈਂਦਾ ਸੀ, ਜਿਵੇਂ ਰਾਵਣ ਦੁਆਰਾ ਸੀਤਾ ਨੂੰ ਜਬਰਦਸਤੀ ਚੁੱਕ ਲਿਆਉਣ 'ਤੇ ਸਾਰੀ ਲੰਕਾ ਨਗਰੀ ਨੂੰ ਡੰਡ ਮਿਲਿਆ ਸੀ। ਫਿਰ ਦੁਆਪਰ ਵਿਚ ਜੇ ਕੋਈ ਗੁਨਾਹ ਕਰਦਾ ਸੀ ਤਾਂ ਸਾਰੀ ਕੁਲ ਨੂੰ ਕਲੰਕ ਲੱਗ ਜਾਂਦਾ ਸੀ। ਭਾਵ ਸਾਰੀ ਕੁਲ ਦਾ ਨਾਸ਼ ਹੋ ਜਾਂਦਾ ਸੀ। ਜਿਵੇਂ ਕ੍ਰਿਸ਼ਨ ਜੀ ਦੇ ਇਕ ਸਾਂਭਾ ਨਾਮਕ ਪੁੱਤਰ ਨੇ ਪੇਟ ਨਾਲ ਬਾਟਾ ਬੰਨ੍ਹ ਲਿਆ ਤਾਂ ਯਾਦਵਾਂ ਨੇ ਮਖੌਲ ਨਾਲ ਦੁਰਬਾਸ਼ਾ ਰਿਖੀ ਨੂੰ ਕਿਹਾ ਕਿ ਹੇ ਰਿਖੀ ਜੀ! ਇਸ ਦੇ ਪੇਟ ਵਿਚੋਂ ਲੜਕਾ ਪੈਦਾ ਹੋਵੇਗਾ ਜਾਂ ਲੜਕੀ ਪੈਦਾ ਹੋਵੇਗੀ? ਤਾਂ ਦੁਰਬਾਸ਼ਾ ਰਿਖੀ ਨੇ ਗੁੱਸੇ ਵਿਚ ਆ ਕੇ ਸਰਾਪ ਦੇ ਦਿੱਤਾ ਕਿ ਇਸ ਤੋਂ ਹੀ ਤੁਹਾਡੀ ਕੁਲ ਦਾ ਨਾਸ਼ ਕਰਨ ਵਾਲਾ ਪੈਦਾ

ਹੋਵੇਗਾ। ਜਿਸ ਤੋਂ ਬਾਅਦ ੫੬ ਹਜਾਰ ਯਾਦਵ ਸ਼ਰਾਬ ਪੀ ਕੇ ਆਪਸ ਵਿਚ ਲੜ ਕੇ ਢਾਈ ਪਹਿਰਾਂ ਵਿਚ ਹੀ ਖਤਮ ਹੋ ਗਏ ਸੀ।

**ਸਤਿਜੁਗਿ ਕਾ ਅਨਿਆਇ ਸੁਣਿ ਇਕ ਫੇੜੇ ਸਭੁ ਜਗਤ ਮਰਾਵੈ॥**
**ਤ੍ਰੇਤੇ ਨਗਰੀ ਪੀੜੀਐ ਦੁਆਪਰਿ ਵੰਸੁ ਕੁਵੰਸ ਕੁਹਾਵੈ॥**
**ਕਲਿਜੁਗ ਜੋ ਫੇੜੇ ਸੋ ਪਾਵੈ॥** *(ਵਾਰ ੧, ਪਉੜੀ ੧੩)*

ਪਰ ਕਲਜੁਗ ਦੇ ਵਿਚ ਇਸ ਤਰ੍ਹਾਂ ਨਹੀਂ ਹੈ। ਇਸ ਨੂੰ ਪ੍ਰਮੇਸਰ ਨੇ ਸਾਰਿਆਂ ਜੁਗਾਂ ਵਿਚੋਂ ਉਤਮ ਜੁੱਗ ਬਣਾਇਆ ਹੈ। ਕਿਉਂਕਿ

**ਅਹਿ ਕਰੁ ਕਰੇ, ਸੁ ਅਹਿ ਕਰੁ ਪਾਏ; ਕੋਈ ਨ ਪਕੜੀਐ, ਕਿਸੈ ਥਾਇ ॥੩॥**

ਇਸ ਕਲਜੁਗ ਵਿਚ ਤਾਂ ਜਿਹੜਾ ਕੋਈ (ਅਹਿ) ਇਸ ਸੱਜੇ (ਕਰੁ) ਹੱਥ ਨਾਲ ਕਰਮ ਕਰੇਗਾ ਤਾਂ (ਸੁ) ਉਹ ਆਪਣੇ ਕੀਤੇ ਹੋਏ ਕਰਮਾਂ ਦਾ ਫਲ (ਅਹਿ) ਇਸ ਸੱਜੇ (ਕਰੁ) ਹੱਥ ਨਾਲ ਹੀ (ਪਾਏ) ਪ੍ਰਾਪਤ ਕਰੇਗਾ। ਕੋਈ ਵੀ ਕਿਸੇ ਹੋਰ ਦੀ (ਥਾਇ) ਥਾਂ ਤੇ (ਪਕੜੀਐ) ਪਕੜਿਆ ਨਹੀਂ ਜਾਵੇਗਾ। ਭਾਵ ਜੀਵ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਆਪ ਹੀ ਭੋਗੇਗਾ।

## ਸਾਖੀ—ਕਸਾਈ ਤੇ ਗਊ ਦੀ

ਇਕ ਸਾਧੂ ਉਜਾੜ ਵਿਚ ਧਰਮਸ਼ਾਲਾ ਬਣਾ ਕੇ ਰਹਿੰਦਾ ਸੀ। ਇਕ ਵਾਰ ਉਸ ਦੇਸ਼ ਦਾ ਰਾਜਾ ਆਪਣੇ ਪੁੱਤਰ ਦਾ ਵਿਆਹ ਕਰਕੇ ਆ ਰਿਹਾ ਸੀ। ਤਾਂ ਰਾਤ ਹੋ ਜਾਣ ਕਰਕੇ ਆਪਣੀ ਨੂੰਹ ਪੁੱਤਰ ਸਮੇਤ ਉਸ ਸਾਧੂ ਦੀ ਧਰਮਸ਼ਾਲਾ ਵਿਚ ਹੀ ਰੁਕ ਗਿਆ। ਰਾਜੇ ਨੇ ਆਪਣੇ ਲੜਕੇ ਨੂੰ ਕਿਹਾ ਕਿ ਰਾਤ ਬਹੁਤ ਹੋ ਗਈ ਹੈ। ਉਜਾੜ ਵਾਲਾ ਰਸਤਾ ਹੈ। ਇਸ ਲਈ ਤਾਰਾ ਵਟਾ ਕੇ ਹੀ ਅੱਗੇ ਜਾਵਾਂਗੇ। ਇਸ ਤਰ੍ਹਾਂ ਕਹਿ ਕੇ ਉਹ ਸਾਰੇ ਰਾਤ ਸਾਧੂ ਦੀ ਧਰਮਸ਼ਾਲਾ ਵਿਚ ਹੀ ਰਹਿ ਪਏ। ਰਾਤ ਦਾ ਸਮਾਂ ਜਾਣ ਕੇ ਸਾਰੇ ਹੀ ਸੌਂ ਗਏ, ਪਰ ਰਾਜੇ ਦੀ ਨਵੀਂ ਨੂੰਹ ਨੂੰ ਧਰਮਸ਼ਾਲਾ ਵਿਚ ਨੀਂਦ ਨਾ ਆਈ ਤੇ ਉਹ ਬੈਠੀ ਹੋਈ ਆਪਣੇ ਪਤੀ ਦੀ ਕਟਾਰ ਫੜ ਕੇ ਦੇਖਣ ਲੱਗ ਪਈ। ਅਚਾਨਕ ਹੀ ਕਟਾਰ ਉਸ ਦੇ ਹੱਥੋਂ ਛੁੱਟ ਕੇ ਉਸ ਦੇ ਪਤੀ ਦੇ ਗਲ ਤੇ ਜਾ ਵੱਜੀ ਤੇ ਉਹ ਉੱਥੇ ਹੀ ਮਰ ਗਿਆ। ਜਦੋਂ ਸਵੇਰ ਹੋਣ ਤੇ ਰਾਜੇ ਨੂੰ ਪਤਾ ਲੱਗਾ ਤਾਂ ਉਸ ਨੇ ਇਸ ਬਾਰੇ ਆਪਣੀ ਨੂੰਹ ਨੂੰ ਪੁੱਛਿਆ। ਉਸ ਦੀ ਨੂੰਹ ਨੇ ਆਪਣੇ ਆਪ ਨੂੰ ਬਚਾਉਣ ਵਾਸਤੇ ਸਾਧੂ ਦਾ ਨਾਮ ਲੈ ਦਿੱਤਾ। ਇਹ ਸੁਣ ਕੇ ਰਾਜੇ ਨੂੰ ਬਹੁਤ ਗੁੱਸਾ ਆਇਆ ਤੇ ਆਪਣੇ ਸਿਪਾਹੀਆਂ ਨੂੰ ਸਾਧੂ ਦੇ ਤਾਈਂ ਮਾਰਨ ਵਾਸਤੇ ਹੁਕਮ ਕਰ ਦਿੱਤਾ। ਪਰ ਰਾਜੇ ਦੇ ਵਜੀਰਾਂ ਨੇ ਸਮਝਾਇਆ ਕਿ ਹੇ ਰਾਜਨ! ਰਾਜਕੁਮਾਰ ਤਾਂ ਮਰ ਗਿਆ ਹੈ, ਉਸ ਨੇ ਜਿੰਦਾ ਤਾਂ ਹੋਣਾ ਨਹੀਂ ਹੈ। ਫਿਰ ਤੁਸੀਂ ਸਾਧੂ ਦੀ ਹੱਤਿਆ ਕਰਵਾ ਕੇ ਪਾਪਾਂ ਦਾ ਭਾਗੀ ਕਿਉਂ ਬਣਨਾ ਹੈ। ਤਾਂ ਵਜੀਰਾਂ ਦੀ ਗੱਲ ਮੰਨ ਕੇ ਰਾਜੇ ਨੇ ਸਾਧੂ ਦਾ ਇਕ ਹੱਥ ਵਢਾ ਦਿੱਤਾ, ਤੇ ਦੇਸ਼ ਨਿਕਾਲਾ ਦੇ ਦਿੱਤਾ। ਆਪਣਾ ਇਕ ਹੱਥ ਵਢਾ ਕੇ ਤੇ ਦੇਸ਼ ਨਿਕਾਲਾ ਲੈ ਕੇ ਸਾਧੂ ਰਸਤੇ ਵਿਚ ਜਾਂਦਾ ਹੋਇਆ ਸੋਚਦਾ ਜਾਂਦਾ ਹੈ ਕਿ ਮੈਂ ਪਾਪ ਤਾਂ ਕੋਈ ਵੀ ਨਹੀਂ ਕੀਤਾ, ਫਿਰ ਮੈਨੂੰ ਸਜ਼ਾ ਕਿਸ ਗੱਲ ਦੀ ਮਿਲੀ ਹੈ।

ਇਸ ਪ੍ਰਕਾਰ ਵੱਖ-ਵੱਖ ਤੀਰਥਾਂ ਦੀ ਯਾਤਰਾ ਕਰਦਿਆਂ ਹੋਇਆਂ ਉਸ ਨੂੰ ਪਤਾ ਲੱਗਾ ਕਿ ਕਾਂਸੀ ਵਿਚ ਇਕ "ਬਿਪਾਕ ਸ਼ਾਸਤਰ" ਨਾਮ ਦਾ ਬ੍ਰਾਹਮਣ ਰਹਿੰਦਾ ਹੈ ਜੋ ਪਿਛਲੇ ਜਨਮਾਂ ਵਿਚ ਕੀਤੇ ਹੋਏ ਕਰਮਾਂ ਬਾਰੇ ਦਸ ਦਿੰਦਾ ਹੈ। ਜਦੋਂ ਉਹ ਉਸ ਦੇ ਘਰ ਪਹੁੰਚਿਆ ਤਾਂ ਉਹ ਆਪ ਤਾਂ ਘਰ ਵਿਚ ਮੌਜੂਦ ਨਹੀਂ ਸੀ। ਗੰਗਾ 'ਤੇ ਇਸ਼ਨਾਨ ਕਰਨ ਗਿਆ ਸੀ, ਪਰ ਉਸ ਦੀ ਪਤਨੀ ਬ੍ਰਾਹਮਣੀ ਘਰ ਵਿਚ ਹੀ ਮੌਜੂਦ ਸੀ। ਜਿਸ ਨੇ ਪਹਿਲਾਂ ਤਾਂ ਆਪਣੇ ਪਤੀ ਨੂੰ ਸੌ ਸੌ ਗਾਲ੍ਹਾਂ ਕੱਢੀਆਂ ਤੇ ਸਾਧੂ ਨੂੰ ਵੀ ਘਰ ਵਿਚ ਵੜਨ ਨਾ ਦਿੱਤਾ। ਇਹ ਦੇਖ ਕੇ ਸਾਧੂ ਬਹੁਤ ਹੈਰਾਨ ਹੋਇਆ ਤੇ ਸੋਚਣ ਲੱਗਾ

ਕਿ ਪਹਿਲਾਂ ਤਾਂ ਮੈਂ ਇਕ ਗੱਲ ਹੀ ਪੁੱਛਣ ਆਇਆ ਸੀ, ਪਰ ਹੁਣ ਮੈਂ ਦੋ ਗੱਲਾਂ ਪੁੱਛਾਂਗਾ। ਉਸ ਦੇ ਸੋਚਦਿਆਂ-ਸੋਚਦਿਆਂ ਬ੍ਰਾਹਮਣ ਵੀ ਆ ਗਿਆ। ਸਾਧੂ ਨੇ ਬ੍ਰਾਹਮਣ ਨੂੰ ਪੁੱਛਿਆ ਕਿ ਮੈਂ ਇਸ ਜਨਮ ਵਿਚ ਕੋਈ ਵੀ ਮਾੜਾ ਕਰਮ ਨਹੀਂ ਕੀਤਾ। ਫਿਰ ਮੈਨੂੰ ਸਜਾ ਕਿਸ ਗੱਲ ਦੀ ਮਿਲੀ ਹੈ। ਉਸ ਨੇ ਆਪਣੇ ਨਾਲ ਹੋਈ ਸਾਰੀ ਘਟਨਾ ਬ੍ਰਾਹਮਣ ਨੂੰ ਦੱਸ ਦਿੱਤੀ। ਬ੍ਰਾਹਮਣ ਸਾਧੂ ਦੀ ਸਾਰੀ ਗੱਲ ਸੁਣ ਕੇ ਕਹਿਣ ਲੱਗਾ ਕਿ ਹੇ ਮਹਾਤਮਾ ਜੀ! ਤੁਸੀਂ ਪਿਛਲੇ ਜਨਮ ਵਿਚ ਤਪੱਸਵੀ ਸੀ। ਇਕ ਵਾਰ ਅਜਿਹੀ ਘਟਨਾ ਵਾਪਰੀ ਕਿ ਇਕ ਕਸਾਈ ਗਊ ਨੂੰ ਮਾਰਨ ਲੱਗਾ ਸੀ। ਤਾਂ ਉਹ ਗਊ ਕਸਾਈ ਕੋਲੋਂ ਜਾਨ ਬਚਾ ਕੇ ਦੌੜ ਗਈ। ਕਸਾਈ ਵੀ ਗਊ ਨੂੰ ਫੜਨ ਵਾਸਤੇ ਪਿੱਛੇ ਹੀ ਦੌੜ ਪਿਆ। ਪਰ ਜਿੱਥੇ ਤੁਸੀਂ ਬੈਠ ਕੇ ਮਾਲਾ ਫੇਰ ਰਹੇ ਸੀ। ਉੱਥੇ ਆ ਕੇ ਕਸਾਈ ਨੂੰ ਕੁਝ ਪਤਾ ਨਾ ਚਲਿਆ ਕਿ ਗਊ ਕਿਸ ਪਾਸੇ ਗਈ ਹੈ, ਕਿਉਂਕਿ ਉੱਥੇ ਦੋ ਰਸਤੇ ਨਿਕਲਦੇ ਸਨ। ਤਾਂ ਕਸਾਈ ਨੇ ਤੁਹਾਨੂੰ ਪੁੱਛਿਆ ਕਿ ਸੰਤ ਜੀ! ਤੁਸੀਂ ਇਧਰੋਂ ਕੋਈ ਗਊ ਜਾਂਦੀ ਹੋਈ ਦੇਖੀ ਹੈ? ਤਾਂ ਤੁਸੀਂ ਪਛਾਣ ਲਿਆ ਕਿ ਇਹ ਕਸਾਈ ਹੈ ਤੇ ਇਸ ਨੇ ਗਊ ਨੂੰ ਫੜ ਕੇ ਮਾਰ ਦੇਣਾ ਹੈ। ਪਰ ਜੇ ਮੈਂ ਝੂਠ ਬੋਲਦਾ ਹਾਂ ਤਾਂ ਮੈਨੂੰ ਝੂਠ ਬੋਲਣ ਦਾ ਪਾਪ ਲੱਗੇਗਾ। ਇਸ ਲਈ ਤੁਸੀਂ ਕੁਝ ਵੀ ਨਾ ਬੋਲੇ ਤੇ ਨਾ ਹੀ ਕੁਝ ਦੱਸਿਆ। ਹੱਥ ਚੁੱਕ ਕੇ ਗਊ ਵੱਲ ਇਸ਼ਾਰਾ ਕਰ ਦਿੱਤਾ। ਤਾਂ ਉਸ ਕਸਾਈ ਨੇ ਗਊ ਨੂੰ ਫੜ ਕੇ ਕਤਲ ਕਰ ਦਿੱਤਾ। ਜਿਸ ਵਕਤ ਕਸਾਈ ਨੇ ਗਊ ਦੀ ਹੱਤਿਆ ਕੀਤੀ ਸੀ ਉਸ ਵਕਤ ਪੁਰਬ ਲੱਗਾ ਹੋਇਆ ਸੀ, ਜਿਸ ਦੇ ਮਹਾਤਮ ਕਰਕੇ ਉਸ ਗਊ ਦਾ ਰਾਜ ਪੁੱਤਰੀ ਦੇ ਰੂਪ ਵਿਚ ਕਸਾਈ ਦਾ ਰਾਜ ਪੁੱਤਰ ਦੇ ਰੂਪ ਵਿਚ ਤੇ ਤੁਹਾਡਾ ਇਕ ਸਾਧੂ ਦੇ ਰੂਪ ਵਿਚ ਦੁਬਾਰਾ ਜਨਮ ਹੋਇਆ। ਜਦੋਂ ਸੰਜੋਗ ਮਿਲੇ ਤਾਂ ਰਾਜ ਪੁੱਤਰ ਤੇ ਰਾਜ ਕੁਮਾਰੀ ਦਾ ਆਪਸ ਵਿਚ ਵਿਆਹ ਹੋ ਗਿਆ। ਪਿਛਲੇ ਜਨਮ ਵਿਚ ਰਾਜ ਕੁਮਾਰ ਨੇ ਕਸਾਈ ਦੇ ਰੂਪ ਵਿਚ ਗਊ ਹੱਤਿਆ ਕੀਤੀ ਸੀ। ਉਸਦੇ ਫਲਸਰੂਪ ਉਸ ਗਊ ਨੇ ਇਸ ਜਨਮ ਵਿਚ ਰਾਜ ਕੁਮਾਰੀ ਦੇ ਰੂਪ ਵਿਚ ਜਨਮ ਲੈ ਕੇ ਆਪਣਾ ਬਦਲਾ ਲੈ ਲਿਆ ਹੈ, ਤੇ ਜਿਹੜਾ ਤੁਸੀਂ ਪਿਛਲੇ ਜਨਮ ਵਿਚ ਗਊ ਵੱਲ ਇਸ਼ਾਰਾ ਕੀਤਾ ਸੀ। ਉਸ ਦੇ ਫਲਸਰੂਪ ਤੁਹਾਡਾ ਹੱਥ ਵੱਢਿਆ ਗਿਆ ਹੈ।

ਬ੍ਰਹਮਣ ਦੀ ਗਲ ਸੁਣ ਕੇ ਸਾਧੂ ਨੂੰ ਕੁਝ ਹੌਸਲਾ ਹੋਇਆ ਤੇ ਉਸ ਨੇ ਬ੍ਰਾਹਮਣ ਨੂੰ ਫਿਰ ਪੁੱਛਿਆ ਕਿ ਤੁਸੀਂ ਮੇਰੇ ਪਿਛਲੇ ਜਨਮ ਬਾਰੇ ਤਾਂ ਦੱਸ ਦਿੱਤਾ ਹੈ, ਪਰ ਮੈਨੂੰ ਇਹ ਦਸੋ ਕਿ ਤੁਸੀਂ ਪਿਛਲੇ ਜਨਮ ਵਿਚ ਕਿਹੜਾ ਪਾਪ ਕੀਤਾ ਸੀ ਜੋ ਤੁਹਾਨੂੰ ਇਸ ਜਨਮ ਵਿਚ ਇਹ ਲੜਾਕੀ ਪਤਨੀ ਮਿਲੀ ਹੈ ਜੋ ਸਾਰਾ ਦਿਨ ਤੁਹਾਨੂੰ ਗਾਲਾਂ ਹੀ ਕੱਢਦੀ ਰਹਿੰਦੀ ਹੈ। ਸਾਧੂ ਦੀ ਗਲ ਸੁਣ ਕੇ ਬ੍ਰਾਹਮਣ ਹੱਸ ਪਿਆ ਤੇ ਕਹਿਣ ਲੱਗਾ ਕਿ ਤੁਸੀਂ ਮੇਰੀ ਕਹਾਣੀ ਵੀ ਸੁਣ ਲਵੋ। ਪਿਛਲੇ ਜਨਮ ਵਿਚ ਮੈਂ ਕਾਂ ਸੀ ਤੇ ਇਹ ਮੇਰੀ ਬ੍ਰਾਹਮਣੀ ਗਧੀ ਸੀ। ਇਸ ਦੀ ਪਿੱਠ ਉੱਤੇ ਜ਼ਖਮ ਸੀ ਤੇ ਮੈਂ ਇਸ ਦਾ ਪਿੱਛਾ ਨਹੀਂ ਸੀ ਛੱਡਦਾ। ਰੋਜ ਹੀ ਇਸ ਦੇ ਜਖਮ ਵਿਚ ਆਪਣੀ ਚੁੰਝ ਮਾਰਦਾ ਰਹਿੰਦਾ ਸੀ, ਜਿਸ ਤੋਂ ਇਹ ਬਹੁਤ ਦੁੱਖ ਮਨਾਉਂਦੀ ਸੀ। ਇਕ ਦਿਨ ਜਦੋਂ ਮੈਂ ਇਸ ਦੀ ਪਿੱਠ ਵਿਚ ਚੁੰਝ ਮਾਰੀ ਤਾਂ ਮੇਰੀ ਚੁੰਝ ਇਸ ਦੀ ਪਿੱਠ ਦੀ ਹੱਡੀ ਵਿਚ ਫੱਸ ਗਈ। ਇਸ ਨੇ ਬਹੁਤ ਦਰਦ ਮਹਿਸੂਸ ਕੀਤਾ ਤੇ ਦੁਖੀ ਹੋ ਕੇ ਗੰਗਾ ਵਿਚ ਪ੍ਰਵੇਸ਼ ਕਰ ਗਈ ਤੇ ਗੰਗਾ ਵਿਚ ਡੁੱਬਣ ਕਰਕੇ ਸਾਡੀ ਦੋਵਾਂ ਦੀ ਮੌਤ ਹੋ ਗਈ। ਅਸੀਂ ਦੋਵੇ ਮਰਨ ਵੇਲੇ ਇਕ ਦੂਸਰੇ ਨਾਲ ਜੁੜੇ ਹੋਏ ਸੀ। ਇਸ ਕਰਕੇ ਹੁਣ ਇਸ ਜਨਮ ਵਿਚ ਅਸੀਂ ਦੋਵੇਂ ਪਤੀ ਪਤਨੀ ਹਾਂ। ਜਿਵੇਂ ਪਿਛਲੇ ਜਨਮ ਵਿਚ ਮੈਂ ਇਸ ਨੂੰ ਚੁੰਝਾਂ ਮਾਰ ਮਾਰ ਕੇ ਤੰਗ ਕਰਦਾ ਸੀ। ਤਿਵੇਂ ਹੀ ਹੁਣ ਇਹ ਮੈਨੂੰ ਤਰਕਾਂ ਰੂਪ ਚੁੰਝਾਂ ਮਾਰ ਮਾਰ ਕੇ ਦੁਖੀ ਕਰਦੀ ਹੈ।

ਇਸ ਪ੍ਰਕਾਰ ਜਿਹੜਾ ਜਿਸ ਹਥ ਨਾਲ ਕਰਮ ਕਰਦਾ ਹੈ, ਉਸ ਨੂੰ ਉਸੇ ਹੱਥ ਨਾਲ ਹੀ ਫਲ ਪ੍ਰਾਪਤ ਹੁੰਦਾ ਹੈ ਕੋਈ ਵੀ ਕਿਸੇ ਦੀ ਥਾਂ ਤੇ ਪਕੜਿਆ ਨਹੀਂ ਜਾਂਦਾ।

**ਹਰਿ ਜੀਉ ਸੋਈ ਕਰਹਿ, ਜਿ ਭਗਤ ਤੇਰੇ ਜਾਚਹਿ; ਏਹੁ ਤੇਰਾ ਬਿਰਦੁ ॥**

ਹੇ (ਹਰਿ) ਹਰੀ ਪ੍ਰਮੇਸਰ (ਜੀਉ) ਜੀ! ਤੁਸੀਂ (ਸੋਈ) ਓਹੀ (ਕਰਹਿ) ਕਰਦੇ ਹੋ (ਜਿ) ਜੋ ਤੁਹਾਡੇ ਭਗਤ ਜਨ (ਜਾਚਹਿ) ਮੰਗਦੇ ਹਨ। (ਏਹੁ) ਇਹੋ ਹੀ (ਤੇਰਾ) ਤੁਹਾਡਾ (ਬਿਰਦੁ) ਪ੍ਰਣ ਹੈ।

## ਕਰ ਜੋੜਿ, ਨਾਨਕ ਦਾਨੁ ਮਾਗੈ; ਅਪਣਿਆ ਸੰਤਾ ਦੇਹਿ ਹਰਿ ਦਰਸੁ ॥੪॥੫॥੧੪੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ਦਾਸਾ ਭਾਵ ਧਾਰ ਕੇ ਹੱਥ ਜੋੜ ਇਉਂ ਬੇਨਤੀ ਕਰੋ ਕਿ ਹੇ ਪ੍ਰਮੇਸਰ ਜੀ ! ਅਸੀਂ ਇਹ ਦਾਨ (ਮਾਗੈ) ਮੰਗਦੇ ਹਾਂ ਕਿ ਆਪ ਜੀ ਸਾਨੂੰ ਵੀ ਤਿਵੇਂ ਹੀ ਦਰਸ਼ਨ ਦਿਉ ਜਿਵੇਂ ਆਪਣਿਆ ਸੰਤਾਂ ਨੂੰ (ਦੇਹਿ) ਦਿੰਦੇ ਹੋ। **ਵਾ:** ਆਪਦਿਆਂ ਸੰਤਾਂ ਦੁਆਰਾ ਸਾਨੂੰ ਵੀ ਦਰਸ਼ਨ ਦਿਉ। **ਵਾ:** ਆਪਦਿਆਂ ਸੰਤਾਂ ਦੇ ਦਰਸ਼ਨ ਕਰਵਾਉਣਾ ਕਰੋ ਕਿਉਂਕਿ ਸੰਤਾਂ ਦੇ ਦਰਸ਼ਨ ਕਰਕੇ ਹੀ ਆਪ ਜੀ ਦੇ ਦਰਸ਼ਨ ਪ੍ਰਾਪਤ ਹੁੰਦੇ ਹਨ।

## ਰਾਗੁ ਆਸਾ ਮਹਲਾ ੫ ਘਰੁ ੧੩

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਬਾਣੀ ਦੀ ਮਹਿਮਾ ਕਥਨ ਕਰਦੇ ਹੋਏ ਆਸਾ ਰਾਗ ਦੇ ਅੰਦਰ ਤੇਰ੍ਹਵੇਂ (ਘਰੁ) ਸੁਰਤਾਲ ਵਿਚ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਤਿਗੁਰ; ਬਚਨ ਤੁਮ੍ਾਰੇ ॥

ਹੇ ਧੁਰ ਕੀ ਬਾਣੀ ਵਾਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ! ਜੋ (ਤੁਮ੍ਾਰੇ) ਤੁਹਾਡੇ ਉਚਾਰਨ ਕੀਤੇ ਹੋਏ ਅੰਮ੍ਰਿਤ ਰੂਪ ਬਚਨ ਹਨ। ਭਾਵ ਜਿਹੜੀ ਤੁਹਾਡੀ ਉਚਾਰਨ ਕੀਤੀ ਹੋਈ ਪਵਿੱਤਰ ਬਾਣੀ ਹੈ।

## ਨਿਰਗੁਣ; ਨਿਸਤਾਰੇ ॥੧॥ ਰਹਾਉ ॥

ਇਸ ਨੇ (ਨਿਰਗੁਣ) ਗੁਣਾਂ ਤੋਂ ਰਹਿਤ ਜੀਵਾਂ ਨੂੰ (ਨਿਸਤਾਰੇ) ਸੰਸਾਰ ਸਮੁੰਦਰ ਤੋਂ ਤਾਰ ਦਿੱਤਾ ਹੈ।

## ਮਹਾ ਬਿਖਾਦੀ ਦੁਸਟ ਅਪਵਾਦੀ; ਤੇ ਪੁਨੀਤ ਸੰਗਾਰੇ ॥੧॥

ਹੇ ਸਤਿਗੁਰੂ ਸਾਹਿਬ ਜੀ ! ਜਿਹੜੇ (ਮਹਾ) ਬਹੁਤੇ (ਬਿਖਾਦੀ) ਵਿਸ਼ਿਆਂ ਵਿਕਾਰਾਂ ਦੇ ਖਾਦੇ ਹੋਏ ਭਾਵ ਨਾਸ਼ ਕੀਤੇ ਹੋਏ ਸਨ **ਵਾ:** ਜਿਹੜੇ (ਮਹਾ) ਬੜੇ ਵੱਡੇ (ਬਿਖਾਦੀ) ਝਗੜਾਲੂ ਸੁਭਾਅ ਵਾਲੇ (ਦੁਸਟ) ਨੀਚ ਸੁਭਾਅ ਵਾਲੇ **ਵਾ:** ਦਵੈਤ ਨੂੰ ਪਿਆਰ ਕਰਨ ਵਾਲੇ ਪੁਰਸ਼ ਸਨ। **ਵਾ:** ਜਿੰਨ੍ਹਾਂ ਨੂੰ ਦੁਸ਼ਟ ਇੰਦਰੇ ਹਰ ਵਕਤ ਵਿਕਾਰਾਂ ਵਿਚ ਹੀ ਪ੍ਰਵਿਰਤ ਕਰੀ ਰੱਖਦੇ ਸਨ ਅਤੇ ਜੋ (ਅਪਵਾਦੀ) ਖੋਟੀ ਚਰਚਾ ਕਰਨ ਵਾਲੇ ਨਿੰਦਕ ਲੋਕ ਸਨ। **ਵਾ:** ਜਿੰਨ੍ਹਾਂ ਦੀ ਹਰ ਵਕਤ ਦੁਨੀਆਂ ਵਿਚ (ਅਪਵਾਦੀ) ਬੁਰਿਆਈ ਪ੍ਰਗਟ ਹੋ ਰਹੀ ਸੀ। (ਤੇ) ਉਹ ਲੋਕ ਵੀ ਆਪ ਜੀ ਦੀ (ਸੰਗਾਰੇ) ਸੰਗਤ ਕਰਨੇ ਕਰਕੇ (ਪੁਨੀਤ) ਪਵਿੱਤਰ ਹੋ ਗਏ ਹਨ।

## ਜਨਮ ਭਵੰਤੇ ਨਰਕਿ ਪੜੰਤੇ; ਤਿਨ ਕੇ ਕੁਲ ਉਧਾਰੇ ॥੨॥

ਹੇ ਮਹਾਰਾਜ ! ਜਿੱਥੇ ਆਪ ਜੀ ਨੇ ਚੌਰਾਸੀ ਲੱਖ ਜੂਨਾਂ ਵਿਚ ਜਨਮ ਧਾਰ ਕੇ (ਭਵੰਤੇ) ਭਰਮਦੇ ਰਹਿਣ ਵਾਲਿਆ ਅਤੇ ਹਮੇਸ਼ਾਂ ਲਈ ਨਰਕਾਂ ਵਿਚ (ਪੜੰਤੇ) ਪਏ ਰਹਿਣ ਵਾਲਿਆ ਦਾ ਉਧਾਰ ਕੀਤਾ ਹੈ, ਉੱਥੇ ਹੀ ਆਪ ਜੀ ਨੇ (ਤਿਨ ਕੇ) ਉਹਨਾਂ ਦੀਆਂ ਕੁਲਾਂ ਦੀਆਂ ਕੁਲਾਂ ਦਾ ਵੀ ਉਧਾਰ ਕਰ ਦਿੱਤਾ ਹੈ। **ਵਾ:** ਆਪ ਜੀ ਨੇ ਉਨ੍ਹਾਂ (ਕੁਲ) ਸਾਰਿਆਂ ਦਾ ਹੀ ਉਧਾਰ ਕਰ ਦਿੱਤਾ ਹੈ।

## ਕੋਇ ਨ ਜਾਨੈ, ਕੋਇ ਨ ਮਾਨੈ; ਸੇ ਪਰਗਟੁ ਹਰਿ ਦੁਆਰੇ ॥੩॥

ਹੇ ਹਰੀ ਪ੍ਰਮੇਸਰ ! ਜਿੰਨ੍ਹਾਂ ਨੂੰ ਨਾ ਤਾਂ ਦੁਨੀਆਂ ਵਿੱਚ (ਕੋਇ) ਕੋਈ ਜਾਣਦਾ ਸੀ ਕਿ ਉਹ ਕਿੱਥੇ ਰਹਿੰਦੇ ਹਨ।

**ਕਬਹੂੰ ਰਣ ਜੂਝਿਓ ਨਹੀ ਕਛੁ ਦੈ ਜਸੁ ਨਹਿ ਲੀਨ ॥**
**ਗਾਂਵ ਬਸਤ ਜਾਨਿਯੋ ਨਹੀ ਜਮ ਸੋ ਕਿਨ ਕਹਿ ਦੀਨ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਅਤੇ ਨਾ ਹੀ ਕੋਈ ਸਭਾ ਸੁਸਾਇਟੀ ਵਿਚ ਗੁਣਾਂ ਕਰਕੇ ਮਨਦਾ ਸੀ। ਉਹਨਾਂ 'ਤੇ ਆਪ ਜੀ ਨੇ ਐਸੀ ਕਿਰਪਾ ਕੀਤੀ ਹੈ ਕਿ ਆਪਣੇ ਬਚਨਾਂ ਨੂੰ ਸੁਣਾ ਕੇ ਉਹਨਾਂ ਗੁਰਮੁਖਾਂ ਨੂੰ ਸਾਧ ਸੰਗਤ ਰੂਪ ਦੁਆਰੇ ਵਿੱਚ **ਵਾ:** ਗਿਆਨ ਰੂਪ ਦੁਆਰੇ ਵਿਚ **ਵਾ:** ਸੱਚਖੰਡ ਰੂਪ ਦੁਆਰੇ ਵਿਚ ਇਸਥਿਤ ਕਰਕੇ ਪ੍ਰਗਟ ਕਰ ਦਿੱਤਾ ਹੈ, ਮਸ਼ਹੂਰ ਕਰ ਦਿੱਤਾ ਹੈ।

## ਕਵਨ ਉਪਮਾ ਦੇਉ, ਕਵਨ ਵਡਾਈ; ਨਾਨਕ, ਖਿਨੁ ਖਿਨੁ ਵਾਰੇ ॥੪॥੧॥੧੪੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ! ਅਸੀਂ ਆਪ ਜੀ ਦੀ ਬਾਣੀ ਨੂੰ (ਕਵਨ) ਕਿਹੜੀ ਉਪਮਾ (ਦੇਉ) ਦੇਣਾ ਕਰੀਏ ਅਤੇ (ਕਵਨ ਵਡਾਈ) ਕਿਹੜੀ ਵਡਿਆਈ ਕਹਿਣਾ ਕਰੀਏ। ਜੇਕਰ ਅਕਾਸ਼ ਦੀ ਉਪਮਾ ਦਿੰਦੇ ਹਾਂ ਤਾਂ ਉਹ ਜੜ੍ਹ ਹੈ। ਜੇਕਰ ਸੂਰਜ ਦੀ ਉਪਮਾ ਕਹੀਏ ਤਾਂ ਉਹ ਅਰਬ ਦੇ ਲੋਕਾਂ ਨੂੰ ਤਪਾਉਂਦਾ ਹੈ। ਜੇਕਰ ਚੰਦਰਮਾ ਦੀ ਉਪਮਾਂ ਦੇਈਏ ਤਾਂ ਉਸ ਦਾ ਤੇਜ ਵੀ ਫਿੱਕਾ ਹੈ ਤੇ ਉਹ ਘਟਦਾ ਵਧਦਾ ਵੀ ਰਹਿੰਦਾ ਹੈ। ਫਿਰ ਉਸ ਨੂੰ ਕਲੰਕ ਵੀ ਲੱਗਾ ਹੋਇਆ ਹੈ। ਆਪ ਜੀ ਦੀ ਬਾਣੀ ਨੂੰ ਕਿਸੇ ਦੀ ਉਪਮਾ ਨਹੀਂ ਦਿੱਤੀ ਜਾ ਸਕਦੀ। ਕਿਉਂਕਿ ਵੇਦਾਂ ਵਿਚ ਨਾਨਾ ਉਪਾਸ਼ਨਾ ਦੇ ਅਤੇ ਕਤੇਬਾਂ ਵਿੱਚ ਅਨੇਕਾਂ ਤਰ੍ਹਾਂ ਦੇ ਸ਼ਰ੍ਹਾ ਦੇ ਝਗੜੇ ਪਏ ਹੋਏ ਹਨ ਤੇ ਇਹਨਾਂ ਦੇ ਨਾਲ ਕਿਸੇ ਪ੍ਰਕਾਰ ਵੀ ਦਿਲ ਦਾ ਫਿਕਰ ਨਹੀਂ ਜਾਂਦਾ।

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥** *(ਅੰਗ : ੭੨੭)*

ਪਰ ਆਪ ਜੀ ਦੀ ਅੰਮ੍ਰਿਤ ਰੂਪ ਬਾਣੀ ਦਿਲ ਦੀਆਂ ਸਾਰੀਆਂ ਚਿੰਤਾਵਾਂ ਨੂੰ ਮੇਟ ਕੇ ਲੋਕ-ਪ੍ਰਲੋਕ ਵਿਚ ਰੱਖਿਆ ਕਰਨ ਵਾਲੀ ਹੈ।

**ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥** *(ਅੰਗ : ੬੨੮)*

ਇਸ ਲਈ ਅਸੀਂ ਆਪ ਜੀ ਦੀ ਅੰਮ੍ਰਿਤ ਰੂਪ ਬਾਣੀ ਤੋਂ ਖਿਨ-ਖਿਨ ਕਾਲ ਵਿਚ (ਵਾਰੇ) ਵਾਰਨੇ ਬਲਿਹਾਰਨੇ ਜਾਂਦੇ ਹਾਂ।

## ਆਸਾ ਮਹਲਾ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਰਮਾਦੀ ਹੋ ਰਹੇ ਜੀਵਾਂ ਨੂੰ ਸਾਵਧਾਨ ਕਰਨ ਵਾਸਤੇ ਪਾਵਨ ਉਪਦੇਸ਼ ਬਖਸ਼ਿਸ਼ ਕਰ ਰਹੇ ਹਨ।

## ਬਾਵਰ; ਸੋਇ ਰਹੇ ॥੧॥ ਰਹਾਉ ॥

ਹੇ ਭਾਈ ! ਇਹ (ਬਾਵਰ) ਕਮਲੇ ਜੀਵ ਦੇਹ ਅਭਿਮਾਨ ਰੂਪ ਸ਼ਰਾਬ ਪੀ ਕੇ, **ਵਾ:** ਮਾਇਆ ਰੂਪ ਸ਼ਰਾਬ ਨੂੰ ਪੀ ਕੇ (ਬਾਵਰ) ਕਮਲੇ ਹੋ ਕੇ ਅਵਿੱਦਿਆ ਰੂਪ ਨੀਂਦ ਵਿਚ (ਸੋਇ) ਸੌਂ ਰਹੇ ਹਨ। **ਵਾ:** ਪ੍ਰਮੇਸਰ ਵਲੋਂ ਸੌਂ ਰਹੇ ਹਨ।

## ਮੋਹ ਕੁਟੰਬ, ਬਿਖੈ ਰਸ ਮਾਤੇ; ਮਿਥਿਆ, ਗਹਨ ਗਹੇ ॥੧॥

ਇਸਤਰੀਂ ਤੋਂ ਵਧੇ ਹੋਏ (ਕੁਟੰਬ) ਪਰਿਵਾਰ ਦੇ ਮੋਹ ਵਿਚ ਫਸ ਕੇ (ਬਿਖੈ) ਸ਼ਬਦ ਸਪਰਸ਼ ਆਦਿਕ (ਬਿਖੈ) ਵਿਸ਼ਿਆਂ ਦੇ ਰਸ ਵਿਚ (ਮਾਤੇ) ਮਸਤ ਹੋ ਰਹੇ ਹਨ। ਫਿਰ (ਮਿਥਿਆ) ਅਣਹੋਏ, ਝੂਠੇ ਅਤੇ (ਗਹਨ) ਕਠਿਨਾਈ ਨਾਲ ਪ੍ਰਾਪਤ ਹੋਣ ਵਾਲੇ ਪਦਾਰਥਾਂ ਨੂੰ ਸਚੇ ਮੰਨ ਕੇ (ਗਹੇ) ਗ੍ਰਹਿਣ ਕਰ ਰਹੇ ਹਨ। **ਵਾ:** ਮਿਥਿਆ ਪਦਾਰਥਾਂ ਦੀ ਪਕੜ ਵਿਚ ਪਕੜੇ ਗਏ ਹਨ।

## ਮਿਥਨ ਮਨੋਰਥ, ਸੁਪਨ ਆਨੰਦ ਉਲਾਸ; ਮਨਿ ਮੁਖਿ ਸਤਿ ਕਹੇ ॥੨॥

ਜੋ (ਮਨੋਰਥ) ਮਨ ਦੇ ਸੰਕਲਪ ਕਰਕੇ ਅਤੇ ਸੁਪਨੇ ਵਿਚ ਉਤਸ਼ਾਹ ਕਰਕੇ ਅਨੰਦ ਮਾਨਣਾ ਹੈ। ਇਹ ਮਿਥਿਆ ਹੀ ਹੈ, ਪਰ ਜੀਵ ਇਹਨਾਂ ਨੂੰ ਮਨ ਕਰਕੇ ਸਤ ਮੰਨਦਾ ਹੈ ਤੇ ਮੂੰਹੋਂ ਬੋਲ ਕੇ ਵੀ ਸਤ ਕਹਿੰਦਾ ਹੈ।

**ਅਥਵਾ :** ਜਿਹੜੇ ਪਦਾਰਥ (ਮਨੋਰਥ) ਮਨ ਦੇ ਸੰਕਲਪਾਂ ਦੇ ਅਨੰਦ ਸਮਾਨ ਅਤੇ ਸੁਪਨੇ ਦੇ (ਉਲਾਸ) ਉਤਸ਼ਾਹ ਸਮਾਨ (ਮਿਥਨ) ਝੂਠੇ **ਵਾ:** ਅਣਹੋਏ ਹਨ। ਉਹਨਾਂ ਨੂੰ ਇਹ ਜੀਵ ਮਨ ਕਰਕੇ ਤੇ (ਮੁਖਿ) ਮੁਖ ਕਰਕੇ ਸਤ (ਕਹੇ) ਕਹਿੰਦੇ ਹਨ।

### *ਸਾਖੀ—ਸ਼ੇਖ ਚਿਲੀ ਦੀ

### **ਸਾਖੀ—ਭੜਭੁੰਜੇ ਦੀ

## ਅੰਮ੍ਰਿਤੁ ਨਾਮੁ ਪਦਾਰਥੁ ਸੰਗੇ; ਤਿਲੁ ਮਰਮੁ ਨ ਲਹੇ ॥੩॥

ਹੇ ਭਾਈ! ਜਿਹੜਾ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਰੂਪ ਪਦਾਰਥ ਸਾਰਿਆਂ ਦੇ ਨਾਲ ਹੀ ਹੈ। **ਵਾ:** ਜਨਮ ਪਦਾਰਥ, ਪ੍ਰੇਮ ਪਦਾਰਥ, ਗਿਆਨ ਪਦਾਰਥ, ਮੁਕਤ ਪਦਾਰਥ ਨੂੰ ਦੇਣ ਵਾਲਾ ਨਾਮ ਰੂਪ ਪਦਾਰਥ ਸਾਰਿਆਂ ਦੇ ਨਾਲ ਹੈ।

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥** *(ਅੰਗ : ੨੯੩)*

ਪਰ ਇਹ ਮਨਮੁਖ ਜੀਵ ਉਸ ਦਾ ਤਿਲ ਮਾਤਰ ਵੀ (ਮਰਮੁ) ਭੇਦ ਨਹੀਂ (ਲਹੇ) ਲੈ ਸਕਦਾ। ਅਜਪਾ ਜਾਪ ਤਾਂ ਸਾਰਿਆਂ ਦੇ ਅੰਦਰ ਹੋ ਰਿਹਾ ਹੈ। ਪਰ ਪੰਜਾਂ ਪਿਆਰਿਆਂ ਦੁਆਰਾ ਦਿੱਤੇ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕੀਤੇ ਤੋਂ ਬਗੈਰ ਪ੍ਰਗਟ ਨਹੀਂ ਹੋ ਸਕਦਾ।

## ਕਰਿ ਕਿਰਪਾ ਰਾਖੇ ਸਤਸੰਗੇ; ਨਾਨਕ, ਸਰਣਿ ਆਹੇ ॥੪॥੨॥੧੪੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ! ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਨੇ ਆਪਣੀ ਕਿਰਪਾ ਦ੍ਰਿਸ਼ਟੀ ਦੁਆਰਾ (ਸਤਸੰਗੇ) ਸਤਸੰਗਤ ਵਿਚ (ਰਾਖੇ) ਰੱਖਿਆ ਹੈ। ਉਹੋ ਹੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਸ਼ਰਨ ਵਿਚ (ਆਹੇ) ਚਾਹਨਾ, ਇੱਛਾ ਕਰਕੇ ਆਏ ਹਨ।

## ਆਸਾ ਮਹਲਾ ੫ ਤਿਪਦੇ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤਿੰਨ ਪਉੜੀਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

---

* 'ਸਾਖੀ ਸ਼ੇਖ ਚਿਲੀ ਦੀ' 'ਸ਼੍ਰੋਮਣੀ ਦਮਦਮੀ ਸਟੀਕ' ਪੋਥੀ ਚੌਥੀ ਦੇ ਪੰਨਾ ਨੰ: ੩੩੧ 'ਤੇ ਵੇਖੋ।

** 'ਸਾਖੀ ਭੜਭੁੰਜੇ ਦੀ' 'ਸ਼੍ਰੋਮਣੀ ਦਮਦਮੀ ਸਟੀਕ' ਪੋਥੀ ਚੌਥੀ ਦੇ ਪੰਨਾ ਨੰ: ੩੩੦ 'ਤੇ ਵੇਖੋ।

## ਓਹਾ; ਪ੍ਰੇਮ ਪਿਰੀ ॥੧॥ ਰਹਾਉ ॥

ਹੇ ਭਾਈ ! ਉਸ ਪਿਆਰੇ (ਪਿਰੀ) ਪ੍ਰਮੇਸਰ ਦਾ ਪ੍ਰੇਮ ਬੜਾ (ਓਹਾ) ਅਸਚਰਜ ਹੈ। ਐਸਾ ਅਸਚਰਜ ਹੈ ਕਿ ਜੋ ਵੀ ਪ੍ਰਮੇਸਰ ਨਾਲ ਪ੍ਰੇਮ ਕਰਦਾ ਹੈ। ਉਸ ਨੂੰ ਵਾਹਿਗੁਰੂ ਦਾ ਰੂਪ ਹੀ ਕਰ ਦਿੰਦਾ ਹੈ।

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥** *(ਅਕਾਲ ਉਸਤਤ)*

**ਨੋਟ :** ਓਹਾ ਦਾ 'ਅਸਚਰਜ' ਅਰਥ ਕਰਨਾ ਹੈ।

## ਕਨਿਕ ਮਾਨਿਕ, ਗਜ ਮੋਤੀਅਨ ਲਾਲਨ; ਨਹ ਨਾਹ ਨਹੀ ॥੧॥

ਉਸ ਪ੍ਰਮੇਸਰ ਦਾ ਪ੍ਰੇਮ, (ਕਨਿਕ) ਸੋਨੇ ਦੇ ਬਦਲੇ ਵੀ (ਨਹ) ਨਹੀ ਮਿਲਦਾ, (ਮਾਨਿਕ) ਮਾਣਕਾਂ ਨੂੰ ਖਰਚ ਕੇ ਵੀ ਪ੍ਰਾਪਤ (ਨਾਹ) ਨਹੀਂ ਹੁੰਦਾ। (ਗਜ) ਹਾਥੀ ਤੇ (ਮੋਤੀਅਨ) ਛੇ ਪ੍ਰਕਾਰ ਦੇ ਮੋਤੀਆਂ ਦੇ ਵੱਟੇ ਵੀ ਨਹੀ ਮਿਲਦਾ **ਵਾ:** (ਗਜ ਮੋਤੀਅਨ) ਹਾਥੀਆਂ ਦੇ ਸਿਰ ਵਿਚੋਂ ਨਿਕਲਣ ਵਾਲੇ ਮੋਤੀਆਂ ਅਤੇ (ਲਾਲਨ) ਲਾਲਾਂ ਦੇ ਵੱਟੇ ਵੀ ਨਹੀਂ ਮਿਲਦਾ।

**ਅਥਵਾ :** ਜਿਸ ਨੂੰ ਪ੍ਰਮੇਸਰ ਦਾ ਪ੍ਰੇਮ ਪ੍ਰਾਪਤ ਹੋ ਜਾਂਦਾ ਹੈ ਉਸ ਪੁਰਖ ਨੂੰ ਐਸਾ ਆਤਮਾਨੰਦ ਪ੍ਰਾਪਤ ਹੁੰਦਾ ਹੈ ਕਿ ਉਸ ਨੂੰ ਸੋਨੇ ਦੀ ਭੁੱਖ ਵੀ (ਨਹ) ਨਹੀਂ ਰਹਿੰਦੀ। ਮਾਣਕਾਂ ਦੀ ਵੀ ਕੋਈ ਲੋੜ (ਨਾਹ) ਨਹੀ ਰਹਿੰਦੀ ਅਤੇ ਹਾਥੀਆਂ ਦੇ ਸਿਰਾਂ ਵਿਚੋਂ ਨਿਕਲਣ ਵਾਲੇ ਮੋਤੀਆਂ ਦੀ ਅਤੇ ਕੀਮਤੀ ਲਾਲਾਂ ਦੀ ਵੀ ਕੋਈ ਇੱਛਾ ਨਹੀਂ ਰਹਿੰਦੀ।

## ਰਾਜਨ ਭਾਗਨ, ਹੁਕਮ ਨ ਸਾਦਨ ॥ ਕਿਛੁ ਕਿਛੁ ਨ ਚਾਹੀ ॥੨॥

*(ਦੂਸਰਾ ਪਾਠ- 'ਰਾਜ ਨ ਭਾਗ ਨ', 'ਹੁਕਮ ਨ ਸਾਦ')*

ਫਿਰ ਉਸ ਨੂੰ ਕਿਸੇ (ਰਾਜਨ) ਰਾਜ ਦੀ ਭੁਖ ਨਹੀਂ ਰਹਿੰਦੀ।

**ਪ੍ਰਸ਼ਨ :** ਰਾਜ ਦੀ ਭੁੱਖ ਕਿਉਂ ਨਹੀਂ ਰਹਿੰਦੀ?

**ਉੱਤਰ :** ਕਿਉਂਕਿ

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥** *(ਅੰਗ : ੧੧੫੫)*

ਜਿਸ ਦੇ ਹਿਰਦੇ ਵਿਚ ਨਾਮ ਵੱਸ ਜਾਂਦਾ ਹੈ ਉਹ ਸਾਰਿਆਂ ਤੋਂ ਵੱਡਾ ਪਾਤਸ਼ਾਹ ਬਣ ਜਾਂਦਾ ਹੈ। ਫਿਰ ਉਸ ਨੂੰ (ਭਾਗਨ) ਕਿਸੇ ਭਾਗਾਂ, ਕਰਮਾਂ ਦੀ ਵੀ ਲੋੜ ਨਹੀਂ ਰਹਿ ਜਾਂਦੀ ਕਿ ਚੰਗੇ ਭਾਗ ਹੋਣ। **ਵਾ:** ਉਸ ਨੂੰ ਪਦਾਰਥਾਂ ਦੇ (ਭਾਗਨ) ਛਾਂਦਿਆਂ ਦੀ ਵੀ ਇੱਛਾ ਨਹੀਂ ਰਹਿੰਦੀ। ਕਿਸੇ 'ਤੇ (ਹੁਕਮ ਨ) ਹੁਕਮ ਕਰਨ ਦੀ ਵੀ ਇੱਛਾ ਨਹੀਂ ਰਹਿ ਜਾਂਦੀ ਕਿ ਮੈਂ ਕਿਸੇ 'ਤੇ ਹਕੂਮਤ ਕਰਾਂ। (ਸਾਦਨ) ਵਟਣੇ ਮਲਣ ਦੀ ਭੁੱਖ ਵੀ ਨਹੀਂ ਰਹਿ ਜਾਂਦੀ। **ਵਾ:** (ਸਾਦਨ) ਮੰਦਰਾਂ ਦੀ ਭੁੱਖ ਵੀ ਨਹੀਂ ਰਹਿੰਦੀ। **ਵਾ:** ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਦੇ (ਸਾਦਨ) ਸਵਾਦਾਂ ਦੀ ਵੀ ਇੱਛਾ ਨਹੀਂ ਰਹਿੰਦੀ ਅਤੇ ਮਨ ਬਾਣੀ ਸਰੀਰ ਵਿਚ (ਕਿਛੁ) ਕਿਸੇ ਪਦਾਰਥ ਦੀ (ਕਿਛੁ) ਤੁਛ ਮਾਤਰ ਕੋਈ ਚਾਹਨਾ ਵੀ ਨਹੀਂ ਰਹਿੰਦੀ।

**ਰਾਜ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥** *(ਅੰਗ : ੫੩੪)*

## ਅੰਗ : ੪੦੭

## ਚਰਨਨ ਸਰਨਨ; ਸੰਤਨ ਬੰਦਨ ॥

ਉਹਨਾਂ (ਸੰਤਨ) ਸੰਤਾਂ ਦੇ (ਚਰਨਨ) ਚਰਨਾਂ ਦੀ (ਸਰਨਨ) ਸ਼ਰਨ ਨੂੰ ਲੈ ਕੇ (ਬੰਦਨ) ਨਮਸਕਾਰ ਕਰਨਾ ਕਰੀਏ।

## ਸੁਖੋ; ਸੁਖੁ ਪਾਹੀ ॥

ਜਿਹੜੇ ਸੰਤ ਮਹਾਤਮਾ ਸੁਖਾਂ ਵਿਚੋਂ ਵੀ ਵਾਹਿਗੁਰੂ ਜੀ ਦੇ ਸ੍ਰੇਸ਼ਟ ਸੁੱਖ ਨੂੰ (ਪਾਹੀ) ਪ੍ਰਾਪਤ ਕਰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਚਰਨਨ ਸਰਨਨ; ਸੰਤਨ ਬੰਦਨ ॥**

ਉਹ (ਸੰਤਨ) ਸੰਤ ਭਗਤ ਹਰ ਵਕਤ ਪ੍ਰਮੇਸਰ ਦੇ ਚਰਨਾਂ ਦੀ (ਸਰਨਨ) ਸ਼ਰਨ ਵਿਚ ਰਹਿੰਦੇ ਹਨ ਅਤੇ **"ਨਮਸਤੂੰ ਅਕਾਲੇ ॥ ਨਮਸਤੂੰ ਕ੍ਰਿਪਾਲੇ ॥"** ਕਹਿ ਕੇ ਪ੍ਰਮੇਸਰ ਦੇ ਚਰਨਾਂ ਵਿਚ ਹੀ ਬੰਦਨਾ ਕਰਦੇ ਹਨ ਜਿਸ ਕਾਰਣ।

**ਸੁਖੋ; ਸੁਖੁ ਪਾਹੀ ॥**

ਉਹ ਵਿਸ਼ੇ ਸੁੱਖਾਂ ਨੂੰ ਤੁੱਛ ਸਮਝ ਕੇ ਸਾਰੇ (ਸੁਖੋ) ਸੁੱਖਾਂ ਵਿੱਚੋਂ ਵੀ ਸ੍ਰੇਸ਼ਟ ਆਤਮ ਸੁੱਖ ਨੂੰ (ਪਾਹੀ) ਪ੍ਰਾਪਤ ਕਰਦੇ ਹਨ।

## ਨਾਨਕ; ਤਪਤਿ ਹਰੀ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੇ ਨਾਮ ਜਪ ਕੇ ਤ੍ਰਿਸ਼ਨਾ, ਈਰਖਾ, ਵਿਸ਼ਿਆਂ ਦੀ (ਤਪਤਿ) ਤਪਸ਼ ਨੂੰ (ਹਰੀ) ਨਾਸ਼ ਕਰ ਦਿੱਤਾ ਹੈ ਅਤੇ

## ਮਿਲੇ; ਪ੍ਰੇਮ ਪਿਰੀ ॥੩॥੩॥੧੪੩॥

ਉਹ ਪ੍ਰੇਮ ਕਰਨੇ ਕਰਕੇ (ਪਿਰੀ) ਪ੍ਰਮੇਸਰ ਨਾਲ (ਮਿਲੇ) ਅਭੇਦ ਹੋ ਗਏ ਹਨ।

**ਆਸਾ ਮਹਲਾ ੫ ॥**

## ਗੁਰਹਿ ਦਿਖਾਇਓ; ਲੋਇਨਾ ॥੧॥ ਰਹਾਉ ॥

(ਗੁਰਹਿ) ਸਤਿਗੁਰੂ ਸਾਹਿਬ ਜੀ ਨੇ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਮਨ-ਬੁੱਧ ਰੂਪ (ਲੋਇਨਾ) ਨੇਤਰਾਂ ਨਾਲ (ਲੋਇਨਾ) ਦ੍ਰਿਸ਼ਟਾ ਰੂਪ ਪ੍ਰਮੇਸਰ **ਵਾ:** ਸਾਰਿਆਂ ਦਾ (ਲੋਇਨਾ) ਪ੍ਰਕਾਸ਼ਕ ਬ੍ਰਹਮ (ਦਿਖਾਇਓ) ਦਿਖਾ ਦਿੱਤਾ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਸਾਡੇ ਤਾਈਂ ਸੁਰਤੀ-ਸਿਮ੍ਰਤੀ, ਪ੍ਰੋਖ-ਅਪ੍ਰੋਖ, ਵੈਰਾਗ-ਵਿਵੇਕ ਰੂਪ (ਲੋਇਨਾ) ਨੇਤਰਾਂ ਦੁਆਰਾ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਦਿਖਾਇਓ) ਦਿਖਾ ਦਿੱਤਾ ਹੈ ਕਿ

## ਈਤਹਿ ਊਤਹਿ, ਘਟਿ ਘਟਿ ਘਟਿ ਘਟਿ; ਤੂੰਹੀ ਤੂੰਹੀ ਮੋਹਿਨਾ ॥੧॥

(ਈਤਹਿ) ਇੱਥੇ ਇਸ ਮਾਤ ਲੋਕ ਵਿਚ ਤੇ (ਊਤਹਿ) ਉੱਥੇ ਪ੍ਰਲੋਕ ਵਿਚ **ਵਾ:** **"ਈਘੈ ਨਿਰਗੁਨ ਊਘੈ ਸਰਗੁਨ"** (ਈਤਹਿ) ਇਧਰ ਨਿਰਗੁਣ ਰੂਪ ਤੇ (ਊਤਹਿ) ਉਧਰ ਸਰਗੁਣ ਸਰੂਪ ਵਿਚ **ਵਾ:** (ਈਤਹਿ) ਚਤੁਰ ਤੇ (ਊਤਹਿ) ਮੂਰਖ ਕਹਾਉਣ ਵਾਲਿਆਂ ਵਿਚ ਅਤੇ (ਘਟਿ) ਅੰਡਜ (ਘਟਿ) ਜੇਰਜ (ਘਟਿ) ਸੇਤਜ (ਘਟਿ) ਉਤਭੁਜ ਆਦਿਕ ਸਾਰਿਆਂ ਵਿਚ (ਮੋਹਿਨਾ) ਮੋਹਿਤ ਕਰਨ ਵਾਲੇ ਪ੍ਰਮੇਸਰ ਕੇਵਲ (ਤੂੰਹੀ ਤੂੰਹੀ) ਤੂੰ ਹੀ ਤੂੰ ਹੈ। **ਵਾ:** (ਤੂੰਹੀ ਤੂੰਹੀ) ਤੁਹੀਂ ਨਿਰਗੁਣ ਰੂਪ ਹੈਂ ਅਤੇ ਤੂੰ ਹੀ ਸਰਗੁਣ ਸਰੂਪ ਹੈਂ। ਫਿਰ ਤੇਰਾ ਕਿਸੇ ਨਾਲ ਮੋਹ ਨਹੀਂ ਹੈ, ਪਰ ਤੇਰਾ ਸਰੂਪ ਵੇਖ ਕੇ ਸਾਰੇ (ਮੋਹਿਨਾ) ਮੋਹਿਤ ਹੋ ਜਾਂਦੇ ਹਨ।

## ਕਾਰਨ ਕਰਨਾ, ਧਾਰਨ ਧਰਨਾ; ਏਕੈ ਏਕੈ ਸੋਹਿਨਾ ॥੨॥

ਹੇ ਪ੍ਰਮੇਸਰ! ਤੂੰ ਹੀ ਸਾਰੇ (ਕਾਰਨ) ਕਾਰਜਾਂ ਨੂੰ (ਕਰਨਾ) ਕਰਨ ਵਾਲਾ ਹੈਂ **ਵਾ:** (ਕਾਰਨ ਕਰਨਾ) ਜੋ ਅਗਿਆਨ, ਪ੍ਰਮਾਣੂ, ਕਾਲ, ਤੱਤ ਆਦਿਕ ਕਾਰਨ ਮੰਨੇ ਹਨ। ਤੂੰ ਇਹਨਾਂ ਨੂੰ ਵੀ ਕਰਨ ਵਾਲਾ ਹੈਂ ਤੇ (ਧਰਨਾ) ਧਰਤੀ ਆਦਿਕ ਤੱਤਾਂ ਨੂੰ ਆਪਦੇ ਆਸਰੇ ਧਾਰਨ ਵਾਲਾ ਹੈਂ। **ਵਾ:** ਧਰਤੀ ਵਿਚ ਮੌਜੂਦ ਸਾਰੇ ਪਦਾਰਥਾਂ ਨੂੰ ਆਪਦੇ ਆਸਰੇ ਧਾਰਨ ਵਾਲਾ ਹੈਂ ਅਤੇ ਤੂੰ (ਏਕੈ) ਇਕੋ ਹੀ ਸਵਰਗ ਲੋਕ ਵਿਚ ਤੇ (ਏਕੈ) ਇਕੋ ਹੀ ਬ੍ਰਹਮ ਲੋਕ ਵਿਚ (ਸੋਹਿਨਾ) ਸੋਭਨੀਕ ਹੋ ਰਿਹਾ ਹੈਂ। **ਵਾ:** ਤੂੰ (ਏਕੈ) ਇਕੋ ਨਿਰਗੁਣ ਰੂਪ ਤੇ (ਏਕੈ) ਇਕੋ ਸਰਗੁਣ ਸਰੂਪ ਧਾਰ ਕੇ ਸਾਰਿਆਂ ਅੰਦਰ (ਸੋਹਿਨਾ) ਸ਼ੋਭਨੀਕ ਹੋ ਰਿਹਾ ਹੈਂ।

## ਸੰਤਨ ਪਰਸਨ, ਬਲਿਹਾਰੀ ਦਰਸਨ;
## ਨਾਨਕ, ਸੁਖਿ ਸੁਖਿ ਸੋਇਨਾ ॥੩॥੪॥੧੪੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ! ਜਿੰਨ੍ਹਾਂ (ਸੰਤਨ) ਸੰਤ ਜਨਾਂ ਨਾਲ (ਪਰਸਨ) ਮਿਲ ਕੇ ਤੁਹਾਡੇ ਦਰਸ਼ਨ ਪ੍ਰਾਪਤ ਹੁੰਦੇ ਹਨ। **ਵਾ:** ਜਿੰਨ੍ਹਾਂ ਸੰਤਾਂ ਦੁਆਰਾ ਆਪ ਜੀ ਦੇ ਦਰਸ਼ਨਾਂ ਦਾ ਪਰਸਨਾ ਹੁੰਦਾ ਹੈ। ਅਸੀਂ ਉਹਨਾਂ ਤੋਂ (ਬਲਿਹਾਰੀ) ਕੁਰਬਾਨ ਜਾਂਦੇ ਹਾਂ। **ਵਾ:** ਅਸੀਂ ਆਪ ਜੀ ਦੇ ਦਰਸ਼ਨਾਂ ਤੋਂ ਬਲਿਹਾਰ ਜਾਂਦੇ ਹਾਂ। ਕਿਉਂਕਿ ਆਪ ਜੀ ਦੇ ਦਰਸ਼ਨ ਕਰਕੇ ਸੁੱਖਾਂ ਦੇ ਵਿਚੋਂ ਵੱਡੇ ਆਤਮ-ਸੁੱਖ ਵਿਚ, ਨਿਰਵਿਕਲਪ ਸਮਾਧੀ ਦੇ ਸੁੱਖ ਵਿਚ (ਸੋਇਨਾ) ਸੌਣਾ ਭਾਵ ਬਿਰਾਜਨਾ ਹੁੰਦਾ ਹੈ। **ਵਾ:** ਜਿਵੇਂ ਪਾਰਸ ਨਾਲ ਮਿਲ ਕੇ ਅਠ ਧਾਤਾਂ ਸੋਨਾ ਬਣ ਜਾਂਦੀਆਂ ਹਨ। ਇਉਂ ਹੀ ਸੰਤ ਜਨ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨਾਲ ਮਿਲ ਕੇ (ਸੋਇਨਾ) ਸ਼ੁੱਧ ਸਰੂਪ ਹੀ ਹੋ ਗਏ ਹਨ। **ਵਾ:** ਜਿਵੇਂ ਅੱਠ ਧਾਤਾਂ ਵਿੱਚੋਂ ਸੋਨੇ ਨੂੰ ਸ਼ੁੱਧ ਮੰਨਿਆ ਹੈ, ਇਵੇਂ ਅਸੀਂ ਸੁੱਖਾਂ ਵਿੱਚੋਂ ਸੋਨੇ ਦੀ ਨਿਆਈਂ ਸ਼ੁੱਧ ਸੁੱਖ ਪ੍ਰਾਪਤ ਕੀਤਾ ਹੈ। **ਵਾ:** ਜਿਵੇਂ ਬਾਰਾਂ ਵੰਨੀ ਦੇ ਸ਼ੁੱਧ ਸੋਨੇ ਵਿੱਚ ਮੈਲ ਨਹੀਂ ਹੁੰਦੀ। ਇਵੇਂ ਹੀ ਸਤਿਗੁਰਾਂ ਦੀ ਕਿਰਪਾ ਕਰਕੇ ਸਾਡੇ ਅੰਦਰ ਵਿਸ਼ਿਆਂ ਦੀ ਇੱਛਾ ਰੂਪ ਮੈਲ ਨਹੀਂ ਰਹੀ ਹੈ।

## ਆਸਾ ਮਹਲਾ ੫ ॥
## ਹਰਿ ਹਰਿ ਨਾਮੁ; ਅਮੋਲਾ ॥

(ਹਰਿ) ਹਰੀ (ਹਰਿ) ਪ੍ਰਮੇਸਰ ਦਾ ਨਾਮ (ਅਮੋਲਾ) ਅਮੋਲਕ ਹੈ। ਜੋ ਕਿਤਿਓਂ ਵੀ ਮੁੱਲ ਜਾਂ ਕਿਸੇ ਚੀਜ ਦੇ ਬਦਲੇ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਜਿਵੇਂ ਇੱਕ ਸ਼ਾਹੂਕਾਰ ਭਗਤ ਕਬੀਰ ਸਾਹਿਬ ਜੀ ਦੇ ਪਾਸ ਸੋਨੇ ਦਾ ਥਾਲ ਭਰ ਕੇ ਲਿਆਇਆ ਅਤੇ ਨਾਮ ਦੀ ਜਾਚਨਾ ਕੀਤੀ। ਤਾਂ ਭਗਤ ਕਬੀਰ ਜੀ ਨੇ ਕਿਹਾ ਸੀ ਕਿ ਪ੍ਰਮੇਸਰ ਦੇ ਨਾਮ ਨੂੰ ਕਿਤਿਓਂ ਵੀ ਮੁੱਲ ਖਰੀਦਿਆ ਨਹੀ ਜਾ ਸਕਦਾ।

**ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥** *(ਅੰਗ : ੩੨੭)*

ਏਸੇ ਪ੍ਰਕਾਰ ਜਦੋਂ ਭਗਤ ਨਾਮਦੇਵ ਜੀ ਦੇ ਕੋਲ ਵੱਖ ਵੱਖ ਉਪਾਸ਼ਕਾਂ ਨੇ ਆ ਕੇ ਕਿਹਾ ਕਿ ਮੈ ਭੈਰਉ ਵੱਸ ਕੀਤਾ ਹੈ, ਕਿਸੇ ਨੇ ਕਿਹਾ ਕਿ "ਮੈਂ ਦੇਵੀ ਵੱਸ ਕੀਤੀ ਹੋਈ ਹੈ।" ਇਸ ਪ੍ਰਕਾਰ ਕਿਸੇ ਨੇ ਕੁਝ ਕਿਹਾ ਅਤੇ ਕਿਸੇ ਨੇ ਕੁਝ ਕਿਹਾ। ਤਾਂ ਭਗਤ ਨਾਮਦੇਵ ਜੀ ਨੇ ਕਿਹਾ ਕਿ ਮੈਂ ਦੇਵਤਿਆਂ ਦੇ ਵੱਟੇ ਪ੍ਰਮੇਸਰ ਦਾ ਨਾਮ ਨਹੀਂ ਦਿਆਂਗਾ।

**ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵ ਨਿ ਦੈਹਉ॥** *(ਅੰਗ : ੮੭੪)*

ਇਸ ਪ੍ਰਕਾਰ ਅਕਾਲ ਪੁਰਖ ਵਾਹਿਗੁਰੂ ਜੀ ਦਾ ਪਵਿੱਤਰ ਨਾਮ ਹੀ ਸਭ ਤੋਂ ਅਮੋਲਕ ਹੈ।

**ਓਹੁ; ਸਹਜਿ ਸੁਹੇਲਾ ॥੧॥ ਰਹਾਉ ॥**

ਜੋ ਨਾਮ ਵਿਚ ਜੁੜਦਾ ਹੈ ਉਹ (ਸਹਜਿ) ਸਹਿਜੇ ਹੀ (ਸੁਹੇਲਾ) ਸੁਖੀ ਹੋ ਜਾਂਦਾ ਹੈ।

**ਅਥਵਾ :** ਉਸ ਨੂੰ (ਸਹਜਿ) ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ। ਜਿਸ ਕਰਕੇ ਉਹ ਸੁਖੀ ਹੋ ਜਾਂਦਾ ਹੈ।

**ਅਥਵਾ :** ਉਹ (ਸਹਜਿ) ਸਰੂਪ ਦੀ ਪ੍ਰਾਪਤੀ ਕਰਕੇ ਸੁਖੀ ਹੋ ਜਾਂਦਾ ਹੈ।

**ਅਥਵਾ :** ਉਸ ਪ੍ਰਮੇਸਰ ਦਾ ਨਾਮ ਸਹਜੇ ਹੀ ਸੁਖ ਦੇਣ ਵਾਲਾ ਹੈ।

**ਸੰਗਿ ਸਹਾਈ, ਛੋਡਿ ਨ ਜਾਈ; ਓਹੁ ਅਗਹ ਅਤੋਲਾ ॥੧॥**

ਪ੍ਰਮੇਸਰ ਦਾ ਨਾਮ ਇਸ ਲੋਕ ਦਾ (ਸੰਗਿ) ਸਾਥੀ ਅਤੇ (ਸਹਾਈ) ਮਾਤਾ ਦੇ ਗਰਭ **ਵਾ:** ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਹੈ ਅਤੇ ਕਦੇ ਵੀ ਕਿਤੇ (ਛੋਡਿ) ਛੱਡ ਕੇ ਨਹੀ (ਜਾਈ) ਜਾਂਦਾ ਭਾਵ ਸਦਾ ਹੀ ਅੰਗ ਸੰਗ ਰਹਿੰਦਾ ਹੈ। ਫਿਰ ਉਹ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਅਗਹ) ਅਥਾਹ **ਵਾ:** ਪਕੜਨ ਤੋਂ ਰਹਿਤ ਅਤੇ ਬੁਧੀ ਰੂਪ ਤਰਾਜੂ ਵਿਚ ਸ਼ਾਸਤਰ ਪ੍ਰਮਾਣ ਰੂਪ ਵੱਟੇ ਪਾ ਕੇ (ਅਤੋਲਾ) ਤੋਲਣ ਤੋਂ ਰਹਿਤ ਹੈ।

**ਪ੍ਰੀਤਮੁ ਭਾਈ, ਬਾਪੁ ਮੋਰੋ ਮਾਈ; ਭਗਤਨ ਕਾ ਓਲ੍ਹਾ ॥੨॥**

ਉਹ ਪ੍ਰਮੇਸਰ ਹੀ (ਮੋਰੋ) ਸਾਡਾ ਮਾਤਾ ਦੇ ਗਰਭ ਦਾ (ਪ੍ਰੀਤਮੁ) ਪਿਆਰਾ ਹੈ, ਇਸ ਲੋਕ ਦਾ (ਭਾਈ) ਭਰਾਤਾ ਹੈ, (ਬਾਪੁ) ਪਿਤਾ ਅਤੇ (ਮਾਈ) ਮਾਤਾ ਹੈ। **ਵਾ:** (ਪ੍ਰੀਤਮੁ) ਪਿਆਰੇ ਬਾਬਾ ਬੁੱਢਾ ਸਾਹਿਬ ਜੀ ਤੇ ਭਾਈ ਗੁਰਦਾਸ ਜੀ, (ਭਾਈ) ਭਰਾਤਾ ਮਹਾਂਦੇਵ ਜੀ (ਬਾਪੁ) ਪਿਤਾ ਗੁਰੂ ਰਾਮਦਾਸ ਜੀ ਅਤੇ (ਮਾਈ) ਮਾਤਾ ਬੀਬੀ ਭਾਨੀ ਜੀ ਰੂਪ ਵੀ ਸਾਡਾ ਪ੍ਰਮੇਸਰ ਹੀ ਹੈ। **ਵਾ:** (ਪ੍ਰੀਤਮੁ) ਪਰਮ ਪ੍ਰੇਮ ਦਾ ਆਸਪਦ ਰੂਪ ਪਿਆਰਾ (ਭਾਈ) ਸ੍ਰਵਣ ਮੰਨਣ, ਨਿਧਿਆਸਣ ਰੂਪ ਭਰਾਤਾ, (ਬਾਪੁ) ਸੰਤੋਖ ਰੂਪ ਪਿਤਾ, (ਮਾਈ) ਖਿਮਾ ਰੂਪ ਮਾਤਾ ਵੀ ਸਾਡਾ ਪ੍ਰਮੇਸਰ ਆਪ ਹੀ ਹੈ ਅਤੇ ਭਗਤਾਂ ਦਾ (ਓਲ੍ਹਾ) ਆਸਰਾ ਵੀ ਉਹ ਪ੍ਰਮੇਸਰ ਆਪ ਹੀ ਹੈ। **ਵਾ:** ਭਗਤਾਂ ਨੇ (ਓਲ੍ਹਾ) ਸੁੰਦਰ ਸਰੂਪ ਵਾਲੇ ਪ੍ਰਮੇਸਰ ਨੂੰ ਆਪਣਾ (ਓਲ੍ਹਾ) ਪੜਦਾ ਬਣਾਇਆ ਹੈ।

**ਅਲਖੁ ਲਖਾਇਆ, ਗੁਰ ਤੇ ਪਾਇਆ;**
**ਨਾਨਕ, ਇਹੁ ਹਰਿ ਕਾ ਚੋਲ੍ਹਾ ॥੩॥੫॥੧੪੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ (ਅਲਖੁ) ਅਸ਼ੁੱਧ ਮਨ ਕਰਕੇ ਲਖਣ ਭਾਵ ਜਾਨਣ ਤੋਂ ਰਹਿਤ ਸਰੂਪ ਨੂੰ (ਲਖਾਇਆ) ਜਣਾ ਦਿੱਤਾ ਤਾਂ ਅਸੀਂ ਗੁਰਾਂ ਦੁਆਰਾ ਉਸ ਅਲਖ ਸਰੂਪ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਇਸ ਕਰਕੇ ਪ੍ਰਮੇਸਰ ਦਾ ਨਾਮ ਹੀ ਸਾਡਾ ਚੋਲਾ ਹੈ। **ਵਾ:** ਇਹ ਸਰੀਰ ਰੂਪ ਚੋਲਾ ਵੀ ਪ੍ਰਮੇਸਰ ਦਾ ਹੀ ਹੈ। **ਵਾ:** ਅਸੀਂ ਇਸ ਸਰੀਰ ਵਿਚ ਵਾਹਿਗੁਰੂ ਜੀ ਦੇ ਨਾਮ ਨੂੰ (ਚੋਲ੍ਹਾ) ਚੋ ਲਿਆ ਭਾਵ ਗ੍ਰਹਿਣ ਕਰ ਲਿਆ ਹੈ। **ਵਾ:** ਭਗਤੀ ਰੂਪ ਖੰਡ, ਵੈਰਾਗ ਰੂਪ ਮੈਦਾ ਅਤੇ ਪ੍ਰੇਮ ਰੂਪ ਘਿਉ ਆਪਸ ਵਿਚ ਮਿਲਾ ਕੇ ਵਾਹਿਗੁਰੂ ਜੀ ਦੇ ਗਿਆਨ ਦਾ (ਚੋਲ੍ਹਾ) ਭੋਜਨ ਬਣਾਇਆ ਹੈ।

**ਨੋਟ :** ਇੱਥੇ ਕਈ ਗਿਆਨੀ ਸਿੰਘ ਜੋ ਚੋਹਲੇ ਸਾਹਿਬ ਜੀ ਦੇ ਪ੍ਰਥਾਇ ਧਨਾਸਰੀ ਰਾਗ ਵਿਚ ਸ਼ਬਦ ਆਉਂਦਾ ਹੈ **"ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲ੍ਹਾ ॥"** ਉਸ ਨੂੰ ਇਸ ਸ਼ਬਦ ਦੇ ਅਰਥਾਂ ਨਾਲ

ਲਾ ਕੇ ਸਾਖੀ ਲਾਉਂਦੇ ਹਨ ਕਿ ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਭੈਣੀ ਪਿੰਡ ਵਿਚ ਗਏ ਤਾਂ ਇਕ ਮਾਈ ਨੇ ਬੜੇ ਪ੍ਰੇਮ ਨਾਲ ਚੂਰੀ ਦਾ ਛੰਨਾ ਭਰ ਕੇ ਲਿਆਂਦਾ। ਅੱਗੇ ਰੱਖ ਕੇ ਬੇਨਤੀ ਕੀਤੀ, "ਮਹਾਰਾਜ ਆਪ ਜੀ ਇਹ ਭੋਜਨ ਛਕ ਲਵੋ, ਲੰਗਰ ਤਿਆਰ ਹੋਣ ਨੂੰ ਅਜੇ ਸਮਾਂ ਲੱਗ ਜਾਣਾ ਹੈ।" ਤਾਂ ਸਤਿਗੁਰੂ ਸਾਹਿਬ ਜੀ ਨੇ ਚੂਰੀ ਨੂੰ ਪੰਜਾਂ ਸਿੱਖਾਂ ਵਿਚ ਵੰਡ ਦਿੱਤਾ। ਸਤਿਗੁਰੂ ਸਾਹਿਬ ਜੀ ਨੇ ਮਾਈ ਨੂੰ ਪੁੱਛ ਲਿਆ ਕਿ ਮਾਈ! ਇਹ ਕੀ ਬਣਾ ਕੇ ਲਿਆਈ ਹੈਂ? ਤਾਂ ਉਸ ਮਾਈ ਨੇ ਕਿਹਾ ਮਹਾਰਾਜ! ਚੋਲ੍ਹਾ ਬਣਾ ਕੇ ਲਿਆਈਂ ਹਾਂ। ਤਾਂ ਸਤਿਗੁਰੂ ਸਾਹਿਬ ਜੀ ਨੇ ਉਸ ਭੈਣੀ ਪਿੰਡ ਦਾ ਨਾਮ ਬਦਲ ਕੇ ਚੋਲ੍ਹਾ ਰੱਖ ਦਿੱਤਾ। ਜਦੋਂ ਪਿੰਡ ਵਾਲਿਆਂ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਸਤਿਗੁਰਾਂ ਅੱਗੇ ਬੇਨਤੀ ਕੀਤੀ, "ਮਹਾਰਾਜ! ਸਰਕਾਰੀ ਕਾਗਜਾਂ ਵਿਚ ਤਾਂ ਇਸ ਪਿੰਡ ਦਾ ਨਾਮ ਭੈਣੀ ਹੈ।" ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਚਿੰਤਾ ਨਾ ਕਰੋ! ਸਰਕਾਰੀ ਕਾਗਜਾਂ ਵਿਚ ਵੀ ਇਸ ਦਾ ਨਾਮ ਚੋਲ੍ਹਾ ਹੀ ਹੋਵੇਗਾ। ਜਦੋਂ ਤੁਸੀਂ ਮਾਮਲਾ ਦੇਣ ਜਾਓਗੇ ਤਾਂ ਕਹਿਣਾ ਚੋਲ੍ਹੇ ਪਿੰਡ ਦਾ ਮਾਮਲਾ ਦੇਣ ਆਏ ਹਾਂ।" ਜ਼ਿਮੀਂਦਾਰਾਂ ਨੇ ਮਾਮਲਾ ਦੇਣ ਲਗਿਆਂ ਏਹੋ ਹੀ ਕਿਹਾ ਕਿ ਅਸੀਂ ਚੋਲ੍ਹੇ ਪਿੰਡ ਦਾ ਮਾਮਲਾ ਦੇਣ ਆਏ ਹਾਂ। ਇਹ ਸੁਣ ਕੇ ਪਹਿਲਾਂ ਤਾ ਪਟਵਾਰੀ ਹੈਰਾਨ ਹੋ ਗਏ ਕਿ ਇਹ ਸਾਰੇ ਰਹਿਣ ਵਾਲੇ ਤਾਂ ਭੈਣੀ ਪਿੰਡ ਦੇ ਹਨ ਪਰ ਮਾਮਲਾ ਚੋਲ੍ਹੇ ਪਿੰਡ ਦਾ ਦੇਣ ਆਏ ਹਨ। ਪਰ ਜਦੋਂ ਸਾਰੇ ਦਫਤਰਾਂ ਦੇ ਰਜਿਸਟਰ ਫੋਲ ਕੇ ਦੇਖੇ ਤਾਂ ਸਾਰਿਆਂ ਵਿਚ ਚੋਲ੍ਹਾ ਪਿੰਡ ਹੀ ਲਿਖਿਆ ਹੋਇਆ ਸੀ।

**ਸੁਨਿ ਦਿਵਾਨ ਮਨ ਸੰਸਾ ਭਯੋ । ਦਫਤਰ ਖੋਲਿ ਸੁ ਦੇਖਤਿ ਭਯੋ ।**
**ਚੋਲ੍ਹਾ ਲਿਖਯੋ ਸੁ ਬੀਚ ਨਿਹਾਰਾ ॥ ਦੇਖਤਿ ਮਨ ਮਹਿ ਅਚਰਜ ਧਾਰਾ ॥** *(ਗੁਰਪ੍ਰਤਾਪ ਸੂਰਜ ਗ੍ਰੰਥ)*

ਇਸ ਪ੍ਰਕਾਰ ਗੁਰੂ ਸਾਹਿਬ ਜੀ ਨੇ (ਚੋਲ੍ਹਾ) ਭੋਜਨ ਛਕ ਕੇ ਪਿੰਡ ਦਾ ਨਾਮ ਹੀ ਚੋਲ੍ਹਾ ਰੱਖ ਦਿੱਤਾ।

## ਆਸਾ ਮਹਲਾ ੫ ॥
## ਆਪੁਨੀ; ਭਗਤਿ ਨਿਬਾਹਿ ॥

ਬੇਨਤੀ ਕਰੀਏ! ਹੇ ਪ੍ਰਮੇਸਰ ਕਿਰਪਾ ਦ੍ਰਿਸ਼ਟੀ ਕਰਕੇ ਆਪ ਜੀ ਦੀ ਭਾਉ ਭਗਤੀ ਨੂੰ ਸਾਡੇ ਹਿਰਦੇ ਵਿੱਚ (ਨਿਬਾਹਿ) ਸਿਰ ਤੋੜ ਤੱਕ (ਨਿਬਾਹਿ) ਨਿਭਾਉਣਾ ਕਰੋ। ਭਾਵ ਤੁਸੀਂ ਆਪ ਹੀ ਸਾਡੇ ਕੋਲੋਂ ਆਪਣੀ ਭਗਤੀ ਕਰਵਾ ਲਵੋ।

## ਠਾਕੁਰ; ਆਇਓ ਆਹਿ ॥੧॥ ਰਹਾਉ ॥

ਹੇ "**ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥**" (ਠਾ+ਕੁ+ਰ) (ਠਾ) ਇਸਥਿਤੀ ਅਤੇ (ਕੁ) ਪੈਦਾ ਅਤੇ (ਰ) ਲੈਅਤਾ ਕਰਨ ਵਾਲੇ ਮਾਲਕ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ (ਆਹਿ) ਚਾਹ ਭਾਵ ਇੱਛਾ ਕਰਕੇ ਤੁਹਾਡੀ ਸ਼ਰਨ ਵਿਚ ਆਏ ਹਾਂ।

## ਨਾਮੁ ਪਦਾਰਥੁ, ਹੋਇ ਸਕਾਰਥੁ; ਹਿਰਦੈ ਚਰਨ ਬਸਾਹਿ ॥੧॥

ਇਸ ਲਈ ਸਾਡੇ ਹਿਰਦੇ ਵਿਚ ਆਪਣੇ ਅਧਿਸ਼ਠਾਨ ਰੂਪ ਚਰਨ ਕਮਲ ਤੇ ਨਾਮ ਰੂਪ ਪਦਾਰਥ (ਬਸਾਹਿ) ਵਸਾ ਦਿਉ ਤਾਂ ਜੋ ਸਾਡਾ ਜੀਵਨ (ਸਕਾਰਥੁ) ਸਫਲਾ ਹੋ ਜਾਵੇ।

**ਅਥਵਾ :** ਜਿੰਨ੍ਹਾਂ ਨੂੰ ਨਾਮ ਪਦਾਰਥ ਪ੍ਰਾਪਤ ਹੋਇਆ ਹੈ। ਉਹ ਆਪਣੇ ਹਿਰਦੇ ਵਿਚ ਚਰਨਾਂ ਕਮਲਾਂ ਨੂੰ (ਬਸਾਹਿ) ਵਸਾ ਕੇ (ਸਕਾਰਥੁ) ਸਫਲੇ (ਹੋਇ) ਹੋਏ ਹਨ।

**ਅਥਵਾ :** ਜੋ ਨਾਮ ਪਦਾਰਥ ਨੂੰ ਪਾ ਕੇ (ਸਕਾਰਥੁ) ਸਫਲੇ (ਹੋਇ) ਹੋਏ ਹਨ। ਉਹ (ਚਰਨ) ਅਧਿਸ਼ਠਾਨ ਰੂਪ ਪ੍ਰਮੇਸ਼ਰ ਨੂੰ ਆਪਣੇ ਹਿਰਦੇ ਵਿਚ (ਬਸਾਹਿ) ਵਸਾਉਂਦੇ ਹਨ।

## ਏਹ ਮੁਕਤਾ, ਏਹ ਜੁਗਤਾ; ਰਾਖਹੁ ਸੰਤ ਸੰਗਾਹਿ ॥੨॥

ਹੇ ਵਾਹਿਗੁਰੂ ਜੀ ! ਸਾਡੇ ਵਾਸਤੇ ਤਾਂ (ਏਹ) ਇਹੋ ਹੀ ਬੈਕੁੰਠ ਦੀਆਂ (ਮੁਕਤਾ) ਮੁਕਤੀਆਂ ਅਤੇ (ਏਹ) ਇਹੋ ਹੀ ਵੇਦਾਂ ਦੀਆਂ (ਜੁਗਤਾ) ਜੁਗਤੀਆਂ ਹਨ ਕਿ ਤੁਸੀਂ ਸਾਨੂੰ ਹਮੇਸ਼ਾਂ ਹੀ ਆਪਣੇ ਸੰਤਾਂ ਦੀ (ਸੰਗਾਹਿ) ਸੰਗਤ ਵਿਚ (ਰਾਖਹੁ) ਰੱਖਣਾ ਕਰੋ। ਕਿਉਂਕਿ ਸਾਧਸੰਗਤ ਦੀ ਬਰਾਬਰਤਾ ਕਈ ਬੈਕੁੰਠਾਂ ਦੀਆਂ ਮੁਕਤੀਆਂ ਰਲ ਕੇ ਵੀ ਨਹੀਂ ਕਰ ਸਕਦੀਆਂ।

**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥**

*(ਅੰਗ : ੧੦੭੮)*

ਜਦੋਂ ਸਾਧਸੰਗਤ ਦੀ ਇਕੱਤਰਤਾ ਵਿਚ ਮਨ ਟਿਕ ਜਾਂਦਾ ਹੈ। ਮਨ ਦੀਆਂ ਵਾਸ਼ਨਾਵਾਂ ਨਾਸ਼ ਹੋ ਜਾਂਦੀਆਂ ਹਨ ਤਾਂ ਉਸ ਵਕਤ ਸ਼ਬਦ ਕੀਰਤਨ ਦੇ ਰਸ ਕਰਕੇ ਜਿਹੜਾ ਸੁੱਖ ਪ੍ਰਾਪਤ ਹੁੰਦਾ ਹੈ। ਉਹ ਕਰੋੜਾਂ ਬੈਕੁੰਠਾਂ ਦੀ ਪ੍ਰਾਪਤੀ ਵਰਗਾ ਹੈ।

**ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ ॥**

*(ਅੰਗ : ੧੨੦੮)*

ਇਸ ਲਈ ਅਸੀਂ ਆਪ ਜੀ ਦੇ ਸੰਤਾਂ ਦੀ ਸੰਗਤ ਨੂੰ ਹੀ ਮੁਕਤੀਆਂ ਅਤੇ ਜੁਗਤੀਆਂ ਸਮਝਦੇ ਹਾਂ।

## ਨਾਮੁ ਧਿਆਵਉ, ਸਹਜਿ ਸਮਾਵਉ; ਨਾਨਕ ਹਰਿ ਗੁਨ ਗਾਹਿ ॥੩॥੬॥੧੪੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਹਰੀ ਪ੍ਰਮੇਸਰ ! ਆਪ ਜੀ ਸਾਡੇ 'ਤੇ ਐਸੀ ਕਿਰਪਾ ਕਰੋ। ਅਸੀਂ ਧੇਆਕਾਰ ਬਿਰਤੀ ਦੁਆਰਾ ਆਪ ਜੀ ਦੇ ਨਾਮ ਦਾ (ਧਿਆਵਉ) ਚਿੰਤਨ ਕਰਕੇ ਆਪ ਜੀ ਦੇ (ਸਹਜਿ) ਸਰੂਪ ਵਿਚ ਸਹਜੇ ਹੀ (ਸਮਾਵਉ) ਸਮਾ ਕੇ ਅਭੇਦ ਹੋਣਾ ਕਰੀਏ ਅਤੇ ਆਪ ਜੀ ਦੇ (ਗੁਨ) ਗੁਣਾਂ ਨੂੰ (ਗਾਹਿ) ਗਾਉਣਾ ਕਰੀਏ। **ਵਾ:** ਵਿਸ਼ਿਆਂ ਨੂੰ (ਗਾਹਿ) ਦਬਾਅ ਕੇ ਤੁਹਾਡੇ ਗੁਣਾਂ ਨੂੰ ਗਾਉਣਾ ਕਰੀਏ। **ਵਾ:** ਸਾਡਾ ਚਿੱਤ ਆਪ ਜੀ ਦੇ ਗੁਣਾਂ ਨੂੰ ਗਾਉਣ ਦੀ (ਗਾਹਿ) ਜਗ੍ਹਾ ਭਾਵ ਅਸਥਾਨ ਬਣ ਜਾਵੇ। **ਵਾ:** ਅਸੀਂ ਆਪ ਜੀ ਦੇ ਗੁਣਾਂ ਨੂੰ (ਗਾਹਿ) ਗ੍ਰਹਿਣ ਕਰੀਏ।

## ਆਸਾ ਮਹਲਾ ੫ ॥

## ਠਾਕੁਰ; ਚਰਣ ਸੁਹਾਵੇ ॥

ਹੇ (ਠਾਕੁਰ) ਅਕਾਲ ਪੁਰਖ ਵਾਹਿਗੁਰੂ ਜੀ ! ਤੁਹਾਡੇ ਚਰਨ ਕਮਲ ਬਹੁਤ (ਸੁਹਾਵੇ) ਸ਼ੋਭਨੀਕ ਹਨ।

## ਹਰਿ; ਸੰਤਨ ਪਾਵੇ ॥੧॥ ਰਹਾਉ ॥

ਹੇ (ਹਰਿ) ਹਰੀ ਪ੍ਰਮੇਸਰ ਜੀ ! ਆਪ ਜੀ ਦੇ (ਸੰਤਨ) ਸੰਤ ਜਨਾਂ ਨੇ ਤੁਹਾਡੇ ਚਰਨ ਕਮਲਾਂ ਨੂੰ ਆਪਣੇ ਹਿਰਦੇ ਵਿਚ ਥਾਂ ਦੇ ਕੇ (ਪਾਵੇ) ਪਾਉਣਾ ਕੀਤਾ ਹੈ।

**ਬੈਕੁੰਠ ਨਗਰੁ ਜਹਾ ਸੰਤ ਵਾਸਾ ॥**
**ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥** *(ਅੰਗ : ੭੪੨)*

**ਅਥਵਾ :** ਵਾਹਿਗੁਰੂ ਜੀ ਦੇ ਚਰਨਾਂ ਦਾ ਨਿਵਾਸ ਸੰਤ ਜਨਾਂ ਕਰਕੇ (ਪਾਵੇ) ਪ੍ਰਾਪਤ ਹੁੰਦਾ ਹੈ।

## ਆਪੁ ਗਵਾਇਆ ਸੇਵ ਕਮਾਇਆ; ਗੁਨ ਰਸਿ ਰਸਿ ਗਾਵੇ ॥੧॥

ਜਿਹੜੇ ਪਿਆਰੇ ਸੰਤ ਜਨ (ਆਪੁ) ਆਪਾ ਭਾਵ ਗਵਾ ਕੇ ਆਪ ਜੀ ਦੀ (ਸੇਵ) ਭਗਤੀ ਰੂਪ ਟਹਿਲ ਨੂੰ ਕਮਾਉਂਦੇ ਅਤੇ ਆਪਣੀ (ਰਸਿ) ਰਸਨਾ ਨੂੰ (ਰਸਿ) ਪ੍ਰੇਮ ਵਿਚ ਰਸਾ-ਰਸਾ ਕੇ ਆਪ ਜੀ ਦੇ ਗੁਣਾਂ ਨੂੰ (ਗਾਵੇ) ਗਾਉਂਦੇ ਹਨ।

## ਏਕਹਿ ਆਸਾ, ਦਰਸ ਪਿਆਸਾ; ਆਨ ਨ ਭਾਵੇ ॥੨॥

ਉਹਨਾਂ ਨੂੰ ਹਿਰਦੇ ਵਿਚ (ਏਕਹਿ) ਇਕ ਆਪ ਜੀ ਦੀ ਹੀ (ਆਸਾ) ਆਸ ਹੈ ਅਤੇ ਇਕ ਆਪ ਜੀ ਦੇ ਹੀ ਦਰਸ਼ਨਾਂ ਦੀ (ਪਿਆਸਾ) ਇੱਛਾ ਲੱਗੀ ਹੋਈ ਹੈ। ਉਹਨਾਂ ਨੂੰ (ਆਨ) ਹੋਰ ਕੋਈ ਵੀ ਪਦਾਰਥ ਚੰਗਾ ਨਹੀਂ ਲੱਗਦਾ। **ਵਾ:** ਉਹਨਾਂ ਨੂੰ (ਆਨ) ਦ੍ਵੈਤ ਵੀ (ਨ ਭਾਵੇ) ਚੰਗੀ ਨਹੀਂ ਲੱਗਦੀ।

## ਦਇਆ ਤੁਹਾਰੀ, ਕਿਆ ਜੰਤ ਵਿਚਾਰੀ; ਨਾਨਕ, ਬਲਿ ਬਲਿ ਜਾਵੇ ॥੩॥੭॥੧੪੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ! ਜਿੰਨ੍ਹਾਂ ਉੱਤੇ ਤੁਹਾਡੀ (ਦਇਆ) ਦਇਆਲਤਾ ਹੋ ਜਾਵੇ, ਉਹਨਾਂ ਅੱਗੇ ਇੰਨ੍ਹਾਂ (ਜੰਤ ਵਿਚਾਰੀ) ਜੀਵਾਂ ਦੀ ਵਿਚਾਰੀ ਤਾਕਤ (ਕਿਆ) ਕੀ ਹੈ? **ਵਾ:** ਇਹ ਵਿਚਾਰੇ ਜੀਵ ਕੀ ਹਨ ਭਾਵ ਇਹ ਉਹਨਾਂ ਦਾ ਰੋਮ ਵੀ ਵਿੰਗਾ ਨਹੀਂ ਕਰ ਸਕਦੇ। ਇਸ ਲਈ ਹੇ (ਬਲਿ) ਪ੍ਰਕਾਸ਼ ਸਰੂਪ ਪ੍ਰਮੇਸਰ ! ਅਸੀਂ ਆਪ ਤੋਂ (ਬਲਿ) ਬਲਿਹਾਰ, ਕੁਰਬਾਨ (ਜਾਵੇ) ਜਾਂਦੇ ਹਾਂ।

## ਆਸਾ ਮਹਲਾ ੫ ॥
## ਏਕੁ ਸਿਮਰਿ; ਮਨ ਮਾਹੀ ॥੧॥ ਰਹਾਉ ॥

ਹੇ ਪਿਆਰੇ ! ਹੋਰਨਾਂ ਕੋਲ ਭਟਕਣ ਦੀ ਥਾਂ ਆਪਣੇ ਮਨ (ਮਾਹੀ) ਵਿਚ (ਏਕੁ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦਾ (ਸਿਮਰਿ) ਸਿਮਰਨ ਕਰਿਆ ਕਰ। **ਵਾ:** (ਮਨ ਮਾਹੀ) ਉਹ ਤੇਰੇ ਮਨ ਵਿਚ ਹੀ ਹੈ। ਭਾਵ ਉਹ ਤੈਨੂੰ ਤੇਰੇ ਮਨ ਵਿਚੋਂ ਹੀ ਪ੍ਰਾਪਤ ਹੋਵੇਗਾ।

## ਨਾਮੁ ਧਿਆਵਹੁ, ਰਿਦੈ ਬਸਾਵਹੁ; ਤਿਸੁ ਬਿਨੁ ਕੋ ਨਾਹੀ ॥੧॥

ਇਸ ਲਈ ਤੂੰ ਆਪਣੇ ਚਿੱਤ ਨੂੰ ਵਾਹਿਗੁਰੂ ਜੀ ਦੇ ਚਰਨਾਂ ਵਿਚ (ਬਸਾਵਹੁ) ਵਸਾ ਕੇ ਭਾਵ ਜੋੜ ਕੇ ਨਾਮ ਨੂੰ ਧਿਆਉਣਾ ਕਰ। **ਵਾ:** ਸੱਚੇ ਪਾਤਸ਼ਾਹ ਦੇ ਨਾਮ ਨੂੰ ਹਿਰਦੇ ਵਿਚ ਵਸਾਉਣਾ ਕਰ।

**ਪ੍ਰਸ਼ਨ :** ਮਹਾਰਾਜ ! ਵੱਸਦਾ ਨਹੀਂ ਹੈ?

**ਉੱਤਰ :** ਹੇ ਭਾਈ ! ਤੂੰ ਚਿਤ ਦੀ ਬਿਰਤੀ ਨੂੰ ਪ੍ਰਮੇਸਰ ਵਿਚ ਜੋੜ ਕੇ ਨਾਮ ਨੂੰ ਧਿਆਉਣਾ ਕਰ। **ਵਾ:** ਨਾਮ ਤੇ ਨਾਮੀ ਨੂੰ ਅਭੇਦ ਰੂਪ ਸਮਝ ਕੇ ਵਾਚਯ ਅਰਥ ਦਾ ਤਿਆਗ ਕਰਕੇ ਲਖ ਅਰਥ ਵਿਚ ਬਿਰਤੀ ਨੂੰ ਟਿਕਾ ਕੇ ਨਾਮ ਨੂੰ ਧਿਆਉਣਾ ਕਰ। **ਵਾ:** 'ਧਿਆਤਾ' ਜੋ ਅੰਤਹਕਰਣ ਹੈ, 'ਧਿਆਨ' ਜੋ ਅੰਤਹਕਰਣ ਦੀ ਬਿਰਤੀ ਹੈ ਅਤੇ 'ਧੇਯ' ਜੋ ਧਿਆਨ ਲਾਉਣ ਵਾਲਾ ਪਦਾਰਥ ਹੈ। ਇਸ ਤ੍ਰਿਕੁਟੀ ਨੂੰ ਤਿਆਗ ਕਰਕੇ ਪ੍ਰਮੇਸਰ ਵਿਚ ਅਭੇਦ ਹੋ ਜਾਣ ਰੂਪ ਨਾਮ ਨੂੰ ਧਿਆਉਣਾ ਕਰ ਅਤੇ ਪ੍ਰਮੇਸਰ ਨੂੰ ਆਪਣੇ ਹਿਰਦੇ ਵਿਚ ਵਸਾ ਲੈਣਾ ਕਰ। ਕਿਉਂਕਿ (ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਜੀ ਤੋਂ (ਬਿਨੁ) ਬਿਨਾਂ ਹਿਰਦੇ ਵਿਚ ਵਸਾਉਣਯੋਗ ਹੋਰ (ਕੋ) ਕੋਈ ਨਹੀਂ ਹੈ।

## ਪ੍ਰਭ ਸਰਨੀ ਆਈਐ, ਸਰਬ ਫਲ ਪਾਈਐ; ਸਗਲੇ ਦੂਖ ਜਾਹੀ ॥੨॥

ਹੇ ਭਾਈ ! (ਪ੍ਰਭ) ਪ੍ਰਮੇਸਰ ਦੀ (ਸਰਨੀ) ਸ਼ਰਨ ਵਿਚ (ਆਈਐ) ਆਉਣ ਨਾਲ ਧਰਮ, ਅਰਥ, ਕਾਮ, ਮੋਖ ਆਦਿਕ (ਸਰਬ) ਸਾਰੇ ਫਲ (ਪਾਈਐ) ਪ੍ਰਾਪਤ ਹੋ ਜਾਂਦੇ ਹਨ ਅਤੇ ਅਗਿਆਨ ਜਨ ਸਾਰੇ ਦੁਖ (ਜਾਹੀ) ਚਲੇ ਜਾਂਦੇ ਹਨ ਭਾਵ ਨਾਸ਼ ਹੋ ਜਾਂਦੇ ਹਨ।

## ਜੀਅਨ ਕੋ ਦਾਤਾ, ਪੁਰਖੁ ਬਿਧਾਤਾ; ਨਾਨਕ, ਘਟਿ ਘਟਿ ਆਹੀ ॥੩॥੮॥੧੪੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸਾਰੇ (ਜੀਅਨ) ਜੀਵਾਂ ਨੂੰ ਦਾਤਾਂ ਦੇਣ ਵਾਲਾ (ਬਿਧਾਤਾ) ਕਰਮਾਂ ਅਨੁਸਾਰ ਫਲ ਦੇਣ ਵਾਲਾ (ਪੁਰਖੁ) ਪੂਰਨ ਪ੍ਰਮੇਸਰ (ਘਟਿ ਘਟਿ) ਘਟਾਂ-ਘਟਾਂ ਵਿਚ ਸਮਾਇਆ ਹੋਇਆ (ਆਹੀ) ਹੈ। **ਵਾ:** ਜੋ ਘਟਾਂ-ਘਟਾਂ ਵਿਚ ਵਿਆਪਕ ਪ੍ਰਮੇਸਰ ਹੈ। ਉਸ ਨੂੰ (ਆਹੀ) ਚਾਹੁਣਾ ਕਰੋ।

## ਆਸਾ ਮਹਲਾ ੫ ॥
## ਹਰਿ ਬਿਸਰਤ; ਸੋ ਮੂਆ ॥੧॥ ਰਹਾਉ ॥

ਜਿਸ ਨੂੰ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਬਿਸਰਤ) ਭੁੱਲ ਗਿਆ ਹੈ। (ਸੋ) ਉਹ ਪ੍ਰਮੇਸਰ ਵੱਲੋਂ (ਮੂਆ) ਮਰਿਆ ਹੋਇਆ ਸਮਝਣਾ ਚਾਹੀਦਾ ਹੈ।

**ਅਥਵਾ :** ਜਿਸ ਨੂੰ (ਬਿਸ+ਰਤ) (ਬਿਸ) ਵਿਸ਼ਿਆਂ ਵਿਚ (ਰਤ) ਪ੍ਰੀਤੀ ਕਰਨੇ ਕਰਕੇ ਪ੍ਰਮੇਸਰ ਭੁੱਲ ਗਿਆ ਹੈ ਉਹ ਵਾਹਿਗੁਰੂ ਜੀ ਵੱਲੋਂ ਵਿਸ਼ੇਸ ਕਰਕੇ ਮਰ ਗਿਆ ਹੈ।

**ਅਥਵਾ :** ਜਿੰਨ੍ਹਾਂ ਸੰਤਾ, ਮਹਾਂਪੁਰਖਾਂ ਨੂੰ (ਹਰਿ) ਹਰੀ ਪ੍ਰਮੇਸਰ ਦਾ ਚੇਤਾ (ਬਿਸਰਤ) ਭੁੱਲ ਜਾਂਦਾ ਹੈ। (ਸੋ) ਉਹ ਆਪਣੇ ਆਪ ਨੂੰ ਮਰਿਆ ਹੋਇਆ ਸਮਝਦੇ ਹਨ। ਯਥਾ :

**ਮਰਣੰ ਬਿਸਰਣੰ ਗੋਬਿਦਹ ॥ ਜੀਵਣੰ ਹਰਿ ਨਾਮ ਧੵਾਵਣਹ ॥** *(ਅੰਗ : ੧੩੬੧)*

## ਸਾਖੀ—ਇਕ ਸੰਤ ਦੀ

ਇਕ ਸੰਤ ਸੀ, ਜੋ ਸਾਰਾ ਦਿਨ ਪ੍ਰਮੇਸਰ ਦੇ ਸਿਮਰਨ ਭਜਨ ਵਿਚ ਹੀ ਲੀਨ ਰਹਿੰਦਾ ਸੀ। ਇਕ ਦਿਨ ਪਹਿਲੇ ਪਹਿਰ ਹੀ ਕੋਈ ਆਦਮੀ ਉਹਨਾਂ ਦੇ ਕੋਲ ਆਇਆ ਤੇ ਆ ਕੇ ਹਾਲ-ਚਾਲ ਪੁੱਛਣ ਲੱਗਾ। ਸੰਤ ਕਹਿਣ ਲੱਗੇ ਕਿ ਭਾਈ! ਹੁਣ ਅਸੀਂ ਮਰ ਗਏ ਹਾਂ। ਇਨੇ ਬਚਨ ਸੁਣ ਕੇ ਉਹ ਆਦਮੀ ਵਾਪਸ ਚਲਾ ਗਿਆ ਤੇ ਫਿਰ ਦੂਸਰੇ ਪਹਿਰ ਆ ਕੇ ਪੁੱਛਣ ਲੱਗਾ ਕਿ ਸੰਤ ਜੀ ਹੁਣ? ਤਾਂ ਸੰਤ ਕਹਿਣ ਲੱਗੇ ਭਾਈ! ਹੁਣ ਸਾਡਾ ਸਸਕਾਰ ਹੋ ਗਿਆ ਹੈ। ਜਦੋਂ ਉਹ ਤੀਸਰੇ ਪਹਿਰ ਆਇਆ ਤਾਂ ਸੰਤਾਂ ਨੇ ਫਿਰ ਕਹਿ ਦਿੱਤਾ ਕਿ ਭਾਈ! ਹੁਣ ਸਾਡੇ ਫੁੱਲ ਗੰਗਾ ਵਿਚ ਪਾ ਦਿੱਤੇ ਹਨ। ਜਦੋਂ ਉਹ ਆਦਮੀ ਚੌਥੇ ਪਹਿਰ ਆਇਆ ਤਾਂ ਸੰਤਾਂ ਨੇ ਕਿਹਾ ਕਿ ਹੁਣ ਸਾਡਾ ਭੋਗ ਵੀ ਪੈ ਗਿਆ ਹੈ। ਤਾਂ ਸੰਤਾਂ ਦੇ ਇਹੋ ਜਿਹੇ ਬਚਨ ਸੁਣ ਕੇ ਉਹ ਬਹੁਤ ਹੈਰਾਨ ਹੋਇਆ ਤੇ ਪੁੱਛਣ ਲੱਗਾ ਕਿ ਮਹਾਰਾਜ! ਜੋ ਤੁਸੀਂ ਇਸ ਪ੍ਰਕਾਰ ਦੇ ਬਚਨ ਕਰ ਰਹੇ ਹੋ, ਇਸ ਦਾ ਕੀ ਕਾਰਣ ਹੈ? ਤਾਂ ਸੰਤ ਕਹਿਣ ਲੱਗੇ ਕਿ ਭਾਈ! ਗੱਲ ਇਹ ਹੈ ਕਿ ਅੱਜ ਸਾਡਾ ਚਿਤ ਚਾਰੇ ਪਹਿਰ ਵਾਹਿਗੁਰੂ ਜੀ ਵਿਚ ਨਹੀਂ ਲੱਗਾ। ਇਸ ਲਈ ਜਦੋਂ ਮੈਨੂੰ ਪਹਿਲੇ ਪਹਿਰ ਪ੍ਰਮੇਸਰ ਦਾ ਚੇਤਾ ਭੁੱਲ ਗਿਆ ਸੀ ਤਾਂ ਮੈਂ ਸਮਝਿਆ ਕੇ ਮੈਂ ਮਰ ਗਿਆ ਹਾਂ। ਜਦੋਂ ਦੂਸਰੇ ਪਹਿਰ ਚੇਤਾ ਭੁੱਲ ਗਿਆ ਤਾਂ ਮੈਂ ਸਮਝਿਆ ਕਿ ਹੁਣ ਮੇਰਾ ਸਸਕਾਰ ਹੋ ਗਿਆ ਹੈ। ਜਦੋਂ ਤੀਸਰੇ ਪਹਿਰ ਚੇਤਾ ਭੁੱਲ ਗਿਆ ਤਾਂ ਮੈ ਸਮਝਿਆ ਕਿ ਮੇਰੇ ਫੁੱਲ ਵੀ ਗੰਗਾ ਵਿਚ ਪ੍ਰਵਾਹ ਕਰ ਦਿੱਤੇ ਹਨ। ਹੁਣ ਜਦੋਂ ਚੌਥੇ ਪਹਿਰ ਵੀ ਮੈਨੂੰ ਪ੍ਰਮੇਸਰ ਦਾ ਚੇਤਾ ਭੁੱਲ ਗਿਆ ਹੈ ਤਾਂ ਮੈਂ ਸਮਝਿਆ ਕਿ ਹੁਣ ਮੇਰਾ ਭੋਗ ਵੀ ਪੈ ਚੁੱਕਾ ਹੈ।

ਇਸ ਪ੍ਰਕਾਰ ਗੁਰਮੁਖਾਂ ਦੇ ਅੰਦਰ ਪ੍ਰਮੇਸਰ ਨਾਲ ਪਿਆਰ ਹੁੰਦਾ ਹੈ।

**ਨਾਮੁ ਧਿਆਵੈ, ਸਰਬ ਫਲ ਪਾਵੈ; ਸੋ ਜਨੁ ਸੁਖੀਆ ਹੂਆ ॥੧॥**

ਹੇ ਭਾਈ! ਜਿਹੜਾ ਨਾਮ ਨੂੰ (ਧਿਆਵੈ) ਧਿਆ ਕੇ ਧਰਮ, ਅਰਥ, ਮੋਖ ਆਦਿਕ (ਸਰਬ) ਸਾਰੇ ਫਲਾਂ ਨੂੰ ਪਾ ਲੈਂਦਾ ਹੈ। (ਸੋ) ਉਹ (ਜਨੁ) ਪੁਰਖ ਲੋਕ-ਪ੍ਰਲੋਕ ਵਿਚ (ਸੁਖੀਆ) ਸੁਖੀ (ਹੂਆ) ਹੋਇਆ ਹੈ।

**ਰਾਜੁ ਕਹਾਵੈ, ਹਉ ਕਰਮ ਕਮਾਵੈ; ਬਾਧਿਓ ਨਲਿਨੀ ਭ੍ਰਮਿ ਸੂਆ ॥੨॥**

ਹੇ ਭਾਈ! ਜੇ ਕੋਈ ਦੁਨੀਆਂ ਵਿਚ ਆਪਣੇ ਆਪ ਨੂੰ (ਰਾਜੁ) ਰਾਜਾ (ਕਹਾਵੈ) ਕਹਾਉਂਦਾ ਹੈ। **ਵਾ:** ਰਜਵਾੜਿਆਂ ਦਾ ਮਾਲਕ ਕਹਾਉਂਦਾ ਹੈ ਅਤੇ (ਹਉ) ਹਉਮੈ ਦੇ ਸਹਿਤ ਕਰਮਾਂ ਨੂੰ (ਕਮਾਵੈ) ਕਮਾਉਂਦਾ ਹੈ। ਉਹ ਸੰਸਾਰ ਦੇ (ਭ੍ਰਮਿ) ਭਰਮ ਵਿਚ ਫਸ ਕੇ ਇਉਂ (ਬਾਧਿਓ) ਬੱਝ ਜਾਂਦਾ ਹੈ। ਜਿਵੇਂ (*ਨਲਿਨੀ) ਨੜੇ 'ਤੇ ਭਰਮ ਕੇ (ਸੂਆ) ਤੋਤਾ ਬੱਝ ਜਾਂਦਾ ਹੈ।

**ਦ੍ਰਿਸ਼ਟਾਂਤ** : ਪੁਰਾਣੇ ਸਮੇਂ ਵਿਚ ਸ਼ਿਕਾਰੀ ਤੋਤੇ ਨੂੰ ਫੜਨ ਵਾਸਤੇ ਪਾਣੀ ਦਾ ਬੱਠਲ ਭਰ ਕੇ ਉਸ ਦੇ ਦੋਹੀਂ ਪਾਸੇ ਕਿੱਲੇ ਗੱਡ ਦਿੰਦੇ ਸਨ। ਫਿਰ ਨੜੇ (ਥੋਥੀ ਬਾਂਸ) ਵਿਚ ਤਕਲਾ (ਕੱਤਿਆ ਹੋਇਆ ਸੂਤ) ਪਾ ਕੇ ਉਸ ਤਕਲੇ ਨੂੰ ਦੋਹਾਂ ਕਿੱਲਿਆਂ ਨਾਲ ਬੰਨ੍ਹ ਕੇ ਉਸ ਦੇ ਸਾਹਮਣੇ ਅਨਾਰ ਰੱਖ ਦਿੰਦੇ ਸਨ। ਕਿਉਂਕਿ ਤੋਤਿਆਂ ਨੂੰ ਅਨਾਰ ਖਾਣ ਦਾ ਸ਼ੌਂਕ ਹੁੰਦਾ ਹੈ। ਜਦੋਂ ਤੋਤਾ ਨੜੇ 'ਤੇ ਬੈਠ ਕੇ ਅਨਾਰ ਵੱਲ ਨੂੰ ਝੁਕਦਾ ਸੀ ਤਾਂ ਨੜੇ ਦੇ ਘੁੰਮਣ ਨਾਲ ਉਸ ਦੀਆਂ ਅੱਖਾਂ ਪਾਣੀ ਨਾਲ ਜਾ ਲਗਦੀਆਂ ਸਨ। ਜਿਸ ਕਾਰਣ ਤੋਤੇ ਨੂੰ ਆਪਣੇ ਸਾਰੇ ਪਾਸੇ ਸਮੁੰਦਰ ਨਜਰ ਆਉਂਦਾ ਸੀ ਅਤੇ ਉਹ ਆਪਣੇ ਪੈਰਾਂ ਨਾਲ ਨੜੇ ਨੂੰ ਫੜੀ ਰੱਖਦਾ ਸੀ ਤੇ ਸ਼ਿਕਾਰੀ ਆ ਕੇ ਉਸ ਨੂੰ ਫੜ ਲੈਂਦਾ ਸੀ।

**ਦਾ ਦ੍ਰਿਸ਼ਟਾਂਤ** : ਇਸੇ ਪ੍ਰਕਾਰ, ਮਾਇਆ **ਵਾ:** ਕਾਲ ਰੂਪ ਸ਼ਿਕਾਰੀ ਹੈ, ਪਦਾਰਥਾਂ ਰੂਪ ਪਾਣੀ ਹੈ, ਘਰ ਬੱਠਲ ਦੀ ਨਿਆਈਂ ਹੈ, ਰਾਗ-ਦ੍ਵੈਸ਼ ਦੋ ਕਿੱਲੇ ਹਨ, ਵਾਸ਼ਨਾ ਰੂਪ ਨੜਾ ਹੈ, ਮੋਹ ਰੂਪ ਤਕਲਾ ਹੈ, ਜੀਵ ਰੂਪ ਤੋਤਾ ਹੈ, ਬਿਧ-ਨਿਖੇਧ ਰੂਪ ਇਸ ਦੇ ਦੋ ਖੰਭ ਹਨ ਜਿੰਨ੍ਹਾ ਨਾਲ ਉਡਾਰੀ ਮਾਰ ਕੇ ਇਹ ਕਦੇ ਲੋਕ ਨੂੰ ਕਦੇ ਪ੍ਰਲੋਕ ਨੂੰ ਜਾਂਦਾ ਹੈ। ਇਸਤਰੀ ਸੁਖ **ਵਾ:** ਵਿਸ਼ਿਆਂ ਦਾ ਸੁੱਖ ਅਨਾਰ ਹੈ। ਇਸ ਜੀਵ ਰੂਪ ਤੋਤੇ ਦੇ ਤਾਈਂ ਕਾਲ ਰੂਪ ਸ਼ਿਕਾਰੀ ਨੇ ਫਾਹੀ ਵਿਚ ਪਾਉਣ ਵਾਸਤੇ ਗ੍ਰਹਿ ਰੂਪ ਬੱਠਲ ਵਿਚ ਪਦਾਰਥਾਂ ਰੂਪ ਪਾਣੀ ਪਾਇਆ ਹੋਇਆ ਹੈ ਤੇ ਇਸ ਦੇ ਦੋਹੀਂ ਪਾਸੇ ਰਾਗ-ਦ੍ਵੈਸ਼ ਰੂਪ ਕਿੱਲੇ ਗੱਡ ਦਿੱਤੇ ਹਨ ਫਿਰ ਵਾਸ਼ਨਾ ਰੂਪ ਨੜੇ ਵਿਚ ਮੋਹ ਰੂਪ ਤਕਲਾ ਪਾਇਆ ਹੈ। ਜਿਸ ਵਕਤ ਜੀਵ ਰੂਪ ਤੋਤਾ ਆਪਣੇ ਬਿਧ-ਨਿਖੇਧ ਖੰਭਾਂ ਨਾਲ ਉੱਡਦਾ ਹੋਇਆ ਮੋਹ ਰੂਪ ਤਕਲੇ ਉੱਤੇ ਬੈਠ ਕੇ ਵਿਸ਼ੇ ਰੂਪ ਅਨਾਰ ਨੂੰ ਖਾਣ ਲੱਗਦਾ ਹੈ ਤਾਂ ਮੋਹ ਰੂਪ ਤਕਲੇ ਦੇ ਉਲਟਣ ਨਾਲ ਇਸ ਦੇ ਮਨ-ਬੁੱਧ ਰੂਪ ਨੇਤਰ ਪਦਾਰਥਾਂ ਰੂਪ ਪਾਣੀ ਨਾਲ ਲੱਗ ਜਾਂਦੇ ਹਨ। ਉੱਥੇ ਇਹ ਸੋਚਦਾ ਹੈ ਕਿ ਜੇਕਰ ਮੈਂ ਮੋਹ ਰੂਪ ਨੜੇ ਨੂੰ ਛੱਡਦਾ ਹਾਂ ਤਾਂ ਮੇਰੀ ਮੌਤ ਹੋ ਜਾਵੇਗੀ। ਉਧਰੋਂ ਕਾਲ ਰੂਪ ਸ਼ਿਕਾਰੀ ਆ ਕੇ ਇਸ ਨੂੰ ਚੌਰਾਸੀ ਲੱਖ ਜੂਨ ਰੂਪ ਪਿੰਜਰੇ ਵਿਚ ਪਾ ਦਿੰਦਾ ਹੈ। ਇਸ ਪ੍ਰਕਾਰ, ਜੀਵ ਤੋਤੇ ਦੀ ਨਿਆਈਂ ਭਰਮ ਕੇ ਬੱਝ ਜਾਂਦਾ ਹੈ।

**ਕਹੁ ਨਾਨਕ, ਜਿਸੁ ਸਤਿਗੁਰੁ ਭੇਟਿਆ; ਸੋ ਜਨੁ ਨਿਹਚਲੁ ਥੀਆ ॥੩॥੬॥੧੪੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਸੁ) ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ (ਭੇਟਿਆ) ਮਿਲੇ ਹਨ ਸੋ

* **ਨਲਿਨੀ** : ਬਾਂਸ ਦੀ ਨਲੀ ਤੋਂ ਬਣਿਆ ਇਕ ਯੰਤਰ ਹੈ।

ਉਹ (ਜਨੁ) ਪੁਰਖ ਸੰਸਾਰ ਵਿਚ (ਨਿਹਚਲੁ) ਅਚੱਲ (ਥੀਆ) ਹੋਏ ਹਨ। **ਵਾ:** ਅਚੱਲ ਪਦਵੀ ਨੂੰ ਪਾ ਕੇ ਜੰਮਣ-ਮਰਣ ਤੋਂ ਰਹਿਤ ਹੋ ਗਏ ਹਨ।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥** *(ਅੰਗ : ੨੮੧)*

## ਆਸਾ ਮਹਲਾ ੫ ਘਰੁ ੧੪ ॥

ਪੰਜਵੇਂ ਪਾਤਸ਼ਾਹ ਜੀ ਆਸਾ ਰਾਗ ਦੇ ਚੌਂਦਵੇਂ (ਘਰੁ) ਸੁਰਤਾਲ ਵਿਚ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਓਹੁ; ਨੇਹੁ ਨਵੇਲਾ ॥ ਅਪੁਨੇ ਪ੍ਰੀਤਮ ਸਿਉ; ਲਾਗਿ ਰਹੈ ॥੧॥ ਰਹਾਉ ॥

*(ਦੂਸਰਾ ਪਾਠ-'ਓਹੁ ਨੇਹੁ ਨ ਵੇਲਾ', ਤੀਸਰਾ ਪਾਠ-'ਓ ਹੁਨੇ ਹੁਨ ਵੇਲਾ')*

ਹੇ ਭਾਈ! (ਓਹੁ) ਉਹੀ (ਨੇਹੁ) ਪ੍ਰੇਮ ਸਦਾ (ਨਵੇਲਾ) ਨਵਾਂ ਹੈ ਭਾਵ ਹਮੇਸ਼ਾਂ ਰਹਿਣ ਵਾਲਾ ਹੈ। ਜਿਹੜਾ ਆਪਣੇ (ਪ੍ਰੀਤਮ) ਪਿਆਰੇ ਅਕਾਲ ਪੁਰਖ (ਸਿਉ) ਨਾਲ ਹਰ ਵਕਤ ਹੀ (ਲਾਗਿ) ਲੱਗਾ ਰਹੇ।

**ਨੋਟ :** ਕਈ ਅਰਥ ਵਾਸਤੇ "ਓ ਹੁਨੇ ਹੁਨ ਵੇਲਾ" ਪਾਠ ਵੀ ਕਰਦੇ ਹਨ ਕਿ ਉਹ ਰੱਬ ਦੇ ਮਿਲਣ ਦਾ ਵੇਲਾ ਹੁਣੇ ਹੁਣ ਭਾਵ ਇਹੋ ਮਨੁੱਖਾ ਜਨਮ ਹੀ ਹੈ। ਹੋਰ ਕਿਸੇ ਖਾਸ ਵੇਲੇ ਦੀ ਉਡੀਕ ਰੱਖਣ ਦੀ ਲੋੜ ਨਹੀਂ ਹੈ। ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ "ਓਹੁ ਨੇਹੁ ਨ ਵੇਲਾ" ਪਾਠ ਕਰਦੇ ਹਨ ਕਿ ਹੇ ਭਾਈ! ਤੂੰ ਉਸ ਪ੍ਰਮੇਸਰ ਨਾਲ ਹੁਣੇ ਹੀ ਪ੍ਰੇਮ ਪਾ ਲੈਣਾ ਕਰ। ਕਿਉਂਕਿ ਤੈਨੂੰ ਇਹ ਵੇਲਾ ਫਿਰ ਨਹੀਂ ਮਿਲਣਾ। ਪਰ ਸ੍ਰੀ ਦਮਦਮਾ ਸਾਹਿਬ ਦਾ ਪਾਠ "ਓਹੁ ਨੇਹੁ ਨਵੇਲਾ" ਹੀ ਹੈ।

## ਜੋ ਪ੍ਰਭ ਭਾਵੈ; ਜਨਮਿ ਨ ਆਵੈ ॥

(ਜੋ) ਜਿਹੜਾ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵੈ) ਭਾਅ ਜਾਵੇਗਾ। ਉਹ ਮੁੜ ਕੇ ਜਨਮਾਂ ਵਿਚ ਨਹੀਂ (ਆਵੈ) ਆਵੇਗਾ ਭਾਵ ਉਹ ਮੁਕਤ ਹੋ ਜਾਵੇਗਾ।

## ਹਰਿ ਪ੍ਰੇਮ ਭਗਤਿ; ਹਰਿ ਪ੍ਰੀਤਿ ਰਚੈ ॥੧॥

ਜਿਹੜੇ (ਹਰਿ) ਹਰੀ ਪ੍ਰਮੇਸਰ ਦੀ (ਪ੍ਰੇਮ ਭਗਤਿ) ਪ੍ਰੇਮਾ ਭਗਤੀ ਕਰਨ ਵਾਲੇ ਹਨ, ਉਹ (ਹਰਿ) ਹਰੀ ਪ੍ਰਮੇਸਰ ਦੀ (ਪ੍ਰੀਤਿ) ਪ੍ਰੀਤੀ ਵਿਚ ਹੀ (ਰਚੈ) ਮਿਲ ਜਾਂਦੇ ਹਨ।

**ਅਥਵਾ :** ਜੋ ਹਰੀ ਦੀ ਪ੍ਰੇਮਾ ਭਗਤੀ ਕਰਦੇ ਹਨ। ਉਹਨਾਂ ਦਾ ਚਿਤ ਹਰੀ ਦੀ ਪ੍ਰੀਤੀ ਵਿਚ ਰਚ ਜਾਂਦਾ ਹੈ। **ਵਾ:** ਉਹਨਾਂ ਦੇ ਰੋਮ-ਰੋਮ ਵਿਚ ਹਰੀ ਦੀ ਪ੍ਰੀਤੀ ਰਚ ਜਾਂਦੀ ਹੈ। **ਵਾ:** ਪ੍ਰਮੇਸਰ ਉਹਨਾਂ ਦੀ ਪ੍ਰੀਤੀ ਵਿਚ ਰਚ ਜਾਂਦਾ ਹੈ।

ਜਿਵੇਂ ਇਕ ਮਾਤਾ ਅੰਨ, ਬਸਤਰ ਲੈ ਕੇ ਆਪਣੇ ਬੱਚੇ ਦੇ ਮਗਰ-ਮਗਰ ਤੁਰੀ ਫਿਰਦੀ ਰਹਿੰਦੀ ਹੈ। ਇਵੇਂ ਹੀ ਅਕਾਲ ਪੁਰਖ ਵਾਹਿਗੁਰੂ ਜੀ ਆਪਣੇ ਭਗਤਾਂ ਦੇ ਪ੍ਰੇਮ ਵਿਚ ਉਹਨਾਂ ਦੇ ਮਗਰ-ਮਗਰ ਖਿੱਚਿਆ ਜਾਂਦਾ ਹੈ ਅਤੇ ਭਗਤ ਜਨ ਬੇਪਰਵਾਹ ਹੋ ਕੇ ਦੁਨੀਆਂ ਵਿਚ ਵਿਚਰਦੇ ਰਹਿੰਦੇ ਹਨ।

## ਅੰਗ : ੪੦੮

**ਪ੍ਰਭ ਸੰਗਿ ਮਿਲੀਜੈ; ਇਹੁ ਮਨੁ ਦੀਜੈ ॥**

ਹੇ ਭਾਈ! (ਇਹੁ) ਇਸ ਮਨ ਨੂੰ ਗੁਰਾਂ ਅੱਗੇ ਭੇਟਾ (ਦੀਜੈ) ਦੇ ਕੇ (ਪ੍ਰਭ) ਪ੍ਰਮੇਸਰ (ਸੰਗਿ) ਨਾਲ (ਮਿਲੀਜੈ) ਮਿਲ ਜਾਈਦਾ ਹੈ।

**ਨਾਨਕ, ਨਾਮੁ ਮਿਲੈ; ਅਪਨੀ ਦਇਆ ਕਰਹੁ ॥੨॥੧॥੧੫੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਉਂ ਬੇਨਤੀ ਕਰੋ ਕਿ ਹੇ ਅਕਾਲ ਪੁਰਖ ਵਾਹਿਗੁਰੂ ਜੀ! ਸਾਨੂੰ ਤੁਹਾਡਾ ਅੰਮ੍ਰਿਤ ਨਾਮ (ਮਿਲੈ) ਪ੍ਰਾਪਤ ਹੋ ਜਾਏ। ਇਹ ਸਾਡੇ ਉੱਤੇ ਤੁਸੀਂ ਆਪਣੀ ਦਇਆਲਤਾ ਕਰਨਾ ਕਰੋ।

**ਆਸਾ ਮਹਲਾ ੫ ॥**

**ਮਿਲੁ ਰਾਮ ਪਿਆਰੇ; ਤੁਮ੍ ਬਿਨੁ ਧੀਰਜੁ ਕੋ ਨ ਕਰੈ ॥੧॥ ਰਹਾਉ ॥**

ਹੇ ਘਟਾਂ-ਘਟਾਂ ਵਿਚ (*ਰਾਮ) ਵਿਆਪਕ ਮੇਰੇ ਪਿਆਰੇ ਪ੍ਰਮੇਸਰ ਜੀ! ਤੁਸੀਂ ਸਾਨੂੰ (ਮਿਲੁ) ਮਿਲਣਾ ਕਰੋ। ਕਿਉਂਕਿ (ਤੁਮ੍) ਆਪ ਜੀ ਤੋਂ (ਬਿਨੁ) ਬਿਨਾਂ ਸਾਨੂੰ ਜੰਮਣ-ਮਰਣ, ਵਿਸ਼ਿਆਂ ਆਦਿਕ ਤੋਂ ਬਚਾ ਕੇ ਮੁਕਤ ਪਦ ਦੇ ਕੇ ਧੀਰਜ ਦੇ ਸਹਿਤ (ਕਰੈ) ਕਰਨ ਵਾਲਾ ਹੋਰ (ਕੋ) ਕੋਈ ਵੀ ਨਹੀਂ ਹੈ। ਭਾਵ ਕੇਵਲ ਆਪ ਜੀ ਹੀ ਜਮ ਆਦਿਕਾਂ ਦੇ ਡਰ ਤੋਂ ਬਚਾ ਕੇ ਧੀਰਜ ਦੇਣ ਵਾਲੇ ਸੱਚਾ ਆਸਰਾ ਰੂਪ ਹਨ। ਬਾਕੀ ਸਾਰੇ ਆਸਰੇ ਤਾਂ ਕਾਲ ਦੁਆਰਾ ਨਾਸ਼ ਹੋ ਜਾਣ ਵਾਲੇ ਹਨ।

**ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ; ਪ੍ਰਭ ਤੁਮਰੇ ਦਰਸ ਬਿਨੁ, ਸੁਖੁ ਨਾਹੀ ॥੧॥**

ਹੇ (ਪ੍ਰਭ) ਪ੍ਰਮੇਸਰ! ਇਹ ਜੀਵ (ਸਿੰਮ੍ਰਿਤਿ) ਸਤਾਈ ਸਿਮ੍ਰਿਤੀਆਂ, (ਸਾਸਤ੍ਰ) ਛੇ ਸ਼ਾਸਤਰਾਂ ਅਤੇ ਕਰਮ ਕਾਂਡੀਆਂ (ਪੂਰਬ ਮੀਮਾਂਸਾ) ਦੇ ਅਨੁਸਾਰ ਨਿਤ, ਨਮਿਤ, ਪ੍ਰਾਸਚਿਤ, ਕਾਮੁਕ, ਨਖਿਧ ਆਦਿਕ (ਬਹੁ) ਬਹੁਤੇ ਕਰਮਾਂ ਨੂੰ (ਕਮਾਏ) ਕਮਾਉਂਦੇ ਹਨ। ਪਰ (ਤੁਮਰੇ) ਆਪ ਜੀ ਦੇ (ਦਰਸ) ਦਰਸ਼ਨਾਂ ਤੋਂ (ਬਿਨੁ) ਬਿਨਾਂ ਕਿਸੇ ਨੂੰ ਵੀ ਸੁੱਖ ਪ੍ਰਾਪਤ (ਨਾਹੀ) ਨਹੀਂ ਹੁੰਦਾ। ਸਭ ਕਾਲ ਆਦਿਕਾਂ ਦੇ ਅਧੀਨ ਹੋ ਕੇ ਦੁਖੀ ਹੁੰਦੇ ਹੀ ਦੇਖੀਦੇ ਹਨ।

**ਵਰਤ ਨੇਮ, ਸੰਜਮ ਕਰਿ ਥਾਕੇ;**
**ਨਾਨਕ, ਸਾਧ ਸਰਨਿ, ਪ੍ਰਭ ਸੰਗਿ ਵਸੈ ॥੨॥੨॥੧੫੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਬਹੁਤ ਲੋਕ ਇਕਾਦਸ਼ੀ ਆਦਿਕਾਂ ਦੇ ਵਰਤ ਰੱਖਣੇ, ਜੋਗ ਦੇ ਯਮ, ਨੇਮ ਆਦਿਕ ਅੰਗਾਂ ਦਾ ਅਭਿਆਸ ਕਰਨਾ ਅਤੇ ਇੰਦਰੀਆਂ ਦਾ ਦਮਨ ਕਰਨਾ ਇਤਿਆਦਿਕ (ਸੰਜਮ) ਸਾਧਨਾ ਨੂੰ ਕਰ-ਕਰ ਕੇ (ਥਾਕੇ) ਥੱਕ ਹਾਰ ਗਏ ਹਨ। ਫਿਰ ਵੀ ਇੰਨ੍ਹਾਂ ਸਾਧਨਾ ਨਾਲ ਕਿਸੇ ਨੂੰ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋਈ। ਪਰ ਜਿਹੜੇ ਪੁਰਖ ਸਾਧੂਆਂ ਦੀ ਸ਼ਰਣ ਵਿਚ ਆ ਜਾਂਦੇ

---

* ਭਗਤ ਜੱਲ੍ਹਣ ਜੀ ਨੇ 'ਰਾਮ' ਪਦ ਦਾ ਨਿਰਣਾ ਇਸ ਪ੍ਰਕਾਰ ਕੀਤਾ ਹੈ।
ਏਕ ਰਾਮ ਦਸਰਥ ਕਾ ਬੇਟਾ। ਏਕ ਰਾਮ ਘਟਿ ਘਟਿ ਮਹਿ ਲੇਟਾ।
ਏਕ ਰਾਮ ਕਾ ਸਗਲ ਪਸਾਰਾ। ਏਕ ਰਾਮ ਸਭਹੂੰ ਤੇ ਨਿਆਰਾ।
ਅਕਾਰ ਰਾਮ ਦਸਰਥ ਕਾ ਬੇਟਾ। ਸਕਾਰ ਰਾਮ ਘਟਿ ਘਟਿ ਮਹਿ ਲੇਟਾ।
ਬਿੰਦੂ ਰਾਮ ਕਾ ਸਗਲ ਪਸਾਰਾ। ਨਿਰਗੁਨ ਰਾਮ ਸਭਹੂੰ ਤੇ ਨਿਆਰਾ।

ਹਨ। ਉਹ ਪ੍ਰਭੂ ਵਾਹਿਗੁਰੂ ਦੇ (ਸੰਗਿ) ਨਾਲ (ਵਸੈ) ਵਸਣ ਵਾਲੇ ਹੋ ਜਾਂਦੇ ਹਨ ਭਾਵ ਉਹ ਜੰਮਣ-ਮਰਣ ਤੋਂ ਰਹਿਤ ਹੋ ਕੇ ਪ੍ਰਮੇਸਰ ਵਿਚ ਅਭੇਦ ਜਾਂਦੇ ਹਨ।

## ਆਸਾ ਮਹਲਾ ੫ ਘਰੁ ੧੫ ਪੜਤਾਲ

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪੰਦਰਵੇਂ (ਘਰੁ) ਸੁਰਤਾਲ ਅੰਦਰ ਪਾਵਨ ਸ਼ਬਦ ਉਚਾਰਨ ਕਰਦੇ ਹਨ। **ਪੜਤਾਲ** : ਉਹ ਛੰਦ ਜਿਸ ਵਿਚ ਤਾਲ ਹੀ ਤਾਲ (ਪੜ) ਪੈਂਦੇ ਹੋਣ **ਵਾ**: ਜਿਸ ਵਿਚ (ਪੜ) ਪਾਟਵੇਂ ਤਾਲ ਪੈਂਦੇ ਹਨ, ਉਸ ਛੰਦ ਦਾ ਨਾਮ 'ਪੜਤਾਲ' ਹੈ। **ਵਾ**: ਜਿਸ ਛੰਦ ਵਿਚ ਪ੍ਰਮੇਸਰ ਦੀ (ਪੜਤਾਲ) ਖੋਜ ਹੋਵੇ **ਵਾ**: ਸਰੂਪ ਦੀ ਖੋਜ ਕਰਨ ਦਾ ਉਪਦੇਸ਼ ਹੋਵੇ, ਉਸ ਛੰਦ ਦਾ ਨਾਮ ਪੜਤਾਲ ਹੈ। ਸਤਿਗੁਰੂ ਜੀ ਐਸੇ ਪੜਤਾਲ ਛੰਦ ਦੁਆਰਾ ਸ਼ਬਦ ਉਚਾਰਨ ਕਰ ਰਹੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਇੱਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਬਿਕਾਰ ਮਾਇਆ ਮਾਦਿ ਸੋਇਓ; ਸੂਝ ਬੂਝ ਨ ਆਵੈ ॥

ਹੇ ਜੀਵ ! ਤੂੰ ਮਾਇਆ ਦਾ (ਮਾਦਿ) ਹੰਕਾਰ ਕਰਕੇ **ਵਾ**: ਮਾਇਆ ਰੂਪ (ਮਾਦਿ) ਸ਼ਰਾਬ ਪੀ ਕਰਕੇ (ਬਿਕਾਰ) ਕਾਮ, ਕ੍ਰੋਧ ਆਦਿਕ ਵਿਕਾਰਾਂ ਵਿਚ ਪੈਣ ਰੂਪ **ਵਾ**: (ਬਿਕਾਰ) ਬਦਲ ਜਾਣ ਵਾਲੇ ਪਦਾਰਥਾਂ ਵਿਚ ਲੱਗਣ ਰੂਪ (ਸੋਇਓ) ਸੌਂ ਰਿਹਾ ਹੈਂ। ਜਿਸ ਕਰਕੇ ਤੈਨੂੰ ਇਸ ਲੋਕ ਦੀ (ਸੂਝ) ਸਮਝ ਅਤੇ ਪ੍ਰਲੋਕ ਦਾ (ਬੂਝ ਨ ਆਵੈ) ਗਿਆਨ ਨਹੀਂ ਆਉਂਦਾ ਭਾਵ ਪ੍ਰਾਪਤ ਨਹੀਂ ਹੁੰਦਾ ਹੈ। **ਵਾ**: ਤੈਨੂੰ ਈਸ਼ਰ ਰੂਪ ਤੱਤ ਪਦ ਦੇ ਲਖ ਅਰਥ ਦੀ ਸੂਝ ਅਤੇ ਜੀਵ ਰੂਪ ਤ੍ਵੰ ਪਦ ਦੇ ਲਖ ਅਰਥ ਦੀ ਬੂਝ ਨਹੀਂ ਆਉਂਦੀ। ਭਾਵ ਤੂੰ ਜੀਵ-ਈਸ਼ ਦੀ ਏਕਤਾ ਕਰਾਉਣ ਵਾਲੇ ਗਿਆਨ ਨੂੰ ਵੀ ਨਹੀਂ ਜਾਣਦਾ ਹੈਂ। **ਵਾ**: ਤੈਨੂੰ ਪਰਮਾਰਥ ਦੀ ਸੂਝ ਅਤੇ ਵਿਵਹਾਰ ਦੀ ਕੋਈ ਬੂਝ ਨਹੀਂ ਆਉਂਦੀ। **ਵਾ**: ਤੇਰੇ ਤਾਈਂ ਸਾਰਿਆਂ ਨੂੰ (ਸੂਝ) ਦੇਖਣ ਵਾਲੇ ਦ੍ਰਿਸ਼ਟਾ ਰੂਪ ਪ੍ਰਮੇਸਰ ਦੀ ਪ੍ਰਾਪਤੀ ਦੀ (ਬੂਝ) ਸਿੱਖਿਆ ਸਮਝ ਨਹੀਂ ਆਉਂਦੀ ਭਾਵ ਪ੍ਰਾਪਤ ਨਹੀਂ ਹੁੰਦੀ। **ਵਾ**: ਹੇ ਜੀਵ ! ਨਾਂ ਤਾਂ ਤੈਨੂੰ ਕੁਝ (ਸੂਝ) ਦਿਸਦਾ ਹੈ ਕਿ ਤੇਰੀ ਇਹ ਦੇਹ ਨਾਸ਼ ਹੋ ਜਾਣ ਵਾਲੀ ਹੈ ਅਤੇ ਨਾ ਹੀ ਤੈਨੂੰ ਕੋਈ ਸਮਝ ਆਉਂਦੀ ਹੈ ਕਿ ਇਸ ਦੇਹੀ ਨੂੰ ਸਫਲ ਕਿਸ ਤਰ੍ਹਾਂ ਕਰਨਾ ਹੈ?

## ਪਕਰਿ ਕੇਸ, ਜਮਿ ਉਠਾਰਿਓ; ਤਦ ਹੀ ਘਰਿ ਜਾਵੈ ॥੧॥

ਹੇ ਜੀਵ ! ਜਮਦੂਤਾਂ ਨੇ ਜਦੋਂ ਤੇਰੇ ਸੂਖਮ ਸਰੀਰ ਨੂੰ ਸੰਸਕਾਰਾਂ ਨੂੰ ਰੂਪ ਕੇਸਾਂ ਤੋਂ (ਪਕਰਿ) ਪਕੜ ਕੇ ਸਥੂਲ ਸਰੀਰ ਵਿਚੋਂ (ਉਠਾਰਿਓ) ਉਠਾ ਲਿਆ ਭਾਵ ਕੱਢ ਲਿਆ ਤਾਂ ਤੂੰ (ਤਦ) ਉਦੋਂ ਹੀ ਇਹ ਸਰੀਰ ਰੂਪ ਘਰ ਛੱਡ ਕੇ ਚਲਿਆ ਜਾਵੇਂਗਾ। **ਵਾ**: ਜਿਸ ਘਰ ਦਾ ਤੂੰ ਮਾਣ ਕਰਦਾ ਸੀ, ਉਦੋਂ ਉਹ ਤੇਰਾ ਘਰ-ਬਾਰ ਸਭ ਚਲਿਆ ਜਾਵੇਗਾ ਭਾਵ ਤੇਰੇ ਸਬੰਧੀ ਤੈਨੂੰ ਛੇਤੀ ਨਾਲ ਘਰੋਂ ਕੱਢ ਕੇ ਮਸਾਨਾ ਵਿਚ ਲੈ ਜਾਣਗੇ। **ਵਾ**: (ਤਦ) ਉਦੋਂ ਤੈਨੂੰ ਜਮਾਂ ਦੇ ਪ੍ਰਲੋਕ ਰੂਪ ਘਰ ਵਿਚ ਜਾਣਾ ਪਵੇਗਾ। **ਵਾ**: ਫਿਰ ਤੈਨੂੰ ਸਰੂਪ ਰੂਪ ਘਰ ਦੀ ਪ੍ਰਾਪਤੀ ਨਹੀਂ ਹੋਵੇਗੀ ਅਤੇ ਤੇਰਾ ਤੁਰੀਆ ਪਦ ਰੂਪ ਘਰ ਵੀ (ਜਾਵੈ) ਜਾਂਦਾ ਰਹੇਗਾ। **ਵਾ**: ਉਦੋਂ ਤੂੰ ਸਰੂਪ ਰੂਪ ਘਰ ਵਿਚ ਨਹੀਂ (ਜਾਵੈ) ਜਾ ਸਕੇਗਾ ਅਤੇ ਵਾਰ-ਵਾਰ ਚੌਰਾਸੀ ਲਖ ਜੂਨਾਂ ਵਿਚ ਹੀ ਭਟਕਦਾ ਫਿਰਦਾ ਰਹੇਗਾ।

## ਲੋਭ ਬਿਖਿਆ, ਬਿਖੈ ਲਾਗੇ; ਹਿਰਿ ਵਿਤ, ਚਿਤ ਦੁਖਾਹੀ ॥

ਹੇ ਜੀਵ! ਤੂੰ (ਬਿਖਿਆ) ਮਾਇਆ ਦੇ ਲੋਭ ਕਰਕੇ ਸ਼ਬਦ, ਸ਼ਪਰਸ, ਰੂਪ ਆਦਿਕ (ਬਿਖੈ) ਵਿਸ਼ਿਆਂ ਵਿਚ (ਲਾਗੇ) ਲੱਗ ਰਿਹਾ ਹੈਂ ਅਤੇ ਲੋਕਾਂ ਦੇ (ਵਿਤ) ਧਨ ਨੂੰ (ਹਿਰਿ) ਚੁਰਾ ਕੇ **ਵਾ:** ਖੋਹ ਕੇ ਉਹਨਾਂ ਦੇ ਚਿਤ ਨੂੰ (ਦੁਖਾਹੀ) ਦੁਖੀ ਕਰਦਾ ਹੈਂ।

## ਖਿਨ ਭੰਗੁਨਾ ਕੈ, ਮਾਨਿ ਮਾਤੇ; ਅਸੁਰ, ਜਾਣਹਿ ਨਾਹੀ ॥੧॥ ਰਹਾਉ ॥

ਹੇ (ਖਿਨ) ਇਕ ਛਿਨ ਵਿਚ (ਭੰਗੁਨਾ) ਨਾਸ਼ ਹੋ ਜਾਣ ਵਾਲੇ ਸਰੀਰ, ਮਾਇਆ ਅਤੇ ਪਦਾਰਥਾਂ ਦੇ (ਮਾਨਿ) ਗਰੂਰ ਵਿਚ (ਮਾਤੇ) ਮਸਤ ਹੋਏ (ਅਸੁਰ) ਰਾਖਸ਼ ਬੁਧੀ ਵਾਲੇ ਜੀਵ! ਤੂੰ ਕੁਝ (ਜਾਣਹਿ) ਜਾਣਦਾ ਹੀ ਨਹੀਂ ਹੈ ਕਿ ਤੇਰੇ ਅੰਦਰ (ਅਸੁਰ) ਆਸੁਰੀ ਸੰਪਦਾ ਕਰਕੇ ਦੈਵੀ ਸੰਪਦਾ ਦੱਬ ਰਹੀ ਹੈ। **ਵਾ:** ਜੋ ਦੁਖਦਾਇਕ ਆਸੁਰੀ ਸੰਪਦਾ ਹੈ ਤੂੰ ਉਸ ਨੂੰ ਆਪਣੇ ਅੰਦਰੋਂ ਮੇਟਣਾ ਭਾਵ ਨਵਿਰਤ ਕਰਨਾ ਬਿਲਕੁਲ ਵੀ ਨਹੀਂ ਜਾਣਦਾ ਹੈਂ।

**ਅਥਵਾ :** ਹੇ ਜੀਵ! ਜਿੰਨ੍ਹਾਂ ਪਦਾਰਥਾਂ ਅਤੇ ਸਰੀਰਾਂ ਦੇ ਮਾਣ ਵਿਚ ਤੂੰ (ਮਾਤੇ) ਮਸਤ ਹੋ ਰਿਹਾ ਹੈਂ। ਇਹ ਸਾਰੇ ਪਦਾਰਥ ਅਤੇ ਸਰੀਰ ਖਿਨ ਭੰਗਰ ਹਨ ਭਾਵ ਥੋੜ੍ਹੇ ਸਮੇਂ ਵਿਚ ਹੀ ਨਾਸ਼ ਹੋ ਜਾਣ ਵਾਲੇ ਹਨ। ਪਰ ਤੂੰ ਸਾਡੀ (ਅਸ+ਉਰ) (ਅਸ) ਇਸ ਪ੍ਰਕਾਰ ਕਹੀ ਹੋਈ ਗੱਲ ਨੂੰ (ਉਰ) ਹਿਰਦੇ ਵਿਚ ਸਹੀ ਕਰਕੇ ਨਹੀਂ ਜਾਣਦਾ ਹੈਂ।

## ਬੇਦ ਸਾਸਤ੍ਰ ਜਨ ਪੁਕਾਰਹਿ; ਸੁਨੈ ਨਾਹੀ ਡੋਰਾ ॥

ਹੇ (ਡੋਰਾ) ਬੋਲੇ ਜੀਵ! (ਬੇਦ) ਚਾਰ ਵੇਦ, (ਸਾਸਤ੍ਰ) ਛੇ ਸ਼ਾਸਤਰ ਅਤੇ ਪ੍ਰਮੇਸਰ ਦੇ ਸਾਰੇ (ਜਨ) ਸੰਤ ਭਗਤ ਜਨ ਤੇਰੇ ਤਾਈਂ (ਪੁਕਾਰਹਿ) ਪੁਕਾਰ ਕੇ ਭਾਵ ਬੁਲੰਦ ਅਵਾਜ ਕਰਕੇ ਕਹਿ ਰਹੇ ਹਨ ਕਿ ਪ੍ਰਮੇਸਰ ਦਾ ਸਿਮਰਨ ਕਰ। ਪਰ ਤੂੰ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਤੋਂ ਹੀਣਾ ਹੋਣ ਕਰਕੇ ਉਹਨਾਂ ਦੇ ਬਚਨਾਂ ਨੂੰ (ਸੁਨੈ) ਸੁਣਦਾ ਹੀ ਨਹੀਂ ਹੈ।

**ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥** *(ਅੰਗ : ੮੮੬)*

## ਨਿਪਟਿ, ਬਾਜੀ ਹਾਰਿ ਮੂਕਾ; ਪਛੁਤਾਇਓ ਮਨਿ, ਭੋਰਾ ॥੨॥

ਹੇ (ਭੋਰਾ) ਭੋਲੇ ਭਾਵ ਮੂਰਖ ਮਨਾ! ਜਦੋਂ ਤੂੰ (ਨਿਪਟਿ) ਅਤਿਸ਼ੈ ਕਰਕੇ ਮਨੁੱਖ ਜਨਮ ਦੀ ਬਾਜੀ ਨੂੰ ਵਿਸ਼ਿਆਂ ਵਿਚ ਅਤੇ ਪਾਪ ਕਰਮਾਂ ਦੇ ਕਰਨ ਵਿਚ (ਹਾਰਿ) ਹਾਰ ਕੇ (ਮੂਕਾ) ਮੁਕਾ ਬੈਠਾ ਤਾਂ ਪ੍ਰਾਲਬਧ ਦੇ ਖਤਮ ਹੋਣ ਕਰਕੇ ਤੈਨੂੰ ਅੰਤ ਵੇਲੇ (ਪਛੁਤਾਇਓ) ਪਛਤਾਉਣਾ ਹੀ ਪਵੇਗਾ। **ਵਾ:** ਜਦੋਂ ਕਾਲ ਰੂਪ (ਭੋਰਾ) ਸਵੇਰਾ ਹੋ ਗਿਆ ਤਾਂ ਜੋ ਮਨ (ਭੋਰਾ) ਭੋਲਾ ਬਣਿਆ ਫਿਰਦਾ ਸੀ ਕਿ "ਆਹ ਜਗ ਮਿੱਠਾ ਅਗਲਾ ਕਿਨ ਡਿਠਾ" ਉਹ ਪਛਤਾਉਂਦਾ ਹੈ ਕਿ ਮੈਨੂੰ ਪ੍ਰਮੇਸਰ ਦਾ ਭਜਨ ਕਰ ਹੀ ਲੈਣਾ ਚਾਹੀਦਾ ਸੀ। **ਵਾ:** ਉਥੇ ਪ੍ਰਲੋਕ ਵਿਚ ਤਾਂ (ਭੋਰਾ) ਦਿਨ ਚੜ੍ਹਿਆ ਹੋਇਆ ਹੈ ਭਾਵ ਚਿਤਰ-ਗੁਪਤ ਦੁਆਰਾ ਤੇਰੇ ਕਰਮਾਂ ਦਾ ਲੇਖਾ ਦੱਸੇ ਜਾਣ ਕਰਕੇ ਪ੍ਰਲੋਕ ਵਿਚ ਧਰਮਰਾਜੇ ਨੂੰ ਸਭ ਕੁਝ ਪਤਾ ਲੱਗ ਰਿਹਾ ਹੈ ਅਤੇ ਐਥੇ ਤੂੰ ਆਪਣੇ ਹੰਕਾਰ ਕਰਕੇ, ਅਵਿਦਿਆ ਕਰਕੇ ਕਾਲੀ ਬੋਲੀ ਹਨੇਰੀ ਰਾਤ ਬਣਾਈ ਬੈਠਾ ਹੈਂ। ਕਿ ਮੈਨੂੰ ਪਾਪ ਕਰਦੇ ਨੂੰ ਕਿਹੜਾ ਕੋਈ ਵੇਖ ਰਿਹਾ ਹੈ। ਪਰ ਹੇ (ਭੋਰਾ) ਭੋਲਿਆ ਭਾਵ ਅਗਿਆਨੀਆਂ! ਪ੍ਰਲੋਕ ਵਿਚ ਜਾ ਕੇ ਲੇਖਾ ਦੇਣ ਵੇਲੇ ਤੈਨੂੰ ਪਛਤਾਉਣਾ ਹੀ ਪਵੇਗਾ।

## ਡਾਨੁ ਸਗਲ, ਗੈਰ ਵਜਹਿ ਭਰਿਆ; ਦੀਵਾਨ, ਲੇਖੈ ਨ ਪਰਿਆ ॥

('ਵੱਜਹਿ' ਨਹੀਂ ਬੋਲਣਾ)

ਜਿਸ ਤਰ੍ਹਾਂ ਕੋਈ ਆਦਮੀ ਬਾਦਸ਼ਾਹੀ ਮਾਮਲਾ ਭਰੇ। ਪਰ ਉਸਦਾ ਭਰਿਆ ਹੋਇ ਮਾਮਲਾ ਬਾਦਸ਼ਾਹ ਦੇ ਦੀਵਾਨ ਵਿਚ ਜਾ ਕੇ ਲੇਖੇ ਵਿਚ ਨਾ ਪਵੇ ਭਾਵ ਬਾਦਸ਼ਾਹ ਦੀ ਕਚਹਿਰੀ ਤੱਕ ਨਾ ਪਹੁੰਚੇ ਤੇ ਰਾਹ ਵਿਚ ਹੀ ਲੁੱਟਿਆ ਜਾਵੇ ਤਾਂ ਉਹ ਮਾਮਲਾ ਭਰਨ ਵਾਲਾ ਪੁਰਖ ਸੁਰਖਰੂ ਨਹੀਂ ਹੋ ਸਕਦਾ।

ਇਸ ਤਰ੍ਹਾਂ ਜੀਵ ਨੇ ਪ੍ਰਮੇਸਰ ਦੀ ਦਿੱਤੀ ਹੋਈ ਸਵਾਸਾਂ ਰੂਪ ਪੂੰਜੀ ਵਿਚੋਂ ਆਪਣੇ ਸਾਹਾਂ ਨੂੰ ਪ੍ਰਮੇਸਰ ਦੇ ਸਿਮਰਨ ਵਿਚ ਲਾਉਣ ਰੂਪ ਮਾਮਲਾ ਭਰਨਾ ਸੀ। ਪਰ ਇਹ ਤਾਂ ਆਪਣੇ (ਸਗਲ) ਸਾਰੇ ਸਾਹਾਂ ਨੂੰ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਵਿਚ ਲਾਉਣ ਰੂਪ (ਗੈਰ) ਹੋਰ ਹੀ (ਵਜਹਿ) ਵਜਾ, ਕਿਸਮ ਦੇ (ਡਾਨੁ) ਡੰਨ (ਭਰਿਆ) ਭਰਦਾ ਰਿਹਾ ਹੈ। **ਵਾ:** (ਗੈਰ) ਹੋਰਾਂ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਨ ਰੂਪ ਹੋਰ ਹੀ ਕਿਸਮ ਦੇ ਡੰਨ ਭਰਦਾ ਰਿਹਾ ਹੈ। ਇਸ ਕਰਕੇ ਇਸਦਾ ਸਾਹਾਂ ਰੂਪ ਭਰਿਆ ਹੋਇਆ ਡੰਨ ਸਾਰਿਆਂ ਦੇ (ਦੀਵਾਨ) ਆਸਰਾ ਰੂਪ ਪ੍ਰਮੇਸਰ ਦੇ ਸੱਚਖੰਡ ਰੂਪ ਦੀਵਾਨ ਭਾਵ ਕਚਹਿਰੀ ਵਿਚ ਜਾ ਕੇ (ਲੇਖੈ) ਪ੍ਰਵਾਨਗੀ ਵਿਚ (ਨ ਪਰਿਆ) ਨਹੀਂ ਪਿਆ। ਜਿਸ ਕਰਕੇ ਇਹ ਜੀਵ ਮੁਕਤ ਨਹੀਂ ਹੋ ਸਕਿਆ।

## ਜੇਂਹ ਕਾਰਜਿ ਰਹੈ ਓਲ੍ਹਾ; ਸੋਇ ਕਾਮੁ ਨ ਕਰਿਆ ॥੩॥

(ਜੇਂਹ) ਜਿਸ (ਕਾਰਜਿ) ਕੰਮ ਦੇ ਕਰਨੇ ਕਰਕੇ ਤੇਰਾ ਲੋਕ-ਪ੍ਰਲੋਕ ਵਿਚ (ਓਲ੍ਹਾ) ਪੜ੍ਹਦਾ (ਰਹੈ) ਰਹਿਣਾ ਸੀ। ਤੂੰ (ਸੋਇ) ਉਹ ਪ੍ਰਮੇਸਰ ਦੀ ਭਾਉ ਭਗਤੀ ਕਰਨ ਰੂਪ ਕੰਮ ਤਾਂ (ਕਰਿਆ) ਕੀਤਾ ਹੀ ਨਹੀਂ ਹੈ।

## ਐਸੋ ਜਗੁ, ਮੋਹਿ ਗੁਰਿ ਦਿਖਾਇਓ; ਤਉ ਏਕ ਕੀਰਤਿ ਗਾਇਆ ॥

ਹੇ ਭਾਈ! ਜਦੋਂ (ਐਸੋ) ਐਸਾ ਉਪਦੇਸ਼ ਕਰਕੇ (ਮੋਹਿ) ਮੋਹ ਦੇ ਝੂਠੇ ਪਸਾਰੇ (ਮੋਹਿ) ਵਿਚ ਲੱਗਾ ਹੋਇਆ ਸਾਰਾ ਜਗਤ (ਗੁਰਿ) ਗੁਰੂ ਸਾਹਿਬ ਜੀ ਨੇ ਸਾਨੂੰ ਮਿਥਿਆ ਰੂਪ ਅਤੇ ਦੁੱਖ ਰੂਪ ਪਰਗਟ ਕਰਕੇ (ਦਿਖਾਇਓ) ਦਿਖਾ ਦਿੱਤਾ ਹੈ। ਤਦੋਂ ਅਸੀਂ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦੀ (ਕੀਰਤਿ) ਕੀਰਤੀ, ਵਡਿਆਈ ਨੂੰ (ਗਾਇਆ) ਗਾਉਣਾ ਕੀਤਾ ਹੈ।

## ਮਾਨੁ ਤਾਨੁ ਤਜਿ ਸਿਆਨਪ; ਸਰਣਿ ਨਾਨਕੁ ਆਇਆ ॥੪॥੧॥੧੫੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਤਾਂ ਆਪਣੇ ਮਨ ਦੇ (ਮਾਨੁ) ਹੰਕਾਰ, ਸਰੀਰ ਦੇ (ਤਾਨੁ) ਬਲ ਅਤੇ ਬੁੱਧੀ ਦੀ (ਸਿਆਨਪ) ਸਿਆਣਪ, ਚਤੁਰਾਈ ਨੂੰ ਛੱਡ ਕੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੀ ਸ਼ਰਨ ਵਿਚ (ਆਇਆ) ਆਏ ਹਾਂ। ਤੁਸੀਂ ਵੀ ਦੇਹ ਅਭਿਮਾਨ, ਸਰੀਰਾਂ ਅਤੇ ਸਬੰਧੀਆਂ ਦੇ (ਤਾਨੁ) ਬਲ ਅਤੇ ਬੁੱਧੀ ਆਦਿਕਾਂ ਦੀਆਂ ਸਿਆਣਪਾਂ ਨੂੰ ਛੱਡ ਕੇ ਸਤਿਗੁਰਾਂ ਦੀ ਸ਼ਰਣ ਵਿਚ ਆਉਣਾ ਕਰੋ। ਤਾਂ ਹੀ ਤੁਹਾਡਾ ਇਹ ਮਨੁੱਖਾ ਜਨਮ ਸਫਲ ਹੋਵੇਗਾ।

## ਆਸਾ ਮਹਲਾ ੫ ॥

## ਬਾਪਾਰਿ; ਗੋਵਿੰਦ ਨਾਏ ॥

ਹੇ ਭਾਈ! ਸੰਤ ਜਨ (ਗੋਵਿੰਦ) ਪ੍ਰਮੇਸਰ ਦੇ (ਨਾਏ) ਨਾਮ ਨੂੰ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ (ਬਾਪਾਰਿ) ਵਪਾਰ ਕਰਦੇ ਹਨ।

## ਸਾਧ ਸੰਤ ਮਨਾਏ, ਪ੍ਰਿਅ ਪਾਏ ਗੁਨ ਗਾਏ; ਪੰਚ ਨਾਦ, ਤੂਰ ਬਜਾਏ ॥੧॥ ਰਹਾਉ ॥

ਜਿਨ੍ਹਾਂ (ਸਾਧ) ਸ੍ਰੇਸ਼ਟ ਸਾਧਨਾ ਕਰਨ ਵਾਲੇ ਜਗਿਆਸੂਆਂ ਨੇ ਸਰੂਪ ਲਖਣਾ ਸਹਿਤ ਪ੍ਰਮੇਸਰ ਨੂੰ ਜਾਨਣ ਵਾਲੇ ਸ੍ਰੇਸ਼ਟ ਤਤ ਬੇਤੇ, ਸੰਤਾਂ-ਮਹਾਂਪੁਰਸ਼ਾਂ ਨੂੰ (ਮਨਾਏ) ਮਨਾਉਣਾ ਕੀਤਾ। **ਵਾ:** ਜਿਨ੍ਹਾਂ (ਸਾਧ) ਸ੍ਰੇਸ਼ਟ ਅਧਿਕਾਰੀਆਂ ਨੇ (ਸੰਤ) ਸਤਿਗੁਰੂ ਸਾਹਿਬ ਜੀ (ਮਨਾਏ) ਮਨਾ ਲਏ ਹਨ ਅਤੇ ਫਿਰ ਉਹਨਾਂ ਸਤਿਗੁਰਾਂ **ਵਾ:** ਸੰਤਾਂ ਨਾਲ ਮਿਲ ਕੇ ਪ੍ਰਮੇਸਰ ਦੇ ਸਰੂਪ ਲੱਖਣਾ ਅਤੇ ਤਟਸਥੀ ਲੱਖਣਾ ਰੂਪ ਗੁਣ (ਗਾਏ) ਗਾਉਣਾ ਕੀਤੇ ਹਨ। ਉਹ (ਪ੍ਰਿਅ) ਪਿਆਰੇ ਅਕਾਲ ਪੁਰਖ ਦੇ ਅਨੰਦ ਨੂੰ (ਪਾਏ) ਪ੍ਰਾਪਤ ਕਰ ਲੈਂਦੇ ਹਨ ਅਤੇ ਉਹਨਾਂ ਦੇ ਅੰਦਰ (ਤੂਰ) ਸ਼ੀਘਰ ਹੀ ਤਤ, ਤੰਤੀ ਆਦਿਕ (ਪੰਚ) ਪੰਜ *(ਨਾਦ) ਵਾਜੇ (ਬਜਾਏ) ਵੱਜ ਆਉਂਦੇ ਹਨ ਭਾਵ ਜਿਸ ਤਰ੍ਹਾਂ ਜੋਗੀਆਂ ਨੂੰ ਲਿਵ ਜੁੜ ਜਾਣ ਉੱਤੇ ਦਸਮ ਦੁਆਰਾ ਵਿਚੋਂ ਪੰਜ ਪ੍ਰਕਾਰ ਦੇ ਵਾਜਿਆਂ ਦਾ ਸ਼ਬਦ ਸੁਣਦਾ ਹੈ। ਇਸੇ ਤਰ੍ਹਾਂ ਗੁਰਮੁਖ ਜਨਾਂ ਨੂੰ ਵਾਹਿਗੁਰੂ ਦੇ ਅਨੰਦ ਦੀ ਪ੍ਰਾਪਤੀ ਹੋਣ ਤੇ ਹਿਰਦੇ ਵਿਚੋਂ ਜੋ 'ਵਾਹਿਗੁਰੂ' ਸ਼ਬਦ ਦੀ ਧੁਨੀ ਸੁਣਦੀ ਹੈ, ਇਹੀ ਪੰਜ ਵਾਜਿਆਂ ਦੇ ਸ਼ਬਦ ਦੀ ਨਿਆਈਂ ਹੈ। **ਵਾ:** ਉਹਨਾਂ ਨੇ ਸਤ, ਸੰਤੋਖ, ਦਇਆ, ਧਰਮ ਤੇ ਵਿਚਾਰ ਆਦਿਕ ਗੁਣਾਂ ਰੂਪ ਵਾਜੇ ਸ਼ੀਘਰ ਹੀ ਵਜਾਏ ਹਨ ਭਾਵ ਇੰਨ੍ਹਾਂ ਗੁਣਾਂ ਨੂੰ ਛੇਤੀ ਨਾਲ ਧਾਰਨ ਕੀਤਾ ਹੈ। **ਵਾ:** (ਪੰਚ) ਸੰਤ ਜਨਾਂ ਨੇ ਉਹਨਾਂ ਅਧਿਕਾਰੀਆਂ ਦੇ ਹਿਰਦੇ ਅੰਦਰ (ਨਾਦ) ਬ੍ਰਹਮ ਨੂੰ (ਤੂਰ) ਛੇਤੀ ਹੀ (ਬਜਾਏ) ਪ੍ਰਗਟ ਕਰ ਦਿੱਤਾ ਹੈ। **ਵਾ:** ਜੋ (ਪੰਚ) ਚੇਤਨ (ਨਾਦ) ਸ਼ਬਦ ਬ੍ਰਹਮ ਹੈ। ਉਹ ਉਹਨਾਂ ਦੇ ਹਿਰਦਿਆਂ ਵਿਚ ਛੇਤੀ ਹੀ (ਬਜ+ਆਏ) (ਬਜ) ਪ੍ਰਗਟ ਹੋ (ਆਏ) ਆਉਂਦਾ ਹੈ।

## ਕਿਰਪਾ ਪਾਏ, ਸਹਜਾਏ ਦਰਸਾਏ; ਅਬ ਰਾਤਿਆ ਗੋਵਿੰਦ ਸਿਉ ॥

ਹੇ ਭਾਈ! ਜਦੋਂ ਉਹਨਾਂ ਗੁਰਮੁਖਾਂ ਨੇ ਸਤਿਗੁਰਾਂ ਦੀ ਕਿਰਪਾ ਨੂੰ (ਪਾਏ) ਪ੍ਰਾਪਤ ਕੀਤਾ ਤਾਂ ਉਹਨਾਂ ਨੂੰ (ਸਹਜਾਏ) ਸ਼ਾਂਤੀ ਤੇ ਰਾਗ-ਦ੍ਵੈਖ ਆਦਿਕਾਂ ਤੋਂ ਰਹਿਤ ਸਹਜ ਅਵਸਥਾ ਪ੍ਰਾਪਤ ਹੋ ਗਈ। ਸਹਜ ਅਵਸਥਾ ਕਰਕੇ ਸਰੂਪ ਦਾ ਗਿਆਨ ਵੀ ਪ੍ਰਾਪਤ ਹੋ ਗਿਆ ਅਤੇ ਸਰੂਪ ਦੇ ਗਿਆਨ ਕਰਕੇ ਉਹਨਾਂ ਨੂੰ ਪ੍ਰਮੇਸਰ ਦਾ ਸਹਜ ਸਰੂਪ ਵੀ ਆ ਕੇ ਪ੍ਰਾਪਤ ਹੋ ਗਿਆ। ਇਸ ਤਰ੍ਹਾਂ ਉਹ ਗੁਰਮੁਖ ਮਹਾਰਾਜ ਸਾਹਿਬ ਜੀ ਦੇ ਨਿਰਗੁਣ ਅਤੇ ਸਰਗੁਣ ਸਰੂਪ ਦੇ (ਦਰਸਾਏ) ਦਰਸ਼ਨ ਪ੍ਰਾਪਤ ਕਰਕੇ (ਅਬ) ਹੁਣ ਇਸ ਮਨੁੱਖ ਜਨਮ ਰੂਪ ਸਮੇਂ ਵਿਚ (ਗੋਵਿੰਦ) ਪ੍ਰਮੇਸਰ ਦੇ ਪ੍ਰੇਮ ਰੰਗ (ਸਿਉ) ਨਾਲ (ਰਾਤਿਆ) ਰੰਗੇ ਗਏ ਹਨ।

**ਅਥਵਾ :** **ਅੰਨਵੈ:** (ਅਬ) ਹੁਣ ਜਦੋਂ ਉਹ ਇਸ ਮਨੁੱਖਾ ਜਨਮ ਵਿਚ ਪ੍ਰਮੇਸਰ ਦੇ ਨਾਲ ਰਤੇ ਗਏ ਹਨ ਤਾਂ ਉਹਨਾਂ ਨੇ ਸਤਿਗੁਰੂ ਸਾਹਿਬ ਜੀ ਦੀ ਕਿਰਪਾ (ਪਾਏ) ਪ੍ਰਾਪਤ ਕਰ ਕੇ (ਸਹਜਾਏ) ਸਾਂਤੀ ਪ੍ਰਾਪਤ ਕਰ ਲਈ ਹੈ ਅਤੇ ਸਾਂਤੀ ਪ੍ਰਾਪਤ ਹੋਣ ਕਰਕੇ ਉਹਨਾਂ ਨੂੰ ਸਹਿਜ ਸਰੂਪ ਦਾ ਗਿਆਨ ਪ੍ਰਾਪਤ ਹੋ ਗਿਆ ਹੈ। ਜਿਸ ਕਰਕੇ ਉਹਨਾਂ ਦੇ ਤਾਈਂ ਪ੍ਰਮੇਸਰ ਦੇ ਦਰਸ਼ਨ ਹੋ ਗਏ ਹਨ।

---

* **ਪੰਜ ਪ੍ਰਕਾਰ ਦੇ ਨਾਦ :** ਯੋਗ ਮਤ ਵਿਚ ਪੰਜ ਪ੍ਰਕਾਰ ਦੇ ਨਾਦ ਮੰਨੇ ਜਾਂਦੇ ਹਨ।

**ਤਤ ਤੰਤੀ ਬਿਤ ਚਰਮ ਕਾ ਘਣ ਕਾਂਸੀ ਕਾ ਜਾਣ। ਨਾਦ ਸਬਦ ਘਟ ਕੋ ਕਹਤ ਸੁਆਸ ਸੁਖਰ ਪਹਿਚਾਣ।**

੧. **ਤਤ ਤੰਤੀ :** ਤਾਰ ਵਾਲੇ ਵਾਜੇ ਤੰਤੀ ਵਾਜੇ ਹਨ।

੨. **ਬਿਤ ਚਰਮ ਕਾ :** ਮਰਦੰਗ (ਢੋਲ) ਆਦਿਕ ਚਰਮ ਵਾਜੇ ਹਨ।

੩. **ਘਣ ਕਾਂਸੀ ਕਾ ਜਾਣ :** ਕਾਂਸੀ ਦੇ ਬਰਤਨਾਂ ਵਿਚੋਂ ਨਿਕਲਣ ਵਾਲੀ ਅਵਾਜ ਘਣ ਵਾਜੇ ਹਨ।

੪. **ਨਾਦ ਸਬਦ :** ਘੜੇ ਦੀ ਪੋਲ ਤੋਂ ਜੋ ਸ਼ਬਦ ਨਿਕਲਦੇ ਹਨ ਉਹ ਨਾਦ ਸ਼ਬਦ ਹਨ।

੫. **ਸੁਖਰ ਵਾਜੇ :** ਸਾਹ ਨਾਲ ਵਜਾਏ ਜਾਣ ਵਾਲੇ ਬੰਸਰੀ, ਬੀਨ ਆਦਿ ਸਾਜ।

## ਸੰਤ ਸੇਵਿ, ਪ੍ਰੀਤਿ ਨਾਥ; ਰੰਗੁ ਲਾਲਨ ਲਾਏ ॥੧॥

ਉਹਨਾਂ ਸੰਤਾਂ ਨੇ ਸਰੀਰ ਕਰਕੇ ਵੀ (ਪ੍ਰੀਤਿ) ਪ੍ਰੇਮ ਦੇ ਨਾਲ (ਨਾਥ) ਪ੍ਰਮੇਸਰ ਦੀ (ਸੇਵਿ) ਸੇਵਾ ਕੀਤੀ ਹੈ ਅਤੇ ਮਨ ਕਰਕੇ ਵੀ (ਲਾਲਨ) ਪਿਆਰੇ ਦਾ (ਰੰਗੁ) ਪ੍ਰੇਮ (ਲਾਏ) ਲਾਉਣਾ ਭਾਵ ਧਾਰਨ ਕਰਨਾ ਕੀਤਾ ਹੈ।

**ਅਥਵਾ :** ਜਿੰਨ੍ਹਾਂ ਸੰਤਾਂ ਨੇ (ਪ੍ਰੀਤਿ) ਪ੍ਰੇਮ ਨਾਲ (ਨਾਥ) ਮਾਲਕ ਸਤਿਗੁਰੂ ਸਾਹਿਬ ਜੀ ਦੀ ਸੇਵਾ ਕੀਤੀ ਹੈ। ਉਹਨਾਂ ਦੀ ਸੰਗਤ ਕਰਕੇ ਹੀ ਹਿਰਦੇ ਨੂੰ (ਲਾਲਨ) ਪਿਆਰੇ ਵਾਹਿਗੁਰੂ ਦਾ ਪ੍ਰੇਮ ਰੂਪ ਰੰਗ (ਲਾਏ) ਲਾਈਦਾ ਹੈ।

## ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ, ਨਹੀ ਆਏ; ਸਹਜਾਏ, ਮਨਿ ਨਿਧਾਨੁ ਪਾਏ ॥

ਗੁਰੂ ਸਾਹਿਬ ਜੀ ਨੇ ਉਹਨਾਂ ਦੇ ਮਨ ਵਿਚ (ਗਿਆਨੁ) ਅਪ੍ਰੋਖ ਗਿਆਨ (ਦ੍ਰਿੜਾਏ) ਦ੍ਰਿੜ ਕਰਾ ਦਿੱਤਾ ਹੈ। ਜਿਸ ਕਰਕੇ ਹੁਣ ਉਹ (ਰਹਸਾਏ) ਸਿਧਾਂਤ ਰੂਪ ਬ੍ਰਹਮ ਨੂੰ ਪ੍ਰਾਪਤ ਕਰਕੇ (ਰਹਸ+ਆਏ) (ਰਹਸ) ਅਨੰਦ ਵਿਚ (ਆਏ) ਆ ਗਏ ਹਨ ਭਾਵ ਉਹਨਾਂ ਨੂੰ ਸਰੂਪਾਨੰਦ ਦੀ ਪ੍ਰਾਪਤੀ ਹੋ ਗਈ ਹੈ। ਐਸੇ ਗੁਰਮੁਖ ਦੁਬਾਰਾ ਜੂਨਾਂ ਵਿਚ (ਨਹੀ ਆਏ) ਨਹੀਂ ਆਉਂਦੇ ਅਤੇ ਆਪਣੇ ਮਨ ਵਿਚ (ਸਹਜਾਏ) ਸਹਿਜੇ ਨਿਰਯਤਨ ਹੀ ਸਾਰੇ ਗੁਣਾਂ ਦੇ (ਨਿਧਾਨੁ) ਖਜ਼ਾਨੇ (ਪਾਏ) ਪ੍ਰਾਪਤ ਕਰ ਲੈਂਦੇ ਹਨ। **ਵਾ:** ਸਭ ਗੁਣਾਂ ਦੇ ਖਜ਼ਾਨੇ ਪ੍ਰਮੇਸਰ ਨੂੰ ਪ੍ਰਾਪਤ ਕਰ ਲੈਂਦੇ ਹਨ।

## ਸਭ ਤਜੀ; ਮਨੈ ਕੀ ਕਾਮ ਕਰਾ ॥

ਉਹਨਾਂ ਨੇ ਆਪਣੇ ਮਨ ਦੇ ਅੰਦਰੋਂ ਕਾਮ (ਕੀ) ਦੀਆਂ ਸਾਰੀਆਂ (ਕਰਾ) ਕਲਪਨਾਵਾਂ **ਵਾ:** ਕਲਾ (ਤਜੀ) ਤਿਆਗ ਦਿਤੀਆਂ ਹਨ। **ਵਾ:** ਸਾਰੀਆਂ (*ਕਾਮ) ਕਾਮਨਾਵਾਂ ਤੇ (ਕਰਾ) ਕਲ੍ਹਾ ਭਾਵ ਲੜਾਈ ਆਦਿਕ ਸਭ ਕੁਝ ਤਿਆਗ ਦਿੱਤਾ ਹੈ।

## ਚਿਰੁ ਚਿਰੁ ਚਿਰੁ ਚਿਰੁ ਭਇਆ; ਮਨਿ ਬਹੁਤੁ ਪਿਆਸ ਲਾਗੀ ॥

ਫਿਰ ਉਹ ਗੁਰਮੁਖ ਵਾਹਿਗੁਰੂ ਪ੍ਰਮੇਸਰ ਅੱਗੇ ਇਸ ਪ੍ਰਕਾਰ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ਜੀ ! ਸਤਜੁਗ ਦੇ (ਚਿਰੁ) ਸਮੇਂ ਵਿਚ ਲੱਖ ਵਰ੍ਹੇ ਦੀ ਉਮਰ ਭੋਗਦਿਆਂ, ਤ੍ਰੇਤੇ ਦੇ (ਚਿਰੁ) ਸਮੇਂ ਦਸ ਹਜ਼ਾਰ ਵਰ੍ਹੇ ਦੀ ਉਮਰ ਭੋਗਦਿਆਂ, ਦੁਆਪਰ ਦੇ (ਚਿਰੁ) ਸਮੇਂ ਵਿਚ ਹਜ਼ਾਰ ਵਰ੍ਹੇ ਦੀ ਉਮਰ ਭੋਗਦਿਆਂ ਅਤੇ ਹੁਣ ਕਲਜੁਗ ਵਿਚ ਸੌ ਵਰ੍ਹੇ ਦੀ ਉਮਰ ਭੋਗਦਿਆਂ ਨੂੰ ਬਹੁਤ (ਚਿਰੁ) ਸਮਾਂ (ਭਇਆ) ਹੋ ਗਿਆ ਹੈ। **ਵਾ:** ਕਈ ਜਨਮ ਅੰਡਜ ਖਾਣੀ ਵਿਚ ਭਰਮਦਿਆਂ ਕਈ ਜਨਮ ਜੇਰਜ ਖਾਣੀ ਵਿਚ, ਕਈ ਜਨਮ ਸੇਤਜ ਖਾਣੀ ਵਿਚ ਅਤੇ ਕਈ ਜਨਮ ਉਤਭੁਜ ਖਾਣੀ ਵਿਚ ਭਰਮਦਿਆਂ ਨੂੰ (ਭਇਆ) ਹੋ ਗਿਆ ਹੈ। ਇਉਂ ਚਾਰੇ ਜੁਗ ਅਤੇ ਚਾਰੇ ਖਾਣੀਆਂ ਵਿਚ ਭਰਮਦਿਆਂ ਹੋਇਆਂ ਬਹੁਤ ਸਮਾਂ ਹੋ ਗਿਆ ਹੈ। ਪਰ ਹੁਣ ਇਸ ਮਨੁੱਖਾ ਜਨਮ ਵਿਚ ਸਾਡੇ ਮਨ ਅੰਦਰ ਤੁਹਾਡੇ ਨਾਲ ਮਿਲਣ ਦੀ ਬਹੁਤੀ (ਪਿਆਸ) ਚਾਹਨਾਂ (ਲਾਗੀ) ਲੱਗੀ ਹੋਈ ਹੈ।

---

* **ਕਾਮ ਦੀਆਂ ਪੰਜ ਕਲਾ :** ੧. ਮੋਹਨ, ੨. ਤਾਪਨ, ੩. ਵਸੀਕਰਨ, ੪. ਉਨਮਾਦਨ, ੫. ਉਚਾਟ (ਚਿੱਤ ਦਾ ਨਾ ਲੱਗਣਾ)

**੧. ਮੋਹਨ :** ਕਿਸੇ ਪਦਾਰਥ ਨੂੰ ਦੇਖ ਕੇ ਮੋਹਿਤ ਹੋ ਜਾਣਾ।

**੨. ਤਾਪਨ :** ਉਸ ਪਦਾਰਥ ਦੀ ਪ੍ਰਾਪਤੀ ਵਾਸਤੇ ਚਿੱਤ ਤਪਣ ਲੱਗ ਜਾਣਾ।

**੩. ਵਸੀਕਰਨ :** ਉਸ ਦੀ ਪ੍ਰਾਪਤੀ ਵਾਸਤੇ ਕਿਰਿਆ ਕਰਨੀ।

**੪. ਉਨਮਾਦਨ :** ਚਿੱਤ ਦਾ ਇਸਥਿਤ ਨਾ ਰਹਿਣਾ ਭਾਵ ਉਸ ਪਦਾਰਥ ਦੀ ਪ੍ਰਾਪਤੀ ਵਾਸਤੇ ਪਾਗਲਪਣ ਦੀ ਹਾਲਤ ਵਿਚ ਆ ਜਾਣਾ।

**੫. ਉਚਾਟ :** ਉਸ ਪਦਾਰਥ ਦੀ ਪ੍ਰਾਪਤੀ ਤੋਂ ਬਗੈਰ ਚਿੱਤ ਵਿਚ ਉਦਾਸੀ ਪੈ ਜਾਣੀ।

ਇੰਨਾਂ ਨੂੰ ਕਾਮ ਦੇ ਪੰਜ ਤੀਰ ਵੀ ਕਹਿੰਦੇ ਹਨ।

## ਹਰਿ ਦਰਸਨੋ ਦਿਖਾਵਹੁ; ਮੋਹਿ ਤੁਮ ਬਤਾਵਹੁ ॥

ਹੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ ਸਾਨੂੰ ਆਪਣਾ ਦਰਸ਼ਨ (ਦਿਖਾਵਹੁ) ਦਿਖਾਉਣਾ ਕਰੋ ਅਤੇ ਕਿਰਪਾ ਕਰਕੇ (ਬਤਾਵਹੁ) ਦੱਸਣਾ ਕਰੋ ਕਿ (ਤੁਮ) ਤੁਸੀਂ (ਮੋਹਿ) ਸਾਨੂੰ ਕਿਵੇਂ ਪ੍ਰਾਪਤ ਹੋਵੋਗੇ।

## ਨਾਨਕ ਦੀਨ, ਸਰਣਿ ਆਏ; ਗਲਿ ਲਾਏ ॥੨॥੨॥੧੫੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ (ਦੀਨ) ਨਿਮਰਤਾ ਅਤੇ ਭੈ ਸੰਯੁਕਤ ਹੋ ਕੇ ਤੁਹਾਡੀ ਸ਼ਰਨ ਵਿਚ ਆਏ ਹਨ। ਉਹਨਾਂ ਨੂੰ ਤੁਸੀਂ ਪ੍ਰਤੱਖ ਸਰਗੁਣ ਸਰੂਪ ਧਾਰ ਕੇ ਇਉਂ ਗਲ ਨਾਲ (ਲਾਏ) ਲਾ ਲਿਆ ਹੈ। ਜਿਵੇਂ ਇਕ ਪਿਤਾ ਆਪਣੇ ਪੁੱਤਰ ਨੂੰ ਕੰਠ ਨਾਲ ਲਾ ਲੈਂਦਾ ਹੈ। **ਵਾ:** ਉਹਨਾਂ ਨੂੰ ਤੁਸੀਂ ਅਭੇਦ ਨਿਸ਼ਚੇ ਰੂਪ ਕੰਠ ਨਾਲ ਲਾ ਲਿਆ ਹੈ।

## ਆਸਾ ਮਹਲਾ ੫ ॥

**ਉਥਾਨਕਾ** :

ਇਕ ਸਮੇਂ ਅਹਿਮਦ ਬਖਸ਼ ਫਕੀਰ ਅਤੇ ਭਾਈ ਸੰਗਤਦਾਸ ਜੀ ਨੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਅੱਗੇ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਕਿਰਪਾ ਕਰਕੇ ਸਾਡੇ ਅੰਦਰੋਂ ਭਰਮ ਅਤੇ ਦੇਹ ਅਭਿਮਾਨ ਆਦਿਕਾਂ ਦੀ ਗੰਢ ਨੂੰ ਨਵਿਰਤ ਕਰ ਦਿਉ ਜੀ। ਇਸ ਬੇਨਤੀ ਨੂੰ ਸੁਣ ਕੇ ਸਤਿਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ ਹੈ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ** : ਪਹਿਲਾਂ ਸਤਿਗੁਰੂ ਜੀ ਸਿੱਖਾਂ ਦੀ ਬੇਨਤੀ ਨੂੰ ਜਗਿਆਸੂ ਮੁਖ ਦੁਆਰਾ ਕਥਨ ਕਰਕੇ ਫੇਰ ਉੱਤਰ ਬਖਸ਼ਣਗੇ।

## ਕੋਊ; ਬਿਖਮ ਗਾਰ ਤੋਰੈ ॥

ਹੇ ਭਾਈ! (ਕੋਊ) ਕੋਈ ਐਸਾ ਪੁਰਖ ਹੈ! ਜੋ ਦੇਹ ਅਧਿਆਸ ਰੂਪ (ਬਿਖਮ) ਕਠਨ (ਗਾਰ) ਗੜ੍ਹੀ ਨੂੰ (ਤੋਰੈ) ਤੋੜ ਲਵੇ।

**ਅਥਵਾ** : ਕੋਈ ਐਸਾ ਪੁਰਖ ਹੈ! ਜੋ ਪ੍ਰਮਾਣਗਤ, ਪ੍ਰਮੇਗਤ, ਵਿਪਰਜੇ ਤਿੰਨ ਸੰਸਿਆਂ, ਕਰਮਾਂ, ਚੇਤਨ ਤੇ ਜੜ੍ਹ ਦੀ (ਬਿਖਮ) ਕਠਨ (ਗਾਰ) ਗੰਢ ਨੂੰ (ਤੋਰੈ) ਤੋੜ ਲਵੇ।

**ਨੋਟ** : ਤਿੰਨ ਪ੍ਰਕਾਰ ਦੀਆਂ ਗੰਢਾਂ ਭਾਵ ਬੰਧਨ ਪ੍ਰਮੇਸਰ ਦੇ ਗਿਆਨ ਦੀ ਪ੍ਰਾਪਤੀ, ਮੁਕਤੀ ਪ੍ਰਾਪਤੀ ਦੇ ਰਸਤੇ ਵਿਚ ਰੁਕਾਵਟ ਹਨ। ਇਹ ਇਸ ਪ੍ਰਕਾਰ ਹਨ।

੧. ਸੰਸੇ ਗ੍ਰੰਥੀ, ੨. ਕਰਮ ਗ੍ਰੰਥੀ, ੩. ਚਿਤ ਜੜ ਗ੍ਰੰਥੀ।

੧. **ਸੰਸੇ ਗ੍ਰੰਥੀ** : ਪ੍ਰਮਾਣਗਤਿ, ਪ੍ਰਮੇਗਤਿ, ਵਿਪਰਜੇ ਸੰਸਿਆਂ ਦੀ ਗੰਢ (ਰੁਕਾਵਟ) ਪਈ ਰਹਿਣੀ।

ੳ) **ਪ੍ਰਮਾਣਗਤਿ ਸੰਸਾ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੀਵ ਤੇ ਬ੍ਰਹਮ ਦੀ ਏਕਤਾ ਦਾ ਕਥਨ ਕੀਤਾ ਹੈ ਜਾਂ ਇਸਦੇ ਉਲਟ ਜੀਵ ਬ੍ਰਹਮ ਦੀ ਭੇਦਤਾ ਦਾ ਕਥਨ ਕੀਤਾ ਹੈ। ਇਸ ਪ੍ਰਕਾਰ ਦੇ ਸੰਸੇ ਨੂੰ ਪ੍ਰਮਾਣਗਤਿ ਸੰਸਾ ਕਹਿੰਦੇ ਹਨ।

**ਇਸ ਦੀ ਨਵਿਰਤੀ** : ਜਦੋਂ ਪ੍ਰਕਾਸ਼ ਕਰਕੇ ਹੁਕਮਨਾਮਾ ਲਿਆ ਤਾਂ ਹੁਕਮ ਆਇਆ "ਏਕੋ ਹੈ ਭਈ ਏਕੋ ਹੈ॥" ਇਸ ਤਰ੍ਹਾਂ ਸਤਿਗੁਰੂ ਸਾਹਿਬ ਜੀ ਦੇ ਗੁਰਬਾਣੀ ਰੂਪ ਮਹਾਂਵਾਕਾਂ ਦੇ ਸ੍ਰਵਣ ਦੁਆਰਾ ਪ੍ਰਮਾਣਗਤਿ ਸੰਸਾ ਮਿਟ ਜਾਂਦਾ ਹੈ।

ਅ) **ਪ੍ਰਮੇਯਗਤਿ ਸੰਸਾ** : ਜੀਵ ਬ੍ਰਹਮ ਦੀ ਏਕਤਾ ਸਤ ਹੈ ਜਾਂ ਜੀਵ ਬ੍ਰਹਮ ਵੱਖੋ ਵੱਖਰੇ ਹਨ, ਇਹ ਸਤ ਹੈ। ਇਸ ਨੂੰ ਪ੍ਰਮੇਯਗਤਿ ਸੰਸਾ ਕਹਿੰਦੇ ਹਨ।

**ਨਵਿਰਤੀ** : **'ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥'**

ਇੰਨ੍ਹਾਂ ਬਚਨਾਂ ਦੇ ਮੰਨਣ ਦੁਆਰਾ ਪ੍ਰਮੇਯਗਤ ਸੰਸੇ ਦੀ ਨਵਿਰਤੀ ਹੋ ਜਾਂਦੀ ਹੈ।

ੲ) **ਵਿਪਰਜੇ** : ਜੀਵ ਤੇ ਬ੍ਰਹਮ ਦਾ ਭੇਦ ਸਤ ਹੈ ਜਾਂ ਦੇਹਾਦਿ ਸਾਰਾ ਪਸਾਰਾ ਸਤ ਹੈ। ਇਸ ਨੂੰ ਵਿਪਰਜੇ ਸੰਸਾ ਕਹਿੰਦੇ ਹਨ।

**ਨਵਿਰਤੀ** : **'ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥'** ਗੁਰਾਂ ਪਾਸੋਂ ਪ੍ਰਾਪਤ ਹੋਏ ਐਸੇ ਗਿਆਨ ਵਾਲੇ ਬਚਨਾਂ ਦੇ ਨਿਧਿਆਸਣ ਦੁਆਰਾ ਵਿਪਰਜੇ ਸੰਸੇ ਦੀ ਨਵਿਰਤੀ ਹੋ ਜਾਂਦੀ ਹੈ।

੨. **ਕਰਮ ਗ੍ਰੰਥੀ** : ਇਸ ਨੂੰ ਕਰਤਾ-ਭੋਗਤਾ ਦੀ ਗੰਢ ਵੀ ਕਹਿੰਦੇ ਹਨ। ਇਸ ਵਿਚ ਜੀਵ ਇਹ ਵਿਚਾਰਦਾ ਹੈ ਕਿ ਮੈਂ ਕਰਦਾ ਹਾਂ, ਮੈ ਭੋਗਦਾ ਹਾਂ। ਪਿਛਲੇ ਕੀਤੇ ਹੋਏ ਕਰਮਾਂ ਦਾ ਫਲ ਮੈਂ ਭੋਗਦਾ ਹਾਂ।

**ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥**
**ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥** *(ਅੰਗ : ੨੧੨)*

**ਨਵਿਰਤੀ** : **ਆਪਨ ਤਨੁ ਨਹੀ ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥**
**ਆਪਨ ਨਹੀ ਕਾ ਕਉ ਲਪਟਾਇਓ ॥ ਆਪਨ ਨਾਮੁ ਸਤਿਗੁਰ ਤੇ ਪਾਇਓ ॥** *(ਅੰਗ : ੧੮੭)*

੩. **ਚੇਤਨ ਜੜ੍ਹ ਗ੍ਰੰਥੀ** : ਚੇਤਨ ਬ੍ਰਹਮ ਨੂੰ ਜੜ੍ਹ ਸਮਝਣਾ ਭਾਵ ਸਤ ਚੇਤਨ ਅਨੰਦ ਰੂਪ ਬ੍ਰਹਮ ਨੂੰ ਅਸਤ ਜੜ੍ਹ ਦੁੱਖ ਰੂਪ ਸਮਝਣਾ ਅਤੇ ਜੜ੍ਹ ਦੇਹ ਨੂੰ ਚੇਤਨ ਸਮਝਣਾ ਭਾਵ ਅਸੱਤ ਜੜ੍ਹ ਦੁੱਖ ਰੂਪ ਦੇਹ ਨੂੰ ਸਤ ਚੇਤਨ ਅਨੰਦ ਰੂਪ ਸਮਝਣਾ। ਇਸ ਦਾ ਨਾਮ ਜੜ੍ਹ ਚੇਤਨ ਗ੍ਰੰਥੀ ਹੈ।

**ਅਰਥਾਤ** : **ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥** *(ਅੰਗ : ੬੪੨)*
**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥**
**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥** *(ਅੰਗ : ੬੨੪)*

**ਨਵਿਰਤੀ** : **ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥**
**ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥** *(ਅੰਗ : ੪੨੬)*

ਇਸ ਪ੍ਰਕਾਰ ਜੇ ਕੋਈ ਸਤਿਗੁਰਾਂ ਦੀ ਬਾਣੀ ਦੇ ਸ਼ਬਦਾਂ ਰੂਪ ਮਹਾਂਵਾਕਾਂ ਦਾ ਸ੍ਰਵਨ, ਮੰਨਣ ਤੇ ਨਿਧਿਆਸਣ ਕਰਕੇ ਤਿੰਨਾਂ ਗੰਢਾਂ ਨੂੰ ਤੋੜ ਦੇਵੇ ਅਤੇ

## ਆਸ ਪਿਆਸ ਧੋਹ ਮੋਹ; ਭਰਮ ਹੀ ਤੇ ਹੋਰੈ ॥੧॥ ਰਹਾਉ ॥

ਫਿਰ ਆਪਣੇ ਮਨ ਨੂੰ ਦੁਨੀਆਂ ਦੇ ਪਦਾਰਥਾਂ ਦੀ (ਆਸ) ਦੀਰਘ ਇੱਛਾ ਰਸਾਂ-ਕਸਾਂ ਦੇ ਭੋਗਣ ਦੀ (ਪਿਆਸ) ਤ੍ਰੇਹ, (ਧੋਹ) ਧੋਖੇਬਾਜੀ, ਸਰੀਰਾਂ ਦੇ ਮੋਹ ਅਤੇ ਪੰਜ ਪ੍ਰਕਾਰ ਦੇ ਭਰਮਾਂ ਤੋਂ (ਹੀ) ਨਿਸ਼ਚੇ ਕਰਕੇ (ਹੋਰੈ) ਰੋਕ ਲਵੇ ਅਤੇ

## ਕਾਮ ਕ੍ਰੋਧ ਲੋਭ ਮਾਨ; ਇਹ ਬਿਆਧਿ ਛੋਰੈ ॥੧॥

ਕਾਮ, ਕ੍ਰੋਧ, ਲੋਭ ਤੇ (ਮਾਨ) ਹੰਕਾਰ ਆਦਿਕ ਵਿਕਾਰਾਂ ਰੂਪ (ਬਿਆਧਿ) ਰੋਗਾਂ ਨੂੰ (ਛੋਰੈ) ਛੱਡ ਦੇਵੇ।

## ਸੰਤਸੰਗਿ ਨਾਮ ਰੰਗਿ; ਗੁਨ ਗੋਵਿੰਦ ਗਾਵਉ ॥

ਉਹ (ਸੰਤਸੰਗਿ) ਸੰਤਾਂ ਦੀ ਸੰਗਤ ਕਰਕੇ ਨਾਮ ਵਿਚ (ਰੰਗਿ) ਪ੍ਰੇਮ ਕਰਦਾ ਹੈ ਅਤੇ (ਗੋਵਿੰਦ) ਪ੍ਰਮੇਸਰ ਦੇ (ਗੁਨ) ਗੁਣਾਂ ਨੂੰ (ਗਾਵਉ) ਗਾਉਂਦਾ ਹੈ।

**ਅਨਦਿਨੋ; ਪ੍ਰਭ ਧਿਆਵਓ ॥**

ਜਿਹੜਾ ਸੰਤਾਂ ਦੀ ਸੰਗਤ ਕਰਕੇ ਪ੍ਰੇਮ ਨਾਲ (ਅਨਦਿਨੋ) ਰਾਤ-ਦਿਨ ਹੀ (ਪ੍ਰਭ) ਪ੍ਰਮੇਸਰ ਨੂੰ (ਧਿਆਵਓ) ਧਿਆਉਣਾ ਕਰੇਗਾ।

**ਭ੍ਰਮ ਭੀਤਿ; ਜੀਤਿ ਮਿਟਾਵਓ ॥**

ਉਸ ਦੀ ਇਹ (ਭ੍ਰਮ) ਭਰਮ ਦੀ (ਭੀਤਿ) ਕੰਧ ਢਹਿ ਜਾਵੇਗੀ ਅਤੇ ਉਹ ਵਿਸ਼ਿਆਂ ਨੂੰ (ਜੀਤਿ) ਜਿਤ ਕੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ (ਮਿਟਾਵਓ) ਨਾਸ਼ ਕਰ ਲਵੇਗਾ।

**ਅਥਵਾ :** ਉਹ ਆਪਣੇ (ਜੀਤਿ) ਜਿਉਂਦਿਆਂ ਜੀਅ ਹੀ ਹਿਰਦੇ ਵਿਚੋਂ ਭਰਮ ਰੂਪ (ਭੀਤਿ) ਕੰਧ ਨੂੰ (ਮਿਟਾਵਓ) ਮਿਟਾ ਲੈਣਾ ਕਰੇਗਾ ਤੇ ਉਸ ਨੂੰ ਨਿੱਜ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

**ਨਿਧਿ ਨਾਮੁ; ਨਾਨਕ ਮੋਰੈ ॥੨॥੩॥੧੫੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਵੇਂ ਕਿਲੇ ਨੂੰ ਭੰਨ੍ਹ ਕੇ ਉਸ ਵਿਚੋਂ ਖਜ਼ਾਨਾ ਪ੍ਰਾਪਤ ਹੁੰਦਾ ਹੈ ਤਿਵੇਂ ਹੀ ਸਾਡੇ ਤਾਈਂ ਇਸ ਦੇਹ ਅਧਿਆਸ ਰੂਪ ਗੜ੍ਹੀ ਨੂੰ ਭੰਨ ਕੇ ਨਾਮ ਦਾ ਖਜ਼ਾਨਾ ਪ੍ਰਾਪਤ ਹੋਇਆ ਹੈ।

**ਆਸਾ ਮਹਲਾ ੫ ॥**

**ਕਾਮੁ ਕ੍ਰੋਧੁ ਲੋਭੁ; ਤਿਆਗੁ ॥**

ਹੇ ਜੀਵ! ਤੂੰ ਕਾਮ, ਕ੍ਰੋਧ ਅਤੇ ਲੋਭ ਆਦਿਕਾਂ ਦੇ ਫੁਰਨਿਆਂ ਦਾ ਤਿਆਗ ਕਰਨਾ ਕਰ ਅਤੇ

**ਮਨਿ ਸਿਮਰਿ; ਗੋਬਿੰਦ ਨਾਮ ॥**

ਆਪਣੇ ਮਨ ਦੇ ਨਾਲ (ਗੋ+ਬਿੰਦ) (ਗੋ) ਧਰਤੀ ਦੇ (ਬਿੰਦ) ਰੱਖਿਅਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦਾ ਸਿਮਰਨ ਕਰ ਕਿਉਂਕਿ

**ਹਰਿ ਭਜਨ; ਸਫਲ ਕਾਮ ॥੧॥ ਰਹਾਉ ॥**

ਹੇ ਭਾਈ! (ਹਰਿ) ਹਰੀ ਪ੍ਰਮੇਸਰ ਦਾ ਭਜਨ ਕਰਨਾ ਹੀ ਸਭ ਤੋਂ ਸਫਲਾ (ਕਾਮ) ਕੰਮ ਹੈ। ਜਿਸ ਕਰਕੇ ਸਾਰੀਆਂ (ਕਾਮ) ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ ਅਤੇ (ਸ+ਫਲ) ਗਿਆਨ ਰੂਪ ਫਲ ਦੇ (ਸ) ਸਹਿਤ ਹੋ ਜਾਈਦਾ ਹੈ।

**ਅਥਵਾ :** ਜਿਹੜੇ ਵਾਹਿਗੁਰੂ ਜੀ ਦਾ ਭਜਨ ਸਿਮਰਨ ਕਰਦੇ ਹਨ। ਉਹਨਾਂ ਦੇ ਸਾਰੇ (ਕਾਮ) ਕਾਰਜ ਸਫਲੇ ਹਨ।

## ਅੰਗ : ੪੦੯

**ਤਜਿ ਮਾਨ ਮੋਹ ਵਿਕਾਰ ਮਿਥਿਆ; ਜਪਿ ਰਾਮ ਰਾਮ ਰਾਮ ॥**

ਹੇ ਜੀਵ! ਆਪਣੇ ਗੁਣਾਂ ਦੇ (ਮਾਨ) ਹੰਕਾਰ, ਸਰੀਰਾਂ ਦੇ ਮੋਹ ਅਤੇ ਕਾਮ ਆਦਿਕ ਵਿਕਾਰਾਂ ਨੂੰ (ਮਿਥਿਆ) ਅਣਹੋਇਆ ਸਮਝ ਕੇ (ਤਜਿ) ਛੱਡ ਦੇਣਾ ਕਰ ਅਤੇ ਜੋ (ਰਾਮ) ਰਮਿਆ ਹੋਇਆ (ਰਾਮ) ਪ੍ਰਮੇਸਰ ਹੈ। ਉਸ ਦੇ (ਰਾਮ) ਸੁੰਦਰ ਨਾਮ ਦਾ ਮਨ, ਬਾਣੀ, ਸਰੀਰ ਕਰਕੇ (ਜਪਿ) ਜਾਪ ਕਰਿਆ ਕਰ। **ਵਾ:** (ਰਾਮ) ਪ੍ਰਮੇਸਰ ਦਾ ਜਪ ਕਰਿਆ ਕਰ।

**ਮਨ; ਸੰਤਨਾ ਕੈ ਚਰਨਿ ਲਾਗੁ ॥੧॥**

ਹੇ ਮੇਰੇ ਪਿਆਰੇ ਮਨਾ! ਸਿਮਰਨ ਕਰਨ ਵਾਲੇ ਸੰਤ ਜਨਾਂ (ਕੈ) ਦੇ ਚਰਨੀ (ਲਾਗੁ) ਲੱਗਣਾ ਕਰ।

**ਪ੍ਰਭ ਗੋਪਾਲ ਦੀਨ ਦਇਆਲ, ਪਤਿਤ ਪਾਵਨ ਪਾਰਬ੍ਰਹਮ;**
**ਹਰਿ ਚਰਣ ਸਿਮਰਿ, ਜਾਗੁ ॥**

ਹੇ ਭਾਈ! ਜਿਹੜਾ (ਪ੍ਰਭ) ਪ੍ਰਮੇਸਰ (ਗੋ+ਪਾਲ) (ਗੋ) ਪ੍ਰਿਥਵੀ ਦਾ (ਪਾਲ) ਪਾਲਕ, (ਦੀਨ) ਗਰੀਬਾਂ 'ਤੇ (ਦਇਆਲ) ਦਿਆਲਤਾ ਕਰਨ ਵਾਲਾ, (ਪਤਿਤ) ਪਾਪੀਆਂ ਨੂੰ (ਪਾਵਨ) ਪਵਿੱਤਰ ਕਰਨ ਵਾਲਾ, (ਪਾਰ+ਬ੍ਰਹਮ) ਪਾਪਾਂ-ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ ਹੈ। ਉਸ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨਾਂ ਦਾ (ਸਿਮਰਿ) ਸਿਮਰਨ ਕਰ ਕੇ ਗਿਆਨ ਅਵਸਥਾ ਵਿਚ (ਜਾਗੁ) ਜਾਗਣਾ ਕਰ।

**ਕਰਿ ਭਗਤਿ, ਨਾਨਕ; ਪੂਰਨ ਭਾਗੁ ॥੨॥੪॥੧੫੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੀਵ! ਜੇ ਤੇਰੇ (ਪੂਰਨ) ਉੱਤਮ, ਸ੍ਰੇਸ਼ਟ ਭਾਗ ਹਨ ਤਾਂ ਪ੍ਰਮੇਸਰ ਦੀ ਭਗਤੀ (ਕਰਿ) ਕਰਿਆ ਕਰ।

**ਆਸਾ ਮਹਲਾ ੫ ॥**

ਸਤਿਗੁਰੂ ਸਾਹਿਬ ਜੀ ਜੀਵਾਂ ਦੀ ਹਾਲਤ ਦੱਸਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਹਰਖ ਸੋਗ ਬੈਰਾਗ ਅਨੰਦੀ; ਖੇਲੁ ਰੀ, ਦਿਖਾਇਓ ॥੧॥ ਰਹਾਉ ॥**

(ਰੀ) ਹੇ ਜੀਵ ਰੂਪ ਸਖੀ! ਜਿਹੜੀ ਮਾਇਆ ਨੂੰ ਇਸ ਪੁਰਖ ਨੇ ਅਨੰਦ ਰੂਪ ਮੰਨਿਆ ਹੈ। ਜਦੋਂ ਉਹ ਮਾਇਆ ਪ੍ਰਾਪਤ ਹੁੰਦੀ ਹੈ ਤਾਂ ਉਦੋਂ ਇਹ (ਹਰਖ) ਖੁਸੀ ਦੇ ਸਹਿਤ ਹੋ ਕੇ ਆਪਣੇ ਆਪ ਨੂੰ ਅਨੰਦ ਦੇ ਸਹਿਤ ਮੰਨਦਾ ਹੈ ਅਤੇ ਜਦੋਂ ਮਾਇਆ ਇਸ ਦੇ ਹੱਥੋਂ ਚਲੀ ਜਾਂਦੀ ਹੈ ਤਾਂ ਉਦੋਂ ਇਹ ਸੋਗ ਕਰਕੇ (ਬੈਰਾਗ) ਵੈਰਾਗੀ ਹੋ ਜਾਂਦਾ ਹੈ ਕਿ ਚੱਲ ਮਨਾਂ ਸੰਸਾਰ ਤਾਂ ਮਿਥਿਆ ਹੈ। ਇਸ ਪ੍ਰਕਾਰ ਮਾਇਆ ਨੇ ਸਾਰਿਆਂ ਨੂੰ ਇੰਦਰੀਆਂ ਦੇ ਵਿਸ਼ਿਆਂ ਵਿਚ ਲਾ ਕੇ ਇਕ (ਖੇਲੁ) ਕੌਤਕ (ਦਿਖਾਇਓ) ਦਿਖਾਉਣਾ ਕੀਤਾ ਹੈ। **ਵਾ:** ਪ੍ਰਮੇਸਰ ਨੇ ਇਹ ਸੰਸਾਰ ਦਾ ਖੇਲ ਦਿਖਾਉਣਾ ਕੀਤਾ ਹੈ। **ਵਾ:** ਸਾਨੂੰ ਸਤਿਗੁਰੂ ਸਾਹਿਬ ਜੀ ਨੇ ਇਹ ਸੰਸਾਰ ਖੇਲ ਰੂਪ ਕਰ ਕੇ ਦਿਖਾ ਦਿੱਤਾ ਹੈ।

**ਖਿਨਹੂੰ ਭੈ, ਨਿਰਭੈ ਖਿਨਹੂੰ; ਖਿਨਹੂੰ, ਉਠਿ ਧਾਇਓ ॥**

ਇਹ ਜੀਵ (ਖਿਨਹੂੰ) ਖਿਨ ਵਿਚ ਹੀ ਭੈ ਦੇ ਸਹਿਤ ਹੋ ਜਾਂਦਾ ਹੈ ਪਰ ਜਦੋਂ ਸਹਾਇਤਾ ਪ੍ਰਾਪਤ ਹੋ ਜਾਂਦੀ ਹੈ ਤਾਂ ਉਸੇ (ਖਿਨਹੂੰ) ਖਿਨ ਵਿਚ ਹੀ (ਨਿਰਭੈ) ਭੈ ਤੋਂ ਰਹਿਤ ਹੋ ਜਾਂਦਾ ਹੈ ਕਿ ਕੌਣ ਹੈ ਜੋ ਮੇਰੀ ਚੀਜ ਵੱਲ ਤੱਕ ਸਕੇ ਅਤੇ (ਖਿਨਹੂੰ) ਖਿਨ ਵਿਚ ਹੀ ਮਾਇਆ ਆਦਿਕ ਪਦਾਰਥ ਇਕੱਠੇ ਕਰਨ ਵਾਸਤੇ ਉਠ ਕੇ (ਧਾਇਓ) ਦੌੜ ਪੈਂਦਾ ਹੈ। **ਵਾ:** ਖਿਨ ਵਿਚ ਹੀ ਸੰਸਾਰ ਤੋਂ ਉਠ ਕੇ (ਧਾਇਓ) ਦੌੜ ਜਾਂਦਾ ਭਾਵ ਚਲਿਆ ਜਾਂਦਾ ਹੈ।

**ਖਿਨਹੂੰ ਰਸ, ਭੋਗਨ ਖਿਨਹੂੰ; ਖਿਨਹੂ, ਤਜਿ ਜਾਇਓ ॥੧॥**

(ਖਿਨਹੂੰ) ਇਕ ਖਿਨ ਵਿਚ ਹੀ ਸ਼ਬਦ, ਸ਼ਪਰਸ ਆਦਿਕ ਵਿਸ਼ੇ ਰਸ ਨੂੰ ਪੈਦਾ ਕਰਕੇ (ਖਿਨਹੂੰ) ਖਿਨ ਵਿਚ ਹੀ ਭੋਗਣ ਵਾਲਾ ਬਣ ਜਾਂਦਾ ਹੈ। **ਵਾ:** ਖਿਨ ਵਿਚ ਹੀ ਆਪਣੇ ਆਪ ਨੂੰ ਰਸਾਂ ਦੀ ਪ੍ਰਾਪਤੀ ਵਾਲਾ

ਸਮਝਦਾ ਹੈ ਅਤੇ ਖਿਨ ਵਿਚ ਹੀ ਉਹਨਾਂ ਰਸਾਂ ਨੂੰ ਭੋਗਣ ਵਾਲਾ ਸਮਝਦਾ ਹੈ। **ਵਾ:** ਖਿਨ ਵਿਚ ਹੀ ਰਸਾਂ-ਕਸਾਂ ਨੂੰ ਇਕੱਠੇ ਕਰਦਾ ਹੈ। **ਵਾ:** ਖਿਨ ਵਿਚ ਹੀ ਅਨੇਕਾਂ ਭੋਗਾਂ ਨੂੰ ਭੋਗਣਾਂ ਕਰਦਾ ਹੈ ਅਤੇ (ਖਿਨਹੂ) ਇਕ ਖਿਨ ਵਿਚ ਹੀ ਸਭ ਕੁਝ (ਤਜਿ) ਛੱਡ ਕੇ (ਜਾਇਓ) ਚਲਿਆ ਜਾਂਦਾ ਹੈ। ਭਾਵ ਆਪਣੇ ਆਪ ਨੂੰ ਤਿਆਗੀ ਕਹਾਉਣ ਲੱਗ ਪੈਂਦਾ ਹੈ।

## ਖਿਨਹੂੰ ਜੋਗ ਤਾਪ ਬਹੁ ਪੂਜਾ; ਖਿਨਹੂੰ ਭਰਮਾਇਓ ॥

ਫਿਰ (ਖਿਨਹੂੰ) ਇਕ ਖਿਨ ਵਿਚ ਹੀ ਜੋਗੀਆਂ ਦੀ ਸੰਗਤ ਕਰਕੇ ਜੋਗ, (ਤਾਪ) ਤਪੀਆਂ ਦੀ ਸੰਗਤ ਕਰਕੇ ਤਪ, ਪੂਜਾਰੀਆਂ ਦੀ ਸੰਗਤ ਕਰਕੇ ਬਹੁਤ ਪ੍ਰਕਾਰ ਦੀ ਪੂਜਾ ਕਰਨ ਵਿਚ ਲੱਗ ਜਾਂਦਾ ਹੈ ਅਤੇ (ਖਿਨਹੂੰ) ਖਿਨ ਵਿਚ ਹੀ ਭ੍ਰਮੀਆਂ ਦੀ ਸੰਗਤ ਕਰ ਕੇ (ਭਰਮਾਇਓ) ਜੰਗਲਾਂ ਵਿਚ ਭ੍ਰਮਣ ਕਰਨ ਲੱਗ ਜਾਂਦਾ ਹੈ। **ਵਾ:** ਖਿਨ ਵਿਚ ਹੀ ਜੂਨਾਂ ਵਿਚ ਭਰਮਦਾ ਰਹਿੰਦਾ ਹੈ।

## ਖਿਨਹੂੰ ਕਿਰਪਾ ਸਾਧੂ ਸੰਗ; ਨਾਨਕ, ਹਰਿ ਰੰਗੁ ਲਾਇਓ ॥੨॥੫॥੧੫੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੇਕਰ (ਸਾਧੂ) ਸ੍ਰੇਸ਼ਟ ਸੰਤਾਂ ਮਹਾਤਮਾਂ ਦੀ ਸੰਗਤ **ਵਾ:** ਸਾਧਸੰਗਤ ਦੀ ਕਿਰਪਾ ਹੋ ਜਾਵੇ ਤਾਂ (ਖਿਨਹੂੰ) ਇਕ ਖਿਨ ਵਿਚ ਹੀ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ (ਰੰਗੁ) ਪ੍ਰੇਮ ਲਾ ਦਿੰਦੀ ਹੈ। ਫਿਰ ਇਸ ਮਾਇਆ ਦੇ ਅਨੰਦ ਤੋਂ, ਹਰਖ-ਸੋਗ ਆਦਿਕ ਦੁੰਦਵਾਦ ਤੋਂ ਛੁੱਟ ਜਾਈਦਾ ਹੈ।

## ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ *('ਆਸਾਵ-ਰੀ' ਪਾਠ ਇਕੱਠਾ ਬੋਲੋ)*

ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਸਾ ਰਾਗ ਦੇ ਨਾਲ ਆਸਾਵਰੀ ਰਾਗਣੀ ਨੂੰ ਮੇਲ ਕੇ ਸਤਾਰਵੇਂ (ਘਰੁ) ਸੁਰਤਾਲ ਵਿਚ ਸ਼ਬਦ ਉਚਾਰਨ ਕਰਦੇ ਹਨ।

ਨੋਟ : ਸੰਸਕ੍ਰਿਤ ਦੀਆਂ ਪੁਸਤਕਾਂ ਵਿਚ ੬੪ ਘਰਾਂ ਤੱਕ ਗਾਇਆ ਗਿਆ ਹੈ। ਪਰ ਸਤਿਗੁਰੂ ਸਾਹਿਬ ਜੀ ਨੇ ਕੇਵਲ ੧੭ ਘਰ ਹੀ ਸੁੱਧ ਮੰਨੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਗੋਬਿਦ ਗੋਬਿੰਦ; ਕਰਿ ਹਾਂ ॥ *('ਹਾਂ' ਪਾਠ ਸਭ ਥਾਂ ਵੱਖਰਾ ਬੋਲੋ)*

(ਹਾਂ) ਹੇ ਪਿਆਰੇ! ਜੋ (ਗੋ+ਬਿਦ) (ਗੋ) ਪ੍ਰਿਥਵੀ ਦੀ (ਬਿਦ) ਰੱਖਿਆ ਕਰਨ ਵਾਲਾ, (ਗੋਬਿੰਦ) (ਗੋ) ਇੰਦਰੀਆਂ ਦਾ (ਬਿੰਦ) ਪ੍ਰਕਾਸ਼ਕ ਚੇਤਨ ਪ੍ਰਮੇਸਰ ਹੈ। ਉਸ ਦੇ ਨਾਮ ਨੂੰ ਉਚਾਰਨ (ਕਰਿ) ਕਰੀਏ।

ਨੋਟ : ਹਾਂ ਦਾ ਅਰਥ ਹੇ ਭਾਈ ਵੀ ਹੈ, **ਵਾ:** (ਹਾਂ) ਹੁੰਘੂਰੇ ਦਾ ਵਾਚਕ ਵੀ ਹੈ। **ਵਾ:** (ਹਾਂ) ਨਿਸ਼ਚੇ ਦਾ ਵਾਚਕ ਵੀ ਹੈ। **ਵਾ:** (ਹਾਂ) 'ਹੇ ਪਿਆਰੇ' ਦਾ ਵਾਚਕ ਵੀ ਹੈ ਅਤੇ ਹਾਂ ਦਾ ਅਰਥ 'ਕਰਦੇ ਹਾਂ' ਵੀ ਹੈ।

## ਹਰਿ ਹਰਿ; ਮਨਿ ਪਿਆਰਿ ਹਾਂ ॥

(ਹਾਂ) ਹੇ ਪਿਆਰੇ! (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ ਮਨ, ਬਾਣੀ **ਵਾ:** ਰੋਮ-ਰੋਮ ਕਰਕੇ ਪਿਆਰ ਕਰੀਏ।

## ਗੁਰਿ ਕਹਿਆ; ਸੁ ਚਿਤਿ ਧਰਿ ਹਾਂ ॥

(ਹਾਂ) ਹੇ ਭਾਈ! ਜੋ ਗੁਰੂ ਸਾਹਿਬ ਜੀ ਨੇ (ਕਹਿਆ) ਕਿਹਾ ਹੈ ਭਾਵ ਹੁਕਮ ਕੀਤਾ ਹੈ। (ਸੁ) ਉਸ ਨੂੰ ਚਿਤ ਵਿਚ (ਧਰਿ) ਧਾਰਨਾ ਕਰੀਏ।

## ਅਨ ਸਿਉ ਤੋਰਿ; ਫੇਰਿ ਹਾਂ ॥

(ਹਾਂ) ਹੇ ਭਾਈ! ਆਪਣੀ ਬਿਰਤੀ ਨੂੰ (ਅਨ) ਦ੍ਵੈਤ ਵੱਲੋਂ **ਵਾ:** ਹੋਰਨਾਂ ਸੰਸਾਰਕ ਪਦਾਰਥਾਂ ਵੱਲੋਂ (ਤੋਰਿ) ਤੋੜ ਕੇ ਪ੍ਰਮੇਸਰ ਵੱਲ (ਫੇਰਿ) ਫੇਰਨਾ, ਮੋੜਨਾ ਕਰੀਏ।

## ਐਸੇ ਲਾਲਨੁ ਪਾਇਓ; ਰੀ ਸਖੀ ॥੧॥ ਰਹਾਉ ॥

(ਰੀ) ਹੇ ਸਖੀ! (ਐਸੇ) ਇਸ ਪ੍ਰਕਾਰ (ਲਾਲਨੁ) ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਇਓ) ਪ੍ਰਾਪਤ ਕਰ ਲਈਦਾ ਹੈ।

## ਪੰਕਜ ਮੋਹ; ਸਰਿ ਹਾਂ ॥

(ਹਾਂ) ਹੇ ਭਾਈ! ਸੰਸਾਰ ਰੂਪ (ਸਰਿ) ਸਰੋਵਰ ਵਿਚ ਪਦਾਰਥਾਂ ਰੂਪ ਪਾਣੀ ਕਰਕੇ ਮੋਹ ਰੂਪ (ਪੰਕ+ਜ) (ਪੰਕ) ਚਿੱਕੜ (ਜ) ਪੈਦਾ ਹੋ ਰਿਹਾ ਹੈ ਜਿਸ ਕਰਕੇ

## ਪਗੁ ਨਹੀ ਚਲੈ; ਹਰਿ ਹਾਂ ॥

ਹੇ ਭਾਈ! ਇਸ ਜੀਵ ਦੇ ਮਨ ਤੇ ਬੁਧੀ ਰੂਪ (ਪਗੁ) ਪੈਰ ਪ੍ਰਮੇਸਰ ਦੇ (ਪਗੁ) ਰਸਤੇ ਉੱਪਰ ਨਹੀਂ (ਚਲੈ) ਚਲਦੇ ਹਨ।

**ਅਥਵਾ :** ਮਹਾਂਪੁਰਖ ਇਸ ਸੰਸਾਰ ਰੂਪ ਸਮੁੰਦਰ ਦੇ ਮੋਹ ਰੂਪ ਚਿੱਕੜ ਵਿਚ ਵੀ ਕਮਲ ਦੀ ਨਿਆਈਂ ਨਿਰਲੇਪ ਰਹਿੰਦੇ ਹਨ ਅਤੇ ਉਹਨਾਂ ਦੇ ਮਨ ਦਾ ਸੰਕਲਪ ਰੂਪ ਪੈਰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਵੱਲੋਂ (ਚਲੈ) ਚਲਾਇਮਾਨ ਨਹੀਂ ਹੁੰਦਾ ਭਾਵ ਪ੍ਰਮੇਸਰ ਦੇ ਸਰੂਪ ਵਿਚ ਹੀ ਇਸਥਿਤ ਰਹਿੰਦਾ ਹੈ।

## ਗਹਡਿਓ; ਮੂੜ ਨਰਿ ਹਾਂ ॥

(ਹਾਂ) ਹੇ ਭਾਈ! (ਮੂੜ) ਮੂਰਖ ਪੁਰਸ਼ ਆਪਣੀ ਮੂਰਖਤਾਈ ਕਰਕੇ ਮੋਹ ਰੂਪ ਚਿੱਕੜ ਵਿਚ **ਵਾ:** ਗਾੜ੍ਹੇ ਮੋਹ ਵਿਚ (ਗਹਡਿਓ) ਪਕੜਿਆ ਗਿਆ ਹੈ। **ਵਾ:** ਗੱਡਿਆ ਗਿਆ ਹੈ।

## ਅਨਿ ਨ; ਉਪਾਵ ਕਰਿ ਹਾਂ ॥

*(ਚਾਲ ਵਾਸਤੇ ਬਿਸ੍ਰਾਮ, ਦੂਸਰਾ ਪਾਠ 'ਅਨਿਨ; ਉਪਾਵ ਕਰਿ ਹਾਂ')*

(ਹਾਂ) ਹੇ ਪਿਆਰੇ! (ਅਨਿ) ਹੋਰ ਕੋਈ (ਉਪਾਵ) ਯਤਨ ਨਾ ਕਰਨਾ ਕਰੋ। **ਵਾ:** (ਅਨਿ) ਦ੍ਵੈਤ ਵਾਲੇ ਉਪਾਵ ਨਾ ਕਰਨਾ ਕਰੋ।

**ਅਥਵਾ :** ਚਾਹੇ (ਅਨਿਨ) ਅਨੰਤ ਪ੍ਰਕਾਰ ਦੇ (ਉਪਾਵ) ਯਤਨ ਕਰ ਲਈਏ ਤਾਂ ਵੀ ਇਸ ਮੋਹ ਤੋਂ ਛੁਟਕਾਰਾ ਨਹੀਂ ਹੁੰਦਾ ਹੈ।

## ਤਉ ਨਿਕਸੈ; ਸਰਨਿ ਪੈ, ਰੀ ਸਖੀ ॥੧॥

(ਰੀ) ਹੇ ਸਖੀ! ਜੇਕਰ ਪ੍ਰਮੇਸਰ ਦੀ ਸ਼ਰਨੀਂ (ਪੈ) ਪੈਣਾ ਕਰੀਏ (ਤਉ) ਤਾਂ ਇਸ ਮੋਹ ਰੂਪ ਚਿੱਕੜ ਵਿਚੋਂ (ਨਿਕਸੈ) ਨਿਕਲ ਜਾਈਦਾ ਹੈ।

## ਥਿਰ ਥਿਰ ਚਿਤ; ਥਿਰ ਹਾਂ ॥

ਹੇ ਪਿਆਰੇ ! ਜਿਹੜੇ ਆਪਣੇ ਚਿੱਤ ਨੂੰ (ਥਿਰ) ਇਸਥਿਤ ਰੂਪ ਪ੍ਰਮੇਸਰ ਦੇ ਨਾਮ ਵਿਚ (ਥਿਰ) ਇਸਥਿਤ ਕਰਨ ਵਾਲੇ ਸੰਤ ਮਹਾਤਮਾ ਹਨ। ਉਹਨਾਂ ਦੀ ਸੰਗਤ ਵਿਚ ਮਿਲ ਕੇ ਆਪਣੇ ਚਿਤ ਨੂੰ ਅਕਾਲ ਪੁਰਖ ਵਾਹਿਗੁਰੂ ਵਿਚ (ਥਿਰ) ਇਸਥਿਤ ਕਰਨਾ ਕਰੀਏ।

**ਅਥਵਾ :** ਹੇ ਭਾਈ ! ਜੋ (ਥਿਰ) ਅਸਥਿਰ ਬ੍ਰਹਮ ਹੈ। ਉਸ ਵਿਚ ਚਿਤ ਦੀ ਬਿਰਤੀ ਨੂੰ (ਥਿਰ) ਟਿਕਾ ਕੇ (ਥਿਰ) ਇਸਥਿਤ ਰਹਿਣਾ ਕਰੋ।

**ਅਥਵਾ :** ਜਿੰਨ੍ਹਾਂ ਨੇ ਆਪਣੇ ਚਿਤ ਨੂੰ (ਥਿਰ) ਧਰਤੀ ਦੀ ਨਿਆਈਂ (ਥਿਰ) ਸਥਿਰ ਕੀਤਾ ਹੋਇਆ ਹੈ, ਉਹਨਾਂ ਨਾਲ ਮਿਲ ਕੇ ਚਿਤ ਨੂੰ ਇਸਥਿਤ ਕਰਨਾ ਕਰੀਏ।

**ਅਥਵਾ :** ਜਿੰਨ੍ਹਾਂ ਨੇ (ਥਿਰ) ਰੂਪ ਪ੍ਰਮੇਸਰ ਦੇ ਨਾਮ ਵਿਚ ਚਿਤ ਨੂੰ ਇਸਥਿਤ ਕੀਤਾ ਹੈ। ਉਹਨਾਂ ਦੁਆਰਾ ਸਰੂਪ ਵਿਚ (ਥਿਰ) ਇਸਥਿਤ ਹੋਣਾ ਕਰੀਏ।

## ਬਨੁ ਗ੍ਰਿਹੁ; ਸਮਸਰਿ ਹਾਂ ॥

ਹੇ ਭਾਈ ! ਫਿਰ ਤੂੰ (ਬਨੁ) ਜੰਗਲ ਅਤੇ (ਗ੍ਰਿਹੁ) ਘਰਾਂ ਨੂੰ (ਸਮਸਰਿ) ਇਕ ਸਮਾਨ ਹੀ ਜਾਣ ਲਵੇਂਗਾ।

**ਅਥਵਾ :** (ਬਨੁ) ਬਾਨਪ੍ਰਸਤੀਆਂ ਅਤੇ (ਗ੍ਰਿਹੁ) ਗ੍ਰਿਹਸਤੀਆਂ ਵਿਚ ਇਕ ਸਮਾਨ ਵਿਆਪਕ ਰੂਪ ਪ੍ਰਮੇਸਰ ਨੂੰ ਜਾਣ ਲਵੇਂਗਾ।

## ਅੰਤਰਿ ਏਕ; ਪਿਰ ਹਾਂ ॥

ਹੇ ਭਾਈ ! ਸਭ ਦੇ ਹਿਰਦੇ (ਅੰਤਰਿ) ਅੰਦਰ ਤਾਂ (ਏਕ) ਇਕੋ ਹੀ ਨਿਰਗੁਣ ਸਰੂਪ (ਪਿਰ) ਪਤੀ ਪ੍ਰਮੇਸਰ ਹੈ। ਪਰ ਜੇ ਅੰਤਰਮੁਖ ਬਿਰਤੀ ਕਰਕੇ ਦੇਖੀਏ ਤਾਂ ਹੀ ਉਹ ਦਿੱਸਦਾ ਹੈ।

## ਬਾਹਰਿ; ਅਨੇਕ ਧਰਿ ਹਾਂ ॥

ਹੇ ਪਿਆਰੇ ! ਉਸ ਪ੍ਰਮੇਸਰ ਨੇ (ਬਾਹਰਿ) ਬਾਹਰ ਸੰਸਾਰ ਵਿਚ ਅਨੇਕਾਂ ਸਰਗੁਣ ਸਰੂਪ (ਧਰਿ) ਧਾਰਨ ਕੀਤੇ ਹੋਏ ਹਨ।

**ਅਥਵਾ :** ਜਦੋਂ ਬਿਰਤੀ (ਬਾਹਰਿ) ਬਾਹਰਮੁਖੀ ਹੁੰਦੀ ਹੈ, ਤਾਂ ਬਾਹਰਮੁਖ ਹੋਣ ਕਰਕੇ (ਅਨੇਕ) ਅਨੇਕਤਾਈ ਨੂੰ (ਧਰਿ) ਧਾਰਨ ਕਰਦੀ ਹੈ।

## ਰਾਜਨ ਜੋਗੁ; ਕਰਿ ਹਾਂ ॥

ਹੇ ਭਾਈ ! (ਰਾਜਨ) ਪ੍ਰਕਾਸ਼ ਰੂਪ ਵਿਚ **ਵਾ:** ਗਿਆਨ ਸਰੂਪ ਵਿਚ (ਜੋਗੁ) ਜੁੜਨਾ (ਕਰਿ) ਕਰੀਏ।

## ਕਹੁ ਨਾਨਕ; ਲੋਗ ਅਲੋਗੀ, ਰੀ ਸਖੀ ॥੨॥੧॥੧੫੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੀ) ਹੇ ਸਖੀ ! ਜਿਹੜੇ ਗਿਆਨ ਸਰੂਪ ਵਿਚ ਜੁੜਨਾ ਕਰਦੇ ਹਨ। ਉਹ (ਲੋਗ) ਲੋਕ ਦੁਨੀਆਂ ਦੇ ਲੋਕਾਂ ਨਾਲੋਂ (ਅਲੋਗੀ) ਅਲੱਗ, ਅਸੰਗ ਹਨ, ਅਲੌਕਿਕ ਹਨ।

**ਅਥਵਾ :** ਜਿੰਨ੍ਹਾਂ ਦੇ ਤਾਈਂ ਸਰੂਪ ਦਾ ਪ੍ਰਕਾਸ਼ ਹੋਇਆ ਹੈ। ਉਹ ਲੋਕਾਂ ਦੀਆਂ ਗੱਲਾਂ ਵਿਚ ਨਹੀਂ ਫਸਦੇ। **ਵਾ:** ਜੋ (ਲੋਗ) ਸੰਸਾਰ ਵਿਚ (ਅਲੋਗੀ) ਲੋਗ ਤੋਂ ਰਹਿਤ ਭਾਵ ਨਿਰਲੇਪ ਰਹਿੰਦੇ ਹਨ, **ਵਾ:** ਜੋ ਇੰਦਰੀਆਂ ਤੋਂ ਨਿਰਲੇਪ ਰਹਿੰਦੇ ਹਨ, ਉਹ ਅਲੱਗ ਹੀ ਲੋਕ ਹਨ।

## ਆਸਾਵਰੀ ਮਹਲਾ ੫ ॥

## ਮਨਸਾ; ਏਕ ਮਾਨਿ ਹਾਂ ॥

ਹੇ ਪਿਆਰੇ ! ਅਸੀਂ (ਮਨਸਾ) ਬੁੱਧੀ ਵਿਚ (ਮਨਸਾ) ਇੱਛਾ ਕਰਕੇ (ਏਕ) ਇਕ ਪ੍ਰਮੇਸਰ ਨੂੰ ਹੀ (ਮਾਨਿ) ਮੰਨਦੇ ਹਾਂ।

**ਅਥਵਾ :** (ਮਨਸਾ) ਬੁੱਧੀ ਵਿਚ ਇਕ ਵਾਹਿਗੁਰੂ ਜੀ ਦੀ (ਮਨਸਾ) ਸਿੱਖਿਆ ਨੂੰ ਹੀ ਮੰਨਦੇ ਹਾਂ।

## ਗੁਰ ਸਿਉ; ਨੇਤ ਧਿਆਨਿ ਹਾਂ ॥

ਹੇ ਪਿਆਰੇ ! ਅਸੀਂ ਸਤਿਗੁਰੂ ਸਾਹਿਬ ਜੀ ਦੇ (ਸਿਉ) ਨਾਲ (ਨੇਤ) ਨਿਤਾਪ੍ਰਤੀ ਧਿਆਨ ਜੋੜਦੇ ਹਾਂ।

**ਅਥਵਾ :** ਅਸੀਂ ਸਤਿਗੁਰੂ ਸਾਹਿਬ ਜੀ ਨੂੰ (ਨੇਤ) ਨਿਤ ਰੂਪ ਜਾਣ ਕਰਕੇ (ਨੇਤ) ਨੇਤਰਾਂ ਨਾਲ ਉਹਨਾਂ ਦਾ ਧਿਆਨ ਕਰਦੇ ਹਾਂ।

**ਅਥਵਾ :** ਹੇ ਭਾਈ ! (ਨੇਤ) ਨੇਤਰਾਂ ਨਾਲ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰੀਏ ਤੇ ਮਨ ਨਾਲ ਧਿਆਨ ਲਾਉਣਾ ਕਰੀਏ।

## ਦ੍ਰਿੜੁ ਸੰਤ ਮੰਤ; ਗਿਆਨਿ ਹਾਂ ॥

ਹੇ ਪਿਆਰੇ ! ਜੋ ਸੰਤਾਂ ਦੇ **ਵਾ:** ਗੁਰਾਂ ਦੇ (ਮੰਤ) ਮੰਤ੍ਰ ਭਾਵ ਉਪਦੇਸ਼ ਨੂੰ ਹਿਰਦੇ ਵਿਚ (ਦ੍ਰਿੜੁ) ਪੱਕਾ ਕਰਨਾ ਹੈ, ਇਹੋ ਹੀ ਗਿਆਨ ਦੀ ਪ੍ਰਾਪਤੀ ਦਾ ਕਾਰਨ ਹੈ।

## ਸੇਵਾ; ਗੁਰ ਚਰਾਨਿ ਹਾਂ ॥

ਹੇ ਪਿਆਰੇ ! (ਗੁਰ) ਸਤਿਗੁਰਾਂ ਦੇ (ਚਰਾਨਿ) ਚਰਨਾਂ ਦੀ ਸੇਵਾ ਕਰਨਾ ਕਰੀਏ।

## ਤਉ ਮਿਲੀਐ, ਗੁਰ ਕ੍ਰਿਪਾਨਿ; ਮੇਰੇ ਮਨਾ ॥੧॥ ਰਹਾਉ ॥

ਹੇ ਮੇਰੇ ਮਨਾ ! (ਤਉ) ਤਾਂ ਕਿਰਪਾ ਕਰਕੇ ਰੱਖਿਆ ਕਰਨ ਵਾਲੇ **ਵਾ:** ਕ੍ਰਿਪਾਨ ਧਾਰਨ ਵਾਲੇ **ਵਾ:** (ਕ੍ਰਿਪ+ਆਨਿ) ਕਿਰਪਾ ਦੇ (ਆਨਿ) ਘਰ (ਗੁਰ) ਸਤਿਗੁਰੂ ਸਾਹਿਬ ਜੀ ਨਾਲ (ਮਿਲੀਐ) ਮਿਲ ਜਾਈਦਾ ਹੈ। **ਵਾ:** ਤਾਂ (ਕ੍ਰਿਪਾਨਿ) ਅਸਧੁਜ, ਖੜਗਕੇਤ ਨਾਮ ਵਾਲੇ (ਗੁਰ) ਚੇਤਨ ਅਕਾਲ ਪੁਰਖ ਵਾਹਿਗੁਰੂ ਜੀ ਨਾਲ ਮਿਲਿਆ ਜਾਂਦਾ ਹੈ।

**ਅਥਵਾ :** ਤਾਂ ਭਗਤੀ ਰੂਪ ਕ੍ਰਿਪਾਨ ਧਾਰਨ ਵਾਲੇ (ਗੁਰ) ਸਤਿਗੁਰਾਂ ਨਾਲ ਮਿਲਿਆ ਜਾਂਦਾ ਹੈ।

## ਟੂਟੇ; ਅਨ ਭਰਾਨਿ ਹਾਂ ॥

ਹੇ ਪਿਆਰੇ ! ਜਿਹੜੀ ਹਿਰਦੇ ਅੰਦਰ (ਅਨ) ਦ੍ਵੈਤ (ਭਰਾਨਿ) ਭਰੀ ਹੋਈ ਹੈ। ਜਿੰਨ੍ਹਾਂ ਦੀ ਬਿਰਤੀ ਇਸ ਵੱਲੋਂ ਟੁੱਟ ਗਈ ਹੈ।

**ਅਥਵਾ :** ਗੁਰਾਂ ਦੀ ਕਿਰਪਾ ਦੁਆਰਾ ਜਿੰਨ੍ਹਾਂ ਦੀ (ਅਨ) ਦ੍ਵੈਤ ਰੂਪ (ਭਰਾਨਿ) ਭ੍ਰਾਂਤੀ ਟੁੱਟ ਗਈ ਹੈ।

**ਅਥਵਾ :** ਜਿੰਨ੍ਹਾਂ ਦੇ (ਭਰਾਨਿ) ਭ੍ਰਾਂਤੀ ਦੇ ਸਹਿਤ (ਅਨ) ਦ੍ਵੈਤ ਆਦਿਕ ਵਿਕਾਰ ਟੁੱਟ ਗਏ ਹਨ।

## ਰਵਿਓ; ਸਰਬ ਥਾਨਿ ਹਾਂ ॥

ਹੇ ਭਾਈ ! ਉਹਨਾਂ ਨੇ (ਸਰਬ) ਸਾਰੀਆਂ (ਥਾਨਿ) ਥਾਵਾਂ ਵਿਚ (ਰਵਿਓ) ਵਿਆਪਕ ਹੋ ਰਹੇ ਪਰਮੇਸਰ ਨੂੰ ਜਾਣ ਲਿਆ ਹੈ।

## ਲਹਿਓ; ਜਮ ਭਇਆਨਿ ਹਾਂ ॥

ਉਹਨਾਂ ਦੇ ਉਪਰੋਂ (ਭਇਆਨਿ) ਭੈਦਾਇਕ (ਜਮ) ਜਮਦੂਤਾਂ ਦਾ ਅਤੇ ਮੌਤ ਦਾ (ਭਇਆਨਿ) ਭਿਆਨਕ ਡਰ (ਲਹਿਓ) ਲਹਿ ਗਿਆ ਹੈ।

## ਪਾਇਓ; ਪੇਡ ਥਾਨਿ ਹਾਂ ॥

ਹੇ ਭਾਈ! ਉਹਨਾਂ ਨੇ (ਪੇਡ) ਮੂਲ ਰੂਪ ਪ੍ਰਮੇਸਰ ਦੇ ਸਰੂਪ ਰੂਪ (ਥਾਨਿ) ਥਾਂ ਨੂੰ (ਪਾਇਓ) ਪਾ ਲਿਆ ਹੈ।

**ਅਥਵਾ :** (ਪੇਡ) ਸਰੀਰ ਅੰਦਰ ਤੁਰੀਆ ਪਦ ਰੂਪ (ਥਾਨਿ) ਥਾਂ ਨੂੰ ਪ੍ਰਾਪਤ ਕੀਤਾ ਹੈ।

**ਅਥਵਾ :** (ਪੇਡ) ਅੰਤਹਕਰਣ ਦੇ ਅੰਦਰ ਸਰੂਪ ਦੇ ਗਿਆਨ ਰੂਪ ਥਾਂ ਨੂੰ ਪ੍ਰਾਪਤ ਕਰ ਲਿਆ ਹੈ।

**ਅਥਵਾ :** (ਪੇਡ) ਮੁੱਢ ਰੂਪ ਸੰਸਾਰ ਵਿਚ ਹੀ ਭਗਤੀ ਰੂਪ ਥਾਂ ਨੂੰ **ਵਾ:** (ਥਾਨਿ) ਭੂਮਾ ਰੂਪ ਬ੍ਰਹਮ ਨੂੰ ਪ੍ਰਾਪਤ ਕਰ ਲਿਆ ਹੈ।

**ਅਥਵਾ :** ਉਹਨਾਂ ਨੇ ਅਗਿਆਨ ਰੂਪ ਪੇਡੇ ਦੇ ਅਧਿਸ਼ਠਾਨ ਸਮਾਨ ਚੇਤਨ ਰੂਪ ਥਾਂ ਨੂੰ ਪਾ ਲਿਆ ਹੈ ਕਿਉਂਕਿ ਸਮਾਨ ਚੇਤਨ ਅਗਿਆਨ ਦਾ ਵੀ ਪ੍ਰਕਾਸ਼ਕ ਹੈ।

## ਤਉ ਚੂਕੀ; ਸਗਲ ਕਾਨਿ ॥੧॥

ਤਾਂ ਹੁਣ ਸਾਰੇ ਜਗਤ ਦੀ (ਕਾਨਿ) ਕਨੌਂਡ ਭਾਵ ਮੁਥਾਜਗੀ ਚੁੱਕੀ ਗਈ ਹੈ, ਭਾਵ ਖਤਮ ਹੋ ਗਈ ਹੈ।

## ਲਹਨੋ; ਜਿਸੁ ਮਥਾਨਿ ਹਾਂ ॥

ਹੇ ਭਾਈ! (ਜਿਸੁ) ਜਿੰਨ੍ਹਾਂ ਦੇ (ਮਥਾਨਿ) ਮੱਥੇ ਦੇ ਸ਼੍ਰੋਮਣੀ (ਲਹਨੋ) ਭਾਗ ਹਨ। ਉਹਨਾਂ ਨੇ ਹੀ ਨਾਮ ਨੂੰ (ਲਹਨੋ) ਲੈਣਾ ਕੀਤਾ ਹੈ ਅਤੇ

## ਭੈ ਪਾਵਕ; ਪਾਰਿ ਪਰਾਨਿ ਹਾਂ ॥

ਹੇ ਪਿਆਰੇ! ਉਹ ਕਾਲ ਦੀ, ਮਾਇਆ, ਈਰਖਾ, ਕ੍ਰੋਧ, ਗਰਭ ਆਦਿਕ ਦੀ ਭੈਦਾਇਕ (ਪਾਵਕ) ਅੱਗ ਤੋਂ ਪਾਰ (ਪਰਾਨਿ) ਪੈ ਗਏ ਹਨ। **ਵਾ:** ਹੇ (ਪਰਾਨਿ) ਪ੍ਰਾਣੀ! ਉਹ ਤ੍ਰਿਸ਼ਨਾ ਦੀ ਭਿਆਨਕ ਅੱਗ ਦੇ ਸੰਸਾਰ ਸਮੁੰਦਰ ਤੋਂ ਪਾਰ ਹੋ ਗਏ ਹਨ ਅਤੇ (ਪਰਾਨਿ) ਹੋਰਨਾਂ ਨੂੰ ਵੀ ਪਾਰ ਪਾਈ ਭਾਵ ਕਰੀ ਜਾਂਦੇ ਹਨ।

## ਨਿਜ ਘਰਿ; ਤਿਸਹਿ ਥਾਨਿ ਹਾਂ ॥

ਹੇ ਪਿਆਰੇ! (ਤਿਸਹਿ) ਉਹਨਾਂ ਦਾ (ਨਿਜ) ਆਪਣੇ ਸਰੂਪ ਰੂਪ ਘਰ **ਵਾ:** ਤੁਰੀਆ ਪਦ ਰੂਪ ਘਰ ਵਿਚ (ਥਾਨਿ) ਅਸਥਾਨ ਬਣਿਆ ਹੋਇਆ ਹੈ।

## ਹਰਿ ਰਸ; ਰਸਹਿ ਮਾਨਿ ਹਾਂ ॥

ਹੇ ਪਿਆਰੇ! ਉਹ ਸਾਰਿਆਂ (ਰਸਹਿ) ਰਸਾਂ ਵਿਚੋਂ (ਹਰਿ ਰਸ) ਹਰੀ ਪ੍ਰਮੇਸਰ ਦੇ ਅੰਮ੍ਰਿਤ ਰਸ ਨੂੰ (ਮਾਨਿ) ਮਾਣਦੇ ਹਨ। **ਵਾ:** ਹਰੀ ਦੇ ਨਾਮ ਰਸ ਦਾ ਹੀ ਮੰਨਣ ਕਰਦੇ ਹਨ।

## ਲਾਥੀ; ਤਿਸ ਭੁਖਾਨਿ ਹਾਂ ॥

ਹੇ ਪਿਆਰੇ! (ਤਿਸ) ਉਹਨਾਂ ਦੀ (ਤਿਸ) ਤ੍ਰਿਸ਼ਨਾ ਰੂਪ ਤ੍ਰੇਹ ਵੀ (ਲਾਥੀ) ਲਹਿ ਗਈ ਹੈ ਅਤੇ ਆਸਾਂ ਦੀਆਂ ਸਾਰੀਆਂ (ਭੁਖਾਨਿ) ਭੁੱਖਾਂ ਵੀ ਲਹਿ ਗਈਆਂ ਹਨ।

## ਨਾਨਕ ਸਹਜਿ ਸਮਾਇਓ; ਰੇ ਮਨਾ ॥੨॥੨॥੧੫੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ਮਨਾ ! ਉਹ ਗੁਰਮੁਖ ਜਨ (ਸਹਜਿ) ਸਹਜੇ ਹੀ (ਸਹਜਿ) ਸ਼ਾਂਤੀ ਸਰੂਪ ਵਿਚ (ਸਮਾਇਓ) ਸਮਾ ਗਏ, ਅਭੇਦ ਹੋ ਗਏ ਹਨ।

## ਆਸਾਵਰੀ ਮਹਲਾ ੫ ॥

## ਹਰਿ ਹਰਿ ਹਰਿ; ਗੁਨੀ ਹਾਂ ॥

ਹੇ ਪਿਆਰੇ ! ਜੋ ਸਾਰਿਆਂ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ, ਸੰਸਿਆਂ ਨੂੰ (ਹਰਿ) ਹਰਨ ਵਾਲੇ ਅਤੇ ਸਾਰੇ ਦੁੱਖਾਂ ਨੂੰ (ਹਰਿ) ਹਰਨ ਵਾਲੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਹਨ। ਉਹਨਾਂ ਦੀ (ਗੁਨੀ) ਵੀਚਾਰ ਵਾਲੇ ਹੋਈਏ। **ਵਾ:** ਮਨ, ਬਾਣੀ, ਸਰੀਰ ਕਰਕੇ ਹਰੀ ਪ੍ਰਮੇਸਰ ਨੂੰ ਵੀਚਾਰਨਾ ਕਰੀਏ।

**ਅਥਵਾ :** ਹਰੀ ਪ੍ਰਮੇਸਰ ਦੇ ਹਰਿ ਹਰਿ ਨਾਮ ਨੂੰ ਗੁਣਾਂ ਵਿਚ ਪਾ ਕੇ ਉਚਾਰਨਾ ਕਰੀਏ।

## ਜਪੀਐ; ਸਹਜ ਧੁਨੀ ਹਾਂ ॥

(ਹਾਂ) ਹੇ ਪਿਆਰੇ ! (ਸਹਜ) ਸ਼ਾਂਤੀ ਵਾਲੀ ਧੁਨੀ ਨਾਲ, ਬਾਣੀ ਨਾਲ ਵਾਹਿਗੁਰੂ ਜੀ ਦੇ ਨਾਮ ਨੂੰ (ਜਪੀਐ) ਜਪਣਾ ਕਰੀਏ।

## ਸਾਧੂ ਰਸਨ; ਭਨੀ ਹਾਂ ॥

(ਹਾਂ) ਹੇ ਪਿਆਰੇ ! ਇਹ ਸਾਧੂ ਸੰਤਾਂ ਨੇ ਆਪਣੀ (ਰਸਨ) ਰਸਨਾ ਨਾਲ (ਭਨੀ) ਉਚਾਰਿਆ ਹੈ।

## ਛੂਟਨ ਬਿਧਿ; ਸੁਨੀ ਹਾਂ ॥

ਹੇ ਪਿਆਰੇ ! ਅਸੀਂ ਉਹਨਾਂ ਸੰਤਾਂ ਦੀ ਸੰਗਤ ਵਿਚੋਂ ਜਾ ਕੇ ਇਹੋ ਹੀ ਬੰਧਨਾਂ ਤੋ ਛੁੱਟਣ ਦੀ (ਬਿਧਿ) ਵਿਧੀ ਸੁਣੀ ਹੈ।

## ਪਾਈਐ ਵਡ ਪੁਨੀ; ਮੇਰੇ ਮਨਾ ॥੧॥ ਰਹਾਉ ॥

('ਪੁੱਨੀ' ਬੋਲੋ)

ਹੇ ਮੇਰੇ ਪਿਆਰੇ ਮਨਾ ! ਸਾਧਸੰਗਤ ਤੇ ਗੁਰਬਾਣੀ ਵਡਿਆਂ (ਪੁਨੀ) ਪੁੰਨਾਂ ਕਰਕੇ ਹੀ (ਪਾਈਐ) ਪ੍ਰਾਪਤ ਹੁੰਦੀ ਹੈ।

## ਖੋਜਹਿ; ਜਨ ਮੁਨੀ ਹਾਂ ॥

ਹੇ ਪਿਆਰੇ ! ਜਿਸ ਪ੍ਰਮੇਸਰ ਨੂੰ (ਜਨ) ਭਗਤ ਜਨ ਅਤੇ (ਮੁਨੀ) ਮੰਨਣਸ਼ੀਲ ਮਹਾਤਮਾ ਸਾਰੇ (ਖੋਜਹਿ) ਖੋਜਦੇ ਫਿਰਦੇ ਹਨ।

**ਅਥਵਾ :** ਸ਼ਾਂਤੀ ਵਾਲੀ ਧੁਨ ਦੁਆਰਾ ਉਚਾਰੇ ਗਏ ਨਾਮ ਨੂੰ ਮੁਨੀ ਤੇ ਭਗਤ ਖੋਜਦੇ ਰਹਿੰਦੇ ਹਨ।

## ਸ੍ਰਬ ਕਾ ਪ੍ਰਭ; ਧਨੀ ਹਾਂ ॥

ਹੇ ਪਿਆਰੇ ! ਉਹ ਪ੍ਰਮੇਸਰ (ਸ੍ਰਬ) ਸਾਰਿਆਂ ਦਾ (ਧਨੀ) ਮਾਲਕ ਹੈ।

## ਦੁਲਭ; ਕਲਿ ਦੁਨੀ ਹਾਂ ॥

ਹੇ ਪਿਆਰੇ ! ਇਸ (ਕਲਿ) ਕਲਜੁਗ ਦੀ (ਦੁਨੀ) ਦੁਨੀਆਂ ਵਿਚ ਉਸ ਪ੍ਰਮੇਸਰ ਦੇ ਅੰਮ੍ਰਿਤ ਨਾਮ ਦਾ ਮਿਲਣਾ ਬੜਾ ਦੁਰਲੱਭ ਹੈ। ਕਿਉਂਕਿ ਸਾਰੀ ਦੁਨੀਆਂ ਮਾਇਆ ਵਿਚ ਹੀ ਲੱਗੀ ਹੋਈ ਹੈ।

**ਅਥਵਾ :** ਜੋ ਪ੍ਰਮੇਸਰ ਦਾ (ਕਲਿ) ਸੁੰਦਰ ਨਾਮ ਹੈ ਇਹ (ਕਲਿ) ਕਲਜੁਗ ਦੀ ਦੁਨੀਆਂ ਵਿੱਚ (ਕਲਿ) ਸ਼ਾਂਤੀ ਦੇ ਦੇਣ ਵਾਲਾ ਹੈ। **ਵਾ:** (ਦੁਨੀ) ਦੁੱਖਾਂ ਨੂੰ ਨਾਸ਼ ਕਰਨ ਵਾਲਾ ਹੈ।

**ਅਥਵਾ :** ਇਸ ਦੁਨੀਆਂ ਦੇ ਲਈ ਕਲਜੁਗ ਦਾ ਜਮਾਨਾ ਬੜਾ ਦੁਰਲੱਭ ਹੈ ਕਿਉਂਕਿ ਜਿਹੜੇ ਜੀਵ ਚਾਰਾਂ ਜੁਗਾਂ ਤੋਂ ਭਟਕਦੇ ਆ ਰਹੇ ਹਨ। ਉਹਨਾਂ ਲਈ ਇਹ ਪ੍ਰਮੇਸਰ ਦੇ ਨਾਲ ਮਿਲਣ ਦਾ ਸਮਾਂ ਹੈ।

## ਦੂਖ ਬਿਨਾਸਨੀ; ਹਾਂ ॥

ਹੇ ਪਿਆਰੇ ! ਪ੍ਰਮੇਸਰ ਦਾ ਨਾਮ ਸਾਰੇ ਦੁੱਖਾਂ ਨੂੰ (ਬਿਨਾਸਨੀ) ਨਾਸ਼ ਕਰਨ ਵਾਲਾ ਹੈ।

## ਪ੍ਰਭ ਪੂਰਨ ਆਸਨੀ; ਮੇਰੇ ਮਨਾ ॥੧॥

ਹੇ ਮੇਰੇ ਪਿਆਰੇ ਮਨਾ ! ਮੇਰਾ ਵਾਹਿਗੁਰੂ ਸਾਰਿਆਂ ਦੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ। ਇਸ ਲਈ

## ਮਨ; ਸੋ ਸੇਵੀਐ ਹਾਂ ॥

ਹੇ ਮੇਰੇ ਮਨਾ ! (ਸੋ) ਉਸ ਪ੍ਰਮੇਸਰ ਦੀ (ਸੇਵੀਐ) ਭਗਤੀ ਕਰਨਾ ਕਰੀਏ।

## ਅੰਗ : ੪੧੦

## ਅਲਖ ਅਭੇਵੀਐ; ਹਾਂ ॥

ਹੇ ਪਿਆਰੇ ! ਜੋ ਪ੍ਰਮੇਸਰ (ਅਲਖ) ਅਸ਼ੁਧ ਮਨ ਕਰਕੇ ਲਖਣ ਭਾਵ ਜਾਨਣ ਤੋਂ ਰਹਿਤ ਅਤੇ ਸਤਿਗੁਰੂ ਸਾਹਿਬ ਜੀ ਤੋਂ ਬਗੈਰ (ਅਭੇਵੀਐ) ਭੇਦ ਪਾਉਣ ਤੋਂ ਰਹਿਤ ਹੈ।

## ਤਾਂ ਸਿਉ ਪ੍ਰੀਤਿ; ਕਰਿ ਹਾਂ ॥

ਹੇ ਪਿਆਰੇ ! (ਤਾਂ ਸਿਉ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ (ਪ੍ਰੀਤਿ) ਪ੍ਰੇਮ (ਕਰਿ) ਕਰਨਾ ਕਰੀਏ। ਜੇ ਉਸ ਨਾਲ ਪ੍ਰੀਤੀ ਕਰਾਂਗੇ ਤਾਂ

## ਬਿਨਸਿ ਨ ਜਾਇ; ਮਰਿ ਹਾਂ ॥

*(ਅਰਥ ਵਿਚ 'ਨ' ਦੇਹਲੀ ਦੀਪਕ ਹੈ)*

ਹੇ ਪਿਆਰੇ ! ਫਿਰ ਨਾ ਤਾਂ ਸਰੀਰ ਵਿਚ ਪੈ ਕੇ (ਬਿਨਸਿ) ਨਾਸ਼ ਹੋਵਾਂਗੇ **ਵਾ:** ਫਿਰ ਨਾ ਤਾਂ ਪਦਾਰਥਾਂ ਦੀ ਤਰ੍ਹਾਂ ਨਾਸ਼ ਹੋਵਾਂਗੇ, ਨਾ (ਜਾਇ) ਪੈਦਾ ਹੋਵਾਂਗੇ ਅਤੇ ਨਾ ਹੀ ਮੌਤ ਕਰਕੇ (ਮਰਿ) ਮਰਾਂਗੇ। ਭਾਵ ਜੰਮਨ ਮਰਣ ਤੋਂ ਰਹਿਤ ਹੋ ਜਾਵਾਂਗੇ। **ਵਾ:** ਫਿਰ ਮਨ ਵੀ ਬਿਨਸ ਜਾਣ ਵਾਲੇ ਪਦਾਰਥਾਂ ਵਿਚ ਨਹੀਂ ਜਾਵੇਗਾ। **ਵਾ:** ਜਿਵੇਂ ਬਾਲਕ ਅਵਸਥਾ ਬਿਨਸ ਕੇ ਜੁਆਨੀ ਆ ਜਾਂਦੀ ਹੈ, ਜੁਆਨੀ ਢਲ ਜਾਣ ਤੋਂ ਬਾਅਦ ਬੁਢੇਪਾ ਆ ਜਾਂਦਾ ਹੈ ਤੇ ਬੁਢੇਪਾ ਖ਼ਤਮ ਹੋ ਜਾਣ ਤੋਂ ਬਾਅਦ ਮੌਤ ਆ ਜਾਂਦੀ ਹੈ। ਤਿਵੇਂ ਨਾ ਹੀ ਨਾਸ਼ ਹੋਵਾਂਗੇ, ਨਾ ਹੀ ਪੈਦਾ ਹੋਵਾਂਗੇ ਤੇ ਨਾ ਹੀ ਮਰਾਂਗੇ।

## ਗੁਰ ਤੇ; ਜਾਨਿਆ ਹਾਂ ॥

ਹੇ ਪਿਆਰੇ ! ਅਸੀਂ ਇਹ ਸਭ ਗੁਰੂ ਸਾਹਿਬ ਜੀ ਤੋਂ (ਜਾਨਿਆ) ਜਾਨਣਾ ਕੀਤਾ ਹੈ।

**ਅਥਵਾ :** ਅਸੀਂ ਗੁਰਾਂ (ਤੇ) ਪਾਸੋਂ ਸਰੂਪ ਨੂੰ ਜਾਣ ਲਿਆ ਹੈ।

## ਨਾਨਕ ਮਨੁ ਮਾਨਿਆ; ਮੇਰੇ ਮਨਾ ॥੨॥੩॥੧੫੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ! ਸਾਡਾ ਮਨ ਤਾਂ ਉਸ ਪ੍ਰਮੇਸਰ ਦੇ ਸਰੂਪ ਵਿਚ ਹੀ ਮੰਨ ਗਿਆ ਹੈ।

## ਆਸਾਵਰੀ ਮਹਲਾ ੫ ॥

## ਏਕਾ ਓਟ; ਗਹੁ ਹਾਂ ॥

ਹੇ ਪਿਆਰੇ ! (ਏਕਾ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦੀ (ਓਟ) ਟੇਕ ਨੂੰ (ਗਹੁ) ਪਕੜਨਾ ਕਰ।

## ਗੁਰ ਕਾ ਸਬਦੁ; ਕਹੁ ਹਾਂ ॥

ਹੇ ਪਿਆਰੇ ! ਗੁਰੂ ਸਾਹਿਬ ਜੀ (ਕਾ) ਦਾ ਜੋ ਅੰਮ੍ਰਿਤ ਰੂਪ ਸ਼ਬਦ ਹੈ। ਉਸ ਨੂੰ (ਕਹੁ) ਉਚਾਰਨਾ ਕਰ।

## ਆਗਿਆ; ਸਤਿ ਸਹੁ ਹਾਂ ॥

ਹੇ ਪਿਆਰੇ ! ਗੁਰੂ ਸਾਹਿਬ ਜੀ ਦੀ ਆਗਿਆ ਨੂੰ (ਸਤਿ) ਸੱਚੀ ਜਾਣ ਕੇ (ਸਹੁ) ਸਹਾਰਨਾ ਕਰ ਭਾਵ ਭਾਣਾ ਮੰਨਣਾ ਕਰ।

**ਅਥਵਾ :** (ਸਹੁ) ਪਤੀ ਪ੍ਰਮੇਸਰ ਦੀ ਆਗਿਆ ਨੂੰ (ਸਤਿ) ਸੱਚ ਕਰਕੇ ਮੰਨਣਾ ਕਰ।

## ਮਨਹਿ ਨਿਧਾਨੁ; ਲਹੁ ਹਾਂ ॥

ਹੇ ਪਿਆਰੇ ! ਫਿਰ ਤੂੰ ਨਾਮ ਦੇ (ਨਿਧਾਨੁ) ਖਜ਼ਾਨੇ ਨੂੰ ਆਪਣੇ (ਮਨਹਿ) ਮਨ ਵਿਚ ਹੀ (ਲਹੁ) ਪ੍ਰਾਪਤ ਕਰ ਲਵੇਂਗਾ।

## ਸੁਖਹਿ ਸਮਾਈਐ; ਮੇਰੇ ਮਨਾ ॥੧॥ ਰਹਾਉ ॥

ਹੇ ਮੇਰੇ ਪਿਆਰੇ ਮਨਾ ! ਇਸ ਪ੍ਰਕਾਰ (ਸੁਖਹਿ) ਸੁਖ ਸਰੂਪ ਵਿਚ (ਸਮਾਈਐ) ਸਮਾ ਜਾਈਦਾ ਅਭੇਦ ਹੋ ਜਾਈਦਾ ਹੈ।

## ਜੀਵਤ ਜੋ; ਮਰੈ ਹਾਂ ॥

ਹੇ ਪਿਆਰੇ ! (ਜੋ) ਜਿਹੜੇ (ਜੀਵਤ) ਜਿਉਂਦਿਆਂ ਹੀ ਜੀਵਤ ਭਾਵ ਵੱਲੋਂ (ਮਰੈ) ਮਰ ਗਏ ਹਨ। ਭਾਵ ਜਿੰਨ੍ਹਾਂ ਨੇ ਆਪਣੇ ਜਿਉਂਦਿਆਂ ਹੀ ਔਗੁਣਾਂ ਨੂੰ ਛੱਡ ਦਿੱਤਾ ਹੈ।

**ਨੋਟ :** ਏਥੇ ਔਗੁਣਾਂ ਦੇ ਤਿਆਗਣ ਦਾ ਨਾਮ ਹੀ 'ਮਰਨਾ' ਸਮਝੋ। ਕਿਉਂਕਿ ਜਿਵੇਂ ਕਿਸੇ ਸ਼ਰਾਬੀ ਆਦਮੀ ਨੇ ਸ਼ਰਾਬ ਛੱਡ ਦਿੱਤੀ ਹੋਵੇ ਤਾਂ ਉਸ ਦੇ ਸਾਥੀ ਕਹਿੰਦੇ ਹਨ ਕਿ ਪੀਂਦਾ ਕਿਉਂ ਨਹੀਂ ਹੈ ਤਾਂ ਉਹ ਕਹਿੰਦਾ ਹੈ ਕਿ ਬਈ ! ਮੈਂ ਤਾਂ ਸ਼ਰਾਬ ਛੱਡ ਦਿੱਤੀ ਹੈ। ਤਾਂ ਉਸ ਦੇ ਸਾਥੀ ਕਹਿੰਦੇ ਹਨ ਕਿ ਤੂੰ ਸਾਡਾ ਕਹਿਣਾ ਨਹੀਂ ਮੰਨਿਆ ਇਸ ਲਈ ਅੱਜ ਤੋਂ ਤੂੰ ਸਾਡੇ ਲਈ ਮਰ ਗਿਆ ਹੈ। ਇਸ ਪ੍ਰਕਾਰ ਔਗੁਣਾਂ ਦੇ ਛੱਡਣ ਦਾ ਨਾਮ ਔਗੁਣਾਂ ਵੱਲੋਂ ਮਰਨਾ ਹੈ।

## ਦੁਤਰੁ; ਸੋ ਤਰੈ ਹਾਂ ॥

ਹੇ ਪਿਆਰੇ ! (ਸੋ) ਉਹ (ਦੁਤਰੁ) ਕਠਨ ਤਰਨ ਵਾਲੇ ਸੰਸਾਰ ਸਮੁੰਦਰ ਤੋਂ (ਤਰੈ) ਤਰ ਗਏ ਹਨ।

## ਸਭ ਕੀ ਰੇਨੁ; ਹੋਇ ਹਾਂ ॥

ਹੇ ਪਿਆਰੇ ! ਜੋ (ਸਭ ਕੀ) ਸਾਰਿਆਂ ਦੇ ਚਰਨਾਂ ਦੀ (ਰੇਨੁ) ਧੂੜ (ਹੋਇ) ਹੋਏ ਹਨ।

## ਨਿਰਭਉ; ਕਹਉ ਸੋਇ ਹਾਂ ॥

(ਸੋਇ) ਉਹ ਪ੍ਰਮੇਸਰ ਦੀ ਪ੍ਰਾਪਤੀ ਹੋਣ ਕਰਕੇ (ਨਿਰਭਉ) ਭੈ ਤੋਂ ਰਹਿਤ (ਕਹਉ) ਕਹੇ ਜਾਂਦੇ ਹਨ।

**ਅਥਵਾ :** ਉਹਨਾਂ ਦੀ (ਸੋਇ) ਸੋਭਾ (ਨਿਰਭਉ) ਭੈ ਤੋਂ ਰਹਿਤ ਕਰਨ ਵਾਲੀ ਹੁੰਦੀ ਹੈ।

**ਮਿਟੇ ਅੰਦੇਸਿਆ; ਹਾਂ ॥**

ਹੇ ਪਿਆਰੇ! ਉਹਨਾਂ ਦੇ ਪ੍ਰਮਾਣਗਤ, ਪ੍ਰਮੇਯਗਤ, ਵਿਪਰੀਤ ਭਾਵਨਾ ਆਦਿਕ ਸਾਰੇ (ਅੰਦੇਸਿਆ) ਅੰਦੇਸੇ ਭਾਵ ਸੰਸੇ (ਮਿਟੇ) ਨਾਸ਼ ਹੋ ਗਏ ਹਨ।

**ਸੰਤ ਉਪਦੇਸਿਆ; ਮੇਰੇ ਮਨਾ ॥੧॥**

ਹੇ ਪਿਆਰੇ! ਜਿੰਨ੍ਹਾਂ ਨੂੰ ਸੰਤ ਮਹਾਤਮਾ, ਵਾ: (ਸੰਤ) ਗੁਰਾਂ ਨੇ (ਉਪਦੇਸਿਆ) ਉਪਦੇਸ਼ ਦਿੱਤਾ ਹੈ।

**ਜਿਸੁ ਜਨ; ਨਾਮ ਸੁਖੁ ਹਾਂ ॥**

ਹੇ ਭਾਈ! ਜਿਸ (ਜਨ) ਪਿਆਰੇ (ਜਨ) ਪੁਰਖ ਨੂੰ ਨਾਮ ਜਪਣ ਕਰਕੇ ਸੁੱਖ ਪ੍ਰਾਪਤ ਹੋ ਗਿਆ ਹੈ।

**ਤਿਸੁ ਨਿਕਟਿ; ਨ ਕਦੇ ਦੁਖੁ ਹਾਂ ॥**

ਹੇ ਪਿਆਰੇ! (ਤਿਸੁ) ਉਸ ਪੁਰਖ ਦੇ (ਨਿਕਟਿ) ਨੇੜੇ ਜੰਮਣ-ਮਰਣ ਆਦਿਕ ਦਾ ਦੁਖ ਕਦੇ ਵੀ ਨਹੀਂ ਆਵੇਗਾ।

**ਜੋ ਹਰਿ ਹਰਿ ਜਸੁ; ਸੁਨੇ ਹਾਂ ॥**

ਹੇ ਭਾਈ! (ਜੋ) ਜਿਹੜੇ (ਹਰਿ ਹਰਿ) ਹਰੀ ਪ੍ਰਮੇਸਰ ਦੇ (ਜਸੁ) ਕੀਰਤਨ ਨੂੰ (ਸੁਨੇ) ਸੁਣਦੇ ਹਨ।

**ਸਭੁ ਕੋ ਤਿਸੁ; ਮੰਨੇ ਹਾਂ ॥**

ਹੇ ਪਿਆਰੇ! (ਤਿਸੁ) ਉਹਨਾਂ ਪੁਰਖਾਂ ਨੂੰ ਮਨੁੱਖ, ਦੇਵਤੇ ਆਦਿਕ ਸਭ (ਕੋ) ਕੋਈ (ਮੰਨੇ) ਮੰਨਣ ਲੱਗ ਜਾਂਦੇ ਹਨ।

**ਸਫਲੁ; ਸੁ ਆਇਆ ਹਾਂ ॥**

ਹੇ ਪਿਆਰੇ! (ਸੁ) ਉਸ ਪੁਰਖ ਦਾ ਇਸ ਸੰਸਾਰ ਵਿਚ ਜਨਮ ਧਾਰ ਕੇ (ਆਇਆ) ਆਉਣਾ ਸਫਲਾ ਹੈ।

**ਨਾਨਕ, ਪ੍ਰਭ ਭਾਇਆ; ਮੇਰੇ ਮਨਾ ॥੨॥੪॥੧੬੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਮਨਾ! ਜੋ ਉਸ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਭਾਅ ਜਾਂਦਾ ਹੈ।

**ਆਸਾਵਰੀ ਮਹਲਾ ੫ ॥**

ਸੰਗਤ ਦਾਸ ਤੇ ਅਹਿਮਦ ਬਖਸ਼ ਦੋਵਾਂ ਦੇ ਬੇਨਤੀ ਕਰਨ ਤੋਂ ਸਤਿਗੁਰੂ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਮਿਲਿ; ਹਰਿ ਜਸੁ ਗਾਈਐ ਹਾਂ ॥**

ਹੇ ਪਿਆਰੇ! ਸਾਧਸੰਗਤ ਵਿਚ ਮਿਲ ਕੇ (ਹਰਿ) ਪ੍ਰਮੇਸਰ ਦੇ (ਜਸੁ) ਕੀਰਤਨ ਨੂੰ (ਗਾਈਐ) ਗਾਉਣਾ ਕਰੀਏ।

**ਪਰਮ ਪਦੁ; ਪਾਈਐ ਹਾਂ ॥**

ਹੇ ਪਿਆਰੇ! ਜਿਸ ਕਰਕੇ (ਪਰਮ ਪਦੁ) ਕੈਵਲ ਮੁਕਤੀ ਦੀ (ਪਦੁ) ਪਦਵੀ ਨੂੰ (ਪਾਈਐ) ਪਾ ਲਈਦਾ ਹੈ।

**ਉਆ ਰਸ; ਜੋ ਬਿਧੇ ਹਾਂ ॥** *('ਬਿਧੇ' ਅੱਧਕ ਲਾ ਕੇ ਬੋਲੋ)*

ਹੇ ਪਿਆਰੇ! (ਜੋ) ਜਿਹੜੇ (ਉਆ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ (ਰਸ) ਪ੍ਰੇਮ ਵਿਚ (ਬਿਧੇ) ਵਿੰਨੇ

ਗਏ ਹਨ। ਵਾ: (ਜੋ) ਜਿੰਨ੍ਹਾਂ ਦਾ ਮਨ ਪ੍ਰਮੇਸਰ ਦੇ ਨਾਮ ਰਸ ਵਿਚ ਵਿੰਨਿਆ ਗਿਆ ਹੈ। ਭਾਵ ਮਿਲ ਗਿਆ ਹੈ।

**ਤਾ ਕਉ; ਸਗਲ ਸਿਧੇ ਹਾਂ ॥** *('ਸਿਧੇ' ਅੱਧਕ ਲਾ ਕੇ ਬੋਲੋ)*

ਹੇ ਪਿਆਰੇ! (ਤਾ ਕਉ) ਉਹਨਾਂ ਨੂੰ ਸਲੋਕ, ਸਮੀਪ, ਸਰੂਪ, ਸਾਯੁਜ ਮੁਕਤੀਆਂ ਅਤੇ ਅਣਮਾ, ਮਹਿਮਾ ਆਦਿਕ (ਸਗਲ) ਸਾਰੀਆਂ (ਸਿਧੇ) ਸਿਧੀਆਂ ਪ੍ਰਾਪਤ ਹੋ ਗਈਆਂ ਹਨ।

ਅਥਵਾ: ਉਹ ਜੋ ਕੁਝ ਵੀ ਚਾਹੁੰਦੇ ਹਨ, ਉਹ (ਸਗਲ) ਸਾਰਾ ਕੁਝ ਉਹਨਾਂ ਨੂੰ (ਸਿਧੇ) ਸਿਧ ਭਾਵ ਪ੍ਰਾਪਤ ਹੁੰਦਾ ਹੈ।

**ਅਨਦਿਨੁ; ਜਾਗਿਆ ਹਾਂ ॥**

ਹੇ ਪਿਆਰੇ! ਜਿੰਨ੍ਹਾਂ ਦਾ ਮਨ (ਅਨਦਿਨੁ) ਰਾਤ ਦਿਨੇ ਗਿਆਨ ਅਵਸਥਾ ਵਿਚ (ਜਾਗਿਆ) ਜਾਗ ਪਿਆ ਹੈ।

**ਨਾਨਕ ਬਡਭਾਗਿਆ; ਮੇਰੇ ਮਨਾ ॥੧॥ ਰਹਾਉ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਮਨਾ! ਉਹ (ਬਡਭਾਗਿਆ) ਵੱਡਿਆਂ ਭਾਗਾਂ ਵਾਲੇ ਪੁਰਖ ਹਨ।

**ਸੰਤ ਪਗ; ਧੋਈਐ ਹਾਂ ॥**

ਹੇ ਪਿਆਰੇ! ਨਾਮ ਨੂੰ ਸਵਾਸ-ਸਵਾਸ ਜਪਣ ਵਾਲੇ ਸੰਤ ਜਨਾਂ ਦੇ (ਪਗ) ਚਰਨਾਂ ਨੂੰ (ਧੋਈਐ) ਧੋਣਾ ਕਰੀਏ। ਕਿਉਂਕਿ

**ਦੁਰਮਤਿ; ਖੋਈਐ ਹਾਂ ॥**

ਹੇ ਪਿਆਰੇ! ਸੰਤਾਂ ਦੇ ਚਰਨਾਂ ਨੂੰ ਧੋਣ ਨਾਲ ਹਿਰਦੇ ਵਿਚ ਗ਼ਰੀਬੀ ਭਾਵ ਨਿਮਰਤਾ ਆ ਜਾਂਦੀ ਹੈ ਅਤੇ ਸਾਰੀ (ਦੁਰਮਤਿ) ਖੋਟੀ ਮਤ (ਖੋਈਐ) ਨਾਸ਼ ਹੋ ਜਾਂਦੀ ਹੈ।

**ਦਾਸਹ ਰੇਨੁ; ਹੋਇ ਹਾਂ ॥**

ਹੇ ਪਿਆਰੇ! ਅਕਾਲ ਪੁਰਖ ਵਾਹਿਗੁਰੂ ਦੇ (ਦਾਸਹ) ਸੇਵਕਾਂ ਦੇ ਚਰਨਾਂ ਦੀ (ਰੇਨੁ) ਧੂੜ ਹੋਣਾ ਕਰੀਏ।

**ਬਿਆਪੈ; ਦੂਖੁ ਨ ਕੋਇ ਹਾਂ ॥**

ਹੇ ਪਿਆਰੇ! ਜਿਸ ਕਰਕੇ ਫਿਰ ਜੰਮਣ-ਮਰਣ ਆਦਿਕ (ਕੋਇ) ਕੋਈ ਵੀ ਦੁਖ ਨਹੀਂ (ਬਿਆਪੈ) ਲੱਗਦਾ।

**ਭਗਤਾਂ ਸਰਨਿ; ਪਰੁ ਹਾਂ ॥**

ਹੇ ਪਿਆਰੇ! ਉਹਨਾਂ ਪ੍ਰਮੇਸਰ ਦੀ ਭਗਤੀ ਕਰਨ ਵਾਲਿਆਂ ਪਿਆਰਿਆਂ (ਭਗਤਾਂ) ਮਹਾਂਪੁਰਖਾਂ ਦੀ (ਸਰਨਿ) ਸ਼ਰਨੀ (ਪਰੁ) ਪੈਣਾ ਕਰੀਏ।

**ਜਨਮਿ ਨ; ਕਦੇ ਮਰੁ ਹਾਂ ॥** *('ਨ' ਦੇਹਲੀ ਦੀਪਕ ਹੈ)*

ਹੇ ਪਿਆਰੇ! ਜਿੰਨ੍ਹਾਂ ਸੰਤਾਂ ਮਹਾਪੁਰਸ਼ਾਂ ਦੀ ਸ਼ਰਨ ਵਿਚ ਪੈਣ ਦੇ ਨਾਲ ਨਾ ਹੀ ਕਦੇ ਜਨਮ ਧਾਰਾਂਗੇ ਅਤੇ ਨਾ ਹੀ ਕਦੇ (ਮਰੁ) ਮਰਾਂਗੇ। ਭਾਵ ਜਨਮ-ਮਰਨ ਤੋਂ ਰਹਿਤ ਹੋ ਜਾਵਾਂਗੇ।

**ਅਸਥਿਰੁ; ਸੇ ਭਏ ਹਾਂ ॥**

ਹੇ ਪਿਆਰੇ! (ਸੇ) ਉਹ ਵਾਹਿਗੁਰੂ ਜੀ ਦੇ ਸਰੂਪ ਨੂੰ ਪ੍ਰਾਪਤ ਕਰ ਕੇ ਜੰਮਣ ਮਰਣ ਵੱਲੋਂ (ਅਸਥਿਰੁ) ਇਸਥਿਤ (ਭਏ) ਹੋ ਗਏ ਹਨ। ਭਾਵ ਜੰਮਣ ਮਰਨ ਤੋਂ ਰਹਿਤ ਹੋ ਗਏ ਹਨ।

**ਹਰਿ ਹਰਿ ਜਿਨ੍ ਜਪਿ ਲਏ; ਮੇਰੇ ਮਨਾ ॥੧॥**

ਹੇ ਮੇਰੇ ਪਿਆਰੇ ਮਨਾ ! ਜਿੰਨ੍ਹਾਂ ਨੇ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਦੇ (ਜਪਿ) ਜਾਪ ਨੂੰ ਜਪ (ਲਏ) ਲਿਆ ਹੈ।

**ਸਾਜਨੁ ਮੀਤੁ; ਤੂੰ ਹਾਂ ॥**

ਪ੍ਰਮੇਸਰ ਅੱਗੇ ਬੇਨਤੀ ਕਰੀਏ ਕਿ ਹੇ ਪਿਆਰੇ ਪ੍ਰਮੇਸਰ ! ਸਾਡਾ ਏਸ ਲੋਕ ਦਾ ਵਾ: ਮਾਤਾ ਦੇ ਗਰਭ ਦਾ (ਸਾਜਨੁ) ਸੱਜਣ ਅਤੇ ਪ੍ਰਲੋਕ ਦਾ (ਮੀਤੁ) ਮਿੱਤਰ ਇਕ ਤੂੰ ਹੀ ਹੈ।

**ਨਾਮੁ ਦ੍ਰਿੜਾਇ; ਮੂੰ ਹਾਂ ॥**

ਹੇ ਪਿਆਰੇ ਵਾਹਿਗੁਰੂ ! (ਮੂੰ) ਮੇਰੇ ਤਾਈਂ ਆਪ ਜੀ ਦੇ ਨਾਮ ਨੂੰ (ਦ੍ਰਿੜਾਇ) ਦ੍ਰਿੜ ਕਰਾਉਣਾ ਕਰੋ।

**ਤਿਸੁ ਬਿਨੁ; ਨਾਹਿ ਕੋਇ ਹਾਂ ॥**

ਹੇ ਪਿਆਰੇ ! (ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਜੀ ਤੋਂ (ਬਿਨੁ) ਬਗੈਰ ਹੋਰ (ਕੋਇ) ਕੋਈ ਵੀ ਸਰਬ ਕਲਾ ਸਮਰੱਥ ਨਹੀਂ ਹੈ।

**ਮਨਹਿ ਅਰਾਧਿ; ਸੋਇ ਹਾਂ ॥**

ਹੇ ਪਿਆਰੇ ! ਇਸ ਲਈ ਆਪਣੇ (ਮਨਹਿ) ਮਨ ਵਿਚ (ਸੋਇ) ਉਸ ਪ੍ਰਮੇਸਰ ਨੂੰ ਭਾਵਨਾ ਨਾਲ (ਅਰਾਧਿ) ਚੇਤੇ ਕਰ। ਜਿਸ ਕਰਕੇ ਤੂੰ ਉਸਦਾ ਹੀ ਰੂਪ ਹੋ ਜਾਵੇਂਗਾ।

**ਨਿਮਖ ਨ; ਵੀਸਰੈ ਹਾਂ ॥**

ਹੇ ਪਿਆਰੇ ! ਉਸ ਵਾਹਿਗੁਰੂ ਜੀ ਨੂੰ ਨਿਮਖ ਮਾਤਰ ਵੀ (ਵੀਸਰੈ) ਭੁਲਾਉਣਾ ਨਾ ਕਰ।

**ਤਿਸੁ ਬਿਨੁ; ਕਿਉ ਸਰੈ ਹਾਂ ॥**

(ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਜਪੇ ਤੋਂ (ਬਿਨੁ) ਬਗੈਰ ਜੀਵਾਂ ਦਾ (ਕਿਉ) ਕਿਵੇਂ (ਸਰੈ) ਸਰ ਸਕਦਾ ਹੈ? ਭਾਵ ਨਹੀਂ ਸਰ ਸਕਦਾ ਅਰਥਾਤ ਜਿਸ ਪ੍ਰਮੇਸਰ ਦੁਆਰਾ ਦਿੱਤੀ ਹੋਈ ਚੇਤਨ ਸੱਤਾ ਦੇ ਬਿਛੜਨ ਨਾਲ ਸਰੀਰ ਭਸਮ ਹੋ ਜਾਂਦਾ ਹੈ ਅਤੇ ਸਾਰੇ ਸਨਬੰਧੀ ਪ੍ਰੇਤ-ਪ੍ਰੇਤ ਉਚਾਰਨ ਕਰ ਲੱਗ ਜਾਂਦੇ ਹਨ।

**ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ ॥** *(ਅੰਗ : ੭੦੬)*

**ਗੁਰ ਕਉ; ਕੁਰਬਾਨੁ ਜਾਉ ਹਾਂ ॥**

ਹੇ ਪਿਆਰੇ ! ਅਸੀਂ ਐਸੇ ਸਤਿਗੁਰੂ ਸਾਹਿਬ ਜੀ ਦੇ (ਕਉ) ਤਾਈਂ ਕੁਰਬਾਨ (ਜਾਉ) ਜਾਂਦੇ ਹਾਂ।

**ਨਾਨਕੁ, ਜਪੇ ਨਾਉ; ਮੇਰੇ ਮਨਾ ॥੨॥੫॥੧੬੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਮਨਾ ! ਜਿੰਨ੍ਹਾਂ ਦੀ ਕਿਰਪਾ ਕਰਕੇ ਨਾਮ (ਜਪੇ) ਜਪਿਆ ਜਾਂਦਾ ਹੈ।

**ਆਸਾਵਰੀ ਮਹਲਾ ੫ ॥**

**ਕਾਰਨ ਕਰਨ; ਤੂੰ ਹਾਂ ॥**

ਹੇ ਪਿਆਰੇ ! ਚੇਤਨ ਅਕਾਲ ਪੁਰਖ ਵਾਹਿਗੁਰੂ ਜੀ ! (ਤੂੰ) ਤੁਸੀਂ ਆਪ ਹੀ ਸਾਰਿਆਂ (ਕਾਰਨ) ਕਾਰਜਾਂ ਨੂੰ ਕਰਨ ਵਾਲੇ ਹੋ।

**ਅਵਰੁ ਨਾ ਸੁਝੈ; ਮੂੰ ਹਾਂ ॥**

ਹੇ ਪਿਆਰੇ ! (ਮੂੰ) ਸਾਡੇ ਤਾਈਂ ਤੁਹਾਡੇ ਤੋਂ ਬਿਨਾਂ (ਅਵਰੁ) ਹੋਰ ਸਥਾਨ ਵਿਚ ਕੋਈ ਵੀ (ਸੁਝੈ) ਸੁਝਦਾ ਭਾਵ ਦਿਸਦਾ ਨਹੀ ਹੈ।

**ਕਰਹਿ; ਸੁ ਹੋਈਐ ਹਾਂ ॥**

ਹੇ ਪਿਆਰੇ ! ਜਿਹੜੇ ਜਾਣਦੇ ਹਨ ਕਿ ਜੋ ਪ੍ਰਮੇਸਰ (ਕਰਹਿ) ਕਰਦਾ ਹੈ (ਸੁ) ਉਹੋ ਹੀ (ਹੋਈਐ) ਹੁੰਦਾ ਹੈ।

**ਸਹਜਿ ਸੁਖਿ; ਸੋਈਐ ਹਾਂ ॥**

ਹੇ ਪਿਆਰੇ ! ਉਹ (ਸਹਜਿ) ਸਹਜੇ ਹੀ ਸੁਖ ਸਰੂਪ ਵਿਚ (ਸੋਈਐ) ਬਿਰਾਜਮਾਨ ਹੋਏ ਹਨ।

**ਧੀਰਜ ਮਨਿ; ਭਏ ਹਾਂ ॥**

ਹੇ ਪਿਆਰੇ ! ਉਹ ਆਪਣੇ ਮਨ ਵਿਚ ਵਿਕਾਰਾਂ ਵੱਲੋਂ ਧੀਰਜਤਾ ਦੇ ਸਹਿਤ (ਭਏ) ਹੋ ਗਏ ਹਨ।

**ਪ੍ਰਭ ਕੈ ਦਰਿ ਪਏ; ਮੇਰੇ ਮਨਾ ॥੧॥ ਰਹਾਉ ॥**

ਹੇ ਮੇਰੇ ਪਿਆਰੇ ਮਨਾ ! ਉਹ (ਪ੍ਰਭ) ਪ੍ਰਮੇਸਰ (ਕੈ) ਦੇ (ਦਰਿ) ਸਾਧਸੰਗਤ **ਵਾ**: ਗਿਆਨ ਰੂਪ ਦਰਬਾਰ ਵਿਚ (ਪਏ) ਪੈ ਗਏ ਹਨ। ਭਾਵ ਇਸਥਿਤ ਹੋ ਗਏ ਹਨ।

**ਸਾਧੂ ਸੰਗਮੇ; ਹਾਂ ॥**

ਹੇ ਪਿਆਰੇ ! ਜਿਹੜੇ ਸਾਧੂਆਂ ਦੀ (ਸੰਗਮੇ) ਇਕੱਤਰਤਾ ਭਾਵ ਸਾਧਸੰਗਤ ਵਿੱਚ ਮਿਲੇ ਹਨ।

**ਪੂਰਨ ਸੰਜਮੇ; ਹਾਂ ॥**

ਹੇ ਪਿਆਰੇ ! ਉਹਨਾਂ ਨੇ ਇੰਦਰੀਆਂ ਤੇ ਮਨ, ਬੁੱਧੀ ਨੂੰ ਰੋਕਣ ਰੂਪ (ਪੂਰਨ) ਸਾਰੇ (ਸੰਜਮੇ) ਸੰਜਮ ਕਰ ਲਏ ਹਨ। **ਵਾ**: ਉਹ ਯਮ ਨੇਮ ਆਦਿਕ ਪੂਰਨ (ਸੰਜਮੇ) ਸਾਧਨਾਂ ਵਾਲੇ ਹੋ ਗਏ ਹਨ। ਭਾਵ ਉਹਨਾਂ ਨੂੰ ਹੋਰ ਕੋਈ ਵੀ ਸਾਧਨ ਕਰਨਾ ਬਾਕੀ ਨਹੀਂ ਰਹਿ ਗਿਆ।

**ਜਬ ਤੇ; ਛੁਟੇ ਆਪ ਹਾਂ ॥** *('ਛੁਟੇ' ਅੱਧਕ ਲਾ ਕੇ ਬੋਲੋ)*

ਹੇ ਪਿਆਰੇ ! (ਜਬ ਤੇ) ਜਦੋਂ ਤੋਂ ਹੀ ਉਨ੍ਹਾਂ ਦਾ ਆਪਾ-ਭਾਵ ਅਰਥਾਤ ਹੰਕਾਰ (ਛੁਟੇ) ਛੁੱਟ ਗਿਆ ਮਿਟ ਗਿਆ ਭਾਵ ਨਵਿਰਤ ਹੋ ਗਿਆ ਹੈ।

**ਤਬ ਤੇ; ਮਿਟੇ ਤਾਪ ਹਾਂ ॥**

ਹੇ ਪਿਆਰੇ ! (ਤਬ ਤੇ) ਉਦੋਂ ਤੋਂ ਹੀ ਉਹਨਾਂ ਦੇ ਅਧਿਆਤਮ, ਅਧੀਭੂਤ, ਅਧਿਦੈਵ ਆਦਿਕ ਸਾਰੇ ਤਾਪ ਮਿਟ ਗਏ ਹਨ।

**ਕਿਰਪਾ ਧਾਰੀਆ; ਹਾਂ ॥**

ਹੇ ਪਿਆਰੇ ! ਉਸ ਪ੍ਰਮੇਸਰ ਨੇ ਸਾਡੇ ਉਤੇ ਇਹ ਕਿਰਪਾ ਦ੍ਰਿਸ਼ਟੀ (ਧਾਰੀਆ) ਕੀਤੀ ਹੈ ਕਿ,

**ਪਤਿ ਰਖੁ ਬਨਵਾਰੀਆ; ਮੇਰੇ ਮਨਾ ॥੧॥**

ਹੇ ਮੇਰੇ ਪਿਆਰੇ ਮਨਾ ! ਉਸ (ਬਨਵਾਰੀਆ) ਸੰਸਾਰ ਰੂਪ ਬਾਗ ਦੇ ਮਾਲੀ ਪ੍ਰਮੇਸਰ ਨੇ ਆਪ ਹੀ ਸਾਡੀ ਲੋਕ ਪ੍ਰਲੋਕ ਵਿਚ (ਪਤਿ) ਇੱਜਤ (ਰਖੁ) ਰੱਖ ਲਈ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਕਿਰਪਾ ਧਾਰੀਆ; ਹਾਂ ॥ ਪਤਿ ਰਖੁ ਬਨਵਾਰੀਆ; ਮੇਰੇ ਮਨਾ ॥੧॥**

ਹੇ ਪਿਆਰੇ ਮਨਾ ! ਜਦੋਂ ਇਸ ਪ੍ਰਕਾਰ ਬੇਨਤੀ ਕੀਤੀ ਕਿ ਹੇ (ਬਨਵਾਰੀਆ) ਸੰਸਾਰ ਰੂਪ ਬਾਗ ਦੇ ਮਾਲੀ ਪ੍ਰਮੇਸਰ ਜੀ ! ਸਾਡੀ (ਪਤਿ) ਇੱਜਤ (ਰਖੁ) ਰੱਖਣਾ ਕਰੋ ਤਾਂ ਉਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ (ਧਾਰੀਆ) ਕਰ ਕੇ ਲੋਕ-ਪ੍ਰਲੋਕ ਵਿਚ ਸਾਡੀ ਇੱਜਤ ਰਖ ਲਈ ਹੈ।

## ਇਹੁ ਸੁਖੁ; ਜਾਨੀਐ ਹਾਂ ॥

ਹੇ ਪਿਆਰੇ ! ਆਪਣੇ ਹਿਰਦੇ ਅੰਦਰ (ਇਹੁ) ਇਸ ਗੱਲ ਵਿਚ ਹੀ ਸੁਖ (ਜਾਨੀਐ) ਜਾਨਣਾ ਕਰੀਏ।

**ਪ੍ਰਸ਼ਨ :** ਕਿਹੜੀ ਗੱਲ ਵਿਚ ਸੁਖ ਜਾਨਣਾ ਕਰੀਏ?

## ਹਰਿ ਕਰੇ; ਸੁ ਮਾਨੀਐ ਹਾਂ ॥

**ਉੱਤਰ :** ਹੇ ਪਿਆਰੇ ! ਜੋ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਕਰਦੇ ਹਨ (ਸੁ) ਉਸ ਨੂੰ ਭਲਾ ਜਾਣ ਕੇ (ਮਾਨੀਐ) ਮੰਨਣਾ ਕਰੀਏ। ਇਸ ਗੱਲ ਵਿਚ ਹੀ ਸੁਖ ਜਾਨਣਾ ਕਰੀਏ। ਕਿਉਂਕਿ ਭਾਣਾ ਮੰਨਣ ਵਰਗਾ ਹੋਰ ਕੋਈ ਸੁਖ ਨਹੀਂ ਹੈ।

**ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ ॥** *(ਅੰਗ : ੧੦੯੩)*

## ਮੰਦਾ ਨਾਹਿ; ਕੋਇ ਹਾਂ ॥

ਹੇ ਪਿਆਰੇ ! ਆਪਣੇ ਮਨ ਵਿਚ (ਕੋਇ) ਕੋਈ ਵੀ (ਮੰਦਾ) ਭੈੜਾ ਸੰਕਲਪ ਨਾ ਉਠਾਉਣਾ ਕਰੀਏ।

**ਅਥਵਾ :** ਇਸ ਦੁਨੀਆਂ ਵਿਚ ਸਾਨੂੰ ਛੱਡ ਕੇ (ਕੋਇ) ਕੋਈ ਵੀ (ਮੰਦਾ) ਮਾੜਾ ਨਹੀਂ ਹੈ।

**ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮਾਰੇ ॥** *(ਅੰਗ : ੩੮੩)*

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥** *(ਅੰਗ : ੧੩੬੪)*

**ਅਥਵਾ :** ਜਿੰਨ੍ਹਾਂ ਸੰਤਾਂ ਦੀ ਦ੍ਰਿਸ਼ਟੀ ਵਿਚ ਕੋਈ ਵੀ ਮੰਦਾ ਨਹੀਂ ਹੈ। ਭਾਵ ਜਿੰਨ੍ਹਾਂ ਨੂੰ ਸਾਰਿਆਂ ਵਿਚ ਵਾਹਿਗੁਰੂ ਜੀ ਦੀ ਜੋਤ ਦਿਸ ਰਹੀ ਹੈ।

## ਸੰਤ ਕੀ ਰੇਨ; ਹੋਇ ਹਾਂ ॥

ਹੇ ਪਿਆਰੇ ! ਉਹਨਾਂ ਸੰਤਾਂ ਦੇ ਚਰਨਾਂ (ਕੀ) ਦੀ (ਰੇਨ) ਧੂੜੀ (ਹੋਇ) ਬਣਨਾ ਕਰੀਏ।

## ਆਪੇ; ਜਿਸੁ ਰਖੈ ਹਾਂ ॥ *('ਰਖੈ' ਅੱਧਕ ਲਾ ਕੇ ਬੋਲੋ)*

ਹੇ ਪਿਆਰੇ ! ਜਿਨ੍ਹਾਂ ਨੂੰ ਪ੍ਰਮੇਸਰ ਨੇ ਪਿਛੇ ਵੀ (ਆਪੇ) ਆਪ ਹੀ (ਰਖੈ) ਰੱਖਿਆ ਸੀ। ਹੁਣ ਵੀ (ਆਪੇ) ਆਪ ਹੀ (ਰਖੈ) ਰੱਖਦਾ ਹੈ ਅਤੇ ਅੱਗੇ ਵੀ ਆਪ ਹੀ (ਰਖੈ) ਰੱਖੇਗਾ।

## ਹਰਿ ਅੰਮ੍ਰਿਤੁ ਸੋ ਚਖੈ; ਮੇਰੇ ਮਨਾ ॥੨॥ *('ਚਖੈ' ਅੱਧਕ ਲਾ ਕੇ ਬੋਲੋ)*

ਹੇ ਮੇਰੇ ਪਿਆਰੇ ਮਨਾ ! (ਸੋ) ਉਹ (ਹਰਿ) ਵਾਹਿਗੁਰੂ ਜੀ ਦੇ ਅੰਮ੍ਰਿਤ ਨਾਮ ਨੂੰ ਪਿੱਛੇ (ਚਖੈ) ਚੱਖਦੇ ਸੀ, ਹੁਣ ਚੱਖਦੇ ਹਨ ਅਤੇ ਅੱਗੇ ਵੀ ਚੱਖਣਗੇ। ਭਾਵ ਧਾਰਨ ਕਰਨਗੇ।

## ਜਿਸ ਕਾ; ਨਾਹਿ ਕੋਇ ਹਾਂ ॥

ਹੇ ਪਿਆਰੇ ! ਜਿਸ (ਕਾ) ਦਾ (ਕੋਇ) ਕੋਈ ਵੀ ਰਾਖਾ ਨਹੀਂ ਹੈ।

## ਤਿਸ ਕਾ; ਪ੍ਰਭੁ ਸੋਇ ਹਾਂ ॥

ਹੇ ਪਿਆਰੇ! (ਤਿਸ) ਉਸ (ਕਾ) ਦਾ (ਸੋਇ) ਉਹ (ਪ੍ਰਭੂ) ਪ੍ਰਮੇਸਰ ਆਪ ਰਾਖਾ ਹੁੰਦਾ ਹੈ।

**ਏਕ ਟੇਕ ਗੋਵਿੰਦ ਕੀ ਤਿਆਗੀ ਅਨ ਆਸ ॥** *(ਅੰਗ : ੮੧੨)*

ਜਿਵੇਂ ਢੇਰੀਆਂ ਵਾਲੇ ਬੱਚੇ ਦੀ ਰੱਖਿਆ ਕੀਤੀ ਸੀ। ਤੰਦੂਏ ਤੋਂ ਹਾਥੀ ਦੀ ਰੱਖਿਆ ਕੀਤੀ ਸੀ। ਦ੍ਰੋਪਤੀ ਦੀ ਬਸਤਰ ਹਰਨ ਵੇਲੇ ਰੱਖਿਆ ਕੀਤੀ ਸੀ। ਪ੍ਰਹਲਾਦ ਦੀ ਹਰਨਾਖਸ਼ ਕੋਲੋਂ ਰੱਖਿਆ ਕੀਤੀ ਸੀ ਅਤੇ ਭਾਈ ਮਰਦਾਨੇ ਦੀ ਕੌਡੇ ਰਾਖਸ਼ ਤੋਂ ਰੱਖਿਆ ਕੀਤੀ ਸੀ।

## ਅੰਤਰਗਤਿ; ਬੁਝੈ ਹਾਂ ॥

ਜਿਸ ਨੇ (ਅੰਤਰਗਤਿ) ਅੰਦਰ ਹੀ ਪ੍ਰਾਪਤ ਰੂਪ ਪ੍ਰਮੇਸਰ ਨੂੰ ਗੁਰਾਂ ਦੁਆਰਾ (ਬੁਝੈ) ਬੁਝ ਲਿਆ ਹੈ।

**ਅਥਵਾ :** (ਅੰਤਰਗਤਿ) ਜਿਹੜਾ ਆਪਣੇ ਅੰਦਰੋਂ ਅਗਿਆਨ ਦਾ ਪੜ੍ਹਦਾ ਨਾਸ਼ ਕਰਕੇ ਤੂੰ ਪਦ ਦੇ ਲਖ ਅਰਥ ਨੂੰ (ਬੁਝੈ) ਬੁਝ ਲੈਂਦਾ ਹੈ।

## ਸਭੁ ਕਿਛੁ; ਤਿਸੁ ਸੁਝੈ ਹਾਂ ॥

ਹੇ ਪਿਆਰੇ! (ਤਿਸੁ) ਉਸ ਨੂੰ ਲੋਕ-ਪ੍ਰਲੋਕ ਦਾ ਗਿਆਨ ਆਦਿਕ ਸਭ (ਕਿਛੁ) ਕੁਝ (ਸੁਝੈ) ਦਿਸ ਆਉਂਦਾ ਹੈ।

**ਵਾ:** ਉਸ ਨੂੰ ਤਤ ਪਦ ਦਾ ਲਖ ਅਰਥ ਰੂਪ ਬ੍ਰਹਮ ਭਾਵ ਸਾਖਿਆਤ ਹੋ ਆਉਂਦਾ (ਸੁਝੈ) ਦਿਸ ਆਉਂਦਾ ਹੈ।

## ਪਤਿਤ; ਉਧਾਰਿ ਲੇਹੁ ਹਾਂ ॥

ਹੇ ਪਿਆਰੇ ਅਕਾਲ ਪੁਰਖ ਜੀ! ਸਾਨੂੰ (ਪਤਿਤ) ਪਾਪੀਆਂ ਨੂੰ ਸੰਸਾਰ ਸਮੁੰਦਰ ਤੋਂ ਉਧਾਰ (ਲੇਹੁ) ਲੈਣਾ ਕਰੋ।

## ਨਾਨਕ ਅਰਦਾਸਿ ਏਹੁ; ਮੇਰੇ ਮਨਾ ॥੩॥੬॥੧੬੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਮਨਾ! (ਏਹੁ) ਇਸ ਪ੍ਰਕਾਰ ਪ੍ਰਮੇਸਰ ਅੱਗੇ ਅਰਦਾਸ ਕਰ।

## ਆਸਾਵਰੀ ਮਹਲਾ ੫ ਇਕਤੁਕਾ ॥

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਸਾਵਰੀ ਰਾਗਣੀ ਦੇ ਅੰਦਰ ਇਕ ਇਕ ਤੁਕ ਵਾਲੇ ਸ਼ਬਦ ਉਚਾਰਨ ਕਰਕੇ ਜਗਿਆਸੂ ਦੇ ਤਾਈਂ ਪਵਿਤਰ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਓਇ ਪਰਦੇਸੀਆ; ਹਾਂ ॥

ਹੇ ਆਪਣੇ (ਓਇ) ਉਸ ਆਤਮਾਨੰਦ ਰੂਪ ਦੇਸ਼ ਨੂੰ ਭੁੱਲ ਕੇ ਜੂਨਾਂ ਰੂਪ (ਪਰਦੇਸੀਆ) ਪਰਾਏ ਦੇਸਾਂ ਵਿਚ ਭ੍ਰਮਣ ਵਾਲਿਆ ਪ੍ਰਦੇਸੀਆ!

## ਸੁਨਤ ਸੰਦੇਸਿਆ; ਹਾਂ ॥੧॥ ਰਹਾਉ ॥

ਹੇ ਪਿਆਰੇ! ਜੇ ਤੂੰ ਸਾਡੇ (ਸੰਦੇਸਿਆ) ਸੁਨੇਹੇ ਨੂੰ (ਸੁਨਤ) ਸੁਣਦਾ ਹੈ ਤਾਂ ਕੰਨ ਦੇ ਕੇ ਸੁਣਨਾ ਕਰ। ਅਸੀਂ ਤੈਨੂੰ ਦਸਦੇ ਹਾਂ ਕਿ

## ਜਾ ਸਿਉ; ਰਚਿ ਰਹੇ ਹਾਂ ॥

ਹੇ ਪਿਆਰੇ! ਤੁਸੀਂ (ਜਾ) ਜਿੰਨ੍ਹਾਂ ਸੰਬੰਧੀ ਆਦਿਕਾਂ ਨੂੰ ਪਿਆਰੇ ਜਾਣ ਕੇ ਉਹਨਾਂ ਦੇ (ਸਿਉ) ਨਾਲ (ਰਚਿ) ਰਚ ਕੇ ਖਚਿਤ ਹੋ ਰਹੇ ਹੋ।

## ਅੰਗ : ੪੧੧

### ਸਭ ਕਉ; ਤਜਿ ਗਏ ਹਾਂ ॥

ਹੇ ਪਿਆਰੇ ! ਉਹਨਾਂ ਪਿਆਰਿਆਂ ਨੂੰ ਸਭ (ਕਉ) ਕੋਈ ਏਥੇ ਹੀ (ਤਜਿ) ਛੱਡ ਕੇ ਗਏ ਹਨ। ਕੋਈ ਵੀ ਸੰਬੰਧੀ ਆਦਿਕਾਂ ਨੂੰ ਨਾਲ ਲੈ ਕੇ ਨਹੀਂ ਗਿਆ।

### ਸੁਪਨਾ; ਜਿਉ ਭਏ ਹਾਂ ॥

ਹੇ ਪਿਆਰੇ ! (ਜਿਉ) ਜਿਵੇਂ ਸੁਪਨਾ ਮਿਥਿਆ ਭਾਵ ਝੂਠਾ ਹੁੰਦਾ ਹੈ ਇਵੇਂ ਹੀ ਉਹਨਾਂ ਪੁਰਖਾਂ ਨੂੰ ਇਹ ਸੰਸਾਰ ਸੁਪਨੇ ਦੀ ਨਿਆਈਂ ਪ੍ਰਤੀਤ (ਭਏ) ਹੋ ਰਿਹਾ ਹੈ।

### ਹਰਿ ਨਾਮੁ; ਜਿਨਿ੍ ਲਏ ॥੧॥

(ਜਿਨਿ੍) ਜਿੰਨ੍ਹਾਂ ਨੇ (ਹਰਿ) ਪ੍ਰਮੇਸਰ ਦੇ ਨਾਮ ਨੂੰ ਗੁਰਾਂ ਦੇ ਪਾਸੋਂ (ਲਏ) ਲੈ ਲਿਆ ਹੈ। **ਵਾ:** ਉਹ ਇਕ ਸੱਚੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਿਨਿ੍) ਜਾਣ ਲੈਂਦੇ ਹਨ।

### ਹਰਿ ਤਜਿ; ਅਨ ਲਗੇ ਹਾਂ ॥

ਹੇ ਪਿਆਰੇ ! ਜਿਹੜੇ ਪੁਰਸ਼ (ਹਰਿ) ਪ੍ਰਮੇਸਰ ਨੂੰ (ਤਜਿ) ਛੱਡ ਕੇ (ਅਨ) ਦ੍ਵੈਤ **ਵਾ:** ਹੋਰ ਪਾਸੇ ਲਗੇ ਹੋਏ ਹਨ।

### ਜਨਮਹਿ ਮਰਿ; ਭਗੇ ਹਾਂ ॥

*('ਭਗੇ' ਅੱਧਕ ਲਾ ਕੇ ਬੋਲੋ)*

ਹੇ ਪਿਆਰੇ ! ਉਹ (ਜਨਮਹਿ) ਜੰਮਣ (ਮਰਿ) ਮਰਣ ਵਿਚ ਹੀ (ਭਗੇ) ਨਾਸ਼ ਹੁੰਦੇ ਹਨ। **ਵਾ:** ਉਹ (ਜਨਮਹਿ) ਜੰਮਦੇ (ਮਰਿ) ਮਰਦੇ ਅਤੇ ਜੂਨਾਂ ਵਿਚ ਹੀ (ਭਗੇ) ਭੱਜਦੇ ਹਨ ਭਾਵ ਭਰਮਦੇ ਰਹਿੰਦੇ ਹਨ।

### ਹਰਿ ਹਰਿ ਜਨਿ; ਲਹੇ ਹਾਂ ॥

ਹੇ ਪਿਆਰੇ ! ਜਿੰਨ੍ਹਾਂ ਨੇ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਲਹੇ) ਲੈਣਾ ਕੀਤਾ ਹੈ। **ਵਾ:** (ਲਹੇ) ਲਖਿਆ ਭਾਵ ਜਾਣਿਆ ਹੈ।

### ਜੀਵਤ ਸੇ; ਰਹੇ ਹਾਂ ॥

ਹੇ ਪਿਆਰੇ ! (ਸੇ) ਉਹ ਪ੍ਰਮੇਸਰ ਨੂੰ ਪ੍ਰਾਪਤ ਕਰਕੇ (ਜੀਵਤ) ਜਿਉਂਦੇ ਰਹੇ ਹਨ।

### ਜਿਸਹਿ ਕ੍ਰਿਪਾਲੁ; ਹੋਇ ਹਾਂ ॥

ਹੇ ਪਿਆਰੇ ! (ਜਿਸਹਿ) ਜਿੰਨ੍ਹਾਂ 'ਤੇ ਅਕਾਲ ਪੁਰਖ ਵਾਹਿਗੁਰੂ ਜੀ ਕਿਰਪਾਲੂ ਹੋਏ ਹਨ। ਭਾਵ ਜਿੰਨ੍ਹਾਂ ਤੇ ਪ੍ਰਮੇਸਰ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ।

### ਨਾਨਕ; ਭਗਤੁ ਸੋਇ ॥੨॥੭॥੧੬੩॥੨੩੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੋਇ) ਉਹ ਪ੍ਰਮੇਸਰ ਦੇ ਭਗਤ ਬਣੇ ਹਨ।

# ੧ੴ ਸਤਿਗੁਰ ਪ੍ਰਸਾਦਿ ॥

# ਰਾਗੁ ਆਸਾ ਮਹਲਾ ੯ ॥

**ਉਥਾਨਕਾ :**

ਜਿਸ ਵਕਤ ਧੰਨ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਬਾ ਬਕਾਲਾ ਸਾਹਿਬ ਵਿਖੇ ਪਰਗਟ ਹੋ ਕੇ ਸਿੱਖਾਂ ਦੇ ਤਾਈਂ ਉਪਦੇਸ਼ ਬਖਸ਼ਿਸ਼ ਕਰ ਰਹੇ ਸਨ ਤਾਂ ਉਸ ਵੇਲੇ ਇਕ ਦੁਖੀ ਜਗਿਆਸੂ ਸਿਖ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ। ਤਾਂ ਹਜ਼ੂਰ ਉਸ ਨੂੰ ਉਪਦੇਸ਼ ਬਖਸ਼ਿਸ਼ ਕਰਦੇ ਹਨ।

**ਨੋਟ :** ਹਰੀ ਨਰਾਇਣ ਉਪਦੇਸ਼ ਵਾਲੇ ਪੰਡਿਤ ਹਰਦੇਵ ਸਿੰਘ ਨੇ ਇਸ ਸ਼ਬਦ ਦੇ ਅਰਥ ਨੂੰ ਕੁਝ ਆਪਣੇ ਤਰੀਕੇ ਨਾਲ ਕੀਤਾ ਗਿਆ ਹੈ। ਪਰ ਗੁਰਮਤਿ ਅਨੁਸਾਰ ਜੋ ਟਕਸਾਲ ਵੱਲੋਂ ਅਰਥ ਕੀਤੇ ਜਾਂਦੇ ਹਨ, ਉਹ ਹੀ ਠੀਕ ਹਨ।

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਪਹਿਲਾਂ ਉਸ ਜਗਿਆਸੂ ਸਿੱਖ ਵੱਲੋਂ ਬੇਨਤੀ ਹੈ ਕਿ

## ਬਿਰਥਾ ਕਹਉ; ਕਉਨ ਸਿਉ ਮਨ ਕੀ ॥

*(ਚਾਲ ਵਾਸਤੇ ਬਿਸ੍ਰਾਮ)*

**ਬੇਨਤੀ :** ਹੇ ਸਤਿਗੁਰੂ ਜੀ ! ਮੈਂ ਆਪਣੇ ਮਨ ਦੀ ਇਕ ਜੰਮਣ-ਮਰਣ ਦੀ (ਬਿਰਥਾ) ਹਾਲਤ ਵਾ: ਪੀੜਾ ਨੂੰ (ਕਉਨ) ਕਿਸ ਦੇ (ਸਿਉ) ਨਾਲ (ਕਹਉ) ਕਹਿਣਾ ਕਰਾਂ। ਇਕ ਤੁਸੀਂ ਹੀ ਮੇਰੀ ਹਾਲਤ ਨੂੰ ਸੁਣਨ ਵਾਲੇ ਹੋ।

## ਲੋਭਿ ਗ੍ਰਸਿਓ, ਦਸ ਹੂ ਦਿਸ ਧਾਵਤ; ਆਸਾ ਲਾਗਿਓ ਧਨ ਕੀ ॥੧॥ ਰਹਾਉ ॥

ਹੇ ਸਤਿਗੁਰੂ ਜੀ ! ਮੇਰਾ ਮਨ (ਲੋਭਿ) ਲਾਲਚ ਦਾ (ਗ੍ਰਸਿਓ) ਪਕੜਿਆ ਹੋਇਆ (ਦਸ ਹੂ ਦਿਸ) ਦਸੇ ਦਿਸ਼ਾਵਾਂ ਵਿਚ ਪਦਾਰਥਾਂ ਦੀ ਪ੍ਰਾਪਤੀ ਵਾਸਤੇ (ਧਾਵਤ) ਦੌੜਿਆ ਫਿਰਦਾ ਹੈ ਅਤੇ ਰਾਤ ਦਿਨੇ ਧਨ ਪ੍ਰਾਪਤ ਕਰਨ ਦੀ (ਆਸਾ) ਇੱਛਾ ਵਿਚ ਹੀ (ਲਾਗਿਓ) ਲੱਗਾ ਰਹਿੰਦਾ ਹੈ ਕਿ ਮੈਂ ਕਿਸ ਦੀ ਖੁਸ਼ਾਮਦ ਕਰਾਂ ਜਿਸ ਤੋਂ ਮੈਨੂੰ ਮਾਇਆ ਮਿਲ ਜਾਵੇ।

## ਸੁਖ ਕੈ ਹੇਤਿ, ਬਹੁਤੁ ਦੁਖੁ ਪਾਵਤ; ਸੇਵ ਕਰਤ ਜਨ ਜਨ ਕੀ ॥

**ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ॥ ਸੋ ਸੁਖੁ ਹਮਹੁ ਸਾਚੁ ਕਰਿ ਜਾਨਾ॥** *(ਅੰਗ : ੩੩੦)*

ਜਿੰਨ੍ਹਾਂ ਵਿਸ਼ੇ ਸੁਖਾਂ ਤੋਂ ਸ਼ਿਵ ਜੀ ਤੇ ਬ੍ਰਹਮਾ ਵਰਗੇ ਦੇਵਤੇ ਵੀ ਡਰਦੇ ਹਨ। ਉਹਨਾਂ ਵਿਸ਼ੇ ਸੁੱਖਾਂ (ਕੈ) ਦੇ ਭੋਗਣ (ਹੇਤਿ) ਵਾਸਤੇ ਬਹੁਤੁ ਦੁਖ (ਪਾਵਤ) ਪ੍ਰਾਪਤ ਕਰਦਾ ਹੈ ਅਤੇ *(ਜਨ ਜਨ) ਜਣੇ-ਖਣੇ ਭਾਵ ਹਰੇਕ ਆਦਮੀ (ਕੀ) ਦੀ (ਸੇਵ) ਸੇਵਾ ਕਰਦਾ ਹੈ। ਜਿਵੇਂ ਕਿਸੇ ਦੀਆਂ ਟੋਕਰੀਆਂ ਢੋਂਹਦਾ ਹੈ, ਕਿਸੇ ਦੀ ਨੌਕਰੀ ਕਰਦਾ ਹੈ, ਕਿਸੇ ਦੇ ਨਿਆਣੇ ਖਿਡਾਉਂਦਾ ਹੈ।

## ਦੁਆਰਹਿ ਦੁਆਰਿ, ਸੁਆਨ ਜਿਉ ਡੋਲਤ; ਨਹ ਸੁਧ, ਰਾਮ ਭਜਨ ਕੀ ॥੧॥

ਫਿਰ (ਜਿਉ) ਜਿਵੇਂ (ਸੁਆਨ) ਕੁੱਤਾ (ਦੁਆਰਹਿ ਦੁਆਰਿ) ਬੂਹੇ-ਬੂਹੇ ਅੱਗੇ (ਡੋਲਤ) ਭਟਕਦਾ ਫਿਰਦਾ ਹੈ। ਇਉਂ ਹੀ ਇਹ ਮਨ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਕਦੇ ਦੇਵੀ ਦੇ (ਦੁਆਰਹਿ) ਦੁਆਰੇ ਅੱਗੇ ਅਤੇ ਕਦੀ ਭੈਰਉ ਦੇ (ਦੁਆਰਿ) ਬੂਹੇ ਅੱਗੇ ਭਟਕਦਾ ਰਹਿੰਦਾ ਹੈ। ਵਾ: ਚੌਰਾਸੀ ਲੱਖ ਜੂਨਾਂ ਰੂਪ ਬੂਹੇ ਬੂਹੇ ਅੱਗੇ

---

* **ਜਨ ਜਨ :** ਪੋਠੋਹਾਰੀ ਦੀ ਬੋਲੀ ਵਿਚ 'ਜਣਾ' ਜਨਾ ਆਦਮੀ ਨੂੰ ਕਹਿੰਦੇ ਹਨ।

ਕੁੱਤੇ ਦੀ ਨਿਆਈਂ ਡੋਲਦਾ ਰਹਿੰਦਾ ਹੈ ਅਤੇ (ਰਾਮ) ਪ੍ਰਮੇਸਰ ਦੇ (ਭਜਨ) ਸਿਮਰਨ ਕਰਨ ਦੀ (ਸੁਧ) ਗਿਆਤ ਬਿਲਕੁਲ ਵੀ ਪ੍ਰਾਪਤ ਨਹੀਂ ਕਰਦਾ ਹੈ। ਭਾਵ ਜੋ ਸਾਰਿਆਂ ਦਾ ਦਾਤਾ ਵਾਹਿਗੁਰੂ ਹੈ ਉਸ ਨੂੰ ਚੇਤੇ ਹੀ ਨਹੀ ਕਰਦਾ ਹੈ।

**ਮਾਨਸ ਜਨਮ ਅਕਾਰਥ ਖੋਵਤ; ਲਾਜ ਨ ਲੋਕ ਹਸਨ ਕੀ ॥**

*('ਹਸਨ' ਅੱਧਕ ਲਾ ਕੇ ਬੋਲੋ)*

ਹੇ ਸਤਿਗੁਰੂ ਜੀ! ਫਿਰ ਇਸ ਮਨ ਨੇ ਅਮੋਲਕ (ਮਾਨਸ) ਮਨੁੱਖਾਂ ਜਨਮ ਨੂੰ (ਅਕਾਰਥ) ਨਿਸਫਲ ਹੀ (ਖੋਵਤ) ਗੁਆ ਲਿਆ ਹੈ ਅਤੇ ਇਸ ਨੂੰ ਸੰਤ ਲੋਕਾਂ ਦੇ (ਹਸਨ) ਹੱਸਣ (ਕੀ) ਦੀ (ਲਾਜ) ਸ਼ਰਮ ਵੀ ਨਹੀਂ ਆਉਂਦੀ। ਕਿ ਸੰਤ ਭਗਤ ਵੇਖ ਕੇ ਕੀ ਕਹਿਣਗੇ ਕਿ ਇਸ ਨੇ ਵਿਕਾਰਾਂ ਵਿਚ ਫਸ ਕੇ ਆਪਣਾ ਅਮੋਲਕ ਮਨੁੱਖਾ ਜਨਮ ਗਵਾ ਲਿਆ ਹੈ। **ਵਾ:** ਸਾਡੇ ਪਿਤਰ ਲੋਕ ਜੋ ਬਜ਼ੁਰਗ ਹਨ, ਜਿੰਨ੍ਹਾਂ ਦੀ ਕੁਲ ਵਿਚ ਅਸੀਂ ਜਨਮ ਲਿਆ ਹੈ। ਉਹਨਾਂ ਦੇ ਹੱਸਣ ਦੀ ਵੀ ਲਾਜ ਨਹੀਂ ਆਉਂਦੀ ਕਿ ਉਹ ਕੀ ਕਹਿਣਗੇ ਕਿ ਇਸ ਨਾਲਾਇਕ ਨੇ ਤਾਂ ਸਾਡੀ ਕੁਲ ਨੂੰ ਹੀ ਕਲੰਕਿਤ ਕਰ ਦਿੱਤਾ ਹੈ। ਇਸ ਪ੍ਰਕਾਰ ਮਨ ਨੂੰ ਕਿਸੇ ਦੇ ਵੀ ਹੱਸਣੇ ਦੀ ਲਾਜ ਨਹੀਂ ਆਉਂਦੀ ਹੈ।

ਹੁਣ ਅੱਗੇ ਪੰਗਤੀ ਵਿਚ ਸਤਿਗੁਰੂ ਸਾਹਿਬ ਜੀ ਉਸ ਜਗਿਆਸੂ ਸਿਖ ਦੇ ਤਾਈਂ ਉੱਤਰ ਦਿੰਦੇ ਹਨ।

**ਨਾਨਕ, ਹਰਿ ਜਸੁ ਕਿਉ ਨਹੀ ਗਾਵਤ; ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥**

*('ਕੁਮੱਤਿ' ਬੋਲੋ)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਉਸ (ਹਰਿ) ਪ੍ਰਮੇਸਰ ਦੇ (ਜਸੁ) ਕੀਰਤਨ ਨੂੰ ਕਿਉਂ ਨਹੀਂ (ਗਾਵਤ) ਗਾਉਂਦਾ। ਜਿਸ ਪ੍ਰਮੇਸਰ ਦੇ ਜਸ ਨੂੰ ਉਚਾਰਨ ਦੇ ਨਾਲ (ਤਨ) ਸਰੀਰ (ਕੀ) ਦੀ **ਵਾ:** (ਤਨ) ਸੂਖਮ ਮਨ (ਕੀ) ਦੀ (ਕੁਮਤਿ) ਖੋਟੀ ਮਤ (ਬਿਨਾਸੈ) ਨਾਸ਼ ਹੋ ਜਾਂਦੀ ਹੈ। ਭਾਵ ਜੇ ਤੂੰ ਵਾਹਿਗੁਰੂ ਜੀ ਦੇ ਜਸ ਨੂੰ ਗਾਵੇਂਗਾ ਤਾਂ ਤੇਰਾ ਜ਼ਰੂਰ ਛੁਟਕਾਰਾ ਹੋ ਜਾਵੇਗਾ।

## ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨

## ੴ ਸਤਿਗੁਰ ਪ੍ਰਸਾਦਿ ॥

**ਪਹਿਲੀ ਉਥਾਨਕਾ :**

ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇਸਾਂ-ਪ੍ਰਦੇਸ਼ਾਂ ਦੀ ਯਾਤਰਾ ਕਰਦੇ ਹੋਏ ਗੋਰਖਮਤਾ ਪਹੁੰਚੇ ਸਨ, ਤਾਂ ਉਥੇ ਆਪ ਜੀ ਦੀ ਸਿੱਧਾਂ ਨਾਲ ਚਰਚਾ ਹੋਈ ਸੀ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਸਿੱਧਾਂ ਨੂੰ ਗਉੜੀ ਰਾਗ ਵਿਚ ਅਸਟਪਦੀਆਂ ਉਚਾਰ ਕੇ ਨਿਰਉੱਤਰ ਕਰ ਦਿੱਤਾ ਸੀ। ਇਹ ਵੇਖ ਕੇ ਉੱਥੋਂ ਦੇ ਲੋਕਾਂ ਨੇ ਇਸ ਅਸਥਾਨ ਦਾ ਨਾਮ ਗੋਰਖਮਤਾ ਤੋਂ ਬਦਲ ਕੇ ਨਾਨਕਮਤਾ ਰੱਖ ਦਿੱਤਾ।

ਜਦੋਂ ਸਿੱਧਾਂ ਨੂੰ ਪਤਾ ਲੱਗਾ ਕਿ ਲੋਕਾਂ ਨੇ ਜਗ੍ਹਾ ਦਾ ਨਾਮ ਬਦਲ ਦਿੱਤਾ ਹੈ ਤਾਂ ਉਹਨਾਂ ਨੇ ਈਰਖਾ ਦੇ ਵੱਸ ਹੋ ਕੇ ਇਕ ਬੱਚੇ ਨੂੰ ਧਰਤੀ ਵਿਚ ਟੋਆ ਬਣਾ ਕੇ ਵਿਚ ਬੱਚੇ ਨੂੰ ਬਿਠਾ ਕਰਕੇ ਉੱਤੇ ਪਤਲੀ ਛੱਤ ਪਾ ਕਰਕੇ ਮਿੱਟੀ ਪਾ ਦਿੱਤੀ ਸੀ ਅਤੇ ਸਤਿਗੁਰੂ ਸਾਹਿਬ ਜੀ ਨੂੰ ਕਹਿਣ ਲੱਗੇ, ਮਹਾਰਾਜ! ਇਹ ਧਰਤੀ ਸਾਡੀ ਹੈ ਭਾਵੇਂ ਬੁਲਾ ਕੇ ਦੇਖ ਲਵੋ। ਤਾਂ ਸਿਧਾਂ ਨੇ ਅਵਾਜ ਦੇ ਕੇ ਕਿਹਾ ਕਿ ਹੇ ਧਰਤੀਏ! ਤੂੰ ਕਿਸਦੀ ਹੈ? ਤਾਂ ਦੱਬੇ ਹੋਏ ਬੱਚੇ ਨੇ ਦੋ ਵਾਰ ਬੋਲ ਕੇ

ਕਿਹਾ ਕਿ ਮੈ ਸਿੱਧਾਂ ਦੀ ਹਾਂ। ਪਰ ਜਦੋਂ ਉਹ ਤੀਸਰੀ ਵਾਰ ਬੋਲਣ ਲੱਗਾ ਤਾਂ ਗੁਰੂ ਸਾਹਿਬ ਜੀ ਕਹਿਣ ਲੱਗੇ, "ਤੂੰ ਅਜੇ ਵੀ ਬੋਲਣ ਜੋਗਾ ਹੈਂ? ਤਾਂ ਸਤਿਗੁਰਾਂ ਦੇ ਬਚਨਾਂ ਕਰਕੇ ਉਹ ਬੱਚਾ ਉਸੇ ਵਕਤ ਹੀ ਮਰ ਗਿਆ। ਸਿੱਧਾਂ ਨੇ ਉਸ ਲੜਕੇ ਨੂੰ ਧਰਤੀ ਵਿਚੋਂ ਬਾਹਰ ਕੱਢਿਆ ਅਤੇ ਬਹੁਤ ਪਛਤਾਵਾ ਕੀਤਾ। ਫਿਰ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਇਸ ਨੂੰ ਗੋਰਖਨਾਥ ਦੀ ਖੜਾਵ ਲਾਓ। ਜਦੋਂ ਉਹਨਾਂ ਨੇ ਗੁਰੂ ਸਾਹਿਬ ਜੀ ਦੇ ਬਚਨ ਨੂੰ ਮੰਨ ਕੇ ਗੋਰਖਨਾਥ ਦੀ ਖੜਾਵ ਉਸ ਮਰੇ ਹੋਏ ਬੱਚੇ ਦੇ ਮੱਥੇ ਉੱਤੇ ਲਾਈ ਤਾਂ ਉਹ ਬੱਚਾ ਉਸੇ ਵਕਤ ਹੀ ਜਿੰਦਾ ਹੋ ਗਿਆ। ਇਹ ਕੌਤਕ ਦੇਖ ਕੇ ਸਿੱਧ ਬਹੁਤ ਹੈਰਾਨ ਹੋਏ ਅਤੇ ਆਪਣੀ ਗਲਤੀ ਦੀ ਭੁੱਲ ਬਖਸ਼ਾ ਲਈ। ਫਿਰ ਸਾਰੇ ਸਿੱਧਾਂ ਨੇ 'ਭਰਥਰੀ' ਨੂੰ ਆਪਣਾ ਆਗੂ ਬਣਾ ਕੇ ਸਤਿਗੁਰੂ ਸਾਹਿਬ ਜੀ ਨਾਲ ਚਰਚਾ ਕਰਨ ਵਾਸਤੇ ਭੇਜਿਆ। ਉਸ ਵਕਤ ਭਰਥਰੀ ਨੇ ਜਿਹੜੇ-ਜਿਹੜੇ ਪ੍ਰਸ਼ਨ ਪੁੱਛੇ ਸਨ। ਸਤਿਗੁਰੂ ਸਾਹਿਬ ਜੀ ਉਹਨਾਂ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਆਸਾ ਰਾਗ ਦੇ ਅੰਦਰ ਦੂਸਰੇ ਘਰ ਸੁਰਤਾਲ ਵਿਚ ਦੋ ਅਸਟਪਦੀਆਂ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੰਸਾਰ ਨੂੰ ਤਾਰਦੇ ਹੋਏ ਜਦੋਂ ਸਿੱਧਾਂ ਪਾਸ ਪਹੁੰਚੇ ਤਾਂ ਸਿੱਧ ਅੱਗੇ ਸਰੋਵਰ 'ਤੇ ਇਸ਼ਨਾਨ ਕਰਨ ਦੀ ਤਿਆਰੀ ਕਰ ਰਹੇ ਸਨ। ਭਰਥਰੀ ਨੇ ਕਿਹਾ ਕਿ ਤੁਸੀਂ ਵੀ ਇਸ਼ਨਾਨ ਕਰਨ ਵਾਸਤੇ ਚੱਲੋ, ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਅਸੀਂ ਤਾਂ ਪਹਿਲਾਂ ਹੀ ਇਸ਼ਨਾਨ ਕਰਦੇ ਹਾਂ। ਤਾਂ ਭਰਥਰੀ ਨੇ ਕਿਹਾ ਕਿ ਮਹਾਰਾਜ! ਆਪ ਜੀ ਕਿਰਪਾ ਕਰਕੇ ਆਪਣੇ ਹਿਰਦੇ ਦਾ ਗਿਆਨ ਦੱਸੋ ਤਾਂ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ।

**ਤੀਸਰੀ ਉਥਾਨਕਾ :**

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਭਰਥਰੀ ਨੇ ਪ੍ਰਸ਼ਨ ਕੀਤਾ ਮਹਾਰਾਜ ਕਲਜੁਗ ਦੇ ਸਮੇਂ ਵਿੱਚ ਪੁਰਸ਼ਾਂ ਦੀ ਗਤੀ ਕਿਸ ਪ੍ਰਕਾਰ ਹੋਵੇਗੀ? ਸਾਰਿਆਂ ਦੇ ਚੰਚਲ ਚਿਤ ਕਿਸ ਪ੍ਰਕਾਰ ਇਸਥਿਤ ਹੋਣਗੇ? ਕਲਜੁਗ ਦੇ ਸਮਾਂ ਦਾ ਕਿਸ ਪ੍ਰਕਾਰ ਨਿਰਬਾਹ ਹੋਵੇਗਾ? ਤਾਂ ਇਹ ਸੁਣ ਕੇ ਹਜ਼ੂਰ ਪਾਵਨ ਸ਼ਬਦ ਉਚਾਰਨ ਕਰਦੇ ਹਨ।

*(ਸਰੋਤ : ਹਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਇਹ ਵੀ ਜ਼ਿਕਰ ਆਉਂਦਾ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਤ੍ਰਿਆ ਦੇਸ਼ ਵਿਚ ਗਏ ਤਾਂ ਉਥੇ ਆਪ ਜੀ ਨੂੰ ਭਰਥਰੀ ਮਿਲਿਆ ਸੀ। ਇਹ ਸ਼ਬਦ ਸਤਿਗੁਰੂ ਸਾਹਿਬ ਜੀ ਨੇ ਉਸ ਜਗ੍ਹਾ 'ਤੇ ਭਰਥਰੀ ਦੇ ਪ੍ਰਥਾਏ ਉਚਾਰਨ ਕੀਤਾ ਹੈ।

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। (ਸਤਿ) ਤ੍ਰਈ ਕਾਲ ਅਬਾਧ ਰੂਪ ਹੈ। (ਗੁਰ) ਚੇਤਨ ਸਰੂਪ ਹੈ, (ਪ੍ਰਸਾਦਿ) ਅਨੰਦ ਸਰੂਪ ਹੈ। **ਵਾ:** (੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਨੋਟ :** ਇਸ ਅਸਟਪਦੀ ਦੇ ਅਰਥ ਰਹਾਉ ਦੀਆਂ ਪੰਕਤੀਆਂ ਤੋਂ ਅਰੰਭ ਹੁੰਦੇ ਹਨ।

**ਐਸਾ ਗਿਆਨੁ ਸੁਨਹੁ; ਅਭ ਮੋਰੇ ॥**

ਹੇ ਭਰਥਰੀ! (ਸੁਨਹੁ) ਸੁਣਨਾ ਕਰ (ਮੋਰੇ) ਸਾਡੇ (ਅਭ) ਹਿਰਦੇ ਅੰਦਰ (ਐਸਾ) ਅਜਿਹਾ ਗਿਆਨ ਹੈ ਕਿ

**ਭਰਿਪੁਰਿ ਧਾਰਿ ਰਹਿਆ; ਸਭ ਠਉਰੇ ॥੧॥ ਰਹਾਉ ॥**

ਉਹ ਪ੍ਰਮੇਸਰ ਚੇਤਨ ਸੱਤਾ ਕਰਕੇ (ਸਭ ਠਉਰੇ) ਸਾਰੀਆਂ ਥਾਵਾਂ ਵਿਚ ਅਕਾਸ਼ ਦੀ ਨਿਆਈਂ (ਭਰਿਪੁਰਿ) ਲਬਾ ਲਬ ਭਰਿਆ ਹੋਇਆ ਹੈ ਅਤੇ ਸਾਰਿਆਂ ਨੂੰ ਆਪਦੇ ਆਸਰੇ (ਧਾਰਿ) ਧਾਰਨ ਕਰ ਰਹਿਆ ਹੈ। ਇਹ ਹੀ ਸਾਡਾ ਗਿਆਨ ਹੈ।

**ਬੇਨਤੀ :** ਭਰਥਰੀ ਜੀ ਫਿਰ ਬੇਨਤੀ ਕਰਦੇ ਹਨ ਕਿ ਮਹਾਰਾਜ! ਅਸੀਂ ਸਿਧ ਲੋਕ ਤਾਂ ਪਹਾੜਾਂ ਨੂੰ ਲੰਘ ਕੇ ਮਾਨ ਸਰੋਵਰ 'ਤੇ ਇਸ਼ਨਾਨ ਕਰਦੇ ਹਾਂ। ਤੁਸੀਂ ਵੀ ਸਾਡੇ ਨਾਲ ਇਸ਼ਨਾਨ ਕਰਨ ਚੱਲੋ ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ, "ਭਰਥਰੀ ਜੀ! ਅਸੀਂ ਤਾਂ ਪਹਿਲਾਂ ਹੀ ਮਾਨ ਸਰੋਵਰ ਤੋਂ ਇਸ਼ਨਾਨ ਕਰਦੇ ਹਾਂ।" ਤਾਂ ਭਰਥਰੀ ਜੀ ਨੇ ਪੁੱਛਿਆ ਕਿ ਤੁਸੀਂ ਕਿਹੜੇ ਮਾਨ ਸਰੋਵਰ ਦੀ ਗੱਲ ਕਰਦੇ ਹੋ? ਤਾਂ ਭਰਥਰੀ ਦਾ ਪ੍ਰਸ਼ਨ ਸੁਣ ਕੇ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ।

## ਉਤਰਿ ਅਵਘਟਿ; ਸਰਵਰਿ ਨ੍ਾਵੈ ॥ ਬਕੈ ਨ ਬੋਲੈ; ਹਰਿ ਗੁਣ ਗਾਵੈ ॥

**ਉੱਤਰ :** ਹੇ ਭਰਥਰੀ! ਜਿਸ ਪ੍ਰਕਾਰ ਤੁਸੀ (ਅਵਘਟਿ) ਔਖੀਆਂ ਪਹਾੜੀਆਂ ਤੇ ਨਦੀਆਂ ਨੂੰ (ਉਤਰਿ) ਲੰਘ ਕਰਕੇ (ਸਰਵਰਿ) ਪ੍ਰਤੱਖ ਮਾਨ ਸਰੋਵਰ ਵਿਚ (ਨ੍ਾਵੈ) ਇਸ਼ਨਾਨ ਕਰਨ ਜਾਂਦੇ ਹੋ ਅਤੇ ਉਥੇ ਜਾ ਕੇ (ਬਕੈ) ਬਕਬਾਦ ਨਹੀ (ਬੋਲੈ) ਬੋਲਦੇ ਕਿ ਸਾਡੇ ਉੱਤੇ ਕਿਤੇ ਬਰਫ ਨਾ ਡਿਗ ਜਾਵੇ। ਇਸੇ ਪ੍ਰਕਾਰ, ਜੋਗ ਮੱਤ ਦੇ ਛੇ ਚੱਕਰਾਂ ਰੂਪ (ਅਵਘਟਿ) ਔਖੀਆਂ ਪਹਾੜੀਆਂ ਨੂੰ (ਉਤਰਿ) ਲੰਘ ਕੇ ਦਸਵੇਂ ਦੁਆਰ ਰੂਪ (ਸਰਵਰਿ) ਮਾਨ ਸਰੋਵਰ ਵਿਚ (ਨ੍ਾਵੈ) ਇਸ਼ਨਾਨ ਕਰਨਾ ਕਰੇ ਅਤੇ (ਬਕੈ ਨ ਬੋਲੈ) ਵਿਅਰਥ ਬਚਨ ਨਾ ਬੋਲੇ, ਸਗੋਂ ਹਰੀ ਦੇ ਗੁਣ ਗਾਉਣਾ ਕਰੇ।

**ਅਥਵਾ :** ਪ੍ਰਮਾਣ, ਵਿਪਰਜੈ, ਸਿਮ੍ਰਤੀ, ਨਿੰਦ੍ਰਾ, ਵਿਕਲਪ ਆਦਿਕ ਔਖੀਆਂ ਘਾਟੀਆਂ ਤੋਂ ਲੰਘ ਕੇ ਸ਼ੁੱਧ ਮਨ ਰੂਪ ਮਾਨ ਸਰੋਵਰ ਵਿਚ ਇਸ਼ਨਾਨ ਕਰੇ। **ਵਾ:** ਪੰਜੇ ਗਿਆਨ ਇੰਦ੍ਰੀਆਂ ਰੂਪ ਔਖੀਆਂ ਘਾਟੀਆਂ ਤੋਂ ਲੰਘ ਕੇ ਆਤਮ-ਵਿਸ਼ੈਣੀ ਬੁੱਧੀ ਰੂਪ ਸਰੋਵਰ ਵਿਚ ਇਸ਼ਨਾਨ ਕਰੇ। **ਵਾ:** ਸੰਸਾਰਾਕਾਰ ਬਿਰਤੀ ਰੂਪ ਔਖੀਆਂ ਘਾਟੀਆਂ ਤੋਂ ਲੰਘ ਕੇ ਬ੍ਰਹਮਾਨੰਦ ਰੂਪ ਸਰੋਵਰ ਵਿਚ ਬ੍ਰਹਮਾਕਾਰ ਬਿਰਤੀ ਹੋਣ ਰੂਪ ਇਸ਼ਨਾਨ ਕਰੇ ਅਤੇ ਬਕਤਾ ਹੋ ਕੇ ਬੋਲਾਂ ਦੇ ਤਾਈਂ ਹੀ ਨਾ ਬੋਲਦਾ ਰਹੇ, ਹਰੀ ਦੇ ਗੁਣ ਵੀ ਗਾਉਣਾ ਕਰੇ।

**ਅਥਵਾ :** ਸਾਧਸੰਗਤ ਰੂਪ ਮਾਨ ਸਰੋਵਰ ਹੈ। ਜਿਥੇ ਪਹੁੰਚਣ ਲਈ ਰਸਤੇ ਵਿਚ ਕੁਸੰਗਤ ਦੀਆਂ ਪਹਾੜੀਆਂ ਅਤੇ ਕੁਤਰਕਾਂ ਰੂਪ ਨਦੀਆਂ ਹਨ। ਇੰਨ੍ਹਾਂ ਪਹਾੜੀਆਂ ਅਤੇ ਨਦੀਆਂ ਨੂੰ (ਉਤਰਿ) ਪਾਰ ਕਰਕੇ ਸਤਸੰਗਤ ਰੂਪ ਮਾਨ ਸਰੋਵਰ ਦੇ ਨਾਮ ਰੂਪ ਜਲ ਵਿਚ ਇਸ਼ਨਾਨ ਕਰਨਾ ਕਰੇ ਅਤੇ ਉਥੇ ਜਾ ਕੇ (ਬਕੈ) ਬਕਬਾਦ ਨਾ ਬੋਲੇ ਕਿ ਮੈਨੂੰ ਅੰਤਰਜਾਮਤਾ ਹੋ ਗਈ ਹੈ ਬਲਕਿ (ਹਰਿ ਗੁਣ ਗਾਵੈ) ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕਰੇ।

**ਅਥਵਾ :** ਜਿਹੜੇ ਸਕਾਮੀ ਪੁਰਸ਼ ਜਮ ਮਾਰਗ ਰੂਪ (ਅਵਘਟਿ) ਔਖੀਆਂ ਘਾਟੀਆਂ ਨੂੰ ਲੰਘ ਕਰਕੇ ਸਵਰਗ ਦੇ ਅੰਮ੍ਰਿਤ ਕੁੰਟ ਰੂਪ ਮਾਨ ਸਰੋਵਰ ਵਿਚ ਇਸ਼ਨਾਨ ਕਰਦੇ ਹਨ। ਉਹ ਅੰਮ੍ਰਿਤ ਕੁੰਟ ਨੂੰ ਪ੍ਰਾਪਤ ਕਰਕੇ (ਬਕੈ) ਵਿਅਰਥ ਹੀ ਨਾ ਬੋਲੀ ਜਾਣ ਕਿ ਮੈਨੂੰ ਅੰਮ੍ਰਿਤ ਸਰੋਵਰ ਦੀ ਪ੍ਰਾਪਤੀ ਹੋ ਗਈ ਹੈ। ਬਲਕਿ ਪ੍ਰਮੇਸਰ ਦੇ ਗੁਣਾਂ ਨੂੰ ਵੀ ਗਾਇਆ ਕਰਨ ਤਾਂ ਉਹ ਨਿਹਾਲ ਹੋ ਜਾਣਗੇ।

**ਅਥਵਾ :** ਆਸਾ ਤੇ ਤ੍ਰਿਸ਼ਨਾ ਰੂਪ ਔਖੀਆਂ ਘਾਟੀਆਂ ਨੂੰ ਪਾਰ ਕਰਕੇ ਸਤਸੰਗਤ **ਵਾ:** ਅੰਤਹਕਰਣ ਰੂਪ ਮਾਨ ਸਰੋਵਰ ਵਿਚ ਨਾਮ ਰੂਪ ਜਲ ਨਾਲ ਇਸ਼ਨਾਨ ਕਰੇ ਅਤੇ ਸਤਸੰਗਤ ਵਿਚ ਜਾ ਕੇ (ਬਕੈ) ਵਿਅਰਥ ਨਾ (ਬੋਲੈ) ਬੋਲੀ ਜਾਵੇ। ਬਲਕਿ ਸਾਧਸੰਗਤ ਵਿਚ ਬੈਠ ਕਰਕੇ ਵਾਹਿਗੁਰੂ ਜੀ ਦੇ ਗੁਣਾਂ ਨੂੰ ਵੀ ਗਾਉਣਾ ਕਰੇ। ਫਿਰ ਉਸਦਾ ਕੀਤਾ ਹੋਇਆ ਇਸ਼ਨਾਨ ਸਫਲਾ ਹੈ।

**ਅਥਵਾ :** ਉਹ ਪੰਜ ਕੋਸ਼ਾਂ ਰੂਪ ਔਖੀਆਂ ਘਾਟੀਆਂ ਨੂੰ ਲੰਘ ਕੇ ਬ੍ਰਹਮ ਰੂਪ ਮਾਨ ਸਰੋਵਰ ਦੇ ਆਤਮਾਨੰਦ ਰੂਪ ਜਲ ਵਿਚ ਇਸ਼ਨਾਨ ਕਰਕੇ ਅਸੱਤ-ਜੜ੍ਹ-ਦੁੱਖ ਰੂਪ ਜਾਂ ਦੇਹ ਅਧਿਆਸ ਰੂਪ ਮੈਲ ਨੂੰ ਮੇਟਣਾ ਕਰੇ ਅਤੇ ਬਕਤਾ ਹੋ ਕੇ ਕੇਵਲ ਸਾਸ਼ਤਰਾਂ ਦੇ ਗਿਆਨ ਦੀ ਵਿਆਖਿਆ ਹੀ ਨਾ ਕਰੀ ਜਾਵੇ। ਬਲਕਿ ਆਪਣੇ ਕਹੇ ਹੋਏ ਦੀ

ਆਪ ਵੀ ਕਮਾਈ ਕਰਦਾ ਰਹੇ ਭਾਵ ਬ੍ਰਹਮ ਸ੍ਰੋਤਰੀ ਤੇ ਬ੍ਰਹਮ ਨੇਸ਼ਟੀ ਵੀ ਹੋਵੇ ਅਤੇ ਵਾਹਿਗੁਰੂ ਜੀ ਦੇ ਗੁਣਾਂ ਨੂੰ ਵੀ (ਗਾਵੈ) ਗਾਉਣਾ ਕਰੇ।

**ਅਥਵਾ :** ਰਾਗ ਦ੍ਵੈਸ਼ ਰੂਪ ਔਖੀਆਂ ਘਾਟੀਆਂ ਨੂੰ ਲੰਘ ਕੇ ਅੰਤਰਮੁਖਤਾ ਰੂਪ ਮਾਨ ਸਰੋਵਰ ਵਿਚ ਇਸ਼ਨਾਨ ਕਰੇ ਅਤੇ (ਬਕੈ) ਵਿਅਰਥ ਹੀ ਨਾ ਬੋਲੀ ਜਾਵੇ ਕਿ ਮੇਰਾ ਮਨ ਅੰਤਰਮੁਖ ਹੋ ਗਿਆ ਹੈ। ਬਲਕਿ ਨਾਮ ਦੀ ਕਮਾਈ ਕਰ ਕੇ ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕਰੇ।

**ਅਥਵਾ :** ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ ਔਖੀਆਂ ਘਾਟੀਆਂ ਨੂੰ ਲੰਘ ਕਰਕੇ ਆਤਮਨੰਦ ਰੂਪ ਮਾਨ ਸਰੋਵਰ ਵਿਚ ਇਸ਼ਨਾਨ ਕਰਨਾ ਕਰੇ ਅਤੇ ਵਿਸ਼ੇ, ਵਿਕਾਰਾਂ ਦੀ (ਬਕੈ) ਬਕਵਾਸ ਨਾ ਬੋਲੇ, ਬਲਕਿ ਵਾਹਿਗੁਰੂ ਜੀ ਦੇ ਗਿਆਨ ਆਦਿਕ ਗੁਣਾਂ ਨੂੰ ਗੁਰਾਂ ਦੁਆਰਾ ਗਾਉਣਾ ਭਾਵ ਜਾਨਣਾ ਕਰੇ।

**ਅਥਵਾ :** ਦੇਹ ਅਧਿਆਸ ਰੂਪ ਔਖੀਆਂ ਘਾਟੀਆਂ ਨੂੰ ਪਾਰ ਕਰਕੇ ਨਿਮਰਤਾ ਰੂਪ ਸਰੋਵਰ ਵਿਚ ਇਸ਼ਨਾਨ ਕਰੇ **ਵਾ:** ਅਵਿਦਿਆ ਰੂਪ ਔਖੀਆਂ ਘਾਟੀਆਂ ਨੂੰ ਪਾਰ ਕਰਕੇ ਸਰੂਪਾਨੰਦ ਰੂਪ ਸਰੋਵਰ ਵਿਚ ਇਸ਼ਨਾਨ ਕਰੇ ਅਤੇ ਲੋਕਾਂ ਨੂੰ ਉਪਦੇਸ਼ ਦੇਣ ਵਾਸਤੇ ਗੱਲਾਂ ਜੋੜ-ਜੋੜ ਕੇ (ਬਕੈ) ਵਿਅਰਥ ਹੀ ਨਾ (ਬੋਲੈ) ਬੋਲੀ ਜਾਵੇ ਬਲਕਿ ਪ੍ਰਮੇਸਰ ਦੇ ਗੁਣਾਂ ਨੂੰ ਵੀ ਗਾਉਣਾ ਕਰੇ। ਤਾਂ ਉਹ ਨਿਹਾਲ ਹੋ ਜਾਂਦਾ ਹੈ।

**ਅਥਵਾ :** ਪਦਾਰਥਾਂ ਰੂਪ ਔਖੀਆਂ ਘਾਟੀਆਂ ਨੂੰ ਲੰਘ ਕੇ ਰਿਦੇ ਰੂਪ ਸਰੋਵਰ ਵਿਚ ਇਸ਼ਨਾਨ ਕਰੇ **ਵਾ:** ਤਿੰਨਾਂ ਦੇਹਾਂ ਦੀ ਹੰਗਤਾ ਤਿਆਗਣ ਰੂਪ ਔਖੀਆਂ ਘਾਟੀਆਂ ਨੂੰ ਲੰਘ ਕੇ ਤੁਰੀਆ ਪਦ ਰੂਪ ਸਰੋਵਰ ਵਿਚ ਇਸ਼ਨਾਨ ਕਰੇ **ਵਾ:** ਚਾਰ ਮੁਕਤੀਆਂ ਰੂਪ ਔਖੀਆਂ ਘਾਟੀਆਂ ਨੂੰ ਪਾਰ ਕਰਕੇ ਬੈਕੁੰਠ ਰੂਪ ਸਰੋਵਰ ਵਿਚ ਇਸ਼ਨਾਨ ਕਰੇ **ਵਾ:** ਅਗਿਆਨ ਰੂਪ ਔਖੀਆਂ ਘਾਟੀਆਂ ਨੂੰ ਲੰਘ ਕਰਕੇ ਬ੍ਰਹਮ ਰੂਪ ਮਾਨ ਸਰੋਵਰ ਵਿਚ ਇਸ਼ਨਾਨ ਕਰਨਾ ਕਰੇ ਅਤੇ (ਬਕੈ) ਵਿਅਰਥ ਹੀ ਬੋਲੀ ਨਾ ਜਾਵੇ, ਬਲਕਿ ਪ੍ਰਮੇਸਰ ਦੇ ਗੁਣਾਂ ਨੂੰ ਵੀ ਗਾਉਣਾ ਕਰੇ।

**ਅਥਵਾ :** ਇੰਦਰੀਆਂ ਦੇ ਵਿਸ਼ਿਆਂ ਰੂਪ ਘਾਟੀਆਂ ਵੱਲੋਂ ਉਤਰ ਕੇ ਅੰਤਹਕਰਣ ਰੂਪ, ਭਗਤੀ ਰੂਪ ਮਾਨ ਸਰੋਵਰ ਵਿਚ ਇਸ਼ਨਾਨ ਕਰੇ **ਵਾ:** ਕਾਮ ਕ੍ਰੋਧ ਆਦਿਕ ਘਾਟੀਆਂ ਤੋਂ ਉਤਰ ਕੇ ਨਿਰਵਿਕਾਰ ਅਵਸਥਾ ਰੂਪ ਮਾਨ ਸਰੋਵਰ ਵਿਚ ਇਸ਼ਨਾਨ ਕਰੇ। **ਵਾ:** ਜਮ ਮਾਰਗ ਦੇ ਔਖੀਆਂ ਘਾਟੀਆਂ ਤੋਂ ਉਤਰ ਕੇ ਸਵਰਗ ਦੇ ਅੰਮ੍ਰਿਤ ਰੂਪ ਸਰਵੋਰ ਵਿਚ ਇਸ਼ਨਾਨ ਕਰੇ **ਵਾ:** ਦ੍ਵੈਤ-ਪੁਣੇ ਦੀਆਂ ਔਖੀਆਂ ਪਹਾੜੀਆਂ ਤੋਂ ਲੰਘ ਕੇ ਬ੍ਰਹਮ ਰੂਪ ਸਰੋਵਰ ਵਿਚ ਇਸ਼ਨਾਨ ਕਰੇ। **ਵਾ:** ਸੰਕਲਪ- ਵਿਕਲਪ ਰੂਪ ਔਖੀਆਂ ਪਹਾੜੀਆਂ ਤੋਂ ਉਤਰ ਕੇ ਨਾਮ ਰੂਪ ਸਰੋਵਰ ਵਿਚ ਇਸ਼ਨਾਨ ਕਰੇ ਅਤੇ ਬਕਤਾ ਹੋ ਕੇ ਵਾਕ ਹੀ ਨਾ ਉਚਾਰਦਾ ਰਹੇ, ਹਰੀ ਦੇ ਗੁਣ ਵੀ ਗਾਵੇ।

**ਨੋਟ :** ਜਿਸ ਵਕਤ ਸ੍ਰੀ ਮੁਕਤਸਰ ਸਾਹਿਬ ਮੋਰਚਾ ਲੱਗਿਆ ਹੋਇਆ ਸੀ ਤਾਂ ਉਸ ਵਕਤ ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਮਹਾਂਪੁਰਖਾਂ ਨੇ ਪੂਰਾ ਪ੍ਰਕਰਣ ਬੰਨ੍ਹ ਕੇ ਇਸ ਅਸਟਪਦੀ ਦੀ ੨੮ ਦਿਨ ਲਗਾਤਾਰ ਕਥਾ ਕੀਤੀ ਸੀ ਅਤੇ ਮਹੰਤਾਂ ਤੋਂ ਸ੍ਰੀ ਮੁਕਤਸਰ ਸਾਹਿਬ ਗੁਰਦੁਆਰੇ ਅਜ਼ਾਦ ਕਰਵਾ ਕੇ ਪੰਥ ਨੂੰ ਪ੍ਰਬੰਧ ਸੌਂਪਿਆ ਸੀ।

## ਜਲੁ ਆਕਾਸੀ; ਸੁੰਨਿ ਸਮਾਵੈ ॥

ਹੇ ਜੋਗੀ ! ਜੋ (ਸੁੰਨਿ) ਅਫੁਰ ਰੂਪ ਪ੍ਰਮੇਸਰ ਜਲ, ਅਕਾਸ਼ ਆਦਿਕ ਪੰਜ ਤੱਤਾਂ ਵਿਚ ਸਮਾਇਆ ਹੋਇਆ ਹੈ, ਉਸ ਵਿਚ (ਸਮਾਵੈ) ਸਮਾ ਜਾਵੇ।

**ਅਥਵਾ :** ਜੋ ਜਲ, ਆਕਾਸ਼ ਤੇ (ਸੁੰਨਿ) ਦਸਮ ਦੁਆਰ ਦਾ ਆਸਰਾ ਪ੍ਰਮੇਸਰ ਹੈ, ਉਸ ਵਿਚ ਸਮਾਵੇ।

**ਅਥਵਾ :** ਹੇ ਭਾਈ ! ਜੋ (ਜਲੁ) ਜਲ ਅਤੇ (ਆਕਾਸੀ) ਅਕਾਸ਼ ਆਦਿਕ ਤੱਤਾਂ ਵਿਚ ਵਿਆਪਕ ਪ੍ਰਮੇਸਰ ਹੈ। ਉਸ ਵਿਚ (ਸੁੰਨਿ) ਅਫੁਰ ਹੋ ਕੇ (ਸਮਾਵੈ) ਅਭੇਦ ਹੋਣਾ ਕਰੋ।

**ਅਥਵਾ :** ਜਲ ਤੋ ਨਿਮਰਤਾ, ਸ਼ਾਂਤੀ ਆਦਿਕ ਗੁਣ ਧਾਰਨ ਕਰਕੇ (ਆਕਾਸੀ) ਦਸਵੇਂ ਦੁਆਰ ਵਿਚ (ਸੁੰਨਿ) ਅਫੁਰ ਹੋ ਕੇ (ਸਮਾਵੈ) ਸਮਾਉਣਾ ਕਰੋ।

**ਅਥਵਾ :** ਜਿਵੇਂ ਕਵਲ ਜਲ ਵਿਚ ਅਕਾਸ਼ੀ ਸੂਰਜ ਦੇ ਧਿਆਨ ਕਰਕੇ ਨਿਰਲੇਪ ਰਹਿੰਦਾ ਹੈ। ਇਵੇਂ ਹੀ (ਆਕਾਸੀ) ਚਿਦਾਕਾਸ਼ ਵਿਚ ਵਿਚਰਨ ਵਾਲੇ ਸੂਰਜ ਰੂਪ ਸਤਿਗੁਰੂ ਸਾਹਿਬ ਜੀ ਦੇ ਧਿਆਨ ਦੁਆਰਾ ਪਦਾਰਥਾਂ ਰੂਪ ਜਲ ਤੋਂ ਨਿਰਲੇਪ ਰਹਿ ਕੇ ਅਫੁਰ ਸਰੂਪ ਵਿਚ ਅਭੇਦ ਹੋਣਾ ਕਰੋ।

**ਅਥਵਾ :** ਜਿਵੇਂ ਆਕਾਸ਼ੀ ਸੂਰਜ ਦਾ ਘੜੇ ਦੇ ਜਲ ਵਿੱਚ ਪ੍ਰਤੀਬਿੰਬ ਪੈਂਦਾ ਹੈ ਤੇ ਜਦੋਂ ਡੰਡੇ ਨਾਲ ਉਸ ਘੜੇ ਨੂੰ ਭੰਨ ਦੇਈਏ ਤਾਂ ਉਹ ਪਾਨੀ ਡੁੱਲ ਜਾਂਦਾ ਹੈ ਤੇ ਪ੍ਰਤੀਬਿੰਬ ਬਿੰਬ ਵਿੱਚ ਜਾ ਕੇ ਸਮਾ ਜਾਂਦਾ ਹੈ ਇਸੇ ਪ੍ਰਕਾਰ, ਜੋ (ਆਕਾਸੀ) ਚਿਦਾਕਾਸੀ ਬ੍ਰਹਮ ਦਾ ਪ੍ਰਤੀਬਿੰਬ ਕਾਮਨਾ ਤੇ ਕਰਮ ਰੂਪ ਜਲ ਨਾਲ ਭਰੇ ਹੋਏ *ਅੰਤਹਕਰਣ ਰੂਪ ਘੜੇ ਵਿੱਚ ਪੈਂਦਾ ਹੈ ਇਸ ਪ੍ਰਤਿਬਿੰਬ ਨੂੰ ਹੀ ਵਾਚ ਅਰਥ ਵਿੱਚ ਜੀਵ ਕਹਿੰਦੇ ਹਨ ਅਤੇ ਇਸੇ ਨੂੰ ਅੰਤਹਕਰਣ ਉਪਹਿਤ ਚੇਤਨ ਵੀ ਕਹਿ ਦਿੰਦੇ ਹਨ। ਗੁਰੂ ਸਾਹਿਬ ਜੀ ਸਿੱਖਿਆ ਦਿੰਦੇ ਹਨ ਕਿ ਹੇ ਭਾਈ ! ਗਿਆਨ ਰੂਪ ਡੰਡੇ ਨਾਲ ਆਪਣੇ ਦੇਹ ਅਧਿਆਸ ਰੂਪ ਘੜੇ ਨੂੰ ਭੰਨਣਾ ਕਰ ਅਰਥਾਤ ਗਿਆਨ ਦੁਆਰਾ ਆਪਣੇ ਵਾਚ ਅਰਥ ਭਾਵ ਜੀਵਪੁਣੇ ਦਾ ਤਿਆਗ ਕਰ। ਜਿਸ ਕਰਕੇ ਅੰਤਹਕਰਣ ਦੇ ਅੰਦਰੋਂ ਕਾਮਨਾ ਤੇ ਕਰਮ ਰੂਪ ਪਾਣੀ ਡੁੱਲ ਜਾਵੇ ਅਤੇ ਜੋ ਚਿਦਾਕਾਸੀ ਬ੍ਰਹਮ ਦਾ ਪ੍ਰਤਿਬਿੰਬ ਜੀਵ ਹੈ ਉਹ (ਸੁੰਨਿ) ਅਫੁਰ ਵਿੱਚ ਜਾ ਕੇ (ਸਮਾਵੈ) ਸਮਾ ਜਾਵੇ।

**ਅਥਵਾ :** ਜਲ ਦੀ ਨਿਆਈ ਜੋ ਸਤੋਗੁਣ ਹੈ। ਉਸ ਸਤੋਗੁਣ ਤੋਂ ਜੋ ਅੰਤਹਕਰਣ ਬਣਿਆ ਹੈ, ਇਸ ਦੇ ਅੰਦਰ ਹੀ ਚੇਤਨ ਦਾ ਪ੍ਰਤੀਬਿੰਬ ਪੈਂਦਾ ਹੈ। ਇਸ ਪ੍ਰਤੀਬਿੰਬ-ਪੁਣੇ ਨੂੰ ਬਾਧ ਕਰਕੇ ਜੋ (ਆਕਾਸੀ) ਬਿੰਬੀ ਰੂਪ ਪ੍ਰਮੇਸਰ ਹੈ, ਉਸ ਨੂੰ ਆਪਣਾ ਆਪ ਜਾਣ ਕੇ (ਸੁੰਨਿ) ਅਫੁਰ ਰੂਪ ਵਿਚ ਸਮਾ ਜਾਵੇ, ਅਭੇਦ ਹੋ ਜਾਵੇ।

## ਰਸੁ ਸਤੁ ਝੋਲਿ; ਮਹਾ ਰਸੁ ਪਾਵੈ ॥੧॥

ਹੇ ਭਰਥਰੀ ਜੀ ! ਜਿਵੇਂ ਸੱਤਾਂ ਰਸਾਂ ਨੂੰ (ਝੋਲਿ) ਹਿਲਾ ਕੇ ਬੂਰ ਨੂੰ ਪਾਸੇ ਕਰਕੇ ਸ੍ਰੇਸ਼ਟ ਰਸ ਦੀ ਪ੍ਰਾਪਤੀ ਕਰ ਲਈਦੀ ਹੈ। ਤਿਵੇਂ ਹੀ ਪੰਜੇ ਗਿਆਨ ਇੰਦਰੇ ਮਨ ਤੇ ਬੁੱਧ ਰੂਪ ਸੱਤਾਂ ਰਸਾਂ ਦੇ ਵਿਸ਼ਿਆਂ ਰੂਪ ਬੂਰ ਨੂੰ (ਝੋਲਿ) ਵਿਚਾਰਨ ਰੂਪ ਪਾਸੇ ਕਰਕੇ ਪ੍ਰਮੇਸਰ ਦੇ ਨਾਮ ਰੂਪ ਮਹਾਂ ਰਸ ਨੂੰ (ਪਾਵੈ) ਪ੍ਰਾਪਤ ਕਰੇ। **ਵਾ:** ਜੋ ਪੰਜੇ ਗਿਆਨ ਇੰਦ੍ਰੇ, ਮਨ ਤੇ ਬੁਧ ਹਨ। ਇਹਨਾਂ ਦੇ (ਰਸੁ) ਵਿਸ਼ੇ-ਰਸ ਨੂੰ ਵਿਚਾਰ ਰੂਪ ਝੋਲਾ ਦੇ ਕੇ ਪ੍ਰਮੇਸਰ ਦੇ (ਮਹਾ ਰਸੁ) ਬ੍ਰਹਮਾਨੰਦ ਨੂੰ ਪਾਵੇ।

**ਅਥਵਾ :** ਜੋ ਚਾਰੇ ਅੰਤਹਕਰਣ ਅਤੇ ਤਿੰਨ ਗੁਣ ਹਨ, ਇੰਨ੍ਹਾਂ ਸੱਤਾਂ ਰਸਾਂ ਨੂੰ ਵਿਚਾਰਨ ਰੂਪ (ਝੋਲਿ) ਪਾਸੇ ਕਰਕੇ ਆਤਮਨੰਦ ਰੂਪ ਮਹਾ ਰਸ ਦੇ ਤਾਈਂ (ਪਾਵੈ) ਪ੍ਰਾਪਤ ਕਰਨਾ ਕਰੇ।

**ਅਥਵਾ :** ਜੋ ਪੰਜ ਕਾਮ ਕ੍ਰੋਧ ਆਦਿਕ ਅਤੇ ਦੋ ਆਸਾ ਤੇ ਤ੍ਰਿਸ਼ਨਾ ਹਨ। ਇੰਨ੍ਹਾਂ ਸੱਤਾਂ ਵਿਸ਼ੇ ਰਸਾਂ ਨੂੰ ਵਿਚਾਰਨ ਰੂਪ (ਝੋਲਿ) ਪਾਸੇ ਕਰਕੇ (ਮਹਾ ਰਸੁ) ਬ੍ਰਹਮਾਨੰਦ ਦੀ ਪ੍ਰਾਪਤੀ ਕਰੇ।

**ਅਥਵਾ :** ਜੋ ਪੰਜ ਸ਼ਬਦ, ਸਪਰਸ਼, ਰੂਪ, ਰਸ, ਗੰਧ ਅਤੇ ਦੋ ਰਾਗ ਤੇ ਦ੍ਵੈਸ਼ ਹਨ। ਇਹਨਾਂ ਸੱਤਾਂ ਰਸਾਂ ਨੂੰ ਵਿਚਾਰਨ ਰੂਪ (ਝੋਲਿ) ਪਾਸੇ ਕਰਕੇ (ਮਹਾ ਰਸੁ) ਵੱਡੇ ਆਤਮਨੰਦ ਰੂਪ ਰਸ ਦੇ ਤਾਈਂ ਪ੍ਰਾਪਤ ਕਰਨਾ ਕਰੇ।

---

* ਮਨ, ਬੁਧ, ਚਿਤ, ਅਹੰਕਾਰ।

**ਅਥਵਾ :** ਜੋ ਵਿਵੇਕ, ਵੈਰਾਗ, ਖਟ ਸੰਪੱਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਹਨ। ਇਹਨਾਂ ਸੱਤਾਂ ਨੂੰ (ਰਸੁ) ਪ੍ਰੇਮ ਦੇ ਨਾਲ (ਝੋਲਿ) ਵਿਚਾਰ ਕਰਕੇ (ਮਹਾ ਰਸੁ) ਬ੍ਰਹਮਾਨੰਦ ਨੂੰ ਪ੍ਰਾਪਤ ਕਰੇ।

**ਅਥਵਾ :** ਸ਼ੁਭ ਇੱਛਾ, ਸ਼ੁਭ ਵਿਚਾਰਨਾ, ਤਨੂੰਮਾਨਸਾ, ਸਤ੍ਵਾਪਤਿ, ਅਸੰਸਕਤ, ਪਦਾਰਥਾਭਾਵਨੀ ਤੇ ਤੁਰੀਆ ਸੱਤੇ ਭੂਮਿਕਾ ਰੂਪ ਰਸ ਨੂੰ ਆਪਣੇ ਅੰਦਰ ਵਿਚਾਰ ਰੂਪ (ਝੋਲਿ) ਰਿੜਕ ਕੇ (ਮਹਾ ਰਸੁ) ਬ੍ਰਹਮਾਨੰਦ ਨੂੰ ਪ੍ਰਾਪਤ ਕਰੇ।

**ਅਥਵਾ :** ਜੋ ਪੰਜ ਸਤ, ਸੰਤੋਖ, ਦਇਆ, ਧਰਮ, ਵੀਚਾਰ ਅਤੇ ਦੋ ਪ੍ਰੋਖ ਤੇ ਅਪ੍ਰੋਖ ਹਨ। ਇਹਨਾਂ ਸੱਤਾਂ ਰਸਾਂ ਨੂੰ (ਝੋਲਿ) ਵਿਚਾਰ ਕਰਕੇ (ਮਹਾ ਰਸੁ) ਆਤਮਨੰਦ ਨੂੰ ਪ੍ਰਾਪਤ ਕਰੇ।

**ਅਥਵਾ :** ਜੋ ਹਰਖ-ਸੋਗ, ਰਾਗ-ਦ੍ਵੈਖ, ਅਸੱਤ-ਜੜ੍ਹ-ਦੁੱਖ ਹਨ। ਇਹਨਾਂ ਸੱਤਾਂ ਰਸਾਂ ਦੇ ਤਾਈਂ ਝੋਲ ਕੇ ਬ੍ਰਹਮਾਨੰਦ ਨੂੰ ਪਾਉਣਾ ਕਰੋ।

## ਐਸਾ ਗਿਆਨੁ ਸੁਨਹੁ; ਅਭ ਮੋਰੇ ॥

ਹੇ ਭਰਥਰੀ ! (ਸੁਨਹੁ) ਸੁਨਣਾ ਕਰ ! (ਮੋਰੇ) ਸਾਡੇ (ਅਭ) ਹਿਰਦੇ ਦਾ (ਐਸਾ) ਇਹੋ ਜਿਹਾ ਗਿਆਨ ਹੈ ਕਿ

## ਭਰਿਪੁਰਿ ਧਾਰਿ ਰਹਿਆ; ਸਭ ਠਉਰੇ ॥੧॥ ਰਹਾਉ ॥

ਉਹ ਪ੍ਰਮੇਸਰ ਸਾਰੇ ਪਾਸੇ (ਭਰਿਪੁਰਿ) ਵਿਆਪਕ, (ਧਾਰਿ) ਸਾਰਿਆਂ ਨੂੰ ਆਪਣੇ ਆਸਰੇ ਧਾਰਨ ਕਰਨ ਵਾਲਾ ਅਤੇ ਸਭ (ਠਉਰੇ) ਥਾਵਾਂ ਉੱਤੇ ਮੌਜੂਦ ਹੈ। **ਵਾ:** ਸਾਰੇ ਸਥਾਨਾਂ ਦਾ ਅਧਿਸ਼ਠਾਨ ਰੂਪ ਹੈ।

**ਪ੍ਰਸ਼ਨ :** ਮਹਾਰਾਜ ਅਸੀਂ ਜੋਗੀ ਲੋਕ ਤਾਂ ਵਰਤ ਰਖਦੇ ਅਤੇ ਜੋਗ ਦੇ ਅੱਠ ਅੰਗ ਕਰਦੇ ਹਾਂ। ਤੁਹਾਡੀ ਵਰਤ ਰੱਖਣ ਅਤੇ ਜੋਗ ਦੇ ਅੱਠ ਅੰਗਾਂ ਬਾਬਤ ਕੀ ਵਿਚਾਰ ਹੈ? ਤਾਂ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ।

## ਸਚੁ ਬ੍ਰਤੁ ਨੇਮੁ; ਨ ਕਾਲੁ ਸੰਤਾਵੈ ॥

**ਉੱਤਰ :** ਹੇ ਭਾਈ ! ਜਿਹੜਾ ਪੁਰਖ ਆਪਣੇ ਚਿਤ ਨੂੰ ਸੱਚ ਬੋਲਣ ਦੇ **ਵਾ:** ਸੱਚੇ ਨਾਮ ਨੂੰ ਜਪਣ ਦੇ (ਨੇਮੁ) ਨਿਯਮ ਵਿਚ ਰੱਖਣ ਰੂਪ (ਬ੍ਰਤੁ) ਵਰਤ ਨੂੰ ਰੱਖਦਾ ਹੈ। **ਵਾ:** ਜੋ ਨਿਯਮ ਨਾਲ ਸੱਚ ਵਿਚ ਜਾਂ ਸੱਚੇ ਪੁਰਖਾਂ ਦੀ ਸੰਗਤ ਵਿੱਚ ਵਰਤਣ ਰੂਪ (ਬ੍ਰਤੁ) ਵਰਤ ਰੱਖਦਾ ਹੈ। **ਵਾ:** ਜਿਸ ਨੇ ਸੱਚ ਬੋਲਣ ਨੂੰ ਹੀ ਵਰਤ ਤੇ *ਨੇਮ ਸਮਝਿਆ ਹੈ। ਉਸ ਨੂੰ (ਨ ਕਾਲੁ ਸੰਤਾਵੈ) ਕਾਲ ਵੀ ਸਤਾਅ ਨਹੀ ਸਕਦਾ। ਭਾਵ ਉਹ ਕਾਲ ਦੁਆਰਾ ਪ੍ਰਾਪਤ ਦੁੱਖਾਂ ਤੋਂ ਬਚ ਜਾਂਦਾ ਹੈ।

ਹੇ ਭਰਥਰੀ ਜੀ ! ਤੁਹਾਡੇ ਵਾਲੇ ਪਾਸੇ ਤਾਂ ਜੋਗੀਆਂ ਨੂੰ ਕ੍ਰੋਧ ਹੀ ਬਹੁਤ ਆਉਂਦਾ ਹੈ, ਜਿਹੜਾ ਵੀ ਤੁਹਾਡੀ ਆਗਿਆ ਨਹੀਂ ਮੰਨਦਾ, ਮੱਥਾ ਨਹੀ ਟੇਕਦਾ। ਤੁਸੀਂ ਉਸ ਨੂੰ ਸਰਾਪ ਦੇ ਦਿੰਦੇ ਹੋ। ਪਰ ਇੱਧਰ ਸਾਡੇ ਮੱਤ ਵਿਚ ਤਾਂ ਇਉਂ ਹੈ ਕਿ

## ਸਤਿਗੁਰ ਸਬਦਿ; ਕਰੋਧੁ ਜਲਾਵੈ ॥

ਜੀਵ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਕੇ ਕ੍ਰੋਧ ਨੂੰ (ਜਲਾਵੈ) ਸਾੜ ਦੇਵੇ। **ਵਾ:** ਗੁਰੂ ਸਾਹਿਬ ਜੀ ਸ਼ਬਦ ਰੂਪ ਜਲ ਦੇ ਨਾਲ ਜੀਵ ਨੂੰ (ਜਲਾਵੈ) ਜਲਾਉਣ ਵਾਲੇ ਕ੍ਰੋਧ ਆਦਿਕਾਂ ਨੂੰ ਨਾਸ਼ ਕਰ ਦੇਵੇ।

---

* **ਨੇਮ :** ਜੋਗੀਆਂ ਦੇ ਅਠ ਅੰਗਾਂ ਵਿਚੋਂ ਇਕ ਹੈ। ਜੋਗੀਆਂ ਦੇ ਅੱਠ ਅੰਗ ਇਹ ਹਨ:- ੧. ਯਮ, ੨. ਨੇਮ, ੩. ਆਸਣ, ੪. ਪ੍ਰਾਣਾਯਾਮ, ੫. ਪ੍ਰਤਿਆਹਾਰ, ੬. ਧਾਰਨ, ੭. ਧਿਆਨ, ੮. ਸਮਾਧੀ। ਇਹਨਾਂ ਬਾਰੇ ਹੋਰ ਵਿਸਥਾਰ ਸਹਿਤ ਜਾਣਨ ਲਈ ਵੇਖੋ ਸ਼੍ਰੋਮਣੀ ਦਮਦਮੀ ਸਟੀਕ ਦੀ ਪਹਿਲੀ ਪੋਥੀ ਦਾ ਪੰਨਾ ਨੰਬਰ ੫੩੯ ਦੇਖੋ।

## ਗਗਨਿ ਨਿਵਾਸਿ; ਸਮਾਧਿ ਲਗਾਵੈ ॥

ਹੇ ਭਾਈ ! ਜਿਸ (ਗਗਨਿ) ਚਿਦਾਕਾਸ਼ ਪ੍ਰਮੇਸਰ ਦਾ (ਗਗਨਿ) ਅਕਾਸ਼ ਆਦਿਕ ਤੱਤਾਂ **ਵਾ:** ਦਸਵੇਂ ਦੁਆਰ **ਵਾ:** (ਗਗਨਿ) ਹਿਰਦੇ ਵਿਚ ਨਿਵਾਸ ਹੈ। ਉਸ ਵਿਚ ਆਪਣੇ ਚਿਤ ਨੂੰ ਜੋੜ ਕੇ (ਸਮਾਧਿ) ਸਮਾਧੀ (ਲਗਾਵੈ) ਲਗਾਉਣਾ ਕਰੇ। **ਵਾ:** (ਸਮਾਧਿ ਲਗਾਵੈ) ਆਪਣੀ ਬੁੱਧੀ ਨੂੰ ਨਿਰਵਿਕਲਪ ਸਮਾਧੀ ਵਿੱਚ ਲਾਉਣਾ ਕਰੇ।

**ਅਥਵਾ :** ਜੋ ਸਾਰੀਆਂ (ਨਿ+ਵਾਸਿ) (ਵਾਸਿ) ਵਾਸ਼ਨਾਵਾਂ ਤੋਂ (ਨਿ) ਰਹਿਤ (ਗਗਨਿ) ਚੇਤਨ ਬ੍ਰਹਮ ਹੈ। ਉਸ ਵਿਚ ਆਪਣੀ ਬਿਰਤੀ ਨੂੰ ਜੋੜਨ ਰੂਪ ਸਮਾਧੀ ਲਗਾਉਣਾ ਕਰੇ।

**ਅਥਵਾ :** ਜੋ ਆਪਣੀ ਬੁੱਧੀ ਨੂੰ (ਗਗਨਿ) ਚਿਦਾਕਾਸ਼ ਪ੍ਰਮੇਸਰ ਵਿਚ ਲੈ ਕੇ (ਸਮਾਧਿ ਲਗਾਵੈ) ਸਮਾਧੀ ਲਗਾਉਂਦਾ ਹੈ। ਉਹ ਸਾਰੀਆਂ (ਵਾਸਿ) ਵਾਸ਼ਨਾਵਾਂ ਤੋਂ (ਨਿ) ਰਹਿਤ ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ! ਜੋਗੀ ਲੋਕ ਤਾਂ ਪਹਾੜਾਂ ਵਿਚ ਜਾ ਕੇ ਪਾਰਸ ਦੀ ਪ੍ਰਾਪਤੀ ਕਰਦੇ ਹਨ?

## ਪਾਰਸੁ ਪਰਸਿ ; ਪਰਮ ਪਦੁ ਪਾਵੈ ॥੨॥

**ਉੱਤਰ :** ਹੇ ਭਾਈ ! ਜਿਸ ਪ੍ਰਕਾਰ ਪਾਰਸ ਨਾਲ ਮਿਲ ਕੇ ਅੱਠੇ ਧਾਤਾਂ ਸੋਨਾ ਬਣ ਜਾਂਦੀਆਂ ਹਨ। ਇਉਂ ਹੀ ਪਾਰਸ ਰੂਪ ਸਤਿਗੁਰੂ ਸਾਹਿਬ ਜੀ ਨਾਲ (ਪਰਸਿ) ਛੂਹ ਭਾਵ ਮਿਲ ਕੇ ਚਾਰੇ ਵਰਨ ਤੇ ਚਾਰੇ ਆਸ਼ਰਮਾਂ ਦੀ ਹੰਗਤਾ ਰੂਪ ਮੈਲ ਨੂੰ ਤਿਆਗ ਕੇ ਸੋਨੇ ਦੀ ਨਿਆਈਂ ਸ਼ੁਧ ਹੋ ਕੇ (ਪਰਮ ਪਦੁ) ਕੈਵਲਯ ਮੁਕਤੀ ਨੂੰ (ਪਾਵੈ) ਪ੍ਰਾਪਤ ਕਰ ਲਵੇ।

## ਸਚੁ ਮਨ ਕਾਰਣਿ; ਤਤੁ ਬਿਲੋਵੈ ॥

ਫਿਰ (ਸਚੁ) ਸੱਚੇ ਪ੍ਰਮੇਸਰ ਦਾ (ਮਨ) ਮੰਨਣ ਕਰਨ (ਕਾਰਣਿ) ਵਾਸਤੇ ਤਤ-ਮਿਥਿਆ ਦਾ ਵਿਵੇਚਨ ਕਰਨ ਰੂਪ (ਬਿਲੋਵੈ) ਰਿੜਕਣਾ ਕਰੇ।

**ਅਥਵਾ :** ਜੇਕਰ ਜੀਵ (ਮਨ) ਸ਼੍ਰੋਮਣੀ (ਸਚੁ) ਸੱਚੇ ਪ੍ਰਮੇਸਰ ਦੀ ਪ੍ਰਾਪਤੀ (ਕਾਰਣਿ) ਵਾਸਤੇ ਦੇਹ ਰੂਪ ਮਟਕੀ ਵਿਚ ਗੁਰਾਂ ਦੇ ਸ਼ਬਦ ਰੂਪ **ਵਾ:** ਨਿਸ਼ਕਾਮ ਕਰਮਾਂ ਰੂਪ ਦੁੱਧ ਨੂੰ ਪਾ ਕੇ ਬਿਬੇਕ ਰੂਪ ਮਧਾਣੀ ਨਾਲ (ਬਿਲੋਵੈ) ਰਿੜਕਣਾ ਕਰੇ। ਤਾਂ ਇਹ ਤੱਤ ਸਿਧਾਂਤ ਆਤਮਾਨੰਦ ਰੂਪ ਮੱਖਣ ਨੂੰ (ਬਿਲੋਵੈ) ਦੇਖ ਲਵੇਗਾ। **ਵਾ:** ਬ੍ਰਹਮਾਨੰਦ ਰੂਪ ਮੱਖਣ ਨੂੰ ਗ੍ਰਹਿਣ ਕਰ ਲਵੇਗਾ।

## ਸੁਭਰ ਸਰਵਰਿ; ਮੈਲੁਨ ਧੋਵੈ ॥

*(ਦੂਸਰਾ ਪਾਠ- 'ਮੈਲੁ ਨ')*

ਫੇਰ ਨਾਮ ਰੂਪ ਜਲ ਦੇ ਨਾਲ (ਸੁਭਰ) ਲਬਾਲਬ ਭਰੇ ਹੋਏ ਸਾਧਸੰਗਤ ਰੂਪ, ਆਤਮਾਨੰਦ ਰੂਪ (ਸਰਵਰਿ) ਸਰੋਵਰ ਵਿਚ ਇਸ਼ਨਾਨ ਕਰਕੇ ਰਾਗ-ਦ੍ਵੈਸ਼, ਆਸਾ-ਤ੍ਰਿਸ਼ਨਾ, ਅਵਿੱਦਿਆ ਆਦਿਕ ਸਾਰੀਆਂ (ਮੈਲੁਨ) ਮੈਲਾਂ ਨੂੰ ਧੋ ਲਵੇ।

**ਅਥਵਾ :** ਜੋ ਅੰਤਹਕਰਣ ਰੂਪ ਸਰੋਵਰ ਆਤਮਾਨੰਦ ਰੂਪ ਜਲ ਨਾਲ ਭਰਿਆ ਹੋਇਆ ਹੈ, ਇਸ ਵਿਚ ਜੀਵ ਹੰਗਤਾ-ਮਮਤਾ ਆਦਿਕਾਂ ਦੀਆਂ ਸਾਰੀਆਂ ਮੈਲਾਂ ਧੋਣਾ ਕਰੇ।

**ਨੋਟ :** ਟਕਸਾਲ ਦਾ ਮੁੱਖ ਪਾਠ "ਮੈਲੁਨ ਧੋਵੈ" ਹੀ ਹੈ। ਜੋ "ਮੈਲੁ ਨ ਧੋਵੈ" ਪਾਠ ਕਰਦੇ ਹਨ, ਉਸ ਦਾ ਅਰਥ ਇਉਂ ਕਰਨਾ ਕਿ ਹੇ ਜੀਵ ! ਤੂੰ (ਨ) ਨਿਸ਼ਚੇ ਕਰਕੇ ਪਾਪਾਂ ਦੀ ਮੈਲ ਨੂੰ ਕਿਉਂ (ਨ ਧੋਵੈ) ਨਹੀਂ ਧੋਂਦਾ, ਜ਼ਰੂਰ ਧੋਣਾ ਕਰ।

## ਜੈ ਸਿਉ ਰਾਤਾ; ਤੈਸੋ ਹੋਵੈ ॥

ਫਿਰ ਇਹ ਜੀਵ (ਜੈ) ਜਿਸ ਸਰੂਪ ਦੇ (ਸਿਉ) ਨਾਲ (ਰਾਤਾ) ਰੰਗਿਆ ਹੋਇਆ ਹੈ (ਤੈਸੋ) ਓਹੋ ਜਿਹਾ ਹੀ (ਹੋਵੈ) ਹੋ ਜਾਵੇਗਾ। ਭਾਵ ਜੇ ਪ੍ਰਮੇਸਰ ਨੂੰ ਸਰਗੁਣ ਸਰੂਪ ਜਾਣ ਕੇ ਮੰਨੇਗਾ ਤਾਂ ਉਲਟ ਕੇ ਸਰਗੁਣ ਸਰੂਪ ਹੀ ਹੋ ਜਾਵੇਗਾ ਅਤੇ ਜੇ ਨਿਰਗੁਣ ਸਰੂਪ ਜਾਣ ਕੇ ਮੰਨੇਗਾ ਤਾਂ ਨਿਰਗੁਣ ਸਰੂਪ ਹੀ ਹੋ ਜਾਵੇਗਾ। **ਵਾ:** ਜੇ ਇਸ ਨੂੰ ਸਤ ਚਿਤ ਅਨੰਦ ਦਾ ਬੋਧ ਹੋ ਗਿਆ ਤਾਂ ਫਿਰ ਇਸ ਨੂੰ ਵੈਸਾ ਹੀ ਸਤ ਚਿਤ ਅਨੰਦ ਰੂਪ ਫਲ ਪ੍ਰਾਪਤ ਹੋ ਜਾਵੇਗਾ।

## ਆਪੇ ਕਰਤਾ; ਕਰੇ ਸੁ ਹੋਵੈ ॥੩॥

ਹੇ ਭਰਥਰੀ ਜੀ! ਉਹ ਕਰਤਾ ਪੁਰਖ ਪ੍ਰਮੇਸਰ ਜੋ ਕੁਝ (ਆਪੇ) ਆਪ (ਕਰੇ) ਕਰਦਾ ਹੈ (ਸੁ) ਓਹੁ ਹੀ ਤਿੰਨਾਂ ਕਾਲਾਂ ਵਿਚ (ਹੋਵੈ) ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ ਸਾਡੇ ਜੋਗ ਮਤ ਵਿਚ ਜੇਕਰ ਸੂਰਜ ਦੀ ਸੱਜੀ ਸੁਰ ਦੁਆਰਾ ਪ੍ਰਾਣ ਚੜ੍ਹਾਉਂਦੇ ਹੋਏ ਗਰਮੀ ਵਧ ਜਾਵੇ ਤਾਂ ਫਿਰ ਅਸੀਂ ਚੰਦਰਮਾ ਦੀ ਖੱਬੀ ਸੁਰ ਦੁਆਰਾ ਠੰਡ ਪ੍ਰਾਪਤ ਕਰਦੇ ਹਾਂ। ਆਪ ਜੀ ਦੇ ਮਤ ਵਿਚ ਠੰਡ ਪਾਉਣ ਵਾਸਤੇ ਕਿਹੜੀ ਵਸਤੂ ਹੈ?

## ਗੁਰ ਹਿਵ ਸੀਤਲੁ; ਅਗਨਿ ਬੁਝਾਵੈ ॥

**ਉੱਤਰ :** ਹੇ ਭਰਥਰੀ! ਸਾਡੇ ਗੁਰੂ ਸਾਹਿਬ ਜੀ (ਹਿਵ) ਹਿਮਾਲਿਆ ਦੀ ਬਰਫ ਨਾਲੋਂ ਵੀ ਜਿਆਦਾ (ਸੀਤਲੁ) ਠੰਡੇ ਹਨ। ਫਿਰ ਬਰਫ ਤਾਂ ਸੁੰਨ ਕਰ ਦਿੰਦੀ ਹੈ, ਪਰ ਗੁਰੂ ਸਾਹਿਬ ਜੀ ਚੇਤਨ ਸਰੂਪ ਦੀ ਪ੍ਰਾਪਤੀ ਕਰਾ ਕੇ ਵਾਸ਼ਨਾਵਾਂ ਨੂੰ ਮੇਟ ਦਿੰਦੇ ਹਨ ਅਤੇ ਅਗਿਆਨ ਰੂਪ ਸੂਰਜ ਦੀ ਤ੍ਰਿਸ਼ਨਾ ਰੂਪ (ਅਗਨਿ) ਅੱਗ ਨੂੰ (ਬੁਝਾਵੈ) ਬੁਝਾ ਕੇ ਸਾਂਤ ਕਰ ਦਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਅਸੀਂ ਜੋਗੀ ਲੋਕ ਤਾਂ ਬਿਭੂਤੀ ਮਲਦੇ ਹਾਂ। ਆਪ ਜੀ ਕਿਹੜੀ ਬਿਭੂਤੀ ਮਲਦੇ ਹੋ?

## ਸੇਵਾ ਸੁਰਤਿ; ਬਿਭੂਤ ਚੜਾਵੈ ॥

**ਉੱਤਰ :** ਹੇ ਭਾਈ! ਅਸੀਂ (ਸੁਰਤਿ) ਸ੍ਰੇਸ਼ਟ ਪ੍ਰੀਤੀ ਲਾ ਕੇ ਸੇਵਾ ਕਰਨ ਰੂਪ ਬਿਭੂਤੀ (ਚੜਾਵੈ) ਚੜ੍ਹਾਉਂਦੇ ਭਾਵ ਮਲਦੇ ਹਾਂ।

ਕਿਉਂਕਿ ਹੋਰ ਸਵਾਹ ਮਲਣ ਦਾ ਨਾਮ ਬਿਭੂਤੀ ਚੜ੍ਹਾਉਣਾ ਨਹੀਂ ਹੈ। ਜੇ ਏਸੇ ਦਾ ਨਾਮ ਬਿਭੂਤੀ ਚੜ੍ਹਾਉਣਾ ਹੈ, ਫਿਰ ਤਾਂ ਗਧੇ ਵੀ ਖੇਹ ਵਿਚ ਲਿਟਦੇ ਰਹਿੰਦੇ ਹਨ ਤੇ ਹਾਥੀ ਵੀ ਧੂੜ ਧਾਰਨ ਕਰ ਲੈਂਦੇ ਹਨ। ਇਉਂ ਤਾਂ ਉਹ ਵੀ ਬਿਭੂਤੀ ਮਲਦੇ ਹਨ। ਇਸ ਪ੍ਰਕਾਰ ਕੇਵਲ ਸਵਾਹ ਮਲ ਲੈਣ ਦਾ ਨਾਮ ਹੀ ਬਿਭੂਤੀ ਚੜਾਉਣਾ ਨਹੀਂ ਹੈ। ਬਲਕਿ ਮਨ ਨੂੰ ਨਿਮਰਤਾਈ ਦੇ ਸਹਿਤ ਕਰਕੇ ਸ੍ਰੇਸ਼ਟ ਪ੍ਰੀਤੀ ਦੇ ਨਾਲ ਸੇਵਾ ਕਰਨ ਦਾ ਨਾਮ ਬਿਭੂਤੀ ਚੜ੍ਹਾਉਣਾ ਹੈ।

**ਅਥਵਾ :** ਅਸੀਂ (ਸੁਰਤਿ) ਗਿਆਤ ਪੂਰਵਕ ਸੇਵਾ ਕਰਨ ਰੂਪ ਬਿਭੂਤੀ ਚੜ੍ਹਾਉਂਦੇ ਭਾਵ ਮਲਦੇ ਹਾਂ।

**ਅਥਵਾ :** ਅਸੀਂ ਸਾਰਿਆਂ ਦੇ (ਸੁਰਤਿ) ਗਿਆਤਾ ਰੂਪ ਪ੍ਰਮੇਸਰ ਦਾ (ਸੇਵਾ) ਸੇਵਨ ਕਰਨ ਰੂਪ ਬਿਭੂਤੀ ਚੜ੍ਹਾਉਂਦੇ ਹਾਂ।

**ਅਥਵਾ :** ਜੋ ਗਿਆਤ ਪੂਰਵਕ ਸੁਰਤੀ ਚੜ੍ਹਾ ਕੇ ਸੇਵਾ ਕਰਨੀ ਹੈ, ਇਹੋ ਹੀ ਬਿਭੂਤੀ ਹੈ।

**ਅਥਵਾ :** ਜੋ ਸੇਵਾ ਵਿਚ (ਸੁ+ਰਤਿ) ਸ੍ਰੇਸ਼ਟ ਪ੍ਰੀਤੀ ਕਰਨੀ ਹੈ, ਇਹੋ ਹੀ ਬਿਭੂਤੀ ਚੜ੍ਹਾਉਣੀ ਹੈ।

**ਪ੍ਰਸ਼ਨ :** ਮਹਾਰਾਜ ! ਤੁਸੀਂ ਸਾਡੇ ਜੋਗੀਆਂ ਦੇ ਬਾਰਾਂ ਪੰਥਾਂ ਵਿਚੋਂ ਕਿਹੜੇ ਪੰਥ ਨੂੰ ਮੰਨਦੇ ਹੋ?

## ਦਰਸਨੁ ਆਪਿ; ਸਹਜ ਘਰਿ ਆਵੈ ॥

**ਉੱਤਰ :** ਹੇ ਭਾਈ ! ਜੋ (ਆਪਿ) ਆਪਾ ਭਾਵ ਛੱਡ ਕੇ (ਸਹਜ) ਸਹਿਜ ਅਵਸਥਾ ਰੂਪ ਘਰ ਵਿਚ (ਆਵੈ) ਆਉਣਾ ਹੈ, ਇਹ ਹੀ ਸਾਡਾ (ਦਰਸਨੁ) ਭੇਖ ਹੈ। **ਵਾ:** ਦਰਸ਼ਨ ਪੰਥ ਹੈ।

**ਅਥਵਾ :** ਜਿਹੜਾ (ਆਪਿ) ਆਪਣੇ (ਸਹਜ) ਸਰੂਪ ਦੇ ਦਰਸ਼ਨ ਕਰਕੇ (ਸਹਜ) ਸਾਂਤੀ ਨਾਲ ਹੀ (ਆਪਿ) ਆਪਣੇ (ਘਰਿ) ਅੰਤਰਮੁਖ ਬਿਰਤੀ ਵਿਚ (ਆਵੈ) ਆ ਕੇ ਇਸਥਿਤ ਹੋ ਜਾਣਾ ਹੈ, ਇਹ ਹੀ ਸਾਡਾ (ਦਰਸਨੁ) ਭੇਖ ਹੈ।

**ਅਥਵਾ :** ਜੋ ਸਹਿਜ ਅਵਸਥਾ ਰੂਪ ਘਰ ਵਿਚ ਆਉਂਦਾ ਹੈ। ਉਸ ਨੂੰ ਪ੍ਰਮੇਸਰ (ਆਪਿ) ਆਪ ਹੀ ਆ ਕੇ ਦਰਸ਼ਨ ਦਿੰਦਾ ਹੈ।

**ਅਥਵਾ :** ਜੋ ਬਿਰਤੀ ਨੂੰ (ਸਹਜ ਘਰਿ) ਸਰੂਪ ਰੂਪ ਘਰ ਵਿਚ ਲਿਆ ਕੇ ਆਪਣਾ ਸਰੂਪ ਵੇਖਣਾ ਹੈ ਇਹੋ ਹੀ ਦਰਸ਼ਨ ਕਰਨਾ ਹੈ।

**ਪ੍ਰਸ਼ਨ :** ਮਹਾਰਾਜ ਤੁਸੀਂ ਕਿਹੜਾ ਨਾਦ ਵਜਾਉਂਦੇ ਹੋ?

## ਨਿਰਮਲ ਬਾਣੀ; ਨਾਦੁ ਵਜਾਵੈ ॥੪॥

**ਉੱਤਰ :** ਹੇ ਭਾਈ ! ਜਿਹੜਾ ਮਨ ਨੂੰ (ਨਿਰਮਲ) ਮੈਲ ਤੋਂ ਰਹਿਤ ਕਰਨ ਵਾਸਤੇ "**ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥**" ਐਸੀ (ਨਿਰਮਲ) ਉੱਜਲ ਬਾਣੀ ਦਾ ਉਚਾਰਨ ਕਰਨਾ ਹੈ। ਇਹੁ ਹੀ ਅਸੀਂ ਨਾਦ (ਵਜਾਵੈ) ਵਜਾਉਂਦੇ ਹਾਂ।

**ਅਥਵਾ :** ਜਿਸ ਪ੍ਰਮੇਸਰ ਦਾ ਕੋਈ ਵੀ (ਨ+ਆਦੁ) ਆਦਿ ਅੰਤ ਨਹੀਂ ਹੈ। ਉਸ ਨੂੰ (ਨਿਰਮਲ) ਉੱਜਲ ਬਾਣੀ ਦੁਆਰਾ ਆਪਣੇ ਹਿਰਦੇ ਵਿਚ (ਵਜਾਵੈ) ਪਰਗਟ ਕਰਨਾ ਕਰੀਏ।

**ਪ੍ਰਸ਼ਨ :** ਮਹਾਰਾਜ ! ਅਸੀਂ ਤਾਂ ਪਹਿਲੇ ਤੋੜ ਦੀ ਸ਼ਰਾਬ ਪੀ ਕੇ ਮਸਤ ਹੁੰਦੇ ਹਾਂ। ਤੁਸੀਂ ਦੱਸੋ ਕਿ ਕਿਹੜੀ ਸ਼ਰਾਬ ਪੀਣੀ ਚਾਹੀਦੀ ਹੈ?

## ਅੰਤਰਿ ਗਿਆਨੁ; ਮਹਾ ਰਸੁ ਸਾਰਾ ॥

**ਉੱਤਰ :** ਹੇ ਭਾਈ ! ਅਸੀਂ ਤਾਂ ਆਪਣੇ ਹਿਰਦੇ (ਅੰਤਰਿ) ਅੰਦਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਗਿਆਨ ਰੂਪ ਸ਼ਰਾਬ ਨੂੰ ਪੀਂਦੇ ਹਾਂ। ਜਿਸ ਨਾਲ ਸਾਨੂੰ (ਮਹਾ ਰਸੁ) ਆਤਮਾਨੰਦ ਰੂਪ (ਸਾਰਾ) ਪੂਰਨ ਅਨੰਦ ਪ੍ਰਾਪਤ ਹੁੰਦਾ ਹੈ। **ਵਾ:** ਬ੍ਰਹਮਾਨੰਦ ਰੂਪ (ਸਾਰਾ) ਸ੍ਰੇਸ਼ਟ ਅਨੰਦ ਪ੍ਰਾਪਤ ਹੁੰਦਾ ਹੈ।

**ਅਥਵਾ :** ਜੋ ਗਿਆਨ ਕਰਕੇ ਹਿਰਦੇ ਅੰਦਰ (ਮਹਾ ਰਸੁ) ਬ੍ਰਹਮਾਨੰਦ ਪ੍ਰਾਪਤ ਹੋਣਾ ਹੈ। ਇਹੋ ਹੀ (ਸਾਰਾ) ਅਸਲੀ ਮਸਤੀ ਦੇਣ ਵਾਲੀ ਸ਼ਰਾਬ ਹੈ। ਜਿਸ ਨੂੰ ਪੀ ਕੇ ਭਾਈ ਮਨੀ ਜੀ ਅਜਿਹੇ ਮਸਤ ਹੋਏ ਸਨ ਕਿ ਬੰਦ-ਬੰਦ ਕੱਟਿਆ ਗਿਆ ਸੀ ਪਰ ਮਸਤੀ ਨਹੀਂ ਲੱਥੀ ਸੀ।

**ਪ੍ਰਸ਼ਨ :** ਮਹਾਰਾਜ ! ਅਸੀਂ ਤੀਰਥਾਂ ਉੱਤੇ ਇਸ਼ਨਾਨ ਕਰਨ ਜਾਂਦੇ ਹਾਂ। ਤੁਸੀਂ ਕਿਹੜੇ ਇਸ਼ਨਾਨ ਨੂੰ ਮੰਨਦੇ ਹੋ?

## ਤੀਰਥ ਮਜਨੁ; ਗੁਰ ਵੀਚਾਰਾ ॥

**ਉੱਤਰ :** ਹੇ ਭਾਈ ! ਜਿਹੜਾ ਆਪਣੇ ਹਿਰਦੇ ਵਿਚ ਗੁਰਾਂ ਦੇ ਸ਼ਬਦ ਦੀ (ਵੀਚਾਰਾ) ਵੀਚਾਰ ਧਾਰਨ ਕਰਨੀ ਹੈ। ਇਹੋ ਹੀ ਸਾਰੇ ਤੀਰਥਾਂ ਦੇ (ਮਜਨੁ) ਪੁਰਬਾਂ ਦਾ ਇਸ਼ਨਾਨ ਹੈ।

**ਅਥਵਾ :** ਜਿਹੜਾ ਤੀਰਥ ਰੂਪ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨੇ ਹਨ। ਇਹੋ ਹੀ (ਮਜਨੁ) ਪੁਰਬ ਲੱਗਿਆ ਹੋਇਆ ਹੈ। **ਵਾ:** ਜਿਵੇਂ ਤੀਰਥਾਂ ਉੱਤੇ ਇਸ਼ਨਾਨ ਕਰਨ ਨਾਲ ਮੈਲ ਲਹਿ ਜਾਂਦੀ ਹੈ। ਤਿਵੇਂ ਹੀ ਗੁਰੂ ਸਾਹਿਬ ਜੀ ਦੇ ਸ਼ਬਦ ਦੀ **ਵਾ:** ਸਰੂਪ ਦੀ (ਵੀਚਾਰਾ) ਵੀਚਾਰ ਕਰਨ ਨਾਲ ਮਨ ਤੇ ਪਾਪਾਂ ਦੀ ਮੈਲ ਲਹਿ ਜਾਂਦੀ ਹੈ।

**ਪ੍ਰਸ਼ਨ :** ਮਹਾਰਾਜ! ਅਸੀਂ ਸ਼ਿਵ ਤੇ ਪਾਰਬਤੀ ਦੀ ਪੂਜਾ ਕਰਦੇ ਹਾਂ। ਤੁਸੀਂ ਕਿਹੜੀ ਪੂਜਾ ਕਰਦੇ ਹੋ?

## ਅੰਤਰਿ ਪੂਜਾ; ਥਾਨੁ ਮੁਰਾਰਾ ॥

**ਉੱਤਰ :** ਹੇ ਭਾਈ! ਉਸ (ਮੁਰਾਰਾ) ਪ੍ਰਮੇਸਰ ਨੂੰ ਆਪਣੇ (ਅੰਤਰਿ) ਅੰਦਰ ਸਮਝ ਲੈਣਾ ਹੀ ਪ੍ਰਮੇਸਰ ਦਾ ਅਸਲ ਪੂਜਾ ਵਾਲਾ (ਥਾਨੁ) ਸਥਾਨ ਹੈ।

**ਅਥਵਾ :** ਉਸ (ਮੁਰਾਰਾ) ਵਾਹਿਗੁਰੂ ਜੀ ਨੂੰ ਆਪਣੇ ਹਿਰਦੇ ਰੂਪ (ਥਾਨੁ) ਸਥਾਨ (ਅੰਤਰਿ) ਅੰਦਰ ਜਾਣ ਲੈਣਾ ਹੀ ਅਸਲ ਪੂਜਾ ਹੈ।

**ਅਥਵਾ :** ਜੋ ਪ੍ਰਮੇਸਰ ਨੂੰ ਸਾਧਸੰਗਤ ਦੇ ਅੰਦਰ ਜਾਨਣਾ ਹੈ। ਇਹੋ ਹੀ ਪੂਜਾ ਵਾਲਾ ਸਥਾਨ ਹੈ।

**ਅਥਵਾ :** ਉਸ (ਮੁਰਾਰਾ) ਪ੍ਰਮੇਸਰ ਦੇ ਸਾਧਸੰਗਤ ਰੂਪ (ਥਾਨੁ) ਸਥਾਨ ਤੇ ਪਹੁੰਚ ਕੇ ਜੋ ਬਿਰਤੀ ਨੂੰ ਅੰਤਰਮੁਖ ਕਰਨਾ ਹੈ। ਇਹੋ ਹੀ ਅਸਲ ਪੂਜਾ ਹੈ।

**ਅਥਵਾ :** ਜੋ ਆਪਣੇ ਹਿਰਦੇ (ਅੰਤਰਿ) ਅੰਦਰ (ਮੁਰਾਰਾ) ਪ੍ਰਮੇਸਰ ਦੀ ਪੂਜਾ ਕਰਦਾ ਹੈ। ਉਸ ਨੂੰ (ਮੁਰਾਰਾ) ਪ੍ਰਮੇਸਰ ਦਾ ਤੁਰੀਆ ਪਦ ਰੂਪ (ਥਾਨੁ) ਸਥਾਨ ਪ੍ਰਾਪਤ ਹੁੰਦਾ ਹੈ।

**ਅਥਵਾ :** ਜੋ ਬਿਰਤੀ ਨੂੰ ਅੰਦਰ ਮੁਕਤ ਕਰਕੇ ਹਰ ਵਕਤ ਵਾਹਿਗੁਰੂ ਨੂੰ ਅੰਗ-ਸੰਗ ਸਮਝਣਾ ਹੈ। ਇਹੋ ਹੀ ਅਸੀਂ ਉਸ (ਮੁਰਾਰਾ) ਪ੍ਰਮੇਸਰ ਦੇ (ਥਾਨੁ) ਅਸਥਾਨ ਨੂੰ ਪੂਜਣਾ ਕਰਦੇ ਹਾਂ।

**ਪ੍ਰਸ਼ਨ :** ਮਹਾਰਾਜ! ਸਾਡੇ ਸਿੱਧਾਂ ਵਿਚ ਤਾਂ ਇਹ ਮੰਨਦੇ ਹਨ ਕਿ ਜੋ ਭਗਵਾਨ ਦੀ ਪੂਜਾ ਕਰਦਾ ਹੈ। ਭਗਵਾਨ ਉਸ ਨੂੰ ਆਪਣੇ ਵਿਚ ਮੇਲ ਲੈਂਦਾ ਹੈ। ਤੁਹਾਡੀ ਇਸ ਬਾਬਤ ਕੀ ਵਿਚਾਰ ਹੈ?

## ਜੋਤੀ ਜੋਤਿ; ਮਿਲਾਵਣਹਾਰਾ ॥੫॥

**ਉੱਤਰ :** ਹੇ ਭਾਈ! (ਜੋਤੀ) ਅਦ੍ਵੈਤਾਨੰਦ ਸਰੂਪ ਪ੍ਰਮੇਸਰ ਹੀ (ਜੋਤਿ) ਪ੍ਰਤਯਕ ਜੋਤ ਨੂੰ ਆਪਣੇ ਵਿਚ (ਮਿਲਾਵਣਹਾਰਾ) ਮਿਲਾਉਣ ਵਾਲਾ ਹੈ।

**ਅਥਵਾ :** ਜੋ ਜੋਤੀ ਸਰੂਪ ਪ੍ਰਮੇਸਰ ਹੈ, ਉਹ *ਖਟ ਜੋਤੀਆਂ ਨੂੰ ਹੀ ਆਪਣੇ ਵਿਚ ਮੇਲ ਲੈਂਦਾ ਹੈ।

**ਅਥਵਾ :** ਜਿੰਨ੍ਹਾਂ ਦੀ (ਜੋਤੀ) ਬੁੱਧੀ ਵਿਚ ਸਰੂਪ ਦੀ (ਜੋਤਿ) ਗਿਆਤ ਪ੍ਰਾਪਤ ਹੋ ਗਈ ਹੈ। ਉਹਨਾਂ ਨੂੰ ਪ੍ਰਮੇਸਰ ਆਪ ਦੇ ਵਿਚ ਮਿਲਾਉਣ ਵਾਲਾ ਹੈ।

**ਪ੍ਰਸ਼ਨ :** ਮਹਾਰਾਜ! ਜੋਗੀਆਂ ਨੂੰ ਤਾਂ ਅਨਾਹਦ ਵਾਜੇ ਸੁਣ ਕੇ ਜੋਗਾਨੰਦ ਆਉਂਦਾ ਹੈ। ਤੁਹਾਡੇ ਅਨੁਸਾਰ ਇਹ ਅਨੰਦ ਕਿਸ ਨੂੰ ਪ੍ਰਾਪਤ ਹੁੰਦਾ ਹੈ?

## ਰਸਿ ਰਸਿਆ; ਮਤਿ ਏਕੈ ਭਾਇ ॥

**ਉੱਤਰ :** ਹੇ ਭਾਈ! ਜਿਸ ਦੀ (ਮਤਿ) ਬੁੱਧੀ ਆਤਮ ਰਸ ਵਿਚ **ਵਾ:** ਰਸ ਰੂਪ ਪ੍ਰਮੇਸਰ ਵਿਚ (ਰਸਿਆ) ਰਸ ਗਈ ਹੈ ਉਹ ਸਰੀਰ ਅਤੇ ਰੋਮ-ਰੋਮ ਕਰਕੇ (ਏਕੈ) ਇਕ ਪ੍ਰਮੇਸਰ ਦਾ (ਭਾਇ) ਪ੍ਰਕਾਸ਼ ਵੇਖਦਾ ਹੈ। **ਵਾ:** ਉਸ ਨੂੰ (ਏਕੈ) ਇਕੋ ਪ੍ਰਮੇਸਰ ਦਾ (ਭਾਇ) ਪ੍ਰਕਾਸ਼ ਹੋ ਜਾਂਦਾ ਹੈ।

---

* **ਖਟ ਜੋਤੀਆਂ :** ੧. ਸੂਰਜ, ੨. ਚੰਦਰਮਾ, ੩. ਤਾਰੇ, ੪. ਬਿਜਲੀ, ੫. ਅਗਨੀ, ੬. ਬਾਣੀ ਜਾਂ ਜੁਗਨੂੰ।

**ਅਥਵਾ :** ਜਿਸ ਦਾ ਮਨ ਨਾਮ ਰਸ ਵਿਚ ਰਸਿਆ ਹੋਇਆ ਹੈ। ਉਹ ਮਨ ਕਰਕੇ ਵੀ ਇਕੋ ਨਾਲ (ਭਾਇ) ਪ੍ਰੇਮ ਕਰਦੇ ਹਨ ਅਤੇ ਬੁੱਧੀ ਕਰਕੇ ਵੀ ਇਕੋ ਦੇ ਨਿਸ਼ਚੇ ਵਿਚ ਲੱਗੇ ਹੋਏ ਹਨ।

**ਅਥਵਾ :** ਜਿਸ ਦਾ ਮਨ ਨਾਮ ਰਸ ਵਿਚ ਰਸਿਆ ਹੈ। ਉਸ ਦੀ (ਮਤਿ) ਬੁੱਧੀ ਅੰਦਰ (ਏਕੈ) ਇਕ ਪ੍ਰਮੇਸਰ ਦਾ (ਭਾਇ) ਪ੍ਰਕਾਸ਼ ਹੋ ਜਾਂਦਾ ਹੈ। **ਵਾ:** ਉਹ (ਏਕੈ) ਇਕ ਪ੍ਰਮੇਸਰ ਨੂੰ (ਭਾਇ) ਭਾਅ ਜਾਂਦਾ ਹੈ।

**ਅਥਵਾ :** ਜੋ ਗੁਰੂ ਸਾਹਿਬ ਜੀ ਦੁਆਰਾ ਪ੍ਰੇਮ ਰਸ ਵਿਚ ਰਸੇ ਹੋਏ ਹਨ। ਉਹ ਗੁਰਾਂ ਦੁਆਰਾ ਬੁੱਧੀ ਵਿਚ (ਏਕੈ) ਇਕ ਵਾਹਿਗੁਰੂ ਜੀ ਨਾਲ ਹੀ (ਭਾਇ) ਪ੍ਰੇਮ ਕਰਦੇ ਹਨ।

**ਅਥਵਾ :** ਜਿਸ ਦਾ ਚਿੱਤ ਇਕ ਪ੍ਰਮੇਸਰ ਵਿਚ (ਭਾਇ) ਪ੍ਰੇਮ ਕਰਨੇ ਕਰਕੇ ਨਾਮ ਰਸ ਵਿਚ ਰਸਿਆ ਹੋਇਆ ਹੈ। ਉਹ ਹਮੇਸ਼ਾਂ ਹੀ ਆਤਮਾਨੰਦ ਵਿਚ (ਮਤਿ) ਮਸਤ ਰਹਿੰਦਾ ਹੈ।

## ਤਖਤ ਨਿਵਾਸੀ; ਪੰਚ ਸਮਾਇ ॥

ਹੇ ਭਾਈ ! ਜਿਹੜਾ (ਤਖਤ) ਸਰੂਪ ਦਾ ਨਿਵਾਸੀ ਹੋ ਜਾਂਦਾ ਹੈ। ਉਸਦੇ ਕਾਮ, ਕ੍ਰੋਧ ਆਦਿਕ (ਪੰਚ) ਪੰਜੇ ਵਿਕਾਰ (ਸਮਾਇ) ਲੀਨ ਭਾਵ ਨਾਸ਼ ਹੋ ਜਾਂਦੇ ਹਨ।

**ਅਥਵਾ :** ਜਿਹੜੇ (ਪੰਚ) ਚੇਤਨ ਵਿਚ (ਸਮਾਇ) ਸਮਾ ਜਾਂਦੇ ਹਨ, **ਵਾ:** ਜਿੰਨ੍ਹਾਂ ਦੇ ਅੰਦਰ (ਪੰਚ) ਪੰਜਾਂ ਤੱਤਾਂ ਦੀ ਧਾਰਨਾ (ਸਮਾਇ) ਸਮਾਈ ਹੋਈ ਹੈ। ਉਸ ਸਰੂਪ ਰੂਪ ਤਖਤ ਦੇ ਨਿਵਾਸੀ ਹੋ ਜਾਂਦੇ ਹਨ।

**ਅਥਵਾ :** (**ਚਕ੍ਰਕਾ ਰੀਤੀ ਅਨੁਸਾਰ ਅਰਥ**) ਜਿਹੜਾ ਸਾਧਸੰਗਤ ਰੂਪ ਤਖਤ 'ਤੇ (ਨਿਵਾਸੀ) ਨਿਵਾਸ ਕਰਦਾ ਹੈ, ਉਸਦੇ ਸ਼ਬਦ, ਸਪਰਸ਼ ਆਦਿਕ ਪੰਜੇ ਵਿਸ਼ੇ ਲੀਨ ਹੋ ਜਾਂਦੇ ਹਨ। ਜਦੋਂ ਪੰਜੇ ਵਿਸ਼ੇ ਲੀਨ ਹੋ ਜਾਂਦੇ ਹਨ ਤਾਂ ਉਦੋਂ ਇਹ ਅੰਤਰਮੁਖ ਬਿਰਤੀ ਰੂਪ ਤਖਤ ਦਾ ਨਿਵਾਸੀ ਹੁੰਦਾ ਹੈ। ਜਦੋਂ ਅੰਤਰਮੁਖ ਰੂਪ ਤਖਤ ਦਾ ਨਿਵਾਸੀ ਹੁੰਦਾ ਹੈ ਤਾਂ ਸਤ, ਸੰਤੋਖ ਆਦਿਕ ਪੰਜੇ ਗੁਣ ਅੰਦਰ ਆ ਕੇ ਸਮਾ ਜਾਂਦੇ ਹਨ। ਜਦੋਂ ਪੰਜੇ ਗੁਣ ਅੰਦਰ ਆ ਕੇ ਸਮਾ ਜਾਂਦੇ ਹਨ ਤਾਂ ਤੁਰੀਆ ਪਦ ਰੂਪ ਤਖਤ ਦਾ ਨਿਵਾਸੀ ਹੋ ਜਾਂਦਾ ਹੈ। ਜਦੋਂ ਤੁਰੀਆ ਪਦ ਰੂਪ ਤਖਤ ਦਾ ਨਿਵਾਸੀ ਹੁੰਦਾ ਹੈ ਤਾਂ (ਪੰਚ) ਸੰਤ ਮਹਾਤਮਾ ਤੁਰੀਆ ਪਦ ਵਿਚ ਸਮਾ ਜਾਂਦੇ ਹਨ। ਜਦੋਂ ਤੁਰੀਆ ਪਦ ਵਿਚ ਸਮਾ ਜਾਂਦੇ ਹਨ ਤਾਂ ਉਹ ਜਾਣ ਲੈਂਦੇ ਹਨ ਕਿ ਪ੍ਰਮੇਸਰ ਦਸਵੇਂ ਦੁਆਰ ਰੂਪ ਤਖਤ 'ਤੇ ਨਿਵਾਸ ਕਰਦਾ ਹੈ। ਜਦੋਂ ਉਹ ਪ੍ਰਮੇਸਰ ਨੂੰ ਦਸਵੇਂ ਦੁਆਰ ਤੇ ਨਿਵਾਸ ਕਰਦਾ ਜਾਣ ਲੈਂਦੇ ਹਨ ਤਾਂ ਉਹਨਾਂ ਦੀਆਂ ਖੇਚਰੀ, ਭੂਚਰੀ ਆਦਿ ਪੰਜੇ ਅਵਸਥਾਵਾਂ ਸਮਾ ਜਾਂਦੀਆਂ ਹਨ। ਜਦੋਂ ਪੰਜੇ ਅਵਸਥਾਵਾਂ ਸਮਾ ਜਾਦੀਆਂ ਹਨ ਤਾਂ ਉਹ ਜਾਣ ਲੈਂਦੇ ਹਨ ਕਿ ਪ੍ਰਮੇਸਰ ਦਾ ਸੰਸਾਰ ਰੂਪ ਤਖਤ 'ਤੇ ਨਿਵਾਸ ਹੈ। ਜਦੋਂ ਉਹ ਪ੍ਰਮੇਸਰ ਨੂੰ ਸੰਸਾਰ ਰੂਪ ਤਖਤ ਉੱਤੇ ਨਿਵਾਸ ਕਰਦਾ ਜਾਣ ਲੈਂਦੇ ਹਨ ਤਾਂ ਉਹਨਾਂ ਦੇ ਰਾਗ ਦ੍ਵੈਸ਼ ਆਦਿ ਪੰਜੇ ਕਲੇਸ਼ ਸਮਾ ਜਾਂਦੇ ਹਨ।

## ਕਾਰ ਕਮਾਈ; ਖਸਮ ਰਜਾਇ ॥

ਹੇ ਭਾਈ ! ਜਿੰਨ੍ਹਾਂ ਨੇ (ਖਸਮ) ਅਕਾਲ ਪੁਰਖ ਵਾਹਿਗੁਰੂ ਜੀ ਦੀ (ਰਜਾਇ) ਆਗਿਆ ਵਿਚ ਚੱਲਣ ਰੂਪ, ਭਗਤੀ ਕਰਨ ਰੂਪ ਕਾਰ ਕਮਾਈ ਹੈ ਉਹਨਾਂ ਨੇ ਗੁਰਾਂ ਦੀ ਕ੍ਰਿਪਾ ਕਰਕੇ ਪ੍ਰਮੇਸਰ ਨੂੰ ਪ੍ਰਾਪਤ ਕੀਤਾ ਹੈ ਕਿਉਂਕਿ,

## ਅਵਿਗਤ ਨਾਥੁ; ਨ ਲਖਿਆ ਜਾਇ ॥੬॥

ਜੋ (ਅਵਿਗਤ) ਵਿਅਕਤੀਗਤ ਦੇਹ ਤੋਂ ਰਹਿਤ **ਵਾ:** ਪ੍ਰਾਪਤ ਰੂਪ **ਵਾ:** ਗਿਆਨ ਸਰੂਪ (ਨਾਥੁ) ਮਾਲਕ ਪ੍ਰਮੇਸਰ ਹੈ। ਉਹ ਨਿਰੰਕਾਰ ਸਰੂਪ ਹੋਣੇ ਕਰਕੇ ਗੁਰਾਂ ਤੋਂ ਬਗੈਰ (ਲਖਿਆ) ਜਾਣਿਆ ਨਹੀਂ ਜਾਂਦਾ ਹੈ।

## ਜਲ ਮਹਿ ਉਪਜੈ; ਜਲ ਤੇ ਦੂਰਿ ॥

ਹੇ ਭਾਈ! ਜਿਵੇਂ ਸੂਰਜ ਦਾ ਪ੍ਰਤੀਬਿੰਬ ਜਲ (ਮਹਿ) ਵਿਚ (ਉਪਜੈ) ਪੈਦਾ ਹੁੰਦਾ ਹੈ ਪਰ ਆਪ ਸੂਰਜ ਜਲ (ਤੇ) ਤੋਂ ਦੂਰ ਹੁੰਦਾ ਹੈ।

## ਜਲ ਮਹਿ; ਜੋਤਿ ਰਹਿਆ ਭਰਪੂਰਿ ॥

ਫਿਰ ਸੂਰਜ ਦੀ ਜੋਤ ਦਾ ਪ੍ਰਤੀਬਿੰਬ ਜਲ ਆਦਿਕ ਸਾਰਿਆਂ (ਮਹਿ) ਵਿਚ (ਰਹਿਆ ਭਰਪੂਰਿ) ਵਿਆਪਕ ਹੋ ਰਹਿਆ ਹੈ। ਇਸ ਲਈ,

## ਕਿਸੁ ਨੇੜੈ; ਕਿਸੁ ਆਖਾ ਦੂਰਿ ॥

ਹੇ ਭਾਈ! ਹੁਣ ਦੱਸੋ ਕਿ ਸੂਰਜ ਨੂੰ ਅਸੀਂ ਕਿਸ ਦੇ ਨੇੜੇ ਅਤੇ ਕਿਸ ਤੋਂ ਦੂਰ (ਆਖਾ) ਕਹਿਣਾ ਕਰੀਏ? ਭਾਵ ਨਹੀਂ ਕਿਹਾ ਜਾ ਸਕਦਾ। ਨੇੜੇ ਇਸ ਵਾਸਤੇ ਕਹਿ ਸਕਦੇ ਹਾਂ ਕਿ ਸੂਰਜ ਦਾ ਜਲ ਵਿਚ ਪ੍ਰਤੀਬਿੰਬ ਪੈਣ ਕਾਰਨ ਸੂਰਜ ਨੇੜੇ ਜਾਪਦਾ ਹੈ ਅਤੇ ਦੂਰ ਇਸ ਵਾਸਤੇ ਕਹਿ ਸਕਦੇ ਹਾ ਕਿਉਂਕਿ ਸੂਰਜ ਸਾਡੇ ਤੋਂ ਦੂਰ ਆਕਾਸ਼ੀ ਹੈ। ਇਸ ਪ੍ਰਕਾਰ ਉਸ ਨੂੰ ਨਾ ਤਾਂ ਨੇੜੇ ਕਿਹਾ ਜਾ ਸਕਦਾ ਹੈ ਅਤੇ ਨਾ ਹੀ ਦੂਰ ਕਿਹਾ ਜਾ ਸਕਦਾ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ :**

**ਜਲ ਮਹਿ ਉਪਜੈ; ਜਲ ਤੇ ਦੂਰਿ ॥**

ਇਸੇ ਪ੍ਰਕਾਰ ਜਲ ਰੂਪ ਅੰਤਹਕਰਣ (ਮਹਿ) ਵਿਚ ਚੇਤਨ ਰੂਪ ਪ੍ਰਮੇਸਰ ਦਾ ਪ੍ਰਤੀਬਿੰਬ ਪੈਦਾ ਹੁੰਦਾ ਹੈ ਪਰ ਉਹ ਚਿਦਾਕਸ਼ੀ ਚੇਤਨ ਪ੍ਰਮੇਸਰ ਜਲ ਰੂਪ ਅੰਤਹਕਰਣ ਦੇ ਸੁਭਾਵਾਂ ਤੇ ਉਪਾਧੀਆਂ (ਤੇ) ਤੋਂ ਦੂਰ ਰਹਿੰਦਾ ਹੈ।

**ਜਲ ਮਹਿ; ਜੋਤਿ ਰਹਿਆ ਭਰਪੂਰਿ ॥**

ਫਿਰ ਜਲ ਆਦਿਕ ਪੰਜਾ ਤੱਤਾਂ ਦੀ ਸੁੱਧ ਸਤੋਗੁਣ ਅੰਸ ਤੋਂ ਬਣੇ ਅੰਤਹਕਰਣ (ਮਹਿ) ਵਿਚ ਚੇਤਨ ਪ੍ਰਮੇਸਰ ਦੀ ਜੋਤ (ਭਰਪੂਰਿ) ਵਿਆਪਕ ਹੋ ਰਹੀ ਹੈ।

**ਕਿਸੁ ਨੇੜੈ; ਕਿਸੁ ਆਖਾ ਦੂਰਿ ॥**

ਹੁਣ ਤੁਸੀਂ ਦੱਸੋ ਕਿ ਅਸੀਂ ਉਸ ਚਿਦਾਕਾਸ਼ੀ ਪ੍ਰਮੇਸਰ ਨੂੰ ਕਿਸ ਦੇ ਨੇੜੇ ਅਤੇ ਕਿਸ ਤੋਂ ਦੂਰ ਕਹਿਣਾ ਕਰੀਏ? ਕਿਉਂਕਿ ਉਸ ਦਾ ਅਭਾਸ ਤਾਂ ਸਾਰਿਆਂ ਦੇ ਅੰਤਹਕਰਣ ਵਿਚ ਬਰਾਬਰ ਪੈਂਦਾ ਹੈ। ਇਸ ਕਰਕੇ ਉਸ ਪ੍ਰਮੇਸਰ ਨੂੰ ਨਾ ਨੇੜੇ ਕਿਹਾ ਜਾ ਸਕਦਾ ਹੈ ਨਾ ਦੂਰ ਕਿਹਾ ਜਾ ਸਕਦਾ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਤੀਸਰਾ ਅਰਥ :**

**ਜਲ ਮਹਿ ਉਪਜੈ; ਜਲ ਤੇ ਦੂਰਿ ॥ ਜਲ ਮਹਿ; ਜੋਤਿ ਰਹਿਆ ਭਰਪੂਰਿ ॥**

ਇਸੇ ਪ੍ਰਕਾਰ ਹੀ ਕਮਲ ਵਤ ਸੰਤ ਮਹਾਤਮਾ ਜਲ ਆਦਿਕ ਪੰਜਾਂ ਤੱਤਾਂ ਵਿਚੋਂ ਹੀ (ਉਪਜੈ) ਪੈਦਾ ਹੁੰਦੇ ਹਨ। ਪਰ ਉਹ ਜਲ ਆਦਿਕ ਪੰਜਾਂ ਤੱਤਾਂ ਦੇ ਕਾਮ, ਕ੍ਰੋਧ ਆਦਿਕ ਸੁਭਾਵਾਂ (ਤੇ) ਤੋਂ ਦੂਰ ਰਹਿੰਦੇ ਹਨ। ਭਾਵ ਉਹ ਇੰਨ੍ਹਾਂ ਤੱਤਾਂ ਦੇ ਸੁਭਾਵਾਂ ਵਿਚ ਫਸਦੇ ਨਹੀਂ ਹਨ। ਉਹ ਜਲ ਆਦਿਕ ਪੰਜਾਂ ਤੱਤਾਂ (ਮਹਿ) ਵਿਚ ਆਪਣੀ ਜੋਤਿ ਨੂੰ ਪਾਉਣ ਵਾਲੇ ਪ੍ਰਮੇਸਰ ਨੂੰ (ਰਹਿਆ ਭਰਪੂਰਿ) ਵਿਆਪਕ ਹੋ ਰਿਹਾ ਵੇਖ ਲੈਂਦੇ ਹਨ।

**ਅਥਵਾ :** ਉਹਨਾਂ ਦੇ ਸਰੀਰ ਪਦਾਰਥਾਂ ਰੂਪ ਜਲ ਵਿਚ ਹੀ ਪੈਦਾ ਹੁੰਦੇ ਹਨ ਪਰ ਉਹ ਇਹਨਾਂ ਪਦਾਰਥਾਂ ਰੂਪ ਜਲ ਤੋਂ

ਦੂਰ ਰਹਿ ਕੇ ਤਿਆਗੀ ਕਹਾਉਂਦੇ ਹਨ। **ਵਾ:** ਸੰਤ ਮਹਾਤਮਾ ਆਪਣੀ ਬੁੱਧੀ ਨੂੰ ਪਦਾਰਥਾਂ ਰੂਪ ਜਲ ਵਿਚ ਪਦਾਰਥਾਕਾਰ ਹੋਣ ਤੋਂ ਰੋਕ ਕੇ ਦੂਰ ਰੱਖਦੇ ਹਨ ਅਤੇ ਪਦਾਰਥਾਂ ਰੂਪ ਜਲ ਵਿਚ ਇਕ ਜੋਤੀ ਸਰੂਪ ਨੂੰ ਹੀ ਵਿਆਪਕ ਹੋ ਰਿਹਾ ਦੇਖਦੇ ਹਨ।

**ਕਿਸੁ ਨੇੜੈ; ਕਿਸੁ ਆਖਾ ਦੂਰਿ ॥**

ਹੁਣ ਤੁਸੀਂ ਦੱਸੋ ਕਿ ਉਸ ਪ੍ਰਮੇਸਰ ਨੂੰ ਕਿਸ ਦੇ ਨੇੜੇ ਅਤੇ ਕਿਸ ਤੋਂ ਦੂਰ ਕਹਿਣਾ ਕਰੀਏ? ਭਾਵ ਉਸ ਚੇਤਨ ਪ੍ਰਮੇਸਰ ਨੂੰ ਸਾਰਿਆਂ ਦਾ ਆਤਮਾ ਹੋਣ ਕਰਕੇ ਦੂਰ ਕਿਵੇਂ ਕਹੀਏ ਤੇ ਸਾਰਿਆਂ ਦੇ ਦੇਹ ਅਤੇ ਅੰਤਹਕਰਣ ਦੇ ਸੁਭਾਵਾਂ ਤੋਂ ਅਸੰਗ ਹੋਣ ਕਰਕੇ ਨੇੜੇ ਕਿਵੇਂ ਕਹੀਏ। ਇਸ ਲਈ ਉਸ ਨੂੰ ਨਾ ਤਾਂ ਨੇੜੇ ਕਿਹਾ ਜਾ ਸਕਦਾ ਹੈ ਅਤੇ ਨਾ ਹੀ ਦੂਰ ਕਿਹਾ ਜਾ ਸਕਦਾ ਹੈ।

## ਨਿਧਿ ਗੁਣ ਗਾਵਾ; ਦੇਖਿ ਹਦੂਰਿ ॥੭॥

ਹੇ ਭਾਈ! ਉਸ ਗੁਣਾਂ ਦੇ (ਨਿਧਿ) ਸਮੁੰਦਰ ਪ੍ਰਮੇਸਰ ਨੂੰ ਅਸੀਂ ਹਰ ਵਕਤ ਆਪਣੇ (ਹਦੂਰਿ) ਨੇੜੇ ਦੇਖ ਕੇ (ਗਾਵਾ) ਗਾਉਂਦੇ ਹਾਂ।

**ਅਥਵਾ :** ਜੋ ਗੁਣਾਂ ਦੇ ਸਮੁੰਦਰ ਪ੍ਰਮੇਸਰ ਦੇ ਜਸ ਨੂੰ ਗਾਉਂਦੇ ਹਨ। ਉਹ ਪ੍ਰਮੇਸਰ ਨੂੰ ਆਪਣੇ ਨੇੜੇ ਹੀ ਦੇਖ ਲੈਂਦੇ ਹਨ।

**ਅਥਵਾ :** ਉਸ ਪ੍ਰਮੇਸਰ ਨੂੰ ਹਾਜ਼ਰ-ਨਾਜ਼ਰ ਦੇਖ ਕੇ ਗੁਣਾਂ ਨੂੰ ਗਾਉਂਦੇ ਰਹਿਣ ਨਾਲ (ਨਿਧਿ) ਨਿਧੀਆਂ-ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ।

**ਅਥਵਾ :** ਜਿਹੜਾ ਪ੍ਰਮੇਸਰ ਨੂੰ ਹਾਜ਼ਰ-ਨਾਜ਼ਰ ਜਾਣ ਕੇ ਉਸ ਦੇ ਗੁਣਾਂ ਨੂੰ ਗਾਉਂਦਾ ਹੈ। ਉਸ ਨੂੰ ਬ੍ਰਹਮ ਵਿੱਦਿਆ ਰੂਪ (ਨਿਧਿ) ਖਜ਼ਾਨਾ ਪ੍ਰਾਪਤ ਹੋ ਜਾਂਦਾ ਹੈ।

## ਅੰਤਰਿ ਬਾਹਰਿ; ਅਵਰੁ ਨ ਕੋਇ ॥

ਹੇ ਭਰਥਰੀ! ਨਿਸ਼ਚੇ ਕਰਨਾ ਕਰ ਕਿ ਸੰਸਾਰਕ ਜੀਆਂ ਤੇ ਅੰਤਰਮੁਖ ਬਿਰਤੀ ਵਾਲਿਆਂ ਦੇ (ਅੰਤਰਿ) ਅੰਦਰ ਅਤੇ ਜੀਆਂ ਤੋਂ ਬਾਹਰ ਸੰਸਾਰ ਵਿਚ ਉਸ ਪ੍ਰਮੇਸਰ ਤੋਂ ਬਿਨਾਂ (ਅਵਰੁ) ਹੋਰ (ਕੋਇ) ਕੋਈ ਨਹੀਂ ਹੈ।

## ਅੰਗ : ੪੧੨

## ਜੋ ਤਿਸੁ ਭਾਵੈ; ਸੋ ਫੁਨਿ ਹੋਇ ॥

ਫਿਰ ਜੋ (ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਨੂੰ (ਭਾਵੈ) ਭਾਉਂਦਾ ਹੈ (ਸੋ) ਓਹੀ ਪਿੱਛੇ ਭੂਤਕਾਲ ਵਿਚ ਹੁੰਦਾ ਸੀ, ਹੁਣ ਵਰਤਮਾਨ ਕਾਲ ਵਿਚ ਹੁੰਦਾ ਹੈ ਅਤੇ (ਫੁਨਿ) ਪੁਨਾ ਅੱਗੇ ਭਵਿੱਖ ਕਾਲ ਵਿਚ (ਹੋਇ) ਹੋਵੇਗਾ।

## ਸੁਣਿ ਭਰਥਰਿ; ਨਾਨਕੁ ਕਹੈ ਬੀਚਾਰੁ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਰਥਰੀ (ਸੁਣਿ) ਸੁਣਨਾ ਕਰ! ਅਸੀਂ ਤੇਰੇ ਤਾਈਂ ਇਹ (ਬੀਚਾਰੁ) ਵੀਚਾਰ (ਕਹੈ) ਕਥਨ ਕਰਦੇ ਹਾਂ ਕਿ

## ਨਿਰਮਲ ਨਾਮੁ; ਮੇਰਾ ਆਧਾਰੁ ॥੮॥੧॥

ਜਿਹੜਾ ਪ੍ਰਮੇਸਰ ਦਾ (ਨਿਰਮਲ) ਉੱਜਲ ਨਾਮ ਪਾਪਾਂ, ਵਿਸ਼ੇ-ਵਿਕਾਰਾਂ, ਮਲ ਵਿਕਸ਼ੇਪ, ਆਵਰਨ

ਆਦਿਕਾਂ ਦੀਆਂ ਮੈਲਾਂ ਤੋਂ ਰਹਿਤ ਕਰਨ ਵਾਲਾ ਹੈ। ਓਹੀ (ਮੇਰਾ) ਸਾਡਾ (ਆਧਾਰੁ) ਆਸਰਾ ਹੈ। ਇਸ ਲਈ ਤੂੰ ਵੀ ਪ੍ਰਮੇਸਰ ਦੇ ਨਾਮ ਦਾ ਆਸਰਾ ਲੈਣਾ ਕਰ, ਫਿਰ ਤੂੰ ਨਿਹਾਲ ਹੋ ਜਾਵੇਂਗਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਸੁਣਿ ਭਰਥਰਿ; ਨਾਨਕੁ ਕਹੈ ਬੀਚਾਰੁ ॥**

ਹੇ ਭਰਥਰੀ ਸੁਣ! ਅਸੀਂ ਤੇਰੇ ਤਾਈਂ ਇਹ (ਨਾਨਕੁ) ਅਦ੍ਵੈਤ ਰੂਪ ਵਿਚਾਰ (ਕਹੈ) ਕਹਿੰਦੇ ਹਾਂ ਕਿ ਤੂੰ (ਭਰ+ਥਰਿ) ਆਪਣੇ ਹਿਰਦੇ ਰੂਪ (ਥਰਿ) ਥਲ, ਥਾਂ ਨੂੰ ਸਾਡੇ ਉਪਦੇਸ਼ ਰੂਪ ਅੰਮ੍ਰਿਤ ਜਲ ਨਾਲ ਭਰ ਲੈ।

**ਨਿਰਮਲ ਨਾਮੁ; ਮੇਰਾ ਆਧਾਰੁ ॥੮॥੧॥**

ਜੋ (ਨਿਰਮਲ) ਉੱਜਲ ਕਰਨ ਵਾਲਾ ਪ੍ਰਮੇਸਰ ਦਾ ਨਾਮ ਹੈ ਇਹੋ ਹੀ (ਮੇਰਾ ਆਧਾਰੁ) ਸਾਡਾ ਆਸਰਾ ਹੈ ਅਤੇ ਤੂੰ ਵੀ ਇਸ ਨਾਮ ਦਾ ਹੀ ਆਸਰਾ ਲੈਣਾ ਕਰ।

## ਆਸਾ ਮਹਲਾ ੧ ॥

ਭਰਥਰੀ ਜੀ ਨੇ ਬੇਨਤੀ ਰੂਪ ਪ੍ਰਸ਼ਨ ਕੀਤਾ ਕਿ ਮਹਾਰਾਜ! ਅਸੀਂ ਮਨ ਦੇ ਰੋਕਣ ਵਾਸਤੇ ਜੋ ਜਪ, ਤਪ ਕਰਦੇ ਹਾਂ ਅਤੇ ਵੇਦ ਸ਼ਾਸਤਰ ਪੜ੍ਹਦੇ ਹਾਂ। ਕੀ ਇਹ ਸਾਡੇ ਕਿਸੇ ਵੀ ਕੰਮ ਨਹੀਂ ਆਉਣਗੇ? ਇਹ ਸੁਣਕੇ ਹਜ਼ੂਰ ਫੁਰਮਾਉਂਦੇ ਹਨ।

**ਸਭਿ ਜਪ, ਸਭਿ ਤਪ; ਸਭ ਚਤੁਰਾਈ ॥**

ਹੇ ਭਾਈ! ਪ੍ਰਮੇਸਰ ਦਾ ਨਾਮ ਜਪਣ ਤੋਂ ਬਿਨਾਂ ਹੋਰ ਜਿਹੜੇ (ਸਭਿ) ਸਾਰੇ *ਜਪ ਕਰਨੇ ਹਨ (ਸਭਿ) ਸਾਰੇ **ਤਪ ਕਰਨੇ ਹਨ ਅਤੇ ਸਾਰੇ ਵੇਦ ਸ਼ਾਸਤਰਾਂ ਨੂੰ ਪੜ੍ਹ ਕੇ ਚਤੁਰਾਈਆਂ ਪ੍ਰਾਪਤ ਕਰਨੀਆਂ ਹਨ।

**ਊਝੜਿ ਭਰਮੈ; ਰਾਹਿ ਨ ਪਾਈ ॥**

ਇੰਨ੍ਹਾਂ ਵਿਚ ਲੱਗਣ ਕਰਕੇ ਸਾਰੇ ਲੋਕ ਸੰਸਾਰ ਰੂਪ (ਊਝੜਿ) ਉਜਾੜ ਵਿਚ ਹੀ (ਭਰਮੈ) ਭਰਮਦੇ ਫਿਰਦੇ ਹਨ ਅਤੇ ਕੋਈ ਵੀ ਗਿਆਨ, ਭਾਉ ਭਗਤੀ ਤੇ ਸਰੂਪ ਦੀ ਸਾਖਿਆਤਤਾ ਰੂਪ (ਰਾਹਿ) ਰਸਤੇ ਦੀ (ਪਾਈ) ਪ੍ਰਾਪਤੀ ਨਹੀਂ ਕਰਦਾ। ਭਾਵ ਇੰਨੇ ਜਪ, ਤਪ ਦੇ ਕਰਨ ਕਰਕੇ ਅਤੇ ਸ਼ਾਸਤਰਾਂ ਨੂੰ ਪੜ੍ਹ ਕੇ ਚਤੁਰਾਈ ਕਰਨ ਦੇ ਨਾਲ ਕਿਸੇ ਨੂੰ ਵੀ ਮੁਕਤੀ ਦੀ ਜਾਂ ਸਰੂਪ ਦੀ ਪ੍ਰਾਪਤੀ ਨਹੀਂ ਹੋ ਸਕਦੀ।

**ਬਿਨੁ ਬੂਝੇ; ਕੋ ਥਾਇ ਨ ਪਾਈ ॥**

ਹੇ ਭਾਈ! ਸਤਿਗੁਰੂ ਸਾਹਿਬ ਜੀ ਦੇ ਪਾਸੋਂ (ਬੂਝੇ) ਪੁਛੇ ਤੋਂ (ਬਿਨੁ) ਬਗੈਰ (ਕੋ) ਕੋਈ ਵੀ ਸਰੂਪ ਰੂਪ (ਥਾਇ) ਥਾਂ ਦੀ (ਪਾਈ) ਪ੍ਰਾਪਤੀ ਨਹੀਂ ਕਰ ਸਕਦਾ।

---

* **ਜਪ :** ਤਿੰਨ ਪ੍ਰਕਾਰ ਦਾ ਜਪ ਹੈ।
**੧. ਰਾਜਸੀ ਜਪ :** ਕਿਸੇ ਨੂੰ ਵੱਸ ਕਰਨ ਵਾਸਤੇ ਕੀਤਾ ਗਿਆ ਜਪ, ਰਾਜਸੀ ਜਪ ਹੈ।
**੨. ਸਾਤਕੀ ਜਪ :** ਕਿਸੇ ਨੂੰ ਆਪਣੀਆਂ ਮੁਕਤੀਆਂ ਤੇ ਰਿਧੀਆਂ, ਸਿਧੀਆਂ ਦਿਖਾਉਣ ਵਾਸਤੇ ਕੀਤਾ ਗਿਆ ਜਪ ਸਾਤਕੀ ਜਪ ਹੈ।
**੩. ਤਾਮਸੀ :** ਕਿਸੇ ਨੂੰ ਮਾਰਨ ਵਾਸਤੇ ਕੀਤਾ ਗਿਆ ਜਪ ਤਾਮਸੀ ਜਪ ਹੈ।

** **ਤਪ :** ਤਿੰਨ ਪ੍ਰਕਰ ਦਾ ਤਪ ਹੈ।
**੧. ਰਾਜਸੀ ਤਪ :** ਇੰਦਰੀਆਂ ਦਾ ਦਮਨ ਕਰਨਾ ਰਾਜਸੀ ਤਪ ਹੈ।
**੨. ਸਾਤਕੀ ਤਪ :** ਆਪਣੀ ਬਿਰਤੀ ਨੂੰ ਕਥਾ, ਕੀਰਤਨ ਵਿਚ ਲਾਉਣਾ ਸ਼ਾਂਤਕੀ ਤਪ ਹੈ।
**੩. ਤਾਮਸੀ ਤਪ :** ਧੂਣੀਆਂ ਤਾਉਣੀਆਂ, ਵਰਤ ਰੱਖਣੇ, ਭੁੱਖੇ ਤਿਹਾਏ ਰਹਿਣਾ, ਗਰਮੀ ਤੇ ਵਰਖਾ ਸਹਾਰਨੀ, ਪਾਲਾ ਸਹਾਰਨਾ ਆਦਿਕ ਤਾਮਸੀ ਤਪ ਹੈ।

**ਪ੍ਰਸ਼ਨ :** ਮਹਾਰਾਜ ! ਫਿਰ ਆਪ ਜੀ ਕਿਰਪਾ ਕਰਕੇ ਦੱਸੋ ਕਿ ਮੁਕਤੀ ਕਿਵੇਂ ਪ੍ਰਾਪਤ ਹੁੰਦੀ ਹੈ।

**ਉੱਤਰ :** ਹੇ ਭਰਥਰੀ ! ਮੁਕਤੀ ਦੀ ਪ੍ਰਾਪਤੀ ਪ੍ਰਮੇਸਰ ਦੇ ਨਾਮ ਨੂੰ ਜਪਣ ਨਾਲ ਹੁੰਦੀ ਹੈ ਅਤੇ ਜੋ ਲੋਕ ਪ੍ਰਮੇਸਰ ਦੇ ਨਾਮ ਦੀ ਪ੍ਰਾਪਤੀ ਤੋਂ ਬਗੈਰ ਹਨ।

## ਨਾਮ ਬਿਹੂਣੇ; ਮਾਥੇ ਛਾਈ ॥੧॥

ਉਹਨਾਂ ਨਾਮ ਤੋਂ ਬਿਹੂਣੇ ਲੋਕਾਂ ਦੇ ਪ੍ਰਤੱਖ (ਮਾਥੇ) ਮੱਥੇ ਉੱਤੇ ਲਾਹਨਤਾਂ ਦੀ (ਛਾਈ) ਸਵਾਹ ਹੀ ਪੈਂਦੀ ਹੈ। **ਵਾ:** ਭਾਉ-ਭਗਤੀ ਰੂਪ ਰਸਤੇ ਨੂੰ ਨਾ ਬੁੱਝਣ ਕਰਕੇ ਉਹਨਾਂ ਦੇ ਅੰਤਹਕਰਣ ਰੂਪ ਮੱਥੇ ਉੱਪਰ ਪਾਪਾਂ ਰੂਪ ਸਵਾਹ ਪੈਂਦੀ ਹੈ।

## ਸਾਚ ਧਣੀ; ਜਗੁ ਆਇ ਬਿਨਾਸਾ ॥

ਇਕ (ਸਾਚ) ਸੱਚਾ (ਧਣੀ) ਮਾਲਕ ਪ੍ਰਮੇਸਰ ਹੀ ਸਦਾ ਰਹਿਣ ਵਾਲਾ ਹੈ। ਬਾਕੀ ਸਾਰਾ (ਜਗੁ) ਜਗਤ ਤਾਂ (ਆਇ) ਆ ਕੇ ਭਾਵ ਜਨਮ ਧਾਰ ਕੇ ਫਿਰ (ਬਿਨਾਸਾ) ਨਾਸ਼ ਹੋ ਜਾਣ ਵਾਲਾ ਹੈ।

**ਅਥਵਾ :** ਇਸ ਜੀਵ ਨੇ ਜਗਤ ਵਿਚ ਆ ਕੇ ਆਪਣਾ (ਸਾਚ) ਸੱਚਾ (ਧਣੀ) ਮਾਲਕ ਪ੍ਰਮੇਸਰ ਆਪਣੇ ਚੇਤੇ ਵਿਚੋਂ (ਬਿਨਾਸਾ) ਨਾਸ਼ ਕਰ ਦਿੱਤਾ ਭਾਵ ਭੁਲਾ ਦਿੱਤਾ ਹੈ।

**ਅਥਵਾ :** ਜਗਤ ਦੇ ਜੀਵ ਉਸ (ਸਾਚ) ਸੱਚੇ (ਧਣੀ) ਮਾਲਕ ਵਾਹਿਗੁਰੂ ਦੀ ਤਰਫ (ਆਇ) ਆਉਣ ਵੱਲੋਂ ਤਾਂ (ਬਿਨ+ਆਸਾ) ਆਸਾ ਤੋਂ ਰਹਿਤ ਹੋ ਰਹੇ ਹਨ ਭਾਵ ਕੋਈ ਵੀ ਸੰਸਾਰ ਨੂੰ ਛੱਡ ਕੇ ਪ੍ਰਮੇਸਰ ਵੱਲ ਨਹੀਂ ਲੱਗਦਾ ਹੈ।

**ਅਥਵਾ :** ਜਿਹੜਾ ਪੁਰਖ ਜਨਮ ਧਾਰ ਕੇ ਆਉਣ ਤੇ ਮਰ ਕੇ (ਬਿਨਾਸਾ) ਨਾਸ਼ ਹੋ ਜਾਣ ਵਾਲੇ ਇਸ ਜਗਤ ਵਿਚ (ਆਇ) ਆ ਕੇ (ਸਾਚ) ਸੱਚੇ (ਧਣੀ) ਮਾਲਕ ਵਾਹਿਗੁਰੂ ਨਾਲ ਜੁੜ ਜਾਂਦਾ ਹੈ, ਉਹ ਜਗਤ ਦੀਆਂ (ਬਿਨ+ਆਸਾ) ਆਸਾਂ ਤੋਂ ਬਿਨਾਂ ਹੋ ਕੇ ਪ੍ਰਮੇਸਰ ਦਾ ਰੂਪ ਹੀ ਹੋ ਜਾਂਦਾ ਹੈ ਤੇ ਜਿਹੜਾ ਜਗਤ ਵਿਚ ਹੀ ਲੱਗਾ ਰਹਿੰਦਾ ਹੈ, ਉਹ ਨਾਸ਼ ਹੋ ਜਾਂਦਾ ਹੈ।

**ਅਥਵਾ :** ਇੰਨ੍ਹਾਂ (ਆਇ) ਆਉਣ-ਜਾਣ ਵਾਲੇ (ਜਗੁ) ਜਗਤ ਦੇ ਜੀਵਾਂ ਦੀ (ਬਿਨ+ਆਸਾ) ਆਸਾ ਤੋਂ ਰਹਿਤ ਹੋ ਕੇ ਇਕ ਸੱਚੇ ਮਾਲਕ ਪ੍ਰਮੇਸਰ ਵਿਚ ਆਪਣੇ ਚਿੱਤ ਦੀ ਬਿਰਤੀ ਨੂੰ ਲਾ ਕੇ ਉਸ ਨੂੰ ਜਾਨਣਾ ਕਰੋ।

## ਛੂਟਸਿ ਪ੍ਰਾਣੀ; ਗੁਰਮੁਖਿ ਦਾਸਾ ॥੧॥ ਰਹਾਉ ॥

ਹੇ ਭਾਈ ! ਜਿਹੜੇ (ਪ੍ਰਾਣੀ) ਪ੍ਰਾਣਧਾਰੀ ਜੀਵ ਗੁਰਾਂ ਦੁਆਰਾ ਗੁਰਮੁਖ ਬਣ ਕੇ, ਦਾਸਾ ਭਾਵ ਧਾਰ ਕੇ ਸਤਿਗੁਰਾਂ ਦੇ (ਦਾਸਾ) ਦਾਸ ਬਣੇ ਹਨ। ਉਹ ਜੰਮਣ-ਮਰਣ ਦੇ ਬੰਧਨਾਂ ਤੋਂ (ਛੂਟਸਿ) ਛੁੱਟ ਜਾਂਦੇ ਹਨ।

## ਜਗੁ ਮੋਹਿ ਬਾਧਾ; ਬਹੁਤੀ ਆਸਾ ॥

ਹੇ ਭਾਈ ! ਇਹ (ਜਗੁ) ਜਗਤ ਵਿੱਚ ਮਾਇਆ ਦੇ (ਮੋਹਿ) ਮੋਹ ਵਿਚ (ਬਾਧਾ) ਬੱਝਾ ਹੋਇਆ ਹੈ। ਇਸ ਕਰਕੇ ਇਸਨੂੰ ਰਾਤ ਦਿਨ ਦੁਨੀਆਂ ਦੇ ਪਦਾਰਥਾਂ ਦੀ ਬਹੁਤੀ (ਆਸਾ) ਇੱਛਾ ਲੱਗੀ ਰਹਿੰਦੀ ਹੈ।

## ਗੁਰਮਤੀ; ਇਕਿ ਭਏ ਉਦਾਸਾ ॥

ਪਰ ਇਕ ਉਹ ਗੁਰਮਤੀਏ ਵੀ ਹਨ, ਜੋ ਗੁਰਮਤਿ ਨੂੰ ਧਾਰਨ ਕਰਕੇ ਸੰਸਾਰ ਤੋਂ (ਉਦਾਸਾ) ਉਪਰਾਮ (ਭਏ) ਹੋ ਗਏ ਹਨ। ਭਾਵ ਉਹ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਸੰਸਾਰ ਦੇ ਪਦਾਰਥਾਂ ਤੋਂ ਇਸ ਤਰ੍ਹਾਂ ਨਿਰਲੇਪ ਰਹਿੰਦੇ ਹਨ। ਜਿਵੇਂ ਕਮਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ।

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥** (ਅੰਗ : ੧੦੭੦)

## ਅੰਤਰਿ ਨਾਮੁ; ਕਮਲ ਪਰਗਾਸਾ ॥

ਫਿਰ ਜਿੰਨ੍ਹਾਂ ਦੇ (ਅੰਤਰਿ) ਅੰਦਰ ਨਾਮ ਦਾ ਨਿਵਾਸ ਹੋਣ ਕਰਕੇ, ਉਹਨਾਂ ਦਾ ਹਿਰਦਾ ਰੂਪ ਕਮਲ ਕਰੁਣਾ, ਮੈਤਰੀ, ਮੁਦਤਾ, ਸਮਤਾ, ਨਿਮਰਤਾ ਆਦਿਕ ਸ਼ੁਭ ਗੁਣਾਂ ਰੂਪ ਪੰਖੜੀਆਂ ਦੇ ਸਹਿਤ (ਪਰਗਾਸਾ) ਖਿੜ ਆਉਂਦਾ ਹੈ। **ਵਾ:** ਜਿੰਨ੍ਹਾਂ ਦੇ ਹਿਰਦੇ ਰੂਪ ਅਕਾਸ਼ ਵਿਚ ਬ੍ਰਹਮ ਰੂਪ ਸੂਰਜ ਦਾ (ਪਰਗਾਸਾ) ਪ੍ਰਕਾਸ਼ ਹੋ ਗਿਆ ਹੈ।

## ਤਿਨ੍ ਕਉ; ਨਾਹੀ ਜਮ ਕੀ ਤ੍ਰਾਸਾ ॥੨॥

(ਤਿਨ੍ ਕਉ) ਉਹਨਾਂ ਨੂੰ ਫਿਰ (ਜਮ) ਜਮਾਂ (ਕੀ) ਦੀ (ਤ੍ਰਾਸਾ) ਖੌਫਤਾਈ ਨਹੀਂ ਰਹਿ ਜਾਂਦੀ।

**ਅਥਵਾ :** ਉਹਨਾਂ ਨੂੰ (ਜਮ) ਜੰਮਣ-ਮਰਣ ਵਾਲੇ ਸੰਸਾਰ ਦਾ ਕੋਈ ਡਰ ਨਹੀਂ ਹੈ।

**ਪ੍ਰਸ਼ਨ :** ਮਹਾਰਾਜ! ਇਹ ਜਗਤ ਮਾਇਆ ਦਾ ਹਿਤਕਾਰੀ ਕਿਉਂ ਹੋ ਰਿਹਾ ਹੈ?

## ਜਗੁ ਤ੍ਰਿਅ ਜਿਤੁ; ਕਾਮਣਿ ਹਿਤਕਾਰੀ ॥

**ਉੱਤਰ :** ਹੇ ਭਾਈ! ਇਹ (ਜਗੁ) ਜਗਤ (ਤ੍ਰਿਅ) ਤਿੰਨਾਂ ਚੀਜਾਂ ਅੱਖ, ਕੰਨ ਅਤੇ ਮਨ ਦਾ (ਜਿਤੁ) ਜਿੱਤਿਆ ਹੋਇਆ ਹੈ। ਭਾਵ ਅੱਖਾਂ ਪਦਾਰਥਾਂ ਦੇ ਦੇਖਣ ਵੱਲ ਲੱਗੀਆਂ ਹੋਈਆਂ ਹਨ। ਕੰਨ ਵਿਸ਼ੇ ਆਦਿਕਾਂ ਦੀਆਂ ਗੱਲਾਂ ਸੁਣਨ ਵਿਚ ਲੱਗੇ ਹੋਏ ਹਨ ਤੇ ਮਨ (ਕਾਮਣਿ) ਮਾਇਆ ਦਾ (ਹਿਤ) ਮੋਹ (ਕਾਰੀ) ਕਰਨ ਵਿਚ ਲੱਗਾ ਹੋਇਆ ਹੈ। **ਵਾ:** ਵਿਸ਼ਿਆਂ ਦੇ ਭੋਗਣ ਵਾਸਤੇ (ਕਾਮਣਿ) ਇਸਤਰੀ ਆਦਿਕਾਂ ਦਾ **ਵਾ:** (ਕਾਮਣਿ) ਕਾਮਨਾਵਾਂ ਦਾ ਹੀ ਹਿਤਕਾਰੀ ਹੋ ਰਿਹਾ ਹੈ।

**ਅਥਵਾ :** ਇਹ ਸਾਰਾ ਸੰਸਾਰ (ਤ੍ਰਿਅ) ਤਿੰਨ ਰਾਜਸੀ, ਸਾਂਤਕੀ, ਤਾਮਸੀ ਗੁਣਾਂ ਦਾ (ਜਿਤੁ) ਜਿੱਤਿਆ ਹੋਇਆ ਹੋਣ ਕਰਕੇ (ਕਾਮਣਿ) ਮਾਇਆ ਦਾ ਹਿਤਕਾਰੀ ਹੋ ਰਿਹਾ ਹੈ। **ਵਾ:** ਇਹ ਮਨ ਇਸਤਰੀਆਂ ਦਾ (ਹਿਤਕਾਰੀ) ਪ੍ਰੇਮੀ ਹੋਣ ਕਰਕੇ ਮਾਇਆ ਦਾ (ਜਿਤੁ) ਜਿੱਤਿਆ ਹੋਇਆ ਹੈ।

## ਪੁਤ੍ਰ ਕਲਤ੍ਰ ਲਗਿ; ਨਾਮੁ ਵਿਸਾਰੀ ॥

ਹੇ ਭਾਈ! ਜਿਹੜਾ ਪੁਰਸ਼ (ਪੁਤ੍ਰ) ਪੁੱਤਰ ਅਤੇ (ਕਲਤ੍ਰ) ਧਾਤੂ ਨੂੰ ਰੱਖਣ ਵਾਲੀ ਇਸਤਰੀ ਦੇ ਮੋਹ ਵਿਚ ਲੱਗ ਕੇ ਨਾਮ ਨੂੰ (ਵਿਸਾਰੀ) ਵਿਸਾਰ ਦਿੰਦਾ ਹੈ।

## ਬਿਰਥਾ ਜਨਮੁ ਗਵਾਇਆ; ਬਾਜੀ ਹਾਰੀ ॥

ਉਹ ਇੰਨ੍ਹਾਂ ਵਿਚ ਲੱਗ ਕੇ ਆਪਣੇ ਜਨਮ ਨੂੰ (ਬਿਰਥਾ) ਵਿਅਰਥ ਹੀ (ਗਵਾਇਆ) ਗਵਾ ਦਿੰਦਾ ਹੈ ਅਤੇ ਆਪਣੀ ਮਨੁੱਖਾਂ ਜਨਮ ਦੀ ਬਾਜੀ ਨੂੰ ਵਿਸ਼ਿਆਂ ਦੇ ਦਾਅ ਵਿਚ ਹਾਰ ਲੈਂਦਾ ਹੈ ਅਤੇ

## ਸਤਿਗੁਰੁ ਸੇਵੇ; ਕਰਣੀ ਸਾਰੀ ॥੩॥

ਜਿਹੜਾ ਪੁਰਖ ਸਤਿਗੁਰੂ ਸਾਹਿਬ ਜੀ ਦੀ (ਸੇਵੇ) ਸੇਵਾ ਕਰਦਾ ਹੈ, ਉਸ ਦੀ ਇਹ ਸੇਵਾ ਰੂਪ (ਕਰਣੀ) ਕਮਾਈ (ਸਾਰੀ) ਸ੍ਰੇਸ਼ਟ ਹੈ। **ਵਾ:** ਉਸ ਦੀ ਸਾਂਤ ਸਰੂਪ ਦੀ ਪ੍ਰਾਪਤੀ ਵਾਲੀ ਭਗਤੀ ਰੂਪ ਕਮਾਈ ਵੀ ਸ੍ਰੇਸ਼ਟ ਹੈ।

**ਪ੍ਰਸ਼ਨ :** ਮਹਾਰਾਜ! ਕੀ ਸੰਤ ਜਨ ਵੀ ਹਉਮੈ ਦੇ ਸਹਿਤ ਹੁੰਦੇ ਹਨ।

## ਬਾਹਰਹੁ; ਹਉਮੈ ਕਹੈ ਕਹਾਏ ॥

**ਉੱਤਰ :** ਹੇ ਭਾਈ! ਉਹ ਸੰਤ ਜਨ (ਬਾਹਰਹੁ) ਬਾਹਰੋਂ ਸਰੀਰ ਕਰਕੇ ਤਾਂ ਭਾਵੇਂ ਹਉਮੈ ਦੇ ਸਹਿਤ ਬਚਨਾਂ ਨੂੰ (ਕਹੈ) ਕਹਿੰਦੇ (ਕਹਾਏ) ਕਹਾਉਂਦੇ ਜਾਪਦੇ ਹਨ ਕਿ ਮੈਂ ਦਾਸ ਨੇ ਇਹ ਕੰਮ ਕੀਤਾ ਆਦਿਕ।

## ਅੰਦਰਹੁ ਮੁਕਤੁ; ਲੇਪੁ ਕਦੇ ਨ ਲਾਏ ॥

ਪਰ ਉਹ (ਅੰਦਰਹੁ) ਅੰਦਰੋਂ ਕਰਤਾ-ਭੋਗਤਾ ਆਦਿਕ ਬੰਧਨਾਂ ਤੋਂ ਮੁਕਤ ਹੁੰਦੇ ਹਨ। ਉਹਨਾਂ ਨੂੰ ਕਦੇ ਵੀ ਹੰਗਤਾ, ਮਮਤਾ, ਪਾਪਾਂ ਦੀ (ਲੇਪੁ) ਲਿਪਾਇਮਾਨਗੀ ਨਹੀਂ (ਲਾਏ) ਲਗਦੀ। ਭਾਵ ਉਹ ਪਾਪਾਂ-ਪੁੰਨਾਂ ਤੋਂ ਨਿਰਲੇਪ ਰਹਿੰਦੇ ਹਨ। ਇਸ ਪ੍ਰਕਾਰ ਸੰਤ ਭਗਤ ਬਾਹਰੋਂ ਤਾਂ ਹਉਮੈ ਦੇ ਸਹਿਤ ਬਚਨ ਕਹਿੰਦੇ ਕਹਾਉਂਦੇ ਦਿਖਦੇ ਹਨ ਪਰ ਉਹਨਾਂ ਦੇ ਅੰਦਰ ਕਦੇ ਵੀ ਹਉਮੈ ਨਹੀਂ ਹੁੰਦੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਬਾਹਰਹੁ; ਹਉਮੈ ਕਹੈ ਕਹਾਏ ॥**

ਕਈ ਲੋਕ ਬਾਹਰੋਂ ਤਾਂ ਆਪਣੇ ਆਪ ਨੂੰ ਹਉਮੈ ਤੋਂ ਰਹਿਤ (ਕਹੈ) ਕਹਿੰਦੇ (ਕਹਾਏ) ਕਹਾਉਂਦੇ ਹਨ।

**ਅੰਦਰਹੁ ਮੁਕਤੁ; ਲੇਪੁ ਕਦੇ ਨ ਲਾਏ ॥**

ਪਰ ਉਹ ਅੰਦਰੋਂ ਮੁਕਤ ਨਹੀਂ ਹੁੰਦੇ ਹਨ ਅਤੇ ਉਹਨਾਂ ਨੂੰ ਕਦੇ ਵੀ ਮੁਕਤੀ ਦੀ ਲਿਪਾਇਮਾਨਗੀ ਨਹੀਂ (ਲਾਏ) ਲਗਦੀ। ਭਾਵ ਉਹ ਤਾਂ ਹਰ ਵਕਤ ਝੂਠ ਆਦਿਕ ਵਿਸ਼ਿਆਂ ਵਿਚ ਹੀ ਜੁੜੇ ਰਹਿੰਦੇ ਹਨ।

## ਮਾਇਆ ਮੋਹੁ; ਗੁਰ ਸਬਦਿ ਜਲਾਏ ॥

ਪਰ ਸੰਤ ਜਨ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਆਪਣੇ ਅੰਦਰੋਂ ਮਾਇਆ ਦੇ (ਮੋਹੁ) ਮੋਹ ਆਦਿਕ ਫੁਰਨਿਆਂ ਨੂੰ (ਜਲਾਏ) ਸਾੜ ਕੇ ਨਾਸ਼ ਕਰ ਦਿੰਦੇ ਹਨ।

## ਨਿਰਮਲ ਨਾਮੁ; ਸਦ ਹਿਰਦੈ ਧਿਆਏ ॥੪॥

ਉਹ ਪ੍ਰਮੇਸਰ ਦੇ (ਨਿਰਮਲ) ਉੱਜਲ ਕਰਨ ਵਾਲੇ ਨਾਮ ਨੂੰ ਆਪਣੇ ਹਿਰਦੇ ਵਿਚ ਸਦਾ ਹੀ (ਧਿਆਏ) ਧਿਆਉਂਦੇ ਹਨ।

## ਧਾਵਤੁ ਰਾਖੈ; ਠਾਕਿ ਰਹਾਏ ॥

ਫਿਰ ਉਹ ਵਾਸ਼ਨਾਵਾਂ ਵੱਲ (ਧਾਵਤੁ) ਦੌੜਦੇ ਹੋਏ ਮਨ ਦੇ ਸੰਕਲਪਾਂ ਨੂੰ ਰੋਕ ਕੇ, ਉਹਨਾਂ ਨੂੰ ਵੱਸ ਕਰਕੇ (ਰਾਖੈ) ਰੱਖਦੇ ਹਨ ਅਤੇ ਇੰਦਰੀਆਂ ਨੂੰ ਵੀ ਵਿਸ਼ਿਆਂ ਵਿਚ ਲੱਗਣ ਤੋਂ (ਠਾਕਿ) ਰੋਕ ਕੇ ਰੱਖਦੇ ਹਨ।

**ਪ੍ਰਸ਼ਨ :** ਮਹਾਰਾਜ! ਉਹਨਾਂ ਗੁਰਮੁਖਾਂ ਨਾਲ ਮਿਲਾਪ ਕਿਵੇਂ ਹੁੰਦਾ ਹੈ?

## ਸਿਖ ਸੰਗਤਿ; ਕਰਮਿ ਮਿਲਾਏ ॥

**ਉੱਤਰ :** ਹੇ ਭਾਈ! ਜੇ ਪੂਰਬਲੇ ਨਿਸ਼ਕਾਮ ਕਰਮ ਕੀਤੇ ਹੋਏ ਹੋਣ ਤਾਂ ਅਕਾਲ ਪੁਰਖ ਵਾਹਿਗੁਰੂ ਕਿਰਪਾ ਕਰਕੇ ਉਹਨਾਂ ਪੂਰਨ ਗੁਰਸਿਖਾਂ ਦੀ ਸੰਗਤ ਵਿਚ (ਮਿਲ਼ਾਏ) ਮਿਲਾ ਦਿੰਦਾ ਹੈ।

**ਅਥਵਾ :** ਜਿੰਨ੍ਹਾਂ ਨੇ ਪੂਰਬਲੇ ਜਨਮਾਂ ਵਿਚ ਚੰਗੇ ਕਰਮਾਂ ਰੂਪ ਕਮਾਈ ਕੀਤੀ ਹੈ। ਉਹਨਾਂ ਨੂੰ ਸਿੱਖੀ ਦੀ ਦਾਤ ਮਿਲੀ ਹੈ ਤੇ ਉਹਨਾਂ ਨੂੰ ਹੀ ਮਹਾਰਾਜ ਸਾਹਿਬ ਜੀ ਨੇ ਆਪਣੀ ਸੰਗਤ ਵਿਚ ਮਿਲਾਇਆ ਹੈ।

**ਅਥਵਾ :** ਜਦੋਂ ਪ੍ਰਮੇਸਰ (ਕਰਮਿ) ਕਿਰਪਾ ਕਰੇ ਤਾਂ ਸਿੱਖ ਨੂੰ (ਸੰ+ਗਤਿ) (ਸੰ) ਭਲੀ ਪ੍ਰਕਾਰ ਸਰੂਪ ਦੀ (ਗਤਿ) ਪ੍ਰਾਪਤੀ ਕਰਵਾਉਣ ਵਾਲੀ ਸਾਧਸੰਗਤ ਵਿਚ (ਮਿਲਾਏ) ਮਿਲਾ ਦਿੰਦਾ ਹੈ ਅਤੇ ਜਦੋਂ ਸਾਧਸੰਗਤ ਦੀ ਕਿਰਪਾ ਹੋ ਜਾਵੇ ਤਾਂ ਕ੍ਰਿਪਾਲੂ ਸਤਿਗੁਰੂ ਜੀ ਸਿੱਖ ਨੂੰ ਆਪਣੇ ਸਰੂਪ ਵਿਚ ਮਿਲਾ ਲੈਂਦੇ, ਅਭੇਦ ਕਰ ਲੈਂਦੇ ਹਨ।

## ਗੁਰ ਬਿਨੁ ਭੂਲੋ; ਆਵੈ ਜਾਏ ॥

ਹੇ ਭਾਈ! ਜਿਹੜੇ ਗੁਰੂ ਸਾਹਿਬ ਜੀ ਦੀ ਸੰਗਤ ਵਿਚ ਰਹਿ ਕੇ ਵੀ ਗੁਰਾਂ ਦੇ ਸਬਦ ਦੀ ਕਮਾਈ ਨੂੰ ਨਹੀਂ ਕਰਦੇ। ਉਹ ਮਾਇਆ ਦੇ (ਭੂਲੋ) ਭੁਲਾਏ ਹੋਏ ਜੰਮਣ-ਮਰਣ ਵਿਚ (ਆਵੈ ਜਾਏ) ਆਉਂਦੇ ਜਾਂਦੇ ਰਹਿੰਦੇ ਹਨ। ਕਦੇ ਵੀ ਮੁਕਤ ਨਹੀਂ ਹੁੰਦੇ ।

## ਨਦਰਿ ਕਰੇ; ਸੰਜੋਗਿ ਮਿਲਾਏ ॥੫॥

ਹੇ ਭਾਈ! ਜੇਕਰ ਅਕਾਲ ਪੁਰਖ ਵਾਹਿਗੁਰੂ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰ ਦੇਵੇ ਤਾਂ ਗੁਰੂ ਸਾਹਿਬ ਜੀ ਦੀ ਸੰਗਤ ਦੇ (ਸੰਜੋਗਿ) ਮਿਲਾਪ ਵਿਚ (ਮਿਲਾਏ) ਮਿਲਾ ਦਿੰਦਾ ਹੈ। ਫਿਰ ਸਿੱਖ ਗੁਰਸਿੱਖਾਂ ਦੀ ਸੰਗਤ ਨਾਲ ਮਿਲ ਕੇ ਗੁਰੂ ਸਾਹਿਬ ਜੀ ਉੱਪਰ ਨਿਸ਼ਚਾ ਕਰੇ, ਤਾਂ ਗੁਰੂ ਸਾਹਿਬ ਜੀ ਉਸ ਦੀ (ਨਦਰਿ) ਦ੍ਰਿਸ਼ਟੀ ਗਿਆਨ ਵਾਲੀ (ਕਰੇ) ਕਰ ਦਿੰਦੇ ਹਨ ਅਤੇ (ਸੰਜੋਗਿ) ਸੰਯੋਗ ਕਰਕੇ ਉਸ ਨੂੰ ਆਪਣੇ ਵਿਚ (ਮਿਲਾਏ) ਮਿਲਾ ਲੈਂਦੇ, ਅਭੇਦ ਕਰ ਲੈਂਦੇ ਹਨ।

## ਰੂੜੋ ਕਹਉ; ਨ ਕਹਿਆ ਜਾਈ ॥

*('ਰੂੜੋ' ਭਾਰਾ ਬੋਲੋ)*

ਹੇ ਭਾਈ! ਜੇਕਰ ਉਸ ਪ੍ਰਮੇਸਰ ਦੇ (ਰੂੜੋ) ਸੁੰਦਰ ਸਰੂਪ ਨੂੰ (ਕਹਉ) ਕਹੀਏ **ਵਾ:** ਜੇ ਬਿਰਤੀ ਨੂੰ (ਰੂੜੋ) ਇਸਥਿਤ ਕਰਕੇ ਵੀ ਕਥਨ ਕਰੀਏ ਤਾਂ ਵੀ ਸ਼ਕਤੀ ਬਿਰਤੀ ਦੁਆਰਾ (ਨ ਕਹਿਆ ਜਾਈ) ਕਥਨ ਨਹੀ ਕੀਤਾ ਜਾ ਸਕਦਾ।

**ਪ੍ਰਸ਼ਨ :** ਮਹਾਰਾਜ! ਕਿਉਂ ਨਹੀਂ ਕੀਤਾ ਜਾ ਸਕਦਾ?

**ਉੱਤਰ :** ਕਿਉਂਕਿ ਉਸ ਪ੍ਰਮੇਸ਼ਰ ਦਾ ਸਰੂਪ ਮਾਇਕੀ ਅਕਾਰਾਂ ਤੋਂ ਬਾਹਰਾ ਹੈ।

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥** *(ਅੰਗ : ੨੮੩)*

**ਪ੍ਰਸ਼ਨ :** ਮਹਾਰਾਜ! ਫਿਰ ਉਸ ਸਰੂਪ ਦਾ ਕਥਨ ਕਿਵੇਂ ਕੀਤਾ ਜਾ ਸਕਦਾ ਹੈ?

**ਉੱਤਰ :** ਹੇ ਭਾਈ! ਗੁਰਾਂ ਦੁਆਰਾ ਲਖਣਾ ਬਿਰਤੀ ਕਰਕੇ ਹੀ ਉਸ ਸਰੂਪ ਦਾ ਕਥਨ ਕੀਤਾ ਜਾ ਸਕਦਾ ਹੈ।

## ਅਕਥ ਕਥਉ; ਨਹ ਕੀਮਤਿ ਪਾਈ ॥

ਫਿਰ ਜੇਕਰ ਉਸ ਪ੍ਰਮੇਸਰ ਦੀ (ਅਕਥ) ਕਥਨ ਤੋਂ ਰਹਿਤ ਕਥਾ ਨੂੰ ਲਖਣਾ ਬਿਰਤੀ ਦੁਆਰਾ (ਕਥਉ) ਕਥਨ ਵੀ ਕਰ ਲਈਏ ਤਾਂ ਵੀ ਉਸ ਦੇ ਸਰੂਪ ਦੀ ਕੀਮਤ ਨਹੀਂ ਪਾਈ ਜਾ ਸਕਦੀ।

## ਸਭ ਦੂਖ ਤੇਰੇ; ਸੂਖ ਰਜਾਈ ॥

ਹੇ (ਰਜਾਈ) ਆਗਿਆ ਵਿਚ ਚਲਾਉਣ ਵਾਲੇ (ਸੂਖ) ਸੁੱਖ ਸਰੂਪ ਪ੍ਰਮੇਸਰ! (ਸਭ) ਸਾਰੇ ਦੁੱਖ ਅਤੇ (ਸੂਖ) ਸੁੱਖ ਤੇਰੇ (ਰਜਾਈ) ਹੁਕਮ ਵਿਚ ਹੀ ਹੁੰਦੇ ਹਨ। ਭਾਵ ਜਦੋਂ ਤੇਰਾ ਸਿਮਰਨ ਭੁੱਲ ਜਾਂਦਾ ਹੈ ਤਾਂ ਸਾਰੇ ਦੁੱਖ ਆ ਕੇ ਚਿੰਬੜ ਜਾਂਦੇ ਹਨ ਅਤੇ ਜਦੋਂ ਤੇਰੀ ਆਗਿਆ ਮੰਨ ਕੇ ਸਿਮਰਨ ਕਰਨ ਲੱਗ ਜਾਈਦਾ ਹੈ ਤਾਂ ਸਾਰੇ ਸੁੱਖ ਪ੍ਰਾਪਤ ਹੋ ਜਾਂਦੇ ਹਨ। ਇਸ ਪ੍ਰਕਾਰ ਗੁਰਮੁਖ ਜਨ ਸੁਖ ਤੇ ਦੁੱਖ ਪ੍ਰਮੇਸਰ ਦੀ ਰਜਾ ਵਿਚ ਹੀ ਪ੍ਰਾਪਤ ਹੁੰਦੇ ਜਾਣ ਕੇ ਨਿਹਾਲ ਹੁੰਦੇ ਹਨ।

**ਅਥਵਾ :** ਹੇ ਭਾਈ ! ਉਸ (ਸੁਖ) ਸੁੱਖ ਸਰੂਪ ਪ੍ਰਮੇਸਰ ਦੀ (ਰਜਾਈ) ਰਜ਼ਾ ਭਾਵ ਆਗਿਆ ਵਿਚ ਚੱਲ ਤਾਂ ਤੇਰੇ ਸਾਰੇ ਦੁੱਖ ਨਾਸ਼ ਹੋ ਜਾਣਗੇ।

## ਸਭਿ ਦੁਖ ਮੇਟੇ; ਸਾਚੈ ਨਾਈ ॥੬॥

ਹੇ ਭਾਈ ! ਜਿੰਨ੍ਹਾਂ ਨੇ ਨਾਮ ਨੂੰ ਜਪਿਆ ਹੈ, (ਸਾਚੈ) ਸੱਚੇ (ਨਾਈ) ਨਾਮ ਨੇ ਉਹਨਾਂ ਦੇ ਜੰਮਣ ਮਰਣ ਆਦਿਕ (ਸਭਿ) ਸਾਰੇ ਅਗਿਆਨ ਜਨ ਦੁੱਖ (ਮੇਟੇ) ਮੇਟ ਦਿੱਤੇ ਹਨ।

**ਪ੍ਰਸ਼ਨ :** ਮਹਾਰਾਜ ! ਅਸੀਂ ਜੋਗੀ ਲੋਕ, ਹੱਥਾਂ ਨਾਲ ਵਾਜੇ ਵਜਾ ਕੇ ਅਤੇ ਪੈਰਾਂ ਨਾਲ ਤਾਲ ਪੂਰ ਕੇ ਜੋਗ ਕਮਾਉਂਦੇ ਹਾਂ। ਤੁਹਾਡੀ ਇਸ ਬਾਬਤ ਕੀ ਵਿਚਾਰ ਹੈ?

## ਕਰ ਬਿਨੁ ਵਾਜਾ; ਪਗ ਬਿਨੁ ਤਾਲਾ ॥

ਹੇ ਭਰਥਰੀ ! ਸੰਕਲਪਾਂ-ਵਿਕਲਪਾਂ ਰੂਪ (ਕਰ) ਹੱਥਾਂ ਤੋਂ (ਬਿਨੁ) ਬਿਨਾਂ ਵਾਜਾ ਵਜਾਉਣ ਅਤੇ ਮਨ ਤੇ ਬੁੱਧੀ ਰੂਪ (ਪਗ) ਪੈਰਾਂ ਤੋਂ ਬਿਨਾਂ ਗੁਰੂ ਸਾਹਿਬ ਜੀ ਦੀ ਗੁਰਬਾਣੀ ਦੇ (ਸ਼ਬਦਾਂ ਰੂਪ) ਮਹਾਵਾਕਾਂ ਨੂੰ ਉਚਾਰਨ ਰੂਪ (ਤਾਲਾ) ਤਾਲਾਂ ਦੇ ਪੂਰਨ ਰੂਪ ਜੋਗ ਨੂੰ ਕਮਾਉਣਾ ਚਾਹੀਦਾ ਹੈ।

**ਅਥਵਾ :** ਪ੍ਰਤੱਖ ਹੱਥਾਂ ਤੋਂ ਬਿਨਾਂ ਤੇ ਪ੍ਰੇਮ ਰੂਪ ਹੱਥਾਂ ਦੇ ਸਹਿਤ ਹੋ ਕੇ ਨਾਮ ਨੂੰ ਉਚਾਰਣ ਕਰਨ ਰੂਪ ਵਾਜਾ ਵਜਾਉਣਾ ਕਰੇ ਅਤੇ ਮਨ ਰੂਪ ਚਰਨ ਅਤੇ ਪ੍ਰਤੱਖ ਚਰਨਾਂ ਨੂੰ ਭੈ ਦੇ ਸਹਿਤ ਰੱਖਣਾ ਭਾਵ ਇਹਨਾਂ ਪੈਰਾਂ ਨੂੰ ਕੁਸੰਗਤ ਵਿੱਚ ਨਾ ਪਾਉਣ ਰੂਪ ਤਾਲ ਪੂਰਨਾ ਕਰੇ।

**ਅਥਵਾ :** (ਕਰ ਬਿਨੁ ਵਾਜਾ) ਜੋ ਦ੍ਵੈਤ ਰੂਪ ਵਾਜਾ ਕਿਸੇ ਦੇ ਹੱਥਾਂ ਨਾਲ ਵਜਾਏ ਤੋਂ ਬਗੈਰ ਆਪਣੇ ਆਪ ਹੀ ਵਜ ਰਿਹਾ ਹੈ। ਆਪਣੇ ਆਪ ਨੂੰ ਇਸ ਦ੍ਵੈਤ ਤੋਂ (ਬਿਨੁ) ਰਹਿਤ (ਕਰ) ਕਰਨ ਰੂਪ ਵਾਜਾ ਵਜਾਉਣਾ ਕਰ ਅਤੇ (ਪਗ ਬਿਨੁ ਤਾਲਾ) ਮਨ ਦੇ ਸੰਕਲਪ-ਵਿਕਲਪ ਰੂਪ ਪੈਰਾਂ ਤੋਂ ਰਹਿਤ ਹੋ ਕੇ ਭਾਵ ਇੰਨ੍ਹਾਂ ਸੰਕਲਪਾਂ-ਵਿਕਲਪਾਂ ਦੀ ਹੰਗਤਾ ਤੋਂ ਰਹਿਤ ਹੋ ਕੇ ਮਹਾਂਵਾਕਾਂ ਦਾ ਉਚਾਰਨ ਕਰਨ ਰੂਪ ਤਾਲ ਪੂਰਨਾ ਕਰ।

**ਅਥਵਾ :** ਜੀਵ ਬਾਹਰੀ ਹੱਥਾਂ ਤੋਂ ਬਿਨਾਂ ਪ੍ਰੇਮ ਦੇ ਸਹਿਤ ਨਾਮ ਰੂਪ ਵਾਜਾ ਵਜਾਉਣਾ ਕਰੇ ਅਤੇ (ਪਗ ਬਿਨੁ ਤਾਲਾ) ਮਨ ਤੇ ਚਿਤ ਰੂਪ ਪੈਰਾਂ ਤੋਂ ਬਿਨਾਂ ਭਾਵ ਇੰਨ੍ਹਾਂ ਦੇ ਅਭਿਮਾਨ ਦਾ ਤਿਆਗ ਕਰਕੇ ਮਹਾਂਵਾਕਾਂ ਦੇ ਉਚਾਰਨ ਰੂਪ ਤਾਲ ਪੂਰਨਾ ਕਰੇ।

## ਜੇ ਸਬਦੁ ਬੁਝੈ; ਤਾ ਸਚੁ ਨਿਹਾਲਾ ॥

ਜੇ ਇਹ ਜੀਵ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ (ਬੁਝੈ) ਬੁੱਝ ਲਵੇ ਤਾਂ ਇਹ (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰਸ਼ਨ ਕਰਕੇ (ਨਿਹਾਲਾ) ਨਿਹਾਲ **ਵਾ:** (ਹਾਲਾ) ਦੁੱਖਾਂ ਤੋਂ (ਨਿ) ਰਹਿਤ ਹੋ ਸਕਦਾ ਹੈ।

## ਅੰਤਰਿ ਸਾਚੁ; ਸਭੇ ਸੁਖ ਨਾਲਾ ॥

(ਸਾਚੁ) ਸੱਚੇ ਪ੍ਰਮੇਸਰ ਦੇ ਹਿਰਦੇ (ਅੰਤਰਿ) ਅੰਦਰ ਵਸਣ ਦੇ (ਨਾਲਾ) ਨਾਲ ਹੀ (ਸਭੇ) ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। **ਵਾ:** ਸਾਰੇ ਸੁੱਖਾਂ ਦਾ (ਨਾਲਾ) ਪ੍ਰਵਾਹ ਚਲ ਪੈਂਦਾ ਹੈ। **ਵਾ:** ਹਿਰਦਾ ਸਾਰੇ (ਸੁਖਨ+ਆਲਾ) (ਸੁਖਨ) ਸੁੱਖਾਂ ਦਾ (ਆਲਾ) ਘਰ ਬਣ ਜਾਂਦਾ ਹੈ।

## ਨਦਰਿ ਕਰੈ; ਰਾਖੈ ਰਖਵਾਲਾ ॥੭॥

ਜਿੰਨ੍ਹਾਂ 'ਤੇ ਗੁਰੂ ਸਾਹਿਬ ਜੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੈ) ਕਰ ਦਿੰਦੇ ਹਨ। ਉਹਨਾਂ ਨੂੰ (ਰਖਵਾਲਾ) ਰੱਖਣ ਵਾਲਾ ਪ੍ਰਮੇਸਰ ਆਪ ਹੀ ਵਿਕਾਰ ਆਦਿਕਾਂ ਤੋਂ ਬਚਾ ਕੇ (ਰਾਖੈ) ਰੱਖ ਲੈਂਦਾ ਹੈ।

## ਤ੍ਰਿਭਵਣ ਸੂਝੈ; ਆਪੁ ਗਵਾਵੈ ॥

ਹੇ ਭਾਈ ! ਜੇ (ਆਪੁ) ਆਪਾ ਭਾਵ (ਗਵਾਵੈ) ਗਵਾ ਦੇਈਏ ਤਾਂ (ਤ੍ਰਿਭਵਣ) ਤਿੰਨਾਂ ਭਵਨਾਂ ਦੀ (ਸੂਝੈ) ਸੂਝ ਭਾਵ ਗਿਆਤ ਹੋ ਜਾਂਦੀ ਹੈ। **ਵਾ:** ਜਾਗ੍ਰਤ, ਸੁਪਨ, ਸੁਖੋਪਤ ਅਤੇ ਭੂਤ, ਭਵਿੱਖ, ਵਰਤਮਾਨ ਕਾਲਾਂ ਰੂਪ ਤਿੰਨਾਂ ਭਵਨਾਂ ਵਿਚ ਪ੍ਰਮੇਸਰ ਦੀ ਜੋਤ (ਸੂਝੈ) ਦਿਸ ਆਉਂਦੀ ਹੈ।

## ਬਾਣੀ ਬੂਝੈ; ਸਚਿ ਸਮਾਵੈ ॥

ਹੇ ਭਾਈ ! ਜਦੋਂ ਇਹ ਜੀਵ ਸਤਿਗੁਰਾਂ ਪਾਸੋਂ ਗੁਰਬਾਣੀ ਨੂੰ (ਬੂਝੈ) ਪੁੱਛਦਾ **ਵਾ:** ਸਮਝਦਾ ਹੈ ਤਦੋਂ ਇਹ ਗੁਰਾਂ ਦੀ ਕਿਰਪਾ ਸਦਕਾ (ਸਚਿ) ਸਤ ਸਰੂਪ ਵਿਚ (ਸਮਾਵੈ) ਸਮਾ ਜਾਂਦਾ, ਅਭੇਦ ਹੋ ਜਾਂਦਾ ਹੈ।

## ਸਬਦੁ ਵੀਚਾਰੇ; ਏਕ ਲਿਵ ਤਾਰਾ ॥

ਜਿਹੜੇ ਗੁਰਸਿੱਖ ਗੁਰੂ ਸਾਹਿਬ ਜੀ ਦੇ ਸ਼ਬਦ ਦੀ (ਵੀਚਾਰੇ) ਵਿਚਾਰ ਕਰਦੇ ਹਨ ਅਤੇ ਆਪਣੀ (ਲਿਵ) ਬਿਰਤੀ ਨੂੰ (ਤਾਰਾ) ਤੇਲ ਦੀ ਧਾਰਾ ਵਾਂਗ (ਏਕ) ਇਕ ਰਸ ਪ੍ਰਮੇਸਰ ਵਿਚ ਲਾ ਕੇ ਰੱਖਦੇ ਹਨ।

## ਨਾਨਕ; ਧੰਨੁ ਸਵਾਰਣਹਾਰਾ ॥੮॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਆਪਣੇ ਆਪ ਨੂੰ ਸਵਾਰ ਲੈਣ ਵਾਲੇ ਉਹ ਪੁਰਖ ਧੰਨਤਾ ਯੋਗ ਹਨ।

**ਅਥਵਾ :** ਉਹਨਾਂ ਨੂੰ ਸਵਾਰਨ ਵਾਲੇ ਮਾਤਾ ਪਿਤਾ ਵੀ ਧੰਨ ਹਨ।

**ਅਥਵਾ :** ਉਹਨਾਂ ਨੂੰ ਉਪਦੇਸ਼ ਦੇ ਕੇ ਸਵਾਰਨ ਵਾਲੇ ਗੁਰੂ ਸਾਹਿਬ ਜੀ ਵੀ ਧੰਨ ਹਨ।

**ਅਥਵਾ :** ਉਹਨਾਂ ਨੂੰ (ਸਵਾਰਣਹਾਰਾ) ਸਵਾਰਨ ਵਾਲਾ ਭਾਵ ਬਣਾਉਣ ਵਾਲਾ ਬ੍ਰਹਮਾ ਵੀ ਧੰਨ ਹੈ। ਕਿਉਂਕਿ ਉਹਨਾਂ ਨੇ ਪ੍ਰਮੇਸ਼ਰ ਦੀ ਪ੍ਰਾਪਤੀ ਕਰਕੇ, ਆਪਣਾ ਜੀਵਨ ਸਫਲ ਕਰਕੇ ਬ੍ਰਹਮਾ ਦੇ ਤਾਈਂ ਵੀ ਸੌਂਤਰਾ ਕਰ ਦਿੱਤਾ ਹੈ।

**ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ॥** *(ਅੰਗ : ੫੩੨)*

## ਆਸਾ ਮਹਲਾ ੧ ॥

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ, ਤਾਂ ਸਤਿਗੁਰੂ ਸਾਹਿਬ ਜੀ ਦੇ ਪਾਸ ਹਿਸਾਬ-ਕਿਤਾਬ ਵਾਲੀ ਬਿਰਤੀ ਨੂੰ ਰੱਖਣ ਵਾਲੇ ਕੁਝ ਵਿਦਵਾਨ ਪੰਡਿਤ ਆਏ। ਉਹਨਾਂ ਨੇ ਸਤਿਗੁਰਾਂ ਦੇ ਪਾਸੋਂ ਲੇਖੇ ਦੀ ਬਾਬਤ ਵੀਚਾਰ ਪੁੱਛੀ ਤਾਂ ਉਹਨਾਂ ਦੀ ਗੱਲ ਸੁਣ ਕੇ ਹਜ਼ੂਰ ਪਰਮ ਪਵਿੱਤਰ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਲੇਖ ਅਸੰਖ; ਲਿਖਿ ਲਿਖਿ ਮਾਨੁ ॥

ਹੇ ਭਾਈ ! (ਅਸੰਖ) ਅਣਗਿਣਤ ਜੀਵਾਂ ਦੇ (ਅਸੰਖ) ਅਣਗਿਣਤ (ਲੇਖ) ਲੇਖਾਂ ਨੂੰ (ਲਿਖਿ) ਲਿਖਣ ਵਾਲੇ ਚਿਤਰ ਗੁਪਤ ਵੀ ਅਣਗਿਣਤ ਹਨ, ਜੋ ਲਿਖਾਰੀ ਹੋ ਕੇ ਜੀਵਾਂ ਦੇ ਕਰਮਾਂ ਦੇ ਲੇਖਿਆਂ-ਜੋਖਿਆਂ ਨੂੰ (ਲਿਖਿ) ਲਿਖਦੇ ਹਨ ਅਤੇ ਉਹਨਾਂ ਦੁਆਰਾ ਲਿਖੇ ਹੋਏ ਲੇਖਾਂ ਨੂੰ ਅੱਗੇ ਅਣਗਿਣਤ ਹੀ ਧਰਮ ਰਾਜੇ (ਮਾਨੁ) ਮੰਨਦੇ ਅਤੇ ਵਿਚਾਰਦੇ ਹਨ।

**ਅਥਵਾ :** ਉਹ ਅਣਗਿਣਤ ਜੀਵਾਂ ਦੇ ਲੇਖਾਂ ਨੂੰ (ਲਿਖਿ) ਲਿਖਣ ਵਾਲਾ ਪ੍ਰਮੇਸਰ ਆਪ ਸਭ ਤਰ੍ਹਾਂ ਦੇ ਲੇਖਾਂ ਤੋਂ ਅਲੇਖ ਹੈ ਅਤੇ ਉਸਦੇ (ਲਿਖਿ) ਲਿਖੇ ਹੋਏ ਲੇਖ ਨੂੰ ਹਰ ਕੋਈ (ਮਾਨੁ) ਮੰਨਦਾ ਹੈ। ਤੂੰ ਵੀ ਉਸ ਨੂੰ ਮੰਨਣਾ ਕਰ।

**ਅਥਵਾ :** ਇਹ (ਅਸੰਖ) ਅਣਗਿਣਤ ਜੀਵ ਲੇਖੇ ਨੂੰ (ਲਿਖਿ) ਲਿਖ ਕੇ (ਮਾਨੁ) ਮਾਣ ਕਰਦੇ ਹਨ ਕਿ ਸ਼ਾਇਦ ਅਸੀਂ ਪ੍ਰਮੇਸਰ ਨੂੰ ਜਾਣ ਹੀ ਲਵਾਂਗੇ। ਪਰ ਉਹ ਇਹ ਨਹੀਂ ਜਾਣਦੇ ਕਿ ਉਹ ਪ੍ਰਮੇਸਰ ਲੇਖਾਂ ਤੋਂ ਅਸੰਖ ਹੈ। ਭਾਵ ਉਹ ਅਤੇ ਉਸਦੀ ਵਡਿਆਈ ਗਿਣਤੀ ਤੋਂ ਰਹਿਤ ਹੈ ਤੇ ਲੇਖਾਂ ਨੂੰ ਲਿਖ ਕੇ ਉਸਦੀ ਗਿਣਤੀ ਨਹੀਂ ਕੀਤੀ ਜਾ ਸਕਦੀ।

**ਅਥਵਾ :** ਜਿੰਨ੍ਹਾਂ ਨੇ ਆਪਣੇ ਮਨ ਤੇ ਬੁੱਧੀ ਨੂੰ (ਲਿਖਿ) ਲਿਖਾਰੀ ਬਣਾ ਕੇ ਰਿਦੇ ਰੂਪ ਕਾਗਜ਼ ਉੱਤੇ "**ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥**" ਪ੍ਰਮੇਸਰ ਦੇ ਨਾਮ ਦੇ ਐਸੇ (ਲੇਖ) ਲੇਖੇ ਨੂੰ (ਲਿਖਿ) ਲਿਖਿਆ ਹੈ। ਉਹਨਾਂ ਨੇ ਪ੍ਰਮੇਸਰ ਨੂੰ (ਮਾਨੁ) ਮੰਨਣਾ ਕੀਤਾ ਹੈ। **ਵਾ:** (ਮਾਨੁ) ਉਹਨਾਂ ਨੂੰ ਪ੍ਰਮੇਸ਼ਰ ਨੇ ਮੰਨਣ ਗਿਆਨ ਰੂਪ ਮਾਣ **ਵਾ:** ਸਰੂਪ ਦੀ ਅਭੇਦਤਾ ਰੂਪ ਮਾਣ ਦਿੱਤਾ ਹੈ।

## ਮਨਿ ਮਾਨਿਐ; ਸਚੁ ਸੁਰਤਿ ਵਖਾਨੁ ॥

ਹੇ ਭਾਈ ! ਜਿੰਨ੍ਹਾਂ ਦਾ (ਮਨਿ) ਮਨ (ਸਚੁ) ਸੱਚੇ ਪ੍ਰਮੇਸਰ ਤੇ (ਮਾਨਿਐ) ਮੰਨ ਗਿਆ ਹੈ। ਉਹ ਸੱਚੇ ਨਾਲ (ਸੁ) ਸ੍ਰੇਸ਼ਟ (ਰਤਿ) ਪ੍ਰੀਤੀ ਕਰਦੇ ਹਨ ਅਤੇ ਸੱਚੇ ਦਾ ਹੀ (ਵਖਾਨੁ) ਵਖਿਆਨ ਕਰਦੇ ਹਨ। **ਵਾ:** (ਸੁ) ਭਲੀ ਪ੍ਰਕਾਰ (ਰਤਿ) ਪ੍ਰੀਤੀ ਨਾਲ ਸੱਚ ਸਰੂਪ ਦਾ (ਵਖਾਨੁ) ਕਥਨ ਕਰਦੇ ਹਨ। **ਵਾ:** ਉਹ ਸੱਚੇ ਪ੍ਰਮੇਸ਼ਰ ਨੂੰ (ਸੁਰਤਿ) ਗਿਆਤਪੂਰਵਕ (ਵਖਾਨੁ) ਕਥਨ ਕਰਦੇ ਹਨ।

**ਅਥਵਾ :** ਜਿੰਨ੍ਹਾਂ ਨੇ ਸੁਰਤ ਨੂੰ ਸੱਚ ਸਰੂਪ ਵਿਚ ਜੋੜ ਕੇ ਵਖਿਆਨ ਕੀਤਾ ਹੈ। ਉਹਨਾਂ ਦਾ ਮਨ ਉਸ ਵਾਹਿਗੁਰੂ ਵਿਚ (ਮਾਨਿਐ) ਮੰਨ ਗਿਆ ਹੈ।

**ਅਥਵਾ :** ਅਸੀਂ ਤੇਰੇ ਤਾਈਂ ਇਹ ਗੱਲ (ਵਖਾਨੁ) ਕਥਨ ਕਰਕੇ ਦੱਸਦੇ ਹਾਂ ਕਿ ਪਹਿਲਾਂ ਉਸ (ਸਚੁ) ਸੱਚੇ ਪ੍ਰਮੇਸਰ ਦਾ ਮਨ ਵਿਚ ਸੁਰਤ ਕਰਕੇ (ਮਾਨਿਐ) ਮੰਨਣ ਕਰ **ਵਾ:** ਉਸ ਨੂੰ ਲੇਖਾਂ ਤੋਂ ਅਲੇਖ ਕਰਕੇ (ਮਾਨਿਐ) ਮੰਨਣਾ ਕਰ। ਫਿਰ ਸਤਿਗੁਰਾਂ ਪਾਸੋਂ ਗੁਰਮੰਤਰ ਲੈ ਕੇ ਉਸ (ਮਨਿ) ਮੰਤਰ ਦਾ ਮੰਨਣ ਕਰ ਤਾਂ ਤੈਨੂੰ ਉਸ ਦੀ ਪ੍ਰਾਪਤੀ ਹੋਵੇਗੀ।

## ਕਥਨੀ ਬਦਨੀ; ਪੜਿ ਪੜਿ ਭਾਰੁ ॥

ਹੇ ਭਾਈ ! ਜਿਸ ਦਾ ਮਨ ਅਜੇ ਵਾਹਿਗੁਰੂ ਜੀ ਵਿਚ ਮੰਨਿਆ ਨਹੀਂ ਹੈ। ਜੇਕਰ ਉਹ ਬਹੁਤ ਚੰਗੀ (ਕਥਨੀ) ਕਥਾ ਅਤੇ (ਬਦਨੀ) ਕਵੀਸ਼ਰੀ ਕਰਨੀ ਵੀ ਸਿੱਖ ਲਵੇ ਤਾਂ ਵੀ ਕਿਤਾਬਾਂ ਪੜ੍ਹ-ਪੜ੍ਹ ਕੇ ਅੰਤਹਕਰਣ ਰੂਪ ਸਿਰ ਉੱਤੇ ਹੰਕਾਰ ਦਾ ਭਾਰ ਹੀ ਚੁੱਕਦਾ ਹੈ ਕਿ ਮੈਂ ਬੜਾ ਤਕੜਾ ਵਿਦਵਾਨ ਹਾਂ ਜਾਂ ਮੇਰੇ ਵਰਗੀ ਕਵੀਸ਼ਰੀ ਕਰਨ ਵਾਲਾ ਹੋਰ ਕੋਈ ਨਹੀਂ ਹੈ।

**ਅਥਵਾ :** ਜਿਹੜੀ ਹੰਕਾਰ ਦੇ ਸਹਿਤ ਕਥਾ ਅਤੇ ਕਵੀਸ਼ਰੀ ਕਰਨੀ ਹੈ। ਇਹ ਹੰਗਤਾ ਰੂਪ (ਪੜਿ) ਪੜਦਿਆਂ ਨੂੰ ਨਹੀਂ (ਪੜਿ) ਪਾੜਦੀ ਬਲਕਿ ਹੰਗਤਾ ਰੂਪ ਭਾਰ ਨੂੰ ਹੋਰ ਵਧਾਉਂਦੀ ਹੈ। ਜਿਸ ਕਰਕੇ ਜੀਵ ਮੁਕਤ ਨਹੀਂ ਹੋ ਸਕਦਾ।

**ਅਥਵਾ :** ਕਥਾ ਅਤੇ ਕਵੀਸ਼ਰੀ ਨੂੰ ਪੜ੍ਹ-ਪੜ੍ਹ ਕੇ ਤਾਂ (ਭਾਰੁ) ਅਧਿਸ਼ਠਾਨ ਸਰੂਪ ਨੂੰ (ਭਾਰੁ) ਭਾਲਣਾ ਸੀ। ਪਰ ਕਥਾ-ਕਵੀਸ਼ਰੀਆਂ ਦਾ ਹੰਕਾਰ ਹੋ ਜਾਣ ਕਰਕੇ ਜੀਵਾਂ ਨੂੰ ਉਸਦੀ ਭਾਲ ਵੱਲੋਂ (ਪੜਿ) ਪੜਦਾ ਹੀ (ਪੜਿ) ਪਿਆ ਰਹਿੰਦਾ ਹੈ। **ਵਾ:** ਹੰਕਾਰੀ ਪੁਰਖ ਆਪਣੇ ਅੰਦਰੋਂ ਅਗਿਆਨ ਰੂਪ (ਪੜਿ) ਪੜਦੇ ਨੂੰ (ਪੜਿ) ਪਾੜਦੇ ਨਹੀਂ ਭਾਵ ਨਵਿਰਤ ਨਹੀਂ ਕਰਦੇ ਅਤੇ ਹਮੇਸ਼ਾਂ ਪਾਪਾਂ ਰੂਪ ਭਾਰ ਨੂੰ ਚੁੱਕੀ ਫਿਰਦੇ ਹਨ।

## ਲੇਖ ਅਸੰਖ; ਅਲੇਖੁ ਅਪਾਰੁ ॥੧॥

ਹੇ ਭਾਈ ! ਉਹ ਪ੍ਰਮੇਸਰ ਤਾਂ (ਅਸੰਖ) ਅਣਗਿਣਤ ਜੀਵਾਂ ਦੇ ਲੇਖ ਲਿਖਦਾ ਹੈ। ਪਰ ਆਪ (ਲੇਖ) ਹਿਸਾਬ-ਕਿਤਾਬ **ਵਾ:** ਵੇਦਾਂਤ ਸ਼ਾਸਤਰੀਆਂ ਦੁਆਰਾ ਲਿਖੇ ਗਏ ਵੈਰਾਗ, ਵਿਵੇਕ, ਖਟ ਸੰਪਤੀ, ਮੋਖ, ਇੱਛਾ,

ਸ੍ਰਵਣ-ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੋਧਨ ਰੂਪ ਸਾਧਨਾ ਦੇ ਲੇਖਿਆਂ ਤੋਂ ਅਲੇਖ ਅਤੇ (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

**ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥**
**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥** (ਅੰਗ : ੫੯੮)

## ਐਸਾ ਸਾਚਾ; ਤੂੰ ਏਕੋ ਜਾਣੁ ॥

ਹੇ ਭਾਈ! (ਐਸਾ) ਇਹੋ ਜਿਹਾ (ਸਾਚਾ) ਸੱਚਾ ਤੂੰ (ਏਕੋ) ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹੀ (ਜਾਣੁ) ਜਾਨਣਾ ਕਰ ਅਤੇ

## ਜੰਮਣੁ ਮਰਣਾ; ਹੁਕਮੁ ਪਛਾਣੁ ॥੧॥ ਰਹਾਉ ॥

ਜੋ ਜੀਵਾਂ ਦਾ ਜੰਮਣ ਮਰਣਾ ਹੈ। ਉਸ ਨੂੰ ਵੀ ਪ੍ਰਮੇਸਰ ਦੇ ਹੁਕਮ ਭਾਵ ਆਗਿਆ ਵਿਚ ਹੀ (ਪਛਾਣੁ) ਪਛਾਨਣਾ ਕਰ।

**ਅਥਵਾ :** ਉਸ ਪ੍ਰਮੇਸਰ ਦੇ ਹੁਕਮ ਨੂੰ ਪਛਾਨਣਾ ਕਰ। ਜਿਸ ਨਾਲ ਤੇਰਾ ਜੰਮਣਾ-ਮਰਨਾ ਨਵਿਰਤ ਹੋ ਜਾਵੇਗਾ।

## ਮਾਇਆ ਮੋਹਿ; ਜਗੁ ਬਾਧਾ ਜਮਕਾਲਿ ॥

ਇਹ (ਜਗੁ) ਸਾਰਾ ਜਗਤ ਮਾਇਆ ਦਾ (ਮੋਹਿ) ਮੋਹਿਆ ਹੋਇਆ (ਜਮ+ਕਾਲਿ) ਜੰਮਣ ਮਰਣ ਰੂਪ ਕਾਲ ਦੁਆਰਾ (ਬਾਧਾ) ਬੰਨ੍ਹ ਲਿਆ ਭਾਵ ਕੈਦੀ ਕਰ ਲਿਆ ਗਿਆ ਹੈ।

**ਅਥਵਾ :** ਇਹ ਜਗਤ ਮਾਇਆ ਦੇ ਮੋਹ ਵਿਚ ਬੱਝਾ ਹੋਇਆ ਹੈ, ਇਸ ਕਰਕੇ ਹੀ ਜਮ ਇਸ ਦਾ ਕਾਲ ਕਰ ਦਿੰਦਾ ਹੈ। **ਵਾ:** ਇਸ ਕਰਕੇ ਹੀ ਇਹ (ਜਮ) ਜੰਮਦਾ ਹੈ ਤੇ ਏਸੇ ਕਰਕੇ ਹੀ ਇਸਦਾ (ਕਾਲਿ) ਮਰਨਾ ਹੁੰਦਾ ਹੈ।

## ਬਾਂਧਾ ਛੂਟੈ; ਨਾਮੁ ਸਮੑਾਲਿ ॥

ਜੇਕਰ ਇਹ ਪ੍ਰਮੇਸਰ ਦੇ ਨਾਮ ਨੂੰ (ਸਮੑਾਲਿ) ਸੰਭਾਲਣਾ ਭਾਵ ਯਾਦ ਕਰਨਾ ਕਰੇ ਤਾਂ ਜਮਾਂ ਤੇ ਕਾਲ ਦਾ (ਬਾਂਧਾ) ਬੱਝਾ ਹੋਇਆ ਵੀ (ਛੂਟੈ) ਛੁੱਟ ਜਾਂਦਾ ਹੈ।

## ਗੁਰੁ ਸੁਖਦਾਤਾ; ਅਵਰੁ ਨ ਭਾਲਿ ॥

ਹੇ ਭਾਈ! ਗੁਰੂ ਸਾਹਿਬ ਜੀ ਸਾਰਿਆਂ (ਸੁਖਦਾਤਾ) ਸੁੱਖਾਂ ਦੇ ਦਾਤੇ ਹਨ। ਇਸ ਲਈ ਉਹਨਾਂ ਤੋਂ ਬਿਨਾਂ (ਅਵਰੁ) ਹੋਰ ਕਿਸੇ ਦੇ ਪਾਸੋਂ ਵੀ ਸੁੱਖਾਂ ਦੀ ਭਾਲ ਨਾ ਕਰ।

**ਅਥਵਾ :** (ਅਵਰੁ) ਹੋਰ ਕਿਸੇ ਦੇ ਪਾਸ ਪ੍ਰਮੇਸਰ ਦੀ ਭਾਲ, ਖੋਜ (ਨ) ਨਾ ਕਰ। ਕਿਉਂਕਿ ਇਕ (ਗੁਰੁ) ਸਤਿਗੁਰੂ ਸਾਹਿਬ ਜੀ ਦੁਆਰਾ ਖੋਜ ਕਰਨ 'ਤੇ ਹੀ ਹਿਰਦੇ ਰੂਪ ਘਰ ਵਿਚੋਂ ਸੱਖਾਂ ਦੇ ਦਾਤੇ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

## ਹਲਤਿ ਪਲਤਿ; ਨਿਬਹੀ ਤੁਧੁ ਨਾਲਿ ॥੨॥

ਸਤਿਗੁਰੂ ਸਾਹਿਬ ਜੀ ਹੀ (ਹਲਤਿ) ਇਸ ਲੋਕ ਅਤੇ (ਪਲਤਿ) ਪ੍ਰਲੋਕ ਵਿਚ (ਤੁਧੁ) ਤੇਰੇ ਨਾਲ (ਨਿਬਹੀ) ਸਾਥ ਨਿਭਾਉਣ ਵਾਲੇ ਹਨ।

**ਅਥਵਾ :** ਸਤਿਗੁਰੂ ਸਾਹਿਬ ਜੀ ਦਾ ਬਖਸ਼ਿਆ ਹੋਇਆ ਨਾਮ (ਹਲਤਿ ਪਲਤਿ) ਲੋਕ, ਪ੍ਰਲੋਕ ਵਿਚ ਤੇਰੇ ਨਾਲ ਨਿਭੇਗਾ। ਤੇਰੀ ਹਰ ਤਰ੍ਹਾਂ ਨਾਲ ਸਹਾਇਤਾ ਕਰੇਗਾ।

**ਅਥਵਾ :** ਤੇਰੇ ਦੁਆਰਾ ਕੀਤੀ ਗਈ ਭਗਤੀ ਅਤੇ ਸਾਧਨਾ ਹੀ (ਹਲਤਿ ਪਲਤਿ) ਲੋਕ ਪ੍ਰਲੋਕ ਵਿਚ (ਤੁਧੁ ਨਾਲਿ) ਤੇਰਾ ਸਾਥ (ਨਿਬਹੀ) ਨਿਭਾਉਣ ਵਾਲੀ ਹੋਵੇਗੀ।

## ਸਬਦਿ ਮਰੈ; ਤਾਂ ਏਕ ਲਿਵ ਲਾਏ ॥

ਹੇ ਭਾਈ ! ਜੇ ਇਹ ਜੀਵ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਕੇ ਆਪਾ ਭਾਵ ਵੱਲੋਂ (ਮਰੈ) ਮਰਨਾ ਕਰੇ ਤਾਂ ਹੀ ਇਹ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਜੀ ਵਿੱਚ ਆਪਣੀ (ਲਿਵ) ਬਿਰਤੀ ਨੂੰ (ਲਾਏ) ਲਾ ਸਕਦਾ ਹੈ। **ਵਾ:** ਜੇ ਇਕ ਪ੍ਰਮੇਸਰ ਵਿਚ ਲਿਵ ਨੂੰ ਲਾ ਲਵੇ, ਤਾਂ ਜੀਵਤ ਭਾਵ ਵੱਲੋਂ ਮਰ ਜਾਂਦਾ ਹੈ।

## ਅਚਰੁ ਚਰੈ; ਤਾਂ ਭਰਮੁ ਚੁਕਾਏ ॥

ਜੇ ਇਹ ਜੀਵ (ਅਚਰੁ) ਨਾ ਚਰਨ ਯੋਗ ਭਾਵ ਨਾ ਖਾਧੇ ਜਾਣ ਵਾਲੇ ਕਾਮ, ਕ੍ਰੋਧ ਆਦਿਕਾਂ ਨੂੰ (ਚਰੈ) ਚਰ ਜਾਵੇ ਭਾਵ ਨਾਸ਼ ਕਰ ਦੇਵੇ। ਤਾਂ ਇਸਦਾ ਸਾਰਾ ਭਰਮ (ਚੁਕਾਏ) ਚੁੱਕਿਆ ਜਾਂਦਾ ਹੈ।

**ਅਥਵਾ :** ਜੇ ਇਹ ਪ੍ਰਮੇਸਰ ਵੱਲੋਂ (ਅਚਰੁ) ਅਚੱਲ ਭਾਵ ਜੜ੍ਹ ਹੋਏ ਮਨ ਨੂੰ ਉਸ ਵੱਲ (ਚਰੈ) ਚਲਾ ਲਵੇ, ਤੋਰ ਲਵੇ, **ਵਾ:** ਜਿਧਰ ਤੁਰੀਆ ਪਦ ਵੱਲ ਮਨ ਨਹੀਂ (ਚਰੈ) ਚੜ੍ਹਦਾ, ਉਧਰ (ਚਰੈ) ਚੜ੍ਹਾ ਲਵੇ ਭਾਵ ਤੁਰੀਆ ਪਦ ਵਿੱਚ ਇਸਥਿਤ ਕਰ ਲਵੇ। **ਵਾ:** (ਅਚਰੁ) ਅਚਲ ਸਰੂਪ ਵੱਲ ਬਿਰਤੀ ਨੂੰ (ਚਰੈ) ਚੜ੍ਹਾਵੇ ਤਾਂ ਇਸਦਾ ਭਰਮ ਚੁੱਕਿਆ ਜਾ ਸਕਦਾ ਹੈ।

**ਅਥਵਾ :** ਇਹ ਜੀਵ ਜੇ ਕਰਕੇ ਪ੍ਰਮੇਸਰ ਵੱਲ ਵਿਚਰਨ ਤੋਂ ਰਹਿਤ ਹੋਏ ਮਨ ਨੂੰ ਉਸ ਵੱਲ (ਚਰੈ) ਚਲਾ ਲਵੇ ਤੋਰ ਲਵੇ ਤਾਂ ਇਸਦਾ ਸਾਰਾ ਭਰਮ ਚੁੱਕਿਆ ਜਾਂਦਾ ਹੈ।

## ਜੀਵਨ ਮੁਕਤੁ; ਮਨਿ ਨਾਮੁ ਵਸਾਏ ॥

ਹੇ ਭਾਈ ! ਜਿਹੜਾ ਪੁਰਖ ਪ੍ਰਮੇਸਰ ਦੇ ਨਾਮ ਨੂੰ ਆਪਣੇ ਮਨ ਵਿਚ (ਵਸਾਏ) ਵਸਾ ਲੈਂਦਾ ਹੈ। ਉਹ (ਜੀਵਨ ਮੁਕਤੁ) ਜਿਊਂਦਾ ਹੀ ਮੁਕਤ ਹੋ ਜਾਂਦਾ ਹੈ।

## ਗੁਰਮੁਖਿ ਹੋਇ; ਤ ਸਚਿ ਸਮਾਏ ॥੩॥

ਹੇ ਭਾਈ ! ਜੇ ਗੁਰਮੁਖ (ਹੋਇ) ਬਣ ਜਾਈਏ (ਤ) ਤਾਂ (ਸਚਿ) ਸਤ ਸਰੂਪ ਵਿਚ (ਸਮਾਏ) ਅਭੇਦ ਹੋ ਜਾਈਦਾ ਹੈ।

## ਜਿਨਿ ਧਰ ਸਾਜੀ; ਗਗਨੁ ਅਕਾਸੁ ॥

(ਜਿਨਿ) ਜਿਸ (ਅਕਾਸੁ) ਚਿਦਾਕਾਸ਼ੀ ਬ੍ਰਹਮ ਨੇ ਆਪਣੇ ਹੁਕਮ ਦੁਆਰਾ ਤਖਤ ਦੀ ਨਿਆਈਂ (ਧਰ) ਧਰਤੀ ਅਤੇ ਚੰਦੋਏ ਦੀ ਨਿਆਈਂ (ਗਗਨੁ) ਅਕਾਸ਼ (ਸਾਜੀ) ਸਾਜਿਆ ਹੈ। **ਵਾ:** ਧਰਤੀ ਦੀ ਨਿਆਈਂ ਦੇਹ ਅਤੇ ਅਕਾਸ਼ ਦੀ ਨਿਆਈਂ ਦਸਵਾਂ ਦੁਆਰ ਸਾਜਿਆ ਹੈ। **ਵਾ:** (ਗਗਨੁ ਅਕਾਸੁ) ਦਸਮ ਦੁਆਰਾ ਰੂਪ ਅਕਾਸ਼ ਵਿਚ ਰਹਿਣ ਵਾਲੇ ਜੋਗੀ ਆਦਿਕ ਸਾਜੇ ਹਨ। ਉਹ ਚਿਦਾਕਾਸ਼ੀ ਪ੍ਰਮੇਸਰ ਅਕਾਸ਼ ਦੀ ਨਿਆਈਂ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ।

**ਅਥਵਾ :** (ਜਿਨਿ) ਜਿਸ ਜੀਵ ਨੇ ਆਪਣੀ ਬੁੱਧੀ ਰੂਪ (ਧਰ) ਧਰਤੀ ਨੂੰ (ਗਗਨੁ) ਚਿਦਾਕਾਸ਼ ਵਿਚ ਇਸਥਿਤ ਕਰਕੇ, ਹਿਰਦੇ ਵਿਚੋਂ ਕਾਮ ਆਦਿਕਾਂ ਨੂੰ ਮੇਟ ਕੇ ਸ਼ੁੱਭ ਗੁਣ ਇਸਥਿਤ ਕੀਤੇ ਹਨ। ਉਹ ਇਸ ਤਰ੍ਹਾਂ ਜਾਣਦਾ ਹੈ ਕਿ ਇਹ ਧਰਤੀ ਤੇ ਅਕਾਸ਼ ਆਦਿਕ ਸਭ ਕੁਝ ਉਸ ਪ੍ਰਮੇਸਰ ਦੇ ਸਾਜੇ ਹੋਏ ਹਨ।

## ਜਿਨਿ ਸਭ ਥਾਪੀ; ਥਾਪਿ ਉਥਾਪਿ ॥

(ਜਿਨਿ) ਜਿਸ ਅਕਾਲ ਪੁਰਖ ਵਾਹਿਗੁਰੂ ਨੇ (ਸਭ) ਸਾਰੀ ਸ੍ਰਿਸ਼ਟੀ (ਥਾਪੀ) ਇਸਥਿਤ ਕੀਤੀ ਹੈ। ਉਹੀ ਇਸ ਨੂੰ (ਥਾਪਿ) ਇਸਥਿਤ ਕਰਕੇ, ਪਾਲਣਾ ਪੋਸ਼ਣਾ ਕਰਕੇ ਅੰਤ ਵੇਲੇ (ਉਥਾਪਿ) ਪੁੱਟ ਕੇ ਪਰਲੋਂ ਕਰਨ ਵਾਲਾ ਹੈ ਅਤੇ

## ਸਰਬ ਨਿਰੰਤਰਿ; ਆਪੇ ਆਪਿ ॥

ਫਿਰ (ਸਰਬ) ਸਾਰਿਆਂ ਦੇ ਅੰਦਰ (ਨਿਰੰਤਰਿ) ਇਕ ਰਸ (ਆਪੇ) ਆਪਣਾ ਆਪ ਰੂਪ ਵਿਆਪਕ ਹੈ।

## ਕਿਸੈ ਨ ਪੂਛੇ; ਬਖਸੇ ਆਪਿ ॥੪॥

ਹੇ ਭਾਈ ! ਜਦੋਂ ਉਹ ਪ੍ਰਮੇਸਰ ਆਪ ਬਖਸ਼ਣ ਲੱਗਦਾ ਹੈ ਤਾਂ (ਕਿਸੈ) ਕਿਸੇ ਨੂੰ ਵੀ (ਪੂਛੇ) ਪੁੱਛ ਕੇ ਨਹੀ (ਬਖਸੇ) ਬਖਸ਼ਦਾ। ਭਾਵ ਉਹ ਬਖਸ਼ਣ ਲੱਗਿਆਂ ਕਿਸੇ ਦੀ ਰਾਇ ਨਹੀਂ ਲੈਂਦਾ ਜਾਂ ਕਿਸੇ ਪੈਗੰਬਰ ਦੀ ਸਿਫਾਰਸ਼ ਨਹੀਂ ਮੰਨਦਾ। ਜਦੋਂ ਬਖਸ਼ਣਾ ਹੋਵੇ ਤਾਂ ਆਪ ਹੀ ਨਾਮ, ਗਿਆਨ, ਮੁਕਤੀ ਆਦਿਕ ਦਾਤਾਂ ਬਖਸ਼ ਦਿੰਦਾ ਹੈ।

## ਤੂ ਪੁਰੁ ਸਾਗਰੁ; ਮਾਣਕੁ ਹੀਰੁ ॥

ਹੇ ਪ੍ਰਮੇਸਰ ! ਆਪ ਜੀ (ਸਾਗਰੁ) ਸਮੁੰਦਰ ਦੀ ਨਿਆਈਂ ਗੁਣਾਂ ਕਰਕੇ (ਪੁਰੁ) ਲਬਾਲਬ ਭਰੇ ਹੋਏ ਹੋ ਅਤੇ ਤੁਹਾਡੇ ਵਿਚ ਸ੍ਰਵਣ, ਮੰਨਣ, ਨਿਧਿਆਸਣ ਰੂਪ (ਮਾਣਕੁ) ਮੋਤੀ ਅਤੇ ਨਾਮ ਰੂਪ ਹੀਰੇ ਆਦਿ ਹਨ।

**ਅਥਵਾ :** ਤੂੰ ਬ੍ਰਹਮਾ, ਵਿਸ਼ਨੂੰ ਆਦਿਕਾਂ ਦੀਆਂ (ਪੁਰੁ) ਪੁਰੀਆਂ ਵਿੱਚ, ਇਸ ਧਰਤੀ ਦੇ (ਸਾਗਰੁ) ਸਮੁੰਦਰ ਆਦਿਕਾਂ ਵਿਚ ਅਤੇ ਸਾਰੇ ਹੀਰੇ, ਮਾਣਕ ਆਦਿਕ ਪਦਾਰਥਾਂ ਵਿਚ ਵੀ (ਪੁਰੁ) ਪੂਰਨ ਵਿਆਪਕ ਹੈਂ।

## ਤੂ ਨਿਰਮਲੁ; ਸਚੁ ਗੁਣੀ ਗਹੀਰੁ ॥

ਹੇ ਪ੍ਰਭੂ ! ਤੁਸੀਂ (ਨਿਰਮਲੁ) ਉੱਜਲ, (ਸਚੁ) ਤ੍ਰੈਈਕਾਲ ਅਬਾਧ ਰੂਪ **ਵਾ:** ਚੇਤਨ ਸਰੂਪ ਅਤੇ (ਗੁਣੀ) ਗੁਣਾਂ ਦੇ (ਗਹੀਰੁ) ਸਮੁੰਦਰ **ਵਾ:** ਖਜ਼ਾਨੇ ਹੋ।

**ਅੰਗ : ੪੧੩**

## ਸੁਖੁ ਮਾਨੈ; ਭੇਟੈ ਗੁਰ ਪੀਰੁ ॥

ਹੇ ਭਾਈ ! ਜੀਵ ਸੁੱਖਾਂ ਦੇ ਤਾਈਂ ਤਾਂ ਹੀ (ਮਾਨੈ) ਮਾਣ ਸਕਦਾ ਹੈ। ਜੇ ਇਹ (ਗੁਰ ਪੀਰੁ) **"ਜਾਹਰ ਪੀਰ ਜਗਤੁ ਗੁਰੁ ਬਾਬਾ॥ ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ॥"** ਹਿੰਦੂਆਂ ਦੇ ਗੁਰੂ ਅਤੇ ਮੁਸਲਮਾਨਾਂ ਦੇ ਪੀਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ (ਭੇਟੈ) ਮਿਲ ਪਵੇ। **ਵਾ:** ਜੇਕਰ ਇਹ ਸਾਰੀਆਂ ਤਾਕਤਾਂ ਦੇ ਮਾਲਕ, (ਪੀਰੁ) ਪੀਰਾਂ ਦੇ ਪੀਰ (ਗੁਰ) ਵੱਡੇ ਸਤਿਗੁਰਾਂ ਨਾਲ (ਭੇਟੈ) ਮਿਲ ਪਵੇ।

**ਅਥਵਾ :** ਜਿਨ੍ਹਾਂ ਨੂੰ (ਗੁਰ ਪੀਰੁ) ਗੁਰੂ ਪੀਰ ਅਕਾਲ ਪੁਰਖ ਵਾਹਿਗੁਰੂ ਜੀ (ਭੇਟੈ) ਮਿਲ ਪੈਂਦੇ ਹਨ। ਉਹ ਸਾਰੇ ਸੁੱਖਾਂ ਦੇ ਤਾਈਂ (ਮਾਨੈ) ਮਾਣਦੇ ਹਨ।

## ਏਕੋ ਸਾਹਿਬੁ; ਏਕੁ ਵਜੀਰੁ ॥੫॥

ਉਹ (ਏਕੋ) ਇਕੋ ਪ੍ਰਮੇਸਰ ਆਪ ਹੀ (ਸਾਹਿਬੁ) ਪਾਤਸ਼ਾਹ ਹੈ ਅਤੇ (ਏਕੁ) ਇਕ ਆਪ ਹੀ ਗੁਰੂ ਰੂਪ (ਵਜੀਰੁ) ਵਜ਼ੀਰ ਹੈ। **ਵਾ:** ਤਤ ਬੇਤਾ, ਸੰਤ ਮਹਾਤਮਾ ਰੂਪ ਵਜ਼ੀਰ ਹੈ।

## ਜਗੁ ਬੰਦੀ; ਮੁਕਤੇ, ਹਉ ਮਾਰੀ ॥

ਇਹ ਸਾਰਾ (ਜਗੁ) ਸੰਸਾਰ ਮਾਇਆ ਦੇ ਮੋਹ ਰੂਪ, ਜਨਮਾਂ ਰੂਪ, ਦੇਹਾਂ ਰੂਪ (ਬੰਦੀ) ਬੰਦੀਖਾਨੇ ਵਿਚ ਪਿਆ ਹੋਇਆ ਹੈ। (ਮੁਕਤੇ) ਮੁਕਤ ਪੁਰਖ ਓਹ ਹਨ, ਜਿੰਨ੍ਹਾਂ ਨੇ ਆਪਣੇ ਅੰਦਰੋਂ (ਹਉ) ਹਉਮੈ ਨੂੰ (ਮਾਰੀ) ਮਾਰ ਲਿਆ ਹੈ। ਭਾਵ ਜਿਹੜੇ ਹਉਮੈ ਨੂੰ ਮਾਰ ਲੈਂਦੇ ਹਨ ਉਹ ਪੁਰਖ ਮੁਕਤ ਹੁੰਦੇ ਹਨ ਪਰ ਜਿੰਨ੍ਹਾਂ ਦੀ ਹਉਮੈ ਨਵਿਰਤ ਨਹੀਂ ਹੁੰਦੀ। ਉਹ ਮਾਇਆ ਦੇ ਮੋਹ ਵਿਚ ਕੈਦੀ ਹੋ ਕੇ ਪਏ ਰਹਿੰਦੇ ਹਨ।

## ਜਗਿ ਗਿਆਨੀ; ਵਿਰਲਾ ਆਚਾਰੀ ॥

ਹੇ ਭਾਈ! (ਜਗਿ) ਸੰਸਾਰ ਵਿਚ (ਗਿਆਨੀ) ਗਿਆਨਵਾਨ ਤਾਂ ਬਹੁਤ ਹਨ।

**ਇੱਟ ਚਕੀਏ ਤੇ ਨਿਕਲੇ ਸੌ ਗਿਆਨੀ। ਫਿਰੇ ਧਾੜ ਤੇ ਧਾੜ ਗਿਆਨੀਆਂ ਦੀ।**

ਪਰ (ਆਚਾਰੀ) ਸ੍ਰੇਸ਼ਟ ਆਚਰਨ ਵਾਲਾ ਕੋਈ ਵਿਰਲਾ ਹੀ ਹੈ। **ਵਾ:** ਗੁਰੂ ਸਾਹਿਬ ਜੀ ਦੁਆਰਾ ਦੱਸੇ ਗਏ ਸਾਧਨਾਂ ਦੀ, ਨਾਮ ਅਤੇ ਨਿਸ਼ਕਾਮ ਕਰਮਾਂ ਦੀ ਕਮਾਈ ਕਰਨ ਵਾਲਾ ਕੋਈ ਵਿਰਲਾ ਹੀ ਹੈ।

## ਜਗਿ ਪੰਡਿਤੁ; ਵਿਰਲਾ ਵੀਚਾਰੀ ॥

ਫਿਰ (ਜਗਿ) ਸੰਸਾਰ ਵਿਚ ਪੰਡਿਤ ਕਹਾਉਣ ਵਾਲੇ ਤਾਂ ਬਹੁਤ ਹਨ ਕਿ ਮੈਂ ਵਿਆਕਰਣਾਂ ਪੜ੍ਹਿਆ ਹੋਇਆ ਪੰਡਿਤ ਹਾਂ, ਮੈਂ ਨਿਆਇ ਪੜ੍ਹਿਆ ਹੋਇਆ ਪੰਡਿਤ ਹਾਂ। ਪਰ ਵਾਹਿਗੁਰੂ ਜੀ ਦੇ ਸਰੂਪ ਦੀ (ਵੀਚਾਰੀ) ਵੀਚਾਰ ਵਾਲਾ ਕੋਈ ਵਿਰਲਾ ਹੀ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਪੰਡਿਤ ਕਿਸ ਨੂੰ ਕਹਿੰਦੇ ਹਨ?

**ਉੱਤਰ :** ਜਿਸ ਦੀ ਬੁੱਧੀ ਸ਼ਾਸਤਰਾਂ ਦੇ ਸਿਧਾਂਤ ਨੂੰ ਜਾਨਣ ਵਿਚ ਕੁਸ਼ਲ ਹੋਵੇ ਉਸ ਨੂੰ ਪੰਡਿਤ ਕਹੀਦਾ ਹੈ।

## ਬਿਨੁ ਸਤਿਗੁਰੁ ਭੇਟੇ; ਸਭ ਫਿਰੈ ਅਹੰਕਾਰੀ ॥੬॥

ਸਤਿਗੁਰੂ ਸਾਹਿਬ ਜੀ ਦੇ ਨਾਲ (ਭੇਟੇ) ਮਿਲਣ ਤੋਂ (ਬਿਨੁ) ਬਗੈਰ (ਸਭ) ਸਾਰੀ ਸ੍ਰਿਸ਼ਟੀ (ਅਹੰਕਾਰੀ) ਹੰਕਾਰ ਦੇ ਅੰਦਰ ਹੀ (ਫਿਰੈ) ਤੁਰੀ ਫਿਰਦੀ ਹੈ।

## ਜਗੁ ਦੁਖੀਆ; ਸੁਖੀਆ ਜਨੁ ਕੋਇ ॥

ਹੇ ਭਾਈ! (ਜਗੁ) ਸੰਸਾਰ ਦੇ ਵਿਚ ਲੋਕਾਂ ਨੂੰ (ਦੁਖੀਆ) ਦੁਖੀ ਹੋ ਕੇ ਰੋਂਦੇ ਹੋਏ ਹੀ ਦੇਖੀਦਾ ਹੈ।

**ਨਾਨਕ ਦੁਖੀਆ ਸਭੁ ਸੰਸਾਰੁ ॥** *(ਅੰਗ : ੯੫੪)*

ਪਰ ਕੋਈ ਵਿਰਲਾ (ਜਨੁ) ਭਗਤ ਹੀ (ਸੁਖੀਆ) ਸੁਖੀ ਹੈ, ਜੋ ਪ੍ਰਮੇਸਰ ਦਾ ਸਿਮਰਨ ਕਰਦਾ ਹੈ।

## ਜਗੁ ਰੋਗੀ ਭੋਗੀ; ਗੁਣ ਰੋਇ ॥

(ਜਗੁ) ਸੰਸਾਰ ਦੇ ਜੀਵ (ਗੁਣ) ਵਿਸ਼ਿਆਂ ਦੀ ਕੁਸੰਗਤ ਕਰਕੇ ਭੋਗੀ ਹੋ ਕੇ ਰੋਗੀ ਹੋ ਰਹੇ ਹਨ। ਜਿਸ ਕਾਰਣ ਅੰਤ ਵੇਲੇ (ਰੋਇ) ਰੋਂਦੇ ਫਿਰਦੇ ਹਨ।

**ਅਥਵਾ :** ਜਿਹੜਾ ਜੀਵ ਹਉਮੈ ਕਰਕੇ ਰੋਗੀ ਅਤੇ ਪਦਾਰਥਾਂ ਕਰਕੇ ਭੋਗੀ ਹੋ ਰਿਹਾ ਹੈ। ਉਹ ਸ਼ੁਭ ਗੁਣਾਂ ਦੀ ਪ੍ਰਾਪਤੀ ਵਾਸਤੇ (ਰੋਇ) ਰੋਂਦਾ ਹੈ।

## ਜਗੁ ਉਪਜੈ; ਬਿਨਸੈ ਪਤਿ ਖੋਇ ॥

ਇਸ ਪ੍ਰਕਾਰ (ਜਗੁ) ਸੰਸਾਰ ਦੇ ਜੀਵ (ਉਪਜੈ) ਪੈਦਾ ਹੋ ਕੇ ਅੰਤ ਨੂੰ (ਬਿਨਸੈ) ਨਾਸ਼ ਹੋ ਜਾਂਦੇ ਹਨ ਅਤੇ ਆਪਣੀ (ਪਤਿ) ਇੱਜਤ ਨੂੰ ਕਾਮ, ਕ੍ਰੋਧ ਆਦਿਕਾਂ ਵਿਚ ਲੱਗ ਕੇ (ਖੋਇ) ਗਵਾ ਜਾਂਦੇ ਹਨ।

## ਗੁਰਮੁਖਿ ਹੋਵੈ; ਬੂਝੈ ਸੋਇ ॥੭॥

ਪਰ ਜੋ ਗੁਰਮੁਖ ਪੁਰਖ (ਹੋਵੈ) ਹੁੰਦੇ ਹਨ। (ਸੋਇ) ਉਹ ਪ੍ਰਮੇਸਰ ਦੇ ਸਰੂਪ ਨੂੰ (ਬੂਝੈ) ਬੁਝ ਲੈਂਦੇ ਹਨ।

## ਮਹਘੋ ਮੋਲਿ; ਭਾਰਿ ਅਫਾਰੁ ॥

ਹੇ ਭਾਈ! ਪ੍ਰਮੇਸਰ ਦੇ ਨਾਮ ਦਾ (ਮੋਲਿ) ਮੁਲ ਬਹੁਤ (ਮਹਘੋ) ਮਹਿੰਗਾ ਹੈ ਭਾਵ ਨਾਮ ਬੇਸ਼ਕੀਮਤੀ ਹੈ। **ਵਾ:** ਪ੍ਰਮੇਸਰ ਦੀ ਪ੍ਰਾਪਤੀ ਦਾ (ਮੋਲਿ) ਮੁੱਲ ਬਹੁਤ (ਮਹਘੋ) ਮਹਿੰਗਾ ਹੈ। ਕਿਉਂਕਿ ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪ੍ਰਾਪਤ ਕਰਨ ਲਈ ਪ੍ਰਾਨ ਛੱਡਣੇ ਪੈਂਦੇ ਹਨ। ਆਪਣਾ ਆਪ ਵਾਰਨਾ ਪੈਂਦਾ ਹੈ। ਜਿਵੇਂ ਭਾਈ ਮਨੀ ਸਿੰਘ ਜੀ ਨੇ ਕਿਹਾ ਹੈ ਕਿ:

**ਤਨ ਗੰਦਗੀ ਕੀ ਕੋਠਰੀ ਹਰਿ ਹੀਰਿਆ ਕੀ ਖਾਣ।**
**ਜੇ ਸਿਰ ਦਿਤਿਆ ਹਰਿ ਮਿਲੇ ਤਾ ਭੀ ਸਸਤਾ ਜਾਣ।**
**ਮਨੁ ਦੇ ਰਾਮੁ ਲੀਆ ਹੈ ਮੋਲਿ ॥** *(ਅੰਗ : ੩੨੭)*

ਫਿਰ ਉਸ ਦਾ ਭਾਰ ਵੀ ਬਹੁਤ (ਅਫਾਰੁ) ਵੱਡਾ ਹੈ। ਭਾਵ ਉਸਦੇ ਭਾਰ ਨੂੰ ਸਹਾਰਿਆਂ ਨਹੀਂ ਜਾ ਸਕਦਾ। **ਵਾ:** ਉਹ (ਭਾਰਿ) ਅਧਿਸ਼ਠਾਨ ਸਰੂਪ ਪ੍ਰਮੇਸਰ (ਅਫਾਰੁ) ਫੜਨ ਤੋਂ ਰਹਿਤ ਹੈ।

## ਅਟਲ ਅਛਲੁ; ਗੁਰਮਤੀ ਧਾਰੁ ॥ *('ਅਟੱਲ'ਤੇ 'ਅ-ਛਲੁ' ਬੋਲੋ)*

ਫਿਰ ਜਿਹੜਾ ਪ੍ਰਮੇਸਰ (ਅਟਲ) ਟਲਣ ਤੋਂ ਰਹਿਤ ਹੈ ਅਤੇ (ਅਛਲੁ) ਮਾਇਆ ਦੇ ਮੋਹ ਕਰਕੇ ਛਲਣ ਤੋਂ ਰਹਿਤ ਹੈ। ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਗੁਰਮਤੀ) ਗੁਰਮਤਿ ਦੁਆਰਾ ਆਪਣੇ ਹਿਰਦੇ ਵਿਚ (ਧਾਰੁ) ਧਾਰਨਾ ਕਰ।

## ਭਾਇ ਮਿਲੈ; ਭਾਵੈ ਭਇ ਕਾਰੁ ॥

ਮੇਰਾ ਵਾਹਿਗੁਰੂ ਪ੍ਰੇਮ ਕਰਕੇ ਉਹਨਾਂ ਪ੍ਰੇਮੀਆਂ ਨੂੰ (ਮਿਲੈ) ਮਿਲਦਾ ਹੈ, ਜਿੰਨ੍ਹਾਂ ਨੂੰ ਵਾਹਿਗੁਰੂ ਜੀ ਦੇ (ਭਇ) ਭੈ ਵਿਚ ਰਹਿਣ ਦੀ ਕਾਰ (ਭਾਵੈ) ਭਾਉਂਦੀ ਹੈ।

**ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥** *(ਅੰਗ : ੪੬੫)*

ਭਾਵ ਜਿੰਨ੍ਹਾਂ ਦੇ ਹਿਰਦੇ ਅੰਦਰ ਵਾਹਿਗੁਰੂ ਦਾ ਭੈ ਹੈ, ਜੋ ਹਰ ਵਕਤ ਪ੍ਰਮੇਸਰ ਨੂੰ ਅੰਗ-ਸੰਗ ਜਾਣਦੇ ਹਨ, ਉਹਨਾਂ ਦੇ ਅੰਦਰ ਹੀ ਪ੍ਰੇਮ ਪੈਦਾ ਹੁੰਦਾ ਹੈ।

**ਅਥਵਾ :** ਜਿਹੜੇ ਵਾਹਿਗੁਰੂ ਜੀ ਦੇ (ਭਾਇ) ਅਨੁਸਾਰੀ ਹੋ ਕੇ ਚੱਲਦੇ ਹਨ ਅਤੇ ਜਿੰਨ੍ਹਾਂ ਨੂੰ ਪ੍ਰਮੇਸਰ ਦੇ ਭੈ ਵਿਚ ਰਹਿਣ ਦੀ ਕਾਰ ਭਾਉਂਦੀ ਹੈ। ਉਹਨਾਂ ਨੂੰ ਪ੍ਰਮੇਸਰ ਦਾ (ਭਾਇ) ਪ੍ਰੇਮ ਮਿਲਦਾ ਹੈ। **ਵਾ:** ਉਹਨਾਂ ਨੂੰ (ਭਾਇ) ਪ੍ਰਕਾਸ਼ ਸਰੂਪ ਮਿਲਦਾ ਹੈ।

## ਨਾਨਕੁ; ਨੀਚੁ ਕਹੈ ਬੀਚਾਰੁ ॥੮॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਇਹ (ਨੀਚੁ) ਡੂੰਘਾ ਵੀਚਾਰ, ਨਿਰਣਾ ਕਰ ਕੇ ਕਹਿ ਰਹੇ ਹਾਂ।

**ਅਥਵਾ :** ਅਸੀਂ (ਨੀਚੁ) ਨਿਮਰਤਾ ਦੇ ਸਹਿਤ ਇਸ (ਬੀਚਾਰੁ) ਵੀਚਾਰ ਨੂੰ (ਕਹੈ) ਕਹਿੰਦੇ ਹਾਂ।

**ਅਥਵਾ :** ਇਸ ਵਿਚਾਰ ਨੂੰ ਕਹਿੰਦੇ ਹੰਕਾਰ ਨਹੀਂ ਕਰਨਾ ਚਾਹੀਦਾ। ਆਪਣੇ ਆਪ ਨੂੰ (ਨੀਚੁ) ਨੀਵਾਂ ਸਮਝ ਕੇ ਇਸ ਵਿਚਾਰ ਨੂੰ ਕਹਿਣਾ ਚਾਹੀਦਾ ਹੈ।

## ਆਸਾ ਮਹਲਾ ੧ ॥

## ਏਕੁ ਮਰੈ; ਪੰਚੇ ਮਿਲਿ ਰੋਵਹਿ ॥

ਹੇ ਭਾਈ! ਜੇਕਰ ਕੋਈ (ਏਕੁ) ਇਕ ਸੰਬੰਧੀ (ਮਰੈ) ਮਰ ਜਾਏ ਤਾਂ ਉਸ ਆਦਮੀ ਦੇ ਪਰਿਵਾਰ ਦੇ (ਪੰਚੇ) ਪੰਜੇ ਮੈਂਬਰ (ਮਾਂ, ਪਿਉ, ਭਰਾ, ਭੈਣ, ਘਰਵਾਲੀ) ਆਪਸ ਵਿਚ ਮਿਲ ਕੇ (ਰੋਵਹਿ) ਰੋਣ ਲੱਗ ਜਾਂਦੇ ਹਨ।

**ਅਥਵਾ :** ਜਦੋਂ ਇਕ ਹੰਕਾਰ ਮਰ ਜਾਵੇ ਤਾਂ ਪੰਜੇ ਗਿਆਨ ਇੰਦਰੇ ਮਿਲ ਕੇ ਰੋਂਦੇ ਹਨ ਕਿ ਹੁਣ ਇਸ ਨੇ ਸਾਨੂੰ ਵਿਸ਼ਿਆਂ ਵਿਚ ਪਰਚਣ ਨਹੀਂ ਦੇਣਾ ਹੈ।

**ਅਥਵਾ :** ਜਦੋਂ ਇਕ ਦੇਹ ਅਧਿਆਸ ਮਰ ਜਾਵੇ ਤਾਂ ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਮਿਲ ਕੇ ਰੋਂਦੇ ਹਨ ਕਿ ਹੁਣ ਅਸੀਂ ਕਿਹੜੇ ਅਗਿਆਨੀ ਨੂੰ ਜਾ ਕੇ ਚਿੰਬੜੀਏ। ਇੱਥੋਂ ਤਾਂ ਸਾਡਾ ਅੱਡਾ ਪੁੱਟਿਆ ਗਿਆ ਹੈ।

**ਅਥਵਾ :** ਜਦੋਂ ਇਕ ਮਨ ਮਰ ਜਾਵੇ ਤਾਂ ਸ਼ਬਦ, ਸਪਰਸ਼ ਆਦਿਕ ਪੰਜੇ ਵਿਸ਼ੇ ਮਿਲ ਕੇ ਰੋਂਦੇ ਹਨ ਕਿ ਹੁਣ ਸਾਡਾ ਇਸ ਮਨ ਵਿਚ ਕੋਈ ਥਾਂ ਨਹੀਂ ਰਿਹਾ ਹੈ।

## ਹਉਮੈ ਜਾਇ; ਸਬਦਿ ਮਲੁ ਧੋਵਹਿ ॥

ਹੇ ਭਾਈ! ਜੇਕਰ ਜੀਵ ਪ੍ਰੇਮ ਦਾ ਜਲ ਪਾ ਕੇ ਸ਼ਬਦ ਰੂਪ ਸਾਬਣ ਦੇ ਨਾਲ ਭਾਵ ਸ਼ਬਦ ਦੀ ਕਮਾਈ ਕਰਕੇ ਆਪਣੇ ਅੰਦਰੋਂ ਹਉਮੈ ਦੀ ਮੈਲ ਨੂੰ ਧੋਣਾ ਕਰੇ ਤਾਂ ਇਹ ਹਉਮੈ ਦੀ ਮੈਲ ਜਾਂਦੀ ਹੈ ਭਾਵ ਤਾਂ ਹੀ ਨਾਸ਼ ਹੁੰਦੀ ਹੈ।

## ਸਮਝਿ ਸੂਝਿ; ਸਹਜ ਘਰਿ ਹੋਵਹਿ ॥

ਜੇਕਰ ਜੀਵ ਨੂੰ ਇਸ ਲੋਕ ਵਿਚ ਸਮਝ ਹੋਵੇ ਕਿ ਚੰਗੇ ਕਰਮ ਕਰਨੇ ਚਾਹੀਦੇ ਹਨ ਅਤੇ ਪ੍ਰਲੋਕ ਦੀ (ਸੂਝਿ) ਸੋਝੀ ਹੋਵੇ ਕਿ ਉਹ ਕੰਮ ਕਰੀਏ ਜਿਸ ਨਾਲ ਸਾਡਾ ਪ੍ਰਲੋਕ ਵਿਚ ਆਦਰ ਹੋਵੇ ਤਾਂ ਇਸ ਨੂੰ (ਸਹਜ) ਸਰੂਪ ਰੂਪ ਘਰ ਦੀ ਪ੍ਰਾਪਤੀ (ਹੋਵਹਿ) ਹੋ ਜਾਂਦੀ ਹੈ।

**ਅਥਵਾ :** ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਸਮਝ ਅਤੇ ਪ੍ਰਲੋਕ ਦੀ (ਸੂਝਿ) ਗਿਆਤ ਹੁੰਦੀ ਹੈ ਕਿ "**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**" ਅੱਗੇ ਨਾ ਕਿਸੇ ਦੀ ਜਾਤ ਪੁੱਛੀ ਜਾਂਦੀ ਹੈ ਅਤੇ ਨਾ ਹੀ ਕਿਸੇ ਦੀ ਬੁੱਧੀ ਦਾ ਜੋਰ ਚੱਲਦਾ ਹੈ। **ਵਾ:** ਜਿੰਨ੍ਹਾਂ ਨੂੰ ਤ੍ਵੰ ਪਦ ਦੇ ਲਖ ਅਰਥ ਦੀ ਸਮਝ ਅਤੇ ਤੱਤ ਪਦ ਦੇ ਲਖ ਅਰਥ ਦੀ ਸੋਝੀ ਹੋ ਗਈ ਹੈ। ਉਹ (ਸਹਜ ਘਰਿ) ਸਰੂਪ ਰੂਪ ਘਰ ਵਿਚ ਇਸਥਿਤ ਹੋ ਜਾਂਦੇ ਹਨ।

## ਬਿਨੁ ਬੂਝੇ; ਸਗਲੀ ਪਤਿ ਖੋਵਹਿ ॥੧॥

ਇਹ ਜੀਵ ਗੁਰੂ ਸਾਹਿਬ ਜੀ ਪਾਸੋਂ ਸਰੂਪ ਦੀ ਵੀਚਾਰ (ਬੂਝੇ) ਪੁਛੇ ਤੋਂ (ਬਿਨੁ) ਬਗੈਰ **ਵਾ:** ਤ੍ਵੰ ਪਦ ਤੇ ਤੱਤ ਪਦ ਦੇ ਲਖ ਅਰਥ ਨੂੰ (ਬੂਝੇ) ਜਾਣੇ ਤੋਂ ਬਿਨਾਂ ਆਪਣੀ (ਸਗਲੀ) ਸਾਰੀ (ਪਤਿ) ਇੱਜਤ ਨੂੰ ਵਿਕਾਰਾਂ ਵਿਚ ਹੀ (ਖੋਵਹਿ) ਗਵਾ ਜਾਂਦਾ ਹੈ।

## ਕਉਣੁ ਮਰੈ; ਕਉਣੁ ਰੋਵੈ ਓਹੀ ॥
## ਕਰਣ ਕਾਰਣ; ਸਭਸੈ ਸਿਰਿ ਤੋਹੀ ॥੧॥ ਰਹਾਉ ॥

ਇਸ ਦੁਨੀਆਂ ਵਿਚ (ਕਉਣੁ) ਕਿਹੜਾ ਮਰਦਾ ਹੈ ਅਤੇ (ਓਹੀ) ਓਸ ਮਰੇ ਹੋਏ ਨੂੰ (ਕਉਣੁ) ਕਿਹੜਾ (ਰੋਵੈ) ਰੋਂਦਾ ਹੈ? ਭਾਵ ਨਾ ਕੋਈ ਮਰਦਾ ਹੈ ਅਤੇ ਨਾ ਹੀ ਉਸ ਮਰੇ ਹੋਏ ਨੂੰ ਕੋਈ ਰੋਂਦਾ ਹੈ।

ਹੇ ਪ੍ਰਮੇਸਰ! ਜਦੋਂ ਸਾਰਿਆਂ (ਕਰਣ ਕਾਰਣ) ਕਾਰਜਾਂ ਦੇ ਕਰਨ ਵਾਲਾ (ਤੋਹੀ) ਤੂੰ ਸਾਰਿਆਂ ਦੇ ਸਿਰ ਉੱਤੇ ਖੜ੍ਹਾ ਹੈਂ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਕਉਣੁ ਮਰੈ; ਕਉਣੁ ਰੋਵੈ ਓਹੀ ॥ ਕਰਣ ਕਾਰਣ; ਸਭਸੈ ਸਿਰਿ ਤੋਹੀ ॥੧॥ ਰਹਾਉ ॥**

**ਪ੍ਰਸ਼ਨ :** ਮਹਾਰਾਜ ! (ਕਉਣੁ ਮਰੈ) ਕੌਣ ਮਰਦਾ ਹੈ?

**ਉੱਤਰ :** ਜੰਮਣ ਵਾਲਾ ਮਰਦਾ ਹੈ।

**ਪ੍ਰਸ਼ਨ :** ਉਸ ਮਰੇ ਹੋਏ ਨੂੰ ਕੌਣ ਰੋਂਦਾ ਹੈ?

**ਉੱਤਰ :** ਅਵਿੱਦਿਆ ਦੀਆਂ ਪੀੜਾਂ ਵਾਲਾ, ਮੋਹ ਤੇ ਅਗਿਆਨ ਦੇ ਸਹਿਤ ਸਨੇਹ ਕਰਨ ਵਾਲਾ ਉਸ ਮਰੇ ਹੋਏ ਨੂੰ ਰੋਂਦਾ ਹੈ। **ਵਾ:** ਜੋ ਹੰਗਤਾ-ਮਮਤਾ ਤੋਂ ਰਹਿਤ ਬ੍ਰਹਮ ਬੇਤੇ ਹਨ। ਉਹ ਪ੍ਰਮੇਸਰ ਦੇ ਸਿਮਰਨ ਭਜਨ ਵੱਲੋਂ ਮਰੇ ਹੋਏ ਜੀਵ ਦੀ ਜਿੰਦਗੀ ਉੱਤੇ ਤਰਸ ਕਰਕੇ ਰੋਂਦੇ ਹਨ ਕਿ ਵੇਖੋ ਇਸ ਨੇ ਅਮੋਲਕ ਜਿੰਦਗੀ ਸਿਮਰਨ ਭਜਨ ਕਰਨ ਤੋਂ ਬਿਨਾਂ, ਜੀਵਨ ਮੁਕਤੀ ਤੇ ਸਰੂਪਾਨੰਦ ਦੀ ਪ੍ਰਾਪਤੀ ਤੋਂ ਬਿਨਾਂ ਹੀ ਗਵਾ ਲਈ ਹੈ। **ਵਾ:** ਉਹ ਉਹਨਾਂ ਸਾਕਤ ਪੁਰਸ਼ਾਂ ਉੱਤੇ ਵੀ ਰੋਂਦੇ ਹਨ। ਜਿਹੜੇ ਪ੍ਰਮੇਸਰ ਦੇ ਨਾਮ ਸਿਮਰਨ ਤੋਂ ਬਿਨਾਂ ਹੀ ਜੂਨਾਂ ਰੂਪ ਹੱਟਾਂ-ਹੱਟਾਂ ਵਿਚ ਵਿਕਦੇ ਫਿਰਦੇ ਹਨ। ਯਥਾ :

**ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥** *(ਅੰਗ : ੧੩੬੫)*

ਪਰ ਹੇ ਭਾਈ ! ਜਿਹੜਾ ਪ੍ਰਮੇਸਰ (ਸਭਸੈ) ਸਾਰਿਆਂ ਕਾਰਜਾਂ ਨੂੰ ਕਰਨ ਵਾਲਾ ਹੈ। (ਸਭਸੈ) ਸਾਰਿਆਂ ਦਾ (ਸਿਰਿ) ਸਿਰੋਮਣੀ ਹੈ। ਉਹ (ਤੋਹੀ) ਤੇਰੇ ਤੋਂ ਵੀ ਸਿਰੋਮਣੀ ਹੈ। ਸਾਰਿਆਂ ਵਿਚ ਇਕ ਰਸ ਵਿਆਪਕ ਹੋ ਰਿਹਾ ਹੈ। ਇਸ ਕਰਕੇ ਨਾ ਉਹ ਪ੍ਰਮੇਸਰ ਮਰਦਾ ਹੈ ਤੇ ਨਾ ਹੀ ਉਸ ਨੂੰ ਕੋਈ ਰੋਂਦਾ ਹੈ।

## ਮੂਏ ਕਉ ਰੋਵੈ; ਦੁਖੁ ਕੋਇ ॥

ਹੇ ਭਾਈ ! (ਮੂਏ) ਮਰੇ ਹੋਏ (ਕਉ) ਦੇ ਤਾਈਂ ਓਹੀ (ਰੋਵੈ) ਰੋਂਦੇ ਹਨ, ਜਿੰਨ੍ਹਾਂ ਨੂੰ (ਕੋਇ) ਕੋਈ ਦੁੱਖ ਹੁੰਦਾ ਹੈ ਕਿ ਹੁਣ ਤੇਰੇ ਬਿਨਾਂ ਮੇਰਾ ਹਲ ਕੌਣ ਵਾਹੇਗਾ, ਦੁਕਾਨ ਕੌਣ ਚਲਾਵੇਗਾ ਅਤੇ ਮੇਰੀਆਂ ਮੱਝਾਂ ਕੌਣ ਸਾਂਭੇਗਾ ਆਦਿ। ਭਾਵ ਕੋਈ ਵੀ ਕਿਸੇ ਮਨੁੱਖ ਨੂੰ ਨਹੀਂ ਰੋਂਦਾ ਬਲਕਿ ਸਾਰੇ ਆਪੋ ਆਪਣੇ ਧੰਧਿਆਂ ਨੂੰ ਹੀ ਰੋਂਦੇ ਹਨ।

**ਅਥਵਾ :** (ਕੋਇ) ਕਿਸ ਨੂੰ ਦੁੱਖ ਹੈ ਤੇ (ਕੋਇ) ਕੌਣ (ਮੂਏ) ਮਰੇ ਹੋਏ ਨੂੰ ਰੋਂਦਾ ਹੈ? ਭਾਵ ਵਾਸਤਵ ਵਿਚ ਨਾ ਤਾਂ ਕਿਸੇ ਨੂੰ ਕੋਈ ਦੁੱਖ ਹੈ ਅਤੇ ਨਾ ਹੀ ਕੋਈ ਮਰੇ ਹੋਏ ਨੂੰ ਰੋਂਦਾ ਹੈ। ਕਿਉਂਕਿ ਜਿੰਨ੍ਹਾਂ ਪੰਜਾਂ ਤੱਤਾਂ ਤੋਂ ਸਥੂਲ ਸਰੀਰ ਬਣਿਆ ਹੈ ਉਹ ਜੜ੍ਹ ਹਨ ਅਤੇ ਜਿਸ ਚੇਤਨ ਸਤਾ ਦੇ ਕਾਰਣ ਜੀਵ ਕਿਰਿਆਵਾਂ ਕਰਦਾ ਹੈ ਉਹ ਚੇਤਨ ਸੱਤਾ ਜੰਮਣ-ਮਰਣ ਵਿਚ ਨਹੀਂ ਆਉਂਦੀ ਹੈ। ਇਸ ਪ੍ਰਕਾਰ ਕੇਵਲ ਅਗਿਆਨ ਕਰਕੇ ਹੀ ਜੰਮਣਾ-ਮਰਣਾ ਅਤੇ ਰੋਣਾ ਹੈ।

**ਅਥਵਾ :** ਜੇ (ਕੋਇ) ਕਿਸੇ ਨੂੰ ਦੁੱਖ ਹੁੰਦਾ ਹੈ ਤਾਂ ਉਹ ਕੇਵਲ ਪਰਉਪਕਾਰੀ ਸੰਤਾਂ ਮਹਾਂਪੁਰਖਾਂ ਨੂੰ ਹੀ ਹੁੰਦਾ ਹੈ। ਉਹ ਪ੍ਰਮੇਸਰ ਵੱਲੋਂ ਮਰਿਆਂ ਹੋਇਆਂ ਨੂੰ ਰੋਂਦੇ ਹਨ ਕਿ ਏਨਾਂ ਜੀਵਾਂ ਨੇ ਆਪਣੇ ਅਮੋਲਕ ਜਨਮ ਨੂੰ ਵਿਅਰਥ ਹੀ ਗਵਾ ਲਿਆ ਹੈ।

## ਸੋ ਰੋਵੈ; ਜਿਸੁ ਬੇਦਨ ਹੋਇ ॥

ਜਾਂ ਫਿਰ (ਸੋ) ਉਹ ਰੋਂਦੇ ਹਨ (ਜਿਸੁ) ਜਿੰਨ੍ਹਾਂ ਨੂੰ (ਬੇਦਨ) ਪੀੜਾ (ਹੋਇ) ਹੁੰਦੀ ਹੈ ਭਾਵ ਜਦੋਂ ਜੀਵ ਜਮਾਂ ਦੇ ਮਾਰਗ ਉੱਤੇ ਜਾਂਦੇ ਹਨ ਤਾਂ ਅਤਿਅੰਤ ਹੀ ਪੀੜਾ ਕਰਕੇ ਰੋਂਦੇ ਹਨ। ਯਥਾ :

**ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥** *(ਅੰਗ : ੧੦੨੮)*

**ਅਥਵਾ :** ਜਿਨ੍ਹਾਂ ਨੂੰ ਜੀਵ ਦੀ (ਬੇਦਨ) ਪੀੜਾ ਵਾਲੀ ਹਾਲਤ ਬਾਰੇ ਪਤਾ ਹੋਵੇ ਉਹ ਰੋਂਦੇ ਹਨ ਕਿ ਇਸ ਨੇ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਹੀ ਗਵਾ ਲਿਆ ਹੈ।

## ਜਿਸੁ ਬੀਤੀ; ਜਾਣੈ ਪ੍ਰਭ ਸੋਇ ॥

ਹੇ ਭਾਈ! ਜਿਸ ਦੇ ਨਾਲ (ਬੀਤੀ) ਗੁਜ਼ਰਦੀ ਹੈ ਜਾਂ ਤਾਂ ਉਹ (ਜਾਣੈ) ਜਾਣਦਾ ਹੈ ਕਿ ਜੀਵ ਦੇ ਤਾਈਂ ਪ੍ਰਲੋਕ ਵਿਚ ਕਿਵੇਂ ਡੰਡ ਮਿਲਦਾ ਹੈ ਅਤੇ ਜਾਂ ਫਿਰ (ਸੋਇ) ਉਹ ਅਕਾਲ ਪੁਰਖ ਵਾਹਿਗੁਰੂ ਜਾਣਦਾ ਹੈ। ਜੋ ਪ੍ਰਲੋਕ ਵਿਚ ਜੀਵਾਂ ਦੇ ਕਰਮਾਂ ਅਨੁਸਾਰ ਡੰਡ ਭੁਗਤਾਂਉਂਦਾ ਹੈ।

**ਅਥਵਾ :** ਜਿਸ ਦੀ ਅਵਿਦਿਆ ਅਤੇ ਹੰਗਤਾ (ਬੀਤੀ) ਬਤੀਤ ਭਾਵ ਨਾਸ਼ ਹੋ ਗਈ ਹੈ। (ਸੋਇ) ਉਹੀ (ਪ੍ਰਭ) ਪ੍ਰਮੇਸਰ ਨੂੰ (ਜਾਣੈ) ਜਾਣ ਸਕਦਾ ਹੈ।

## ਆਪੇ ਕਰਤਾ; ਕਰੇ ਸੁ ਹੋਇ ॥੨॥

ਉਹ ਪ੍ਰਮੇਸਰ ਆਪ ਹੀ ਕਰਤਾ ਪੁਰਖ ਹੋ ਕੇ **ਵਾ:** ਜੋ ਕੁਝ ਹੁਣ (ਕਰੈ) ਕਰਦਾ ਹੈ। (ਸੁ) ਉਹ (ਹੋਇ) ਹੁੰਦਾ ਹੈ। **ਵਾ:** ਜੋ ਕੁਝ ਪਿੱਛੇ ਕਰਦਾ ਸੀ, ਉਹੋ ਹੀ ਹੁੰਦਾ ਸੀ। **ਵਾ:** ਜੋ ਕੁਝ ਅੱਗੇ ਕਰੇਗਾ ਉਹੀ ਹੋਵੇਗਾ।

## ਜੀਵਤ ਮਰਣਾ; ਤਾਰੇ ਤਰਣਾ ॥

ਫਿਰ ਜੇਕਰ ਉਹ ਪ੍ਰਮੇਸਰ (ਜੀਵਤ) ਜਿਉਂਦਾ ਰੱਖੇ ਤਾਂ ਜਿਉਣਾ ਹੁੰਦਾ ਹੈ, ਜੇ ਮਾਰ ਦੇਵੇ ਤਾਂ ਮਰਣਾ ਹੁੰਦਾ ਹੈ ਅਤੇ ਜੇ ਤਾਰ ਦੇਵੇ ਤਾਂ ਤਰਨਾ ਹੁੰਦਾ ਹੈ।

**ਅਥਵਾ :** ਜੇ ਜੀਵਤ ਭਾਵ ਵੱਲੋਂ ਮਰਨਾ ਕਰੀਏ ਤਾਂ (ਤਾਰੇ) ਜਹਾਜ ਦੀ ਨਿਆਈਂ ਸੰਸਾਰ ਸਮੁੰਦਰ ਤੋਂ (ਤਰਣਾ) ਤਰ ਜਾਈਦਾ ਹੈ ਅਤੇ ਹੋਰਨਾਂ ਨੂੰ ਤਾਰਨ ਵਾਸਤੇ ਜਹਾਜ ਦੀ ਨਿਆਈਂ ਬਣ ਜਾਈਦਾ ਹੈ।

## ਜੈ ਜਗਦੀਸ; ਪਰਮ ਗਤਿ ਸਰਣਾ ॥

ਹੇ (ਜਗਦੀਸ) ਜਗਤ ਦੇ ਈਸ਼ਰ ਪ੍ਰਮੇਸਰ! ਤੇਰੀ ਸਦਾ ਹੀ (ਜੈ) ਜੈ ਜੈਕਾਰ ਹੋ ਰਹੀ ਹੈ ਅਤੇ ਜਿੰਨ੍ਹਾਂ ਨੇ ਤੇਰੀ (ਸਰਣਾ) ਸ਼ਰਨ ਨੂੰ ਲਿਆ ਹੈ ਉਹਨਾਂ ਨੂੰ (ਪਰਮ ਗਤਿ) ਕੇਵਲ ਮੁਕਤੀ ਪ੍ਰਾਪਤ ਹੋਈ ਹੈ।

**ਅਥਵਾ :** ਪ੍ਰਮੇਸਰ ਦੇ ਸਨਮੁਖ ਇਸ ਪ੍ਰਕਾਰ ਬੇਨਤੀਆਂ ਕਰੀਏ ਕਿ ਹੇ ਪਰਮ ਗਤੀ ਦੇ ਦੇਣ ਵਾਲੇ (ਜਗਦੀਸ) ਜਗਤ ਦੇ ਈਸ਼ਰ ਅਕਾਲ ਪੁਰਖ ਵਾਹਿਗੁਰੂ ਜੀ! ਆਪ ਜੀ ਦੀ ਜੈ ਜੈਕਾਰ ਹੋ ਰਹੀ ਹੈ। ਇਸ ਲਈ ਅਸੀਂ ਵੀ ਆਪ ਜੀ ਦੀ ਸ਼ਰਨ ਵਿਚ ਆਏ ਹਾਂ। ਆਪ ਜੀ ਸਾਡੇ ਉੱਤੇ ਕਿਰਪਾ ਕਰੋ।

## ਹਉ ਬਲਿਹਾਰੀ; ਸਤਿਗੁਰ ਚਰਣਾ ॥

ਹੇ ਭਾਈ! (ਹਉ) ਅਸੀਂ ਸਤਿਗੁਰਾਂ ਦੇ ਚਰਨ ਕਮਲਾਂ ਤੋਂ (ਬਲਿਹਾਰੀ) ਕੁਰਬਾਨ ਜਾਣਾ ਕਰੀਏ।

**ਅਥਵਾ :** ਅਸੀਂ ਅਕਾਲ ਪੁਰਖ ਵਾਹਿਗੁਰੂ ਜੀ ਦੇ (ਚਰਣਾ) ਪੂਜਨੀਕ ਚਰਨ ਕਮਲਾਂ ਤੋਂ ਕੁਰਬਾਨ ਜਾਣਾ ਕਰੀਏ।

## ਗੁਰੁ ਬੋਹਿਥੁ; ਸਬਦਿ ਭੈ ਤਰਣਾ ॥੩॥

ਗੁਰੂ ਸਾਹਿਬ ਜੀ (ਬੋਹਿਥੁ) ਜਹਾਜ ਦੀ ਨਿਆਈਂ ਹਨ ਜੋ ਸ਼ਬਦ ਰੂਪ ਅਨੁਕੂਲ ਹਵਾ ਦੇ ਕੇ ਜੀਵ ਨੂੰ ਭੈਦਾਇਕ ਸੰਸਾਰ ਸਮੁੰਦਰ ਤੋਂ (ਤਰਣਾ) ਤਾਰਨਾ ਕਰਦੇ ਹਨ। **ਵਾ:** ਭੈ ਰੂਪੀ ਜਹਾਜ 'ਤੇ ਚੜ੍ਹਾ ਕੇ ਸ਼ਬਦ ਰੂਪ ਟਿਕਟ ਦੇ ਕੇ ਸੰਸਾਰ ਸਮੁੰਦਰ ਤੋਂ ਤਾਰਨਾ ਕਰਦੇ ਹਨ।

**ਅਥਵਾ :** ਗੁਰੂ ਸਾਹਿਬ ਜੀ ਦੇ ਕੋਲ ਹੀ ਸ਼ਬਦ ਰੂਪ ਜਹਾਜ ਹੈ ਤੇ ਉਹਨਾਂ ਪਾਸੋਂ ਹੀ ਨਾਮ ਰੂਪ ਟਿਕਟ ਲੈ ਕੇ ਭੈਦਾਇਕ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ।

ਵਾਹਿਗੁਰੂ ਨਾਮ ਜਹਾਜ ਹੈ ਚੜ੍ਹੇ ਸੁ ਉਤਰੈ ਪਾਰਿ ॥
ਜੋ ਸਰਧਾ ਕਰਿ ਸੇਂਵਦੇ ਗੁਰ ਪਾਰਿ ਉਤਾਰਨਹਾਰ ॥

## ਨਿਰਭਉ ਆਪਿ; ਨਿਰੰਤਰਿ ਜੋਤਿ ॥

ਉਹ ਪ੍ਰਮੇਸਰ ਆਪ (ਨਿਰਭਉ) ਭੈ ਤੋਂ ਰਹਿਤ ਅਤੇ (ਨਿਰੰਤਰਿ) ਇਕ ਰਸ (ਜੋਤਿ) ਜੋਤੀ ਸਰੂਪ ਹੈ, **ਵਾ:** (ਜੋਤਿ) ਪ੍ਰਕਾਸ਼ ਰੂਪ ਹੈ।

## ਬਿਨੁ ਨਾਵੈ; ਸੂਤਕੁ ਜਗਿ ਛੋਤਿ ॥

ਨਾਮ ਤੋਂ ਬਿਨਾਂ ਸਭ ਨੂੰ ਸੂਤਕ ਚਿੰਬੜਿਆ ਹੋਇਆ ਅਤੇ ਸਾਰਾ ਜਗਤ (ਛੋਤਿ) ਅਪਵਿੱਤਰ ਹੋ ਰਿਹਾ ਹੈ, ਨੀਚ ਹੋ ਰਿਹਾ ਹੈ, ਗਲੀਚ ਹੋ ਰਿਹਾ ਹੈ।

## ਦੁਰਮਤਿ ਬਿਨਸੈ; ਕਿਆ ਕਹਿ ਰੋਤਿ ॥

ਹੇ ਭਾਈ! ਜਿਹੜੇ (ਦੁਰਮਤਿ) ਖੋਟੀ ਮਤ ਵਿਚ ਲੱਗ ਕੇ ਸ਼ਰਾਬ ਪੀਂਦੇ, ਮਾਸ ਖਾਂਦੇ, ਚੋਰੀ-ਯਾਰੀ ਕਰਦੇ ਅਤੇ ਪਰਾਏ ਘਰਾਂ ਵੱਲ ਤੱਕਦੇ ਹਨ। ਉਹ ਅੱਗੇ ਪ੍ਰਲੋਕ ਵਿਚ (ਕਿਆ) ਕੀ ਕਹਿ ਕੇ (ਰੋਤਿ) ਰੋਣਗੇ?

**ਅਥਵਾ :** ਜਿੰਨ੍ਹਾਂ ਨੂੰ ਉਹਨਾਂ ਦੀ ਖੋਟੀ ਬੁੱਧੀ ਨੇ ਹੀ (ਬਿਨਸੈ) ਨਾਸ਼ ਕਰ ਦਿੱਤਾ ਹੈ। ਉਹ ਹੋਰ ਕਿਸੇ ਨੂੰ ਕੀ ਕਹਿ ਕੇ ਰੋਣਗੇ? ਭਾਵ ਉਹ ਆਪਣੇ ਔਗੁਣਾਂ ਨੂੰ ਹੀ ਰੋਣਗੇ।

## ਜਨਮਿ ਮੂਏ; ਬਿਨੁ ਭਗਤਿ ਸਰੋਤਿ ॥੪॥

ਹੇ ਭਾਈ! ਇਹ ਜੀਵ ਪ੍ਰਮੇਸਰ ਦੀ (ਭਗਤਿ) ਭਗਤੀ ਨੂੰ (ਸਰੋਤਿ) ਸ੍ਰਵਣ ਕੀਤੇ ਤੋਂ (ਬਿਨੁ) ਬਗੈਰ (ਜਨਮਿ) ਜੰਮਦੇ ਅਤੇ (ਮੂਏ) ਮਰਦੇ ਰਹਿੰਦੇ ਹਨ।

**ਅਥਵਾ :** ਜਿਹੜੇ ਸ੍ਰਵਣ ਭਗਤੀ ਤੋਂ (ਬਿਨੁ) ਬਗੈਰ ਹਨ, ਉਹ ਜੰਮਦੇ-ਮਰਦੇ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ ਨੇ ਆਪਣੀ (ਸਰੋਤਿ) ਸੁਰਤੀ ਨੂੰ ਪ੍ਰਮੇਸਰ ਦੀ ਪ੍ਰੇਮਾ ਭਗਤੀ ਤੋਂ ਬਿਨਾਂ ਹੋਰ ਹੀ ਪਾਸੇ ਲਾ ਰੱਖਿਆ ਹੈ। ਉਹ ਜੰਮਦੇ-ਮਰਦੇ ਰਹਿੰਦੇ ਹਨ।

**ਅਥਵਾ :** ਜਿਹੜੇ ਸ੍ਰਵਣ ਭਗਤੀ ਕਰਦੇ ਹਨ ਉਹ ਜੰਮਣ-ਮਰਣ ਤੋਂ (ਬਿਨੁ) ਬਿਨਾਂ ਹੋ ਜਾਂਦੇ ਹਨ ਭਾਵ ਜੰਮਣ-ਮਰਣ ਤੋਂ ਰਹਿਤ ਹੋ ਕੇ ਮੁਕਤ ਹੋ ਜਾਂਦੇ ਹਨ।

## ਮੂਏ ਕਉ; ਸਚੁ ਰੋਵਹਿ ਮੀਤ ॥

ਹੇ ਭਾਈ! (ਮੂਏ) ਮਰੇ ਹੋਏ ਨੂੰ ਸੱਚੇ ਮਿੱਤਰ ਹੀ (ਰੋਵਹਿ) ਰੋਂਦੇ ਹਨ।

**ਅਥਵਾ :** ਜਿਹੜੇ ਪੁਰਸ਼ ਮਾਇਆ ਦੇ ਮੋਹ ਤੋਂ (ਮੂਏ) ਮਰ ਚੁੱਕੇ ਹਨ। ਉਹਨਾਂ ਮਰਿਆਂ ਹੋਇਆ (ਕਉ) ਨੂੰ (ਸਚੁ) ਸੱਚੇ (ਮੀਤ) ਮਿੱਤਰ ਹੀ (ਰੋਵਹਿ) ਰੋਂਦੇ ਹਨ।

**ਪ੍ਰਸ਼ਨ :** ਉਹ ਸੱਚੇ ਮਿੱਤਰ ਕਿਹੜੇ ਹਨ?

**ਉੱਤਰ :** ਹੇ ਭਾਈ! ਪਰਉਪਕਾਰ ਕਰਨ ਵਾਲੇ ਸੰਤ ਮਹਾਂਪੁਰਖ ਹੀ ਸੱਚੇ ਮਿੱਤਰ ਹਨ। ਉਹ ਪ੍ਰਮੇਸਰ ਦੇ ਸਿਮਰਨ ਭਜਨ ਵੱਲੋਂ ਮਰੇ ਹੋਏ ਜੀਵ ਤੇ ਰੋਂਦੇ ਹਨ ਕਿ ਇਸਨੇ ਮਨੁੱਖਾ ਜਨਮ ਨੂੰ ਭੈੜੇ ਕੰਮਾਂ ਵਿਚ ਲੱਗ ਕੇ ਵਿਅਰਥ ਹੀ ਗਵਾ ਲਿਆ ਹੈ।

**ਅਥਵਾ :** ਜੀਵਤ ਭਾਵ ਵੱਲੋਂ (ਮੂਏ) ਮਰੇ ਹੋਏ (ਕਉ) ਨੂੰ ਉਸ ਦੇ ਸੱਚੇ ਮਿੱਤਰ ਭਾਵ ਜਗਿਆਸੂ ਪੁਰਖ ਰੋਂਦੇ ਹਨ ਕਿ

ਸਾਨੂੰ ਜੀਵਤ ਭਾਵ ਵੱਲੋਂ ਮਰਨ ਦਾ ਸਮਾਂ ਕਿਉਂ ਨਹੀਂ ਪ੍ਰਾਪਤ ਹੋਇਆ। ਅਸੀਂ ਕਿਉਂ ਐਵੇਂ ਹੰਕਾਰ ਦੇ ਸਹਿਤ ਹੋ ਕੇ ਤੁਰੇ ਫਿਰਦੇ ਰਹੇ।

## ਤ੍ਰੈ ਗੁਣ ਰੋਵਹਿ; ਨੀਤਾ ਨੀਤ ॥

ਹੇ ਭਾਈ ! ਜਾਂ ਫਿਰ (ਤ੍ਰੈ ਗੁਣ) ਤਿੰਨਾਂ ਗੁਣਾਂ ਵਿਚ ਪਏ ਹੋਏ ਰਾਜਸੀ, ਸਾਂਤਕੀ, ਤਾਮਸੀ ਸੁਭਾਅ ਵਾਲੇ ਜੀਵ (ਨੀਤਾ ਨੀਤ) ਨਿਤਾਪ੍ਰਤੀ (ਰੋਵਹਿ) ਰੋਂਦੇ ਹਨ।

**ਨੋਟ :** ਹੁਣ ਸਤਿਗੁਰੂ ਸਾਹਿਬ ਜੀ ਦੁੱਖ-ਸੁੱਖ ਨੂੰ ਤਿਆਗਣ ਦਾ ਰਸਤਾ ਦੱਸਦੇ ਹਨ।

## ਦੂਖੁ ਸੂਖੁ ਪਰਹਰਿ; ਸਹਜਿ ਸੁ ਚੀਤ ॥

*(ਦੂਸਰਾ ਪਾਠ 'ਸੁਚੀਤ')*

ਹੇ ਭਾਈ ! ਜਦੋਂ ਸਹਿਜੇ ਹੀ (ਸੁ) ਭਲੀ ਪ੍ਰਕਾਰ ਪ੍ਰਮੇਸਰ ਵਿਚ ਚਿਤ ਜੋੜ ਲਈਏ। ਫਿਰ ਸਾਰੇ ਦੁੱਖ-ਸੁੱਖ ਦੂਰ ਹੋ ਜਾਂਦੇ ਹਨ।

**ਅਥਵਾ :** ਜੇਕਰ ਤੁਸੀਂ ਰੋਣ ਤੋਂ ਬਚਣਾ ਅਤੇ ਤਿੰਨਾਂ ਗੁਣਾਂ ਤੋਂ ਅਤੀਤ ਹੋਣਾ ਚਾਹੁੰਦੇ ਹੋ ਤਾਂ ਪਾਪਾਂ ਦੇ ਦੁੱਖ ਰੂਪ ਫਲ ਅਤੇ ਪੁੰਨਾਂ ਦੇ ਸੁੱਖ ਰੂਪ ਫਲ ਨੂੰ (ਪਰਹਰਿ) ਤਿਆਗ ਕਰਕੇ ਆਪਣੇ (ਚੀਤ) ਚਿੱਤ ਨੂੰ (ਸੁ) ਭਲੀ ਪ੍ਰਕਾਰ (ਸਹਜਿ) ਸਾਂਤ ਸਰੂਪ ਵਿਚ ਜੋੜਨਾ ਕਰੋ ਅਤੇ

## ਤਨੁ ਮਨੁ ਸਉਪਉ; ਕ੍ਰਿਸਨ ਪਰੀਤ ॥੫॥

ਆਪਣੇ (ਤਨੁ) ਸਰੀਰ ਅਤੇ ਮਨ ਨੂੰ (ਕ੍ਰਿਸ+ਨ) (ਕ੍ਰਿਸ) ਮੜਪਣਤਾਈ ਤੋਂ (ਨ) ਰਹਿਤ ਪ੍ਰਮੇਸਰ ਦੀ (ਪਰੀਤ) ਪ੍ਰੀਤੀ ਵਿਚ (ਸਉਪਉ) ਸੌਂਪਣਾ ਕਰੋ।

**ਅਥਵਾ :** ਆਪਣੇ ਤਨ ਅਤੇ ਮਨ ਨੂੰ (ਕ੍ਰਿਸ+ਅਨ) ਸਾਰਿਆਂ ਦੀ (ਅਨ) ਚੇਸ਼ਟਾ ਕਰਾਉਣ ਵਾਲੇ (ਕ੍ਰਿਸ) ਭੂਮਾ ਰੂਪ ਬ੍ਰਹਮ ਵਾ: (ਕ੍ਰਿਸਨ) ਅੱਗ ਦੀ ਨਿਆਈਂ ਪ੍ਰਕਾਸ਼ ਸਰੂਪ ਬ੍ਰਹਮ ਪ੍ਰਮੇਸਰ ਦੀ ਪ੍ਰੀਤੀ ਵਿਚ ਸੌਂਪਣਾ ਕਰੋ।

**ਅਥਵਾ :** ਜਿਸ ਵਿਚ ਸੰਸਾਰ ਦੀ ਉਤਪਤੀ ਤੇ ਪਰਲੋ ਰੂਪ ਖੇਤੀ ਪੈਦਾ ਨਹੀਂ ਹੁੰਦੀ। ਉਸ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰੀਤੀ ਵਿਚ ਆਪਣੇ ਮਨ ਤੇ ਤਨ ਨੂੰ ਸੌਂਪਣਾ ਕਰੋ।

## ਭੀਤਰਿ ਏਕੁ; ਅਨੇਕ ਅਸੰਖ ॥

ਹੇ ਭਾਈ ! ਸਾਰਿਆਂ ਜੀਵਾਂ ਦੇ ਹਿਰਦੇ (ਭੀਤਰਿ) ਅੰਦਰ (ਏਕੁ) ਇਕੋ ਨਿਰਗੁਣ ਸਰੂਪ ਪ੍ਰਮੇਸਰ ਹੈ ਜਿਸ ਨੇ ਅਨੇਕਾਂ (ਅਸੰਖ) ਅਣਗਿਣਤ ਸਰਗੁਣ ਸਰੂਪ ਧਾਰੇ ਹੋਏ ਹਨ।

**ਅਥਵਾ :** ਜਿਹੜੇ (ਅਸੰਖ) ਗਿਣਤੀ ਤੋਂ ਰਹਿਤ ਅਨੇਕਾਂ ਹੀ ਜੀਵ ਹਨ, ਉਹਨਾਂ ਦੇ ਅੰਦਰ ਇਕੋ ਹੀ ਪ੍ਰਮੇਸਰ ਹੈ।

## ਕਰਮ ਧਰਮ; ਬਹੁ ਸੰਖ ਅਸੰਖ ॥

ਪਰ ਜਿਹੜੇ ਨਿਤ, ਨਮਿਤ, ਪ੍ਰਾਸਚਿਤ ਆਦਿਕ ਕਰਮ ਕਰਨ ਵਿਚ ਅਤੇ ਜਗ ਆਦਿਕ ਧਰਮ ਕਰਨ ਵਿਚ ਬਹੁਤ (ਸੰਖ) ਗਿਣਤੀ ਵਿਚ (ਅਸੰਖ) ਅਣਗਿਣਤ ਜੀਵ ਲੱਗੇ ਹੋਏ ਹਨ।

**ਅਥਵਾ :** ਜਿਹੜੇ ਲੋਕ ਕਰਮਾਂ ਅਤੇ ਧਰਮਾਂ ਦੀ (ਬਹੁ) ਬਹੁਤ ਸਾਰੀ (ਸੰਖ) ਗਿਣਤੀ ਕਰਨ ਵਿਚ ਹੀ ਲੱਗੇ ਹੋਏ ਹਨ ਕਿ ਮੈਂ (ਅਸੰਖ) ਅਣਗਿਣਤ ਹੀ ਕਰਮ ਕੀਤੇ ਹਨ, ਧਰਮ ਕੀਤੇ ਹਨ ਆਦਿ। ਉਹ ਕਰਮਾਂ-ਧਰਮਾਂ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਕਰ ਸਕਦੇ।

## ਬਿਨੁ ਭੈ ਭਗਤੀ; ਜਨਮੁ ਬਿਰੰਥ ॥

ਹੇ ਭਾਈ ! ਜਿਹੜੇ ਪ੍ਰਮੇਸਰ ਦਾ (ਭੈ) ਡਰ ਧਾਰ ਕੇ ਭਗਤੀ ਕੀਤੀ ਤੋਂ ਬਿਨਾਂ ਹਨ। ਵਾਹਿਗੁਰੂ ਜੀ ਦੇ ਭੈ ਅਤੇ ਭਗਤੀ ਬਿਨਾਂ ਉਨ੍ਹਾਂ ਦਾ ਸਾਰਾ ਜਨਮ (ਬਿਰੰਥ) ਵਿਅਰਥ ਹੀ ਚਲਿਆ ਜਾਂਦਾ ਹੈ। ਜਿਸ ਕਰਕੇ ਉਹਨਾਂ ਨੂੰ ਇਸ ਮਨੁੱਖਾ ਜਨਮ ਦਾ ਕੋਈ ਵੀ ਲਾਭ ਨਹੀਂ ਪ੍ਰਾਪਤ ਹੁੰਦਾ।

## ਹਰਿ ਗੁਣ ਗਾਵਹਿ; ਮਿਲਿ ਪਰਮਾਰੰਥ ॥੬॥

ਜਿਹੜੇ ਜੀਵ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਗਾਵਹਿ) ਗਾਉਂਦੇ ਹਨ। ਉਹ (ਪਰਮਾਰੰਥ) ਸਿਧਾਂਤ ਰੂਪ ਪ੍ਰਮੇਸਰ ਨਾਲ ਮਿਲ ਕੇ ਮੁਕਤ ਹੋ ਜਾਂਦੇ ਹਨ।

## ਆਪਿ ਮਰੈ; ਮਾਰੇ ਭੀ ਆਪਿ ॥

ਜਿਹੜੇ ਗੁਰਮੁਖ ਪੁਰਖ ਹੁੰਦੇ ਹਨ। ਉਹ ਜਾਣ ਲੈਂਦੇ ਹਨ ਕਿ ਉਹ ਅਕਾਲ ਪੁਰਖ ਵਾਹਿਗੁਰੂ ਆਪ ਹੀ ਜੀਵ ਰੂਪ ਹੋ ਕੇ ਅਵਿਦਿਆ ਵਿਚ (ਮਰੈ) ਮਰਦਾ ਹੈ ਅਤੇ ਕਾਲ ਰੂਪ ਹੋ ਕੇ ਸਾਰਿਆਂ ਨੂੰ ਮਾਰਨ ਵਾਲਾ (ਭੀ) ਵੀ ਆਪ ਹੈ।

**ਅਥਵਾ :** ਜਗਿਆਸੂ ਰੂਪ ਹੋ ਕੇ ਜੀਵਤ ਭਾਵ ਵੱਲੋਂ ਮਰਨ ਵਾਲਾ ਵੀ ਆਪ ਹੈ ਅਤੇ ਗੁਰੂ ਸਰੂਪ ਹੋ ਕੇ ਸਿੱਖ ਨੂੰ ਜੀਵਤ ਭਾਵ ਤੋਂ ਮਾਰਨ ਵਾਲਾ ਵੀ ਉਹ ਆਪ ਹੀ ਹੈ।

## ਆਪਿ ਉਪਾਏ; ਥਾਪਿ ਉਥਾਪਿ ॥

ਉਹ ਪ੍ਰਮੇਸਰ ਆਪ ਹੀ ਜੀਵਾਂ ਨੂੰ (ਉਪਾਏ) ਪੈਦਾ ਕਰਕੇ (ਥਾਪਿ) ਇਸਥਿਤ ਕਰਦਾ ਹੈ। ਇੰਨ੍ਹਾਂ ਦੀ ਪਾਲਣਾ-ਪੋਸ਼ਣਾ ਕਰਦਾ ਹੈ ਅਤੇ ਫਿਰ ਆਪ ਹੀ ਉਹਨਾਂ ਨੂੰ (ਉਥਾਪਿ) ਨਾਸ਼ ਕਰ ਦਿੰਦਾ ਹੈ।

**ਅਥਵਾ :** ਉਹ ਪ੍ਰਮੇਸਰ ਆਪ ਹੀ ਸ੍ਰਿਸ਼ਟੀ ਨੂੰ (ਉਪਾਏ) ਪੈਦਾ ਕਰਦਾ ਹੈ। ਆਪ ਹੀ (ਥਾਪਿ) ਇਸਥਿਤ ਕਰਦਾ ਹੈ ਅਤੇ ਫਿਰ ਆਪ ਹੀ (ਉਥਾਪਿ) ਪਰਲੋ ਕਰ ਦਿੰਦਾ ਹੈ।

**ਅਥਵਾ :** ਆਪ ਹੀ ਬ੍ਰਹਮ ਗਿਆਨ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਇਸਥਿਤ ਕੀਤੇ ਹੋਏ ਕਾਮ, ਕ੍ਰੋਧ ਆਦਿਕਾਂ ਨੂੰ (ਉਥਾਪਿ) ਪੁੱਟ ਦਿੰਦਾ ਹੈ, ਨਾਸ਼ ਕਰ ਦਿੰਦਾ ਹੈ।

## ਸ੍ਰਿਸਟਿ ਉਪਾਈ; ਜੋਤੀ ਤੂ ਜਾਤਿ ॥

ਹੇ (ਜੋਤੀ) ਅਧਿਸ਼ਠਾਨ ਸਰੂਪ ਪ੍ਰਮੇਸਰ ! ਸਾਰੀ ਸ੍ਰਿਸ਼ਟੀ ਤੂੰ ਹੀ (ਉਪਾਈ) ਪੈਦਾ ਕੀਤੀ ਹੋਈ ਹੈ ਅਤੇ ਤੂੰ ਹੀ ਸਾਰਿਆਂ ਦੀ ਹਾਲਤ ਨੂੰ (ਜਾਤਿ) ਜਾਣਦਾ ਹੈਂ। **ਵਾ:** ਸਾਰਿਆਂ ਦੀ ਉਤਪਤੀ ਨੂੰ ਤੂੰ ਆਪ ਹੀ ਜਾਣਦਾ ਹੈ ਕਿ ਕਿਵੇਂ ਚਾਰ ਖਾਣੀਆਂ ਦੁਆਰਾ ਸ੍ਰਿਸ਼ਟੀ ਪੈਦਾ ਕੀਤੀ ਹੈ। **ਵਾ:** ਤੂੰ ਆਪਦੀ ਉਤਪਤੀ ਨੂੰ ਆਪ ਹੀ (ਜਾਤਿ) ਜਾਣਦਾ ਹੈਂ।

**ਅਥਵਾ :** ਹੇ ਜੋਤੀ ਸਰੂਪ ਪ੍ਰਮੇਸਰ ! ਇਹ ਜਿਹੜੀ ਤੇਰੀ (ਜਾਤਿ) ਪੈਦਾ ਕੀਤੀ ਹੋਈ ਸ੍ਰਿਸ਼ਟੀ ਹੈ। ਇਸ ਸ੍ਰਿਸ਼ਟੀ ਕਰਕੇ ਹੀ ਅਸੀਂ (ਉਪਾਈ) ਪੈਦਾ ਹੋਏ ਹਾਂ। ਪਰ ਤੂੰ ਆਪ ਸਦਾ ਹੀ ਸੁਤੰਤਰ ਹੈਂ, ਜੰਮਣ-ਮਰਣ ਤੋਂ ਰਹਿਤ ਹੈਂ।

**ਅਥਵਾ :** ਹੇ ਭਾਈ ! ਜਿਤਨੀ ਵੀ ਇਹ ਸ੍ਰਿਸ਼ਟੀ ਪੈਦਾ ਕੀਤੀ ਹੋਈ ਹੈ। ਤੂੰ ਇਸ ਵਿਚ ਉਸ ਜੋਤੀ ਸਰੂਪ ਪ੍ਰਮੇਸਰ ਨੂੰ ਹੀ (ਜਾਤਿ) ਜਾਨਣਾ ਕਰ।

## ਸਬਦੁ ਵੀਚਾਰਿ; ਮਿਲਣੁ ਨਹੀ ਭ੍ਰਾਤਿ ॥੭॥

ਹੇ ਭਰਾਵੋ ! ਜੇ ਤੁਸੀਂ (ਸਬਦੁ) ਬ੍ਰਹਮ ਦੀ ਵੀਚਾਰ ਕਰੋਗੇ ਤਾਂ ਤੁਹਾਡਾ ਕਦੇ ਵੀ (ਭ੍ਰਾਤਿ) ਭਰਮ ਨਾਲ (ਮਿਲਣੁ) ਮਿਲਣਾ ਨਹੀਂ ਹੋਵੇਗਾ।

**ਅਥਵਾ :** ਜੇ ਸ਼ਬਦ ਦੀ ਵਿਚਾਰ ਕਰੋਗੇ ਤਾਂ ਤੁਹਾਡੀ *ਭ੍ਰਾਂਤੀ ਨਹੀਂ ਰਹੇਗੀ ਭਾਵ ਨਵਿਰਤ ਹੋ ਜਾਵੇਗੀ ਅਤੇ ਤੁਹਾਡਾ ਪ੍ਰਮੇਸਰ ਨਾਲ ਮਿਲਣਾ ਹੋਵੇਗਾ।

**ਅਥਵਾ :** ਸ਼ਬਦ ਦੀ ਵੀਚਾਰ ਦੁਆਰਾ ਹੀ ਪ੍ਰਮੇਸਰ ਨਾਲ ਮਿਲਣਾ ਹੁੰਦਾ ਹੈ, ਨਹੀਂ ਤਾਂ ਭ੍ਰਾਂਤੀ ਹੀ ਪਈ ਰਹਿੰਦੀ ਹੈ।

**ਅਥਵਾ :** ਜਿਹੜੇ ਸ਼ਬਦ ਦੀ ਵੀਚਾਰ ਵਿਚ ਨਹੀਂ ਮਿਲਦੇ। ਉਹ ਭ੍ਰਾਂਤੀ ਵਿਚ ਹੀ ਪਏ ਰਹਿੰਦੇ ਹਨ।

## ਸੂਤਕੁ ਅਗਨਿ ਭਖੈ; ਜਗੁ ਖਾਇ ॥

*('ਭਖੈ' ਪੋਲਾ ਬੋਲੋ)*

ਹੇ ਭਾਈ ! ਜਿਹੜੇ (ਅਗਨਿ) ਅੱਗ ਵਿਚ (ਭਖੈ) ਪਕਾਏ ਹੋਏ ਭੋਜਨ ਨੂੰ ਸਾਰਾ (ਜਗੁ) ਸੰਸਾਰ (ਖਾਇ) ਖਾਂਦਾ ਹੈ। ਉਸ ਨੂੰ ਵੀ **ਸੂਤਕ ਚਿੰਬੜਿਆ ਹੋਇਆ ਹੈ। ਕਿਉਂਕਿ ਜਿਸ ਅੱਗ ਦੁਆਰਾ ਭੋਜਨ ਪਕਾਇਆ ਹੈ ਉਸ ਅੱਗ ਦੇ ਚਿੰਗਾੜਿਆਂ ਵਿਚ ਵੀ ਛੋਟੇ-ਛੋਟੇ ਜੀਵ ਹੁੰਦੇ ਹਨ। ਜੋ ਅੱਗ ਵਿਚ ਹੀ ਜੰਮਦੇ ਮਰਦੇ ਰਹਿੰਦੇ ਹਨ।

**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥ ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥** *(ਅੰਗ : ੪੭੨)*

**ਅਥਵਾ :** ਜਿਹੜੀ ਜਠਰਾ ਅਗਨੀ ਜੀਵਾਂ ਦੇ ਅੰਦਰ ਭੋਜਨ ਨੂੰ ਖਾਂਦੀ ਭਾਵ ਪਚਾਉਂਦੀ ਹੈ। ਉਸ ਵਿਚ ਵੀ ਸੂਤਕ ਬਣਿਆ ਰਹਿੰਦਾ ਹੈ।

**ਅਥਵਾ :** ਸੂਤਕ ਵੀ ਓਨਾਂ ਚਿਰ ਹੀ ਹੈ ਜਿਨਾਂ ਚਿਰ ਸਾਰੇ ਜਗਤ ਨੂੰ ਖਾਣ ਵਾਲੀ ਤ੍ਰਿਸ਼ਨਾ ਰੂਪ ਅੱਗ ਜੀਵ ਦੇ ਅੰਦਰ (ਭਖੈ) ਭਖਦੀ ਰਹਿੰਦੀ ਹੈ।

## ਸੂਤਕੁ ਜਲਿ ਥਲਿ; ਸਭ ਹੀ ਥਾਇ ॥

ਹੇ ਭਾਈ ! ਇਹ ਸੂਤਕ (ਜਲਿ) ਜਲਾਂ ਅਤੇ (ਥਲਿ) ਥਲਾਂ ਆਦਿ (ਸਭ) ਸਾਰੀਆਂ (ਥਾਇ) ਥਾਵਾਂ ਵਿਚ ਚਿੰਬੜਿਆ ਹੋਇਆ ਹੈ। ਕਿਉਂਕਿ ਜਲ ਵਿਚ ਵੀ ਮੱਛੀਆਂ ਆਦਿਕ ਛੋਟੇ-ਛੋਟੇ ਜੀਵ ਪੈਦਾ ਹੁੰਦੇ ਰਹਿੰਦੇ ਹਨ ਅਤੇ ਥਲਾਂ ਭਾਵ ਧਰਤੀ ਵਿਚ ਵੀ ਛੋਟੇ-ਛੋਟੇ ਅਨੇਕਾਂ ਜੀਵ ਪੈਦਾ ਹੁੰਦੇ ਹਨ। ਇਸ ਪ੍ਰਕਾਰ ਸੂਤਕ ਤਾਂ ਜਲਾਂ, ਥਲਾਂ ਆਦਿ ਸਾਰੀਆਂ ਹੀ ਥਾਵਾਂ ਵਿਚ ਚਿੰਬੜਿਆ ਹੋਇਆ ਹੈ।

## ਨਾਨਕ; ਸੂਤਕਿ ਜਨਮਿ ਮਰੀਜੈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਇਹ ਜੀਵ ਤਾਂ ਸੂਤਕ ਵਿਚ ਹੀ (ਜਨਮਿ) ਜੰਮਦੇ (ਮਰੀਜੈ) ਮਰਦੇ ਰਹਿੰਦੇ ਹਨ।

## ਗੁਰ ਪਰਸਾਦੀ; ਹਰਿ ਰਸੁ ਪੀਜੈ ॥੮॥੪॥

ਤੁਸੀਂ ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ (ਹਰਿ) ਹਰੀ ਪ੍ਰਮੇਸਰ ਦੇ ਆਤਮ ਰਸ ਨੂੰ (ਪੀਜੈ) ਪੀਣਾ ਕਰੋ। ਜਿਸ ਕਰਕੇ ਤੁਸੀਂ ਮੁਕਤ ਹੋ ਜਾਵੋਗੇ ਕਿਉਂਕਿ ਇਸ ਤੋਂ ਇਲਾਵਾ ਮੁਕਤ ਹੋਣ ਦਾ ਹੋਰ ਕੋਈ ਉਪਾਅ ਨਹੀਂ ਹੈ।

## ਰਾਗੁ ਆਸਾ ਮਹਲਾ ੧ ॥

**ਉਥਾਨਕਾ :**

ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ ਤਾਂ ਬਹੁਤ ਸਾਰੇ ਪੰਡਿਤ ਵਿਦਵਾਨ ਸਤਿਗੁਰੂ ਸਾਹਿਬ ਜੀ ਨਾਲ ਵਿਚਾਰ ਚਰਚਾ ਕਰਨ ਵਾਸਤੇ ਆਏ। ਉਹਨਾਂ ਨੇ ਸਤਿਗੁਰਾਂ ਪਾਸ

---

* **ਭ੍ਰਾਂਤੀ** : ਕਿਸੇ ਪਈ ਹੋਈ ਚੀਜ ਨੂੰ ਵੇਖ ਕੇ ਨਿਸ਼ਚੇ ਨਾ ਹੋ ਸਕਣਾ ਕਿ ਇਹ ਕਿਹੜੀ ਚੀਜ ਹੈ। ਇਸ ਪ੍ਰਤੀਤੀ ਦਾ ਨਾਮ ਭ੍ਰਾਂਤੀ ਹੈ।

** **ਸੂਤਕ** : ਵੇਖੋ ਸ਼੍ਰੋਮਣੀ ਦਮਦਮੀ ਸਟੀਕ, ਤੀਸਰੀ ਪੋਥੀ, ਪੰਨਾ ਨੰ: ੮੩੦

ਬੇਨਤੀ ਕੀਤੀ ਕਿ ਮਹਾਰਾਜ ! ਕਿਸੇ ਪੁਰਸ਼ ਵਿਚ ਜੌਹਰੀ ਵਾਲੇ ਗੁਣ ਵੀ ਹੁੰਦੇ ਹਨ? ਤਾਂ ਉਹਨਾਂ ਦੀ ਬੇਨਤੀ ਨੂੰ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਸਾਰਿਆਂ ਦੇ ਤਾਈਂ ਉਪਦੇਸ਼ ਬਖਸ਼ਿਸ਼ ਕਰਦਿਆਂ ਹੋਇਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਆਪੁ ਵੀਚਾਰੈ; ਸੁ ਪਰਖੇ ਹੀਰਾ ॥

ਹੇ ਭਾਈ ! ਜਿਹੜੇ ਪੁਰਖ ਆਪਣੇ ਸਰੂਪ ਜਾਂ ਆਤਮਾ ਦੀ (ਵੀਚਾਰੈ) ਵੀਚਾਰ ਕਰਦੇ ਹਨ। (ਸੁ) ਉਹ **"ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ ॥ ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥"** ਪ੍ਰਮੇਸਰ ਰੂਪ ਹੀਰੇ ਨੂੰ (ਪਰਖੇ) ਪਰਖ ਲੈਂਦੇ ਹਨ। ਭਾਵ ਪਹਿਲਾਂ ਤੂੰ ਪਦ ਦੇ ਲਖ ਅਰਥ ਦੀ ਪਛਾਣ ਹੁੰਦੀ ਹੈ। ਫਿਰ ਤਤ ਪਦ ਦੇ ਲਖ ਅਰਥ ਦਾ ਬੋਧ ਹੁੰਦਾ ਹੈ।

**ਅਥਵਾ :** ਜਿਹੜਾ ਪੁਰਖ ਆਪਣੇ ਸਰੂਪ ਦੇ ਗਿਆਨ ਦੁਆਰਾ **"ਸ੍ਵੈਅੰ ਜੋਤ ਅਨੰਦ ਘਨ ਸਚਦਾ ਵਿਭੂ ਅਨੂਪ। ਵਾਸੁਦੇਵ ਦੇਵਾਧਪਤ ਹੈ ਆਤਮ ਇਹ ਰੂਪ।"** ਐਸੇ ਆਤਮ ਸਰੂਪ ਦੀ ਵੀਚਾਰ ਕਰ ਲੈਂਦਾ ਹੈ। ਉਹ ਗੁਰਾਂ ਦੁਆਰਾ ਹਰੀ ਰੂਪ ਹੀਰੇ ਨੂੰ ਪਰਖ ਲੈਂਦਾ ਹੈ।

## ਏਕ ਦ੍ਰਿਸਟਿ; ਤਾਰੇ ਗੁਰ ਪੂਰਾ ॥

ਫਿਰ ਉਸ ਦੀ (ਏਕ) ਏਕਤਾ ਵਾਲੀ (ਦ੍ਰਿਸਟਿ) ਦ੍ਰਿਸ਼ਟੀ ਹੋ ਜਾਂਦੀ ਹੈ ਅਤੇ (ਗੁਰ ਪੂਰਾ) ਪੂਰੇ ਗੁਰੂ ਸਾਹਿਬ ਜੀ ਉਸ ਨੂੰ ਸੰਸਾਰ-ਸਮੁੰਦਰ ਤੋਂ (ਤਾਰੇ) ਤਾਰ ਦਿੰਦੇ ਹਨ।

**ਅਥਵਾ :** ਜੀਵਾਂ ਦੇ ਤਾਈਂ ਏਕਤਾ ਵਾਲੀ ਦ੍ਰਿਸ਼ਟੀ ਬਖਸ਼ਣ ਵਾਲੇ ਸਤਿਗੁਰੂ ਸਾਹਿਬ ਜੀ ਸਾਰਿਆਂ ਵਿਚ ਇਕ ਅਦ੍ਵੈਤ ਵਾਲੀ ਦ੍ਰਿਸ਼ਟੀ ਰੱਖਦੇ ਹਨ। ਕਿਸੇ ਦੀ ਜਾਤ-ਪਾਤ ਦਾ ਲਿਹਾਜ ਨਹੀਂ ਕਰਦੇ। ਜੋ ਵੀ ਸ਼ਰਧਾ ਧਾਰ ਕੇ ਗੁਰੂ ਸਾਹਿਬ ਜੀ ਸ਼ਰਨ ਵਿਚ ਆ ਜਾਂਦਾ ਹੈ। ਪੂਰਨ ਸਤਿਗੁਰੂ ਜੀ ਉਸ ਨੂੰ ਭਵ ਸਾਗਰ ਤੋਂ ਤਾਰ ਦਿੰਦੇ ਹਨ ਭਾਵ ਇਕ ਅਦ੍ਵੈਤ ਸਰੂਪ ਪ੍ਰਮੇਸਰ ਨੂੰ ਦਿਖਾ ਕੇ ਉਸ ਦੀ ਨਿਗ੍ਹਾ ਖੋਲ੍ਹ ਦਿੰਦੇ ਹਨ। ਜਿਵੇਂ ਕਲਗੀਧਰ ਪਾਤਸ਼ਾਹ ਜੀ ਦੇ ਪ੍ਰਤਾਪ ਨਾਲ ਭਾਈ ਘਨੱਈਆ ਜੀ ਦੀ ਨਿਗ੍ਹਾ ਖੁੱਲ੍ਹੀ ਸੀ। ਜੋ ਸਾਰਿਆਂ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਨੂੰ ਹੀ ਦੇਖਦੇ ਸਨ ਅਤੇ ਜੰਗ ਵਿਚ ਸਾਰੇ ਸੈਨਿਕਾਂ ਨੂੰ ਪਾਣੀ ਪਿਆਉਂਦੇ ਸਨ।

## ਗੁਰੁ ਮਾਨੈ; ਮਨ ਤੇ, ਮਨੁ ਧੀਰਾ ॥੧॥

ਜਿਹੜੇ ਸੱਚੇ ਗੁਰਾਂ ਦੀ ਸਿਖਿਆ ਨੂੰ (ਮਾਨੈ) ਮੰਨਦੇ ਹਨ ਉਹਨਾਂ ਦਾ ਮਨ ਗੁਰੂ ਸਾਹਿਬ ਜੀ ਦੇ (ਮਨੁ) ਮੰਤਰ (ਤੇ) ਦੁਆਰਾ (ਧੀਰਾ) ਧੀਰਜ ਵਾਲਾ ਹੋ ਜਾਂਦਾ ਹੈ।

**ਅਥਵਾ :** ਜਦੋਂ ਇਹ ਵਿਸ਼ਿਆਂ ਰੂਪ ਚੋਗੇ ਉਪਰ ਡਿੱਗਣ ਵਾਲਾ ਮਨ ਵਿਸ਼ਿਆ ਵੱਲੋਂ ਨਿਰਲੇਪ ਰਹਿਣ ਰੂਪ ਧੀਰਜ ਨੂੰ ਪਕੜ ਲੈਂਦਾ ਹੈ ਤਾਂ ਫਿਰ ਇਹ ਗੁਰੂ ਸਾਹਿਬ ਜੀ ਦੇ (ਮਨੁ) ਮੰਤਰ ਭਾਵ ਉਪਦੇਸ਼ ਨੂੰ (ਮਾਨੈ) ਮੰਨ ਲੈਂਦਾ ਹੈ।

**ਅਥਵਾ :** ਜਦੋਂ ਮਨ ਗੁਰੂ ਸਾਹਿਬ ਜੀ ਦੇ (ਮਨੁ) ਮੰਤਰ ਨੂੰ ਮੰਨਦਾ ਹੈ ਤਾਂ ਗੁਰਾਂ ਦੇ ਮੰਤਰ ਦੁਆਰਾ ਅਸ਼ੁਧ ਮਨ ਸ਼ੁਧ ਹੋਣ ਰੂਪ ਧੀਰਜ ਵਾਲਾ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਦਾ ਮਨ ਗੁਰਾਂ ਦੇ (ਮਨੁ) ਸ਼੍ਰੋਮਣੀ ਉਪਦੇਸ਼ ਤੇ ਮੰਨ ਗਿਆ ਹੈ ਉਹ ਲੋਕਾਂ ਨੂੰ ਵੀ ਧੀਰਜ ਦਿੰਦੇ ਹਨ।

**ਅਥਵਾ :** ਜਦੋਂ ਮਨ (ਧੀਰਾ) ਧੀਰਜ ਵਾਲਾ ਹੁੰਦਾ ਹੈ ਤਾਂ ਉਦੋਂ ਇਹ ਗੁਰੂ ਸਾਹਿਬ ਜੀ ਨੂੰ ਚੇਤਨ ਸਰੂਪ ਮੰਨਦਾ ਹੈ ਅਤੇ ਜਦੋਂ ਇਹ ਗੁਰੂ ਸਾਹਿਬ ਜੀ ਨੂੰ ਚੇਤਨ ਸਰੂਪ ਮੰਨ ਲੈਂਦਾ ਹੈ ਤਾਂ ਉਦੋਂ (ਮਨੁ) ਸ਼੍ਰੋਮਣੀ ਪ੍ਰਮੇਸਰ ਦਾ ਰੂਪ ਹੀ ਹੋ ਜਾਂਦਾ ਹੈ।

## ਐਸਾ ਸਾਹੁ; ਸਰਾਫੀ ਕਰੈ ॥

ਹੇ ਭਾਈ ! ਬਾਹਰ ਦੁਨੀਆਂ ਵਾਲੇ ਸਰਾਫ ਤਾਂ ਹੀਰੇ ਆਦਿਕਾਂ ਦੀ ਪਰਖ ਕਰਦੇ ਹਨ ਪਰ ਸਤਿਗੁਰੂ ਸਾਹਿਬ ਜੀ (ਐਸਾ) ਐਸੇ (ਸਾਹੁ) ਸ਼ਾਹੂਕਾਰ ਹਨ ਜੋ ਸਾਰਿਆਂ ਹਿਰਦਿਆਂ ਰੂਪ ਨਗੀਨਿਆਂ ਦੀ (ਸਰਾਫੀ) ਪਰਖ ਕਰਨ ਰੂਪ (ਸਰਾਫੀ) ਸਰਾਫਤਾਈ (ਕਰੈ) ਕਰਦੇ ਹਨ ਕਿ ਇਹ ਸ਼ੁਧ ਰਿਦੇ ਹਨ ਜਾਂ ਮੰਨਣ ਰਿਦੇ ਹਨ।

## ਸਾਚੀ ਨਦਰਿ; ਏਕ ਲਿਵ ਤਰੈ ॥੧॥ ਰਹਾਉ ॥

ਹੇ ਭਾਈ ! ਜਿੰਨ੍ਹਾਂ ਤੇ ਪ੍ਰਮੇਸਰ ਦੀ (ਸਾਚੀ) ਸੱਚੀ (ਨਦਰਿ) ਕਿਰਪਾ ਦ੍ਰਿਸ਼ਟੀ ਹੋਈ ਹੈ, ਉਹ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਜੀ ਵਿਚ ਲਿਵ ਲਾ ਕੇ (ਤਰੈ) ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਤੇ ਗੁਰੂ ਸਾਹਿਬ ਜੀ ਨੇ ਸੱਚੀ ਗਿਆਨ ਵਾਲੀ ਕਿਰਪਾ ਦ੍ਰਿਸ਼ਟੀ ਪਾਈ ਹੈ, ਉਹ ਆਪਣੀ (ਲਿਵ) ਬਿਰਤੀ ਨੂੰ ਪ੍ਰਮੇਸਰ ਵਿਚ (ਏਕ) ਇਕ ਰਸ ਲਾ ਕੇ ਤਰ ਜਾਂਦੇ ਹਨ ਅਤੇ ਹੋਰਨਾਂ ਨੂੰ ਤਾਰ ਦਿੰਦੇ ਹਨ।

## ਪੂੰਜੀ ਨਾਮੁ; ਨਿਰੰਜਨ ਸਾਰੁ ॥

ਹੇ ਗੁਰਸਿੱਖੋ ! ਸਤਿਗੁਰਾਂ ਦੇ ਪਾਸੋਂ ਸ਼ਰਧਾ ਰੂਪ ਪੂੰਜੀ ਦੁਆਰਾ (ਨਿਰੰਜਨ) ਸ਼ੁਧ ਪ੍ਰਮੇਸਰ ਦੇ ਨਾਮ ਰੂਪ ਪੂੰਜੀ ਨੂੰ ਖਰੀਦਣਾ ਕਰੋ, ਕਿਉਂਕਿ (ਨਿਰੰਜਨ) ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹੀ ਲੋਕ-ਪ੍ਰਲੋਕ ਵਾਸਤੇ (ਸਾਰੁ) ਸ੍ਰੇਸ਼ਟ ਪੂੰਜੀ ਹੈ।

## ਨਿਰਮਲੁ ਸਾਚਿ ਰਤਾ; ਪੈਕਾਰੁ ॥

ਹੇ ਭਾਈ ! ਜੋ ਸੱਚੇ ਨਾਮ ਵਿਚ (ਰਤਾ) ਰੰਗਿਆ ਹੋਇਆ ਹੈ ਉਹ ਅਸਤ, ਜੜ, ਦੁੱਖ ਰੂਪ ਮਾਇਆ ਤੋਂ ਰਹਿਤ ਹੋਣ ਕਰਕੇ (ਨਿਰਮਲੁ) ਸ਼ੁੱਧ ਹੈ ਅਤੇ ਆਪਣੇ ਆਪ ਨੂੰ ਵਿਕਾਰਾਂ ਤੇ ਔਗੁਣਾਂ ਤੋਂ ਬਚਾ ਕੇ ਗੁਣਾਂ ਵਿਚ ਪਰਵਿਰਤ ਕਰਨ ਕਰਕੇ (ਪੈਕਾਰੁ) ਚਤੁਰ ਹੈ।

## ਸਿਫਤਿ ਸਹਜ; ਘਰਿ ਗੁਰੁ ਕਰਤਾਰੁ ॥੨॥

ਹੇ ਭਾਈ ! ਫਿਰ ਜਿਹੜੇ ਪੁਰਖ ਪ੍ਰਮੇਸਰ ਦੀ ਸਹਜੇ ਹੀ ਸਿਫਤ ਕਰਦੇ ਹਨ, ਉਹਨਾਂ ਨੂੰ (ਗੁਰੁ) ਚੇਤਨ ਸਰੂਪ (ਕਰਤਾਰੁ) ਅਕਾਲ ਪੁਰਖ ਵਾਹਿਗੁਰੂ ਜੀ ਘਰ ਵਿਚ ਹੀ ਪ੍ਰਾਪਤ ਹੋ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਨੂੰ ਗੁਰਾਂ ਨੇ (ਸਹਜ) ਸਰੂਪ ਦੀ ਸਿਫਤ ਦੇ ਦਿੱਤੀ ਹੈ। ਉਹਨਾਂ ਦੇ (ਘਰਿ) ਹਿਰਦੇ ਵਿਚ (ਕਰਤਾਰੁ) ਪ੍ਰਮੇਸਰ ਪ੍ਰਗਟ ਹੋ ਜਾਂਦਾ ਹੈ।

**ਅਥਵਾ :** (ਕਰਤਾਰੁ) ਪ੍ਰਮੇਸਰ ਸਰੂਪ ਗੁਰਾਂ ਦੀ ਸਿਫਤ ਸੰਗਤ ਰੂਪ ਘਰ ਵਿਚ ਸਹਜੇ ਹੀ ਹੁੰਦੀ ਹੈ।

**ਅਥਵਾ :** ਕਰਤਾਰ ਸਰੂਪ ਗੁਰਾਂ ਦੀ ਸਿਫਤ ਕਰਨੇ ਕਰਕੇ (ਸਹਜ) ਸਰੂਪ ਰੂਪ ਘਰ ਦੀ ਪ੍ਰਾਪਤੀ ਹੁੰਦੀ ਹੈ।

**ਨੋਟ :** ਏਥੇ ਗੁਰੂ ਨਾਨਕ ਦੇਵ ਸਾਹਿਬ ਜੀ (ਕਰਤਾਰੁ) ਪ੍ਰਮੇਸਰ ਨੂੰ ਹੀ ਆਪਣਾ ਗੁਰੂ ਕਹਿ ਰਹੇ ਹਨ।

## ਆਸਾ ਮਨਸਾ; ਸਬਦਿ ਜਲਾਏ ॥

ਫਿਰ ਜਿਹੜੇ ਪੁਰਖ ਦੁਨੀਆਂ ਦੀ *ਆਸਾ ਅਤੇ ਪਦਾਰਥਾਂ ਦੀ (**ਮਨਸਾ) ਵਾਸ਼ਨਾ ਨੂੰ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ (ਜਲਾਏ) ਜਾਲ ਭਾਵ ਨਵਿਰਤ ਕਰ ਦਿੰਦੇ ਹਨ।

---

* **ਆਸਾ :** ਇੱਛਾ ਦਾ ਦੀਰਘ ਕਾਲ ਤੱਕ ਬਣੇ ਰਹਿਣਾ ਕਿ ਮੈਨੂੰ ਇਹ ਚੀਜ ਪ੍ਰਾਪਤ ਹੋ ਜਾਵੇ।

** **ਮਨਸਾ :** ਮਨਸਾ ਨਾਮ ਵਾਸ਼ਨਾ ਦਾ ਹੈ। ਜਿਵੇਂ ਜਿੰਨ੍ਹਾਂ ਪਦਾਰਥਾਂ ਦੀ ਪਹਿਲਾਂ ਇੱਛਾ ਸੀ, ਉਹਨਾਂ ਪਦਾਰਥਾਂ ਦੀ ਪ੍ਰਾਪਤੀ ਹੋਣ ਤੋਂ ਬਾਅਦ ਵੀ ਹੋਰਨਾਂ ਪਦਾਰਥਾਂ ਦੀ ਪ੍ਰਾਪਤੀ ਦੀ ਇੱਛਾ ਬਣੀ ਰਹਿਣੀ ਦਾ ਨਾਮ ਮਨਸਾ ਹੈ।

## ਰਾਮ ਨਰਾਇਣੁ; ਕਹੈ ਕਹਾਏ ॥

ਉਹ (ਰਾਮ) ਵਿਆਪਕ (ਨਰਾਇਣੁ) ਪ੍ਰਮੇਸਰ ਦੇ ਨਾਮ ਨੂੰ ਆਪ (ਕਹੈ) ਕਹਿੰਦੇ ਅਤੇ ਹੋਰਨਾਂ ਤੋਂ (ਕਹਾਏ) ਕਹਾਉਂਦੇ ਹਨ।

**ਅਥਵਾ :** ਸਤਿਗੁਰੂ ਸਾਹਿਬ ਜੀ (ਰਾਮ) ਰਮੇ ਹੋਏ ਪ੍ਰਮੇਸਰ ਦੇ ਸਰੂਪ ਹੋ ਕੇ ਵੀ (ਨਰਾਇਣੁ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਆਪ ਕਹਿੰਦੇ ਹਨ ਅਤੇ ਸਿੱਖਾਂ ਪਾਸੋਂ ਕਹਾਉਂਦੇ ਹਨ।

**ਅਥਵਾ :** ਜਿਸ (ਰਾਮ) ਸਾਰਿਆਂ ਵਿਚ ਵਿਆਪਕ ਅਕਾਲ ਪੁਰਖ ਵਾਹਿਗੁਰੂ ਜੀ ਦਾ (ਨਰ+ਆਇਣੁ) ਨਰਾਂ-ਨਰਾਂ ਵਿਚ ਘਰ ਹੈ। ਉਸ ਦੇ ਨਾਮ ਨੂੰ ਆਪ ਕਹਿਣਾ ਅਤੇ ਹੋਰਨਾਂ ਮਿਲਾਪੀਆਂ, ਅਧਿਕਾਰੀਆਂ ਦੇ ਤਾਈਂ ਕਹਾਉਣਾ ਕਰੋ।

**ਆਪਿ ਕਮਾਉ ਅਵਰਾ ਉਪਦੇਸ ॥** *(ਅੰਗ : ੧੮੫)*

## ਗੁਰ ਤੇ; ਵਾਟ ਮਹਲੁ ਘਰੁ ਪਾਏ ॥੩॥

ਗੁਰਮੁਖ ਪੁਰਖ ਗੁਰਾਂ ਦੇ (ਤੇ) ਪਾਸੋਂ ਭਗਤੀ ਰੂਪ (ਵਾਟ) ਰਸਤੇ ਦੀ ਪ੍ਰਾਪਤੀ ਕਰਕੇ ਤੁਰੀਆ ਪਦ ਰੂਪ ਮਹਲ ਅਤੇ ਸਰੂਪ ਰੂਪ ਘਰ ਨੂੰ (ਪਾਏ) ਪ੍ਰਾਪਤ ਕਰਦੇ ਹਨ।

**ਅਥਵਾ :** ਗੁਰਾਂ ਦੇ ਪਾਸੋਂ (ਮਹਲੁ) ਸਤ ਸਰੂਪ ਦਾ ਰਸਤਾ (ਘਰੁ) ਸਰੀਰ ਦੇ ਅੰਦਰੋਂ ਹੀ ਪਾ ਲੈਂਦੇ ਹਨ।

## ਅੰਗ : ੪੧੪

## ਕੰਚਨ ਕਾਇਆ; ਜੋਤਿ ਅਨੂਪੁ ॥

ਹੇ ਭਾਈ ! ਜਿੰਨ੍ਹਾਂ ਪੁਰਖਾਂ ਦੀ (ਕਾਇਆ) ਬੁੱਧੀ ਮਲ ਵਿਖੇਪ ਆਦਿਕਾਂ ਦੀ ਮੈਲ ਤੋਂ ਰਹਿਤ (ਕੰਚਨ) ਸੋਨੇ ਵਰਗੀ ਸ਼ੁੱਧ ਹੈ। ਉਹਨਾਂ ਦੇ ਅੰਦਰ (ਅਨੂਪੁ) ਉਪਮਾਂ ਤੋਂ ਰਹਿਤ (ਜੋਤਿ) ਪ੍ਰਕਾਸ਼ ਰੂਪ ਪ੍ਰਮੇਸਰ ਪਰਗਟ ਹੋ ਜਾਂਦਾ ਹੈ।

**ਕੰਚਨ ਕਾਇਆ ਕੋਟਿ ਗੜ ਵਿਚਿ ਹਰਿ ਹਰਿ ਸਿਧਾ ॥** *(ਅੰਗ : ੪੪੯)*

**ਪ੍ਰਸ਼ਨ :** ਉਹ ਪ੍ਰਕਾਸ਼ ਸਰੂਪ ਪ੍ਰਮੇਸਰ ਕੈਸਾ ਹੈ?

## ਤ੍ਰਿਭਵਣ ਦੇਵਾ; ਸਗਲ ਸਰੂਪੁ ॥

**ਉੱਤਰ :** ਉਹ (ਤ੍ਰਿਭਵਣ) ਤਿੰਨਾਂ ਲੋਕਾਂ (ਸਵਰਗ ਲੋਕ, ਮਾਤ ਲੋਕ, ਪਤਾਲ ਲੋਕ) ਦਾ (ਦੇਵਾ) ਰਾਜਾ ਹੈ। **ਵਾ:** ਤਿੰਨਾਂ ਅਵਸਥਾਵਾਂ-(ਜਾਗ੍ਰਤ, ਸੁਪਨ, ਸੁਖੋਪਤ) ਦਾ (ਦੇਵਾ) ਪ੍ਰਕਾਸ਼ਕ ਅਤੇ (ਸਗਲ) ਸਾਰਿਆਂ ਸਰੂਪਾਂ ਦਾ ਪ੍ਰਕਾਸ਼ਕ ਹੈ। **ਵਾ:** ਸਾਰੇ ਸਰੂਪ ਉਸੇ ਨੇ ਹੀ ਧਾਰੇ ਹੋਏ ਹਨ।

## ਮੈ ਸੋ ਧਨੁ ਪਲੈ; ਸਾਚੁ ਅਖੂਟੁ ॥੪॥

ਹੇ ਭਾਈ ! (ਮੈ) ਸਾਡੇ ਹਿਰਦੇ ਰੂਪ ਪੱਲੇ ਵਿਚ (ਸੋ) ਉਸ (ਸਾਚੁ) ਸੱਚੇ ਪ੍ਰਮੇਸਰ ਦਾ ਨਾਮ ਰੂਪ ਧੰਨ ਹੈ ਜੋ ਕਦੇ ਵੀ (ਅਖੂਟੁ) ਮੁੱਕਦਾ ਨਹੀਂ ਹੈ।

## ਪੰਚ ਤੀਨਿ; ਨਵ ਚਾਰਿ ਸਮਾਵੈ ॥

ਜਿੰਨ੍ਹਾਂ ਦੇ (ਪੰਚ) ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਤੀਨਿ) ਤਿੰਨੇ ਗੁਣ (ਨਵ) ਨੌ ਗੋਲਕਾਂ ਅਤੇ

(ਚਾਰਿ) ਚਾਰੇ ਅੰਤਹਕਰਣ ਮਨ, ਬੁਧ, ਚਿਤ, ਅਹੰਕਾਰ **ਵਾ**: ਚਾਰੇ ਹਰਖ, ਸੋਗ, ਰਾਗ, ਦ੍ਵੈਖ ਅਭਾਵ ਹੋ ਗਏ ਹਨ। ਉਹ ਉਸ ਪ੍ਰਕਾਰ ਵਿਚ ਹੀ ਸਮਾ ਜਾਂਦੇ ਹਨ।

**ਅਥਵਾ** : ਜਿੰਨ੍ਹਾਂ ਦੇ ਅੰਦਰ (ਪੰਚ) ਪੰਜਾਂ ਤੱਤਾਂ ਦੀ ਧਾਰਨਾ (ਤੀਨਿ) ਤਿੰਨੇ ਅਸਤੀ, ਭਾਂਤੀ, ਪ੍ਰਿਅਤਾ **ਵਾ**: ਤਿੰਨੇ ਸਤ, ਚਿਤ, ਅਨੰਦ **ਵਾ**: ਤਿੰਨੇ ਸ੍ਰਵਣਾਦਿਕ (ਨਵ) ਨਵਧਾ ਭਗਤੀ ਅਤੇ (ਚਾਰਿ) ਚਾਰੇ ਅਵਸਥਾਵਾਂ ਜਾਗਰਤ, ਸੁਪਨ, ਸੁਖੋਪਤ, ਤੁਰੀਆ **ਵਾ**: ਚਾਰੇ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਦੇ ਗੁਣ (ਸਮਾਵੈ) ਸਮਾ ਜਾਂਦੇ ਹਨ। ਉਹਨਾਂ ਨੂੰ (ਤੀਨਿ) ਤਿੰਨਾਂ ਅਵਸਥਾਵਾਂ ਦਾ ਸਾਖੀ (ਪੰਚ) ਚੇਤਨ ਬ੍ਰਹਮ (ਨਵ) ਨੌਂ ਖੰਡਾਂ ਤੇ ਚਾਰੇ ਦਿਸ਼ਾਵਾਂ ਵਿਚ (ਸਮਾਵੈ) ਮਿਲਿਆ ਹੋਇਆ ਦਿਸ ਪੈਂਦਾ ਹੈ। **ਵਾ**: ਉਹ (ਪੰਚ) ਚੇਤਨ ਪ੍ਰਮੇਸਰ ਨੂੰ (ਪੰਚ) ਪੰਜਾਂ ਤੱਤਾਂ ਵਿਚ ਵਿਆਪਕ ਰੂਪ (ਤੀਨਿ) ਤਿੰਨਾਂ ਲੋਕਾਂ ਵਿਚ ਪ੍ਰਕਾਸ਼ਤਾ ਰੂਪ (ਨਵ) ਨੌਵਾਂ ਖੰਡਾਂ ਵਿਚ ਅਧਿਸ਼ਠਾਨ ਰੂਪ ਸਮਝ ਲੈਂਦੇ ਹਨ ਅਤੇ ਚਾਰੇ ਦਿਸ਼ਾਵਾਂ ਵਿਚ ਮਿਲਿਆ ਹੋਇਆ ਜਾਣ ਲੈਂਦੇ ਹਨ।

**ਅਥਵਾ** : ਜਿੰਨ੍ਹਾਂ ਦੀ ਬਿਰਤੀ (ਪੰਚ) ਪੰਜ ਈਸ਼ਰਾਂ ਦੀ ਉਪਾਸ਼ਨਾ (ਤੀਨਿ) ਤਿੰਨਾਂ ਦੇਵਤਿਆਂ ਦੀ ਸੇਵਾ (ਨਵ) ਨੌਵਾਂ ਖੰਡਾਂ ਦੀ ਸੈਰ ਤੇ ਚਾਰੇ ਜੁਗਾਂ ਵੱਲੋਂ ਅਭਾਵ ਹੋ ਗਈ ਹੈ। ਉਹ ਉਸ ਅਕਾਲ ਪੁਰਖ ਵਿਚ ਹੀ ਸਮਾ ਜਾਂਦੇ ਹਨ।

**ਅਥਵਾ** : ਹੇ ਭਾਈ! ਜਿਹੜਾ ਚੇਤਨ ਪੰਜ ਤੱਤਾਂ (ਤੀਨਿ) ਤਿੰਨ ਅਸੱਤ, ਜੜ੍ਹ, ਦੁੱਖ ਰੂਪ (ਨਵ) 'ਨੌਂ' ਪੁਰਖ, ਪ੍ਰਕਿਰਤੀ, ਮਹੀਤੱਤ, ਤ੍ਰਿਧਾ ਹੰਕਾਰ ਤੇ ਪੰਜ ਤਨਮਾਤਰਾ ਅਤੇ ਚਾਰੇ ਖਾਣੀਆਂ ਵਿਚ ਸਮਾ ਰਿਹਾ ਹੈ। ਉਸ ਵਿਚ ਅਭੇਦ ਹੋਣਾ ਕਰੋ।

## ਧਰਣਿ ਗਗਨੁ; ਕਲ ਧਾਰਿ ਰਹਾਵੈ ॥

ਹੇ ਭਾਈ! ਜਿਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੀ (ਕਲ) ਸ਼ਕਤੀ ਨੂੰ (ਧਰਣਿ) ਬੁੱਧੀ ਅਤੇ (ਗਗਨੁ) ਹਿਰਦਿਆਂ ਦੇ ਅੰਦਰ (ਧਾਰਿ) ਧਾਰਿਆ ਹੋਇਆ ਹੈ। ਉਸ ਵਿਚ ਆਪਣੇ ਚਿਤ ਦੀ ਬਿਰਤੀ ਨੂੰ ਟਿਕਾ ਕੇ (ਰਹਾਵੈ) ਰੱਖਣਾ ਕਰੋ।

**ਅਥਵਾ** : ਫਿਰ ਜੋ (ਧਰਣਿ) ਧਰਤੀ ਅਤੇ (ਗਗਨੁ) ਅਕਾਸ਼ ਵਿਚ ਵਿਆਪਕ ਪ੍ਰਮੇਸਰ ਹੈ। ਉਹ ਆਪਣੀ (ਕਲ) ਸ਼ਕਤੀ ਨੂੰ ਸਾਰਿਆਂ ਦੇ ਵਿਚ ਰੱਖ ਕੇ ਸਾਰਿਆਂ ਨੂੰ ਆਪਣੇ (ਧਾਰਿ) ਆਸਰੇ (ਰਹਾਵੈ) ਰੱਖਦਾ ਹੈ।

**ਅਥਵਾ** : (ਧਰਣਿ) ਭੂਮਾ ਰੂਪ ਬ੍ਰਹਮ (ਗਗਨੁ) ਆਕਾਸ਼ ਦੀ ਨਿਆਈਂ ਸਾਰਿਆਂ ਵਿਚ ਵਿਆਪਕ ਹੈ ਅਤੇ ਸਾਰਿਆਂ ਵਿਚ ਆਪਣੀ (ਕਲ) ਸ਼ਕਤੀ ਨੂੰ ਧਾਰ ਕੇ (ਰਹਾਵੈ) ਰੱਖ ਰਿਹਾ ਹੈ।

**ਅਥਵਾ** : ਆਪਣੀ (ਧਰਣਿ) ਬੁੱਧੀ ਰੂਪ ਧਰਤੀ ਨੂੰ ਨਿਮਰਤਾ ਦੇ ਸਹਿਤ ਕਰਕੇ (ਕਲ) ਸ਼ਾਂਤੀ ਧਾਰ ਕੇ ਬੋਧ ਦੇ ਸਹਿਤ ਹੋ ਕੇ ਉਸ (ਗਗਨੁ) ਚਿਦਾਕਾਸ਼ ਪ੍ਰਮੇਸਰ ਵਿਚ ਇਸਥਿਤ ਹੋ ਕੇ (ਰਹਾਵੈ) ਰਹਿਣਾ ਕਰੋ ਅਤੇ

## ਬਾਹਰਿ ਜਾਤਉ; ਉਲਟਿ ਪਰਾਵੈ ॥੫॥

ਜਿਹੜਾ ਮਨ ਬਾਹਰਮੁੱਖ ਹੋ ਕੇ ਪਦਾਰਥਾਂ ਜਾਂ ਸੰਸਾਰ ਵੱਲ (ਜਾਤਉ) ਜਾਂਦਾ ਹੈ ਉਸ ਨੂੰ (ਉਲਟਿ) ਉਲਟਾ ਭਾਵ ਮੋੜ ਕੇ ਪ੍ਰਮੇਸਰ ਵੱਲ (ਪਰਾਵੈ) ਪਹੁਚਾਉਣਾ ਕਰੋ।

## ਮੂਰਖੁ ਹੋਇ; ਨ ਆਖੀ ਸੂਝੈ ॥

ਹੇ ਭਾਈ! "**ਮੂਰਖ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥**" ਜੋ ਐਸੇ ਮੂਰਖ ਪੁਰਸ਼ (ਹੋਇ) ਹੁੰਦੇ ਹਨ। ਉਹਨਾਂ ਨੂੰ ਗੁਰੂ ਸਾਹਿਬ ਜੀ ਦੀ (ਆਖੀ) ਕਹੀ ਹੋਈ ਸਿੱਖਿਆ (ਸੂਝੈ) ਦਿਸਦੀ ਨਹੀਂ ਹੈ। **ਵਾ**: ਉਹ ਗੁਰਾਂ ਦੀ ਕਹੀ ਹੋਈ ਸਿੱਖਿਆ ਨੂੰ ਸਮਝਦੇ ਹੀ ਨਹੀਂ ਹਨ। **ਵਾ**: ਉਹ ਆਪਣੇ ਸਰੂਪ ਨੂੰ ਨਹੀਂ ਦੇਖ ਸਕਦੇ। **ਵਾ**: ਉਹਨਾਂ

ਨੂੰ ਬਾਹਰਲੀਆਂ ਪ੍ਰਤੱਖ ਅੱਖਾਂ ਨਾਲ ਵੀ ਕੁਝ ਨਹੀਂ ਦਿਸਦਾ। ਜਿਸ ਕਾਰਣ ਲੱਸੀ ਤੇ ਦੁੱਧ, ਕਾਲੀ ਭੇਡ ਤੇ ਕਾਲੇ ਮਹੇਂ, ਕਾਮਧੇਨ ਗਾਂ ਤੇ ਗਧੇ, ਚਿੱਟੇ ਧੌਲੇ ਤੇ ਚਿੱਟੀ ਲੱਸੀ ਨੂੰ ਇਕੋ ਹੀ ਸਮਝ ਲੈਂਦੇ ਹਨ।

**ਪ੍ਰਸ਼ਨ :** ਮਹਾਰਾਜ ! ਇਸ ਦਾ ਕੀ ਕਾਰਣ ਹੈ?

**ਉੱਤਰ :** ਇੰਨ੍ਹਾਂ ਜੀਵਾਂ ਦੇ ਅੰਦਰ ਮੂਰਖਤਾਈ ਦੀ ਪ੍ਰਧਾਨਗੀ ਹੋਣਾ ਹੀ ਮੂਲ ਕਾਰਣ ਹੈ। ਜਿਸ ਕਰਕੇ ਇੰਨ੍ਹਾਂ ਨੂੰ ਮਨ-ਬੁੱਧ ਰੂਪ ਨੇਤਰਾਂ ਵਿਚ **ਵਾ:** ਵਿਵੇਕ-ਵੈਰਾਗ ਰੂਪ ਨੇਤਰਾਂ ਵਿਚ ਵੀਚਾਰ ਰੂਪ ਨਿਗ੍ਹਾ ਦੇ ਨਾ ਹੋਣ ਕਰਕੇ ਵਿਆਪਕ ਬ੍ਰਹਮ ਦਿਸਦਾ ਨਹੀਂ ਹੈ।

## ਜਿਹਵਾ ਰਸੁ ਨਹੀ; ਕਹਿਆ ਬੂਝੈ ॥

ਫਿਰ ਇੰਨ੍ਹਾਂ ਮੂਰਖਾਂ ਦੀ (ਜਿਹਵਾ) ਜੁਬਾਨ ਵਿਚ ਪ੍ਰੇਮ ਰੂਪ ਰਸ ਨਹੀਂ ਹੈ ਭਾਵ ਜਦੋਂ ਵੀ ਕੁਝ ਬੋਲਣ ਲਗਦੇ ਹਨ ਤਾਂ ਹਮੇਸ਼ਾਂ ਫਿੱਕਾ ਹੀ ਬੋਲਦੇ ਹਨ।

**ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ॥** *(ਅੰਗ : ੧੧੨੬)*

ਅਤੇ ਸਤਿਗੁਰੂ ਸਾਹਿਬ ਜੀ ਦੁਆਰਾ (ਕਹਿਆ) ਕਥਨ ਕੀਤੇ ਹੋਏ ਉਪਦੇਸ਼ ਨੂੰ (ਬੂਝੈ) ਸਮਝਦੇ ਨਹੀਂ ਹਨ।

**ਅਥਵਾ :** ਜੇਕਰ ਕੋਈ ਜਗਿਆਸੂ ਅਧਿਕਾਰੀ ਪੁਰਖ ਇੰਨ੍ਹਾਂ ਨੂੰ ਕੁਝ (ਬੂਝੈ) ਪੁੱਛ ਲੈਂਦਾ ਹੈ ਤਾਂ ਇਹ ਮੂਰਖ ਜੀਵ ਕੁਝ ਵੀ ਦੱਸ ਨਹੀਂ ਸਕਦੇ ਕਿਉਂਕਿ ਇੰਨ੍ਹਾਂ ਦੀ ਜੁਬਾਨ ਵਿਚ (ਰਸੁ) ਪ੍ਰੇਮ ਨਹੀਂ ਹੈ। **ਵਾ:** ਮਹਾਤਮਾ ਦੇ ਕਹੇ ਹੋਏ ਉਪਦੇਸ਼ ਨੂੰ (ਬੂਝੈ) ਸਮਝਦੇ, ਪੁੱਛਦੇ ਨਹੀਂ ਹੈ। ਬਲਕਿ,

## ਬਿਖੁ ਕਾ ਮਾਤਾ; ਜਗ ਸਿਉ ਲੂਝੈ ॥੬॥

ਇਹ ਮੂਰਖ (ਜਗ) ਜੀਵ ਤਾਂ ਹਰ ਵਕਤ (ਬਿਖੁ) ਵਿਸ਼ਿਆਂ ਦੇ (ਮਾਤਾ) ਮਸਤ ਹੋਏ (ਜਗ) ਸੰਸਾਰ ਦੇ (ਸਿਉ) ਨਾਲ ਹੀ (ਲੂਝੈ) ਝਗੜਦੇ ਰਹਿੰਦੇ ਹਨ। **ਵਾ:** ਦੁਨੀਆਂ ਦੇ ਪਦਾਰਥਾਂ ਨੂੰ ਹੀ (ਲੂਝੈ) ਚਾਹੁੰਦੇ ਰਹਿੰਦੇ ਹਨ। ਇਸ ਪ੍ਰਕਾਰ ਕੁਸੰਗਤ ਦਾ ਬੁਰਾ ਹੀ ਫਲ ਹੁੰਦਾ ਹੈ। ਪਰ

## ਊਤਮ ਸੰਗਤਿ; ਊਤਮੁ ਹੋਵੈ ॥

ਜਿਹੜਾ ਪੁਰਖ (ਊਤਮ) ਸ੍ਰੇਸ਼ਟ ਗੁਰਮੁਖ ਪੁਰਖਾਂ ਦੀ ਸੰਗਤ ਕਰਦਾ ਹੈ ਉਹ (ਊਤਮੁ) ਉੱਤਮ ਜੀਵਨ ਵਾਲਾ (ਹੋਵੈ) ਹੋ ਜਾਂਦਾ ਹੈ। ਭਾਵ ਲਾਇਕ ਜੀਵਨ ਵਾਲਾ ਬਣ ਜਾਂਦਾ ਹੈ।

## ਗੁਣ ਕਉ ਧਾਵੈ; ਅਵਗਣ ਧੋਵੈ ॥

ਫਿਰ ਉਹ ਪੁਰਖ ਗੁਰਮੁਖਾਂ ਦੇ ਗੁਣਾਂ (ਕਉ) ਨੂੰ ਧਾਰਣ ਵਾਸਤੇ (ਧਾਵੈ) ਦੌੜਦਾ ਫਿਰਦਾ ਹੈ ਅਤੇ (ਅਵਗਣ) ਔਗੁਣਾਂ ਰੂਪ ਬਸਤਰ ਨੂੰ ਸਾਧਸੰਗਤ ਰੂਪ ਘਾਟ 'ਤੇ ਜਾ ਕੇ, ਨਿਸ਼ਚੇ ਰੂਪ ਪਟੜੇ ਉੱਤੇ ਰੱਖ ਕੇ ਨਾਮ ਰੂਪ ਸਾਬਣ ਲਾ ਕੇ ਪ੍ਰੇਮ ਰੂਪ ਪਾਣੀ ਦੇ ਨਾਲ ਧੋ ਦਿੰਦਾ ਹੈ। ਪਰ

## ਬਿਨੁ ਗੁਰ ਸੇਵੇ; ਸਹਜੁ ਨ ਹੋਵੈ ॥੭॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਦੀ (ਸੇਵੇ) ਸੇਵਾ ਕਰਨ ਤੋਂ (ਬਿਨੁ) ਬਿਨਾਂ ਕਿਸੇ ਨੂੰ ਵੀ (ਸਹਜੁ) ਸਾਂਤੀ **ਵਾ:** (ਸਹਜੁ) ਸਰੂਪ ਦੇ ਗਿਆਨ ਦੀ ਪ੍ਰਾਪਤੀ ਨਹੀਂ (ਹੋਵੈ) ਹੋ ਸਕਦੀ।

## ਹੀਰਾ ਨਾਮੁ; ਜਵੇਹਰ ਲਾਲੁ ॥

ਉਸ ਪ੍ਰਮੇਸਰ ਦਾ ਨਾਮ ਹੀ ਹੀਰਾ (ਜਵੇਹਰ) ਮਾਣਕ ਅਤੇ ਲਾਲ ਹੈ।

**ਅਥਵਾ :** ਹੀਰਾ ਰੂਪ ਪ੍ਰਮੇਸਰ ਦਾ ਨਾਮ ਹੀ ਗਿਆਨ ਰੂਪ ਜਵੇਹਰ ਤੇ ਪ੍ਰੇਮ ਰੂਪ ਲਾਲ ਹੈ।

**ਅਥਵਾ :** ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ ਦਾ ਨਾਮ ਪ੍ਰਾਪਤ ਹੋਇਆ ਹੈ, ਉਹਨਾਂ ਨੂੰ (ਜਵੇਹਰ) ਜੌਹਰ ਦਿਖਾ ਕੇ ਜਗਿਆਸੂ ਰੂਪ ਗਾਹਕਾਂ ਦੀ ਬੁੱਧੀ ਨੂੰ ਜਿੱਤ ਲੈਣ ਵਾਲੇ ਹੀਰੇ ਰੂਪ ਅਕਾਲ ਪੁਰਖ ਵਾਹਿਗੁਰੂ ਜੀ ਦਾ ਪੋਖ-ਅਪੋਖ ਗਿਆਨ ਪ੍ਰਾਪਤ ਹੋਇਆ ਹੈ। **ਵਾ:** (ਲਾਲੁ) ਪਿਆਰੇ ਪ੍ਰਮੇਸਰ ਦਾ ਪਿਆਰ ਪ੍ਰਾਪਤ ਹੋਇਆ ਹੈ।

## ਮਨੁ ਮੋਤੀ ਹੈ; ਤਿਸ ਕਾ ਮਾਲੁ ॥

ਫਿਰ ਜਿੰਨ੍ਹਾਂ ਪੁਰਖਾਂ ਦਾ ਮਨ ਨਾਮ ਦੇ ਜਪਣ ਕਰਕੇ ਮੋਤੀ ਵਰਗਾ ਸ਼ੁੱਧ ਹੋਇਆ ਹੈ। ਉਹਨਾਂ ਦੇ ਹਿਰਦੇ ਰੂਪ ਘਰ ਵਿਚ ਪ੍ਰਮੇਸਰ ਦਾ ਨਾਮ ਰੂਪ ਹੀਰਾ, ਗਿਆਨ ਰੂਪ ਮਾਣਕ ਅਤੇ ਪ੍ਰੇਮ ਰੂਪ ਲਾਲ (ਕਾ) ਦਾ (ਮਾਲੁ) ਖਜ਼ਾਨਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਹੀਰਾ ਨਾਮੁ; ਜਵੇਹਰ ਲਾਲੁ ॥ ਮਨੁ ਮੋਤੀ ਹੈ; ਤਿਸ ਕਾ ਮਾਲੁ ॥**

ਜਿਸ ਨੇ ਆਪਣੇ ਮਨ ਨੂੰ ਮੋਤੀ ਦੀ ਨਿਆਈਂ ਸ਼ੁੱਧ ਕੀਤਾ ਹੈ। ਉਸ ਦੇ ਹਿਰਦੇ ਰੂਪ ਘਰ ਵਿਚ ਪ੍ਰਮੇਸਰ ਦਾ ਨਾਮ ਰੂਪ ਹੀਰਾ ਗਿਆਨ ਰੂਪ (ਜਵੇਹਰ) ਮਾਣਕ ਤੇ ਪ੍ਰੇਮ ਰੂਪ ਲਾਲ (ਕਾ) ਦਾ (ਮਾਲੁ) ਖਜ਼ਾਨਾ ਹੈ। **ਵਾ:** ਜਿਸ ਦੇ ਮਨ ਵਿਚ ਮੋਤੀ ਵਾਂਗ ਉੱਜਲ ਤਰਤੀਬਰ, ਤਰਤਮ ਵੈਰਾਗ ਹੈ। ਉਸ ਨੂੰ ਗੁਰਾਂ ਦੇ ਪਾਸੋਂ ਸ਼ੁੱਭ ਗੁਣਾਂ ਦਾ ਮਾਲ ਪ੍ਰਾਪਤ ਹੋਇਆ ਹੈ। **ਵਾ:** ਉਸ ਪੁਰਖ ਦਾ ਘੋੜਿਆ ਦੀ ਨਿਆਈਂ ਸ੍ਰਵਣ ਗਿਆਨ, ਰੱਥਾਂ ਦੀ ਨਿਆਈਂ ਮੰਨਣ ਗਿਆਨ ਅਤੇ ਹਾਥੀ ਦੀ ਨਿਆਈਂ ਨਿਧਿਆਸਣ ਗਿਆਨ ਰੂਪ ਮਾਲ ਹੈ।

## ਨਾਨਕ; ਪਰਖੈ, ਨਦਰਿ ਨਿਹਾਲੁ ॥੮॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਗਿਆਨ ਦ੍ਰਿਸ਼ਟੀ ਵਾਲੇ ਸਤਿਗੁਰੂ ਸਾਹਿਬ ਜੀ ਸਿੱਖਾਂ ਦੀ ਪਰਖ ਕਰਦੇ ਹਨ ਤਾਂ ਉਸ ਵਕਤ ਜਿੰਨ੍ਹਾਂ ਦਾ ਮਨ ਮੋਤੀ ਵਰਗਾ ਸ਼ੁੱਧ ਹੈ ਅਤੇ ਹਿਰਦਾ ਸ਼ੁਭ ਗੁਣਾਂ ਦੇ ਸਹਿਤ ਹੈ। ਉਹਨਾਂ ਉੱਤੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਨਿਹਾਲ ਕਰ ਦਿੰਦੇ ਹਨ।

**ਅਥਵਾ :** ਜਿੰਨ੍ਹਾਂ ਦੇ ਅੰਦਰ ਸ਼ੁਭ ਗੁਣ ਪ੍ਰਗਟ ਹੋ ਜਾਂਦੇ ਹਨ, ਉਹਨਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ (ਪਰਖੈ) ਪਰਖ ਕਰਕੇ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ ਨਾਲ (ਨਿਹਾਲੁ) ਦੁੱਖਾਂ ਤੋਂ ਰਹਿਤ ਕਰ ਦਿੰਦੇ ਹਨ।

## ਆਸਾ ਮਹਲਾ ੧ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਕੁਝ ਪੰਡਿਤ ਵਿਦਵਾਨਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਕੀ ਗਿਆਨ ਅਤੇ ਧਿਆਨ ਚੰਗੀ ਚੀਜ ਹੈ? ਤਾਂ ਹਜੂਰ ਪਵਿੱਤਰ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਗੁਰਮੁਖਿ; ਗਿਆਨੁ ਧਿਆਨੁ, ਮਨਿ ਮਾਨੁ ॥

ਹੇ ਭਾਈ! ਜਿੰਨ੍ਹਾਂ ਗੁਰਮੁਖ ਪੁਰਖਾਂ ਦਾ ਮਨ ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਪ੍ਰਮੇਸਰ ਵਿਚ (ਮਾਨੁ) ਮੰਨ ਗਿਆ ਹੈ। ਉਹਨਾਂ ਨੂੰ ਨਿਰਗੁਣ ਦਾ ਗਿਆਨ ਅਤੇ ਸਰਗੁਣ ਦਾ ਧਿਆਨ ਆਦਿ ਸਭ ਕੁਝ ਪ੍ਰਾਪਤ ਹੋ ਗਿਆ ਹੈ। **ਵਾ:** ਜੋ ਪ੍ਰਮੇਸਰ ਦੇ ਨਾਮ ਦਾ ਮੰਨਣ ਕਰਨਾ ਹੈ, ਏਹੀ ਗਿਆਨ ਤੇ ਧਿਆਨ ਹੈ।

**ਪ੍ਰਸ਼ਨ :** ਮਹਾਰਾਜ! ਗੁਰਮੁਖਾਂ ਦਾ ਨਿਰਗੁਣ ਗਿਆਨ ਤੇ ਸਰਗੁਣ ਧਿਆਨ ਕਿਹੜਾ ਹੈ?

**ਉੱਤਰ :** ਸਾਰਿਆਂ ਜੀਵਾਂ ਦੇ ਅੰਦਰ ਇਕੋ ਹੀ ਜੋਤ ਨੂੰ ਸਮਝਣਾ ਗੁਰਮੁਖਾਂ ਦਾ ਨਿਰਗੁਣ ਗਿਆਨ ਹੈ ਅਤੇ ਸਾਰਿਆਂ ਵਿਚ ਇਕੋ ਪ੍ਰਮੇਸਰ ਦੇ ਵਿਆਪਕ ਸਰੂਪ ਨੂੰ ਵੇਖ ਲੈਣਾ ਗੁਰਮੁਖਾਂ ਦਾ ਸਰਗੁਣ ਦਾ ਧਿਆਨ ਹੈ।

## ਗੁਰਮੁਖਿ; ਮਹਲੀ, ਮਹਲੁ ਪਛਾਨੁ ॥

ਫਿਰ ਉਹ (ਮਹਲੀ) ਜਗਿਆਸੂ ਗੁਰਮੁਖ ਪੁਰਖ (ਮਹਲੁ) ਸਰੂਪ ਰੂਪ ਮਹੱਲ ਨੂੰ ਪਛਾਣ ਲੈਂਦੇ ਹਨ।

**ਅਥਵਾ :** ਜਿਹੜੇ ਗੁਰਮੁਖ ਪੁਰਖ (ਮਹਲੀ) ਸਾਧਸੰਗਤ ਰੂਪ ਮਹੱਲ ਦੇ ਵਿਚ ਆਪਣੀ ਬਿਰਤੀ ਨੂੰ ਅੰਤਰਮੁਖ ਕਰਕੇ ਰਹਿੰਦੇ। ਉਹ (ਮਹਲੁ) ਤੁਰੀਆ ਪਦ ਨੂੰ ਪਛਾਣ ਲੈਂਦੇ ਹਨ।

**ਅਥਵਾ :** ਗੁਰਮੁਖ ਪੁਰਖ ਸਾਧਸੰਗਤ ਰੂਪ ਮਹੱਲ ਦੇ ਵਿਚ ਜਾ ਕੇ ਮਹੱਲਾਂ ਦੇ ਮਾਲਕ ਪ੍ਰਮੇਸਰ ਨੂੰ ਪਛਾਣ ਲੈਂਦੇ ਹਨ।

## ਗੁਰਮੁਖਿ; ਸੁਰਤਿ ਸਬਦੁ ਨੀਸਾਨੁ ॥੧॥

ਗੁਰਮੁਖ ਪੁਰਖ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ (ਨੀਸਾਨੁ) ਨਿਸ਼ਾਨਾ ਬਣਾ ਕੇ ਆਪਣੀ ਸੁਰਤ ਨੂੰ ਪ੍ਰਮੇਸਰ ਵਿਚ ਜੋੜਦੇ ਹਨ। ਜਿਸ ਕਰਕੇ ਉਹਨਾਂ ਨੂੰ (ਸਬਦੁ) ਬ੍ਰਹਮ (ਨੀਸਾਨੁ) ਪ੍ਰਗਟ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਦੇ ਪਾਸ (ਸੁਰਤਿ) ਗਿਆਤ ਪੂਰਵਕ (ਸਬਦੁ) ਬ੍ਰਹਮ ਨੂੰ ਪ੍ਰਾਪਤ ਕਰਨ ਰੂਪ (ਨੀਸਾਨੁ) ਪਰਵਾਨਾ ਹੈ। ਉਹ ਪ੍ਰਮੇਸਰ ਨੂੰ ਸਾਰੇ ਪ੍ਰਗਟ ਹੋਇਆ ਜਾਣ ਲੈਂਦੇ ਹਨ।

**ਅਥਵਾ :** ਆਪਣੀ ਸੁਰਤ ਨੂੰ ਸਬਦ ਵਿਚ ਜੋੜ ਕੇ ਰੱਖਣਾ ਹੀ ਗੁਰਮੁਖਾਂ ਦੀ ਨਿਸ਼ਾਨੀ ਹੈ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਦੇ ਅੰਦਰ (ਸੁਰਤਿ) ਸ੍ਰੇਸ਼ਟ ਪ੍ਰੀਤੀ ਹੈ। **ਵਾ:** ਜਿੰਨ੍ਹਾਂ ਨੇ ਗਿਆਤ ਪੂਰਵਕ ਬ੍ਰਹਮ ਨੂੰ ਪ੍ਰਾਪਤ ਕੀਤਾ ਹੈ। ਉਹਨਾਂ ਦੇ ਕੋਲ ਪ੍ਰਲੋਕ ਵਾਸਤੇ ਗੁਰਾਂ ਦੇ ਸ਼ਬਦ ਦਾ (ਨੀਸਾਨੁ) ਟੋਬ੍ਹ ਹੈ।

**ਅਥਵਾ :** ਗੁਰਮੁਖਾਂ ਨੂੰ ਸ਼ਬਦ ਦੀ (ਸੁਰਤਿ) ਗਿਆਤ ਹੋਣ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ (ਨੀਸਾਨੁ) ਪ੍ਰਗਟ ਹੋ ਜਾਂਦੇ ਹਨ।

## ਐਸੇ; ਪ੍ਰੇਮ ਭਗਤਿ ਵੀਚਾਰੀ ॥

ਐਸੇ (ਪ੍ਰੇਮ ਭਗਤਿ) ਪ੍ਰੇਮਾ ਭਗਤੀ ਕਰਨ ਵਾਲੇ ਗੁਰਮੁਖਾਂ ਨੂੰ ਸਰੂਪ ਦੀ ਵੀਚਾਰ ਪ੍ਰਾਪਤ ਹੋ ਜਾਂਦੀ ਹੈ।

## ਗੁਰਮੁਖਿ; ਸਾਚਾ ਨਾਮੁ ਮੁਰਾਰੀ ॥੧॥ ਰਹਾਉ ॥

ਗੁਰਮੁਖ ਪੁਰਖ ਨਾਮ ਨੂੰ ਜਪ ਕੇ ਸੱਚੇ (ਮੁਰਾਰੀ) ਅਕਾਲ ਪੁਰਖ ਵਾਹਿਗੁਰੂ ਜੀ ਵਿਚ ਏਕਤਾ ਪਾ ਲੈਂਦੇ ਹਨ।

## ਅਹਿ ਨਿਸਿ; ਨਿਰਮਲੁ ਥਾਨਿ ਸੁਥਾਨੁ ॥

ਜਿਹੜੇ ਪੁਰਖ (ਸਥਾਨੁ) ਸੰਗਤ ਰੂਪ (ਸੁਥਾਨੁ) ਸ੍ਰੇਸ਼ਟ ਥਾਂ ਵਿਚ ਮਿਲ ਕੇ (ਅਹਿ ਨਿਸਿ) ਦਿਨ ਰਾਤ ਪ੍ਰਮੇਸਰ ਦੇ ਨਾਮ ਦਾ ਜਾਪ ਕਰਦੇ ਹਨ। ਉਹਨਾਂ ਦਾ ਰਿਦਾ ਰੂਪ (ਥਾਨਿ) ਥਾਂ ਉੱਜਲ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਨੂੰ ਸਤਸੰਗਤ ਰੂਪ ਸ੍ਰੇਸ਼ਟ ਥਾਂ ਵਿਚੋਂ ਰਿਦੇ ਰੂਪ ਥਾਂ ਵਿਚ ਨਾਮ ਦੀ ਪ੍ਰਾਪਤੀ ਹੋਈ ਹੈ। ਉਹਨਾਂ ਦਾ ਮਨ ਦਿਨ-ਰਾਤ ਉੱਜਲ ਰਹਿੰਦਾ ਹੈ।

**ਅਥਵਾ :** ਜਿੰਨ੍ਹਾਂ ਦਾ ਰਿਦਾ ਰੂਪ ਥਾਂ (ਅਹਿ ਨਿਸਿ) ਦਿਨ-ਰਾਤ (ਨਿਰਮਲੁ) ਉੱਜਲ ਰਹਿੰਦਾ ਹੈ। ਉਹਨਾਂ ਨੂੰ (ਸੁਥਾਨੁ) ਤੁਰੀਆ ਪਦ ਰੂਪ ਸ੍ਰੇਸ਼ਟ ਥਾਂ ਪ੍ਰਾਪਤ ਹੋ ਜਾਂਦਾ ਹੈ।

**ਅਥਵਾ :** ਸਾਧਸੰਗਤ ਰੂਪ ਸ੍ਰੇਸ਼ਟ ਥਾਂ ਰਿਦੇ ਰੂਪ ਥਾਂ ਨੂੰ ਪਾਪਾਂ ਰੂਪ ਮੈਲ ਤੋਂ ਦਿਨ ਰਾਤ ਪਵਿੱਤਰ ਕਰਨ ਵਾਲੀ ਹੈ।

**ਅਥਵਾ :** ਸਾਰਿਆਂ (ਥਾਨਿ) ਸਥਾਨਾਂ ਵਿਚੋਂ ਸਾਧਸੰਗਤ ਰੂਪ (ਸੁਥਾਨੁ) ਸ੍ਰੇਸ਼ਟ ਥਾਂ ਹੀ ਰਾਤ-ਦਿਨੇ ਉੱਜਲ ਹੈ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਨੂੰ (ਸੁਥਾਨੁ) ਸਰੂਪ ਰੂਪ ਸ੍ਰੇਸ਼ਟ ਥਾਂ ਪ੍ਰਾਪਤ ਹੋਇਆ ਹੈ। ਉਹਨਾਂ ਦਾ ਅੰਤਹਕਰਨ ਰੂਪ ਥਾਂ ਦਿਨ-ਰਾਤ ਉੱਜਲ ਰਹਿੰਦਾ ਹੈ। **ਵਾ:** ਜਿਹੜਾ ਸਤਸੰਗਤ ਵਿਚ ਸਮਾ ਗਿਆ ਹੈ, ਉਸ ਦਾ ਅੰਤਹਕਰਣ ਰੂਪ ਥਾਂ ਇਕ ਰਸ ਨਿਰਮਲ ਹੋਇਆ ਹੈ।

## ਤੀਨ ਭਵਨ; ਨਿਹਕੇਵਲ ਗਿਆਨੁ ॥

ਉਹਨਾਂ ਗੁਰਮੁਖਾਂ ਨੂੰ (ਤੀਨ) ਤਿੰਨਾਂ ਭਵਨਾਂ ਜਾਗਰਤ, ਸੁਪਨ, ਸੁਖੋਪਤ **ਵਾ:** ਸਵਰਗ ਲੋਕ, ਮਾਤ ਲੋਕ, ਪਤਾਲ ਲੋਕ ਵਿਚ ਵਿਆਪਕ (ਨਿਹਕੇਵਲ) ਸ਼ੁੱਧ ਸਰੂਪ ਪ੍ਰਮੇਸਰ ਦਾ ਗਿਆਨ ਹੋ ਜਾਂਦਾ ਹੈ ਕਿ ਸਾਰਿਆਂ ਵਿਚ ਓਹੋ ਇਕੋ ਹੀ ਜੋਤੀ ਸਰੂਪ ਪ੍ਰਮੇਸਰ ਵਿਆਪਕ ਹੈ।

## ਸਾਚੇ ਗੁਰ ਤੇ; ਹੁਕਮੁ ਪਛਾਨੁ ॥੨॥

ਹੇ ਭਾਈ! ਇਸ ਪ੍ਰਕਾਰ (ਸਾਚੇ ਗੁਰ) ਸੱਚੇ ਗੁਰਾਂ ਦੇ ਹੁਕਮ ਦੁਆਰਾ ਸਿਮਰਨ ਵਿਚ ਜੁੜ ਕੇ ਸ਼ੁਧ ਸਰੂਪ ਦੀ ਪਛਾਣ ਕਰੀਦੀ ਹੈ।

**ਅਥਵਾ :** ਜਿੰਨ੍ਹਾਂ ਨੇ ਸੱਚੇ ਗੁਰਾਂ ਤੋਂ ਹੁਕਮ ਦੁਆਰਾ ਸਰੂਪ ਨੂੰ ਪਛਾਨਣਾ ਕੀਤਾ ਹੈ।

## ਸਾਚਾ ਹਰਖੁ; ਨਾਹੀ ਤਿਸੁ ਸੋਗੁ ॥

(ਤਿਸੁ) ਉਹਨਾਂ ਨੂੰ ਸਦਾ ਵਾਸਤੇ (ਸਾਚਾ) ਸੱਚਾ (ਹਰਖੁ) ਅਨੰਦ ਪ੍ਰਾਪਤ ਹੁੰਦਾ ਹੈ ਕਦੇ ਵੀ ਕਿਸੇ ਪ੍ਰਕਾਰ ਦਾ (ਸੋਗੁ) ਗਮ ਨਹੀਂ ਹੁੰਦਾ।

**ਅਥਵਾ :** ਜੋ (ਹਰਖੁ) ਅਨੰਦ ਸਰੂਪ ਸੱਚਾ ਅਕਾਲ ਪੁਰਖ ਹੈ। ਉਸ ਦੀ ਪ੍ਰਾਪਤੀ ਕਰਕੇ ਤਤ ਬੇਤੇ ਮਹਾਂਪੁਰਖਾਂ ਨੂੰ ਕਦੇ ਵੀ ਸੋਗ ਨਹੀਂ ਹੁੰਦਾ।

## ਅੰਮ੍ਰਿਤੁ ਗਿਆਨੁ; ਮਹਾ ਰਸੁ ਭੋਗੁ ॥

ਉਹਨਾਂ ਨੂੰ ਸਤਿਗੁਰਾਂ ਦੇ ਅੰਮ੍ਰਿਤ ਨਾਮ ਨੂੰ ਜਪਣੇ ਕਰਕੇ ਸਰੂਪ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ, ਜਿਸ ਤੋਂ ਬਾਅਦ ਉਹ (ਮਹਾ ਰਸੁ) ਬ੍ਰਹਮਾਨੰਦ ਨੂੰ (ਭੋਗੁ) ਭੋਗਦੇ ਭਾਵ ਮਾਣਦੇ ਹਨ।

## ਪੰਚ ਸਮਾਈ; ਸੁਖੀ ਸਭੁ ਲੋਗੁ ॥੩॥

ਜਿੰਨ੍ਹਾਂ ਦੇ (ਪੰਚ) ਪੰਜੇ ਕਾਮ, ਕ੍ਰੋਧ ਆਦਿਕ ਵਿਕਾਰ (ਸਮਾਈ) ਸਮਾ ਭਾਵ ਨਾਸ਼ ਹੋ ਗਏ ਹਨ, ਉਹ ਸੰਤ ਮਹਾਤਮਾ ਆਦਿਕ ਸਾਰੇ ਲੋਕ ਸੁਖੀ ਹਨ।

**ਅਥਵਾ :** ਜਿੰਨ੍ਹਾਂ ਦੇ ਚਿਤ ਦੀ ਬਿਰਤੀ (ਪੰਚ) ਚੇਤਨ ਵਿਚ (ਸਮਾਈ) ਸਮਾ ਗਈ ਹੈ।
ਉਹ ਸਾਰੇ (ਲੋਗੁ) ਪ੍ਰਕਾਸ਼ ਰੂਪ ਨੂੰ ਪਾ ਕੇ ਸੁਖੀ ਹੋ ਗਏ ਹਨ। ਫਿਰ ਉਹਨਾਂ ਦੀ ਸੰਗਤ ਕਰਨ ਵਾਲੇ ਲੋਕ ਵੀ ਸੁਖੀ ਹੋ ਗਏ ਹਨ।

**ਅਥਵਾ :** ਜਿੰਨ੍ਹਾਂ ਦੀ (ਪੰਚ) ਮੁਖੀ ਸੰਤ ਮਹਾਤਮਾ ਨਾਲ ਸਮਾਈ ਹੋਈ ਹੈ। ਭਾਵ ਜਿੰਨ੍ਹਾਂ ਦਾ ਚਿਤ ਸੰਤ ਮਹਾਤਮਾਵਾਂ ਨਾਲ ਮਿਲਿਆ ਹੋਇਆ ਹੈ, ਉਹ ਸਾਰੇ ਲੋਕ ਆਤਮਾਨੰਦ ਨੂੰ ਪਾ ਕੇ ਸੁਖੀ ਹੋ ਗਏ ਹਨ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿਚ (ਪੰਚ) ਪੰਜਾਂ ਤੱਤਾਂ ਦੀ ਧਾਰਨਾ ਸਮਾਈ ਹੋਈ ਹੈ। ਉਹ ਸਾਰੇ ਲੋਕ ਸੁਖ ਸਰੂਪ ਵਾਲੇ ਹੋ ਗਏ ਹਨ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿਚ (ਪੰਚ) ਸ੍ਰੇਸ਼ਟ ਸਤਿਗੁਰਾਂ ਦੇ ਉਪਦੇਸ਼ ਦੀ ਸਮਾਈ ਹੋਈ ਹੈ। **ਵਾ:** ਜਿੰਨ੍ਹਾਂ ਦੇ ਹਿਰਦੇ ਅੰਦਰ ਪੰਜ ਸਤ, ਸੰਤੋਖ ਆਦਿਕ ਦੀ ਸਮਾਈ ਹੋਈ ਹੈ। ਉਹ ਸਾਰਿਆਂ ਲੋਕਾਂ ਵਿਚੋਂ ਸੁਖੀ ਹੋਏ ਹਨ।

## ਸਗਲੀ ਜੋਤਿ; ਤੇਰਾ ਸਭੁ ਕੋਈ ॥

ਉਹਨਾਂ ਗੁਰਮੁਖ ਪੁਰਖਾਂ ਦੀ ਐਸੀ ਦਿਬ ਦ੍ਰਿਸ਼ਟੀ ਜਾਗ ਪੈਂਦੀ ਹੈ ਕਿ ਹੇ ਅਕਾਲ ਪੁਰਖ ਵਾਹਿਗੁਰੂ ਜੀ!

(ਸਗਲੀ ਜੋਤਿ) ਚੰਦ, ਸੂਰਜ, ਤਾਰੇ, ਅਗਨੀ, ਬਿਜਲੀ, ਟਟਹਣਿਆਂ, ਬਾਣੀ ਅਤੇ ਬੁੱਧੀ ਆਦਿਕ ਸਾਰਿਆਂ ਵਿਚ ਤੇਰੀ ਹੀ ਜੋਤ ਹੈ ਅਤੇ (ਤੇਰਾ ਸਭੁ ਕੋਈ) ਹਰ ਕੋਈ ਤੁਹਾਡਾ ਹੀ ਹੈ।

**ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ॥** *(ਅੰਗ : ੧੫੧)*

**ਸਭ ਕਿਛੁ ਤੇਰਾ ਤੂੰ ਕਰਣੈਹਾਰੁ॥** *(ਅੰਗ : ੧੭੮)*

## ਆਪੇ ਜੋੜਿ; ਵਿਛੋੜੇ ਸੋਈ॥

(ਸੋਈ) ਉਹ ਅਕਾਲ ਪੁਰਖ ਵਾਹਿਗੁਰੂ ਜੀ (ਆਪੇ) ਆਪ ਹੀ ਪ੍ਰਾਲਬਧ ਕਰਕੇ ਸੰਬੰਧੀਆਂ ਨੂੰ ਆਪਸ ਵਿਚ ਜੋੜ ਦਿੰਦਾ ਹੈ ਅਤੇ ਆਪ ਹੀ ਪ੍ਰਾਲਬਧ ਦੀ ਸਮਾਪਤੀ ਕਰਕੇ ਜੀਵਾਂ ਨੂੰ ਵਿਛੋੜ ਦਿੰਦਾ ਹੈ। ਭਾਵ ਜਦੋਂ ਪ੍ਰਾਲਬਧ ਫਲ ਦੇਣ ਵਾਸਤੇ ਸਨਮੁੱਖ ਹੁੰਦੀ ਹੈ ਤਾਂ ਈਸ਼ਵਰ ਜੀਵਾਂ ਦੇ ਪ੍ਰਾਲਬਧ ਭੋਗਣ ਵਾਸਤੇ ਸ੍ਰਿਸ਼ਟੀ ਨੂੰ ਪੈਦਾ ਕਰਕੇ ਜੋੜ ਦਿੰਦਾ ਹੈ ਅਤੇ ਜਦੋਂ ਜੀਵਾਂ ਦੀ ਪ੍ਰਾਲਬਧ ਫਲ ਦੇਣ ਤੋਂ ਬੇਮੁਖ ਭਾਵ ਉਲਟ ਹੋ ਜਾਂਦੀ ਹੈ ਤਾਂ ਉਦੋਂ ਆਪ ਹੀ ਸ੍ਰਿਸ਼ਟੀ ਦੀ ਲੈਅਤਾ ਕਰਕੇ ਵਿਛੋੜ ਦਿੰਦਾ ਹੈ।

**ਅਥਵਾ :** ਉਹ ਪ੍ਰਮੇਸਰ ਆਪ ਹੀ ਸੂਖਮ ਤੱਤ ਜੋੜ ਕੇ ਸੂਖਮ ਸਰੀਰ **ਵਾ:** ਸਥੂਲ ਤੱਤਾਂ ਕਰਕੇ ਸਥੂਲ ਸਰੀਰ ਜੋੜਦਾ ਭਾਵ ਬਣਾਉਂਦਾ ਹੈ ਅਤੇ ਆਪ ਹੀ ਪ੍ਰਾਲਬਧ ਦੀ ਸਮਾਪਤੀ ਤੋਂ ਬਾਅਦ ਸੂਖਮ ਤੇ ਸਥੂਲ ਸਰੀਰਾਂ ਨੂੰ ਵਿਛੋੜ ਦਿੰਦਾ ਹੈ।

**ਅਥਵਾ :** ਉਹ ਅਕਾਲ ਪੁਰਖ ਵਾਹਿਗੁਰੂ ਜੀ ਆਪ ਹੀ ਕੁਸੰਗਤ ਵਿਚ ਜੁੜੇ ਹੋਇਆਂ ਨੂੰ ਆਪਣੇ ਮਿਲਾਪ ਵੱਲੋਂ ਵਿਛੋੜ ਦਿੰਦਾ ਹੈ।

**ਅਥਵਾ :** ਜੋ (ਆਪੇ) ਆਪਣੇ ਹੰਕਾਰ ਵਿਚ ਜੁੜੇ ਹੋਏ ਹਨ ਉਹਨਾਂ ਨੂੰ ਉਹ ਪ੍ਰਮੇਸਰ ਨੇ ਆਪਦੇ ਸਰੂਪ ਵੱਲੋਂ ਵਿਛੋੜ ਦਿੱਤਾ ਹੈ।

**ਅਥਵਾ :** ਉਹ ਪ੍ਰਮੇਸਰ ਆਪ ਹੀ ਸ਼ੁਭ ਗੁਣਾਂ ਨਾਲ ਜੋੜ ਕੇ ਔਗੁਣਾਂ ਵੱਲੋਂ ਵਿਛੋੜ ਦਿੰਦਾ ਹੈ।

**ਅਥਵਾ :** ਜਿੰਨ੍ਹਾਂ ਨੇ ਆਪਣੇ ਆਪ ਨੂੰ ਗਿਆਨ ਵਿਚ ਜੋੜਿਆ ਹੈ, ਉਹਨਾਂ ਨੂੰ ਪ੍ਰਮੇਸਰ ਨੇ ਅਗਿਆਨ ਵੱਲੋਂ ਵਿਛੋੜ ਦਿੱਤਾ ਹੈ।

## ਆਪੇ ਕਰਤਾ ਕਰੇ; ਸੁ ਹੋਈ ॥੪॥

ਹੇ ਕਰਤਾ ਪੁਰਖ ਵਾਹਿਗੁਰੂ ਜੀ ! ਜੋ ਤੁਸੀਂ (ਆਪੇ) ਆਪ ਹੀ ਪਿੱਛੇ (ਕਰੇ) ਕਰਦੇ ਸੀ (ਸੁ) ਉਹੋ ਪਿਛੇ (ਹੋਈ) ਹੁੰਦਾ ਸੀ, ਜੋ ਹੁਣ ਕਰਦੇ ਹੋ ਉਹ ਹੁੰਦਾ ਹੈ ਅਤੇ ਅੱਗੇ ਵੀ ਜੋ ਕਰੋਗੇ ਓਹੀ ਹੋਵੇਗਾ।

## ਢਾਹਿ ਉਸਾਰੇ; ਹੁਕਮਿ ਸਮਾਵੈ॥

ਹੇ ਮਹਾਰਾਜ ! ਤੁਸੀਂ ਆਪਣੇ ਹੁਕਮ ਵਿਚ ਹੀ ਸਾਰੀ ਸ੍ਰਿਸ਼ਟੀ ਨੂੰ (ਢਾਹਿ) ਢਾਹ ਭਾਵ ਮਿਟਾ ਕੇ (ਉਸਾਰੇ) ਉਸਾਰ ਭਾਵ ਪੈਦਾ ਕਰ ਦਿੰਦੇ ਹੋ ਅਤੇ ਫਿਰ ਆਪਣੇ ਹੁਕਮ ਵਿਚ ਹੀ ਸਾਰੀ ਸ੍ਰਿਸ਼ਟੀ ਨੂੰ (ਸਮਾਵੈ) ਲੈਅ ਕਰ ਦਿੰਦੇ ਹੋ।

**ਅਥਵਾ :** ਜਿਹੜੇ ਜੀਵ ਕਾਮ, ਕ੍ਰੋਧ ਆਦਿਕ ਔਗੁਣਾਂ ਕਰਕੇ ਢਾਹੇ ਹੋਏ ਹਨ, ਉਹਨਾਂ ਦੇ ਅੰਦਰੋਂ ਔਗੁਣਾਂ ਨੂੰ ਢਾਹ ਕੇ ਗੁਣਾਂ ਨੂੰ ਉਸਾਰ ਦਿੰਦੇ ਹੋ। **ਵਾ:** ਅਗਿਆਨ ਨੂੰ ਢਾਹ ਕੇ ਗਿਆਨ ਨੂੰ ਉਸਾਰ ਦਿੰਦੇ ਹੋ ਅਤੇ ਜਿਹੜਾ ਗੁਰਾਂ ਦੇ ਹੁਕਮ ਨੂੰ ਮੰਨਦਾ ਹੈ। ਉਸ ਨੂੰ ਆਪਦੇ ਸਰੂਪ ਵਿਚ ਹੀ (ਸਮਾਵੈ) ਅਭੇਦ ਕਰ ਲੈਂਦੇ ਹੋ।

**ਅਥਵਾ :** ਜਿਹੜੇ ਆਪ ਜੀ ਦੇ ਹੁਕਮ ਵਿਚ ਸਮਾ ਜਾਂਦੇ ਹਨ, ਉਹਨਾਂ ਦੇ ਕਾਮਾਦਿਕ ਨੂੰ ਢਾਹ ਕੇ ਦੈਵੀ ਸੰਪਦਾ ਨੂੰ ਉਸਾਰ ਦਿੰਦੇ ਹੋ।

## ਹੁਕਮੋ ਵਰਤੈ; ਜੋ ਤਿਸੁ ਭਾਵੈ ॥

ਹੇ ਮਹਾਰਾਜ ! ਤੁਹਾਡੇ (ਹੁਕਮੋ) ਹੁਕਮ ਵਿਚ ਹੀ ਸਾਰਾ (ਵਰਤੈ) ਵਰਤਾਰਾ ਵਰਤ ਰਿਹਾ ਹੈ ਅਤੇ ਜੋ (ਤਿਸੁ) ਤੁਹਾਨੂੰ (ਭਾਵੈ) ਭਾਉਂਦਾ ਹੈ, ਓਹੀ ਹੁੰਦਾ ਹੈ। ਭਾਵ ਉਹ ਗੁਰਮੁਖ ਪੁਰਖ ਆਪਣੀ ਹਉਮੈ ਨੂੰ ਸਮੇਟ ਕੇ ਪ੍ਰਮੇਸਰ ਦਾ ਭਾਣਾ ਮੰਨਦੇ ਹਨ। ਕਦੇ ਵੀ ਆਪਣੀ ਮਤ ਨੂੰ ਅੱਗੇ ਨਹੀ ਰੱਖਦੇ। ਉਹ ਕਹਿੰਦੇ ਹਨ ਕਿ ਜੋ ਕੁਝ ਵੀ ਹੋ ਰਿਹਾ ਹੈ, ਉਹ ਹੁਕਮ ਵਿਚ ਹੀ ਹੋ ਰਿਹਾ ਹੈ ਅਤੇ ਜੋ ਉਸ ਵਾਹਿਗੁਰੂ ਜੀ ਨੂੰ ਭਾਉਂਦਾ ਹੈ, ਓਹੀ ਭਲਾ ਹੈ।

## ਗੁਰ ਬਿਨੁ; ਪੂਰਾ ਕੋਇ ਨ ਪਾਵੈ ॥੫॥

ਇਸ ਪ੍ਰਕਾਰ ਸਤਿਗੁਰਾਂ ਤੋਂ (ਬਿਨੁ) ਬਿਨਾਂ "**ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥**" ਐਸੇ (ਪੂਰਾ) ਪੂਰਨ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਕੋਇ) ਕੋਈ ਵੀ (ਪਾਵੈ) ਪ੍ਰਾਪਤ ਨਹੀਂ ਕਰ ਸਕਦਾ ਹੈ। **ਵਾ:** ਐਸੇ ਪੂਰਨ ਗਿਆਨ ਨੂੰ ਕੋਈ ਵੀ ਪ੍ਰਾਪਤ ਨਹੀਂ ਕਰ ਸਕਦਾ ਸਾਰੇ ਅਧੂਰੇ ਹੀ ਰਹਿ ਜਾਂਦੇ ਹਨ।

## ਬਾਲਕ ਬਿਰਧਿ; ਨ ਸੁਰਤਿ ਪਰਾਨਿ ॥

ਹੇ ਭਾਈ ! ਜਿਹੜਾ ਪ੍ਰਮੇਸਰ ਨਾ ਤਾਂ ਬਾਲਕ ਹੈ ਅਤੇ ਨਾ ਹੀ ਬਿਰਧ ਹੈ। **ਵਾ:** ਨਾ (ਬਾਲਕ) ਅਗਿਆਨੀ ਹੈ ਅਤੇ ਨਾ ਹੀ (ਬਿਰਧਿ) ਹੰਕਾਰੀ ਹੈ। ਉਸ ਨੂੰ ਆਪਣੀ ਸੁਰਤੀ ਦੇ ਅੰਦਰ (ਸੁਰਤਿ) ਗਿਆਤਪੂਰਵਕ (ਪਰਾਨਿ) ਪਛਾਨਣਾ ਕਰ। **ਵਾ:** ਇਹ ਜੀਵ ਅਗਿਆਨ ਹੋਣ ਕਰਕੇ ਬਾਲਕ ਅਤੇ ਹੰਕਾਰ ਹੋਣ ਕਰਕੇ ਬਿਰਧ ਦੀ ਨਿਆਈਂ ਹੋ ਰਿਹਾ ਹੈ।

**ਅਥਵਾ :** ਇਸ ਮੂਰਖ ਜੀਵ ਨੂੰ ਨਾ ਤਾਂ ਬਾਲਕ ਅਵਸਥਾ ਵਿਚ ਪ੍ਰਮੇਸਰ ਨੂੰ (ਪਰਾਨਿ) ਪਛਾਨਣ ਦੀ ਕੋਈ (ਸੁਰਤਿ) ਗਿਆਤ ਹੁੰਦੀ ਹੈ ਤੇ ਨਾ ਹੀ ਬਿਰਧ ਅਵਸਥਾ ਵਿਚ ਪਛਾਨਣ ਦੀ ਕੋਈ ਗਿਆਤ ਰਹਿੰਦੀ ਹੈ।

**ਅਥਵਾ :** ਇਸ ਮੂਰਖ ਜੀਵ ਨੂੰ ਪ੍ਰਮੇਸਰ ਦੇ (ਪਰਾਨਿ) ਪਛਾਨਣ ਦੀ (ਸੁਰਤਿ) ਗਿਆਤ ਨਾ ਬਾਲਕ ਅਵਸਥਾ ਵਿਚ ਹੁੰਦੀ ਹੈ ਅਤੇ ਨਾ ਹੀ ਬਿਰਧ ਅਵਸਥਾ ਵਿਚ ਹੁੰਦੀ ਹੈ। ਭਾਵ ਇਹ ਜੀਵ ਬਾਲਕ ਅਵਸਥਾ ਨੂੰ ਤਾਂ ਬਾਲਪੁਣੇ ਦੀਆਂ ਖੇਡਾਂ ਵਿਚ ਗਵਾ ਲੈਂਦਾ ਹੈ ਅਤੇ ਜਿਸ ਜੁਆਨੀ ਦੀ ਅਵਸਥਾ ਵਿਚ ਇਸ ਜੀਵ ਕੋਲੋਂ ਸੰਸਾਰ ਤੋਂ ਤਰਨ ਵਾਸਤੇ ਬਲ ਆਦਿਕ ਸਭ ਕੁਝ ਹੁੰਦਾ ਹੈ। "**ਭਵ ਸਾਗਰ ਕੇ ਤਰਨ ਕੋ ਤਰਨ ਅਵਸਥਾ ਆਹਿ ॥**" ਪਰ ਐਸੀ ਤਰੁਨ ਅਵਸਥਾ ਨੂੰ ਵਿਸ਼ਿਆਂ ਵਿਚ ਲਗਾ ਕੇ ਗਵਾ ਲੈਂਦਾ ਹੈ ਅਤੇ ਬਿਰਧ ਅਵਸਥਾ ਵਿਚ ਤਾਂ ਇਸ ਜੀਵ ਦੀ "**ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥**" ਵਾਲੀ ਹਾਲਤ ਹੋ ਜਾਂਦੀ ਹੈ। **ਵਾ:** ਇਹ ਜੀਵ ਗੁਰਾਂ ਤੋਂ ਬਿਨਾਂ ਪ੍ਰਮੇਸਰ ਨੂੰ ਕਿਸੇ ਵੀ ਅਵਸਥਾ ਵਿਚ ਪਛਾਣ ਨਹੀਂ ਸਕਦਾ।

## ਭਰਿ ਜੋਬਨਿ; ਬੂਡੈ ਅਭਿਮਾਨਿ ॥

ਪਰ ਜਦੋਂ (ਜੋਬਨਿ) ਜੁਆਨੀ ਭਰੀ ਹੁੰਦੀ ਹੈ, ਉਦੋਂ (ਅਭਿਮਾਨਿ) ਹੰਕਾਰ ਵਿਚ ਹੀ (ਬੂਡੈ) ਡੁੱਬ ਜਾਂਦਾ ਹੈ ਕਿ ਮੇਰੇ ਵਰਗਾ ਹੋਰ ਕੋਈ ਨਹੀਂ ਹੈ। ਮੇਰੇ ਵਰਗੀ ਅਕਲ, ਮੇਰੇ ਵਰਗਾ ਜੋਰ, ਮੇਰੇ ਵਰਗੀ ਸ਼ਕਲ ਹੋਰ ਕਿਸੇ ਦੀ ਵੀ ਨਹੀਂ ਹੈ।

**ਅਥਵਾ :** ਜਦੋਂ ਥੋੜੇ ਬਹੁਤੇ ਸਾਧਨ ਕਰਨ ਤੋਂ ਬਾਅਦ ਸ਼ੌਂਕ ਅਵਸਥਾ ਰੂਪ ਜੁਆਨੀ ਭਰ ਜਾਂਦੀ ਹੈ ਤਾਂ ਇਸ ਹੰਕਾਰ ਵਿਚ ਹੀ ਡੁੱਬ ਜਾਂਦਾ ਹੈ ਕਿ ਮੇਰੇ ਜਿੰਨੀ ਤਪਸਿਆ ਅਤੇ ਸੇਵਾ ਕਿਸ ਨੇ ਕਰਨੀ ਹੈ? ਭਾਵ ਕੋਈ ਵੀ ਮੇਰੇ ਜਿੰਨੀ ਨਾ ਤਪਸਿਆ ਕਰ ਸਕਦਾ ਹੈ ਅਤੇ ਨਾ ਹੀ ਸੇਵਾ ਕਰ ਸਕਦਾ ਹੈ।

## ਬਿਨੁ ਨਾਵੈ; ਕਿਆ ਲਹਸਿ ਨਿਦਾਨਿ ॥੬॥

ਐਸਾ (ਨਿਦਾਨਿ) ਮੂਰਖ ਪੁਰਸ਼ ਪ੍ਰਮੇਸਰ ਦੇ (ਨਾਵੈ) ਨਾਮ ਜਪੇ ਤੋਂ (ਬਿਨੁ) ਬਗੈਰ (ਨਿਦਾਨਿ) ਅੰਤ ਵੇਲੇ (ਕਿਆ) ਕੀ (ਲਹਸਿ) ਲੈ ਕੇ ਜਾਵੇਗਾ? ਭਾਵ ਕੁਝ ਵੀ ਨਹੀਂ ਲੈ ਕੇ ਜਾਵੇਗਾ।

## ਜਿਸ ਕਾ ਅਨੁ ਧਨੁ; ਸਹਜਿ ਨ ਜਾਨਾ ॥

ਫਿਰ ਜਿਸ ਅਕਾਲ ਪੁਰਖ ਵਾਹਿਗੁਰੂ ਜੀ (ਕਾ) ਦਾ (ਅਨੁ) ਅਨਾਜ ਅਤੇ ਧਨ ਪਦਾਰਥ **ਵਾ:** (ਅਨੁ) ਸ਼ੁਭ ਗੁਣ ਅਤੇ ਨਾਮ ਧਨ ਦਿੱਤਾ ਹੋਇਆ ਹੈ। ਉਸਦੇ (ਸਹਜਿ) ਗਿਆਨ ਨੂੰ ਇਸ ਜੀਵ ਨੇ (ਸਹਜਿ) ਸਾਂਤੀ ਦੇ ਸਹਿਤ ਹੋ ਕੇ ਕਦੇ ਵੀ (ਜਾਨਾ) ਜਾਣਿਆ ਨਹੀਂ ਹੈ।

## ਭਰਮਿ ਭੁਲਾਨਾ; ਫਿਰਿ ਪਛੁਤਾਨਾ ॥

ਪਰ ਜਦੋਂ ਭਰਮ ਵਿਚਿ (ਭੁਲਾਨਾ) ਭੁਲਿਆ ਹੋਇਆ ਜਮਾਂ ਦੀ ਮਾਰ ਖਾਂਦਾ ਹੈ ਤਾਂ ਫਿਰ (ਪਛੁਤਾਨਾ) ਪਛਤਾਉਂਦਾ ਹੀ ਰਹਿੰਦਾ ਹੈ ਕਿ ਮੈਂ ਆਪਣੇ ਮਨੁੱਖਾ ਜਨਮ ਨੂੰ ਐਂਵੇਂ ਵਿਸ਼ਿਆਂ ਵਿਚ ਹੀ ਕਿਉਂ ਗਵਾ ਲਿਆ ਹੈ। ਪ੍ਰਮੇਸਰ ਦਾ ਨਾਮ ਜਪ ਲੈਂਦਾ ਤਾਂ ਜਮਾਂ ਦੀ ਮਾਰ ਤੋਂ ਬਚ ਜਾਣਾ ਸੀ।

## ਗਲਿ ਫਾਹੀ; ਬਉਰਾ ਬਉਰਾਨਾ ॥੭॥

ਇਸ ਜੀਵ ਦੇ ਤਾਈਂ (ਬਉਰਾ) ਕਮਲੇ ਕਰਨ ਵਾਲੇ ਵਿਸ਼ਿਆਂ ਨੇ ਅਜਿਹਾ (ਬਉਰਾਨਾ) ਕਮਲਾ ਕੀਤਾ ਹੋਇਆ ਹੈ ਕਿ ਇਸ ਦੇ ਗਲ ਵਿਚ ਧੀਆਂ, ਪੁੱਤਰਾਂ ਆਦਿਕਾਂ ਦੇ ਮੋਹ ਰੂਪ ਫਾਹੀ ਹੀ ਪਈ ਹੋਈ ਹੈ।

**ਅਥਵਾ :** ਇਸ ਜੀਵ ਦੇ ਗਲ ਵਿਚ ਵਿਸ਼ਿਆਂ ਰੂਪ ਫਾਹੀ ਪਈ ਹੋਈ ਹੈ। ਜਿਸ ਕਰਕੇ ਇਸ ਨੂੰ (ਬਉਰਾ) ਕਮਲੇ ਕਰਨ ਵਾਲੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੇ (ਬਉਰਾਨਾ) ਕਮਲਾ ਕੀਤਾ ਹੋਇਆ ਹੈ।

**ਅਥਵਾ :** ਇਹ ਜੀਵ ਪਹਿਲਾਂ ਬਾਲਕਪੁਣੇ ਵਿਚ ਬਉਰਾ ਰਹਿੰਦਾ ਹੈ। ਫਿਰ ਜੁਆਨੀ ਵਿਚ ਵਿਸ਼ਿਆਂ ਦੇ ਭੋਗਣ ਪਿੱਛੇ ਕਮਲਾ ਹੋਇਆ ਫਿਰਦਾ ਹੈ ਅਤੇ ਅੰਤ ਵੇਲੇ ਬੁਢੇਪੇ ਦੇ ਸੋਗ ਵਿਚ ਕਮਲਾ ਹੋ ਜਾਂਦਾ ਹੈ। **ਵਾ:** ਇਹ ਜੀਵ ਅਵਿਦਿਆ ਦਾ ਸੌਦਾ ਕਰਕੇ ਕਮਲਿਆਂ ਵਿਚੋਂ ਵੀ ਵੱਡਾ ਕਮਲਾ ਹੋ ਰਿਹਾ ਹੈ। **ਵਾ:** ਜਿਸ ਪ੍ਰਕਾਰ ਜਾਨਵਰਾਂ ਨੂੰ ਫੜਨ ਵਾਸਤੇ ਕੜਿੱਕੀਆਂ ਲਾਈਆਂ ਹੁੰਦੀਆਂ ਹਨ, ਇਸੇ ਪ੍ਰਕਾਰ ਹੀ ਧੀਆਂ-ਪੁੱਤਰਾਂ ਦੇ ਨਾਲ ਮੋਹ ਦੀਆਂ ਗੱਲਾਂ ਕਰਨ ਰੂਪ ਕੜਿੱਕੀਆਂ ਲੱਗੀਆਂ ਹੋਈਆਂ ਹਨ। ਜਿਸ ਵਿਚ ਫੱਸ ਕੇ ਜੀਵ ਐਸਾ ਕਮਲਾ ਹੋ ਗਿਆ ਹੈ ਕਿ ਇਸ ਦੇ ਤਾਈਂ ਪ੍ਰਮਾਰਥ ਦੀ ਕੋਈ ਸੂਝ ਨਹੀਂ ਰਹੀ ਹੈ। **ਵਾ:** ਇਹ ਜੀਵ ਹੰਗਤਾ ਰੂਪ ਬਉਰਾਂ ਪਈਆਂ ਹੋਣ ਕਰਕੇ ਕਮਲਾ ਹੋ ਰਿਹਾ ਹੈ। **ਵਾ:** (ਬਉਰਾਨਾ) ਕਮਲੇ ਜਗਤ ਵਿਚ ਪੈ ਕੇ ਬਉਰਾ ਹੋ ਰਿਹਾ ਹੈ ਅਤੇ ਇਸ ਦੇ ਗਲ ਵਿਚ ਜਮਾਂ ਦੀ ਫਾਹੀ ਪੈ ਰਹੀ ਹੈ।

## ਬੂਡਤ ਜਗੁ ਦੇਖਿਆ; ਤਉ ਡਰਿ ਭਾਗੇ ॥

ਹੇ ਭਾਈ! ਇਸ ਪ੍ਰਕਾਰ ਅਸੀਂ ਸਾਰੇ (ਜਗੁ) ਸੰਸਾਰ ਦੇ ਜੀਵਾਂ ਨੂੰ ਪਦਾਰਥਾਂ, ਵਿਸ਼ਿਆਂ ਵਿਚ (ਬੂਡਤ) ਡੁੱਬਦਾ ਹੋਇਆ ਦੇਖਿਆ ਹੈ। (ਤਉ) ਤਾਂ ਹੀ ਡਰ ਮੰਨ ਕਰਕੇ ਅਤੇ (ਭਾਗੇ) ਭੱਜ ਕਰਕੇ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਪਏ ਹਾਂ।

## ਸਤਿਗੁਰਿ ਰਾਖੇ; ਸੇ ਵਡਭਾਗੇ ॥

ਜਿੰਨ੍ਹਾਂ ਦੇ ਸਤਿਗੁਰੂ ਸਾਹਿਬ ਜੀ ਆਪ ਰਾਖੇ ਹੋਏ ਹਨ। (ਸੇ) ਉਹ (ਵਡਭਾਗੇ) ਵੱਡਿਆਂ ਭਾਗਾਂ ਵਾਲੇ ਹੋ ਗਏ ਹਨ। **ਵਾ:** ਉਹਨਾਂ ਦੇ ਕੀਤੇ ਹੋਏ ਨਿਸ਼ਕਾਮ ਕਰਮਾਂ ਕਰਕੇ ਵੱਡੇ ਭਾਗ ਜਾਗ ਪਏ ਹਨ ਕਿ,

## ਨਾਨਕ; ਗੁਰ ਕੀ ਚਰਣੀ ਲਾਗੇ ॥੮॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਪੁਰਖ ਸਤਿਗੁਰੂ ਸਾਹਿਬ ਜੀ ਦੇ ਚਰਣੀ ਲੱਗ ਕੇ ਨਿਹਾਲ ਹੋ ਗਏ ਹਨ।

## ਆਸਾ ਮਹਲਾ ੧ ॥

**ਉਥਾਨਕਾ :**

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਕਾਂਸ਼ੀ ਤੋਂ ਕੁਝ ਗਵੱਈਏ ਆ ਕੇ ਕਹਿਣ ਲੱਗੇ ਕਿ ਮਹਾਰਾਜ! ਅਸੀਂ ਬਹੁਤ ਸੋਹਣਾ ਗਾਉਂਣਾ ਜਾਣਦੇ ਹਾਂ ਤਾਂ ਸਤਿਗੁਰੂ ਸਾਹਿਬ ਜੀ ਨੇ ਉਹਨਾਂ ਨੂੰ ਸੰਗਤਾਂ ਦੇ ਪਾਸੋਂ ਕੁਝ ਪਦਾਰਥ ਦਿਵਾ ਦਿੱਤੇ। ਪਰ ਜਦੋ ਹਜ਼ੂਰ ਨੇ ਦੇਖਿਆ ਕਿ ਇੰਨ੍ਹਾਂ ਗਵਈਆਂ ਦਾ ਚਿਤ ਪਦਾਰਥਾਂ ਦੀ ਪ੍ਰਾਪਤੀ ਤੋਂ ਬਾਅਦ ਹੋਰਨਾਂ ਪਦਾਰਥਾਂ ਵਿਚ ਲੱਗਾ ਹੋਇਆ ਹੈ ਤਾਂ ਇਹ ਦੇਖ ਕੇ ਉਹਨਾਂ ਗਵੱਈਆਂ ਦੇ ਤਾਈਂ ਪਵਿੱਤਰ ਉਪਦੇਸ਼ ਬਖਸ਼ਿਸ਼ ਕਰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

## ਗਾਵਹਿ ਗੀਤੇ; ਚੀਤਿ ਅਨੀਤੇ ॥

ਹੇ ਭਾਈ! ਤੁਸੀਂ ਉਪਰੋਂ ਤਾਂ (ਗੀਤੇ) ਜਸ ਵਡਿਆਈ, ਬਿਸ਼ਨਪਦ ਆਦਿਕਾਂ ਨੂੰ (ਗਾਵਹਿ) ਗਾਉਂਦੇ ਹੋ। **ਵਾ:** ਬੇਦਾਂ ਦੇ ਅਨੁਸ਼ਟੁਪ ਆਦਿਕ ਛੰਦਾ ਵਿਚ ਲਿਖੇ ਹੋਏ ਗੀਤਾਂ ਦੇ ਤਾਈਂ (ਗਾਵਹਿ) ਗਾਉਂਦੇ ਹੋ। **ਵਾ:** ਛੰਦੋਗ ਗੀਤਾ ਆਦਿਕ ਉਪਨਿਸ਼ਦਾ ਦੇ ਤਾਈਂ ਗਾਉਂਦੇ ਹੋ। ਪਰ ਅੰਦਰੋਂ ਤੁਹਾਡਾ (ਚੀਤਿ) ਚਿੱਤ (ਅਨੀਤੇ) ਅਨਿਤ ਪਦਾਰਥਾਂ **ਵਾ:** ਅਨਿਤ ਦੇਹ ਦੇ ਮੋਹ ਵਿਚ ਲੱਗਾ ਹੋਇਆ ਹੈ।

## ਰਾਗ ਸੁਣਾਇ; ਕਹਾਵਹਿ ਬੀਤੇ ॥

ਫਿਰ ਤੁਸੀਂ ਲੋਕਾਂ ਨੂੰ ਰਾਗਾਂ ਦੀਆਂ ਗੱਲਾਂ (ਸੁਣਾਇ) ਸੁਣਾ-ਸੁਣਾ ਕੇ (ਕਹਾਵਹਿ) ਕਹਾਉਂਦੇ ਹੋ ਕਿ ਸਾਡੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਬੀਤੇ) ਬਿਤੀਤ ਭਾਵ ਖਤਮ ਹੋ ਗਏ ਹਨ।

**ਅਥਵਾ :** ਰਾਗਾਂ ਨੂੰ ਸੁਣਾ-ਸੁਣਾ ਕੇ ਰਾਗਾਂ ਦੇ (ਬੀਤੇ) ਬੇਤੇ ਭਾਵ ਗਿਆਨਵਾਨ (ਕਹਾਵਹਿ) ਕਹਾਉਂਦੇ ਹੋ ਕਿ ਅਸੀਂ ਰਾਗਾਂ ਦੇ ਬਹੁਤ ਮਾਹਿਰ ਹਾਂ।

**ਅਥਵਾ :** ਆਪਣੇ ਆਪ ਨੂੰ (ਬੀਤੇ) ਬੀਤ ਰਾਗੀ ਕਹਾਉਂਦੇ ਹੋ ਕਿ ਅਸੀਂ ਬੈਰਾਗੀ ਹਾਂ। ਸਾਡਾ (ਰਾਗ) ਮੋਹ (ਬੀਤੇ) ਬਿਤੀਤ ਹੋ ਗਿਆ ਹੈ। **ਵਾ:** ਸ਼ਾਸਤਰਾਂ ਦੇ (ਬੀਤੇ) ਤਤ ਬੇਤੇ ਕਹਾਉਂਦੇ ਹੋ। **ਵਾ:** ਲੋਕਾਂ ਦੇ ਕੋਲੋਂ (ਬੀਤੇ) ਗੱਲਾਂ ਕਹਾਉਂਦੇ ਹੋ ਕਿ ਬੜਾ ਮਾਹਿਰ ਹੈ। ਪਰ ਅਸਲ ਵਿਚ ਤਾਂ ਤੁਸੀਂ ਵਿਕਾਰਾਂ ਵਿਚ ਹੀ ਲੱਗੇ ਹੋਏ ਹੋ ਕਿਉਂਕਿ ਤੁਹਾਡਾ ਚਿਤ ਮਾਇਆ ਵਿਚ ਲੱਗਾ ਹੋਇਆ ਹੈ। ਅਨਿਤ ਪਦਰਾਥਾਂ ਨੂੰ ਧਾਰਨਾ ਚਾਹੁੰਦਾ ਹੈ।

## ਬਿਨੁ ਨਾਵੈ; ਮਨਿ ਝੂਠੁ ਅਨੀਤੇ ॥੧॥

ਇਸ ਪ੍ਰਕਾਰ ਤੁਹਾਡਾ ਮਨ ਪ੍ਰਮੇਸਰ ਦੇ (ਨਾਵੈ) ਨਾਮ ਤੋਂ (ਬਿਨੁ) ਬਗੈਰ ਦੇਹ ਅਦਿਕ (ਅਨੀਤੇ) ਨਾਸ਼ਵੰਤ ਝੂਠੇ ਪਦਾਰਥਾਂ ਵਿਚ ਲੱਗਾ ਹੋਇਆ ਹੈ।

## ਕਹਾ ਚਲਹੁ; ਮਨ ਰਹਹੁ ਘਰੇ ॥

ਹੁਣ ਮਨ ਨੂੰ ਸਿੱਖਿਆ ਦੇਣ ਦੀ ਜਾਚ ਦੱਸਦੇ ਹੋਏ ਕਹਿੰਦੇ ਹਨ ਕਿ ਹੇ (ਮਨ) ਮਨਾ! ਆਪਣੇ (ਘਰੇ) ਰਿਦੇ ਰੂਪ ਘਰ **ਵਾ:** ਸਤਸੰਗਤ ਰੂਪ ਘਰ **ਵਾ:** ਤੁਰੀਆ ਪਦ ਰੂਪ ਘਰ ਵਿਚ ਇਸਥਿਤ ਹੋ ਕੇ (ਰਹਹੁ) ਰਹਿਣਾ

ਕਰ। ਇੰਨ੍ਹਾਂ ਗਵੱਈਆਂ ਦੇ ਕੋਲ (ਕਹਾ) ਕਿਸ ਵਾਸਤੇ (ਚਲਹੁ) ਚਲ ਕੇ ਜਾਣਾ ਹੈ ਭਾਵ ਨਹੀਂ ਜਾਣਾ ਹੈ। ਕਿਉਂਕਿ ਇਹ ਗਵੱਈਏ ਤਾਂ ਆਪਣੇ ਨਾਲ ਅਭਿਮਾਨ ਚੁੱਕੀ ਫਿਰਦੇ ਹਨ।

**ਅਥਵਾ :** ਹੇ ਮਨਾ ਵਾਸ਼ਨਾ ਵਾਲੇ ਪਾਸੇ ਕਿਸ ਵਾਸਤੇ ਚੱਲ ਕੇ ਜਾਂਦਾ ਹੈਂ। ਆਪਣੇ ਸਰੂਪ ਰੂਪ ਘਰ ਵਿਚ ਹੀ ਅੰਤਰਮੁਖ ਹੋ ਕੇ ਰਹਿਣਾ ਕਰ।

## ਗੁਰਮੁਖਿ ਰਾਮ ਨਾਮਿ ਤ੍ਰਿਪਤਾਸੇ; ਖੋਜਤ ਪਾਵਹੁ ਸਹਜਿ ਹਰੇ ॥੧॥ ਰਹਾਉ ॥

ਹੇ ਪਿਆਰਿਓ ! ਜੇਕਰ ਤੁਸੀਂ (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪ ਕੇ, (ਤ੍ਰਿਪਤਾਸੇ) ਅਤਿਸ਼ੈ ਕਰਕੇ ਤ੍ਰਿਪਤ ਹੋਏ ਗੁਰਮੁਖਾਂ ਦੀ ਸੰਗਤ ਦੁਆਰਾ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਖੋਜਤ) ਖੋਜਣਾ ਕਰੋਗੇ। ਤਾਂ (ਸਹਜਿ) ਸਹਜੇ **ਵਾ:** ਸ਼ਾਂਤੀਪੂਰਵਕ ਹੀ (ਹਰੇ) ਹਰੀ ਪ੍ਰਮੇਸਰ ਦੇ ਤਾਈਂ (ਪਾਵਹੁ) ਪ੍ਰਾਪਤ ਕਰ ਲਵੋਗੇ।

## ਕਾਮੁ ਕ੍ਰੋਧੁ; ਮਨਿ ਮੋਹੁ ਸਰੀਰਾ ॥

ਹੇ ਭਾਈ ! ਜਿੰਨਾ ਚਿਰ ਮਨ ਵਿਚ ਕਾਮ ਦਾ ਫੁਰਨਾ, (ਕ੍ਰੋਧੁ) ਗੁੱਸਾ ਅਤੇ ਸਰੀਰਾਂ ਦਾ ਮੋਹ ਬਣਿਆ ਰਹਿੰਦਾ ਹੈ। ਓਨਾਂ ਚਿਰ ਇੰਨ੍ਹਾਂ ਕਾਮ, ਕ੍ਰੋਧ ਆਦਿਕ ਵਿਕਾਰਾਂ ਕਰਕੇ ਸਰੀਰਾਂ ਵਿਚ ਹੀ ਆਉਣਾ ਜਾਣਾ ਪੈਂਦਾ ਹੈ।

## ਲਬੁ ਲੋਭੁ ਅਹੰਕਾਰੁ; ਸੁ ਪੀਰਾ ॥

ਹੇ ਭਾਈ ! ਜਿਹੜਾ ਬਹੁਤਾ ਖਾਣ ਦਾ ਲਬ, ਪਦਾਰਥਾਂ ਨੂੰ ਜੋੜਨ ਦਾ (ਲੋਭੁ) ਲਾਲਚ ਅਤੇ ਆਪਣੇ ਗੁਣਾਂ, ਧਨ, ਵਿਦਿਆ, ਸਰੂਪ ਦਾ (ਅਹੰਕਾਰੁ) ਹੰਕਾਰ ਹੈ। (ਸੁ) ਉਹ ਅੰਤ ਵੇਲੇ (ਪੀਰਾ) ਪੀੜਾ ਹੀ ਦਿੰਦਾ ਹੈ।

**ਅਥਵਾ :** ਜਿਸ ਜੀਵ ਦੇ ਅੰਦਰ ਬਹੁਤਾ ਖਾਣ ਦਾ ਲਬ, ਧਨ ਜੋੜਨ ਦਾ (ਲੋਭੁ) ਲਾਲਚ ਅਤੇ ਆਪਣੀ ਪਦਵੀ ਦਾ ਹੰਕਾਰ ਹੈ। ਉਸ ਨੂੰ ਇਉਂ ਨਰਕਾਂ ਰੂਪ ਕੋਹਲੂ ਵਿਚ (ਪੀਰਾ) ਪੀੜਿਆ ਜਾਂਦਾ ਹੈ। ਜਿਵੇਂ ਤੇਲ ਕੱਢਣ ਵਾਸਤੇ ਕੋਹਲੂ ਵਿਚ ਤਿਲ (ਪੀਰਾ) ਪੀੜੇ ਜਾਂਦੇ ਹਨ **ਵਾ:** ਜਿਹੜੀ (ਪੀਰਾ) ਪੀਰ ਕਹਾਉਣ ਦੀ ਇੱਛਾ ਹੈ ਕਿ ਮੈਂ ਵਡਾ ਪੀਰ ਬਣ ਜਾਵਾਂ। ਮੈਨੂੰ ਲੋਕੀਂ ਪੀਰੀਆਂ ਵਾਲਾ ਗੁਰੂ ਮੰਨਣ। ਇਹ ਵੀ ਇਕ ਤਰ੍ਹਾਂ ਨਾਲ ਹਉਮੈ ਦੀ ਪੀੜ ਹੀ ਪਈ ਰਹਿੰਦੀ ਹੈ।

## ਰਾਮ ਨਾਮ ਬਿਨੁ; ਕਿਉ ਮਨੁ ਧੀਰਾ ॥੨॥

ਇਹ ਸਾਡਾ ਮਨ (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪੇ ਤੋਂ (ਬਿਨੁ) ਬਗੈਰ (ਕਿਉ) ਕਿਵੇਂ (ਧੀਰਾ) ਧੀਰਜ ਪਕੜੇਗਾ? ਭਾਵ ਇਹ ਮਨ ਪ੍ਰਮੇਸਰ ਦੇ ਨਾਮ ਜਪੇ ਤੋਂ ਬਿਨਾਂ ਸ਼ਾਂਤੀ ਨਹੀ ਪਾ ਸਕਦਾ।

## ਅੰਤਰਿ ਨਾਵਣੁ; ਸਾਚੁ ਪਛਾਣੈ ॥

*('ਨਾਵਣੁ' ਭਾਰਾ ਬੋਲੋ)*

ਹੇ ਭਾਈ ! ਜਿੰਨ੍ਹਾਂ ਨੇ ਆਪਣੇ (ਅੰਤਰਿ) ਅੰਦਰ (ਸਾਚੁ) ਸੱਚੇ ਪ੍ਰਮੇਸਰ **ਵਾ:** ਸੱਚੇ ਗੁਰੂ ਦੀ (ਪਛਾਣੈ) ਪਛਾਣ ਕੀਤੀ ਹੈ। ਉਹਨਾਂ ਨੇ ਸਾਰੇ ਤੀਰਥਾਂ ਦਾ (ਨਾਵਣੁ) ਇਸ਼ਨਾਨ ਕਰ ਲਿਆ ਹੈ। ਕਿਉਂਕਿ ਸੱਚ ਨੂੰ ਪਛਾਣ ਲੈਣਾ ਹੀ ਤੀਰਥਾਂ ਦਾ ਇਸ਼ਨਾਨ ਹੈ।

**ਅਥਵਾ :** ਜਿਹੜਾ (ਸਾਚੁ) ਸੱਚੇ ਸਰੂਪ ਨੂੰ ਪਛਾਨਣਾ ਹੈ, ਇਹੀ ਅੰਦਰ ਦਾ ਨਹਾਉਣਾ ਹੈ।

## ਅੰਤਰ ਕੀ ਗਤਿ; ਗੁਰਮੁਖਿ ਜਾਣੈ ॥

ਉਹ ਗੁਰਮੁਖ ਪੁਰਖ (ਅੰਤਰ) ਅੰਦਰ ਦੀ (ਗਤਿ) ਹਾਲਤ ਨੂੰ **ਵਾ:** ਪ੍ਰਾਪਤੀ ਵਾਲੀ ਚੀਜ ਨੂੰ (ਜਾਣੈ) ਜਾਣਦੇ ਹਨ।

**ਪ੍ਰਸ਼ਨ :** ਉਹ ਪ੍ਰਾਪਤੀ ਵਾਲੀ ਚੀਜ਼ ਕਿਹੜੀ ਹੈ?

**ਉੱਤਰ :** ਉਹ ਚੀਜ ਚੇਤਨ ਬ੍ਰਹਮ ਅਕਾਲ ਪੁਰਖ ਵਾਹਿਗੁਰੂ ਜੀ ਆਪ ਹਨ।

**ਅਥਵਾ :** ਜਿਹੜੇ (ਅੰਤਰ) ਪੜਦਾ ਪਾਉਣ ਵਾਲੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਹਨ। **ਵਾ:** ਜਿਹੜਾ ਭੇਦ ਬੁੱਧੀ ਦਾ (ਅੰਤਰ) ਫਰਕ ਪਿਆ ਹੋਇਆ ਹੈ। ਗੁਰਮੁਖ ਪੁਰਖ ਇੰਨ੍ਹਾਂ ਨੂੰ ਨਾਸ਼ ਕਰਕੇ ਸਾਰਿਆਂ ਦੇ ਅੰਦਰ (ਗਤਿ) ਪ੍ਰਾਪਤ ਰੂਪ ਵਿਆਪਕ ਸਰੂਪ ਨੂੰ ਜਾਣ ਲੈਂਦੇ ਹਨ।

## ਸਾਚ ਸਬਦ ਬਿਨੁ; ਮਹਲੁ ਨ ਪਛਾਣੈ ॥੩॥

ਹੇ ਭਾਈ! ਇਸ (ਸਬਦ) ਸੰਸਾਰ ਵਿਚ (ਸਾਚ) ਸੱਚੇ ਨਾਮ ਤੋਂ (ਬਿਨੁ) ਬਗੈਰ **ਵਾ:** (ਸਾਚ) ਸੱਚੇ ਗੁਰਾਂ ਦੇ (ਸਬਦ) ਉਪਦੇਸ਼ਾਂ ਤੋਂ ਬਿਨਾਂ ਕੋਈ ਵੀ (ਮਹਲੁ) ਸਰੂਪ ਰੂਪ ਮਹੱਲ ਨੂੰ (ਪਛਾਣੈ) ਪਛਾਣ ਨਹੀਂ ਸਕਦਾ।

**ਅਥਵਾ :** ਸੱਚੇ ਗੁਰਾਂ ਦੇ ਸ਼ਬਦ ਤੋਂ ਬਿਨਾਂ ਸੰਸਾਰ ਦੇ ਅੰਦਰ ਬਹੁਤੇ ਜਨਮਾਂ ਵਿਚ ਆਉਣਾ ਪੈਂਦਾ ਹੈ।

**ਨੋਟ :** ਇਹ 'ਸਬਦ' ਪਦ ਮੁਕਤਾ ਹੈ। ਇਸ ਲਈ ਇਹ ਸੰਸਾਰ ਦਾ ਤੇ ਬਹੁਤਿਆਂ ਦਾ ਵਾਚਕ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਸਰੂਪ ਦੀ ਪਛਾਣ ਕਿਵੇ ਹੋ ਸਕਦੀ ਹੈ?

**ਉੱਤਰ :** ਹੇ ਭਾਈ! ਸਰੂਪ ਦੀ ਪਛਾਣ ਵਾਸਤੇ :

## ਨਿਰੰਕਾਰ ਮਹਿ; ਆਕਾਰੁ ਸਮਾਵੈ ॥

ਜਿਤਨੇ ਭੀ ਚੌਰਾਸੀ ਲੱਖ ਜੂਨਾਂ ਦੇ (ਆਕਾਰੁ) ਰੰਗ ਰੂਪ, ਸ਼ਕਲਾਂ, ਚਿੰਨ੍ਹ ਹਨ। ਉਹਨਾਂ ਸਾਰਿਆਂ ਅਕਾਰਾਂ ਨੂੰ ਸ੍ਵੈਯੰ ਜੋਤੀ ਸਰੂਪ (ਨਿਰੰਕਾਰ) ਅਕਾਲ ਪੁਰਖ ਵਾਹਿਗੁਰੂ ਜੀ (ਮਹਿ) ਵਿਚ ਹੀ (ਸਮਾਵੈ) ਲੀਨ ਕਰ ਦੇਵੇ।

**ਅਥਵਾ :** ਪਹਿਲਾਂ ਵਿਅਸਟੀ ਉਪਾਧੀ ਕਰਕੇ ਜੀਵ ਦੇ ਵਿਸਵ, ਤੈਜਸ, ਪਰਾਗ ਤਿੰਨਾਂ ਅਕਾਰਾਂ ਅਤੇ ਫਿਰ ਸਮਸਟੀ ਉਪਾਧੀ ਕਰਕੇ ਈਸ਼ਵਰ ਦੇ ਵੈਰਾਟ ਦੇ ਤਾਈਂ ਹਿਰਨਗਰਭ, ਹਿਰਨਗਰਭ ਦੇ ਤਾਈਂ ਅਬਿੱਆਕ੍ਰਿਤ ਅਤੇ ਅਬਿੱਆਕ੍ਰਿਤ ਦੇ ਤਾਈਂ (ਨਿਰੰਕਾਰ) ਪ੍ਰਮੇਸਰ ਵਿਚ ਲੈਅ ਕਰ ਦੇਵੇ।

**ਅਥਵਾ :** ਜਿਸ ਪ੍ਰਕਾਰ ਦੀਵੇ ਆਦਿਕ ਦਾ ਪ੍ਰਕਾਸ਼ ਸੂਰਜ ਵਿਚ ਸਮਾ ਜਾਂਦਾ ਹੈ, ਇਸੇ ਪ੍ਰਕਾਰ ਹੀ (ਆਕਾਰੁ) ਦੇਹ ਦੇ ਹੰਕਾਰ ਨੂੰ ਮੇਟ ਕੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ ਹੀ ਲੀਨ ਕਰ ਦੇਵੇ। ਭਾਵ ਇਕੋ ਦੀ ਓਟ ਰੱਖੇ, ਹੋਰ ਮਾਇਕੀ ਅਕਾਰਾਂ ਵਿਚ ਨਾ ਪਰਚੇ। **ਵਾ:** ਸੰਸਾਰ ਦਾ ਲੈਅ ਚਿੰਤਨ ਕਰਕੇ ਪ੍ਰਮੇਸਰ ਵਿਚ ਸਮਾ ਜਾਵੇ। **ਵਾ:** ਬ੍ਰਹਮਾ, ਵਿਸ਼ਨੂੰ, ਸ਼ਿਵਜੀ ਤਿੰਨਾਂ ਅਕਾਰਾਂ ਨੂੰ ਨਿਰੰਕਾਰ ਪ੍ਰਮੇਸਰ ਵਿਚ ਸਮਾ ਦੇਵੇ। ਭਾਵ ਇੰਨ੍ਹਾਂ ਦੀ ਉਪਾਸ਼ਨਾ ਕਰਨ ਤੋਂ ਰਹਿਤ ਹੋ ਜਾਵੇ।

## ਅਕਲ ਕਲਾ; ਸਚੁ ਸਾਚਿ ਟਿਕਾਵੈ ॥

ਜੋ ਸਾਰੀਆਂ (ਅ+ਕਲ) (ਕਲ) ਕਲਪਨਾਵਾਂ ਤੋਂ (ਅ) ਰਹਿਤ ਅਤੇ ਸਾਰੀਆਂ (ਕਲਾ) ਸ਼ਕਤੀਆਂ ਦਾ ਮਾਲਕ ਸੱਚ ਸਰੂਪ ਹੈ। ਗੁਰਾਂ ਦੁਆਰਾ ਆਪਣੀ ਬਿਰਤੀ ਨੂੰ (ਸਚੁ) ਨਿਸ਼ਚੇ ਕਰਕੇ ਉਸ (ਸਾਚਿ) ਸਚੇ ਸਰੂਪ ਵਿਚ (ਟਿਕਾਵੈ) ਟਿਕਾਉਣਾ ਕਰੇ। **ਵਾ:** ਆਤਮਾਨੰਦ ਰੂਪ ਸਰੂਪ ਵਿਚ ਟਿਕਾਉਣਾ ਕਰੇ।

**ਨੋਟ :** ਵੇਦਾਂਤੀ ਮੰਨਦੇ ਹਨ ਕਿ ਆਤਮਾ ਵਿਚ ਕਿਸੇ ਵੀ ਪ੍ਰਕਾਰ ਦੀ ਸ਼ਕਤੀ ਆਦਿਕ ਨਹੀਂ ਹੈ। ਉਹ ਤਾਂ ਸਮਾਨ ਚੇਤਨ ਹੈ। ਪਰ ਏਥੇ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਵਿਚ ਸਾਰੀਆਂ ਸ਼ਕਤੀਆਂ ਹਨ। ਪਰ ਫਰਕ ਸਿਰਫ ਇਤਨਾ ਹੈ ਕਿ ਉਸ ਵਿਚ ਕੋਈ ਕਲਪਨਾ ਨਹੀਂ ਹੈ।

## ਸੋ ਨਰੁ; ਗਰਭ ਜੋਨਿ ਨਹੀ ਆਵੈ ॥੪॥

ਇਸ ਪ੍ਰਕਾਰ (ਸੋ) ਉਹ (ਨਰੁ) ਪੁਰਖ ਮਾਤਾ ਦੇ ਗਰਭ ਦੁਆਰਾ (ਜੋਨਿ) ਜੂਨਾਂ ਵਿਚ ਨਹੀਂ (ਆਵੈ) ਆਵੇਗਾ। ਭਾਵ ਜੂਨਾਂ ਦੇ ਗੇੜ ਤੋਂ ਬਚ ਕੇ ਮੁਕਤ ਹੋ ਜਾਵੇਗਾ।

## ਜਹਾ ਨਾਮੁ ਮਿਲੈ; ਤਹ ਜਾਉ ॥

ਹੇ ਭਾਈ! (ਜਹਾ) ਜਿੱਥੇ ਸਤਿਗੁਰੂ ਸਾਹਿਬ ਜੀ ਦੀ ਸਤਸੰਗਤ ਵਿਚੋਂ ਨਾਮ (ਮਿਲੈ) ਪ੍ਰਾਪਤ ਹੁੰਦਾ ਹੈ (ਤਹ) ਉੱਥੇ ਤੈਨੂੰ (ਜਾਉ) ਜਾਣਾ ਚਾਹੀਦਾ ਹੈ।

**ਅਥਵਾ :** (ਜਹਾ) ਜਿਸ ਹਿਰਦੇ ਵਿਚ ਪ੍ਰਮੇਸਰ ਦਾ ਨਾਮ ਮਿਲ ਜਾਂਦਾ ਹੈ ਫਿਰ (ਤਹ) ਉਹ ਵਾਹਿਗੁਰੂ ਜੀ ਦੇ ਸਰੂਪ ਦੀ (ਜਾਉ) ਜਗ੍ਹਾ ਭਾਵ ਅਸਥਾਨ ਬਣ ਜਾਂਦਾ ਹੈ।

## ਅੰਗ : ੪੧੫

## ਗੁਰ ਪਰਸਾਦੀ; ਕਰਮ ਕਮਾਉ ॥

ਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ ਨਿਸ਼ਕਾਮ ਕਰਮਾਂ ਨੂੰ ਕਰਕੇ ਨਾਮ ਦੀ ਕਮਾਈ ਨੂੰ (ਕਮਾਉ) ਕਮਾਉਣਾ ਕਰੋ।

## ਨਾਮੇ ਰਾਤਾ; ਹਰਿ ਗੁਣ ਗਾਉ ॥੫॥

ਹੇ ਭਾਈ! ਹਰ ਵਕਤ (ਨਾਮੇ) ਨਾਮ ਵਿਚ (ਰਾਤਾ) ਰੰਗੇ ਰਹੋ ਅਤੇ ਮੁਖ ਕਰਕੇ (ਹਰਿ) ਹਰੀ ਪ੍ਰਮੇਸਰ ਦੇ ਗੁਣਾਂ ਨੂੰ (ਗਾਉ) ਗਾਉਣਾ ਕਰੋ।

## ਗੁਰ ਸੇਵਾ ਤੇ; ਆਪੁ ਪਛਾਤਾ ॥

ਜਿਸ ਨੇ ਗੁਰੂ ਸਾਹਿਬ ਜੀ ਦੀ ਸੇਵਾ (ਤੇ) ਦੁਆਰਾ (ਆਪੁ) ਆਪਣੇ ਆਤਮਾ ਨੂੰ (ਪਛਾਤਾ) ਪਛਾਣ ਲਿਆ ਹੈ।

## ਅੰਮ੍ਰਿਤ ਨਾਮੁ; ਵਸਿਆ ਸੁਖਦਾਤਾ ॥

ਉਸ ਦੇ ਹਿਰਦੇ ਵਿਚ (ਸੁਖਦਾਤਾ) **"ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥"** ਐਸੇ ਸੁੱਖਾਂ ਦੇ ਦਾਤੇ ਅਕਾਲ ਪੁਰਖ ਵਾਹਿਗੁਰੂ ਜੀ ਦਾ (ਅੰਮ੍ਰਿਤ) ਅਮਰ ਕਰਨ ਵਾਲਾ ਅੰਮ੍ਰਿਤ ਨਾਮ (ਵਸਿਆ) ਵੱਸ ਗਿਆ ਹੈ।

## ਅਨਦਿਨੁ ਬਾਣੀ; ਨਾਮੇ ਰਾਤਾ ॥੬॥

ਜਿਸ ਕਰਕੇ ਉਹ ਪੁਰਖ (ਅਨਦਿਨੁ) ਰਾਤ ਦਿਨ ਰਸਨਾ ਕਰਕੇ ਬਾਣੀ ਗਾਉਂਦਾ ਹੈ ਅਤੇ ਮਨ ਕਰਕੇ (ਨਾਮੇ) ਨਾਮ ਵਿਚ (ਰਾਤਾ) ਰੰਗਿਆ ਰਹਿੰਦਾ ਹੈ।

## ਮੇਰਾ ਪ੍ਰਭੁ ਲਾਏ; ਤਾ ਕੋ ਲਾਗੈ ॥

ਹੇ ਭਾਈ! ਜੇ ਮੇਰਾ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਇਸ ਨਾਮ ਜਪਣ ਅਤੇ ਬਾਣੀ ਪੜ੍ਹਨ ਵਾਲੇ ਪਾਸੇ (ਲਾਏ) ਲਾ ਲਵੇ (ਤਾ) ਤਦ ਹੀ (ਕੋ) ਕੋਈ ਇਸ ਪਾਸੇ (ਲਾਗੈ) ਲੱਗਦਾ ਹੈ।

## ਹਉਮੈ ਮਾਰੇ; ਸਬਦੇ ਜਾਗੈ ॥

ਫਿਰ ਜਿਸ ਦਾ ਮਨ ਆਪਣੀ ਦੇਹ ਦੀ ਹਉਮੈ ਨੂੰ (ਮਾਰੇ) ਮਾਰ ਕੇ (ਸਬਦੇ) ਸਬਦ ਵਿਚ (ਜਾਗੈ) ਜਾਗ ਪੈਂਦਾ ਹੈ। ਉਸ ਦੀ ਹੀ ਇਹ ਅਵਸਥਾ ਹੁੰਦੀ ਹੈ ਕਿ

## ਐਥੈ ਓਥੈ; ਸਦਾ ਸੁਖੁ ਆਗੈ ॥੭॥

ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਦੀ (ਆਗੈ) ਆਗਿਆ ਮੰਨਣ ਕਰਕੇ (ਐਥੈ) ਮਾਤ ਲੋਕ ਅਤੇ (ਓਥੈ) ਮਾਤਾ ਦੇ ਗਰਭ ਵਿਚ **ਵਾ:** ਪ੍ਰਲੋਕ ਵਿਚ ਸਦਾ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਨੋਟ :** ਅੱਗੇ ਦੋ ਪੰਕਤੀਆਂ ਵਿਚ ਮਨਮੁਖ ਪੁਰਸ਼ ਦੀ ਬਾਬਤ ਕਥਨ ਕਰਦੇ ਹਨ।

## ਮਨੁ ਚੰਚਲੁ; ਬਿਧਿ ਨਾਹੀ ਜਾਣੈ ॥

ਇਹ ਮਨਮੁਖ ਪੁਰਸ਼ ਮਨ ਦੀ (ਚੰਚਲੁ) ਚੰਚਲਤਾਈ ਵਿਚ ਲੱਗ ਕੇ ਇਸ (ਬਿਧਿ) ਬਿਧੀ ਨੂੰ (ਜਾਣੈ) ਜਾਣਦਾ ਹੀ ਨਹੀਂ ਹੈ ਕਿ ਅਕਾਲ ਪੁਰਖ ਵਾਹਿਗੁਰੂ ਜੀ ਸਾਰੀਆਂ ਥਾਵਾਂ ਵਿਚ ਵਿਆਪਕ ਹੈ।

**ਅਥਵਾ :** ਇਹ ਬਾਣੀ ਕਰਕੇ ਨਾਮ ਜਪਣ ਅਤੇ ਮਨ ਕਰਕੇ ਨਾਮ ਵਿਚ ਰੰਗੇ ਰਹਿਣ ਰੂਪ ਬਿਧੀ ਨੂੰ ਛੱਡ ਕੇ ਚੰਚਲਤਾਈ ਕਰਕੇ ਆਪਣੇ ਸਰੂਪ ਨੂੰ ਨਹੀਂ ਜਾਣਦਾ ਬਲਕਿ ਉਲਟ ਕੇ ਹੋਰ ਹੀ ਪਾਸੇ ਲੱਗਾ ਰਹਿੰਦਾ ਹੈ।

## ਮਨਮੁਖਿ ਮੈਲਾ; ਸਬਦੁ ਨ ਪਛਾਣੈ ॥

ਇਸ ਪ੍ਰਕਾਰ ਇਹ ਵਿਕਾਰਾਂ ਕਰਕੇ (ਮੈਲਾ) ਮੈਲੇ ਸੁਭਾਅ ਵਾਲਾ ਮਨਮੁਖ ਪੁਰਸ਼ ਗੁਰੂ ਸਾਹਿਬ ਜੀ ਦੇ (ਸਬਦੁ) ਉਪਦੇਸ਼ ਨੂੰ ਨਹੀਂ (ਪਛਾਣੈ) ਪਛਾਣਦਾ।

## ਗੁਰਮੁਖਿ ਨਿਰਮਲੁ; ਨਾਮੁ ਵਖਾਣੈ ॥੮॥

ਪਰ ਗੁਰਮੁਖ ਪੁਰਖਾਂ ਦੇ ਮਨ ਸਦਾ ਹੀ (ਨਿਰਮਲੁ) ਉੱਜਲ ਰਹਿੰਦੇ ਹਨ ਅਤੇ ਉਹ ਹਰ ਵਕਤ ਪ੍ਰਮੇਸਰ ਦੇ ਨਾਮ ਦਾ (ਵਖਾਣੈ) ਵਖਿਆਨ ਕਰਦੇ ਹਨ।

**ਪ੍ਰਸ਼ਨ :** ਮਹਾਰਾਜ ! ਸਾਡਾ ਮਨ ਕਿਵੇਂ ਸ਼ੁੱਧ ਹੋ ਸਕਦਾ ?

## ਹਰਿ ਜੀਉ ਆਗੈ; ਕਰੀ ਅਰਦਾਸਿ ॥

**ਉੱਤਰ :** ਹੇ ਭਾਈ ! ਆਪਣੇ ਮਨ ਨੂੰ ਸ਼ੁੱਧ ਕਰਨ ਵਾਸਤੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ (ਆਗੈ) ਅੱਗੇ ਅਰਦਾਸ (ਕਰੀ) ਕਰਨਾ ਕਰੀਏ ਕਿ,

## ਸਾਧੂ ਜਨ ਸੰਗਤਿ; ਹੋਇ ਨਿਵਾਸੁ ॥

ਹੇ ਮਹਾਰਾਜ ਜੀ ! ਕਿਰਪਾ ਕਰੋ ਤਾਂ ਜੋ ਸਾਡਾ ਵੀ (ਸਾਧੂ ਜਨ) ਮਨ ਨੂੰ ਸਾਧਣ ਵਾਲੇ ਸ੍ਰੇਸ਼ਟ ਭਗਤ ਜਨਾਂ ਦੀ ਸੰਗਤ ਵਿਚ (ਨਿਵਾਸੁ) ਟਿਕਾਅ (ਹੋਇ) ਹੋ ਜਾਵੇ। **ਵਾ:** ਜਿੱਥੇ ਜਾ ਕੇ ਅਸੀਂ (ਨਿ+ਵਾਸੁ) (ਵਾਸੁ) ਵਾਸ਼ਨਾਂ ਤੋਂ (ਨਿ) ਰਹਿਤ ਹੋ ਜਾਈਏ।

## ਕਿਲਵਿਖ ਦੁਖ ਕਾਟੇ; ਹਰਿ ਨਾਮੁ ਪ੍ਰਗਾਸੁ ॥੯॥

ਹੇ ਭਾਈ ! ਇਸ ਪ੍ਰਕਾਰ ਜਿਸ ਦਾ ਸਾਧਸੰਗਤ ਵਿਚ ਨਿਵਾਸ ਹੋ ਜਾਂਦਾ ਹੈ। ਉਸ ਦੇ (ਕਿਲਵਿਖ) ਚਾਰ

ਬੱਜਰ ਪਾਪ ਤੇ ਜੰਮਣ-ਮਰਣ ਦੇ ਦੁਖ (ਕਾਟੇ) ਕੱਟੇ ਜਾਂਦੇ ਹਨ ਅਤੇ ਉਸ ਦੇ ਅੰਦਰ (ਹਰਿ) ਹਰੀ ਪ੍ਰਮੇਸਰ ਦੇ ਨਾਮ ਦਾ (ਪ੍ਰਗਾਸੁ) ਪ੍ਰਕਾਸ਼ ਹੋ ਜਾਂਦਾ ਹੈ।

**ਸਾਂਤਿ ਸਹਜ ਸੁਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ॥** (ਅੰਗ : ੭੧੭)

## ਕਰਿ ਬੀਚਾਰੁ; ਆਚਾਰੁ ਪਰਾਤਾ ॥

ਹੇ ਭਾਈ ! ਜਿਸ ਪੁਰਖ ਨੇ ਵਾਹਿਗੁਰੂ ਜੀ ਨੂੰ (ਆਚਾਰੁ) ਸ੍ਰੇਸ਼ਟਾਚਾਰ (ਕਰਿ) ਕਰਕੇ (ਪਰਾਤਾ) ਪਛਾਣਿਆ ਹੈ। ਉਸ ਨੇ ਆਪਣੇ ਆਪ ਦੀ ਵੀਚਾਰ ਕੀਤੀ ਹੈ।

**ਅਥਵਾ :** ਜਿੰਨ੍ਹਾਂ ਨੂੰ ਗੁਰਾਂ ਦਾ ਸ਼ਬਦ (ਪਰਾਤਾ) ਪ੍ਰਾਪਤ ਹੋਇਆ ਹੈ। ਉਹਨਾਂ ਨੂੰ ਸ਼ਬਦ ਦੀ ਕਮਾਈ ਰੂਪ ਵਿਚਾਰ ਤੇ (ਆਚਾਰੁ) ਕਰਤੱਬ (ਕਰਿ) ਕਰਕੇ ਸਰੂਪ (ਪਰਾਤਾ) ਪ੍ਰਾਪਤ ਹੋਇਆ ਹੈ।

**ਅਥਵਾ :** ਜਿਹੜਾ ਪੁਰਖ ਭਗਤੀ ਰੂਪ (ਆਚਾਰੁ) ਕਰਤੱਬ ਕਰਨ ਦੀ ਵੀਚਾਰ ਕਰਦਾ ਹੈ। ਉਸ ਨੇ ਪ੍ਰਮੇਸਰ ਨੂੰ ਪਛਾਣ ਲਿਆ ਹੈ।

**ਅਥਵਾ :** ਜਿਸ ਪੁਰਖ ਨੇ (ਬੀਚਾਰੁ) ਵੀਚਾਰ (ਕਰਿ) ਕਰਕੇ ਪ੍ਰਮੇਸਰ ਦੇ ਨਾਮ ਦੀ ਕਮਾਈ ਰੂਪ (ਆਚਾਰੁ) ਕਰਤੱਬ ਨੂੰ (ਪਰਾਤਾ) ਪ੍ਰਾਪਤ ਕੀਤਾ **ਵਾ:** ਪਛਾਣਿਆ ਹੈ।

**ਅਥਵਾ :** ਜਿਸ ਨੇ ਗੁਰਾਂ ਦੇ ਸ਼ਬਦ ਦੀ ਵਿਚਾਰ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਵਾਲੀ (ਆਚਾਰੁ) ਸ੍ਰੇਸ਼ਟ ਕਮਾਈ ਦੁਆਰਾ ਪ੍ਰਮੇਸਰ ਨੂੰ (ਪਰਾਤਾ) ਪਛਾਣ ਲਿਆ ਹੈ ਅਤੇ

## ਸਤਿਗੁਰ ਬਚਨੀ; ਏਕੋ ਜਾਤਾ ॥

ਜਿਸ ਨੇ ਸਤਿਗੁਰਾਂ ਦੇ (ਬਚਨੀ) ਬਚਨਾਂ ਦੀ ਉਗਾਹੀ ਦੁਆਰਾ (ਏਕੋ) ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਤਾ) ਜਾਣ ਲਿਆ ਹੈ।

## ਨਾਨਕ ਰਾਮ ਨਾਮਿ; ਮਨੁ ਰਾਤਾ ॥੧੦॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਦਾ ਮਨ (ਰਾਮ) ਪ੍ਰਮੇਸਰ ਦੇ ਨਾਮ ਰੰਗ ਵਿਚ (ਰਾਤਾ) ਰੰਗਿਆ ਹੋਇਆ ਹੈ। ਭਾਵ ਉਹ ਪ੍ਰਮੇਸਰ ਦਾ ਸਰੂਪ ਹੀ ਹੋ ਗਿਆ ਹੈ।

## ਆਸਾ ਮਹਲਾ ੧ ॥

**ਪਹਿਲੀ ਉਥਾਨਕਾ :**

ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਰਾਵੀ ਦੇ ਕਿਨਾਰੇ ਬੈਠ ਕੇ ਸੰਗਤਾਂ ਨੂੰ ਪਰਮ ਪਵਿੱਤਰ ਉਪਦੇਸ਼ ਦੇ ਰਹੇ ਸਨ। ਤਾਂ ਸੰਗਤਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ ! ਮਨ ਦੀ ਕੀ ਹਾਲਤ ਹੈ?" ਤਦ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਹੇ ਭਾਈ ! ਜੋ ਜੈਸੀ ਸੰਗਤ ਕਰਦਾ ਹੈ, ਉਸ ਨੂੰ ਵੈਸਾ ਹੀ ਫਲ ਪ੍ਰਾਪਤ ਹੁੰਦਾ ਹੈ।

**ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥** (ਅੰਗ : ੧੩੬੯)

ਜਿੱਥੇ ਕੁਸੰਗਤ ਦਾ ਅਸਰ ਮਨ ਉੱਤੇ ਬਹੁਤ ਜਲਦੀ ਹੁੰਦਾ ਹੈ। ਉੱਥੇ ਹੀ ਗੁਰਮੁਖਾਂ ਦੀ ਸੰਗਤ ਦਾ ਅਸਰ ਸਨੇ ਸਨੇ ਹੁੰਦਾ ਹੈ। ਪਰ ਜਦੋਂ ਗੁਰਮੁਖਾਂ ਦੀ ਸੰਗਤ ਕਰ ਕੇ ਮਨ ਸ਼ੁੱਧ ਹੋ ਜਾਂਦਾ ਹੈ ਤਾਂ ਜਿਵੇਂ ਚਿੱਟੇ ਬਸਤਰ ਨੂੰ ਰੰਗ ਚੜ੍ਹ ਜਾਂਦਾ ਹੈ। ਤਿਵੇਂ ਹੀ ਉਹਨਾਂ ਦੇ ਮਨ 'ਤੇ ਗੁਰਮੁਖਤਾਈ ਦਾ ਗਾੜ੍ਹਾ ਰੰਗ ਚੜ੍ਹ ਜਾਂਦਾ ਹੈ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਪਹਿਲਾਂ ਸਾਕਤ ਪੁਰਸ਼ਾਂ ਦੇ ਮਨ ਦੀ ਹਾਲਤ ਬਾਬਤ ਕਥਨ ਕਰਦੇ ਹਨ।

**ਦੂਸਰੀ ਉਥਾਨਕਾ :**

ਕਿਸੇ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ! ਆਪ ਕਿਸ ਕਾਰਣ ਕਰਕੇ ਸਾਰੇ ਵਾਕ ਮਨ ਦੇ ਪ੍ਰਥਾਇ ਕਹਿੰਦੇ ਹੋ। ਤਾਂ ਇਹ ਸੁਣ ਕੇ ਹਜ਼ੂਰ ਫੁਰਮਾਉਂਦੇ ਹਨ। *(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਮਨੁ ਮੈਗਲੁ; ਸਾਕਤੁ ਦੇਵਾਨਾ ॥

ਹੇ ਭਾਈ! (ਸਾਕਤੁ) ਸ਼ਕਤੀ ਦੇ ਉਪਾਸ਼ਕਾਂ ਦਾ **ਵਾ:** (ਸਾਕਤੁ) ਕਠੋਰ ਚਿਤ ਵਾਲਿਆਂ ਦਾ ਮਨ (ਮੈਗਲੁ) ਹਾਥੀ ਦੀ ਨਿਆਈਂ (ਦੇਵਾਨਾ) ਕਮਲਾ ਹੋ ਰਿਹਾ ਹੈ।

**ਅਥਵਾ :** ਜਿਸ ਪ੍ਰਕਾਰ ਹਾਥੀ ਦਾ ਸੁਭਾਅ ਹੁੰਦਾ ਹੈ ਕਿ ਜਦੋਂ ਉਹ ਸ਼ਰਾਬ ਪੀ ਲੈਂਦਾ ਹੈ ਤਾਂ ਉਹ ਕਮਲਾ ਹੋ ਕੇ ਜੰਗਲ ਵਿਚ ਬ੍ਰਿਛਾਂ ਨੂੰ ਤੋੜਦਾ ਹੈ। ਇਸੇ ਪ੍ਰਕਾਰ ਹੀ ਸਾਕਤ ਪੁਰਸ਼ਾਂ ਦਾ ਮਨ ਰੂਪ ਹਾਥੀ ਦੇਹ ਅਧਿਆਸ ਰੂਪ ਸ਼ਰਾਬ ਪੀ ਕੇ ਸੰਸਾਰ ਰੂਪ ਜੰਗਲ ਵਿਚ ਕਮਲਾ ਹੋ ਰਿਹਾ ਹੈ।

## ਬਨ ਖੰਡਿ; ਮਾਇਆ ਮੋਹਿ ਹੈਰਾਨਾ ॥

ਫਿਰ (ਬਨ) ਸੰਸਾਰ ਰੂਪ ਜੰਗਲ ਦੇ ਦੇਹ ਰੂਪ (ਖੰਡਿ) ਹਿੱਸੇ ਵਿਚ ਇਸਥਿਤ ਹੋ ਕੇ ਮਾਇਆ ਦੇ ਮੋਹ ਵਿਚ ਪਇਆ ਹੋਇਆ (ਹੈਰਾਨਾ) ਹੈਰਾਨ ਹੋ ਰਿਹਾ ਹੈ ਕਿ ਵਾਹ ਬਈ! ਫਲਾਣੇ ਆਦਮੀ ਨੇ ਤਾਂ ਸੋਨੇ ਦੇ ਮੰਦਰ ਉਸਾਰੇ ਹੋਏ ਹਨ।

**ਅਥਵਾ :** ਜੋ ਮਾਇਆ ਦਾ ਮੋਹ (ਹੈਰਾਨਾ) ਦੁਖਦਾਈ ਤੇ ਮਿਥਿਆ ਹੈ। ਇਹੋ ਹੀ (ਬਨ) ਜੰਗਲ ਦਾ (ਖੰਡਿ) ਟੁੱਕੜਾ ਹੈ। ਜਿਸ ਵਿਚ ਮਨ ਰੂਪ ਹਾਥੀ ਫਿਰ ਰਿਹਾ ਹੈ।

**ਅਥਵਾ :** (**ਮਨੁ ਮੈਗਲੁ; ਸਾਕਤੁ ਦੇਵਾਨਾ ॥ ਬਨ ਖੰਡਿ; ਮਾਇਆ ਮੋਹਿ ਹੈਰਾਨਾ ॥**) ਸਾਕਤ ਪੁਰਖਾਂ ਦਾ ਮਨ ਰੂਪ ਹਾਥੀ ਦੇਹ ਅਭਿਮਾਨ ਰੂਪ ਸ਼ਰਾਬ ਪੀ ਕੇ ਮਾਇਆ ਦੇ ਮੋਹ ਰੂਪ ਬਨ ਖੰਡ ਵਿਚ ਹੈਰਾਨ ਹੋਇਆ ਤੁਰਿਆ ਫਿਰਦਾ ਹੈ।

## ਇਤ ਉਤ ਜਾਹਿ; ਕਾਲ ਕੇ ਚਾਪੇ ॥

ਸਾਕਤ ਲੋਕ ਕਾਲ ਦੇ (ਚਾਪੇ) ਦਬਾਏ ਹੋਏ (ਇਤ) ਇਧਰ ਮਾਤ ਲੋਕ ਵਿਚ ਪੈਦਾ ਹੋ ਕੇ ਆਉਂਦੇ ਹਨ ਅਤੇ ਖਤਮ ਹੋ ਕੇ (ਉਤ) ਓਧਰ ਪ੍ਰਲੋਕ ਵਿਚ (ਜਾਹਿ) ਜਾਂਦੇ ਹਨ ਭਾਵ ਜੰਮਦੇ ਮਰਦੇ ਰਹਿੰਦੇ ਹਨ। **ਵਾ:** ਜੋ ਨਾਸ਼ ਕਰਨ ਕਾਲ ਹੈ ਇਹ ਉਹਨਾਂ (ਕੇ) ਦੇ ਤਾਈਂ (ਚਾਪੇ) ਚਿੰਬੜਿਆ ਹੋਇਆ ਹੈ।

## ਗੁਰਮੁਖਿ ਖੋਜਿ ਲਹੈ; ਘਰੁ ਆਪੇ ॥੧॥

ਪਰ ਗੁਰਮੁਖ ਪੁਰਖ ਆਪਣੇ ਸਤਿ, ਚਿਤ, ਅਨੰਦ ਸਰੂਪ ਰੂਪ ਘਰ ਨੂੰ ਖੋਜ (ਲਹੈ) ਲੈਂਦੇ ਹਨ। ਪ੍ਰਾਪਤ ਕਰ ਲੈਂਦੇ ਹਨ। ਜਿਸ ਕਰਕੇ ਉਹ ਜੰਮਣ-ਮਰਣ ਤੋਂ ਰਹਿਤ ਹੋ ਜਾਂਦੇ ਹਨ।

**ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥** *(ਅੰਗ : ੮੨੫)*

## ਬਿਨੁ ਗੁਰ ਸਬਦੈ; ਮਨੁ ਨਹੀ ਠਉਰਾ ॥

ਹੇ ਭਾਈ! ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਨ ਤੋਂ (ਬਿਨੁ) ਬਗੈਰ ਕਿਸੇ ਦਾ ਵੀ ਮਨ ਅੰਤਰਮੁਖ ਰੂਪ ਥਾਂ **ਵਾ:** ਸਰੂਪ ਰੂਪ ਥਾਂ **ਵਾ:** ਤੁਰੀਆ ਪਦ ਰੂਪ (ਠਉਰਾ) ਥਾਂ ਵਿਚ ਟਿਕਦਾ ਨਹੀਂ ਹੈ ਭਾਵੇਂ ਕੋਈ ਕਿੰਨਾ ਵੀ ਯਤਨ ਕਿਉਂ ਨਾ ਕਰ ਲਵੇ।

## ਸਿਮਰਹੁ ਰਾਮ ਨਾਮੁ ਅਤਿ ਨਿਰਮਲੁ; ਅਵਰ ਤਿਆਗਹੁ ਹਉਮੈ ਕਉਰਾ ॥੧॥ ਰਹਾਉ ॥

ਇਸ ਲਈ ਹੇ ਪਿਆਰਿਓ! ਮਨ ਨੂੰ (ਅਤਿ) ਅਤਿਅੰਤ ਹੀ (ਨਿਰਮਲੁ) ਉੱਜਲ ਕਰਨ ਵਾਲੇ (ਰਾਮ) ਰਮੇ ਹੋਏ ਪ੍ਰਮੇਸਰ ਦੇ ਨਾਮ ਨੂੰ (ਸਿਮਰਹੁ) ਸਿਮਰਨਾ ਕਰੋ ਅਤੇ (ਅਵਰ) ਹੋਰ ਵਿਦਿਆ, ਧਨ, ਸਰੂਪ ਅਤੇ ਦੇਹ ਆਦਿਕ ਸਾਰਿਆਂ ਦੀ ਹਉਮੈ ਰੂਪ (ਕਉਰਾ) ਕਉੜੱਤਣ ਨੂੰ (ਤਿਆਗਹੁ) ਛੱਡਣਾ ਕਰੋ। **ਵਾ:** ਜੋ (ਅਵਰ) ਆਵਰਨ ਨੂੰ ਪੈਦਾ ਕਰਨ ਵਾਲੇ ਵਿਸ਼ੇ ਹਨ ਅਤੇ ਜੋ ਹਉਮੈ ਤੇ (ਕਉਰਾ) ਕੌੜਾ ਸੁਭਾਅ ਹੈ **ਵਾ:** (ਕਉਰਾ) ਕੌੜੇ ਕਾਮ, ਕ੍ਰੋਧ ਆਦਿਕ ਹਨ, ਇਸ ਨੂੰ ਛੱਡਣਾ ਕਰੋ। ਜਿਸ ਕਾਰਣ ਲੋਕ-ਪ੍ਰਲੋਕ ਵਿਚ ਸੜਨਾ ਪੈਂਦਾ ਹੈ।

## ਇਹੁ ਮਨੁ ਮੁਗਧੁ; ਕਹਹੁ ਕਿਉ ਰਹਸੀ ॥

**ਬੇਨਤੀ :** ਮਹਾਰਾਜ! (ਕਹਹੁ) ਦੱਸੋ ਤਾਂ ਸਹੀ ਕਿ ਇਹ (ਮੁਗਧੁ) ਮੂਰਖ, ਬੇਸਮਝ ਮਨ (ਕਿਉ) ਕਿਸ ਪ੍ਰਕਾਰ ਆਤਮਾਨੰਦ ਵਿਚ ਇਸਥਿਤ ਹੋ ਕੇ (ਰਹਸੀ) ਰਹਿ ਸਕਦਾ ਹੈ? **ਵਾ:** ਇਹ ਮੂਰਖ ਮਨ (ਰਹਸੀ) ਅਨੰਦ ਨੂੰ (ਕਿਉ) ਕਿਵੇਂ ਪ੍ਰਾਪਤ ਹੋਵੇ?

## ਬਿਨੁ ਸਮਝੇ; ਜਮ ਕਾ ਦੁਖੁ ਸਹਸੀ ॥

**ਉੱਤਰ :** ਹੇ ਭਾਈ! ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ (ਸਮਝੇ) ਸਮਝਣ ਤੋਂ (ਬਿਨੁ) ਬਗੈਰ ਇਹ ਮਨ ਜਮਾਂ ਦਾ ਦੁੱਖ ਪਿਛੇ (ਸਹਸੀ) ਸਹਾਰਦਾ ਸੀ, ਹੁਣ ਸਹਾਰਦਾ ਹੈ ਅਤੇ ਅੱਗੇ ਨੂੰ ਵੀ ਸਹਾਰੇਗਾ।

## ਆਪੇ ਬਖਸੇ; ਸਤਿਗੁਰੁ ਮੇਲੈ ॥

ਪਰ ਜਿੰਨ੍ਹਾਂ ਦੇ ਤਾਈਂ ਅਕਾਲ ਪੁਰਖ ਵਾਹਿਗੁਰੂ ਜੀ ਸਤਿਗੁਰੂ ਸਾਹਿਬ ਜੀ ਨਾਲ (ਮੇਲੈ) ਮੇਲ ਦਿੰਦੇ ਹਨ। ਉਹਨਾਂ ਨੂੰ (ਆਪੇ) ਆਪ ਹੀ (ਬਖਸੇ) ਬਖਸ਼ ਲੈਂਦੇ ਹਨ।

**ਅਥਵਾ :** ਜਿੰਨ੍ਹਾਂ ਦੇ ਔਗੁਣਾਂ ਨੂੰ ਪ੍ਰਮੇਸਰ ਨੇ ਆਪ ਗੁਰੂ ਸਰੂਪ ਧਾਰ ਕੇ ਬਖਸ਼ ਲਿਆ ਹੈ, ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦੇ **ਵਾ:** ਸਾਰਿਆਂ ਦੇ (ਆਪੇ) ਆਪਣੇ ਆਤਮਾ ਸਰੂਪ ਦੇ ਨਾਲ (ਮੇਲੈ) ਮੇਲ ਦਿੰਦੇ ਹਨ।

## ਕਾਲੁ ਕੰਟਕੁ ਮਾਰੇ; ਸਚੁ ਪੇਲੈ ॥੨॥

ਫਿਰ ਉਹਨਾਂ ਗੁਰਮੁਖ ਪਿਆਰਿਆਂ ਨੇ ਆਪਣੇ ਮਨ ਨੂੰ (ਸਚੁ) ਸੱਚੇ ਨਾਮ ਵੱਲ (ਪੇਲੈ) ਪ੍ਰੇਰ ਕੇ (ਕੰਟਕੁ) ਦੁਖਦਾਈ **ਵਾ:** ਸਾਰਿਆਂ ਦੇ (ਕੰਟਕੁ) ਵੈਰੀ ਕਾਲ ਨੂੰ (ਪੇਲੈ) ਦਬਾਅ ਕੇ (ਮਾਰੇ) ਮਾਰ ਲਿਆ ਹੈ।

**ਅਥਵਾ :** ਜੋ ਪੁਰਸ਼ ਆਪਣੇ ਆਪ ਨੂੰ ਸੱਚ ਦੀ ਤਰਫ (ਪੇਲੈ) ਪ੍ਰੇਰਦਾ ਹੈ। **ਵਾ:** ਜਿਸ ਦਾ ਮਨ ਸੱਚ ਵਾਲਾ (ਪੇਲੈ) ਦੱਬਿਆ ਹੋਇਆ ਹੈ। ਉਹ ਦੁਖਦਾਇਕ ਕਾਲ ਨੂੰ ਮਾਰ ਦਿੰਦਾ ਹੈ।

**ਅਥਵਾ :** ਜੋ ਦੁਖ ਦਾਇਕ ਕਾਲ ਸਭ ਨੂੰ (ਪੇਲੈ) ਧੱਕਣ ਵਾਲਾ ਹੈ **ਵਾ:** (ਪੇਲੈ) ਪਕੜਣ ਵੱਲ ਹੈ। ਗੁਰਮੁਖ ਜਨ ਉਸ ਨੂੰ ਸੱਚੇ ਨਾਮ ਕਰਕੇ (ਪੇਲੈ) ਦਬਾ ਲੈਂਦੇ ਹਨ।

**ਅਥਵਾ :** ਜਿਹੜੇ ਪੁਰਸ਼ ਸੱਚ ਨੂੰ **ਵਾ:** ਸੱਚੇ ਨਾਮ ਨੂੰ (ਪੇਲੈ) ਤਿਆਗ ਦਿੰਦੇ ਹਨ। ਭਾਵ ਜਿੰਨ੍ਹਾਂ ਦਾ ਮਨ ਸਚੇ ਨਾਮ ਦੀ ਪ੍ਰੇਰਨਾ ਵੱਲੋਂ ਟਲਦਾ ਰਹਿੰਦਾ ਹੈ। ਉਹਨਾਂ ਨੂੰ (ਕੰਟਕੁ) ਦੁਖ ਦੇਣ ਵਾਲਾ ਕਾਲ (ਮਾਰੇ) ਮਾਰਦਾ ਰਹਿੰਦਾ ਹੈ।

**ਅਥਵਾ :** ਜੋ ਮਨ ਸੱਚ ਵੱਲੋਂ (ਪੇਲੈ) ਦੱਬਿਆ ਹੋਇਆ ਹੈ। **ਵਾ:** ਜੋ ਆਪਣੇ ਮਨ ਨੂੰ ਸੱਚ ਵੱਲੋਂ ਦੂਜੇ ਪਾਸੇ (ਪੇਲੈ) ਪ੍ਰੇਰਦਾ ਹੈ। ਉਸ ਨੂੰ ਦੁਖਦਾਇਕ ਕਾਲ ਮਾਰਦਾ ਰਹਿੰਦਾ ਹੈ।

## ਇਹੁ ਮਨੁ ਕਰਮਾ; ਇਹੁ ਮਨੁ ਧਰਮਾ ॥

ਜਦੋਂ (ਇਹੁ) ਇਹ ਮਨ (ਕਰਮਾ) ਕਰਮਕਾਂਡੀਆਂ ਨਾਲ ਮਿਲ ਕੇ ਨਿਤ, ਨਮਿਤ, ਪ੍ਰਾਸ਼ਚਿਤ, ਕਾਮੁਕ, ਨਖਿੱਧ ਆਦਿਕ ਕਰਮ ਕਰਦਾ ਹੈ ਤਾਂ ਉਦੋਂ ਆਪਣੇ ਆਪ ਨੂੰ ਕਰਮੀ ਕਹਾਉਂਦਾ ਹੈ ਅਤੇ ਜਦੋਂ ਇਹ ਮਨ (ਧਰਮਾ) ਜੱਗ ਆਦਿਕ ਕਰਨ ਵਾਲੇ ਪੁਰਖਾਂ ਨਾਲ ਮਿਲਦਾ ਹੈ ਤਾਂ ਉਦੋਂ ਜਗ ਆਦਿਕ ਕਰਨ ਕਰਕੇ ਧਰਮੀ, ਪੁੰਨੀ ਕਹਾਉਂਦਾ ਹੈ।

## ਇਹੁ ਮਨੁ; ਪੰਚ ਤਤੁ ਤੇ ਜਨਮਾ ॥

ਜਦੋਂ ਇਹ ਮਨ (ਪੰਚ ਤਤੁ) ਪੰਜਾਂ ਤੱਤਾਂ ਦੀਆਂ ਪੱਚੀ ਪ੍ਰਕਿਰਤੀਆਂ ਦੇ ਸੁਭਾਵਾਂ ਵਿਚ ਲਗ ਜਾਂਦਾ ਹੈ ਤਾਂ ਉਦੋਂ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਸਤੋ ਅੰਸ਼ (ਤੇ) ਤੋਂ (ਜਨਮਾ) ਜੰਮਿਆ ਭਾਵ ਪੈਦਾ ਹੋਇਆ ਮੰਨਦਾ ਹੈ।

**ਸਤੋ ਅੰਸ ਭੂਤਨ ਕੀ ਜੋ ਹੈ। ਤਾਤੇ ਅੰਤਸ਼ਕਰਣ ਭਯੋ ਹੈ।** *(ਵੈਰਾਗ ਸ਼ਤਕ)*

ਭਾਵ ਅਸਲ ਵਿਚ ਤਾਂ ਮਨ ਚੇਤਨ ਦਾ ਸਫੁਰਨ ਰੂਪ ਫੁਰਨਾ ਹੀ ਹੈ। "**ਮਨ ਤੂੰ ਜੋਤਿ ਸਰੂਪ ਹੈ ॥**" ਪਰ ਅਗਿਆਨ ਦਾ ਪਰਦਾ ਪਿਆ ਹੋਣ ਕਰਕੇ ਆਪਣੇ ਆਪ ਨੂੰ ਪੰਜਾਂ ਤੱਤਾਂ ਤੋਂ ਪੈਦਾ ਹੋਇਆ ਮੰਨਦਾ ਹੈ।

**ਅਥਵਾ :** ਇਸ ਮਨ ਨੂੰ ਪੰਜ ਕਾਮਾਦਿਕਾਂ ਵਿਚ ਲੱਗਣ ਕਰਕੇ ਪੰਜਾਂ ਤੱਤਾਂ ਤੋਂ ਜਨਮਿਆ ਹੋਇਆ ਕਿਹਾ ਜਾਂਦਾ ਹੈ।

## ਸਾਕਤੁ ਲੋਭੀ; ਇਹੁ ਮਨੁ ਮੂੜਾ ॥

ਇਹ ਮਨ (ਸਾਕਤੁ) ਸ਼ਕਤੀ ਦੇ ਉਪਾਸ਼ਕਾਂ ਦੀ ਸੰਗਤ ਕਰਨੇ ਕਰਕੇ ਸਾਕਤ, (ਲੋਭੀ) ਲਾਲਚੀਆਂ ਦੀ ਸੰਗਤ ਕਰਨੇ ਕਰਕੇ ਲਾਲਚੀ ਅਤੇ (ਮੂੜਾ) ਮੂਰਖਾਂ ਦੀ ਸੰਗਤ ਕਰਨੇ ਕਰਕੇ ਮੂਰਖ ਬਣ ਜਾਂਦਾ ਹੈ।

**ਅਥਵਾ :** ਸਾਕਤ ਅਤੇ ਲੋਭੀ ਪੁਰਖਾਂ ਦੀ ਸੰਗਤ ਕਰਨੇ ਕਰਕੇ ਇਹ ਮਨ (ਮੂੜਾ) ਮੂਰਖ ਹੋ ਜਾਂਦਾ ਹੈ। ਇਸ ਪ੍ਰਕਾਰ ਸਾਰਾ ਸੰਗਤ ਕਰਨ ਦਾ ਹੀ ਅਸਰ ਹੁੰਦਾ ਹੈ।

**ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥** *(ਅੰਗ : ੧੩੬੯)*

**ਪ੍ਰਸ਼ਨ :** ਇਹ ਮਨ ਸੁੰਦਰ ਕਿਵੇਂ ਹੋ ਸਕਦਾ ਹੈ?

## ਗੁਰਮੁਖਿ ਨਾਮੁ ਜਪੈ; ਮਨੁ ਰੂੜਾ ॥੩॥

**ਉੱਤਰ :** ਹੇ ਭਾਈ ! ਜੇਕਰ ਇਹ ਮਨ ਗੁਰਮੁਖਾਂ ਦੀ ਸੰਗਤ ਕਰਕੇ ਨਾਮ (ਜਪੈ) ਜਪਣ ਵਿਚ ਲੱਗ ਜਾਵੇ ਤਾਂ (ਰੂੜਾ) ਸੁੰਦਰ ਬਣ ਜਾਂਦਾ ਹੈ।

**ਅਥਵਾ :** ਗੁਰਮੁਖ ਨਾਮ (ਜਪੈ) ਜਪਦੇ ਹਨ, ਇਸ ਕਰਕੇ ਉਹਨਾਂ ਦਾ ਮਨ (ਰੂੜਾ) ਸੁੰਦਰ ਹੈ।

## ਗੁਰਮੁਖਿ; ਮਨੁ ਅਸਥਾਨੇ ਸੋਈ ॥

(ਸੋਈ) ਉਹ ਗੁਰਮੁਖ ਪੁਰਖ ਹਨ, ਜੋ ਆਪਣੇ ਮਨ ਨੂੰ ਚੰਚਲਤਾ ਤੇ ਵਿਕਾਰਾਂ ਤੋਂ ਛੁਡਾ ਕੇ ਤੁਰੀਆ ਪਦ ਰੂਪ ਅਸਥਾਨ **ਵਾ:** ਸ੍ਵੈ ਸਰੂਪ ਰੂਪ (ਅਸਥਾਨੇ) ਅਸਥਾਨ ਵਿਚ ਟਿਕਾਉਂਦੇ ਹਨ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਨੂੰ ਸਰੂਪ ਰੂਪ (ਅਸਥਾਨੇ) ਅਸਥਾਨ ਦੀ ਪ੍ਰਾਪਤੀ ਹੋਈ ਹੈ। (ਸੋਈ) ਉਹ ਗੁਰਮੁਖ ਪੁਰਖਾਂ ਦੇ ਮਨ ਉਲਟ ਕੇ ਬ੍ਰਹਮ ਸਰੂਪ ਅਸਥਾਨ ਹੀ ਬਣ ਗਏ ਹਨ। **ਵਾ:** ਉਹਨਾਂ ਗੁਰਮੁਖਾਂ ਦੇ ਤਾਈਂ ਅਚੱਲ ਸਰੂਪ ਰੂਪ ਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

## ਗੁਰਮੁਖਿ; ਤ੍ਰਿਭਵਣਿ ਸੋਝੀ ਹੋਈ ॥

ਜਿਸ ਪ੍ਰਕਾਰ ਹੱਥ ਉੱਤੇ ਰੱਖੇ ਹੋਏ ਔਲੇ ਨੂੰ ਅਸਾਨੀ ਨਾਲ ਦੇਖ ਲਈਦਾ ਹੈ। ਇਸੇ ਪ੍ਰਕਾਰ ਗੁਰਮੁਖਾਂ ਨੂੰ (ਤ੍ਰਿਭਵਣਿ) ਤਿੰਨਾਂ ਲੋਕਾਂ ਵਿਚ ਵਰਤ ਰਹੇ ਵਰਤਾਰੇ ਦੀ ਸਾਰੀ (ਸੋਝੀ) ਖਬਰ ਹੋ ਜਾਂਦੀ ਹੈ।

## ਸਾਖੀ—ਭਾਈ ਘਨੱਈਆ ਜੀ ਤੇ ਭਾਈ ਸੇਵਾ ਦਾਸ ਦੀ

ਇਕ ਵਾਰ ਭਾਈ ਘਨੱਈਆ ਜੀ ਨੇ ਆਪਣੇ ਸੇਵਕ *ਭਾਈ ਸੇਵਾ ਦਾਸ ਨੂੰ ਕਿਹਾ ਕਿ ਭਾਈ! ਤੂੰ ਆਪਣੇ ਮਨ ਵਿਚ ਐਵੇਂ ਹੀ ਇਤਨੇ ਸੰਕਲਪ ਕਿਉਂ ਉਠਾਉਂਦਾ ਹੈ? ਮਹਾਰਾਜ ਦਾ ਸਿਮਰਨ ਕਰਿਆ ਕਰ। ਤਾਂ ਭਾਈ ਸੇਵਾ ਦਾਸ ਜੀ ਕਹਿਣ ਲੱਗੇ, "ਬਾਬਾ ਜੀ! ਮਨ ਵਿਚ ਤਾਂ ਵਾਧੇ-ਘਾਟੇ ਦੇ ਸੰਕਲਪ ਫੁਰਦੇ ਹੀ ਰਹਿੰਦੇ ਹਨ ਤੇ ਤੁਸੀਂ ਮਨ ਦੀ ਬੁੱਝ ਲੈਂਦੇ ਹੋ ਅਤੇ ਇਸ ਲਈ ਹੁਣ ਤੁਸੀਂ ਮੈਨੂੰ ਛੁੱਟੀ ਦਿਉ? ਤਾਂ ਭਾਈ ਘਨੱਈਆ ਜੀ ਹੱਸ ਕੇ ਕਹਿਣ ਲੱਗੇ, "ਭਾਈ! ਜੇ ਤੂੰ ਸੌ ਕੋਹ 'ਤੇ ਵੀ ਚਲਿਆ ਜਾਵੇਂ ਤਾਂ ਵੀ ਅਸੀਂ ਤੇਰੇ ਮਨ ਦੇ ਸੰਕਲਪਾਂ ਨੂੰ ਜਾਣ ਸਕਦੇ ਹਾਂ। ਪ੍ਰੰਤੂ ਅਸੀਂ ਕਿਸੇ ਦੇ ਮਨ ਵਿਚਲੇ ਕੂੜੇ ਕਚਰੇ ਨੂੰ ਕਿਉਂ ਦੇਖਣਾ ਹੈ? ਅਸੀਂ ਤਾਂ ਕੇਵਲ ਇਹੋ ਅਰਦਾਸ ਕਰਦੇ ਹਾਂ ਕਿ ਸਾਡੇ ਹਿਰਦੇ ਅੰਦਰ ਇਕ ਕਲਗੀਧਾਰ ਪਾਤਸ਼ਾਹ ਦਾ ਹੀ ਨਿਵਾਸ ਰਹੇ। ਇਸ ਤੋਂ ਇਲਾਵਾ ਅਸੀਂ ਕੋਈ ਵੀ ਚਿਤਵਨੀ ਨਹੀਂ ਕਰਦੇ। ਤੂੰ ਏਥੇ ਹੀ ਰਹਿ ਕੇ ਪ੍ਰੇਮ ਨਾਲ ਸੇਵਾ ਕਰ। ਇਉਂ ਗੁਰਮੁਖ ਪੁਰਖ ਸਾਰਿਆਂ ਦੇ ਹਿਰਦਿਆਂ ਦੀ ਹਾਲਤ ਨੂੰ ਜਾਨਣ ਵਾਲੇ ਹੋ ਜਾਂਦੇ ਹਨ।

**ਅਥਵਾ :** ਗੁਰਮੁਖਾਂ ਨੂੰ (ਤ੍ਰਿਭਵਣਿ) ਤਿੰਨਾਂ ਭਵਨਾ ਵਿਚ ਭਟਕਣ ਵਾਲੇ ਮਨ ਨੂੰ ਟਿਕਾਉਣ ਦੀ ਸੋਝੀ ਹੋ ਜਾਂਦੀ ਹੈ। **ਵਾ:** ਜਾਗ੍ਰਿਤ, ਸੁਪਨ, ਸੁਖੋਪਤ ਵਿਚ ਭ੍ਰਮਣ ਕਰਨ ਵਾਲੇ ਮਨ ਨੂੰ ਟਿਕਾਉਣ ਦੀ ਸੋਝੀ ਹੋ ਜਾਂਦੀ ਹੈ। **ਵਾ:** ਰਾਜਸੀ, ਤਾਮਸੀ ਤਿੰਨਾਂ ਸੁਭਾਵਾਂ, ਤਾਮਸੀ ਸੁਭਾਅ ਵਾਲੇ ਲੋਕਾਂ ਦੀ ਸਮਝ ਹੋ ਜਾਂਦੀ ਹੈ।

## ਇਹੁ ਮਨੁ; ਜੋਗੀ ਭੋਗੀ, ਤਪੁ ਤਾਪੈ ॥

ਫਿਰ ਇਹ ਮਨ (ਜੋਗੀ) ਜੋਗਾ ਅਭਿਆਸੀਆਂ ਦੀ ਸੰਗਤ ਕਰਨੇ ਕਰਕੇ ਜੋਗੀ, (ਭੋਗੀ) ਭੋਗੀਆਂ ਦੀ ਸੰਗਤ ਕਰਨੇ ਕਰਕੇ ਭੋਗੀ ਅਤੇ ਤਪ ਕਰਨੇ ਕਰਕੇ ਤਪੀਆ ਕਹਾਉਣ ਲੱਗ ਜਾਂਦਾ ਹੈ।

## ਗੁਰਮੁਖਿ ਚੀਨੈ; ਹਰਿ ਪ੍ਰਭੁ ਆਪੈ ॥੪॥

ਪਰ ਜੇ ਇਹ ਮਨ ਗੁਰਮੁਖਾਂ ਦੀ ਸੰਗਤ ਦੁਆਰਾ ਹਰੀ ਪ੍ਰਭੂ ਨੂੰ (ਚੀਨੈ) ਜਾਣ ਲਵੇ ਤਾਂ (ਆਪੈ) ਆਪ ਹੀ ਬ੍ਰਹਮ ਰੂਪ ਹੋ ਜਾਂਦਾ ਹੈ।

**ਅਥਵਾ :** ਗੁਰਮੁਖ ਪੁਰਖ (ਆਪੈ) ਆਪਣੇ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਨੂੰ (ਚੀਨੈ) ਜਾਣ ਲੈਂਦੇ ਹਨ।

## ਮਨੁ ਬੈਰਾਗੀ; ਹਉਮੈ ਤਿਆਗੀ ॥

ਹੇ ਭਾਈ! ਜਿੰਨ੍ਹਾਂ ਨੇ ਹਉਮੈ (ਤਿਆਗੀ) ਛੱਡ ਦਿੱਤੀ ਹੈ। ਉਹਨਾਂ ਦਾ ਮਨ (ਬੈਰਾਗੀ) ਵੈਰਾਗ ਵਾਲਾ ਬਣ ਜਾਂਦਾ ਹੈ। **ਵਾ:** ਪਰ ਜਿੰਨ੍ਹਾਂ ਨੇ ਹਉਮੈ ਨਹੀਂ ਤਿਆਗੀ, ਉਹਨਾਂ ਦਾ ਮਨ (**ਬੈਰਾਗੀ) ਚੰਚਲ ਹੀ ਰਹਿੰਦਾ ਹੈ।

**ਅਥਵਾ :** ਇਹ ਮਨ ਬੈਰਾਗੀਆ ਦੀ ਸੰਗਤ ਕਰਨੇ ਕਰਕੇ ਵੈਰਾਗਵਾਨ ਅਤੇ ਹਉਮੈ ਦੇ ਤਿਆਗੀਆਂ ਦੀ ਸੰਗਤ ਕਰਨੇ ਕਰਕੇ ਹਉਮੈ ਦਾ ਤਿਆਗੀ ਕਹਾਉਂਦਾ ਹੈ।

---

* **ਭਾਈ ਸੇਵਾ ਦਾਸ ਜੀ :** ਏਸੇ ਭਾਈ ਸੇਵਾ ਦਾਸ ਤੋਂ ਹੀ ਸੇਵਾ ਪੰਥੀ ਸੰਪ੍ਰਦਾ ਚੱਲੀ ਹੈ, ਜਿਸ ਵਿਚ ਅੱਗੇ ਭਾਈ ਅੱਡਣਸ਼ਾਹ ਜੀ ਹੋਏ ਹਨ। ਇੰਨ੍ਹਾਂ ਨੂੰ ਅੱਡਣਸ਼ਾਹੀਏ ਵੀ ਕਿਹਾ ਜਾਂਦਾ ਹੈ।

** **ਬੈਰਾਗੀ :** ਜੋ ਇਕ ਜਗ੍ਹਾ ਨਾ ਟਿਕੇ ਉਹ ਬੈਰਾਗੀ ਹੁੰਦਾ ਹੈ।

## ਘਟਿ ਘਟਿ; ਮਨਸਾ ਦੁਬਿਧਾ ਲਾਗੀ ॥

ਹੇ ਭਾਈ! ਇਸ ਮਨ ਨੂੰ ਦੁਬਿਧਾ ਤੇ ਜਨਮਾਂ-ਜਨਮਾਂ ਦੀ (ਮਨਸਾ) ਵਾਸ਼ਨਾ (ਲਾਗੀ) ਲੱਗੀ ਹੋਈ ਹੈ। ਇਸ ਕਰਕੇ ਇਹ ਘਟਾਂ-ਘਟਾਂ ਭਾਵ ਸਰੀਰਾਂ-ਸਰੀਰਾਂ ਵਿਚ ਆਉਂਦਾ ਰਹਿੰਦਾ ਹੈ।

**ਅਥਵਾ :** ਜਿਹੜੀ ਚਾਰੇ ਖਾਣੀਆਂ ਦੇ (ਘਟਿ ਘਟਿ) ਘਟਾਂ-ਘਟਾਂ ਭਾਵ ਅੰਤਹਕਰਣਾ ਵਿਚ ਅਣਗਿਣਤ ਜਨਮਾਂ ਵਿਚ ਧਾਰੀਆਂ ਦੇਹਾਂ ਅਤੇ ਕੀਤੇ ਹੋਏ ਕਰਤੱਬਾਂ ਦੀ (ਮਨਸਾ) ਵਾਸ਼ਨਾ ਹੈ। ਇਹ ਦੁਬਿਧਾ (ਲਾਗੀ) ਲੱਗ ਰਹੀ ਹੈ। ਭਾਵ ਇਸਦੇ ਅੰਦਰ ਦ੍ਵੈਤਭਾਵ ਕਰਕੇ ਜਨਮਾਂ ਜਨਮਾਂਤਰਾਂ ਦੇ ਸੰਸਕਾਰ ਟਿਕੇ ਹੋਏ ਹਨ।

**ਅਥਵਾ :** ਸਾਰਿਆਂ ਦੇ ਘਟਾਂ-ਘਟਾਂ ਭਾਵ ਅੰਤਹਕਰਣਾ ਦੇ ਅੰਦਰ (ਦੁਬਿਧਾ) ਜੀਵ-ਈਸ਼ ਦਾ ਭੇਦ ਹੋਣ ਕਰਕੇ (ਮਨਸਾ) ਵਾਸ਼ਨਾ ਲੱਗ ਰਹੀ ਹੈ।

## ਰਾਮ ਰਸਾਇਣੁ; ਗੁਰਮੁਖਿ ਚਾਖੈ ॥

ਪਰ ਜਿਹੜੇ ਪੁਰਸ਼ ਭਰਮ ਦੇ ਹਨੇਰੇ ਨੂੰ ਦੂਰ ਕਰਨ ਲਈ ਗੁਰਮੁਖਾਂ ਦੀ ਸੰਗਤ ਕਰਕੇ (ਰਸ+ਆਇਣੁ) ਰਸਾਂ ਦੇ ਘਰ (ਰਾਮ) ਪ੍ਰਮੇਸਰ ਨੂੰ (ਚਾਖੈ) ਚੱਖਦੇ ਭਾਵ ਧਾਰਨ ਕਰਦੇ ਹਨ।

## ਦਰਿ ਘਰਿ ਮਹਲੀ; ਹਰਿ ਪਤਿ ਰਾਖੈ ॥੫॥

ਉਹਨਾਂ ਦੀ ਸੰਸਾਰ ਰੂਪ (ਦਰਿ) ਦਰਵਾਜੇ ਅਤੇ ਪ੍ਰਲੋਕ ਰੂਪ ਘਰ ਵਿਚ (ਮਹਲੀ) ਮਹਿਲਾਂ ਦਾ ਮਾਲਕ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਆਪ (ਪਤਿ) ਇੱਜਤ ਰੱਖਦਾ ਹੈ। ਜਿਸ ਕਾਰਨ ਉਹਨਾਂ ਦਾ ਜੀਵਨ ਲਾਇਕ ਬਣ ਜਾਂਦਾ ਹੈ।

**ਅਥਵਾ :** ਉਹਨਾਂ ਦੀ (ਦਰਿ) ਇੰਦਰੀਆਂ ਰੂਪ ਦਰਾਂ ਤੇ (ਘਰਿ) ਹਿਰਦਿਆਂ ਰੂਪ ਘਰਾਂ **ਵਾ:** ਅੰਤਹਕਰਣਾ ਰੂਪ ਘਰਾਂ ਵਿਚ ਰਹਿਣ ਵਾਲਾ ਅਤੇ ਸਾਰਿਆਂ ਦੇ (ਮਹਲੀ) ਸਰੀਰਾਂ ਰੂਪ ਮਹਿਲਾਂ ਦਾ ਮਾਲਕ (ਹਰਿ) ਹਰੀ ਪ੍ਰਮੇਸਰ ਆਪ ਇੱਜਤ ਰੱਖਦਾ ਹੈ।

**ਅਥਵਾ :** ਜੋ ਸਾਧਸੰਗਤ ਰੂਪ ਦਰ ਵਿਚ ਘਰ ਕਰਨ ਵਾਲੇ ਭਾਵ ਆਪਣੇ ਚਿੱਤ ਨੂੰ ਸਾਧਸੰਗਤ ਵਿਚ ਟਿਕਾਉਣ ਵਾਲੇ ਹਨ। ਉਨ੍ਹਾਂ (ਮਹਲੀ) ਜਗਿਆਸੂਆਂ ਦੀ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਆਪ ਇੱਜਤ ਰੱਖਦਾ ਹੈ। ਜਿਸ ਤੋਂ ਬਾਅਦ ਉਹਨਾਂ ਦਾ ਮਨ ਸੰਸਾਰ ਅਤੇ ਲੋਕ-ਪ੍ਰਲੋਕ ਦੀਆਂ ਲਾਹਨਤਾਂ ਨਹੀ ਸਹਾਰਦਾ।

**ਅਥਵਾ :** ਜੋ ਸਤਸੰਗਤ ਰੂਪ ਦਰ ਦੁਆਰਾ (ਘਰਿ) ਪ੍ਰਲੋਕ ਰੂਪ ਘਰ ਦੇ ਮਹਲੀ ਬਣੇ ਹੋਏ ਹਨ, ਉਹਨਾਂ ਦੀ ਪ੍ਰਮੇਸਰ ਆਪ ਇੱਜ਼ਤ ਰੱਖਦਾ ਹੈ।

**ਅਥਵਾ :** ਜੋ (ਦਰਿ) ਗਿਆਨ ਰੂਪ ਦਰਵਾਜੇ 'ਤੇ ਇਸਥਿਤ ਹੋਏ ਹਨ, ਉਹਨਾਂ ਦੇ (ਘਰਿ) ਅੰਤਹਕਰਣ ਰੂਪ ਘਰ ਵਿਚ (ਮਹਲੀ) ਚੇਤਨ ਸਰੂਪ ਬ੍ਰਹਮ ਆਪ ਨਿਵਾਸ ਕਰਦਾ ਹੈ। ਜੋ ਸਾਰਿਆਂ ਦੀ ਇਜ਼ਤ ਰੱਖਣ ਵਾਲਾ ਹੈ।

**ਅਥਵਾ :** (ਦਰਿ) ਗਿਆਨ ਰੂਪ ਦਰ, (ਘਰਿ) ਸੰਗਤ ਰੂਪ ਘਰ ਤੇ (ਮਹਲੀ) ਤੁਰੀਆ ਪਦ ਰੂਪ ਮਹਿਲਾਂ ਵਿਚ ਹਰੀ (ਪਤਿ) ਪਤੀ ਹੀ ਟਿਕਾ ਕੇ (ਰਾਖੈ) ਰੱਖਣ ਵਾਲਾ ਹੈ।

**ਅਥਵਾ :** ਦਰਾਂ ਘਰਾਂ ਅਤੇ ਮਹਿਲਾਂ ਵਿਚ ਇਕ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਹੀ (ਪਤਿ) ਇੱਜ਼ਤ ਰੱਖਣ ਵਾਲਾ ਹੈ।

**ਅਥਵਾ :** ਜਿਸ (ਮਹਲੀ) ਜਗਿਆਸੂ ਨੂੰ ਗਿਆਨ ਰੂਪ ਦਰ ਤੇ ਸਰੂਪ ਰੂਪ ਘਰ ਦੀ ਪ੍ਰਾਪਤੀ ਹੋਈ ਹੈ। ਹਰੀ ਨੇ ਉਸ ਦੀ (ਪਤਿ) ਇੱਜ਼ਤ (ਰਾਖੈ) ਰੱਖੀ ਹੈ।

## ਇਹੁ ਮਨੁ ਰਾਜਾ; ਸੂਰ ਸੰਗ੍ਰਾਮਿ ॥

ਹੇ ਭਾਈ! ਇਹ ਮਨ ਹੀ (ਰਾਜਾ) ਰਾਜਿਆਂ ਦੀ ਸੰਗਤ ਕਰਨੇ ਕਰਕੇ ਰਜਵਾੜਿਆਂ ਦਾ ਮਾਲਕ ਅਤੇ (ਸੰਗ੍ਰਾਮਿ) ਜੰਗ ਕਰਨੇ ਕਰਕੇ (ਸੂਰ) ਸੂਰਮਾ ਕਹਾਉਂਦਾ ਹੈ। **ਵਾ:** ਜਦੋਂ ਇਹ ਸੂਰਮਾ ਬਣ ਕੇ ਕਾਮ, ਕ੍ਰੋਧ ਆਦਿਕ ਆਸੁਰੀ ਸੰਪਦਾ ਨਾਲ ਜੰਗ ਕਰਦਾ ਹੈ ਤਾਂ ਉਦੋਂ ਇੰਨ੍ਹਾਂ ਵਿਕਾਰਾਂ ਨੂੰ ਜਿੱਤ ਕੇ ਸੂਰਮਾ ਬਣ ਜਾਂਦਾ ਹੈ।

**ਨੋਟ :** ਸੰਸਾਰ ਵਿਚ ਲੋਕ ਧਨ ਲੁੱਟਣ ਵਾਲੇ ਅਤੇ ਲੜਾਈ ਆਦਿਕ ਕਰਨ ਵਾਲੇ ਦਾ ਨਾਮ ਸੂਰਮਾ ਪਾ ਦਿੰਦੇ ਹਨ, ਜੋ ਕਿ ਸਰਾਸਰ ਗਲਤ ਹੈ। ਅਸਲ ਵਿਚ ਸੂਰਮਾ ਉਸ ਨੂੰ ਕਿਹਾ ਜਾਂਦਾ ਹੈ ਜੋ ਧਰਮ ਦੇ ਵਾਸਤੇ ਆਪਣੀ ਕੁਰਬਾਨੀ ਕਰਦਾ ਹੈ।

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।** *(ਅੰਗ : ੧੧੦੫)*

## ਇਹੁ ਮਨੁ ਨਿਰਭਉ; ਗੁਰਮੁਖਿ ਨਾਮਿ ॥

ਜੇ ਇਹੋ ਮਨ ਗੁਰਮੁਖਾਂ ਦੀ ਸੰਗਤ ਕਰਕੇ ਨਾਮ ਵਿਚ ਜੁੜ ਜਾਵੇ ਤਾਂ (ਨਿਰਭਉ) ਭੈ ਤੋਂ ਰਹਿਤ ਹੋ ਜਾਂਦਾ ਹੈ। ਭਾਵ ਫਿਰ ਇਸ ਨੂੰ ਕਿਸੇ ਪ੍ਰਕਾਰ ਦਾ ਭੈ ਨਹੀ ਰਹਿੰਦਾ ਹੈ।

## ਮਾਰੇ ਪੰਚ; ਅਪੁਨੈ ਵਸਿ ਕੀਏ ॥

ਫਿਰ ਜਿੰਨ੍ਹਾਂ ਨੇ ਇਹ (ਪੰਚ) ਪੰਜੇ ਗਿਆਨ ਇੰਦਰੀਆਂ ਦੇ ਪੰਜੇ ਵਿਸ਼ੇ ਅਤੇ ਪੰਜੇ ਕਾਮ, ਕ੍ਰੋਧ ਆਦਿਕ (ਮਾਰੇ) ਮਾਰ ਕੇ ਆਪਣੇ (ਵਸਿ) ਅਧੀਨ (ਕੀਏ) ਕੀਤੇ ਹਨ।

## ਹਉਮੈ ਗ੍ਰਾਸਿ; ਇਕਤੁ ਥਾਇ ਕੀਏ ॥੬॥

ਉਹਨਾਂ ਨੇ ਆਪਣੀ ਦੇਹ, ਨੌਂ ਗੋਲਕਾਂ ਤੇ ਵਿਸ਼ਿਆਂ ਦੀ ਹਉਮੈਂ ਨੂੰ ਗ੍ਰਸ ਭਾਵ ਅਭਾਵ ਕਰਕੇ ਇੰਨ੍ਹਾਂ ਇੰਦਰੀਆਂ ਨੂੰ (ਇਕਤੁ) ਏਕਤਾ ਵਾਲੇ ਤੁਰੀਆ ਪਦ ਰੂਪ (ਥਾਇ) ਥਾਂ ਵਿਚ ਇਸਥਿਤ (ਕੀਏ) ਕੀਤਾ ਹੈ। ਭਾਵ ਹੁਣ ਉਹ ਇਕੋ ਵੱਲ ਦੇਖਦੇ ਹਨ। ਇਕੋ ਨੂੰ ਸੁਣਦੇ ਹਨ, ਇਕੋ ਨੂੰ ਗਾਉਂਦੇ ਹਨ, ਇਕੋ ਨੂੰ ਉਚਾਰਨ ਕਰਦੇ ਹਨ ਅਤੇ ਇਕੋ ਵਿਚ ਆਪਣੇ ਮਨ ਨੂੰ ਜੋੜਦੇ ਹਨ।

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥** *(ਅੰਗ : ੫੧੭)*

## ਗੁਰਮੁਖਿ; ਰਾਗ ਸੁਆਦ ਅਨ ਤਿਆਗੇ ॥

ਗੁਰਮੁਖ ਪੁਰਖ (ਅਨ) ਦ੍ਵੈਤ ਪੈਦਾ ਕਰਨ ਵਾਲੇ ਵਿਸ਼ਿਆਂ ਦੇ ਰਾਗਾਂ ਅਤੇ ਵਿਸ਼ਿਆਂ ਦੇ ਸੁਆਦਾਂ ਨੂੰ (ਤਿਆਗੇ) ਛੱਡ ਦਿੰਦੇ ਹਨ।

**ਅਥਵਾ :** ਗੁਰਮੁਖਾਂ ਨੇ (ਅਨ) ਹੋਰ (ਰਾਗ) ਪ੍ਰੇਮ **ਵਾ:** ਰਾਗ-ਦ੍ਵੈਸ਼ (ਸੁਆਦ) ਵਿਸ਼ਿਆਂ ਦੇ ਸੁਆਦ ਤੇ (ਅਨ) ਦ੍ਵੈਤ ਆਦਿਕ ਸਭ ਤਿਆਗ ਦਿੱਤੇ ਹਨ।

## ਗੁਰਮੁਖਿ ਇਹੁ ਮਨੁ; ਭਗਤੀ ਜਾਗੇ ॥

ਕਿਉਂਕਿ ਉਹਨਾਂ ਗੁਰਮੁਖਾਂ ਦਾ ਇਹ ਮਨ ਪ੍ਰਮੇਸਰ ਦੀ ਪ੍ਰੇਮਾ ਭਗਤੀ ਵਿਚ (ਜਾਗੇ) ਜਾਗ ਪਿਆ ਹੈ।

## ਅਨਹਦ ਸੁਣਿ ਮਾਨਿਆ; ਸਬਦੁ ਵੀਚਾਰੀ ॥

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੇ ਸ਼ਬਦ ਨੂੰ ਸਰਧਾ ਤੇ ਵਿਸ਼ਵਾਸ਼ ਰੂਪ ਕੰਨਾਂ ਨਾਲ ਸੁਣ ਕੇ (ਮਾਨਿਆ) ਮੰਨਣ ਕੀਤਾ ਹੈ। ਉਹ (ਅਨਹਦ) ਹੱਦ ਤੋਂ ਰਹਿਤ ਪ੍ਰਮੇਸਰ ਦੀ ਵੀਚਾਰ ਵਾਲੇ ਹੋ ਗਏ ਹਨ।

**ਅਥਵਾ** : ਜਿਨ੍ਹਾਂ ਗੁਰਮੁਖ ਜਨਾਂ ਨੇ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਸਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ ਉਪਕਰਮ, ਉਪਸੰਹਾਰ ਆਦਿਕ *ਖਟ ਲਿੰਗਾਂ ਦੁਆਰਾ (ਅਨਹਦ) ਇਕ ਰਸ (ਸੁਣਿ) ਸ੍ਰਵਣ ਕਰਕੇ ਜੀਵ ਬ੍ਰਹਮ ਦੇ *ਅਭੇਦ ਦੀਆਂ ਸਾਧਕ ਤੇ ਭੇਦ ਦੀਆਂ ਬਾਧਕ ਜੁਗਤੀਆਂ ਦੁਆਰਾ (ਮਾਨਿਆ) ਮੰਨਣ ਕੀਤਾ ਹੈ। ਉਹ (ਸਬਦੁ) ਬ੍ਰਹਮ ਦੀ ਵੀਚਾਰ ਵਾਲੇ ਬਣ ਗਏ ਹਨ। **ਵਾ**: ਉਹਨਾਂ ਨੂੰ ਗੁਰਾਂ ਦੇ (ਸਬਦੁ) ਉਪਦੇਸ ਕਰਕੇ ਸਰੂਪ ਦੀ ਵੀਚਾਰ ਪ੍ਰਾਪਤ ਹੋ ਗਈ ਹੈ।

## ਆਤਮੁ ਚੀਨਿ; ਭਏ ਨਿਰੰਕਾਰੀ ॥੭॥

ਹੇ ਭਾਈ! ਉਹ ਗੁਰਮੁਖ ਪੁਰਖ (ਆਤਮੁ) ਬ੍ਰਹਮ ਆਤਮਾ ਨੂੰ (ਚੀਨਿ) ਜਾਣ ਕੇ (ਨਿਰੰਕਾਰੀ) ਨਿਰੰਕਾਰ ਪ੍ਰਮੇਸਰ ਦਾ ਰੂਪ ਹੀ (ਭਏ) ਹੋ ਗਏ ਹਨ।

## ਇਹੁ ਮਨੁ ਨਿਰਮਲੁ; ਦਰਿ ਘਰਿ ਸੋਈ ॥

ਜਦੋਂ ਇਹ ਮਨ (ਨਿਰਮਲੁ) ਉੱਜਲ, ਸੁਧ ਹੋ ਜਾਂਦਾ ਹੈ ਤਾਂ (ਦਰਿ) ਇੰਦਰੀਆਂ ਵਿਚ ਅਤੇ (ਘਰਿ) ਹਿਰਦੇ ਵਿਚ **ਵਾ**: ਅੰਤਹਕਰਣ ਵਿਚ (ਸੋਈ) ਓਹੀ ਬ੍ਰਹਮ ਪ੍ਰਮੇਸਰ ਦਿਸ ਪੈਂਦਾ ਹੈ। ਭਾਵ ਇਹ ਪਤਾ ਲੱਗ ਜਾਂਦਾ ਹੈ ਕਿ ਸਾਰੀਆਂ ਇੰਦਰੀਆਂ ਵਿਚ ਵੀ ਓਹੀ ਪ੍ਰਮੇਸਰ ਵਰਤਦਾ ਹੈ। ਜਿਵੇਂ,

**ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨਹਾਰਾ ॥**
**ਸਗਲ ਸਮਗ੍ਰੀ ਜਾ ਕਾ ਤਨਾ ॥ ਆਪਨ ਜਸੁ ਆਪ ਹੀ ਸੁਨਾ ॥** (ਅੰਗ : ੨੯੪)

ਪਰ ਜਦੋਂ ਤਕ ਇਹ ਮਨ ਮੈਲਾ ਰਹਿੰਦਾ ਹੈ। ਉਦੋਂ ਤੱਕ ਦੂਸਰੀਆਂ ਮਾਇਕੀ ਚੀਜ਼ਾਂ ਹੀ ਪ੍ਰਤੀਤ ਹੁੰਦੀਆਂ ਹਨ।

**ਅਥਵਾ** : ਜਦੋਂ ਇਹ ਮਨ ਉੱਜਲ ਹੋ ਜਾਂਦਾ ਹੈ ਤਾਂ (ਸੋਈ) ਉਸ ਸਰੂਪ ਰੂਪ ਘਰ ਦੇ (ਦਰਿ) ਅੰਦਰ ਪ੍ਰਾਪਤ ਹੋ ਜਾਂਦਾ ਹੈ।

**ਅਥਵਾ** : ਜਦੋਂ ਮਨ ਨਿਰਮਲ ਹੋ ਜਾਂਦਾ ਹੈ ਤਾਂ ਅਜਿਹੀ ਪ੍ਰਤੀਤੀ ਹੋ ਜਾਂਦੀ ਹੈ ਕਿ ਦਰਾਂ ਅਤੇ ਘਰਾਂ ਦੇ ਅੰਦਰ ਵੀ ਓਹੀ ਚੇਤਨ ਬ੍ਰਹਮ ਹੈ। **ਵਾ**: ਸੰਗਤ ਰੂਪ ਦਰ ਵਿਚੋਂ (ਸੋਈ) ਉਹ ਸਰੂਪ ਰੂਪ ਘਰ ਪ੍ਰਾਪਤ ਹੋ ਜਾਂਦਾ ਹੈ।

## ਗੁਰਮੁਖਿ; ਭਗਤਿ ਭਾਉ, ਧੁਨਿ ਹੋਈ ॥

ਗੁਰਮੁਖ ਜਨ (ਭਾਉ) ਪ੍ਰੇਮਾ (ਭਗਤਿ) ਭਗਤੀ ਕਰਦੇ ਹਨ। ਜਿਸ ਕਰਕੇ ਉਹਨਾਂ ਦੇ ਅੰਦਰ ਹਰ ਵਕਤ ਨਾਮ ਦੀ (ਧੁਨਿ) ਸੁੰਦਰ ਧੁਨੀ ਭਾਵ ਅਵਾਜ (ਹੋਈ) ਹੁੰਦੀ ਰਹਿੰਦੀ ਹੈ। **ਵਾ**: ਉਹਨਾਂ ਨੂੰ (ਧੁਨਿ) ਸੁੰਦਰ ਸਰੂਪ ਦੀ ਪ੍ਰਾਪਤੀ ਹੋ ਗਈ ਹੈ।

**ਅਥਵਾ** : ਗੁਰਮੁਖਾਂ ਨੂੰ ਹਿਰਦੇ ਅੰਦਰ (ਭਗਤਿ ਭਾਉ) ਪ੍ਰੇਮਾ ਭਗਤੀ ਦੀ (ਧੁਨਿ) ਧੁਨੀ ਪ੍ਰਾਪਤ ਹੋਈ ਹੈ, ਪ੍ਰਗਟ ਹੋਈ ਹੈ।

## ਅਹਿਨਿਸਿ ਹਰਿ ਜਸੁ; ਗੁਰ ਪਰਸਾਦਿ ॥

ਉਹ ਸਤਿਗੁਰੂ ਸਾਹਿਬ ਜੀ ਦੀ (ਪਰਸਾਦਿ) ਕਿਰਪਾ ਕਰਕੇ (ਅਹਿਨਿਸਿ) ਰਾਤ ਦਿਨ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ (ਜਸੁ) ਕੀਰਤਨ ਕਰਦੇ ਹਨ।

---

* ਸ਼੍ਰੋਮਣੀ ਦਮਦਮੀ ਸਟੀਕ, ਪਹਿਲੀ ਪੋਥੀ ਦੇ ਪੰਨਾ ਨੰ. ੨੧੧ 'ਤੇ ਵੇਖੋ।

## ਘਟਿ ਘਟਿ ਸੋ ਪ੍ਰਭੁ; ਆਦਿ ਜੁਗਾਦਿ ॥੮॥

ਉਹ ਨਿਸ਼ਚੇ ਕਰਦੇ ਹਨ ਕਿ ਜੋ ਚਾਰੇ ਖਾਣੀਆਂ ਦੇ ਘਟਾਂ-ਘਟਾਂ ਅੰਦਰ ਵਿਆਪਕ ਹੋ ਰਿਹਾ ਹੈ। (ਸੋ) ਉਹ ਤਤ ਪਦ ਦਾ ਲਖ ਅਰਥ ਰੂਪ (ਪ੍ਰਭੁ) ਸਮਰਥ ਪ੍ਰਮੇਸਰ ਹੈ। ਉਹ (ਆਦਿ ਜੁਗਾਦਿ) ਸਦਾ-ਸਦਾ ਰਹਿਣ ਵਾਲਾ ਹੈ। **ਵਾ:** ਉਹ ਜੁਗਾਂ ਦੇ ਆਦਿ ਵਿਚ ਵੀ ਸੀ ਅਤੇ ਹੁਣ ਜਦੋਂ ਜੁਗ ਆਦਿਕ ਬਣਾਏ ਹਨ, ਉਦੋਂ ਵੀ ਆਪ ਹੀ ਹੈ।

## ਰਾਮ ਰਸਾਇਣਿ; ਇਹੁ ਮਨੁ ਮਾਤਾ ॥

ਜਿਨ੍ਹਾਂ ਗੁਰਮੁਖ ਜਨਾਂ ਦਾ (ਇਹੁ) ਇਹ ਮਨ (ਰਸ+ਆਇਣਿ) ਰਸਾਂ ਦੇ ਘਰ (ਰਾਮ) ਪ੍ਰਮੇਸਰ ਵਿਚ (ਮਾਤਾ) ਮਸਤ ਹੋ ਗਿਆ ਹੈ।

## ਸਰਬ ਰਸਾਇਣੁ; ਗੁਰਮੁਖਿ ਜਾਤਾ ॥

ਉਹਨਾਂ ਗੁਰਮੁਖ ਜਨਾਂ ਨੇ (ਸਰਬ) ਸਾਰਿਆਂ (ਰਸ+ਆਇਣੁ) (ਰਸ) ਰਸਾਂ ਦੇ (ਆਇਣੁ) ਘਰ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਤਾ) ਜਾਣ ਲਿਆ ਹੈ।

**ਅਥਵਾ :** ਗੁਰਮੁਖਾਂ ਨੇ (ਜਾਤਾ) ਜਾਣ ਲਿਆ ਹੈ ਕਿ ਉਹ ਪ੍ਰਮੇਸਰ ਸਾਰਿਆਂ ਵਿਚ ਰਸ ਰੂਪ ਹੋ ਕੇ ਸਾਰਿਆਂ ਦਾ ਅਧਿਸ਼ਠਾਨ ਸਰੂਪ ਘਰ ਵੀ ਆਪ ਹੀ ਹੈ।

## ਭਗਤਿ ਹੇਤੁ; ਗੁਰ ਚਰਣ ਨਿਵਾਸਾ ॥

ਹੇ ਭਾਈ! ਚਿਤ ਦੀ ਬਿਰਤੀ ਦਾ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ (ਨਿਵਾਸਾ) ਨਿਵਾਸ ਕਰਾਉਣ ਦਾ (ਹੇਤੁ) ਕਾਰਣ (ਭਗਤਿ) ਭਗਤੀ ਹੈ।

**ਅਥਵਾ :** ਗੁਰੂ ਸਾਹਿਬ ਜੀ ਦੀ ਭਗਤੀ ਹੀ ਪ੍ਰਮੇਸਰ ਦੇ ਮਿਲਾਉਣ ਦਾ (ਹੇਤੁ) ਕਾਰਣ ਹੈ, ਇਸ ਕਰਕੇ ਆਪਣੇ ਮਨ ਦਾ ਨਿਵਾਸ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਵਿਚ ਕਰਨਾ ਕਰੀਏ।

**ਅਥਵਾ :** ਜੋ ਗੁਰਾਂ ਦੇ ਚਰਨਾਂ ਕਮਲਾਂ ਵਿਚ ਨਿਵਾਸ ਰੱਖਣਾ ਹੈ। ਇਹੋ ਹੀ ਭਗਤੀ ਦੀ ਪ੍ਰਾਪਤੀ ਦਾ (ਹੇਤੁ) ਕਾਰਣ ਹੈ।

**ਅਥਵਾ :** ਜੋ ਗੁਰਾਂ ਦੁਆਰਾ ਭਗਤੀ ਕਰਨੀ ਹੈ ਇਹ ਪ੍ਰਮੇਸਰ ਦੇ ਚਰਨਾਂ ਵਿਚ ਨਿਵਾਸ ਕਰਾਉਣ ਦਾ (ਹੇਤੁ) ਕਾਰਣ ਹੈ।

**ਅਥਵਾ :** ਜੀਵ ਭਗਤੀ ਕਰਨ ਵਾਸਤੇ ਮਨ, ਬਾਣੀ, ਸਰੀਰ ਕਰਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਵਿਚ ਨਿਵਾਸ ਕਰੇ।

**ਅਥਵਾ :** ਜਿਨ੍ਹਾਂ ਦਾ ਮਨ ਭਗਤੀ ਦੇ (ਹੇਤੁ) ਵਾਸਤੇ ਗੁਰਾਂ ਦੇ ਚਰਨਾਂ ਵਿਚ ਨਿਵਾਸ ਕਰਦਾ ਹੈ। ਉਹ (ਨਿ+ਵਾਸਾ) (ਵਾਸਾ) ਵਾਸ਼ਨਾਵਾਂ ਤੋਂ (ਨਿ) ਰਹਿਤ ਹੋ ਜਾਂਦੇ ਹਨ।

## ਨਾਨਕ; ਹਰਿ ਜਨ ਕੇ, ਦਾਸਨਿ ਦਾਸਾ ॥੯॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ (ਕੇ) ਦੇ (ਜਨ) ਭਗਤ ਜਨਾਂ ਦੇ (ਦਾਸਨਿ ਦਾਸਾ) ਦਾਸਾਂ ਦੇ ਵੀ ਦਾਸ ਹਨ ਉਹਨਾਂ ਦੇ ਮਨ, ਬਾਣੀ, ਸਰੀਰ ਕਰਕੇ ਸੇਵਕ ਬਣਨਾ ਕਰੀਏ।

## ਅੰਗ : ੪੧੬

## ਆਸਾ ਮਹਲਾ ੧ ॥

ਇਸ ਸ਼ਬਦ ਵਿਚ ਸੱਚੇ ਨਾਮ ਧਨ ਦੀ ਬਾਬਤ ਦੱਸਦੇ ਹੋਏ ਗਰੀਬ ਨਿਵਾਜ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ,

## ਤਨੁ ਬਿਨਸੈ; ਧਨੁ ਕਾ ਕੋ ਕਹੀਐ ॥

ਹੇ ਭਾਈ! ਜਦੋਂ ਇਹ (ਤਨੁ) ਸਰੀਰ (ਬਿਨਸੈ) ਨਾਸ਼ ਹੋ ਜਾਵੇਗਾ। ਉਦੋਂ ਧਨ ਨੂੰ (ਕਾ ਕੋ) ਕਿਸ ਦਾ (ਕਹੀਐ) ਕਿਹਾ ਜਾਵੇਗਾ। ਭਾਵ ਅੰਤ ਵੇਲੇ ਇਹ ਧਨ ਜੀਵ ਦੇ ਨਾਲ ਨਹੀਂ ਜਾਂਦਾ। ਸਗੋਂ ਹੋਰਾਂ ਸਬੰਧੀਆਂ ਦਾ ਬਣ ਜਾਂਦਾ ਹੈ। ਅਰਥਾਤ ਜਿਸਦੇ ਹੱਥ ਆ ਜਾਵੇ, ਉਹੀ ਸਾਂਭ ਲੈਂਦਾ ਹੈ।

**ਪ੍ਰਸ਼ਨ :** ਮਹਾਰਾਜ! ਅਸਲੀ ਧਨ (ਕਾ) ਕਿਸ (ਕੋ) ਨੂੰ (ਕਹੀਐ) ਕਹੀਦਾ ਹੈ? ਉਹ ਕਿਹੜਾ ਧਨ ਹੈ, ਜੋ ਪ੍ਰਲੋਕ ਵਿਚ ਨਾਲ ਜਾਂਦਾ ਹੈ?

**ਉੱਤਰ :** ਉਹ ਪ੍ਰਮੇਸਰ ਦਾ ਨਾਮ ਹੀ ਅਸਲੀ ਧਨ ਹੈ ਜੋ ਪ੍ਰਲੋਕ ਵਿਚ ਜੀਵ ਦੇ ਨਾਲ ਜਾਂਦਾ ਹੈ।

**ਪ੍ਰਸ਼ਨ :** ਇਹ ਨਾਮ ਧਨ ਕਿੱਥੋਂ ਪ੍ਰਾਪਤ ਹੁੰਦਾ ਹੈ?

## ਬਿਨੁ ਗੁਰ; ਰਾਮ ਨਾਮੁ ਕਤ ਲਹੀਐ ॥

**ਉੱਤਰ :** ਹੇ ਭਾਈ! (ਬਿਨੁ ਗੁਰ) ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ (ਰਾਮ) ਪ੍ਰਮੇਸਰ ਦੇ ਨਾਮ ਰੂਪ ਧਨ ਨੂੰ (ਕਤ) ਕਿਥੋਂ (ਲਹੀਐ) ਪ੍ਰਾਪਤ ਕਰੋਗੇ? ਭਾਵ ਕਿਤਿਓਂ ਵੀ ਪ੍ਰਾਪਤ ਨਹੀਂ ਹੋਵੇਗਾ। ਇਹ ਤਾਂ ਕੇਵਲ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਉਣ ਦੇ ਨਾਲ ਹੀ ਪ੍ਰਾਪਤ ਹੁੰਦਾ ਹੈ।

## ਰਾਮ ਨਾਮ ਧਨੁ; ਸੰਗਿ ਸਖਾਈ ॥

ਹੇ ਭਾਈ! (ਰਾਮ) ਵਿਆਪਕ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਰੂਪ ਧਨ ਇਸ ਲੋਕ ਵਿਚ (ਸੰਗਿ) ਸੰਗੀ ਅਤੇ ਪ੍ਰਲੋਕ ਵਿਚ (ਸਖਾਈ) ਮਿੱਤਰ ਦੀ ਨਿਆਈਂ ਹੋ ਕੇ (ਸਖਾਈ) ਸਹਾਇਤਾ ਕਰਨ ਵਾਲਾ ਹੈ ਅਤੇ

## ਅਹਿਨਿਸਿ ਨਿਰਮਲੁ; ਹਰਿ ਲਿਵ ਲਾਈ ॥੧॥

ਮਨ ਨੂੰ (ਅਹਿਨਿਸਿ) ਦਿਨ ਰਾਤ ਪਾਪਾਂ ਦੀ (ਨਿਰਮਲੁ) ਮੈਲ ਤੋਂ ਰਹਿਤ ਕਰਕੇ ਸ਼ੁੱਧ ਕਰਨ ਵਾਲਾ ਤੇ (ਲਿਵ) ਬਿਰਤੀ ਨੂੰ ਹਰ ਵਕਤ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਵਿਚ ਲਾਈ ਰੱਖਣ ਵਾਲਾ ਹੈ।

## ਰਾਮ ਨਾਮ ਬਿਨੁ; ਕਵਨੁ ਹਮਾਰਾ ॥

ਹੇ ਭਾਈ! ਅਸੀਂ ਤਾਂ ਇਹ ਨਿਸ਼ਚਾ ਕੀਤਾ ਹੈ ਕਿ (ਰਾਮ) ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਿਨਾਂ (ਹਮਾਰਾ) ਸਾਡਾ ਲੋਕ ਤੇ ਪ੍ਰਲੋਕ ਵਿਚ (ਕਵਨੁ) ਕੌਣ ਹੈ? ਭਾਵ ਕੋਈ ਵੀ ਨਹੀਂ ਹੈ।

## ਸੁਖ ਦੁਖ ਸਮ ਕਰਿ, ਨਾਮੁ ਨ ਛੋਡਉ;<br>ਆਪੇ ਬਖਸਿ ਮਿਲਾਵਣਹਾਰਾ ॥੧॥ ਰਹਾਉ ॥

ਹੇ ਭਾਈ! (ਸੁਖ) ਖੁਸ਼ੀ ਤੇ (ਦੁਖ) ਕਸ਼ਟ ਦੇ ਸਮੇਂ ਵਿਚ ਆਪਣੀ ਬਿਰਤੀ ਨੂੰ ਇਕ (ਸਮ) ਸਮਾਨ (ਕਰਿ) ਕਰਕੇ ਰੱਖੋ ਅਤੇ ਪ੍ਰਮੇਸਰ ਦੇ ਨਾਮ ਨੂੰ ਜਪਣਾ ਨਾ (ਛੋਡਉ) ਛੱਡੋ, ਕਿਉਂਕਿ ਜੇ ਤੁਸੀਂ ਨਾਮ ਨੂੰ ਇਕ ਰਸ ਜਪਦੇ ਰਹੋਗੇ ਤਾਂ ਆਪਣੇ ਨਾਲ (ਮਿਲਾਵਣਹਾਰਾ) ਮਿਲਾਉਣ ਵਾਲਾ ਅਕਾਲ ਪੁਰਖ ਵਾਹਿਗੁਰੂ ਤੁਹਾਡੇ ਔਗੁਣਾਂ ਨੂੰ ਬਖਸ਼ ਕੇ ਤੁਹਾਨੂੰ ਆਪਣੇ ਨਾਲ ਮਿਲਾ ਕੇ ਅਭੇਦ ਕਰ ਲਵੇਗਾ।

## ਕਨਿਕ ਕਾਮਨੀ; ਹੇਤੁ ਗਵਾਰਾ ॥

ਹੇ ਭਾਈ ! ਇਹ (ਗਵਾਰਾ) ਮੂਰਖ, ਬੇਸਮਝ ਜੀਵ (ਕਨਿਕ) ਸੋਨੇ ਅਤੇ (ਕਾਮਨੀ) ਇਸਤਰੀ ਦੇ ਭੋਗਾਂ ਵਿਚ (ਹੇਤੁ) ਮੋਹ ਕਰ ਰਿਹਾ ਹੈ ਅਤੇ

## ਦੁਬਿਧਾ ਲਾਗੇ; ਨਾਮੁ ਵਿਸਾਰਾ ॥

ਇਸ ਨੇ (ਦੁਬਿਧਾ) ਦ੍ਵੈਤ ਵਿਚ ਲੱਗ ਕੇ ਪ੍ਰਮੇਸਰ ਦੇ ਨਾਮ ਨੂੰ (ਵਿਸਾਰਾ) ਭੁਲਾ ਦਿੱਤਾ ਹੈ। ਭਾਵ ਇਹ ਜੀਵ ਇਸ ਦੁਬਿਧਾ ਵਿਚ ਲੱਗ ਕੇ ਕਿ 'ਮੈਂ ਹੁਣ ਸਿਮਰਨ ਕਰਾਂ ਜਾਂ ਪਰਿਵਾਰ ਦਾ ਸੁਖ ਮਾਣਾ' ਇਉਂ ਪ੍ਰਮੇਸਰ ਦੇ ਨਾਮ ਨੂੰ ਵਿਸਾਰ ਦਿੰਦਾ ਹੈ।

## ਜਿਸੁ ਤੂੰ ਬਖਸਹਿ; ਨਾਮੁ ਜਪਾਇ ॥

ਹੇ ਮਹਾਰਾਜ ! ਜਿਸ ਪੁਰਖ ਨੂੰ (ਤੂੰ) ਤੁਸੀਂ (ਬਖਸਹਿ) ਬਖਸਣਾ ਚਾਹੁੰਦੇ ਹੋ, ਉਸ ਨੂੰ ਆਪਣਾ ਨਾਮ (ਜਪਾਇ) ਜਪਾ ਕੇ ਬਖਸ਼ ਲੈਂਦੇ ਹੋ।

## ਦੂਤੁ ਨ ਲਾਗਿ ਸਕੈ; ਗੁਨ ਗਾਇ ॥੨॥

ਜੋ ਆਪ ਜੀ ਦੇ (ਗੁਨ) ਗੁਣਾਂ ਨੂੰ (ਗਾਇ) ਗਾਉਂਦੇ ਹਨ। ਉਹਨਾਂ ਨੂੰ (ਦੂਤੁ) ਕਾਮ, ਕ੍ਰੋਧ ਰੂਪ **ਵਾ:** ਪ੍ਰਤੱਖ ਜਮਦੂਤ ਵੀ ਨਹੀਂ (ਲਾਗਿ) ਲਗ (ਸਕੈ) ਸਕਦੇ। ਯਥਾ :

**ਜਮਕਾਲੁ ਤਿਸੁ ਨੇੜਿ ਨ ਆਵੈ ਜੋ ਹਰਿ ਹਰਿ ਨਾਮੁ ਧਿਆਵਣਿਆ ॥** *(ਅੰਗ : ੧੧੧)*

## ਹਰਿ ਗੁਰੁ ਦਾਤਾ; ਰਾਮ ਗੁਪਾਲਾ ॥

ਹੇ ਭਾਈ ! ਜੋ (ਹਰਿ) ਹਰੀ ਪ੍ਰਮੇਸਰ ਸਭ ਥਾਵਾਂ ਉੱਤੇ (ਰਾਮ) ਰਮਿਆ ਹੋਇਆ ਹੈ ਅਤੇ (ਗੁ+ਪਾਲਾ) (ਗੁ) ਪ੍ਰਿਥਵੀ ਦਾ (ਪਾਲਾ) ਪਾਲਕ ਹੈ। ਉਸ ਦੀ ਪ੍ਰਾਪਤੀ ਕਰਵਾਉਣ ਵਾਲੇ ਨਾਮ ਦੇ ਦਾਤੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਆਪ ਹੀ ਹਨ।

**ਅਥਵਾ :** ਸਤਿਗੁਰੂ ਸੱਚੇ ਪਾਤਸ਼ਾਹ ਜੀ ਉਸ (ਗੁਪਾਲਾ) ਪ੍ਰਿਥਵੀ ਦੇ ਪਾਲਕ, ਸਾਰਿਆਂ ਦੇ ਦਾਤੇ (ਰਾਮ) ਵਿਆਪਕ (ਹਰਿ) ਹਰੀ ਅਕਾਲ ਪੁਰਖ ਜੀ ਦਾ ਹੀ ਰੂਪ ਹਨ ਤੇ ਨਾਮ ਦੀ ਦਾਤ ਦੇਣ ਵਾਲੇ ਦਾਤੇ ਹਨ।

**ਅਥਵਾ :** (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਆਪ ਹੀ ਗੁਰੂ ਰੂਪ ਹਨ ਤੇ ਆਪ ਹੀ (ਰਾਮ) ਨਾਮ ਦੇ ਦਾਤੇ ਅਤੇ ਆਪ ਹੀ ਪ੍ਰਿਥਵੀ ਦੇ ਪਾਲਕ ਹਨ। ਇਸ ਕਰਕੇ ਉਹਨਾਂ ਅੱਗੇ ਇਸ ਪ੍ਰਕਾਰ ਬੇਨਤੀ ਕਰੀਏ ਕਿ

## ਜਿਉ ਭਾਵੈ; ਤਿਉ ਰਾਖੁ ਦਇਆਲਾ ॥

ਹੇ (ਦਇਆਲਾ) ਦਇਆ ਦੇ ਘਰ ਵਾਹਿਗੁਰੂ ਜੀ ! (ਜਿਉ) ਜਿਵੇਂ ਆਪ ਜੀ ਨੂੰ (ਭਾਵੈ) ਭਾਉਂਦਾ ਹੈ। (ਤਿਉ) ਤਿਵੇਂ ਹੀ ਸਾਡੀ (ਰਾਖੁ) ਰੱਖਿਆ ਕਰਨਾ ਕਰੋ।

## ਗੁਰਮੁਖਿ; ਰਾਮੁ ਮੇਰੈ ਮਨਿ ਭਾਇਆ ॥

ਹੇ ਭਾਈ ! ਗੁਰਮੁਖਾਂ ਦੀ ਸੰਗਤ ਕਰਨੇ ਕਰਕੇ (ਰਾਮੁ) ਵਿਆਪਕ ਪ੍ਰਮੇਸਰ ਦਾ ਨਾਮ (ਮੇਰੈ) ਸਾਡੇ ਮਨ ਨੂੰ (ਭਾਇਆ) ਭਾ ਗਿਆ, ਚੰਗਾ ਲੱਗ ਗਿਆ ਹੈ। **ਵਾ:** (ਰਾਮੁ) ਪਿਆਰਾ ਪ੍ਰਮੇਸਰ ਮੇਰੇ ਮਨ ਨੂੰ ਚੰਗਾ ਲੱਗਾ ਹੈ।

## ਰੋਗ ਮਿਟੇ; ਦੂਖੁ ਠਾਕਿ ਰਹਾਇਆ ॥੩॥

ਉਸ ਨਾਮ ਦੇ ਜਪਣੇ ਕਰਕੇ ਸਾਡੇ ਹਉਮੈ ਆਦਿਕ ਰੋਗ (ਮਿਟੇ) ਖਤਮ ਹੋ ਗਏ ਹਨ ਅਤੇ ਨਾਮ ਦੇ ਜਪਣ ਕਰਕੇ ਹੀ ਅਸੀਂ ਜੰਮਣ-ਮਰਣ ਆਦਿਕਾਂ ਦੇ ਅਗਿਆਨ ਜਨ ਸਾਰੇ ਦੁੱਖਾਂ ਨੂੰ (ਠਾਕਿ) ਰੋਕ ਕੇ (ਰਹਾਇਆ) ਰੱਖਿਆ ਹੈ।

## ਅਵਰੁ ਨ ਅਉਖਧੁ; ਤੰਤ ਨ ਮੰਤਾ ॥

ਹੇ ਭਾਈ ! ਪਾਪਾਂ, ਵਿਕਾਰਾਂ ਅਤੇ ਹਉਮੈ ਵਰਗੇ ਰੋਗਾਂ ਨੂੰ ਦੂਰ ਕਰਨ ਲਈ ਪ੍ਰਮੇਸਰ ਦੇ ਨਾਮ ਵਰਗੀ ਨਾ ਹੀ (ਅਵਰੁ) ਹੋਰ ਕੋਈ ਖਾਣ ਵਾਲੀ (ਅਉਖਧੁ) ਦਵਾਈ ਹੈ। (ਤੰਤ) ਨਾ ਹੀ ਕੋਈ ਤੰਤਰ ਹੈ ਅਤੇ ਨਾ ਹੀ ਹੋਰ ਕੋਈ (ਮੰਤਾ) ਮੰਤਰ ਹੈ। ਭਾਵ ਇਕ ਵਾਹਿਗੁਰੂ ਜੀ ਦਾ ਨਾਮ ਹੀ ਸਭ ਤਰ੍ਹਾਂ ਦੀ ਅਉਖਧੀ, ਮੰਤਰ ਅਤੇ ਤੰਤਰ ਹੈ। ਯਥਾ:

**ਸਰਬ ਰੋਗ ਕਾ ਅਉਖਦੁ ਨਾਮੁ ॥** *(ਅੰਗ : ੨੭੪)*

**ਨਮੋ ਮੰਤ੍ਰ ਮੰਤ੍ਰੰ ॥ ਨਮੋ ਜੰਤ੍ਰ ਜੰਤ੍ਰੰ ॥ ਨਮੋ ਇਸਟ ਇਸਟੇ ॥ ਨਮੋ ਤੰਤ੍ਰ ਤੰਤ੍ਰੰ ॥** *(ਜਾਪੁ ਸਾਹਿਬ)*

**ਅਥਵਾ :** ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਉੱਤੇ ਕਦੇ ਵੀ (ਅਵਰੁ) ਹੋਰ ਕਿਸੇ ਦਵਾਈ, ਤੰਤਰ ਜਾਂ ਮੰਤਰ ਆਦਿਕਾਂ ਦਾ ਅਸਰ ਨਹੀਂ ਹੁੰਦਾ ਹੈ।

## ਹਰਿ ਹਰਿ ਸਿਮਰਣੁ; ਕਿਲਵਿਖ ਹੰਤਾ ॥

ਫਿਰ (ਹਰਿ) ਹਰੀ ਪ੍ਰਮੇਸਰ ਦੇ ਨਾਮ ਦਾ ਮਨ, ਬਾਣੀ, ਸਰੀਰ ਕਰਕੇ ਕੀਤਾ ਹੋਇਆ ਸਿਮਰਨ (ਕਿਲਵਿਖ) ਚਾਰ ਪ੍ਰਕਾਰ ਦੇ ਬੱਜਰ ਪਾਪਾਂ ਦਾ (ਹੰਤਾ) ਨਾਸ਼ ਕਰਨ ਵਾਲਾ ਹੈ।

## ਤੂੰ ਆਪਿ ਭੁਲਾਵਹਿ; ਨਾਮੁ ਵਿਸਾਰਿ ॥

ਹੇ ਮਹਾਰਾਜ ਜੀ ! ਜੋ ਤੁਹਾਡੇ ਨਾਮ ਨੂੰ (ਵਿਸਾਰਿ) ਭੁਲਾਉਂਦੇ ਹਨ। ਉਹਨਾਂ ਨੂੰ (ਤੂੰ) ਤੁਸੀਂ ਆਪ ਹੀ (ਭੁਲਾਵਹਿ) ਭੁਲਾ ਦਿੰਦੇ ਹੋ ਕਿ ਜੇ ਇਸਨੇ ਸਾਨੂੰ ਚੇਤੇ ਨਹੀਂ ਰੱਖਿਆ ਹੈ। ਤਾਂ ਫਿਰ ਅਸੀਂ ਇਸ ਨੂੰ ਕਿਉਂ ਚੇਤੇ ਰੱਖੀਏ। **ਵਾ:** ਉਹਨਾਂ ਨੂੰ ਤੁਸੀਂ ਆਪਣੇ ਸਰੂਪ ਵੱਲੋਂ ਭੁਲਾ ਦਿੰਦੇ ਹੋ ਅਤੇ ਸੰਸਾਰ ਵੱਲ ਲਗਾ ਦਿੰਦੇ ਹੋ। ਪਰ

## ਤੂੰ ਆਪੇ ਰਾਖਹਿ; ਕਿਰਪਾ ਧਾਰਿ ॥੪॥

ਜਿਹੜੇ ਆਪ ਜੀ ਦੇ ਨਾਮ ਦਾ ਜਾਪ ਕਰਦੇ ਹਨ। ਉਹਨਾਂ ਨੂੰ (ਤੂੰ) ਆਪ ਜੀ (ਆਪੇ) ਆਪ ਹੀ ਕਿਰਪਾ ਧਾਰ ਕੇ (ਰਾਖਹਿ) ਰੱਖ ਲੈਂਦੇ ਹੋ।

**ਅਥਵਾ :** ਆਪ ਜੀ ਕਿਰਪਾ ਧਾਰ ਕੇ ਜਿੰਨ੍ਹਾਂ ਤੋਂ ਆਪਣਾ ਨਾਮ ਜਪਾਉਂਦੇ ਹੋ। ਉਹਨਾਂ ਪਿਆਰੇ ਸੰਤਾਂ-ਭਗਤਾਂ ਦੀ ਆਪ ਜੀ ਆਪੇ ਹੀ ਰੱਖਿਆ ਕਰਦੇ ਹੋ।

## ਰੋਗੁ ਭਰਮੁ ਭੇਦੁ; ਮਨਿ ਦੂਜਾ ॥

ਹੇ ਭਾਈ ! ਜਿੰਨਾਂ ਚਿਰ ਮਨ ਵਿਚ (ਦੂਜਾ) ਦ੍ਵੈਤ ਭਾਵਨਾ ਬਣੀ ਰਹਿੰਦੀ ਹੈ। **ਵਾ:** ਜਿੰਨ੍ਹਾਂ ਦਾ ਮਨ ਦੂਜੇ ਪਦਾਰਥਾਂ ਵਿਚ ਲਗਾ ਹੋਇਆ ਹੈ। ਉਨ੍ਹਾਂ ਦੇ ਹਿਰਦੇ ਅੰਦਰ ਹਉਮੈ ਦਾ ਰੋਗ, ਪੰਜ ਪ੍ਰਕਾਰ ਦਾ ਭਰਮ **ਵਾ:** ਸਰੂਪ ਦਾ ਭਰਮ ਅਤੇ ਜੀਵ-ਈਸ਼ ਦਾ ਭੇਦ ਗਿਆਨ ਬਣਿਆ ਹੀ ਰਹਿੰਦਾ ਹੈ।

**ਅਥਵਾ :** ਜਿੰਨ੍ਹਾਂ ਦੇ ਮਨ ਵਿਚ ਸਰੂਪ ਦਾ ਭਰਮ, ਪੰਜ ਪ੍ਰਕਾਰ ਦਾ ਭੇਦ ਅਤੇ ਹਉਮੈ ਆਦਿਕਾਂ ਦਾ ਰੋਗ ਲੱਗਾ ਹੋਇਆ ਹੈ। ਉਸ ਦਾ ਮਨ ਦੂਜਾ ਭਾਵ ਬਿਗਾਨਾ ਅਰਥਾਤ ਇਸ ਲੋਕ ਵਿਚ ਬਿਗਾਨੇ ਵਿਕਾਰਾਂ ਦਾ ਅਤੇ ਪ੍ਰਲੋਕ ਵਿਚ ਬਿਗਾਨੇ ਜਮਦੂਤਾਂ ਦਾ ਬਣਿਆ ਰਹਿੰਦਾ ਹੈ। ਆਪਣੇ ਸਰੂਪ ਰੂਪ ਘਰ ਦੀ ਪ੍ਰਾਪਤੀ ਨਹੀਂ ਕਰਦਾ।

## ਗੁਰ ਬਿਨੁ ਭਰਮਿ; ਜਪਹਿ ਜਪੁ ਦੂਜਾ ॥

ਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ ਜੀਵ ਭਰਮ ਵਿਚ ਪੈ ਕੇ (ਦੂਜਾ) ਦੂਜੇ ਦੇਵੀ ਦੇਵਤਿਆਂ ਦੇ (ਜਪੁ) ਜਾਪ ਨੂੰ (ਜਪਹਿ) ਜਪਦੇ ਹਨ।

**ਪ੍ਰਸ਼ਨ :** ਭਰਮ ਵਿਚ ਪਏ ਜੀਵਾਂ ਦੀ ਕੀ ਨਿਸ਼ਾਨੀ ਹੈ?

**ਉੱਤਰ :** **ਅਥਵਾ:** ਜਿਹੜੇ ਗੁਰੂ ਸਾਹਿਬ ਜੀ ਤੋਂ ਬਿਨਾਂ ਦੂਜੇ ਹੋਰਾਂ ਦੇਵੀ-ਦੇਵਤਿਆਂ ਦੇ ਜਾਪਾਂ ਨੂੰ ਜਪਦੇ ਫਿਰਦੇ ਹਨ ਅਤੇ ਉਹਨਾਂ ਦੀ ਹੀ ਪੂਜਾ ਕਰਦੇ ਹਨ। ਇਹ ਹੀ ਭਰਮ ਵਿਚ ਪਏ ਹੋਏ ਜੀਵਾਂ ਦੀ ਨਿਸ਼ਾਨੀ ਹੈ। **ਵਾ:** ਐਸੇ ਭੁੱਲੇ ਹੋਏ ਜੀਵਾਂ ਨੂੰ ਹਰ ਵਕਤ (ਭਰਮਿ) ਭਰਮ ਹੀ (ਜਪਹਿ) ਜਪਤ ਕਰ ਰਿਹਾ, ਖਾਈ ਜਾ ਰਿਹਾ ਭਾਵ ਨਾਸ਼ ਕਰ ਰਿਹਾ ਹੈ।

## ਆਦਿ ਪੁਰਖ ਗੁਰ; ਦਰਸ ਨ ਦੇਖਹਿ ॥

*(ਦੂਸਰਾ ਪਾਠ 'ਦਰਸਨ')*

ਉਹ (ਆਦਿ) ਮੁੱਢ ਰੂਪ (ਪੁਰਖ) ਪੂਰਨ ਪ੍ਰਮੇਸਰ ਦੇ ਸਰੂਪ ਸਤਿਗੁਰੂ ਸਾਹਿਬ ਜੀ ਦੇ (ਦਰਸ) ਦਰਸ਼ਨਾਂ ਨੂੰ (ਨ ਦੇਖਹਿ) ਨਹੀਂ ਦੇਖਦੇ ਹਨ।

**ਅਥਵਾ :** ਜਿਹੜੇ ਗੁਰਮੁਖ ਪੁਰਖ ਆਦੀ (ਪੁਰਖ) ਪੂਰਨ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਸਤਿਗੁਰੂ ਸਾਹਿਬ ਜੀ ਦੇ (ਦਰਸਨ ਦੇਖਹਿ) ਦਰਸ਼ਨਾ ਨੂੰ ਦੇਖਦੇ ਹਨ। ਉਹ ਉਸ ਦੇ ਸਰੂਪ ਵਿਚ ਹੀ ਅਭੇਦ ਹੋ ਜਾਂਦੇ ਹਨ।

**ਅਥਵਾ :** ਗੁਰੂ ਸਾਹਿਬ ਜੀ ਦੇ ਦਰਸ਼ਨ (ਦੇਖਹਿ) ਦੇਖਣ ਭਾਵ ਕਰਨ ਨਾਲ ਹੀ ਆਦਿ ਪੁਰਖ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਉੱਤਮ ਜਗਿਆਸੂ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਨੂੰ ਹੀ ਆਦਿ ਪੁਰਖ ਦਾ ਦਰਸ਼ਨ ਸਮਝਦੇ ਹਨ।

**ਨੋਟ :** ਤਖਤ ਸ੍ਰੀ ਦਮਦਮਾ ਸਾਹਿਬ ਜੀ ਦਾ ਪਾਠ 'ਦਰਸ ਨ ਦੇਖਹਿ' ਹੈ। ਪਰ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ 'ਦਰਸਨ ਦੇਖਹਿ' ਪਾਠ ਕਰਦੇ ਹਨ ਅਤੇ ਆਮ ਤੌਰ ਤੇ ਇਹੀ ਪਾਠ ਵਧੇਰੇ ਪ੍ਰਚਲਿਤ ਹੈ।

## ਵਿਣੁ ਗੁਰ ਸਬਦੈ; ਜਨਮੁ, ਕਿ ਲੇਖਹਿ ॥੫॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੇ (ਸਬਦੈ) ਸ਼ਬਦ ਦੀ ਕਮਾਈ ਤੋਂ (ਵਿਣੁ) ਬਗੈਰ ਮਨੁੱਖਾ ਜਨਮ (ਕਿ) ਕਿਸ (ਲੇਖਹਿ) ਲੇਖੇ ਵਿਚ ਹੈ? ਭਾਵ ਕਿਸੇ ਲੇਖੇ ਵਿਚ ਨਹੀਂ, ਸਗੋਂ ਨਿਸਫਲ, ਵਿਅਰਥ ਹੀ ਹੈ।

## ਦੇਖਿ ਅਚਰਜੁ; ਰਹੇ ਬਿਸਮਾਦਿ ॥

ਜਿਹੜੇ ਪੁਰਖ ਆਦਿ ਪੁਰਖ ਪ੍ਰਮੇਸਰ ਦਾ ਦਰਸ਼ਨ ਦੇਖਦੇ ਹਨ। ਉਹ ਉਸ (ਅਚਰਜੁ) ਅਸਚਰਜ ਸਰੂਪ ਨੂੰ ਦੇਖ ਕੇ (ਬਿਸਮਾਦਿ) ਅਸਚਰਜ ਹੋ ਰਹੇ ਹਨ।

## ਘਟਿ ਘਟਿ ਸੁਰ ਨਰ; ਸਹਜ ਸਮਾਧਿ ॥

ਹੇ ਭਾਈ! ਜਿਹੜਾ ਪ੍ਰਮੇਸਰ ਚਾਰੇ ਖਾਣੀਆਂ ਦੇ ਘਟਾਂ-ਘਟਾਂ ਵਿਚ ਵਿਆਪਕ ਹੈ ਅਤੇ (ਸੁਰ) ਦੇਵਤਿਆਂ ਅਤੇ (ਨਰ) ਮਨੁੱਖ ਆਦਿਕ ਸਾਰਿਆਂ ਵਿਚ (ਸਹਜ) ਇਸਥਿਤ ਹੈ। ਗੁਰਮੁਖਾਂ ਨੇ ਉਸ ਸਹਜ ਸਰੂਪ ਵਿਚ ਸਹਜੇ ਹੀ ਇਕ ਰਸ (ਸਮਾਧਿ) ਸਮਾਧੀ ਲਾਈ ਹੈ।

**ਅਥਵਾ :** ਸਹਿਜ ਸਰੂਪ ਵਿਚ ਸਮਾਧੀ ਲਾ ਕੇ ਗੁਰਮੁਖ ਜਨਾਂ ਨੇ (ਸੁਰ) ਦੇਵਤੇ ਅਤੇ (ਨਰ) ਮਨੁੱਖ ਆਦਿਕਾਂ ਦੇ ਘਟਾਂ-ਘਟਾਂ ਵਿਚ ਉਸ ਪ੍ਰਮੇਸਰ ਨੂੰ ਵਿਆਪਕ ਜਾਣ ਲਿਆ ਹੈ ਭਾਵ ਜਿਸ ਜੋਤ ਕਰਕੇ ਚਾਰ ਖਾਣੀਆਂ ਦੇ ਅੰਤਹਕਰਣ ਅਤੇ ਸਰੀਰ ਪ੍ਰਤੀਤ ਹੁੰਦੇ ਹਨ ਅਤੇ ਦੇਵਤਿਆਂ ਤੇ ਪੁਰਖ ਆਦਿਕਾਂ ਦਾ ਗਿਆਨ ਹੁੰਦਾ ਹੈ। ਉਹ ਗੁਰਮੁਖ ਉਸ ਸਹਿਜ ਸਰੂਪ ਵਿਚ ਬਿਰਤੀ ਨੂੰ ਜੋੜ ਲੈਂਦੇ ਹਨ।

## ਭਰਿਪੁਰਿ ਧਾਰਿ ਰਹੇ; ਮਨ ਮਾਹੀ ॥

ਜਿਹੜੇ ਪ੍ਰਮੇਸਰ ਨੇ ਸਭ ਜੀਵਾਂ ਨੂੰ ਆਪਣੀ ਚੇਤਨ ਸੱਤਾ ਨਾਲ (ਭਰਿ+ਪੁਰਿ) (ਭਰਿ) ਭਰਿਆ ਹੋਇਆ ਹੈ ਤੇ ਆਪ ਵੀ ਉਹਨਾਂ ਜੀਵਾਂ ਵਿਚ (ਪੁਰਿ) ਪੂਰਨ ਵਿਆਪਕ ਹੋ ਰਿਹਾ ਹੈ। ਉਹ ਹੀ ਸਾਰਿਆਂ ਨੂੰ ਆਪਣੇ ਆਸਰੇ (ਧਾਰਿ ਰਹੇ) ਧਾਰਨ ਕਰ ਰਿਹਾ ਹੈ। ਗੁਰਮੁਖਾਂ ਨੇ ਐਸੇ ਪ੍ਰਮੇਸਰ ਨੂੰ ਆਪਣੇ ਮਨ (ਮਾਹੀ) ਵਿਚ ਜਾਣ ਕੇ, ਉਸ ਦੇ ਨਾਲ ਜੁੜਨਾ ਕੀਤਾ ਹੈ।

**ਅਥਵਾ :** ਜਿਹੜਾ ਪ੍ਰਮੇਸਰ ਸਭ ਥਾਵਾਂ ਉੱਤੇ (ਪੁਰਿ) ਪੂਰਾ ਲਬਾਲਬ (ਭਰਿ) ਭਰਿਆ ਹੋਇਆ ਭਾਵ ਪੂਰਨ ਵਿਆਪਕ ਹੈ। ਗੁਰਮੁਖ ਪੁਰਖ ਹਰ ਵਕਤ ਉਸ ਨੂੰ ਆਪਣੇ ਮਨ (ਮਾਹੀ) ਵਿਚ (ਧਾਰਿ ਰਹੇ) ਧਾਰਨ ਕਰ ਰਹੇ ਹਨ ਅਤੇ ਇਸ ਪ੍ਰਕਾਰ ਬੇਨਤੀ ਕਰਦੇ ਹਨ ਕਿ

## ਤੁਮ ਸਮਸਰਿ; ਅਵਰੁ ਕੋ ਨਾਹੀ ॥੬॥

ਹੇ ਮਹਾਰਾਜ! (ਤੁਮ) ਤੁਹਾਡੇ (ਸਮਸਰਿ) ਸਦਰਸ਼ ਅਵਰ ਅਸਥਾਨ ਵਿਚ ਹੋਰ (ਕੋ) ਕੋਈ (ਨਾਹੀ) ਨਹੀਂ ਹੈ।

## ਜਾ ਕੀ ਭਗਤਿ ਹੇਤੁ; ਮੁਖਿ ਨਾਮੁ ॥

ਹੇ ਭਾਈ! (ਜਾ) ਜਿਸ ਪ੍ਰਮੇਸਰ (ਕੀ) ਦੀ ਪ੍ਰਾਪਤੀ ਕਰਾਉਣ ਦਾ ਮੁੱਖ (ਹੇਤੁ) ਕਾਰਣ (ਹੇਤੁ) ਪ੍ਰੇਮਾ (ਭਗਤਿ) ਭਗਤੀ ਹੀ ਹੈ। ਉਸ ਵਾਹਿਗੁਰੂ ਦੇ ਨਾਮ ਨੂੰ ਆਪਣੇ ਮੁਖ ਦੁਆਰਾ ਜਪਣਾ ਚਾਹੀਦਾ ਹੈ।

**ਅਥਵਾ :** (ਜਾ) ਜਿਨ੍ਹਾਂ ਨੇ ਪ੍ਰਮੇਸਰ ਦੀ ਭਗਤੀ (ਕੀ) ਕੀਤੀ ਹੈ, ਉਹਨਾਂ ਦੇ ਹਿਰਦੇ ਵਿਚ ਪ੍ਰਮੇਸਰ ਦਾ (ਹੇਤੁ) ਪ੍ਰੇਮ ਅਤੇ ਮੁਖ ਵਿਚ ਵਾਹਿਗੁਰੂ ਨਾਮ ਵੱਸਿਆ ਹੈ।

**ਅਥਵਾ :** ਜਿਸ ਅਕਾਲ ਪੁਰਖ ਵਾਹਿਗੁਰੂ ਜੀ ਦੀ ਭਗਤੀ ਵਿਚ (ਹੇਤੁ) ਹਿਤ ਭਾਵ ਪ੍ਰੇਮ ਕਰਕੇ ਸੰਤ ਭਗਤ ਆਪਣੇ ਮੁਖੋਂ ਨਾਮ ਜਪਦੇ ਹਨ।

**ਅਥਵਾ :** ਜਿਸ ਵਾਹਿਗੁਰੂ ਦੀ ਭਗਤੀ ਕਰਨ ਦਾ ਮੁੱਖ (ਹੇਤੁ) ਸਾਧਨ ਨਾਮ ਹੀ ਹੈ।

**ਅਥਵਾ :** ਜਿਸ ਦੀ ਭਗਤੀ ਹੀ ਨਾਮ ਦੀ ਪ੍ਰਾਪਤੀ ਦਾ ਮੁੱਖ (ਹੇਤੁ) ਕਾਰਨ ਹੈ।

**ਅਥਵਾ :** ਮੁਖ ਦੁਆਰਾ ਵਾਹਿਗੁਰੂ ਨਾਮ ਨੂੰ ਜਪਣਾ ਹੀ ਜਿਸ ਪ੍ਰਮੇਸਰ ਦੀ (ਹੇਤੁ) ਪ੍ਰੇਮਾ ਭਗਤੀ ਹੈ। **ਵਾ:** ਭਗਤੀ ਦਾ (ਹੇਤੁ) ਕਾਰਨ ਹੈ। ਉਸ ਵਾਹਿਗੁਰੂ ਨਾਮ ਨੂੰ ਜਪਣਾ ਕਰੋ।

## ਸੰਤ ਭਗਤ ਕੀ; ਸੰਗਤਿ ਰਾਮੁ ॥

ਹੇ ਭਾਈ! ਸੰਤਾਂ-ਭਗਤਾਂ ਦੀ ਸੰਗਤ ਵਿਚੋਂ ਹੀ (ਰਾਮੁ) ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। ਇਸ ਕਰਕੇ ਪ੍ਰਮੇਸਰ ਅੱਗੇ ਇਸ ਪ੍ਰਕਾਰ ਬੇਨਤੀ ਕਰੋ ਕਿ ਹੇ (ਰਾਮੁ) ਪ੍ਰਮੇਸਰ ਜੀ! ਸਾਨੂੰ ਆਪਣੇ ਪਿਆਰੇ ਸੰਤਾਂ-ਭਗਤਾਂ (ਕੀ) ਦੀ ਸੰਗਤ ਬਖਸ਼ੋ। ਜਿਸ ਕਰਕੇ ਸਾਨੂੰ ਵੀ ਆਪ ਜੀ ਦੀ ਪ੍ਰਾਪਤੀ ਹੋ ਜਾਵੇ।

**ਅਥਵਾ :** ਹੇ ਭਾਈ! ਸੰਤਾਂ ਦੀ ਸੰਗਤ ਵਿਚ ਮਿਲ ਕੇ (ਰਾਮੁ) ਪਿਆਰੇ ਵਾਹਿਗੁਰੂ ਜੀ ਦੀ ਭਗਤੀ ਕਰਨਾ ਕਰੋ।

## ਬੰਧਨ ਤੋਰੇ; ਸਹਜਿ ਧਿਆਨੁ ॥

ਜਿੰਨ੍ਹਾਂ ਦਾ ਧਿਆਨ ਸਹਜ ਸਰੂਪ ਵਿਚ ਜੁੜ ਗਿਆ ਹੈ। ਪ੍ਰਮੇਸਰ ਨੇ ਉਹਨਾਂ ਦੇ ਕਰਤਾ-ਭੋਗਤਾ, ਹੰਗਤਾ-ਮਮਤਾ ਆਦਿਕਾਂ ਦੇ ਬੰਧਨ (ਤੋਰੇ) ਤੋੜ ਦਿੱਤੇ ਹਨ।

## ਛੂਟੈ ਗੁਰਮੁਖਿ; ਹਰਿ ਗੁਰ ਗਿਆਨੁ ॥੭॥

ਜਿਹੜੇ ਗੁਰਮੁਖ ਪੁਰਖ (ਹਰਿ) ਹਰੀ ਪ੍ਰਮੇਸਰ ਦੇ ਸਰੂਪ ਸਤਿਗੁਰੂ ਸਾਹਿਬ ਜੀ ਦੇ ਗਿਆਨ ਨੂੰ ਧਾਰਨ ਕਰਦੇ ਹਨ। ਉਹ ਸਾਰੇ ਬੰਧਨਾਂ ਤੋਂ (ਛੂਟੈ) ਛੁੱਟ ਜਾਂਦੇ ਹਨ, ਮੁਕਤ ਹੋ ਜਾਂਦੇ ਹਨ।

## ਨਾ ਜਮਦੂਤ; ਦੂਖੁ ਤਿਸੁ ਲਾਗੈ ॥

(ਤਿਸੁ) ਉਹਨਾਂ ਗੁਰਮੁਖ ਪੁਰਖਾਂ ਨੂੰ ਅਜਰਾਈਲ, ਮੀਕਾਈਲ, ਜਿਬਰਾਈਲ, ਇਸਰਾਈਲ ਆਦਿਕ ਜਮਦੂਤਾਂ ਦਾ, ਗਰਭ ਦਾ, ਜੰਮਣ-ਮਰਣ ਦਾ ਅਤੇ ਨਰਕ ਆਦਿਕਾਂ ਦਾ ਦੁੱਖ ਨਹੀਂ (ਲਾਗੈ) ਲੱਗਦਾ ਹੈ।

## ਜੋ ਜਨੁ; ਰਾਮ ਨਾਮਿ ਲਿਵ ਜਾਗੈ ॥

ਹੇ (ਰਾਮ) ਪ੍ਰਮੇਸਰ ! (ਜੋ ਜਨੁ) ਜਿਹੜੇ ਪੁਰਖ ਆਪ ਜੀ ਦੇ ਨਾਮ ਵਿਚ ਲਿਵ ਲਾ ਕੇ ਗਿਆਨ ਅਵਸਥਾ ਵਿਚ (ਜਾਗੈ) ਜਾਗ ਪਏ ਹਨ।

## ਭਗਤਿ ਵਛਲੁ; ਭਗਤਾ ਹਰਿ ਸੰਗਿ ॥

ਹੇ (ਭਗਤਿ) ਭਗਤੀ ਨੂੰ (ਵਛਲੁ) ਪਿਆਰ ਕਰਨ ਵਾਲੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ! ਆਪ ਜੀ ਆਪਣੇ ਜਿੰਨ੍ਹਾਂ ਭਗਤਾਂ ਦੇ ਹਰ ਵਕਤ ਅੰਗ ਸੰਗ ਹੋ ਕੇ ਰਹਿੰਦੇ ਹੋ। **ਵਾ:** (ਸੰਗਿ) ਸੰਗੀ, ਸਾਥੀ ਬਣ ਕੇ ਰਹਿੰਦੇ ਹੋ।

## ਨਾਨਕ; ਮੁਕਤਿ ਭਏ ਹਰਿ ਰੰਗਿ ॥੮॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਹਰੀ ਪ੍ਰਮੇਸਰ ਜੀ ! ਉਹ ਗੁਰਮੁਖ ਪੁਰਖ ਆਪ ਜੀ ਦੇ (ਰੰਗਿ) ਪ੍ਰੇਮ ਕਰਕੇ ਸੰਸਾਰ ਦੇ ਬੰਧਨਾਂ ਤੋਂ ਮੁਕਤ (ਭਏ) ਹੋ ਗਏ ਹਨ।

## ਆਸਾ ਮਹਲਾ ੧ ਇਕਤੁਕੀ ॥

ਸਤਿਗੁਰੂ ਜੀ ਇਕ-ਇਕ ਤੁਕ ਦੇ ਪਦਿਆਂ ਵਾਲੀ ਅਸਟਪਦੀ ਉਚਾਰਦੇ ਹਨ।

**ਨੋਟ :** ਦੋ ਛੋਟੀਆਂ ਤੁਕਾਂ ਨੂੰ ਇਕ ਤੁਕ ਹੀ ਸਮਝਣਾ।

## ਗੁਰੁ ਸੇਵੇ; ਸੋ ਠਾਕੁਰ ਜਾਨੈ ॥

ਹੇ ਭਾਈ ! ਜਿਹੜੇ ਸਤਿਗੁਰੂ ਸਾਹਿਬ ਜੀ ਦਾ (ਸੇਵੇ) ਸੇਵਨ ਭਾਵ ਸਿਮਰਨ, ਭਗਤੀ, ਪੂਜਨ ਕਰਦੇ ਹਨ, (ਸੋ) ਉਹ (ਕੁ) ਉਤਪਤੀ, (ਠਾ) ਇਸਥਿਤੀ, ਪਾਲਣਾ ਤੇ (ਰ) ਲੈਅਤਾ ਕਰਨ ਵਾਲੇ (ਠਾਕੁਰ) ਸੁਆਮੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਨੈ) ਜਾਣ ਲੈਂਦੇ ਹਨ।

## ਦੂਖੁ ਮਿਟੈ; ਸਚੁ ਸਬਦਿ ਪਛਾਨੈ ॥੧॥

ਫਿਰ ਜਿਸ ਦਾ (ਦੂਖੁ) ਜੰਮਣ-ਮਰਣ ਦਾ ਦੁੱਖ (ਮਿਟੈ) ਮਿਟ ਜਾਂਦਾ ਹੈ। ਉਹ (ਸਚੁ) ਸੱਚੇ ਗੁਰਾਂ ਦੇ (ਸਬਦਿ) ਉਪਦੇਸ਼ ਕਰਕੇ ਸੱਚ ਸਰੂਪ ਨੂੰ (ਪਛਾਨੈ) ਪਛਾਣ ਲੈਂਦਾ ਹੈ।

**ਅਥਵਾ :** ਜਿਹੜਾ ਪੁਰਖ ਸਤਿਗੁਰਾਂ ਦੇ ਸੱਚ ਸਰੂਪ ਦੀ ਪ੍ਰਾਪਤੀ ਵਾਲੇ ਉਪਦੇਸ਼ ਨੂੰ (ਪਛਾਨੈ) ਪਛਾਣ ਲੈਂਦਾ ਹੈ। ਉਸ ਦਾ ਅਗਿਆਨ, ਹੰਕਾਰ ਅਤੇ ਵਿਛੋੜੇ ਆਦਿਕਾਂ ਦਾ ਸਾਰਾ ਦੁੱਖ ਮਿਟ ਜਾਂਦਾ ਹੈ।

## ਰਾਮੁ ਜਪਹੁ; ਮੇਰੀ ਸਖੀ ਸਖੈਨੀ ॥

ਹੇ (ਮੇਰੀ) ਸਾਡੀ (ਸਖੈਨੀ) ਪਿਆਰੀਓ ਸਖੀਓ ਸਹੇਲੀਓ **ਵਾ:** ਸ਼ਰਧਾ ਵਾਲੀਓ ਸਖੀਓ ਅਤੇ ਭਗਤੀ ਵਾਲੀਓ (ਸਖੈਨੀ) ਪਿਆਰੀਓ! (ਰਾਮੁ) ਪਿਆਰੇ ਪ੍ਰਮੇਸਰ ਦੇ ਨਾਮ ਨੂੰ (ਜਪਹੁ) ਜਪਣਾ ਕਰੋ। **ਵਾ:** ਹੇ ਸੰਤ ਜਨੋ! ਤੁਸੀਂ ਸਾਡੀਆਂ ਪਿਆਰੀਆਂ ਸਖੀਆਂ ਹੋ।

## ਸਤਿਗੁਰੁ ਸੇਵਿ; ਦੇਖਹੁ ਪ੍ਰਭੁ ਨੈਨੀ ॥੧॥ ਰਹਾਉ ॥

ਇਸ ਲਈ ਤੁਸੀਂ ਸਤਿਗੁਰੂ ਸਾਹਿਬ ਜੀ ਦੀ (ਸੇਵਿ) ਸੇਵਾ ਕਰਕੇ (ਪ੍ਰਭੁ) ਪ੍ਰਮੇਸਰ ਦੇ ਤਾਈਂ ਪ੍ਰਤੱਖ (ਨੈਨੀ) ਅੱਖਾਂ ਦੇ ਨਾਲ (ਦੇਖਹੁ) ਦੇਖਣਾ ਕਰੋ। **ਵਾ:** ਮਨ-ਬੁੱਧ, ਪ੍ਰੋਖ-ਅਪ੍ਰੋਖ, ਵਿਵੇਕ-ਵੈਰਾਗ ਰੂਪ ਨੇਤਰਾਂ ਨਾਲ ਦੇਖਣਾ ਕਰੋ। **ਵਾ:** ਜਿਹੜਾ ਪ੍ਰਮੇਸਰ (ਨੈਨੀ) ਦ੍ਰਿਸ਼ਟਾ ਹੋ ਕੇ ਸਾਰਿਆਂ ਦੀਆਂ ਅੱਖਾਂ ਵਿਚੋਂ ਵੇਖਣ ਵਾਲਾ ਹੈ। ਉਸ ਨੂੰ ਉਲਟ ਕੇ ਦੇਖਣਾ ਕਰ। ਭਾਵ ਜਿਵੇਂ ਪ੍ਰਤੱਖ ਸੀਸੇ ਵਿਚ ਅੱਖਾਂ ਪ੍ਰਤੀਬਿੰਬ ਰੂਪ ਹੋ ਕੇ ਆਪਣੇ ਬਿੰਬ ਨੂੰ ਵੇਖਦੀਆਂ ਹਨ। ਇਉਂ ਪ੍ਰਤੀਬਿੰਬਪੁਣੇ ਦਾ ਬਾਧ ਕਰਕੇ ਆਪਣੇ ਬਿੰਬ ਸਰੂਪ ਬ੍ਰਹਮ ਨੂੰ ਦੇਖਣਾ ਕਰੋ।

ਸਿੱਖਾਂ ਨੇ ਬੇਨਤੀ ਰੂਪ ਪ੍ਰਸ਼ਨ ਕੀਤਾ ਕਿ ਮਹਾਰਾਜ! ਜੀਵਾਂ ਨੂੰ ਬੰਧਨ ਕਿਸ ਪ੍ਰਕਾਰ ਪਏ ਹੋਏ ਹਨ? ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਦੱਸਦੇ ਹਨ:

## ਬੰਧਨ; ਮਾਤ ਪਿਤਾ ਸੰਸਾਰਿ ॥

ਇਹ ਸਾਰੇ ਸੰਸਾਰ ਦੇ ਜੀਵਾਂ ਨੂੰ ਜੋ ਮਾਤਾ-ਪਿਤਾ ਮਿਲੇ ਹਨ, ਉਹ ਵੀ ਇੰਨ੍ਹਾਂ ਨੂੰ ਬੰਧਨ ਹੀ ਪਏ ਹੋਏ ਹਨ। ਭਾਵ ਕਿਸੇ ਨੂੰ ਮਾਤਾ ਦਾ ਮੋਹ ਪਿਆ ਹੋਇਆ ਹੈ ਅਤੇ ਕਿਸੇ ਨੂੰ ਪਿਤਾ ਦਾ ਮੋਹ ਪਿਆ ਹੋਇਆ ਹੈ।

ਇਸ ਪ੍ਰਕਾਰ ਸਾਰੇ ਜੀਵ ਮਾਤਾ ਪਿਤਾ ਦੇ ਮੋਹ ਰੂਪ ਬੰਧਨ ਵਿਚ ਬੱਝੇ ਹੋਏ ਹਨ।

## ਬੰਧਨ; ਸੁਤ ਕੰਨਿਆ ਅਰੁ ਨਾਰਿ ॥੨॥

ਫਿਰ ਕਿਸੇ ਨੂੰ (ਸੁਤ) ਪੁੱਤਰ, ਕਿਸੇ ਨੂੰ (ਕੰਨਿਆ) ਲੜਕੀ ਅਤੇ ਕਿਸੇ ਨੂੰ (ਨਾਰਿ) ਇਸਤਰੀ ਦੇ ਮੋਹ ਰੂਪ ਬੰਧਨ ਪਏ ਹੋਏ ਹਨ।

## ਬੰਧਨ; ਕਰਮ ਧਰਮ ਹਉ ਕੀਆ ॥

ਕਿਸੇ ਨੂੰ (ਹਉ) ਹਉਮੈ ਦੇ ਸਹਿਤ (ਕੀਆ) ਕੀਤੇ ਹੋਏ ਨਿਤ, ਨਮਿਤ ਆਦਿਕ ਕਰਮਾਂ ਰੂਪ ਅਤੇ ਜਗ ਆਦਿਕ ਧਰਮਾਂ ਰੂਪ ਬੰਧਨ ਪਏ ਹੋਏ ਹਨ।

## ਬੰਧਨ; ਪੁਤੁ ਕਲਤੁ ਮਨਿ ਬੀਆ ॥੩॥

ਫਿਰ ਜਿਹੜਾ ਮਨ ਵਿਚ ਪੁੱਤਰ ਤੇ (ਕਲਤੁ) ਇਸਤਰੀ **ਵਾ:** ਪੁੱਤਰ ਦੀ ਇਸਤਰੀ ਭਾਵ ਨੂੰਹ ਦਾ ਮੋਹ ਅਤੇ (ਬੀਆ) ਦੂਜਾ, ਦ੍ਵੈਤ ਵਾਲਾ ਸੁਭਾਅ ਹੈ, ਇਹ ਵੀ ਬੰਧਨ ਹੀ ਹੈ।

## ਬੰਧਨ; ਕਿਰਖੀ ਕਰਹਿ ਕਿਰਸਾਨ ॥

ਜਿਹੜੇ (ਕਿਰਸਾਨ) ਜਿਮੀਂਦਾਰ (ਕਿਰਖੀ) ਖੇਤੀ ਕਰਦੇ ਹਨ। ਇਹ ਵੀ ਉਹਨਾਂ ਨੂੰ ਬੰਧਨ ਹੀ ਪਏ ਹੋਏ ਹਨ।

## ਹਉਮੈ ਡੰਨੁ ਸਹੈ; ਰਾਜਾ ਮੰਗੈ ਦਾਨ ॥੪॥

ਉਹ ਕਿਸਾਨ ਹਉਮੈ ਕਰਕੇ ਹੀ ਡੰਨ (ਸਹੈ) ਸਹਾਰਦੇ ਹਨ ਭਾਵ ਪਹਿਲਾਂ ਹਉਮੈ ਕਰਦੇ ਹਨ ਕਿ ਇਹ ਜ਼ਮੀਨ ਸਾਡੀ ਹੈ। ਫਿਰ ਉਸ ਜ਼ਮੀਨ ਦੇ ਪਾਣੀ ਫਸਲ ਅਤੇ ਵੱਟ-ਬੰਨ੍ਹੇ ਆਦਿਕਾਂ ਕਰਕੇ ਝਗੜੇ ਪੈ ਜਾਂਦੇ ਹਨ ਤਾਂ ਰਾਜੇ ਦੀ ਕਚਹਿਰੀ ਵਿਚ ਗੱਲ ਚਲੀ ਜਾਂਦੀ ਹੈ। ਉਥੇ ਰਾਜਾ ਨਿਪਟਾਰਾ ਕਰਨ ਲਈ ਮਾਮਲਿਆਂ ਰੂਪ ਦਾਨ (ਮੰਗੈ) ਮੰਗ ਲੈਂਦਾ ਹੈ। ਫਿਰ ਉਥੇ ਮਾਮਲਾ ਭਰਨ ਰੂਪ ਡੰਨ ਸਹਾਰਦੇ ਹਨ ਅਤੇ ਜੇ ਨਹੀਂ ਭਰਦੇ ਤਾਂ ਰਾਜਾ ਫੜ ਕੇ ਕੈਦੀ ਕਰ ਲੈਂਦਾ ਹੈ। ਇਸ ਤਰ੍ਹਾਂ ਕਿਸਾਨ ਵੀ ਖੇਤੀ ਦੀ ਹਉਮੈ ਵਿਚ ਬੱਝੇ ਹੋਣ ਕਰਕੇ ਡੰਨ ਸਹਾਰਦੇ ਹਨ।

**ਅਥਵਾ :** ਇਹ ਜੀਵ ਹਉਮੈ ਕਰਨ ਕਰਕੇ ਪ੍ਰਲੋਕ ਵਿਚ ਜਾ ਕੇ ਡੰਨ (ਸਹੈ) ਸਹਾਰਦਾ ਹੈ। ਉੱਥੇ ਲੇਖਾ ਕਰਨ ਵੇਲੇ (ਰਾਜਾ) ਧਰਮਰਾਜਾ ਅਤੇ ਉਸ ਦੇ ਦੂਤ ਇਸ ਦੇ ਪਾਸੋਂ ਸਕਾਮ, ਪੁੰਨ ਕਰਮਾਂ ਰੂਪ ਦਾਨ ਮੰਗਦੇ ਹਨ।

## ਬੰਧਨ; ਸਉਦਾ ਅਣਵੀਚਾਰੀ ॥

ਹੇ ਭਾਈ ! ਜਿਹੜਾ ਸਰੂਪ ਦੀ ਵੀਚਾਰ ਤੋਂ ਬਿਨਾਂ (ਅਣ) ਦ੍ਵੈਤ ਦੀ (ਵੀਚਾਰੀ) ਵਿਚਾਰ ਵਾਲੇ (ਅਣ) ਹੋਰ ਸੌਦੇ ਕਰਨੇ ਹਨ। ਇਹ ਵੀ ਬੰਧਨ ਹੀ ਹੈ।

## ਤਿਪਤਿ ਨਾਹੀ; ਮਾਇਆ ਮੋਹ ਪਸਾਰੀ ॥੫॥

ਹੇ ਭਾਈ ! ਜਿਹੜੇ ਜੀਵ ਮਾਇਆ ਦੇ ਮੋਹ ਦੇ (ਪਸਾਰੀ) ਫੈਲਾਵ ਕਰਨ ਵਾਲੇ ਹਨ ਭਾਵ ਮਾਇਆ ਦੇ ਫੈਲਾਏ ਹੋਏ ਪਦਾਰਥਾਂ ਰੂਪ ਪਸਾਰੇ ਦੇ ਮੋਹ ਵਿਚ ਹੀ ਲੱਗੇ ਹੋਏ ਹਨ। ਉਹਨਾਂ ਨੂੰ ਕਦੇ ਵੀ (ਤਿਪਤਿ) ਤ੍ਰਿਪਤੀ ਭਾਵ ਰੱਜ ਨਹੀਂ ਆਉਂਦਾ ਹੈ।

## ਬੰਧਨ; ਸਾਹ ਸੰਚਹਿ, ਧਨੁ ਜਾਇ ॥

ਜੋ (ਸਾਹ) ਸ਼ਾਹੂਕਾਰ ਧਨ (ਸੰਚਹਿ) ਇਕੱਠਾ ਕਰਕੇ ਰੱਖਦੇ ਹਨ। ਇਹ ਵੀ ਬੰਧਨ ਹੀ ਹੈ। ਕਿਉਂਕਿ ਜਦੋਂ ਧਨ ਚਲਾ (ਜਾਇ) ਜਾਂਦਾ ਹੈ ਤਾਂ ਸੋਗ ਵਿਚ ਪਏ ਹੋਏ ਉਸ ਸ਼ਾਹੂਕਾਰ ਦੇ (ਸਾਹ ਜਾਇ) ਸੁਆਸ ਵੀ ਚਲੇ ਜਾਂਦੇ ਹਨ।

## ਬਿਨੁ ਹਰਿ ਭਗਤਿ; ਨ ਪਵਈ ਥਾਇ ॥੬॥

ਇਸ ਪ੍ਰਕਾਰ ਬੰਧਨਾਂ ਵਿਚ ਪਏ ਜੀਵ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਭਗਤੀ ਕਰਨ ਤੋਂ (ਬਿਨੁ) ਬਗੈਰ ਪ੍ਰਮੇਸਰ ਦੇ ਦਰ ਤੇ (ਥਾਇ) ਲੇਖੇ ਵਾ: ਪ੍ਰਵਾਨਗੀ ਵਿਚ ਨਹੀ (ਪਵਈ) ਪੈਂਦੇ। ਕਦੇ ਵੀ ਸਫਲੇ ਨਹੀਂ ਹੋ ਸਕਦੇ।

## ਬੰਧਨ; ਬੇਦੁ ਬਾਦੁ ਅਹੰਕਾਰ ॥

ਜਿਹੜਾ (ਬੇਦੁ) ਵੇਦਾਂ ਦਾ ਪੜਨਾ, (ਬਾਦੁ) ਝਗੜੇ ਕਰਨਾ ਅਤੇ ਹੰਕਾਰ ਕਰਨਾ ਕਿ ਮੈਂ ਬੜੀ ਵਿਦਿਆ ਪੜ੍ਹਿਆ ਹੋਇਆਂ ਹਾਂ, ਮੈਨੂੰ ਕੋਈ ਵੀ ਚਰਚਾ ਵਿਚ ਹਰਾ ਨਹੀ ਸਕਦਾ। ਮੈਂ ਹਰੇਕ ਸਭਾ ਵਿਚੋਂ ਜਿਤਣ ਦਾ ਪੰਜ ਸੌ ਰੁਪਇਆ ਲੈਂਦਾ ਰਿਹਾ ਹਾਂ। ਇਹ ਵੀ ਬੰਧਨ ਹੀ ਪਏ ਹੋਏ ਹਨ, ਮੁਕਤ ਨਹੀਂ ਹੋਣ ਦਿੰਦੇ।

## ਬੰਧਨਿ; ਬਿਨਸੈ ਮੋਹ ਵਿਕਾਰ ॥੭॥

ਜਿਹੜਾ ਇਹ ਜੀਵ ਮੋਹ ਵਿਚ ਪਇਆ ਹੋਇਆ ਵਿਕਾਰਾਂ ਵਿਚ ਫਸ ਕੇ (ਬਿਨਸੈ) ਨਾਸ਼ ਹੁੰਦਾ, ਰਹਿੰਦਾ ਹੈ। ਇਹ ਵੀ ਇਸ ਨੂੰ ਬੰਧਨ ਹੀ ਪਏ ਹੋਏ ਹਨ।

**ਅਥਵਾ :** (**ਅੰਨਵੈ**) (**ਮੋਹ ਵਿਕਾਰ ਬਿਨਸੈ, ਬੰਧਨ ਬਿਨਸੈ**) ਜੇ ਕਰਕੇ ਮੋਹ ਰੂਪ ਵਿਕਾਰ ਨਾਸ਼ ਹੋ ਜਾਵੇ ਤਾਂ ਜੀਵ ਦੇ ਸਾਰੇ ਬੰਧਨ ਹੀ (ਬਿਨਸੈ) ਨਾਸ਼ ਹੋ ਜਾਣਗੇ। ਕਿਉਂਕਿ ਮੋਹ ਦੇ ਮਗਰੋਂ ਹੀ ਬਾਕੀ ਸਾਰੇ ਵਿਕਾਰ ਪੈਦਾ ਹੁੰਦੇ ਹਨ।

## ਨਾਨਕ; ਰਾਮ ਨਾਮ ਸਰਣਾਈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪ ਕੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਸ਼ਰਨ ਵਿਚ ਆਏ ਹਨ।

## ਸਤਿਗੁਰਿ ਰਾਖੇ; ਬੰਧੁ ਨ ਪਾਈ ॥੮॥੧੦॥

ਉਹਨਾਂ ਨੂੰ ਪ੍ਰਮੇਸਰ ਸਰੂਪ ਸਤਿਗੁਰੂ ਸਾਹਿਬ ਜੀ ਨੇ (ਰਾਖੇ) ਰੱਖ ਲਿਆ ਹੈ, ਜਿਸ ਕਰਕੇ ਉਹਨਾਂ ਨੂੰ ਕਿਸੇ ਵੀ ਪ੍ਰਕਾਰ ਦਾ ਕੋਈ (ਬੰਧੁ) ਬੰਧਨ ਨਹੀ (ਪਾਈ) ਪੈਂਦਾ। **ਵਾ:** ਕਿਸੇ ਵੀ ਤਰ੍ਹਾਂ ਦੀ ਕੋਈ ਰੁਕਾਵਟ ਨਹੀਂ ਪੈਂਦੀ ਹੈ। ਭਾਵ ਉਹ ਸਾਰਿਆਂ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ।

ਇਸ ਲਈ ਹੇ ਭਾਈ! ਜਿਸ ਨੇ ਬੰਧਨਾਂ ਤੋਂ ਮੁਕਤ ਹੋਣਾ ਹੈ ਉਹ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਪੈ ਕੇ ਨਾਮ ਦੀ ਓਟ ਲੈਣਾ ਕਰੇ ਤਾਂ ਹੀ ਉਹ ਬਚ ਸਕਦਾ ਹੈ।

## ਅੰਗ : ੪੧੭

## ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੰਸਾਰ ਨੂੰ ਤਾਰਦੇ ਹੋਏ ਏਮਨਾਬਾਦ ਵਿਚ ਪਹੁੰਚੇ ਤਾਂ ਸ਼ਹਿਰ ਤੋਂ ਬਾਹਰ ਬਣੇ ਇਕ ਥੜ੍ਹੇ ਉਪਰ ਬੈਠ ਗਏ। ਉਸ ਵਕਤ ਸਤਿਗੁਰੂ ਸਾਹਿਬ ਜੀ ਨਾਲ ਕੁਝ ਗੋਬਿੰਦ ਲੋਕ ਵੀ ਸਨ ਜੋ ਮਹਾਰਾਜ ਸਾਹਿਬ ਦੇ ਨਾਲ ਪ੍ਰੇਮ ਹੋਣ ਕਰਕੇ ਨਾਲ ਹੀ ਆ ਗਏ ਸਨ। ਜਦੋਂ ਸਤਿਗੁਰੂ ਸਾਹਿਬ ਜੀ ਨੇ ਦੇਖਿਆ ਕਿ ਸਾਨੂੰ ਏਥੇ ਆਇਆਂ ਹੋਇਆਂ ਨੂੰ ਦੋ ਦਿਨ ਬਤੀਤ ਹੋ ਗਏ ਹਨ। ਪਰ ਕਿਸੇ ਨੇ ਵੀ ਆ ਕੇ ਸਾਨੂੰ ਅੰਨ ਪਾਣੀ ਬਾਰੇ ਨਹੀਂ ਪੁੱਛਿਆ ਹੈ। ਤਾਂ ਸਾਧੂਆਂ ਨੂੰ ਭੁੱਖ ਦੇ ਨਾਲ ਵਿਆਕੁਲ ਹੁੰਦਿਆਂ ਵੇਖ ਕਿ ਗੁਰੂ ਸਾਹਿਬ ਜੀ ਨੇ ਕਿਹਾ, "ਭਾਈ! ਤੁਸੀਂ ਤਾਂ ਭਿਖਿਆ ਮੰਗ ਕੇ ਅੰਨ ਛਕਣ ਵਾਲੇ ਹੋ। ਇਸ ਲਈ ਜੇ ਤੁਹਾਨੂੰ ਬੈਠਿਆਂ ਹੋਇਆਂ ਅੰਨ ਨਹੀਂ ਮਿਲਿਆ ਹੈ ਤਾਂ ਤੁਸੀਂ ਭਿਖਿਆ ਮੰਗ ਕੇ ਲੈ ਆਓ। ਤਾਂ ਸਤਿਗੁਰੂ ਸਾਹਿਬ ਜੀ ਦੀ ਆਗਿਆ ਮੰਨ ਕੇ ਦੋ ਸਾਧੂ ਭਿਖਿਆ ਮੰਗਣ ਵਾਸਤੇ ਗਏ, ਜਿੰਨ੍ਹਾਂ ਦੇ ਨਾਲ ਹੀ ਗੁਰੂ ਸਾਹਿਬ ਜੀ ਨੇ ਭਾਈ ਮਰਦਾਨੇ ਨੂੰ ਵੀ ਭੇਜ ਦਿੱਤਾ ਅਤੇ ਕਿਹਾ ਕਿ ਆਉਂਦੇ ਹੋਏ ਭਾਈ ਲਾਲੋ ਨੂੰ ਵੀ ਨਾਲ ਹੀ ਲੈ ਆਇਓ। ਜਦੋਂ ਭਾਈ ਮਰਦਾਨਾ ਤੇ ਸਾਧੂ ਭਿਖਿਆ ਮੰਗਣ ਵਾਸਤੇ ਸ਼ਹਿਰ ਵਿਚ ਗਏ ਤਾਂ ਅੱਗੇ ਪਠਾਣਾਂ ਦੇ ਘਰਾਂ ਵਿਚ ਵਿਆਹ ਹੋ ਰਿਹਾ ਸੀ। ਜਿਸ ਨੂੰ ਵੇਖ ਕੇ ਇੰਨ੍ਹਾਂ ਸੋਚਿਆ ਕਿ ਚਲੋ! ਜੇ ਏਥੋਂ ਸੁੱਕਾ ਮਿੱਸਾ ਵੀ ਕੁਝ ਮਿਲ ਗਿਆ ਤਾਂ ਆਪ ਬਣਾ ਕੇ ਖਾ ਲਵਾਂਗੇ। ਇਉਂ ਵਿਚਾਰ ਕਰਕੇ ਜਦੋਂ ਉਸ ਘਰ ਵਿੱਚ ਮੰਗਣ ਗਏ ਤਾਂ ਅੱਗੇ ਕੀ ਦੇਖਿਆ ਕਿ ਪਠਾਣ ਲੋਕ ਸ਼ਰਾਬ ਪੀ ਕੇ ਨਸ਼ੇ ਵਿਚ ਮਸਤ ਹੋਏ ਇਕ ਦੂਜੇ ਵਿਚ

ਵੱਜ ਰਹੇ ਸਨ। ਉਸ ਵਕਤ ਇਕ ਸ਼ਰਾਬੀ ਨੇ ਭਾਈ ਮਰਦਾਨੇ ਜੀ ਨੂੰ ਧੱਕਾ ਮਾਰ ਕੇ ਚਲ੍ਹੇ ਵਿੱਚ ਸੁੱਟ ਦਿੱਤਾ।ਜਿਸ ਕਰਕੇ ਭਾਈ ਮਰਦਾਨਾ ਜੀ ਨੂੰ ਸੱਟ ਲੱਗ ਗਈ। ਇਹ ਸਭ ਕੁਝ ਵੇਖ ਕੇ ਦੋਵੇਂ ਫਕੀਰ ਅਤੇ ਭਾਈ ਮਰਦਾਨਾ ਉੱਥੋਂ ਵਾਪਸ ਆ ਗਏ ਅਤੇ ਆਉਂਦੇ ਹੋਏ ਰਸਤੇ ਵਿਚੋਂ ਭਾਈ ਲਾਲੋ ਨੂੰ ਵੀ ਆਪਣੇ ਨਾਲ ਲੈ ਆਏ। ਜਦੋਂ ਇੰਨ੍ਹਾਂ ਤਿੰਨਾਂ ਨੇ ਆ ਕੇ ਸਤਿਗੁਰੂ ਸਾਹਿਬ ਜੀ ਨੂੰ ਸਾਰੀ ਹੱਡ ਬੀਤੀ ਸੁਣਾਈ ਅਤੇ ਭਾਈ ਮਰਦਾਨਾ ਜੀ ਦੇ ਲੱਗੀ ਹੋਈ ਸੱਟ ਸਤਿਗੁਰਾਂ ਨੂੰ ਦਿਖਾਈ ਤਾਂ ਸਤਿਗੁਰੂ ਸਾਹਿਬ ਜੀ ਨੇ ਤਿਲੰਗ ਰਾਗ ਵਿਚ **"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥"** ਸ਼ਬਦ ਉਚਾਰਨ ਕੀਤਾ।

ਇਸ ਪ੍ਰਕਾਰ ਗੁਰੂ ਸਾਹਿਬ ਜੀ ਦੇ ਬਚਨਾਂ ਨਾਲ ਜਿਹੜਾ ਬਾਬਰ ਪੰਜਾਹ ਕੋਹ ਦੀ ਦੂਰੀ ਉੱਤੇ ਡੇਰਾ ਲਾ ਕੇ ਬੈਠਾ ਸੀ। ਉਸ ਨੂੰ ਅਜਿਹੀ ਪ੍ਰੇਰਨਾ ਹੋਈ ਕਿ ਉਸ ਨੇ ਏਮਨਾਬਾਦ ਉੱਤੇ ਹਮਲਾ ਕਰਨ ਦਾ ਹੁਕਮ ਕਰ ਦਿੱਤਾ। ਸਾਰੀਆਂ ਨਦੀਆਂ ਨੇ ਇਸ ਨੂੰ ਰਾਹ ਦੇ ਦਿੱਤਾ। ਥੋੜੇ ਸਮੇਂ ਵਿਚ ਹੀ ਆ ਕੇ ਇਸ ਨੇ ਏਮਨਾਬਾਦ ਨੂੰ ਘੇਰਾ ਪਾ ਲਿਆ। ਉਸ ਵੇਲੇ ਬਾਬਰ ਦੀ ਫੌਜ ਦਾ ਪਠਾਣਾਂ ਦੀ ਫੌਜ ਨਾਲ ਭਾਰੀ ਜੰਗ ਹੋਇਆ। ਜਿਸ ਵਿਚ ਪਠਾਣਾਂ ਦੀ ਹਾਰ ਹੋ ਗਈ ਅਤੇ ਜਿਸ ਵਿਚ ਕਈ ਪਠਾਣ ਮਾਰੇ ਗਏ ਕਈ ਬਰਬਾਦ ਹੋ ਗਏ। ਜਿਹੜੇ ਪਠਾਣ ਜਿੰਦਾਂ ਬਚ ਗਏ, ਜਿੰਨ੍ਹਾਂ ਵਿਚ ਬੱਚੇ, ਬੁੱਢੇ ਅਤੇ ਔਰਤਾਂ ਸ਼ਾਮਿਲ ਸਨ ਉਹਨਾਂ ਸਾਰਿਆਂ ਨੂੰ ਬਾਬਰ ਕੈਦ ਕਰਕੇ ਚਾਰ ਕੋਹ ਦੀ ਦੂਰੀ ਤੇ ਆਪਣੇ ਡੇਰੇ ਵਿਚ ਲੈ ਗਿਆ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਕੈਦੀਆਂ ਦੀ ਗਿਣਤੀ ਗਿਆਰਾਂ ਸੌ ਲਿਖੀ ਹੋਈ ਹੈ। ਜਿਸ ਵਿਚ ਸਤਿਗੁਰੂ ਸਾਹਿਬ ਜੀ ਵੀ ਸ਼ਾਮਿਲ ਸਨ। ਜਦੋਂ ਬਾਬਰ ਨੇ ਸਾਰੇ ਕੈਦੀਆਂ ਦੇ ਅੱਗੇ ਦਾਣੇ ਪੀਹਣ ਵਾਸਤੇ ਚੱਕੀਆਂ ਰੱਖ ਦਿੱਤੀਆਂ ਤਾਂ ਸਾਰਿਆਂ ਨੂੰ ਭੁੱਖੇ ਤਿਹਾਇਆਂ ਚੱਕੀ ਪੀਸਦਿਆਂ ਹੋਇਆ ਨੂੰ ਦੁਖੀ ਵੇਖ ਕੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਸਾਰੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਜਪੋ, ਸਾਰੀਆਂ ਚੱਕੀਆਂ ਆਪ ਹੀ ਚੱਲਣਗੀਆਂ। ਇੰਨ੍ਹਾਂ ਬਚਨਾਂ ਨੂੰ ਸੁਣ ਕੇ ਸਾਰੇ ਕੈਦੀਆਂ ਨੂੰ ਕੁਝ ਧੀਰਜ ਆ ਗਈ ਅਤੇ ਸਾਰੇ ਸਤਿਨਾਮ ਸ੍ਰੀ ਵਾਹਿਗੁਰੂ ਦਾ ਜਾਪ ਕਰਨ ਲੱਗ ਪਏ। ਪ੍ਰਮੇਸਰ ਦਾ ਜਾਪ ਕਰਨ ਦੇ ਨਾਲ ਸਤਿਗੁਰੂ ਸਾਹਿਬ ਜੀ ਵਾਲੀ ਚੱਕੀ ਦੇ ਸਮੇਤ ਗਿਆਰਾਂ ਸੌਂ ਚਕੀਆਂ ਆਪਣੇ ਆਪ ਚਲਣ ਲਗ ਪਈਆਂ। ਜਦੋਂ ਬਾਬਰ ਨੂੰ ਇਸ ਗਲ ਦਾ ਪਤਾ ਲੱਗਾ ਤਾਂ ਉਹ ਬਹੁਤ ਹੈਰਾਨ ਹੋਇਆ ਅਤੇ ਆ ਕੇ ਸਤਿਗੁਰੂ ਜੀ ਦੇ ਚਰਨ ਪਕੜ ਲਏ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਸਾਰੇ ਕੈਦੀਆਂ ਨੂੰ ਬਾਬਰ ਦੀ ਕੈਦ ਵਿਚੋਂ ਛੁਡਵਾ ਦਿੱਤਾ ਅਤੇ ਬਾਬਰ ਨੂੰ ਕਿਹਾ ਕਿ ਜਿੰਨਾ ਚਿਰ ਨਿਆਂ ਕਰੋਗੇ, ਉਨੇ ਚਿਰ ਤੱਕ ਤਾਂ ਤੁਹਾਡੀਆਂ ਪੀੜੀਆਂ ਵਿਚ ਰਾਜ ਰਹੇਗਾ। ਪਰ ਜਦੋਂ ਤੁਸੀਂ ਅਨਿਆਂ ਕਰੋਗੇ ਤਾਂ ਆਪ ਹੀ ਸੀਸ ਦੇ ਕੇ ਬਚਨ ਵਾਪਸ ਲੈ ਲਵਾਂਗੇ। ਇਸ ਪ੍ਰਕਾਰ ਬਚਨ ਕਰਕੇ ਜਦੋਂ ਸਤਿਗੁਰੂ ਸਾਹਿਬ ਜੀ ਏਮਨਾਬਾਦ ਵਿਚ ਵਾਪਸ ਆਏ ਤਾਂ ਸਾਰੇ ਸ਼ਹਿਰ ਵਿਚ ਉਜਾੜ ਪਈ ਸੀ। ਜਿਹੜੀਆਂ ਇਸਤਰੀਆਂ ਸ਼ਿੰਗਾਰਾਂ ਵਿਚ ਫਸੀਆਂ ਹੋਈਆਂ ਸਨ, ਵਿਕਾਰਾਂ ਤੋਂ ਬਿਨਾਂ ਹੋਰ ਕੋਈ ਗਲ ਹੀ ਨਹੀਂ ਕਰਦੀਆਂ ਸਨ। ਉਹਨਾਂ ਦੇ ਪਤੀ ਮਰਨ ਤੋਂ ਬਾਅਦ ਹੋਈ ਦੁਰਦਸ਼ਾ ਬਾਬਤ ਇਹ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ, (ਓ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਜਿਨ ਸਿਰਿ ਸੋਹਨਿ ਪਟੀਆ; ਮਾਂਗੀ ਪਾਇ ਸੰਧੂਰੁ ॥

(ਜਿਨ) ਜਿੰਨ੍ਹਾਂ ਪਠਾਣੀਆਂ ਦੇ ਸਿਰਾਂ 'ਤੇ (ਪਟੀਆ) ਗੁੰਦੀਆਂ ਹੋਈਆਂ ਮੀਢੀਆਂ (ਸੋਹਨਿ) ਸੋਭਦੀਆਂ ਸਨ ਅਤੇ (ਮਾਂਗੀ) ਚੀਰਨੀਆਂ ਵਿੱਚ ਸੰਧੂਰ (ਪਾਇ) ਪਾਇਆ ਭਾਵ ਭਰਿਆ ਹੁੰਦਾ ਸੀ।

## ਸੇ ਸਿਰ ਕਾਤੀ ਮੁੰਨੀਅਨਿ; ਗਲ ਵਿਚਿ ਆਵੈ ਧੂੜਿ ॥

(ਸੇ) ਉਹ ਸਿਰ ਹੁਣ ਸੋਨਾ, ਹੀਰੇ ਮੋਤੀਆਂ ਦੇ ਗਹਿਣੇ ਉਤਾਰਨ ਲਈ (ਕਾਤੀ) ਭੇਡਾਂ ਮੁੰਨਣ ਵਾਲੀ ਕਾਂਤ ਨਾਲ, ਵੱਡੀਆਂ-ਵੱਡੀਆਂ ਕੈਚੀਆਂ ਨਾਲ (ਮੁੰਨੀਅਨਿ) ਮੁੰਨੇ ਜਾ ਰਹੇ ਹਨ। ਭਾਵ ਜਿਹੜੀਆਂ ਹੀਰਿਆਂ, ਮੋਤੀਆਂ, ਸੋਨੇ ਦੀਆਂ ਲੜੀਆਂ ਕੇਸਾਂ ਵਿਚ ਲਗਾਈਆਂ ਹੋਈਆਂ ਸਨ, ਉਹਨਾਂ ਨੂੰ ਉਤਾਰਨ ਲਈ ਕਾਂਤ ਨਾਲ ਸਿਰ ਹੀ ਮੁੰਨੀ ਜਾ ਰਹੇ ਹਨ। ਜਿਸ ਕਰਕੇ ਉਹ ਕੱਟੇ ਹੋਏ ਕੇਸ ਗਲ ਵਿਚ ਆ ਜਾਂਦੇ ਹਨ ਫਿਰ ਉਹਨਾਂ ਦੇ ਕੋਲੋਂ ਧਨ ਪੁੱਛਣ ਵਾਸਤੇ ਮੂੰਹ ਵਿਚ (ਧੂੜਿ) ਖੇਹ ਦੇ ਬੁੱਕ ਭਰ-ਭਰ ਕੇ ਪਾਉਂਦੇ ਹਨ ਕਿ ਦੱਸੋ ਹੋਰ ਧਨ ਕਿੱਥੇ ਹੈ, ਤਾਂ ਡਰਦੀਆਂ ਦੱਸ ਦਿੰਦੀਆਂ ਹਨ। **ਵਾ:** ਉਹਨਾਂ ਦੇ ਮੂੰਹ ਵਿਚ ਪਾਈ ਹੋਈ ਧੂੜ ਗਲ ਵਿਚ ਆ ਜਾਂਦੀ ਹੈ। ਇਸ ਪ੍ਰਕਾਰ ਉਹਨਾਂ ਇਸਤਰੀਆਂ ਨੂੰ ਵੀ ਡੰਡ ਦਿੱਤਾ ਜਾਂਦਾ ਹੈ।

## ਮਹਲਾ ਅੰਦਰਿ ਹੋਦੀਆ; ਹੁਣਿ ਬਹਣਿ ਨ ਮਿਲਨਿ ਹਦੂਰਿ ॥੧॥

ਜਿਹੜੀਆਂ ਪਹਿਲਾਂ ਪਠਾਣਾਂ ਦੇ ਸੀਸ (ਮਹਲਾ) ਮਹਲਾਂ ਦੇ ਅੰਦਰ ਵਸਦੀਆਂ (ਹੋਦੀਆ) ਹੁੰਦੀਆਂ ਸਨ। ਹੁਣ ਉਹਨਾਂ ਨੂੰ ਆਪਣੇ ਪਤੀ ਨਵਾਬਾਂ ਦੇ ਪਾਸ **ਵਾ:** ਮਹੱਲਾਂ ਦੇ (ਹਦੂਰਿ) ਪਾਸ (ਬਹਣਿ) ਬੈਠਣਾ ਨਹੀ (ਮਿਲਨਿ) ਮਿਲਦਾ ਹੈ। ਇਸ ਪ੍ਰਕਾਰ ਉਹ ਕੈਦਣਾਂ ਹੋ ਕੇ ਹੀ ਰਹਿ ਗਈਆਂ ਹਨ।

## ਆਦੇਸੁ; ਬਾਬਾ ਆਦੇਸੁ ॥

ਹੇ (ਬਾਬਾ) ਵੱਡੇ ਪਿਤਾ ਸਰੂਪ ਪ੍ਰਮੇਸਰ ਜੀ! ਤੁਹਾਨੂੰ ਸਾਡੀ (ਆਦੇਸੁ) ਨਮਸਕਾਰ ਹੈ। (ਆਦੇਸੁ) ਨਮਸਕਾਰ ਹੈ। **ਵਾ:** (ਆਦੇਸੁ) ਆਪ ਜੀ ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਹੋ ਅਤੇ ਸਾਰਿਆਂ (ਆ+ਦੇਸੁ) (ਦੇਸੁ) ਦੇਸਾਂ ਵਿਚ (ਆ) ਆਏ ਹੋਏ ਹੋ। ਭਾਵ ਆਪ ਹਰ ਜਗ੍ਹਾ ਵਿਆਪਕ ਹੋ।

**ਕਿ ਸਰਬਤ੍ਰ ਦੇਸੈ॥ ਕਿ ਸਰਬਤ੍ਰ ਭੇਸੈ॥** *(ਜਾਪੁ ਸਾਹਿਬ)*

## ਆਦਿ ਪੁਰਖ, ਤੇਰਾ ਅੰਤੁ ਨ ਪਾਇਆ; ਕਰਿ ਕਰਿ ਦੇਖਹਿ ਵੇਸ ॥੧॥ ਰਹਾਉ ॥

ਹੇ ਸਾਰੇ ਜਗਤ ਦੇ (ਆਦਿ) ਮੁੱਢ ਰੂਪ ਤੇ ਸਾਰਿਆਂ ਵਿਚ (ਪੁਰਖ) ਪੂਰਨ ਪ੍ਰਮੇਸਰ ਜੀ! ਆਪ ਜੀ ਦਾ ਕਿਸੇ ਨੇ ਵੀ ਅੰਤ ਨਹੀਂ (ਪਾਇਆ) ਪਾਉਣਾ ਕੀਤਾ। ਆਪ ਜੀ ਗਰਮੀ, ਸਰਦੀ ਆਦਿਕ ਅਨੇਕਾਂ (ਵੇਸ) ਲਿਬਾਸਾਂ ਨੂੰ ਕਰ ਕਰ ਕੇ (ਦੇਖਹਿ) ਦੇਖਦੇ ਹੋ। **ਵਾ:** ਕਦੇ ਉਤਪਤੀ, ਕਦੇ ਪਾਲਣਾ ਅਤੇ ਕਦੇ ਲੈਅਤਾ ਰੂਪ ਵੇਸ ਕਰ ਕਰ ਕੇ ਦੇਖਦੇ ਹੋ।

**ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥**
**ਧਰਤੀ ਤੇ ਆਕਾਸਿ ਚਢਾਵੈ ਚਢੇ ਆਕਾਸਿ ਗਿਰਾਵੈ॥** *(ਅੰਗ : ੧੨੫੨)*

## ਜਦਹੁ ਸੀਆ ਵੀਆਹੀਆ; ਲਾੜੇ ਸੋਹਨਿ ਪਾਸਿ ॥

(ਜਦਹੁ) ਜਿਸ ਵੇਲੇ ਇਹ ਸੁੰਦਰ ਪਠਾਣੀਆਂ (ਵੀਆਹੀਆ) ਵਿਆਹ ਕੇ ਲਿਆਂਦੀਆਂ ਗਈਆਂ (ਸੀਆ) ਸਨ ਉਸ ਵੇਲੇ ਇੰਨ੍ਹਾਂ ਦੇ (ਲਾੜੇ) ਪਤੀ ਇੰਨ੍ਹਾਂ ਦੇ (ਪਾਸਿ) ਕੋਲ ਬੈਠੇ (ਸੋਹਨਿ) ਸੋਭਦੇ ਸਨ। **ਵਾ:** ਇਹ ਆਪਣੇ (ਲਾੜੇ) ਪਤੀਆਂ ਦੇ ਪਾਸ ਬੈਠੀਆਂ (ਸੋਹਨਿ) ਸੋਭਦੀਆਂ ਸਨ।

## ਹੀਡੋਲੀ ਚੜਿ, ਆਈਆ; ਦੰਦ ਖੰਡ ਕੀਤੇ ਰਾਸਿ ॥

ਫਿਰ ਜਿਸ ਵਕਤ ਇਹ (ਹੀਡੋਲੀ) ਸੁਖ ਪਾਲਕੀਆਂ ਵਿਚ ਚੜ੍ਹ ਕੇ ਆਈਆਂ ਸਨ ਤਾਂ ਉਸ ਵਕਤ ਇੰਨ੍ਹਾਂ

ਦੀਆਂ ਸੱਸਾਂ ਨੇ ਇੰਨ੍ਹਾਂ ਦੇ ਦੰਦ (ਖੰਡ) ਖੰਡ ਆਦਿਕ ਮਠਿਆਈਆਂ ਦੇ ਨਾਲ (ਰਾਸਿ) ਪੂਰਨ (ਕੀਤੇ) ਕਰ ਦਿੱਤੇ ਸਨ। ਭਾਵ ਮਠਿਆਈਆਂ ਨਾਲ ਮੂੰਹ ਭਰ ਦਿੱਤੇ ਸਨ। **ਵਾ:** ਜਿੰਨ੍ਹਾਂ ਨੇ ਹਾਥੀ ਦੰਦ ਦੇ (ਖੰਡ) ਟੁਕੜੇ ਕਰ ਕਰ ਕੇ (ਰਾਸਿ) ਸਜਾਏ ਹੋਏ ਚੂੜੇ, ਆਪਣੀਆਂ ਬਾਹਾਂ ਵਿਚ ਪਾਉਣਾ ਕੀਤੇ ਸਨ। **ਵਾ:** ਜੋ ਹਾਥੀ ਦੰਦੇ ਦੇ (ਖੰਡ) ਟੁਕੜੇ ਕਰ-ਕਰ ਕੇ ਬਣਾਏ ਹੋਏ ਪਾਵਿਆਂ ਦੇ ਪਲੰਘਾਂ ਉੱਪਰ ਬੈਠਦੀਆਂ ਸਨ ਅਤੇ

**ਉਪਰਹੁ ਪਾਣੀ ਵਾਰੀਐ; ਝਲੇ ਝਿਮਕਨਿ ਪਾਸਿ ॥੨॥** *('ਝੱਲੇ' ਬੋਲੋ)*

ਜਦੋਂ ਡੋਲੀ ਵਿਚੋਂ ਉਤਰਦੀਆਂ ਸਨ ਤਾਂ ਸੱਸਾਂ ਆਪਣੇ ਨੂੰਹ ਪੁੱਤਰ ਉਪਰੋਂ ਪਾਣੀ (ਵਾਰੀਐ) ਵਾਰਦੀਆਂ ਸਨ ਅਤੇ (ਪਾਸਿ) ਕੋਲ ਸੁਨਿਹਰੀ ਤਾਰਾਂ ਨਾਲ ਮੜੇ ਹੋਏ ਸੂਰਜ ਮੁਖੀ (ਝਲੇ) ਪੱਖੇ (ਝਿਮਕਨਿ) ਪ੍ਰਕਾਸ਼ ਰਹੇ ਸਨ। **ਵਾ:** ਜਦੋਂ ਉਹਨਾਂ ਦੇ ਕੋਲ ਪੱਖੇ ਝੱਲੇ ਜਾਂਦੇ ਸਨ ਤਾਂ ਉਹਨਾਂ ਪੱਖਿਆਂ ਵਿਚ ਜੜੇ ਹੋਏ ਸ਼ੀਸ਼ੇ ਝਿਲਮਿਲ-ਝਿਲਮਿਲ ਕਰਦੇ ਬੜੇ ਸ਼ੋਭਾ ਨੂੰ ਪਾਉਂਦੇ ਸਨ।

**ਇਕੁ ਲਖੁ ਲਹਨਿ੍ ਬਹਿਠੀਆ; ਲਖੁ ਲਹਨਿ੍ ਖੜੀਆ ॥** *('ਲੱਖੁ' ਬੋਲੋ)*

ਫਿਰ ਇਕ ਉਹ ਪਠਾਣੀਆਂ ਸਨ ਜੋ ਬੈਠੀਆਂ ਹੋਈਆਂ ਹੀ ਆਪਣੇ ਦਿਉਰਾਂ ਪਾਸੋਂ ਸ਼ਗਨ ਦੇ ਤੌਰ ਤੇ ਲੱਖਾਂ ਰੁਪਏ (ਲਹਨਿ੍) ਲੈ ਕੇ ਆਪਣੀ ਝੋਲੀ ਵਿਚ ਪਵਾਉਂਦੀਆਂ ਸਨ ਅਤੇ ਇਕ ਉਹ ਪਠਾਣੀਆਂ ਸਨ ਜੋ ਖੜੀਆਂ ਹੋਈਆਂ ਹੀ ਆਪਣੇ ਜੇਠਾਂ ਦੇ ਪਾਸੋਂ ਨਵਾਬਣਾਂ ਬਣ ਕੇ ਲੱਖਾਂ ਰੁਪਏ (ਲਹਨਿ੍) ਲੈ ਲੈਂਦੀਆਂ ਸਨ।

**ਅਥਵਾ :** ਇਕ ਤਾਂ ਉਹ ਇਸਤਰੀਆਂ ਸਨ, ਜੋ ਬੈਠੀਆਂ ਹੋਈਆਂ ਇਸਤਰੀਆਂ ਨੂੰ ਵੀ (ਲਖੁ) ਜਾਣ (ਲਹਨਿ੍) ਲੈਂਦੀਆਂ ਸਨ ਕਿ ਆਹ ਮਿਠੇ ਸੁਭਾਅ ਵਾਲੀ ਹੈ, ਇਹ ਚਲਾਕ ਹੈ, ਇਹ ਐਹੋ ਜਿਹੀ ਕਰਤੂਤ ਵਾਲੀ ਹੈ ਅਤੇ ਇਕ ਉਹ ਇਸਤਰੀਆਂ ਸਨ, ਜੋ ਲੱਖਾਂ ਦੀ ਗਿਣਤੀ ਵਿਚ ਖੜੀਆਂ ਹੋਈਆਂ ਇਸਤਰੀਆਂ ਵਿਚੋਂ ਵੀ ਜਾਨ ਲੈਂਦੀਆਂ ਸਨ ਕਿ ਇਹ ਐਸੇ ਸੁਭਾਅ ਵਾਲੀ ਹੈ, ਇਹ ਲੜਾਕੀ ਹੋਵੇਗੀ, ਇਹ ਭਲੀਮਾਣਸ ਹੋਵੇਗੀ ਆਦਿ।

**ਅਥਵਾ :** ਇਕ ਤਾਂ ਲੱਖਾਂ ਹੀ ਅਜਿਹੀਆਂ ਇਸਤਰੀਆਂ ਸਨ, ਜੋ ਕੋਲ ਬੈਠ ਕੇ ਵਿਆਹੀ ਹੋਈ ਨੂੰਹ ਦਾ ਮੂੰਹ (ਲਹਨਿ੍) ਦੇਖਦੀਆਂ ਰਹਿੰਦੀਆਂ ਸਨ ਅਤੇ ਲੱਖਾਂ ਹੀ ਅਜਿਹੀਆਂ ਸਨ ਜੋ ਖੜੀਆਂ ਹੋ ਕੇ ਨੂੰਹ ਦਾ ਮੂੰਹ (ਲਹਨਿ੍) ਦੇਖਦੀਆਂ ਰਹਿੰਦੀਆਂ ਸਨ ਕਿਉਂਕਿ ਉਹਨਾਂ ਨੂੰ ਬੈਠਣ ਲਈ ਜਗ੍ਹਾ ਹੀ ਨਹੀਂ ਮਿਲਦੀ ਸੀ।

**ਗਰੀ ਛੁਹਾਰੇ ਖਾਂਦੀਆ; ਮਾਣਨਿ੍ ਸੇਜੜੀਆ ॥**

ਜਿਹੜੀਆਂ ਇਸਤਰੀਆਂ ਆਪਣੇ ਪਤੀਆਂ ਦੇ ਪਾਸੋਂ (ਗਰੀ) ਖੋਪੇ, ਬਦਾਮਾਂ ਦੀਆਂ ਗਿਰੀਆਂ ਅਤੇ ਛੁਹਾਰੇ ਆਦਿਕ ਮੇਵੇ ਲੈ ਕੇ ਖਾਂਦੀਆਂ ਸਨ ਅਤੇ (ਸੇਜੜੀਆ) ਸੇਜਾਂ ਦੇ ਅਨੰਦ ਨੂੰ (ਮਾਣਨਿ੍) ਮਾਣਦੀਆਂ ਸਨ।

**ਤਿਨ੍ ਗਲਿ ਸਿਲਕਾ ਪਾਈਆ; ਤੁਟਨਿ੍ ਮੋਤ ਸਰੀਆ ॥੩ ॥**

ਹੁਣ (ਤਿਨ੍) ਉਹਨਾਂ ਇਸਤਰੀਆਂ ਦੇ ਗਲਾਂ ਵਿਚ ਮੁਗਲਾਂ ਨੇ ਆ ਕੇ (*ਸਿਲਕਾ) ਫਾਹੀਆ ਪਾਈਆਂ ਹੋਈਆਂ ਹਨ। ਜਿਸ ਕਾਰਣ ਗਲਾਂ ਵਿਚ ਪਾਈਆਂ ਹੋਈਆਂ (ਮੋਤ) ਮੋਤੀਆਂ ਦੀਆਂ (ਸਰੀਆ) ਲੜੀਆਂ (ਤੁਟਨਿ੍) ਟੁੱਟ ਕੇ ਥੱਲੇ ਡਿੱਗ ਰਹੀਆਂ ਹਨ।

---

* **ਸਿਲਕਾ :** ਤੁਰਕਾਂ ਦੇ ਵਕਤ ਅੰਗੂਠੇ ਦੇ ਨਾਲ ਦੀ ਉਂਗਲੀ ਦੇ ਵਿਚਕਾਰ ਵਾਲੇ ਮਾਸ ਨੂੰ ਮੱਛਲੀ ਕਹਿੰਦੇ ਸਨ ਅਤੇ ਉਹ ਇਸ ਥਾਂ ਭਾਵ ਮਾਸ ਨੂੰ ਵਿੰਨ੍ਹ ਕੇ, ਛੇਕ ਕਰਕੇ ਕੈਦੀਆਂ ਦੇ ਤਾਰ ਪਾ ਦਿਆ ਕਰਦੇ ਸਨ। ਉਸ ਤਾਰ ਨੂੰ ਸਿਲਕ ਕਹਿੰਦੇ ਸਨ। ਨੱਕ ਦੇ ਵਿਚਕਾਰ ਵਾਲੇ ਮਾਸ ਨੂੰ ਵੀ ਮੱਛਲੀ ਕਹਿੰਦੇ ਹਨ।

## ਧਨੁ ਜੋਬਨੁ ਦੁਇ, ਵੈਰੀ ਹੋਏ; ਜਿਨੀ ਰਖੇ ਰੰਗੁ ਲਾਇ ॥

(ਜਿਨੀ) ਜਿੰਨ੍ਹਾਂ ਇਸਤਰੀਆਂ ਨੇ ਪਹਿਲਾਂ (ਜੋਬਨੁ) ਜੁਆਨੀ ਵਿਚ ਧਨ ਨੂੰ ਖਰਚ ਕੇ ਰੰਗ (ਲਾਇ) ਲਾ ਕੇ ਰੱਖੇ ਸਨ ਭਾਵ ਜਿਸ ਜੁਆਨੀ ਵਿਚ ਧਨ ਨੂੰ ਖਰਚ ਕੇ ਮੌਜਾਂ ਮਾਣਦੀਆਂ ਸਨ। ਖਾਂਦੀਆਂ ਪੀਂਦੀਆਂ ਅਤੇ ਭੋਗਾਂ ਨੂੰ ਭੋਗਦੀਆਂ ਸਨ। ਹੁਣ ਓਹੀ ਧਨ ਅਤੇ ਜੋਬਨ (ਦੁਇ) ਦੋਵੇਂ ਇੰਨ੍ਹਾਂ ਦੇ ਵੈਰੀ (ਹੋਏ) ਹੋ ਗਏ ਹਨ।

**ਅਥਵਾ :** ਧਨ ਅਤੇ (ਜੋਬਨੁ) ਜਵਾਨੀ ਦੋਵੇਂ ਉਹਨਾਂ ਦੇ ਵੈਰੀ (ਹੋਏ) ਹੋ ਗਏ ਹਨ। ਜਿੰਨ੍ਹਾਂ ਇਸਤਰੀਆਂ ਨੇ ਧਨ ਤੇ ਜਵਾਨੀ ਵਿਚ (ਰੰਗੁ) ਪ੍ਰੇਮ ਲਾਇਆ ਹੋਇਆ ਸੀ।

## ਦੂਤਾ ਨੋ ਫੁਰਮਾਇਆ; ਲੈ ਚਲੇ ਪਤਿ ਗਵਾਇ ॥

**ਅਥਵਾ :** ਉਸ ਵੇਲੇ ਬਾਬਰ ਨੇ ਆਪਣੇ (ਦੂਤਾ) ਸਿਪਾਹੀਆਂ ਦੇ ਤਾਈਂ ਸੇਜਾਂ ਮਾਨਣ ਵਾਲੀਆਂ ਇਸਤਰੀਆਂ ਨੂੰ ਫੜ ਕੇ ਲਿਆਉਣ ਵਾਸਤੇ (ਫੁਰਮਾਇਆ) ਹੁਕਮ ਕੀਤਾ ਤਾਂ ਸਿਪਾਹੀ ਉਹਨਾਂ ਦੀ ਇੱਜ਼ਤ ਨੂੰ (ਗਵਾਇ) ਰੋਲ ਕੇ ਕੈਦੀ ਬਣਾ ਕੇ, ਉਹਨਾਂ ਨੂੰ ਆਪਣੇ ਨਾਲ ਹੀ ਲੈ ਚੱਲੇ ਹਨ।

ਉਸ ਵੇਲੇ ਧਰਮਰਾਜੇ ਨੇ ਆਪਣੇ ਜਮਦੂਤਾਂ (ਨੋ) ਨੂੰ ਫੁਰਮਾਨ ਕੀਤਾ ਤਾਂ ਜਮਦੂਤ ਇੰਨ੍ਹਾਂ ਦੀ (ਪਤਿ) ਇੱਜ਼ਤ ਨੂੰ ਗਵਾ ਕੇ ਆਪਣੇ ਨਾਲ ਪ੍ਰਲੋਕ ਵਿਚ ਲੈ ਕੇ (ਚਲੇ) ਚੱਲ ਪਏ ਹਨ।

## ਜੇ ਤਿਸੁ ਭਾਵੈ, ਦੇ ਵਡਿਆਈ; ਜੇ ਭਾਵੈ, ਦੇਇ ਸਜਾਇ ॥੪॥

ਹੁਣ ਜੇ (ਤਿਸੁ) ਉਸ ਬਾਬਰ ਨੂੰ ਭਾਵੇਂ ਤਾਂ ਇੰਨ੍ਹਾਂ ਨੂੰ ਆਪਣੀਆਂ ਬੇਗਮਾਂ ਬਣਾਉਣ ਰੂਪ ਵਡਿਆਈ ਦੇ ਦੇਵੇ ਅਤੇ ਜੇਕਰ (ਭਾਵੈ) ਚਾਹੇ ਤਾਂ ਕੈਦਣਾਂ ਕਰਕੇ (ਸਜਾਇ) ਸਜਾ (ਦੇਇ) ਦੇ ਦੇਵੇ।

**ਅਥਵਾ :** ਜੇ (ਤਿਸੁ) ਉਸ ਪ੍ਰਮੇਸਰ ਨੂੰ (ਭਾਵੈ) ਚੰਗਾ ਲੱਗੇ ਤਾਂ ਭਾਵੇਂ ਇੰਨ੍ਹਾਂ ਨੂੰ ਆਪਣੇ ਨਾਮ ਦੀ ਵਡਿਆਈ ਦੇ ਦੇਵੇ ਅਤੇ ਜੇਕਰ ਭਾਵੇ ਤਾਂ ਕੀਤੇ ਹੋਏ ਕੁਕਰਮਾਂ ਕਰਕੇ ਨਰਕਾਂ ਵਿਚ ਪੈਣ ਰੂਪ ਸਜਾ ਦੇ ਦੇਵੇ।

## ਅਗੋ ਦੇ ਜੇ ਚੇਤੀਐ; ਤਾਂ ਕਾਇਤੁ ਮਿਲੈ ਸਜਾਇ ॥

ਇਸ ਲਈ ਹੇ ਭਾਈ! ਜੇ ਲੜਾਈ ਆਦਿਕ ਬਿਪਤਾ ਪੈਣ ਤੋਂ (ਅਗੋ) ਪਹਿਲਾਂ ਹੀ ਪ੍ਰਮੇਸਰ ਦੇ ਨਾਮ ਨੂੰ (ਚੇਤੀਐ) ਚੇਤੇ ਕੀਤਾ ਹੋਵੇਗਾ ਤਾਂ ਫਿਰ ਇਹ (ਸਜਾਇ) ਸਜਾਵਾਂ, ਡੰਡ ਆਦਿ (ਕਾਇਤੁ) ਕਿਸ ਵਾਸਤੇ (ਮਿਲੈ) ਮਿਲਣਗੇ? ਭਾਵ ਜੇ ਪ੍ਰਮੇਸਰ ਨੂੰ ਪਹਿਲਾਂ ਹੀ ਚੇਤੇ ਕੀਤਾ ਹੋਵੇ ਤਾਂ ਫਿਰ ਇਹ ਸਜਾ ਡੰਡ ਆਦਿਕ ਕੁਝ ਵੀ ਨਹੀਂ ਮਿਲਦਾ।

## ਸਾਹਾਂ ਸੁਰਤਿ ਗਵਾਈਆ; ਰੰਗਿ ਤਮਾਸੈ ਚਾਇ ॥

ਜਿਹੜੇ (ਚਾਇ) ਉਤਸ਼ਾਹ ਦੇ ਨਾਲ (ਰੰਗਿ) ਕੌਤਕ ਕਰਦੇ ਅਤੇ ਤਮਾਸ਼ੇ ਵੇਖਦੇ ਸਨ, **ਵਾ:** ਜੋ ਤਮਾਸ਼ਿਆਂ ਦੇ (ਚਾਇ) ਚਾਅ ਨਾਲ ਰੰਗਾਂ ਵਿਚ ਲੱਗੇ ਰਹਿੰਦੇ ਸਨ **ਵਾ:** ਜਿਹੜੇ ਅਨੇਕਾਂ ਰੰਗਾਂ ਦੇ ਤਮਾਸ਼ਿਆਂ ਦੇ ਚਾਅ ਵਿਚ ਲੱਗੇ ਰਹਿੰਦੇ ਸਨ ਉਹਨਾਂ ਮਾਇਆਧਾਰੀ (ਸਾਹਾਂ) ਸ਼ਾਹੂਕਾਰਾਂ ਦੀ ਮੁਗਲਾਂ ਨੇ ਜੁਤੀਆਂ ਮਾਰ-ਮਾਰ ਕੇ (ਸੁਰਤਿ) ਹੋਸ਼ (ਗਵਾਈਆ) ਗਵਾ ਦਿੱਤੀ। ਭਾਵ ਜਦੋਂ ਸ਼ਾਹੂਕਾਰਾਂ ਨੂੰ ਕੁੱਟ-ਕੁੱਟ ਕੇ ਪੁਛਦੇ ਸਨ ਕਿ ਦੱਸੋ ਹੋਰ ਧਨ ਕਿੱਥੇ ਹੈ? ਸਾਨੂੰ ਕੱਢ ਕੇ ਦਿਉ ਤਾਂ ਉਹਨਾਂ ਸ਼ਾਹੂਕਾਰਾਂ ਦੀ ਸਾਰੀ ਸੁਰਤ ਹੀ ਗਵਾਚ ਗਈ।

## ਬਾਬਰ ਵਾਣੀ, ਫਿਰਿ ਗਈ; ਕੁਇਰੁ, ਨ ਰੋਟੀ ਖਾਇ ॥੫॥

ਇਸ ਪ੍ਰਕਾਰ ਬਾਬਰ ਦੀ (ਵਾਣੀ) ਦੁਹਾਈ ਸਾਰੇ ਏਮਨਾਬਾਦ ਵਿਚ (ਫਿਰਿ) ਫੈਲ ਗਈ ਭਾਵ ਲੋਧੀ ਖਾਨਦਾਨ

ਦਾ ਰਾਜ ਸਮਾਪਤ ਹੋ ਕੇ ਤੁਰਕਾਂ ਦਾ ਰਾਜ ਕਾਇਮ ਹੋ ਗਿਆ ਹੈ। **ਵਾ:** ਜੋ (ਬਾ+ਬਰ) (ਬਰ) ਬਲ ਵਾਲਾ ਪ੍ਰਮੇਸਰ ਹਮੇਸ਼ਾਂ (ਬਾ) ਸਾਥ ਰਹਿੰਦਾ ਹੈ। ਉਸ ਪ੍ਰਮੇਸਰ ਦੀ ਸਾਰੇ ਪਾਸੇ ਦੁਹਾਈ ਫਿਰ ਗਈ। ਭਾਵ ਏਮਨਾਬਾਦ ਦੇ ਸਾਰੇ ਲੋਕ ਰੱਬ ਨੂੰ ਦੁਹਾਈਆਂ ਦੇਣ ਲੱਗ ਪਏ ਅਤੇ ਇਤਨੀ ਬੁਰੀ ਹਾਲਤ ਹੋ ਗਈ ਕਿ ਰਾਜਿਆਂ ਦੇ (ਕੁਇਰੁ) ਸਹਜ਼ਾਦਿਆਂ ਨੂੰ (ਖਾਇ) ਖਾਣ ਵਾਸਤੇ ਰੋਟੀ ਵੀ ਨਹੀਂ ਮਿਲਦੀ। **ਵਾ:** ਇਹ ਸਾਰੇ ਬਾਬਰ ਦੀ ਕੈਦ ਵਿਚ ਇਤਨੇ ਦੁਖੀ ਸਨ ਕਿ ਕਿਸੇ (ਕੁਇਰੁ) ਨੂੰ ਵੀ ਖਾਣ ਲਈ ਰੋਟੀ ਦੀ ਇਕ ਬੁਰਕੀ ਨਹੀਂ ਮਿਲਦੀ।

## ਇਕਨਾ ਵਖਤ ਖੁਆਈਅਹਿ; ਇਕਨ੍ਾ ਪੂਜਾ ਜਾਇ ॥

(ਇਕਨਾ) ਇਕ ਮੁਸਲਮਾਨਣੀਆਂ ਦੇ ਨਮਾਜ ਪੜਨ ਦਾ ਅਤੇ (ਇਕਨ੍ਾ) ਇਕ ਹਿੰਦੁਆਣੀਆਂ ਦੇ ਠਾਕੁਰਾਂ ਦੀ ਪੂਜਾ ਕਰਨ ਦਾ (ਵਖਤ) ਸਮਾਂ (ਖੁਆਈਅਹਿ) ਖੁੰਝਦਾ ਭਾਵ ਬਤੀਤ ਹੁੰਦਾ (ਜਾਇ) ਜਾ ਰਿਹਾ ਹੈ। ਭਾਵ ਉਹ ਇਸਤਰੀਆਂ ਬਾਬਰ ਦੀ ਕੈਦ ਵਿਚ ਇਤਨੀਆਂ ਦੁਖੀ ਹਨ ਕਿ ਮੁਸਲਮਾਨਣੀਆਂ ਨੂੰ ਆਪਣੀ ਨਮਾਜ਼ ਪੜ੍ਹਨ ਦਾ ਵੀ ਅਤੇ ਹਿੰਦੁਆਣੀਆਂ ਨੂੰ ਟੱਲੀਆਂ ਖੜਕਾਉਣ, ਠਾਕੁਰਾਂ ਦੀ ਪੂਜਾ ਕਰਨ ਦਾ ਵੀ ਚੇਤਾ ਭੁੱਲ ਗਿਆ।

## ਚਉਕੇ ਵਿਣੁ ਹਿੰਦਵਾਣੀਆ; ਕਿਉ ਟਿਕੇ ਕਢਹਿ, ਨਾਇ ॥

*('ਟਿਕੇ' ਅੱਧਕ ਨਾਲ ਤੇ 'ਨਾਇ' ਭਾਰਾ ਬੋਲੋ)*

ਜਿਹੜੀਆਂ (ਹਿੰਦਵਾਣੀਆ) ਹਿੰਦੂਆਂ ਦੀਆਂ ਘਰ ਵਾਲੀਆਂ (ਨਾਇ) ਨਹਾ ਕਰਕੇ ਮੱਥੇ ਉੱਤੇ (ਟਿਕੇ) ਤਿਲਕ ਕੱਢਣ ਤੋਂ (ਵਿਣੁ) ਬਗੈਰ ਚਉਕੇ ਵਿਚ ਨਹੀਂ ਬੈਠਦੀਆਂ ਸਨ। ਹੁਣ ਉਹ ਬਾਬਰ ਦੀ ਕੈਦ ਵਿਚ ਪਾਣੀ ਤੋਂ (ਵਿਣੁ) ਬਗੈਰ (ਕਿਉ) ਕਿਵੇਂ ਨਹਾਉਣ ਤੇ (ਕਿਉ) ਕਿਵੇਂ ਮੱਥੇ 'ਤੇ (ਟਿਕੇ) ਤਿਲਕ (ਕਢਹਿ) ਕੱਢਣ। ਭਾਵ ਹੁਣ ਉਹ ਬਾਬਰ ਦੀ ਕੈਦ ਵਿਚ ਕੁਝ ਵੀ ਨਹੀ ਕਰ ਸਕਦੀਆਂ।

## ਰਾਮੁ ਨ ਕਬਹੂ ਚੇਤਿਓ; ਹੁਣਿ ਕਹਣਿ ਨ ਮਿਲੈ ਖੁਦਾਇ ॥੬॥

ਜਿਹੜੀਆਂ ਇਸਤਰੀਆਂ ਨੇ ਪਹਿਲਾਂ (ਕਬਹੂ) ਕਦੇ ਵੀ (ਰਾਮੁ) ਪ੍ਰਮੇਸਰ ਦੇ ਨਾਮ ਨੂੰ (ਚੇਤਿਓ) ਚੇਤੇ ਨਹੀਂ ਕੀਤਾ ਸੀ। ਹੁਣ ਜਦੋਂ ਉਹ (ਕਹਣਿ) ਕਹਿੰਦੀਆਂ ਹਨ ਕਿ ਖੁਦਾ ਦੇ ਵਾਸਤੇ ਸਾਨੂੰ ਛੱਡ ਦਵੋ ਤਾਂ ਉਹਨਾਂ ਨੂੰ (ਖੁਦਾਇ) ਖੁਦਾ ਦਾ ਵਾਸਤਾ ਪਾਉਣ ਨੂੰ ਵੀ ਨਹੀ (ਮਿਲੈ) ਮਿਲਦਾ। ਕਿਉਂਕਿ ਜਦੋਂ ਹੀ ਉਹ ਬੋਲਦੀਆਂ ਹਨ ਤਾਂ ਬਾਬਰ ਦੇ ਸਿਪਾਹੀ ਅੱਗੋਂ ਜੁੱਤੀਆਂ ਮਾਰ ਕੇ ਚੁੱਪ ਕਰਾ ਦਿੰਦੇ ਹਨ।

## ਇਕਿ ਘਰਿ ਆਵਹਿ ਆਪਣੈ; ਇਕਿ ਮਿਲਿ ਮਿਲਿ ਪੁਛਹਿ ਸੁਖ ॥

ਇਕ ਉਹ ਲੋਕ ਹਨ, ਜਿਹੜੇ ਜੰਗ ਤੋਂ ਡਰਦੇ ਬਾਹਰ ਭੱਜ ਗਏ ਸਨ ਜਾਂ ਆਪਣੇ ਸਕੇ ਸੰਬੰਧੀਆਂ ਕੋਲ ਗਏ ਹੋਏ ਸਨ ਉਹ ਆਪਣੇ ਘਰਾਂ ਨੂੰ ਵਾਪਸ ਆ ਰਹੇ ਹਨ। **ਵਾ:** ਇਕ ਉਹ ਇਸਤਰੀਆਂ ਹਨ, ਜੋ ਸਤਿਗੁਰਾਂ ਦੀ ਕਿਰਪਾ ਸਦਕਾ ਬਾਬਰ ਦੀ ਕੈਦ ਵਿਚੋਂ ਛੁੱਟ ਕੇ ਆਪਣੇ ਘਰ ਵਾਪਸ (ਆਵਹਿ) ਆ ਰਹੀਆਂ ਹਨ ਅਤੇ ਇਕ ਉਹ ਇਸਤਰੀਆਂ ਹਨ ਜੋ ਆਪਸ ਵਿਚ ਮਿਲ-ਮਿਲ ਕੇ ਇਕ ਦੂਜੇ ਤੋਂ ਸੁਖ ਸਾਂਦ (ਪੁਛਹਿ) ਪੁਛਦੀਆਂ ਹਨ ਕਿ ਬਚ ਗਏ ਹੋ, ਕਿਤੇ ਸਾਰੇ ਤਾਂ ਨਹੀਂ ਮਰ ਗਏ। ਇਉਂ ਇਕ ਦੂਜੇ ਨੂੰ ਸੁੱਖ ਪੁੱਛਦੀਆਂ ਹਨ।

## ਇਕਨਾ ਏਹੋ ਲਿਖਿਆ; ਬਹਿ ਬਹਿ ਰੋਵਹਿ ਦੁਖ ॥

(ਇਕਨਾ) ਇਕ ਤਾਂ ਅਜਿਹੀਆਂ ਇਸਤਰੀਆਂ ਸਨ, ਜਿੰਨ੍ਹਾਂ ਦੇ ਮੱਥੇ ਉੱਤੇ ਏਹੋ ਹੀ ਲੇਖ ਲਿਖਿਆ ਹੋਇਆ

ਸੀ ਜੋ ਇਕ ਦੂਜੀ ਦੇ ਕੋਲ (ਬਹਿ ਬਹਿ) ਬੈਠ-ਬੈਠ ਕੇ ਆਪਣਾ ਦੁਖ (ਰੋਵਹਿ) ਰੋਂਦੀਆਂ ਹਨ ਕਿ ਸਾਡੇ ਪਰਿਵਾਰ ਵਿਚੋਂ ਤਾਂ ਇਤਨੇ ਜੀਅ ਮਾਰੇ ਗਏ ਹਨ। ਇਤਨਿਆਂ ਦੇ ਸੱਟਾਂ ਵੱਜੀਆਂ ਹਨ ਆਦਿ।

## ਜੋ ਤਿਸੁ ਭਾਵੈ ਸੋ ਥੀਐ; ਨਾਨਕ ਕਿਆ ਮਾਨੁਖ ॥੭॥੧੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ (ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵੈ) ਭਾਉਂਦਾ ਹੈ (ਸੋ) ਓਹੋ ਹੀ (ਥੀਐ) ਹੁੰਦਾ ਹੈ। **ਵਾ:** ਜੋ ਪਿੱਛੇ ਭਾਉਂਦਾ ਸੀ ਉਹ ਹੁੰਦਾ ਸੀ। **ਵਾ:** ਜੋ ਅੱਗੇ ਨੂੰ ਭਾਵੇਗਾ ਉਹੋ ਹੀ ਹੋਵੇਗਾ। ਇਹ (ਮਾਨੁ+ਖ) (ਮਾਨੁ) ਹੰਕਾਰ ਦੇ (ਖ) ਖਾਧੇ ਹੋਏ (ਮਾਨੁਖ) ਮਨੁੱਖ ਵਿਚਾਰੇ (ਕਿਆ) ਕੀ ਕਰ ਸਕਦੇ ਹਨ? ਭਾਵ ਕੁਝ ਵੀ ਨਹੀਂ ਕਰ ਸਕਦੇ।

## ਆਸਾ ਮਹਲਾ ੧ ॥

**ਉਥਾਨਕਾ :**

ਜਿਸ ਵਕਤ ਸਤਿਗੁਰੂ ਸਾਹਿਬ ਜੀ ਏਮਨਾਬਾਦ ਦੇ ਸਾਰੇ ਕੈਦੀਆਂ ਨੂੰ ਬਾਬਰ ਦੀ ਕੈਦ ਵਿਚੋਂ ਰਿਹਾਅ ਕਰਵਾ ਕਰਕੇ ਵਾਪਸ ਏਮਨਾਬਾਦ ਵਿਚ ਲਿਆਏ ਸਨ ਤਾਂ ਉਸ ਵੇਲੇ ਗੁਰੂ ਸਾਹਿਬ ਜੀ ਨੇ ਸਾਰਾ ਸ਼ਹਿਰ ਉਜੜਿਆ ਹੋਇਆ ਵੇਖਿਆ ਕਿ ਸਾਰੇ ਕਾਰਖਾਨੇ, ਸਾਰੀਆਂ ਦੁਕਾਨਾਂ ਆਦਿ ਖਤਮ ਹੋ ਚੁੱਕੇ ਹਨ। ਤਾਂ ਇਹ ਸਭ ਵੇਖ ਕੇ ਹਜ਼ੂਰ ਪਾਵਨ ਪਵਿੱਤਰ ਅਸਟਪਦੀ ਉਚਾਰਨ ਕਰਦੇ ਹਨ।

## ਕਹਾ, ਸੁ ਖੇਲ ਤਬੇਲਾ ਘੋੜੇ; ਕਹਾ, ਭੇਰੀ ਸਹਨਾਈ ॥

ਹੇ ਭਾਈ! (ਸੁ) ਉਹ (ਖੇਲ) ਕਾਰਖਾਨੇ **ਵਾ:** ਖੇਡਾਂ ਵਾਲੇ ਥਾਂ, **ਵਾ:** ਇਸਤਰੀਆਂ ਦੀਆਂ ਖੇਲਾਂ ਤੇ (ਤਬੇਲਾ ਘੋੜੇ) ਘੋੜਿਆਂ ਦੇ ਤਬੇਲੇ (ਕਹਾ) ਕਿਥੇ ਹਨ? ਅਤੇ ਵਜਾਉਣ ਵਾਲੀਆਂ (ਭੇਰੀ) ਭੇਰੀਆਂ ਤੇ ਸਹਨਾਈਆਂ ਆਦਿ (ਕਹਾ) ਕਿਥੇ ਹਨ? ਭਾਵ ਜੰਗ ਵਿਚ ਸਭ ਕੁਝ ਨਾਸ਼ ਹੋ ਗਿਆ ਹੈ।

## ਕਹਾ ਸੁ ਤੇਗਬੰਦ ਗਾਡੇਰੜਿ; ਕਹਾ ਸੁ ਲਾਲ ਕਵਾਈ ॥

*(ਦੂਸਰਾ ਪਾਠ 'ਗਾਡੇ ਰੜਿ')*

ਫਿਰ (ਸੁ) ਉਹ (ਤੇਗਬੰਦ) ਤਲਵਾਰਾਂ ਨੂੰ ਬੰਨ੍ਹਣ ਵਾਲੇ ਖੜਗਧਾਰੀ (ਗਾਡੇਰੜਿ) ਸੂਰਮੇ **ਵਾ:** (ਗਾਡੇ+ਰੜਿ) (ਗਾਡੇ) ਗੱਡੇ ਤੇ ਜੰਗੀ (ਰੜਿ) ਰਥ (ਕਹਾ) ਕਿਥੇ ਚਲੇ ਗਏ ਹਨ? ਅਤੇ (ਸੁ) ਉਹ (ਲਾਲ ਕਵਾਈ) ਲਾਲ ਪੁਸ਼ਾਕ ਪਹਿਨ ਕੇ ਖਤਰੇ ਦੀ ਘੰਟੀ ਵਜਾਉਣ ਵਾਲੇ ਸੈਨਿਕ (ਕਹਾ) ਕਿਧਰ ਚਲੇ ਗਏ ਹਨ।

## ਕਹਾ, ਸੁ ਆਰਸੀਆ ਮੁਹ ਬੰਕੇ; ਐਥੈ ਦਿਸਹਿ ਨਾਹੀ ॥੧॥

(ਸੁ) ਉਹ ਇਸਤਰੀਆਂ (ਕਹਾ) ਕਿਥੇ ਗਈਆਂ ਹਨ ਜੋ ਆਪਣੇ (ਬੰਕੇ) ਸੁੰਦਰ ਮੁਖ ਨੂੰ (ਆਰਸੀਆ) ਸ਼ੀਸ਼ਿਆਂ ਵਿਚ ਵੇਖਦੀਆਂ ਸਨ। ਅੱਜ ਉਹ (ਐਥੈ) ਏਥੇ ਏਮਨਾਬਾਦ ਵਿਚ (ਦਿਸਹਿ) ਦਿਸਦੀਆਂ (ਨਾਹੀ) ਨਹੀ ਹਨ। ਭਾਵ ਸਭ ਕਾਲ ਦੁਆਰਾ ਨਾਸ਼ ਕਰ ਦਿੱਤੀਆਂ ਗਈਆਂ ਹਨ।

## ਇਹੁ ਜਗੁ ਤੇਰਾ; ਤੂ ਗੋਸਾਈ ॥

ਹੇ ਮਹਾਰਾਜ! ਇਹ ਸਾਰਾ (ਜਗੁ) ਸੰਸਾਰ (ਤੇਰਾ) ਤੁਹਾਡਾ ਹੈ ਅਤੇ (ਤੂ) ਤੁਸੀਂ ਇਸ (ਗੋਸਾਈ) ਪ੍ਰਿਥਵੀ ਦੇ ਮਾਲਕ ਹੋ।

## ਏਕ ਘੜੀ ਮਹਿ ਥਾਪਿ ਉਥਾਪੇ; ਜਰੁ ਵੰਡਿ ਦੇਵੈ ਭਾਂਈ ॥੧॥ ਰਹਾਉ ॥

ਤੁਸੀਂ (ਏਕ) ਇਕ ਘੜੀ (ਮਹਿ) ਵਿਚ ਹੀ (ਥਾਪਿ) ਇਸਥਿਤ ਹੋਏ ਸੰਸਾਰ ਨੂੰ (ਉਥਾਪੇ) ਪੁੱਟ ਦਿੰਦੇ ਹੋ। **ਵਾ:** ਤੁਸੀਂ ਇਕ ਘੜੀ ਵਿਚ ਹੀ (ਥਾਪਿ) ਇਸਥਿਤ ਹੋਏ ਲੋਧੀਆਂ ਦੇ ਖਾਨਦਾਨ ਨੂੰ (ਉਥਾਪੇ) ਨਾਸ਼ ਕਰ ਦਿੱਤਾ ਹੈ ਅਤੇ ਮਾਤਾ-ਪਿਤਾ ਦੁਆਰਾ ਇਕੱਠੀ ਕੀਤੀ ਗਈ (ਜਰੁ) ਮਾਇਆ ਨੂੰ (ਭਾਂਈ) ਭਰਾਵਾਂ ਵਿਚ ਵੰਡ (ਦੇਵੈ) ਦਿੰਦੇ ਹੋ। **ਵਾ:** ਭਰਾਵਾਂ ਨੂੰ (ਵੰਡਿ) ਅਲਹਿਦਾ-ਅਲਹਿਦਾ ਕਰਕੇ ਉਹਨਾਂ ਦੀ ਮਾਇਆ ਵੰਡ ਦਿੰਦੇ ਹੋ। **ਵਾ:** ਜਿਹੜੇ ਘਰਾਂ ਵਿੱਚ ਮਾਤਾ-ਪਿਤਾ ਨੇ ਪੁੱਤਰਾਂ ਨੂੰ ਭਾਈ ਵੰਡ ਦੁਆਰਾ ਘਰ-ਬਾਰ, ਸਾਜੋ-ਸਮਾਨ, ਜਾਇਦਾਦ ਦਿੱਤੇ ਸਨ। ਉਹ ਕਿੱਧਰ ਚਲੇ ਗਏ। ਐਸੀ ਹਾਲਤ ਬਣ ਗਈ।

## ਕਹਾਂ, ਸੁ ਘਰ ਦਰ ਮੰਡਪ ਮਹਲਾ; ਕਹਾ ਸੁ ਬੰਕ ਸਰਾਈ ॥

(ਸੁ) ਉਹ ਸੋਹਣੇ-ਸੋਹਣੇ ਪੱਕੇ ਘਰ, (ਦਰ) ਦਰਵਾਜੇ, (ਮੰਡਪ) ਸਭਾਵਾਂ ਵਾਲੀਆਂ ਥਾਵਾਂ ਅਤੇ (ਮਹਲਾ) ਸ਼ੀਸ਼ ਮਹਿਲ **ਵਾ:** ਇਸਤਰੀਆਂ, (ਕਹਾਂ) ਕਿੱਥੇ ਹਨ ਅਤੇ (ਸੁ) ਉਹ ਠਹਿਰਨ ਵਾਸਤੇ ਬਣੀਆਂ ਹੋਈਆਂ (ਬੰਕ) ਸੁੰਦਰ (ਸਰਾਈ) ਸਰਾਵਾਂ (ਕਹਾਂ) ਕਿਥੇ ਹਨ? ਭਾਵ ਸਾਰੀਆਂ ਜੰਗ ਹੋਣ ਕਰਕੇ ਢਹਿ ਗਈਆਂ ਸਨ।

## ਕਹਾਂ, ਸੁ ਸੇਜ, ਸੁਖਾਲੀ ਕਾਮਣਿ; ਜਿਸੁ ਵੇਖਿ, ਨੀਦ ਨ ਪਾਈ ॥

ਫਿਰ (ਸੁ) ਉਹ (ਕਾਮਣਿ) ਇਸਤਰੀਆਂ ਨੂੰ (ਸੁਖਾਲੀ) ਸੁੱਖ ਦੇਣ ਵਾਲੀ (ਸੇਜ) ਸੇਜਾ (ਕਹਾਂ) ਕਿਥੇ ਹੈ? ਜਿਸ ਸੇਜਾ ਨੂੰ ਵੇਖ ਕੇ ਕਾਮਣਾ ਨੂੰ ਨੀਂਦ ਨਹੀਂ (ਪਾਈ) ਪੈਂਦੀ ਸੀ। ਭਾਵ ਜਿਸ ਸੇਜਾ ਉੱਤੇ ਇਸਤਰੀਆਂ ਵਿਕਾਰ ਭੋਗਣਾ ਚਾਹੁੰਦੀਆਂ ਸਨ, ਉਹ ਸਭ ਖਤਮ ਹੋ ਗਈਆਂ ਹਨ।

**ਅਥਵਾ :** (ਸੁ) ਉਹ ਸੇਜਾ ਦਾ ਸੁੱਖ ਦੇਣ ਵਾਲੀਆਂ ਇਸਤਰੀਆਂ (ਕਹਾ) ਕਿੱਥੇ ਹਨ। ਜਿੰਨ੍ਹਾਂ ਨੂੰ ਵੇਖ ਕੇ ਮਨੁੱਖਾਂ ਨੂੰ ਨੀਂਦ ਨਹੀਂ ਪੈਂਦੀ ਸੀ।

## ਕਹਾ, ਸੁ ਪਾਨ ਤੰਬੋਲੀ ਹਰਮਾ; ਹੋਈਆ ਛਾਈ ਮਾਈ ॥੨॥

ਫਿਰ (ਸੁ) ਉਹ ਪਾਨ ਅਤੇ ਬੇਗਮਾਂ ਨੂੰ (ਤੰਬੋਲੀ) ਪਾਨਾਂ ਦੇ ਬੀੜੇ ਬਣਾ-ਬਣਾ ਕੇ ਦੇਣ ਵਾਲੀਆਂ (ਹਰਮਾ) ਇਸਤਰੀਆਂ (ਕਹਾ) ਕਿਥੇ ਹਨ? ਉਹ ਤਾਂ (ਛਾਈ ਮਾਈ) ਛਾਊਂ-ਮਾਊਂ ਹੀ (ਹੋਈਆ) ਹੋ ਗਈਆਂ ਹਨ **ਵਾ:** (ਮਾਈ) ਮਾਇਆ ਦੇ (ਛਾਈ) ਛਲ ਕਰਕੇ (ਛਾਈ ਮਾਈ) ਛਿਪ-ਛੁਪ ਗਈਆਂ ਹਨ, (ਛਾਈ) ਸਵਾਹ ਹੋ ਗਈਆਂ ਹਨ।

## ਇਸੁ ਜਰ ਕਾਰਣਿ, ਘਣੀ ਵਿਗੁਤੀ; ਇਨਿ ਜਰ ਘਣੀ ਖੁਆਈ ॥

ਜਿਸ (ਜਰ) ਮਾਇਆ ਦੇ (ਕਾਰਣਿ) ਵਾਸਤੇ (ਘਣੀ) ਬਹੁਤੀ ਦੁਨੀਆਂ (ਵਿਗੁਤੀ) ਖਰਾਬ ਹੋਈ ਹੈ ਅਤੇ (ਇਨਿ) ਇਸ (ਜਰ) ਮਾਇਆ ਨੇ ਹੀ (ਘਣੀ) ਬਹੁਤੀ ਦੁਨੀਆਂ ਪ੍ਰਮੇਸਰ ਵੱਲੋਂ (ਖੁਆਈ) ਭੁਲਾ ਦਿਤੀ ਹੈ।

## ਪਾਪਾ ਬਾਝਹੁ ਹੋਵੈ ਨਾਹੀ; ਮੁਇਆ ਸਾਥਿ ਨ ਜਾਈ ॥

ਹੇ ਭਾਈ ! ਇਹ ਮਾਇਆ (ਪਾਪਾ) ਪਾਪ ਕਰਮ ਕੀਤੇ ਤੋਂ (ਬਾਝਹੁ) ਬਗੈਰ ਇਕੱਠੀ ਨਹੀਂ (ਹੋਵੈ) ਹੁੰਦੀ ਅਤੇ ਨਾ ਹੀ (ਮੁਇਆ) ਮਰਿਆਂ ਹੋਇਆਂ ਦੇ (ਸਾਥਿ) ਨਾਲ (ਜਾਈ) ਜਾਂਦੀ ਹੈ।

## ਜਿਸ ਨੋ ਆਪਿ ਖੁਆਏ ਕਰਤਾ; ਖੁਸਿ ਲਏ ਚੰਗਿਆਈ ॥੩॥

ਜਿੰਨ੍ਹਾਂ (ਨੋ) ਨੂੰ ਮੇਰੇ ਕਰਤਾ ਪੁਰਖ ਵਾਹਿਗੁਰੂ ਨੇ (ਆਪਿ) ਆਪਣੇ ਵੱਲੋਂ (ਖੁਆਏ) ਭੁਲਾਉਣਾ ਹੁੰਦਾ ਹੈ। ਪਹਿਲਾਂ ਉਸ ਕੋਲੋਂ (ਚੰਗਿਆਈ) ਕੀਤੇ ਹੋਏ ਚੰਗੇ ਕਰਮ (ਖੁਸਿ) ਖੋਹ (ਲਏ) ਲੈਂਦਾ ਹੈ। **ਵਾ:** ਉਹ ਪ੍ਰਮੇਸਰ ਉਹਨਾਂ ਨੂੰ ਗੁਰਮੁਖ ਨਾਮ ਦਾਨ ਇਸ਼ਨਾਨ ਵਾਲੀ ਚੰਗਿਆਈ ਤੋਂ (ਖੁਸਿ) ਭੁਲਾ (ਲਏ) ਲੈਂਦਾ ਹੈ ਭਾਵ ਉਹ ਅੰਮ੍ਰਿਤ ਵੇਲੇ ਦਾ ਜਾਗਣਾ, ਪ੍ਰਮੇਸਰ ਦਾ ਭਜਨ ਕਰਨਾ, ਸਿਮਰਨ ਕਰਨਾ ਅਤੇ ਕਿਸੇ 'ਤੇ ਪਰਉਪਕਾਰ ਕਰਨਾ ਭੁੱਲ ਜਾਂਦੇ ਹਨ।

## ਕੋਟੀ ਹੂ ਪੀਰ ਵਰਜਿ ਰਹਾਏ; ਜਾ ਮੀਰੁ ਸੁਣਿਆ ਧਾਇਆ ॥

(ਜਾ) ਜਿਸ ਵੇਲੇ ਪਠਾਣਾਂ ਨੇ (ਮੀਰੁ) ਬਾਬਰ ਬਾਦਸ਼ਾਹ ਦਾ (ਧਾਇਆ) ਧਾਵਾ ਸੁਣਿਆ ਤਾਂ ਤਦੋਂ ਏਮਨਾਬਾਦ ਦੇ (ਕੋਟੀ) ਕ੍ਰੋੜਾਂ (ਹੂ) ਹੀ ਪੀਰਾਂ ਨੇ ਆਪਣੀਆਂ ਕਰਾਮਾਤਾਂ ਸ਼ਕਤੀਆਂ ਲਗਾਈਆਂ ਹੋਈਆਂ ਸਨ ਕਿ ਬਾਬਰ ਬਾਦਸ਼ਾਹ ਅੰਨ੍ਹਾ ਹੋ ਕੇ ਆਪਣੇ ਦੇਸ ਵਿਚ ਹੀ (ਵਰਜਿ) ਰੁਕਿਆ ਰਹਿ ਜਾਵੇ। ਭਾਵ ਉਹ ਏਮਨਾਬਾਦ ਵਿਚ ਨਾ ਆ ਸਕੇ। **ਵਾ:** ਉਸ ਅਕਾਲ ਪੁਰਖ ਵਾਹਿਗੁਰੂ ਨੇ ਕਰੋੜਾਂ ਹੀ ਪੀਰ ਉਹਨਾਂ ਦੀਆਂ ਕਰਾਮਾਤਾਂ ਵੱਲੋਂ ਵਰਜ ਕਰਕੇ ਰੱਖੇ ਹੋਏ ਸਨ ਭਾਵ ਕਿਸੇ ਵੀ ਪੀਰ ਦੀ ਕੋਈ ਕਰਾਮਾਤ ਨਹੀਂ ਚੱਲੀ। ਪਰਮੇਸਰ ਨੇ ਉਨ੍ਹਾਂ ਸਭ ਦੀਆਂ ਕਰਾਮਾਤਾਂ ਨੂੰ ਰੋਕ ਦਿੱਤਾ ਕਿਸੇ ਦੀ ਵੀ ਚੱਲਣ ਨਹੀ ਦਿੱਤੀ।

## ਅੰਗ : ੪੧੮

## ਥਾਨ ਮੁਕਾਮ ਜਲੇ ਬਿਜਮੰਦਰ; ਮੁਛਿ ਮੁਛਿ ਕੁਇਰ ਰੁਲਾਇਆ ॥

ਬਾਬਰ ਦੇ ਅਤਿਆਚਾਰ ਕਰਕੇ ਹਿੰਦੂਆਂ ਦੇ ਧਾਰਮਿਕ (ਥਾਨ) ਅਸਥਾਨ **ਵਾ:** ਪੀਰਾਂ ਦੇ ਰਹਿਣ ਵਾਲੇ ਥਾਂ (ਮੁਕਾਮ) ਮੁਸਲਮਾਨਾਂ ਦੇ ਤਕੀਏ ਅਤੇ ਪਠਾਣਾਂ ਦੇ (ਬਿਜਮੰਦਰ) ਚੂਨੇ ਗਚ ਪੱਕੇ ਮੰਦਰ ਭਾਵ ਮਹੱਲ ਵੀ ਅੱਗ ਨਾਲ (ਜਲੇ) ਸਾੜ ਦਿੱਤੇ ਹਨ ਅਤੇ ਨਵਾਬਾਂ ਦੇ ਟਿਕਿਆਂ ਦੇ (ਕੁਇਰ) ਕੁੰਵਰਾਂ ਦੇ ਤਾਈਂ (ਮੁਛਿ ਮੁਛਿ) ਟੁਕੜੇ-ਟੁਕੜੇ ਕਰ ਕੇ **ਵਾ:** ਮੋਛੇ ਪਾ-ਪਾ ਕੇ ਮਿੱਟੀ ਵਿਚ (ਰੁਲਾਇਆ) ਰੁਲਾ ਦਿੱਤਾ ਹੈ।

## ਕੋਈ ਮੁਗਲੁ ਨ ਹੋਆ ਅੰਧਾ; ਕਿਨੈ ਨ ਪਰਚਾ ਲਾਇਆ ॥੪॥

ਜੋ ਏਮਨਾਬਾਦ ਦੇ ਪੀਰ ਫਕੀਰ ਕਹਿੰਦੇ ਸਨ ਕਿ ਅਸੀਂ ਆਪਣੇ ਜੰਤਰਾਂ-ਮੰਤਰਾਂ ਨਾਲ ਬਾਬਰ ਬਾਦਸ਼ਾਹ ਅਤੇ ਉਸ ਦੀਆਂ ਫੌਜਾਂ ਨੂੰ ਅੰਨ੍ਹਾ ਕਰ ਦਿਆਂਗੇ। ਉਹਨਾਂ ਦੀਆਂ ਕਰਾਮਾਤਾਂ ਨਾਲ ਕੋਈ ਵੀ ਮੁਗਲ (ਅੰਧਾ) ਅੰਨ੍ਹਾ ਨਹੀਂ (ਹੋਆ) ਹੋਇਆ ਅਤੇ (ਕਿਨੈ) ਕਿਸੇ ਵੀ ਫਕੀਰ ਦੀ ਕਰਾਮਾਤ ਦਾ (ਪਰਚਾ) ਪਰਤਾਵਾ ਨਹੀਂ (ਲਾਇਆ) ਲੱਗ ਸਕਿਆ ਹੈ। ਸਾਰਿਆਂ ਦੀ ਕਰਾਮਾਤ ਧਰੀ ਦੀ ਧਰੀ ਹੀ ਰਹਿ ਗਈ ਹੈ।

## ਮੁਗਲ ਪਠਾਣਾ ਭਈ ਲੜਾਈ; ਰਣ ਮਹਿ ਤੇਗ ਵਗਾਈ ॥

ਇਸ ਪ੍ਰਕਾਰ ਜਦੋਂ ਮੁਗਲਾਂ ਤੇ ਪਠਾਣਾਂ ਦੀ ਆਪਸ ਵਿਚ ਲੜਾਈ (ਭਈ) ਹੋਈ ਹੈ ਤਾਂ ਉਸ ਵਕਤ (ਰਣ) ਜੰਗ ਦੇ ਮੈਦਾਨ (ਮਹਿ) ਵਿਚ ਦੋਨਾਂ ਪਾਸਿਆਂ ਦੇ ਜੋਧਿਆਂ ਦੀ ਆਪਸ ਵਿਚ (ਤੇਗ) ਤਲਵਾਰ (ਵਗਾਈ) ਵਗੀ ਭਾਵ ਚੱਲੀ ਹੈ।

## ਓਨੀ ਤੁਪਕ ਤਾਣਿ ਚਲਾਈ; ਓਨੀ ਹਸਤਿ ਚਿੜਾਈ ॥

ਜਿਸ ਜੰਗ ਵਿਚ (ਓਨੀ) ਉਹਨਾਂ ਮੁਗਲਾਂ ਨੇ ਤਾਂ (ਤੁਪਕ) ਬੰਦੂਕਾਂ (ਤਾਣਿ) ਤਾਣ-ਤਾਣ ਭਾਵ ਨਿਸ਼ਾਨੇ

ਬੰਨ੍ਹ ਕੇ **ਵਾ:** ਬਲ ਨਾਲ (ਚਲਾਈ) ਚਲਾਈਆਂ ਪਰ ਓਧਰ ਪਠਾਨਾਂ ਦੀਆਂ ਬੰਦੂਕਾਂ (ਓਨ੍ਹੀ) ਉਹਨਾਂ ਦੇ (ਹਸਤਿ) ਹੱਥਾਂ ਵਿਚ ਹੀ (ਚਿੜਾਈ) ਚਿੜ ਗਈਆਂ ਹਨ।

**ਨੋਟ :** ਜਿਹੜੀ ਬੰਦੂਕ ਥੋੜ੍ਹਾ ਜਿਹਾ ਖੜਾਕਾ ਕਰ ਕੇ ਅੱਗੇ ਮਾਰ ਨਾ ਕਰੇ ਅਤੇ ਗੋਲੀ ਬੰਦੂਕ ਦੀ ਨਾਲੀ ਦੇ ਵਿਚ ਹੀ ਪਾਟ ਜਾਵੇ। ਉਸ ਨੂੰ ਬੰਦੂਕ ਦਾ ਚਿੜਨਾ ਆਖਦੇ ਹਨ।

**ਅਥਵਾ :** ਓਨ੍ਹਾਂ ਪਠਾਨਾਂ ਨੇ ਮੁਗਲਾਂ ਤੇ ਬੰਦੂਕਾਂ ਤਾਣ-ਤਾਣ ਕੇ ਚਲਾਈਆਂ ਹਨ ਅਤੇ ਓਨ੍ਹਾਂ ਮੁਗਲਾਂ ਨੇ (ਹਸਤਿ) ਹਾਥੀ ਉਪਰ ਤੋਪ (ਚਿੜਾਈ) ਚੜ੍ਹਾ ਕੇ ਚਲਾ ਦਿੱਤੀ ਹੈ।

**ਜਿਨ ਕੀ ਚੀਰੀ ਦਰਗਹ ਫਾਟੀ; ਤਿਨ੍ਾ ਮਰਣਾ, ਭਾਈ ॥੫॥**

*(ਦੂਸਰਾ ਪਾਠ 'ਪਾਟੀ' ਹੈ)*

ਹੇ (ਭਾਈ) ਭਰਾਵੋ! (ਜਿਨ ਕੀ) ਜਿੰਨ੍ਹਾਂ ਦੀ ਜਿੰਦਗੀ ਰੂਪ (ਚੀਰੀ) ਚਿੱਠੀ ਪ੍ਰਮੇਸਰ ਦੀ ਦਰਗਾਹ ਵਿਚੋਂ ਹੀ (ਫਾਟੀ) ਫਟ ਚੁੱਕੀ ਹੈ (ਤਿਨ੍ਾ) ਉਹਨਾਂ ਨੇ ਤਾਂ ਇਕ ਦਿਨ ਮਰਨਾ ਹੀ ਹੈ।

**ਇਕ ਹਿੰਦਵਾਣੀ ਅਵਰ ਤੁਰਕਾਣੀ; ਭਟਿਆਣੀ ਠਕੁਰਾਣੀ ॥**

ਹੇ ਭਾਈ! ਇਸ ਜੰਗ ਵਿਚ ਇਕ (ਹਿੰਦਵਾਣੀ) ਹਿੰਦੂਆਂ ਦੀਆਂ ਹਿੰਦੁਵਾਣੀਆਂ (ਅਵਰ) ਹੋਰ (ਤੁਰਕਾਣੀ) ਤੁਰਕਾਂ ਦੀਆਂ ਤੁਰਕਾਣੀਆਂ (ਭਟਿਆਣੀ) ਭਟ ਸੰਗਿਆ ਵਾਲੇ ਬ੍ਰਾਹਮਣਾਂ ਦੀਆਂ ਭਟਿਆਣੀਆਂ **ਵਾ:** ਸੂਰਮਿਆਂ ਦੀਆਂ ਘਰਵਾਲੀਆਂ ਅਤੇ (ਠਕੁਰਾਣੀ) ਛਤਰੀਆਂ ਦੀਆਂ ਠਕੁਰਾਣੀਆਂ ਕੈਦ ਹੋਈਆਂ ਹਨ ਭਾਵ ਉਹਨਾਂ ਨੂੰ ਡੰਡ ਮਿਲਿਆ ਹੈ।

**ਨੋਟ :** ਭਟ ਸੰਗਿਆ ਵਾਲੇ ਬ੍ਰਾਹਮਣ ਹਨ। ਜਿਹੜੇ ਕਾਂਸ਼ੀ ਵਿਚ ਪੈਦਾ ਹੋ ਕੇ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਏ ਸਨ। ਭਟ ਸੰਗਿਆ ਭਾਵ ਭਟ ਜਾਤੀ ਦੇ ਬ੍ਰਹਮਣ ਸਨ ਅਤੇ ਰਾਮਚੰਦਰ ਤੇ ਕ੍ਰਿਸ਼ਨ ਜੀ ਦੇ ਵੰਸ਼ ਵਿਚ ਪੈਦਾ ਹੋਣ ਵਾਲਿਆਂ ਨੂੰ ਠਾਕੁਰ ਕਿਹਾ ਜਾਂਦਾ ਹੈ।

**ਇਕਨ੍ਾ ਪੇਰਣ ਸਿਰ ਖੁਰ ਪਾਟੇ; ਇਕਨਾ, ਵਾਸੁ ਮਸਾਣੀ ॥**

ਇੰਨ੍ਹਾਂ ਵਿਚੋਂ (ਇਕਨ੍ਾ) ਇਕ ਅਜਿਹੀਆਂ ਮੁਸਲਮਾਨਣੀਆਂ ਸਨ ਜਿੰਨ੍ਹਾਂ ਦੇ ਸਿਰਾਂ ਤੋਂ ਲੈ ਕੇ (ਖੁਰ) ਪੈਰਾਂ ਤੱਕ (ਪੇਰਣ) ਲਿਬਾਸ ਭਾਵ ਬੁਰਕੇ (ਪਾਟੇ) ਪਾੜ ਦਿੱਤੇ ਗਏ ਹਨ। ਭਾਵ ਬੇਪਰਦ ਕਰ ਦਿੱਤੀਆਂ ਹਨ ਅਤੇ (ਇਕਨਾ) ਇਕ ਅਜਿਹੀਆਂ ਹਿੰਦੁਵਾਣੀਆਂ ਸਨ ਜਿੰਨ੍ਹਾਂ ਦਾ (ਮਸਾਣੀ) ਮਸਾਣਾਂ ਵਿਚ (ਵਾਸੁ) ਵਾਸਾ ਹੋਇਆ ਹੈ ਭਾਵ ਮਾਰ ਦਿੱਤੀਆਂ ਗਈਆਂ ਹਨ।

**ਜਿਨ੍ ਕੇ ਬੰਕੇ, ਘਰੀ ਨ ਆਇਆ; ਤਿਨ੍ ਕਿਉ ਰੈਣਿ ਵਿਹਾਣੀ ॥੬॥**

ਜਿੰਨ੍ਹਾਂ ਦੇ (ਬੰਕੇ) ਸੁੰਦਰ ਪਤੀ ਜੰਗ ਕਰਨ ਵਾਸਤੇ ਗਏ ਸਨ ਉਹਨਾਂ ਵਿਚੋਂ ਇਕਵੀਂ ਮੁੜ ਕੇ (ਘਰੀ) ਘਰ ਵਾਪਸ ਨਹੀਂ ਆਇਆ ਹੈ। ਭਾਵ ਜੰਗ ਕਰਨ ਵਾਸਤੇ ਤਾਂ ਬਹੁਤੇ ਗਏ ਸਨ। ਪ੍ਰੰਤੂ ਵਾਪਸ ਮੁੜ ਕੇ ਘਰਾਂ ਨੂੰ ਇਕ ਅੱਧਾ ਵੀ ਨਹੀ ਪਰਤਿਆ ਹੈ। ਸਾਰੇ ਜੰਗ ਦੇ ਲੇਖੇ ਲੱਗ ਗਏ ਹਨ। ਜਿਸ ਕਰਕੇ (ਤਿਨ੍) ਉਹਨਾਂ ਪਤੀਆਂ ਤੋਂ ਬਗੈਰ ਇਸਤਰੀਆਂ ਦੀ (ਰੈਣਿ) ਰਾਤ (ਕਿਉ) ਕਿਵੇਂ ਸੁਖ ਨਾਲ (ਵਿਹਾਣੀ) ਗੁਜ਼ਰ ਸਕਦੀ ਹੈ? ਭਾਵ ਨਹੀਂ ਗੁਜ਼ਰ ਸਕਦੀ। ਉਹਨਾਂ ਨੇ ਤਾਂ ਰੋ-ਰੋ ਕੇ ਆਪਣੀ ਜਿੰਦਗੀ ਨੂੰ ਖਤਮ ਕਰ ਲਿਆ ਹੈ।

**ਆਪੇ ਕਰੇ ਕਰਾਏ ਕਰਤਾ; ਕਿਸ ਨੋ ਆਖਿ ਸੁਣਾਈਐ ॥**

ਹੇ ਮੇਰੇ ਕਰਤਾ ਪੁਰਖ ਵਾਹਿਗੁਰੂ ਜੀ! ਤੁਸੀਂ (ਆਪੇ) ਆਪ ਹੀ ਜਗਤ ਨੂੰ (ਕਰੇ) ਕਰਨ ਵਾਲੇ ਅਤੇ ਪ੍ਰੇਰ

ਕੇ (ਕਰਾਏ) ਕਰਾਉਣ ਵਾਲੇ ਹੋ। ਇਸ ਲਈ ਆਪ ਜੀ ਤੋਂ ਬਿਨਾਂ (ਕਿਸ ਨੋ) ਕਿਸ ਨੂੰ (ਆਖਿ) ਮੂੰਹ ਦੁਆਰਾ ਕਹਿ ਕੇ (ਸੁਣਾਈਐ) ਸੁਣਾਉਣਾ ਕਰੀਏ? ਭਾਵ ਤੁਹਾਡੇ ਤੋਂ ਬਿਨਾਂ ਹੋਰ ਕੋਈ ਵੀ ਸਮਰਥ ਨਹੀਂ ਹੈ, ਜਿਸ ਕੋਲ ਜਾ ਕੇ ਅਸੀਂ ਆਪਣੀ ਬੇਨਤੀ ਨੂੰ ਸੁਣਾਉਣਾ ਕਰੀਏ।

**ਦੂਖੁ ਸੁਖੁ ਤੇਰੈ ਭਾਣੈ ਹੋਵੈ; ਕਿਸ ਥੈ ਜਾਇ ਰੂਆਈਐ ॥**

ਹੇ ਮਹਾਰਾਜ! ਤੇਰੇ ਭਾਣੇ ਵਿਚ ਹੀ ਮੰਦ ਕਰਮ ਵਾਲਿਆਂ ਨੂੰ ਦੁਖ ਅਤੇ ਚੰਗੇ ਕਰਮ ਵਾਲਿਆਂ ਨੂੰ ਸੁਖ ਪ੍ਰਾਪਤ (ਹੋਵੈ) ਹੁੰਦੇ ਹਨ। ਇਸ ਲਈ ਆਪ ਜੀ ਤੋਂ ਬਿਨਾਂ (ਕਿਸ ਥੈ) ਕਿਸ ਥਾਂ ਤੇ ਜਾ ਕੇ (ਰੂਆਈਐ) ਰੋਈਏ ਭਾਵ ਫਰਿਆਦ ਕਰੀਏ ਭਾਵ ਕੋਈ ਨਹੀਂ ਹੈ। ਇਕ ਆਪ ਜੀ ਦੇ ਅੱਗੇ ਹੀ ਫਰਿਆਦ ਕਰਨੀ ਬਣਦੀ ਹੈ।

**ਹੁਕਮੀ ਹੁਕਮਿ ਚਲਾਏ ਵਿਗਸੈ; ਨਾਨਕ ਲਿਖਿਆ ਪਾਈਐ ॥੮॥੧੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੁਕਮੀ ਪ੍ਰਮੇਸਰ ਜੀਵਾਂ ਦੇ ਤਾਈਂ ਆਪਣੇ ਹੁਕਮ ਵਿਚ (ਚਲਾਏ) ਚਲਾ ਕਰਕੇ ਰੋਂਦਿਆਂ ਹੋਇਆਂ ਨੂੰ ਵੇਖ ਕੇ ਖੁਸ਼ ਹੁੰਦਾ ਹੈ ਕਿ ਵੇਖੋ ਜੀਵ ਐਂਵੇਂ ਹੀ ਸੋਗ ਕਰਦੇ ਹਨ ਤੇ ਹੰਕਾਰ ਕਰਦਿਆਂ ਹੋਇਆਂ ਨੂੰ ਵੇਖ ਕੇ ਹੱਸਦਾ ਹੈ ਕਿ ਜੀਵ ਐਂਵੇਂ ਹੀ ਕੰਮਾਂ ਦਾ ਹੰਕਾਰ ਕਰਦੇ ਹਨ। ਕਿਉਂਕਿ ਜੀਵ ਨੂੰ ਤਾਂ (ਲਿਖਿਆ) ਲਿਖੇ ਹੋਏ ਕਰਮਾਂ ਅਨੁਸਾਰ ਹੀ ਫਲ (ਪਾਈਐ) ਪ੍ਰਾਪਤ ਹੋਣਾ ਹੈ।

**ਨੋਟ :** ਸਤਿਗੁਰੂ ਸਾਹਿਬ ਜੀ ਨੇ ਇਹ ਦੋ ਅਸਟਪਦੀਆਂ ਏਮਨਾਬਾਦ ਵਿਚ ਹੀ ਉਚਾਰਨ ਕੀਤੀਆਂ ਹਨ।

**ੴ ਸਤਿਗੁਰ ਪ੍ਰਸਾਦਿ ॥**

(੧) ਅਦ੍ਵੈਤ ਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥**

'ਕਾਫੀ' ਛੰਦ ਦਾ ਨਾਮ ਹੈ। ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਅਠਵੇਂ (ਘਰੁ) ਸੁਰਤਾਲ ਅੰਦਰ ਅੱਠ-ਅੱਠ ਪਦਾਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

**ਪਹਿਲੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਾਰੇ ਕੈਦੀਆਂ ਨੂੰ ਰਿਹਾ ਕਰਾ ਕੇ ਵਾਪਸ ਏਮਨਾਬਾਦ ਵਿਚ ਲੈ ਕੇ ਆਏ ਤਾਂ ਉਸ ਵਕਤ ਇਸਤਰੀਆਂ ਆਪਣੇ ਮਰੇ ਹੋਏ ਸਬੰਧੀਆਂ ਨੂੰ ਰੋਣ ਲੱਗ ਪਈਆਂ। ਤਾਂ ਇਹ ਸਭ ਕੁਝ ਦੇਖ ਕੇ ਸਤਿਗੁਰਾਂ ਨੇ ਇਹ ਵੈਰਾਗਮਈ ਸ਼ਬਦ ਉਚਾਰਨ ਕੀਤਾ। **ਵਾ:** ਜਦੋਂ ਲੜਾਈ ਤੋਂ ਬਾਅਦ ਲੋਕਾਂ ਨੂੰ ਸਤਿਗੁਰਾਂ ਬਾਰੇ ਪਤਾ ਚੱਲਿਆ ਤਾਂ ਸਾਰੇ ਇਕੱਠੇ ਹੋ ਕੇ ਮਹਾਰਾਜ ਪਾਸ ਆਏ ਤੇ ਬੇਨਤੀ ਕੀਤੀ ਕਿ ਮਹਾਰਾਜ! ਕੋਈ ਉਪਦੇਸ਼ ਦਿਉ। ਜਿਸ ਨਾਲ ਸਾਡੇ ਮਨ ਨੂੰ ਟਿਕਾਅ ਆ ਜਾਵੇ ਤਾਂ ਉਸ ਵਕਤ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਸਹਿਬ ਜੀ ਬਨ ਵਿੱਚ ਬਿਰਾਜਮਾਨ ਸਨ। ਤਾਂ ਉਥੇ ਬਨ ਵਿਚ ਵਣਜਾਰੇ ਵੀ ਉਤਰੇ ਹੋਏ ਸਨ। ਉਨ੍ਹਾਂ ਵਿਚੋਂ ਇਕ ਸਰਣੇ ਨਾਮ ਦੇ ਵਣਜਾਰੇ ਦਾ ਪੁਤਰ ਮਰ ਗਿਆ ਤਾਂ ਉਹ ਬਹੁਤ ਵਿਰਲਾਪ ਕਰਨ ਲੱਗਾ। ਤਾਂ ਉਸ ਦੇ ਨਾਲ ਵਾਲੇ ਸਾਥੀ ਉਸ ਨੂੰ ਗੁਰੂ ਸਾਹਿਬ ਜੀ ਪਾਸ ਲੈ ਆਏ ਤੇ ਬੇਨਤੀ ਕੀਤੀ ਕਿ ਹੇ ਕਿਰਪਾ

ਨਿਧਾਨ ਸਤਿਗੁਰੂ ਜੀ ! ਇਸ ਨੂੰ ਧੀਰਜ ਦੇਵੋ। ਤਾਂ ਉਸ ਵਕਤ ਸਤਿਗੁਰਾਂ ਨੇ ਉਸ ਨੂੰ ਧੀਰਜ ਦੇਣ ਵਾਸਤੇ ਇਹ ਸ਼ਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਇਸ ਅਸਟਪਦੀ ਦੀ ਅਰੰਭਤਾ ਰਹਾਉ ਵਾਲੀਆਂ ਪੰਕਤੀਆਂ ਤੋਂ ਹੋਵੇਗੀ।

**ਜਾਗਹੁ ਜਾਗਹੁ ਸੂਤਿਹੋ; ਚਲਿਆ ਵਣਜਾਰਾ ॥੧॥ ਰਹਾਉ ॥**

ਹੇ ਆਪਣੇ ਆਪ ਨੂੰ (ਜਾਗਹੁ) ਜਾਗਦੇ ਦਿਮਾਗ ਵਾਲੇ ਕਹਾਉਣ ਵਾਲਿਓ ! ਤੁਸੀਂ ਅਗਿਆਨ ਅਵਸਥਾ ਵਿਚ (ਸੂਤਿਹੋ) ਸੁੱਤੇ ਹੋਏ ਹੋ। ਗਿਆਨ ਅਵਸਥਾ ਵਿਚ (ਜਾਗਹੁ) ਜਾਗਣਾ ਕਰੋ। ਇਹ ਜੀਵ ਰੂਪ ਵਣਜਾਰਾ ਚੰਗੇ-ਮੰਦੇ ਕਰਮਾਂ ਕਰਕੇ ਪ੍ਰਲੋਕ ਨੂੰ ਚੱਲਿਆ ਹੈ।

## ਜੈਸੇ ਗੋਇਲਿ ਗੋਇਲੀ; ਤੈਸੇ ਸੰਸਾਰਾ ॥

ਹੇ ਭਾਈ ! (ਜੈਸੇ) ਜਿਸ ਪ੍ਰਕਾਰ ਕਿਸੇ ਇਲਾਕੇ ਵਿਚ ਮੀਂਹ ਨਾ ਪੈਣ ਤੇ ਉਥੋਂ ਦੇ (ਗੋਇਲੀ) ਗਊਆਂ ਵਾਲੇ ਆਪਣੀਆਂ (ਗੋਇਲਿ) ਗਊਆਂ ਨੂੰ ਲੈ ਕੇ ਦਰਿਆਵਾਂ ਦੇ ਕਿਨਾਰਿਆਂ 'ਤੇ ਚਲੇ ਜਾਂਦੇ ਹਨ ਅਤੇ ਉਥੇ ਜਾ ਕੇ ਗਊਆਂ ਨੂੰ ਕੱਖ ਆਦਿਕ ਚਾਰਦੇ ਹਨ। ਪ੍ਰੰਤੂ ਜੇਕਰ ਉਹ ਮੇਰ ਕਰਕੇ ਬੈਠ ਜਾਣ ਕਿ ਅਸੀਂ ਹੁਣ ਸਦਾ ਲਈ ਇਥੇ ਹੀ ਰਹਾਂਗੇ ਤਾਂ ਉਹਨਾਂ ਨੂੰ ਓਥੇ ਕੌਣ ਰਹਿਣ ਦਿੰਦਾ ਹੈ ਭਾਵ ਕੋਈ ਨਹੀਂ ਰਹਿਣ ਦਿੰਦਾ। ਇਕ ਨਾ ਇਕ ਦਿਨ ਤਾਂ ਓਥੋਂ ਜਾਣਾ ਹੀ ਪੈਂਦਾ ਹੈ। (ਤੈਸੇ) ਇਸੇ ਪ੍ਰਕਾਰ ਹੀ ਜੀਵ ਆਤਮਾ ਅਵਸਥਾ ਕੱਟਣ ਵਾਸਤੇ ਸੂਖਮ, ਸਥੂਲ, ਕਾਰਣ ਦੇਹਾਂ ਰੂਪ ਗਊਆਂ ਨੂੰ ਲੈ ਕੇ (ਸੰਸਾਰਾ) ਸੰਸਾਰ ਰੂਪ ਦਰਿਆ ਦੇ ਕਿਨਾਰੇ 'ਤੇ ਆਇਆ ਹੋਇਆ ਹੈ। ਜਿਸ ਨੂੰ ਇਕ ਦਿਨ ਇਸ (ਸੰਸਾਰਾ) ਸੰਸਾਰ ਤੋਂ ਜਾਣਾ ਹੀ ਪੈਂਦਾ ਹੈ।

## ਕੂੜੁ ਕਮਾਵਹਿ ਆਦਮੀ; ਬਾਂਧਹਿ ਘਰ ਬਾਰਾ ॥੧॥

ਇਸ ਸੰਸਾਰ ਵਿਚ ਆ ਕੇ *ਆਦਮੀ (ਕੂੜੁ) ਝੂਠ ਦੀ ਹੀ (ਕਮਾਵਹਿ) ਕਮਾਈ ਕਰਦੇ ਹਨ ਅਤੇ ਸੁੰਦਰ ਘਰ ਅਤੇ (ਬਾਰਾ) ਦਰਵਾਜਿਆਂ ਵਿਚ ਹੀ (ਬਾਂਧਹਿ) ਬੱਝੇ ਹੋਏ ਹਨ ਕਿ ਇਹ ਮੇਰਾ ਘਰ ਹੈ, ਇਹ ਮੇਰਾ ਦਰਵਾਜਾ ਹੈ। **ਵਾ:** ਇੰਨ੍ਹਾਂ ਜੀਵਾਂ ਨੂੰ ਸਰੀਰਾਂ ਅਤੇ (ਬਾਰਾ) ਇੰਦਰੀਆਂ ਦੇ ਵਿਸ਼ਿਆਂ ਵਿਚ ਬੱਝੇ ਹੋਏ ਵੇਖ ਕੇ ਧਰਮਰਾਜੇ ਦੇ ਜਮਦੂਤ ਇੰਨ੍ਹਾਂ ਨੂੰ ਬੰਨ੍ਹ ਕੇ ਨਰਕਾਂ ਰੂਪ (ਬਾਰਾ) ਉਜਾੜ ਵਿਚ ਲੈ ਜਾਂਦੇ ਹਨ। ਘਰਾਂ ਵਿਚ ਨਹੀਂ ਰਹਿਣ ਦਿੰਦੇ। **ਵਾ:** ਇਹ ਸਰੀਰ ਰੂਪ ਘਰ ਤਾਂ (ਬਾਰਾ) ਰੇਤਾ ਦੇ ਘਰ ਦੀ ਨਿਆਈਂ ਨਾਸ਼ਵੰਤ ਹਨ। **ਵਾ:** ਜਿਸ ਸਰੀਰ ਰੂਪ ਘਰ ਵਿਚ ਜੀਵ ਆਪਣੇ ਆਪ ਨੂੰ ਬੰਨ੍ਹੀ ਬੈਠੇ ਹਨ। ਇਹ ਤਾਂ (ਬਾਰਾ) ਬਾਲਿਆ ਜਾਵੇਗਾ ਭਾਵ ਸਾੜਿਆ ਜਾਵੇਗਾ।

## ਜਾਗਹੁ ਜਾਗਹੁ ਸੂਤਿਹੋ; ਚਲਿਆ ਵਣਜਾਰਾ ॥੧॥ ਰਹਾਉ ॥

ਹੇ ਅਵਿਦਿਆ ਦੀ ਨੀਂਦ ਵਿਚ (ਸੂਤਿਹੋ) ਸੁੱਤੇ ਹੋਏ ਲੋਕੋ (ਜਾਗਹੁ) ਜਾਗਣਾ ਕਰੋ, ਪ੍ਰਮਾਦਤਾ ਦੀ ਨੀਂਦ ਵਿਚ ਸੁੱਤੇ ਹੋਏ ਲੋਕੋ (ਜਾਗਹੁ) ਜਾਗਣਾ ਕਰੋ। **ਵਾ:** ਹੇ (ਸੂਤਿਹੋ) ਸੁੱਤੇ ਹੋਏ ਅਗਿਆਨੀਓ (ਜਾਗਹੁ) ਗਿਆਨ ਅਵਸਥਾ ਵਿਚ ਜਾਗਣ ਵਾਲੇ ਸੰਤਾਂ ਮਹਾਂਪੁਰਖਾਂ ਨਾਲ ਮਿਲ ਕੇ (ਜਾਗਹੁ) ਗਿਆਨ ਅਵਸਥਾ ਵਿਚ ਜਾਗਣਾ ਕਰੋ। ਕਿਉਂਕਿ ਹੁਣ ਇਹ ਜੀਵ ਰੂਪ ਵਣਜਾਰਾ ਸੰਸਾਰ ਤੋਂ ਸ਼ੁਭ-ਅਸ਼ੁਭ ਰੂਪ ਵਣਜ ਕਰਕੇ ਤੁਰ ਚੱਲਿਆ ਹੈ।

---

* **ਆਦਮੀ :** ਆਦਮ ਦੀ ਔਲਾਦ ਕਰਕੇ ਆਦਮੀ ਕਹਾਉਂਦੇ ਹਨ। **ਵਾ:** ਜੇ ਦਮ ਆਇਆ ਤਾਂ ਆਦਮੀ ਹੈ ਨਹੀਂ ਤਾਂ ਮੁਰਦਾ ਹੈ।

**ਪ੍ਰਸ਼ਨ :** ਕੀ ਘਰ ਨਹੀਂ ਬੰਨ੍ਹਣੇ ਚਾਹੀਦੇ?

## ਨੀਤ ਨੀਤ ਘਰ ਬਾਂਧੀਅਹਿ; ਜੇ ਰਹਣਾ ਹੋਈ ॥

**ਉੱਤਰ :** ਹੇ ਭਾਈ! ਜੇ (ਨੀਤ ਨੀਤ) ਨਿਤਾਪ੍ਰਤੀ ਹੀ ਇਸ ਦੁਨੀਆਂ ਵਿਚ ਰਹਣਾ (ਹੋਈ) ਹੋਵੇ ਤਾਂ (ਨੀਤ) ਨਿਤਾਪ੍ਰਤੀ ਹੀ (ਨੀਤ) ਨਵੇਂ ਤੋਂ ਨਵੇਂ ਘਰ (ਬਾਂਧੀਅਹਿ) ਬੰਨ੍ਹ ਭਾਵ ਬਣਾ ਕੇ ਰਹਿਣਾ ਕਰੀਏ ਭਾਵ ਜਿਸ ਘਰ ਵਿਚ ਰਾਤ ਕੱਟੀਏ ਉਸ ਘਰ ਵਿਚ ਅਗਲੀ ਰਾਤ ਰਹੀਏ ਹੀ ਨਾ। ਪਰ ਸਚਾਈ ਤਾਂ ਇਹ ਹੈ ਕਿ ਸੰਸਾਰ ਵਿਚ ਕੋਈ ਵੀ ਇਸਥਿਤ ਰਹਿਣ ਵਾਲਾ ਨਹੀ ਹੈ। ਸਾਰਿਆਂ ਨੇ ਇਕ ਨਾ ਇਕ ਦਿਨ ਨਾਸ਼ ਹੋ ਜਾਣਾ ਹੈ। ਇਸ ਕਰਕੇ ਵੱਡੇ-ਵੱਡੇ ਘਰ ਬਣਾਉਣ ਦਾ ਕੋਈ ਲਾਭ ਨਹੀਂ ਹੈ।

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥** *(ਅੰਗ : ੬੬੦)*

## ਪਿੰਡੁ ਪਵੈ, ਜੀਉ ਚਲਸੀ; ਜੇ ਜਾਣੈ ਕੋਈ ॥੨॥

ਹੇ ਭਾਈ! ਜੇ ਕੋਈ ਪ੍ਰੇਮੀ ਪੁਰਖ ਇਸ ਵੀਚਾਰ ਨੂੰ (ਜਾਣੈ) ਜਾਣ ਲਵੇ ਕਿ ਅੰਤ ਵੇਲੇ ਇਹ (ਪਿੰਡੁ) ਸਰੀਰ ਏਥੇ ਹੀ (ਪਵੈ) ਪੈ ਜਾਵੇਗਾ ਭਾਵ ਸੁਆਸ ਪੂਰੇ ਹੋਣ ਤੇ ਥੱਲੇ ਡਿੱਗ ਪਵੇਗਾ ਅਤੇ ਇਸ ਵਿਚੋਂ ਜੀਵ ਆਤਮਾ ਨਿਕਲ ਕੇ ਪ੍ਰਲੋਕ ਨੂੰ (ਚਲਸੀ) ਚਲਿਆ ਜਾਵੇਗਾ ਤਾਂ ਉਹ ਇਸ ਸੰਸਾਰ ਦੇ ਪਦਾਰਥਾਂ ਤੋਂ ਵੈਰਾਗ ਧਾਰਨ ਕਰ ਲਵੇਗਾ। ਸਤਿਗੁਰੂ ਸਾਹਿਬ ਜੀ ਏਮਨਾਬਾਦ ਵਿਚ ਸਿਆਪਾ ਕਰਦੀਆਂ ਇਸਤਰੀਆਂ ਨੂੰ ਦੇਖ ਕੇ ਉਪਦੇਸ਼ ਦਿੰਦੇ ਹਨ।

## ਓਹੀ ਓਹੀ ਕਿਆ ਕਰਹੁ; ਹੈ ਹੋਸੀ ਸੋਈ ॥

ਹੇ ਭਾਈ! ਤੁਸੀਂ (ਓਹੀ ਓਹੀ) ਓਏ-ਓਏ ਜਾਂ ਹਾਏ-ਹਾਏ (ਕਿਆ) ਕਿਉ (ਕਰਹੁ) ਕਰਦੀਆਂ ਹੋ? ਜਿਸ ਨੂੰ ਮਰਿਆ ਹੋਇਆ ਜਾਣ ਕੇ ਤੁਸੀਂ ਸਿਆਪਾ ਕਰ ਰਹੀਆਂ ਹੋ (ਸੋਈ) ਉਹ ਜੀਵ ਆਤਮਾ ਤਾਂ ਹੁਣ ਵੀ ਹੈ ਅਤੇ (ਹੋਸੀ) ਅੱਗੇ ਵੀ ਹੋਵੇਗਾ। ਭਾਵ ਜੀਵ ਆਤਮਾ ਬ੍ਰਹਮ ਦੀ ਅੰਸ਼ ਹੋਣ ਕਰਕੇ ਸਦਾ ਹੀ ਸਤ ਹੈ। ਇਸ ਲਈ ਤੁਸੀਂ ਤਾਂ ਕੇਵਲ ਇਸ ਮਿਟੀ ਦੀ ਬਣੀ ਦੇਹ ਉਪਰ ਹੀ ਰੋ ਰਹੀਆਂ ਹੋ ਜੋ ਸਦਾ ਇਸਥਿਤ ਰਹਿਣ ਵਾਲੀ ਨਹੀਂ ਸੀ।

**ਅਥਵਾ :** ਤੁਸੀਂ ਮਰੇ ਹੋਏ ਨੂੰ ਓਹੀ ਓਹੀ ਕਿਉਂ ਕਰ ਰਹੀਆਂ ਹੋ। ਓਹੀ ਨਾਮ ਤਾਂ ਪ੍ਰਮੇਸਰ ਦਾ ਹੈ ਜੋ ਪਿੱਛੇ ਵੀ ਸਤ ਸੀ, ਹੁਣ ਵੀ ਸਤ ਹੈ ਅਤੇ (ਹੋਸੀ) ਅੱਗੇ ਵੀ (ਸੋਈ) ਓਹੀ ਵਾਹਿਗੁਰੂ ਹੀ ਸਤ ਹੀ ਹੋਵੇਗਾ।

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** *(ਮੂਲ ਮੰਤਰ)*

## ਤੁਮ ਰੋਵਹੁਗੇ ਓਸ ਨੋ; ਤੁਮ ਕਉ ਕਉਣੁ ਰੋਈ ॥

ਹੇ ਭਾਈ! ਜੇ ਤੁਸੀਂ (ਓਸ ਨੋ) ਉਸ ਆਦਮੀ ਨੂੰ ਯਾਦ ਕਰ-ਕਰ ਕੇ ਰੋਵੋਗੇ ਜਿਹੜਾ ਮਰ ਚੁੱਕਾ ਹੈ ਤਾਂ ਜਦੋਂ ਤੁਸੀਂ ਸਾਰੇ ਹੀ ਮਰ ਗਏ ਤਾਂ (ਤੁਮ) ਤੁਹਾਡੇ (ਕਉ) ਤਾਈਂ ਕੌਣ (ਰੋਈ) ਰੋਵੇਗਾ? ਭਾਵ ਜਦੋਂ ਸਾਰੇ ਮਰ ਗਏ, ਕੋਈ ਜਿੰਦਾ ਹੀ ਨਾ ਰਿਹਾ ਤਾਂ ਤੁਹਾਨੂੰ ਰੋਣ ਵਾਲਾ ਵੀ ਕੋਈ ਨਹੀਂ ਹੋਵੇਗਾ।

**ਨੋਟ :** ਜਿਹੜਾ ਰੋਣਾ ਅਤੇ ਸਿਆਪੇ ਕਰਨਾ ਹੈ। ਇਹ ਜਮਾਂ ਦੇ ਅੱਗੇ ਕਵਾਇਤ ਕਰਨ ਦੀ ਨਿਆਈਂ ਹੈ ਅਤੇ ਜੋ ਮਰੇ ਹੋਏ ਆਦਮੀ ਤੋਂ ਮਗਰੋਂ ਹੰਝੂ ਸੁਟਣੇ ਹਨ। ਉਹ ਇਕ-ਇਕ ਹੰਝੂ ਉਸ ਰੂਹ ਨੂੰ ਇਕ ਭਿਆਨਕ ਸਮੁੰਦਰ ਦੀ ਨਿਆਈਂ ਦਿਸਣ ਲੱਗ ਪੈਂਦਾ ਹੈ। ਇਸ ਕਰਕੇ ਰੱਬੀ ਭਾਣਾ ਮੰਨਣਾ ਚਾਹੀਦਾ ਹੈ।

## ਧੰਧਾ ਪਿਟਿਹੁ ਭਾਈਹੋ; ਤੁਮ੍ ਕੂੜੁ ਕਮਾਵਹੁ ॥

ਹੇ ਭਰਾਵੋ ! ਤੁਹਾਡਾ ਉਸ ਮਰੇ ਹੋਏ ਆਦਮੀ ਨਾਲ ਕੋਈ ਪ੍ਰੇਮ ਨਹੀਂ ਹੈ ਬਲਕਿ ਤੁਸੀਂ ਤਾਂ ਆਪੋ-ਆਪਣੇ (ਧੰਧਾ) ਧੰਧਿਆਂ ਨੂੰ (ਪਿਟਿਹੁ) ਪਿਟਦੇ ਹੋ ਕਿ ਹੁਣ ਸਾਡਾ ਹਲ ਕੌਣ ਚਲਾਵੇਗਾ, ਦੁਕਾਨ ਕੌਣ ਕਰੇਗਾ, ਵਪਾਰ ਕੌਣ ਕਰੇਗਾ। ਇਸ ਪ੍ਰਕਾਰ (ਤੁਮ੍) ਤੁਸੀਂ ਤਾਂ ਕੇਵਲ (ਕੂੜੁ) ਝੂਠ ਦੀ (ਕਮਾਵਹੁ) ਕਮਾਈ ਨੂੰ ਹੀ ਕਮਾਉਂਦੇ ਹੋ।

## ਓਹੁ ਨ ਸੁਣਈ ਕਤ ਹੀ; ਤੁਮ ਲੋਕ ਸੁਣਾਵਹੁ ॥੪॥

ਹੇ ਭਾਈ ! ਮਰਨ ਵਾਲਾ ਤਾਂ ਵਾਸ਼ਨਾ ਦਾ ਬੱਧਾ ਹੋਇਆ ਕਰਮਾਂ ਦਾ ਮਾਰਿਆ ਹੋਇਆ ਪਤਾ ਨਹੀਂ ਕਿਹੜੀ ਜੂਨ ਵਿਚ ਪਿਆ ਹੋਵੇਗਾ। ਜਿਸ ਕਰਕੇ ਉਹ ਤਾਂ (ਕਤ ਹੀ) ਕਿਸੇ ਪ੍ਰਕਾਰ ਵੀ (ਸੁਣਈ) ਸੁਣਦਾ ਨਹੀਂ ਹੈ। ਫਿਰ ਤੁਸੀਂ ਹੋਰਨਾਂ ਲੋਕਾਂ ਨੂੰ ਰੋ-ਰੋ ਕੇ ਕਿਉਂ (ਸੁਣਾਵਹੁ) ਸੁਣਾ ਰਹੇ ਹੋ ਕਿ ਸਾਡੇ ਅੰਦਰ ਬਹੁਤ ਭਾਰੀ ਸੋਗ ਹੈ। ਸਾਨੂੰ ਉਸ ਦਾ ਬਹੁਤ ਮੋਹ ਸੀ।

**ਅਥਵਾ :** ਉਹ ਤਾਂ (ਕਤ ਹੀ) ਕਿਸੇ ਤਰ੍ਹਾਂ ਵੀ ਤੁਹਾਡੀ ਗੱਲ ਨੂੰ ਸੁਣਦਾ ਨਹੀਂ ਹੈ। ਫਿਰ ਤੁਸੀਂ ਉੱਚੀ ਉੱਚੀ ਰੋ ਕੇ ਲੋਕਾਂ ਨੂੰ ਕਿਉਂ ਸੁਣਾ ਰਹੇ ਹੋ ਕਿ ਮਰਨ ਵਾਲਾ ਤੁਹਾਡਾ ਸੀ, ਅਸੀਂ ਤਾਂ ਉਸਨੂੰ ਰੋਂਦੇ ਹਾਂ।

## ਜਿਸ ਤੇ ਸੁਤਾ ਨਾਨਕਾ; ਜਾਗਾਇ ਸੋਈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਸ ਤੇ) ਜਿਸ ਅਕਾਲ ਪੁਰਖ ਵਾਹਿਗੁਰੂ ਜੀ ਵੱਲੋਂ ਇਹ ਜੀਵ ਅਗਿਆਨ ਕਰਕੇ ਪ੍ਰਮਾਦਤਾਈ, ਅਵਿਦਿਆ ਦੀ ਨੀਂਦ ਵਿਚ ਸੁੱਤਾ ਹੋਇਆ ਹੈ। (ਸੋਈ) ਉਹ ਪ੍ਰਮੇਸਰ ਗੁਰਾਂ ਦੀ ਕਿਰਪਾ ਦੁਆਰਾ ਨਾਮ ਦੀ ਲਿਵ ਲਾ ਕੇ ਗਿਆਨ ਦੀ ਅਵਸਥਾ ਵਿਚ (ਜਾਗਾਏ) ਜਗਾ ਦੇਵੇ ਤਾਂ ਹੀ ਇਸ ਜੀਵ ਨੂੰ ਜਾਗ ਆ ਸਕਦੀ ਹੈ।

## ਜੇ ਘਰੁ ਬੂਝੈ ਆਪਣਾ; ਤਾਂ ਨੀਦ ਨ ਹੋਈ ॥੫॥

(ਜੇ) ਜੇਕਰ ਇਹ ਜੀਵ ਗੁਰਾਂ ਦੇ ਪਾਸੋਂ ਆਪਣਾ ਪ੍ਰਲੋਕ ਰੂਪ ਘਰ (ਬੂਝੈ) ਸਮਝ ਲਵੇ ਕਿ "**ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥ ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥**" **ਵਾ:** ਜੇ ਇਹ ਗੁਰਾਂ ਪਾਸੋਂ ਸਰੂਪ ਰੂਪ ਘਰ **ਵਾ:** ਸੱਚਖੰਡ ਰੂਪ ਘਰ **ਵਾ:** ਤੁਰੀਆ ਪਦ ਰੂਪ ਘਰ ਨੂੰ (ਬੂਝੈ) ਪੁੱਛ **ਵਾ:** ਸਮਝ ਲਵੇ ਤਾਂ ਫਿਰ ਇਸ ਨੂੰ ਮੌਤ **ਵਾ:** ਅਵਿਦਿਆ ਰੂਪ ਨੀਂਦ ਕਦੇ ਵੀ ਨਹੀਂ (ਹੋਈ) ਹੋਵੇਗੀ ਭਾਵ ਨਹੀਂ ਆਵੇਗੀ।

**ਪ੍ਰਸ਼ਨ :** ਮਹਾਰਾਜ ! ਕੀ ਧਨ ਵੀ ਇਕੱਤਰ ਨਹੀ ਕਰਨਾ ਚਾਹੀਦਾ?

## ਜੇ ਚਲਦਾ ਲੈ ਚਲਿਆ; ਕਿਛੁ ਸੰਪੈ ਨਾਲੇ ॥

**ਉੱਤਰ :** ਹੇ ਭਾਈ ! (ਜੇ) ਜੇਕਰ ਮਰਨ ਵਾਲਾ ਆਦਮੀ ਪ੍ਰਲੋਕ ਨੂੰ ਚਲਦਾ ਭਾਵ ਜਾਂਦਾ ਹੋਇਆ ਆਪਣੇ (ਨਾਲੇ) ਨਾਲ (ਕਿਛੁ) ਕੁਝ ਧਨ ਦੌਲਤ (ਸੰਪੈ) ਇਕੱਠੀ ਕਰਕੇ ਲੈ ਕੇ ਚਲਿਆ ਜਾਂਦਾ ਹੈ।

## ਤਾ ਧਨੁ ਸੰਚਹੁ ਦੇਖਿ ਕੈ; ਬੂਝਹੁ ਬੀਚਾਰੇ ॥੬॥

ਫਿਰ ਤਾਂ ਤੁਸੀਂ ਵੀ ਉਸ ਨੂੰ ਦੇਖ ਕਰਕੇ ਧਨ ਇਕੱਤਰ ਕਰੋ ਪਰ ਇਸ (ਬੀਚਾਰੇ) ਵੀਚਾਰ ਨੂੰ ਜਰੂਰ (ਬੂਝਹੁ) ਸਮਝ ਲਵੋ ਕਿ ਜਦ ਉਹ ਮਰਨ ਵਾਲਾ ਹੀ ਖਾਲੀ ਹੱਥ ਗਿਆ ਹੈ ਫਿਰ ਤੁਸੀਂ ਧਨ ਨੂੰ ਇਕੱਠਾ ਕਰਕੇ ਕੀ ਕਰੋਗੇ।

**ਲੰਕਾ ਗਢੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥** (ਅੰਗ : ੧੧੫੮)

**ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥**
**ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥** (ਅੰਗ : ੧੩੭੨)

## ਵਣਜੁ ਕਰਹੁ ਮਖਸੂਦੁ ਲੈਹੁ; ਮਤ ਪਛੋਤਾਵਹੁ ॥

ਹੇ ਭਾਈ! ਇਸ ਪ੍ਰਕਾਰ ਦਾ (ਵਣਜੁ) ਵਪਾਰ ਕਰਨਾ (ਕਰਹੁ) ਕਰੋ ਕਿ ਤੁਸੀਂ ਪ੍ਰਲੋਕ ਵਾਸਤੇ (ਮਖਸੂਦੁ) ਲਾਭ ਪ੍ਰਾਪਤ ਕਰ (ਲੈਹੁ) ਲਵੋ। ਭਾਵ ਇਸ ਤਰ੍ਹਾਂ ਦਾ ਮੁਨਾਫੇ ਵਾਲਾ ਵਪਾਰ ਕਰਨਾ ਕਰੋ ਕਿ ਤੁਹਾਨੂੰ ਪ੍ਰਲੋਕ ਵਿਚ ਲਾਭ ਪ੍ਰਾਪਤ ਹੋ ਜਾਵੇ ਅਤੇ ਤੁਹਾਨੂੰ ਕਦੇ ਵੀ (ਮਤ ਪਛੋਤਾਵਹੁ) ਪਛਤਾਉਣਾ ਨਾ ਪਵੇ।

**ਅਥਵਾ :** ਨਾਮ ਦਾ ਵਪਾਰ ਕਰਕੇ ਨਫਾ ਲੈਣਾ ਕਰੋ, ਜਿਸ ਕਰਕੇ ਤੁਹਾਨੂੰ ਪ੍ਰਲੋਕ ਵਿਚ (ਮਤ) ਬਿਲਕੁਲ ਵੀ (ਪਛੋਤਾਵਹੁ) ਪਛੁਤਾਉਣਾ ਨਹੀਂ ਪਵੇਗਾ।

**ਪ੍ਰਸ਼ਨ :** ਮਹਾਰਾਜ! ਨਾਮ ਦੀ ਪ੍ਰਾਪਤੀ ਕਿਵੇ ਕਰਨਾ ਕਰੀਏ?

## ਅਉਗਣ ਛੋਡਹੁ ਗੁਣ ਕਰਹੁ; ਐਸੇ ਤਤੁ ਪਰਾਵਹੁ ॥੭॥

**ਉੱਤਰ :** ਹੇ ਭਾਈ! ਜੇਕਰ ਤੁਸੀਂ ਚੋਰੀ, ਯਾਰੀ, ਠੱਗੀ ਆਦਿ ਔਗੁਣਾਂ ਨੂੰ (ਛੋਡਹੁ) ਛੱਡ ਕੇ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਨੂੰ ਧਾਰਨ (ਕਰਹੁ) ਕਰੋਗੇ ਤਾਂ (ਐਸੇ) ਇਸ ਤਰ੍ਹਾਂ ਕਰਨ ਨਾਲ ਤੁਸੀਂ (ਤਤੁ) ਸਰੂਪ ਨੂੰ (ਪਰਾਵਹੁ) ਪਛਾਣ ਲਵੋਗੇ ਭਾਵ ਪ੍ਰਾਪਤ ਕਰ ਲਵੋਗੇ। **ਵਾ:** ਇਸ ਪ੍ਰਕਾਰ (ਤਤੁ) ਤਤਪਰ ਭਾਵ ਤਿਆਰ ਬਰ ਤਿਆਰ ਹੋ ਕੇ ਨਾਮ ਵਿਚ ਜੁੜਨਾ ਕਰੋਗੇ ਤਾਂ ਤੁਹਾਨੂੰ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਪਰਾਵਹੁ) ਪ੍ਰਾਪਤ ਹੋ ਜਾਵੇਗਾ। **ਵਾ:** ਗੁਣਾਂ ਨੂੰ ਧਾਰਨ ਕਰਨ ਵਾਸਤੇ ਤਤਪਰ ਹੋਣਾ ਕਰੇ।

## ਧਰਮੁ ਭੂਮਿ, ਸਤੁ ਬੀਜੁ ਕਰਿ; ਐਸੀ ਕਿਰਸ ਕਮਾਵਹੁ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੇ ਦਿੱਤੇ ਹੋਏ ਧਰਮ ਨੂੰ ਚਿਤ ਵਿਚ ਧਾਰਨ ਕਰਨ ਰੂਪ (ਭੂਮਿ) ਧਰਤੀ ਨੂੰ ਬਣਾ ਕੇ ਉਸ ਵਿਚ (ਸਤੁ) ਸਚੇ ਉਪਦੇਸ ਰੂਪ ਬੀਜ ਨੂੰ ਵੀਚਾਰ ਰੂਪ ਹਲ ਦੁਆਰਾ ਬੀਜ (ਕਰਿ) ਕਰਕੇ **ਵਾ:** ਸਰੀਰ ਨੂੰ ਧਰਮ ਦੀ ਧਰਤੀ ਬਣਾ ਕੇ ਇਸ ਵਿਚ ਸਤਿਨਾਮ, ਸੱਚ ਬੋਲਣ, ਸੱਚ ਪ੍ਰਤੱਗੀ ਹੋਣ ਰੂਪ ਬੀਜ ਨੂੰ ਬੀਜ ਕਰਕੇ (ਐਸੀ) ਇਸ ਪ੍ਰਕਾਰ ਨਾਮ ਦੀ (ਕਿਰਸ) ਖੇਤੀ ਨੂੰ (ਕਮਾਵਹੁ) ਕਮਾਉਣਾ ਕਰੋ।

## ਤਾਂ ਵਾਪਾਰੀ ਜਾਣੀਅਹੁ; ਲਾਹਾ ਲੈ ਜਾਵਹੁ ॥੮॥

ਹੇ ਭਾਈ! ਤੁਸੀਂ ਵਾਪਾਰੀ ਵੀ ਤਾਂ ਹੀ (ਜਾਣੀਅਹੁ) ਜਾਣੇ ਜਾਉਗੇ। ਜੇਕਰ ਨਾਮ ਦਾ (ਲਾਹਾ) ਲਾਭ ਲੈ ਕੇ ਪ੍ਰਲੋਕ ਨੂੰ (ਜਾਵਹੁ) ਜਾਵੋਗੇ।

**ਪ੍ਰਸ਼ਨ :** ਮਹਾਰਾਜ! ਜੀਵ ਨੂੰ ਸੰਸਾਰ ਵਿਚ ਵਾਧਾ ਅਤੇ ਘਾਟਾ ਕਿਵੇਂ ਹੈ?

**ਉੱਤਰ :** ਇਸ ਜੀਵ ਨੂੰ ਸੰਸਾਰ ਵਿਚ ਲਾਹਾ ਤਾਂ ਹੀ ਹੈ ਜੇ ਇਹ ਸਿਮਰਨ ਕਰਕੇ ਪ੍ਰਮੇਸਰ ਰੂਪ ਹੀ ਹੋ ਜਾਂਦਾ ਹੈ।

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** (ਅੰਗ : ੨੭੮)

ਅਤੇ ਜੇ ਪ੍ਰਮੇਸਰ ਦੇ ਨਾਮ ਤੋਂ ਬੇਮੁਖ ਹੋ ਜਾਵੇ ਤਾਂ ਘਾਟਾ ਹੈ। ਜਿਵੇਂ

**ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ॥** (ਅੰਗ : ੧੨੫੫)

ਭਾਵ ਗੁਣਾਂ ਨੂੰ ਧਾਰਨ ਨਾਲ ਲਾਭ ਅਤੇ ਔਗੁਣਾਂ ਨੂੰ ਧਾਰਨ ਨਾਲ ਘਾਟਾ ਹੈ।

## ਕਰਮੁ ਹੋਵੈ ਸਤਿਗੁਰੁ ਮਿਲੈ; ਬੂਝੈ ਬੀਚਾਰਾ ॥

ਹੇ ਭਾਈ! ਜੇਕਰ ਕੋਈ ਪੁਰਖ ਕੀਤੇ (ਹੋਵੈ) ਹੋਏ ਨਿਸ਼ਕਾਮ ਕਰਮਾਂ ਅਤੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ, ਈਸ਼ਰ

ਦੀ ਇੱਛਾ ਦੁਆਰਾ ਸਤਿਗੁਰੂ ਸਾਹਿਬ ਜੀ ਨਾਲ (ਮਿਲੈ) ਮਿਲ ਪੈਂਦਾ ਹੈ। ਤਾਂ ਉਹ ਅਧਿਕਾਰੀ ਬਣ ਕੇ ਗੁਰਾਂ ਨੂੰ ਪ੍ਰਸੰਨ ਕਰਕੇ ਗੁਰਾਂ ਦੇ ਪਾਸੋਂ ਸਤ ਅਸਤ ਦੀ (ਬੀਚਾਰਾ) ਵੀਚਾਰ ਪੁਛਣਾ ਕਰੇ ਅਤੇ

## ਨਾਮੁ ਵਖਾਣੈ, ਸੁਣੈ ਨਾਮੁ; ਨਾਮੇ ਬਿਉਹਾਰਾ ॥੯॥

ਗੁਰਾਂ ਦੇ ਪਾਸੋਂ ਨਾਮ ਨੂੰ (ਸੁਣੈ) ਸ੍ਰਵਣ ਕਰਕੇ ਨਾਮ ਦਾ ਹੀ (ਵਖਾਣੈ) ਵਖਿਆਨ ਅਤੇ (ਨਾਮੇ ਬਿਉਹਾਰਾ) ਨਾਮ ਦਾ ਹੀ ਜਪਣ ਜਪਾਉਣ ਰੂਪ ਵਪਾਰ ਕਰਨਾ ਕਰੇ।

## ਜਿਉ ਲਾਹਾ ਤੋਟਾ ਤਿਵੈ; ਵਾਟ ਚਲਦੀ ਆਈ ॥

ਹੇ ਭਾਈ ! (ਜਿਉ) ਜਿਸ ਪ੍ਰਕਾਰ ਨਾਮ ਦੇ ਜਪਣ ਕਰਕੇ ਮੁਕਤੀ ਤੇ ਆਤਮਨੰਦ ਦਾ (ਲਾਹਾ) ਲਾਭ ਹੈ (ਤਿਵੈ) ਇਸੇ ਪ੍ਰਕਾਰ ਹੀ ਵਿਸ਼ਿਆਂ ਵਿਕਾਰਾਂ ਵਿਚ ਲਗਣੇ ਕਰਕੇ (ਤੋਟਾ) ਘਾਟਾ ਵੀ ਨਾਲ ਹੀ ਹੈ। ਇਹ (ਵਾਟ) ਰਸਤਾ ਤਾਂ ਦੁਨੀਆਂ ਵਿਚ ਸ਼ੁਰੂ ਤੋਂ ਹੀ ਚਲਦਾ ਆ ਰਿਹਾ ਹੈ। ਭਾਵ ਜਿਹੜੇ ਮੰਦੇ ਕਰਮ ਕਰਨ ਵਾਲੇ ਹਨ। ਉਹਨਾਂ ਨੂੰ ਘਾਟਾ ਹੀ ਘਾਟਾ ਹੈ ਅਤੇ ਜਿਹੜੇ ਚੰਗਿਆਈ ਕਰਨ ਵਾਲੇ ਹਨ। ਉਹਨਾਂ ਨੂੰ ਲਾਹਾ ਹੀ ਲਾਹਾ ਹੈ। ਇਹ ਰੀਤੀ ਤਾਂ ਸੰਸਾਰ ਵਿਚ ਅਰੰਭ ਤੋਂ ਹੀ ਚਲਦੀ ਆ ਰਹੀ ਹੈ।

## ਜੋ ਤਿਸੁ ਭਾਵੈ ਨਾਨਕਾ; ਸਾਈ ਵਡਿਆਈ ॥੧੦॥੧੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਜੋ (ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵੈ) ਭਾਉਂਦਾ ਹੈ (ਸਾਈ) ਉਸ ਨੂੰ ਆਪਣੇ ਨਾਮ ਦੀ ਵਡਿਆਈ ਬਖਸ਼ ਦਿੰਦਾ ਹੈ। **ਵਾ:** ਉਹਨਾਂ ਨੂੰ ਉੱਪਰ ਕਹੀ **"ਨਾਮੁ ਵਖਾਣੈ ਸੁਣੈ ਨਾਮੁ ਨਾਮੇ ਬਿਉਹਾਰਾ ॥"** ਵਾਲੀ ਵਡਿਆਈ ਬਖਸ਼ ਦਿੰਦਾ ਹੈ। **ਵਾ:** ਉਹਨਾਂ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਬਖਸ਼ ਦਿੰਦਾ ਹੈ।

**ਅਥਵਾ :** (ਜੋ) ਜਿਸ ਨੂੰ ਵੀ ਵਡਿਆਈ ਦੇਣੀ ਉਸ ਪ੍ਰਮੇਸਰ ਨੂੰ ਭਾਉਂਦੀ ਹੈ, ਉਸ ਨੂੰ ਵਡਿਆਈ ਪ੍ਰਾਪਤ ਹੋ ਜਾਂਦੀ ਹੈ ਅਤੇ ਮੰਦ ਕਰਮ ਕਰਨ ਵਾਲਿਆਂ ਨੂੰ ਛੁਟਿਆਈ ਪ੍ਰਾਪਤ ਹੋ ਜਾਂਦੀ ਹੈ। ਇਸ ਪ੍ਰਕਾਰ ਵਾਹਿਗੁਰੂ ਜੀਵਾਂ ਦੇ ਕਰਮਾਂ ਅਨੁਸਾਰ ਨਿਆਂ ਕਰਦਾ ਹੈ।

**ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥** *(ਅੰਗ : ੭੨੩)*

## ਆਸਾ ਮਹਲਾ ੧ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰਾਵੀ ਦੇ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਹਨ। ਜਿਥੇ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਤਖਤ ਬਖਸਿਆ ਹੈ। ਮਹਾਰਾਜ ਸਾਹਿਬ ਜੀ ਦੇ ਪਾਸ ਖਟ ਦਰਸ਼ਨੀ ਸੰਗਤਾਂ ਆਉਂਦੀਆਂ ਹਨ ਅਤੇ ਦਰਸ਼ਨ ਕਰਕੇ ਭਾਂਤ-ਭਾਂਤ ਦੇ ਪ੍ਰਸ਼ਨ ਪੁੱਛਦੀਆਂ ਹਨ। ਜਿੰਨ੍ਹਾਂ ਪ੍ਰਸ਼ਨਾਂ ਦੇ ਉੱਤਰ ਸਤਿਗੁਰੂ ਸਾਹਿਬ ਜੀ ਭਲੀ ਪ੍ਰਕਾਰ ਦਿੰਦੇ ਹਨ। ਗੁਰੂ ਸਾਹਿਬ ਜੀ ਦੇ ਪਾਸ ਇਕ ਸਿੱਖ ਨੇ ਬੇਨਤੀ ਪੂਰਵਕ ਬਚਨ ਕਹੇ। ਜਿੰਨ੍ਹਾਂ ਨੂੰ ਹਜ਼ੂਰ ਜਗਿਆਸੂ ਮੁਖ ਦੁਆਰਾ ਇਸ ਸ਼ਬਦ ਵਿਚ ਉਚਾਰਨ ਕਰਦੇ ਹਨ।

## ਚਾਰੇ ਕੁੰਡਾ ਢੂਢੀਆ; ਕੋ, ਨੀਮੑੀ ਮੈਡਾ ॥

ਹੇ ਮਹਾਰਾਜ ਜੀ ! ਮੈ ਚਾਰੇ (ਕੁੰਡਾ) ਕੂੰਟਾਂ ਭਾਵ ਦਿਸ਼ਾਵਾਂ (ਢੂਢੀਆ) ਖੋਜੀਆਂ ਹਨ ਪਰ ਤੁਹਾਡੇ ਤੋਂ ਬਗੈਰ (ਮੈਡਾ) ਮੇਰਾ ਇਸ ਸੰਸਾਰ ਵਿਚ (ਨੀਮੑੀ) ਨਿਸ਼ਚੇ ਕਰਕੇ (ਕੋ) ਕੋਈ ਵੀ (ਨੀਮੑੀ) ਨਹੀਂ ਹੈ।

## ਜੇ ਤੁਧੁ ਭਾਵੈ ਸਾਹਿਬਾ; ਤੂ ਮੈ ਹਉ ਤੈਡਾ ॥੧॥

ਹੇ (ਸਾਹਿਬਾ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਸਤਿਗੁਰੂ ਸਾਹਿਬ ਜੀ (ਜੇ) ਜੇਕਰ (ਤੁਧੁ) ਆਪ ਜੀ ਨੂੰ ਸਾਡਾ ਪ੍ਰੇਮ (ਭਾਵੈ) ਚੰਗਾ ਲੱਗੇ ਤਾਂ (ਤੂ) ਤੁਸੀਂ (ਮੈ) ਮੇਰੇ ਮਾਲਕ ਹੋ ਜਾਵੋ ਅਤੇ (ਹਉ) ਮੈ (ਤੈਡਾ) ਤੁਹਾਡਾ ਸੇਵਕ ਬਣਨਾ ਕਰਾਂ।

## ਦਰੁ ਬੀਭਾ, ਮੈ ਨੀਮਿ ਕੋ; ਕੈ ਕਰੀ ਸਲਾਮੁ ॥

ਹੇ ਮਹਾਰਾਜ ! (ਮੈ) ਮੇਰੇ ਤਾਈਂ (ਨੀਮਿ) ਨਿਸ਼ਚੇ ਕਰਕੇ ਹੋਰ (ਕੋ) ਕੋਈ ਵੀ (ਬੀਭਾ) ਦੂਸਰਾ ਦਰ (ਨੀਮਿ) ਨਹੀਂ ਹੈ ਫਿਰ ਮੈਂ (ਕੈ) ਕਿਸ ਦੇ ਅੱਗੇ ਜਾ ਕੇ (ਸਲਾਮੁ) ਨਮਸਕਾਰ (ਕਰੀ) ਕਰਨਾ ਕਰਾਂ? ਭਾਵ ਕਿਸੇ ਦੇ ਅੱਗੇ ਨਮਸਕਾਰ ਨਹੀਂ ਕਰ ਸਕਦਾ। ਮੇਰੇ ਤਾਈਂ ਤਾਂ ਇਕ ਆਪ ਜੀ ਦੇ ਸਾਧਸੰਗਤ ਰੂਪ ਦਰ ਵਿਚ ਹੀ ਸਲਾਮ ਕਰਨੀ ਬਣ ਆਉਂਦੀ ਹੈ।

## ਹਿਕੋ ਮੈਡਾ ਤੂ ਧਣੀ; ਸਾਚਾ ਮੁਖਿ ਨਾਮੁ ॥੧॥ ਰਹਾਉ ॥

ਹੇ ਮਹਾਰਾਜ ! (ਮੈਡਾ) ਮੇਰਾ (ਧਣੀ) ਮਾਲਕ ਤਾਂ (ਹਿਕੋ) ਇਕ ਤੂੰ ਹੀ ਹੈ। ਇਸ ਲਈ ਆਪ ਜੀ ਦਾ (ਸਾਚਾ) ਸੱਚਾ ਨਾਮ ਸਾਡੇ ਪ੍ਰਤੱਖ ਮੁਖ ਵਿਚ **ਵਾ:** ਹਿਰਦੇ ਰੂਪ ਮੁਖ ਵਿਚ ਹਰ ਵਕਤ ਹੀ ਵਸਿਆ ਰਹੇ।

## ਸਿਧਾ ਸੇਵਨਿ, ਸਿਧ ਪੀਰ; ਮਾਗਹਿ ਰਿਧਿ ਸਿਧਿ ॥

ਹੇ ਮਹਾਰਾਜ ! ਕਈ ਲੋਕ ਰਿਧੀਆਂ (ਸਿਧ) ਸਿਧੀਆਂ ਲੈਣ ਵਾਸਤੇ ਸਿੱਧਾਂ ਤੇ (ਪੀਰ) ਪੀਰਾਂ ਦੇ ਕੋਲ ਜਾ-ਜਾ ਕੇ ਉਹਨਾਂ ਦਾ ਸੇਵਨ ਕਰਦੇ ਹਨ ਅਤੇ ਉਹਨਾਂ ਦੇ ਪਾਸੋਂ (ਰਿਧਿ ਸਿਧਿ) ਰਿਧੀਆਂ-ਸਿਧੀਆਂ (ਮਾਗਹਿ) ਮੰਗਦੇ ਹਨ।

**ਅਥਵਾ :** ਸਿਧ ਤੇ ਪੀਰ ਲੋਕ ਰਿਧੀਆਂ-ਸਿਧੀਆਂ ਮੰਗਣ ਵਾਸਤੇ (ਸਿਧਾ) ਪ੍ਰਮੇਸਰ ਨੂੰ ਸੇਂਵਦੇ ਹਨ।

**ਅਥਵਾ :** ਕਈ ਲੋਕ ਸਿਧੀਆਂ ਲੈਣ ਵਾਸਤੇ ਸਿੱਧਾਂ ਦੀ ਸੇਵਾ ਕਰਦੇ ਹਨ ਤੇ (ਪੀਰ) ਪੀਰੀਆਂ ਭਾਵ ਕਰਾਮਾਤਾਂ ਲੈਣ ਵਾਸਤੇ ਪੀਰਾਂ ਦੀ ਸੇਵਾ ਕਰਦੇ ਹਨ। ਇਉਂ ਰਿਧੀਆਂ-ਸਿਧੀਆਂ ਹੀ ਮੰਗਦੇ ਰਹਿੰਦੇ ਹਨ।

## ਮੈ ਇਕੁ ਨਾਮੁ ਨ ਵੀਸਰੈ; ਸਾਚੇ ਗੁਰ ਬੁਧਿ ॥੨॥

ਪਰ ਹੇ (ਸਾਚੇ) ਸੱਚੇ (ਗੁਰ) ਸਤਿਗੁਰੂ ਸਾਹਿਬ ਜੀ ! ਤੁਸੀਂ (ਮੈ) ਮੈਨੂੰ ਐਸੀ ਸ੍ਰੇਸ਼ਟ ਬੁੱਧੀ ਦੇਵੋ ਕਿ ਸਾਨੂੰ ਇਕ ਅਕਾਲ ਪੁਰਖ ਵਾਹਿਗੁਰੂ ਜੀ ਦਾ ਅੰਮ੍ਰਿਤ ਨਾਮ ਕਦੇ ਵੀ (ਵੀਸਰੈ) ਭੁਲਣਾ ਨਾ ਕਰੇ। **ਵਾ:** ਹੇ ਸੱਚੇ ਗੁਰੂ ਅਕਾਲ ਪੁਰਖ ਵਾਹਿਗੁਰੂ ਜੀ ਤੁਸੀਂ ਮੈਨੂੰ ਬੋਧ ਵਾਲੀ ਬੁੱਧੀ ਬਖਸ਼ਣਾ ਕਰੋ।

## ਅੰਗ : ੪੧੯

## ਜੋਗੀ ਭੋਗੀ ਕਾਪੜੀ; ਕਿਆ ਭਵਹਿ ਦਿਸੰਤਰ ॥

ਹੇ ਭਾਈ ! ਗੋਰਖ ਮਤ ਦੇ ਆਸਰੇ ਰਹਿਣ ਵਾਲੇ, ਸੁਾਸਾਂ ਨੂੰ ਦਸਵੇ ਦੁਆਰ ਵਿਚ ਚੜ੍ਹਾਉਣ ਵਾਲੇ ਜੋਗੀਆਂ, (ਭੋਗੀ) ਭੋਗਾਂ ਨੂੰ ਭੋਗਣ ਵਾਲੇ ਅਮੀਰ ਲੋਕਾਂ ਅਤੇ (*ਕਾਪੜੀ) ਕੇਦਾਰਨਾਥ ਤੇ ਜਾਣ ਵਾਲੇ ਕਾਪੜੀਆਂ

---

* **ਕਾਪੜੀਆ :** ਕਾਪੜੀ ਭੇਖ ਵਾਲੇ ਸ਼ਿਵ ਜੀ ਦੇ ਉਪਾਸ਼ਕ ਹਨ। ਇਹਨਾਂ ਨੇ ਗੇਰੂ ਰੰਗ ਦੇ ਬਸਤਰ ਪਾਏ ਹੁੰਦੇ ਹਨ, ਹੱਥਾਂ ਵਿਚ ਦਸਤਾਨੇ ਅਤੇ ਪੈਰਾਂ ਵਿਚ ਜੁਰਾਬਾਂ ਆਦਿਕ ਪਾਏ ਹੁੰਦੇ ਹਨ। ਇਸ ਪ੍ਰਕਾਰ ਉਹਨਾਂ ਦਾ ਸਾਰਾ ਸਰੀਰ ਭਗਵੇਂ ਕਪੜਿਆਂ ਨਾਲ ਢੱਕਿਆ ਹੁੰਦਾ ਹੈ। ਉਹਨਾਂ ਨੂੰ ਕਾਪੜੀਏ ਕਿਹਾ ਜਾਂਦਾ ਹੈ। ਹਿੰਦੂ ਮੱਤ ਵਿਚ ਮੰਨਿਆ ਜਾਂਦਾ ਹੈ ਕਿ ਜਿਸ ਵਕਤ ਭਸਮਾਂਗਦ ਦੈਂਤ ਸ਼ਿਵਜੀ ਦੇ ਪਾਸੋਂ ਵਰ ਵਿਚ ਲਏ ਹੋਏ ਕੜੇ ਨੂੰ ਲੈ ਕੇ ਸ਼ਿਵ ਜੀ ਦੇ ਸਿਰ ਉਪਰ ਹੀ ਫੇਰਨ ਲੱਗਾ ਸੀ ਕਿ ਮੈਂ ਸ਼ਿਵ ਜੀ ਨੂੰ ਭਸਮ ਕਰਕੇ ਪਾਰਬਤੀ

ਇਸ ਟੂਕ ਦਾ ਬਾਕੀ ਹਿੱਸਾ ਅਗਲੇ ਸਫ਼ੇ 'ਤੇ ਹੈ

ਦਾ ਚੌਹਾਂ (ਦਿਸੰਤਰ) ਦਿਸ਼ਾਵਾਂ ਅੰਦਰ (ਭਵਹਿ) ਭ੍ਰਮਣ ਕਰਨਾ (ਕਿਆ) ਕੀ ਹੈ? ਭਾਵ ਵਿਅਰਥ ਹੀ ਹੈ। ਵਾ: ਜਿਹੜੇ (ਦਿਸੰਤਰ) ਇੰਦਰੀਆਂ ਦੇ ਵਿਸ਼ਿਆਂ ਵਿਚ ਭਰਮਦੇ ਫਿਰਦੇ ਹਨ ਜਾਂ ਅੰਤਹਕਰਣ ਦੀਆਂ ਪ੍ਰਮਾਣ ਵਿਪਰਜੇ ਆਦਿਕ ਬਿਰਤੀਆਂ ਵਿਚ ਭ੍ਰਮਾਏ ਹੋਏ ਭਰਮਦੇ ਹਨ। ਉਹਨਾਂ ਨੂੰ ਇੰਨ੍ਹਾਂ ਵਿਸ਼ਿਆਂ ਅਤੇ ਬਿਰਤੀਆਂ ਵਿਚ ਭ੍ਰਮਣ ਦਾ (ਕਿਆ) ਕੀ ਫਲ ਹੈ? ਭਾਵ ਕੋਈ ਵੀ ਫਲ ਨਹੀਂ ਹੈ।

### ਗੁਰ ਕਾ ਸਬਦੁ ਨ ਚੀਨ੍ਹੀ; ਤਤੁ ਸਾਰੁ ਨਿਰੰਤਰ ॥੩॥

ਜਿਹੜੇ ਪੂਰਨ ਸਤਿਗੁਰੂ ਸਾਹਿਬ ਜੀ ਦੇ (ਸਬਦੁ) ਉਪਦੇਸ਼ ਨੂੰ (ਚੀਨ੍ਹੀ) ਜਾਣਦੇ (ਨ) ਨਹੀਂ ਹਨ, ਉਹ ਪ੍ਰਮੇਸਰ ਦੇ (ਨਿਰੰਤਰ) ਇੱਕ ਰਸ (ਤਤੁ ਸਾਰੁ) ਤੱਤ ਸਰੂਪ ਨੂੰ ਨਹੀ ਜਾਣਦੇ ਵਾ: ਜੋ ਸਾਰਿਆਂ ਵਿੱਚ (ਤਤੁ ਸਾਰੁ) ਸਾਰ ਰੂਪ, ਗਿਆਨ ਸਰੂਪ ਬ੍ਰਹਮ ਹੈ। ਵਾ: ਉਸ ਪ੍ਰਮੇਸਰ ਨੂੰ ਨਹੀਂ ਜਾਣਦੇ ਜੋ (ਤਤੁ) ਅਸਲੀ (ਸਾਰੁ) ਸਿਧਾਂਤ ਨੂੰ (ਨਿਰੰਤਰ) ਇਕ ਰਸ ਜਨਾਉਣ ਵਾਲਾ ਹੈ।

### ਪੰਡਿਤ ਪਾਧੇ ਜੋਇਸੀ; ਨਿਤ ਪੜ੍ਹਹਿ ਪੁਰਾਣਾ ॥

(ਪੰਡਿਤ) ਸ਼ਾਸਤਰ ਗਿਆਨੀ, (ਪਾਧੇ) ਬੱਚਿਆਂ ਨੂੰ ਪੜ੍ਹਾਉਣ ਵਾਲੇ ਵਾ: ਪੱਧਤੀਆਂ ਦੱਸਣ ਵਾਲੇ ਪਾਂਧੇ ਅਤੇ ਸਮੇਂ ਦੀ ਗਿਆਤ ਨੂੰ ਦੱਸਣ ਵਾਲੇ (ਜੋਇਸੀ) ਜੋਤਸ਼ੀ ਆਦਿਕ ਸਾਰੇ (ਨਿਤ) ਨਿਤਾਪ੍ਰਤੀ ਪੁਰਾਣਾਂ ਦੇ ਤਾਈਂ (ਪੜ੍ਹਹਿ) ਪੜ੍ਹਦੇ ਹਨ।

### ਅੰਤਰਿ ਵਸਤੁ ਨ ਜਾਣਨ੍ਹੀ; ਘਟਿ ਬ੍ਰਹਮੁ ਲੁਕਾਣਾ ॥੪॥

ਪਰ ਉਹ ਉਸ ਪ੍ਰਮੇਸਰ ਦੀ ਆਪਣੇ ਅੰਦਰ ਵਸਦੀ ਹੋਈ ਭੇਦ ਤੋਂ ਰਹਿਤ ਆਤਮਾ ਰੂਪ ਵਸਤੂ, ਬ੍ਰਹਮ ਰੂਪ ਵਸਤੂ ਨੂੰ ਨਹੀਂ (ਜਾਣਨ੍ਹੀ) ਜਾਣਦੇ। ਜਿਸ ਨੇ ਆਪਣੇ ਆਪ ਨੂੰ ਸਾਰਿਆਂ ਦੇ (ਘਟਿ) ਅੰਤਹਕਰਣਾਂ ਦੇ ਅੰਦਰ (ਲੁਕਾਣਾ) ਲੁਕਾਇਆ ਹੋਇਆ ਹੈ।

### ਇਕਿ ਤਪਸੀ, ਬਨ ਮਹਿ ਤਪੁ ਕਰਹਿ; ਨਿਤ ਤੀਰਥ ਵਾਸਾ ॥

ਇਕ ਬਾਣਪ੍ਰਸਤੀ ਲੋਕ (ਬਨ) ਜੰਗਲਾਂ (ਮਹਿ) ਵਿਚ ਰਹਿ ਕੇ (ਤਪਸੀ) ਤਪਸਿਆ ਕਰਦੇ ਹਨ ਅਤੇ ਇਕ (ਨਿਤ) ਨਿਤਾਪ੍ਰਤੀ ਹੀ ਤੀਰਥਾਂ ਤੇ (ਵਾਸਾ) ਨਿਵਾਸ ਕਰਦੇ ਹਨ ਕਿ ਸਾਡੀ ਇਥੇ ਮਰ ਕੇ ਮੁਕਤੀ ਹੋਵੇਗੀ।

### ਆਪੁ ਨ ਚੀਨਹਿ ਤਾਮਸੀ; ਕਾਹੇ ਭਏ ਉਦਾਸਾ ॥੫॥

ਪਰ ਜੇ ਉਹ (ਤਾਮਸੀ) ਤਮੋਗੁਣੀ, ਕ੍ਰੋਧੀ ਹੋਣ ਕਰਕੇ (ਆਪੁ) ਆਪਣੇ ਆਤਮ ਸਰੂਪ ਨੂੰ ਹੀ ਨਹੀਂ (ਚੀਨਹਿ) ਜਾਣ ਸਕੇ ਤਾਂ ਫਿਰ ਉਹ ਆਪਣਾ ਘਰ ਬਾਰ ਛਡ ਕੇ (ਕਾਹੇ) ਕਿਸ ਵਾਸਤੇ ਸੰਸਾਰ ਤੋਂ (ਉਦਾਸਾ) ਉਪਰਾਮ ਹੋਏ ਹਨ? ਭਾਵ ਜੇ ਉਹਨਾਂ ਨੇ ਤਮੋਗੁਣ ਨਹੀਂ ਛੱਡਿਆ, ਕ੍ਰੋਧ ਨੂੰ ਨਵਿਰਤ ਨਹੀਂ ਕੀਤਾ ਤਾਂ ਉਹਨਾਂ ਦਾ ਘਰ-ਬਾਰ ਛੱਡ ਕੇ ਉਦਾਸ ਹੋਣਾ ਨਿਸਫਲ ਹੀ ਹੈ।

---

**ਪਿਛਲੇ ਸਫ਼ੇ ਦੀ ਟੂਕ ਦਾ ਬਾਕੀ ਹਿੱਸਾ**

ਨਾਲ ਵਿਆਹ ਕਰ ਲਵਾਗਾਂ ਤਾਂ ਉਸ ਵਕਤ ਸ਼ਿਵ ਜੀ ਭਸਮ ਹੋਣ ਤੋਂ ਡਰਦਾ ਹੋਇਆ ਝੋਟਾ ਬਣ ਕੇ ਕੇਦਾਰਨਾਥ ਵਿਚ ਜਾ ਕੇ ਨਿਕਲਿਆ ਸੀ। ਇਸ ਪ੍ਰਕਾਰ, ਜਿਸ ਦਿਨ ਸ਼ਿਵ ਜੀ ਝੋਟਾ ਬਣ ਕੇ ਕੇਦਾਰਨਾਥ ਵਿਚੋ ਨਿਕਲਿਆ ਸੀ ਉਸ ਦਿਨ ਕਾਪੜੀ ਭੇਖ ਵਾਲੇ ਕੇਦਾਰਨਾਥ ਮੰਦਰ 'ਤੇ ਜਾ ਕੇ ਪੂਜਾ ਕਰਦੇ ਹਨ।

## ਇਕਿ ਬਿੰਦੁ ਜਤਨ ਕਰਿ ਰਾਖਦੇ; ਸੇ ਜਤੀ ਕਹਾਵਹਿ ॥

ਇਕ ਬਹੁਤੇ ਜਤਨਾਂ ਨੂੰ (ਕਰਿ) ਕਰਕੇ ਆਪਣੇ (ਬਿੰਦੁ) ਵੀਰਜ ਨੂੰ ਸਾਂਭ ਕੇ ਰੱਖਦੇ ਹਨ ਅਤੇ (ਸੇ) ਉਹ ਆਪਣੇ ਆਪ ਨੂੰ ਜਤੀ ਕਹਾਉਂਦੇ ਹਨ। ਪਰ ਜੇ ਆਪਣੇ ਅੰਦਰੋਂ ਮੰਦੇ ਸੰਕਲਪ ਹੀ ਨਾ ਮਰੇ। ਤਾਂ ਇਸ ਦਾ ਕੋਈ ਵੀ ਲਾਭ ਨਹੀਂ ਹੈ। ਕਬੀਰ ਸਾਹਿਬ ਜੀ ਤਾਂ ਕਹਿੰਦੇ ਹਨ ਕਿ

**ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥** *(ਅੰਗ : ੩੨੪)*

ਦਸਵੇਂ ਪਾਤਸ਼ਾਹ ਜੀ ਨੇ ਵਿਅੰਗ ਸਹਿਤ ਬਚਨ ਕੀਤਾ ਹੈ ਕਿ ਜਿਹੜੇ ਬਿੰਦ ਨੂੰ ਸਾਂਭਣ ਵਾਲੇ ਅੱਠ ਪ੍ਰਕਾਰ ਦਾ ਬ੍ਰਹਮਚਰਜ ਨਹੀਂ ਰੱਖਦੇ, ਉਹਨਾਂ ਨੂੰ ਪ੍ਰਮੇਸਰ ਖੁਸਰੇ ਹੋਣ ਦੀ ਵਡਿਆਈ ਦੇ ਦੇਂਦਾ ਹੈ। ਇਸ ਤੋਂ ਵੱਧ ਉਹਨਾਂ ਨੂੰ ਹੋਰ ਕੁਝ ਵੀ ਪ੍ਰਾਪਤ ਨਹੀਂ ਹੁੰਦਾ।

**ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈਂ॥** *(ਅਕਾਲ ਉਸਤਤ)*

## ਬਿਨੁ ਗੁਰ ਸਬਦ ਨ ਛੂਟਹੀ; ਭ੍ਰਮਿ ਆਵਹਿ ਜਾਵਹਿ ॥੬॥

ਹੇ ਭਾਈ! ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਤੋਂ ਬਗੈਰ ਜੀਵਾਂ ਦਾ (ਛੂਟਹੀ) ਛੁਟਕਾਰਾ ਨਹੀਂ ਹੁੰਦਾ ਭਾਵ ਉਹ ਮੁਕਤੀ ਨਹੀਂ ਪਾ ਸਕਦੇ। ਉਹ ਤਾਂ ਹਲਟ ਦੀਆਂ ਟਿੰਡਾਂ ਵਾਂਗ (ਆਵਹਿ) ਆਉਣ (ਜਾਵਹਿ) ਜਾਣ ਵਿਚ ਹੀ (ਭ੍ਰਮਿ) ਭਰਮਦੇ ਰਹਿੰਦੇ ਹਨ। **ਵਾ:** ਉਹ ਜੂਨਾਂ ਵਿਚ (ਆਵਹਿ) ਪੈਦਾ ਹੋ ਕੇ ਆਉਣ ਅਤੇ ਮਰ ਕੇ (ਜਾਵਹਿ) ਜਾਣ ਰੂਪ ਭਰਮਦੇ ਹੀ ਰਹਿਣਗੇ।

**ਪ੍ਰਸ਼ਨ :** ਮਹਾਰਾਜ! ਫਿਰ ਇੰਨ੍ਹਾਂ ਸਾਰਿਆਂ ਵਿਚੋਂ ਚੰਗਾ ਕਿਹੜਾ ਹੈ?

## ਇਕਿ ਗਿਰਹੀ ਸੇਵਕ ਸਾਧਿਕਾ; ਗੁਰਮਤੀ ਲਾਗੇ ॥

**ਉੱਤਰ :** ਹੇ ਭਾਈ! ਇੰਨ੍ਹਾਂ ਸਾਰਿਆਂ ਭੇਖੀਆਂ ਵਿਚੋਂ ਤਾਂ ਇਕ (ਗਿਰਹੀ) ਗ੍ਰਿਹਸਥੀ ਹੀ ਚੰਗੇ ਹਨ। ਜਿਹੜੇ ਸੇਵਕ ਬਣ ਕੇ ਸਾਧਸੰਗਤ ਦੀ ਸੇਵਾ ਤੇ ਜਪ, ਤਪ, ਬੰਦਗੀ ਆਦਿਕ (ਸਾਧਿਕਾ) ਸਾਧਨਾਂ ਨੂੰ ਕਰਨ ਵਾਲੇ ਹਨ ਅਤੇ (ਗੁਰਮਤੀ ਲਾਗੇ) ਗੁਰਾਂ ਦੀ ਸਿੱਖਿਆ ਵਿਚ ਲੱਗੇ ਹੋਏ ਹਨ।

## ਨਾਮੁ ਦਾਨੁ ਇਸਨਾਨੁ ਦ੍ਰਿੜੁ; ਹਰਿ ਭਗਤਿ ਸੁ ਜਾਗੇ ॥੭॥

ਜਿੰਨ੍ਹਾਂ ਗ੍ਰਿਹਸਥੀਆਂ ਨੇ ਨਾਮ ਜਪਣ, ਧਰਮ ਦੀ ਕਿਰਤ ਕਰਕੇ ਵੰਡ ਕੇ ਛਕਣ ਰੂਪ ਦਾਨ ਕਰਨ ਅਤੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ ਰੂਪ ਤਿੰਨਾਂ ਚੀਜਾਂ ਨੂੰ (ਦ੍ਰਿੜੁ) ਪੱਕਾ ਕੀਤਾ ਹੈ ਭਾਵ ਜੋ ਨਾਮ ਦਾਨ ਇਸ਼ਨਾਨ ਤੋਂ ਕਦੇ ਵੀ ਵਾਂਝੇ ਨਹੀਂ ਰਹਿੰਦੇ। (ਸੁ) ਉਹ ਗ੍ਰਿਹਸਥੀ (ਹਰਿ) ਪ੍ਰਮੇਸਰ ਦੀ ਭਗਤੀ ਕਰਕੇ ਗਿਆਨ ਅਵਸਥਾ ਵਿਚ (ਜਾਗੇ) ਜਾਗ ਪੈਂਦੇ ਹਨ। **ਵਾ:** (ਸੁ) ਉਹਨਾਂ ਦੇ ਚਿਤ (ਹਰਿ) ਹਰੀ ਪ੍ਰਮੇਸਰ ਦੀ (ਭਗਤਿ) ਭਗਤੀ ਵਿਚ (ਜਾਗੇ) ਜਾਗ ਪੈਂਦੇ ਹਨ। ਇਸ ਲਈ ਉਹ ਸਾਧਾਂ, ਜੋਗੀਆਂ, ਪਾਪੀਆਂ, ਪੰਡਿਤਾਂ, ਜੋਤਸ਼ੀਆਂ, ਤਪਸੀਆਂ, ਭੋਗੀਆਂ, ਕਾਪੜੀਆਂ ਨਾਲੋਂ ਕਿਤੇ ਚੰਗੇ ਹਨ।

**ਪ੍ਰਸ਼ਨ :** ਮਹਾਰਾਜ ਹੋਰ ਵੀ ਕੋਈ ਚੰਗਾ ਹੈ?

## ਗੁਰ ਤੇ ਦਰੁ ਘਰੁ ਜਾਣੀਐ; ਸੋ ਜਾਇ ਸਿਵਾਣੈ ॥

**ਉੱਤਰ :** ਹੇ ਭਾਈ! ਜਿਹੜੇ ਗੁਰਾਂ ਦੁਆਰਾ (ਦਰੁ) ਗਿਆਨ ਰੂਪ ਦਰ ਅਤੇ (ਘਰੁ) ਸਰੂਪ ਰੂਪ ਘਰ ਨੂੰ ਜਾਣ ਲੈਂਦੇ ਹਨ। (ਸੋ) ਉਹ ਸਚਖੰਡ ਰੂਪ ਦਰਗਾਹ ਵਿਚ (ਸਿਵਾਣੈ) ਜਾਣੇ (ਜਾਇ) ਜਾਣਗੇ ਕਿ ਉਹ ਮੁਕਤ ਗੁਰ ਹਨ। **ਵਾ:** (ਸੋ) ਉਹ ਤੁਰੀਆ ਪਦ ਰੂਪ (ਜਾਇ) ਜਗ੍ਹਾ ਵਿਚ (ਸਿਵਾਣੈ) ਸਿਆਣੇ ਜਾਣਗੇ।

**ਅਥਵਾ :** ਜਿੰਨ੍ਹਾਂ ਨੇ ਗੁਰਾਂ ਦੁਆਰਾ (ਘਰੁ) ਸਰੀਰ ਦੇ (ਦਰੁ) ਅੰਦਰ ਹੀ ਤੁਰੀਆ ਪਦ ਨੂੰ (ਜਾਣੀਐ) ਜਾਣਿਆ ਹੈ (ਸੋ) ਉਹ ਲੋਕ-ਪ੍ਰਲੋਕ ਵਿਚ ਸਿਆਣੇ ਜਾਂਦੇ ਹਨ। **ਵਾ:** ਉਹ ਸਰੂਪ ਰੂਪ (ਜਾਇ) ਜਗ੍ਯਾ ਨੂੰ ਸਿਆਣ ਲੈਣਗੇ।

## ਨਾਨਕ, ਨਾਮੁ ਨ ਵੀਸਰੈ; ਸਾਚੇ ਮਨੁ ਮਾਨੈ ॥੮॥੧੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਦਾ ਮਨ (ਸਾਚੇ) ਸੱਚੇ ਦੇ (ਮਾਨੈ) ਮੰਨਣ ਵਿੱਚ ਲੱਗਾ ਹੋਇਆ ਹੈ। ਉਹਨਾਂ ਨੂੰ ਕਦੇ ਵੀ ਨਾਮ (ਨ ਵੀਸਰੈ) ਨਹੀਂ ਭੁੱਲਦਾ।

**ਅਥਵਾ :** ਜਿੰਨ੍ਹਾਂ ਨੂੰ ਪ੍ਰਮੇਸਰ ਦਾ ਨਾਮ (ਨ ਵੀਸਰੈ) ਨਹੀਂ ਭੁੱਲਦਾ ਉਹਨਾਂ ਦਾ ਮਨ ਸੱਚੇ ਵਿਚ (ਮਾਨੈ) ਮੰਨ ਜਾਂਦਾ ਹੈ। **ਵਾ:** ਉਹਨਾਂ ਤੇ ਸੱਚੇ ਦਾ ਮਨ ਮੰਨ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਨੂੰ ਸੱਚੇ ਪ੍ਰਮੇਸਰ ਦਾ ਨਾਮ ਕਦੇ ਵੀ (ਵੀਸਰੈ) ਭੁੱਲਦਾ ਨਹੀਂ ਹੈ। ਉਹ (ਸਾਚੇ) ਸੱਚੇ ਨਾਮ ਨੂੰ ਮਨ ਵਿਚ (ਮਾਨੈ) ਮੰਨਣ ਕਰਕੇ ਸਰੂਪ ਦੀ ਪ੍ਰਾਪਤੀ ਵਾਲੇ ਹੋ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਦਾ ਨਾਮ ਵਿਚ ਮਨ ਮੰਨ ਜਾਂਦਾ ਹੈ **ਵਾ:** ਜਿੰਨ੍ਹਾਂ ਤੇ ਸੱਚੇ ਪ੍ਰਮੇਸਰ ਦਾ ਮਨ ਮੰਨ ਜਾਂਦਾ ਹੈ। ਉਹਨਾਂ ਨੂੰ ਵਾਹਿਗੁਰੂ ਜੀ ਦਾ ਨਾਮ ਕਦੇ ਵੀ ਭੁਲਦਾ ਨਹੀਂ ਹੈ। **ਵਾ:** ਉਹਨਾਂ ਦਾ ਮਨ (ਮਨੁ) ਸ਼੍ਰੋਮਣੀ ਗੁਰਾਂ ਦੇ ਮੰਤਰ ਕਰਕੇ (ਸਾਚੇ) ਸੱਚ ਸਰੂਪ ਵਿਚ (ਮਾਨੈ) ਮੰਨ ਜਾਂਦਾ ਹੈ।

**ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥** *(ਅੰਗ : ੬੫੬)*

## ਆਸਾ ਮਹਲਾ ੧ ॥

## ਮਨਸਾ ਮਨਹਿ ਸਮਾਇਲੇ; ਭਉਜਲੁ ਸਚਿ ਤਰਣਾ ॥

ਹੇ ਭਾਈ! (ਮਨਸਾ) ਲੋਕ ਵਾਸ਼ਨਾ, ਦੇਹ ਵਾਸ਼ਨਾ, ਸ਼ਾਸਤਰ ਵਾਸ਼ਨਾ, ਕਥਨ ਵਾਸ਼ਨਾ, ਅਰਥ ਵਾਸ਼ਨਾ, ਨਿਸ਼ਕਾਮ ਵਾਸ਼ਨਾ ਆਦਿਕ ਸਾਰੀਆਂ ਵਾਸ਼ਨਾਵਾਂ ਨੂੰ (ਮਨਹਿ) ਮਨ ਦੇ ਵਿਚ ਹੀ (ਸਮਾਇਲੇ) ਲੀਨ ਕਰ ਲੈਣਾ ਕਰ। **ਵਾ:** ਪ੍ਰਮੇਸਰ ਦੇ (ਮਨਹਿ) ਸ਼੍ਰੋਮਣੀ ਨਾਮ ਨੂੰ (ਮਨਸਾ) ਬੁੱਧੀ ਦੇ ਵਿੱਚ (ਸਮਾਇਲੇ) ਸਮਾ ਭਾਵ ਵਸਾ ਲੈਣਾ ਕਰ। ਜਿਸ ਨਾਲ ਤੇਰਾ (ਸਚਿ) ਸੱਚੇ ਨਾਮ ਰੂਪ ਜਹਾਜ ਉੱਤੇ ਚੜ੍ਹ ਕੇ (ਭਉਜਲੁ) ਸੰਸਾਰ ਸਮੁੰਦਰ ਤੋਂ (ਸਚਿ) ਨਿਸ਼ਚੇ ਕਰਕੇ ਤਰਨਾ ਹੋ ਜਾਵੇਗਾ। ਭਾਵ ਤੂੰ ਸੰਸਾਰ ਸਮੁੰਦਰ ਤੋਂ ਸਹਜੇ ਹੀ ਪਾਰ ਹੋ ਜਾਵੇਗਾ।

**ਅਥਵਾ :** (ਮਨਸਾ) ਬੁਧੀ ਵਿਚ ਸ਼੍ਰੋਮਣੀ ਨਾਮ ਨੂੰ (ਸਮਾਇਲੇ) ਵਸਾ ਲੈ। ਜਿਸ ਨਾਲ ਤੇਰਾ ਸੰਸਾਰ ਸਮੁੰਦਰ ਦੇ ਜੰਮਣ ਮਰਣ ਦੇ ਭੈ ਰੂਪ ਪਾਣੀ ਵਿਚੋਂ (ਸਚਿ) ਨਿਸ਼ਚੇ ਕਰਕੇ ਤਰਨਾ ਹੋ ਜਾਵੇਗਾ।

## ਆਦਿ ਜੁਗਾਦਿ ਦਇਆਲੁ ਤੂ; ਠਾਕੁਰ ਤੇਰੀ ਸਰਣਾ ॥੧॥

**ਬੇਨਤੀ :** ਹੇ ਸ੍ਰਿਸਟੀ ਦੇ (ਆਦਿ) ਮੁੱਢ ਸਰੂਪ ਅਕਾਲ ਪੁਰਖ ਵਾਹਿਗੁਰੂ ਜੀ! (ਤੂ) ਤੁਸੀਂ ਸਤਜੁਗ, ਤ੍ਰੇਤਾ ਆਦਿਕ ਜੁਗਾਂ ਵਿਚ ਵੀ (ਦਇਆਲੁ) ਦਇਆ ਦਾ ਘਰ ਹੋ। ਇਸ ਲਈ (ਠਾਕੁਰ) ਮਾਲਕ ਵਾਹਿਗੁਰੂ ਜੀ ਅਸੀਂ (ਤੇਰੀ) ਤੁਹਾਡੀ (ਸਰਣਾ) ਸਰਣ ਵਿਚ ਆਏ ਹਾਂ।

## ਤੂ ਦਾਤੌ, ਹਮ ਜਾਚਿਕਾ; ਹਰਿ ਦਰਸਨੁ ਦੀਜੈ ॥

ਹੇ ਮਹਾਰਾਜ! (ਤੂ) ਤੁਸੀਂ ਜੁਗਾਂ ਜੁਗਾਂਤਰਾ ਵਿਚ (ਦਾਤੌ) ਦਾਤਾਂ ਨੂੰ ਦੇਣ ਵਾਲੇ ਹੋ।

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥** *(ਅੰਗ : ੨੫੭)*

ਅਤੇ (ਹਮ) ਅਸੀਂ ਆਪ ਜੀ ਦੇ (ਜਾਚਿਕਾ) ਮੰਗਤੇ ਹਾਂ। ਹੇ (ਹਰਿ) ਪ੍ਰਮੇਸਰ ਜੀ ! ਆਪ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਆਪ ਜੀ ਦੇ ਪਵਿੱਤਰ ਦਰਸ਼ਨ ਬਖਸ਼ਣਾ ਕਰੋ।

## ਗੁਰਮੁਖਿ ਨਾਮੁ ਧਿਆਈਐ; ਮਨ ਮੰਦਰੁ ਭੀਜੈ ॥੧॥ ਰਹਾਉ ॥

**ਉੱਤਰ :** ਹੇ ਭਾਈ ! ਜੇਕਰ ਗੁਰਮੁਖ ਬਣ ਕੇ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਪ੍ਰਮੇਸਰ ਦੇ ਨਾਮ ਨੂੰ ਧਿਆਉਣਾ ਕਰੀਏ ਤਾਂ (ਮੰਦਰੁ) ਬਾਂਦਰ ਦੀ ਨਿਆਈਂ ਚੰਚਲ ਮਨ ਨਾਮ ਵਿਚ (ਭੀਜੈ) ਭਿੱਜ ਭਾਵ ਮੰਨ ਜਾਂਦਾ ਹੈ। **ਵਾ:** ਜੋ (ਮੰਦਰੁ) ਸ਼੍ਰੋਮਣੀ ਅਧਿਸ਼ਠਾਨ ਸਰੂਪ ਬ੍ਰਹਮ ਹੈ। ਉਸ ਦੀ ਪ੍ਰਾਪਤੀ ਵਿਚ ਮਨ ਭਿੱਜ ਜਾਂਦਾ ਹੈ। **ਵਾ:** ਜੋ ਮਨ ਦੇ (ਮੰਦਰੁ) ਅੰਦਰ ਵਾਹਿਗੁਰੂ ਹੈ ਉਸ ਵਿਚ ਮਨ ਭਿੱਜ ਜਾਂਦਾ ਹੈ।

## ਕੂੜਾ ਲਾਲਚੁ ਛੋਡੀਐ; ਤਉ ਸਾਚੁ ਪਛਾਣੈ ॥

ਜੇਕਰ ਖਾਣ, ਪੀਣ ਅਤੇ ਪਹਿਨਣ ਦੇ (ਕੂੜਾ) ਝੂਠੇ ਪਦਾਰਥਾਂ ਦੇ ਲਾਲਚ ਨੂੰ (ਛੋਡੀਐ) ਛੱਡ ਦਈਏ (ਤਉ) ਤਾਂ (ਸਾਚੁ) ਸੱਚ ਸਰੂਪ ਦੀ (ਪਛਾਣੈ) ਪਛਾਣ ਹੋ ਜਾਂਦੀ ਹੈ। **ਵਾ:** ਸੱਚਾ ਪ੍ਰਮੇਸਰ ਪਛਾਣ ਲੈਂਦਾ ਹੈ ਕਿ ਹੁਣ ਇਸਦੇ ਅੰਦਰ ਕੋਈ ਵੀ ਲਾਲਚ ਬਾਕੀ ਨਹੀਂ ਹੈ। ਇਸ ਲਈ ਹੁਣ ਇਹ ਮੇਰੀ ਪ੍ਰਾਪਤੀ ਦੇ ਲਾਇਕ ਬਣ ਗਿਆ ਹੈ।

## ਗੁਰ ਕੈ ਸਬਦਿ ਸਮਾਈਐ; ਪਰਮਾਰਥੁ ਜਾਣੈ ॥੨॥

ਜੇਕਰ ਗੁਰਾਂ (ਕੈ) ਦੇ ਦੁਆਰਾ ਦਿੱਤਾ ਗਿਆ ਸ਼ਬਦ ਰਿਦੇ ਵਿਚ (ਸਮਾਈਐ) ਸਮਾ ਜਾਵੇ **ਵਾ:** ਜਦੋਂ ਗੁਰਾਂ ਦੇ ਸ਼ਬਦ ਦੀ ਕਮਾਈ ਵਿਚ ਮਸਤ ਹੋ ਕੇ ਵਾਹਿਗੁਰੂ ਜੀ ਵਿਚ (ਸਮਾਈਐ) ਅਭੇਦ ਹੋ ਜਾਈਏ ਤਾਂ (ਪਰਮ+ਅਰਥੁ) ਤੱਤ ਸਿਧਾਂਤ ਨੂੰ, ਤੱਤ ਸਰੂਪ ਦੇ ਗਿਆਨ ਨੂੰ (ਜਾਣੈ) ਜਾਣ ਲਈਦਾ ਹੈ।

## ਇਹੁ ਮਨੁ ਰਾਜਾ ਲੋਭੀਆ; ਲੁਭਤਉ ਲੋਭਾਈ ॥

ਇਹ ਮਨ ਕੁਸੰਗਤ ਕਰਨੇ ਕਰਕੇ (ਲੋਭੀਆ) ਲਾਲਚੀਆਂ ਦਾ ਰਾਜਾ ਬਣਿਆ ਹੋਇਆ ਹੈ। **ਵਾ:** ਇਹ ਮਨ ਰਜੋ ਗੁਣ ਦੇ ਪ੍ਰਤਾਪ ਕਰਕੇ ਲੋਭੀ ਪੁਰਸ਼ਾਂ ਦਾ ਚੱਕਰਵਰਤੀ ਰਾਜਾ ਬਣਿਆ ਬੈਠਾ ਹੈ। ਜਿਸ ਦੇ ਇੰਦਰੇ ਸਿਪਾਹੀ, ਬਿਰਤੀਆਂ ਰਾਣੀਆਂ, ਸੰਸਕਾਰ ਵਜੀਰ ਹਨ ਅਤੇ ਇਹ (ਲੁਭਤਉ) ਲੁਭਾਇਮਾਨ ਕਰਨ ਵਾਲੇ ਪਦਾਰਥਾਂ ਵਿਚ ਹੇੜੀ ਦੀ ਨਿਆਈਂ (ਲੋਭਾਈ) ਲੁਭਾਇਮਾਨ ਹੋਇਆ ਰਹਿੰਦਾ ਹੈ। ਭਾਵ ਇਸਦੀ ਬਿਰਤੀ ਰਾਤ ਦਿਨੇ ਹੀ ਲੁਭਾਇਮਾਨ ਕਰਨ ਵਾਲੇ ਪਦਾਰਥਾਂ ਦੇ ਦੇਖਣ, ਸੁਣਨ ਅਤੇ ਸੁੰਘਣ ਵਿਚ ਲੱਗੀ ਰਹਿੰਦੀ ਹੈ। **ਵਾ:** ਜਿਵੇਂ **"ਮਿਠੈ ਮਖੁ ਮੁਆ ਕਿਉ ਲਏ ਉਡਾਰੀ ॥"** ਮੱਖੀ ਮਿੱਠੇ ਗੁੜ ਦੇ ਲੋਭ ਕਰਕੇ ਉਸੇ ਵਿਚ ਹੀ ਲੁਭਾਇਮਾਨ ਹੋ ਕੇ ਆਪਣੇ ਖੰਭ ਤੁੜਾ ਕੇ ਮਰ ਜਾਂਦੀ ਹੈ। ਇਵੇਂ ਹੀ ਮਿੱਠੇ ਗੁੜ ਦੀ ਨਿਆਈਂ ਮਾਇਆ ਹੈ ਜਿਸ ਵਿਚ ਮੋਹ ਰੂਪ ਸਲਾਭ ਭਰੀ ਹੋਈ ਹੈ ਅਤੇ ਇਹ ਜੀਵ ਮਾਇਆ ਰੂਪ ਮਿੱਠੇ ਗੁੜ ਤੇ ਲੁਭਾਇਮਾਨ ਹੋ ਕੇ ਆਪਣੇ ਬਿਧ-ਨਿਖੇਧ ਰੂਪ ਖੰਭਾਂ ਨੂੰ ਤੁੜਾ ਕੇ ਵਿਸ਼ਿਆਂ ਵਿਚ ਹੀ ਨਾਸ਼ ਹੋ ਜਾਂਦਾ ਹੈ।

## ਗੁਰਮੁਖਿ ਲੋਭੁ ਨਿਵਾਰੀਐ; ਹਰਿ ਸਿਉ ਬਣਿ ਆਈ ॥੩॥

ਹੇ ਭਾਈ ! ਗੁਰਮੁਖ ਜਨਾਂ ਦੀ ਸੰਗਤ ਕਰਕੇ ਖਾਣ, ਪੀਣ ਅਤੇ ਭੋਗਣ ਦੇ (ਲੋਭੁ) ਲਾਲਚ ਨੂੰ (ਨਿਵਾਰੀਐ) ਨਿਰਵਿਰਤ ਕਰ ਲਈਦਾ ਹੈ ਅਤੇ ਲੋਭ ਦੀ ਨਵਿਰਤੀ ਕਰਨੇ ਕਰਕੇ ਗੁਰਮੁਖ ਪੁਰਖਾਂ ਦੀ (ਹਰਿ) ਪ੍ਰਮੇਸਰ ਦੇ ਨਾਲ ਪ੍ਰੀਤੀ ਬਣ (ਆਈ) ਆਉਂਦੀ ਹੈ।

## ਕਲਰਿ ਖੇਤੀ ਬੀਜੀਐ; ਕਿਉ ਲਾਹਾ ਪਾਵੈ ॥

ਹੇ ਭਾਈ! ਜਿਸ ਪ੍ਰਕਾਰ ਕਲਰ ਵਾਲੀ (ਖੇਤੀ) ਜ਼ਮੀਨ ਵਿਚ ਬੀਜ (ਬੀਜੀਐ) ਬੀਜ ਦੇਈਏ ਤਾਂ (ਲਾਹਾ) ਲਾਭ (ਕਿਉ) ਕਿਵੇਂ ਪ੍ਰਾਪਤ ਹੋ ਸਕਦਾ ਹੈ? ਭਾਵ ਜਿਹੜਾ ਚੰਗੀ ਖੇਤੀ ਵਿਚ ਹਜ਼ਾਰ ਗੁਣਾਂ ਲਾਭ ਪ੍ਰਾਪਤ ਹੋ ਜਾਂਦਾ ਹੈ, ਉਹ ਲਾਭ ਤਾਂ ਕੀ ਪ੍ਰਾਪਤ ਹੋਣਾ ਸੀ। ਸਗੋਂ ਬੀਜਿਆ ਹੋਇਆ ਬੀਜ ਵੀ ਵਿਅਰਥ ਹੀ ਚਲਾ ਜਾਂਦਾ ਹੈ। ਇਸੇ ਪ੍ਰਕਾਰ ਹੀ ਨਿਸ਼ਰਧਕ ਆਦਮੀ ਦਾ ਹਿਰਦਾ ਕਲਰ ਜ਼ਮੀਨ ਦੀ ਨਿਆਈਂ ਹੈ। ਜਿਸ ਵਿਚ ਕੇਵਲ ਪਾਪਾਂ ਰੂਪ ਕੱਲਰ ਹੀ ਭਰਿਆ ਹੋਇਆ ਹੈ। ਜੇਕਰ ਉਸ ਨਿਸ਼ਰਧਕ ਆਦਮੀ ਦੇ ਹਿਰਦੇ ਰੂਪ ਕਲਰ ਵਾਲੀ (ਖੇਤੀ) ਜ਼ਮੀਨ ਵਿਚ ਗੁਰਾਂ ਦੇ ਉਪਦੇਸ਼ ਰੂਪ ਖੇਤੀ ਬੀਜ ਦੇਈਏ। ਤਾਂ ਉਹ ਉਸ ਵਿਚੋਂ ਬ੍ਰਹਮਾਨੰਦ, ਮੁਕਤੀ ਰੂਪ (ਲਾਹਾ) ਲਾਭ ਨੂੰ (ਕਿਉ) ਕਿਸ ਪ੍ਰਕਾਰ (ਪਾਵੈ) ਪ੍ਰਾਪਤ ਕਰ ਸਕੇਗਾ? ਭਾਵ ਕਦੇ ਵੀ ਪ੍ਰਾਪਤ ਨਹੀਂ ਕਰ ਸਕੇਗਾ। **ਵਾ:** ਜੇ ਸ਼ੁੱਭ ਗੁਣਾਂ ਰੂਪ ਖੇਤੀ ਕਰਨ ਨੂੰ ਕਹੀਏ ਤਾਂ ਕੀ ਲਾਭ ਪ੍ਰਾਪਤ ਕਰ ਸਕਦਾ ਹੈ ਭਾਵ ਕੋਈ ਲਾਭ ਪ੍ਰਾਪਤ ਨਹੀਂ ਕਰ ਸਕਦਾ। ਅਰਥਾਤ ਉਸ ਦੇ ਅੰਦਰ ਨਾ ਤਾਂ ਵਿਵੇਕ-ਵੈਰਾਗ ਰੂਪ ਬੂਟੇ ਅਤੇ ਨਾ ਹੀ ਗਿਆਨ ਰੂਪ ਕਲਪਤਰ ਪੈਦਾ ਹੋਵੇਗਾ।

## ਮਨਮੁਖੁ, ਸਚਿ ਨ ਭੀਜਈ; ਕੂੜੁ ਕੂੜਿ ਗਡਾਵੈ ॥੪॥

ਉਹਨਾਂ ਮਨਮੁਖ ਲੋਕਾਂ ਦਾ ਮਨ ਕਦੇ ਵੀ (ਸਚਿ) ਸੱਚੇ ਨਾਮ ਵਿਚ (ਭੀਜਈ) ਭਿੱਜਦਾ ਭਾਵ ਮੰਨਦਾ ਨਹੀਂ ਹੈ। ਭਾਵ ਉਹ ਹਮੇਸ਼ਾਂ ਬੇਮੁਖ ਹੀ ਰਹਿੰਦੇ ਹਨ ਅਤੇ (ਕੂੜੁ ਕੂੜਿ) ਕੂੜੇ ਪੁਰਸ਼ ਕੂੜਿਆਂ ਪੁਰਸ਼ਾਂ ਵਿਚ ਹੀ (ਗਡਾਵੈ) ਮਿਲਦੇ ਹਨ। **ਵਾ:** ਉਹ (ਕੂੜੁ) ਝੂਠ ਬੋਲਣ ਵਾਲੇ ਪੁਰਸ਼ (ਕੂੜਿ) ਝੂਠੇ ਪਦਾਰਥਾਂ ਵਿਚ ਹੀ (ਗਡਾਵੈ) ਗੱਡੇ ਭਾਵ ਮਿਲੇ ਰਹਿੰਦੇ ਹਨ। **ਵਾ:** ਜਿਵੇਂ ਕਾਂ ਬਿਸਟਾ ਖਾ ਕੇ ਹੀ ਪ੍ਰਸੰਨ ਹੁੰਦੇ ਹਨ। ਇਸੇ ਪ੍ਰਕਾਰ ਹੀ ਝੂਠ ਬੋਲਣ ਵਾਲੇ ਪੁਰਸ਼ ਝੂਠ ਬੋਲ-ਬੋਲ ਕੇ ਹੀ ਖੁਸ਼ ਹੁੰਦੇ ਹਨ ਅਤੇ ਆਪਣੇ ਚਿੱਤ ਨੂੰ ਝੂਠੇ ਪਦਾਰਥਾਂ ਵਿਚ ਹੀ ਗਡਾਉਂਦੇ ਭਾਵ ਮੇਲਦੇ ਹਨ।

**ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥** (ਅੰਗ : ੬੪੬)

**ਵਾ:** ਝੂਠ ਬੋਲਣ ਵਾਲੇ ਝੂਠ ਵਿਚ ਹੀ ਗੱਡੇ ਜਾਂਦੇ ਹਨ ਭਾਵ ਨਰਕ ਆਦਿਕ ਟੇਡੀਆਂ ਜੂਨਾਂ ਵਿਚ ਮੇਲੇ ਜਾਂਦੇ ਹਨ।

**ਕੂਫਰ ਗੋਅ ਕੁਫਰਾਣੈ ਪਇਆ ਦਝਸੀ ॥** (ਅੰਗ : ੧੪੨)

**ਵਾ:** ਝੂਠੇ ਆਦਮੀ ਦੇ ਹਿਰਦੇ ਅੰਦਰ ਕੇਵਲ ਝੂਠ ਦੀ ਗੱਲ ਹੀ ਗੱਡਦੀ ਭਾਵ ਵੱਸਦੀ ਹੈ, ਕਦੇ ਵੀ ਸੱਚੀ ਗੱਲ ਨਹੀਂ ਵੱਸਦੀ। **ਵਾ:** ਮਨਮੁਖ ਪੁਰਸ਼ ਮੁੱਖੋਂ ਵੀ ਕੂੜ ਹੀ ਬੋਲਦੇ ਹਨ ਅਤੇ ਉਹਨਾਂ ਦੇ ਅੰਦਰ ਵੀ ਕੂੜ ਹੀ ਮਿਲਿਆ ਹੋਇਆ ਹੈ। **ਵਾ:** ਜੋ ਕੂੜੇ ਹਨ ਉਹ ਸਦਾ ਕੂੜ ਬੋਲਣ ਵਿੱਚ ਹੀ (ਗਡਾਵੈ) ਮਿਲਦੇ ਹਨ।

## ਲਾਲਚੁ ਛੋਡਹੁ ਅੰਧਿਹੋ; ਲਾਲਚਿ ਦੁਖੁ ਭਾਰੀ ॥

ਹੇ (ਅੰਧਿਹੋ) ਅਗਿਆਨੀਓ! ਭੋਗਾਂ ਆਦਿਕਾਂ ਦੇ ਲਾਲਚ ਨੂੰ (ਛੋਡਹੁ) ਛੱਡ ਦਿਉ ਕਿਉਂਕਿ ਵਿਸ਼ੇ ਭੋਗਣ ਅਤੇ ਧਨ ਪਦਾਰਥ ਆਦਿਕ ਜੋੜਨ ਦੇ ਲਾਲਚ ਕਰਕੇ ਨਰਕ ਆਦਿਕ ਦਾ ਭਾਰੀ ਦੁੱਖ ਪ੍ਰਾਪਤ ਹੁੰਦਾ ਹੈ।

## ਸਾਚੌ ਸਾਹਿਬੁ ਮਨਿ ਵਸੈ; ਹਉਮੈ ਬਿਖੁ ਮਾਰੀ ॥੫॥

ਹੇ ਭਾਈ! ਜੇਕਰ (ਸਾਚੌ) ਸੱਚਾ (ਸਾਹਿਬੁ) ਮਾਲਕ ਪ੍ਰਮੇਸਰ ਗੁਰਾਂ ਦੁਆਰਾ ਮਨ ਵਿਚ (ਵਸੈ) ਵੱਸ ਜਾਵੇ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹਉਮੈ ਅਤੇ (ਬਿਖੁ) ਵਿਸ਼ਿਆਂ ਦੀ (ਬਿਖੁ) ਵਿਹੁ ਨੂੰ (ਮਾਰੀ) ਮਾਰ ਦਿੰਦਾ ਹੈ।

**ਅਥਵਾ :** ਜਿੰਨ੍ਹਾਂ ਦੇ ਮਨ ਵਿਚ ਮਾਲਕ ਦਾ ਸੱਚਾ ਨਾਮ ਵੱਸਿਆ ਹੈ, ਉਹਨਾਂ ਦੀ ਦੇਹ ਦੀ ਹੰਗਤਾ ਰੂਪ ਵਿਹੁ ਵੀ ਮਾਰ ਦਿੱਤੀ ਹੈ।

## ਦੁਬਿਧਾ ਛੋਡਿ ਕੁਵਾਟੜੀ; ਮੂਸਹੁਗੇ ਭਾਈ ॥

ਹੇ ਭਾਈ ! (ਦੁਬਿਧਾ) ਦੋ ਬਿਧੀਆਂ ਰੂਪ, ਦੁਚਿਤੇ-ਪੁਣੇ (ਕੁਵਾਟੜੀ) ਖੋਟੀ ਵਾਟ ਨੂੰ (ਛੋਡਿ) ਛੱਡ ਦਿਉ ਕਿਉਂਕਿ ਇਸ ਰਸਤੇ ਉਪਰ ਤੁਰਨ ਕਰਕੇ ਤੁਸੀਂ ਟੇਡੀਆਂ ਜੂਨਾਂ ਨੂੰ ਪ੍ਰਾਪਤ ਹੋਣ ਰੂਪ (ਮੂਸਹੁਗੇ) ਲੁੱਟੇ ਜਾਉਗੇ। **ਵਾ:** ਜਦੋਂ ਪ੍ਰਾਲਬਧ ਖਤਮ ਹੋ ਜਾਵੇਗੀ ਤਾਂ ਉਦੋਂ ਸਕਾਮ ਕਰਮਾਂ ਰੂਪ ਰਸਤੇ ਵਿਚ ਲੁੱਟੇ ਜਾਉਗੇ। **ਵਾ:** ਇਸ ਲੋਕ ਵਿਚ ਕਾਮ ਆਦਿਕ ਅਤੇ ਪ੍ਰਲੋਕ ਵਿਚ ਜਮਦੂਤ ਲੁੱਟ ਲੈਣਗੇ।

## ਅਹਿਨਿਸਿ ਨਾਮੁ ਸਲਾਹੀਐ; ਸਤਿਗੁਰ ਸਰਣਾਈ ॥੬॥

ਇਸ ਲਈ ਹੇ ਭਾਈ ! (ਅਹਿਨਿਸਿ) ਦਿਨ ਰਾਤ ਹੀ ਪ੍ਰਮੇਸਰ ਦੇ ਨਾਮ ਦੀ (ਸਲਾਹੀਐ) ਸਿਫਤ ਕਰਦੇ ਰਹੋ।

**ਪ੍ਰਸ਼ਨ :** ਮਹਾਰਾਜ ! ਜੇਕਰ ਸਾਡੇ ਕੋਲੋਂ ਪ੍ਰਮੇਸਰ ਦੀ ਸਿਫਤ ਨਾ ਹੁੰਦੀ ਹੋਵੇ ਤਾਂ ਸਿਫਤ ਕਰਨ ਲਈ ਕੀ ਕਰਨਾ ਕਰੀਏ?

**ਉੱਤਰ :** ਉਸ ਵਾਹਿਗੁਰੂ ਜੀ ਦੀ ਸਿਫਤ ਕਰਨ ਲਈ ਸਤਿਗੁਰਾਂ ਦੀ (ਸਰਣਾਈ) ਸ਼ਰਨੀ ਪੈਣਾ ਕਰੋ ਕਿਉਂਕਿ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਲੈ ਕੇ ਹੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਸਿਫਤ ਹੋ ਸਕਦੀ ਹੈ।

**ਪ੍ਰਸ਼ਨ :** ਮਨਮੁਖ ਕੈਸਾ ਹੈ?

## ਮਨਮੁਖ, ਪਥਰੁ ਸੈਲੁ ਹੈ; ਧ੍ਰਿਗੁ ਜੀਵਣੁ ਫੀਕਾ ॥

**ਉੱਤਰ :** ਜੋ ਮਨਮੁਖ ਪੁਰਸ਼ ਦਾ ਚਿਤ (ਸੈਲੁ) ਖੁਸ਼ਕ ਪੱਥਰ ਦੀ ਨਿਆਈਂ ਹੈ। **ਵਾ:** ਪੱਥਰ ਦੀ ਨਿਆਈਂ (ਸੈਲੁ) ਭਾਰੇ ਸੁਭਾਅ ਵਾਲਾ ਹੈ ਅਤੇ ਉਸਦੇ (ਜੀਵਣੁ) ਜਿਉਣ 'ਤੇ (ਧ੍ਰਿਗੁ) ਧ੍ਰਿਕਾਰ ਹੈ। ਕਿਉਂਕਿ ਉਹ ਹਰੇਕ ਦੇ ਨਾਲ (ਫੀਕਾ) ਕੌੜਾ ਬਚਨ ਹੀ ਬੋਲਦਾ ਹੈ, ਬੇਰਸੀ ਵਾਲੀਆਂ ਗੱਲਾਂ ਹੀ ਕਰਦਾ ਹੈ। **ਵਾ:** ਉਸਦੇ ਜੀਵਨ ਨੂੰ ਧ੍ਰਿਕਾਰ ਹੈ। ਜਿਹੜਾ ਵਿਸ਼ਿਆਂ ਰੂਪ ਫਿਕੇ ਰਸ ਅਤੇ ਫਿਕੇ ਬਚਨ ਬੋਲਣ ਵਿਚ ਹੀ ਫਸਿਆ ਹੋਇਆ ਹੈ। **ਵਾ:** ਜਿਸ ਦਾ ਤਨ ਤੇ ਮਨ (ਫੀਕਾ) ਫਿਕਾ ਹੋ ਗਿਆ ਹੈ।

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥** *(ਅੰਗ : ੪੭੩)*

## ਜਲ ਮਹਿ ਕੇਤਾ ਰਾਖੀਐ; ਅਭ ਅੰਤਰਿ ਸੂਕਾ ॥੭॥

ਜਿਸ ਪ੍ਰਕਾਰ ਪੱਥਰ ਨੂੰ (ਜਲ) ਪਾਣੀ ਵਿਚ ਭਾਵੇਂ (ਕੇਤਾ) ਕਿੰਨਾ ਚਿਰ ਹੀ (ਰਾਖੀਐ) ਰੱਖ ਛੱਡੀਏ ਫਿਰ ਵੀ ਅੰਦਰੋਂ (ਸੂਕਾ) ਸੁੱਕਾ ਹੀ ਰਹਿੰਦਾ ਹੈ ਅਤੇ ਜੇਕਰ ਪੱਥਰਾਂ ਨੂੰ ਆਪਸ ਵਿਚ ਰਗੜੀਏ ਤਾਂ ਚੰਗਿਆੜੇ ਹੀ ਨਿਕਲਦੇ ਹਨ। ਇਸੇ ਪ੍ਰਕਾਰ ਹੀ ਮਨਮੁਖ ਲੋਕਾਂ ਨੂੰ ਸ਼ਾਸਤਰ ਗਿਆਨ ਰੂਪ ਜਲ ਵਿਚ ਭਾਵੇਂ ਸੈਂਕੜੇ ਵਰ੍ਹੇ ਹੀ ਰੱਖ ਛੱਡੀਏ ਪਰ ਉਹਨਾਂ ਦਾ (ਅਭ) ਹਿਰਦਾ (ਅੰਤਰਿ) ਅੰਦਰੋਂ (ਸੂਕਾ) ਸੁੱਕਾ ਹੀ ਰਹਿੰਦਾ ਹੈ। ਭਾਵ ਉਹ ਨਿਸ਼ਰਧਕ ਤੇ ਧਾਰਨਾ ਤੋਂ ਰਹਿਤ ਹੀ ਰਹਿੰਦੇ ਹਨ ਅਤੇ ਉਹਨਾਂ ਦੇ ਅੰਦਰੋਂ ਈਰਖਾ ਰੂਪ ਅੱਗ ਹੀ ਨਿਕਲਦੀ ਹੈ।

## ਹਰਿ ਕਾ ਨਾਮੁ ਨਿਧਾਨੁ ਹੈ; ਪੂਰੈ ਗੁਰਿ ਦੀਆ ॥

ਹੇ ਭਾਈ ! ਜੋ (ਹਰਿ) ਪ੍ਰਮੇਸਰ (ਕਾ) ਦਾ ਨਾਮ ਰੂਪ (ਨਿਧਾਨੁ) ਖਜ਼ਾਨਾ ਹੈ, ਉਹ (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ ਕਿਰਪਾ ਕਰਕੇ ਸਾਨੂੰ ਬਖਸ (ਦੀਆ) ਦਿੱਤਾ ਹੈ।

## ਨਾਨਕ, ਨਾਮੁ ਨ ਵੀਸਰੈ; ਮਥਿ ਅੰਮ੍ਰਿਤੁ ਪੀਆ ॥੮॥੧੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਨੂੰ ਪ੍ਰਮੇਸਰ ਦਾ ਨਾਮ ਕਦੇ ਵੀ ਨਹੀ (ਵੀਸਰੈ) ਭੁੱਲਦਾ, ਉਹ ਸਤਿਗੁਰਾਂ ਦੇ ਉਪਦੇਸ਼ ਰੂਪ ਦੁੱਧ ਨੂੰ ਆਪਣੇ ਅੰਤਹਕਰਣ ਰੂਪ ਚਾਟੀ ਵਿਚ ਪਾ ਕੇ ਵਿਵੇਕ ਰੂਪ ਮਧਾਣੀ ਨਾਲ ਵਿਚਾਰ ਰੂਪ (ਮਥਿ) ਰਿੜਕ ਕੇ ਬ੍ਰਹਮਾਨੰਦ ਰੂਪ ਅੰਮ੍ਰਿਤ ਨੂੰ (ਪੀਆ) ਪੀਂਦੇ ਹਨ।

**ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥** *(ਅੰਗ : ੧੩੬੫)*

## ਆਸਾ ਮਹਲਾ ੧ ॥

**ਉਥਾਨਕਾ :**

ਇਕ ਸੱਤਾ ਨਾਮ ਦੇ ਸਿੱਖ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਮੇਰਾ ਇਕ ਪੁੱਤਰ ਪਹਿਲਾਂ ਹੀ ਮਰ ਚੁੱਕਾ ਹੈ, ਇਕ ਹੁਣ ਮਰ ਗਿਆ ਹੈ। ਮੈਂ ਬੜਾ ਦੁਖੀ ਹਾਂ। ਇਉਂ ਕਹਿ ਕੇ ਇਹ ਸਿੱਖ ਰੋ ਪਿਆ। ਇਹ ਵੇਖ ਕਿ ਸਤਿਗੁਰੂ ਸਾਹਿਬ ਜੀ ਇਸ ਸਿੱਖ ਦੇ ਤਾਈਂ ਸ਼ੁੱਭ ਸਿੱਖਿਆ ਦਿੰਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਚਲੇ ਚਲਣਹਾਰ; ਵਾਟ ਵਟਾਇਆ ॥

ਹੇ ਭਾਈ! ਗੁਰਮੁਖ ਸੰਸਾਰ ਦੀ ਵਾਟ ਵਟਾ ਕੇ ਪ੍ਰਮੇਸ਼ਰ ਦੀ ਤਰਫ਼ ਚਲਣ ਵਾਲੇ ਹੋ ਕੇ ਚੱਲਦੇ ਹਨ।

**ਅਥਵਾ :** ਮਨਮੁਖ ਪ੍ਰਮੇਸਰ ਦੀ ਵਾਟ ਵਟਾ ਕੇ ਸੰਸਾਰ ਦੀ ਤਰਫ਼ ਚੱਲਣ ਵਾਲੇ ਹੋ ਕੇ ਚੱਲਦੇ ਹਨ।

**ਅਥਵਾ :** ਗੁਰਮੁਖ ਤਾਂ ਚਲਣ ਵਾਲੇ ਹੋ ਕੇ ਪ੍ਰਮੇਸਰ ਦੀ ਤਰਫ਼ ਚੱਲਦੇ ਹਨ ਅਤੇ ਮਨਮੁਖਾਂ ਨੇ ਪ੍ਰਮੇਸਰ ਦੀ ਵਾਟ ਹੀ ਵਟਾ ਦਿੱਤੀ ਹੈ। ਭਾਵ ਉਹ ਪ੍ਰਮੇਸਰ ਦੀ ਤਰਫੋਂ ਬੇਮੁੱਖ ਹੋ ਗਏ ਹਨ।

**ਅਥਵਾ :** ਗੁਰਮੁਖਾਂ ਨੇ ਸੰਸਾਰ ਦੀ ਵਾਟ ਵਟਾ ਦਿੱਤੀ ਹੈ ਅਤੇ ਮਨਮੁਖ ਸੰਸਾਰ ਵਿੱਚ ਚੱਲਣ ਵਾਲੇ ਹੋ ਕੇ ਚੱਲਦੇ ਹਨ।

**ਅਥਵਾ :** ਗੁਰਮੁਖ ਤਾਂ ਸੰਸਾਰ ਦਾ ਰਸਤਾ ਵਟਾ ਕੇ ਭਗਤੀ ਦੇ ਰਸਤੇ ਵਿਚ ਚੱਲਦੇ ਹਨ ਤੇ ਮਨਮੁਖ ਸੰਸਾਰ ਦੇ ਰਸਤੇ ਵਿਚ ਚਲਦੇ ਹਨ।

**ਅਥਵਾ :** ਜਿਹੜੇ ਗੁਰਾਂ ਦੇ ਉਪਦੇਸ਼ ਦੁਆਰਾ (ਚਲਣਹਾਰ) ਚਲਣ ਵਾਲੇ ਹੋ ਕੇ (ਚਲੇ) ਗੁਰਮਤਿ ਅੰਦਰ ਚਲਦੇ ਹਨ। ਉਹਨਾਂ ਨੇ ਜੰਮਣ-ਮਰਣ ਦੇ (ਵਾਟ) ਰਸਤੇ ਨੂੰ (ਵਟਾਇਆ) ਵਟਾ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਕੁਸੰਗਤ ਦਾ (ਵਾਟ) ਰਸਤਾ (ਵਟਾਇਆ) ਵਟਾ ਲਿਆ ਹੈ। ਉਹ ਚੱਲਣ ਵਾਲੇ ਹੋ ਕੇ ਸਚਖੰਡ ਨੂੰ ਚਲੇ ਗਏ ਹਨ। ਭਾਵ ਉਹ ਆਵਾਗਉਣ ਤੋਂ ਰਹਿਤ ਹੋ ਗਏ ਹਨ।

**ਅਥਵਾ :** ਜਿਹੜੇ ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਵਿਚ ਚਲੇ ਗਏ ਹਨ। ਉਹਨਾਂ ਨੇ ਜੰਮਣ-ਮਰਣ ਦੀਆਂ ਜੂਨਾਂ ਦੇ ਰਸਤੇ ਨੂੰ ਵਟਾ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਸਾਧਸੰਗਤ ਵੱਲੋਂ ਆਪਣਾ ਰਸਤਾ ਵਟਾ ਲਿਆ ਹੈ। ਭਾਵ ਜੋ ਹਰ ਵਕਤ ਕੁਸੰਗਤ ਹੀ ਕਰਦੇ ਰਹਿੰਦੇ ਹਨ। ਉਹ ਚੱਲਣ ਵਾਲੇ ਹੋ ਕੇ ਚੌਰਾਸੀ ਲੱਖ ਜੂਨਾਂ ਵਿਚ ਹੀ ਚਲਦੇ ਭਾਵ ਭਾਉਂਦੇ ਫਿਰਦੇ ਹਨ, ਕਦੇ ਵੀ ਮੁਕਤ ਨਹੀਂ ਹੁੰਦੇ।

## ਧੰਧੁ ਪਿਟੇ ਸੰਸਾਰੁ; ਸਚੁ ਨ ਭਾਇਆ ॥੧॥

ਹੇ ਭਾਈ! ਜਿੰਨਾਂ ਨੂੰ ਪ੍ਰਮੇਸਰ ਦਾ (ਸਚੁ) ਸੱਚਾ ਨਾਮ (ਭਾਇਆ) ਚੰਗਾ ਨਹੀਂ ਲੱਗਦਾ। ਉਹ (ਸੰਸਾਰੁ)

ਸੰਸਾਰੀ ਲੋਕ (ਧੰਧੁ ਪਿਟੇ) ਧੰਧਿਆਂ ਵਾਸਤੇ ਪਿਟਦੇ ਹਨ ਕਿ ਮੇਰਾ ਆਹ ਕੰਮ ਪੂਰਾ ਨਹੀਂ ਹੋਇਆ, ਫਲਾਨਾ ਕੰਮ ਪੂਰਾ ਨਹੀਂ ਹੋਇਆ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਨੂੰ ਵਾਹਿਗੁਰੂ ਜੀ ਦਾ ਸੱਚਾ ਨਾਮ (ਨ) ਨਿਸ਼ਚੇ ਕਰਕੇ (ਭਾਇਆ) ਚੰਗਾ ਲੱਗਦਾ ਹੈ। ਉਹ ਕਦੇ ਵੀ ਸੰਸਾਰ ਦੇ ਧੰਧਿਆਂ ਲਈ ਪਿਟਦੇ (ਨ) ਨਹੀਂ ਹਨ, ਸਦਾ ਹੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਭਾਣੇ ਵਿਚ ਹੀ ਪ੍ਰਸੰਨ ਰਹਿੰਦੇ ਹਨ।

### ਕਿਆ ਭਵੀਐ, ਕਿਆ ਢੂਢੀਐ; ਗੁਰ ਸਬਦਿ ਦਿਖਾਇਆ ॥

ਹੇ ਭਾਈ! ਦੇਸ ਦਿਸਾਤਰਾਂ ਵਿਚ (ਕਿਆ) ਕੀ (ਭਵੀਐ) ਭਾਉਂਦੇ ਫਿਰੀਏ ਤੇ ਵੇਦ ਸ਼ਾਸਤਰਾਂ ਵਿਚ (ਕਿਆ) ਕੀ (ਢੂਢੀਐ) ਭਾਲਣਾ ਕਰੀਏ। **ਵਾ:** ਤੀਰਥਾਂ ਉੱਤੇ ਕੀ ਭਾਉਂਦੇ ਫਿਰੀਏ ਤੇ ਨੌ ਖੰਡਾਂ, ਮਧੂਬਨ, ਬਿੰਦਰਾਬਨਾ ਵਿਚ ਕੀ ਭਾਲਣਾ ਕਰੀਏ। **ਵਾ:** ਬਾਣਪ੍ਰਸਤੀ ਹੋ ਕੇ ਬਨਾਂ ਵਿਚ ਕੀ ਭਾਉਂਦੇ ਫਿਰੀਏ ਅਤੇ ਜੋਗੀ ਬਣ ਕੇ ਅੰਦਰਲੀਆਂ ਨਾੜੀਆਂ ਨੂੰ ਸੋਧਣਾ ਤੇ ਇੜਾ ਪਿੰਗਲਾ ਆਦਿਕ ਦੁਆਰਾ ਦਸਵੇਂ ਦੁਆਰਾ ਵਿਚ ਬ੍ਰਹਮਰੰਧਰ ਨਾੜੀ ਨੂੰ ਭੰਨ ਕੇ ਬ੍ਰਹਮਲੋਕ ਦੀ ਪ੍ਰਾਪਤੀ ਰੂਪ ਕੀ ਭਾਲਣਾ ਕਰੀਏ? **ਵਾ:** ਚੌਰਾਸੀ ਲੱਖ ਜੂਨਾਂ ਵਿਚ ਕੀ ਭਾਉਂਦੇ ਫਿਰੀਏ ਤੇ ਵੇਦ ਸ਼ਾਸਤਰਾਂ ਦੇ ਕਰਮ ਕਾਡਾਂ ਨੂੰ ਕੀ ਭਾਲਣਾ ਕਰੀਏ। ਜਦੋਂ ਕਿ ਸਤਿਗੁਰੂ ਸਾਹਿਬ ਜੀ ਦੇ (ਸਬਦਿ) ਉਪਦੇਸ਼ ਨੇ ਸਾਨੂੰ ਅਕਾਲ ਪੁਰਖ ਵਾਹਿਗੁਰੂ ਜੀ ਦਾ ਸਰੂਪ ਅੰਦਰੋਂ ਹੀ ਪਰਗਟ ਕਰਕੇ (ਦਿਖਾਇਆ) ਦਿਖਾ ਦਿੱਤਾ ਹੈ।

### ਮਮਤਾ ਮੋਹੁ ਵਿਸਰਜਿਆ; ਅਪਨੈ ਘਰਿ ਆਇਆ ॥੧॥ ਰਹਾਉ ॥

*('ਵਿ-ਸਰਜਿਆ' ਪਾਠ ਬੋਲੋ)*

ਹੇ ਭਾਈ! ਜਦੋਂ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਦ੍ਰਿਸ਼ਟੀ ਕਰਕੇ ਪਦਾਰਥਾਂ ਦੀ ਮਮਤਾ ਅਤੇ ਸਰੀਰਾਂ **ਵਾ:** ਸੰਬੰਧੀਆਂ ਦਾ ਮੋਹ (ਵਿਸਰਜਿਆ) ਵਿਦਾ ਕਰ ਦਿੱਤਾ ਤਾਂ ਉਦੋਂ ਅਸੀਂ ਉਸ ਪ੍ਰਮੇਸਰ ਦੇ ਆਪਣੇ ਸਤਿਸੰਗਤ ਰੂਪ ਘਰ **ਵਾ:** ਸਾਡੇ ਵਿਚ ਆਪਣੇ ਤੁਰੀਆ ਪਦ ਰੂਪ ਘਰ ਵਿਚ ਆ ਕੇ ਇਸਥਿਤ ਹੋ ਗਏ।

**ਅਥਵਾ :** ਜਿੰਨ੍ਹਾਂ ਦੇ ਅੰਦਰ ਮਹਾਰਾਜ ਨੇ ਕਿਰਪਾ ਕਰਕੇ ਮੋਹ-ਮਮਤਾ ਨੂੰ ਵਿਸਰਜਨ ਕਰ ਦਿੱਤਾ ਹੈ, ਪ੍ਰਮੇਸਰ ਉਹਨਾਂ ਮਹਾਂਪੁਰਖਾਂ ਦੇ ਸਰੀਰਾਂ ਨੂੰ ਆਪਣਾ ਘਰ ਜਾਣ ਕੇ ਹਿਰਦੇ ਵਿਚ ਆ ਸਾਖਿਆਤ ਹੋਇਆ ਹੈ।

### ਸਚਿ ਮਿਲੈ ਸਚਿਆਰੁ; ਕੂੜਿ ਨ ਪਾਈਐ ॥

ਹੇ ਭਾਈ! (ਸਚਿਆਰੁ) ਸਚ ਦੀ ਕਮਾਈ **ਵਾ:** ਸੱਚੇ ਨਾਮ ਦੀ ਪ੍ਰਾਪਤੀ ਕਰਨ ਵਾਲਿਆਂ ਨੂੰ ਹੀ (ਸਚਿ ਮਿਲੈ) ਸੱਚਾ ਪ੍ਰਮੇਸਰ ਮਿਲਦਾ ਹੈ ਅਤੇ ਉਸ ਸੱਚੇ ਪ੍ਰਮੇਸਰ ਨੂੰ (ਕੂੜਿ) ਝੂਠੇ ਪੁਰਸ਼ ਕਦੇ ਵੀ ਨਹੀ (ਪਾਈਐ) ਪਾ ਸਕਦੇ।

**ਅਥਵਾ :** ਜੋ ਸਚੇ ਦੇ ਸ੍ਰਵਣ, ਮੰਨਣ, ਨਿਧਿਆਸਣ ਵਿਚ ਮਿਲਦੇ ਹਨ, ਉਹਨਾਂ ਸੱਚ ਦੀ ਪ੍ਰਾਪਤੀ ਵਾਲਿਆਂ ਅੰਦਰ ਕਦੇ ਵੀ ਕੂੜ ਨਹੀਂ ਪਾਈਦਾ ਹੈ। ਭਾਵ ਉਹ ਸ਼ੁੱਧ ਸਰੂਪ ਵਾਲੇ ਹੁੰਦੇ ਹਨ।

**ਅਥਵਾ :** ਸਚਿਆਰ ਪੁਰਖਾਂ ਦੀ ਸੰਗਤ ਕਰਨੇ ਕਰਕੇ ਹੀ ਸੱਚਾ ਪ੍ਰਮੇਸਰ ਮਿਲਦਾ ਹੈ ਅਤੇ (ਕੂੜਿ) ਝੂਠਿਆਂ ਪੁਰਸ਼ਾਂ ਦੀ ਸੰਗਤ ਕਰਨੇ ਕਰਕੇ ਸਤ ਸਰੂਪ ਨੂੰ ਨਹੀਂ ਪਾਈਦਾ ਕਿਉਂਕਿ ਕੂੜਿਆਂ ਦੀ ਸੰਗਤ ਕਰਕੇ ਝੂਠ ਹੀ ਪ੍ਰਾਪਤ ਹੁੰਦਾ ਹੈ।

### ਸਚੇ ਸਿਉ ਚਿਤੁ ਲਾਇ; ਬਹੁੜਿ ਨ ਆਈਐ ॥੨॥

ਹੇ ਭਾਈ! ਜੇਕਰ ਆਪਣੇ ਚਿੱਤ ਨੂੰ ਸਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ (ਸਿਉ) ਨਾਲ (ਲਾਇ) ਲਾ ਲਈਏ ਤਾਂ (ਬਹੁੜਿ) ਫਿਰ ਮੁੜ ਕੇ ਜੂਨਾਂ ਵਿਚ ਨਹੀ (ਆਈਐ) ਆਉਣਾ ਪੈਂਦਾ, ਮੁਕਤ ਹੋ ਜਾਈਦਾ ਹੈ।

## ਮੋਇਆ ਕਉ ਕਿਆ ਰੋਵਹੁ; ਰੋਇ ਨ ਜਾਣਹੂ ॥

ਹੇ ਭਾਈ! ਤੁਸੀਂ (ਮੋਇਆ) ਮਰਿਆਂ ਹੋਇਆਂ (ਕਉ) ਨੂੰ (ਕਿਆ) ਕੀ (ਰੋਵਹੁ) ਰੋਂਦੇ ਹੋ? ਕਿਉਂਕਿ ਉਹ ਮਰੇ ਹੋਏ ਤਾਂ ਤੁਹਾਡੇ (ਰੋਇ) ਰੋਣ ਨੂੰ (ਜਾਣਹੂ) ਜਾਣਦੇ ਹੀ ਨਹੀਂ ਹਨ। ਭਾਵ ਉਹ ਤਾਂ ਪਤਾ ਨਹੀਂ ਕਿਹੜੇ ਕਰਮਾਂ ਦੇ ਮਾਰੇ ਕਿਸ ਜੂਨ ਨੂੰ ਪ੍ਰਾਪਤ ਹੋਏ ਹੋਣਗੇ ਅਤੇ ਤੁਸੀਂ ਲੋਕਾਂ ਨੂੰ ਐਵੇਂ ਹੀ ਰੋ-ਰੋ ਕੇ ਦਿਖਾ ਰਹੇ ਹੋ ਕਿ ਸਾਡਾ ਉਸ ਨਾਲ ਬਹੁਤ ਪਿਆਰ ਹੈ।

**ਅਥਵਾ :** ਜਿਹੜੇ ਪਰਮਾਰਥ ਵੱਲੋਂ ਮਰ ਗਏ ਹਨ ਤੁਸੀਂ ਉਹਨਾਂ ਨੂੰ ਕੀ ਰੋਂਦੇ ਹੋ? ਕਿਉਂਕਿ ਉਹ ਤਾਂ ਤੁਹਾਡੇ ਰੋਣ ਨੂੰ ਜਾਣਦੇ ਹੀ ਨਹੀਂ ਹਨ।

**ਅਥਵਾ :** ਜਿਹੜੇ ਅਗਿਆਨ ਵਿਚ ਮਰ ਗਏ ਹਨ। ਤੁਸੀਂ ਉਹਨਾਂ ਵਾਸਤੇ ਰੋ ਕੇ ਕੀ ਲੈਣਾ ਹੈ? ਕਿਉਂਕਿ ਉਹ ਤਾਂ ਤੁਹਾਡੇ ਰੋਣ ਨੂੰ ਜਾਣਦੇ ਨਹੀਂ ਹਨ।

**ਅਥਵਾ :** ਤੁਸੀਂ ਰੋਣਾ ਜਾਣਦੇ ਹੀ ਨਹੀਂ ਹੋ ਕਿ ਵਿਸ਼ਿਆਂ ਤੇ ਮੋਹ ਵੱਲੋਂ ਮਰ ਕੇ ਪ੍ਰਮੇਸਰ ਦੇ ਵਿਛੋੜੇ ਵਿਚ ਰੋਣਾ ਕਿਵੇਂ ਹੈ।

## ਰੋਵਹੁ ਸਚੁ ਸਲਾਹਿ; ਹੁਕਮੁ ਪਛਾਣਹੂ ॥੩॥

ਹੇ ਭਾਈ! ਜੇ ਰੋਣਾ ਹੀ ਹੈ ਤਾਂ (ਸਚੁ) ਸੱਚੇ ਪ੍ਰਮੇਸਰ ਦੀ (ਸਲਾਹਿ) ਸਿਫਤ ਸਲਾਹ ਵਿਚ (ਰੋਵਹੁ) ਰੋਣਾ ਕਰੋ। **ਵਾ:** ਜੇ ਰੋਣਾ ਹੀ ਹੈ ਤਾਂ ਇਉਂ ਕਹੋ ਕਿ ਮਹਾਰਾਜ! ਸਾਡੇ ਕੋਲੋਂ ਤੇਰੀ ਸਿਫਤ ਨਹੀਂ ਹੋਈ ਹੈ। ਸਾਡੀ ਸਾਰੀ ਜਿੰਦਗੀ ਵਿਅਰਥ ਹੀ ਗੁਜ਼ਰ ਗਈ ਹੈ ਅਤੇ ਸੱਚੇ ਪ੍ਰਮੇਸਰ ਦੇ ਹੁਕਮ ਨੂੰ (ਪਛਾਣਹੂ) ਪਛਾਨਣਾ ਕਰੋ।

**ਅਥਵਾ :** ਹੇ ਭਾਈ ਸੱਚੇ ਪ੍ਰਮੇਸਰ ਦੇ ਸਲਾਹੁਣ ਵਾਸਤੇ (ਰੋਵਹੁ) ਯਤਨ ਕਰੋ ਅਤੇ ਉਸ ਦੇ ਹੁਕਮ ਨੂੰ (ਹੂ) ਨਿਸ਼ਚੇ ਕਰਕੇ (ਪਛਾਣ) ਪਛਾਨਣਾ ਕਰੋ। ਇਉਂ ਜਦੋਂ ਤੁਸੀਂ ਉਸ ਦੇ ਭਾਣੇ ਵਿਚ ਚੱਲਣਾ ਕਰੋਗੇ ਤਾਂ ਤੁਹਾਡੇ ਪਾਸੋਂ ਪ੍ਰਮੇਸਰ ਦੀ ਸਿਫਤ ਹੋ ਸਕੇਗੀ।

## ਹੁਕਮੀ ਵਜਹੁ ਲਿਖਾਇ; ਆਇਆ ਜਾਣੀਐ ॥

ਇਹ ਸੰਸਾਰ ਪ੍ਰਮੇਸਰ ਦੇ (ਹੁਕਮੀ) ਹੁਕਮ ਦੇ ਅਨੁਸਾਰ ਪ੍ਰਾਲਬਧ ਰੂਪ (ਵਜਹੁ) ਰੋਜੀਨਾ(ਲਿਖਾਇ) ਲਿਖਾ ਕੇ ਆਇਆ ਹੋਇਆ (ਜਾਣੀਐ) ਜਾਣੀਦਾ ਹੈ ਕਿ ਕਿਸ ਨੇ ਕਿਤਨੀ ਕੁ ਉਮਰ ਭੋਗਣੀ ਹੈ, ਕਿਤਨਾ ਕੁ ਸੁੱਖ ਭੋਗਣਾ ਹੈ, ਕਿਤਨਾ ਕੁ ਦੁਨੀਆਂ ਵਿਚ ਜਸ-ਅਪਜਸ ਪ੍ਰਾਪਤ ਹੋਣਾ ਹੈ। **ਵਾ:** ਜਿਹੜਾ ਪ੍ਰਮਾਰਥ ਦੇ ਰਸਤੇ ਉਤੇ ਤੁਰ ਕੇ ਸਤਸੰਗਤ ਜਾਂ ਗੁਰਾਂ ਦੀ ਸ਼ਰਨ ਵਿਚ ਆਇਆ ਹੈ। ਉਸ ਦਾ ਮਨੁੱਖਾ ਜਨਮ ਧਾਰ ਕੇ (ਆਇਆ) ਆਉਣਾ ਸਫਲਾ (ਜਾਣੀਐ) ਜਾਣੀਦਾ ਹੈ।

## ਲਾਹਾ ਪਲੈ ਪਾਇ; ਹੁਕਮੁ ਸਿਞਾਣੀਐ ॥੪॥

ਹੇ ਭਾਈ! ਜੋ ਪ੍ਰਮੇਸਰ ਦੇ ਹੁਕਮ ਨੂੰ ਪਛਾਣਦੇ ਹਨ ਉਹੋ ਨਾਮ ਰੂਪ ਲਾਹੇ ਨੂੰ ਹਿਰਦੇ ਰੂਪ ਪੱਲੇ ਵਿੱਚ ਪਾਉਂਦੇ ਹਨ।

**ਅਥਵਾ :** ਜਿਹੜਾ ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਮੇਸਰ ਦੇ ਨਾਮ ਦਾ ਲਾਹਾ ਆਪਣੇ ਹਿਰਦੇ **ਵਾ:** ਅੰਤਹਕਰਣ ਰੂਪ ਪੱਲੇ ਵਿਚ (ਪਾਇ) ਪਾ ਲੈਂਦਾ ਹੈ। ਉਹ ਪ੍ਰਮੇਸਰ ਦੇ ਹੁਕਮ ਨੂੰ (ਸਿਞਾਣੀਐ) ਸਿਆਨਣ ਵਾਲਾ ਹੈ। ਬਾਕੀ ਦੇ ਬੇਮੁਖ ਲੋਕ ਤਾਂ ਪ੍ਰਮੇਸਰ ਦੇ ਹੁਕਮ ਦੀ ਪਛਾਣ ਹੀ ਨਹੀਂ ਕਰਦੇ ਕਿ

**ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** *(ਅੰਗ : ੧੨)*

**ਵਾ:** ਹੁਕਮ ਦੁਆਰਾ ਹੁਕਮੀ ਪ੍ਰਮੇਸਰ ਨੂੰ (ਸਿਞਾਣੀਐ) ਪਛਾਣੀਦਾ ਹੈ।

## ਅੰਗ : ੪੨੦

### ਹੁਕਮੀ ਪੈਧਾ ਜਾਇ; ਦਰਗਹ ਭਾਣੀਐ ॥

ਜੋ ਪ੍ਰਮੇਸਰ ਦੇ ਨਾਮ ਜਪਣ ਦੇ ਹੁਕਮ ਨੂੰ ਮੰਨਣ ਕਰਕੇ ਦਰਗਾਹ ਵਿਚ (ਭਾਣੀਐ) ਭਾ ਜਾਂਦੇ ਹਨ। ਉਹਨਾਂ ਨੂੰ ਉੱਥੇ ਜੱਸ ਰੂਪ ਸਿਰੋਪਾਉ (ਪੈਧਾ) ਪਹਿਨਾਏ (ਜਾਇ) ਜਾਂਦੇ ਹਨ। ਭਾਵ ਉਹ ਭਗਤੀ ਕਰਨ ਕਰਕੇ ਦਰਗਾਹ ਵਿਚ ਵੀ ਵਡਿਆਏ ਜਾਂਦੇ ਹਨ। **ਵਾ:** ਜਿਹੜੇ ਪ੍ਰਮੇਸਰ ਦੇ ਭਾਣੇ ਨੂੰ ਮੰਨਦੇ ਹਨ। ਉਹ (ਦਰ) ਅੰਦਰ ਜੋ ਤੁਰੀਆ ਪਦ ਰੂਪ (ਗਹ) ਜਗ੍ਹਾ ਹੈ, ਉਸ ਵਿਚ ਜਾ ਕੇ (ਭਾਣੀਐ) ਭਾ ਜਾਂਦੇ ਭਾਵ ਸੋਭਨੀਕ ਹੋ ਜਾਂਦੇ ਹਨ।

### ਹੁਕਮੇ ਹੀ ਸਿਰਿ ਮਾਰ; ਬੰਦਿ ਰਬਾਣੀਐ ॥੫॥ *(ਦੂਸਰਾ ਪਾਠ 'ਬੰਦਿਰ ਬਾਣੀਐ' ਹੈ)*

ਜਿਹੜੇ ਪੁਰਖ ਮੰਦ ਕਰਮ ਕਰਦੇ ਹਨ। ਉਹ (ਰਬਾਣੀਐ) ਰੱਬ ਦੇ ਨਰਕਾਂ ਰੂਪ, ਜੂਨਾਂ ਰੂਪ (ਬੰਦਿ) ਬੰਦੀਖਾਨੇ ਵਿਚ ਪਾਏ ਜਾਂਦੇ ਹਨ। ਫਿਰ ਉੱਥੇ ਕੀਤੇ ਹੋਏ ਔਗੁਣਾਂ ਦੀ ਸਜਾ ਦੇ ਤੌਰ 'ਤੇ ਪ੍ਰਮੇਸਰ ਦੇ ਹੁਕਮ ਅਨੁਸਾਰ ਉਹਨਾਂ ਦੇ ਸਿਰ ਉੱਤੇ ਮਾਰ ਹੀ ਪੈਂਦੀ ਹੈ। ਭਾਵ ਉਹ ਆਪਣੇ ਔਗੁਣਾਂ ਕਰਕੇ ਨਰਕਾਂ ਵਿਚ ਪੈ ਕੇ ਮਾਰ ਖਾਂਦੇ ਹਨ।

**ਅਥਵਾ :** ਜਿੰਨ੍ਹਾਂ ਨੂੰ (ਬੰਦਿਰ) ਬਾਂਦਰਾਂ ਵਾਂਗ ਵਿਕਾਰ ਭੋਗਣ 'ਤੇ ਚੰਚਲਤਾਈਆਂ ਕਰਨ ਦੀ (ਬਾਣੀਐ) ਆਦਤ ਹੈ। **ਵਾ:** ਜੋ ਬਾਂਦਰਾਂ ਦੀ ਨਿਆਈਂ ਬਣ ਕੇ (ਰਬਾਣੀਐ) ਰਵਨਾ ਭਾਵ ਚੱਲਣਾ ਕਰਦੇ ਹਨ। ਭਾਵ ਜਿਵੇਂ ਬਾਂਦਰ ਇਕ ਰੁੱਖ ਤੋਂ ਦੂਜੇ ਰੁੱਖ ਉੱਤੇ ਫਿਰਦਾ ਰਹਿੰਦਾ ਹੈ, ਟਿਕ ਕੇ ਨਹੀਂ ਬੈਠਦਾ। ਇਸੇ ਤਰ੍ਹਾਂ ਸੰਸਾਰ ਰੂਪ ਬਨ ਵਿਚ ਵਾਸ਼ਨਾ ਕਰਕੇ ਇਕ ਸਰੀਰ ਰੂਪ ਘਰ ਤੋਂ ਦੂਜੇ ਸਰੀਰ ਰੂਪ ਘਰ ਵਿਚ ਫਿਰਦੇ ਹੀ ਰਹਿੰਦੇ ਹਨ। ਕਦੇ ਟਿਕ ਕੇ ਨਹੀਂ ਬੈਠਦੇ। ਉਹਨਾਂ ਨੂੰ ਪ੍ਰਮੇਸਰ ਦੇ ਹੁਕਮ ਦੁਆਰਾ ਸਿਰ ਉੱਤੇ ਮਾਰ ਹੀ ਪੈਂਦੀ ਹੈ ਤੇ ਉਹਨਾਂ ਦਾ ਕਿਸੇ ਪ੍ਰਕਾਰ ਵੀ ਛੁਟਕਾਰਾ ਨਹੀਂ ਹੋ ਸਕਦਾ।

**ਅਥਵਾ :** (ਰਬਾਣੀਐ) ਰੱਬ ਦੇ (ਬੰਦਿ) ਬੰਦੇ ਜੋ ਜਮਦੂਤ ਹਨ, ਉਹ ਉਸ ਦੇ ਹੁਕਮ ਅਨੁਸਾਰ ਵਿਕਾਰੀ ਪੁਰਖਾਂ ਦੇ ਸਿਰ ਉੱਤੇ ਮਾਰ ਹੀ ਪਾਉਂਦੇ ਹਨ।

### ਲਾਹਾ ਸਚੁ ਨਿਆਉ; ਮਨਿ ਵਸਾਈਐ ॥

ਹੇ ਭਾਈ ! ਵਾਹਿਗੁਰੂ ਪ੍ਰਮੇਸ਼ਰ ਦੇ (ਨਿਆਉ) ਨਿਆਂ ਦੀ ਗੱਲ ਤਾਂ ਇਹ ਹੈ ਕਿ (ਸਚੁ) ਸੱਚੇ ਨਾਮ ਨੂੰ ਜਪਣ ਕਰਕੇ ਹੀ ਸਰੂਪ ਦੀ ਪ੍ਰਾਪਤੀ ਰੂਪ ਲਾਹਾ ਪ੍ਰਾਪਤ ਹੁੰਦਾ ਹੈ। ਕਿਉਂਕਿ ਜਦੋਂ ਮਨ ਵਿਚ ਅੰਮ੍ਰਿਤ ਨਾਮ (ਵਸਾਈਐ) ਵੱਸ ਜਾਂਦਾ ਹੈ ਤਾਂ ਕਾਮ, ਕ੍ਰੋਧ ਆਦਿਕ ਸਾਰੇ ਵਿਕਾਰ ਵੀ ਮਿਟ ਜਾਂਦੇ ਹਨ ਤੇ ਸਾਰੇ ਔਗੁਣ ਵੀ ਬਖਸ਼ੇ ਜਾਂਦੇ ਹਨ।

**ਅਥਵਾ :** ਹੇ ਭਾਈ ! ਸੱਤ-ਅਸੱਤ ਦਾ (ਨਿਆਉ) ਨਿਰਣਾ ਕਰਕੇ ਨਾਮ ਨੂੰ ਮਨ ਵਿਚ ਵਸਾਈਏ ਤੇ (ਸਚੁ) ਸੱਚੇ ਸਰੂਪ ਦੀ ਪ੍ਰਾਪਤੀ ਰੂਪ ਲਾਹਾ ਪ੍ਰਾਪਤ ਕਰੀਏ।

**ਅਥਵਾ :** ਜੇਕਰ (ਸਚੁ ਨਿਆਉ) ਸੱਚਾ ਨਿਆਂ ਕਰਨ ਵਾਲੇ ਪ੍ਰਮੇਸਰ ਦੇ ਨਾਮ ਨੂੰ ਮਨ ਵਿਚ ਵਸਾਈਏ ਤਾਂ (ਲਾਹਾ) ਲਾਭ ਪ੍ਰਾਪਤ ਹੁੰਦਾ ਹੈ।

### ਲਿਖਿਆ ਪਲੈ ਪਾਇ; ਗਰਬੁ ਵਞਾਈਐ ॥੬॥

ਹੇ ਭਾਈ ! ਸਾਰੇ ਵੇਦ, ਸ਼ਾਸਤਰ ਆਦਿਕਾਂ ਵਿਚ ਜੋ ਇਸ ਪ੍ਰਕਾਰ ਲਿਖਿਆ ਹੈ ਕਿ ਪ੍ਰਮੇਸਰ ਨੇ ਇਹ ਮਨੁੱਖਾ ਜਨਮ ਜੀਵ ਨੂੰ ਆਪਣੀ ਪ੍ਰਾਪਤੀ ਵਾਸਤੇ ਦਿੱਤਾ ਹੈ। ਯਥਾ :

**ਤਨ ਚੇਤਨ ਚੇਤਨ ਹੇਤ ਭਯੋ ॥ ਭਵ ਭੋਗਨ ਹੇਤ ਨ ਦੈਵ ਦਯੋ ॥** *(ਵੈਰਾਗ ਸ਼ਤਕ, ਅਧਿ : ੧੦)*

**ਵਾ:** ਜੋ ਸਤਿਗੁਰਾਂ ਦੇ ਨਾਮ ਨੂੰ ਜਪਣ ਅਤੇ ਹੁਕਮ ਨੂੰ ਮੰਨਣ ਦਾ ਉਪਦੇਸ਼ ਗੁਰਬਾਣੀ ਵਿਚ ਲਿਖਿਆ ਹੋਇਆ ਹੈ।

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥** (ਅੰਗ : ੧)

ਇਸ ਲਿਖੇ ਉਪਦੇਸ਼ ਨੂੰ ਆਪਣੇ ਬੁੱਧੀ ਰੂਪ ਪੱਲੇ ਵਿਚ (ਪਾਇ) ਪਾਉਣਾ ਕਰੀਏ ਅਤੇ ਆਪਣੇ ਅੰਦਰੋਂ ਗੁਣਾਂ ਦੇ, ਰੂਪ ਦੇ, ਵਿੱਦਿਆ ਦੇ ਅਤੇ ਵਡਿਆਈ ਆਦਿਕਾਂ ਦੇ (ਗਰਬੁ) ਹੰਕਾਰ ਨੂੰ (ਵਞਾਈਐ) ਗਵਾ ਦੇਈਏ।

**ਅਥਵਾ :** ਜਿੰਨ੍ਹਾਂ ਨੇ ਆਪਣੇ ਅੰਤਹਕਣ ਰੂਪ ਕਾਗਜ਼ ਉੱਤੇ ਸਤਿਗੁਰਾਂ ਦੇ ਉਪਦੇਸ਼ ਨੂੰ ਲਿਖ ਲਿਆ ਹੈ। ਉਹਨਾਂ ਨੇ ਆਪਣੇ ਹਿਰਦੇ ਰੂਪ ਪੱਲੇ ਵਿਚ ਆਤਮਾਨੰਦ ਰੂਪ ਲਾਭ ਪਾ ਲਿਆ ਹੈ ਅਤੇ ਆਪਣੇ ਦੇਹ ਆਦਿਕਾਂ ਦੇ (ਗਰਬੁ) ਹੰਕਾਰ ਨੂੰ (ਵਞਾਈਐ) ਗਵਾ ਦਿੱਤਾ, ਮੇਟ ਦਿੱਤਾ ਹੈ। **ਵਾ:** ਜਿਹੜੇ ਲੋਕ ਆਪਣੀ ਦੇਹ ਦਾ, ਵਡਿਆਈ ਦਾ, ਵਿੱਦਿਆ ਅਤੇ ਗੁਣ ਆਦਿਕਾਂ ਦਾ ਹੰਕਾਰ ਕਰਦੇ ਹਨ। ਉਹ ਆਪਣੇ ਆਪ ਨੂੰ (ਵਞਾਈਐ) ਗਵਾ ਲੈਂਦੇ, ਖਰਾਬ ਕਰ ਲੈਂਦੇ ਹਨ।

## ਮਨਮੁਖੀਆ ਸਿਰਿ ਮਾਰ; ਵਾਦਿ ਖਪਾਈਐ ॥

ਮਨਮੁਖੀ ਰੂਹਾਂ ਦੇ ਸਿਰ ਵਿਚ ਹਰ ਵਕਤ ਕਾਮ, ਕ੍ਰੋਧ ਆਦਿਕਾਂ ਦੀ **ਵਾ:** ਰਾਜ-ਦੰਡ, ਲੋਕ-ਦੰਡ, ਪਿੱਤਰ-ਦੰਡ, ਦੇਵ-ਦੰਡ ਆਦਿਕਾਂ ਦੀ **ਵਾ:** ਜਮਦੂਤਾਂ ਦੀ ਮਾਰ ਪੈਂਦੀ ਰਹਿੰਦੀ ਹੈ। ਇਸ ਤਰ੍ਹਾਂ ਉਹ ਆਪਣੇ ਜਨਮ ਨੂੰ (ਵਾਦਿ) ਵਿਅਰਥ ਹੀ ਖਪਾ ਜਾਂਦੇ ਹਨ। **ਵਾ:** ਨਿਸਫਲ (ਵਾਦਿ) ਝਗੜਿਆਂ ਵਿਚ ਪਾ ਕੇ ਗਵਾ ਜਾਂਦੇ ਹਨ।

## ਠਗਿ ਮੁਠੀ ਕੂੜਿਆਰ; ਬੰਨਿ੍ ਚਲਾਈਐ ॥੭॥

ਹੇ ਭਾਈ! (ਕੂੜਿਆਰ) ਝੂਠ ਬੋਲਣ ਦਾ ਸੁਭਾਅ ਰੱਖਣ ਵਾਲੀ ਜੀਵ ਰੂਪ ਇਸਤਰੀ ਨੂੰ ਇਸ ਲੋਕ ਵਿਚ ਵੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ **ਵਾ:** ਸ਼ਬਦ, ਸ਼ਪਰਸ, ਰੂਪ, ਰਸ, ਗੰਧ ਰੂਪ ਠੱਗਾਂ ਨੇ (ਮੁਠੀ) ਲੁੱਟ ਲਿਆ ਹੈ ਤੇ ਅੰਤ ਵੇਲੇ ਵੀ ਉਸ ਨੂੰ ਜਮਦੂਤ ਬੰਨ੍ਹ ਕੇ ਪ੍ਰਲੋਕ ਵਿਚ ਨਰਕਾਂ ਵੱਲ **ਵਾ:** ਜੂਨਾਂ ਵੱਲ (ਚਲਾਈਐ) ਚਲਾਉਂਦੇ ਭਾਵ ਤੋਰ ਲੈਂਦੇ ਹਨ।

## ਸਾਹਿਬੁ ਰਿਦੈ ਵਸਾਇ; ਨ ਪਛੋਤਾਵਹੀ ॥

ਹੇ ਭਾਈ! ਜੇਕਰ ਅਸੀਂ ਉਸ (ਸਾਹਿਬੁ) ਮਾਲਕ ਪ੍ਰਮੇਸਰ ਨੂੰ ਆਪਣੇ (ਰਿਦੈ) ਹਿਰਦੇ ਵਿਚ (ਵਸਾਇ) ਵਸਾ ਲਈਏ ਤਾਂ ਸਾਨੂੰ ਕਦੇ ਵੀ (ਨ ਪਛੋਤਾਵਹੀ) ਪਸ਼ਚਾਤਾਪ ਨਹੀਂ ਹੋਵੇਗਾ। ਭਾਵ ਅਸੀਂ ਮੁਕਤ ਹੋ ਜਾਵਾਂਗੇ।

**ਅਥਵਾ :** ਜੇਕਰ ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਆਪਣੇ (ਰਿਦੈ ਵਸਾਇ ਨ) ਹਿਰਦੇ ਵਿਚ ਨਹੀਂ ਵਸਾਵਾਂਗੇ। ਤਾਂ ਹਰ ਵਕਤ (ਪਛੋਤਾਵਹੀ) ਪਛਤਾਵਾ ਹੀ ਬਣਿਆ ਰਹੇਗਾ।

## ਗੁਨਹਾਂ ਬਖਸਣਹਾਰੁ; ਸਬਦੁ ਕਮਾਵਹੀ ॥੮॥

ਹੇ ਭਾਈ! ਉਹ ਅਕਾਲ ਪੁਰਖ ਵਾਹਿਗੁਰੂ (ਗੁਨਹਾਂ) ਗੁਨਾਹਾਂ ਨੂੰ (ਬਖਸਣਹਾਰੁ) ਬਖਸਣ ਵਾਲਾ ਹੈ।

**ਪ੍ਰਸ਼ਨ :** ਕਿਸਦੇ ਗੁਨਾਹਾਂ ਨੂੰ ਬਖਸ਼ਣ ਵਾਲਾ ਹੈ?

**ਉੱਤਰ :** ਜਿਹੜੇ ਗੁਨਾਹਾਂ, ਔਗੁਣਾਂ ਨੂੰ ਛੱਡ ਕੇ ਗੁਰੂ ਸਾਹਿਬ ਜੀ ਦੇ ਸ਼ਬਦ ਦੀ (ਕਮਾਵਹੀ) ਕਮਾਈ ਕਰਦੇ ਹਨ। ਉਹਨਾਂ ਦੇ ਗੁਨਾਹਾਂ ਨੂੰ ਬਖਸ਼ਣ ਵਾਲਾ ਹੈ। **ਵਾ:** ਉਹਨਾਂ ਨੂੰ ਅੰਤ ਵੇਲੇ ਬਖਸ਼ ਲਵੇਗਾ। ਪਰ ਜਿਹੜੇ ਸ਼ਬਦ ਦੀ ਕਮਾਈ ਤਾਂ ਕਰਦੇ ਨਹੀਂ ਹਨ ਅਤੇ ਕਹਿੰਦੇ ਹਨ ਕਿ ਪ੍ਰਮੇਸਰ ਮੇਰੇ ਗੁਨਾਹਾਂ ਨੂੰ ਬਖਸ਼ ਲਵੇ। ਉਹ ਤਾਂ ਕੇਵਲ ਮਸ਼ਕਰੀਆਂ ਹੀ ਕਰਦੇ ਹਨ। ਕਿਉਂਕਿ ਉਹ ਸਤਿਗੁਰੂ ਸਾਹਿਬ ਜੀ ਦੇ ਹੁਕਮ ਨੂੰ ਨਹੀਂ ਮੰਨਦੇ। ਇਸ ਪ੍ਰਕਾਰ ਜੇਕਰ ਸਤਿਗੁਰਾਂ ਦੇ ਸ਼ਬਦ ਨੂੰ ਕਮਾ ਲਈਏ ਤਾਂ ਉਹ ਪ੍ਰਮੇਸਰ ਸਾਡੇ ਗੁਨਾਹਾਂ ਨੂੰ ਬਖਸ਼ ਲੈਂਦਾ ਹੈ।

## ਨਾਨਕੁ ਮੰਗੈ ਸਚੁ; ਗੁਰਮੁਖਿ ਘਾਲੀਐ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਉਂ ਬੇਨਤੀ ਕਰੋ ਕਿ ਮਹਾਰਾਜ! ਅਸੀਂ ਆਪ ਜੀ ਦੇ (ਸਚੁ) ਸੱਚੇ ਨਾਮ ਨੂੰ (ਮੰਗੈ) ਮੰਗਦੇ ਹਾਂ। ਤੁਸੀਂ ਸਾਡੇ ਉੱਪਰ ਕਿਰਪਾ ਕਰੋ ਤਾਂ ਕਿ ਅਸੀਂ ਗੁਰਮੁਖਾਂ ਦੁਆਰਾ ਤੁਹਾਡੇ ਸੱਚੇ ਨਾਮ ਦੀ (ਘਾਲੀਐ) ਘਾਲ ਕਮਾਈ ਕਰਨਾ ਕਰੀਏ। **ਵਾ:** ਜਿਵੇਂ ਗੁਰਮੁਖ ਜਨ ਕਮਾਈਆਂ ਕਰਦੇ ਹਨ, ਤਿਵੇਂ ਅਸੀਂ ਵੀ ਗੁਰਾਂ ਦੁਆਰਾ ਨਾਮ ਦੀ ਕਮਾਈ ਕਰੀਏ।

## ਮੈ ਤੁਝ ਬਿਨੁ ਅਵਰੁ ਨ ਕੋਇ; ਨਦਰਿ ਨਿਹਾਲੀਐ ॥੯॥੧੬॥

ਹੇ ਸੱਚੇ ਪਾਤਸਾਹ ਜੀ! (ਮੈ) ਸਾਨੂੰ ਤਾਂ (ਤੁਝ) ਆਪ ਜੀ ਤੋਂ (ਬਿਨੁ) ਬਿਨਾਂ (ਅਵਰੁ) ਹੋਰ ਅਸਥਾਨ ਵਿਚ (ਕੋਇ) ਕੋਈ ਵੀ ਨਜ਼ਰ ਨਹੀਂ ਆਉਂਦਾ ਹੈ। ਇਸ ਲਈ ਸਾਡੇ ਉੱਤੇ (ਨਦਰਿ) ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਵੀ (ਨਿਹਾਲੀਐ) ਨਿਹਾਲ ਕਰ ਦਿਉ। **ਵਾ:** ਜਿਵੇਂ ਆਪ ਜੀ ਹੋਰਨਾਂ ਭਗਤਾਂ, ਗੁਰਮੁਖਾਂ 'ਤੇ ਨਦਰ ਕਰਕੇ ਉਹਨਾਂ ਨੂੰ ਨਿਹਾਲ ਕਰਦੇ ਹੋ। ਇਉਂ ਸਾਡੇ ਵੱਲ ਵੀ ਕਿਰਪਾ ਭਰੀ ਦ੍ਰਿਸ਼ਟੀ ਨਾਲ ਤੱਕਣਾ ਕਰੋ।

## ਆਸਾ ਮਹਲਾ ੧ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਸਾਧੂਆਂ ਨੇ ਬੇਨਤੀ ਕੀਤੀ ਕਿ ਮਹਾਰਾਜ! ਜੋ ਆਪ ਜੀ ਨੇ ਪਿਛਲੇ ਸ਼ਬਦ ਵਿਚ ਕਿਹਾ ਹੈ, ਇਹ ਚੀਜਾਂ ਤਾਂ ਜੰਗਲ ਵਿਚ ਰਹਿਣ ਦੇ ਨਾਲ ਹੀ ਪ੍ਰਾਪਤ ਹੁੰਦੀਆਂ ਹਨ? ਤਾਂ ਹਜ਼ੂਰ ਸਾਧੂਆਂ ਨੂੰ ਉੱਤਰ ਦਿੰਦੇ ਹੋਏ ਪਵਿੱਤਰ ਉਪਦੇਸ਼ ਬਖਸਿਸ਼ ਕਰਦੇ ਹਨ।

## ਕਿਆ ਜੰਗਲੁ ਢੂਢੀ ਜਾਇ; ਮੈ ਘਰਿ, ਬਨੁ ਹਰੀਆਵਲਾ ॥

ਹੇ ਭਾਈ! ਅਸੀਂ ਜੰਗਲਾਂ ਵਿਚ ਜਾ ਕੇ (ਕਿਆ) ਕੀ (ਢੂਢੀ) ਭਾਲੀਏ। **ਵਾ:** ਬੀਆਬਾਨ, ਮਧੂਬਨ, ਬਿੰਦ੍ਰਾਬਨ ਆਦਿਕਾਂ ਵਿਚ ਅਤੇ ਸੰਸਾਰ ਰੂਪ ਉਜਾੜ ਵਿਚ (ਜਾਇ) ਜਾ ਕੇ ਕੀ (ਢੂਢੀ) ਖੋਜੀਏ? ਕਿਉਂਕਿ (ਮੈ) ਸਾਡੇ ਤਾਂ ਸਤਸੰਗਤ ਰੂਪ ਘਰ ਵਿਚ ਸ਼ੁਭ ਗੁਣਾਂ ਦਾ (ਬਨੁ) ਬਗੀਚਾ (ਹਰੀਆਵਲਾ) ਹਰਿਆਵਲਤਾ ਦੇ ਸਹਿਤ ਹੋ ਰਿਹਾ ਹੈ। **ਵਾ:** ਜਿਸ ਸਾਧਸੰਗਤ ਰੂਪ ਘਰ ਵਿਚ ਮਹਾਤਮਾ ਰੂਪ ਬੂਟੇ ਹਰਿਆਵਲਤਾ ਦੇ ਸਹਿਤ ਹੋ ਰਹੇ ਹਨ। ਜਿੰਨ੍ਹਾਂ ਵਿਚੋਂ ਕਈ ਵਿਵੇਕ ਵਾਲੇ ਬੂਟੇ ਹਨ, ਕਈ ਵੈਰਾਗ ਵਾਲੇ, ਕਈ ਨਿਰਮੋਹਤਾ ਵਾਲੇ ਅਤੇ ਕਈ ਪ੍ਰੇਮ ਵਾਲੇ ਬੂਟੇ ਹਨ। ਇਸ ਪ੍ਰਕਾਰ ਇਹ ਸ਼ੁੱਭ ਗੁਣਾਂ ਦੇ ਧਾਰਨੀ ਪੁਰਖਾਂ ਵਾਲਾ ਸੁੰਦਰ ਬਗੀਚਾ ਸਾਡੇ ਸਤਸੰਗਤ ਰੂਪ ਘਰ ਵਿਚ ਗਿਆਨ ਰੂਪ ਹਰਿਆਵਲਤਾ ਸਹਿਤ ਹਰਿਆਵਲਾ ਹੋ ਰਿਹਾ ਹੈ।

**ਅਥਵਾ :** ਅਸੀਂ ਵੇਦ ਸ਼ਾਸਤਰਾਂ ਦੇ ਕਰਮ ਕਾਂਡ ਅਤੇ ਨਾਨਾ ਉਪਾਸ਼ਨਾ ਰੂਪ ਜੰਗਲ ਵਿਚ ਜਾ ਕੇ ਕੀ ਭਾਲੀਏ? ਭਾਵ ਸਾਨੂੰ ਬਾਹਰ ਕਿਤੇ ਜਾ ਕੇ ਕੁਝ ਭਾਲਣ ਦੀ ਕੋਈ ਲੋੜ ਨਹੀਂ। ਕਿਉਂਕਿ ਸਾਡੇ ਅੰਤਹਕਰਣ ਰੂਪ ਘਰ ਵਿਚ ਹੀ ਕਰੁਣਾ, ਮੁਦਤਾ, ਮੈਤਰੀ ਆਦਿਕ ਸ਼ੁਭ ਗੁਣਾਂ ਦਾ ਬਗੀਚਾ ਹਰਿਆਵਲਤਾ ਦੇ ਸਹਿਤ ਹੋ ਰਿਹਾ ਹੈ।

**ਅਥਵਾ :** ਜਿਹੜੇ ਸੰਸਾਰ ਵਿਚ ਉਜਾੜ ਦੀ ਨਿਆਈਂ ਭੇਦਵਾਦੀ ਪੁਰਖ ਹਨ। ਉਹਨਾਂ ਦੀ ਸੰਗਤ ਵਿਚ ਜਾ ਕੇ ਕੀ ਢੂੰਢੀਏ? ਸਾਡੇ ਹਿਰਦੇ ਰੂਪ ਘਰ ਵਿਚ ਹੀ ਵਿਵੇਕ, ਵੈਰਾਗ ਆਦਿਕ ਸ਼ੁਭ ਗੁਣਾਂ ਦਾ **ਵਾ:** ਸ੍ਰਵਣ ਮੰਨਣ ਰੂਪ ਸਾਧਨਾਂ ਦਾ ਸੋਹਣਾ ਹਰਿਆਵਲਤਾ ਵਾਲਾ ਬਗੀਚਾ ਬਣਿਆ ਹੋਇਆ ਹੈ। ਜਿਸ ਵਿਚ ਤੱਤ ਸਿਧਾਂਤ ਦੀ ਪ੍ਰਾਪਤੀ ਰੂਪ ਹਰਿਆਵਲਤਾ ਹੋ ਰਹੀ ਹੈ।

## ਸਚਿ ਟਿਕੈ ਘਰਿ ਆਇ; ਸਬਦਿ ਉਤਾਵਲਾ ॥੧॥

ਹੇ ਭਾਈ! ਜਿਸ ਨੇ (ਉਤਾਵਲਾ) ਕਾਹਲਾ ਹੋ ਕੇ ਭਾਵ ਸ਼ੀਘਰਤਾ ਨਾਲ ਗੁਰੂ ਸਾਹਿਬ ਜੀ ਦੇ ਸਬਦ ਦੀ ਕਮਾਈ ਕੀਤੀ ਹੈ, ਉਸ ਦੇ ਰਿਦੇ ਰੂਪ ਘਰ ਵਿਚ (ਸਚਿ) ਸੱਚਾ ਪ੍ਰਮੇਸਰ (ਆਇ) ਆ ਕੇ (ਟਿਕੈ) ਟਿਕਦਾ ਭਾਵ ਇਸਥਿਤ ਹੋ ਜਾਂਦਾ ਹੈ। **ਵਾ:** ਜਿਸ ਦਾ ਚਿਤ ਸੱਚੇ ਨਾਮ ਵਿਚ ਟਿਕ ਜਾਂਦਾ ਹੈ। ਉਹ ਸਰੂਪ ਰੂਪ ਘਰ ਵਿਚ ਆ ਜਾਂਦਾ ਹੈ ਭਾਵ ਉਸਦੀ ਬਿਰਤੀ ਅੰਤਰਮੁਖ ਹੋ ਜਾਂਦੀ ਹੈ। **ਵਾ:** ਜਿਸ ਦਾ ਚਿਤ ਸਾਧਸੰਗਤ ਦੁਆਰਾ ਸੱਚੇ ਨਾਮ ਵਿਚ (ਟਿਕੈ) ਇਸਥਿਤ ਹੋ ਜਾਂਦਾ ਹੈ। ਉਸ ਦੇ ਹਿਰਦੇ ਰੂਪ ਘਰ ਵਿਚ ਮੇਰਾ ਅਕਾਲ ਪੁਰਖ ਵਾਹਿਗੁਰੂ ਆ ਕੇ ਪ੍ਰਗਟ ਹੋ ਜਾਂਦਾ ਹੈ।

**ਅਥਵਾ :** ਜਿਵੇਂ ਜੀਵ ਦਾ ਮਨ ਕਾਹਲੀ ਧਾਰ ਕੇ ਵਿਸ਼ਿਆਂ ਵਿਚ ਦੌੜਦਾ ਹੈ, ਤਿਵੇਂ ਹੀ ਉਤਾਵਲਾ ਹੋ ਕੇ ਭਾਵ ਕਾਹਲੀ, ਸ਼ੀਘਰਤਾ ਕਰ ਕੇ ਸ਼ਬਦ ਦੀ ਕਮਾਈ ਕਰੇ, ਤਾਂ ਬਿਰਤੀ ਸੱਚ ਸਰੂਪ ਵਿਚ ਆ ਕੇ ਟਿਕ ਜਾਂਦੀ ਹੈ।

## ਜਹ ਦੇਖਾ ਤਹ ਸੋਇ; ਅਵਰੁ ਨ ਜਾਣੀਐ ॥

ਫਿਰ (ਜਹ) ਜਿਥੇ (ਦੇਖਾ) ਦੇਖੀਏ (ਤਹ) ਉਥੇ ਹੀ (ਸੋਇ) ਉਹ ਪ੍ਰਮੇਸਰ ਆਪ ਹੀ ਪ੍ਰਗਟ ਰੂਪ ਹੋ ਕੇ ਦਿਸਦਾ ਹੈ ਅਤੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਬਿਨਾਂ ਅਵਰ ਅਸਥਾਨ ਵਿਚ ਦੂਸਰਾ ਹੋਰ ਕੋਈ ਨਹੀ (ਜਾਣੀਐ) ਜਾਣਿਆ ਜਾਂਦਾ ਹੈ।

## ਗੁਰ ਕੀ ਕਾਰ ਕਮਾਇ; ਮਹਲੁ ਪਛਾਣੀਐ ॥੧॥ ਰਹਾਉ ॥

ਹੇ ਭਾਈ! (ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ ਦੱਸੀ ਹੋਈ ਭਗਤੀ ਰੂਪ (ਕਾਰ) ਸੇਵਾ (ਕਮਾਇ) ਕਮਾਉਣ ਦੇ ਨਾਲ (ਮਹਲੁ) ਮਹੱਲ ਸਰੂਪ **ਵਾ:** ਤੁਰੀਆ ਪਦ ਨੂੰ ਪਛਾਣ ਲਈਦਾ ਹੈ।

## ਆਪਿ ਮਿਲਾਵੈ ਸਚੁ; ਤਾ ਮਨਿ ਭਾਵਈ ॥

ਹੇ ਭਾਈ! ਜਦੋਂ ਉਹ ਪ੍ਰਮੇਸਰ ਆਪ ਹੀ ਗੁਰਾਂ ਦੁਆਰਾ (ਸਚੁ) ਸੱਚੇ ਨਾਮ ਨਾਲ (ਮਿਲਾਵੈ) ਮਿਲਾ ਦਿੰਦਾ ਹੈ ਤਾਂ ਮਨ ਵਿਚ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ (ਭਾਵਈ) ਭਾਵਨਾ ਪੈਦਾ ਹੁੰਦੀ ਹੈ। **ਵਾ:** ਤਾਂ ਮਨ ਵਿਚ ਸੱਚਾ ਨਾਮ ਭਾਅ ਜਾਂਦਾ ਹੈ, ਨਹੀਂ ਤਾਂ ਓਪਰਾ ਹੀ ਲੱਗਦਾ ਹੈ। **ਵਾ:** ਤਾਂ ਮਨ ਵਿਚ ਸੱਚਾ ਪ੍ਰਮੇਸਰ (ਭਾਵਈ) ਭਾਅ ਜਾਂਦਾ ਹੈ। **ਵਾ:** ਤਾਂ ਪ੍ਰਮੇਸਰ ਦੇ ਮਨ ਵਿਚ (ਭਾਵਈ) ਚੰਗੇ ਲੱਗੀਦਾ ਹੈ।

**ਅਥਵਾ :** ਜਦੋਂ ਮਨ ਵਿਚ ਸੱਚਾ ਨਾਮ (ਭਾਵਈ) ਭਾਉਂਦਾ ਹੈ, ਤਾਂ ਉਦੋਂ (ਸਚੁ) ਸੱਚਾ ਅਕਾਲ ਪੁਰਖ ਵਾਹਿਗੁਰੂ ਆਪਣੇ ਵਿਚ (ਮਿਲਾਵੈ) ਮਿਲਾ ਲੈਂਦਾ ਹੈ।

## ਚਲੈ ਸਦਾ ਰਜਾਇ; ਅੰਕਿ ਸਮਾਵਈ ॥੨॥

ਹੇ ਭਾਈ! ਜੇਕਰ ਇਹ ਜੀਵ ਸਦਾ ਹੀ ਪ੍ਰਮੇਸਰ ਦੀ (ਰਜਾਇ) ਆਗਿਆ ਵਿਚ (ਚਲੈ) ਚੱਲਣਾ ਕਰੇ। ਭਾਵ ਹਰੇਕ ਹੁਕਮ ਨੂੰ ਸਤ ਕਰਕੇ ਮੰਨੇ ਅਤੇ ਕਦੇ ਸੰਕਲਪ ਨਾ ਉਠਾਵੇ ਕਿ ਇਹ ਕਿਵੇਂ ਤੇ ਕਿਉਂ ਹੋ ਗਿਆ। ਤਾਂ ਉਹ ਵਾਹਿਗੁਰੂ ਜੀ ਦੇ (ਅੰਕਿ) ਪ੍ਰੇਮ ਵਿਚ (ਸਮਾਵਈ) ਸਮਾ ਜਾਂਦਾ ਹੈ। **ਵਾ:** ਅਕਾਲ ਪੁਰਖ ਵਾਹਿਗੁਰੂ ਜੀ ਦੇ (ਅੰਕਿ) ਸਰੂਪ ਵਿਚ ਅਭੇਦ ਹੋ ਜਾਂਦਾ ਹੈ।

## ਸਚਾ ਸਾਹਿਬੁ ਮਨਿ ਵਸੈ; ਵਸਿਆ ਮਨਿ ਸੋਈ ॥

ਹੇ ਭਾਈ! ਜਿਸ ਮਨ ਵਿਚ ਸੱਚਾ (ਸਾਹਿਬੁ) ਮਾਲਕ ਪ੍ਰਮੇਸਰ (ਵਸੈ) ਵੱਸਦਾ ਹੈ। (ਸੋਈ) ਓਹੀ ਮਨ ਵਸਿਆ ਹੋਇਆ ਸਮਝੋ। ਬਾਕੀ ਸਾਰੇ ਮਨ ਤਾਂ ਵਿਸ਼ਿਆਂ ਮਗਰ ਲੱਗ ਕੇ ਸੰਸਾਰ ਰੂਪ ਉਜਾੜ ਵਿਚ ਫਿਰਨ ਕਰਕੇ ਉਜੜੇ ਹੀ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ ਦਾ ਮਨ ਸਾਧਸੰਗਤ ਵਿਚ ਵਸਿਆ ਹੋਇਆ ਹੈ। ਉਹਨਾਂ ਦੇ ਮਨ ਵਿਚ (ਸੋਈ) ਓਹੀ ਸੱਚਾ ਪ੍ਰਮੇਸਰ ਵਸਦਾ ਹੈ। **ਵਾ:** ਕੇਵਲ ਸੁਭ ਗੁਣਾਂ ਦੇ ਸਹਿਤ ਵਾਲਾ ਮਨ ਹੀ ਵਸਿਆ ਹੋਇਆ ਹੈ। ਬਾਕੀ ਦੇ ਸਾਰੇ ਤਾਂ ਕਾਮ, ਕ੍ਰੋਧ ਦੇ ਉਜਾੜੇ ਹੋਏ ਹਨ।

## ਆਪੇ ਦੇ ਵਡਿਆਈਆ; ਦੇ ਤੋਟਿ ਨ ਹੋਈ ॥੩॥

ਹੇ ਭਾਈ! ਜਿੰਨ੍ਹਾਂ ਨੂੰ ਸੱਚਾ ਪ੍ਰਮੇਸਰ ਆਪ ਹੀ ਨਾਮ ਦੀਆਂ ਵਡਿਆਈਆਂ ਬਖਸ਼ ਦਿੰਦਾ ਹੈ। ਉਹ ਅੱਗੇ ਹੋਰਨਾਂ ਨੂੰ ਦੇ ਦਿੰਦੇ ਹਨ ਭਾਵ ਉਹ ਆਪ ਨਾਮ ਜਪਦੇ ਹਨ ਤੇ ਹੋਰਨਾਂ ਨੂੰ ਵੀ ਜਪਾਉਂਦੇ ਹਨ। ਫਿਰ ਉਹਨਾਂ ਨੂੰ ਕਦੇ ਵੀ (ਤੋਟਿ) ਘਾਟਾ ਨਹੀਂ (ਹੋਈ) ਹੁੰਦਾ। ਸਗੋਂ ਉਹਨਾਂ ਦੇ ਹਿਰਦੇ ਰੂਪ ਨਾਮ ਦਾ ਖਜ਼ਾਨਾ ਸਦਾ ਭਰਿਆ ਹੀ ਰਹਿੰਦਾ ਹੈ ਅਤੇ

**ਤੋਟਿ ਨ ਆਵੈ ਵਧਦੋ ਜਾਈ ॥** *(ਅੰਗ : ੧੮੬)*

## ਅਬੇ ਤਬੇ ਕੀ ਚਾਕਰੀ; ਕਿਉ ਦਰਗਹ ਪਾਵੈ ॥

ਹੇ ਭਾਈ! (ਅਬੇ ਤਬੇ) 'ਅਬੇ ਕਾਮ ਕਰ। ਤਬ ਕਰੇਗਾ, ਜਬ ਜੂਤੇ ਪੜੇਂਗੇ?' ਇਸ ਤਰ੍ਹਾਂ ਭੈੜੇ ਬਚਨ ਬੋਲਣ ਵਾਲਿਆਂ (ਕੀ) ਦੀ (ਚਾਕਰੀ) ਨੌਕਰੀ ਕਰਨ ਵਾਲਾ **ਵਾ:** ਹਰ ਵਕਤ ਅਬਾ-ਤਬਾ ਭਾਵ ਝੂਠ, ਨਿੰਦਿਆ ਆਦਿਕ ਬੋਲਣ ਰੂਪ ਚਾਕਰੀ ਕਰਨ ਵਾਲਾ ਪ੍ਰਮੇਸਰ ਦੀ (ਦਰਗਹ) ਸੰਗਤ ਨੂੰ ਰੂਪ ਦਰਗਾਹ (ਕਿਉ) ਕਿਵੇਂ (ਪਾਵੈ) ਪਾ ਸਕਦਾ ਹੈ। ਭਾਵ ਕਦੇ ਵੀ ਨਹੀਂ ਪਾ ਸਕਦਾ।

**ਅਥਵਾ :** (ਅਬੇ ਤਬੇ) ਜਣੇ-ਖਣੇ ਦੇਵੀ ਦੇਵਤਿਆਂ ਦੀ ਭਗਤੀ ਰੂਪ ਬਿਗਾਨੀ ਨੌਕਰੀ ਕਰਨ ਵਾਲਾ (ਦਰ+ਗਹ) (ਦਰ) ਅੰਦਰ ਹੀ ਮੌਜੂਦ ਤੁਰੀਆ ਪਦ ਰੂਪ (ਗਹ) ਜਗ੍ਹਾ ਨੂੰ **ਵਾ:** ਸਚਖੰਡ ਰੂਪ (ਦਰਗਹ) ਦਰਗਾਹ ਨੂੰ (ਕਿਉ) ਕਿਵੇਂ (ਪਾਵੈ) ਪਾ ਸਕਦਾ ਹੈ ਭਾਵ ਕਦੇ ਵੀ ਨਹੀਂ ਪਾ ਸਕਦਾ।

ਅੱਗੇ ਪੱਥਰਾਂ ਦੀ ਪੂਜਾ ਕਰਨ ਵਾਲਿਆਂ ਦੀ ਬਾਬਤ ਦੱਸਦੇ ਹਨ।

## ਪਥਰ ਕੀ ਬੇੜੀ ਜੇ ਚੜੈ; ਭਰਨਾਲਿ ਬੁਡਾਵੈ ॥੪॥

*(ਦੂਸਰਾ ਪਾਠ 'ਭਰ ਨਾਲਿ')*

ਹੇ ਭਾਈ! (ਜੇ) ਜੇਕਰ ਕੋਈ ਪੱਥਰ (ਕੀ) ਦੀ ਬੇੜੀ (ਚੜੈ) ਚੜ੍ਹ ਜਾਵੇ ਤਾਂ ਉਹ ਬੇੜੀ ਅੱਗੇ ਨਹੀਂ ਤੁਰਦੀ, (ਭਰਨਾਲਿ) ਸਮੁੰਦਰ ਦੇ ਕਿਨਾਰੇ ਨਾਲ ਹੀ (ਬੁਡਾਵੈ) ਡੁੱਬ ਜਾਂਦੀ ਹੈ।

ਇਸੇ ਪ੍ਰਕਾਰ ਜਿਹੜਾ ਵੀ ਕੋਈ ਪੱਥਰਾਂ ਦੀਆਂ ਮੂਰਤਾਂ ਦੀ ਪੂਜਾ ਤੇ ਉਪਾਸ਼ਨਾ ਕਰਨ ਰੂਪ ਬੇੜੀ ਤੇ ਚੜ੍ਹੇਗਾ। ਉਹ ਸੰਸਾਰ ਰੂਪ (ਭਰਨਾਲਿ) ਸਮੁੰਦਰ ਦੇ ਇਸ ਮਾਤਲੋਕ ਰੂਪ ਉਰਲੇ ਕਿਨਾਰੇ ਦੇ ਨਾਲ ਹੀ ਡੁੱਬ ਜਾਵੇਗਾ ਤੇ ਕਦੇ ਵੀ ਮੁਕਤੀ ਰੂਪ ਪਰਲੇ ਕਿਨਾਰੇ ਤੱਕ ਨਹੀਂ ਪਹੁੰਚ ਸਕੇਗਾ।

**ਅਥਵਾ :** ਜਿਹੜੇ ਪੱਥਰਾਂ ਦੀ ਨਿਆਈਂ ਤਾਮਸੀ ਪੁਰਖਾਂ ਦੀਆਂ ਜੜ ਦੇਹਾਂ ਦੀ ਉਪਾਸ਼ਨਾ ਕਰਨ ਰੂਪ ਬੇੜੀ ਤੇ ਚੜ੍ਹਨਗੇ ਉਹ (ਭਰਨਾਲਿ) ਸੰਸਾਰ ਰੂਪ ਸਮੁੰਦਰ ਦੇ ਕਿਨਾਰੇ ਦੇ ਨਾਲ ਹੀ ਭਰ ਕੇ ਡੁੱਬ ਜਾਣਗੇ।

**ਅਥਵਾ :** ਜੇਕਰ ਕੋਈ ਕੁਸੰਗਤ ਕਰਨ ਰੂਪ ਬੇੜੀ ਤੇ ਚੜ੍ਹਦਾ ਹੈ ਤਾਂ ਉਹ ਕੁਸੰਗਤ ਰੂਪ ਬੇੜੀ ਜੀਵ ਨੂੰ (ਭਰਨਾਲਿ) ਸੰਸਾਰ ਰੂਪ ਸਮੁੰਦਰ ਦੇ ਕੁਕਰਮਾਂ ਰੂਪ ਕਿਨਾਰੇ 'ਤੇ ਹੀ ਡੁਬਾ ਦਿੰਦੀ ਹੈ। **ਵਾ:** ਜਿਵੇਂ ਕਿਸੇ ਬੇੜੀ ਵਿਚ ਪਾਣੀ ਪੈ ਜਾਵੇ ਤਾਂ ਉਹ ਪਾਣੀ ਨਾਲ ਭਰ ਕੇ ਪਾਣੀ ਵਿਚ ਹੀ ਡੁੱਬ ਜਾਂਦੀ ਹੈ, ਇਵੇਂ ਹੀ ਮਨਮੁਖ ਲੋਕਾਂ ਦੀ ਬਿਰਤੀ ਰੂਪ ਬੇੜੀ ਪਦਾਰਥਾਂ ਰੂਪ ਪਾਣੀ ਨਾਲ ਭਰ ਕੇ ਵਿਸ਼ਿਆਂ ਦੇ ਸਮੁੰਦਰ ਦੇ ਸਰੀਰ ਰੂਪ ਕਿਨਾਰੇ ਦੇ ਨਾਲ ਹੀ ਡੁੱਬ ਜਾਂਦੀ ਹੈ ਅਤੇ ਉਹ ਏਸੇ ਵਿਚ ਹੀ ਗੋਤੇ ਖਾਂਦੇ ਰਹਿੰਦੇ ਹਨ।

## ਆਪਨੜਾ ਮਨੁ ਵੇਚੀਐ; ਸਿਰੁ ਦੀਜੈ ਨਾਲੇ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਨੂੰ (ਆਪਨੜਾ) ਆਪਣਾ ਮਨ (ਵੇਚੀਐ) ਵੇਚ ਦਈਏ। ਭਾਵ ਆਪਣੇ ਮਨ ਦੀ ਸਾਰੀ ਖੋਟੀ ਮਤ ਨੂੰ ਛੱਡ ਦੇਈਏ।

**ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥** *(ਅੰਗ : ੨੦੪)*

ਅਤੇ ਆਪਣੇ ਸਿਰ ਨੂੰ ਵੀ ਨਾਲ ਹੀ (ਦੀਜੈ) ਦੇ ਦੇਈਏ ਜਿਵੇਂ ਪੰਜਾਂ ਪਿਆਰਿਆਂ ਨੇ ਸਤਿਗੁਰੂ ਸਾਹਿਬ ਜੀ ਨੂੰ ਆਪਣੇ ਸੀਸ ਭੇਟ ਕਰ ਦਿੱਤੇ ਸਨ। **ਵਾ:** ਆਪਣਾ (ਸਿਰੁ) ਹੰਕਾਰ ਰੂਪ ਸਿਰ ਵੀ ਨਾਲ ਹੀ ਭੇਟਾ ਕਰ ਦੇਈਏ ਭਾਵ ਇਹ ਹੰਕਾਰ ਵੀ ਕੋਲ ਨਾ ਰੱਖੀਏ ਕਿ ਮੈਂ ਆਪਣਾ ਮਨ ਭੇਟਾ ਕਰ ਦਿੱਤਾ ਹੈ।

## ਗੁਰਮੁਖਿ ਵਸਤੁ ਪਛਾਣੀਐ; ਅਪਨਾ ਘਰੁ ਭਾਲੇ ॥੫॥

ਹੇ ਭਾਈ! ਇਸ ਪ੍ਰਕਾਰ ਗੁਰਮੁਖ ਬਣ ਕੇ ਆਪਣੀ ਆਤਮਾਨੰਦ ਰੂਪ (ਵਸਤੁ) ਵਸਤੂ ਨੂੰ ਗੁਰਾਂ ਦੁਆਰਾ (ਪਛਾਣੀਐ) ਪਛਾਨਣਾ ਕਰੀਏ ਅਤੇ ਆਪਣੇ ਸਰੂਪ ਰੂਪ ਘਰ ਦੀ (ਭਾਲੇ) ਖੋਜ ਕਰੀਏ। ਭਾਵ ਇਸ ਹੱਡ ਚੰਮ ਦੇ ਪਿੰਜਰੇ ਸਰੀਰ ਨੂੰ ਹੀ ਆਪਣਾ ਘਰ ਨਾ ਸਮਝੀ ਜਾਈਏ।

**ਅਥਵਾ :** ਜਿਹੜਾ ਗੁਰਮੁਖ ਬਣ ਕੇ ਨਾਮ ਰੂਪ ਵਸਤੂ ਨੂੰ ਖਰੀਦਣ ਯੋਗ ਭਾਵ ਪ੍ਰਾਪਤ ਕਰਨ ਯੋਗ ਪਛਾਣ ਕੇ, ਗੁਰਾਂ ਪਾਸੋਂ ਪ੍ਰਾਪਤ ਕਰ ਲੈਂਦਾ ਹੈ। ਉਹ ਨਾਮ ਨੂੰ ਜਪ ਕੇ ਨਿਜ ਸਰੂਪ ਰੂਪ ਘਰ ਨੂੰ (ਭਾਲੇ) ਲੱਭ ਲੈਂਦਾ, ਪ੍ਰਾਪਤ ਕਰ ਲੈਂਦਾ ਹੈ।

## ਜੰਮਣ ਮਰਣਾ ਆਖੀਐ; ਤਿਨਿ ਕਰਤੈ ਕੀਆ ॥

ਹੇ ਭਾਈ! ਜਿਹੜਾ ਕਿਸੇ ਦਾ (ਜੰਮਣ) ਜਨਮ ਲੈ ਕੇ ਆਉਣਾ ਅਤੇ ਕਿਸੇ ਦਾ (ਮਰਣਾ) ਮਰ ਕੇ ਜਾਣਾ ਲੋਕਾਂ ਵਿਚ (ਆਖੀਐ) ਕਿਹਾ ਜਾਂਦਾ ਹੈ। ਇਹ ਸਭ (ਤਿਨਿ) ਉਸ (ਕਰਤੈ) ਕਰਤੇ ਪੁਰਖ ਵਾਹਿਗੁਰੂ ਜੀ ਦਾ ਹੀ (ਕੀਆ) ਕੀਤਾ ਹੋਇਆ ਹੈ। ਭਾਵ ਕਰਤਾ ਪੁਰਖ ਵਾਹਿਗੁਰੂ ਜੀ ਨੇ ਬਾਜ਼ੀ ਪਾਈ ਹੋਈ ਹੈ।

**ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥** *(ਅੰਗ : ੪੬੭)*

## ਆਪੁ ਗਵਾਇਆ ਮਰਿ ਰਹੇ; ਫਿਰਿ ਮਰਣੁ ਨ ਥੀਆ ॥੬॥

ਹੇ ਭਾਈ! ਜਿਨ੍ਹਾਂ ਨੇ ਪਹਿਲਾਂ ਸਿਮਰਨ ਕਰਕੇ (ਆਪੁ) ਆਪਾ ਭਾਵ ਅਰਥਾਤ ਹੰਕਾਰ (ਗਵਾਇਆ) ਗਵਾ ਦਿੱਤਾ ਹੈ। ਉਹ (ਮਰਿ ਰਹੇ) ਮਰਨ ਤੋਂ ਰਹਿ ਗਏ। **ਵਾ:** ਉਹ ਜੀਵਤ ਭਾਵ ਵੱਲੋਂ ਮਰ ਰਹੇ ਹਨ ਅਤੇ ਉਹਨਾਂ ਦਾ ਫਿਰ ਦੁਬਾਰਾ ਮਰਨਾ ਨਹੀਂ (ਥੀਆ) ਹੁੰਦਾ ਭਾਵ ਉਹ ਜੰਮਣ-ਮਰਣ ਤੋਂ ਰਹਿਤ ਹੋ ਜਾਂਦੇ ਹਨ। ਜਿਸ ਪ੍ਰਕਾਰ ਜਿਹੜਾ ਦਾਨਾ ਭੱਠੀ ਵਿਚ ਭੁੰਨਿਆ ਜਾਵੇ, ਉਹ ਖਾਣ ਦੇ ਕੰਮ ਤਾਂ ਆ ਸਕਦਾ ਹੈ, ਪਰ ਉਸ ਨੂੰ ਭਾਵੇਂ ਜਿੰਨੀ ਵਾਰੀ ਮਰਜੀ ਖੇਤ ਵਿਚ ਬੀਜ ਦੇਈਏ, ਉਹ ਹਰਾ ਨਹੀਂ ਹੁੰਦਾ। ਇਸੇ ਪ੍ਰਕਾਰ ਹੀ

ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਦੁਆਰਾ ਇਕ ਵਾਰ ਹੰਗਤਾ ਛੱਡ ਦਿੱਤੀ ਹੈ। ਉਹ ਜੀਵਾਂ ਨੂੰ ਜੀਅ ਦਾਨ, ਜੀਵਨ ਮੁਕਤੀ ਦਾ ਦਾਨ ਦੇਣ ਰੂਪ ਕੰਮ ਤਾਂ ਆ ਜਾਂਦੇ ਹਨ। ਪਰ ਮੁੜ ਕੇ ਜਨਮ ਨਹੀਂ ਧਾਰਦੇ। ਭਾਵ ਉਹ ਜੰਮਣ ਮਰਣ ਤੋਂ ਬਾਹਰ ਹੋ ਜਾਂਦੇ ਹਨ।

ਫਿਰ ਜਿਵੇਂ ਚੁੱਲੇ ਵਿਚੋਂ ਅੱਗ ਬੁਝਾ ਦੇਈਏ ਤਾਂ ਅੱਗ ਦੇ ਬੁਝਣ ਤੋਂ ਬਾਅਦ ਵੀ ਚੁੱਲਾ ਕੁਝ ਚਿਰ ਤੱਕ ਗਰਮ ਜਰੂਰ ਰਹਿੰਦਾ ਹੈ। ਇਸੇ ਪ੍ਰਕਾਰ ਹੀ ਜਿੰਨ੍ਹਾਂ ਨੇ ਸਿਮਰਨ ਦੁਆਰਾ ਗਿਆਨ ਦੀ ਪ੍ਰਾਪਤੀ ਕਰਕੇ ਆਪਾ-ਭਾਵ ਅਰਥਾਤ ਹੰਕਾਰ ਮਿਟਾ ਦਿੱਤਾ ਹੈ। ਉਹਨਾਂ ਦਾ ਸਰੀਰ ਜੀਵਤ ਭਾਵ ਵੱਲੋਂ ਮਰਨ ਤੋਂ ਬਾਅਦ ਵੀ ਕੁਝ ਸਮੇਂ ਤੱਕ ਪ੍ਰਾਲਬਧ ਕਰਕੇ ਖੜ੍ਹਾ ਪ੍ਰਤੀਤ ਹੁੰਦਾ ਰਹਿੰਦਾ ਹੈ। ਜਿਸ ਦੇ ਅਨੁਸਾਰ ਉਹ ਵਿਹਾਰਕ ਕੰਮ ਕਾਜ ਕਰਦੇ ਰਹਿੰਦੇ ਹਨ। ਪਰ ਉਸ ਜਨਮ ਦੀ ਸਮਾਪਤੀ ਤੋਂ ਬਾਅਦ ਦੁਬਾਰਾ ਜਨਮ ਨਹੀਂ ਧਾਰਦੇ।

ਇਸ ਪ੍ਰਕਾਰ ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਆਪਣੀ ਹਉਮੈ ਭੇਟਾ ਕਰ ਦਿੱਤੀ ਹੈ, ਉਹਨਾਂ ਦਾ ਦੁਬਾਰਾ ਮਰਨਾ ਨਹੀਂ ਹੁੰਦਾ।

## ਸਾਈ ਕਾਰ ਕਮਾਵਣੀ; ਧੁਰ ਕੀ ਫੁਰਮਾਈ ॥

ਹੇ ਭਾਈ! ਸਾਨੂੰ (ਸਾਈ) ਓਹੀ ਭਗਤੀ, ਬੰਦਗੀ ਰੂਪ ਕਾਰ (ਕਮਾਵਣੀ) ਕਮਾਉਣੀ ਚਾਹੀਦੀ ਹੈ, ਜਿਹੜੀ (ਧੁਰ) ਧੁਰੋਂ ਹੀ ਅਕਾਲ ਪੁਰਖ ਵਾਹਿਗੁਰੂ ਜੀ ਨੇ ਕਰਨ (ਕੀ) ਦੀ (ਫੁਰਮਾਈ) ਆਗਿਆ ਕੀਤੀ ਹੈ।

**ਅਥਵਾ :** ਜਿਹੜੀ ਧੁਰੋਂ ਹੀ ਪ੍ਰਮੇਸਰ ਨੇ ਜੀਵਾਂ ਦੇ ਕਰਮਾਂ ਅਨੁਸਾਰ ਕਮਾਈ ਕਰਨ ਦੀ ਆਗਿਆ ਕੀਤੀ ਹੈ। ਉਸੇ ਅਨੁਸਾਰ ਹੀ ਜੀਵਾਂ ਨੂੰ ਕਾਰ ਕਮਾਉਣੀ ਪੈਂਦੀ ਹੈ। ਜਿਵੇਂ ਕੋਈ ਕਬੂਤਰ,ਤੇ ਕੁੱਤੇ ਆਦਿਕਾਂ ਦੀ ਹੀ ਸੇਵਾ ਕਰੀ ਜਾਂਦਾ ਹੈ।

**ਕਰਣੀ ਕਾਰ ਧੁਰਹੁ ਫੁਰਮਾਈ ॥** *(ਅੰਗ : ੩੬੩)*

## ਜੇ ਮਨੁ ਸਤਿਗੁਰ ਦੇ ਮਿਲੈ; ਕਿਨਿ ਕੀਮਤਿ ਪਾਈ ॥੭॥

ਹੇ ਭਾਈ! (ਜੇ) ਜਿਹੜੇ ਜੀਵ ਆਪਣਾ ਮਨ ਦੇ ਕੇ ਸਤਿਗੁਰੂ ਸਾਹਿਬ ਜੀ ਨੂੰ ਮਿਲ ਪਏ ਹਨ। ਉਹਨਾਂ ਦੀ ਕੀਮਤ (ਕਿਨਿ) ਕਿਸ ਨੇ ਪਾਈ ਹੈ? ਭਾਵ ਕਿਸੇ ਨੇ ਨਹੀਂ ਪਾਈ ਹੈ। ਅਰਥਾਤ ਉਹਨਾਂ ਦਾ ਜੀਵਨ ਐਸਾ ਅਮੋਲਕ ਬਣ ਜਾਂਦਾ ਹੈ ਕਿ ਕਿਸੇ ਪਾਸੋਂ ਵੀ ਉਹਨਾਂ ਦੀ ਕੀਮਤ ਨਹੀਂ ਪਾਈ ਜਾ ਸਕਦੀ। ਕਿਉਂਕਿ ਉਹ ਅਕਾਲ ਪੁਰਖ ਵਾਹਿਗੁਰੂ ਜੀ ਦਾ ਰੂਪ ਹੀ ਹੋ ਜਾਂਦੇ ਹਨ।

**ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥** *(ਅੰਗ : ੨੨)*

**ਪ੍ਰਸ਼ਨ :** ਫਿਰ ਉਹਨਾਂ ਦੀ ਕੀਮਤ ਕੌਣ ਪਾ ਸਕਦਾ ਹੈ?

## ਰਤਨਾ ਪਾਰਖੁ ਸੋ ਧਣੀ; ਤਿਨਿ ਕੀਮਤਿ ਪਾਈ ॥

**ਉੱਤਰ :** ਹੇ ਭਾਈ! (ਸੋ) ਉਹ (ਧਣੀ) ਮਾਲਕ ਪ੍ਰਮੇਸਰ ਆਪ ਹੀ ਸਬਦ ਰੂਪ, ਮਨ ਰੂਪ ਅਤੇ ਗੁਣਾਂ ਰੂਪ ਰਤਨਾਂ ਦੀ (ਪਾਰਖੁ) ਪਰਖ ਕਰਨ ਵਾਲਾ ਹੈ ਅਤੇ (ਤਿਨਿ) ਉਸ ਵਾਹਿਗੁਰੂ ਨੇ ਹੀ ਉਹਨਾਂ ਤਨ-ਮਨ ਭੇਟਾ ਕਰਨ ਵਾਲਿਆਂ ਦੀ ਆਪਣੇ ਸਰੂਪ ਵਿਚ ਮਿਲਾਉਣ ਰੂਪ ਕੀਮਤ ਪਾਈ ਹੈ।

ਜਿਵੇਂ ਪ੍ਰਿਥੂ ਰਾਜੇ ਨੇ ਪ੍ਰਮੇਸਰ ਅੱਗੇ ਬੇਨਤੀ ਕੀਤੀ ਹੇ ਪ੍ਰਭੂ! ਮੇਰੀ ਲੱਖ ਜੁਬਾਨ ਕਰ ਦਿਉ। ਜਦੋਂ ਪ੍ਰਮੇਸਰ ਨੇ ਉਸ ਦੀ ਲੱਖ ਜੁਬਾਨ ਕਰ ਦਿੱਤੀ ਤੇ ਪ੍ਰਿਥੂ ਰਾਜੇ ਦੀ **"ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥"**

ਐਸੀ ਅਵਸਥਾ ਹੋ ਗਈ। ਪ੍ਰਮੇਸਰ ਦੇ ਪ੍ਰੇਮ ਵਿਚ ਐਸਾ ਮਸਤ ਹੋਇਆ ਕਿ ਫੇਰ ਬੇਨਤੀ ਕਰਨ ਲੱਗਾ ਕਿ ਮਹਾਰਾਜ! ਮੇਰੀ ਕਰੋੜ ਜ਼ੁਬਾਨ ਬਣਾ ਦਿਉ। ਤਾਂ ਅਕਾਲ ਪੁਰਖ ਵਾਹਿਗੁਰੂ ਜੀ ਕਹਿਣ ਲੱਗੇ ਕਿ ਭਾਈ ਤੂੰ ਸਾਡੇ ਵਿਚ ਹੀ ਮਿਲ ਜਾਣਾ ਕਰ। ਕਿਉਂਕਿ ਹੁਣ ਤੂੰ ਸਾਡੇ ਤੋਂ ਵੱਖਰਾ ਰਹਿਣ ਯੋਗ ਨਹੀਂ ਰਿਹਾ। ਇਸ ਪ੍ਰਕਾਰ ਵਾਹਿਗੁਰੂ ਪ੍ਰਮੇਸਰ ਉਹਨਾਂ ਦੀ ਆਪਣੇ ਸਰੂਪ ਵਿਚ ਮੇਲ ਲੈਣ ਰੂਪ ਕੀਮਤ ਪਾ ਲੈਂਦਾ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰ ਜੀਵਨ ਮੁਕਤ ਵੈਰਾਗ, ਵਿਵੇਕ ਗੁਣਾਂ ਰੂਪ ਰਤਨ ਹਨ। ਉਹਨਾਂ ਦੀ (ਸੋ) ਉਹ (ਪਾਰਖੁ) ਪਰਖ ਕਰਨ ਵਾਲਾ ਮਾਲਕ ਪ੍ਰਮੇਸਰ ਆਪਣੇ ਵਿਚ ਅਭੇਦ ਕਰਨ ਰੂਪ ਕੀਮਤ ਪਾ ਲੈਂਦਾ ਹੈ।

**ਅਥਵਾ :** ਜਿੰਨ੍ਹਾਂ ਨੇ ਆਪਣਾ ਮਨ ਸਤਿਗੁਰੂ ਸਾਹਿਬ ਜੀ ਨੂੰ ਭੇਟਾ ਕਰ ਦਿੱਤਾ ਹੈ। ਉਹ ਰਤਨਾਂ ਦੇ ਪਾਰਖੂ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪ ਕੀਮਤ ਪਾਉਣ ਵਾਲੇ ਹੋ ਗਏ ਹਨ।

## ਨਾਨਕ, ਸਾਹਿਬੁ ਮਨਿ ਵਸੈ; ਸਚੀ ਵਡਿਆਈ ॥੮॥੧੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਦੇ ਮਨ ਵਿਚ ਸੱਚਾ (ਸਾਹਿਬ) ਮਾਲਕ ਪ੍ਰਮੇਸਰ (ਵਸੈ) ਵੱਸ ਗਿਆ ਹੈ। ਉਹਨਾਂ ਨੂੰ ਵਾਹਿਗੁਰੂ ਜੀ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥**" ਰੂਪ ਸੱਚੀ ਵਡਿਆਈ ਬਖਸ਼ ਦਿੰਦੇ ਹਨ।

## ਆਸਾ ਮਹਲਾ ੧ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਰਾਵੀ ਦੇ ਕਿਨਾਰੇ ਬਿਰਾਜਮਾਨ ਹਨ। ਬੇਅੰਤ ਸੰਗਤਾ, ਸਾਧੂ, ਪੰਡਿਤ, ਵਿਦਵਾਨ, ਭੇਖਾਂ ਵਾਲੇ ਆ ਕੇ ਦਰਸ਼ਨ ਕਰ ਰਹੇ ਹਨ। ਤਾਂ ਹਜੂਰ ਸਾਰਿਆਂ ਦੇ ਪ੍ਰਤੀ ਅੰਮ੍ਰਿਤ ਰੂਪ ਉਪਦੇਸ਼ ਬਖਸਿਸ ਕਰਦੇ ਹਨ।

## ਜਿਨੀ ਨਾਮੁ ਵਿਸਾਰਿਆ; ਦੂਜੈ ਭਰਮਿ ਭੁਲਾਈ ॥

ਹੇ ਭਾਈ! (ਜਿਨੀ) ਜਿੰਨ੍ਹਾਂ ਨੇ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਵਿਸਾਰਿਆ) ਭੁਲਾ ਦਿੱਤਾ ਹੈ। ਉਹ (ਦੂਜੈ) ਦ੍ਵੈਤ ਭਾਵ ਵਿਚ ਲੱਗਣ ਕਰਕੇ **ਵਾ:** ਦੂਜੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗਣੇ ਕਰਕੇ ਭਰਮ ਵਿਚ (ਭੁਲਾਈ) ਭੁੱਲ ਗਏ ਹਨ।

## ਮੂਲੁ ਛੋਡਿ, ਡਾਲੀ ਲਗੇ; ਕਿਆ ਪਾਵਹਿ ਛਾਈ ॥੧॥

ਹੇ ਭਾਈ! ਜਿਸ ਪ੍ਰਕਾਰ ਕੋਈ ਪੁਰਖ ਦਰਖਤ ਦੇ (ਮੂਲੁ) ਮੁੱਢ ਨੂੰ (ਛੋਡਿ) ਛੱਡ ਕੇ (ਡਾਲੀ) ਟਾਹਣੀਆਂ ਨਾਲ (ਲਗੇ) ਲੱਗ ਜਾਵੇ। ਭਾਵ ਜੜਾਂ ਨੂੰ ਪਾਣੀ ਪਉਣਾ ਛੱਡ ਕੇ ਟਾਹਣੀਆਂ ਦੀ ਸੇਵਾ ਹੀ ਕਰੀ ਜਾਵੇ ਤਾਂ ਉਹ (ਕਿਆ) ਕੀ (ਛਾਈ) ਸਵਾਹ (ਪਾਵਹਿ) ਪ੍ਰਾਪਤ ਕਰੇਗਾ? ਭਾਵ ਉਸ ਨੂੰ ਤਾਂ ਸਵਾਹ ਵੀ ਪ੍ਰਾਪਤ ਨਹੀਂ ਹੋਵੇਗੀ।

ਇਸੇ ਪ੍ਰਕਾਰ ਹੀ ਜਿਹੜੇ ਸਾਰਿਆਂ ਦੇ (ਮੂਲੁ) ਮੁੱਢ ਅਧਿਸ਼ਠਾਨ ਸਰੂਪ ਪ੍ਰਮੇਸਰ ਨੂੰ (ਛੋਡਿ) ਛੱਡ ਕੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਨ ਰੂਪ (ਡਾਲੀ) ਟਾਹਣੀਆਂ ਨਾਲ ਲੱਗੇ ਹੋਏ ਹਨ। ਉਹ ਇੰਨ੍ਹਾਂ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਕੇ (ਕਿਆ) ਕੀ (ਛਾਈ) ਸਵਾਹ (ਪਾਵਹਿ) ਪਾ ਲੈਣਗੇ? ਭਾਵ ਉਹਨਾਂ ਨੂੰ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ। **ਵਾ:** ਉਹਨਾਂ ਦੀ ਉਪਾਸ਼ਨਾ ਕਰਕੇ (ਛਾਈ) ਸਾਂਤੀ ਤਾਂ ਹੋਣੀ ਨਹੀਂ ਹੈ। ਇਸ ਲਈ ਜੇਕਰ ਕੁਝ ਪ੍ਰਾਪਤ ਹੋਵੇਗਾ ਤਾਂ ਉਹ ਲਾਹਨਤਾ ਦੀ ਸਵਾਹ ਹੀ ਪ੍ਰਾਪਤ ਹੋਵੇਗੀ।

**ਪ੍ਰਸ਼ਨ :** ਇੰਨ੍ਹਾਂ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਕੇ ਕੁਝ ਵੀ ਪ੍ਰਾਪਤ ਕਿਉਂ ਨਹੀਂ ਹੁੰਦਾ?

**ਉੱਤਰ :** ਹੇ ਭਾਈ! ਭਾਵੇਂ ਇਹ ਸਾਰੇ ਦੇਵੀ-ਦੇਵਤੇ ਪ੍ਰਮੇਸਰ ਦੁਆਰਾ ਹੀ ਬਣਾਏ ਗਏ ਹਨ ਪਰ ਇਹਨਾਂ ਦੇ ਅੰਦਰ ਵੀ ਇੱਛਾ ਬਣੀ ਰਹਿੰਦੀ ਹੈ ਕਿ ਕੋਈ ਸਾਡੇ ਨਾਲੋਂ ਵੱਧ ਪ੍ਰਤਾਪ ਵਾਲਾ ਨਾ ਬਣ ਜਾਵੇ, ਸਾਡੇ ਨਾਲੋਂ ਕੋਈ ਵੱਧ ਕੇ ਪਦਵੀ ਨਾ ਪ੍ਰਾਪਤ ਕਰ ਲਵੇ। ਇਸ ਮੇਰ ਵਿਚ ਹੀ ਪਏ ਰਹਿੰਦੇ ਹਨ ਅਤੇ ਜੋ ਵੀ ਉਹਨਾਂ ਦੀ ਉਪਾਸ਼ਨਾ ਕਰਦਾ ਹੈ, ਉਸ ਨੂੰ ਆਪਣੇ ਅਧੀਨ ਹੀ ਰੱਖਣਾ ਚਾਹੁੰਦੇ ਹਨ। ਇਸ ਕਰਕੇ ਇੰਨ੍ਹਾਂ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਨ ਦੇ ਨਾਲ ਕੁਝ ਵੀ ਪ੍ਰਾਪਤ ਨਹੀਂ ਹੁੰਦਾ ਹੈ।

**ਛਾਲੀ ਲਾਗੇ ਤਿਨੀ ਜਨਮੁ ਗਵਾਇਆ ॥** *(ਅੰਗ : ੧੦੫੧)*

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥** *(ਅੰਗ : ੬੩੭)*

**ਨੋਟ :** ਛਾਈ ਦਾ ਅਰਥ 'ਛਾਂ' ਨਹੀ ਕਰਨਾ 'ਸਵਾਹ' ਹੀ ਕਰਨਾ ਹੈ।

## ਬਿਨੁ ਨਾਵੈ ਕਿਉ ਛੂਟੀਐ; ਜੇ ਜਾਣੈ ਕੋਈ ॥

ਹੇ ਭਾਈ! ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਤੋਂ (ਬਿਨੁ) ਬਗੈਰ (ਕਿਉ) ਕਿਸ ਪ੍ਰਕਾਰ (ਛੂਟੀਐ) ਛੁਟਕਾਰਾ ਪਾ ਸਕਾਂਗੇ? ਭਾਵ ਨਹੀ ਪਾ ਸਕਾਂਗੇ। (ਜੇ) ਜੇਕਰ ਕੋਈ ਜਗਿਆਸੂ ਪੁਰਖ ਇਸ ਗੱਲ ਨੂੰ ਗੁਰਾਂ ਦੁਆਰਾ ਵਿਚਾਰ ਕੇ (ਜਾਣੈ) ਜਾਣ ਲਵੇ।

## ਗੁਰਮੁਖਿ ਹੋਇ ਤ ਛੂਟੀਐ; ਮਨਮੁਖਿ ਪਤਿ ਖੋਈ ॥੧॥ ਰਹਾਉ ॥

ਤਾਂ ਉਹ ਗੁਰਾਂ ਦੁਆਰਾ ਗੁਰਮੁਖ (ਹੋਇ) ਹੋ ਕੇ ਭਾਵ ਬਣ ਕੇ ਸਵਾਸ-ਸਵਾਸ ਸਿਮਰਨ ਕਰਕੇ (ਛੂਟੀਐ) ਜੰਮਣ-ਮਰਣ ਤੋਂ ਛੁੱਟ ਜਾਂਦਾ ਹੈ।

**ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ ॥** *(ਅੰਗ : ੨੦)*

ਪਰ ਆਪਣੇ ਮਨ ਦੇ ਪਿੱਛੇ ਲਗਣ ਵਾਲਾ ਮਨਮੁਖ ਪੁਰਸ਼ ਲੋਕ-ਪ੍ਰਲੋਕ ਵਿਚ ਆਪਣੀ (ਪਤਿ) ਇੱਜਤ (ਖੋਈ) ਗਵਾ ਲੈਂਦਾ ਹੈ।

## ਜਿਨੀ ਏਕੋ ਸੇਵਿਆ; ਪੂਰੀ ਮਤਿ ਭਾਈ ॥

ਹੇ ਭਾਈ! (ਜਿਨੀ) ਜਿੰਨ੍ਹਾਂ ਨੇ (ਏਕੋ) ਇਕੋ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦਾ (ਸੇਵਿਆ) ਸਿਮਰਨ ਭਜਨ ਕੀਤਾ ਹੈ, ਉਹਨਾਂ ਦੀ ਹੀ (ਪੂਰੀ) ਪੂਰਨ (ਮਤਿ) ਅਕਲ ਬੁੱਧੀ ਹੈ। ਬਾਕੀ ਸਾਰੇ ਲੋਕ ਤਾਂ ਅਧੂਰੀ ਮੱਤ ਵਾਲੇ ਹੀ ਹਨ।

## ਆਦਿ ਜੁਗਾਦਿ ਨਿਰੰਜਨਾ; ਜਨ ਹਰਿ ਸਰਣਾਈ ॥੨॥

ਹੇ ਭਾਈ! ਜੋ ਸਾਰੇ ਜਗਤ ਦੇ ਆਦਿ ਵਿਚ ਅਤੇ (ਜੁਗਾਦਿ) ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ ਆਦਿਕ ਜੁੱਗਾਂ ਦੇ ਆਦਿ ਵਿਚ (ਨਿਰੰਜਨਾ) ਸ਼ੁੱਧ ਸਰੂਪ ਪ੍ਰਮੇਸਰ ਹੈ। (ਜਨ) ਭਗਤ ਜਨ ਉਸ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ (ਸਰਣਾਈ) ਸ਼ਰਨ ਵਿਚ ਹੀ ਪਏ ਰਹਿੰਦੇ ਹਨ।

## ਸਾਹਿਬੁ ਮੇਰਾ ਏਕੁ ਹੈ; ਅਵਰੁ ਨਹੀ ਭਾਈ ॥

ਇਸ ਲਈ ਹੇ ਭਾਈ! (ਮੇਰਾ) ਸਾਡਾ (ਸਾਹਿਬੁ) ਮਾਲਕ ਤਾਂ (ਏਕੁ) ਇਕ ਅਕਾਲ ਪੁਰਖ ਵਾਹਿਗੁਰੂ ਆਪ ਹੀ ਹੈ ਅਤੇ ਉਸ ਤੋਂ ਬਗੈਰ ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ।

## ਕਿਰਪਾ ਤੇ, ਸੁਖੁ ਪਾਇਆ; ਸਾਚੇ ਪਰਥਾਈ ॥੩॥

ਹੇ ਭਾਈ ! ਅਸੀਂ ਤਾਂ (ਸਾਚੇ) ਸੱਚੇ ਨਾਮ **ਵਾ:** ਸੱਚੇ ਗੁਰਾਂ ਦੀ ਕਿਰਪਾ (ਤੇ) ਦੁਆਰਾ (ਪਰਥਾਈ) ਸਬੱਬ ਕਰਕੇ ਸੁੱਖ ਪਾ ਲਿਆ ਹੈ।

**ਅਥਵਾ :** ਸੱਚੇ ਗੁਰਾਂ ਦੀ ਕਿਰਪਾ ਦੁਆਰਾ (ਪਰ+ਥਾਈ) (ਪਰ) ਪ੍ਰਲੋਕ ਰੂਪ (ਥਾਈ) ਥਾਂ ਦਾ **ਵਾ:** (ਥਾਈ) ਥਾਵਾਂ ਤੋਂ (ਪਰ) ਪਰੇ ਸਰੂਪ ਦਾ ਸੁੱਖ ਪ੍ਰਾਪਤ ਕਰ ਲਿਆ ਹੈ। **ਵਾ:** ਅਸੀਂ ਸੱਚੇ ਨਾਮ ਦੇ (ਪਰਥਾਈ) ਸਬੱਬ ਕਰਕੇ ਜੋ ਸਾਰਿਆਂ ਤੋਂ (ਪਰ) ਪਰਾ ਰੂਪ ਬ੍ਰਹਮ ਹੈ, ਉਸ ਦੇ ਸਰੂਪ ਰੂਪ (ਥਾਈ) ਥਾਂ ਨੂੰ ਪ੍ਰਾਪਤ ਕਰਕੇ ਆਤਮਿਕ ਸੁੱਖ ਨੂੰ ਪ੍ਰਾਪਤ ਕੀਤਾ ਹੈ। **ਵਾ:** ਮਨਮੁਖ ਲੋਕ ਤਾਂ ਸੱਚੇ ਨਾਮ ਦੀ ਪ੍ਰਾਪਤੀ ਤੋਂ ਬਿਨਾਂ ਦੇਵੀ-ਦੇਵਤਿਆਂ ਦੀ ਉਪਾਸ਼ਨਾ ਰੂਪ (ਪਰ) ਪਰਾਈਆਂ (ਥਾਈ) ਥਾਵਾਂ ਵਿਚ ਹੀ ਤੁਰੇ ਫਿਰਦੇ ਹਨ। ਕਦੇ ਕਿਸੇ ਥਾਂ ਧੱਕੇ ਖਾਂਦੇ ਹਨ ਅਤੇ ਕਦੇ ਕਿਸੇ ਥਾਂ ਧੱਕੇ ਖਾਂਦੇ ਹਨ।

## ਗੁਰ ਬਿਨੁ ਕਿਨੈ ਨ ਪਾਇਓ; ਕੇਤੀ ਕਹੈ ਕਹਾਏ ॥

(ਕੇਤੀ) ਕਿਤਨੇ ਕੁ ਤਾਂ ਆਪ ਹੀ (ਕਹੈ) ਕਹੀ ਜਾਂਦੇ ਹਨ ਕਿ ਅਸੀਂ ਬ੍ਰਹਮ ਰੂਪ ਹਾਂ ਅਤੇ ਕਿਤਨੇ ਕੁ ਆਪਣੇ ਚੇਲਿਆਂ ਨੂੰ ਸੀਤ ਪ੍ਰਸਾਦਿ ਖੁਆ ਕੇ (ਕਹਾਏ) ਕਹਾਉਂਦੇ ਹਨ ਕਿ ਸਾਡੇ ਸੰਤ ਬਿਦੇਹ ਮੁਕਤ ਹਨ। ਪਰ ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ ਕੇਵਲ ਕਹਿਣ-ਕਹਾਉਣ ਨਾਲ (ਕਿਨੈ ਨ ਪਾਇਓ) ਕਿਸੀ ਨੇ ਵੀ ਸੱਚੇ ਨਾਮ **ਵਾ:** ਸੱਚ ਸਰੂਪ ਪ੍ਰਮੇਸਰ ਨੂੰ ਨਹੀਂ ਪਾਇਆ ਹੈ।

## ਆਪਿ ਦਿਖਾਵੈ ਵਾਟੜੀ; ਸਚੀ ਭਗਤਿ ਦ੍ਰਿੜਾਏ ॥੪॥

ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਆਪ ਗੁਰਾਂ ਦੁਆਰਾ ਭਗਤੀ ਰੂਪ (ਵਾਟੜੀ) ਰਸਤਾ (ਦਿਖਾਵੈ) ਦਿਖਾ ਦਿੰਦੇ ਹਨ। ਉਹਨਾਂ ਨੂੰ ਗੁਰੂ ਸਾਹਿਬ ਜੀ ਸਚਿਆਈ ਵਾਲੀ ਸੱਚੀ ਭਗਤੀ (ਦ੍ਰਿੜਾਵੈ) ਦ੍ਰਿੜ ਕਰਾ ਦਿੰਦੇ ਹਨ।

**ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥** *(ਅੰਗ : ੯੫੨)*

## ਮਨਮੁਖੁ ਜੇ ਸਮਝਾਈਐ; ਭੀ ਉਝੜਿ ਜਾਏ ॥

(ਜੇ) ਜੇਕਰ ਮਨਮੁਖ ਪੁਰਸ਼ ਨੂੰ ਵੇਦਾਂ-ਸ਼ਾਸਤਰਾਂ ਦੁਆਰਾ ਵੀ ਸਮਝਾਉਣਾ ਕਰੀਏ ਫਿਰ ਵੀ ਉਹ ਹਰਿਆਏ ਹੋਏ ਪਸ਼ੂ ਦੇ ਵਾਂਗ ਸੰਸਾਰ ਰੂਪ (ਉਝੜਿ) ਉਜਾੜ ਵੱਲ ਹੀ ਤੁਰੇ (ਜਾਏ) ਜਾਂਦੇ ਹਨ।

**ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ ॥** *(ਅੰਗ : ੨੦੬)*

## ਬਿਨੁ ਹਰਿ ਨਾਮ ਨ ਛੂਟਸੀ; ਮਰਿ ਨਰਕ ਸਮਾਏ ॥੫॥

ਹੇ ਭਾਈ ! ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਤੋਂ ਬਗੈਰ ਨਾ ਪਿਛੇ ਕੋਈ (ਛੂਟਸੀ) ਛੁੱਟਿਆ ਸੀ, ਨਾ ਹੀ ਹੁਣ ਕੋਈ ਛੁੱਟ ਸਕਦਾ ਹੈ ਅਤੇ ਨਾ ਹੀ ਕੋਈ ਅੱਗੇ ਛੁੱਟ ਸਕੇਗਾ ਭਾਵ ਮੁਕਤ ਹੋ ਸਕੇਗਾ।

**ਪ੍ਰਸ਼ਨ :** ਮਹਾਰਾਜ ! ਫਿਰ ਉਹਨਾਂ ਨਾਮ ਤੋਂ ਹੀਣੇ ਪੁਰਸ਼ਾਂ ਦਾ ਕੀ ਹੁੰਦਾ ਹੈ?

**ਉੱਤਰ :** ਐਸੇ ਜੀਵ ਤਾਂ ਮਰ ਕੇ ਅੰਤ ਨੂੰ ਨਰਕਾਂ ਵਿਚ ਹੀ ਜਾ ਕੇ (ਸਮਾਏ) ਸਮਾਉਂਦੇ ਹਨ।

**ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ ॥**

*(ਅੰਗ : ੨੯੮)*

## ਜਨਮਿ ਮਰੈ ਭਰਮਾਈਐ; ਹਰਿ ਨਾਮੁ ਨ ਲੇਵੈ ॥

ਉਹ (ਜਨਮਿ ਮਰੈ) ਜੰਮਣ-ਮਰਣ ਦੇ ਚੱਕਰਾਂ ਵਿਚ ਹੀ (ਭਰਮਾਈਐ) ਭਰਮਾਏ ਜਾਂਦੇ ਹਨ। ਭਾਵ ਜੂਨਾਂ ਵਿਚ ਹੀ ਆਉਂਦੇ ਜਾਂਦੇ ਰਹਿੰਦੇ ਹਨ। ਜੋ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਨਹੀਂ (ਲੇਵੈ) ਲੈਂਦੇ ਹਨ ਭਾਵ ਜਪਦੇ ਨਹੀਂ ਹਨ।

**ਭ੍ਰਮਿ ਭ੍ਰਮਿ ਜੋਨਿ ਮਨਮੁਖ ਭਰਮਾਈ ॥** (ਅੰਗ : ੧੨੬੧)

## ਤਾ ਕੀ ਕੀਮਤਿ ਨਾ ਪਵੈ; ਬਿਨੁ ਗੁਰ ਕੀ ਸੇਵੈ ॥੬॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੀ (ਸੇਵੈ) ਸੇਵਾ ਕਰਨ ਤੋਂ ਬਗੈਰ (ਤਾ ਕੀ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪ ਕੀਮਤ ਕਿਸੇ ਪਾਸੋਂ ਵੀ (ਪਵੈ) ਪੈਂਦੀ ਨਹੀਂ ਹੈ। ਪਰ ਜਿਹੜਾ ਸਤਿਗੁਰੂ ਸਾਹਿਬ ਜੀ ਦੀ ਸੇਵਾ ਕਰਦਾ ਹੈ ਉਸ ਨੂੰ ਮਹਾਰਾਜ ਪ੍ਰਮੇਸਰ ਦਾ ਸਰੂਪ ਹੀ ਬਣਾ ਦਿੰਦੇ ਹਨ।

### ਅੰਗ : ੪੨੧

## ਜੇਹੀ ਸੇਵ ਕਰਾਈਐ; ਕਰਣੀ ਭੀ ਸਾਈ ॥

ਹੇ ਭਾਈ! (ਜੇਹੀ) ਜਿਹੋ ਜਿਹੀ ਪ੍ਰਮੇਸਰ ਨੇ ਕਰਮਾਂ ਅਨੁਸਾਰ ਜੀਵ ਦੇ ਪਾਸੋਂ (ਸੇਵ) ਸੇਵਾ (ਕਰਾਈਐ) ਕਰਵਾਈ ਹੈ। ਜੀਵਾਂ ਨੇ (ਸਾਈ) ਓਹੋ ਜਿਹੀ (ਭੀ) ਬਹੁੜੋ ਕਰਨਾ ਕੀਤੀ ਹੈ।

**ਅਥਵਾ :** ਜਿਹੋ ਜਿਹੀ ਜੀਵਾਂ ਨੇ (ਕਰਣੀ) ਕਮਾਈ ਕੀਤੀ ਹੈ। (ਸਾਈ) ਓਹੋ ਜਿਹੀ ਹੀ (ਭੀ) ਬਹੁੜੋ ਪ੍ਰਮੇਸਰ ਨੇ ਉਹਨਾਂ ਜੀਵਾਂ ਤੋਂ ਸੇਵਾ (ਕਰਾਈਐ) ਕਰਵਾ ਦਿੱਤੀ ਹੈ।

**ਅਥਵਾ :** ਜਿਹੋ ਜਿਹੀ ਜੀਵਾਂ ਨੇ ਚਿਤ ਲਾ ਕੇ ਪਰਮੇਸਰ ਦੀ ਸੇਵਾ ਕਰਨਾ ਕੀਤੀ ਹੈ। ਉਹੋ ਜਿਹੀ ਹੀ ਹਰੀ ਨੇ ਸੰਸਾਰ ਵਿਚ ਉਨ੍ਹਾਂ ਦੀ ਸੇਵਾ ਕਰਾਉਣਾ ਕੀਤੀ ਹੈ।

**ਅਥਵਾ :** ਜਿਹੋ ਜਿਹੀ ਜੀਵਾਂ ਦੀ ਵਾਸ਼ਨਾ ਸੀ, ਓਹੋ ਜਿਹੀ ਪ੍ਰਮੇਸਰ ਨੇ ਉਹਨਾਂ ਤੋਂ ਸੇਵਾ ਕਰਵਾਉਣਾ ਕੀਤੀ ਹੈ ਅਤੇ ਉਹਨਾਂ ਦੀ (ਕਰਣੀ) ਕਮਾਈ (ਭੀ) ਵੀ ਓਹੋ ਜਿਹੀ ਹੀ ਪ੍ਰਗਟ ਹੋਈ ਹੈ।

**ਅਥਵਾ :** ਜਿੰਨ੍ਹਾਂ ਨੇ ਜਿਹੋ ਜਿਹੀ ਸੇਵਾ ਕੀਤੀ ਹੈ। ਉਹਨਾਂ ਦੀ ਕਰਨੀ ਦਾ ਸੰਸਾਰ ਦੇ ਅੰਦਰ ਪਰਗਟ ਹੋਣਾ (ਭੀ) ਵੀ ਓਹੋ ਜਿਹਾ ਹੀ ਹੋਇਆ ਹੈ।

**ਅਥਵਾ :** ਹੇ ਮਹਾਰਾਜ! ਜਿਹੋ ਜਿਹੀ ਤੁਸੀਂ ਕਿਸੇ ਪਾਸੋਂ ਸੇਵਾ (ਕਰਾਈਐ) ਕਰਵਾਈ ਹੈ। (ਭੀ) ਬਹੁੜੋ (ਸਾਈ) ਉਹੋ ਜਿਹੀ ਹੀ ਕਿਸੇ ਨੇ ਕਰਨਾ ਕੀਤੀ ਹੈ ਭਾਵ ਜਿਨ੍ਹਾਂ ਗੁਰਸਿੱਖਾਂ ਨੂੰ ਤੁਸੀਂ ਆਪਣੀ ਸੇਵਾ ਵਿਚ ਲਾਇਆ ਹੈ ਉਨ੍ਹਾਂ ਨੇ ਗੁਰਮਤਿ ਦੀ ਕਮਾਈ ਕੀਤੀ ਹੈ ਤੇ ਜਿੰਨ੍ਹਾਂ ਨੂੰ ਦੁਰਮਤਿ ਦੀ ਸੇਵਾ ਵਿਚ ਲਾਇਆ ਹੈ, ਉਹਨਾਂ ਨੇ ਖੋਟੀ ਮੱਤ ਦੀ ਕਮਾਈ ਕੀਤੀ ਹੈ।

**ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ ॥** (ਅੰਗ : ੧੦੩੫)

## ਆਪਿ ਕਰੇ ਕਿਸੁ ਆਖੀਐ; ਵੇਖੈ ਵਡਿਆਈ ॥੭॥

ਹੇ ਪ੍ਰਮੇਸਰ! ਤੂੰ ਆਪ ਹੀ ਸਰਬ ਕਲਾ ਸਮਰੱਥ ਹੋ ਕੇ ਜਗਤ ਦੀ ਉਤਪਤੀ ਅਤੇ ਪਾਲਣਾ ਕਰਦਾ ਹੈ ਫਿਰ ਆਪ ਹੀ ਲੈਅਤਾ (ਕਰੇ) ਕਰਦਾ ਹੈ, ਇਸ ਲਈ ਕਿਸ ਨੂੰ ਜਾ ਕੇ ਆਖੀਏ ਕਿ ਇੰਝ ਨਾ ਕਰ।

**ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ ॥** (ਅੰਗ : ੯੩੬)

**ਇਕਨਾ ਦੇ ਘਰ ਪੁਤ ਪੁਤਰਾਂ ਘਰ ਪੋਤਰੇ, ਇਕਨਾ ਦੇ ਘਰ ਧੀਆਂ ਧੀਆ ਘਰ ਦੋਹਤਰੇ।**
**ਇਕਨਾਂ ਦੇ ਘਰ ਇਕ ਹੀ ਜੰਮ ਕੇ ਜਾਣ ਮਰ, ਵਜੀਦਾ ਕੌਣ ਸਾਹਿਬ ਨੂੰ ਆਖੇ ਐਉ ਨਹੀਂ ਇੰਵ ਕਰ।** *(ਵਜੀਦ)*

**(ਵੇਖੈ ਵਡਿਆਈ)** ਫਿਰ ਤੂੰ ਜੀਵਾਂ ਦੀ ਕਰਣੀ ਨੂੰ ਆਪਣੀ (ਵਡਿਆਈ) ਇੱਛਾ ਅਨੁਸਾਰ ਆਪ ਹੀ ਪ੍ਰਤੱਖ ਹੋ ਕੇ ਵੇਖ ਰਿਹਾ ਹੈਂ। **ਵਾ:** ਜਿਹੋ ਜਿਹੀ ਕਿਸੇ ਦੀ ਕਰਣੀ ਹੈ, ਉਸ ਦੀ ਕਰਣੀ ਨੂੰ ਵੇਖ ਕੇ ਆਪਣੀ ਇੱਛਾ ਅਨੁਸਾਰ ਉਸ ਨੂੰ ਵਡਿਆਈ ਬਖਸ਼ ਦਿੰਦਾ ਹੈਂ।

## ਗੁਰ ਕੀ ਸੇਵਾ ਸੋ ਕਰੇ; ਜਿਸੁ ਆਪਿ ਕਰਾਏ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੀ ਸੇਵਾ (ਸੋ) ਓਹੀ ਪੁਰਖ (ਕਰੇ) ਕਰ ਸਕਦਾ ਹੈ ਜਿਸ ਦੇ ਪਾਸੋਂ ਪੂਰਬਲੇ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਪ੍ਰਮੇਸਰ ਆਪ (ਕਰਾਏ) ਕਰਵਾਉਂਦਾ ਹੈ।

**ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ॥** *(ਅੰਗ : ੮੮)*

## ਸਾਖੀ—ਡੋਗਰਾਂ 'ਤੇ ਬਖ਼ਸ਼ਿਸ਼ ਕਰਨ ਦੀ

ਜਿਸ ਵਕਤ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸ੍ਰੀ ਮੁਕਤਸਰ ਸਾਹਿਬ ਜੀ ਤੋਂ ਹੁੰਦੇ ਹੋਏ ਹਰੀਕੇ ਪਿੰਡ ਪੁੱਜੇ। ਇੱਥੇ ਸਤਿਗੁਰੂ ਜੀ ਨੇ ਰਾਤ ਦਾ ਵਿਸ਼ਰਾਮ ਕੀਤਾ ਅਤੇ ਇਸ ਪਿੰਡ ਦੇ ਵਸਨੀਕ ਹਰੀਕਿਆਂ ਨੂੰ ਸੱਦ ਕੇ ਹੁਕਮ ਕੀਤਾ ਕਿ ਰਾਤ ਵੇਲੇ ਸਾਡੇ ਪਲੰਘ ਦਾ ਪਹਿਰਾ ਦਿਓ। ਉਨ੍ਹਾਂ ਨੇ ਅੱਗੋਂ ਜਵਾਬ ਦਿੱਤਾ ਕਿ ਮਹਾਰਾਜ! ਇਹ ਸਾਡਾ ਆਪਣਾ ਇਲਾਕਾ ਹੈ। ਇੱਥੇ ਆਪ ਜੀ ਨੂੰ ਕੋਈ ਡਰ ਨਹੀਂ, ਇਸ ਕਰਕੇ ਪਹਿਰੇ ਦੀ ਕੋਈ ਖ਼ਾਸ ਲੋੜ ਨਹੀਂ ਹੈ। ਸਤਿਗੁਰੂ ਜੀ ਨੇ ਬਚਨ ਕੀਤਾ, "ਨਹੀਂ ਭਾਈ! ਪਹਿਰਾ ਦੇਣਾ ਫਿਰ ਵੀ ਜ਼ਰੂਰੀ ਹੈ।" ਸਤਿਗੁਰਾਂ ਦੇ ਦੂਸਰੀ ਵਾਰ ਕਹਿਣ ਤੋਂ ਉਨ੍ਹਾਂ ਨੇ ਸੱਤ ਬਚਨ ਤਾਂ ਕਹਿ ਦਿੱਤਾ। ਪਰ ਰਾਤ ਨੂੰ ਆਪ ਪਹਿਰੇ ਉੱਤੇ ਆਉਣ ਦੀ ਥਾਂ ਆਪਣੇ ਨੌਕਰ ਡੋਗਰਾਂ ਨੂੰ ਭੇਜ ਦਿੱਤਾ। ਅੰਤਰਜਾਮੀ ਸਤਿਗੁਰੂ ਜੀ ਨੇ ਇੱਕ ਪਹਿਰ ਰਾਤ ਗਈ ਤੋਂ ਤੰਬੂ ਤੋਂ ਬਾਹਰ ਆ ਕੇ ਪੁੱਛਿਆ ਕਿ ਕੋਈ ਹਰੀਕਾ ਪਹਿਰੇ ਉੱਤੇ ਆਇਆ ਹੈ? ਉੱਥੇ ਖਲੋਤੇ ਡੋਗਰਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਹਰੀਕਿਆਂ ਨੇ ਸਾਨੂੰ ਪਹਿਰਾ ਦੇਣ ਲਈ ਭੇਜਿਆ ਹੈ। ਦੋ ਪਹਿਰ ਰਾਤ ਗਈ ਤੋਂ ਸਤਿਗੁਰਾਂ ਨੇ ਫਿਰ ਪੁੱਛਿਆ ਕਿ ਕੋਈ ਹਰੀਕਾ ਪਹਿਰੇ ਬਾਬਤ ਪਤਾ ਲੈਣ ਆਇਆ ਹੈ? ਤਾਂ ਡੋਗਰਾਂ ਨੇ ਕਿਹਾ ਕਿ ਮਹਾਰਾਜ! ਅਸੀਂ ਹੀ ਪਹਿਰੇ ਉੱਤੇ ਖੜ੍ਹੇ ਹਾਂ ਜੀ। ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਬਚਨ ਕੀਤਾ ਕਿ ਅਸੀਂ ਇਨ੍ਹਾਂ ਹਰੀਕਿਆਂ ਉੱਤੇ ਬਖ਼ਸ਼ਿਸ ਕਰਨਾ ਚਾਹੁੰਦੇ ਸੀ, ਪਰ ਉਹ ਭਾਗਾਂ ਤੋਂ ਹੀਣੇ ਬਖ਼ਸ਼ਿਸ਼ ਪ੍ਰਾਪਤ ਨਹੀਂ ਕਰ ਸਕੇ। ਤੁਸੀਂ ਉਨ੍ਹਾਂ ਦੀ ਥਾਂ 'ਤੇ ਪਹਿਰਾ ਦਿੱਤਾ ਹੈ, ਜਿਸ ਕਰਕੇ ਉਸ ਬਖਸ਼ਿਸ਼ ਦੇ ਹੱਕਦਾਰ ਵੀ ਹੁਣ ਤੁਸੀਂ ਹੋ। ਤੁਸੀਂ ਸਾਰੇ ਡੋਗਰ ਇਸ/ ਨੈਅ ਦੇ ਦੁਆਲੇ ਆਬਾਦ ਹੋਵੋ ਅਤੇ ਇੱਥੇ ਹੀ ਸੁੱਖ ਦੇ ਸਹਿਤ ਵੱਸਣਾ ਕਰੋ। ਸਤਿਗੁਰੂ ਜੀ ਦੇ ਬਚਨਾਂ ਦਾ ਸਦਕਾ ਉਹ ਡੋਗਰ ਹੁਣ ਤੱਕ ਉਸ ਨੈਅ ਦੇ ਆਸ ਪਾਸ ਵੱਸੇ ਹੋਏ ਹਨ।

ਇਸ ਤਰ੍ਹਾਂ ਡੋਗਰਾਂ ਨੇ ਪਹਿਰੇ ਦੀ ਸੇਵਾ ਕਰਕੇ ਸਤਿਗੁਰੂ ਜੀ ਤੋਂ ਬਖ਼ਸ਼ਿਸ਼ ਪ੍ਰਾਪਤ ਕੀਤੀ ਸੀ।

## ਨਾਨਕ, ਸਿਰੁ ਦੇ ਛੂਟੀਐ; ਦਰਗਹ ਪਤਿ ਪਾਏ ॥੮॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਵੇਂ ਪੰਜਾ ਪਿਆਰਿਆਂ ਨੇ ਆਪਣਾ ਸਿਰ ਭੇਟਾ ਕੀਤਾ ਸੀ। ਇਵੇਂ ਸਤਿਗੁਰੂ ਸਾਹਿਬ ਜੀ ਦੇ ਅੱਗੇ ਸਿਰ ਦੀ ਭੇਟਾ ਦੇ ਕੇ (ਛੂਟੀਐ) ਛੁਟਕਾਰਾ ਹੁੰਦਾ ਹੈ।

**ਅਥਵਾ :** ਜੇਕਰ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ (ਸਿਰੁ) ਹੰਕਾਰ ਰੂਪ ਸਿਰ ਭੇਟਾ ਕਰੀਏ ਤਾਂ ਹੀ (ਛੂਟੀਐ) ਮੁਕਤ ਹੋਈਦਾ ਹੈ ਅਤੇ (ਦਰਗਹ) ਦਰਗਾਹ ਵਿਚ "**ਰੇ ਰੇ ਦਰਗਹ ਕਹੈ ਨ ਕੋਊ॥ ਆਉ ਬੈਠੁ ਆਦਰੁ**

**ਸੁਭ ਦੇਊ ॥**" ਐਸੀ (ਪਤਿ) ਇੱਜਤ ਨੂੰ (ਪਾਏ) ਪ੍ਰਾਪਤ ਕਰੀਦਾ ਹੈ। **ਵਾ:** ਪ੍ਰਮੇਸਰ ਦੀ ਸੱਚੀ ਦਰਗਾਹ ਵਿਚ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਰੂਪ (ਪਤਿ) ਇੱਜਤ ਨੂੰ ਪ੍ਰਾਪਤ ਕਰੀਦਾ ਹੈ।

## ਆਸਾ ਮਹਲਾ ੧ ॥

## ਰੂੜੋ ਠਾਕੁਰ ਮਾਹਰੋ; ਰੂੜੀ ਗੁਰਬਾਣੀ ॥

*('ਰੂੜੋ' ਤੇ 'ਰੂੜੀ' ਭਾਰਾ ਬੋਲੋ)*

ਹੇ ਭਾਈ ! (ਠਾਕੁਰ) ਉਤਪਤੀ, ਪਾਲਨਾ ਤੇ ਲੈਅਤਾ ਕਰਨ ਵਾਲਾ ਮਾਲਕ ਪ੍ਰਮੇਸਰ ਬੜੇ (ਰੂੜੋ) ਸੁੰਦਰ ਸਰੂਪ ਵਾਲਾ ਹੈ। **ਵਾ:** ਉਸ ਦਾ ਸਤ, ਚਿਤ, ਅਨੰਦ ਸਰੂਪ ਬੜਾ (ਰੂੜੋ) ਸੁੰਦਰ ਹੈ। ਫਿਰ ਉਹ ਸਾਰਿਆਂ ਦੇ ਹਿਰਦਿਆਂ ਦਾ (ਮਾਹਰੋ) ਮਹਰਮ, ਭੇਤੀ ਹੈ **ਵਾ:** ਸਭ ਦਾ ਮੁਖੀ ਹੈ **ਵਾ:** (ਮਾਹ+ਰੋ) (ਮਾਹ) ਚੰਦ੍ਰਮਾ ਦੀ ਨਿਆਈ (ਰੋ) ਰੂਹਾਂ ਨੂੰ ਪ੍ਰਕਾਸ਼ਣ ਵਾਲਾ ਹੈ ਅਤੇ ਉਸ ਦੀ ਗੁਰਬਾਣੀ ਵੀ (ਰੂੜੀ) ਸੁੰਦਰ ਹੈ **ਵਾ:** ਗੁਰਾਂ ਦੀ ਸਤਿਨਾਮ ਰੂਪ ਬਾਣੀ ਵੀ (ਰੂੜੀ) ਸੁੰਦਰ ਹੈ।

**ਪ੍ਰਸ਼ਨ :** ਮਹਾਰਾਜ ! ਸਤਿਗੁਰੂ ਸਾਹਿਬ ਜੀ ਕਿਵੇਂ ਪ੍ਰਾਪਤ ਹੁੰਦੇ ਹਨ?

## ਵਡੈ ਭਾਗਿ ਸਤਿਗੁਰੁ ਮਿਲੈ; ਪਾਈਐ ਪਦੁ ਨਿਰਬਾਣੀ ॥੧॥

**ਉੱਤਰ :** ਹੇ ਭਾਈ ! (ਵਡੈ) ਉੱਤਮ ਭਾਗਾਂ ਕਰਕੇ ਸਤਿਗੁਰੂ ਸਾਹਿਬ ਜੀ ਦਾ (ਮਿਲੈ) ਮਿਲਾਪ ਹੁੰਦਾ ਹੈ ਅਤੇ ਪ੍ਰਮੇਸਰ ਦੀ (ਨਿਰਬਾਣੀ) ਬੰਧਨਾਂ ਤੋਂ ਰਹਿਤ ਪਦਵੀ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ।

**ਵਡਭਾਗੀ ਗੁਰ ਕੇ ਸਿਖ ਪਿਆਰੇ ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥** *(ਅੰਗ : ੪੯੪)*

## ਮੈ ਓਲ੍ਗੀਆ ਓਲ੍ਗੀ; ਹਮ ਛੋਰੂ ਥਾਰੇ ॥

*(ਦੂਸਰਾ ਪਾਠ "ਮੈ ਓ ਲ੍ਗੀਆ ਓ ਲ੍ਗੀ")*

ਹੇ ਸੱਚੇ ਪਾਤਸ਼ਾਹ ! (ਮੈ) ਅਸੀਂ ਤਾਂ ਆਪ ਜੀ ਦੇ (ਓਲ੍ਗੀਆ) ਦਾਸਾਂ ਦੇ (ਓਲ੍ਗੀ) ਦਾਸ ਵੀ ਹਾਂ ਅਤੇ ਫਿਰ (ਹਮ) ਅਸੀਂ (ਥਾਰੇ) ਆਪ ਜੀ ਦੇ (ਛੋਰੂ) ਛੋਟੇ ਬਾਲਕੇ ਵੀ ਹਾਂ। **ਵਾ:** ਆਪ ਜੀ ਦੇ ਨਾਮ ਰੂਪ ਦੁੱਧ ਦੇ ਆਸਰੇ ਕਰਕੇ ਪਲਣ ਵਾਲੇ (ਛੋਰੂ) ਨਿੱਕੇ ਬੱਚੇ ਹਾਂ।

**ਅਥਵਾ :** (ਮੈ) ਅਸੀਂ ਮਨ ਕਰਕੇ ਵੀ ਤੁਹਾਡੇ (ਓਲ੍ਗੀਆ) ਦਾਸ ਹਾਂ, ਬਾਣੀ ਕਰਕੇ ਵੀ (ਓਲ੍ਗੀ) ਦਾਸ ਹਾਂ ਅਤੇ (ਹਮ) ਅਸੀਂ ਸਰੀਰ ਕਰਕੇ ਵੀ ਤੁਹਾਡੇ ਛੋਟੇ ਸੇਵਕ ਹਾਂ।

**ਨੋਟ :** "**ਮੈ ਓ ਲ੍ਗੀਆ ਓ ਲ੍ਗੀ**" ਪਾਠ ਸ੍ਰੀ ਅੰਮ੍ਰਿਤਸਰ ਸਾਹਿਬ ਵਾਲਿਆਂ ਦਾ ਹੈ ਕਿ ਹੇ ਮਹਾਰਾਜ ! ਉਹ ਜਿਹੜੀ ਲਗਨ ਤੁਹਾਡੇ ਭਗਤਾਂ ਨੂੰ ਆਪ ਜੀ ਦੀ ਭਗਤੀ ਦੀ, ਪ੍ਰੇਮ ਦੀ ਲੱਗੀ ਹੋਈ ਹੈ, ਉਹ ਲਗਨ ਸਾਨੂੰ ਵੀ ਲੱਗ ਜਾਵੇ। (ਹਮ) ਅਸੀਂ (ਥਾਰੇ) ਤੁਹਾਡੇ (ਛੋਰੂ) ਛੋਟੇ ਬਾਲਕ ਹਾਂ। "**ਮੈ ਓਲ੍ਗੀਆ ਓਲ੍ਗੀ**" ਪਾਠ ਸ੍ਰੀ ਦਮਦਮਾ ਸਾਹਿਬ ਦਾ ਹੈ। "ਥਾਰੇ" ਬੋਲੀ ਪੁਆਧ ਦੇ ਇਲਾਕੇ ਦੀ ਹੈ।

## ਜਿਉ ਤੂੰ ਰਾਖਹਿ, ਤਿਉ ਰਹਾ; ਮੁਖਿ ਨਾਮੁ ਹਮਾਰੇ ॥੧॥ ਰਹਾਉ ॥

ਹੇ ਸੱਚੇ ਪਾਤਸ਼ਾਹ ਜੀ ! (ਜਿਉ) ਜਿਵੇਂ (ਤੂੰ) ਤੁਸੀਂ ਸਾਨੂੰ (ਰਾਖਹਿ) ਰੱਖਦੇ ਹੋ ਤਿਵੇਂ ਹੀ ਸਾਡਾ (ਰਹਾ) ਰਹਿਣਾ ਹੁੰਦਾ ਹੈ।

**ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ ॥** *(ਅੰਗ : ੩੫੬)*

ਆਪ ਜੀ ਕਿਰਪਾ ਕਰਕੇ (ਹਮਾਰੇ) ਸਾਡੇ ਪ੍ਰਤੱਖ ਮੁਖ ਵਿਚ **ਵਾ:** ਅੰਤਹਕਰਣ ਰੂਪ ਮੁਖ ਵਿਚ ਆਪ ਦੇ ਅੰਮ੍ਰਿਤ ਨਾਮ ਦੀ ਬਖਸ਼ਿਸ਼ ਕਰਨਾ ਕਰੋ।

**ਦਰਸਨ ਕੀ ਪਿਆਸਾ ਘਣੀ; ਭਾਣੈ ਮਨਿ ਭਾਈਐ ॥**

ਹੇ ਮਹਾਰਾਜ ! ਸਾਨੂੰ ਆਪ ਜੀ ਦੇ ਦਰਸ਼ਨਾਂ ਦੀ (ਘਣੀ) ਬਹੁਤੀ ਪਿਆਸ ਲੱਗੀ ਹੋਈ ਹੈ। ਜੇਕਰ ਤੁਹਾਡੇ ਭਾਣੇ ਨੂੰ (ਮਨਿ) ਮੰਨੀਏ ਤਾਂ ਆਪ ਜੀ ਨੂੰ (ਭਾਈਐ) ਭਾਈਦਾ ਹੈ, ਭਾਵ ਚੰਗੇ ਲੱਗੀਦਾ ਹੈ। **ਵਾ:** ਤੁਹਾਡੇ ਭਾਣੇ ਨੂੰ ਮੰਨਣਾ ਸਾਡੇ ਮਨ ਵਿਚ ਚੰਗਾ ਲੱਗਦਾ ਹੈ।

**ਮੇਰੇ ਠਾਕੁਰ ਹਾਥਿ ਵਡਿਆਈਆ; ਭਾਣੈ ਪਤਿ ਪਾਈਐ ॥੨॥**

ਹੇ ਮੇਰੇ (ਠਾਕੁਰ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ! ਸਾਰੀਆਂ ਵਡਿਆਈਆਂ ਆਪ ਜੀ ਦੇ ਹੱਥ ਵਿਚ ਹੀ ਹਨ ਅਤੇ ਹੇ ਪਤੀ ਪ੍ਰਮੇਸਰ ਜੀ ! ਤੁਹਾਡੇ ਭਾਣੇ ਨੂੰ ਮੰਨਣ ਦੇ ਨਾਲ ਹੀ ਤੁਹਾਡੀ ਪ੍ਰਾਪਤੀ (ਪਾਈਐ) ਪ੍ਰਾਪਤ ਕਰੀਦੀ ਹੈ। **ਵਾ:** ਭਾਣਾ ਮੰਨਣ ਕਰਕੇ ਹੀ ਬ੍ਰਹਮ ਗਿਆਨੀਆਂ ਵਾਲੀ (ਪਤਿ) ਪ੍ਰਤਿਸ਼ਠਾ ਨੂੰ (ਪਾਈਐ) ਪਾਈਦਾ ਹੈ।

**ਸਾਚਉ, ਦੂਰਿ ਨ ਜਾਣੀਐ; ਅੰਤਰਿ ਹੈ ਸੋਈ ॥**

ਹੇ ਪਿਆਰਿਓ ! (ਸਾਚਉ) ਸੱਚੇ ਪ੍ਰਮੇਸਰ ਨੂੰ ਕਦੇ ਵੀ ਦੂਰ ਨਹੀਂ (ਜਾਣੀਐ) ਜਾਨਣਾ ਚਾਹੀਦਾ।

**ਸਦਾ ਹਜੂਰਿ ਦੂਰਿ ਨ ਜਾਣਹੁ ॥** *(ਅੰਗ : ੧੧੬)*

**ਨਿਕਟਿ ਵਸੈ ਨਾਹੀ ਹਰਿ ਦੂਰਿ ॥** *(ਅੰਗ : ੧੬੫)*

ਕਿਉਂਕਿ ਸਾਰਿਆਂ ਦੇ (ਅੰਤਰਿ) ਅੰਤਹਕਰਣ ਦਾ ਸਾਖੀ ਰੂਪ, ਪ੍ਰਕਾਸ਼ਤਾ ਰੂਪ (ਸੋਈ) ਉਹੋ ਹੀ ਹੈ **ਵਾ:** (ਸੋਈ) ਉਹ ਤੁਹਾਡੇ (ਅੰਤਰਿ) ਅੰਦਰ ਹੀ ਹੈ।

**ਜਹ ਦੇਖਾ, ਤਹ ਰਵਿ ਰਹੇ; ਕਿਨਿ ਕੀਮਤਿ ਹੋਈ ॥੩॥**

ਹੇ ਭਾਈ! ਸਾਰੇ ਸੰਸਾਰ ਵਿਚ (ਜਹ) ਜਿਥੇ ਵੀ (ਦੇਖਾ) ਦੇਖਦੇ ਹਾਂ (ਤਹ) ਓਥੇ ਹੀ ਵਾਹਿਗੁਰੂ (ਰਵਿ) ਵਿਆਪਕ ਹੋ (ਰਹੇ) ਰਹਿਆ ਹੈ। ਉਸਦੀ ਪ੍ਰਾਪਤੀ ਦੀ ਕੀਮਤ (ਕਿਨਿ) ਕਿਸੇ ਭੇਦ ਬੁੱਧੀ ਵਾਲੇ ਦੇ ਪਾਸੋਂ (ਹੋਈ) ਹੋ ਸਕਦੀ ਹੈ? ਭਾਵ ਕਿਸੇ ਦੇ ਪਾਸੋਂ ਨਹੀਂ ਪਾਈ ਜਾ ਸਕਦੀ।

**ਆਪਿ ਕਰੇ, ਆਪੇ ਹਰੇ; ਵੇਖੈ ਵਡਿਆਈ ॥**

ਉਹ ਪ੍ਰਮੇਸਰ (ਆਪਿ) ਆਪ ਹੀ ਜਗਤ ਨੂੰ ਪੈਦਾ (ਕਰੇ) ਕਰਦਾ ਹੈ, (ਆਪੇ) ਆਪ ਹੀ ਪਾਲਣਾ ਕਰਦਾ ਹੈ ਅਤੇ ਆਪ ਹੀ ਹਰੇ ਭਰੇ ਕਰਦਾ ਹੈ। **ਵਾ:** ਆਪ ਹੀ ਕਰਤਾ ਹੋ ਕੇ ਬ੍ਰਹਮਾ ਨੂੰ ਕਰਨ ਵਾਲਾ ਹੈ ਆਪ ਹੀ ਹਰਤਾ ਹੋ ਕੇ (ਹਰੇ) ਸ਼ਿਵਜੀ ਨੂੰ ਹਰਨ ਵਾਲਾ ਹੈ ਅਤੇ ਆਪ ਹੀ ਆਪਣੀ (ਵਡਿਆਈ) ਇੱਛਾ ਅਨੁਸਾਰ ਸਾਰਿਆਂ ਦੀਆਂ ਚੰਗੀਆਂ-ਮੰਦੀਆਂ ਕਰਤੂਤਾਂ ਨੂੰ (ਵੇਖੈ) ਵੇਖਣ ਵਾਲਾ ਹੈ।

**ਅਥਵਾ :** ਉਹ ਆਪ ਹੀ ਗੁਰੂ ਸਰੂਪ ਹੋ ਕੇ ਸਤਿਨਾਮ ਦਾ ਉਪਦੇਸ਼ ਕਰਦਾ ਹੈ, ਆਪ ਹੀ ਅਧਿਕਾਰੀ ਹੋ ਕੇ (ਹਰੇ) ਹਰੀ ਦੇ ਨਾਮ ਨੂੰ ਜਪਣ ਰੂਪ ਅਭਿਆਸ ਕਰਦਾ ਹੈ, ਆਪ ਹੀ ਤਤ ਬੇਤਾ ਹੋ ਕੇ ਆਪਣੇ ਸਰੂਪ ਨੂੰ ਵੇਖਦਾ ਹੈ। ਅਤੇ ਫਿਰ ਆਪ ਹੀ ਆਪਣੇ ਪਿਆਰਿਆਂ ਨੂੰ ਸਰੂਪ ਦੀ ਵਡਿਆਈ ਪ੍ਰਾਪਤ ਕਰਾਉਣ ਵਾਲਾ ਹੈ।

**ਗੁਰਮੁਖਿ ਹੋਇ ਨਿਹਾਲੀਐ; ਇਉ ਕੀਮਤਿ ਪਾਈ ॥੪॥**

ਹੇ ਭਾਈ! (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ ਗੁਰਮੁਖ (ਹੋਇ) ਹੋ ਕੇ ਸਚ ਸਰੂਪ ਨੂੰ (ਨਿਹਾਲੀਐ) ਵੇਖਿਆ ਜਾਂਦਾ ਹੈ (ਇਉ) ਇਸ ਪ੍ਰਕਾਰ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪ ਕੀਮਤ (ਪਾਈ) ਪਾਈ ਜਾਂਦੀ ਹੈ।

## ਜੀਵਦਿਆ ਲਾਹਾ ਮਿਲੈ; ਗੁਰ ਕਾਰ ਕਮਾਵੈ ॥

ਹੇ ਭਾਈ! ਜੇ ਕਰਕੇ ਇਸ ਮਨੁੱਖਾ ਜਨਮ ਵਿਚ ਜਿਉਂਦਿਆਂ-ਜਿਉਂਦਿਆਂ ਹੀ ਅੰਮ੍ਰਿਤ ਨਾਮ ਦਾ (ਲਾਹਾ) ਲਾਭ ਪ੍ਰਾਪਤ ਹੋ ਜਾਵੇ ਤਾਂ ਹੀ ਸਤਿਗੁਰੂ ਸਾਹਿਬ ਜੀ ਦੀ (ਕਾਰ) ਸੇਵਾ ਕਮਾਉਣ ਦਾ ਸੁਭਾਗ ਪ੍ਰਾਪਤ ਹੁੰਦਾ ਹੈ।

## ਪੂਰਬਿ ਹੋਵੈ ਲਿਖਿਆ; ਤਾ ਸਤਿਗੁਰੁ ਪਾਵੈ ॥੫॥

ਫਿਰ ਜੇਕਰ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਈਸ਼ਰ ਨੇ ਸਾਡੇ ਮੱਥੇ ਉੱਤੇ ਗੁਰਾਂ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਵੇ ਤਾਂ ਹੀ ਸਤਿਗੁਰੂ ਸਾਹਿਬ ਜੀ ਨੂੰ (ਪਾਵੈ) ਪਾਇਆ ਜਾਂਦਾ ਹੈ।

**ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ ॥** *(ਅੰਗ : ੨੭)*

## ਮਨਮੁਖ, ਤੋਟਾ ਨਿਤ ਹੈ; ਭਰਮਹਿ ਭਰਮਾਏ ॥

ਹੇ ਭਾਈ! ਮਨਮੁਖ ਲੋਕਾਂ ਨੂੰ ਤਾਂ ਵਿਕਾਰਾਂ ਕਰਕੇ (ਨਿਤ) ਹਮੇਸ਼ਾਂ ਹੀ (ਤੋਟਾ) ਘਾਟਾ ਬਣਿਆ ਰਹਿੰਦਾ ਹੈ ਅਤੇ ਉਹ (ਭਰਮਹਿ) ਭਰਮ ਵਿਚ ਪੈਣ ਕਰਕੇ ਜੂਨਾਂ ਵਿਚ ਭਰਮਾਏ ਜਾਂਦੇ ਹਨ। **ਵਾ:** ਭਰਮ ਦੇ ਭ੍ਰਮਾਏ ਰਹਿੰਦੇ ਹਨ।

**ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥** *(ਅੰਗ : ੬੪੬)*

**ਪ੍ਰਸ਼ਨ :** ਮਹਾਰਾਜ! ਕੀ ਮਨਮੁਖ ਲੋਕ ਪ੍ਰਮੇਸਰ ਦੇ ਦਰਸ਼ਨ ਕਰ ਸਕਦੇ ਹਨ?

## ਮਨਮੁਖੁ ਅੰਧੁ ਨ ਚੇਤਈ; ਕਿਉ ਦਰਸਨੁ ਪਾਏ ॥੬॥

**ਉੱਤਰ :** ਹੇ ਭਾਈ! (ਅੰਧੁ) ਅੰਨ੍ਹੇ ਅਗਿਆਨੀ ਮਨਮੁਖ ਲੋਕ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਚੇਤਈ) ਚੇਤੇ ਹੀ ਨਹੀਂ ਕਰਦੇ। ਇਸ ਕਰਕੇ ਉਹ ਆਪਣੇ ਅੰਦਰੋਂ ਜੋਤੀ ਸਰੂਪ ਦੇ ਦਰਸ਼ਨਾਂ ਨੂੰ (ਕਿਉ) ਕਿਸ ਪ੍ਰਕਾਰ (ਪਾਏ) ਪਾ ਸਕਣਗੇ? ਭਾਵ ਨਹੀਂ ਪਾ ਸਕਣਗੇ।

**ਪ੍ਰਸ਼ਨ :** ਮਹਾਰਾਜ! ਇਸ ਜਗਤ ਵਿਚ ਆਇਆ ਹੋਇਆ ਜੀਵ ਸਫਲਾ ਕਿਵੇਂ ਹੁੰਦਾ ਹੈ?

## ਤਾ ਜਗਿ ਆਇਆ ਜਾਣੀਐ; ਸਾਚੈ ਲਿਵ ਲਾਇ ॥

**ਉੱਤਰ :** ਹੇ ਭਾਈ! ਇਸ (ਜਗਿ) ਸੰਸਾਰ ਵਿਚ ਆਇਆ ਹੋਇਆ ਜੀਵ ਤਾਂ ਹੀ ਸਫਲਾ (ਜਾਣੀਐ) ਜਾਣਿਆ ਜਾਂਦਾ ਹੈ, ਜੇ ਕਰਕੇ (ਸਾਚੈ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ ਆਪਣੀ (ਲਿਵ) ਬਿਰਤੀ ਨੂੰ (ਲਾਇ) ਲਾ ਲਵੇ, ਜੋੜ ਲਵੇ ਅਤੇ

## ਗੁਰ ਭੇਟੇ ਪਾਰਸੁ ਭਏ; ਜੋਤੀ ਜੋਤਿ ਮਿਲਾਏ ॥੭॥

ਹੇ ਭਾਈ! ਜਿਵੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ ਮਿਲ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਰਸ ਸਰੂਪ ਹੋ ਕੇ ਹੋਰ ਲੱਖਾਂ ਜੀਆਂ ਦੀ ਕਲਿਆਣ ਕਰਨ ਵਾਲੇ ਹੋਏ ਹਨ। ਤਿਵੇਂ ਹੀ ਜਿਹੜੇ ਪੁਰਖ ਪਾਰਸ ਰੂਪ ਸਤਿਗੁਰੂ ਸਾਹਿਬ ਜੀ ਨਾਲ (ਭੇਟੇ) ਮਿਲ ਕੇ ਪਾਰਸ ਰੂਪ (ਭਏ) ਹੋਏ ਹਨ। ਸਤਿਗੁਰੂ ਸਾਹਿਬ ਜੀ ਉਹਨਾਂ ਦੀ ਪ੍ਰਤਯਕ ਜੋਤ ਨੂੰ ਜੋਤੀ ਸਰੂਪ ਬ੍ਰਹਮ ਵਿਚ (ਮਿਲਾਏ) ਮਿਲਾ ਦਿੰਦੇ ਹਨ।

**ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥** *(ਅੰਗ : ੨੭)*

## ਅਹਿਨਿਸਿ ਰਹੈ ਨਿਰਾਲਮੋ; ਕਾਰ ਧੁਰ ਕੀ ਕਰਣੀ ॥

ਹੇ ਭਾਈ! ਜਿਹੜੇ ਗੁਰਮੁਖ ਪੁਰਖ ਸੰਸਾਰ ਤੋਂ (ਅਹਿਨਿਸਿ) ਰਾਤ ਦਿਨੇ (ਨਿਰਾਲਮੋ) ਅਸੰਗ (ਰਹੈ) ਰਹਿੰਦੇ

ਹਨ। ਭਾਵ ਕਦੇ ਵੀ ਵਿਸ਼ੇ ਰਸ ਵਿਚ ਨਹੀਂ ਫਸਦੇ ਅਤੇ (ਧੁਰ) ਮੁੱਢ ਰੂਪ ਪ੍ਰਮੇਸਰ ਦੀ (ਕਰਣੀ) ਕਰਨ ਯੋਗ ਭਗਤੀ ਰੂਪ ਕਾਰ ਨੂੰ ਕਰਦੇ ਹਨ।

## ਨਾਨਕ, ਨਾਮਿ ਸੰਤੋਖੀਆ; ਰਾਤੇ ਹਰਿ ਚਰਣੀ ॥੮॥੧੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਗੁਰਮੁਖ ਪੁਰਖਾਂ ਦਾ ਚਿਤ ਨਾਮ ਜਪਣੇ ਕਰਕੇ (ਸੰਤੋਖੀਆ) ਸੰਤੁਸ਼ਟ ਹੋ ਜਾਂਦਾ ਹੈ ਅਤੇ ਉਹ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ (ਚਰਣੀ) ਚਰਨਾਂ ਕਮਲਾਂ ਨਾਲ (ਰਾਤੇ) ਰੰਗੇ ਹੋਣ ਕਰਕੇ ਨਿਹਾਲ ਹੋ ਜਾਂਦੇ ਹਨ।

## ਆਸਾ ਮਹਲਾ ੧ ॥

## ਕੇਤਾ ਆਖਣੁ ਆਖੀਐ; ਤਾ ਕੇ ਅੰਤ ਨ ਜਾਣਾ ॥

ਹੇ ਭਾਈ! ਉਸ ਪ੍ਰਮੇਸਰ ਨੂੰ ਕਿਤਨਾ ਕੁ (ਆਖਣੁ) ਮੁਖ ਦੁਆਰਾ ਆਖਣਾ ਕਰੀਏ **ਵਾ:** ਕਿਤਨੇ ਕੁ ਅਖਿਆਨਾਂ ਦੁਆਰਾ ਕਹਿਣਾ ਕਰੀਏ **ਵਾ:** (ਆਖਣੁ) ਕਹਿਣ ਵਾਲੇ ਹੋ ਕੇ ਕਿਤਨਾ ਕੁ ਆਖੀਏ। **ਵਾ:** ਆਖਣ ਵਾਲੇ ਚਾਰ ਵੇਦ, ਅਠਾਰਾਂ ਪੁਰਾਣ ਤੇ ਸਤਾਈ ਸਿੰਮ੍ਰਤੀਆਂ ਦੁਆਰਾ ਕਿਤਨਾ ਕੁ ਕਥਨ ਕਰੀਏ ਭਾਵ ਨਹੀਂ ਕਹਿ ਸਕਦੇ। ਕਿਉਂਕਿ (ਤਾ) ਉਸ ਵਾਹਿਗੁਰੂ (ਕੇ) ਦੇ ਅੰਤ ਨੂੰ ਨਹੀਂ (ਜਾਣਾ) ਜਾਣਿਆ ਜਾ ਸਕਦਾ।

**ਅਥਵਾ :** ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਜਸ ਨੂੰ (ਆਖਣੁ) ਕਥਨ ਕਰਨ ਵਾਲੇ ਕਿਤਨੇ ਕੁ ਆਖਣਾ ਕਰੀਏ, ਕਿਉਂਕਿ ਉਸ ਦੇ ਜਸ ਨੂੰ ਕਹਿਣ ਵਾਲਿਆਂ ਦਾ ਵੀ ਅੰਤ ਨਹੀਂ ਜਾਣਿਆ ਜਾਂਦਾ ਕਿ ਕਿਤਨੇ ਕੁ ਆਖਣ ਵਾਲੇ ਹਨ।

**ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ॥** *(ਅੰਗ : ੧੮)*

## ਮੈ ਨਿਧਰਿਆ, ਧਰ ਏਕ ਤੂੰ; ਮੈ ਤਾਣੁ ਸਤਾਣਾ ॥੧॥

ਹੇ ਸੱਚੇ ਪਾਤਸ਼ਾਹ! (ਮੈ) ਸਾਨੂੰ (ਨਿਧਰਿਆ) ਨਿਆਸਰਿਆਂ ਨੂੰ ਤਾਂ (ਏਕ) ਇਕ (ਤੂੰ) ਤੁਸੀਂ ਹੀ (ਧਰ) ਆਸਰਾ ਰੂਪ ਹੋ ਭਾਵ ਆਪ ਜੀ ਤੋਂ ਬਿਨਾਂ ਸਾਡਾ ਹੋਰ ਕੋਈ ਆਸਰਾ ਨਹੀਂ ਹੈ। ਅਸੀਂ ਆਪ ਜੀ ਦੇ (ਤਾਣੁ) ਬਲ ਕਰਕੇ ਹੀ ਬਲ ਦੇ ਸਹਿਤ ਹੋ ਰਹੇ ਹਾਂ। **ਵਾ:** ਅਸੀਂ ਆਪ ਜੀ ਦੇ ਬਿਬੇਕ ਰੂਪ (ਤਾਣੁ) ਬਲ ਕਰਕੇ (ਸ+ਤਾਣਾ) ਬਿਬੇਕ ਰੂਪ ਬਲ ਦੇ (ਸ) ਸਹਿਤ ਹੋ ਰਹੇ ਹਾਂ।

ਹੁਣ ਸਤਿਗੁਰੂ ਸਾਹਿਬ ਜੀ ਅਰਦਾਸ ਕਰਨ ਦੀ ਚਾਜ ਦੱਸਦੇ ਹਨ :

## ਨਾਨਕ ਕੀ ਅਰਦਾਸਿ ਹੈ; ਸਚ ਨਾਮਿ ਸੁਹੇਲਾ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਸਾਡੇ ਜਨਾਂ ਦੀ ਤਾਂ ਇਹ ਅਰਦਾਸ ਹੈ ਕਿ ਜੀਵ ਸੱਚੇ ਨਾਮ ਦੇ ਜਪਣੇ ਕਰਕੇ (ਸੁਹੇਲਾ) ਸੁਖੀ ਹੋ ਸਕਦਾ ਹੈ।

## ਆਪੁ ਗਇਆ ਸੋਝੀ ਪਈ; ਗੁਰ ਸਬਦੀ ਮੇਲਾ ॥੧॥ ਰਹਾਉ ॥

ਜਿਨ੍ਹਾਂ ਦਾ (ਗੁਰ) ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨਾਲ (ਮੇਲਾ) ਮਿਲਾਪ ਹੋਇਆ ਹੈ, ਉਹਨਾਂ ਦਾ (ਆਪੁ) ਆਪਾ ਭਾਵ ਅਰਥਾਤ ਹੰਕਾਰ (ਗਇਆ) ਚਲਿਆ ਗਿਆ ਹੈ ਅਤੇ ਉਹਨਾਂ ਨੂੰ ਸਰੂਪ ਦੀ ਸੋਝੀ ਪੈ ਗਈ ਹੈ। **ਵਾ:** ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨਾਲ ਮਿਲ ਕੇ ਵਾਹਿਗੁਰੂ ਜੀ ਦਾ (ਮੇਲਾ) ਮਿਲਾਪ ਪ੍ਰਾਪਤ ਹੋ ਗਿਆ ਹੈ।

## ਹਉਮੈ ਗਰਬੁ ਗਵਾਈਐ; ਪਾਈਐ ਵੀਚਾਰੁ ॥

ਹੇ ਭਾਈ! ਜੇਕਰ ਦੇਹ ਦੀ ਹੰਗਤਾ ਨੂੰ ਅਤੇ ਗੁਣ, ਬਲ, ਵਿਦਿਆ, ਰੂਪ, ਧਨ, ਪ੍ਰਭਤਾ ਆਦਿਕ ਦੇ

(ਗਰਬੁ) ਹੰਕਾਰ ਨੂੰ ਅੰਦਰੋਂ (ਗਵਾਈਐ) ਮੇਟ ਕੇ, ਨਿਮਰਤਾ ਧਾਰਨ ਕਰ ਲਈਏ ਤਾਂ ਸਰੂਪ ਦੀ ਵਿਚਾਰ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ।

## ਸਾਹਿਬ ਸਿਉ ਮਨੁ ਮਾਨਿਆ; ਦੇ ਸਾਚੁ ਅਧਾਰੁ ॥੨॥

ਫਿਰ ਜਦੋਂ (ਸਾਹਿਬ) ਮਾਲਕ ਪ੍ਰਮੇਸਰ ਦੇ (ਸਿਉ) ਨਾਲ ਮਨ ਮੰਨ ਗਿਆ ਤਾਂ ਉਹ (ਸਾਚੁ) ਸੱਚਾ ਵਾਹਿਗੁਰੂ ਆਪਣਾ (ਅਧਾਰੁ) ਆਸਰਾ ਬਖਸ਼ (ਦੇ) ਦੇਵੇਗਾ। **ਵਾ:** ਸੱਚੇ ਸਤਿਨਾਮ ਦਾ ਆਧਾਰ ਦੇ ਕੇ ਸੱਚੇ ਆਸਰੇ ਵਾਲਾ ਬਣਾ ਦੇਵੇਗਾ। ਫਿਰ ਇਹ ਜੀਵ ਨਿਆਸਰਾ ਹੋ ਕੇ ਨਹੀਂ ਫਿਰੇਗਾ।

## ਅਹਿਨਿਸਿ ਨਾਮਿ ਸੰਤੋਖੀਆ; ਸੇਵਾ ਸਚੁ ਸਾਈ ॥

ਹੇ ਭਾਈ! ਜਿਹੜਾ ਚਿੱਤ ਦੀ ਬਿਰਤੀ ਦਾ (ਅਹਿਨਿਸਿ) ਰਾਤ ਦਿਨੇ ਨਾਮ ਜਪਣੇ ਕਰਕੇ (ਸੰਤੋਖੀਆ) ਸੰਤੋਖ ਦੇ ਸਹਿਤ ਹੋ ਜਾਣਾ ਅਤੇ ਸਾਰੀਆਂ ਤ੍ਰਿਸ਼ਨਾਵਾਂ ਦਾ ਮਿਟ ਜਾਣਾ ਹੈ (ਸਾਈ) ਉਹੋ ਹੀ ਸੱਚੀ ਸੇਵਾ ਹੈ। **ਵਾ:** ਇਹੋ ਹੀ (ਸਾਈ) ਉਸ ਪ੍ਰਮੇਸਰ ਦੀ ਪ੍ਰਾਪਤੀ ਵਾਲੀ ਸੱਚੀ ਸੇਵਾ ਹੈ।

## ਤਾ ਕਉ ਬਿਘਨੁ ਨ ਲਾਗਈ; ਚਾਲੈ ਹੁਕਮਿ ਰਜਾਈ ॥੩॥

ਜਿਹੜੇ (ਹੁਕਮਿ) ਹੁਕਮੀ ਪ੍ਰਮੇਸਰ ਦੀ (ਰਜਾਈ) ਆਗਿਆ ਵਿਚ (ਚਾਲੈ) ਚਲਦੇ ਹਨ **ਵਾ:** ਗੁਰਾਂ ਦੇ ਹੁਕਮ ਦੁਆਰਾ ਵਾਹਿਗੁਰੂ ਦੇ ਭਾਣੇ ਵਿਚ ਚਲਦੇ ਹਨ। (ਤਾ ਕਉ) ਉਹਨਾਂ ਪੁਰਖਾਂ ਨੂੰ ਕਿਸੇ ਪ੍ਰਕਾਰ ਦਾ (ਬਿਘਨੁ) ਵਿਘਨ ਨਹੀਂ (ਲਾਗਈ) ਲੱਗਦਾ।

## ਹੁਕਮਿ ਰਜਾਈ ਜੋ ਚਲੈ; ਸੋ ਪਵੈ ਖਜਾਨੈ ॥

ਹੇ ਭਾਈ! (ਜੋ) ਜਿਹੜੇ (ਹੁਕਮਿ) ਹੁਕਮੀ ਪਰਮੇਸਰ ਦੀ (ਰਜਾਈ) ਆਗਿਆ ਵਿਚ (ਚਲੈ) ਚੱਲਦੇ ਹਨ। **ਵਾ:** ਜਿਹੜੇ ਪ੍ਰਮੇਸਰ ਦੇ ਹੁਕਮ ਵਿਚ (ਰਜਾਈ) ਰਾਜੀ ਹੋ ਕੇ ਚਲਦੇ ਹਨ। **ਵਾ:** ਜਿਹੜੇ ਗੁਰਾਂ ਦੇ ਹੁਕਮ ਦੁਆਰਾ ਵਾਹਿਗੁਰੂ ਜੀ ਦੇ ਭਾਣੇ ਨੂੰ ਮੰਨ ਕੇ ਚੱਲਦੇ ਹਨ। ਉਹ ਵਾਹਿਗੁਰੂ ਜੀ ਦੀ (ਖਜਾਨੈ) ਪ੍ਰਵਾਨਗੀ ਰੂਪ ਖਜ਼ਾਨੇ ਵਿਚ ਪੈ ਜਾਂਦੇ ਹਨ। **ਵਾ:** ਉਨ੍ਹਾਂ ਨੂੰ ਗੁਰੂ ਸਾਹਿਬ ਜੀ ਅਭੇਦਤਾ ਰੂਪ ਖਜ਼ਾਨੇ ਵਿਚ ਪਾ ਲੈਂਦੇ ਹਨ।

**ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ॥** *(ਅੰਗ : ੧੦੭੪)*

**ਵਾ:** ਉਹਨਾਂ ਨੂੰ ਪ੍ਰਮੇਸਰ ਨੇ ਆਪਣੇ ਸਰੂਪ ਦੀ ਪ੍ਰਾਪਤੀ ਦੇ ਖਜ਼ਾਨੇ ਵਿਚ ਪਰਖ ਕੇ ਪਾ ਲਿਆ ਹੈ ਫਿਰ ਉਹ ਮੁੜ ਕੇ ਮਾਤਾ ਦੇ ਗਰਭ ਵਿਚ ਪਾ ਕੇ ਤਪਾਏ ਨਹੀਂ ਜਾਂਦੇ ਹਨ।

## ਖੋਟੇ ਠਵਰ ਨ ਪਾਇਨੀ; ਰਲੇ ਜੂਠਾਨੈ ॥੪॥

ਹੇ ਭਾਈ! ਜਿਵੇਂ ਖੋਟੇ ਰੁਪਏ ਖਜਾਨੇ ਵਿਚ (ਠਵਰ) ਥਾਂ ਨਹੀਂ (ਪਾਇਨੀ) ਪਾਉਂਦੇ, ਖਜਾਨੇ ਵਿਚੋਂ ਬਾਹਰ ਕੱਢ ਕੇ ਭੰਨ-ਤੋੜ ਕੇ ਬਾਹਰ ਸੁੱਟ ਦਿੱਤੇ ਜਾਂਦੇ ਹਨ। ਤਿਵੇਂ ਹੀ (ਖੋਟੇ) ਸਵੈ ਧਰਮ ਤੋਂ ਹੀਣੇ ਖੋਟੇ ਆਦਮੀ ਸਰੂਪ ਰੂਪ (ਠਵਰ) ਥਾਂ ਨੂੰ (ਨ ਪਾਇਨੀ) ਪ੍ਰਾਪਤ ਨਹੀਂ ਕਰ ਸਕਦੇ। ਉਹ (ਜੂਠਾਨੈ) ਜੂਠ ਖਾਣ ਵਾਲੇ ਕੁੱਤੇ ਸੂਰ ਆਦਿਕਾਂ ਦੀਆਂ ਜੂਠੀਆਂ ਜੂਨਾਂ ਵਿਚ (ਰਲੇ) ਰਲ ਜਾਂਦੇ ਹਨ। **ਵਾ:** ਜਗਤ ਜੂਠ ਭਾਵ ਤੰਬਾਕੂ ਨੂੰ ਖਾਣ ਵਾਲੇ ਅਵਿਦਿਆ ਰੂਪ ਜੂਠ ਵਿਚ ਰਲ ਕੇ ਟੇਡੀਆਂ ਜੂਨਾਂ ਵਿਚ ਰਲ ਜਾਂਦੇ ਹਨ। ਭਾਵ ਟੇਡੀਆਂ ਜੂਨਾਂ ਨੂੰ ਪ੍ਰਾਪਤ ਹੁੰਦੇ ਹਨ।

## ਨਿਤ ਨਿਤ ਖਰਾ ਸਮਾਲੀਐ; ਸਚੁ ਸਉਦਾ ਪਾਈਐ ॥

ਹੇ ਭਾਈ! ਜੋ (ਨਿਤ) ਨਿਤਾਪ੍ਰਤੀ ਰਹਿਣ ਵਾਲਾ ਸੱਚੇ ਪ੍ਰਮੇਸਰ ਦਾ (ਖਰਾ) ਸ਼ੁੱਧ, ਅੰਮ੍ਰਿਤ ਨਾਮ ਧਰਮ ਹੈ ਉਸ ਨੂੰ (ਨਿਤ) ਨਿਤਾਪ੍ਰਤੀ (ਸਮਾਲੀਐ) ਸੰਭਾਲਣਾ ਕਰੀਏ। ਕਿਉਂਕਿ ਇਹੋ ਹੀ ਸੱਚਾ ਸਉਦਾ ਹੈ। ਜੋ ਗੁਰਾਂ ਦੇ ਪਾਸੋਂ ਤਨ, ਮਨ, ਧਨ ਦੇ ਕੇ (ਪਾਈਐ) ਪਾਈਦਾ ਹੈ।

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥** *(ਅੰਗ : ੧੯੬)*

## ਖੋਟੇ ਨਦਰਿ ਨ ਆਵਨੀ; ਲੇ ਅਗਨਿ ਜਲਾਈਐ ॥੫॥

ਜਿਹੜੇ ਖੁਟਿਆਈ ਵਾਲੇ, ਧਰਮ ਤੋਂ ਹੀਣੇ ਪੁਰਸ਼ ਹਨ। ਉਹ ਸਤਿਗੁਰੂ ਸਾਹਿਬ ਜੀ ਦੀ (ਨਦਰਿ) ਦ੍ਰਿਸ਼ਟੀ ਵਿਚ ਹੀ ਨਹੀ (ਆਵਨੀ) ਆਉਂਦੇ **ਵਾ:** ਉਹਨਾਂ ਧਰਮ ਤੋਂ ਹੀਣਿਆਂ ਨੂੰ ਗਿਆਨ ਵਾਲੀ ਦ੍ਰਿਸ਼ਟੀ ਨਜਰ ਨਹੀਂ ਆਉਂਦੀ। **ਵਾ:** ਅਕਾਲ ਪੁਰਖ ਵਾਹਿਗੁਰੂ ਉਹਨਾਂ ਦੀ ਨਿਗ੍ਹਾ ਵਿਚ ਹੀ ਨਹੀਂ ਆਉਂਦਾ। ਭਾਵ ਉਹਨਾਂ ਨੂੰ ਕਦੇ ਵੀ ਪ੍ਰਮੇਸਰ ਦੇ ਦਰਸ਼ਨ ਨਹੀਂ ਹੁੰਦੇ। ਜਿਸ ਕਰਕੇ ਐਸੇ ਪੁਰਸ਼ਾਂ ਨੂੰ ਖੋਟੇ ਰੁਪਈਆਂ ਦੀ ਨਿਆਈਂ ਅੱਗ ਵਿਚ ਸਾੜਨ ਦੀ ਤਰ੍ਹਾਂ ਮਾਤਾ ਦੇ ਗਰਭ ਦੀ, ਨਰਕਾਂ ਦੀ (ਅਗਨਿ) ਅੱਗ ਵਿਚ (ਲੇ) ਲਿਜਾ ਕੇ (ਜਲਾਈਐ) ਸਾੜਿਆ ਜਾਂਦਾ ਹੈ।

## ਜਿਨੀ ਆਤਮੁ ਚੀਨਿਆ; ਪਰਮਾਤਮੁ ਸੋਈ ॥

ਜਿੰਨ੍ਹਾਂ ਨੇ (ਆਤਮੁ) ਬ੍ਰਹਮ ਆਤਮਾ ਨੂੰ (ਚੀਨਿਆ) ਜਾਣ ਲਿਆ ਹੈ, (ਸੋਈ) ਉਹ ਪਰਮਾਤਮਾ ਦਾ ਹੀ ਰੂਪ ਹੋ ਗਏ ਹਨ। **ਵਾ:** ਉਹ ਤਤ ਪਦ ਦੇ ਲਖ ਅਰਥ ਤੇ ਤ੍ਵੰ ਪਦ ਦੇ ਲਖ ਅਰਥ ਦੀ ਏਕਤਾ ਨੂੰ ਜਾਨਣ ਕਰਕੇ ਪਰਮਾਤਮਾ ਦਾ ਹੀ ਰੂਪ ਹੋ ਗਏ ਹਨ।

**ਅਥਵਾ :** ਜਿਸ ਪ੍ਰਕਾਰ ਜਦੋਂ ਆਪਣਾ ਮੂੰਹ ਸ਼ੀਸ਼ੇ ਵਿਚ ਵੇਖੀਦਾ ਹੈ ਤਾਂ ਉਦੋਂ ਪ੍ਰਤੀਬਿੰਬਪੁਣੇ ਨੂੰ ਛੱਡ ਕੇ ਆਪਣੇ ਬਿੰਬ ਰੂਪ ਨੂੰ ਹੀ ਦੇਖੀਦਾ ਹੈ। ਉਸੇ ਪ੍ਰਕਾਰ ਹੀ ਜਿੰਨ੍ਹਾਂ ਨੇ ਪ੍ਰਤੀਬਿੰਬ ਰੂਪ ਜੀਵਪੁਣੇ ਦਾ ਬਾਧ ਕਰਕੇ ਆਪਣੀ ਆਤਮਾ ਨੂੰ ਬਿੰਬ ਰੂਪ ਬ੍ਰਹਮ ਕਰਕੇ ਦੇਖਿਆ ਹੈ। ਉਹ ਪ੍ਰਮਾਤਮਾ ਦਾ ਰੂਪ ਹੀ ਹੋ ਗਏ ਹਨ।

## ਏਕੋ ਅੰਮ੍ਰਿਤ ਬਿਰਖੁ ਹੈ; ਫਲੁ ਅੰਮ੍ਰਿਤੁ ਹੋਈ ॥੬॥

ਇਕ ਅਕਾਲ ਪੁਰਖ ਵਾਹਿਗੁਰੂ ਜੀ ਅੰਮ੍ਰਿਤ ਦੇ (ਬਿਰਖੁ) ਬ੍ਰਿਛ ਹਨ। ਜਿੰਨ੍ਹਾਂ ਨੂੰ ਅੱਗੇ ਤੱਤ ਬੇਤੇ ਰੂਪ ਅੰਮ੍ਰਿਤ ਫਲ ਲੱਗੇ ਹੋਏ ਹਨ।

**ਅਥਵਾ :** ਇਕ ਸਤਿਗੁਰੂ ਸਾਹਿਬ ਜੀ ਜਗਤ ਦੀ ਕਲਿਆਣ ਕਰਨ ਵਾਸਤੇ ਅੰਮ੍ਰਿਤ ਦੇ ਬ੍ਰਿਛ ਦੀ ਨਿਆਈਂ ਹਨ ਜਿੰਨ੍ਹਾਂ ਨੂੰ ਮੁਕਤੀ ਰੂਪ ਅਮਰ ਫਲ ਲੱਗਾ ਹੋਇਆ ਹੈ ਅਤੇ ਜਿਹੜੇ ਅਧਿਕਾਰੀ ਸਤਿਗੁਰੂ ਸਾਹਿਬ ਜੀ ਰੂਪ ਬ੍ਰਿਛ ਉੱਤੇ ਆ ਕੇ ਮਿਲਦੇ ਹਨ ਉਹਨਾਂ ਨੂੰ ਅੰਮ੍ਰਿਤ ਰੂਪ, **ਵਾ:** ਮੁਕਤੀ ਰੂਪ ਫਲ ਪ੍ਰਾਪਤ ਹੁੰਦਾ ਹੈ **ਵਾ:** ਉਹ ਬ੍ਰਹਮ ਗਿਆਨ ਰੂਪ ਫਲ ਨੂੰ ਪ੍ਰਾਪਤ ਕਰਕੇ ਤੱਤ ਬੇਤੇ, ਬ੍ਰਹਮ ਗਿਆਨੀ ਹੋ ਜਾਂਦੇ ਹਨ।

## ਅੰਮ੍ਰਿਤ ਫਲੁ ਜਿਨੀ ਚਾਖਿਆ; ਸਚਿ ਰਹੇ ਅਘਾਈ ॥

ਜਿੰਨ੍ਹਾਂ ਨੇ ਨਾਮ ਰੂਪ, ਗਿਆਨ ਰੂਪ, ਮੁਕਤੀ ਰੂਪ ਅੰਮ੍ਰਿਤ ਫਲ ਚਾਖਿਆ ਭਾਵ ਧਾਰਿਆ ਹੈ ਉਹ ਸੱਚੇ ਨਾਮ ਕਰਕੇ (ਅਘਾਈ) ਤ੍ਰਿਪਤ ਹੋ ਰਹੇ ਹਨ। ਭਾਵ ਉਹਨਾਂ ਨੂੰ ਸੰਸਾਰ ਦੇ ਕਿਸੇ ਵੀ ਪਦਾਰਥ ਦੀ ਭੁੱਖ ਨਹੀਂ ਰਹੀ ਹੈ।

**ਹਰਿ ਹਰਿ ਨਾਮੁ ਨਿਧਾਨ ਰਸੁ ਪੀਆ ਮਨ ਤਨ ਰਹੇ ਅਘਾਈ ॥** *(ਅੰਗ : ੬੧੫)*

## ਤਿੰਨਾ ਭਰਮੁ ਨ ਭੇਦੁ ਹੈ; ਹਰਿ ਰਸਨ ਰਸਾਈ ॥੭॥

(ਤਿੰਨਾ) ਉਹਨਾਂ ਗੁਰਮੁਖਾਂ ਦੇ ਅੰਦਰ ਨਾ ਹੀ ਪੰਜ ਪ੍ਰਕਾਰ ਦਾ ਭਰਮ ਹੈ ਅਤੇ ਨਾ ਹੀ ਜੀਵ ਈਸ਼, ਜੀਵ ਜੜ੍ਹ ਆਦਿਕ ਪੰਜ ਪ੍ਰਕਾਰ ਦਾ ਭੇਦ ਗਿਆਨ ਹੈ ਕਿਉਂਕਿ ਉਹਨਾਂ ਨੇ ਆਪਣੀ (ਰਸਨ) ਰਸਨਾਂ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਰਸ ਨਾਲ (ਰਸਾਈ) ਰਸਾ ਕੇ ਰੱਖਿਆ ਹੋਇਆ ਹੈ। **ਵਾ:** ਹਰੀ ਪ੍ਰਮੇਸਰ ਦੇ ਨਾਮ ਰਸ ਵਿਚ ਪ੍ਰੀਤ ਰੂਪ ਰਸਨਾ ਨੂੰ ਰਸਾਇਆ ਹੋਇਆ ਹੈ।

**ਗੁਰਮੁਖਿ ਰਸਨਾ ਹਰਿ ਰਸਨ ਰਸਾਈ ॥** *(ਅੰਗ : ੧੫੯)*

**ਵਾ:** ਕਿਉਂਕਿ ਉਹ ਹਰੀ ਦੇ ਰਸ ਵਿਚ ਰਸੇ ਹੋਏ ਹਨ ਅਤੇ ਉਹਨਾਂ ਨੇ ਹੋਰਨਾ ਰਸਾਂ ਵਿਚ ਆਪਣੀ ਰਸਨਾ ਨੂੰ ਨਹੀ ਰਸਾਇਆ ਹੈ।

## ਹੁਕਮਿ ਸੰਜੋਗੀ ਆਇਆ; ਚਲੁ ਸਦਾ ਰਜਾਈ ॥

ਹੇ ਭਾਈ ! ਇਹ ਜੀਵ ਪ੍ਰਮੇਸਰ ਦੇ ਹੁਕਮ ਦਾ ਸੰਜੋਗੀ ਹੋ ਕੇ ਮਨੁੱਖਾ ਜਨਮ ਵਿਚ ਆਇਆ ਹੈ। ਇਸ ਲਈ ਹੁਣ ਇਸ ਨੂੰ ਆਪਣੀ ਮੱਤ ਛੱਡ ਕੇ ਸਦਾ ਹੀ ਅਕਾਲ ਪੁਰਖ ਵਾਹਿਗੁਰੂ ਜੀ ਦੀ (ਰਜਾਈ) ਰਜਾ ਵਿਚ (ਚਲੁ) ਚੱਲਣਾ ਚਾਹੀਦਾ ਹੈ।

## ਅਉਗਣਿਆਰੇ ਕਉ ਗੁਣੁ ਨਾਨਕੈ; ਸਚੁ ਮਿਲੈ ਵਡਾਈ ॥੮॥੨੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਸ ਪਰਮੇਸਰ ਦੇ ਅੱਗੇ ਬੇਨਤੀ ਕਰੋ ਕਿ ਹੇ ਸੱਚੇ ਪਾਤਸ਼ਾਹ ! ਅਸੀਂ ਔਗੁਣਾਂ ਵਾਲੇ ਹਾਂ। ਸਾਡੇ ਉੱਤੇ (ਗੁਣੁ) ਉਪਕਾਰ ਕਰਨਾ ਕਰੋ ਕਿ ਸਾਨੂੰ ਸੱਚੇ ਨਾਮ ਦੀ ਵਡਿਆਈ ਮਿਲ ਜਾਵੇ ਭਾਵ ਪ੍ਰਾਪਤ ਹੋ ਜਾਵੇ।

**ਅਥਵਾ :** ਔਗੁਣਾਂ ਵਾਲੇ ਜੀਵਾਂ ਦੇ ਤਾਈਂ (ਗੁਣੁ) ਪਰਉਪਕਾਰ ਕਰਨ ਵਾਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ ਵੀ ਪ੍ਰਮੇਸਰ ਦੀ ਰਜਾ ਵਿਚ ਚੱਲ ਕੇ ਔਗੁਣਾਂ ਵਾਲਿਆਂ ਦੇ ਤਾਈਂ (ਗੁਣੁ) ਪਰਉਪਰਕਾਰ ਕਰਦਾ ਹੈ। ਉਸ ਨੂੰ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਪਾਸੋਂ **ਵਾ:** ਸੱਚੇ ਸਤਿਗੁਰੂ ਸਾਹਿਬ ਦੇ ਪਾਸੋਂ ਸੱਚੇ ਨਾਮ ਦੀ ਪ੍ਰਾਪਤੀ ਰੂਪ ਵਡਿਆਈ ਮਿਲ ਜਾਂਦੀ ਹੈ।

**ਅਥਵਾ :** ਜਿਹੜਾ ਵੀ ਕੋਈ ਔਗੁਣਾਂ ਵਾਲਾ ਜੀਵ ਪ੍ਰਮੇਸਰ ਦੇ ਹੁਕਮ ਵਿਚ ਚੱਲਦਾ ਹੈ ਉਸ ਨੂੰ ਗੁਣ ਅਤੇ ਸੱਚੇ ਨਾਮ ਦੀ ਵਡਿਆਈ ਪ੍ਰਾਪਤ ਹੁੰਦੀ ਹੈ।

### ਆਸਾ ਮਹਲਾ ੧ ॥

## ਮਨੁ ਰਾਤਉ ਹਰਿ ਨਾਇ; ਸਚੁ ਵਖਾਣਿਆ ॥

ਹੇ (ਹਰਿ) ਹਰੀ ਪ੍ਰਮੇਸਰ ! ਉਹਨਾਂ ਪੁਰਖਾਂ ਦਾ ਮਨ ਸੱਚੇ ਨਾਮ ਵਿਚ (ਰਾਤਉ) ਰੰਗਿਆ ਜਾਂਦਾ ਹੈ ਜਿੰਨਾਂ ਨੇ ਆਪ ਜੀ ਦੇ ਨਾਮ ਨੂੰ (ਵਖਾਣਿਆ) ਕਥਨ ਕੀਤਾ ਹੈ।

## ਲੋਕਾ ਦਾ ਕਿਆ ਜਾਇ; ਜਾ ਤੁਧੁ ਭਾਣਿਆ ॥੧॥

ਫਿਰ ਉਹਨਾਂ ਪੁਰਖਾਂ ਦਾ (ਕਿਆ) ਕੀ ਵਿਗਾੜਿਆ (ਜਾਇ) ਜਾ ਸਕਦਾ ਹੈ? (ਜਾ) ਜਦੋਂ ਉਹ (ਤੁਧੁ) ਆਪ ਜੀ ਨੂੰ ਹੀ (ਭਾਣਿਆ) ਭਾਅ ਗਏ ਹਨ। ਅਰਥਾਤ ਭਾਵੇਂ ਕੋਈ ਬੁਰਾ ਕਹੀ ਜਾਵੇ, ਭਾਵੇਂ ਕੋਈ ਚੰਗਾ ਕਹੀ ਜਾਵੇ, ਉਹਨਾਂ ਲੋਕਾਂ ਦਾ ਕੋਈ ਕੁਝ ਵੀ ਨਹੀਂ ਵਿਗਾੜ ਸਕਦਾ।

**ਅਥਵਾ :** ਹੇ ਮਹਾਰਾਜ ! ਜਿਹੜਾ ਤੁਹਾਨੂੰ ਭਾਅ ਗਿਆ ਹੈ ਜੇਕਰ ਉਸ ਨੂੰ ਲੋਕ ਮਾੜਾ ਚੰਗਾ ਕਹਿਣ ਤਾਂ ਉਸ ਦਾ

ਕੀ ਜਾਂਦਾ ਹੈ? ਭਾਵ ਕੁਝ ਵੀ ਨਹੀ ਜਾਂਦਾ, ਸਗੋਂ ਮਾੜਾ ਚੰਗਾ ਕਹਿਣ ਵਾਲਾ ਆਪਣੀ ਜੁਬਾਨ ਹੀ ਗੰਦੀ ਕਰਦਾ ਹੈ।

**ਅਥਵਾ :** ਹੇ ਮਹਾਰਾਜ! ਜੋ ਤੁਹਾਨੂੰ ਭਾਅ ਜਾਂਦੇ ਹਨ। ਲੋਕਾ ਦੀ ਕੀ (ਜਾਇ) ਜੁਰਤ ਹੈ, ਕੀ ਮਜਾਲ ਹੈ ਕਿ ਤੁਹਾਡੇ ਉਹਨਾਂ ਪਿਆਰਿਆਂ ਨੂੰ ਕੋਈ ਨੁਕਸਾਨ ਪਹੁੰਚਾ ਸਕਣ। ਇਸ ਪ੍ਰਕਾਰ ਤੁਹਾਡੇ ਪਿਆਰਿਆਂ ਉੱਤੇ ਕਿਸੇ ਦੀ ਕੋਈ ਵੀ ਵਾਹ ਨਹੀ ਚਲਦੀ।

## ਅੰਗ : ੪੨੨

### ਜਉ ਲਗੁ ਜੀਉ ਪਰਾਣ; ਸਚੁ ਧਿਆਈਐ ॥

ਹੇ ਭਾਈ! ਜਦੋਂ ਤੱਕ ਸਾਡੇ ਅੰਦਰ (ਜੀਉ) ਸੂਖਮ ਦੇਹ ਨਿਵਾਸ ਕਰਦੀ ਹੈ ਅਤੇ ਪ੍ਰਾਣ ਚੱਲਦੇ ਹਨ, ਉਦੋਂ ਤੱਕ ਸਾਨੂੰ ਸੱਚੇ ਪ੍ਰਮੇਸਰ ਨੂੰ ਧਿਆਉਂਦੇ ਰਹਿਣਾ ਚਾਹੀਦਾ ਹੈ।

**ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਏ ॥** *(ਅੰਗ : ੮੨)*

**ਪ੍ਰਸ਼ਨ :** ਮਹਾਰਾਜ! ਕੀ ਇਹੋ ਹੀ ਸੱਚਾ ਲਾਭ ਹੈ?

### ਲਾਹਾ ਹਰਿ ਗੁਣ ਗਾਇ; ਮਿਲੈ ਸੁਖੁ ਪਾਈਐ ॥੧॥ ਰਹਾਉ ॥

**ਉੱਤਰ :** ਹਾਂ ਭਾਈ! ਜੋ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਗਾਉਂਦੇ ਰਹਿਣਾ ਹੈ। ਇਹ ਹੀ ਸੱਚਾ ਲਾਭ ਹੈ। **ਵਾ:** ਬੇਨਤੀ ਕਰੀਏ ਕਿ ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਸਾਨੂੰ ਆਪ ਜੀ ਦੇ ਗੁਣਾਂ ਨੂੰ (ਗਾਇ) ਗਾਉਣ ਦਾ (ਲਾਹਾ) ਲਾਭ (ਮਿਲੈ) ਪ੍ਰਾਪਤ ਹੋਵੇ ਜਿਸ ਕਰਕੇ ਅਸੀਂ ਸੁਖ ਸਰੂਪ ਨੂੰ ਪਾਉਣਾ ਕਰੀਏ।

**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥** *(ਅੰਗ : ੧੩)*

### ਸਚੀ ਤੇਰੀ ਕਾਰ; ਦੇਹਿ ਦਇਆਲ ਤੂੰ ॥

ਹੇ ਪ੍ਰਮੇਸਰ! ਤੁਹਾਡੀ ਭਗਤੀ ਰੂਪ ਕਾਰ ਹੀ ਸੱਚੀ ਹੈ। ਇਸ ਲਈ (ਦਇਆਲ) ਦਇਆ ਦੇ ਘਰ ਅਕਾਲ ਪੁਰਖ ਵਾਹਿਗੁਰੂ ਜੀ! (ਤੂੰ) ਤੁਸੀਂ ਸਾਨੂੰ ਆਪਦੀ ਭਗਤੀ ਕਰਨ ਰੂਪ ਕਾਰ ਬਖਸ਼ਿਸ਼ ਕਰੋ।

### ਹਉ ਜੀਵਾ ਤੁਧੁ ਸਾਲਾਹਿ; ਮੈ ਟੇਕ ਅਧਾਰੁ ਤੂੰ ॥੨॥

ਹੇ ਮਹਾਰਾਜ! (ਹਉ) ਅਸੀਂ (ਤੁਧੁ) ਤੁਹਾਡੀ (ਸਾਲਾਹਿ) ਸਿਫਤ, ਸਲਾਹ ਕਰਕੇ ਹੀ (ਜੀਵਾ) ਜਿਉਂਦੇ ਹਾਂ।

**ਆਖਾ ਜੀਵਾ ਵਿਸਰੈ ਮਰਿ ਜਾਉ ॥** *(ਅੰਗ : ੯)*

ਫਿਰ (ਮੈ) ਸਾਡੇ ਮਨ ਦੀ (ਟੇਕ) ਓਟ ਅਤੇ ਤਨ ਦਾ (ਅਧਾਰੁ) ਆਸਰਾ ਵੀ ਇਕ (ਤੂੰ) ਤੁਸੀਂ ਹੀ ਹੋ। **ਵਾ:** ਇਸ ਲੋਕ ਦੀ ਓਟ ਅਤੇ ਪ੍ਰਲੋਕ ਦਾ ਆਸਰਾ ਵੀ ਇਕ ਆਪ ਜੀ ਹੀ ਹੋ।

**ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥** *(ਅੰਗ : ੩੮੩)*

### ਦਰਿ ਸੇਵਕੁ ਦਰਵਾਨੁ; ਦਰਦੁ ਤੂੰ ਜਾਣਹੀ ॥

ਹੇ ਸੱਚੇ ਪਾਤਸ਼ਾਹ ਜੀ! ਜਿਹੜੇ ਤੁਹਾਡੀ (ਦਰਿ) ਸਾਧਸੰਗਤ ਦੇ ਸੇਵਕ ਹੋ ਕੇ (ਦਰਵਾਨੁ) ਦਰਬਾਨਚੀ ਬਣੇ ਹਨ, ਉਹਨਾਂ ਦੀ (ਦਰਦੁ) ਪੀੜਾ ਨੂੰ ਤੁਸੀਂ ਆਪ ਜੀ (ਜਾਣਹੀ) ਜਾਣਦੇ ਹੋ। **ਵਾ:** ਉਹਨਾਂ ਦੀਆਂ ਜੰਮਣ-ਮਰਣ ਦੀਆਂ ਪੀੜਾਂ ਨੂੰ ਤੁਸੀਂ ਮੇਟ ਦਿੰਦੇ ਹੋ।

**ਅਥਵਾ :** ਜਿਵੇਂ ਬਾਦਸ਼ਾਹ ਦੇ ਪਹਿਰੇਦਾਰ ਕਿਸੇ ਨੂੰ ਵੀ ਅੰਦਰ ਜਾਣ ਤੋਂ ਰੋਕ ਦਿੰਦੇ ਹਨ। ਤਿਵੇਂ ਹੀ ਜਿਹੜੇ ਤੁਹਾਡੇ

(ਦਰਵਾਨੁ) ਦਰ ਦੇ ਸੇਵਕ ਬਣ ਕੇ ਸੰਤਾਂ ਦੀ ਸੰਗਤ ਕਰਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕਾਂ ਨੂੰ ਰੋਕਦੇ ਹਨ। **ਵਾ:** ਗਿਆਨ ਇੰਦਰੀਆਂ ਰੂਪ ਦਰਵਾਜੇ ਵਿਚ ਇਸਥਿਤ ਹੋ ਕੇ ਰਾਗ ਦ੍ਵੈਸ਼ ਆਦਿਕ ਸੰਕਲਪਾਂ ਨੂੰ ਰੋਕਦੇ ਹਨ। ਉਹਨਾਂ ਦੀ ਪ੍ਰੀਤ ਰੂਪ ਪੀੜਾ ਨੂੰ ਤੁਸੀਂ ਆਪ ਹੀ ਜਾਣਦੇ ਹੋ।

## ਭਗਤਿ ਤੇਰੀ ਹੈਰਾਨੁ; ਦਰਦੁ ਗਵਾਵਹੀ ॥੩॥

ਹੇ ਵਾਹਿਗੁਰੂ ਜੀ! ਤੁਹਾਡੀ ਭਗਤੀ ਬੜੀ ਅਸਚਰਜ ਕਰਨ ਵਾਲੀ ਹੈ ਜੋ ਸੇਵਕਾਂ ਦੀਆਂ ਜੰਮਣ-ਮਰਣ ਆਦਿਕ ਸਾਰੀਆਂ (ਦਰਦੁ) ਪੀੜਾਂ ਨੂੰ (ਗਵਾਵਹੀ) ਗਵਾ ਭਾਵ ਮੇਟ ਦਿੰਦੀ ਹੈ।

## ਦਰਗਹ ਨਾਮੁ ਹਦੂਰਿ; ਗੁਰਮੁਖਿ ਜਾਣਸੀ ॥

ਹੇ ਮਹਾਰਾਜ! ਆਪ ਜੀ ਦਾ ਨਾਮ ਪ੍ਰਮੇਸਰ ਦੀ (ਦਰਗਹ) ਦਰਗਾਹ ਦਾ (ਹਦੂਰਿ) ਸਮੀਪੀ ਹੈ। **ਵਾ:** ਜਿਹੜੇ ਤੁਹਾਡੀ (ਦਰਗਹ) ਸਾਧਸੰਗਤ ਵਿਚ ਜਾ ਕੇ ਨਾਮ ਜਪਦੇ ਹਨ, ਉਹਨਾਂ ਨੂੰ ਤੁਸੀਂ ਆਪਣਾ (ਹਦੂਰਿ) ਨਿਕਟਵਰਤੀ ਕਰ ਲੈਂਦੇ ਹੋ। **ਵਾ:** ਨਾਮ ਜਪਣ ਵਾਲੇ ਪ੍ਰਮੇਸਰ ਦੀ ਦਰਗਾਹ ਵਿਚ ਹਜ਼ੂਰੀ ਸੇਵਕ ਬਣਦੇ ਹਨ। ਇਸ ਗੱਲ ਨੂੰ ਕੇਵਲ ਗੁਰਮੁਖ ਹੀ ਜਾਣਦੇ ਸੀ, ਗੁਰਮੁਖ ਹੀ ਜਾਣਦੇ ਹਨ ਅਤੇ ਗੁਰਮੁਖ ਹੀ ਜਾਨਣਗੇ।

## ਵੇਲਾ ਸਚੁ ਪਰਵਾਣੁ; ਸਬਦੁ ਪਛਾਣਸੀ ॥੪॥

ਹੇ ਮਹਾਰਾਜ! ਸੱਚ ਸਰੂਪ ਦੀ ਪ੍ਰਾਪਤੀ ਵਾਸਤੇ ਮਨੁੱਖਾ ਜਨਮ ਦਾ ਵੇਲਾ ਹੀ (ਪਰਵਾਣੁ) ਪ੍ਰਮਾਣਨੀਕ ਹੈ ਅਤੇ ਜਿੰਨ੍ਹਾਂ ਨੇ ਪਿਛੇ ਸ਼ਬਦ ਦੁਆਰਾ ਤੁਹਾਡੇ ਸਰੂਪ ਨੂੰ ਪਛਾਣਿਆ ਹੈ, ਉਹ ਨਿਹਾਲ ਹੋ ਗਏ ਹਨ। **ਵਾ:** ਜਿਹੜੇ ਹੁਣ ਸਬਦ ਦੁਆਰਾ ਪਛਾਣਦੇ ਹਨ, ਉਹ ਨਿਹਾਲ ਹੁੰਦੇ ਹਨ **ਵਾ:** ਜਿਹੜੇ ਅੱਗੇ ਸ਼ਬਦ ਦੁਆਰਾ ਪਛਾਣਨਗੇ ਉਹ ਨਿਹਾਲ ਹੋਣਗੇ।

## ਸਤੁ ਸੰਤੋਖੁ ਕਰਿ ਭਾਉ; ਤੋਸਾ ਹਰਿ ਨਾਮੁ ਸੇਇ ॥

ਹੇ ਭਾਈ! ਜਿਹੜਾ ਪੁਰਖ ਭੈੜਿਆਂ ਦੀ ਸੰਗਤ ਵੱਲੋਂ ਸਤ ਅਤੇ ਪਦਾਰਥਾਂ ਵੱਲੋਂ ਸੰਤੋਖ ਰੱਖ ਕੇ ਅਕਾਲ ਪੁਰਖ ਵਾਹਿਗੁਰੂ ਜੀ ਨਾਲ ਪ੍ਰੇਮ ਕਰਦਾ ਹੈ। (ਸੇਇ) ਉਸ ਨੂੰ (ਹਰਿ) ਪ੍ਰਮੇਸਰ ਦੇ ਨਾਮ ਦਾ (ਤੋਸਾ) ਖ਼ਰਚ ਪ੍ਰਾਪਤ ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ! ਤੋਸਾ ਕਿਸ ਕੰਮ ਆਉਂਦਾ ਹੈ?

**ਉੱਤਰ :** ਹੇ ਭਾਈ! ਜਿਸ ਪ੍ਰਕਾਰ ਮਾਈਆਂ ਰਸਤੇ ਵਿਚ ਖਾਣ ਲਈ ਖੰਡ, ਘਿਉ ਤੇ ਮੈਦੇ ਦਾ *ਤੋਸਾ ਪਕਾ ਕੇ ਦਿੰਦੀਆਂ ਸਨ। ਇਸੇ ਪ੍ਰਕਾਰ ਹੀ ਹਰੀ ਦੇ ਨਾਮ ਦਾ ਤੋਸਾ ਪ੍ਰਲੋਕ ਰੂਪ ਰਸਤੇ ਵਾਸਤੇ ਖਰਚ ਹੈ। ਜਿਸ ਵਿਚ ਭਗਤੀ ਰੂਪ ਖੰਡ, ਗਿਆਨ ਰੂਪ ਮੈਦਾ ਅਤੇ ਪ੍ਰੇਮ ਰੂਪ ਘਿਉ ਮਿਲਿਆ ਹੋਇਆ ਹੈ। ਇਸ ਨਾਮ ਰੂਪ ਤੋਸੇ ਨੂੰ ਪ੍ਰਲੋਕ ਦੇ ਰਸਤੇ ਵਾਸਤੇ ਆਪਣੇ ਪੱਲੇ ਬੰਨਣਾ ਕਰੋ।

## ਮਨਹੁ ਛੋਡਿ ਵਿਕਾਰ; ਸਚਾ ਸਚੁ ਦੇਇ ॥੫॥

ਹੇ ਭਾਈ! ਜੇਕਰ ਤੂੰ ਆਪਣੇ (ਮਨਹੁ) ਮਨ ਵਿਚੋਂ ਕਾਮ, ਕ੍ਰੋਧ ਆਦਿਕ ਵਿਕਾਰ (ਛੋਡਿ) ਤਿਆਗ ਦਿੰਦਾ ਹੈ ਤਾਂ ਸੱਚਾ ਪ੍ਰਮੇਸਰ ਤੈਨੂੰ ਸੱਚਾ ਆਤਮ ਸੁੱਖ ਬਖਸ਼ ਦੇਵੇਗਾ। **ਵਾ:** ਸੱਚਾ ਅਕਾਲ ਪੁਰਖ ਵਾਹਿਗੁਰੂ ਤੈਨੂੰ ਆਪ ਦਾ ਸੱਚਾ ਸਰੂਪ ਬਖਸ਼ ਦੇਵੇਗਾ।

---

* **ਤੋਸਾ :** ਪੰਜੀਰੀ **ਵਾ:** ਇਕ ਮਿੱਠਾ ਪਕਵਾਨ ਜੋ ਮੈਦਾ ਤੇ ਖੰਡ ਰਲਾ ਕੇ ਘਿਉ ਵਿਚ ਤਲਦੇ ਹਨ।

## ਸਚੇ ਸਚਾ ਨੇਹੁ; ਸਚੈ ਲਾਇਆ ॥

ਹੇ ਭਾਈ! ਸੱਚੇ ਗੁਰਾਂ ਨੇ ਸਾਡਾ ਸੱਚੇ ਪ੍ਰਮੇਸਰ ਵਿਚ ਸੱਚਾ ਪ੍ਰੇਮ ਲਾ ਦਿੱਤਾ ਹੈ।

**ਅਥਵਾ :** ਹੇ ਸੱਚੇ ਅਕਾਲ ਪੁਰਖ ਜੀ! ਤੁਸੀਂ ਆਪ ਹੀ ਆਪਣਾ ਸੱਚਾ (ਨੇਹੁ) ਪ੍ਰੇਮ ਸੱਚੇ ਪੁਰਖਾਂ ਦੇ ਹਿਰਦੇ ਵਿੱਚ (ਲਾਇਆ) ਲਉਣਾ ਕੀਤਾ ਹੈ।

## ਆਪੇ ਕਰੇ ਨਿਆਉ; ਜੋ ਤਿਸੁ ਭਾਇਆ ॥੬॥

ਫਿਰ (ਜੋ) ਜਿਹੜਾ ਪੁਰਖ ਆਪ ਜੀ ਨੂੰ (ਭਾਇਆ) ਭਾਅ ਜਾਂਦਾ ਹੈ। (ਤਿਸੁ) ਉਸ ਦੇ ਹਿਰਦੇ ਅੰਦਰੋਂ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਕੱਢ ਕੇ ਸਤ, ਸੰਤੋਖ ਆਦਿਕ ਸ਼ੁਭ ਗੁਣਾਂ ਨੂੰ ਟਿਕਾਉਣ ਰੂਪ (ਨਿਆਉ) ਨਿਰਣਾ ਵੀ ਤੁਸੀਂ ਆਪ ਹੀ ਕਰਦੇ ਹੋ। **ਵਾ:** ਅਗਿਆਨ ਆਦਿਕ ਆਸੁਰੀ ਸੰਪਦਾ ਨੂੰ ਨਵਿਰਤ ਕਰਕੇ ਦੈਵੀ ਸੰਪਦਾ ਨੂੰ ਅੰਦਰ ਥਾਂ ਦੇਣ ਰੂਪ ਨਿਰਣਾ ਆਪ ਹੀ ਕਰਦੇ ਹੋ।

**ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ ॥** *(ਅੰਗ : ੯੬੪)*

## ਸਚੇ ਸਚੀ ਦਾਤਿ; ਦੇਹਿ ਦਇਆਲੁ ਹੈ ॥

ਹੇ ਭਾਈ! ਜਿੰਨ੍ਹਾਂ ਦੇ ਤਾਈਂ ਸਤਿਗੁਰੂ ਸਾਹਿਬ ਜੀ (ਦਇਆਲੁ) ਦਿਆਲ ਹੋ ਕੇ ਸੱਚੇ ਪ੍ਰਮੇਸਰ ਦੀ ਸੱਚੀ ਭਗਤੀ ਰੂਪ ਦਾਤ ਦਿੰਦੇ ਹਨ। ਉਹਨਾਂ ਨੂੰ ਹੀ ਪ੍ਰਾਪਤ ਹੁੰਦੀ ਹੈ।

## ਤਿਸੁ ਸੇਵੀ ਦਿਨੁ ਰਾਤਿ; ਨਾਮੁ ਅਮੋਲੁ ਹੈ ॥੭॥

ਹੇ ਭਾਈ! (ਤਿਸੁ) ਉਹਨਾਂ ਸਤਿਗੁਰਾਂ ਦੀ ਦਿਨ ਰਾਤ (ਸੇਵੀ) ਸੇਵਾ ਕਰਨਾ ਕਰੋ। ਜਿੰਨ੍ਹਾਂ ਦੇ ਪਾਸੋਂ "**ਹਰਿ ਹਰਿ ਨਾਮੁ ਅਮੋਲਾ ॥**" ਐਸਾ ਅਮੋਲਕ ਨਾਮ ਪ੍ਰਾਪਤ ਹੁੰਦਾ ਹੈ।

**ਹਰਿ ਕਾ ਨਾਮੁ ਅਮੋਲੁ ਹੈ ਕਿਉ ਕੀਮਤਿ ਕੀਜੈ ॥** *(ਅੰਗ : ੧੦੮੮)*

## ਤੂੰ ਉਤਮੁ ਹਉ ਨੀਚੁ; ਸੇਵਕੁ ਕਾਂਢੀਆ ॥

ਫਿਰ ਇਹ ਬੇਨਤੀ ਕਰੋ ਕਿ ਹੇ ਮਹਾਰਾਜ! (ਤੂੰ) ਤੁਸੀਂ ਸਦਾ ਸਦਾ ਉੱਤਮ ਤੋਂ ਵੀ ਉੱਤਮ ਹੋ ਅਤੇ (ਹਉ) ਅਸੀਂ ਔਗੁਣਾਂ ਕਰਕੇ (ਨੀਚੁ) ਨੀਵਿਆਂ ਤੋਂ ਵੀ ਨੀਵੇਂ ਹਾਂ ਪਰ ਫੇਰ ਵੀ ਆਪ ਜੀ ਦੇ ਸੇਵਕ ਹੀ (ਕਾਂਢੀਆ) ਕਹੇ ਜਾਂਦੇ ਹਾਂ।

## ਨਾਨਕ ਨਦਰਿ ਕਰੇਹੁ; ਮਿਲੈ ਸਚੁ ਵਾਂਢੀਆ ॥੮॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਸਾਡੇ ਉੱਪਰ ਵੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇਹੁ) ਕਰੋ ਤਾਂ ਜੋ ਸਾਨੂੰ ਤੁਹਾਡੇ ਨਾਮ ਨਾਲ (ਵਾਂਢੀਆ) ਵਿਛੁੜੀਆਂ ਹੋਈਆਂ ਰੂਹਾਂ ਨੂੰ ਆਪ ਜੀ ਦਾ ਸੱਚਾ ਨਾਮ (ਮਿਲੈ) ਮਿਲ ਜਾਵੇ, ਪ੍ਰਾਪਤ ਹੋ ਜਾਵੇ ਤੇ ਜਿਸ ਨਾਮ ਨੂੰ ਜਪ ਕੇ ਅਸੀਂ ਆਪ ਜੀ ਦੇ ਨਾਲ ਮਿਲ ਜਾਈਏ।

## ਆਸਾ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪਹਿਲਾ ਆਪ ਹੀ ਸਿਖ ਰੂਪ ਵਿਚ ਪ੍ਰਸ਼ਨ ਕਰਨਗੇ ਅਤੇ ਫਿਰ ਆਪ ਹੀ ਗੁਰੂ ਰੂਪ ਹੋ ਕੇ ਪ੍ਰਸ਼ਨਾ ਦਾ ਉੱਤਰ ਦੇਣਗੇ।

## ਆਵਣ ਜਾਣਾ ਕਿਉ ਰਹੈ; ਕਿਉ ਮੇਲਾ ਹੋਈ ॥

**ਪ੍ਰਸ਼ਨ ੧:** ਹੇ ਮਹਾਰਾਜ! (ਆਵਣ) ਆਉਣ ਤੇ (ਜਾਣਾ) ਜਾਣ ਭਾਵ ਜਨਮ-ਮਰਨ ਤੋਂ (ਕਿਉ) ਕਿਵੇਂ ਰਹਿਤ ਹੋਈਦਾ ਹੈ? ਅਤੇ

**ਪ੍ਰਸ਼ਨ ੨ :** ਵਾਹਿਗੁਰੂ ਜੀ ਦਾ (ਮੇਲਾ) ਮਿਲਾਪ (ਕਿਉ) ਕਿਵੇਂ (ਹੋਈ) ਹੁੰਦਾ ਹੈ?

## ਜਨਮ ਮਰਣ ਕਾ ਦੁਖੁ ਘਣੋ; ਨਿਤ ਸਹਸਾ ਦੋਈ ॥੧॥

ਮਹਾਰਾਜ! ਸਾਨੂੰ ਜੀਵਾਂ ਨੂੰ ਜੰਮਣ ਤੇ ਮਰਣ ਦਾ (ਘਣੋ) ਬਹੁਤਾ ਦੁਖ ਹੈ ਅਤੇ (ਨਿਤ) ਨਿਤਾਪ੍ਰਤੀ ਹੀ ਪ੍ਰਮਾਣਗਤ, ਪ੍ਰਮੇਯਗਤ (ਦੋਈ) ਦੋ (ਸਹਸਾ) ਸੰਸੇ ਬਣੇ ਰਹਿੰਦੇ ਹਨ। **ਵਾ:** ਅਸੰਭਾਵਨਾ ਵਿਪਰੀਤ ਭਾਵਨਾ ਦੋ ਸੰਸੇ ਬਣੇ ਰਹਿੰਦੇ ਹਨ। **ਵਾ:** ਨਿਤਾਪ੍ਰਤੀ ਸੰਸਾ ਹੋਣ ਕਰਕੇ (ਦੋਈ) ਜੀਵ ਈਸ਼ ਦਾ ਭੇਦ ਗਿਆਨ ਬਣਿਆ ਰਹਿੰਦਾ ਹੈ। **ਵਾ:** (ਦੋਈ) ਜੁਦੈਗੀ ਬਣੀ ਰਹਿੰਦੀ ਹੈ। **ਵਾ:** ਦ੍ਵੈਤ ਕਰਕੇ ਜੰਮਣ ਤੇ ਮਰਣ ਆਉਂਦੇ ਹੀ ਰਹਿੰਦੇ ਹਨ। **ਵਾ:** ਦੋ ਭਾਵ ਲੋਕ ਤੇ ਪ੍ਰਲੋਕ ਆਉਂਦੇ ਹੀ ਰਹਿੰਦੇ ਹਨ ਭਾਵ ਲੋਕ ਪ੍ਰਲੋਕ ਵਿਚ ਭਰਮਣਾ ਹੀ ਪੈਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੇ ਰੀਤੀ ਅਨੁਸਾਰ ਅਰਥ :**

**ਆਵਣ ਜਾਣਾ ਕਿਉ ਰਹੈ; ਕਿਉ ਮੇਲਾ ਹੋਈ ॥**

**ਜਨਮ ਮਰਣ ਕਾ ਦੁਖੁ ਘਣੋ; ਨਿਤ ਸਹਸਾ ਦੋਈ ॥੧॥**

ਹੇ ਮਹਾਰਾਜ! (ਨਿਤ ਸਹਸਾ ਦੋਈ) ਨਿਤਾਪ੍ਰਤੀ ਦੁਜੈਗੀ ਪਾਉਣ ਵਾਲਾ ਸੰਸਾ ਬਣਿਆ ਰਹਿਣ ਕਰਕੇ (ਜਨਮ ਮਰਣ ਕਾ ਦੁਖੁ ਘਣੋ) ਜੰਮਣ ਮਰਣ ਦਾ ਅਤਿਅੰਤ ਦੁਖ ਹੈ। ਇਸ ਲਈ ਅਸੀਂ (ਆਵਣ ਜਾਣਾ ਕਿਉ ਰਹੈ) ਆਉਣ ਜਾਣ ਤੋਂ ਕਿਵੇਂ ਰਹਿਤ ਹੋਈਏ? ਤੇ ਦ੍ਵੈਤ ਮੇਟ ਕੇ ਜੀਵ ਈਸ਼ ਦਾ ਮੇਲ ਕਿਵੇਂ ਹੋਵੇ?

**ਨੋਟ:** ਪਹਿਲਾਂ ਸਤਿਗੁਰੂ ਜੀ ਪਹਿਲੇ ਪ੍ਰਸ਼ਨ ਦਾ ਸਮਾਨ ਰੂਪ ਵਿਚ ਉੱਤਰ ਦਿੰਦੇ ਹਨ।

## ਬਿਨੁ ਨਾਵੈ ਕਿਆ ਜੀਵਣਾ; ਫਿਟੁ ਧ੍ਰਿਗੁ ਚਤੁਰਾਈ ॥

ਹੇ ਭਾਈ! ਇਸ ਜੀਵ ਦਾ (ਨਾਵੈ) ਪ੍ਰਮੇਸਰ ਦੇ ਨਾਮ ਤੋਂ ਬਿਨਾ (ਜੀਵਣਾ) ਜਿਊਂਣਾ (ਕਿਆ) ਕੀ ਹੈ? ਭਾਵ ਕੋਈ ਜਿਉਣਾ ਨਹੀਂ ਹੈ, ਸਭ ਨਿਸ਼ਫਲ ਹੀ ਹੈ। ਇਸ ਲਈ ਇਸਦੇ ਜਿਉਣ ਨੂੰ ਵੀ (ਫਿਟੁ) ਫਿਟੇ ਮੂੰਹ ਹੈ ਅਤੇ ਇਸ ਦੀਆਂ ਵਾਕਾਂ ਦੀਆਂ ਚਤੁਰਾਈਆਂ ਨੂੰ ਵੀ (ਧ੍ਰਿਗੁ) ਧ੍ਰਿਕਾਰ ਹੈ।

**ਪ੍ਰਸ਼ਨ :** ਪਰ ਗਿਆਨ ਤਾਂ ਬਹੁਤ ਹੈ?

**ਉੱਤਰ :** **ਵਾ:** ਨਹੀਂ ਭਾਈ! ਇਸਦੇ ਦੁਆਰਾ ਸਿੱਖੀਆਂ ਹੋਈਆਂ ਚਤੁਰਾਈਆਂ ਦੀਆਂ ਗੱਲਾਂ ਨੂੰ ਵੀ ਧ੍ਰਿਕਾਰ ਹੈ। ਕਿਉਂਕਿ ਐਸੇ ਪੁਰਸ਼ਾਂ ਦਾ ਸੰਸਾਰ ਵਿਚ ਆਉਣਾ ਜਾਣਾ ਬਣਿਆ ਹੀ ਰਹਿੰਦਾ ਹੈ।

## ਸਤਿਗੁਰ ਸਾਧੁ ਨ ਸੇਵਿਆ; ਹਰਿ ਭਗਤਿ ਨ ਭਾਈ ॥੧॥ ਰਹਾਉ ॥

ਇਸ ਜੀਵ ਨੇ ਆਪਣੀ ਜ਼ਿੰਦਗੀ ਵਿਚ (ਸਾਧੁ) ਅਧਿਕਾਰੀ ਬਣ ਕੇ ਨਾ ਤਾ (ਸਾਧੁ) ਸ੍ਰੇਸ਼ਟ ਸਤਿਗੁਰੂ ਸਾਹਿਬ ਜੀ ਨੂੰ ਸੇਵਿਆ ਹੈ ਅਤੇ ਨਾ ਹੀ (ਹਰਿ) ਪ੍ਰਮੇਸਰ ਦੀ ਭਗਤੀ ਇਸ ਨੂੰ (ਭਾਈ) ਚੰਗੀ ਲੱਗਦੀ ਹੈ। ਇਸ ਲਈ ਇਸ ਦੇ ਤਾਈਂ ਪ੍ਰਮੇਸਰ ਦਾ ਮਿਲਾਪ ਕਿਵੇਂ ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ।

**ਨੋਟ:** ਹੁਣ ਪਹਿਲੇ ਪ੍ਰਸ਼ਨ ਦਾ ਵਿਸ਼ੇਸ਼ ਰੂਪ ਵਿਚ ਉੱਤਰ ਦਿੰਦੇ ਹਨ।

## ਆਵਣੁ ਜਾਵਣੁ ਤਉ ਰਹੈ; ਪਾਈਐ ਗੁਰੁ ਪੂਰਾ ॥

ਹੇ ਭਾਈ! (ਆਵਣੁ ਜਾਵਣੁ) ਆਉਣ-ਜਾਣ ਭਾਵ ਜੰਮਣ-ਮਰਣ ਤੋਂ ਰਹਿਤ (ਤਉ) ਤਦੋਂ ਹੀ ਹੋਈਦਾ ਹੈ, ਜਦੋਂ (ਪੂਰਾ) ਪੂਰਨ ਸਤਿਗੁਰੂ ਸਾਹਿਬ ਜੀ (ਪਾਈਐ) ਪ੍ਰਾਪਤ ਹੋ ਜਾਂਦੇ ਹਨ।

**ਆਵਣ ਜਾਣਾ ਰਹਿ ਗਏ ਮਨਿ ਵੁਠਾ ਨਿਰੰਕਾਰ ਜੀਉ ॥** (ਅੰਗ : ੭੬੧)

## ਰਾਮ ਨਾਮੁ ਧਨੁ ਰਾਸਿ ਦੇਇ; ਬਿਨਸੈ ਭ੍ਰਮੁ ਕੂਰਾ ॥੨॥

ਜਦੋਂ ਸਤਿਗੁਰੂ ਸਾਹਿਬ ਜੀ (ਰਾਮ) ਪ੍ਰਮੇਸਰ ਦੇ ਨਾਮ ਰੂਪ ਧਨ ਨੂੰ (ਰਾਸਿ) ਸ਼ਰਧਾ ਰੂਪ ਪੂੰਜੀ ਵਾਲਿਆਂ ਨੂੰ (ਦੇਇ) ਦੇ ਦਿੰਦੇ ਹਨ ਤਾਂ ਉਹਨਾਂ ਨੇ ਅੰਦਰੋਂ ਭਰਮ ਕਰਕੇ ਸਤ ਪ੍ਰਤੀਤ ਹੋਣ ਵਾਲਾ (ਕੂਰਾ) ਝੂਠਾ ਸੰਸਾਰ ਸਭ (ਬਿਨਸੈ) ਨਾਸ਼ ਹੋ ਜਾਂਦਾ ਹੈ, ਨਵਿਰਤ ਹੋ ਜਾਂਦਾ ਹੈ। **ਵਾ:** ਜਿਵੇਂ ਰੌਸ਼ਨੀ ਕਰਨ ਨਾਲ ਰੱਸੀ ਦਾ ਬੋਧ ਹੋ ਜਾਂਦਾ ਹੈ ਅਤੇ ਜੋ ਸੱਪਪੁਣੇ ਦਾ ਝੂਠਾ ਭਰਮ ਹੁੰਦਾ ਹੈ, ਇਹ ਹਟ ਜਾਂਦਾ ਹੈ। ਇਉਂ ਹੀ ਜਦੋਂ ਹਿਰਦੇ ਅੰਦਰ ਪ੍ਰਮੇਸਰ ਦੇ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ ਤਾਂ ਅਧਿਸ਼ਠਾਨ ਸਰੂਪ ਬ੍ਰਹਮ ਦਾ ਗਿਆਨ ਹੋ ਜਾਂਦਾ ਹੈ ਅਤੇ ਭਰਮ ਕਰਕੇ ਸਤ ਪ੍ਰਤੀਤ ਹੋਣ ਵਾਲੇ ਮਿਥਿਅਕ ਸੰਸਾਰ ਦਾ ਬਾਧ ਹੋ ਜਾਂਦਾ ਹੈ, ਨਵਿਰਤੀ ਹੋ ਜਾਂਦੀ ਹੈ।

**ਨੋਟ:** ਸਤਿਗੁਰੂ ਜੀ ਦੂਸਰੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ।

## ਸੰਤ ਜਨਾ ਕਉ ਮਿਲਿ ਰਹੈ; ਧਨੁ ਧਨੁ ਜਸੁ ਗਾਏ ॥

ਹੇ ਭਾਈ! ਜਿਹੜੇ ਸੰਤ ਜਨਾਂ ਦੇ (ਕਉ) ਤਾਈਂ ਮਿਲ ਕੇ (ਰਹੈ) ਰਹਿੰਦੇ ਹਨ ਅਤੇ ਇਸ ਪ੍ਰਕਾਰ (ਜਸੁ) ਕੀਰਤਨ ਨੂੰ (ਗਾਏ) ਗਾਉਂਦੇ ਹਨ ਕਿ ਨਾਮ ਜਪਣ ਵਾਲੇ ਸੰਤ ਮਹਾਂਪੁਰਖ (ਧਨੁ) ਧੰਨਤਾ ਦੇ ਯੋਗ ਹਨ ਤੇ ਮੇਰਾ ਅਕਾਲ ਪੁਰਖ ਵਾਹਿਗੁਰੂ ਵੀ (ਧਨੁ) ਧੰਨਤਾ ਦੇ ਯੋਗ ਹੈ।

## ਆਦਿ ਪੁਰਖੁ ਅਪਰੰਪਰਾ; ਗੁਰਮੁਖਿ ਹਰਿ ਪਾਏ ॥੩॥

ਉਹ ਗੁਰਮੁਖ ਪੁਰਖ (ਆਦਿ) ਮੁੱਢ ਰੂਪ (ਪੁਰਖੁ) ਪੂਰਨ (ਅਪਰੰਪਰਾ) ਪ੍ਰਕਿਰਤੀ ਤੋਂ ਪਰੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਏ) ਪ੍ਰਾਪਤ ਕਰ ਲੈਂਦੇ ਹਨ।

**ਪ੍ਰਸ਼ਨ :** ਮਹਾਰਾਜ! ਫਿਰ ਇਹ ਸੰਸਾਰ ਕਿਹੋ ਜਿਹਾ ਹੈ?

## ਨਟੂਐ ਸਾਂਗੁ ਬਣਾਇਆ; ਬਾਜੀ ਸੰਸਾਰਾ ॥

**ਉੱਤਰ :** ਹੇ ਭਾਈ! ਜਿਸ ਪ੍ਰਕਾਰ ਜਦੋਂ ਇਕ (ਨਟੂਐ) ਬਾਜੀਗਰ ਨੇ (ਸਾਂਗੁ) ਭੇਸ ਬਣਾਇਆ ਹੁੰਦਾ ਹੈ ਤਾਂ ਉਸ ਦੇ ਇਸ (ਬਾਜੀ) ਖੇਲ ਨੂੰ (ਸੰਸਾਰਾ) ਸਾਰਾ ਸੰਸਾਰ ਸਮਝ ਨਹੀਂ ਪਾਉਂਦਾ। ਉਸੇ ਪ੍ਰਕਾਰ ਹੀ ਈਸ਼ਰ ਰੂਪ ਨਟ ਨੇ **"ਏਕੋਹੰ ਬਹੁ ਸਯਾਮ ਪ੍ਰਜਾਯੇਯ"** ਇਕ ਤੋਂ ਮੈਂ ਬਹੁਤੇ ਹੋਵਾਂ ਹੋਣ ਰੂਪ ਸ੍ਵਾਂਗ ਬਣਾ ਕੇ ਸੰਸਾਰ ਰੂਪ ਬਾਜੀ ਪਾਈ ਹੋਈ ਹੈ।

**ਕਹਿ ਰਵਿਦਾਸ ਬਾਜੀ ਜਗੁ ਭਾਈ ॥** (ਅੰਗ : ੪੮੭)

ਫਿਰ ਉਸ ਈਸਰ ਦੀ ਸੰਸਾਰ ਰੂਪ ਬਾਜੀ ਨੂੰ ਅਸੀਂ ਕਿਵੇ ਸਮਝ ਸਕਦੇ ਹਾਂ? ਭਾਵ ਨਹੀਂ ਸਮਝ ਸਕਦੇ।

## ਖਿਨੁ ਪਲੁ ਬਾਜੀ ਦੇਖੀਐ; ਉਝਰਤ ਨਹੀ ਬਾਰਾ ॥੪॥

ਫਿਰ ਜਿਸ ਪ੍ਰਕਾਰ ਨਟ ਦੀ ਪਾਈ ਹੋਈ ਬਾਜੀ ਕੇਵਲ ਖਿਨ ਜਾਂ ਪਲ ਜਿੰਨਾਂ ਚਿਰ ਹੀ ਦੇਖੀਦੀ ਹੈ ਅਤੇ ਜਦੋਂ ਤਮਾਸ਼ਾ ਕਰਨ ਵਾਲਾ ਬਾਜੀਗਰ ਬਾਜੀ ਨੂੰ (ਉਝਰਤ) ਉਜਾੜ ਦਿੰਦਾ ਹੈ ਤਾਂ ਫੇਰ ਤਮਾਸ਼ੇ ਵਿਚ ਬਣਾਈਆਂ ਹੋਈਆਂ ਤਮਾਮ ਚੀਜਾਂ ਨੂੰ ਖਤਮ ਹੋਣ ਲੱਗਿਆਂ (ਬਾਰਾ) ਦੇਰੀ ਨਹੀਂ ਲੱਗਦੀ। ਉਸੇ ਪ੍ਰਕਾਰ ਹੀ ਇਹ ਸੰਸਾਰ ਰੂਪ ਬਾਜੀ ਖਿਨ, ਪਲ ਸਮਾਂ ਹੀ ਦੇਖਣ ਵਿਚ ਆਉਂਦੀ ਹੈ। ਕਿਉਂਕਿ ਜਦੋਂ ਅੰਤਰਜਾਮੀ ਪ੍ਰਮੇਸਰ ਪਰਲੋ ਰੂਪ ਉਜਾੜ ਕਰ ਦਿੰਦਾ ਹੈ, ਖਤਮ ਕਰ ਦਿੰਦਾ ਹੈ। ਤਾਂ ਉਦੋਂ ਇਸ ਸੰਸਾਰ ਰੂਪ ਤਮਾਸ਼ੇ ਨੂੰ ਢਹਿ ਢੇਰੀ ਹੋਣ ਲੱਗਿਆਂ ਕੋਈ ਵੀ (ਬਾਰਾ) ਦੇਰੀ ਨਹੀਂ ਲਗਦੀ। ਫਿਰ ਨਾ ਹੀ ਅਕਾਸ ਰਹਿੰਦਾ ਹੈ ਅਤੇ ਨਾ ਹੀ ਪੌਣ ਰਹਿੰਦੀ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਇਥੇ ਸਥਿਰ ਕੌਣ ਰਹਿੰਦਾ ਹੈ?

**ਉੱਤਰ :** **"ਅੰਨ ਪਉਣ ਥਿਰ ਨ ਕੁਈ ਏਕ ਤੁਈ ਏਕ ਤੁਈ ॥"** ਉਸ ਵੇਲੇ ਵੀ ਕੇਵਲ ਇਕ ਅਕਾਲ ਪੁਰਖ ਵਾਹਿਗੁਰੂ ਹੀ ਅਚੱਲ ਰਹਿੰਦਾ ਹੈ।

## ਹਉਮੈ ਚਉਪੜਿ ਖੇਲਣਾ; ਝੂਠੇ ਅਹੰਕਾਰਾ ॥

ਹੇ ਭਾਈ! ਝੂਠੇ ਹੰਕਾਰੀ ਪੁਰਸ਼ ਹੰਗਤਾ ਦੇ ਸਹਿਤ ਕਰਮ ਕਰਨ ਰੂਪ ਚਉਪੜ ਖੇਡਦੇ ਹਨ।

**ਅਥਵਾ :** ਇਹ ਸਾਰਾ ਸੰਸਾਰ ਚਉਪੜ ਦੀ ਬਾਜੀ ਹੀ ਹੈ। **ਵਾ:** ਚਾਰੇ ਜੁਗ ਚਉਪੜ ਰੂਪ ਹਨ। ਜਿਸ ਵਿਚ ਚਾਰੇ ਦਿਸ਼ਾਵਾਂ ਚਾਰੇ ਪਾਸੇ ਹਨ। ਚਾਰੇ ਖਾਣੀਆਂ ਦੇ ਜੀਵ ਚਾਰ ਖਾਨੇ ਹਨ। ਚਾਰ ਵਰਨ, ਚਾਰ ਆਸ਼ਰਮ 'ਉਤਮ, ਮਧਿਮ, ਕਨਿਸ਼ਟ, ਅਧਮ' ਸੀਆ ਸੁੰਨੀ ਰਾਫਜੀ ਇਮਾਮਸਾਫੀ, ਸੋਲ੍ਹਾ ਨਰਦਾਂ ਹਨ। ਜਿਹੜੀ ਏਨਾਂ ਦੀ ਦੇਹ ਵਿਚ ਹਉਮੈ ਕਰਨੀ ਹੈ। ਇਹ ਚਉਪੜ ਖੇਲਣਾ ਹੈ। ਇਸ ਪ੍ਰਕਾਰ ਜਿਹੜੇ ਪੁਰਸ਼ ਹੰਗਤਾ ਕਰਨ ਰੂਪ ਚਉਪੜ (ਖੇਲਣਾ) ਖੇਡਣਾ ਕਰਦੇ ਹਨ ਕਿ ਮੈਂ ਖਤਰੀ ਹਾਂ, ਮੈ ਬ੍ਰਹਮਚਾਰੀ ਹਾਂ, ਮੈਂ ਉਤਮ ਹਾਂ, ਮੈਂ ਸੁੰਨੀ ਹਾਂ। ਉਹ ਤਾਂ ਕੇਵਲ ਝੂਠੇ ਹੰਕਾਰ ਨੂੰ ਹੀ ਚੱਕੀ ਫਿਰਦੇ ਹਨ।

## ਸਭੁ ਜਗੁ ਹਾਰੈ, ਸੋ ਜਿਣੈ; ਗੁਰ ਸਬਦੁ ਵੀਚਾਰਾ ॥੫॥

ਜਿਸ ਪ੍ਰਕਾਰ ਚਉਪੜ ਦੀ ਬਾਜੀ ਵਿਚ ਤਿੰਨ ਕਾਣੇ ਪੈ ਜਾਣ ਤੇ ਬਾਜੀ ਹਾਰ ਜਾਈਦੀ ਹੈ ਤੇ ਪੌਂ ਬਾਰਾ ਪੈਣ ਤੇ ਜਿਤ ਜਾਈਦੀ ਹੈ।ਉਸੇ ਪ੍ਰਕਾਰ ਹੀ ਸਾਰਾ ਸੰਸਾਰ ਤਿੰਨਾਂ ਗੁਣਾਂ ਵਿਚ ਲੱਗਣ ਰੂਪ ਕਾਣੇ ਪੈ ਜਾਣ ਕਰਕੇ (ਹਾਰੈ) ਹਾਰ ਗਿਆ ਹੈ। ਪਰ ਜਿਨ੍ਹਾਂ ਗੁਰਮੁਖ ਪੁਰਖਾਂ ਦੇ ਦਸ ਇੰਦਰੇ ਤੇ ਮਨ ਬੁੱਧ ਨੂੰ ਵੱਸ ਕਰਨ ਰੂਪ ਪੌਂ ਬਾਰਾਂ ਪੈ ਜਾਂਦੇ ਹਨ। (ਸੋ) ਉਹ ਗੁਰਾਂ ਦੇ ਸ਼ਬਦ ਦੀ ਵੀਚਾਰ ਦੁਆਰਾ ਸੰਸਾਰ ਰੂਪ ਬਾਜੀ ਨੂੰ (ਜਿਣੈ) ਜਿੱਤ ਲੈਂਦੇ ਹਨ।

## ਜਿਉ ਅੰਧੁਲੈ ਹਥਿ ਟੋਹਣੀ; ਹਰਿ ਨਾਮੁ ਹਮਾਰੈ ॥

ਜਿਵੇਂ (ਅੰਧੁਲੈ) ਅੰਨ੍ਹੇ ਪੁਰਸ਼ ਦੇ ਹੱਥ ਵਿਚ ਆਸਰਾ ਰੂਪ (ਟੋਹਣੀ) ਸੋਟੀ ਹੁੰਦੀ ਹੈ ਤਾਂ ਉਹ ਸੋਟੀ ਨਾਲ ਟੋਹ ਕੇ ਰਸਤਾ ਲੱਭ ਲੈਂਦਾ ਹੈ। ਤਿਵੇਂ ਹੀ ਮਨ ਬੁੱਧ ਰੂਪ ਨੇਤ੍ਰਾਂ ਵਿਚ ਵੀਚਾਰ ਰੂਪ ਨਿਗਾਹ ਨਾ ਹੋਣ ਕਰਕੇ ਅਸੀਂ (ਅੰਧੁਲੈ) ਅੰਨ੍ਹੇ ਹਾਂ ਅਤੇ (ਹਮਾਰੈ) ਸਾਡੇ ਹੱਥ ਵਿਚ (ਹਰਿ) ਪ੍ਰਮੇਸਰ ਦੇ ਰਸਤੇ ਦੀ ਖੋਜ ਲਈ ਨਾਮ ਦੀ ਓਟ ਰੂਪ (ਟੋਹਣੀ) ਸੋਟੀ ਹੈ। ਜਿਸ ਨਾਲ ਔਗੁਣਾਂ ਰੂਪ ਨੀਵਾਂ, ਹੰਕਾਰ ਰੂਪ ਉੱਚਾ ਥਾਂ ਟੋਹ ਲਈਦਾ ਹੈ ਅਤੇ ਭੇਦਵਾਦੀ ਰੂਪ ਪਸ਼ੂ ਨੂੰ ਪਾਸੇ ਕਰ ਦਈਦਾ ਹੈ। **ਵਾ:** ਤਿਵੇਂ ਹੀ ਜਿਥੇ ਸਾਡੀ ਬੁੱਧੀ ਨਹੀਂ ਚਲਦੀ,

ਵਾਕਾਂ ਦੀ ਚਤੁਰਾਈ ਨਹੀਂ ਚੱਲ ਸਕਦੀ, ਮਨ ਦੇ ਸੰਕਲਪ ਨਹੀਂ ਚੱਲ ਸਕਦੇ। ਓਥੇ ਪਹੁੰਚਣ ਲਈ ਸਾਡੇ ਹੱਥ ਵਿਚ ਪ੍ਰਮੇਸਰ ਦੇ ਨਾਮ ਰੂਪ ਸੋਟੀ ਹੈ। ਜਿਸ ਨਾਲ ਪਦਾਰਥਾਂ ਜਾਂ ਔਗੁਣਾਂ ਰੂਪ ਨੀਵੇਂ ਰਸਤੇ ਨੂੰ ਟੋਹ ਕੇ ਮਿਥਿਆ ਨਿਸ਼ਚੇ ਕਰ ਲਈਦਾ ਹੈ ਤੇ ਹਰੀ ਪ੍ਰਮੇਸਰ ਦੀ ਦਰਗਾਹ ਰੂਪ ਮੰਜਿਲ 'ਤੇ ਪਹੁੰਚ ਜਾਈਦਾ ਹੈ।

## ਰਾਮ ਨਾਮੁ ਹਰਿ, ਟੇਕ ਹੈ; ਨਿਸਿ ਦਉਤ, ਸਵਾਰੈ ॥੬॥

ਹੇ ਭਾਈ! ਸਾਨੂੰ ਤਾਂ ਇਕ (ਰਾਮ) ਵਿਆਪਕ (ਹਰਿ) ਪ੍ਰਮੇਸਰ ਦੇ ਨਾਮ ਦੀ ਹੀ (ਟੇਕ) ਓਟ ਹੈ। ਕਿਉਂਕਿ ਜਿਵੇਂ ਕਿਸੇ ਅੰਧੁਲੇ ਪੁਰਸ਼ ਨੂੰ ਕੋਈ ਛੇੜ ਦਿੰਦਾ ਹੈ ਤਾਂ ਉਹ ਡਾਂਗ ਵੀ ਮਾਰ ਦਿੰਦਾ ਹੈ। ਤਿਵੇਂ ਹੀ ਜੇਕਰ ਮਾਇਆ ਤੰਗ ਕਰਦੀ ਹੈ ਤਾਂ ਨਾਮ ਰੂਪ ਸੋਟੀ ਨਾਲ ਉਸਦੀ ਨਵਿਰਤੀ ਵੀ ਕਰ ਦਿੰਦੇ ਹਾਂ। ਫਿਰ ਅਸੀਂ (ਨਿਸਿ) ਰਾਤ ਵੀ ਤੇ (ਦਉਤ) ਸੂਰਜ ਦੇ ਚੜ੍ਹਦਿਆਂ ਹੋਇਆ ਵੀ ਹਰ ਵਕਤ ਵਾਹਿਗੁਰੂ ਜੀ ਦੇ ਨਾਮ ਨੂੰ (ਸਵਾਰੈ) ਸੰਵਾਰਨਾ ਭਾਵ ਸਿਮਰਨਾ ਕਰਦੇ ਹਾਂ। **ਵਾ:** ਜਿਹੜਾ ਅਕਾਲ ਪੁਰਖ ਜੀ ਦੇ ਨਾਮ ਨੂੰ ਸਵਾਰਦਾ ਭਾਵ ਸਿਮਰਦਾ ਹੈ। ਉਸ ਦੀ ਅਵਿਦਿਆ ਰੂਪ ਰਾਤ ਨਵਿਰਤ ਹੋ ਜਾਂਦੀ ਹੈ ਤੇ ਗਿਆਨ ਰੂਪ ਦਿਨ ਚੜ੍ਹ ਜਾਂਦਾ ਹੈ।

## ਜਿਉ ਤੂੰ ਰਾਖਹਿ ਤਿਉ ਰਹਾ; ਹਰਿ ਨਾਮ ਅਧਾਰਾ ॥

ਹੇ ਭਾਈ! ਪ੍ਰਮੇਸਰ ਅੱਗੇ ਇਸ ਪ੍ਰਕਾਰ ਬੇਨਤੀ ਕਰੀਏ ਕਿ ਹੇ ਮਹਾਰਾਜ! ਜਿਵੇਂ ਤੁਸੀਂ ਸਾਨੂੰ ਪਿਛੇ (ਰਾਖਹਿ) ਰੱਖਦੇ ਸੀ। (ਤਿਉ) ਤਿਵੇਂ ਹੀ ਸਾਡਾ (ਰਹਾ) ਰਹਿਣਾ ਹੁੰਦਾ ਸੀ, **ਵਾ:** ਜਿਵੇਂ ਹੁਣ ਰੱਖਦੇ ਹੋ ਤਿਵੇਂ ਹੀ ਰਹਿਣਾ ਹੁੰਦਾ ਹੈ, **ਵਾ:** ਜਿਵੇਂ ਅੱਗੇ ਰੱਖੋਗੇ ਤਿਵੇਂ ਹੀ ਸਾਡਾ ਰਹਿਣਾ ਹੋਵੇਗਾ। ਇਸ ਲਈ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ ਸਾਨੂੰ ਆਪਦੇ ਨਾਮ ਦਾ (ਅਧਾਰਾ) ਆਸਰਾ ਬਖਸ਼ੋ। **ਵਾ:** ਸਾਨੂੰ ਤਾਂ ਕੇਵਲ ਆਪ ਜੀ ਦੇ ਨਾਮ ਦਾ ਹੀ ਆਸਰਾ ਹੈ।

## ਅੰਤਿ ਸਖਾਈ ਪਾਇਆ; ਜਨ ਮੁਕਤਿ ਦੁਆਰਾ ॥੭॥

ਹੇ ਸੱਚੇ ਪਾਤਸ਼ਾਹ! ਜਿੰਨ੍ਹਾਂ ਨੇ ਅੰਤ ਦੇ ਵੇਲੇ (ਸਖਾਈ) ਸਹਾਇਤਾ ਕਰਨ ਵਾਲੇ ਤੁਹਾਡੇ ਨਾਮ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਉਹਨਾਂ (ਜਨ) ਪੁਰਖਾਂ ਨੂੰ ਨਾਮ ਦੇ ਪ੍ਰਤਾਪ ਕਰਕੇ (ਮੁਕਤਿ) ਮੁਕਤੀ ਦੀ ਪ੍ਰਾਪਤੀ ਦਾ ਗਿਆਨ ਰੂਪ (ਦੁਆਰਾ) ਦਰਵਾਜਾ ਪ੍ਰਾਪਤ ਹੋਇਆ ਹੈ। **ਵਾ:** ਉਹ (ਦੁਆਰਾ) ਸੰਸਾਰ **ਵਾ:** (ਦੁਆਰਾ) ਨੌਂ ਗੋਲਕਾਂ ਵਾਲੀ ਦੇਹ ਤੋਂ ਵੀ ਮੁਕਤ ਹੋ ਗਏ ਹਨ।

## ਜਨਮ ਮਰਣ ਦੁਖ ਮੇਟਿਆ; ਜਪਿ ਨਾਮੁ ਮੁਰਾਰੇ ॥

ਹੇ (ਮੁਰਾਰੇ) ਅਕਾਲ ਪੁਰਖ ਵਾਹਿਗੁਰੂ ਜੀ! ਉਹਨਾਂ ਜਨਾਂ ਨੇ ਆਪ ਜੀ ਦੇ ਨਾਮ ਦਾ (ਜਪਿ) ਜਾਪ ਕਰਕੇ (ਜਨਮ) ਜੰਮਣ ਤੇ ਮਰਣ ਦਾ ਦੁੱਖ (ਮੇਟਿਆ) ਮੇਟ ਲਿਆ ਹੈ।

## ਨਾਨਕ, ਨਾਮੁ ਨ ਵੀਸਰੈ; ਪੂਰਾ ਗੁਰੁ ਤਾਰੇ ॥੮॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿੰਨ੍ਹਾਂ ਗੁਰਮੁਖ ਪੁਰਖਾਂ ਨੂੰ ਪ੍ਰਮੇਸਰ ਦਾ ਨਾਮ ਕਦੇ ਵੀ (ਵੀਸਰੈ) ਭੁੱਲਦਾ ਨਹੀ ਹੈ। ਉਹਨਾਂ ਨੂੰ (ਪੂਰਾ) ਪੂਰਨ (ਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅੰਮ੍ਰਿਤ ਰੂਪ ਬਾਣੀ ਦੁਆਰਾ ਸੰਸਾਰ ਸਮੁੰਦਰ ਤੋਂ (ਤਾਰੇ) ਤਾਰ ਦਿੱਤਾ ਹੈ। **ਵਾ:** ਉਹ (ਤਾਰੇ) ਜਹਾਜ ਬਣ ਕੇ ਹੋਰਨਾਂ ਨੂੰ ਵੀ ਸੰਸਾਰ ਤੋਂ ਤਾਰ ਦਿੰਦੇ ਹਨ।

## ਆਸਾ ਮਹਲਾ ੩ ਅਸਟਪਦੀਆ ਘਰੁ ੨

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਗੋਇੰਦਵਾਲ ਸਾਹਿਬ ਆ ਕੇ ਅਕਬਰ ਨੇ ਬੇਨਤੀ ਕੀਤੀ ਕਿ ਮਹਾਰਾਜ ! ਮੈ ਜਜੀਆ ਨਹੀਂ ਲਵਾਂਗਾ, ਆਪ ਜੀ ਤੀਰਥਾਂ ਉੱਤੇ ਜਾ ਕੇ ਸਿੱਖੀ ਦਾ ਪ੍ਰਚਾਰ ਕਰੋ ਅਤੇ ਭੁੱਲੇ ਭਟਕੇ ਲੋਕਾਂ ਨੂੰ ਸਿਧੇ ਰਸਤੇ ਪਾਓ। ਕਿਉਂਕਿ ਏਥੇ ਕਈ ਕਰਮਕਾਂਡੀ ਲੋਕ ਤੁਹਾਡੇ ਨਾਲ ਈਰਖਾ ਕਰਦੇ ਹਨ, ਤੇ ਮੇਰੇ ਕੋਲ ਆ ਕੇ ਤੁਹਾਡੀਆਂ ਸ਼ਿਕਾਇਤਾਂ ਕਰਦੇ ਹਨ। ਤਾਂ ਸਤਿਗੁਰੂ ਸਾਹਿਬ ਜੀ ਨੇ ਜੀਵਾਂ ਦਾ ਉਧਾਰ ਕਰਨ ਵਾਸਤੇ ਤੀਰਥਾਂ 'ਤੇ ਜਾਣ ਦਾ ਉਦਮ ਕੀਤਾ। ਯਥਾ :

**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥** *(ਅੰਗ : ੧੧੧੬)*

ਜਦੋਂ ਸਤਿਗੁਰੂ ਸਾਹਿਬ ਜੀ ਕੁਰਕਸ਼ੇਤਰ, ਜਮੁਨਾ, ਨੂੰ ਪਾਰ ਕਰਕੇ ਹਰਿਦੁਆਰ ਤੋਂ ਦੋ ਮੀਲ ਦੀ ਦੂਰੀ ਤੇ ਪੱਛਮ ਵੱਲ ਗੰਗਾ ਦੇ ਕਿਨਾਰੇ ਤੇ ਪਹੁੰਚੇ (ਜਿਥੇ ਗੁਰੂ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਸਤੀ ਘਾਟ ਸੁਸ਼ੋਭਿਤ ਹੈ) ਤਾਂ ਏਥੇ ਬਹੁਤ ਸਾਰੇ ਖਟ ਦਰਸ਼ਨੀਏ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਆਏ। ਜਿਸ-ਜਿਸ ਦੀ ਜੈਸੀ ਭਾਵਨਾ ਸੀ, ਸਤਿਗੁਰਾਂ ਨੇ ਉਸ ਨੂੰ ਉਸੇ ਰੂਪ ਵਿਚ ਦਰਸ਼ਨ ਦਿੱਤੇ। ਵਿਸ਼ਨੂੰ ਦੇ ਉਪਾਸ਼ਕਾ ਨੂੰ ਵਿਸ਼ਣੂੰ ਰੂਪ ਹੋ ਕੇ ਦਰਸ਼ਨ ਦਿੱਤੇ, ਰਾਮਚੰਦਰ ਦੇ ਉਪਾਸ਼ਕਾਂ ਨੂੰ ਰਾਮਚੰਦਰ ਰੂਪ ਕਰਕੇ ਦਰਸ਼ਨ ਦਿੱਤੇ, ਕ੍ਰਿਸ਼ਨ ਦੇ ਉਪਾਸ਼ਕਾ ਨੂੰ ਕ੍ਰਿਸ਼ਨ ਜੀ ਦੇ ਰੂਪ ਹੋ ਕੇ ਦਰਸ਼ਨ ਦਿੱਤੇ। ਇਸ ਪ੍ਰਕਾਰ ਸਾਰੀ ਦੁਨੀਆਂ ਸਤਿਗੁਰਾਂ ਦੇ ਦਰਸ਼ਨ ਕਰਕੇ ਮੋਹੀ ਗਈ ਤਾਂ ਉਸ ਵਕਤ ਉੱਥੇ ਹਰਿਦੁਆਰ ਵਾਲੀ ਜਗ੍ਹਾ ਉੱਪਰ ਹੀ ਬੈਠ ਕੇ ਸਾਰੀ ਸੰਗਤ ਦੀ ਇਕੱਤਰਤਾ ਵਿਚ ਹਜ਼ੂਰ ਨੇ ਪ੍ਰਮੇਸਰ ਦੇ ਸਨਮੁੱਖ ਬੇਨਤੀਆ ਕਰਦਿਆਂ ਹੋਇਆਂ ਇਹ ਪਾਵਨ ਪਵਿੱਤਰ ਸ਼ਬਦ ਉਚਾਰਨ ਕੀਤਾ।

## ੧ਓ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਸਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ; ਸੁਰਸਰੀ ਚਰਣ ਸਮਾਣੀ ॥

ਹੇ ਪ੍ਰਮੇਸਰ ! *(ਸਾਸਤੁ) ਛੇ ਸਾਸ਼ਤਰ **(ਬੇਦੁ) ਚਾਰ ਵੇਦ ਤੇ ***(ਸਿੰਮ੍ਰਿਤਿ) ੨੭ ਸਿੰਮ੍ਰਿਤੀਆਂ ਵੀ (ਤੇਰਾ) ਤੁਹਾਡੇ ਵਿਚਾਰਾਂ ਦਾ (ਸਰੁ) ਸਮੁੰਦਰ ਬਣਿਆ ਹੋਇਆ ਹੈ ਅਤੇ (ਸੁਰ+ਸਰੀ) (ਸੁਰ) ਦੇਵਤਿਆਂ ਦੀ (ਸਰੀ) ਨਦੀ ਭਾਵ ਗੰਗਾ ਵੀ ਆਪ ਜੀ ਦੇ ਚਰਨਾਂ ਵਿਚ (ਸਮਾਣੀ) ਸਮਾਈ ਹੋਈ ਹੈ। ਤੁਹਾਡੇ ਚਰਨਾਂ ਦੀ ਓਟ ਰੱਖਦੀ ਹੈ। ਤੁਹਾਡੀ ਸਾਧਸੰਗਤ ਦੇ ਚਰਨਾਂ ਦੀ ਧੂੜ ਨੂੰ ਚਹੁੰਦੀ ਹੈ।

ਪੁਰਾਣਾ ਅਨੁਸਾਰ ਜਿਸ ਵਕਤ ਵਿਸ਼ਨੂੰ ਜੀ ਬਾਵਨ ਰੂਪ ਧਾਰ ਕੇ ਬ੍ਰਹਮ ਲੋਕ ਵਿਚ ਗਏ ਸਨ ਤਾਂ ਉਸ ਵਕਤ ਬ੍ਰਹਮਾ ਨੇ ਚਰਨ ਧੋ ਕੇ ਚਰਨਾਂ ਦਾ ਪਾਣੀ ਆਪਣੇ ਕਮੰਡਲ ਵਿਚ ਪਾ ਲਿਆ ਸੀ।

ਤੇ ਫਿਰ ਜਦੋਂ ਸਗਰ ਦੀ ਕੁਲ ਵਿਚੋਂ ਸਤਵੇਂ ਥਾਂ ਭਗੀਰਥ ਨੇ ਆਪਣੇ ਪਿਤਰਾਂ ਦੇ ਉਧਾਰ ਲਈ ਪ੍ਰਾਰਥਨਾ ਕੀਤੀ ਤਾਂ ਬ੍ਰਹਮਾ ਜੀ ਨੇ ਗੰਗਾ ਨੂੰ ਬ੍ਰਹਮ ਲੋਕ ਤੋ ਛੱਡ ਦਿੱਤਾ। ਜਿਹੜਾ ਪ੍ਰਵਾਹ ਸ਼ਿਵ ਜੀ ਦੀਆਂ ਜਟਾਂ ਵਿਚ ਡਿੱਗ ਕੇ ਫਿਰ ਪ੍ਰਿਥਵੀ ਉੱਤੇ ਵੱਸਿਆ ਸੀ।

---

* **ਸਾਸਤ** : ਸ਼ਾਸਤਰ ਉਸ ਨੂੰ ਕਹਿੰਦੇ ਹਨ, ਜੋ ਵੇਦਾਂ ਦੀ ਸਾਸਨਾ ਭਾਵ ਆਗਿਆ ਨੂੰ ਕਥਨ ਕਰੇ।

** **ਵੇਦ** : ਵੇਦ ਨਾਮ ਗਿਆਨ ਦਾ ਹੁੰਦਾ ਹੈ।

*** **ਸਿਮ੍ਰਤੀ** : ਜਿਹੜੀ ਵੇਦ ਦੇ ਅਰਥ ਨੂੰ ਦੁਬਾਰਾ ਚੇਤੇ ਕਰਾਵੇ, ਉਸ ਨੂੰ ਸਿਮ੍ਰਤੀ ਕਹਿੰਦੇ ਹਨ।

**ਅਥਵਾ :** ਸੰਸਾਰ ਇਕ ਸਰੋਵਰ ਦੀ ਤਰ੍ਹਾਂ ਹੈ ਜਿਸ ਵਿਚ ਵੇਦ ਸਾਸ਼ਤਰ ਸਿੰਮ੍ਰਿਤੀਆਂ ਲਹਿਰਾਂ ਦੀ ਤਰ੍ਹਾਂ ਹਨ। **ਵਾ:** ਸਾਸਤਰ ਵੇਦ ਤੇ ਸਿੰਮ੍ਰਿਤੀਆਂ (ਤੇਰਾ) ਤੁਹਾਡਾ ਸਰੋਵਰ ਬਣਿਆ ਹੋਇਆ ਹੈ ਅਤੇ ਜੋ ਇੰਨ੍ਹਾਂ ਦੇ ਸਿਧਾਂਤ ਨੂੰ ਸਮਝ ਕੇ ਤੁਹਾਡੇ ਚਰਨਾਂ ਵਿਚ ਬਿਰਤੀ (ਸਮਾਣੀ) ਸਮਾਉਣੀ ਹੈ ਇਹੀ ਚਰਨਾਂ ਵਿਚ ਗੰਗਾ ਦਾ ਸਮਾਉਣਾ ਹੈ। **ਵਾ:** ਜੋ ਪ੍ਰੀਤੀ ਕਰਕੇ ਸਰੂਪ ਵਿਚ ਸਮਾਈ ਹੋਣੀ ਹੈ ਇਹੀ ਗੰਗਾ ਦਾ ਚਰਨਾਂ ਵਿਚ ਸਮਾਉਣਾ ਹੈ।

**ਅਥਵਾ :** ਹੇ ਮਹਾਰਾਜ ਸਾਡੇ ਲਈ ਤਾਂ ਆਪ ਜੀ ਦਾ ਸਾਧਸੰਗਤ ਰੂਪ ਸਰੋਵਰ ਹੀ ਛੇ ਸ਼ਾਸਤ੍ਰ, ਚਾਰ ਵੇਦ, ੨੭ ਸਿਮਰਤੀਆਂ ਆਦਿਕ ਸਭ ਕੁਝ ਹੈ। ਫਿਰ ਅਸੀਂ ਸਮਝਦੇ ਹਾਂ ਕਿ ਸੰਤਾਂ ਦੇ ਚਰਨ ਹੀ ਦੇਵਤਿਆਂ ਦੀ ਨਦੀ ਗੰਗਾ ਹੈ। ਜਿਸ ਵਿੱਚ ਸਾਡੀ ਬਿਰਤੀ ਸਮਾਈ ਹੋਈ ਹੈ। **ਵਾ:** ਜੋ ਆਪ ਜੀ ਦੇ ਚਰਨਾਂ ਵਿਚ ਸਾਡੀ ਬਿਰਤੀ ਸਮਾਈ ਹੋਈ ਹੈ, ਇਹੀ ਸਾਡੇ ਲਈ ਗੰਗਾ ਹੈ। ਜਿਸ ਵਿਚ ਵਿਵੇਕ ਰੂਪ ਜਲ ਹੈ।

**ਅਥਵਾ :** ਹੇ ਮਹਾਰਾਜ! ਜਿਹੜਾ (ਸਾ+ਸਤੁ) (ਸਾ) ਸਤ ਸਰੂਪ ਦੇ (ਬੇਦੁ) ਗਿਆਨ ਨੂੰ ਜਾਣ ਕੇ (ਸਿੰਮ੍ਰਿਤਿ) ਸਿਮਰਨ ਕਰਨਾ ਹੈ। ਇਹ ਹੀ (ਤੇਰਾ) ਤੁਹਾਡਾ ਸਾਧਸੰਗਤ ਰੂਪ (ਸਰੁ) ਸਮੁੰਦਰ ਬਣਿਆ ਹੋਇਆ ਹੈ ਅਤੇ ਜਿਹੜੀ ਸਤਸੰਗਤ ਵਿਚ ਮਿਲ ਕੇ ਤੁਹਾਡੇ ਚਰਨਾਂ ਵਿਚ ਬਿਰਤੀ (ਸਮਾਣੀ) ਸਮਾਉਣੀ ਹੈ। ਇਹੀ ਹੀ (ਸੁਰਸਰੀ) ਗੰਗਾ ਵਿਚ ਇਸ਼ਨਾਨ ਕਰਨਾ ਹੈ। **ਵਾ:** ਜੋ ਜੀਵ ਨੂੰ ਪ੍ਰਮੇਸਰ ਦੇ ਚਰਨਾਂ ਵਿਚ ਸਮਾਉਣ ਵਾਲੀ ਭਗਤੀ ਹੈ, ਏਹੀ ਗੰਗਾ ਹੈ।

**ਅਥਵਾ :** ਹੇ ਅਕਾਲ ਪੁਰਖ ਵਾਹਿਗੁਰੂ ਜੀ! ਜਿਵੇਂ ਗੰਗਾ ਦਾ ਪ੍ਰਵਾਹ ਸਮੁੰਦ੍ਰ ਵਿਚ ਜਾ ਕੇ ਮਿਲ ਜਾਂਦਾ ਹੈ, ਤਿਵੇਂ ਹੀ ਆਪ ਜੀ ਦੀ ਕੀਰਤੀ ਸ਼ਾਸਤਰਾਂ ਅਤੇ ਵੇਦਾਂ ਵਿਚ ਸਮਾ ਰਹੀ ਹੈ। ਭਾਵ ਵੇਦ ਤੇ ਸ਼ਾਸਤਰ ਵੀ ਆਪ ਜੀ ਦਾ ਜਸ ਕਥਨ ਕਰ ਰਹੇ ਹਨ।

**ਅਥਵਾ :** ਹੇ ਅਕਾਲ ਪੁਰਖ ਜੀ! ਜਿਸ ਆਪ ਜੀ ਦੇ ਸਰੂਪ ਨੂੰ ਛੇ ਸ਼ਾਸਤਰ ਵੀ ਨੇਤ-ਨੇਤ ਕਰਕੇ ਕਹਿੰਦੇ ਹਨ, ਚਾਰੇ ਵੇਦ ਵੀ ਨੇਤ-ਨੇਤ ਕਰਕੇ ਕਹਿੰਦੇ ਹਨ ਅਤੇ ਸਿੰਮ੍ਰਿਤੀਆਂ ਵੀ ਬੇਅੰਤ-ਬੇਅੰਤ ਕਰਕੇ ਕਹਿੰਦੀਆਂ ਹਨ, ਉਹ ਆਪ ਜੀ ਦਾ ਸਤ ਚਿਤ ਅਨੰਦ ਸਰੂਪ (ਸਰੁ) ਸਮੁੰਦਰ ਦੀ ਨਿਆਈਂ ਹੈ। ਫਿਰ ਜਿੰਨ੍ਹਾਂ ਨੇ ਆਪਣੀ ਬਿਰਤੀ ਦੇਵਤਿਆਂ ਦੀ ਨਦੀ ਗੰਗਾ ਦੀ ਨਿਆਈ ਨਿਰਮਲ ਕੀਤੀ ਹੈ। ਉਹਨਾਂ ਦੀ ਬਿਰਤੀ ਆਪ ਜੀ ਦੇ (ਚਰਣ) ਅਧਿਸ਼ਠਾਨ ਸਰੂਪ ਚਰਨਾਂ ਵਿਚ (ਸਮਾਣੀ) ਲੀਨ ਹੋ ਗਈ ਹੈ।

## ਸਾਖਾ ਤੀਨਿ, ਮੂਲੁ ਮਤਿ ਰਾਵੈ; ਤੂੰ ਤਾਂ ਸਰਬ ਵਿਡਾਣੀ ॥੧॥

(ਤੀਨਿ) ਤਿੰਨਾਂ ਸਾਖਾਵਾਂ (ਕਰਮ, ਉਪਾਸ਼ਨਾ, ਗਿਆਨ) ਵਾਲੇ ਵੇਦ ਵੀ ਇਸ ਗੱਲ ਨੂੰ ਕਹਿੰਦੇ ਹਨ ਕਿ ਜੋ (ਮੂਲੁ) ਮੁੱਢ ਰੂਪ ਪ੍ਰਮੇਸਰ ਹੈ ਉਸ ਨੂੰ (ਮਤਿ) ਬੁੱਧੀ ਕਰਕੇ (ਰਾਵੈ) ਉਚਾਰਨਾ ਚਾਹੀਦਾ ਹੈ। **ਵਾ:** ਜੋ ਸੰਸਾਰ ਰੂਪ ਬ੍ਰਿਛ ਦੀਆਂ ਰਜੋ, ਤਮੋ, ਸਤੋ, ਤਿੰਨਾਂ ਗੁਣਾਂ ਰੂਪ ਸਾਖਾਵਾਂ ਦਾ (ਮੂਲੁ) ਮੁਢ ਭਾਵ ਕਾਰਣ ਰੂਪ ਬ੍ਰਹਮ ਹੈ। ਉਸ ਨੂੰ (ਮਤਿ) ਬੁੱਧੀ ਕਰਕੇ ਮਹਾਤਮਾ ਪੁਰਖ (ਰਾਵੈ) ਉਚਾਰਦੇ ਹਨ। **ਵਾ:** ਵੇਦ ਤਾਂ ਕਰਮ, ਉਪਾਸ਼ਨਾ, ਗਿਆਨ (ਤੀਨਿ) ਤਿੰਨਾਂ ਨੂੰ ਕਰਨ ਦੀਆਂ (ਸਾਖਾ) ਉਗਾਹੀਆਂ ਦਿੰਦੇ ਹਨ। ਜਿਸ ਅਨੁਸਾਰ ਤਾਮਸੀ ਪੁਰਸ਼ ਕਰਮ ਕਰਦੇ ਹਨ, ਰਾਜਸੀ ਪੁਰਸ਼ ਉਪਾਸ਼ਨਾ ਕਰਦੇ ਹਨ ਤੇ ਸਾਤਕੀ ਪੁਰਸ਼ ਗਿਆਨ ਦਾ ਕਥਨ ਕਰਦੇ ਹਨ। ਪਰ ਸਾਡੀ ਮਤੀ ਤਾਂ ਕੇਵਲ ਮੁੱਢ ਰੂਪ ਪ੍ਰਮੇਸਰ ਦੇ ਨਾਮ ਨੂੰ ਹੀ (ਰਾਵੈ) ਉਚਾਰਨ ਕਰਦੀ ਹੈ। **ਵਾ:** ਜਿਸ ਪ੍ਰਮੇਸਰ ਦੀ (ਤੀਨਿ) ਤਿੰਨੇ ਉਤਮ, ਮਧਿਮ, ਕਨਿਸ਼ਟ **ਵਾ:** (ਤੀਨਿ) ਤਿੰਨੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਵੀ (ਸਾਖਾ) ਗਵਾਹੀ ਭਰਦੇ ਹਨ ਕਿ ਸਾਨੂੰ ਪੈਦਾ ਕਰਨ ਵਾਲਾ (ਮੂਲੁ) ਮੁੱਢ ਰੂਪ ਅਕਾਲ ਪੁਰਖ

ਵਾਹਿਗੁਰੂ ਹੀ ਹੈ। **ਵਾ:** ਜਿਸ ਨੇ (ਸਾਖਾ) ਟਾਹਣੀਆਂ ਦੀ ਨਿਆਈਂ ਤਿੰਨੇ ਦੇਵਤੇ ਪੈਦਾ ਕੀਤੇ ਹਨ। ਭਾਵ ਜੋ ਤਿੰਨਾਂ ਦੇਵਤਿਆਂ ਦਾ ਵੀ ਆਦਿ ਹੈ। ਅਸੀਂ ਤਾਂ ਉਸ ਮੁੱਢ ਰੂਪ ਪ੍ਰਮੇਸਰ ਨੂੰ ਗੁਰਾਂ ਦੀ (ਮਤਿ) ਸਿਖਿਆ ਕਰਕੇ (ਰਾਵੈ) ਉਚਾਰਨ ਕਰਦੇ ਹਾਂ। **ਵਾ:** ਮਨਮੁਖ ਤਿੰਨ ਗੁਣਾਂ ਦੀਆਂ ਸਾਖਾਵਾਂ ਵਿਚ ਲੱਗੇ ਹੋਏ ਹਨ ਤੇ ਗੁਰਮੁਖ ਮਤੀ ਕਰਕੇ ਪ੍ਰਮੇਸਰ ਦੇ ਨਾਮ ਨੂੰ ਉਚਾਰਦੇ ਹਨ। **ਵਾ:** ਤਿੰਨਾਂ ਸਾਖਾਵਾਂ (ਬ੍ਰਹਮਾ, ਵਿਸ਼ਣੂੰ, ਸ਼ਿਵ ਜੀ) ਦੇ ਮੂਲ ਰੂਪ ਬ੍ਰਹਮ ਨੂੰ ਮਤੀ ਕਰਕੇ ਗਾਉਂਦੇ ਹਾਂ ਕਿ ਹੇ ਪ੍ਰਮੇਸਰ ਤੂੰ ਤਾਂ ਸਾਰਿਆਂ ਤੋਂ (ਵਿਡਾਣੀ) ਅਸਚਰਜ ਹੈ।

**ਅਥਵਾ :** ਹੇ ਭਾਈ! ਤਿੰਨ ਸਾਖਾ (ਕਰਮ, ਉਪਾਸ਼ਨਾ, ਗਿਆਨ) ਵਿਚ ਹੀ ਨਾ ਲੱਗੇ ਰਹੋ ਬਲਕਿ ਮਤੀ ਕਰਕੇ ਮੂਲ ਰੂਪ ਬ੍ਰਹਮ ਨੂੰ ਵੀ ਉਚਾਰਨ ਕਰੋ ਕਿ ਹੇ ਪ੍ਰਮੇਸਰ ਤੂੰ ਤਾਂ ਸਾਰਿਆਂ ਤੋਂ ਅਸਚਰਜ ਹੈ।

## ਤਾ ਕੇ ਚਰਣ ਜਪੈ ਜਨੁ ਨਾਨਕੁ; ਬੋਲੇ ਅੰਮ੍ਰਿਤ ਬਾਣੀ ॥੧॥ ਰਹਾਉ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਅਸੀਂ ਜਨ ਤਾਂ (ਤਾ) ਤਿਸ ਭਾਵ ਆਪ ਜੀ (ਕੇ) ਦੇ (ਚਰਣ) ਅਧਿਸ਼ਠਾਨ ਸਰੂਪ **ਵਾ:** ਪੂਜਨੀਕ ਚਰਨਾਂ ਦਾ ਹੀ ਜਾਪ ਕਰਦੇ ਹਾਂ, ਅਤੇ "**ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ ॥**" ਐਸੀ (ਅੰਮ੍ਰਿਤ) ਅਮਰ ਕਰਨ ਵਾਲੀ ਸਤਿਨਾਮ ਰੂਪ ਬਾਣੀ ਨੂੰ ਹੀ (ਬੋਲੇ) ਬੋਲਦੇ ਭਾਵ ਉਚਾਰਦੇ ਹਾਂ।

## ਤੇਤੀਸ ਕਰੋੜੀ ਦਾਸ ਤੁਮ੍ਾਰੇ; ਰਿਧਿ ਸਿਧਿ ਪ੍ਰਾਣ ਅਧਾਰੀ ॥

ਹੇ ਮਹਾਰਾਜ! ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਏ ਅਜਾਨ ਸੰਗਿਆ ਵਾਲੇ (ਤੇਤੀਸ) ਤੇਤੀ ਕਰੋੜ ਦੇਵੀ ਦੇਵਤੇ ਵੀ (ਤੁਮ੍ਾਰੇ) ਤੁਹਾਡੇ (ਦਾਸ) ਸੇਵਕ ਹਨ ਅਤੇ ਜੋ (ਰਿਧਿ) ਰਿਧੀਆਂ (ਸਿਧਿ) ਸਿਧੀਆਂ ਵਾਲੇ ਪੁਰਸ਼ ਹਨ ਉਹਨਾਂ ਸਾਰਿਆਂ ਦੇ ਪ੍ਰਾਣਾਂ ਦਾ (ਅਧਾਰੀ) ਆਸਰਾ ਰੂਪ ਵੀ ਤੁਸੀਂ ਆਪ ਹੀ ਹੋ। **ਵਾ:** ਕਈਆਂ ਨੇ ਰਿਧੀਆਂ ਤੇ ਕਈਆਂ ਨੇ ਸਿਧੀਆਂ ਨੂੰ ਆਪਣੇ ਪ੍ਰਾਣਾਂ ਦਾ ਆਸਰਾ ਮੰਨਿਆ ਹੋਇਆ ਹੈ ਪਰ ਸਾਡੇ ਪ੍ਰਾਣਾਂ ਦਾ ਆਸਰਾ ਰੂਪ ਤਾਂ ਤੁਸੀਂ ਆਪ ਹੀ ਹੋ।

## ਅੰਗ : ੪੨੩

## ਤਾ ਕੇ ਰੂਪ ਨ ਜਾਹੀ ਲਖਣੇ; ਕਿਆ ਕਰਿ ਆਖਿ ਵੀਚਾਰੀ ॥੨॥

ਹੇ ਪ੍ਰਮੇਸਰ! (ਤਾ ਕੇ) ਉਹਨਾਂ ਦੇ (ਰੂਪ) ਅਕਾਰਾਂ ਦੀ ਉਪਾਸ਼ਨਾ ਕਰਨ ਵਾਲੇ ਵੀ (ਲਖਣੇ) ਜਾਣੇ ਨਹੀਂ (ਜਾਹੀ) ਜਾਂਦੇ ਕਿ ਉਹ ਕਿੰਨੇ ਕੁ ਹਨ। ਭਾਵ ਕੋਈ ਰਾਜਸੀ ਹੈ, ਕੋਈ ਤਾਮਸੀ ਹੈ ਤੇ ਕੋਈ ਸ਼ਾਂਤਕੀ ਹੈ। ਫਿਰ ਉਹਨਾਂ ਦੀ ਉਪਾਸ਼ਨਾ, ਵਾਸ਼ਨਾ ਜਾਂ ਕਰਨੀ ਕਿਹੋ ਜਿਹੀ ਹੈ। ਇਸ (ਵੀਚਾਰੀ) ਵਿਚਾਰ ਨੂੰ ਆਪਣੇ ਮੁਖ ਦੁਆਰਾ ਆਖ (ਕਰਿ) ਕਰਕੇ (ਕਿਆ) ਕੀ (ਆਖਿ) ਦੱਸਣਾ ਕਰੀਏ? ਭਾਵ ਨਹੀਂ ਦੱਸ ਸਕਦੇ। ਕਿਉਂਕਿ ਇਹ ਸਭ ਕੁਝ ਤੁਸੀਂ ਆਪ ਹੀ ਜਾਣਦੇ ਹੋ।

**ਅਥਵਾ :** ਹੇ ਸੱਚੇ ਪਾਤਸ਼ਾਹ! ਉਹ ਰਿਧੀਆਂ, ਸਿਧੀਆਂ ਨੂੰ ਆਪਣੇ ਪ੍ਰਾਣਾਂ ਦਾ ਆਸਰਾ ਮੰਨਣ ਵਾਲੇ ਤੇਤੀ ਕਰੋੜ ਦੇਵੀ ਦੇਵਤੇ ਵੀ (ਤਾ) ਤਿਸ ਆਪ ਜੀ (ਕੇ) ਦੇ ਸਰੂਪ ਨੂੰ ਲਖਣਾ ਨਹੀਂ (ਜਾਹੀ) ਜਾਣਦੇ।

**ਪ੍ਰਸ਼ਨ :** ਮਹਾਰਾਜ! ਕਿਉਂ ਨਹੀਂ ਜਾਣਦੇ?

**ਉੱਤਰ :** ਕਿਉਂਕਿ ਉਹ ਤਾਂ ਆਪਣੀਆਂ ਦੇਹਾਂ ਦੀ ਪੂਜਾ ਕਰਵਾਉਣ ਵਿਚ ਹੀ ਪਏ ਹੋਏ ਹਨ ਅਤੇ ਉਹਨਾਂ ਦੀ (ਆਖਿ) ਅਖਿਆਨਾ ਦੁਆਰਾ ਕੀ ਵਿਚਾਰ ਕਰਕੇ ਆਖੀਏ, ਜੋ ਮਾਇਆ ਦੇ ਮੋਹ ਵਿਚ ਹੀ ਪੈ ਗਏ ਹਨ।

**ਅਥਵਾ :** ਹੇ ਮਹਾਰਾਜ ! ਜਿਹੜੇ ਆਪ ਜੀ ਨੂੰ ਛੱਡ ਕੇ ਦੇਵ ਪੂਜਾ ਵਿਚ ਜਾਂ ਰਿਧੀਆਂ, ਸਿਧੀਆਂ ਵਿਚ ਲਗੇ ਹੋਏ ਹਨ। ਉਹ ਚੌਰਾਸੀ ਲੱਖ ਜੂਨਾਂ ਵਿਚ ਪੈ ਕੇ ਜਿਤਨੇ ਕੁ (ਰੂਪ) ਅਕਾਰਾਂ ਨੂੰ ਧਾਰਨਗੇ। ਉਹ (ਲਖਣੇ) ਜਾਣੇ ਵੀ ਨਹੀਂ (ਜਾਹੀ) ਜਾ ਸਕਦੇ। ਇਸ ਲਈ ਅਸੀਂ (ਕਿਆ) ਕੀ ਵੀਚਾਰ (ਕਰਿ) ਕਰਕੇ (ਆਖਿ) ਦੱਸਣਾ ਕਰੀਏ? ਭਾਵ ਨਹੀਂ ਦੱਸ ਸਕਦੇ।

## ਤੀਨਿ ਗੁਣਾ ਤੇਰੇ, ਜੁਗ ਹੀ ਅੰਤਰਿ; ਚਾਰੇ ਤੇਰੀਆ ਖਾਣੀ ॥

ਹੇ ਮਹਾਰਾਜ ! (ਤੇਰੇ) ਤੁਹਾਡੇ ਦੁਆਰਾ ਰਚਿਤ (ਤੀਨਿ) ਤਿੰਨਾਂ ਗੁਣਾਂ (ਰਜੋ, ਸਤੋ, ਤਮੋ) ਦੇ (ਅੰਤਰਿ) ਅੰਦਰ ਹੀ ਚਾਰੇ ਜੁਗਾਂ ਦੇ ਜੀਅ ਵਰਤ ਰਹੇ ਹਨ। ਸਤੋਗੁਣ ਵਿਚ ਵਰਤਣ ਵਾਲੇ ਬ੍ਰਾਹਮਣ ਕਹਾਉਂਦੇ ਹਨ, ਰਜੋ ਤੇ ਸਤੋਗੁਣ ਵਿਚ ਵਰਤਣ ਵਾਲੇ ਛੱਤ੍ਰੀ ਕਹਾਉਂਦੇ ਹਨ, ਰਜੋ ਗੁਣ ਵਿਚ ਵਰਤਣ ਵਾਲੇ ਵੈਸ਼ ਕਹਾਉਂਦੇ ਹਨ, ਰਜੋ ਤੇ ਤਮੋ ਗੁਣ ਵਿਚ ਵਰਤਣ ਵਾਲੇ ਸ਼ੂਦਰ ਕਹਾਉਂਦੇ ਹਨ ਤੇ ਇਕੱਲੇ ਤਮੋਗੁਣ ਵਿਚ ਵਰਤਣ ਵਾਲੇ ਚੰਡਾਲ ਕਹਾਉਂਦੇ ਹਨ। **ਵਾ:** ਹੇ ਪ੍ਰਮੇਸਰ ! ਤੇਰੇ ਬਣਾਏ ਹੋਏ ਤਿੰਨੇ ਗੁਣ ਤੇ ਚਾਰੇ ਜੁਗ ਸਾਰੇ ਜੀਵਾਂ ਦੇ ਅੰਦਰ ਹੀ ਵਰਤ ਰਹੇ ਹਨ। ਭਾਵ ਜਦੋਂ ਜੀਵ ਸਤੋਗੁਣ ਦੇ ਸਹਿਤ ਹੋਣ ਉਦੋਂ ਸਤਜੁਗ ਤੇ ਰਾਜ ਬ੍ਰਾਹਮਣਾਂ ਦਾ ਹੁੰਦਾ ਹੈ, ਜਦੋਂ ਰਜੋ ਤੇ ਸਤੋਗੁਣ ਦੇ ਸਹਿਤ ਹੋਵੇ, ਉਦੋਂ ਤ੍ਰੇਤਾ ਜੁਗ ਤੇ ਰਾਜ ਛਤ੍ਰੀਆ ਦਾ ਹੁੰਦਾ ਹੈ, ਜਦੋਂ ਰਜੋਗੁਣ ਦੇ ਸਹਿਤ ਹੋਵੇ ਤਾਂ ਦੁਆਪਰ ਜੁਗ ਤੇ ਰਾਜ ਵੈਸ਼ਾਂ ਦਾ ਹੁੰਦਾ ਹੈ, ਜਦੋਂ ਰਜੋਗੁਣ ਤੇ ਤਮੋਗੁਣ ਦੋਵਾਂ ਦੇ ਸਹਿਤ ਹੋਵੇ ਉਦੋਂ ਕਲਜੁਗ ਤੇ ਰਾਜ ਸ਼ੂਦਰਾਂ ਦਾ ਹੁੰਦਾ ਹੈ।

**ਚਾਰਿ ਜੁਗਿ ਕਰਿ ਥਾਪਨਾ ਸਤਿਜੁਗ ਤ੍ਰੇਤਾ ਦੁਆਪੁਰ ਸਾਜੇ ॥**
**ਚਉਥਾ ਕਲਿਜੁਗ ਥਾਪਿਆ ਚਾਰਿ ਵਰਨਿ ਚਾਰੋਂ ਕੇ ਰਾਜੇ ॥** *(ਵਾਰ ੧, ਪਉੜੀ ੫)*

ਇਉਂ ਤੁਹਾਡੇ ਦੁਆਰਾ ਰਚੇ ਹੋਏ ਤਿੰਨੇ ਗੁਣ ਤੇ ਚਾਰੇ ਜੁਗ ਜੀਵਾਂ ਦੇ ਅੰਦਰ ਹੀ ਵਰਤ ਰਹੇ ਹਨ, ਫਿਰ *ਚਾਰੇ ਖਾਣੀਆਂ ਵੀ ਤੁਹਾਡੀਆਂ ਹੀ ਬਣਾਈਆਂ ਹੋਈਆਂ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ ! ਜੋ (ਤੇਰੇ) ਤੁਹਾਡੇ ਨਾਮ ਨੂੰ ਭੁਲਾ ਕੇ ਤਿੰਨਾਂ ਗੁਣਾਂ ਵਿਚ ਹੀ ਲੱਗੇ ਹੋਏ ਹਨ। ਉਹ ਚੌਹਾਂ ਜੁਗਾਂ ਤੇ ਤੁਹਾਡੇ ਦੁਆਰਾ ਬਣਾਈਆਂ ਖਾਣੀਆਂ ਦੇ ਅੰਦਰ ਹੀ ਜੂਨਾਂ ਨੂੰ ਧਾਰਦੇ ਰਹਿੰਦੇ ਹਨ।

## ਕਰਮੁ ਹੋਵੈ, ਤਾ ਪਰਮ ਪਦੁ ਪਾਈਐ; ਕਥੇ ਅਕਥ ਕਹਾਣੀ ॥੩॥

ਹੇ ਮਹਾਰਾਜ ! ਜੇਕਰ ਤੁਹਾਡੀ (ਕਰਮੁ) ਕਿਰਪਾ ਹੋਵੇ **ਵਾ:** ਚੰਗੇ ਨਿਸ਼ਕਰਮ ਕਰਮ ਕੀਤੇ (ਹੋਵੈ) ਹੋਣ ਤਾਂ ਪਰਮ ਪਦਵੀ ਭਾਵ ਕੈਵਲਯ ਮੁਕਤੀ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ ਅਤੇ ਸਤਿਗੁਰੂ ਸਾਹਿਬ ਜੀ

---

* **ਚਾਰ ਖਾਣੀਆਂ : ਅੰਡਜ, ਜੇਰਜ, ਸੇਤਜ, ਉਤਭੁਜ।**

**੧. ਅੰਡਜ :** ਆਂਡੇ ਤੋਂ ਪੈਦਾ ਹੋਣ ਵਾਲੀ ਅੰਡਜ ਖਾਣੀ ਹੈ, ਜਿਵੇਂ ਗਰੁੜ, ਕਾਕ ਭਸੁੰਡ ਆਦਿਕ।
**੨. ਜੇਰਜ :** ਜੇਰ ਤੋਂ ਪੈਦਾ ਹੋਣ ਵਾਲੀ ਜੇਰਜ ਖਾਣੀ ਹੈ, ਜਿਵੇਂ ਮਨੁੱਖ ਪਸ਼ੂ ਪੰਛੀ ਆਦਿਕ।
**੩. ਸੇਤਜ :** ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਸੇਤਜ ਖਾਣੀ ਹੈ ਜਿਵੇਂ ਹਨੂੰਮਾਨ ਦੇ ਮੁੜ੍ਹਕੇ ਤੋਂ ਪੈਦਾ ਹੋਇਆ ਮਹੋਦਰ ਆਦਿਕ।
**੪. ਉਤਭੁਜ :** ਧਰਤੀ ਤੋਂ ਪੈਦਾ ਹੋਈ ਬਨਸਪਤੀ ਉਤਭੁਜ ਖਾਣੀ ਹੈ।

ਵਿਦਵਾਨਾਂ ਅਨੁਸਾਰ ਇਕ ਦਿਬਿਓ ਪਾਤ ਖਾਣੀ ਵੀ ਮੰਨੀ ਜਾਂਦੀ ਹੈ। ਜਿਸ ਵਿਚੋਂ ਸਤੋਗੁਣ ਕਰਕੇ ਅਜਾਨ ਸੰਗਿਆ ਵਾਲੇ ਦੇਵਤੇ, ਰਜੋਗੁਣ ਕਰਕੇ ਜੱਛ, ਕਿੰਨਰ ਆਦਿਕ ਤੇ ਤਮੋਗੁਣ ਕਰਕੇ ਭੂਤ, ਪ੍ਰੇਤ ਆਦਿਕ ਪੈਦਾ ਹੁੰਦੇ ਹਨ।

*ਸ਼ਕਤੀ ਬਿਰਤੀ ਕਰਕੇ ਅਕੱਥ (ਕਹਾਣੀ) ਕਥਾ ਦੇ ਤਾਈਂ ਲਖਣਾ ਬਿਰਤੀ ਦੁਆਰਾ (ਕਥੇ) ਕਥਨ ਕਰਕੇ ਦੱਸ ਦਿੰਦੇ ਹਨ।

**ਤੂੰ ਕਰਤਾ, ਕੀਆ ਸਭੁ ਤੇਰਾ; ਕਿਆ ਕੋ ਕਰੇ ਪਰਾਣੀ ॥**

ਹੇ ਸੱਚੇ ਪਾਤਸ਼ਾਹ! (ਤੂੰ) ਤੁਸੀਂ ਹੀ (ਕਰਤਾ) ਜਗਤ ਦੇ ਰਚਨਹਾਰ ਹੋ ਤੇ ਸਾਰਾ ਸੰਸਾਰ (ਤੇਰਾ) ਤੁਹਾਡਾ ਹੀ ਪੈਦਾ (ਕੀਆ) ਕੀਤਾ ਹੋਇਆ ਹੈ। (ਕੋ) ਕੋਈ (ਪਰਾਣੀ) ਪ੍ਰਾਣਾਧਾਰੀ ਜੀਵ ਤੁਹਾਡੀ ਰਚਨਾ ਨੂੰ ਜਾਨਣ ਲਈ (ਕਿਆ) ਕੀ ਯਤਨ (ਕਰੇ) ਕਰ ਸਕਦਾ ਹੈ? ਭਾਵ ਉਹ ਲੱਖ ਯਤਨ ਕਰਕੇ ਵੀ ਤੁਹਾਡਾ ਅੰਤ ਨਹੀਂ ਪਾ ਸਕਦਾ ਕਿਉਂਕਿ ਤੁਸੀਂ ਤਾਂ ਅਗਮ ਅਪਾਰ ਹੋ।

**ਜਾ ਕਉ ਨਦਰਿ ਕਰਹਿ ਤੂੰ ਅਪਣੀ; ਸਾਈ ਸਚਿ ਸਮਾਣੀ ॥੪॥**

ਹੇ ਪ੍ਰਮੇਸਰ! (ਜਾ ਕਉ) ਜਿੰਨ੍ਹਾਂ ਦੇ ਉੱਤੇ (ਤੂੰ) ਤੁਸੀਂ ਪੂਰਬਲੇ ਕੀਤੇ ਹੋਏ ਪੁੰਨਾਂ, ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ ਕਰ ਦਿੰਦੇ ਹੋ, (ਸਾਈ) ਉਹਨਾਂ ਦੀ ਬਿਰਤੀ ਗੁਰਾਂ ਦੀ ਕਿਰਪਾ ਦੁਆਰਾ ਸੱਚੇ ਨਾਮ ਵਿਚ (ਸਮਾਈ) ਸਮਾਉਂਦੀ ਹੈ, ਅਭੇਦ ਹੋ ਜਾਂਦੀ ਹੈ।

**ਨਾਮੁ ਤੇਰਾ ਸਭੁ ਕੋਈ ਲੇਤੁ ਹੈ; ਜੇਤੀ ਆਵਣ ਜਾਣੀ ॥**

ਹੇ ਮਹਾਰਾਜ! ਇਹ (ਜੇਤੀ) ਜਿਤਨੀ ਵੀ (ਆਵਣ) ਆਉਣ (ਜਾਣੀ) ਜਾਣ ਵਾਲੀ ਸ੍ਰਿਸ਼ਟੀ ਹੈ। ਇਸ ਵਿਚ ਸਭ ਕੋਈ ਹੀ (ਤੇਰਾ) ਤੁਹਾਡਾ ਨਾਮ (ਲੇਤ) ਲੈਂਦੇ ਭਾਵ ਉਚਾਰਦੇ ਹਨ।

**ਜਾ ਤੁਧੁ ਭਾਵੈ, ਤਾ ਗੁਰਮੁਖਿ ਬੂਝੈ; ਹੋਰ ਮਨਮੁਖਿ ਫਿਰੈ ਇਆਣੀ ॥੫॥**

ਪਰ (ਜਾ) ਜੇਕਰ (ਤੁਧੁ) ਤੁਹਾਨੂੰ (ਭਾਵੈ) ਚੰਗਾ ਲੱਗ ਜਾਵੇ ਤਾਂ ਹੀ ਜੀਵ ਗੁਰਮੁਖਾਂ ਦੇ ਨਾਲ ਮਿਲ ਕੇ ਨਾਮ ਨੂੰ (ਬੂਝੈ) ਪੁੱਛ ਸਕਦਾ ਹੈ। **ਵਾ:** ਸਮਝ ਸਕਦਾ ਹੈ। ਹੋਰ ਮਨਮੁਖਾਂ ਦੀ ਸ੍ਰਿਸ਼ਟੀ ਤਾਂ (ਇਆਣੀ) ਅਗਿਆਤ ਹੀ ਤੁਰੀ (ਫਿਰੈ) ਫਿਰਦੀ ਹੈ। ਭਾਵ ਉਹਨਾਂ ਨੂੰ ਤਾਂ ਤੁਹਾਡੇ ਨਾਮ ਦੀ ਕੋਈ ਸਮਝ ਹੀ ਨਹੀਂ ਹੈ।

**ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥** *(ਅੰਗ : ੪੯੧)*

**ਚਾਰੇ ਵੇਦ, ਬ੍ਰਹਮੇ ਕਉ ਦੀਏ; ਪੜਿ ਪੜਿ ਕਰੇ ਵੀਚਾਰੀ ॥**

ਹੇ ਭਾਈ! ਜਿਸ ਪ੍ਰਮੇਸਰ ਨੇ ਚਾਰੇ ਵੇਦ ਬ੍ਰਹਮਾ ਜੀ (ਕਉ) ਨੂੰ ਸਫੁਰਨ ਕਰ (ਦੀਏ) ਦਿੱਤੇ ਸਨ, ਜਿੰਨ੍ਹਾਂ ਨੂੰ ਪੜ੍ਹ-ਪੜ੍ਹ ਕੇ ਬ੍ਰਹਮਾ (ਵੀਚਾਰੀ) ਨਿਰਣਾ ਕਰਦਾ ਹੈ।

---

* **ਸ਼ਕਤੀ ਬਿਰਤੀ :** ਸ਼ਬਦ ਅਤੇ ਅਰਥ ਦੇ ਸੰਬੰਧ ਵਿੱਚ ਵਿਦਵਾਨਾਂ ਨੇ ਤਿੰਨ ਭੇਦ ਮੰਨੇ ਹਨ- ਸ਼ਕਤੀ, ਲਕਸ਼ਣਾ ਤੇ ਵਿਅੰਜਨਾ। ਸ਼ਕਤੀ ਬਿਰਤੀ ਉਹ ਹੈ, ਜਿਸ ਤੋਂ ਸ਼ਬਦ ਸੁਣਦੇ ਹੀ ਅਰਥ ਦਾ ਬੋਧ ਹੋ ਜਾਵੇ, ਭਾਵ ਸ਼ਬਦ ਦਾ ਅਰਥ ਦੇ ਨਾਲ ਪ੍ਰਤੱਖ ਸਬੰਧ ਹੋਵੇ। ਜਿਵੇਂ 'ਘੋੜਾ' ਸ਼ਬਦ ਸੁਣਦੇ ਸਾਰ 'ਘੋੜੇ' ਦਾ ਗਿਆਨ ਹੁੰਦਾ ਹੈ। ਸ਼ਕਤੀ ਬਿਰਤੀ ਕਰਕੇ ਜੋ ਅਰਥ ਜਾਣਿਆ ਜਾਂਦਾ ਹੈ, ਉਸ ਨੂੰ ਸ਼ਬਦ ਦਾ 'ਸ਼ਾਕਯ ਅਰਥ' ਜਾਂ 'ਵਾਚਯ ਅਰਥ' ਜਾਂ 'ਮੁੱਖ ਅਰਥ' ਵੀ ਕਹਿ ਦਿੰਦੇ ਹਨ। ਵਾਹਿਗੁਰੂ ਪ੍ਰਮੇਸਰ ਨੂੰ ਸ਼ਕਤੀ ਬਿਰਤੀ ਦੁਆਰਾ ਕਥਨ ਨਹੀਂ ਕੀਤਾ ਜਾ ਸਕਦਾ। **ਵਾ:** ਸ਼ਕਤੀ ਬਿਰਤੀ ਤਿੰਨ ਪ੍ਰਕਾਰ ਦੀ ਹੈ- ਰੂੜੀ, ਜੋਗ, ਜੋਗ ਰੂੜੀ। ਜੋ ਗੱਲ ਇੰਨ੍ਹਾਂ ਤਿੰਨਾਂ ਕਰਕੇ ਨਾ ਜਾਣੀ ਜਾਵੇ, ਉਹ ਸ਼ਕਤੀ ਬਿਰਤੀ ਕਰਕੇ ਨਹੀਂ ਜਾਣੀ ਜਾ ਸਕਦੀ। ਪਰ ਲਕਸ਼ਣਾ ਬਿਰਤੀ ਦੁਆਰਾ ਕਥਨ ਕੀਤਾ ਜਾ ਸਕਦਾ ਹੈ। (ਲਕਸ਼ਣਾ ਬਿਰਤੀ) ਲਕਸ਼ਣਾ ਬਿਰਤੀ ਉਹ ਹੈ, ਜਿਸ ਤੋਂ ਸ਼ਬਦ ਦੇ ਅਰਥ ਤੋਂ ਭਿੰਨ ਹੋਰ ਕਲਪਨਾ ਕਰਨੀ ਪਵੇ ਜਿਵੇਂ ਕੋਈ ਕਹੇ ਕਿ ਮੈਂ ਗੰਗਾ 'ਤੇ ਰਹਿੰਦਾ ਹਾਂ। ਇਸ ਦਾ ਲਕਸ਼ ਅਰਥ ਇਹ ਹੈ ਕਿ ਮੈਂ ਗੰਗਾ ਦੇ ਕਿਨਾਰੇ 'ਤੇ ਰਹਿੰਦਾ ਹਾਂ। ਫਿਰ ਵਿਅੰਜਨਾ ਉਹ ਸ਼ਬਦ ਦੀ ਸ਼ਕਤੀ ਹੈ। ਜਿਸ ਦੁਆਰਾ ਕਿਸੇ ਸ਼ਬਦ ਦੇ ਵਿਸ਼ੇਸ਼ ਅਰਥ ਪ੍ਰਗਟ ਹੋ ਜਾਣ।

**ਨੋਟ :** ਪਹਿਲਾਂ ਤਿੰਨ ਵੇਦ ਸਨ। ਜੋ ਚੌਥਾ ਅਥਰਬਣ ਵੇਦ ਹੈ ਇਹ ਬਿਆਸ ਰਿਖੀ ਨੂੰ ਪ੍ਰਗਟ ਹੋਇਆ ਸੀ ਅਤੇ ਬਿਆਸ ਰਿਖੀ ਬ੍ਰਹਮਾ ਦਾ ਹੀ ਅਵਤਾਰ ਮੰਨਿਆ ਹੈ।

**ਤਾ ਕਾ ਹੁਕਮੁ ਨ ਬੂਝੈ ਬਪੁੜਾ; ਨਰਕਿ ਸੁਰਗਿ ਅਵਤਾਰੀ ॥੬॥**

(ਬਪੁੜਾ) ਵਿਚਾਰਾ, ਤੁੱਛ ਬ੍ਰਹਮਾ ਵੀ (ਤਾ) ਉਸ ਪ੍ਰਮੇਸਰ (ਕਾ) ਦਾ ਹੁਕਮੁ (ਬੂਝੈ) ਸਮਝਦਾ ਨਹੀਂ ਹੈ। ਜਿਸ ਕਰਕੇ ਨਰਕ ਸਵਰਗ ਦਾ ਅਵਤਾਰੀ ਬਣਿਆ ਰਹਿੰਦਾ ਹੈ। ਭਾਵ ਬ੍ਰਹਮਾ ਨੇ ਮਾਤਾ ਦੇ ਗਰਭ ਰੂਪ ਨਰਕ ਵਿਚ ਪੈ ਕੇ ਬਿਆਸ ਰਿਖੀ, ਬ੍ਰਹਸਪਤਿ, ਸ਼ੁਕਰਾਚਾਰਯ, ਬਾਲਮੀਕ, ਕਾਲੀਦਾਸ, ਕਸ਼ਪ ਰਿਖੀ, ਖਸ਼ਟ ਰਿਖੀ ਆਦਿਕ ਸੱਤ ਜਨਮ ਧਾਰੇ ਸਨ ਤੇ ਫਿਰ ਜਾ ਕੇ ਸਵਰਗ ਵਿਚ ਹੀ ਰਿਹਾ ਸੀ। **ਵਾ:** ਜਦੋਂ ਬ੍ਰਹਮਾ ਕਮਲ ਦਾ ਅੰਤ ਪਾਉਣ ਲਈ ੧੮ ਜੁਗ ਹੇਠਾਂ ਨੂੰ ਗਿਆ ਸੀ। ਉਹ ਤਾਂ ਬ੍ਰਹਮਾ ਲਈ ਨਰਕ ਦੇ ਸਮਾਨ ਸੀ ਤੇ ਜਦੋਂ ੧੮ ਜੁਗਾਂ ਬਾਅਦ ਕਮਲ ਦੀ ਨਾੜੀ ਵਿਚੋਂ ਬਾਹਰ ਨਿਕਲ ਕੇ ਕਮਲ ਉਪਰ ਆ ਕੇ ਬੈਠ ਗਿਆ ਤਾਂ ਉਹ ਬ੍ਰਹਮਾ ਦੇ ਲਈ ਸਵਰਗ ਦੇ ਸਮਾਨ ਸੀ। **ਵਾ:** ਜਦੋਂ ਤਾਂ ਬ੍ਰਹਮਾ ਸਰਸਵਤੀ ਦੇ ਰੂਪ ਉੱਪਰ ਲੁਭਾਇਮਾਨ ਹੋਇਆ ਸੀ। ਉਹ ਤਾਂ ਨਰਕ ਦੇ ਸਮਾਨ ਸੀ ਅਤੇ ਜਦੋਂ ਵੇਦਾਂ ਦੀ ਵਿਚਾਰ ਕਰਦਾ ਸੀ, ਤਾਂ ਉਦੋਂ ਸਵਰਗ ਦੇ ਸਮਾਨ ਸੀ।ਇਉਂ ਬ੍ਰਹਮਾ ਨਰਕ (ਸੁਰਗਿ) ਸਵਰਗ ਵਿਚ (ਅਵਤਾਰੀ) ਜਨਮ ਧਾਰਨ ਵਾਲਾ ਹੀ ਹੈ।

**ਨੋਟ :** ਅਸਲ ਵਿਚ ਸਤਿਗੁਰੂ ਸਾਹਿਬ ਜੀ ਦਾ ਪ੍ਰਯੋਜਨ ਤਾਂ ਬ੍ਰਹਮਾ ਦੇ ਵੱਲ ਹੀ ਹੈ ਪਰ ਪੰਡਿਤ ਲੋਕ ਇੰਨ੍ਹਾਂ ਪੰਕਤੀਆਂ ਦਾ ਖਿੱਚ ਧੂਹ ਕੇ ਇਸ ਪ੍ਰਕਾਰ ਦੂਸਰਾ ਅਰਥ ਕਰਦੇ ਹਨ ਕਿ ਜੋ ਪ੍ਰਮੇਸਰ ਨੇ ਚਾਰ ਵੇਦ ਬ੍ਰਹਮਾ ਨੂੰ ਸਫੁਰਨ ਕੀਤੇ ਹਨ, ਵਿਦਵਾਨ ਪੰਡਿਤ ਪੜ੍ਹ-ਪੜ੍ਹ ਕੇ ਉਹਨਾਂ ਦਾ ਨਿਰਣਾ ਕਰਕੇ ਦੱਸਦੇ ਹਨ। ਪਰ ਉਹ (ਬਪੁੜਾ) ਵਿਚਾਰੇ ਵਿਦਵਾਨ ਵੀ ਪ੍ਰਮੇਸਰ ਦੇ ਹੁਕਮ ਨੂੰ ਸਮਝਦੇ ਨਹੀਂ ਹਨ ਭਾਵ ਮਹਾਰਾਜ ਜੀ ਦੇ ਭਾਣੇ ਵਿਚ ਨਹੀਂ ਚੱਲਦੇ। ਇਸ ਕਰਕੇ ਕਦੇ ਟੇਢੇ ਕਰਮਾਂ ਨੂੰ ਕਰਨ ਕਰਕੇ ਨਰਕਾਂ ਵਿਚ ਜਾਂਦੇ ਹਨ ਅਤੇ ਕਦੇ ਨਿਸ਼ਕਾਮ ਤੇ ਪੁੰਨ ਕਰਮਾਂ ਨੂੰ ਕਰਨੇ ਕਰਕੇ ਸਵਰਗ ਦੇ ਅਵਤਾਰੀ ਹੋ ਕੇ ਜਨਮ ਧਾਰਦੇ ਰਹਿੰਦੇ ਹਨ।

**ਜੁਗਹ ਜੁਗਹ ਕੇ ਰਾਜੇ ਕੀਏ; ਗਾਵਹਿ ਕਰਿ ਅਵਤਾਰੀ ॥**

ਹੇ ਭਾਈ! ਪ੍ਰਮੇਸਰ ਨੇ (ਜੁਗਹ ਜੁਗਹ) ਜੁਗਾਂ-ਜੁਗਾਂ ਦੇ ਅੰਦਰ ਜੋ ਰਾਜੇ (ਕੀਏ) ਬਣਾਉਣਾ ਕੀਤੇ ਹਨ। ਇੰਨ੍ਹਾਂ ਨੂੰ ਲੋਕ ਵੇਦ ਪੁਰਾਣਾਂ ਵਾਲੇ ਵਿਸ਼ਨੂੰ ਜੀ ਦੇ (ਅਵਤਾਰੀ) ਅਵਤਾਰ ਮੰਨ (ਕਰਿ) ਕਰਕੇ (ਗਾਵਹਿ) ਗਾਉਂਦੇ ਹਨ।

ਸਤਜੁਗ ਵਿਚ ਬਾਵਨ ਤੇ ਨਰਸਿੰਘ ਆਦਿ ਹੋਏ ਹਨ, ਤ੍ਰੇਤੇ ਵਿਚ ਰਾਮਚੰਦਰ ਜੀ ਹੋਏ ਹਨ, ਦੁਆਪਰ ਵਿਚ ਕ੍ਰਿਸ਼ਨ ਜੀ ਹੋਏ ਹਨ, ਤੇ ਕਲਜੁਗ ਵਿਚ ਕਲਕੀ ਅਵਤਾਰ ਹੋਵੇਗਾ। ਇਹ ਬਣਾਏ ਤਾਂ ਰਾਜੇ ਸਨ ਪਰ ਲੋਕ ਇੰਨ੍ਹਾਂ ਨੂੰ ਅਵਤਾਰ ਕਰਕੇ ਗਾਉਣ ਲੱਗ ਪਏ।

**ਤਿਨ ਭੀ ਅੰਤੁ ਨ ਪਾਇਆ ਤਾ ਕਾ; ਕਿਆ ਕਰਿ ਆਖਿ ਵੀਚਾਰੀ ॥੭॥**

ਪਰ (ਤਿਨ) ਉਹਨਾਂ ਅਵਤਾਰਾਂ ਨੇ (ਭੀ) ਵੀ (ਤਾ ਕਾ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦਾ ਅੰਤ ਨਹੀਂ ਪਾਉਣਾ ਕੀਤਾ।

**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥** (ਅੰਗ : ੮੯੪)

**ਅੰਤ ਮਰੇ ਪਛੁਤਾਇ ਪ੍ਰਿਥੀ ਪਰ ਜੇ ਜਗ ਮੈ ਅਵਤਾਰ ਕਹਾਏ ॥**

**ਰੇ ਮਨ ਲੈਲ ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਇਨ ਧਾਏ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਇਸ ਲਈ ਹੋਰ ਕੋਈ ਆਪਣੇ ਮੁਖ ਦੁਆਰਾ (ਕਿਆ) ਕੀ ਵਿਚਾਰ (ਕਰਿ) ਆਖ ਸਕਦਾ ਹੈ? ਭਾਵ ਕੁਝ ਵੀ ਨਹੀ ਆਖ ਸਕਦਾ। **ਵਾ:** ਕੋਈ (ਆਖਿ) ਅਖਿਆਨਾ ਦੁਆਰਾ ਪ੍ਰਮੇਸਰ ਦਾ (ਕਿਆ) ਕੀ (ਵੀਚਾਰੀ) ਨਿਰਣਾ ਕਰ ਸਕਦਾ ਹੈ? ਭਾਵ ਕੋਈ ਵੀ ਨਹੀਂ ਕਰ ਸਕਦਾ। ਕਿਉਂਕਿ ਪ੍ਰਮੇਸਰ ਆਪਣੀ ਮਰਿਆਦਾ ਆਪ ਹੀ ਜਾਣਦਾ ਹੈ।

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥** *(ਅੰਗ : ੨੬੮)*

## ਤੂੰ ਸਚਾ, ਤੇਰਾ ਕੀਆ ਸਭੁ ਸਾਚਾ; ਦੇਹਿ ਤ ਸਾਚੁ ਵਖਾਣੀ॥

ਹੇ ਪ੍ਰਮੇਸਰ! ਤੂੰ ਆਪ ਵੀ ਸੱਚਾ ਹੈ ਅਤੇ ਤੇਰਾ ਵਿਵਰਤਵਾਦ ਰੂਪ ਹੋ ਕੇ (ਕੀਆ) ਕੀਤਾ ਹੋਇਆ ਸਾਰਾ ਸੰਸਾਰ ਵੀ ਸੱਚਾ ਹੀ ਹੈ। ਭਾਵ ਜਿਸ ਪ੍ਰਕਾਰ ਸੋਨਾ ਗਹਿਣਾ ਬਣ ਕੇ ਵੀ ਸੋਨਾ ਹੀ ਰਹਿੰਦਾ ਹੈ। ਤਿਵੇਂ ਹੀ ਤੂੰ ਸਾਰਿਆਂ ਦੇ ਅੰਦਰ ਸਾਖੀ ਰੂਪ ਹੋ ਕੇ ਵੀ ਸੱਚਾ ਹੈ।

**ਆਪਿ ਸਤਿ ਕੀਆ ਸਭੁ ਸਤਿ॥** *(ਅੰਗ : ੨੮੪)*

ਫਿਰ ਜੇ ਤੂੰ ਸਾਨੂੰ ਬਖਸ਼ (ਦੇਹਿ) ਦਵੇ ਤਾਂ ਅਸੀਂ ਤੇਰੇ (ਸਾਚੁ) ਸੱਚੇ ਨਾਮ ਦਾ (ਵਖਾਣੀ) ਵਖਿਆਣ ਕਰਨਾ ਕਰੀਏ। ਐਸੀ ਸਾਡੇ ਉੱਪਰ ਕਿਰਪਾ ਕਰੋ।

## ਜਾ ਕਉ ਸਚੁ ਬੁਝਾਵਹਿ ਅਪਣਾ; ਸਹਜੇ ਨਾਮਿ ਸਮਾਣੀ॥੮॥੧॥੨੩॥

ਹੇ ਪ੍ਰਮੇਸਰ! (ਜਾ ਕਉ) ਜਿੰਨ੍ਹਾਂ ਨੂੰ ਤੂੰ ਗੁਰਾਂ ਦੁਆਰਾ ਆਪਣਾ (ਸਚੁ) ਸਤ, ਚਿਤ, ਅਨੰਦ ਸਰੂਪ **ਵਾ:** ਜੋਤੀ ਸਰੂਪ (ਬੁਝਾਵਹਿ) ਸਮਝਾ ਦਿੰਦਾ ਹੈਂ। ਉਹਨਾਂ ਦੀ ਬਿਰਤੀ (ਸਹਜੇ) ਸੁਤੇ ਸਿਧ ਤੇਰੇ (ਨਾਮਿ) ਨਾਮੀ ਸਰੂਪ ਵਿਚ (ਸਮਾਣੀ) ਸਮਾ ਜਾਂਦੀ ਹੈ, ਲੈਅ ਹੋ ਜਾਂਦੀ ਹੈ। **ਵਾ:** ਉਹ ਪਵਿੱਤਰ ਰੂਹਾਂ ਤੇਰੇ ਨਾਮ ਕਰਕੇ ਤੇਰੀ ਜੋਤ ਵਿਚ ਹੀ ਸਮਾ ਜਾਂਦੀਆਂ ਹਨ।

## ਆਸਾ ਮਹਲਾ ੩॥

ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਹਜ਼ੂਰੀ ਵਿਚ ਸਿੱਖਾਂ ਨੇ ਕੁਝ ਪ੍ਰਸ਼ਨ ਕੀਤੇ ਹਨ। ਜਿੰਨ੍ਹਾਂ ਦਾ ਉੱਤਰ ਹਜ਼ੂਰ ਇਸ ਪਾਵਨ ਸ਼ਬਦ ਵਿਚ ਦਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਭਰਮ ਕਿਵੇਂ ਗਵਾਇਆ ਜਾਂਦਾ ਹੈ ?

## ਸਤਿਗੁਰ; ਹਮਰਾ ਭਰਮੁ ਗਵਾਇਆ॥

**ਉੱਤਰ :** ਹੇ ਭਾਈ! ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਰੂਪ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ (ਹਮਰਾ) ਸਾਡਾ ਭੇਦ ਭਰਮ, ਕਰਤੱਤ ਭਰਮ ਆਦਿ ਸਾਰਾ ਭਰਮ ਗਵਾ ਦਿੱਤਾ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ (ਹਮਰਾ) ਤਮਾਮ ਜੀਵਾਂ ਦਾ ਭਰਮ ਗਵਾਉਣ ਵਾਲੇ ਹਨ।

**ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥** *(ਅੰਗ : ੫੧)*

**ਪ੍ਰਸ਼ਨ :** ਮਨ ਵਿਚ ਕਿਸ ਨੂੰ ਵਸਾਉਣਾ ਹੈ?

## ਹਰਿ ਨਾਮੁ ਨਿਰੰਜਨੁ; ਮੰਨਿ ਵਸਾਇਆ॥

**ਉੱਤਰ :** ਹੇ ਭਾਈ! (ਨਿਰੰਜਨੁ) ਸੁੱਧ ਸਰੂਪ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦੇ ਤਾਈਂ ਆਪਣੇ ਮਨ ਵਿਚ ਵਸਾਉਣਾ ਕਰੋ।

**ਅਥਵਾ :** ਹੇ ਭਾਈ ! ਸਤਿਗੁਰੂ ਸਾਹਿਬ ਜੀ ਨੇ ਨਾਮ ਦੁਆਰਾ (ਨਿਰੰਜਨੁ) ਸ਼ੁੱਧ ਸਰੂਪ (ਹਰਿ) ਹਰੀ ਪ੍ਰਮੇਸਰ ਦੇ ਤਾਈਂ ਸਾਡੇ ਮਨ ਵਿਚ (ਵਸਾਇਆ) ਵਸਾ ਦਿੱਤਾ ਹੈ।

**ਪ੍ਰਸ਼ਨ :** ਮਹਾਰਾਜ ! ਸਦਾ ਵਾਸਤੇ ਸੁੱਖ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ?

**ਸਬਦੁ ਚੀਨਿ ; ਸਦਾ ਸੁਖੁ ਪਾਇਆ ॥੧॥**

**ਉੱਤਰ :** ਹੇ ਭਾਈ ! ਜਿਨ੍ਹਾਂ-ਜਿਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ (ਚੀਨਿ) ਜਾਣ ਲਿਆ ਹੈ। ਉਹਨਾਂ-ਉਹਨਾਂ ਨੇ ਹੀ ਸਦਾ ਰਹਿਣ ਵਾਲੇ ਆਤਮਾਨੰਦ ਰੂਪ ਸੁੱਖ ਨੂੰ ਪ੍ਰਾਪਤ ਕੀਤਾ ਹੈ।

**ਸਬਦੁ ਚੀਨਿ ਸੁਖੁ ਪਾਇਆ ਸਚੈ ਨਾਇ ਪਿਆਰ ॥** *(ਅੰਗ : ੧੩੪੬)*

**ਸਬਦੁ ਚੀਨਿ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ ॥** *(ਅੰਗ : ੭੫੩)*

**ਪ੍ਰਸ਼ਨ :** ਮਹਾਰਾਜ ! ਤਤ ਸਰੂਪ ਦਾ ਗਿਆਨ ਕਿਸ ਪ੍ਰਕਾਰ ਪ੍ਰਾਪਤ ਹੁੰਦਾ ਹੈ?

**ਉੱਤਰ :** ਸਤਿਗੁਰੂ ਸਾਹਿਬ ਜੀ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ ਕਿ

**ਸੁਣਿ ਮਨ ਮੇਰੇ; ਤਤੁ ਗਿਆਨੁ ॥**

ਹੇ ਮੇਰੇ ਪਿਆਰੇ ਮਨਾ ! ਤੱਤ ਸਰੂਪ ਦੇ ਗਿਆਨ ਨੂੰ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ (ਸੁਣਿ) ਸ੍ਰਵਣ ਕਰਨਾ ਕਰ।

**ਪ੍ਰਸ਼ਨ :** ਮਹਾਰਾਜ ! ਨਾਮ ਦਾ ਖਜ਼ਾਨਾ ਕਿੱਥੋਂ ਪ੍ਰਾਪਤ ਹੁੰਦਾ ਹੈ?

**ਦੇਵਣ ਵਾਲਾ ਸਭ ਬਿਧਿ ਜਾਣੈ; ਗੁਰਮੁਖਿ ਪਾਈਐ ਨਾਮੁ ਨਿਧਾਨੁ ॥੧॥ ਰਹਾਉ ॥**

**ਉੱਤਰ :** ਹੇ ਭਾਈ ! ਉਹ ਗੁਰੂ ਸਰੂਪ ਧਾਰ ਕੇ ਦਾਤਾਂ (ਦੇਵਣ) ਦੇਣ ਵਾਲਾ ਪ੍ਰਮੇਸਰ (ਸਭ) ਸਾਰਿਆਂ ਜੀਵਾਂ ਦੇ ਹਿਰਦਿਆਂ ਦੀਆਂ (ਬਿਧਿ) ਬਿਧੀਆਂ ਨੂੰ (ਜਾਣੈ) ਜਾਣਦਾ ਹੈ ਕਿ ਕਿਸਦਾ ਹਿਰਦਾ ਸਕਾਮੀ ਹੈ, ਕਿਸਦਾ ਨਿਸ਼ਕਾਮੀ ਹੈ, ਕਿਸਦਾ ਗੁਰਮਤਿ ਵਾਲਾ ਹੈ ਅਤੇ ਕਿਸਦਾ ਮਨਮਤ ਵਾਲਾ ਹੈ।

**ਘਟ ਘਟ ਕੇ ਅੰਤਰ ਦੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** *(ਚੌਪਈ ਸਾਹਿਬ)*

ਇਸ ਪ੍ਰਕਾਰ ਉਹ ਸਾਰਿਆਂ ਦੀਆਂ ਬਿਧੀਆਂ ਨੂੰ ਜਾਨਣ ਵਾਲਾ ਹੈ ਅਤੇ ਉਸ ਦੇ ਨਾਮ ਦਾ (ਨਿਧਾਨੁ) ਖਜ਼ਾਨਾ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ (ਪਾਈਐ) ਪ੍ਰਾਪਤ ਕਰੀਦਾ ਹੈ। **ਵਾ:** ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਨਾਮ ਦੇ ਖਜ਼ਾਨੇ ਨੂੰ ਪ੍ਰਾਪਤ ਕਰ ਲਈਦਾ ਹੈ।

**ਅੰਤਰਿ ਨਾਮੁ ਨਿਧਾਨੁ ਗੁਰਮੁਖਿ ਪਾਈਐ ॥** *(ਅੰਗ : ੩੬੯)*

**ਗੁਰਮੁਖਿ ਨਾਮੁ ਨਿਧਾਨੁ ਲੈ ਦਰਗਹ ਲਏ ਛਡਾਇ ॥** *(ਅੰਗ : ੧੬੨)*

**ਪ੍ਰਸ਼ਨ :** ਮਹਾਰਾਜ ! ਉਹਨਾਂ ਨੂੰ ਕਿਹੜੀ ਵਡਿਆਈ ਪ੍ਰਾਪਤ ਹੁੰਦੀ ਹੈ?

**ਸਤਿਗੁਰ ਭੇਟੇ ਕੀ; ਵਡਿਆਈ ॥**

**ਉੱਤਰ :** ਹੇ ਭਾਈ ! ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਦੇ ਨਾਲ (ਭੇਟੇ) ਮਿਲਣ ਦੀ ਵਡਿਆਈ ਪ੍ਰਾਪਤ ਹੁੰਦੀ ਹੈ।

**ਪ੍ਰਸ਼ਨ :** ਮਹਾਰਾਜ ! ਮਸਤ ਕੌਣ ਹੁੰਦਾ ਹੈ?

**ਜਿਨਿ ਮਮਤਾ; ਅਗਨਿ ਤ੍ਰਿਸਨਾ ਬੁਝਾਈ ॥**

**ਉੱਤਰ :** ਹੇ ਭਾਈ ! (ਜਿਨਿ) ਜਿਨ੍ਹਾਂ ਦੀ ਸਤਿਗੁਰੂ ਸਾਹਿਬ ਜੀ ਨੇ ਪਦਾਰਥਾਂ ਦੀ (ਮਮਤਾ) ਮੇਰ ਤੇ ਤ੍ਰਿਸ਼ਨਾ ਦੀ (ਅਗਨਿ) ਅੱਗ ਆਪਣੇ ਅੰਮ੍ਰਿਤ ਰੂਪ ਨਾਮ ਜਲ ਦੁਆਰਾ (ਬੁਝਾਈ) ਬੁਝਾ ਦਿੱਤੀ ਹੈ।

**ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥** *(ਅੰਗ : ੪੨੪)*

## ਸਹਜੇ ਮਾਤਾ; ਹਰਿ ਗੁਣ ਗਾਈ ॥੨॥

('ਮਾੱਤਾ' ਬੋਲੋ)

ਉਹ ਪਰਖ (ਸਹਜੇ) ਸੁਤੇ ਸਿਧ ਹੀ (ਮਾਤਾ) ਮਸਤ ਹੁੰਦੇ ਹਨ ਅਤੇ (ਹਰਿ) ਹਰੀ ਪ੍ਰਮੇਸਰ ਦੇ ਗੁਣਾਂ ਨੂੰ (ਗਾਈ) ਗਾਉਂਦੇ ਹਨ।

**ਅਥਵਾ :** ਉਹਨਾਂ ਦਾ ਮਨ ਸੁਤੇ ਸਿਧ ਹੀ ਪ੍ਰਮੇਸਰ ਦੇ ਨਾਮ ਵਿਚ ਮਸਤਾਨਾ ਹੋ ਜਾਂਦਾ ਹੈ, ਜੋ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਗਾਉਂਦੇ ਹਨ।

## ਵਿਣੁ ਗੁਰ ਪੂਰੇ; ਕੋਇ ਨ ਜਾਣੀ ॥

ਹੇ ਭਾਈ ! ਇਸ ਗੱਲ ਨੂੰ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਬਿਨਾਂ ਹੋਰ (ਕੋਇ) ਕੋਈ ਵੀ ਨਹੀਂ (ਜਾਣੀ) ਜਾਣ ਸਕਦਾ।

**ਪ੍ਰਸ਼ਨ :** ਦ੍ਵੈਤ ਭਾਵ ਵਿਚ ਕੌਣ ਲੁਭਾਇਮਾਨ ਹੋਇਆ ਹੈ?

## ਮਾਇਆ ਮੋਹਿ; ਦੂਜੈ ਲੋਭਾਣੀ ॥

**ਉੱਤਰ :** ਹੇ ਭਾਈ ! ਸਾਰੀ ਸ੍ਰਿਸ਼ਟੀ ਹੀ ਮਾਇਆ ਦੇ ਮੋਹ ਕਰਕੇ (ਦੂਜੈ) ਦ੍ਵੈਤ ਭਾਅ ਵਿਚ (ਲੋਭਾਣੀ) ਲੁਭਾਇਮਾਨ ਹੋ ਰਹੀ ਹੈ। **ਵਾ:** ਦੂਜੇ ਪਦਾਰਥਾਂ ਵਿਚ ਦੂਜੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ ਲੁਭਾਇਮਾਨ ਹੋ ਰਹੀ ਹੈ।

**ਪ੍ਰਸ਼ਨ :** ਪ੍ਰਮੇਸਰ ਦੀ ਬਾਣੀ ਕਿੱਥੋਂ ਪ੍ਰਾਪਤ ਹੁੰਦੀ ਹੈ?

## ਗੁਰਮੁਖਿ; ਨਾਮੁ ਮਿਲੈ ਹਰਿ ਬਾਣੀ ॥੩॥

**ਉੱਤਰ :** ਹੇ ਭਾਈ ! ਗੁਰਮੁਖਾਂ ਦੀ ਸੰਗਤ ਦੁਆਰਾ ਹੀ ਨਾਮ ਦੇ ਦੱਸਣ ਵਾਲੀ (ਹਰਿ) ਹਰੀ ਪ੍ਰਮੇਸਰ ਦੀ ਬਾਣੀ (ਮਿਲੈ) ਪ੍ਰਾਪਤ ਹੁੰਦੀ ਹੈ।

**ਅਥਵਾ :** ਜੋ ਗੁਰਮੁਖ ਨਾਮ, ਬਾਣੀ ਦੇ ਸਿਮਰਨ ਵਿਚ ਲੱਗਦੇ ਹਨ, ਉਹ ਹਰੀ ਨਾਲ ਮਿਲ ਜਾਂਦੇ ਹਨ।

**ਅਥਵਾ :** ਜੋ (ਨਾਮੁ) ਪ੍ਰਸਿੱਧ ਪ੍ਰਮੇਸਰ ਹੈ, ਉਹ ਗੁਰਮੁਖਾਂ ਦੀ ਸੰਗਤ ਤੇ (ਹਰਿ) ਹਰੀ ਪ੍ਰਮੇਸਰ ਦੀ ਬਾਣੀ ਦੁਆਰਾ (ਮਿਲੈ) ਮਿਲਦਾ ਹੈ, ਪ੍ਰਾਪਤ ਹੁੰਦਾ ਹੈ।

**ਪ੍ਰਸ਼ਨ :** ਸਾਰਿਆਂ ਤਪਾਂ ਵਿਚੋਂ ਸ਼੍ਰੋਮਣੀ ਤਪ ਕਿਹੜਾ ਹੈ?

## ਗੁਰ ਸੇਵਾ; ਤਪਾਂ ਸਿਰਿ ਤਪੁ ਸਾਰੁ ॥

**ਉੱਤਰ :** ਹੇ ਭਾਈ ! ਜਿਹੜੀ ਗੁਰੂ ਸਾਹਿਬ ਜੀ ਦੀ ਸੇਵਾ ਕਰਨੀ ਹੈ। ਇਹ ਹੀ ਸਾਰਿਆਂ (ਸਿਰਿ) ਸ਼੍ਰੋਮਣੀ *ਤਪਾਂ ਵਿਚੋਂ (ਸਾਰੁ) ਸ੍ਰੇਸ਼ਟ ਤਪ ਹੈ।

---

* **ਤਿੰਨ ਪ੍ਰਕਾਰ ਦਾ ਤਪ :**

**੧. ਤਾਮਸੀ ਤਪ :** ਜੋ ਕਿਸੇ ਨੂੰ ਆਪ ਦੇ ਅਧੀਨ ਕਰਨ ਵਾਸਤੇ, ਕਿਸੇ ਨੂੰ ਡਰਾਉਣ ਵਾਸਤੇ ਤਪ ਕਰਨਾ ਹੈ, ਇਹ ਤਾਮਸੀ ਤਪ ਹੈ। **ਵਾ:** ਗਰਮੀ ਦੇ ਮੌਸਮ ਵਿਚ ਧੂਣੀਆਂ ਤਪਾਉਣੀਆਂ, ਠੰਡ ਦੇ ਮੌਸਮ ਵਿਚ ਜਲਧਾਰੇ ਕਰਨੇ, ਵਰਖਾ ਦੇ ਮੌਸਮ ਵਿਚ ਸਰੀਰ ਉੱਤੇ ਵਰਖਾ ਸਹਾਰਨੀ, ਵਰਤ ਆਦਿਕ ਰੱਖਣੇ। ਇਹ ਤਾਮਸੀ ਤਪ ਹੈ। ਇਸ ਦੇ ਨਾਲ ਵਾਕ ਸਿੱਧੀ ਤਾਂ ਹੋ ਜਾਂਦੀ ਹੈ ਪਰ ਚਿਤ ਨੂੰ ਸ਼ਾਂਤੀ ਨਹੀਂ ਆਉਂਦੀ।

**੨. ਰਾਜਸੀ ਤਪ :** ਇੰਦਰੀਆਂ ਦਾ ਦਮਨ ਕਰਕੇ ਰੱਖਣਾ ਪਰ ਮਨ ਨਾ ਟਿਕਣਾ, ਇਹ ਰਾਜਸੀ ਤਪ ਹੈ।

**੩. ਸ਼ਾਂਤਕੀ ਤਪ :** ਜੋ ਸਤਸੰਗਤ ਵਿਚ ਇਕਾਗਰਤਾ ਨਾਲ ਬੈਠ ਕੇ ਕਥਾ-ਕੀਰਤਨ ਦਾ ਰਸ ਲੈਣਾ ਹੈ, ਇਹ ਸ਼ਾਂਤਕੀ ਤਪ ਹੈ।

**ਪ੍ਰਸ਼ਨ :** ਮਹਾਰਾਜ ! ਸਾਰੇ ਦੁੱਖਾਂ ਦੀ ਨਵਿਰਤੀ ਕਿਵੇਂ ਹੁੰਦੀ ਹੈ?

## ਹਰਿ ਜੀਉ ਮਨਿ ਵਸੈ; ਸਭ ਦੂਖ ਵਿਸਾਰਣਹਾਰੁ ॥

**ਉੱਤਰ :** ਹੇ ਭਾਈ ! ਜਿੰਨ੍ਹਾਂ ਦੇ ਮਨ ਵਿਚ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ (ਵਸੈ) ਵਸ ਜਾਂਦੇ ਹਨ। ਉਹਨਾਂ ਦੇ ਸਾਰੇ ਦੁੱਖਾਂ ਨੂੰ ਪ੍ਰਮੇਸਰ ਜੀ (ਵਿਸਾਰਣਹਾਰੁ) ਵਿਸਰਜਣ ਭਾਵ ਵਿਦਾ ਕਰ ਦਿੰਦੇ ਹਨ।

**ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥** *(ਅੰਗ : ੧੦)*

**ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰ ॥** *(ਅੰਗ : ੫੭੨)*

**ਵਾ:** ਜਿਹੜਾ ਪ੍ਰਮੇਸਰ ਦੇ ਨਾਮ ਨੂੰ (ਵਿਸਾਰਣਹਾਰੁ) ਵਿਸਾਰਨ ਵਾਲਾ ਹੈ, ਉਸ ਨੂੰ (ਸਭ ਦੂਖ) ਸਾਰੇ ਦੁੱਖ ਪ੍ਰਾਪਤ ਹੁੰਦੇ ਹਨ।

**ਪ੍ਰਸ਼ਨ :** ਮਹਾਰਾਜ ! ਸੱਚੇ ਦੇ ਦਰ ਵਿਚ ਸਚਿਆਰ ਕੌਣ ਦਿਸਦਾ ਹੈ?

## ਦਰਿ ਸਾਚੈ; ਦੀਸੈ ਸਚਿਆਰੁ ॥੪॥

**ਉੱਤਰ :** ਹੇ ਭਾਈ ! ਜਿਹੜੇ ਸਾਧਸੰਗਤ ਰੂਪ (ਸਾਚੈ) ਸੱਚੇ ਦਰ ਵਿਚ ਪਹੁੰਚੇ ਹਨ **ਵਾ:** ਜਿਹੜੇ ਗਿਆਨ ਰੂਪ ਸੱਚੇ ਦਰ ਵਿਚ ਟਿਕੇ ਹੋਏ ਹਨ। **ਵਾ:** ਜਿੰਨ੍ਹਾਂ ਨੂੰ ਆਪਣੇ (ਦਰਿ) ਅੰਦਰ ਹੀ ਸੱਚੇ ਤੁਰੀਆ ਰੂਪ ਪਦ ਦੀ ਪ੍ਰਾਪਤੀ ਹੋ ਗਈ ਹੈ। ਉਹੀ (ਸਚਿਆਰੁ) ਸੱਚ ਦੀ ਪ੍ਰਾਪਤੀ ਵਾਲੇ (ਦੀਸੈ) ਦਿਸਦੇ ਹਨ।

**ਪ੍ਰਸ਼ਨ :** ਮਹਾਰਾਜ ! ਤਿੰਨਾਂ ਭਵਣਾਂ ਦੀ ਸੋਝੀ ਕਿਵੇਂ ਹੁੰਦੀ ਹੈ?

## ਗੁਰ ਸੇਵਾ ਤੇ; ਤ੍ਰਿਭਵਣ ਸੋਝੀ ਹੋਇ ॥

**ਉੱਤਰ :** ਹੇ ਭਾਈ ! ਸਤਿਗੁਰੂ ਸਾਹਿਬ ਜੀ ਦੀ ਸੇਵਾ ਕਰਨ (ਤੇ) ਤੋਂ (ਤ੍ਰਿਭਵਣ) ਤਿੰਨਾਂ ਲੋਕਾਂ ਦੀ (ਸੋਝੀ) ਗਿਆਤ ਹੋ ਜਾਂਦੀ ਹੈ।

## ਸਾਖੀ—ਭਾਈ ਮਦਨ ਸਿੰਘ ਜੀ ਦੀ

ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਇਕ ਮਦਨ ਸਿੰਘ ਨਾਮ ਦਾ ਸਿੰਘ ਰਹਿੰਦਾ ਸੀ। ਜਿਸ ਨੇ ਗੁਰੂ ਸਾਹਿਬ ਜੀ ਦੇ ਕੋਲ ਰਹਿ ਕੇ ਇਕ ਸਾਲ ਘੋੜਿਆਂ ਦੀ ਪ੍ਰੇਮ ਨਾਲ ਸੇਵਾ ਕੀਤੀ ਸੀ। ਇਕ ਵਾਰ ਜਦੋਂ ਪਹਾੜੀਆਂ ਦੇ ਵਜੀਰ ਨੇ ਗੁਰੂ ਸਾਹਿਬ ਜੀ ਦੇ ਕੋਲ ਆ ਕੇ ਰਵਾਲਸਰ ਜਾਣ ਲਈ ਬੇਨਤੀ ਕੀਤੀ ਤਾਂ ਅੰਤਰਜਾਮੀ ਸਤਿਗੁਰੂ ਸਾਹਿਬ ਜੀ ਜਾਣ ਗਏ ਕਿ ਇਹ ਸਾਡੇ ਨਾਲ ਛਲ ਕਰਨ ਵਾਸਤੇ ਆਇਆ ਹੈ। ਪਰ ਸਿੰਘ ਕਹਿਣ ਲੱਗੇ ਕਿ ਮਹਾਰਾਜ ! ਸਾਨੂੰ ਵੀ ਨਾਲ ਲੈ ਕੇ ਚੱਲੋ ਅਸੀਂ ਵੀ ਪੱਥਰ ਤਰਦੇ ਹੋਏ ਦੇਖਣੇ ਹਨ। ਤਾਂ ਭਾਈ ਮਦਨ ਸਿੰਘ ਜੀ ਕਹਿਣ ਲੱਗੇ, "ਕਰੇਗਾ ਸੋ ਭਰੇਗਾ ! ਗੁਰੂ ਕਾ ਕੀ ਕਰੇਗਾ ! ਸੇਵਕ ਕੇ ਕਾਜ ਸਰੇਗਾ, ਦੁਰਜਨ ਜਰੂਰ ਮਰੇਗਾ।" ਤਾਂ ਸਾਰੇ ਸਿੰਘ ਭਾਈ ਮਦਨ ਸਿੰਘ ਜੀ ਦੀ ਗੱਲ ਨੂੰ ਸੁਣ ਕੇ ਕਹਿਣ ਲੱਗੇ, "ਅਸੀਂ ਤਾਂ ਮਸਾਂ ਹੀ ਗੁਰੂ ਸਾਹਿਬ ਜੀ ਨੂੰ ਰਵਾਲਸਰ ਜਾਣ ਵਾਸਤੇ ਮਨਾਇਆ ਫਿਰ ਇਹ ਮਦਨ ਸਿੰਘ ਵਿਘਨ ਕਿਉਂ ਪਾ ਰਿਹਾ ਹੈ।" ਸਿੰਘਾਂ ਦੀ ਗੱਲ ਨੂੰ ਸੁਣ ਕੇ ਹਜੂਰ ਕਹਿਣ ਲੱਗੇ, "ਭਾਈ ਮਦਨ ਸਿੰਘਾ ! ਚੁੱਪ ਕਰ, ਚੁੱਪ ਕਰ, ਸਮਾਂ ਸਾਰ, ਹੋਇਗੀ ਸੋ ਜਰ !" ਭਾਵ ਜੋ ਹੋਵੇਗੀ ਉਸ ਨੂੰ ਸਹਾਰ ਲਵੀਂ। ਇਹ ਚੁੱਪ ਰਹਿਣ ਦਾ ਸਮਾਂ ਹੈ। ਉਸ ਵੇਲੇ ਸਿੰਘਾਂ ਨੇ ਪੁੱਛਿਆ, "ਮਹਾਰਾਜ ! ਇਹ ਮਦਨ ਸਿੰਘ ਕੀ ਬੋਲਦਾ ਹੈ? ਤਾਂ ਸੱਚੇ ਪਾਤਸ਼ਾਹ ਜੀ ਕਹਿਣ ਲੱਗੇ, "ਹੇ ਸਿੰਘੋ ! ਭਾਈ ਮਦਨ ਸਿੰਘ ਨੇ ਇਕ ਸਾਲ ਸਾਡੇ ਘੋੜਿਆਂ ਦੀ ਪ੍ਰੇਮ ਨਾਲ ਸੇਵਾ ਕੀਤੀ ਹੈ। ਇਸ ਲਈ ਇਸ ਨੂੰ ਅੰਤਰਜਾਮਤਾ ਹੋ ਗਈ ਹੈ। ਅੱਗੇ ਆਉਣ ਵਾਲੇ ਸਮੇਂ ਵਿਚ ਜੋ ਵਰਤਾਰਾ ਵਰਤਣਾ ਹੈ ਉਸ ਬਾਬਤ ਇਸ਼ਾਰਾ ਕਰ ਰਿਹਾ ਹੈ।

ਸੋ ਇਸ ਪ੍ਰਕਾਰ ਗੁਰੂ ਸਾਹਿਬ ਜੀ ਦੀ ਸੇਵਾ ਕਰਨੇ ਕਰਕੇ ਤਿੰਨਾਂ ਲੋਕਾਂ ਦੀ ਗਿਆਤ ਹੋ ਜਾਂਦੀ ਹੈ।

**ਅਥਵਾ :** ਜਿਹੜੇ ਗੁਰਾਂ ਦੀ ਸੇਵਾ ਨੂੰ ਮਨ ਨਾਲ ਕਰਦੇ ਹਨ। ਉਹਨਾਂ ਨੂੰ ਤਿੰਨਾਂ ਲੋਕਾਂ ਵਿਚ ਭ੍ਰਮਣ ਵਾਲੇ ਮਨ ਨੂੰ ਰੋਕਣ ਦੀ ਗਿਆਤ ਹੋ ਜਾਂਦੀ ਹੈ। **ਵਾ:** ਤਿੰਨਾਂ ਜਾਗ੍ਰਿਤ, ਸੁਪਨ, ਸੁਖੋਪਤ ਅਵਸਥਾ ਦੇ ਸਾਖੀ ਚੇਤਨ ਬ੍ਰਹਮ ਦੀ ਗਿਆਤ ਹੋ ਜਾਂਦੀ ਹੈ। **ਵਾ:** (ਤ੍ਰਿ+ਭਵਣ) (ਤ੍ਰਿ) ਤਿੰਨਾਂ ਜਾਗ੍ਰਿਤ, ਸੁਪਨ, ਸੁਖੋਪਤ ਵਿਚ (ਭਵਣ) ਭ੍ਰਮਣ ਵਾਲੇ ਮਨ ਨੂੰ ਰੋਕ ਕੇ ਚੌਥੀ ਭੂਮਿਕਾ ਵਿਚ ਟਿਕਾਉਣ ਦੀ (ਸੋਝੀ) ਸਮਝ ਹੋ ਜਾਂਦੀ ਹੈ। **ਵਾ:** (ਤ੍ਰਿ) ਤਿੰਨਾਂ ਗੁਣਾਂ ਵਿਚ (ਭਵਣ) ਭ੍ਰਮਣ ਵਾਲੇ ਮਨ ਨੂੰ ਰੋਕਣ ਦੀ (ਸੋਝੀ) ਸਮਝ ਹੋ ਜਾਂਦੀ ਹੈ।

**ਸਤਿਗੁਰਿ ਮਿਲਿਐ ਆਪੁ ਗਇਆ ਤ੍ਰਿਭਵਣ ਸੋਝੀ ਪਾਈ ॥** *(ਅੰਗ : ੪੨੪)*

**ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ॥** *(ਅੰਗ : ੧੦੨੧)*

**ਪ੍ਰਸ਼ਨ :** ਹਰੀ ਪ੍ਰਮੇਸਰ ਨੂੰ ਕਿਵੇਂ ਪਾਇਆ ਜਾ ਸਕਦਾ ਹੈ?

## ਆਪੁ ਪਛਾਣਿ; ਹਰਿ ਪਾਵੈ ਸੋਇ ॥

**ਉੱਤਰ :** ਹੇ ਭਾਈ! ਜਿਹੜਾ (ਆਪੁ) ਆਪਣੇ ਆਤਮਾ ਨੂੰ ਪਛਾਣ ਲੈਂਦਾ ਹੈ। (ਸੋਇ) ਉਹ ਪੁਰਖ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਵੈ) ਪਾ ਲੈਂਦਾ ਹੈ।

**ਪ੍ਰਸ਼ਨ :** ਮਹਾਰਾਜ! ਤੁਰੀਆ ਪਦ ਰੂਪ ਮਹੱਲ ਨੂੰ ਕਿਵੇਂ ਪ੍ਰਾਪਤ ਹੋਈਦਾ ਹੈ?

## ਸਾਚੀ ਬਾਣੀ; ਮਹਲੁ ਪਰਾਪਤਿ ਹੋਇ ॥੫॥

**ਉੱਤਰ :** ਹੇ ਭਾਈ! ਗੁਰਾਂ ਦੀ ਸੱਚੀ ਬਾਣੀ ਦੁਆਰਾ (ਮਹਲੁ) ਸਚਖੰਡ ਰੂਪ **ਵਾ:** ਤੁਰੀਆ ਪਦ ਰੂਪ **ਵਾ:** ਸਰੂਪ ਰੂਪ ਮਹੱਲ ਦੀ ਪ੍ਰਾਪਤੀ ਹੁੰਦੀ ਹੈ।

**ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ ॥** *(ਅੰਗ : ੬੪੯)*

**ਅਥਵਾ :** ਸੱਚੀ ਬਾਣੀ ਸੰਗਤ ਰੂਪ ਮਹਲ ਵਿਚੋਂ ਪ੍ਰਾਪਤ ਹੁੰਦੀ ਹੈ।

**ਪ੍ਰਸ਼ਨ :** ਮਹਾਰਾਜ! ਕੁਲਾਂ ਦਾ ਉਧਾਰ ਕਿਵੇਂ ਹੁੰਦਾ ਹੈ?

## ਗੁਰ ਸੇਵਾ ਤੇ; ਸਭ ਕੁਲ ਉਧਾਰੇ ॥

**ਉੱਤਰ :** ਹੇ ਭਾਈ! ਸਤਿਗੁਰਾਂ ਦੀ ਸੇਵਾ ਕਰਨ (ਤੇ) ਤੋਂ ਹੀ ਸਾਰੀਆਂ ਕੁਲਾਂ ਦਾ (ਉਧਾਰੇ) ਉਧਾਰ ਕਰ ਲਈਦਾ ਹੈ।

**ਪ੍ਰਸ਼ਨ :** ਹੇ ਸਤਿਗੁਰੂ ਜੀ! ਮਨ ਕਿਵੇਂ ਸੁੱਧ ਹੁੰਦਾ ਹੈ?

## ਨਿਰਮਲ ਨਾਮੁ; ਰਖੈ ਉਰਿ ਧਾਰੇ ॥

**ਉੱਤਰ :** ਹੇ ਭਾਈ! ਸਾਰੀਆਂ ਮੈਲਾਂ ਤੋਂ (ਨਿਰਮਲ) ਉੱਜਲ ਕਰਨ ਵਾਲਾ ਇਕ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹੀ ਹੈ। ਜਿਸ ਨੂੰ ਆਪਣੇ (ਉਰਿ) ਹਿਰਦੇ ਵਿਚ (ਧਾਰੇ) ਧਾਰਨ ਕਰਕੇ (ਰਖੈ) ਰੱਖਣ ਨਾਲ 'ਮਲ ਵਿਖੇਪ' ਆਦਿਕ ਮੈਲਾਂ ਤੋਂ ਰਹਿਤ ਹੋ ਕੇ (ਨਿਰਮਲ) ਉੱਜਲ ਹੋ ਜਾਈਦਾ ਹੈ।

**ਪ੍ਰਸ਼ਨ :** ਮਹਾਰਾਜ! ਸੱਚੀ ਸੋਭਾ ਕਿਵੇਂ ਹੁੰਦੀ ਹੈ?

## ਸਾਚੀ ਸੋਭਾ; ਸਾਚਿ ਦੁਆਰੇ ॥੬॥

**ਉੱਤਰ :** ਹੇ ਭਾਈ! ਜਿਹੜੇ (ਸਾਚਿ) ਸੱਚੇ ਸਾਧਸੰਗਤ ਰੂਪ (ਦੁਆਰੇ) ਦਰਵਾਜੇ ਉੱਪਰ ਟਿਕੇ ਹਨ, ਉਹਨਾਂ ਸੰਤਾਂ-ਮਹਾਂਪੁਰਖਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪ (ਸਾਚੀ) ਸੱਚੀ (ਸੋਭਾ) ਵਡਿਆਈ ਪ੍ਰਾਪਤ ਹੁੰਦੀ ਹੈ।

**ਅਥਵਾ :** ਉਹਨਾਂ ਦੀ ਇਸ ਲੋਕ ਵਿਚ ਵੀ ਸੱਚੀ ਸੋਭਾ ਹੈ ਅਤੇ ਉਹ (ਦੁਆਰੇ) ਪ੍ਰਲੋਕ ਵਿਚ ਵੀ ਸੱਚੇ ਹਨ।

**ਅਥਵਾ :** ਜਿਹੜੇ ਸੱਚੇ ਦੇ (ਦੁਆਰੇ) ਗਿਆਨ ਵਿਚ ਇਸਥਿਤ ਹੋਏ ਹਨ। ਉਹਨਾਂ ਦੀ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਰੂਪ ਸੱਚੀ ਸੋਭਾ ਹੈ।

**ਪ੍ਰਸ਼ਨ :** ਹੇ ਸਤਿਗੁਰੂ ਜੀ! ਵਡਭਾਗੀ ਕੌਣ ਹੁੰਦੇ ਹਨ ?

## ਸੇ ਵਡਭਾਗੀ; ਜਿ ਗੁਰਿ ਸੇਵਾ ਲਾਏ ॥

**ਉੱਤਰ :** ਹੇ ਭਾਈ! (ਸੇ) ਉਹਨਾਂ ਪੁਰਖਾਂ ਨੂੰ ਹੀ (ਵਡਭਾਗੀ) ਵੱਡਿਆਂ ਉੱਤਮ ਭਾਗਾਂ ਵਾਲੇ ਜਾਨਣਾ ਕਰੋ। (ਜਿ) ਜਿਹੜੇ ਗੁਰੂ ਸਾਹਿਬ ਜੀ ਨੇ ਆਪਣੀ ਸੇਵਾ ਵਿਚ (ਲਾਏ) ਲਾ ਲਏ ਹਨ।

**ਪ੍ਰਸ਼ਨ :** ਮਹਾਰਾਜ! ਗੁਰੂ ਸਾਹਿਬ ਜੀ ਕਿਸ ਨੂੰ ਨਾਮ ਦ੍ਰਿੜ ਕਰਵਾਉਂਦੇ ਹਨ?

## ਅਨਦਿਨੁ; ਭਗਤਿ ਸਚੁ, ਨਾਮੁ ਦ੍ਰਿੜਾਏ ॥

**ਉੱਤਰ :** ਹੇ ਭਾਈ! ਗੁਰੂ ਸਾਹਿਬ ਜੀ (ਅਨਦਿਨੁ) ਰਾਤ-ਦਿਨੇ ਭਗਤੀ ਕਰਨ ਵਾਲਿਆਂ ਨੂੰ ਹੀ ਜਪਣ ਜਪਾਉਣ ਰੂਪ ਸੱਚੇ ਨਾਮ ਨੂੰ (ਦ੍ਰਿੜਾਏ) ਦ੍ਰਿੜ ਕਰਵਾਉਂਦੇ ਹਨ।

**ਪ੍ਰਸ਼ਨ :** ਸੱਚੇ ਪਾਤਸ਼ਾਹ ਜੀ! ਸਾਰੀਆਂ ਕੁਲਾਂ ਦਾ ਉਧਾਰ ਕਿਵੇਂ ਹੁੰਦਾ ਹੈ?

## ਨਾਮੇ ਉਧਰੇ; ਕੁਲ ਸਬਾਏ ॥੭॥

**ਉੱਤਰ :** ਹੇ ਭਾਈ! ਪ੍ਰਮੇਸਰ ਦੇ ਨਾਮ ਦੀ ਸੰਗਤ ਕਰਨੇ ਕਰਕੇ (ਸਬਾਏ) ਸਾਰੀਆਂ ਕੁਲਾਂ ਦਾ ਉਧਾਰ ਹੋ ਜਾਂਦਾ ਹੈ।

**ਅਥਵਾ :** ਜਿਸ ਨੇ ਨਾਮ ਜਪਿਆ ਹੈ। ਉਸ ਨੇ ਸ੍ਰਿਸ਼ਟੀ ਦੀ ਸ਼ੁਰੂਆਤ ਤੋਂ ਲੈ ਕੇ ਹੁਣ ਤੱਕ ਦੀਆਂ ਆਪਣੀਆਂ (ਸਬਾਏ) ਸਾਰੀਆਂ ਕੁਲਾਂ ਦਾ ਉਧਾਰ ਕਰ ਲਿਆ ਹੈ।

**ਅਥਵਾ :** ਜਿਹੜੀ (ਕੁਲ) ਦੈਵੀ ਸੰਪਦਾ ਰੂਪ ਕੁਲ ਆਸੁਰੀ ਸੰਪਦਾ ਰੂਪ ਕੁਲ ਦੇ ਹੇਠ ਦੱਬੀ ਹੋਈ ਸੀ। ਉਹਨਾਂ (ਸਬਾਏ) ਸਾਰਿਆਂ ਦਾ ਨਾਮ ਦੇ ਜਪਣੇ ਕਰਕੇ (ਉਧਰੇ) ਉਧਾਰ ਭਾਵ ਬਚਾਅ ਹੋ ਗਿਆ ਹੈ।

**ਪ੍ਰਸ਼ਨ :** ਹੇ ਸਤਿਗੁਰੂ ਜੀ! ਸੱਚੀ ਵੀਚਾਰ ਕਿਹੜੀ ਹੈ?

## ਨਾਨਕੁ; ਸਾਚੁ ਕਹੈ ਵੀਚਾਰੁ ॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹੋ ਹੀ ਸਚੀ ਵਿਚਾਰ ਹੈ।

**ਅਥਵਾ :** ਅਸੀਂ ਇਹ ਤੁਹਾਡੇ ਤਾਈਂ ਸੱਚੀ ਵਿਚਾਰ ਕਹਿੰਦੇ ਹਾਂ।

**ਪ੍ਰਸ਼ਨ :** ਮਹਾਰਾਜ! ਹਿਰਦੇ ਵਿਚ ਕੀ ਧਾਰਨ ਕਰੀਏ?

## ਹਰਿ ਕਾ ਨਾਮੁ; ਰਖਹੁ ਉਰਿ ਧਾਰਿ ॥

**ਉੱਤਰ :** ਹੇ ਭਾਈ! ਆਪਣੇ (ਉਰਿ) ਹਿਰਦੇ ਵਿਚ (ਹਰਿ) ਹਰੀ ਦਾ ਨਾਮ (ਧਾਰਿ) ਵਸਾ ਕਰਕੇ (ਰਖਹੁ) ਰੱਖਣਾ ਕਰੋ।

**ਪ੍ਰਸ਼ਨ :** ਮੁਕਤੀ ਦਾ ਦਰਵਾਜਾ ਕਿਵੇਂ ਪ੍ਰਾਪਤ ਹੁੰਦਾ ਹੈ?

## ਹਰਿ ਭਗਤੀ ਰਾਤੇ; ਮੋਖ ਦੁਆਰੁ ॥੮॥੨॥੨੪॥

**ਉੱਤਰ :** ਹੇ ਭਾਈ! ਜਿਹੜੇ ਪੁਰਖ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਭਗਤੀ ਵਿਚ (ਰਾਤੇ) ਰੰਗੇ ਹੋਏ ਹਨ। ਉਹ ਹੀ (ਦੁਆਰੁ) ਸੰਸਾਰ ਰੂਪ ਦੁਆਰ ਤੋਂ (ਮੋਖ) ਮੁਕਤ ਹੁੰਦੇ ਹਨ। **ਵਾ:** ਉਹਨਾਂ ਨੂੰ (ਮੋਖ) ਮੁਕਤੀ

ਦਾ (ਦੁਆਰੁ) ਦੁਆਰਾ ਗਿਆਨ ਪ੍ਰਾਪਤ ਹੋ ਜਾਂਦਾ ਹੈ। **ਵਾ:** ਉਹ (ਦੁਆਰੁ) ਨੌਂ ਦੁਆਰਿਆਂ ਵਾਲੀ ਦੇਹ ਤੋਂ ਵੀ ਮੁਕਤ ਹੋ ਜਾਂਦੇ ਹਨ।

## ਆਸਾ ਮਹਲਾ ੩ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਆਸਾਂ ਰੱਖਣ ਵਾਲੇ ਲੋਕਾਂ ਦੀ ਬਾਬਤ ਦੱਸਦੇ ਹਨ।

## ਆਸਾ ਆਸ ਕਰੇ; ਸਭੁ ਕੋਈ ॥

ਸਤਿਗੁਰੂ ਜੀ ਆਸਾ ਰਾਗਣੀ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਦੁਨੀਆਂ ਵਿਚ ਸਭ ਕੋਈ ਆਸਾ ਕਰਦੇ ਹਨ। **ਵਾ:** ਸਭ ਕੋਈ ਆਸਾਂ ਹੀ ਆਸਾਂ ਕਰੀ ਜਾਂਦਾ ਹੈ।

**ਅਥਵਾ :** ਆਸਾਂ ਵਾਲੇ ਲੋਕਾਂ ਦੀ ਆਸ ਸਭ ਕੋਈ ਹੀ ਕਰਦਾ ਹੈ। ਭਾਵ ਇਸ ਸੰਸਾਰ ਵਿਚ ਐਸਾ ਕੋਈ ਵੀ ਨਹੀਂ ਹੈ ਜਿਸ ਨੂੰ ਕਿਸੇ ਵੀ ਚੀਜ ਦੀ ਆਸਾ ਨਾ ਹੋਵੇ। ਯਥਾ :

**ਜੋਗੀ ਕੰਨ ਫਟਾ ਦੇਖੇ, ਸੀਸ ਧਰੇ ਜਟਾ ਪੇਖੇ, ਹਾਥ ਭਰੇ ਨਖਾ ਪੇਖੇ...**

**ਐਸਾ ਨਹੀ ਕੋਊ, ਜਾ ਕੇ ਆਸਾ ਨਹੀ ਮਨ ਮੈ ॥** (ਮਹਾਂਭਾਰਤ)

**ਅਥਵਾ :** ਜਿਹੜੇ ਆਸਾ ਵਾਲੇ ਦੇਵੀ-ਦੇਵਤੇ ਹਨ। ਉਹਨਾਂ ਦੀ ਸਭ ਕੋਈ ਆਸ ਕਰਦੇ ਹਨ।

**ਪ੍ਰਸ਼ਨ :** ਮਹਾਰਾਜ! ਫਿਰ ਨਿਰਾਸ਼ ਕੌਣ ਹੁੰਦਾ ਹੈ?

## ਹੁਕਮੈ ਬੂਝੈ; ਨਿਰਾਸਾ ਹੋਈ ॥

**ਉੱਤਰ :** ਹੇ ਭਾਈ! ਜਿਹੜਾ ਗੁਰਾਂ ਦੇ ਹੁਕਮ ਨੂੰ (ਬੂਝੈ) ਸਮਝਦਾ ਹੈ ਉਹ ਸਾਰੀਆਂ ਆਸਾਂ ਵੱਲੋਂ **ਵਾ:** ਦੇਵੀ-ਦੇਵਤਿਆਂ ਦੀ ਉਪਾਸ਼ਨਾ ਵੱਲੋਂ (ਨਿਰਾਸਾ) ਆਸ ਤੋਂ ਰਹਿਤ ਹੋ ਜਾਂਦਾ ਹੈ। ਭਾਵ ਕੇਵਲ ਪ੍ਰਮੇਸਰ ਦੇ ਪਰਾਇਣ ਹੋ ਕੇ ਹੀ ਰਹਿੰਦਾ ਹੈ।

## ਆਸਾ ਵਿਚਿ ਸੁਤੇ; ਕਈ ਲੋਈ ॥

ਹੇ ਭਾਈ! ਕਈ (ਲੋਈ) ਲੋਕ ਤਾਂ ਪ੍ਰਮਾਦਤਾ ਦੀ ਨੀਂਦ ਕਰਕੇ ਸੰਸਾਰ ਦੀ ਆਸਾ ਵਿਚ ਹੀ ਸੁੱਤੇ ਪਏ ਹਨ।

## ਸੋ ਜਾਗੈ; ਜਾਗਾਵੈ ਸੋਈ ॥੧॥

ਹੇ ਭਾਈ! (ਸੋ) ਉਹ ਪੁਰਖ ਹੀ ਗਿਆਨ ਦੀ ਅਵਸਥਾ ਵਿਚ (ਜਾਗੈ) ਜਾਗਦੇ ਹਨ, ਜਿੰਨ੍ਹਾਂ ਨੂੰ (ਸੋਈ) ਉਹ ਅਕਾਲ ਪੁਰਖ ਵਾਹਿਗੁਰੂ ਦਾ ਰੂਪ ਸਤਿਗੁਰੂ ਜੀ ਗਿਆਨ ਦੀ ਅਵਸਥਾ ਦੁਆਰਾ (ਜਾਗਾਵੈ) ਜਗਾ ਦਿੰਦੇ ਹਨ।

**ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥** (ਅੰਗ : ੧੯੨)

## ਸਤਿਗੁਰਿ ਨਾਮੁ ਬੁਝਾਇਆ; ਵਿਣੁ ਨਾਵੈ ਭੁਖ ਨ ਜਾਈ ॥

ਹੇ ਭਾਈ! ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਾਨੂੰ ਅੰਮ੍ਰਿਤ ਨਾਮ ਦੁਆਰਾ ਇਹ (ਬੁਝਾਇਆ) ਸਮਝਾਇਆ ਹੈ ਕਿ (ਨਾਵੈ) ਨਾਮ ਤੋਂ (ਵਿਣੁ) ਬਿਨਾਂ ਕਿਸੇ ਦੀ ਵੀ ਭੁੱਖ ਨਹੀਂ (ਜਾਈ) ਜਾਂਦੀ, ਭਾਵੇਂ ਕੋਈ ਲੱਖਾਂ ਪਦਾਰਥਾਂ ਦਾ ਮਾਲਕ ਹੋ ਜਾਵੇ ਜਾਂ ਇੰਦਰ ਪੁਰੀ ਤੇ ਸ਼ਿਵਪੁਰੀ ਆਦਿਕਾਂ ਵਿਚ ਵੀ ਚਲਿਆ ਜਾਵੇ।

**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥** (ਅੰਗ : ੧੦੯੧)

## ਅੰਗ : ੪੨੪

### ਨਾਮੇ, ਤ੍ਰਿਸਨਾ ਅਗਨਿ ਬੁਝੈ; ਨਾਮੁ ਮਿਲੈ ਤਿਸੈ ਰਜਾਈ ॥੧॥ ਰਹਾਉ ॥

ਹੇ ਭਾਈ! ਪ੍ਰਮੇਸਰ ਦੇ ਨਾਮ ਕਰਕੇ ਹੀ ਹਿਰਦੇ ਅੰਦਰੋਂ ਰਸਾਂ-ਕਸਾਂ ਦੇ ਭੋਗਣ ਦੀ ਤ੍ਰਿਸ਼ਨਾ ਰੂਪ (ਅਗਨਿ) ਅੱਗ **ਵਾ:** ਮਾਇਆ ਦੀ, ਕਾਲ ਦੀ ਅੱਗ (ਬੁਝੈ) ਬੁਝਦੀ ਭਾਵ ਨਵਿਰਤ ਹੁੰਦੀ ਹੈ।

**ਪ੍ਰਸ਼ਨ :** ਇਹ ਨਾਮ ਕਿੱਥੋਂ ਪ੍ਰਾਪਤ ਹੁੰਦਾ ਹੈ?

**ਉੱਤਰ :** ਇਹ ਨਾਮ (ਤਿਸੈ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦੀ (ਰਜਾਈ) ਆਗਿਆ ਵਿਚ ਚਲਣੇ ਕਰਕੇ ਹੀ (ਮਿਲੈ) ਮਿਲਦਾ ਹੈ। ਭਾਵ ਜਿਹੜੇ ਜੀਵ ਪ੍ਰਮੇਸਰ ਦਾ ਭਾਣਾ ਮੰਨਦੇ ਹਨ, ਉਹਨਾਂ ਨੂੰ ਇਹ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ। ਯਥਾ:

**ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥** *(ਅੰਗ : ੪੦)*

**ਪ੍ਰਸ਼ਨ :** ਮਹਾਰਾਜ! ਬ੍ਰਹਮ ਦੀ ਪਛਾਣ ਕਿਸ ਪ੍ਰਕਾਰ ਹੁੰਦੀ ਹੈ?

### ਕਲਿ ਕੀਰਤਿ; ਸਬਦੁ ਪਛਾਨੁ ॥

**ਉੱਤਰ :** ਹੇ ਭਾਈ! ਇਸ (ਕਲਿ) ਕਲਜੁਗ ਦੇ ਸਮੇਂ ਵਿਚ ਇਕ ਪ੍ਰਮੇਸਰ ਦਾ (ਕੀਰਤਿ ਸਬਦੁ) ਸ਼ਬਦ ਕੀਰਤਨ ਹੀ ਇਕ ਅਜਿਹੀ ਵਸਤੂ ਹੈ। ਜਿਸ ਦੁਆਰਾ (ਸਬਦੁ) ਬ੍ਰਹਮ ਦੀ ਪਛਾਣ ਹੁੰਦੀ ਹੈ।

**ਅਥਵਾ :** (ਕਲਿ) ਸੁੰਦਰ ਪ੍ਰਮੇਸਰ ਦੇ (ਕਲਿ) ਸੁੰਦਰ ਕੀਰਤਨ ਨੂੰ ਕਰਨ ਦੇ ਨਾਲ (ਸਬਦੁ) ਬ੍ਰਹਮ ਸਰੂਪ ਦੀ ਪਛਾਣ ਕਰ ਲਈਦੀ ਹੈ।

**ਪ੍ਰਸ਼ਨ :** ਮਹਾਰਾਜ! ਭਗਤੀ ਕਿਸ ਨੂੰ ਕਹਿੰਦੇ ਹਨ?

### ਏਹਾ ਭਗਤਿ; ਚੂਕੈ ਅਭਿਮਾਨੁ ॥

**ਉੱਤਰ :** ਹੇ ਭਾਈ! ਜਿਹੜਾ ਵਾਹਿਗੁਰੂ ਦਾ ਕੀਰਤਨ ਕਰਦਿਆਂ ਚਿਤ ਵਿਚੋਂ (ਅਭਿਮਾਨੁ) ਹੰਕਾਰ ਦਾ (ਚੂਕੈ) ਚੁੱਕਿਆ ਜਾਣਾ ਭਾਵ ਨਵਿਰਤ ਹੋ ਜਾਣਾ ਹੈ। (ਏਹਾ) ਇਹੋ ਹੀ (ਭਗਤਿ) ਭਗਤੀ ਹੈ। **ਵਾ:** ਹੰਕਾਰ ਮੇਟ ਕੇ ਕੀਰਤਨ ਕਰਨਾ ਹੀ ਭਗਤੀ ਹੈ।

**ਅਥਵਾ :** ਜਿਹੜਾ ਆਪਣੇ ਹਿਰਦੇ ਵਿਚੋਂ ਜਪ, ਤਪ ਆਦਿਕ ਸਾਧਨਾਂ ਦੇ ਅਭਿਮਾਨ ਨੂੰ (ਚੂਕੈ) ਚੁੱਕ ਦੇਵੇ, ਨਵਿਰਤ ਕਰ ਦੇਵੇ। ਉਹ ਹੀ ਅਸਲ ਭਗਤ ਹੈ।

**ਅਥਵਾ :** ਜਿਸ ਪੁਰਖ ਦੇ (ਅਭਿ+ਮਾਨੁ) (ਅਭਿ) ਹਿਰਦੇ ਵਿਚੋਂ ਆਪਣੇ ਗੁਣਾਂ ਦਾ (ਮਾਨੁ) ਹੰਕਾਰ ਨਵਿਰਤ ਹੋ ਜਾਵੇ, ਓਹੀ ਪੁਰਖ ਹੀ (ਏਹਾ) ਇਹ ਨਾਮ ਜਪਣ ਰੂਪ ਭਗਤੀ ਨੂੰ ਕਰਦਾ ਹੈ।

**ਪ੍ਰਸ਼ਨ :** ਪ੍ਰਮੇਸਰ ਦੀ ਦਰਗਾਹ ਵਿਚ ਕਿਵੇਂ ਪ੍ਰਮਾਣਨੀਕ ਹੋਈਦਾ ਹੈ?

### ਸਤਿਗੁਰੁ ਸੇਵਿਐ; ਹੋਵੈ ਪਰਵਾਨੁ ॥

**ਉੱਤਰ :** ਹੇ ਭਾਈ! ਜੇਕਰ ਸਤਿਗੁਰੂ ਸਾਹਿਬ ਜੀ ਦੀ (ਸੇਵਿਐ) ਸੇਵਾ ਕਰਕੇ ਸਤਿਗੁਰਾਂ ਨੂੰ ਭਾ ਜਾਈਏ, ਤਾਂ ਮਹਾਰਾਜ ਦੇ ਦਰ ਵਿਚ (ਪਰਵਾਨੁ) ਪ੍ਰਮਾਣਨੀਕ ਹੋ ਜਾਈਦਾ ਹੈ। ਇਸ ਲਈ,

### ਜਿਨਿ ਆਸਾ ਕੀਤੀ; ਤਿਸ ਨੋ ਜਾਨੁ ॥੨॥

ਜਿਸ ਪ੍ਰਮੇਸਰ ਨੇ ਸੰਸਾਰ ਨੂੰ ਰਚ ਕੇ ਜੀਵਾਂ ਵਿਚ ਪਦਾਰਥ ਆਦਿਕਾਂ ਦੀ **ਵਾ:** ਆਪਣੀ ਪ੍ਰਾਪਤੀ ਦੀ ਆਸਾ

ਪੈਦਾ ਕੀਤੀ ਹੈ। (ਤਿਸ) ਉਸ (ਜਾਨੁ) ਗਿਆਨ ਸਰੂਪ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਨੁ) ਜਾਨਣਾ ਕਰੋ।

**ਅਥਵਾ :** (ਜਿਨਿ) ਜਿਸ ਨੇ ਆਪਣੇ ਹਿਰਦੇ ਅੰਦਰ ਪਦਾਰਥਾਂ ਦੀ ਆਸਾ ਧਾਰਨ ਕੀਤੀ ਹੋਈ ਹੈ, (ਤਿਸ) ਉਸ ਨੂੰ ਨਰਕਾਂ ਵਿਚ ਪੈਣਾ ਵਾਲਾ (ਜਾਨੁ) ਜਾਨਣਾ ਕਰੋ। ਭਾਵ ਇਹ ਗੱਲ ਜਾਣ ਲਵੋ ਕਿ ਜੋ ਵੀ ਪਦਾਰਥਾਂ ਦੀ ਆਸ ਕਰੇਗਾ, ਉਹ ਨਰਕਾਂ ਵਿਚ ਪਵੇਗਾ।

**ਅਥਵਾ :** ਜਿਸ ਪੁਰਸ਼ ਨੇ ਪਦਾਰਥਾਂ ਦੀਆਂ ਆਸਾਂ ਧਾਰਨ ਕੀਤੀਆਂ ਹਨ। (ਤਿਸ) ਉਸ ਨੂੰ ਜਨਮ ਧਾਰ ਕੇ ਸੰਸਾਰ ਵਿੱਚ ਆਉਣਾ ਤੇ ਮਰ ਕੇ ਪ੍ਰਲੋਕ ਵਿੱਚ (ਜਾਨੁ) ਜਾਣਾ ਪੈਂਦਾ ਹੈ। ਭਾਵ ਉਹ ਜੰਮਣ-ਮਰਣ ਵਿੱਚ ਹੀ ਪਿਆ ਰਹਿੰਦਾ ਹੈ।

**ਨੋਟ :** ਅਗਲੀਆਂ ਦੋ ਪੰਕਤੀਆਂ ਇਕੋ ਪ੍ਰਸ਼ਨ ਰੂਪ ਹਨ।

## ਤਿਸੁ ਕਿਆ ਦੀਜੈ; ਜਿ ਸਬਦੁ ਸੁਣਾਏ ॥

**ਪ੍ਰਸ਼ਨ :** ਉਸ ਨੂੰ (ਕਿਆ) ਕੀ ਭੇਟਾ (ਦੀਜੈ) ਦੇਣੀ ਚਾਹੀਦੀ ਹੈ? (ਜਿ) ਜਿਹੜਾ (ਸਬਦੁ) ਬ੍ਰਹਮ ਦੇ (ਸਬਦੁ) ਉਪਦੇਸ਼ ਨੂੰ (ਸੁਣਾਏ) ਸੁਣਾ ਦਿੰਦਾ ਹੈ।

## ਕਰਿ ਕਿਰਪਾ; ਨਾਮੁ ਮੰਨਿ ਵਸਾਏ ॥

ਫੇਰ ਜਿਹੜਾ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਸ੍ਰਵਣ, ਮੰਨਣ, ਨਿਧਿਆਸਣ ਕਰਵਾ ਕੇ ਨਾਮ ਨੂੰ ਮਨ ਵਿਚ (ਵਸਾਏ) ਵਸਾ ਦਿੰਦਾ ਹੈ।

**ਨੋਟ :** ਹੁਣ ਉਪਰਲੀਆਂ ਦੋਵਾਂ ਪੰਕਤੀਆਂ ਦਾ ਉੱਤਰ ਦਿੰਦੇ ਹਨ।

## ਇਹੁ ਸਿਰੁ ਦੀਜੈ; ਆਪੁ ਗਵਾਏ ॥

**ਉੱਤਰ :** ਹੇ ਭਾਈ! ਉਸ ਦੇ ਤਾਈਂ ਆਪਣਾ ਇਹ ਸਿਰ ਭੇਟਾ ਕਰ (ਦੀਜੈ) ਦੇਈਏ ਤੇ ਫਿਰ ਆਪਣਾ ਆਪ ਵੀ (ਗਵਾਏ) ਗਵਾ ਦੇਈਏ ਭਾਵ ਹੰਕਾਰ ਨਾ ਕਰੀਏ ਕਿ ਅਸੀਂ ਸਿਰ ਭੇਟਾ ਕੀਤਾ ਹੈ। **ਵਾ:** (ਆਪੁ) ਆਪਾ ਭਾਵ (ਗਵਾਏ) ਗਵਾ ਕੇ ਇਹ ਹੰਕਾਰ ਰੂਪ ਸਿਰ ਭੇਟਾ (ਦੀਜੈ) ਦੇਣਾ ਕਰੀਏ।

## ਹੁਕਮੈ ਬੂਝੈ; ਸਦਾ ਸੁਖੁ ਪਾਏ ॥੩॥

ਇਸ ਪ੍ਰਕਾਰ ਜੇਕਰ ਇਹ ਜੀਵ ਪ੍ਰਮੇਸਰ ਦੇ ਹੁਕਮ ਦੁਆਰਾ ਗੁਰਾਂ ਦੇ ਉਪਦੇਸ਼ ਨੂੰ (ਬੂਝੈ) ਪੁੱਛਣਾ ਕਰੇ। **ਵਾ:** ਗੁਰਾਂ ਦੇ ਭਾਣੇ ਵਿਚ ਚੱਲ ਕੇ ਵਾਹਿਗੁਰੂ ਜੀ ਦੇ ਹੁਕਮ ਨੂੰ (ਬੂਝੈ) ਸਮਝ ਲਵੇ। ਤਾਂ ਸਦਾ ਵਾਸਤੇ ਆਤਮਾਨੰਦ ਰੂਪ ਸੁੱਖ ਨੂੰ ਪ੍ਰਾਪਤ ਕਰ ਲੈਂਦਾ ਹੈ।

**ਪ੍ਰਸ਼ਨ :** ਉਹ ਪ੍ਰਮੇਸਰ ਕੈਸਾ ਹੈ?

## ਆਪਿ ਕਰੇ; ਤੈ ਆਪਿ ਕਰਾਏ ॥

**ਉੱਤਰ :** ਹੇ ਭਾਈ! ਉਹ ਪ੍ਰਮੇਸਰ ਆਪ ਹੀ ਜਗਤ ਨੂੰ ਪੈਦਾ (ਕਰੇ) ਕਰਦਾ ਹੈ ਅਤੇ (ਤੈ) ਉਹ ਆਪ ਹੀ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਪਾਸੋਂ ਉਤਪਤੀ, ਪਾਲਣਾ ਅਤੇ ਲੈਅਤਾ ਆਦਿਕ ਕਾਰਜ (ਕਰਾਏ) ਕਰਵਾਉਂਦਾ ਹੈ।

**ਅਥਵਾ :** ਉਹ ਪ੍ਰਮੇਸ਼ਰ ਆਪ ਹੀ ਗੁਰੂ ਰੂਪ ਹੋ ਕੇ ਨਾਮ ਦਾ ਉਪਦੇਸ਼ ਕਰਦਾ ਹੈ ਅਤੇ ਉਹ ਆਪ ਹੀ ਸਿੱਖਾਂ ਪਾਸੋਂ ਨਾਮ ਦਾ ਅਭਿਆਸ (ਕਰਾਏ) ਕਰਵਾਉਂਦਾ ਹੈ।

## ਆਪੇ ਗੁਰਮੁਖਿ; ਨਾਮੁ ਵਸਾਏ ॥

ਉਹ ਆਪ ਹੀ ਗੁਰਮੁਖਾਂ ਦੇ ਹਿਰਦੇ ਵਿਚ ਮੰਨਣ ਕਰਾ ਕੇ ਨਾਮ ਵਸਾ ਦਿੰਦਾ ਹੈ।

## ਆਪਿ ਭੁਲਾਵੈ; ਆਪਿ ਮਾਰਗਿ ਪਾਏ ॥

ਉਹ ਆਪ ਹੀ ਅਗਿਆਨ ਦੇ ਵੱਸ ਪਏ ਹੋਏ ਜੀਵਾਂ ਦੇ ਤਾਈਂ ਸੰਸਾਰ ਵਿਚ (ਭੁਲਾਵੈ) ਭੁਲਾ ਦਿੰਦਾ ਹੈ ਅਤੇ ਆਪ ਹੀ ਗਿਆਨਵਾਨਾਂ ਦੇ ਤਾਈਂ ਸਰੂਪ **ਵਾ:** ਜੀਵਨ ਮੁਕਤੀ ਦੇ (ਮਾਰਗਿ) ਰਸਤੇ ਉੱਪਰ (ਪਾਏ) ਪਾ ਦਿੰਦਾ ਹੈ।

**ਅਥਵਾ :** ਉਹ ਆਪ ਹੀ ਮਨਮੁਖਾਂ ਦੇ ਤਾਈਂ ਸੰਸਾਰ ਵਿਚ ਲਾ ਕੇ ਭੁਲਾ ਦਿੰਦਾ ਹੈ ਅਤੇ ਆਪ ਹੀ ਗੁਰਮੁਖਾਂ ਨੂੰ ਭਗਤੀ ਦੇ ਰਸਤੇ ਉੱਪਰ ਪਾ ਦਿੰਦਾ ਹੈ।

**ਅਥਵਾ :** ਆਪ ਹੀ ਕੁਸੰਗਤ ਵਾਲਿਆਂ ਨੂੰ ਖੋਟਿਆਂ ਕਰਮਾਂ ਵਿਚ ਭੁਲਾ ਦਿੰਦਾ ਹੈ ਅਤੇ ਆਪ ਹੀ ਸਤਸੰਗਤੀਆਂ ਨੂੰ ਸ਼ੁੱਭ ਗੁਣਾਂ ਦੀ ਪ੍ਰਾਪਤੀ **ਵਾ:** ਗਿਆਨ ਦੀ ਪ੍ਰਾਪਤੀ ਵਾਲੇ ਮਾਰਗ 'ਤੇ ਪਾ ਦਿੰਦਾ ਹੈ। ਇਸ ਪ੍ਰਕਾਰ ਉਹ ਸਾਰਿਆਂ ਨੂੰ ਪੂਰਬਲੇ ਕੀਤੇ ਕਰਮਾਂ ਅਨੁਸਾਰ ਫਲ ਦਿੰਦਾ ਹੈ।

## ਸਚੈ ਸਬਦਿ; ਸਚਿ ਸਮਾਏ ॥੪॥

ਇਸ ਪ੍ਰਕਾਰ ਜਿਹੜੇ ਪੁਰਖ ਗੁਰੂ ਸਾਹਿਬ ਜੀ ਦੇ ਸੱਚੇ ਸ਼ਬਦ ਵਿਚ ਜੁੜੇ ਹੋਏ ਹਨ। ਉਹ ਸ਼ਬਦ ਦੀ ਕਮਾਈ ਕਰਕੇ ਸੱਚ ਸਰੂਪ ਵਿਚ ਹੀ (ਸਮਾਏ) ਅਭੇਦ ਹੋ ਜਾਂਦੇ ਹਨ।

## ਸਚਾ ਸਬਦੁ; ਸਚੀ ਹੈ ਬਾਣੀ ॥

ਹੇ ਭਾਈ! ਗੁਰੂ ਸਾਹਿਬ ਜੀ ਦਾ ਸ਼ਬਦ ਵੀ ਸੱਚਾ ਹੈ ਅਤੇ ਸਤਿਗੁਰਾਂ ਦੀ ਸਤਿਨਾਮ ਰੂਪ ਧੁਰ ਕੀ ਬਾਣੀ ਵੀ ਸੱਚੀ ਹੈ।

**ਧੁਰਿ ਕੀ ਬਾਣੀ ਆਈ ॥**
**ਤਿਨਿ ਸਗਲੀ ਚਿੰਤ ਮਿਟਾਈ ॥** *(ਅੰਗ : ੬੨੮)*

**ਵਾ:** ਸੱਚ ਨੂੰ ਕਥਨ ਕਰਨ ਵਾਲੀ ਵੇਦਾਂ ਦੀ ਬਾਣੀ ਵੀ ਸੱਚੀ ਹੈ।

**ਅਥਵਾ :** ਉਹ (ਸਬਦੁ) ਬ੍ਰਹਮ ਵੀ ਸੱਚਾ ਹੈ ਅਤੇ ਵਿਵਰਤਵਾਦ ਰੂਪ ਹੋਣੇ ਕਰਕੇ ਉਸਦੇ ਦੁਆਰਾ ਬਣਾਈ ਹੋਈ ਇਹ ਸੰਸਾਰ ਦੀ (ਬਾਣੀ) ਬਣਾਵਟ ਵੀ ਸੱਚੀ ਹੈ। **ਵਾ:** ਸੰਸਾਰ ਨੂੰ ਉਤਪੰਨ ਕਰਨ ਵਾਲੀ ਉਸ ਦੀ ਓਅੰਕਾਰ ਰੂਪ ਬਾਣੀ ਵੀ ਸੱਚੀ ਹੈ।

## ਗੁਰਮੁਖਿ; ਜੁਗਿ ਜੁਗਿ ਆਖਿ ਵਖਾਣੀ ॥

ਗੁਰਮੁਖ ਪਿਆਰਿਆਂ ਨੇ ਇਹ ਸੱਚੀ ਬਾਣੀ ਜੁਗਾਂ-ਜੁਗਾਂ ਵਿਚ (ਆਖਿ) ਮੁਖ ਦੁਆਰਾ ਕਹਿ ਕੇ **ਵਾ:** (ਆਖਿ) ਅਖਿਆਨਾਂ ਦੁਆਰਾ (ਵਖਾਣੀ) ਕਥਨ ਕੀਤੀ ਹੈ।

## ਮਨਮੁਖਿ; ਮੋਹਿ ਭਰਮਿ, ਭੋਲਾਣੀ ॥

ਪਰ ਮਨਮੁਖਾਂ ਦੀ ਬਿਰਤੀ ਅਗਿਆਨ ਦੇ ਮੋਹ ਕਰਕੇ ਭਰਮ ਦੁਆਰਾ (ਭੋਲਾਣੀ) ਭੁੱਲਣ ਵਿੱਚ ਆ ਰਹੀ ਹੈ। **ਵਾ:** ਮਾਇਆ ਦੇ ਮੋਹ ਕਰਕੇ ਸਾਰੀ ਸ੍ਰਿਸ਼ਟੀ ਭਰਮ ਵਿਚ (ਭੋਲਾਣੀ) ਭੁੱਲਦੀ ਜਾ ਰਹੀ ਹੈ।

**ਮਾਇਆ ਮੋਹਿ ਅਤਿ ਭਰਮਿ ਭੁਲਾਈ ॥** *(ਅੰਗ : ੨੩੦)*

## ਬਿਨੁ ਨਾਵੈ; ਸਭ ਫਿਰੈ ਬਉਰਾਣੀ ॥੫॥

ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਤੋਂ (ਇਨੁ) ਬਗੈਰ (ਸਭ) ਸਾਰੀ ਸ੍ਰਿਸ਼ਟੀ ਹਉਮੈ ਕਰਕੇ (ਬਉਰਾਣੀ) ਬਉਰੀ ਭਾਵ ਕਮਲੀ ਹੋਈ ਤੁਰੀ (ਫਿਰੈ) ਫਿਰਦੀ ਹੈ। ਯਥਾ :

**ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ॥** *(ਅੰਗ : ੬੪੩)*

## ਤੀਨਿ ਭਵਨ ਮਹਿ; ਏਕਾ ਮਾਇਆ ॥

ਹੇ ਭਾਈ ! ਇਹ (ਏਕਾ) ਇਕ ਮਾਇਆ ਹੀ ਰਾਜਸੀ, ਸਾਂਤਕੀ, ਤਾਮਸੀ ਰੂਪ ਹੋ ਕੇ (ਤੀਨਿ) ਤਿੰਨਾਂ ਭਵਨਾਂ ਵਿਚ ਸਭ ਨੂੰ ਚਿੰਬੜੀ ਹੋਈ ਹੈ।

## ਮੂਰਖਿ ਪੜਿ ਪੜਿ; ਦੂਜਾ ਭਾਉ ਦ੍ਰਿੜਾਇਆ ॥

ਹੇ ਭਾਈ ! (ਮੂਰਖਿ) ਬੇਸਮਝ ਲੋਕਾਂ ਕੋਲੋਂ ਸ਼ਾਸਤਰਾਂ ਤੇ ਸਿੰਮ੍ਰਿਤੀਆਂ ਦੀਆਂ ਪੜ੍ਹਾਈਆਂ ਪੜ੍ਹ-ਪੜ੍ਹ ਕੇ ਵੀ ਅਗਿਆਨ ਦਾ (ਪੜਿ) ਪੜਦਾ (ਪੜਿ) ਪਾਟਿਆ ਨਹੀਂ ਹੈ ਭਾਵ ਅਗਿਆਨ ਦੀ ਨਵਿਰਤੀ ਨਹੀਂ ਕਰ ਸਕੇ। ਜਿਸ ਕਰਕੇ ਉਹਨਾਂ ਨੇ ਹੋਰਨਾਂ ਨੂੰ ਵੀ (ਦੂਜਾ) ਦ੍ਵੈਤ (ਭਾਉ) ਭਾਵ ਹੀ ਦ੍ਰਿੜ ਕਰਵਾਇਆ ਹੈ।

**ਅਥਵਾ :** ਬੇਸਮਝ ਲੋਕ ਮਾਇਆ ਦੇ ਮੋਹ ਵਾਸਤੇ ਸ਼ਾਸਤਰਾਂ ਤੇ ਸਿੰਮ੍ਰਿਤੀਆਂ ਨੂੰ ਪੜ੍ਹ-ਪੜ੍ਹ ਕੇ ਲੋਕਾਂ ਨੂੰ ਸੁਣਾਉਂਦੇ ਹਨ ਅਤੇ ਸਾਰਿਆਂ ਨੂੰ ਦੇਵੀ-ਦੇਵਤਿਆਂ ਦੀ ਅਨੰਤ ਉਪਾਸ਼ਨਾ ਵਿਚ ਲਾ ਕੇ ਦ੍ਵੈਤ ਭਾਵ ਦ੍ਰਿੜ ਕਰਵਾਉਂਦੇ ਹਨ।

## ਬਹੁ ਕਰਮ ਕਮਾਵੈ; ਦੁਖੁ ਸਬਾਇਆ ॥

ਹੇ ਭਾਈ ! ਉਹ ਮੂਰਖ ਲੋਕ ਬਹੁਤੇ ਕਰਮ ਕਾਂਡਾਂ ਨੂੰ (ਕਮਾਵੈ) ਕਮਾਉਂਦੇ ਹਨ। ਜਿਸ ਕਰਕੇ ਉਹਨਾਂ ਨੂੰ ਜੰਮਣ-ਮਰਣ ਦਾ (ਸਬਾਇਆ) ਬਹੁਤਾ ਦੁਖ ਪ੍ਰਾਪਤ ਹੁੰਦਾ ਹੈ।

## ਸਤਿਗੁਰੁ ਸੇਵਿ; ਸਦਾ ਸੁਖੁ ਪਾਇਆ ॥੬॥

ਪਰ ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੀ (ਸੇਵਿ) ਸੇਵਾ ਕੀਤੀ ਹੈ। ਉਹਨਾਂ ਨੇ ਪ੍ਰਮੇਸਰ ਦੇ ਸਦਾ ਰਹਿਣ ਵਾਲੇ ਆਤਮ ਸੁੱਖ ਨੂੰ ਪ੍ਰਾਪਤ ਕੀਤਾ ਹੈ।

**ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ॥** *(ਅੰਗ : ੧੧)*

**ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ॥** *(ਅੰਗ : ੩੧)*

## ਅੰਮ੍ਰਿਤੁ ਮੀਠਾ; ਸਬਦੁ ਵੀਚਾਰਿ ॥

ਹੇ ਭਾਈ ! ਗੁਰੂ ਸਾਹਿਬ ਜੀ ਦੇ ਸ਼ਬਦ ਦੀ ਵੀਚਾਰ ਦੁਆਰਾ (ਮੀਠਾ) ਮਿੱਠਾ ਭਾਵ ਪਿਆਰਾ ਅੰਮ੍ਰਿਤ ਨਾਮ ਪ੍ਰਾਪਤ ਹੁੰਦਾ ਹੈ।

**ਅਥਵਾ :** ਗੁਰੂ ਸਾਹਿਬ ਜੀ ਦੇ ਸਬਦ ਦਾ ਵਿਚਾਰ ਅੰਮ੍ਰਿਤ ਨਾਲੋਂ ਵੀ ਮਿੱਠਾ ਹੈ।

## ਅਨਦਿਨੁ ਭੋਗੇ; ਹਉਮੈ ਮਾਰਿ ॥

ਜਿਹੜੇ ਸ਼ਬਦ ਦੀ ਕਮਾਈ ਕਰਕੇ ਦੇਹ ਦੀ ਹੰਗਤਾ ਨੂੰ ਮਾਰ ਲੈਂਦੇ ਹਨ। ਉਹ (ਅਨਦਿਨੁ) ਰਾਤ-ਦਿਨੇ ਸਦਾ ਹੀ ਬ੍ਰਹਮਾਨੰਦ ਨੂੰ (ਭੋਗੇ) ਭੋਗਦੇ ਹਨ।

## ਸਹਜਿ ਅਨੰਦਿ; ਕਿਰਪਾ ਧਾਰਿ ॥

ਹੇ ਭਾਈ ! ਜਿੰਨ੍ਹਾਂ ਉੱਤੇ ਮਹਾਰਾਜ ਨੇ ਕਿਰਪਾ ਦ੍ਰਿਸ਼ਟੀ ਧਾਰੀ ਹੈ, ਉਹਨਾਂ ਨੂੰ (ਸਹਜਿ) ਸੁਤੇ ਸਿਧ ਹੀ ਅਨੰਦ ਬਣਿਆ ਰਹਿੰਦਾ ਹੈ, ਕਦੇ ਵੀ ਘਟਦਾ ਨਹੀਂ ਹੈ।

## ਨਾਮਿ ਰਤੇ; ਸਦਾ ਸਚਿ ਪਿਆਰਿ ॥੭॥

ਹੇ ਭਾਈ ! ਜਿਹੜੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਵਿਚ (ਰਤੇ) ਰੰਗੇ ਹੋਏ ਹਨ। ਉਹਨਾਂ ਦਾ ਸਦਾ ਹੀ ਸੱਚੇ ਨਾਮ ਵਿਚ ਵਾ: ਸੱਚੇ ਸਰੂਪ ਵਿਚ ਪਿਆਰ ਹੈ। ਵਾ: ਸੱਚੇ ਪ੍ਰਮੇਸਰ ਦਾ ਵੀ ਉਹਨਾਂ ਗੁਰਮੁਖਾਂ ਵਿਚ (ਪਿਆਰਿ) ਪ੍ਰੇਮ ਹੈ।

## ਹਰਿ ਜਪਿ ਪੜੀਐ; ਗੁਰ ਸਬਦੁ ਵੀਚਾਰਿ ॥

ਹੇ ਭਾਈ ! ਗੁਰੂ ਸਾਹਿਬ ਜੀ ਦੇ ਸ਼ਬਦ ਦੀ ਵੀਚਾਰ ਕਰਕੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਦਾ (ਜਪਿ) ਜਾਪ ਕਰਨ ਰੂਪ ਪੜ੍ਹਾਈ ਨੂੰ ਪੜ੍ਹਨਾ ਕਰੀਏ।

## ਹਰਿ ਜਪਿ ਪੜੀਐ; ਹਉਮੈ ਮਾਰਿ ॥

(ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ (ਜਪਿ) ਜਾਪ ਨੂੰ (ਪੜੀਐ) ਪੜ੍ਹ ਕੇ ਦੇਹ ਦੀ ਹਉਮੈ ਨੂੰ (ਮਾਰਿ) ਮਾਰਨਾ ਕਰੀਏ।

## ਹਰਿ ਜਪੀਐ; ਭਇ ਸਚਿ ਪਿਆਰਿ ॥

(ਸਚਿ) ਸੱਚੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਭਇ) ਭੈ ਅਤੇ ਪਿਆਰ ਨਾਲ ਜਪਣਾ ਕਰੀਏ। ਵਾ: ਜਿੰਨ੍ਹਾਂ ਦੇ ਮਨ ਵਿਚ ਮਹਾਰਾਜ ਦਾ ਭੈ, ਅਦਬ ਹੈ। ਉਹਨਾਂ ਦੇ ਮਨ ਵਿਚ ਹੀ ਪਿਆਰ ਹੁੰਦਾ ਹੈ। ਯਥਾ:

ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥ *(ਅੰਗ : ੪੬੫)*

ਜਿਹੜੇ ਅਦਬ ਨਹੀਂ ਰੱਖਦੇ, ਉਹਨਾਂ ਨੂੰ ਮਹਾਰਾਜ ਦੇ ਪ੍ਰਤੀ ਕਦੇ ਵੀ ਪਿਆਰ ਪੈਦਾ ਨਹੀਂ ਹੁੰਦਾ।

## ਨਾਨਕ ਨਾਮੁ; ਗੁਰਮਤਿ ਉਰ ਧਾਰਿ ॥੮॥੩॥੨੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਗੁਰਮਤਿ ਦੁਆਰਾ (ਉਰ) ਹਿਰਦੇ ਵਿਚ ਧਾਰਨਾ ਕਰੋ।

## ੧ੴ ਸਤਿਗੁਰ ਪ੍ਰਸਾਦਿ ॥

## ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ਕਾਫੀ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਸਾ ਰਾਗ ਦੇ ਅੰਦਰ (੮) ਅੱਠਵੇਂ (ਘਰੁ) ਸੁਰਤਾਲ ਵਿਚ ਕਾਫੀ ਛੰਦ ਦੁਆਰਾ ਅੱਠ-ਅੱਠ ਪਉੜੀਆਂ ਵਾਲੀ ਬਾਣੀ ਉਚਾਰਦੇ ਹਨ।

**ਉਥਾਨਕਾ :**

ਇਕ ਵਾਰ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਸੱਚੇ ਪਾਤਸ਼ਾਹ ਜੀ ਦੇ ਪਾਸ ਆ ਕੇ ਆਪ ਜੀ ਦੇ ਭਰਾ (ਤਾਏ ਦੇ ਪੁੱਤਰ) ਭਾਈ ਸ੍ਰੀ ਰਾਮ ਜੀ ਨੇ ਬੇਨਤੀ ਰੂਪ ਪ੍ਰਸ਼ਨ ਕੀਤਾ ਕਿ ਮਹਾਰਾਜ ! ਇਸ ਸੰਸਾਰ ਵਿਚ ਜੀਵ ਦੇ ਤਾਈਂ ਕਰਨ

ਯੋਗ ਕਰਤੱਬ ਕੀ ਹੈ? ਤਾਂ ਹਜ਼ੂਰ ਨੇ ਇਹ ਸ਼ਬਦ ਉਚਾਰਨ ਕਰਕੇ ਭਾਈ ਸ੍ਰੀ ਰਾਮ ਜੀ ਨੂੰ ਉੱਤਰ ਦਿੱਤਾ ਹੈ ਕਿ

**ਏਕੋ ਨਾਮੁ ਚੇਤਿ ਮੇਰੇ ਭਾਈ॥** *(ਅੰਗ : ੪੨੪)*

ਹੇ ਮੇਰੇ ਭਾਈ ਸ੍ਰੀ ਰਾਮ ਜੀ ! ਇਕ ਵਾਹਿਗੁਰੂ ਨਾਮ ਨੂੰ ਚੇਤੇ ਕਰਨਾ ਹੀ ਯੋਗ ਹੈ। ਤੁਸੀਂ ਇਹ ਨਾਮ ਜਪਣ ਰੂਪ ਕਰਤੱਬ ਕਰੋ। ਇਸ ਪ੍ਰਕਾਰ ਸਤਿਗੁਰੂ ਜੀ ਉਪਦੇਸ਼ ਬਖਸ਼ਦੇ ਹੋਏ ਫੁਰਮਾਉਂਦੇ ਹਨ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਪ੍ਰਸ਼ਨ :** ਮਹਾਰਾਜ ! ਸਾਂਤੀ ਕਿਥੋਂ ਪ੍ਰਾਪਤ ਹੁੰਦੀ ਹੈ?

## ਗੁਰ ਤੇ ਸਾਂਤਿ ਊਪਜੈ; ਜਿਨਿ ਤ੍ਰਿਸਨਾ ਅਗਨਿ ਬੁਝਾਈ ॥

**ਉੱਤਰ :** ਹੇ ਭਾਈ ! (ਜਿਨਿ) ਜਿੰਨ੍ਹਾਂ (ਗੁਰ) ਸਤਿਗੁਰਾਂ ਦੇ ਉਪਦੇਸ਼ ਨੇ ਜੀਵਾਂ ਦੇ ਅੰਦਰੋਂ ਤ੍ਰਿਸ਼ਨਾਂ ਦੀ (ਅਗਨਿ) ਅੱਗ (ਬੁਝਾਈ) ਬੁਝਾ ਦਿੱਤੀ ਹੈ। ਉਹਨਾਂ (ਗੁਰ) ਸਤਿਗੁਰਾਂ ਤੋਂ ਹੀ (ਸਾਂਤਿ) ਸਾਂਤੀ (ਊਪਜੈ) ਪ੍ਰਗਟ ਭਾਵ ਪ੍ਰਾਪਤ ਹੁੰਦੀ ਹੈ।

**ਪ੍ਰਸ਼ਨ :** ਸ਼ਾਂਤੀ ਕਿਸ ਨੂੰ ਕਹਿੰਦੇ ਹਨ?

**ਉੱਤਰ :** ਹੇ ਭਾਈ ! ਸੁਤ, ਬਿਤ, ਲੋਕ ਈਖਣਾ, ਦੇਹ ਵਾਸ਼ਨਾ ਤੇ ਪਠਨ ਵਾਸ਼ਨਾ ਆਦਿਕਾਂ ਦੇ ਅਭਾਵ ਦੀ ਅਵਸਥਾ ਦਾ ਨਾਮ 'ਸ਼ਾਂਤੀ' ਹੈ।

**ਸੁਤ ਵਾਸ਼ਨਾ :** ਸੁਤ ਭਾਵ ਪੁੱਤਰ ਆਦਿਕ ਦੀ ਇੱਛਾ ਹੋਣੀ। ਜਿਵੇਂ ਚਿਤਰਬੀਜ ਰਾਜੇ ਨੇ ਇੱਕ ਪੁੱਤਰ ਦੀ ਪ੍ਰਾਪਤੀ ਵਾਸਤੇ ਇਕ ਲੱਖ ਰਾਣੀਆਂ ਵਿਆਹੀਆਂ ਹੋਈਆਂ ਸਨ, ਪਰ ਉਸ ਨੂੰ ਫਿਰ ਵੀ ਪੁੱਤਰ ਦੀ ਪ੍ਰਾਪਤੀ ਨਹੀਂ ਹੋਈ ਸੀ। ਜਦੋਂ ਇਕ ਰਾਣੀ ਦੇ ਘਰ ਪੁੱਤਰ ਹੋਇਆ ਤਾਂ ਦੂਸਰੀਆਂ ਰਾਣੀਆਂ ਨੇ ਈਰਖਾ ਵਿਚ ਆ ਕੇ ਉਸਦੇ ਪੁੱਤਰ ਨੂੰ ਮਾਰ ਦਿੱਤਾ ਕਿ ਇਹ ਰਾਜਾ ਨਾ ਬਣ ਜਾਵੇ। ਇਸ ਪ੍ਰਕਾਰ ਚਿਤਰਬੀਰਜ ਦੇ ਮਨ ਵਿਚ ਪੁੱਤਰ ਦੀ ਵਾਸ਼ਨਾ ਹੀ ਰਹਿ ਗਈ ਸੀ।

**ਬਿਤ ਵਾਸ਼ਨਾ :** ਬਿਤ ਭਾਵ ਧਨ ਦੀ ਵਾਸ਼ਨਾ ਸੁਦਾਮੇ ਦੇ ਤਾਈਂ ਸੀ, ਜਿਸ ਨੂੰ ਪੂਰਾ ਕਰਨ ਵਾਸਤੇ ਸ੍ਰੀ ਕ੍ਰਿਸ਼ਨ ਜੀ ਨੇ "ਚਾਰਿ ਪਦਾਰਥ ਸਕੁਚਿ ਪਠਾਏ" ਸੁਦਾਮੇ ਨੂੰ ਸੋਨੇ ਦੇ ਮਹਿਲ ਬਣਾ ਕੇ ਦਿੱਤੇ ਸਨ।

**ਲੋਕ ਈਖਣਾ :** ਲੋਕ ਵਾਸ਼ਨਾ। ਭਾਵ ਐਸੀ ਇੱਛਾ ਰੱਖਣੀ ਕਿ ਲੋਕਾਂ ਵਿਚ ਮੇਰਾ ਜਸ ਹੋਵੇ। ਜਿਵੇਂ ਇਕ ਵਾਰ ਸ੍ਰੀ ਰਾਮ ਚੰਦਰ ਜੀ ਨੇ ਵੀਰ ਯਾਤਰਾ ਕਰਦਿਆਂ ਹੋਇਆਂ ਇਕ ਧੋਬੀ ਨੂੰ ਆਪਣੀ ਘਰਵਾਲੀ ਦੇ ਨਾਲ ਲੜਦਿਆਂ ਹੋਇਆਂ ਦੇਖਿਆ ਸੀ, ਜੋ ਆਪਣੀ ਘਰਵਾਲੀ ਨੂੰ ਕਹਿ ਰਿਹਾ ਸੀ ਜੇ ਤੂੰ ਰਾਤ ਹੋਰ ਕਿਤੇ ਕੱਟ ਆਈ ਤਾਂ ਮੈਂ ਤੈਨੂੰ ਆਪਣੇ ਘਰ ਵੜਨ ਨਹੀਂ ਦਿਆਂਗਾ, ਮੈਨੂੰ ਰਾਮ ਚੰਦਰ ਨਾ ਸਮਝ ਲਈਂ ਜੋ ਸੀਤਾ ਨੂੰ ਰਾਵਣ ਦੇ ਕੋਲ ਰਹਿਣ ਤੋਂ ਬਾਅਦ ਵੀ ਆਪਣੇ ਘਰ ਵਾਪਸ ਲੈ ਆਇਆ ਸੀ। ਇਸ ਨਿੰਦਿਆ ਵਾਲੀ ਗੱਲ ਨੂੰ ਸੁਣ ਕੇ ਰਾਮ ਚੰਦਰ ਜੀ ਨੇ ਲਕਛਮਣ ਨੂੰ ਭੇਜ ਕੇ ਸੀਤਾ ਦੇ ਤਾਈਂ ਬਨਵਾਸ ਦੇ ਦਿੱਤਾ ਸੀ। ਇਸ ਪ੍ਰਕਾਰ ਰਾਮ ਚੰਦਰ ਜੀ ਨੇ ਲੋਕ ਵਾਸ਼ਨਾਂ ਦੇ ਵਾਸਤੇ ਸੀਤਾ ਨੂੰ ਘਰੋਂ ਨਿਕਾਲਾ ਦੇ ਦਿੱਤਾ ਸੀ।

**ਦੇਹ ਵਾਸ਼ਨਾ :** ਦੇਹ ਨੂੰ ਬਹੁਤ ਲੰਮੇ ਸਮੇਂ ਤੱਕ ਜਿੰਦਾ ਰੱਖਣ ਦੀ ਇੱਛਾ ਹੋਣੀ। ਜਿਵੇਂ ਮਾਰਕੰਡੇ ਨੂੰ ਚਿਰੰਜੀਵੀ ਬਣਨ ਦੀ ਵਾਸ਼ਨਾ ਸੀ।

**ਪਠਨ ਵਾਸ਼ਨਾ :** ਵੇਦ ਆਦਿਕਾਂ ਨੂੰ ਪੜ੍ਹਨ ਦੀ ਵਾਸ਼ਨਾ ਦਾ ਹੋਣਾ। ਜਿਵੇਂ ਯਾਗਵੱਲਕ ਨੂੰ ਵੇਦਾਂ ਦਾ ਪਾਠ-ਪਠਨ ਕਰਨ ਦੀ ਵਾਸ਼ਨਾ ਸੀ। ਜਿਸ ਕਰਕੇ ਹਰ ਵੇਲੇ ਵੇਦਾਂ ਦੇ ਸਲੋਕਾਂ ਨੂੰ ਪੜ੍ਹਦਾ ਰਹਿੰਦਾ ਸੀ। ਇਸ ਨੂੰ ਵਿਆਸ ਰਿਖੀ ਨੇ ਪੁੱਛਿਆ ਕਿ ਜਦੋਂ ਤੇਰਾ ਗਲਾ ਬਜ਼ੁਰਗ ਹੋ ਜਾਣ ਕਰਕੇ ਕਫ ਨਾਲ ਰੁਕ

ਜਾਵੇਗਾ, ਉਦੋਂ ਸਲੋਕ ਕਿਵੇਂ ਪੜ੍ਹੇਂਗਾ? ਯਾਗਵਲਕ ਕਹਿਣ ਲੱਗਾ ਕਿ ਮੈਂ ਜੜ੍ਹੀਆਂ-ਬੂਟੀਆਂ ਖਾ ਕੇ ਆਪਣੇ ਗਲੇ ਨੂੰ ਸਦਾ ਸਵਸਥ ਬਣਾ ਕੇ ਰੱਖਾਂਗਾ ਤੇ ਇਸੇ ਤਰ੍ਹਾਂ ਸਲੋਕਾਂ ਨੂੰ ਪੜ੍ਹਦਾ ਰਹਾਂਗਾ।

**ਅਰਥ ਵਾਸ਼ਨਾ** : ਵੇਦਾਂ, ਸ਼ਾਸਤਰਾਂ ਦੀਆਂ ਸੁਰਤੀਆਂ ਦੇ ਅਰਥਾਂ ਨੂੰ ਪੜ੍ਹਨ ਅਤੇ ਸਮਝਣ ਦੀ ਪ੍ਰਬਲ ਇੱਛਾ ਰੱਖਣੀ। ਜਿਵੇਂ ਨਾਰਦ ਮੁਨੀ ਨੂੰ ਅਰਥ ਵਾਸ਼ਨਾ ਸੀ। ਜਿਸ ਕਰਕੇ ਉਸ ਨੇ ੭੫੦੦੦ ਵਰ੍ਹਾ ਵਿਦਿਆ ਪੜ੍ਹੀ ਸੀ।

**ਸ਼ਿਲਾ ਵਾਸ਼ਨਾ** : ਸ਼ਿਲੇ, ਚਲੀਸੇ ਆਦਿਕ ਕੱਟਣ ਦੀ ਵਾਸ਼ਨਾ ਹੋਣੀ। ਜਿਸ ਤਰ੍ਹਾਂ ਉਦਿਆਲਕ ਮੁਨੀ ਸ਼ਿਲੇ ਕੱਟਣ ਵਿਚ ਲੱਗਾ ਰਹਿੰਦਾ ਸੀ।

ਹਿਰਦੇ ਵਿਚੋਂ ਏਨਾਂ ਸੱਤ ਪ੍ਰਕਾਰ ਦੀਆਂ ਸਾਰੀਆਂ ਵਾਸ਼ਨਾਵਾਂ ਦੇ ਖੈ ਭਾਵ ਨਾਸ਼ ਹੋ ਜਾਣ ਦਾ ਨਾਮ ਹੀ ਸ਼ਾਂਤੀ ਹੈ।

## ਗੁਰ ਤੇ ਨਾਮੁ ਪਾਈਐ; ਵਡੀ ਵਡਿਆਈ ॥੧॥

ਹੇ ਭਾਈ! ਜਿੰਨ੍ਹਾਂ ਨੇ ਗੁਰਾਂ (ਤੇ) ਤੋਂ ਅੰਮ੍ਰਿਤ ਨਾਮ ਦੀ ਦਾਤ (ਪਾਈਐ) ਪ੍ਰਾਪਤ ਕੀਤੀ ਹੈ ਨਾਮ ਜਪਣ ਕਰਕੇ ਉਹਨਾਂ ਦੀ ਸਾਰੇ ਸੰਸਾਰ ਅੰਦਰ ਵੱਡੀ (ਵਡਿਆਈ) ਮਹਿਮਾ ਹੋਈ ਹੈ।

## ਏਕੋ ਨਾਮੁ ਚੇਤਿ; ਮੇਰੇ ਭਾਈ ॥

ਹੇ ਮੇਰੇ (ਭਾਈ) ਭਰਾਵੋ! ਇਕ ਪ੍ਰਮੇਸਰ ਦੇ ਨਾਮ ਨੂੰ ਹੀ ਚੇਤੇ ਕਰਿਆ ਕਰੋ।

## ਜਗਤੁ ਜਲੰਦਾ ਦੇਖਿ ਕੈ; ਭਜਿ ਪਏ ਸਰਣਾਈ ॥੧॥ ਰਹਾਉ ॥

ਹੇ ਭਾਈ! ਸਾਰੇ ਜਗਤ ਨੂੰ ਤ੍ਰਿਸ਼ਨਾ, ਈਰਖਾ, ਕਾਲ ਦੀ ਅੱਗ ਵਿਚ (ਜਲੰਦਾ) ਜਲਦਾ, ਸੜ੍ਹਦਾ ਹੋਇਆ ਦੇਖ ਕਰਕੇ, ਅਸੀਂ ਤਾਂ (ਭਜਿ) ਭੱਜ ਕੇ, ਦੌੜ ਕੇ ਗੁਰਾਂ ਦੀ (ਸਰਣਾਈ) ਸ਼ਰਨ ਵਿਚ ਆ ਕੇ ਪੈ ਗਏ ਹਾਂ।

## ਗੁਰ ਤੇ ਗਿਆਨੁ ਊਪਜੈ; ਮਹਾ ਤਤੁ ਬੀਚਾਰਾ ॥

ਹੇ ਭਾਈ! ਇਹ ਤੁਹਾਨੂੰ (ਮਹਾ) ਵੱਡੇ (ਤਤੁ) ਸਿਧਾਂਤ ਦਾ (ਬੀਚਾਰਾ) ਵੀਚਾਰ ਕਰਕੇ ਦੱਸਿਆ ਹੈ ਕਿ ਸਰੂਪ ਦਾ ਗਿਆਨ ਗੁਰਾਂ (ਤੇ) ਤੋਂ ਹੀ (ਊਪਜੈ) ਪੈਦਾ ਹੁੰਦਾ ਹੈ। **ਵਾ**: ਗੁਰਾਂ ਦੁਆਰਾ ਹੀ ਬੜਾ ਭਾਰੀ ਪ੍ਰਮਾਰਥ ਦਾ ਵੀਚਾਰ ਪ੍ਰਾਪਤ ਹੁੰਦਾ ਹੈ।

## ਗੁਰ ਤੇ ਘਰੁ ਦਰੁ ਪਾਇਆ; ਭਗਤੀ ਭਰੇ ਭੰਡਾਰਾ ॥੨॥

ਜਿਹੜੇ ਸਤਿਗੁਰੂ ਸਾਹਿਬ ਜੀ ਦੇ ਹਿਰਦੇ ਵਿਚ ਭਗਤੀ ਦੇ ਭੰਡਾਰੇ ਭਰੇ ਹੋਏ ਹਨ। ਉਹਨਾਂ ਸਤਿਗੁਰਾਂ (ਤੇ) ਤੋਂ ਹੀ ਅਸੀਂ ਸਰੂਪ ਰੂਪ ਘਰ **ਵਾ**: ਤੁਰੀਆ ਪਦ ਰੂਪ ਘਰ ਅਤੇ ਸਤਸੰਗਤ ਰੂਪ ਦਰ **ਵਾ**: ਗਿਆਨ ਰੂਪ (ਦਰੁ) ਦਰਵਾਜਾ (ਪਾਇਆ) ਪ੍ਰਾਪਤ ਕੀਤਾ ਹੈ।

**ਨੋਟ** : ਘਰੁ ਤੇ ਦਰੁ ਦੋਵਾਂ ਪਦਾਂ ਨੂੰ ਔਂਕੜ ਹੈ ਇਸ ਲਈ ਦੋਵੇਂ ਵੱਖ-ਵੱਖ ਪਦ ਹਨ ਤੇ ਦੋਵਾਂ ਦਾ ਅਰਥ ਵੀ ਵੱਖ ਵੱਖ ਕਰਨਾ ਹੈ। ਭਾਵ 'ਘਰ ਦਾ (ਦਰੁ) ਦਰਵਾਜਾ' ਅਰਥ ਨਹੀਂ ਕਰਨਾ।

## ਗੁਰਮੁਖਿ ਨਾਮੁ ਧਿਆਈਐ; ਬੂਝੈ ਵੀਚਾਰਾ ॥

ਹੇ ਭਾਈ! ਗੁਰਮੁਖਾਂ ਦੀ ਸੰਗਤ ਕਰਕੇ ਨਾਮ ਨੂੰ (ਧਿਆਈਐ) ਧਿਆਉਣਾ ਕਰੀਏ। ਜਿਸ ਨਾਲ ਸਰੂਪ ਦੀ

ਵੀਚਾਰ ਨੂੰ (ਬੂਝੈ) ਸਮਝ ਲਈਦਾ ਹੈ। **ਵਾ:** ਗੁਰਾਂ ਤੋਂ ਸਰੂਪ ਦੀ ਸਤ-ਅਸੱਤ ਦੀ ਵੀਚਾਰ ਨੂੰ (ਬੂਝੈ) ਪੁਛਣਾ ਚਾਹੀਦਾ ਹੈ।

**ਗੁਰਮੁਖਿ ਭਗਤਿ ਸਲਾਹ ਹੈ; ਅੰਤਰਿ ਸਬਦੁ ਅਪਾਰਾ ॥੩॥**

ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਪ੍ਰਮੇਸਰ ਦੀ (ਸਲਾਹ) ਸਿਫਤ ਕਰਨੀ ਹੀ ਭਗਤੀ ਹੈ ਅਤੇ ਜਿਸ ਭਗਤੀ ਨੂੰ ਕਰਨ ਦੇ ਨਾਲ ਹਿਰਦੇ ਦੇ (ਅੰਤਰਿ) ਅੰਦਰ ਹੀ (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ (ਸਬਦੁ) ਬ੍ਰਹਮ ਸਾਖਿਆਤ ਭਾਵ ਪ੍ਰਗਟ ਹੋ ਜਾਂਦਾ ਹੈ।

**ਗੁਰਮੁਖਿ ਸੂਖੁ ਊਪਜੈ; ਦੁਖੁ ਕਦੇ ਨ ਹੋਈ ॥**

ਗੁਰਾਂ ਦੁਆਰਾ ਗੁਰਮੁਖਾਂ ਦੇ ਤਾਈਂ ਸਰੂਪ ਦਾ ਐਸਾ ਸੁਖ (ਊਪਜੈ) ਉਤਪੰਨ ਹੁੰਦਾ ਹੈ ਕਿ ਫੇਰ ਕਦੇ ਵੀ ਦੁਖ ਨਹੀਂ (ਹੋਈ) ਹੁੰਦਾ। ਜਿਵੇਂ ਭਾਈ ਮਨੀ ਸਿੰਘ ਜੀ ਆਪਣਾ ਬੰਦ ਬੰਦ ਕਟਾ ਕੇ ਵੀ ਸੁੱਖ ਅਨੰਦ ਦੀ ਅਵਸਥਾ ਵਿਚ ਹੀ ਬੈਠੇ ਰਹੇ ਸਨ।

**ਗੁਰਮੁਖਿ ਹਉਮੈ ਮਾਰੀਐ; ਮਨੁ ਨਿਰਮਲੁ ਹੋਈ ॥੪॥**

ਗੁਰਮੁਖਾਂ ਨੇ ਆਪਣੀ ਦੇਹ ਦੀ ਹਉਮੈ (ਮਾਰੀਐ) ਮਾਰ ਲਈ ਹੈ ਇਸ ਕਰਕੇ ਉਹਨਾਂ ਦਾ ਮਨ (ਨਿਰਮਲੁ) ਸ਼ੁੱਧ ਹੋ ਗਿਆ ਹੈ।

**ਸਤਿਗੁਰਿ ਮਿਲਿਐ, ਆਪੁ ਗਇਆ; ਤ੍ਰਿਭਵਣ ਸੋਝੀ ਪਾਈ ॥**

ਹੇ ਭਾਈ! ਜਿੰਨ੍ਹਾਂ ਦਾ ਸਤਿਗੁਰੂ ਸਾਹਿਬ ਜੀ ਦੇ ਨਾਲ (ਮਿਲਿਐ) ਮਿਲਣ ਕਰਕੇ (ਆਪੁ) ਆਪਾ ਭਾਵ ਅਰਥਾਤ ਹੰਕਾਰ ਚਲਿਆ ਗਿਆ ਭਾਵ ਨਾਸ਼ ਹੋ ਗਿਆ ਹੈ। ਉਹਨਾਂ ਨੇ (ਤ੍ਰਿਭਵਣ) ਤਿੰਨਾਂ ਲੋਕਾਂ ਦੀ (ਸੋਝੀ) ਸਮਝ ਨੂੰ (ਪਾਈ) ਪ੍ਰਾਪਤ ਕਰ ਲਿਆ ਹੈ। ਭਾਵ ਉਹਨਾਂ ਨੂੰ ਤਿੰਨਾਂ ਲੋਕਾਂ ਦੀ ਅੰਤਰਜਾਮਤਾ ਹੋ ਗਈ ਹੈ। **ਵਾ:** ਉਹਨਾਂ ਨੇ ਤਿੰਨਾਂ ਲੋਕਾਂ ਵਿਚ (ਭਵਣ) ਭ੍ਰਮਣ ਕਰਨ ਵਾਲੇ ਮਨ ਨੂੰ ਰੋਕਣ ਦੀ (ਸੋਝੀ) ਗਿਆਤ ਪਾ ਲਈ ਹੈ। **ਵਾ:** ਉਹਨਾਂ ਨੇ ਜਾਗਰਤ, ਸੁਪਨ, ਸੁਖੋਪਤ ਰੂਪ ਤਿੰਨਾਂ ਭਵਣਾਂ ਦੇ ਸਾਖੀ ਚੇਤਨ ਪ੍ਰਮੇਸਰ ਦੀ ਗਿਆਤ ਪ੍ਰਾਪਤ ਕਰ ਲਈ ਹੈ।

**ਨਿਰਮਲ ਜੋਤਿ ਪਸਰਿ ਰਹੀ; ਜੋਤੀ ਜੋਤਿ ਮਿਲਾਈ ॥੫॥**

ਜਿਹੜੀ ਚੰਦ, ਸੂਰਜ ਆਦਿਕ ਜੋਤੀਆਂ ਨੂੰ ਪ੍ਰਕਾਸ਼ਣ ਵਾਲੀ, ਪ੍ਰਮੇਸਰ ਦੀ ਚੇਤਨ ਸੱਤਾ ਰੂਪ (ਨਿਰਮਲ) ਉੱਜਲ ਜੋਤ ਸਾਰੇ ਪਾਸੇ (ਪਸਰਿ) ਫੈਲ ਰਹੀ ਹੈ। ਗੁਰਮੁਖਾਂ ਨੇ ਆਪਣੀ ਪਰਤਜ਼ਕ ਜੋਤ ਉਸ ਜੋਤੀ ਸਰੂਪ ਅਕਾਲ ਪੁਰਖ ਵਾਹਿਗੁਰੂ ਜੀ ਵਿਚ (ਮਿਲਾਈ) ਮਿਲਾ ਲਈ ਹੈ।

**ਪੂਰੈ ਗੁਰਿ ਸਮਝਾਇਆ; ਮਤਿ ਊਤਮ ਹੋਈ ॥**

ਹੇ ਭਾਈ! ਜਿੰਨ੍ਹਾਂ ਨੂੰ ਪੂਰਿਆਂ ਸਤਿਗੁਰਾਂ ਨੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਸਮਝਾਇਆ ਹੈ। ਉਹਨਾਂ ਦੀ ਵਿਸ਼ੇ ਵਿਸ਼ੈਣੀ (ਮਤਿ) ਬੁੱਧੀ ਉਲਟ ਕੇ (ਊਤਮ) ਉੱਤਮ, ਆਤਮ ਵਿਸ਼ੈਣੀ ਮਤ ਹੋ ਜਾਂਦੀ ਹੈ। **ਵਾ:** ਉਹਨਾਂ ਦੀ ਮਤ ਉੱਤਮ ਸਰੂਪ ਦੀ ਸਾਖਿਆਤਤਾ ਵਾਲੀ ਹੋ ਗਈ ਹੈ।

**ਅੰਤਰੁ ਸੀਤਲੁ ਸਾਂਤਿ ਹੋਇ; ਨਾਮੇ ਸੁਖੁ ਹੋਈ ॥੬॥**

ਫਿਰ ਉਹਨਾਂ ਗੁਰਮੁਖਾਂ ਦਾ (ਅੰਤਰੁ) ਅੰਦਰ ਭਾਵ ਹਿਰਦਾ ਸੀਤਲ ਨਾਮ ਦੇ ਜਪਣ ਕਰਕੇ ਸਾਂਤ (ਹੋਇ) ਹੋ ਗਿਆ ਹੈ ਅਤੇ ਨਾਮ ਕਰਕੇ ਹੀ ਉਹਨਾਂ ਨੂੰ ਸੁੱਖ ਦੀ ਪ੍ਰਾਪਤੀ (ਹੋਈ) ਹੋ ਗਈ ਹੈ।

**ਅਥਵਾ :** ਉਹਨਾਂ ਦੇ ਸਰੀਰ (ਅੰਤਰਿ) ਅੰਦਰ ਵੀ ਸੀਤਲ ਰੂਪ ਪ੍ਰਮੇਸਰ ਦਾ ਨਾਮ ਵੱਸ ਗਿਆ ਹੈ **ਵਾ:** ਉਹਨਾਂ ਦੇ ਅੰਦਰ ਤ੍ਰਿਸ਼ਨਾਂ ਦੀ ਨਵਿਰਤੀ ਹੋਣ ਕਰਕੇ ਸੀਤਲਤਾ ਦਾ ਵਾਸਾ ਹੋ ਗਿਆ ਹੈ, ਤੇ ਸਰੀਰ ਵੀ ਕਾਮ, ਕ੍ਰੋਧ ਆਦਿਕ ਦੀ ਨਵਿਰਤੀ ਕਰਕੇ ਸ਼ਾਂਤ ਹੋ ਗਿਆ ਹੈ ਅਤੇ ਉਹਨਾਂ ਨੂੰ ਨਾਮ ਜਪਣ ਕਰਕੇ ਸੁੱਖ ਸਰੂਪ ਦੀ ਪ੍ਰਾਪਤੀ ਹੋ ਗਈ ਹੈ।

## ਪੂਰਾ ਸਤਿਗੁਰੁ ਤਾਂ ਮਿਲੈ; ਜਾਂ ਨਦਰਿ ਕਰੇਈ ॥

ਹੇ ਭਾਈ! ਇਸ ਜੀਵ ਨੂੰ ਪੂਰਨ ਸਤਿਗੁਰੂ ਸਾਹਿਬ ਜੀ ਤਾਂ ਹੀ ਮਿਲਦੇ ਹਨ (ਜਾਂ) ਜੇ ਇਸਦੇ ਪੂਰਬਲੇ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਈਸ਼ਰ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇਈ) ਕਰ ਦੇਵੇ।

## ਕਿਲਵਿਖ ਪਾਪ ਸਭ ਕਟੀਅਹਿ; ਫਿਰਿ ਦੁਖੁ ਬਿਘਨੁ ਨ ਹੋਈ ॥੭॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲ ਕੇ ਚਾਰ ਪ੍ਰਕਾਰ ਦੇ ਬ੍ਰਾਹਮਣ, ਕੈਲੀ ਘਾਤ ਆਦਿਕ ਸਾਰੇ (ਕਿਲਵਿਖ) ਵੱਡੇ ਬਜਰ ਪਾਪ ਕੱਟੇ ਜਾਂਦੇ ਹਨ। ਜਿਸ ਕਰਕੇ ਫਿਰ ਜੰਮਣ-ਮਰਣ ਦਾ ਦੁੱਖ ਅਤੇ ਰਾਗ-ਦ੍ਵੈਸ਼ ਆਦਿਕ ਕੋਈ ਬਿਘਨ (ਨ ਹੋਈ) ਨਹੀਂ ਹੁੰਦਾ ਭਾਵ ਨਹੀਂ ਲੱਗਦਾ ਹੈ।

## ਅੰਗ : ੪੨੫

## ਆਪਣੈ ਹਥਿ ਵਡਿਆਈਆ; ਦੇ ਨਾਮੇ ਲਾਏ ॥

ਹੇ ਭਾਈ! ਮੇਰੇ ਅਕਾਲ ਪੁਰਖ ਵਾਹਿਗੁਰੂ ਜੀ ਨੇ ਸਾਰੀਆਂ ਵਡਿਆਈਆਂ ਆਪਣੇ ਹੱਥ ਵਿਚ ਭਾਵ ਆਪਣੇ ਅਧੀਨ ਹੀ ਰੱਖੀਆਂ ਹੋਈਆਂ ਹਨ, ਜਿੰਨ੍ਹਾਂ ਨੂੰ ਆਪਣੇ ਨਾਮ ਵਿਚ (ਲਾਏ) ਲਾ (ਦੇ) ਦਿੰਦਾ ਹੈ। ਉਨ੍ਹਾਂ ਨੂੰ ਇਹ ਵਡਿਆਈਆਂ ਬਖਸ਼ ਦਿੰਦਾ ਹੈ।

## ਨਾਨਕ, ਨਾਮੁ ਨਿਧਾਨੁ ਮਨਿ ਵਸਿਆ; ਵਡਿਆਈ ਪਾਏ ॥੮॥੪॥੨੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੇ ਮਨ ਵਿਚ ਨਾਮ ਦਾ (ਨਿਧਾਨੁ) ਖਜ਼ਾਨਾ ਵੱਸ ਗਿਆ ਹੈ, ਉਹ '**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**' ਰੂਪ ਵਡਿਆਈ ਨੂੰ (ਪਾਏ) ਪ੍ਰਾਪਤ ਕਰ ਲੈਂਦੇ ਹਨ।

## ਆਸਾ ਮਹਲਾ ੩ ॥

## ਸੁਣਿ ਮਨ, ਮੰਨਿ ਵਸਾਇ ਤੂੰ; ਆਪੇ ਆਇ ਮਿਲੈ ਮੇਰੇ ਭਾਈ ॥

ਹੇ ਮੇਰੇ ਭਾਈ! ਤੂੰ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ (ਸੁਣਿ) ਸੁਣਨਾ ਕਰ **ਵਾ:** ਸ੍ਰਵਣ ਦੇ ਛੇ ਚਿੰਨ੍ਹਾਂ ਕਰਕੇ ਸੁਣਨਾ ਕਰ ਅਤੇ ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਮਨ ਵਿਚ (ਮੰਨਿ) ਮੰਨਣ ਕਰ। ਫੇਰ ਸਜਾਤੀ ਬਿਰਤੀ ਦਾ ਪਰਵਾਹ ਤੇ ਵਿਜਾਤੀ ਬਿਰਤੀ ਦਾ ਤ੍ਰਿਸਕਾਰ ਕਰਕੇ ਨਿਧਿਆਸਣ ਦੁਆਰਾ ਹਿਰਦੇ ਵਿਚ (ਵਸਾਇ) ਵਸਾਉਣਾ ਕਰ। ਇਸ ਪ੍ਰਕਾਰ ਜਦੋਂ ਤੇਰਾ ਸ੍ਰਵਣ, ਮੰਨਣ ਤੇ ਨਿਧਿਆਸਣ ਪੱਕਾ ਹੋ ਜਾਵੇਗਾ ਤਾਂ ਤਤ ਤੂੰ ਦੇ ਸੰਸੋਧਨ ਦੁਆਰਾ ਪ੍ਰਮੇਸਰ ਤੈਨੂੰ (ਆਪੇ) ਆਪ ਹੀ ਹਿਰਦੇ ਵਿਚ (ਆਇ) ਆ ਕੇ (ਮਿਲੈ) ਮਿਲ ਪਵੇਗਾ।

**ਅਥਵਾ :** ਹੇ ਮੇਰੇ (ਭਾਈ) ਭਰਾਵਾ! ਤੂੰ ਮਹਾਰਾਜ ਦੇ ਨਾਮ ਨੂੰ ਕੰਨਾਂ ਦੁਆਰਾ ਸੁਣਿਆ ਕਰ, ਮਨ ਵਿਚ ਮੰਨਣ ਕਰਿਆ ਕਰ ਅਤੇ ਹਿਰਦੇ ਵਿਚ ਵਸਾਇਆ ਕਰ। ਫੇਰ ਅਕਾਲ ਪੁਰਖ ਵਾਹਿਗੁਰੂ ਤੈਨੂੰ ਆਪ ਹੀ ਆ ਕੇ ਮਿਲ ਪਵੇਗਾ।

## ਅਨਦਿਨੁ ਸਚੀ ਭਗਤਿ ਕਰਿ; ਸਚੈ ਚਿਤੁ ਲਾਈ ॥੧॥

ਹੇ ਭਾਈ! ਆਪਣੇ ਚਿਤ ਨੂੰ (ਸਚੈ) ਸਚੇ ਨਾਮ ਵਿਚ (ਲਾਈ) ਲਾ ਕਰਕੇ (ਅਨਦਿਨੁ) ਰਾਤ-ਦਿਨੇ ਪ੍ਰਮੇਸਰ ਦੀ ਸੱਚੀ ਭਗਤੀ ਕਰਨਾ ਕਰ।

ਨੋਟ : ਆਪਣੇ ਚਿਤ ਨੂੰ ਸੱਚੇ ਵਿਚ ਲਾਉਣਾ ਹੀ ਸੱਚੀ ਭਗਤੀ ਹੈ।

## ਏਕੋ ਨਾਮੁ ਧਿਆਇ ਤੂੰ; ਸੁਖੁ ਪਾਵਹਿ ਮੇਰੇ ਭਾਈ ॥

ਹੇ ਮੇਰੇ (ਭਾਈ) ਭਰਾਵਾ! (ਏਕੋ) ਇਕੋ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਧਿਆਇ) ਧਿਆਉਣਾ ਕਰ। ਜਿਸ ਕਰਕੇ ਤੂੰ ਸੁੱਖ ਪ੍ਰਾਪਤ ਕਰ ਲਵੇਂਗਾ।

## ਹਉਮੈ ਦੂਜਾ ਦੂਰਿ ਕਰਿ; ਵਡੀ ਵਡਿਆਈ ॥੧॥ ਰਹਾਉ ॥

ਹੇ ਭਾਈ! ਆਪਣੇ ਅੰਦਰੋਂ ਦੇਹ ਦੀ (ਹਉਮੈ) ਹੰਗਤਾ ਅਤੇ (ਦੂਜੈ) ਦ੍ਵੈਤ ਭਾਵ ਨੂੰ ਦੂਰ ਕਰ। ਜਿਸ ਕਰਕੇ ਤੈਨੂੰ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਰੂਪ ਵੱਡੀ ਵਡਿਆਈ ਪ੍ਰਾਪਤ ਹੋਵੇਗੀ।

## ਇਸੁ ਭਗਤੀ ਨੋ, ਸੁਰਿ ਨਰ ਮੁਨਿ ਜਨ ਲੋਚਦੇ; ਵਿਣੁ ਸਤਿਗੁਰ ਪਾਈ ਨ ਜਾਇ ॥

ਹੇ ਭਾਈ! ਆਪਾ ਭਾਵ ਮੇਟ ਕੇ ਵਾਹਿਗੁਰੂ ਵਿਚ ਮਿਲਣ ਰੂਪ ਇਸ ਸੱਚੀ ਭਗਤੀ ਨੂੰ **ਵਾ:** ਰਾਤ-ਦਿਨ ਸੱਚੇ ਪ੍ਰਮੇਸਰ ਵਿਚ ਚਿਤ ਲਾਉਣ ਰੂਪ ਇਸ ਸੱਚੀ ਭਗਤੀ (ਨੋ) ਨੂੰ (ਸੁਰਿ) ਦੇਵਤੇ, (ਨਰ) *ਜੰਗੀ ਦੇਵਤੇ, (ਮੁਨਿ) ਮੁਨੀ ਜਨ **ਵਾ:** (ਜਨ) ਭਗਤ ਆਦਿਕ ਸਾਰੇ ਹੀ (ਲੋਚਦੇ) ਚਾਹੁੰਦੇ ਹਨ। ਪਰ ਇਹ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਕਿਰਪਾ ਤੋਂ (ਵਿਣੁ) ਬਿਨਾਂ ਕਿਸੇ ਪਾਸੋਂ ਵੀ (ਪਾਈ) ਪ੍ਰਾਪਤ ਨਹੀਂ ਕੀਤੀ (ਜਾਇ) ਜਾਂਦੀ।

## ਪੰਡਿਤ ਪੜਦੇ ਜੋਤਿਕੀ; ਤਿਨ ਬੂਝ ਨ ਪਾਇ ॥੨॥

ਹੇ ਭਾਈ! ਪੰਡਿਤ ਲੋਕ ਸ਼ਾਸਤਰਾਂ ਨੂੰ ਪੜਦੇ ਹਨ ਅਤੇ (ਜੋਤਿਕੀ) ਜੋਤਸ਼ੀ ਲੋਕ ਜੋਤਸ਼ ਨੂੰ ਸੋਧਦੇ ਹਨ। ਪਰ (ਤਿਨ) ਉਹਨਾਂ ਨੇ ਵੀ ਸਚ ਸਰੂਪ ਦੀ (ਬੂਝ) ਸਮਝ ਨਹੀਂ (ਪਾਇ) ਪ੍ਰਾਪਤ ਕੀਤੀ।

## ਆਪੈ ਥੈ ਸਭੁ ਰਖਿਓਨੁ; ਕਿਛੁ ਕਹਣੁ ਨ ਜਾਈ ॥

ਹੇ ਭਾਈ! ਉਸ ਪ੍ਰਮੇਸਰ ਨੇ (ਸਭੁ) ਸਾਰਿਆਂ ਨੂੰ (ਆਪੈ) ਆਪਣੇ (ਥੈ) ਅਧੀਨ ਕਬਜੇ ਵਿਚ (ਰਖਿਓਨੁ) ਰਖਿਆ ਹੋਇਆ ਹੈ। **ਵਾ:** ਪ੍ਰਮੇਸਰ ਨੇ ਆਪ ਹੀ ਸਾਰਿਆਂ ਨੂੰ (ਥੈ) ਥਾਂ ਭਾਵ ਟਿਕਾਣੇ ਸਿਰ ਰੱਖਿਆ ਹੋਇਆ (ਥੈ) ਹੈ। ਜਿਸ ਕਰਕੇ ਉਸ ਦੇ ਅੱਗੇ ਕਿਸੇ ਤੋਂ (ਕਿਛੁ) ਕੁਝ ਵੀ ਨਹੀਂ (ਕਹਣੁ) ਕਿਹਾ (ਜਾਈ) ਜਾਂਦਾ। ਭਾਵ ਉਸ ਅੱਗੇ ਕਿਸੇ ਦਾ ਵੀ ਜੋਰ ਨਹੀਂ ਚੱਲਦਾ।

## ਆਪੇ ਦੇਇ ਸੁ ਪਾਈਐ; ਗੁਰਿ ਬੂਝ ਬੁਝਾਈ ॥੩॥

ਹੇ ਭਾਈ! ਜਿੰਨ੍ਹਾਂ ਨੂੰ ਮਹਾਰਾਜ (ਆਪੇ) ਆਪ ਹੀ ਗੁਰਾਂ ਦੁਆਰਾ ਬਖਸ਼ (ਦੇਇ) ਦਿੰਦੇ ਹਨ (ਸੁ) ਉਹ ਪੁਰਖ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਈਐ) ਪਾ ਲੈਂਦੇ ਹਨ। ਸਤਿਗੁਰੂ ਸਾਹਿਬ ਜੀ ਨੇ ਸਾਨੂੰ ਇਹ (ਬੂਝ) ਸਿਖਿਆ (ਬੁਝਾਈ) ਬੁਝਾ ਭਾਵ ਸਮਝਾ ਦਿੱਤੀ ਹੈ।

---

* **ਜੰਗੀ ਦੇਵਤੇ** : ਜਿਹੜੇ ਮਨੁੱਖ ਜੰਗ ਕਰਦੇ ਸ਼ਹੀਦ ਹੋ ਜਾਂਦੇ ਹਨ ਉਹਨਾਂ ਨੂੰ ਜੰਗੀ ਦੇਵਤੇ ਕਿਹਾ ਜਾਂਦਾ ਹੈ।

## ਜੀਅ ਜੰਤ ਸਭਿ ਤਿਸ ਦੇ; ਸਭਨਾ ਕਾ ਸੋਈ ॥

ਹੇ ਭਾਈ! ਜਿੰਨੇ ਵੀ ਬ੍ਰਹਮਾਂ ਤੋਂ ਲੈ ਕੇ ਮੱਛਰ ਤੱਕ ਛੋਟੇ-ਵੱਡੇ ਜੀਅ ਜੰਤ ਹਨ। **ਵਾ:** ਜਿੰਨ੍ਹੇ ਵੀ ਜੀਵਾਂ ਰੂਪ (ਜੰਤ) ਵਾਜੇ ਹਨ। (ਸਭਿ) ਸਾਰੇ (ਤਿਸ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਹੀ ਹਨ ਅਤੇ (ਸੋਈ) ਉਹ ਪ੍ਰਮੇਸਰ ਆਪ ਹੀ (ਸਭਨਾ) ਸਾਰਿਆਂ (ਕਾ) ਦਾ ਮਾਲਕ ਹੈ।

**ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥** *(ਅੰਗ : ੧੫੧)*

**ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ॥** *(ਅੰਗ : ੬੦੮)*

## ਮੰਦਾ ਕਿਸ ਨੋ ਆਖੀਐ; ਜੇ ਦੂਜਾ ਹੋਈ ॥੪॥

ਹੇ ਭਾਈ! ਮੰਦਾ ਸੰਕਲਪ ਕਰਕੇ, ਕਿਸ (ਨੋ) ਨੂੰ ਮੰਦਾ (ਆਖੀਐ) ਕਹੀਏ। (ਜੇ) ਜੇਕਰ ਕੋਈ (ਦੂਜਾ) ਦੂਸਰਾ (ਹੋਈ) ਹੋਵੇ ਤਾਂ ਹੀ ਮੰਦਾ ਕਹੀਏ। ਭਾਵ ਸਾਰਿਆਂ ਵਿਚ ਜੋਤੀ ਸਰੂਪ ਆਪ ਹੀ ਵਰਤ ਰਿਹਾ ਹੈ। ਇਸ ਲਈ ਕਿਸੇ ਨੂੰ ਵੀ ਮੰਦਾ ਨਹੀਂ ਕਿਹਾ ਜਾ ਸਕਦਾ।

## ਇਕੋ ਹੁਕਮੁ ਵਰਤਦਾ; ਏਕਾ ਸਿਰਿ ਕਾਰਾ ॥

ਹੇ ਭਾਈ! ਇਕ ਅਕਾਲ ਪੁਰਖ ਵਾਹਿਗੁਰੂ ਜੀ ਦਾ ਹੁਕਮ ਹੀ ਸਾਰਿਆਂ ਵਿਚ (ਵਰਤਦਾ) ਵਰਤ ਰਿਹਾ ਹੈ ਅਤੇ (ਏਕਾ) ਇਕੋ ਪ੍ਰਮੇਸਰ ਦੀ ਸਾਰਿਆਂ ਦੇ (ਸਿਰਿ) ਸਿਰ ਉਤੇ ਹੁਕਮ ਰੂਪ (ਕਾਰਾ) ਕਾਰ ਹੈ। **ਵਾ:** ਇਕੋ ਹੀ ਸਾਰੀ (ਸਿਰਿਕਾਰਾ) ਰੱਯਤ ਹੈ ਭਾਵ ਪਰਜਾ ਹੈ।

**ਨੋਟ :** 'ਸਿਰਿ' ਰਾਰੇ ਦੇ ਸਿਹਾਰੀ ਹੈ ਇਸ ਕਰਕੇ ਅਰਥ ਸਿਰ ਉੱਤੇ ਹੁਕਮ ਰੂਪ ਕਾਰ ਕਰਨਾ ਹੈ।

## ਆਪਿ ਭਵਾਲੀ ਦਿਤੀਅਨੁ; ਅੰਤਰਿ ਲੋਭੁ ਵਿਕਾਰਾ ॥੫॥

ਹੇ ਭਾਈ! ਜਿੰਨ੍ਹਾਂ ਦੇ (ਅੰਤਰਿ) ਅੰਦਰ ਲੋਭ ਤੇ ਕਾਮ ਆਦਿਕ ਵਿਕਾਰ ਹਨ। ਉਹਨਾਂ ਨੂੰ ਪ੍ਰਮੇਸਰ ਨੇ ਵਾਸ਼ਨਾ ਦੇ ਬੱਧੇ ਹੋਏ ਜਾਣ ਕੇ ਆਪ ਹੀ ਜੂਨਾਂ ਵਿਚ (ਭਵਾਲੀ) ਭੁਆਂਟਣੀ (ਦਿਤੀਅਨੁ) ਦੇ ਦਿੱਤੀ ਹੈ। **ਵਾ:** ਆਪ ਹੀ ਪ੍ਰਮੇਸਰ ਨੇ ਆਪਣੇ ਸਰੂਪ ਵੱਲੋਂ ਭੁਆਟਣੀ ਦੇ ਦਿੱਤੀ ਹੈ ਕਿ ਜਾਓ, ਜਾ ਕੇ ਜੂਨਾਂ ਵਿਚ ਹੀ ਭਰਮਦੇ ਫਿਰੋ।

## ਇਕ ਆਪੇ ਗੁਰਮੁਖਿ ਕੀਤਿਅਨੁ; ਬੂਝਨਿ ਵੀਚਾਰਾ ॥

ਹੇ ਭਾਈ! (ਇਕ) ਇਕਨਾਂ ਨੂੰ ਪ੍ਰਮੇਸਰ ਨੇ ਆਪ ਹੀ ਗੁਰਮੁਖ (ਕੀਤਿਅਨੁ) ਬਣਾਉਣਾ ਕੀਤਾ ਹੈ। ਜਿਹੜੇ ਗੁਰਾਂ ਦੇ ਪਾਸੋਂ ਤਤ ਸਰੂਪ ਦੀ (ਵੀਚਾਰਾ) ਵੀਚਾਰ ਨੂੰ (ਬੂਝਨਿ) ਪੁੱਛਦੇ ਹਨ।

## ਭਗਤਿ ਭੀ ਓਨਾ ਨੋ ਬਖਸੀਅਨੁ; ਅੰਤਰਿ ਭੰਡਾਰਾ ॥੬॥

ਫੇਰ ਪ੍ਰਮੇਸਰ ਨੇ ਉਹਨਾਂ ਗੁਰਮੁਖਾਂ (ਨੋ) ਨੂੰ ਆਪਣੀ ਭਾਉ ਭਗਤੀ ਵੀ (ਬਖਸੀਅਨੁ) ਬਖਸ ਦਿੱਤੀ ਹੈ ਅਤੇ ਹਿਰਦੇ ਅੰਦਰ ਭਗਤੀ ਦਾ, ਸ਼ੁਭ ਗੁਣਾਂ ਦਾ (ਭੰਡਾਰਾ) ਖਜ਼ਾਨਾ ਵੀ (ਬਖਸੀਅਨੁ) ਬਖਸ਼ ਦਿੱਤਾ ਹੈ।

## ਗਿਆਨੀਆ ਨੋ ਸਭੁ ਸਚੁ ਹੈ; ਸਚੁ ਸੋਝੀ ਹੋਈ ॥

ਹੇ ਭਾਈ! (ਗਿਆਨੀਆ) ਗਿਆਨਵਾਨਾਂ (ਨੋ) ਨੂੰ (ਸਭੁ) ਸਾਰਿਆਂ ਵਿਚ (ਸਚੁ) ਸਚਾ ਸਰੂਪ ਹੀ ਦਿੱਸਦਾ ਹੈ। ਕਿਉਂਕਿ ਉਹਨਾਂ ਨੂੰ ਸੱਚੇ ਨਾਮ ਕਰਕੇ ਸੱਚ ਦੀ (ਸੋਝੀ) ਗਿਆਤ (ਹੋਈ) ਹੋ ਗਈ ਹੈ।

**ਅਥਵਾ :** ਜਿਤਨੇ ਵੀ ਭਾਈ ਰਾਮਕੁਇਰ ਜੀ ਵਰਗੇ ਤਤ ਬੇਤੇ, ਭਾਈ ਬੁੱਢਾ ਸਾਹਿਬ ਜੀ ਵਰਗੇ ਜੀਵਨ ਮੁਕਤ, ਬ੍ਰਹਮ ਗਿਆਨੀ ਮਹਾਂਪੁਰਖ ਹੋਏ ਹਨ। ਉਹਨਾਂ ਨੂੰ ਸਭ ਕੁਝ ਸੱਚਾ ਹੀ ਪ੍ਰਤੀਤ ਹੁੰਦਾ ਹੈ। ਕਿਉਂਕਿ ਉਹਨਾਂ ਨੂੰ ਸੱਚ ਸਰੂਪ ਦੀ ਸੋਝੀ ਹੋ ਗਈ ਹੈ।

## ਓਇ ਭੁਲਾਏ ਕਿਸੈ ਦੇ ਨ ਭੁਲਨੀ; ਸਚੁ ਜਾਣਨਿ ਸੋਈ ॥੭॥

ਹੇ ਭਾਈ! ਜੇਕਰ ਕੋਈ ਪਰਮਾਦੀ, ਅਗਿਆਨੀ ਪੁਰਸ਼ ਪਦਾਰਥਾਂ ਦਾ ਲਾਲਚ ਦੇ ਕੇ ਜਾਂ ਕਰਾਮਾਤਾਂ ਦਿਖਾ ਕੇ ਉਹਨਾਂ ਨੂੰ ਭੁਲਾਉਣਾ ਚਾਹੇ ਤਾਂ (ਓਇ) ਉਹ ਕਿਸੇ ਦੇ ਭੁਲਾਏ ਹੋਏ (ਭੁਲਨੀ) ਭੁੱਲਦੇ ਨਹੀਂ ਹਨ। ਕਿਉਂਕਿ (ਸੋਈ) ਉਹ ਸੱਚੇ ਨੂੰ (ਜਾਣਨਿ) ਜਾਣਦੇ ਹਨ। **ਵਾ:** ਉਹ (ਸੋਈ) ਉਸ ਸੱਚੇ ਪ੍ਰਮੇਸਰ ਦਾ ਰੂਪ ਹੀ ਹੋ ਗਏ ਹਨ।

## ਘਰ ਮਹਿ ਪੰਚ ਵਰਤਦੇ; ਪੰਚੇ ਵੀਚਾਰੀ ॥

ਹੇ ਭਾਈ! ਸਾਰਿਆਂ ਦੇ ਸਰੀਰ ਰੂਪ ਘਰ ਵਿਚ ਪੰਜ ਗਿਆਨ ਇੰਦਰੇ ਵਰਤਦੇ ਹਨ। ਪਰ ਸਾਰੇ ਇੰਨ੍ਹਾਂ ਨੂੰ ਕਾਮਾਦਿਕ ਪੰਜੇ ਵਿਕਾਰਾਂ ਵਿਚ **ਵਾ:** ਸ਼ਬਦ ਸਪਰਸ਼ ਆਦਿਕ ਪੰਜੇ ਵਿਸ਼ਿਆਂ ਵਿਚ ਹੀ ਲਾਉਂਦੇ ਹਨ। **ਵਾ:** ਮਨਮੁਖਾਂ ਦੇ (ਪੰਚ) ਪੰਜੇ ਗਿਆਨ ਇੰਦਰੇ ਸੰਸਾਰ ਰੂਪ ਘਰ ਵਿਚ ਹੀ ਵਰਤਦੇ ਹਨ।

**ਅਖੀ ਵੇਖਿ ਨਾ ਰਜੀਆ ਬਹੁ ਰੰਗ ਤਮਾਸੇ ॥...**

**ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ ॥੯॥** *(ਵਾਰ ੨੭, ਪਾਉੜੀ ੯)*

ਪਰ ਗੁਰਮੁਖਾਂ ਦੇ (ਪੰਚ) ਪੰਜੇ ਗਿਆਨ ਇੰਦਰੇ ਸਾਧਸੰਗਤ ਰੂਪ ਘਰ ਵਿਚ ਵਰਤਦੇ ਹਨ। ਕਿਉਂਕਿ ਉਹਨਾਂ ਨੇ ਆਪਣੇ ਗਿਆਨ ਇੰਦਰਿਆਂ ਨੂੰ ਸਤ, ਸੰਤੋਖ, ਦਇਆ, ਧਰਮ, ਵੀਚਾਰ ਪੰਜੇ ਸ਼ੁੱਭ ਗੁਣਾਂ ਵਾਲੇ ਬਣਾ ਲਏ ਹਨ। ਭਾਵ ਉਹਨਾਂ ਨੇ ਆਪਣੇ ਇੰਦਰੇ ਔਗੁਣਾਂ ਵੱਲੋਂ ਹਟਾ ਲਏ ਹਨ।

**ਅਥਵਾ :** ਗੁਰਮੁਖਾਂ ਦੇ ਸਰੀਰ ਰੂਪ ਘਰ ਵਿਚ ਜੋ ਪੰਜ ਗਿਆਨ ਇੰਦਰੇ ਵਰਤਦੇ ਹਨ, ਉਹ ਪੰਜੇ ਵੀਚਾਰੀ ਹਨ, ਭਾਵ ਵਿਚਾਰ ਵਾਲੇ ਹਨ ਆਗਿਆਤ ਨਹੀਂ ਹਨ।

**ਅਥਵਾ :** ਜੋ ਸਤ, ਸੰਤੋਖ, ਦਇਆ, ਧਰਮ, ਵੀਚਾਰ ਪੰਜੇ ਸ਼ੁੱਭ ਗੁਣ ਹਨ, ਉਹ (ਪੰਚ) ਗੁਰਮੁਖਾਂ ਦੇ ਹਿਰਦੇ ਰੂਪ ਘਰ ਵਿਚ ਵਰਤ ਰਹੇ ਹਨ।

**ਅਥਵਾ :** ਗੁਰਮੁਖ ਜਨਾਂ ਦੇ ਪੰਜੇ ਗਿਆਨ ਇੰਦ੍ਰੇ ਸਰੂਪ ਰੂਪ ਘਰ ਦੇ ਚਿੰਤਨ ਵਿਚ ਹੀ ਵਰਤਦੇ ਹਨ ਅਤੇ ਉਹਨਾਂ ਨੇ (ਪੰਚੇ) ਪੰਜੇ ਗਿਆਨ ਇੰਦਰੇ ਵੀਚਾਰ ਵਿਚ ਲਾਏ ਹੋਏ ਹਨ। ਯਥਾ:

**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥** *(ਅੰਗ : ੫੧੭)*

**ਅਥਵਾ :** ਜੋ ਪੰਜੇ ਕਾਮ ਆਦਿਕ ਸਰੀਰ ਰੂਪ ਘਰ ਵਿਚ ਨਿਵਾਸ ਕਰਦੇ ਹਨ, ਗੁਰਮੁਖ ਜਨ ਉਹਨਾਂ ਪੰਜਾਂ ਨੂੰ ਵਿਚਾਰ ਪੂਰਵਕ ਸੰਸਾਰ ਵਿਚ ਵਰਤਦੇ ਹਨ।

**ਅਥਵਾ :** (ਪੰਚ) ਸੰਤ ਜਨ ਭਗਤੀ ਰੂਪ ਘਰ ਵਿਚ ਹੀ ਵਰਤਦੇ ਹਨ ਅਤੇ ਉਹਨਾਂ ਨੇ (ਪੰਚੇ) ਪੰਜੇ ਗਿਆਨ ਇੰਦਰੇ ਗਿਆਨ ਦੀ ਵੀਚਾਰ ਵਿਚ ਲਾਏ ਹੋਏ ਹਨ।

**ਅਥਵਾ :** ਬ੍ਰਹਮ ਗਿਆਨੀ (ਪੰਚ) ਚੇਤਨ ਸਰੂਪ ਬ੍ਰਹਮ ਨੂੰ (ਘਰ) ਹਿਰਦੇ ਵਿਚ ਹੀ ਵਰਤਦਾ ਹੋਇਆ ਜਾਣਦੇ ਹਨ। **ਵਾ:** ਉਹ ਹਰ ਵਕਤ ਚੇਤਨ ਸਰੂਪ ਵਿਚ ਹੀ ਵਰਤਦੇ ਰਹਿੰਦੇ ਹਨ। **ਵਾ:** ਉਹ ਹਿਰਦੇ ਰੂਪ ਘਰ ਦੇ ਅੰਦਰ ਪੰਜਾਂ ਤੱਤਾਂ ਦੀ ਧਾਰਨਾ ਸਹਿਤ ਹੋ ਕੇ ਵਰਤਦੇ ਹਨ ਭਾਵ ਪਾਣੀ ਦੀ ਨਿਆਈਂ ਪਵਿੱਤਰ, ਪੌਣ ਦੀ ਨਿਆਈਂ ਨਿਰਲੇਪ, ਅਕਾਸ਼ ਦੀ ਨਿਆਈਂ ਨਿਰਖੋਭ, ਅੱਗ ਦੀ ਨਿਆਈਂ ਪ੍ਰਕਾਸ਼ਮਯ ਤੇ ਧਰਤੀ ਦੀ

ਨਿਆਈਂ ਖਿਮਾ ਵਾਲੇ ਹੋ ਕੇ ਰਹਿੰਦੇ ਹਨ ਅਤੇ ਪੰਜੇ ਤੱਤਾਂ ਦੀ ਧਾਰਨਾ ਨੂੰ ਵਿਚਾਰਨ ਵਿਚ ਹੀ ਜੁੜੇ ਰਹਿੰਦੇ ਹਨ।

## ਨਾਨਕ, ਬਿਨੁ ਸਤਿਗੁਰ ਵਸਿ ਨ ਆਵਨੀ; ਨਾਮਿ ਹਉਮੈ ਮਾਰੀ ॥੮॥੫॥੨੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਰੀਰ ਰੂਪ ਘਰ ਵਿਚ ਵਰਤਣ ਵਾਲੇ ਜਿਹੜੇ ਪੰਜੇ ਕਾਮ, ਕ੍ਰੋਧ ਆਦਿਕ ਵਿਕਾਰ ਹਨ। ਇਹ ਸਤਿਗੁਰੂ ਸਾਹਿਬ ਜੀ ਤੋਂ ਬਿਨਾਂ ਕਿਸੇ ਤੋਂ ਵੀ ਵੱਸ ਵਿਚ ਨਹੀਂ (ਆਵਨੀ) ਆਉਂਦੇ, ਪਰ ਜਿਹੜੇ ਪ੍ਰੇਮੀ ਜਨ ਨਾਮ ਜਪਣ ਵਾਲੇ ਹਨ। ਉਹਨਾਂ ਦੀ ਹਉਮੈ ਨੂੰ ਸਤਿਗੁਰੂ ਸਾਹਿਬ ਜੀ ਮਾਰ ਦਿੰਦੇ ਹਨ। ਜਿਸ ਕਰਕੇ ਉਹ ਪੰਜਾਂ ਨੂੰ ਵੱਸ ਵਿਚ ਕਰਕੇ ਸਤ, ਸੰਤੋਖ ਆਦਿਕ ਸੁਭ ਗੁਣਾਂ ਦੀ ਵਿਚਾਰ ਵਿਚ ਵਰਤਦੇ ਹਨ।

## ਆਸਾ ਮਹਲਾ ੩ ॥

## ਘਰੈ ਅੰਦਰਿ ਸਭੁ ਵਥੁ ਹੈ; ਬਾਹਰਿ ਕਿਛੁ ਨਾਹੀ ॥

ਹੇ ਭਾਈ! (ਘਰੈ) ਸਰੀਰ ਰੂਪ ਘਰ ਅੰਦਰ **ਵਾ:** ਈਸ਼ਰ ਦੇ ਬ੍ਰਹਮੰਡ ਰੂਪ ਘਰ ਅੰਦਰ **ਵਾ:** ਹਿਰਦੇ ਰੂਪ ਘਰ ਅੰਦਰ **ਵਾ:** ਸਾਧਸੰਗਤ ਰੂਪ ਘਰ ਵਿਚ ਹੀ (ਸਭੁ) ਸਾਰੀਆਂ (ਵਥੁ) ਵਸਤੂਆਂ ਹਨ। ਇਸ ਲਈ ਕਿਸੇ ਨੂੰ ਬਾਹਰੋਂ (ਕਿਛੁ) ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ।

**ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਭਾਈ॥** *(ਅੰਗ : ੪੨੫)*

**ਇਸੁ ਦੇਹੀ ਵਿਚਿ ਸਭ ਵਥੁ ਪਾਈ॥** *(ਅੰਗ : ੧੦੬੪)*

**ਪ੍ਰਸ਼ਨ :** ਇਹ ਦਾਤ ਕਿਥੋਂ ਪ੍ਰਾਪਤ ਹੁੰਦੀ ਹੈ?

## ਗੁਰ ਪਰਸਾਦੀ ਪਾਈਐ; ਅੰਤਰਿ ਕਪਟ ਖੁਲਾਹੀ ॥੧॥

**ਉੱਤਰ :** ਹੇ ਭਾਈ! ਜਿੰਨ੍ਹਾਂ ਦੇ (ਅੰਤਰਿ) ਅੰਦਰੋਂ ਮਹਾਰਾਜ ਸਾਹਿਬ ਜੀ ਨੇ ਪੰਜਾਂ ਕੋਸ਼ਾਂ ਦੇ ਤਖਤੇ **ਵਾ:** ਆਸਾ-ਅੰਦੇਸਾਂ ਦੇ (ਕਪਟ) ਤਖਤੇ (ਖੁਲਾਹੀ) ਖੋਲ੍ਹ ਦਿੱਤੇ ਹਨ। **ਵਾ:** ਜਿੰਨ੍ਹਾਂ ਦੇ ਕਪਟ ਰੂਪ ਤਖਤੇ ਭਗਤੀ ਦੁਆਰਾ ਖੋਲ੍ਹ ਦਿੱਤੇ ਹਨ। **ਵਾ:** ਜਿੰਨ੍ਹਾਂ ਦੇ ਪ੍ਰਾਣਾਯਾਮ ਦੁਆਰਾ ਛੇ ਚੱਕਰਾਂ ਦੇ (ਕਪਟ) ਤੱਖਤੇ ਖੁਲ ਗਏ ਹਨ। ਉਹਨਾਂ ਨੇ ਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ ਆਪਣੇ ਅੰਦਰੋਂ ਹੀ ਅੰਮ੍ਰਿਤ ਨਾਮ ਦੀ ਦਾਤ ਨੂੰ ਪ੍ਰਾਪਤ ਕਰ ਲਿਆ ਹੈ।

## ਸਤਿਗੁਰ ਤੇ, ਹਰਿ ਪਾਈਐ; ਭਾਈ ॥

ਹੇ (ਭਾਈ) ਭਰਾਵੋ! ਸਤਿਗੁਰਾਂ ਦੀ ਕਿਰਪਾ ਦੁਆਰਾ ਅਕਾਲ ਪੁਰਖ ਵਾਹਿਗੁਰੂ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ।

## ਅੰਤਰਿ ਨਾਮੁ ਨਿਧਾਨੁ ਹੈ; ਪੂਰੈ ਸਤਿਗੁਰਿ ਦੀਆ ਦਿਖਾਈ ॥੧॥ ਰਹਾਉ ॥

ਸਾਰਿਆਂ ਦੇ (ਅੰਤਰਿ) ਅੰਦਰ ਨਾਮ ਦਾ (ਨਿਧਾਨੁ) ਖਜ਼ਾਨਾ ਹੈ ਭਾਵ ਅਜਪਾ ਜਾਪ ਸਾਰਿਆਂ ਦੇ ਅੰਦਰ ਹੁੰਦਾ ਹੈ। ਜਿਸ ਦੀ ਪਛਾਣ ਤੋਂ ਬਿਨਾਂ ਸਾਰੇ ਹੀ ਜੰਮਦੇ-ਮਰਦੇ ਰਹਿੰਦੇ ਹਨ। ਪਰ (ਪੂਰੈ) ਪੂਰਨ ਸਤਿਗੁਰੂ ਸਾਹਿਬ ਜੀ ਨੇ ਉਸ ਨਾਮ ਦੇ ਖਜ਼ਾਨੇ ਨੂੰ ਹਿਰਦੇ ਵਿਚੋਂ ਹੀ ਪਰਗਟ ਕਰਕੇ (ਦਿਖਾਈ) ਦਿਖਾ (ਦੀਆ) ਦਿੱਤਾ ਹੈ।

## ਹਰਿ ਕਾ ਗਾਹਕੁ ਹੋਵੈ, ਸੋ ਲਏ; ਪਾਏ ਰਤਨੁ ਵੀਚਾਰਾ ॥

ਹੇ ਭਾਈ! ਸਾਰੀਆਂ ਵਿੱਦਿਆ, ਸਾਰੇ ਗੁਣ ਸਰੀਰ ਵਿਚ ਹੀ ਹਨ। ਪਰ ਜੋ (ਹਰਿ) ਹਰੀ ਪ੍ਰਮੇਸਰ ਦੀ ਪ੍ਰਾਪਤੀ ਦਾ (ਗਾਹਕੁ) ਖਰੀਦਦਾਰ ਭਾਵ ਅਧਿਕਾਰੀ (ਹੋਵੈ) ਹੁੰਦਾ ਹੈ। (ਸੋ) ਉਹ ਨਾਮ ਰੂਪ ਸੌਦੇ ਨੂੰ ਪ੍ਰਾਪਤ ਕਰ (ਲਏ) ਲੈਂਦਾ ਹੈ ਅਤੇ ਗੁਰਾਂ ਦੇ ਸਬਦ ਦੁਆਰਾ ਵੀਚਾਰ ਰੂਪ ਰਤਨ ਪ੍ਰਾਪਤ ਕਰਦਾ ਹੈ। **ਵਾ:** ਵਿਵੇਕ-ਵੈਰਾਗ ਤੇ ਪ੍ਰੋਖ-ਅਪ੍ਰੋਖ ਗਿਆਨ ਰੂਪ ਰਤਨ ਪ੍ਰਾਪਤ ਕਰ ਲੈਂਦਾ ਹੈ। **ਵਾ:** ਉਹ ਰਤਨ ਰੂਪ ਬ੍ਰਹਮ ਦੀ ਵੀਚਾਰ ਪ੍ਰਾਪਤ ਕਰ ਲੈਂਦਾ ਹੈ।

## ਅੰਦਰੁ ਖੋਲੈ ਦਿਬ ਦਿਸਟਿ; ਦੇਖੈ ਮੁਕਤਿ ਭੰਡਾਰਾ ॥੨॥

ਹੇ ਭਾਈ! ਜਦੋਂ ਗੁਰੂ ਸਾਹਿਬ ਜੀ ਅੰਦਰੋਂ ਹਉਮੈ ਦੇ ਪੜਦੇ ਨੂੰ (ਖੋਲੈ) ਖੋਲ ਦਿੰਦੇ ਹਨ ਤਾਂ ਉਦੋਂ ਜੀਵ ਦੀ (ਦਿਬ ਦਿਸਟਿ) ਵੱਡੀ ਦ੍ਰਿਸ਼ਟੀ ਜਾਗ ਪੈਂਦੀ ਹੈ।

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥** *(ਅੰਗ : ੬੯੫)*

ਭਾਵ ਜਿਹੜੀ ਚੀਜ ਬ੍ਰਹਮੰਡ ਵਿਚ ਹੈ, ਉਹ ਵਸਤੂ ਇਕ ਦੇਹ ਵਿਚ ਹੀ ਦਿਸਣ ਲੱਗ ਪੈਂਦੀ ਹੈ ਅਤੇ ਉਹ ਸਲੋਕ, ਸਮੀਪ, ਸਰੂਪ, ਸਾਯੁਜ, ਕੈਵਲਯ, ਮੋਖ, ਜੀਵਨ ਮੋਖ, ਵਿਦੇਹ ਮੋਖ ਆਦਿਕ ਸਾਰੀਆਂ ਮੁਕਤੀਆਂ ਦੇ ਭੰਡਾਰੇ ਨੂੰ ਅੰਦਰੋਂ ਹੀ ਵੇਖ ਲੈਂਦਾ ਹੈ।

**ਅਥਵਾ :** ਜਦੋਂ ਅੰਦਰ ਇੜਾ, ਪਿੰਗਲਾ ਤੇ ਸੁਖਮਨਾ ਤਿੰਨਾਂ ਦੀ ਤ੍ਰਿਕੁਟੀ (ਖੋਲੈ) ਖੁੱਲ੍ਹ ਜਾਂਦੀ ਹੈ ਤਾਂ ਉਦੋਂ ਦਸਵੇਂ ਦੁਆਰ ਵਿਚ ਦਿਬ ਦ੍ਰਿਸ਼ਟੀ ਹੋ ਜਾਂਦੀ ਹੈ। ਫਿਰ ਸਾਰੀ ਦੁਨੀਆਂ ਦਾ ਵਰਤਾਰਾ ਸਮਾਧੀ ਵਿਚ ਹੀ ਦਿਸਣ ਲੱਗ ਪੈਂਦਾ ਹੈ ਅਤੇ ਗੁਰਾਂ ਦੀ ਕਿਰਪਾ ਕਰਕੇ ਮੁਕਤੀ ਦਾ ਭੰਡਾਰਾ ਜੋ ਗਿਆਨ ਹੈ। ਉਸ ਨੂੰ ਦੇਖ ਲਈਦਾ ਹੈ ਭਾਵ ਪ੍ਰਾਪਤ ਕਰ ਲਈਦਾ ਹੈ।

## ਅੰਦਰਿ ਮਹਲ ਅਨੇਕ ਹਹਿ; ਜੀਉ ਕਰੇ ਵਸੇਰਾ ॥

ਹੇ ਭਾਈ! ਜਿਸ ਸਰੀਰ ਦੇ ਅੰਦਰ ਬ੍ਰਹਿਮੰਡ ਦੇ ਵਾਂਗ ਹੀ (ਅਨੇਕ) ਅਣਗਣਿਤ ਖੰਡਾਂ-ਬ੍ਰਹਿਮੰਡਾਂ ਦੇ (ਮਹਲ) ਅਕਾਰ (ਹਹਿ) ਹਨ। **ਵਾ:** ਜਿਸ ਸਰੀਰ ਦੇ ਅੰਦਰ ੭੨ ਕੋਠੜੀਆਂ ਰੂਪ ਅਨੇਕਾਂ ਮਹਿਲ ਬਣੇ ਹੋਏ ਹਨ। **ਵਾ:** ਜਿਸ ਸੰਸਾਰ ਦੇ ਅੰਦਰ ਸਰੀਰਾਂ ਰੂਪ ਅਨੇਕਾਂ ਮਹਿਲ ਬਣੇ ਹੋਏ ਹਨ। ਉਸ ਦੇ ਅੰਦਰ ਇਹ ਜੀਵ (ਵਸੇਰਾ) ਵੱਸਣਾ ਕਰਦਾ ਹੈ।

**ਅਥਵਾ :** ਜਿਸ ਮਹੱਲ ਰੂਪ ਬ੍ਰਹਮ ਦੇ ਇਕ-ਇਕ ਰੋਮ ਅੰਦਰ (ਅਨੇਕ) ਅਣਗਿਣਤ ਹੀ ਖੰਡਾਂ-ਬ੍ਰਹਿਮੰਡਾਂ ਦੇ ਆਕਾਰ ਹਨ **ਵਾ:** ਜਿਹੜਾ ਬ੍ਰਹਮ ਪ੍ਰਮੇਸਰ ਅਨੇਕਾਂ ਸਰੀਰਾਂ ਰੂਪ ਮਹੱਲਾਂ ਵਿਚ ਇਕ ਆਪ ਹੀ ਵਾਸਾ ਕਰ ਰਿਹਾ ਹੈ। ਇਹ ਜੀਵ ਗੁਰਾਂ ਦੁਆਰਾ ਦਿਬ ਦ੍ਰਿਸ਼ਟੀ ਨੂੰ ਪ੍ਰਾਪਤ ਕਰਕੇ ਉਸ ਬ੍ਰਹਮ ਰੂਪ ਮਹੱਲ ਵਿਚ ਹੀ ਵਾਸਾ ਕਰ ਲੈਂਦਾ ਹੈ। ਭਾਵ ਬ੍ਰਹਮ ਚੇਤਨ ਵਿਚ ਅਭੇਦ ਹੋ ਜਾਂਦਾ ਹੈ।

**ਅਥਵਾ :** ਜਿਸ ਤਰ੍ਹਾਂ ਲਹੂ ਦੇ ਇਕ ਤੁਪਕੇ ਅੰਦਰ ਅਨੇਕਾਂ ਜੀਵ ਹੁੰਦੇ ਹਨ, ਤਿਵੇਂ ਹੀ ਇਕ (ਮਹਲ) ਸਰੀਰ ਦੇ ਅੰਦਰ ਵੀ ਅਨੇਕਾਂ ਜੀਵ ਵਾਸਾ ਕਰਦੇ ਹਨ। **ਵਾ:** ਤਿਵੇਂ ਹੀ ਵੈਰਾਟ ਰੂਪ ਪ੍ਰਮੇਸਰ ਅੰਦਰ ਅਨੇਕਾਂ ਜੀਵ ਵੱਸਦੇ ਹਨ।

**ਅਥਵਾ :** ਸਰੀਰ ਦੇ ਅੰਦਰ ਅਨੇਕਾਂ ਹੀ ਭਾਵ ੬੮ (ਮਹਲ) ਅਸਥਾਨ ਮੰਨੇ ਹਨ, ਜਿੰਨ੍ਹਾਂ ਵਿੱਚੋਂ ਕੋਈ ਹਾਸੇ ਦਾ ਅਤੇ

ਕੋਈ ਰੋਣ ਦਾ ਅਸਥਾਨ ਹੈ। ਜਿਨ੍ਹਾਂ-ਜਿਨ੍ਹਾਂ ਅਸਥਾਨਾਂ 'ਤੇ ਜੀਵ ਵਸਦਾ ਹੈ, ਉਹੋ ਜਿਹਾ ਹੀ ਹੋ ਜਾਂਦਾ ਹੈ। ਅਰਥਾਤ ਕਦੇ ਵਿਕਾਰੀ ਹੋ ਜਾਂਦਾ ਹੈ ਅਤੇ ਕਦੇ ਭਲਾ ਮਾਣਸ ਬਣ ਜਾਂਦਾ ਹੈ ਆਦਿ।

**ਅਥਵਾ :** ਸੰਸਾਰ ਰੂਪ ਮਹਲ ਅੰਦਰ ਅਨੇਕਾਂ ਸੁਭਾਵਾਂ ਵਾਲੇ ਪ੍ਰਾਣੀ ਹਨ। ਉਨ੍ਹਾਂ ਵਿੱਚੋਂ ਜਿਨ੍ਹਾਂ ਦੀ ਸੰਗਤ ਵਿੱਚ ਜੀਵ ਵਾਸਾ ਕਰਦਾ ਹੈ, ਉਹਨਾਂ ਵਰਗਾ ਹੀ ਹੋ ਜਾਂਦਾ ਹੈ।

## ਮਨ ਚਿੰਦਿਆ ਫਲੁ ਪਾਇਸੀ; ਫਿਰਿ ਹੋਇ ਨ ਫੇਰਾ ॥੩॥

ਹੇ ਭਾਈ! ਉਹ ਗੁਰਮੁਖ ਪੁਰਖ ਜੋ ਪਿੱਛੇ ਮਨ ਵਿਚ ਚਿਤਵਨੀ ਕਰਦਾ ਸੀ, ਉਹੋ ਹੀ ਫਲ (ਪਾਇਸੀ) ਪ੍ਰਾਪਤ ਕਰਦਾ ਸੀ। **ਵਾ:** ਜੋ ਅੱਗੇ ਨੂੰ ਮਨ ਵਿਚ ਚਿਤਵਨੀ ਕਰੇਗਾ, ਉਹੋ ਹੀ ਫਲ ਪ੍ਰਾਪਤ ਕਰੇਗਾ **ਵਾ:** ਜੋ ਹੁਣ ਮਨ ਵਿਚ ਚਿਤਵਨੀ ਕਰਦਾ ਹੈ। ਉਹੋ ਹੀ ਫਲ ਪ੍ਰਾਪਤ ਕਰਦਾ ਹੈ ਅਤੇ ਫੇਰ ਉਸਦਾ ਚੌਰਾਸੀ ਲੱਖ ਜੂਨਾਂ ਵਿਚ (ਫੇਰਾ) ਗੇੜਾ ਨਹੀਂ (ਹੋਇ) ਹੁੰਦਾ, ਭਾਵ ਮੁਕਤ ਹੋ ਜਾਂਦਾ ਹੈ।

## ਪਾਰਖੀਆ ਵਥੁ ਸਮਾਲਿ ਲਈ; ਗੁਰ ਸੋਝੀ ਹੋਈ ॥

ਹੇ ਭਾਈ! (ਪਾਰਖੀਆ) ਪਰਖਣ ਵਾਲੇ ਤਤ ਬੇਤੇ, ਬ੍ਰਹਮ ਗਿਆਨੀਆਂ ਨੇ ਸਤਿਗੁਰਾਂ ਦੇ ਪਾਸੋਂ ਬ੍ਰਹਮ ਵਿਦਿਆ ਰੂਪ (ਵਥੁ) ਵਸਤੂ **ਵਾ:** ਆਤਮਾਨੰਦ ਰੂਪ ਵਸਤੂ (ਸਮਾਲਿ) ਸੰਭਾਲ ਲਈ ਹੈ ਅਤੇ ਉਹਨਾਂ ਨੂੰ ਸਤਿਗੁਰੂ ਦੁਆਰਾ ਇਹ (ਸੋਝੀ) ਗਿਆਤ ਹੋ ਗਈ ਹੈ ਕਿ ਇਕ ਭਗਤੀ ਰੂਪ ਵਸਤੂ ਹੀ ਸਾਡੇ ਗ੍ਰਹਿਣ ਕਰਨੇ ਯੋਗ ਹੈ।

## ਨਾਮੁ ਪਦਾਰਥੁ ਅਮੁਲੁ ਸਾ; ਗੁਰਮੁਖਿ ਪਾਵੈ ਕੋਈ ॥੪॥

ਹੇ ਭਾਈ! ਇਹ ਨਾਮ ਰੂਪ ਪਦਾਰਥ (ਅਮੁਲੁ) ਅਮੋਲਕ (ਸਾ) ਸੀ। ਭਾਵ ਪਦਾਰਥਾਂ ਕਰਕੇ ਕਿਤਿਓਂ ਵੀ ਮੁੱਲ ਨਹੀਂ ਮਿਲਦਾ।

**ਕੰਚਨ ਸਿਉ ਪਾਈਐ ਨਹੀ ਤੋਲਿ ॥** *(ਅੰਗ : ੩੨੭)*

ਇਸ ਨੂੰ ਗੁਰਮੁਖਾਂ ਦੀ ਸੰਗਤ ਕਰਕੇ ਕੋਈ ਵਿਰਲਾ ਪੁਰਖ ਹੀ (ਪਾਵੈ) ਪ੍ਰਾਪਤ ਕਰਦਾ ਹੈ। ਨਹੀਂ ਤਾਂ ਸਾਰੀ ਸ੍ਰਿਸ਼ਟੀ ਪਦਾਰਥਾਂ ਵਿਚ ਹੀ ਫਸੀ ਰਹਿੰਦੀ ਹੈ।

## ਬਾਹਰੁ ਭਾਲੇ, ਸੁ ਕਿਆ ਲਹੈ; ਵਥੁ ਘਰੈ ਅੰਦਰਿ ਭਾਈ ॥

ਹੇ (ਭਾਈ) ਭਰਾਵੋ! ਜਿਹੜਾ ਮਨੁੱਖ ਸੰਸਾਰ ਵਿਚ ਬਾਹਰਮੁਖ ਬਿਰਤੀ ਕਰਕੇ (ਭਾਲੇ) ਭਾਲਦਾ ਹੈ (ਸੁ) ਉਹ ਸੰਸਾਰ ਰੂਪ ਜੰਗਲ ਵਿਚੋਂ (ਕਿਆ) ਕੀ (ਲਹੈ) ਲੈ ਲਵੇਗਾ। ਭਾਵ ਉਸ ਨੂੰ ਕੁਝ ਵੀ ਪ੍ਰਾਪਤ ਨਹੀਂ ਹੋਣਾ, ਕਿਉਂਕਿ ਅਕਾਲ ਪੁਰਖ ਵਾਹਿਗੁਰੂ ਜੀ ਨੇ ਸਾਰੀਆਂ (ਵਥੁ) ਵਸਤੂਆਂ (ਘਰੈ) ਹਿਰਦੇ ਰੂਪ ਘਰ ਦੇ ਅੰਦਰ ਹੀ ਰੱਖੀਆਂ ਹੋਈਆਂ ਹਨ। **ਵਾ:** ਆਤਮਾਨੰਦ ਰੂਪ ਵਸਤੂ ਸਾਧਸੰਗਤ ਰੂਪ ਘਰ **ਵਾ:** (ਘਰੈ) ਅੰਤਹਕਰਣ ਰੂਪ ਘਰ ਵਿਚ ਹੀ ਰੱਖੀ ਹੋਈ ਹੈ।

## ਭਰਮੇ ਭੂਲਾ ਸਭੁ ਜਗੁ ਫਿਰੈ; ਮਨਮੁਖਿ ਪਤਿ ਗਵਾਈ ॥੫॥

ਪਰ ਇਹ ਸਾਰਾ (ਜਗੁ) ਸੰਸਾਰ (ਭਰਮੇ) ਭਰਮ ਵਿਚ (ਭੂਲਾ) ਭੁੱਲਾ ਹੋਇਆ ਚੌਰਾਸੀ ਦੇ ਗੇੜੇ ਵਿਚ ਹੀ (ਫਿਰੈ) ਤੁਰਿਆ ਫਿਰਦਾ ਰਹਿੰਦਾ ਹੈ। ਇਸ ਕਰਕੇ ਮਨਮੁਖ ਪੁਰਸ਼ ਨੇ ਪ੍ਰਮਾਰਥ ਦੀ ਸਮਝ ਤੋਂ ਹੀਣਾ ਹੋਣ ਕਰਕੇ ਆਪਣੀ (ਪਤਿ) ਇੱਜਤ (ਗਵਾਈ) ਗਵਾ ਲਈ ਹੈ।

## ਘਰੁ ਦਰੁ ਛੋਡੇ ਆਪਣਾ; ਪਰ ਘਰਿ ਝੂਠਾ ਜਾਈ ॥

ਉਹ ਝੂਠਾ ਮਨਮੁਖ ਪੁਰਸ਼ ਆਪਣੇ ਹਿਰਦੇ ਰੂਪ ਘਰ ਤੇ ਮੁਖ ਰੂਪ ਦਰ ਨੂੰ (ਛੋਡੇ) ਛੱਡ ਕੇ ਚਲੇ ਜਾਂਦਾ ਹੈ ਭਾਵ ਨਾ ਤਾਂ ਹਿਰਦੇ ਨਾਲ ਸਿਮਰਨ ਕਰਦਾ ਤੇ ਨਾ ਹੀ ਮੁਖ ਨਾਲ ਨਾਮ ਜਪਦਾ ਹੈ। **ਵਾ:** ਆਪਣਾ ਸਰੂਪ ਰੂਪ ਘਰ ਤੇ ਗਿਆਨ ਰੂਪ ਦਰ ਨੂੰ ਛੱਡ ਦਿੰਦਾ ਹੈ ਅਤੇ (ਪਰ) ਪਰਾਏ (ਘਰੁ) ਘਰਾਂ ਭਾਵ ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਨ ਲੱਗ (ਜਾਈ) ਜਾਂਦਾ ਹੈ।

## ਚੋਰੈ ਵਾਂਗੂ ਪਕੜੀਐ; ਬਿਨੁ ਨਾਵੈ ਚੋਟਾ ਖਾਈ ॥੬॥

ਜਿਵੇਂ ਵਿਭਚਾਰੀ ਪੁਰਸ਼ ਪਰਾਏ ਘਰਾਂ ਵਿਚ ਵਿਭਚਾਰ ਕਰਦਾ ਹੋਇਆ ਪਕੜਿਆ ਜਾਵੇ ਤਾਂ ਉਹ ਬਹੁਤ ਕੁੱਟ ਖਾਂਦਾ ਹੈ। ਤਿਵੇਂ ਹੀ ਇਸ ਮਨਮੁਖ ਜੀਵ ਨੂੰ ਅੱਗੇ ਪ੍ਰਲੋਕ ਵਿਚ (ਚੋਰੈ) ਚੋਰ ਦੀ (ਵਾਂਗੂ) ਨਿਆਈਂ (ਪਕੜੀਐ) ਫੜ ਕੇ ਕੈਦੀ ਕੀਤਾ ਜਾਂਦਾ ਹੈ ਅਤੇ ਇਹ ਪ੍ਰਮੇਸਰ ਦੇ (ਨਾਵੈ) ਨਾਮ ਤੋਂ ਬਿਨਾਂ (ਚੋਟਾ) ਸੱਟਾਂ ਹੀ (ਖਾਈ) ਖਾਂਦਾ ਰਹਿੰਦਾ ਹੈ। **ਵਾ:** ਤਰਕਾਂ ਰੂਪ ਸੱਟਾਂ ਹੀ ਖਾਂਦਾ ਰਹਿੰਦਾ ਹੈ।

**ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥** *(ਅੰਗ : ੧੦੭੩)*

**ਜਮ ਦਰਿ ਬਧਾ ਚੋਟਾ ਖਾਏ ॥** *(ਅੰਗ : ੧੦੯)*

## ਜਿਨੀ ਘਰੁ ਜਾਤਾ ਆਪਣਾ; ਸੇ ਸੁਖੀਏ ਭਾਈ ॥

ਹੇ (ਭਾਈ) ਭਰਾਵੋ ! (ਜਿਨੀ) ਜਿੰਨ੍ਹਾਂ ਗੁਰਮੁਖ ਜਨਾਂ ਨੇ ਸਰੂਪ ਰੂਪ ਘਰ ਨੂੰ ਆਪਣਾ (ਜਾਤਾ) ਜਾਣ ਲਿਆ ਹੈ। **ਵਾ:** ਜਿੰਨ੍ਹਾਂ ਨੇ ਆਪਣੇ ਸਰੂਪ ਰੂਪ ਘਰ ਨੂੰ ਜਾਣ ਲਿਆ ਹੈ। (ਸੇ) ਉਹ ਤਿੰਨਾਂ ਲੋਕਾਂ ਵਿਚ (ਸੁਖੀਏ) ਸੁਖੀ ਹਨ।

**ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥** *(ਅੰਗ : ੫੫)*

## ਅੰਤਰਿ ਬ੍ਰਹਮੁ ਪਛਾਣਿਆ; ਗੁਰ ਕੀ ਵਡਿਆਈ ॥੭॥

ਹੇ ਭਾਈ ! ਜਿੰਨ੍ਹਾਂ ਨੇ ਆਪਣੇ (ਅੰਤਰਿ) ਅੰਦਰ ਬ੍ਰਹਮ ਆਤਮਾ ਨੂੰ (ਪਛਾਣਿਆ) ਪਛਾਣ ਲਿਆ ਹੈ। ਉਹਨਾਂ ਨੂੰ (ਗੁਰ) ਸਤਿਗੁਰਾਂ (ਕੀ) ਦੀ ਦਿਤੀ ਹੋਈ ਵਡਿਆਈ ਪ੍ਰਾਪਤ ਹੁੰਦੀ ਹੈ।

## ਆਪੇ ਦਾਨੁ ਕਰੇ, ਕਿਸੁ ਆਖੀਐ; ਆਪੇ ਦੇਇ ਬੁਝਾਈ ॥

ਉਹ ਪ੍ਰਮੇਸਰ ਆਪ ਹੀ ਸਤਿਗੁਰੂ ਰੂਪ ਹੋ ਕੇ ਨਾਮ ਦਾ ਦਾਨ (ਕਰੇ) ਕਰਦਾ ਹੈ। ਇਸ ਲਈ ਹੋਰ ਕਿਸ ਨੂੰ ਜਾ ਕੇ (ਆਖੀਐ) ਕਹੀਏ? ਅਤੇ (ਆਪੇ) ਆਪ ਹੀ ਸਤਿਗੁਰਾਂ ਦੁਆਰਾ ਭਗਤੀ ਦੀ ਸਿੱਖਿਆ (ਬੁਝਾਈ) ਬੁਝਾ ਭਾਵ ਸਮਝਾ (ਦੇਇ) ਦਿੰਦਾ ਹੈ।

ਮਹਾਰਾਜ ! ਫਿਰ ਆਪ ਜੀ ਕਿਰਪਾ ਕਰਕੇ ਸਾਨੂੰ ਸਮਝਾਉਣਾ ਕਰੋ।

## ਨਾਨਕ, ਨਾਮੁ ਧਿਆਇ ਤੂੰ; ਦਰਿ ਸਚੈ ਸੋਭਾ ਪਾਈ ॥੮॥੬॥੨੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਤੂੰ ਨਾਮ ਨੂੰ (ਧਿਆਇ) ਧਿਆਉਣਾ ਕਰ ਜਿਸ ਨਾਮ ਦੇ ਜਪਣੇ ਕਰਕੇ ਸੱਚੇ ਪ੍ਰਮੇਸਰ ਦੀ (ਦਰਿ) ਦਰਗਹ ਵਿਚ ਤੈਨੂੰ ਸੋਭਾ (ਪਾਈ) ਪ੍ਰਾਪਤ ਹੋਵੇਗੀ।

**ਅਥਵਾ :** ਜਿਸ ਕਿਸੇ ਨੇ ਵੀ ਸੱਚੇ ਪ੍ਰਮੇਸਰ ਦੀ ਦਰਗਾਹ ਵਿਚ ਸੋਭਾ ਪਾਈ ਹੈ ਤਾਂ ਨਾਮ ਜੱਪ ਕੇ ਹੀ ਪਾਈ ਹੈ। ਇਸ ਲਈ ਤੂੰ ਵੀ ਸੱਚੇ ਨਾਮ ਨੂੰ ਧਿਆਉਣਾ ਕਰ।

## ਅੰਗ : ੪੨੬

### ਆਸਾ ਮਹਲਾ ੩ ॥

### ਆਪੇ ਆਪੁ ਪਛਾਣਿਆ; ਸਾਦੁ ਮੀਠਾ ਭਾਈ ॥

ਹੇ (ਭਾਈ) ਭਰਾਵੋ! ਜਿੰਨ੍ਹਾਂ ਨੇ (ਆਪੈ) ਆਪਣੇ ਸਰੂਪ ਦੇ ਗਿਆਨ ਕਰਕੇ (ਆਪੁ) ਆਪਣੇ ਅੰਤਹਕਰਣ ਦੇ ਅੰਦਰ ਹੀ ਤ੍ਵੰ ਪਦ ਅਤੇ ਤਤ ਪਦ ਦੇ ਲਖ ਅਰਥ ਰੂਪ ਬ੍ਰਹਮ ਨੂੰ (ਪਛਾਣਿਆ) ਪਛਾਣ ਲਿਆ ਹੈ। ਉਹਨਾਂ ਨੂੰ ਆਤਮਨੰਦ ਦਾ (ਮੀਠਾ) ਮਿੱਠਾ (ਸਾਦੁ) ਰਸ ਪ੍ਰਾਪਤ ਹੋਇਆ ਹੈ।

### ਹਰਿ ਰਸਿ ਚਾਖਿਐ ਮੁਕਤੁ ਭਏ; ਜਿਨ੍ਾ ਸਾਚੋ ਭਾਈ ॥੧॥

ਹੇ ਭਾਈ! ਜਿੰਨ੍ਹਾਂ ਨੂੰ (ਸਾਚੋ) ਸੱਚੇ ਗੁਰਾਂ ਦਾ ਉਪਦੇਸ਼, ਨਾਮ (ਭਾਈ) ਭਾਅ ਗਿਆ ਹੈ। ਉਹਨਾਂ ਨੇ (ਹਰਿ) ਪ੍ਰਮੇਸਰ ਦੇ (ਰਸਿ) ਆਤਮਨੰਦ ਨੂੰ (ਚਾਖਿਐ) ਚੱਖਿਆ ਹੈ। ਜਿਸ ਕਰਕੇ ਉਹ ਪੁਰਖ ਮੁਕਤ (ਭਏ) ਹੋ ਗਏ ਹਨ।

### ਹਰਿ ਜੀਉ ਨਿਰਮਲ ਨਿਰਮਲਾ; ਨਿਰਮਲ ਮਨਿ ਵਾਸਾ ॥

ਹੇ ਭਾਈ! ਜਿੰਨੇ ਵੀ (ਨਿਰਮਲ) ਉੱਜਲ ਪਦਾਰਥ ਮੰਨੇ ਗਏ ਹਨ, (ਜਿਵੇਂ ਗੰਗਾ ਜਲ ਨਿਰਮਲ ਮੰਨਿਆ ਗਿਆ ਹੈ, ਮੁਨੀਆਂ ਦਾ ਸਤੋਗੁਣ ਵਾਲਾ ਮਨ ਨਿਰਮਲ ਮੰਨਿਆ ਹੈ।) ਇਨ੍ਹਾਂ ਸਾਰੀਆਂ ਚੀਜਾਂ ਵਿਚੋਂ ਜੋ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ ਦਾ ਨਾਮ ਸਭ ਤੋਂ ਵੱਧ (ਨਿਰਮਲਾ) ਉੱਜਲ ਹੈ। **ਵਾ:** ਜੋ ਨਿਰਮਲ ਦੇਵਤਿਆਂ ਦੇ ਨਿਰਮਲ ਅੰਮ੍ਰਿਤ ਤੋਂ ਵੀ ਉੱਜਲ ਹੈ। ਉਹ ਪ੍ਰਮੇਸਰ ਦਾ ਨਾਮ (ਨਿਰਮਲ) ਉੱਜਲ ਮਨ ਵਾਲੇ ਪੁਰਖਾਂ ਦੇ ਮਨ ਵਿਚ ਹੀ ਵੱਸਦਾ ਹੈ।

**ਅਥਵਾ :** ਜਿੰਨ੍ਹਾਂ ਦੇ ਮਨ ਵਿਚ ਉੱਜਲ (ਹਰਿ) ਅਕਾਲ ਪੁਰਖ ਵਾਹਿਗੁਰੂ (ਜੀਉ) ਜੀ **ਵਾ:** (ਨਿਰਮਲ) ਉੱਜਲ ਸਤਿਗੁਰੂ ਸਾਹਿਬ ਜੀ ਦਾ (ਨਿਰਮਲ) ਉੱਜਲ ਨਾਮ (ਵਾਸਾ) ਵੱਸ ਗਿਆ ਹੈ। ਉਹਨਾਂ ਦੀ ਬਾਣੀ ਵੀ (ਨਿਰਮਲ) ਉੱਜਲ ਹੋ ਗਈ ਹੈ ਅਤੇ ਉਹਨਾਂ ਦਾ ਸਰੀਰ ਵੀ (ਨਿਰਮਲ) ਉੱਜਲ ਹੋ ਗਿਆ ਹੈ।

### ਗੁਰਮਤੀ ਸਾਲਾਹੀਐ; ਬਿਖਿਆ ਮਾਹਿ ਉਦਾਸਾ ॥੧॥ ਰਹਾਉ ॥

ਹੇ ਭਾਈ! (ਗੁਰਮਤੀ) ਗੁਰਮਤਿ ਦੁਆਰਾ ਉਸ ਪ੍ਰਮੇਸਰ ਦੀ (ਸਾਲਾਹੀਐ) ਸਿਫਤ ਕਰੀਏ ਅਤੇ (ਬਿਖਿਆ) ਮਾਇਆ ਵਿਚ ਰਹਿੰਦਿਆ ਹੋਇਆਂ ਵੀ (ਉਦਾਸਾ) ਉਪਰਾਮ ਰਹੀਏ।

### ਬਿਨੁ ਸਬਦੈ ਆਪੁ ਨ ਜਾਪਈ; ਸਭ ਅੰਧੀ ਭਾਈ ॥

ਹੇ (ਭਾਈ) ਭਰਾਵੋ! ਸਤਿਗੁਰੂ ਸਾਹਿਬ ਜੀ ਦੇ ਸ਼ਬਦ ਤੋਂ (ਬਿਨੁ) ਬਗੈਰ ਅਤੇ (ਆਪੁ) ਆਪਾ-ਭਾਵ ਅਰਥਾਤ ਹੰਕਾਰ ਮਿਟੇ ਤੋਂ (ਬਿਨੁ) ਬਿਨਾਂ ਆਪਣੇ ਤੁਰੀਆ ਪਦ ਰੂਪੀ ਸਰੂਪ ਨੂੰ (ਜਾਪਈ) ਜਾਣਿਆ ਨਹੀਂ ਜਾ ਸਕਦਾ। (ਸਭ) ਸਾਰੀ ਸ੍ਰਿਸ਼ਟੀ ਬੈਰਾਗ-ਵਿਵੇਕ, ਪ੍ਰੋਖ-ਅਪ੍ਰੋਖ ਗਿਆਨ ਰੂਪ ਨੇਤਰਾਂ ਤੋਂ ਬਿਨਾਂ ਹੋਣ ਕਰਕੇ (ਅੰਧੀ) ਅੰਨ੍ਹੀ ਹੋ ਰਹੀ ਹੈ। **ਵਾ:** ਦ੍ਰਿਸ਼ਟਾ ਰੂਪ ਬ੍ਰਹਮ ਦੀ ਸਾਖਿਆਤਤਾ ਵਾਲੇ ਨੇਤਰਾਂ ਤੋਂ ਬਿਨਾਂ ਅੰਨ੍ਹੀ ਹੋ ਰਹੀ ਹੈ।

### ਗੁਰਮਤੀ ਘਟਿ ਚਾਨਣਾ; ਨਾਮੁ ਅੰਤਿ ਸਖਾਈ ॥੨॥

ਪਰ ਜਿੰਨ੍ਹਾਂ ਨੇ (ਗੁਰਮਤੀ) ਗੁਰਮਤਿ ਦੁਆਰਾ ਗਿਆਤ ਹਾਸਲ ਕੀਤੀ ਹੈ ਉਹਨਾਂ ਦੇ (ਘਟਿ) ਹਿਰਦੇ ਵਿਚ

ਗਿਆਨ ਦਾ (ਚਾਨਣਾ) ਪ੍ਰਕਾਸ਼ ਹੋ ਗਿਆ ਹੈ। ਉਹਨਾਂ ਨੂੰ ਇਹ ਪਤਾ ਲੱਗ ਗਿਆ ਹੈ ਕਿ ਪ੍ਰਮੇਸਰ ਦਾ ਨਾਮ ਹੀ ਅੰਤ ਦੇ ਵੇਲੇ ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ (ਸਖਾਈ) ਮਿੱਤਰ ਹੈ।

**ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ ਅੰਤੇ ਹੋਇ ਸਖਾਈ ॥** *(ਅੰਗ : ੩੨)*

**ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ ॥** *(ਅੰਗ : ੧੨੮੭)*

## ਨਾਮੇ ਹੀ ਨਾਮਿ ਵਰਤਦੇ; ਨਾਮੇ ਵਰਤਾਰਾ ॥

ਉਹ ਗੁਰਮੁਖ ਪੁਰਖ ਬਾਣੀ ਕਰਕੇ ਵੀ (ਨਾਮੇ) ਨਾਮ ਨੂੰ ਉਚਾਰਦੇ ਹਨ ਅਤੇ ਮਨ ਕਰਕੇ ਵੀ ਨਾਮ ਵਿਚ ਹੀ ਵਰਤਦੇ ਹਨ। **ਵਾ:** ਜਿਸ ਪ੍ਰਮੇਸਰ ਦਾ ਨਾਮ (ਹੀ) ਨਿਸ਼ਚੇ ਕਰਕੇ (ਨਾਮਿ) ਪ੍ਰਸਿੱਧ ਹੈ, ਉਸ ਨਾਮੀ ਪ੍ਰਮੇਸਰ ਦੇ ਨਾਮ ਵਿਚ ਵਰਤਦੇ ਹਨ ਅਤੇ (ਨਾਮੇ) ਨਾਮ ਨੂੰ ਜਪਣ ਜਪਾਉਣ ਰੂਪ ਵਰਤਾਰਾ ਲੋਕਾਂ ਵਿਚ ਵਰਤਾਉਂਦੇ ਹਨ।

## ਅੰਤਰਿ ਨਾਮੁ, ਮੁਖਿ ਨਾਮੁ ਹੈ; ਨਾਮੇ ਸਬਦਿ ਵੀਚਾਰਾ ॥੩॥

ਉਹਨਾਂ ਗੁਰਮੁਖਾਂ ਦੇ (ਅੰਤਰਿ) ਅੰਦਰ ਵੀ ਨਾਮ ਵਸਿਆ ਹੋਇਆ ਹੈ ਅਤੇ (ਮੁਖਿ) ਮੂੰਹ ਵਿਚ ਵੀ (ਨਾਮੁ) ਪ੍ਰਸਿੱਧ ਬ੍ਰਹਮ ਦੇ ਨਾਮ ਦਾ ਜਾਪ ਚਲਦਾ ਰਹਿੰਦਾ ਹੈ। ਫਿਰ ਉਹ (ਨਾਮੇ) ਨਾਮ ਦੁਆਰਾ ਹੀ ਗੁਰਾਂ ਦੇ (ਸਬਦਿ) ਉਪਦੇਸ਼ ਦੀ (ਵੀਚਾਰਾ) ਵੀਚਾਰ ਕਰਦੇ ਹਨ।

## ਨਾਮੁ ਸੁਣੀਐ, ਨਾਮੁ ਮੰਨੀਐ; ਨਾਮੇ ਵਡਿਆਈ ॥

ਉਹ ਹਰ ਵਕਤ ਨਾਮ ਨੂੰ (ਸੁਣੀਐ) ਸ੍ਰਵਣ ਕਰਦੇ ਰਹਿੰਦੇ ਹਨ ਤੇ ਭੇਦ ਦੀਆਂ ਬਾਧਕ, ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਨਾਮ ਦਾ ਹੀ (ਮੰਨੀਐ) ਮੰਨਣ ਕਰਦੇ ਰਹਿੰਦੇ ਹਨ। ਫਿਰ ਉਹਨਾਂ ਨੂੰ ਨਾਮ ਕਰਕੇ ਹੀ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਰੂਪ ਵਡਿਆਈ ਪ੍ਰਾਪਤ ਹੁੰਦੀ ਹੈ।

## ਨਾਮੁ ਸਲਾਹੇ ਸਦਾ ਸਦਾ; ਨਾਮੇ ਮਹਲੁ ਪਾਈ ॥੪॥

ਹੇ ਭਾਈ! ਜਿਹੜੇ ਪੁਰਖ ਪ੍ਰਮੇਸਰ ਦੇ ਨਾਮ ਦੀ (ਸਦਾ ਸਦਾ) ਹਰ ਵਕਤ ਹੀ (ਸਲਾਹੇ) ਸਿਫਤ, ਭਗਤੀ, ਕਰਦੇ ਰਹਿੰਦੇ ਹਨ। ਉਹ (ਨਾਮੇ) ਨਾਮ ਕਰਕੇ (ਮਹਲੁ) ਤੁਰੀਆ ਪਦ ਰੂਪ ਮਹੱਲ ਨੂੰ (ਪਾਈ) ਪ੍ਰਾਪਤ ਕਰ ਲੈਂਦੇ ਹਨ।

## ਨਾਮੇ ਹੀ ਘਟਿ ਚਾਨਣਾ; ਨਾਮੇ ਸੋਭਾ ਪਾਈ ॥

ਉਹਨਾਂ ਦੇ (ਘਟਿ) ਹਿਰਦੇ ਵਿਚ ਨਾਮ ਦੇ ਜਪਣੇ ਕਰਕੇ ਹੀ "**ਕੋਟਿ ਸੂਰ ਨਾਨਕ ਪਰਗਾਸ ॥**" ਕਰੋੜਾਂ ਸੂਰਜਾਂ ਵਰਗਾ (ਚਾਨਣਾ) ਪਰਗਾਸ ਹੋ ਜਾਂਦਾ ਹੈ ਅਤੇ ਨਾਮ ਕਰਕੇ ਹੀ ਉਹ ਪ੍ਰਲੋਕ ਵਿਚ ਸੋਭਾ (ਪਾਈ) ਪ੍ਰਾਪਤ ਕਰਦੇ ਹਨ।

## ਨਾਮੇ ਹੀ ਸੁਖੁ ਊਪਜੈ; ਨਾਮੇ ਸਰਣਾਈ ॥੫॥

ਹੇ ਭਾਈ! ਮਹਾਰਾਜ ਦੇ (ਨਾਮੇ) ਨਾਮ ਕਰਕੇ ਹੀ (ਸੁਖੁ) ਆਤਮਨੰਦ ਦਾ ਸੁੱਖ (ਊਪਜੈ) ਪ੍ਰਗਟ ਹੁੰਦਾ ਹੈ। ਇਸ ਕਰਕੇ (ਨਾਮੇ) ਨਾਮ ਦੀ (ਸਰਣਾਈ) ਸਰਣ ਵਿਚ ਹੀ ਪਏ ਰਹੀਏ।

## ਬਿਨੁ ਨਾਵੈ, ਕੋਇ ਨ ਮੰਨੀਐ; ਮਨਮੁਖਿ ਪਤਿ ਗਵਾਈ ॥

ਹੇ ਭਾਈ! ਨਾਮ ਤੋਂ ਬਿਨਾਂ ਪ੍ਰਮੇਸਰ ਦੀ ਦਰਗਾਹ ਵਿਚ (ਕੋਇ) ਕੋਈ ਵੀ ਸਤਿਕਾਰਯੋਗ ਨਹੀਂ (ਮੰਨੀਐ)

ਮੰਨਿਆ ਜਾਵੇਗਾ। ਇਸ ਪ੍ਰਕਾਰ ਆਪਣੇ (ਮਨ+ਮੁਖਿ) ਮਨ ਨੂੰ (ਮੁਖਿ) ਮੁਖੀ ਬਣਾਉਣ ਵਾਲੇ ਮਨਮੁਖਾਂ ਨੇ ਆਪਣੀ (ਪਤਿ) ਇੱਜਤ ਏਥੇ ਮਾਤ ਲੋਕ ਅੰਦਰ ਕਾਮ, ਕ੍ਰੋਧ ਆਦਿਕਾਂ ਵਿਚ ਹੀ ਗਵਾ ਲਈ ਹੈ। **ਵਾ:** ਉਨ੍ਹਾਂ ਨੇ ਪ੍ਰਲੋਕ ਵਿੱਚ ਵੀ ਜਮਾਂ ਤੋਂ ਆਪਣੀ ਪਤਿ ਗਵਾ ਲਈ ਹੈ।

## ਜਮ ਪੁਰਿ ਬਾਧੇ ਮਾਰੀਅਹਿ; ਬਿਰਥਾ ਜਨਮੁ ਗਵਾਈ ॥੬॥

ਉਹ (ਜਮ) ਜਮਾਂ ਦੀ (ਪੁਰਿ) ਪੁਰੀ ਵਿਚ (ਬਾਧੇ) ਬੰਨ੍ਹ ਕੇ ਭਾਵ ਕੈਦੀ ਕਰਕੇ (ਮਾਰੀਅਹਿ) ਮਾਰੇ ਜਾਂਦੇ ਹਨ। **ਵਾ:** ਉਹਨਾਂ ਨੂੰ ਔਗੁਣਾਂ ਰੂਪ ਬੰਧਨਾਂ ਵਿਚ ਬੰਨ੍ਹੇ ਹੋਣ ਕਰਕੇ ਜਮਾਂ ਦੀ ਪੁਰੀ ਵਿਚ ਕੁੱਟ ਪੈਂਦੀ ਹੈ। ਕਿਉਂਕਿ ਉਹਨਾਂ ਨੇ ਆਪਣੇ ਮਨੁੱਖਾ ਜਨਮ ਨੂੰ ਵਿਸ਼ਿਆਂ ਵਿਚ ਲੱਗ ਕੇ (ਬਿਰਥਾ) ਵਿਅਰਥ ਹੀ (ਗਵਾਈ) ਗਵਾ ਲਿਆ ਹੈ।

## ਨਾਮੈ ਕੀ ਸਭ ਸੇਵਾ ਕਰੈ; ਗੁਰਮੁਖਿ ਨਾਮੁ ਬੁਝਾਈ ॥

ਹੇ ਭਾਈ! ਰਿਖੀ, ਮੁਨੀ, ਭਗਤ, ਸੰਤ ਆਦਿਕ (ਸਭ) ਸਾਰੇ ਹੀ ਨਾਮ (ਕੀ) ਦੀ ਸੇਵਾ (ਕਰੈ) ਕਰਦੇ ਹਨ, ਭਾਵ ਨਾਮ ਜਪਦੇ ਹਨ। ਇਹ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਨੇ ਗੁਰਮੁਖ ਜਨਾਂ ਨੂੰ ਨਾਮ (ਬੁਝਾਈ) ਸਮਝਾ ਦਿੱਤਾ ਹੈ। **ਵਾ:** ਗੁਰਮੁਖ ਜਨ ਗੁਰਾਂ ਦੇ ਪਾਸੋਂ ਨਾਮ (ਬੁਝਾਈ) ਪੁੱਛਦੇ ਹਨ।

## ਨਾਮਹੁ ਹੀ ਨਾਮੁ ਮੰਨੀਐ; ਨਾਮੇ ਵਡਿਆਈ ॥੭॥

ਹੇ ਭਾਈ! ਪ੍ਰਮੇਸਰ ਦੇ ਨਾਮ ਨੂੰ ਜਪਣੇ ਕਰਕੇ ਹੀ ਪੁਰਖ ਨੂੰ ਸਾਰੀ ਦੁਨੀਆਂ ਵਿਚ (ਨਾਮੁ) ਪ੍ਰਸਿੱਧ (ਮੰਨੀਐ) ਮੰਨਿਆ ਜਾਂਦਾ ਹੈ। **ਵਾ:** ਨਾਮ ਕਰਕੇ ਹੀ ਨਾਮ ਨੂੰ ਜਪਣ ਵਾਲੇ ਮੰਨੇ ਜਾਂਦੇ ਹਨ। **ਵਾ:** ਪ੍ਰਮੇਸਰ ਦੇ (ਨਾਮਹੁ) ਨਾਮ ਨੂੰ ਜਪਣੇ ਕਰਕੇ ਹੀ ਉਹਨਾਂ ਮਹਾਤਮਾ ਜਨਾਂ ਦਾ ਨਾਮ ਸਾਰੀ ਦੁਨੀਆਂ ਵਿਚ (ਮੰਨੀਐ) ਮੰਨਿਆ ਜਾਂਦਾ ਹੈ ਅਤੇ ਨਾਮ ਕਰਕੇ ਹੀ ਉਹਨਾਂ ਨੂੰ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਰੂਪ ਵਡਿਆਈ ਮਿਲਦੀ ਹੈ।

## ਜਿਸ ਨੋ ਦੇਵੈ ਤਿਸੁ ਮਿਲੈ; ਗੁਰਮਤੀ ਨਾਮੁ ਬੁਝਾਈ ॥

ਹੇ ਭਾਈ! ਜਿਸ ਨੂੰ ਪੂਰਬਲੇ ਪੁੰਨਾਂ ਦੇ ਪ੍ਰੇਰਿਆ ਹੋਇਆ ਪ੍ਰਮੇਸਰ ਨਾਮ ਦੀ ਦਾਤ ਬਖਸ਼ ਦਿੰਦਾ ਹੈ। (ਤਿਸੁ) ਉਸ ਨੂੰ ਹੀ ਇਹ ਦਾਤ (ਮਿਲੈ) ਪ੍ਰਾਪਤ ਹੁੰਦੀ ਹੈ। ਫਿਰ ਜਿਹੜੇ (ਗੁਰਮਤੀ) ਗੁਰਾਂ ਦੀ ਮੱਤ ਨੂੰ ਧਾਰਨ ਕਰਦੇ ਹਨ। ਉਹਨਾਂ ਨੂੰ ਮਹਾਰਾਜ ਨਾਮ (ਬੁਝਾਈ) ਬੁਝਾ ਭਾਵ ਸਮਝਾ ਦਿੰਦੇ ਹਨ।

## ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ; ਪੂਰੈ ਭਾਗਿ ਕੋ ਪਾਈ ॥੮॥੭॥੨੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਧਰਮ, ਅਰਥ, ਕਾਮ, ਮੋਖ ਪਦਾਰਥ ਆਦਿਕ ਸਭ (ਕਿਛੁ) ਕੁਝ (ਨਾਵੈ) ਨਾਮ ਦੇ ਵੱਸ ਵਿਚ ਹੀ ਹੈ। ਪਰ ਇਸ ਅੰਮ੍ਰਿਤ ਨਾਮ ਨੂੰ ਕਰੋੜਾਂ ਵਿਚੋਂ (ਕੋ) ਕੋਈ ਵਿਰਲਾ ਗੁਰਮੁਖ ਪੁਰਖ ਹੀ (ਪੂਰੈ) ਪੂਰਨ ਭਾਗਾਂ ਕਰਕੇ (ਪਾਈ) ਪ੍ਰਾਪਤ ਕਰਦਾ ਹੈ।

## ਆਸਾ ਮਹਲਾ ੩ ॥

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੁਰਮੁਖਾਂ ਨੂੰ ਸੋਹਾਗਣੀ ਤੇ ਮਨਮੁਖਾਂ ਨੂੰ ਦੋਹਾਗਣੀ ਦੇ ਰੂਪਕ ਅਲੰਕਾਰ ਦੁਆਰਾ ਕਥਨ ਕਰਦੇ ਹਨ। ਭਾਵ ਸੋਹਾਗਣਿ ਇਸਤਰੀਆਂ ਦੀ ਨਿਆਈਂ ਗੁਰਮੁਖਾਂ ਨੂੰ ਪਤੀ ਪ੍ਰਮੇਸਰ ਦੀ ਪ੍ਰਾਪਤੀ ਅਤੇ ਦੋਹਾਗਣ ਇਸਤਰੀਆਂ ਦੀ ਨਿਆਈਂ ਮਨਮੁਖਾਂ ਨੂੰ ਪਤੀ ਪ੍ਰਮੇਸਰ ਦੀ ਅਪ੍ਰਾਪਤੀ ਦਾ ਕਥਨ ਕਰਦੇ ਹੋਏ ਰੂਪਕ ਅਲੰਕਾਰ ਬਣਾ ਕੇ ਪਾਵਨ ਪਵਿੱਤਰ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਦੋਹਾਗਣੀ ਮਹਲੁ ਨ ਪਾਇਨੀ; ਨ ਜਾਣਨਿ ਪਿਰ ਕਾ ਸੁਆਉ ॥

(ਦੋਹਾਗਣੀ) ਛੁੱਟੜ ਇਸਤਰੀ (ਮਹਲੁ) ਪਤੀ ਦੀ ਪ੍ਰਸੰਨਤਾ ਤੋਂ ਬਗੈਰ ਪਤੀ ਨੂੰ ਨਹੀਂ (ਪਾਇਨੀ) ਪਾ ਸਕਦੀ ਅਤੇ ਨਾ ਹੀ ਉਹ ਪਤੀਬ੍ਰਤਾ ਇਸਤਰੀ ਦੀ ਨਿਆਈਂ (ਪਿਰ) ਪਤੀ ਦੀ ਸੇਵਾ (ਕਾ) ਦਾ (ਸੁਆਉ) ਰਸ **ਵਾ:** ਸੁਆਦ ਮਾਨਣਾ (ਜਾਣਨਿ) ਜਾਣਦੀ ਹੈ।

## ਫਿਕਾ ਬੋਲਹਿ, ਨਾ ਨਿਵਹਿ; ਦੂਜਾ ਭਾਉ ਸੁਆਉ ॥੧॥

ਉਸ ਦੋਹਾਗਣ ਦੀ ਐਸੀ ਆਦਤ ਹੁੰਦੀ ਹੈ ਕਿ ਹਰ ਵਕਤ (ਫਿਕਾ) ਬੇਰਸੀ ਵਾਲੇ ਬੋਲ ਹੀ ਬੋਲਦੀ ਹੈ ਅਤੇ ਆਪਣੇ ਪਤੀ ਦੀ ਸੇਵਾ ਦਾ ਸੁੱਖ ਮਾਨਣ ਵਾਸਤੇ (ਨਿਵਹਿ) ਨਿਵਦੀ ਨਹੀਂ ਭਾਵ ਨਿੰਮ੍ਰਤਾ ਨਹੀਂ ਧਾਰਦੀ ਹੈ ਬਲਕਿ (ਦੂਜਾ) ਦੂਜਿਆਂ ਪਰਾਏ ਪੁਰਸ਼ਾਂ ਨਾਲ (ਭਾਉ) ਪ੍ਰੇਮ ਦਾ (ਸੁਆਉ) ਸੁਆਦ ਪਾ ਲੈਂਦੀ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਦੋਹਾਗਣੀ ਮਹਲੁ ਨ ਪਾਇਨੀ; ਨ ਜਾਣਨਿ ਪਿਰ ਕਾ ਸੁਆਉ ॥

ਜਿਹੜੀਆਂ (ਦੋਹਾਗਣੀ) ਦ੍ਵੈਤ ਦੀ ਗਿਣਤੀ ਵਿਚ ਪਈਆਂ ਹੋਈਆਂ ਮਨਮੁਖ ਇਸਤਰੀਆਂ ਗੁਰਾਂ ਦੇ ਪਾਸੋਂ ਉਪਦੇਸ਼ ਲੈ ਕੇ ਵੀ ਪ੍ਰਮੇਸਰ ਤੱਕ ਪਹੁੰਚ ਨਹੀਂ ਕਰਦੀਆਂ। ਭਾਵ ਗੁਰਾਂ ਦੇ ਉਪਦੇਸ਼ ਨੂੰ ਨਹੀਂ ਕਮਾਉਂਦੀਆਂ। ਉਹ ਨਾ ਤਾਂ ਪ੍ਰਮੇਸਰ ਦੇ (ਮਹਲੁ) ਸਰੂਪ ਰੂਪ ਮਹੱਲ ਨੂੰ (ਪਾਇਨੀ) ਪ੍ਰਾਪਤ ਕਰਦੀਆਂ ਹਨ ਅਤੇ ਨਾ ਹੀ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਆਤਮਨੰਦ ਰੂਪ (ਸੁਆਉ) ਸੁਆਦ ਨੂੰ (ਜਾਣਨਿ) ਜਾਣਦੀਆਂ ਹਨ। **ਵਾ:** ਉਹ ਪਤੀ ਪ੍ਰਮੇਸਰ ਦੀ ਸੇਵਾ ਦੇ (ਸੁਆਉ) ਪ੍ਰਯੋਜਨ, ਲਾਭ ਨੂੰ ਨਹੀਂ ਜਾਣਦੀਆਂ।

### ਫਿਕਾ ਬੋਲਹਿ, ਨਾ ਨਿਵਹਿ; ਦੂਜਾ ਭਾਉ ਸੁਆਉ ॥੧॥

ਫਿਰ ਉਹ (ਫਿਕਾ) ਬੇ ਰਸੀ ਵਾਲੀਆਂ ਗੱਲਾਂ ਨੂੰ (ਬੋਲਹਿ) ਬੋਲਦੀਆਂ ਹਨ ਕਿ ਅਸੀਂ ਪ੍ਰਮੇਸਰ ਦਾ ਕੀ ਵਿਗਾੜਿਆ ਹੈ? ਜਿਸ ਨੇ ਸਾਡੇ ਸਾਰੇ ਸੰਬੰਧੀ ਮਾਰ ਦਿੱਤੇ ਹਨ, ਸਾਡਾ ਸਾਰਾ ਧਨ ਨਾਸ਼ ਕਰ ਦਿੱਤਾ ਹੈ, ਸਾਡੀ ਦੁਨੀਆਂ ਵਿਚੋਂ ਵਡਿਆਈ ਸੋਭਾ ਘਟਾ ਦਿੱਤੀ ਹੈ। ਇਉਂ ਬੇ ਰਸੀ ਵਾਲੇ ਬੋਲ ਹੀ ਬੋਲਦੀਆਂ ਰਹਿੰਦੀਆਂ ਹਨ ਅਤੇ ਸਾਧਨਾ ਦੇ ਮਾਣ ਕਰਕੇ ਕਦੇ ਵੀ ਵਾਹਿਗੁਰੂ ਜੀ ਅੱਗੇ (ਨਿਵਹਿ) ਝੁਕਦੀਆਂ ਨਹੀਂ ਹਨ। ਫਿਰ ਉਹ (ਦੂਜਾ) ਦੂਜੇ ਦੇਵੀ ਦੇਵਤਿਆਂ ਦੇ (ਭਾਉ) ਪ੍ਰੇਮ ਕਰਨ ਦੇ (ਸੁਆਉ) ਸੁਆਦ ਵਿਚ ਲੱਗੀਆਂ ਰਹਿੰਦੀਆਂ ਹਨ। **ਵਾ:** (ਸੁਆਉ) ਉਹ ਦ੍ਵੈਤ ਭਾਵ ਵਿਚ ਪਰਚ ਕੇ ਸਵਾਦੀ ਹੋ ਰਹੀਆਂ ਹਨ। **ਵਾ:** (ਸੁਆਉ) ਉਹ ਆਤਮਨੰਦ ਦੇ ਰਸ ਸਹਿਤ ਨਹੀਂ ਹਨ।

ਅਗਲੀ ਤੁਕ ਪ੍ਰਸ਼ਨ ਰੂਪ ਹੈ।

## ਇਹੁ ਮਨੂਆ; ਕਿਉ ਕਰਿ ਵਸਿ ਆਵੈ ॥

**ਪ੍ਰਸ਼ਨ :** ਹੇ ਸਤਿਗੁਰੋ ! ਕਿਰਪਾ ਕਰਕੇ ਦੱਸੋ ਕਿ ਇਹ ਅਨੇਕਾਂ ਮਨੌਤਾਂ ਵਿਚ ਪਿਆ ਹੋਇਆ (ਮਨੂਆ) ਮਨ (ਕਿਉ) ਕਿਵੇਂ (ਕਰਿ) ਕਰਕੇ ਵੱਸ ਵਿਚ (ਆਵੈ) ਆ ਸਕਦਾ ਹੈ?

## ਗੁਰ ਪਰਸਾਦੀ ਠਾਕੀਐ; ਗਿਆਨ ਮਤੀ ਘਰਿ ਆਵੈ ॥੧॥ ਰਹਾਉ ॥

*(ਮੱਤੀ ਬੋਲੋ)*

**ਉੱਤਰ :** ਹੇ ਭਾਈ ! ਜਦੋਂ ਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ ਗਿਆਨ ਵਾਲੀ (ਮਤੀ) ਮੱਤ (ਘਰਿ) ਰਿਦੇ ਰੂਪ ਘਰ

ਵਿਚ ਹੀ (ਆਵੈ) ਆ ਕੇ ਪ੍ਰਾਪਤ ਹੋ ਜਾਂਦੀ ਹੈ। ਉਦੋਂ ਇਹ ਮਨ (ਠਾਕੀਐ) ਰੁਕ ਜਾਂਦਾ ਹੈ। **ਵਾ:** ਜਦੋਂ ਬੁੱਧੀ ਆਤਮ ਵਿਸ਼ੈਣੀ ਹੋ ਜਾਂਦੀ ਹੈ। ਉਦੋਂ (ਘਰਿ) ਅੰਤਹਕਰਣ ਦੇ ਅੰਦਰ ਅੰਤਰਮੁਖ ਹੋ ਕੇ ਆਉਂਦਾ ਹੈ। **ਵਾ:** ਜਦੋਂ ਮਨ ਅੰਤਹਕਰਣ ਦੇ ਅੰਦਰ ਅੰਤਰਮੁਖ ਹੋ ਕੇ ਟਿਕਦਾ ਹੈ। ਉਦੋਂ ਪ੍ਰਮੇਸਰ ਹਿਰਦੇ ਰੂਪ ਘਰ ਵਿਚ ਆ ਜਾਂਦਾ ਹੈ। **ਵਾ:** ਜਿੰਨ੍ਹਾਂ ਉਪਾਸ਼ਕਾਂ ਦੇ ਹਿਰਦੇ ਵਿਚ ਆ ਕੇ ਹਰੀ ਪ੍ਰਮੇਸਰ ਸਾਖਿਆਤ ਹੋ ਜਾਂਦਾ ਹੈ। ਉਹ ਸਾਧਸੰਗਤ ਰੂਪ ਘਰ ਵਿਚ ਆਉਂਦੇ ਹਨ ਜਾਂ ਸਾਧਸੰਗਤ ਰੂਪ ਘਰ ਦੁਆਰਾ ਤੁਰੀਆ ਪਦ ਰੂਪ ਘਰ ਵਿਚ ਆਉਂਦੇ ਹਨ। **ਵਾ:** ਜਿੰਨ੍ਹਾਂ ਦਾ ਮਨ ਤੁਰੀਆ ਪਦ ਰੂਪ ਘਰ ਇਸਥਿਤ ਹੋ ਜਾਂਦਾ ਹੈ। ਉਹਨਾਂ ਨੂੰ ਪ੍ਰਮੇਸਰ ਸੰਸਾਰ ਰੂਪ ਘਰ ਵਿਚ ਆਇਆ ਹੋਇਆ ਪ੍ਰਤੀਤ ਹੁੰਦਾ ਹੈ। ਭਾਵ ਉਹ ਸਾਰੇ ਪਾਸੇ ਪ੍ਰਮੇਸਰ ਨੂੰ ਹੀ ਦੇਖਦੇ ਹਨ।

## ਸੋਹਾਗਣੀ ਆਪਿ ਸਵਾਰੀਓਨੁ; ਲਾਇ ਪ੍ਰੇਮ ਪਿਆਰੁ ॥

ਉਸ ਪ੍ਰਮੇਸਰ ਨੇ (ਸੋਹਾਗਣੀ) ਸੋਹਾਗਵੰਤੀਆਂ **ਵਾ:** ਵਾਹਿਗੁਰੂ ਜੀ ਦੇ ਆਤਮਨੰਦ ਵਾਲੀਆਂ ਗੁਰਮੁਖ ਸਖੀਆਂ ਨੂੰ ਆਪ ਹੀ ਸੁਭ ਗੁਣਾਂ ਦਾ ਸ਼ਿੰਗਾਰ ਕਰਕੇ (ਸਵਾਰੀਓਨੁ) ਸਵਾਰ ਲਿਆ ਹੈ ਅਤੇ ਉਹਨਾਂ ਦਾ ਪ੍ਰੇਮ ਆਪਣੇ ਪਿਆਰ ਵਿਚ (ਲਾਇ) ਲਾ ਦਿੱਤਾ ਹੈ। **ਵਾ:** ਜਿੰਨ੍ਹਾਂ ਸੰਤਾਂ ਮਹਾਂਪੁਰਖਾਂ ਦੇ ਅੰਦਰ ਪ੍ਰੇਮ ਹੈ। ਉਹਨਾਂ ਸੰਤਾਂ ਮਹਾਂਪੁਰਖਾਂ ਦੇ ਨਾਲ ਉਹਨਾਂ ਗੁਰਮੁਖ ਸਖੀਆਂ ਦਾ ਪਿਆਰ ਲਾ ਦਿੱਤਾ ਹੈ। **ਵਾ:** ਸੰਗਤ ਨੇ ਉਹਨਾਂ ਦਾ ਪਿਆਰ ਵਾਹਿਗੁਰੂ ਜੀ ਦੇ ਪ੍ਰੇਮ ਵਿਚ ਲਾ ਦਿੱਤਾ ਹੈ। **ਵਾ:** ਉਹਨਾਂ ਦਾ ਮਨ ਕਰਕੇ ਪ੍ਰੇਮ ਲਾ ਦਿੱਤਾ ਹੈ ਅਤੇ ਬਾਣੀ ਕਰਕੇ ਵੀ ਪਿਆਰ ਲਾ ਦਿੱਤਾ ਹੈ।

## ਸਤਿਗੁਰ ਕੈ ਭਾਣੈ ਚਲਦੀਆ; ਨਾਮੇ ਸਹਜਿ ਸੀਗਾਰੁ ॥੨॥

ਇਸ ਪ੍ਰਕਾਰ ਸੰਤ ਮਹਾਂਪੁਰਖ ਰੂਪ ਸਖੀਆਂ ਸਤਿਗੁਰੂ ਸਾਹਿਬ ਜੀ ਦੇ (ਭਾਣੈ) ਰਜਾ ਵਿਚ ਹੀ ਚਲਦੀਆਂ ਹਨ ਅਤੇ ਪ੍ਰਮੇਸਰ (ਨਾਮੇ) ਨਾਮ ਕਰਕੇ ਹੀ (ਸਹਜਿ) ਸਾਂਤੀ **ਵਾ:** ਗਿਆਨ ਦਾ (ਸੀਗਾਰੁ) ਸ਼ਿੰਗਾਰ ਧਾਰਦੀਆਂ ਹਨ।

## ਸਦਾ ਰਾਵਹਿ ਪਿਰੁ ਆਪਣਾ; ਸਚੀ ਸੇਜ ਸੁਭਾਇ ॥

ਅਭਾਸ ਬਿਰਤੀ ਰੂਪ ਸਖੀ ਆਪਣੇ (ਪਿਰੁ) ਪਤੀ ਸਾਖੀ ਚੇਤਨ ਦੇ ਅਨੰਦ ਨੂੰ ਸਦਾ ਹੀ (ਰਾਵਹਿ) ਮਾਣਦੀ ਹੈ। **ਵਾ:** ਉਹ ਸ਼ਾਂਤੀ ਰੂਪ ਸ਼ਿੰਗਾਰ ਨੂੰ ਧਾਰਨ ਵਾਲੀਆਂ ਮਹਾਂਪੁਰਖ ਸਖੀਆਂ ਆਪਣੇ ਬ੍ਰਹਮ ਰੂਪ ਪਤੀ ਦੇ ਅਨੰਦ ਨੂੰ ਸਦਾ ਹੀ (ਰਾਵਹਿ) ਮਾਣਦੀਆਂ ਹਨ। ਕਿਉਂਕਿ ਉਹਨਾਂ ਦੀ (ਸੁਭਾਇ) ਪ੍ਰਕਾਸ਼ ਵਾਲੀ **ਵਾ:** ਸੋਭਾ ਵਾਲੀ, ਸਰਧਾ, ਭਗਤੀ ਰੂਪ ਸੱਚੀ ਸੇਜਾ ਬਣੀ ਹੋਈ ਹੈ। **ਵਾ:** ਅੰਤਹਕਰਣ ਰੂਪ ਸੱਚੀ ਸੇਜਾ ਬਣੀ ਹੋਈ ਹੈ।

## ਪਿਰ ਕੈ ਪ੍ਰੇਮਿ ਮੋਹੀਆ; ਮਿਲਿ ਪ੍ਰੀਤਮ ਸੁਖੁ ਪਾਇ ॥੩॥

ਉਹਨਾਂ ਦੀਆਂ ਬਿਰਤੀਆਂ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਪ੍ਰੇਮ ਵਿਚ (ਮੋਹੀਆ) ਮੋਹਿਤ ਹੋ ਗਈਆਂ ਹਨ ਅਤੇ ਉਹਨਾਂ ਨੇ (ਪ੍ਰੀਤਮ) ਪਿਆਰੇ ਸਤਿਗੁਰੂ ਸਾਹਿਬ ਜੀ ਨਾਲ ਮਿਲ ਕੇ ਆਤਮਨੰਦ ਰੂਪ ਸੁਖ ਨੂੰ (ਪਾਇ) ਪ੍ਰਾਪਤ ਕੀਤਾ ਹੈ।

## ਗਿਆਨ ਅਪਾਰੁ ਸੀਗਾਰੁ ਹੈ; ਸੋਭਾਵੰਤੀ ਨਾਰਿ ॥

ਹੇ ਭਾਈ! ਜਿੰਨ੍ਹਾਂ ਨੇ ਤੱਤ ਸਰੂਪ ਦੇ ਗਿਆਨ ਦਾ (ਅਪਾਰੁ) ਪਾਰਾਵਾਰ ਤੋਂ ਰਹਿਤ (ਸੀਗਾਰੁ) ਸ਼ਿੰਗਾਰ ਧਾਰਨ ਕੀਤਾ ਹੈ। ਉਹ ਮਹਾਤਮਾ ਰੂਪ (ਨਾਰਿ) ਸਖੀਆਂ ਲੋਕ-ਪ੍ਰਲੋਕ ਵਿਚ (ਸੋਭਾਵੰਤੀ) ਭਗਤੀ ਰੂਪ ਸੋਭਾ ਵਾਲੀਆਂ ਹਨ।

## ਸਾ ਸਭਰਾਈ ਸੁੰਦਰੀ; ਪਿਰ ਕੈ ਹੇਤਿ ਪਿਆਰਿ ॥੪॥

(ਸਾ) ਉਹ ਸੰਤ ਮਹਾਂਪੁਰਖ ਰੂਪ ਸਖੀ (ਸ+ਭਰਾਈ) ਸ੍ਰਵਣ, ਮੰਨਣ ਆਦਿਕ ਸ਼ੁਭ ਗੁਣਾਂ ਰੂਪ (ਭਰਾਈ) ਭਰਾਵਾਂ (ਸ) ਸਹਿਤ ਹੈ। **ਵਾ:** ਉਹ (ਸਭ+ਰਾਈ) (ਸਭ) ਸਾਰੀਆਂ (ਰਾਈ) ਰਾਣੀਆਂ ਵਿਚੋਂ ਪਟਰਾਣੀ ਹੈ ਤੇ ਉਸ ਦੇ ਹਿਰਦੇ ਰੂਪ ਘਰ ਬ੍ਰਹਮ ਗਿਆਨ ਰੂਪ ਸੁੰਦਰ ਪੁੱਤਰ ਪੈਦਾ ਹੋ ਗਿਆ ਹੈ। **ਵਾ:** (ਸਾ) ਉਹ (ਸਭ) ਸਾਰਿਆਂ ਕਾਲਾਂ ਵਿਚ ਪ੍ਰਮੇਸਰ ਦੇ ਰੰਗ ਅਨੰਦ ਨੂੰ (ਰਾਈ) ਮਾਣਦੀ ਹੈ ਤੇ (ਸੁੰਦਰੀ) ਸੁੰਦਰ ਭਗਤੀ, ਨਿਮਰਤਾ ਵਾਲੀ ਹੈ। ਜਿਸ ਦਾ (ਪਿਰ) ਪਤੀ ਦੇ (ਹੇਤਿ) ਪ੍ਰੇਮ ਵਿਚ ਪਿਆਰ ਹੈ। **ਵਾ:** ਜਿਸ ਦਾ ਪਤੀ ਪ੍ਰਮੇਸਰ ਦੇ ਭਾਣੇ ਅਨੁਸਾਰ ਚੱਲਣ ਵਿਚ ਪਿਆਰ ਹੈ। **ਵਾ:** ਜਿੰਨ੍ਹਾਂ ਦਾ ਪਤੀ ਪ੍ਰਮੇਸਰ ਦੇ ਨਾਮ ਵਿਚ ਪਿਆਰ ਹੈ। ਉਹ ਸੰਤ ਮਹਾਂਪੁਰਖ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਪਿਆਰ ਲਾਉਣ ਦਾ (ਹੇਤਿ) ਕਾਰਣ ਬਣੇ ਹੋਏ ਹਨ।

## ਸੋਹਾਗਣੀ ਵਿਚਿ ਰੰਗੁ ਰਖਿਓਨੁ; ਸਚੈ ਅਲਖਿ ਅਪਾਰਿ ॥

ਹੇ ਭਾਈ! ਜੋ ਬ੍ਰਹਮ ਗਿਆਨੀ, ਸੰਤ, ਭਗਤ ਰੂਪ (ਸੋਹਾਗਣੀ) ਸੁਹਾਗਵੰਤੀਆਂ ਹਨ। ਉਹਨਾਂ ਵਿਚ (ਅਲਖਿ) ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ ਤੇ (ਅਪਾਰਿ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਨੇ ਆਪਣਾ (ਰੰਗੁ) ਅਨੰਦ ਸਾਖਿਆਤ ਕਰਕੇ (ਰਖਿਓਨੁ) ਰੱਖਿਆ ਹੋਇਆ ਹੈ।

## ਸਤਿਗੁਰੁ ਸੇਵਨਿ ਆਪਣਾ; ਸਚੈ ਭਾਇ ਪਿਆਰਿ ॥੫॥

ਉਹ ਸਤਿਗੁਰਾਂ ਨੂੰ ਆਪਣਾ ਪਤੀ ਜਾਣ ਕੇ ਸੇਵਨ ਕਰਦੀਆਂ ਹਨ ਅਤੇ ਉਹਨਾਂ ਦਾ ਸੱਚੇ ਪ੍ਰਮੇਸਰ ਦੇ (ਭਾਇ) ਪ੍ਰੇਮ ਵਿਚ ਪਿਆਰ ਹੈ। **ਵਾ:** ਜਿਸ ਦੇ ਅੰਦਰ ਪ੍ਰਮੇਸਰ ਦੇ ਨਾਮ ਨਾਲ ਪਿਆਰ ਹੈ। ਉਹ ਸੁਹਾਗਵੰਤੀਆਂ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਭਾਅ ਗਈਆਂ ਹਨ।

## ਸੋਹਾਗਣੀ ਸੀਗਾਰੁ ਬਣਾਇਆ; ਗੁਣ ਕਾ ਗਲਿ ਹਾਰੁ ॥

ਮਹਾਤਮਾ ਰੂਪ (ਸੋਹਾਗਣੀ) ਸੁਹਾਗਵੰਤੀਆਂ ਨੇ ਜਪ ਤਪ ਰੂਪ (ਸੀਗਾਰੁ) ਸ਼ਿੰਗਾਰ (ਬਣਾਇਆ) ਬਣਾਉਣਾ ਕੀਤਾ ਹੈ ਅਤੇ ਸਤ, ਸੰਤੋਖ ਆਦਿਕ ਸੁਭ ਗੁਣਾਂ ਦਾ ਹਾਰ ਬਣਾ ਕੇ ਹਿਰਦੇ ਰੂਪ (ਗਲਿ) ਕੰਠ ਵਿਚ ਪਾਉਣਾ ਕੀਤਾ ਹੈ।

**ਅਥਵਾ :** ਜੋ ਸੋਹਾਗਵੰਤੀਆਂ ਨੇ ਸ਼ੁਭ ਗੁਣਾਂ ਦਾ ਹਾਰ ਬਣਾ ਕੇ ਹਿਰਦੇ ਰੂਪ ਗਲ ਵਿਚ ਪਾਇਆ ਹੋਇਆ ਹੈ, ਇਹੀ ਸੋਹਣਾ ਸ਼ਿੰਗਾਰ ਬਣਾਇਆ ਹੈ।

## ਪ੍ਰੇਮ ਪਿਰਮਲੁ, ਤਨਿ ਲਾਵਣਾ; ਅੰਤਰਿ, ਰਤਨੁ ਵੀਚਾਰੁ ॥੬॥

ਉਹਨਾਂ ਨੇ (ਤਨਿ) ਸਰੀਰ ਦੇ ਰੋਮ-ਰੋਮ **ਵਾ:** ਸੂਖਮ ਮਨ ਵਿਚ ਪ੍ਰੇਮ ਰੂਪ (ਪਿਰਮਲੁ) ਚੰਦਨ (ਲਾਵਣਾ) ਲਾਉਣਾ ਕੀਤਾ ਹੈ ਅਤੇ ਹਿਰਦੇ (ਅੰਦਰਿ) ਅੰਦਰ ਵੀਚਾਰ ਰੂਪ ਰਤਨ ਪਹਿਨਿਆ ਹੋਇਆ ਹੈ। **ਵਾ:** ਉਹਨਾਂ ਨੇ ਹਿਰਦੇ ਅੰਦਰ (ਰਤਨੁ) ਵੈਰਾਗ ਤੇ (ਵੀਚਾਰੁ) ਗਿਆਨ ਰੂਪ ਭੂਖਨ ਪਹਿਨਿਆਂ ਹੋਇਆ ਹੈ। **ਵਾ:** ਉਹ ਆਪਣੇ ਹਿਰਦੇ ਅੰਦਰ ਰਤਨ ਰੂਪ ਗੁਰਾਂ ਦੇ ਸ਼ਬਦ ਦੀ ਵੀਚਾਰ ਕਰਦੇ ਹਨ।

## ਭਗਤਿ ਰਤੇ ਸੇ ਊਤਮਾ; ਜਤਿ ਪਤਿ ਸਬਦੇ ਹੋਇ ॥

ਹੇ ਭਾਈ! ਜਿਹੜੇ ਪੁਰਖ ਸਰਬ ਗੁਣਾਂ ਸੰਪੰਨ ਹੋ ਕੇ (ਭਗਤਿ) ਭਗਤੀ ਵਿਚ (ਰਤੇ) ਰੰਗੇ ਹੋਏ ਹਨ (ਸੇ) ਉਹ ਤਿੰਨਾਂ ਲੋਕਾਂ ਵਿਚ (ਊਤਮਾ) ਉੱਤਮ ਹਨ। ਉਹਨਾਂ ਦਾ ਇਸ ਲੋਕ ਵਿਚ ਜਤ ਰੱਖਣਾ ਤੇ ਪ੍ਰਲੋਕ ਵਿਚ

(ਪਤਿ) ਇੱਜਤ ਪਾਉਣਾ ਸ਼ਬਦ ਦੀ ਕਮਾਈ ਕਰਕੇ ਹੀ (ਹੋਇ) ਹੁੰਦਾ ਹੈ। **ਵਾ:** ਉਹਨਾਂ ਦੀ (ਜਤਿ) ਅਚੁਤ ਕੁਲ ਰੂਪ ਜਾਤ ਤੇ ਲੋਕ ਪ੍ਰਲੋਕ ਵਿਚ (ਪਤਿ) ਪ੍ਰਤਿਸ਼ਠਾ ਸ਼ਬਦ ਕਰਕੇ ਹੀ ਉਤਮ ਹੋ ਰਹੀ ਹੈ। **ਵਾ:** ਉਹਨਾਂ ਦਾ (ਪਤਿ) ਪਤੀ ਪ੍ਰਮੇਸਰ ਨੂੰ (ਜਤਿ) ਜਾਣਨਾ ਸ਼ਬਦ ਦੀ ਕਮਾਈ ਕਰਕੇ ਹੀ ਹੁੰਦਾ ਹੈ।

## ਬਿਨੁ ਨਾਵੈ, ਸਭ ਨੀਚ ਜਾਤਿ ਹੈ; ਬਿਸਟਾ ਕਾ ਕੀੜਾ ਹੋਇ ॥੭॥

ਹੇ ਭਾਈ! (ਨਾਵੈ) ਨਾਮ ਤੋਂ (ਬਿਨੁ) ਬਿਨਾਂ (ਸਭ) ਸਾਰੇ (ਨੀਚ) ਨੀਵੀਂ ਜਾਤ ਵਾਲੇ ਹਨ ਅਤੇ ਨਾਮ ਤੋਂ ਬਿਨਾਂ ਪੁਰਸ਼ ਮਾਤਾ ਦੇ ਗਰਭ ਰੂਪ ਬਿਸਟਾ (ਕਾ) ਦਾ ਕੀੜਾ (ਹੋਇ) ਹੁੰਦਾ ਹੈ। **ਵਾ:** ਉਹ ਇਸ ਲੋਕ ਵਿਚ ਵੀ ਵਿਸ਼ਿਆਂ ਰੂਪ ਬਿਸਟਾ ਦਾ ਕੀੜਾ ਹੋ ਰਿਹਾ ਹੈ ਅਤੇ ਅੱਗੇ ਪ੍ਰਲੋਕ ਵਿਚ ਵੀ ਨਰਕ ਰੂਪ ਬਿਸਟਾ ਦਾ ਕੀੜਾ ਹੋਵੇਗਾ।

**ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ ॥** *(ਅੰਗ : ੧੨੭)*

**ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ ॥** *(ਅੰਗ : ੩੬੨)*

**ਬਿਸਟਾ ਕਾ ਕੀੜਾ ਬਿਸਟਾ ਮਾਹਿ ਸਮਾਈ ॥** *(ਅੰਗ : ੧੧੭੫)*

## ਹਉ ਹਉ ਕਰਦੀ ਸਭ ਫਿਰੈ; ਬਿਨੁ ਸਬਦੈ, ਹਉ ਨ ਜਾਇ ॥

ਹੇ ਭਾਈ! (ਸਭ) ਸਾਰੀ ਸ੍ਰਿਸ਼ਟੀ ਦੇਹ ਦੀ (ਹਉ) ਹੰਗਤਾ ਦੇ ਸਹਿਤ ਕਰਮਾਂ ਧਰਮਾਂ ਦੀ (ਹਉ) ਹੰਗਤਾ ਕਰਦੀ ਹੋਈ ਤੁਰੀ (ਫਿਰੈ) ਫਿਰਦੀ ਹੈ।

**ਹਉ ਹਉ ਮੈ ਮੈ ਵਿਚਹੁ ਖੋਵੈ ॥** *(ਅੰਗ : ੯੪੩)*

**ਪ੍ਰਸ਼ਨ :** ਮਹਾਰਾਜ! ਇਹ ਹਉਮੈ ਕਿਵੇਂ ਨਵਿਰਤ ਹੁੰਦੀ ਹੈ?

**ਉੱਤਰ :** (ਸਬਦੈ) ਸ਼ਬਦ ਦੀ ਕਮਾਈ ਕੀਤੇ ਤੋਂ (ਬਿਨੁ) ਬਗੈਰ (ਹਉ) ਦੇਹ ਦੀ ਹੰਗਤਾ, ਜਾਤ ਦੀ ਹੰਗਤਾ, ਗੁਣਾਂ ਦੀ ਹੰਗਤਾ, ਵਡਿਆਈ ਦੀ ਹੰਗਤਾ ਤੇ ਪ੍ਰਤਾਪ ਦੀ ਹੰਗਤਾ ਕਿਸੇ ਪ੍ਰਕਾਰ ਵੀ ਜਾਂ ਕਿਸੇ ਤੋਂ ਵੀ (ਜਾਇ) ਜਾਂਦੀ ਨਹੀਂ ਹੈ।

## ਨਾਨਕ, ਨਾਮਿ ਰਤੇ ਤਿਨ ਹਉਮੈ ਗਈ; ਸਚੈ ਰਹੇ ਸਮਾਇ ॥੮॥੮॥੩੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਨਾਮ ਵਿਚ (ਰਤੇ) ਰੰਗੇ ਹੋਏ ਹਨ, ਉਹਨਾਂ ਦੀ ਦੇਹ ਦੀ (ਹਉਮੈ) ਹੰਗਤਾ ਮਿਟ ਗਈ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਉਹਨਾਂ ਨੂੰ ਕੀ ਲਾਭ ਹੁੰਦਾ ਹੈ?

**ਉੱਤਰ :** ਉਹ ਸਚੇ ਪਾਤਸ਼ਾਹ ਵਿਚ ਇਉਂ (ਸਮਾਇ) ਅਭੇਦ ਹੋ ਜਾਂਦੇ ਹਨ। ਜਿਵੇਂ ਗੰਗਾ ਸਮੁੰਦਰ ਵਿਚ ਜਾ ਕੇ ਅਭੇਦ ਹੋ ਜਾਂਦੀ ਹੈ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ : ੨੭੮)*

## ਆਸਾ ਮਹਲਾ ੩ ॥

## ਸਚੇ ਰਤੇ ਸੇ ਨਿਰਮਲੇ; ਸਦਾ ਸਚੀ ਸੋਇ ॥

ਹੇ ਭਾਈ! ਜੋ ਸੱਚੇ ਪ੍ਰਮੇਸਰ ਵਿਚ (ਰਤੇ) ਰੰਗੇ ਹੋਏ ਹਨ। **ਵਾ:** ਜਿਹੜੇ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਸ਼ਬਦ ਵਿਚ ਰੰਗੇ ਹੋਏ ਹਨ। (ਸੇ) ਓਹੀ (ਨਿਰਮਲੇ) ਉੱਜਲ ਪੁਰਖ ਹਨ। **ਵਾ:** ਉਹ ਅੰਤਹਕਰਣ, ਮਨ ਬਾਣੀ ਸਰੀਰ ਕਰਕੇ ਉੱਜਲ ਪੁਰਖ ਹਨ ਅਤੇ ਉਹਨਾਂ ਦੀ ਸਦਾ ਵਾਸਤੇ ਸੱਚੀ (ਸੋਇ) ਸੋਭਾ ਹੋ ਰਹੀ ਹੈ।

**ਨੋਟ :** ਕਈ ਬੀੜਾਂ ਵਿਚ ਪਾਠ 'ਸਚ ਰਤੇ' ਵੀ ਹੈ ਪਰ ਮੁੱਖ ਪਾਠ 'ਸਚੇ ਰਤੇ' ਹੀ ਹੈ।

## ਐਥੈ ਘਰਿ ਘਰਿ ਜਾਪਦੇ; ਆਗੈ ਜੁਗਿ ਜੁਗਿ ਪਰਗਟੁ ਹੋਇ ॥੧॥

ਫਿਰ ਉਹ (ਐਥੈ) ਇਥੇ ਮੁਸਲਮਾਨਾਂ ਤੇ ਹਿੰਦੂਆਂ ਆਦਿ ਦੇ ਘਰਾਂ-ਘਰਾਂ ਵਿਚ (ਜਾਪਦੇ) ਜਾਣੇ ਜਾਂਦੇ ਹਨ। **ਵਾ:** ਉਹ (ਐਥੈ) ਇਸ ਲੋਕ ਵਿਚ ਵੀ ਅਤੇ ਸਾਰਿਆਂ (ਘਰਿ ਘਰਿ) ਸ਼ਾਸਤਰਾਂ-ਸ਼ਾਸਤਰਾਂ ਰੂਪ ਘਰਾਂ-ਘਰਾਂ ਕਰਕੇ ਵੀ (ਜਾਪਦੇ) ਜਾਣੇ ਜਾਂਦੇ ਹਨ। **ਵਾ:** (ਘਰਿ ਘਰਿ) ਸਾਰੀਆਂ ਦੇਹਾਂ-ਦੇਹਾਂ ਦੇ ਅੰਦਰ ਜਾਣੇ ਜਾਂਦੇ ਹਨ। **ਵਾ:** (ਘਰਿ ਘਰਿ) ਸਾਰਿਆਂ ਬ੍ਰਾਹਮਣਾਂ, ਖੱਤਰੀਆਂ, ਸ਼ੂਦਰਾਂ, ਵੈਸ਼ਾਂ ਤੇ ਬ੍ਰਹਮਚਾਰੀਆਂ, ਗ੍ਰਿਹਸਤੀਆਂ, ਬਾਨਪ੍ਰਸਤੀਆਂ, ਸੰਨਿਆਸੀਆਂ ਦੇ ਘਰਾਂ-ਘਰਾਂ ਭਾਵ ਅਸਥਾਨਾਂ-ਅਸਥਾਨਾਂ ਵਿਚ ਜਾਣੇ ਜਾਂਦੇ ਹਨ ਅਤੇ ਉਹਨਾਂ ਦੀ (ਆਗੈ) ਪਹਿਲਾਂ ਵੀ (ਜੁਗਿ ਜੁਗਿ) ਜੁਗਾਂ-ਜੁਗਾਂ ਵਿਚ ਸੋਭਾ ਪਰਗਟ (ਹੋਇ) ਹੋਈ ਹੈ ਅਤੇ ਉਹ (ਆਗੈ) ਅੱਗੇ ਆਉਣ ਵਾਲੇ ਸਮੇਂ ਵਿਚ ਵੀ (ਜੁਗਿ ਜੁਗਿ) ਜੁਗਾਂ-ਜੁਗਾਂ ਤੱਕ ਸਾਰੀਆਂ ਥਾਵਾਂ ਵਿਚ ਪਰਗਟ ਹੋਣਗੇ। **ਵਾ:** (ਆਗੈ ਜੁਗਿ ਜੁਗਿ ਪਰਗਟੁ ਹੋਇ) ਜਿੰਨ੍ਹਾਂ ਨੇ (ਆਗੈ) ਅੱਗੇ ਪ੍ਰਲੋਕ ਦੇ ਵਾਸਤੇ (ਜੁਗਿ) ਜੀਵ ਤੇ ਈਸ਼ ਅਤੇ (ਜੁਗਿ) ਪੁਰਖ ਤੇ ਪ੍ਰਕਿਰਤੀ ਦੀ ਏਕਤਾ ਕੀਤੀ **ਵਾ:** ਜਿੰਨ੍ਹਾਂ ਨੇ ਆਪਣੇ ਮਨ ਨੂੰ ਪ੍ਰਮੇਸਰ ਦੇ ਸ਼ਬਦ ਨਾਲ (ਜੁਗਿ) ਜੋੜਿਆ ਹੈ ਤੇ ਸੁਰਤ ਦੁਆਰਾ ਸ਼ਬਦ ਵਿਚ (ਜੁਗਿ) ਜੁੜੇ ਹੋਏ ਹਨ, ਉਹ (ਜੁਗਿ ਜੁਗਿ) ਚਾਰੇ ਦਿਸ਼ਾਵਾਂ ਵਿਚ ਪ੍ਰਗਟ ਹੋਏ ਹਨ।

## ਅੰਗ : ੪੨੭

## ਏ ਮਨ ਰੂੜ੍ਹੇ ਰੰਗੁਲੇ; ਤੂੰ ਸਚਾ ਰੰਗੁ ਚੜਾਇ ॥

(ਏ) ਹੇ ਮੇਰੇ ਕਾਮ, ਕ੍ਰੋਧ ਆਦਿਕਾਂ ਦੇ (ਰੰਗੁਲੇ) ਅਨੰਦੀ ਬਣੇ ਹੋਏ (ਰੂੜ੍ਹੇ) ਅਪਵਿੱਤਰ ਮਨਾ ! ਜੇ ਤੂੰ ਸੱਚੇ ਨਾਮ ਦਾ ਸੱਚਾ ਰੰਗ (ਚੜਾਇ) ਚੜ੍ਹਾਉਣਾ ਕਰੇ ਤਾਂ ਪਵਿੱਤਰ ਹੋ ਸਕਦਾ ਹੈ।

**ਅਥਵਾ :** ਆਪਣੇ ਆਪ ਨੂੰ (ਰੂੜ੍ਹੇ) ਸੁੰਦਰ ਤੇ (ਰੰਗੁਲੇ) ਅਨੰਦੀ ਮੰਨਣ ਵਾਲੇ ਮੇਰੇ ਮਨਾ ! ਤੂੰ ਵਿਸ਼ਿਆਂ ਦੇ ਅਪਵਿਤਰੀ ਰੰਗਾਂ ਵਿਚ ਰੰਗਿਆ ਹੋਇਆ ਹੈ। **ਵਾ:** ਤੂੰ ਵਿਸ਼ੇ ਰੰਗ ਦੇ ਅਨੰਦ ਵਿਚ ਅਪਵਿੱਤਰ ਹੋ ਰਿਹਾ ਹੈ। ਪਰ ਜੇ ਤੂੰ ਸੱਚੇ ਪ੍ਰਮੇਸਰ ਦੇ ਨਾਮ ਦਾ ਰੰਗ ਚੜ੍ਹਾਉਣਾ ਕਰੇਂ ਤਾਂ ਤੂੰ ਵੀ ਪਵਿੱਤਰ ਹੋ ਜਾਵੇਂਗਾ।

**ਨੋਟ :** ਏਥੇ ਰੂੜੇ ਦਾ ਮੁੱਖ ਅਰਥ ਅਪਵਿੱਤਰ ਕਰਨਾ ਹੈ।

## ਰੂੜੀ ਬਾਣੀ ਜੇ ਰਪੈ; ਨਾ ਇਹੁ ਰੰਗੁ ਲਹੈ ਨ ਜਾਇ ॥੧॥ ਰਹਾਉ ॥

*('ਰਪੈ' ਪੋਲਾ ਪੜ੍ਹੋ)*

ਜੇ ਤੂੰ ਮਹਾਰਾਜ ਦੀ ਸਤਿਨਾਮ ਰੂਪ (ਰੂੜੀ) ਸੁੰਦਰ ਅੰਮ੍ਰਿਤ ਰੂਪ ਬਾਣੀ ਵਿਚ (ਰਪੈ) ਰੰਗਿਆ ਜਾਵੇਂ ਤਾਂ ਫਿਰ ਇਹ ਪ੍ਰਮੇਸਰ ਦਾ ਪ੍ਰੇਮ ਰੂਪ ਰੰਗ ਨਾ ਹੀ ਕਦੇ ਲਹੇਗਾ ਅਤੇ ਨਾ ਹੀ ਕਿਤੇ (ਜਾਇ) ਜਾਵੇਗਾ। ਭਾਵ ਜਿਵੇਂ ਕਸੁੰਭੇ ਦਾ ਰੰਗ ਪਾਣੀ ਪੈ ਜਾਣ ਨਾਲ ਲਹਿ ਜਾਂਦਾ ਹੈ ਤਿਵੇਂ ਇਹ ਕੋਈ ਮਾਇਕੀ ਰੰਗ ਨਹੀਂ ਹੈ ਕਿ ਲਹਿ ਜਾਵੇਗਾ ਜਾ ਕਿਤੇ ਚਲਿਆ ਜਾਵੇਗਾ।

## ਹਮ ਨੀਚ ਮੈਲੇ ਅਤਿ ਅਭਿਮਾਨੀ; ਦੂਜੈ ਭਾਇ ਵਿਕਾਰ ॥

(ਹਮ) ਅਸੀਂ ਨੀਚ ਕਰਮਾਂ ਨੂੰ ਕਰਨੇ ਕਰਕੇ ਔਗੁਣਾਂ ਵਾਲੇ ਸੀ, ਬਾਣੀ ਕਰਕੇ ਮੈਲੇ ਸੀ ਭਾਵ ਭੈੜੇ ਬਚਨਾਂ ਨੂੰ ਬੋਲਦੇ ਸੀ ਤੇ ਮਨ ਕਰਕੇ ਅਤਿਅੰਤ ਹੀ ਹੰਕਾਰੀ ਸੀ। ਫੇਰ (ਦੂਜੈ ਭਾਇ) ਦ੍ਵੈਤ ਭਾਵ ਕਰਕੇ ਵਿਕਾਰਾਂ ਵਿਚ ਲੱਗੇ ਹੋਏ ਸੀ।

## ਗੁਰਿ ਪਾਰਸਿ ਮਿਲਿਐ ਕੰਚਨੁ ਹੋਏ; ਨਿਰਮਲ ਜੋਤਿ ਅਪਾਰ ॥੨॥

ਪਰ ਹੁਣ ਪਾਰਸ ਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦੂਸਰੇ ਸਰੂਪ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਨਾਲ ਮਿਲਣੇ ਕਰਕੇ (ਕੰਚਨੁ) ਸੋਨੇ ਦੀ ਨਿਆਈਂ ਸ਼ੁੱਧ ਬ੍ਰਹਮ ਦਾ ਰੂਪ ਹੀ ਹੋ ਗਏ ਹਾਂ ਅਤੇ ਸਾਨੂੰ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੀ (ਨਿਰਮਲ) ਉੱਜਲ ਜੋਤ ਪ੍ਰਾਪਤ ਹੋ ਗਈ ਹੈ।

## ਬਿਨੁ ਗੁਰ, ਕੋਇ ਨ ਰੰਗੀਐ; ਗੁਰਿ ਮਿਲਿਐ ਰੰਗੁ ਚੜਾਉ ॥

(ਗੁਰ) ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਿਨਾਂ (ਕੋਇ) ਕੋਈ ਵੀ ਆਪਣੇ ਮਨ ਨੂੰ ਪ੍ਰੇਮ ਰੰਗ ਵਿਚ (ਰੰਗੀਐ) ਰੰਗ ਨਹੀਂ ਸਕਦਾ। ਭਾਵੇਂ ਉਹ ਕਿਤਨਾ ਵੀ ਵੱਡਾ ਸਿਆਣਾ ਕਿਉਂ ਹੀ ਨਾ ਹੋਵੇ।

**ਪ੍ਰਸ਼ਨ :** ਫਿਰ ਇਹ ਰੰਗ ਕਿਵੇਂ ਚੜ੍ਹ ਸਕਦਾ ਹੈ?

**ਉੱਤਰ :** ਹੇ ਭਾਈ! ਸਤਿਗੁਰਾਂ ਦੇ (ਮਿਲਿਐ) ਮਿਲਾਪ ਕਰਕੇ ਹੀ ਤੁਰੀਆ ਪਦ ਦਾ (ਰੰਗੁ) ਰੰਗ **ਵਾ:** ਅਨੰਦ (ਚੜਾਉ) ਚੜ੍ਹਦਾ ਹੈ।

## ਗੁਰ ਕੈ ਭੈ ਭਾਇ ਜੋ ਰਤੇ; ਸਿਫਤੀ ਸਚਿ ਸਮਾਉ ॥੩॥

ਹੇ ਭਾਈ! ਜੋ ਗੁਰਸਿਖ ਗੁਰੂ ਸਾਹਿਬ ਜੀ ਦੇ (ਭੈ) ਡਰ ਅਦਬ ਕਰਕੇ (ਭਾਇ) ਪ੍ਰੇਮ ਰੰਗ ਵਿਚ (ਰਤੇ) ਰੰਗੇ ਹੋਏ ਹਨ।

**ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥** *(ਅੰਗ : ੪੬੫)*

**ਵਾ:** ਸਰੀਰ ਕਰਕੇ ਭੈਅ ਦੇ ਸੰਯੁਕਤ ਹਨ ਤੇ ਮਨ ਕਰਕੇ ਪ੍ਰੇਮ ਦੇ ਰੰਗ ਵਿਚ ਰਤੇ ਹੋਏ ਹਨ। ਉਹ ਬਾਣੀ ਕਰਕੇ ਵੀ ਸਚੇ ਸਿਫਤੀ ਪ੍ਰਮੇਸਰ ਦੀ ਸਿਫਤ ਵਿਚ (ਸਮਾਉ) ਸਮਾ ਗਏ ਭਾਵ ਅਭੇਦ ਹੋ ਗਏ ਹਨ।

## ਭੈ ਬਿਨੁ ਲਾਗਿ ਨ ਲਗਈ; ਨਾ ਮਨੁ ਨਿਰਮਲੁ ਹੋਇ ॥

ਸਤਿਗੁਰੂ ਸਾਹਿਬ ਜੀ ਦੇ (ਭੈ) ਅਦਬ, ਸਤਿਕਾਰ ਤੋਂ ਬਿਨਾਂ ਪ੍ਰੇਮ, ਭਗਤੀ ਦੀ ਲਾਗ ਨਹੀਂ (ਲਗਈ) ਲੱਗ ਸਕਦੀ। ਫਿਰ ਜਿੰਨਾਂ ਚਿਰ ਤੱਕ ਪ੍ਰੇਮ, ਭਗਤੀ ਦੀ ਲਾਗ ਨਹੀਂ ਲਗਦੀ ਉਨੇ ਚਿਰ ਤੱਕ ਮਨ ਵੀ ਨਿਰਮਲ ਨਹੀ (ਹੋਇ) ਹੁੰਦਾ।

## ਬਿਨੁ ਭੈ ਕਰਮ ਕਮਾਵਣੇ; ਝੂਠੇ ਠਾਉ ਨ ਕੋਇ ॥੪॥

ਹੇ ਭਾਈ! ਜਿਹੜੇ ਮਹਾਰਾਜ ਦੇ (ਭੈ) ਅਦਬ, ਸਤਿਕਾਰ ਤੋਂ ਬਿਨਾਂ ਕਰਮਾਂ ਨੂੰ (ਕਮਾਵਣੇ) ਕਮਾਉਂਦੇ ਹਨ ਉਹ ਝੂਠੇ ਪੁਰਖ ਹਨ ਅਤੇ ਉਹਨਾਂ ਨੂੰ ਲੋਕ-ਪ੍ਰਲੋਕ ਵਿਚ (ਕੋਇ) ਕੋਈ ਵੀ (ਠਾਉ) ਥਾਂ ਨਹੀਂ ਮਿਲਦਾ। ਜੂਨਾਂ ਵਿਚ ਹੀ ਭਟਕਦੇ ਫਿਰਦੇ ਹਨ।

## ਜਿਸਨੋ ਆਪੇ ਰੰਗੇ, ਸੁ ਰਪਸੀ; ਸਤਸੰਗਤਿ ਮਿਲਾਇ ॥

ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਨੇ ਸਤਸੰਗਤ ਵਿਚ ਮਿਲਾ ਕਰਕੇ ਆਪਣੇ ਭਗਤੀ ਦੇ ਰੰਗ ਵਿਚ (ਰੰਗੇ) ਰੰਗਿਆ ਹੋਇਆ ਹੈ, ਉਹ ਪਿਛੇ ਵੀ ਰੰਗੇ ਸੀ, ਹੁਣ ਵੀ ਰੰਗੇ ਹਨ ਅਤੇ ਉਹ ਅੱਗੇ ਵੀ ਹੋਰਨਾਂ ਨੂੰ (ਰਪਸੀ) ਰੰਗਣਗੇ।

## ਪੂਰੇ ਗੁਰ ਤੇ ਸਤਸੰਗਤਿ ਊਪਜੈ; ਸਹਜੇ ਸਚਿ ਸੁਭਾਇ ॥੫॥

ਹੇ ਭਾਈ ! (ਪੂਰੇ) ਪੂਰਨ ਸਤਿਗੁਰਾਂ (ਤੇ) ਤੋਂ ਹੀ ਸਤਸੰਗਤ (ਊਪਜੈ) ਪੈਦਾ ਹੁੰਦੀ ਹੈ ਅਤੇ ਸਤਸੰਗਤ ਵਿਚ ਜਾਣ ਨਾਲ (ਸਹਜੇ) ਸੁਤੇ ਸਿਧ ਹੀ ਮਨ ਸੱਚੇ ਪ੍ਰਮੇਸਰ ਵਿਚ (ਸੁਭਾਇ) ਸ੍ਰੇਸ਼ਟ ਪ੍ਰੇਮ ਦੇ ਸਹਿਤ ਹੋ ਜਾਂਦਾ ਹੈ। **ਵਾ:** ਸਹਜੇ ਹੀ ਮਨ ਸੱਚ ਸਰੂਪ ਵਿਚ ਪ੍ਰਕਾਸ਼ ਦੇ ਸਹਿਤ ਹੋ ਜਾਂਦਾ ਹੈ **ਵਾ:** ਸੋਭਾ ਦੇ ਸਹਿਤ ਹੋ ਜਾਂਦਾ ਹੈ।

## ਬਿਨੁ ਸੰਗਤੀ, ਸਭਿ ਐਸੇ ਰਹਹਿ; ਜੈਸੇ ਪਸੁ ਢੋਰ ॥

ਹੇ ਭਾਈ ! (ਸੰਗਤੀ) ਸਤਸੰਗਤ ਕਰਨ ਤੋਂ ਬਿਨਾਂ (ਸਭਿ) ਸਾਰੇ (ਐਸੇ) ਇਸ ਪ੍ਰਕਾਰ (ਰਹਹਿ) ਰਹਿੰਦੇ ਹਨ। (ਜੈਸੇ) ਜਿਸ ਪ੍ਰਕਾਰ (ਪਸੁ) ਪਸ਼ੂਆਂ ਵਿਚੋਂ ਢੋਰ ਪਸ਼ੂ ਰਹਿੰਦੇ ਹਨ। **ਵਾ:** (ਜੈਸੇ ਪਸੁ ਢੋਰ) ਜਿਸ ਪ੍ਰਕਾਰ ਕੋਤਲ ਘੋੜੇ ਦਾ ਚਾਰਾ ਢੋਹਣ ਵਾਲੇ ਖੋਤੇ, ਖੱਚਰ ਆਦਿਕ ਢੋਰ ਪਸ਼ੂ ਹੁੰਦੇ ਹਨ। ਉਸੇ ਪ੍ਰਕਾਰ ਹੀ ਉਹ ਪੁਰਸ਼ ਖੋਤੇ, ਖੱਚਰਾਂ ਬਣ ਕੇ ਆਪਣੇ ਧੀਆਂ ਪੁੱਤਰਾਂ ਰੂਪ ਕੋਤਲਾਂ ਦੀ ਸੇਵਾ ਕਰਨ ਵਾਲੇ ਢੋਰ ਪਸ਼ੂ ਬਣੇ ਹੋਏ ਹਨ। **ਵਾ:** (ਪਸੁ ਢੋਰ) ਮੁਰਦੇ ਪਸ਼ੂਆਂ ਨੂੰ ਢੋਹਣ ਵਾਲੇ ਚੰਡਾਲਾਂ ਦੀ ਨਿਆਈਂ ਬਣੇ ਹੋਏ ਹਨ।

## ਜਿਨਿ ਕੀਤੇ ਤਿਸੈ ਨ ਜਾਣਨੀ; ਬਿਨੁ ਨਾਵੈ ਸਭਿ ਚੋਰ ॥੬॥

(ਜਿਨਿ) ਜਿਸ ਵਾਹਿਗੁਰੂ ਨੇ ਪੈਦਾ ਕੀਤੇ ਹੋਏ ਹਨ (ਤਿਸੈ) ਉਸ ਨੂੰ ਜਿਹੜੇ (ਜਾਣਨੀ) ਜਾਣਦੇ ਹੀ ਨਹੀਂ ਹਨ। ਉਹ (ਸਭਿ) ਸਾਰੇ (ਨਾਵੈ) ਨਾਮ ਤੋਂ ਬਿਨਾਂ ਹੋਣ ਕਰਕੇ ਚੋਰ ਹੀ ਹਨ। ਭਾਵ ਨਾਮ ਵੱਲੋਂ ਆਪਣੇ ਚਿੱਤ ਨੂੰ ਚੁਰਾਉਣ ਵਾਲੇ ਹਨ। ਐਸੇ ਪੁਰਸ਼ ਪੰਜਾਹ ਕੋਟ ਤਾਂਬੇ ਦੀ ਧਰਤੀ ਤੇ ਸੱਪ ਬਣ ਕੇ ਵੱਸਦੇ ਹਨ।

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥** *(ਅੰਗ : ੧੩੨੮)*

## ਇਕਿ ਗੁਣ ਵਿਹਾਝਹਿ, ਅਉਗਣ ਵਿਕਣਹਿ; ਗੁਰ ਕੈ ਸਹਜਿ ਸੁਭਾਇ ॥

ਇਕ ਮਹਾਤਮਾ ਜਨ ਹੀ ਹਨ, ਜੋ ਆਪਣਾ ਤਨ ਮਨ ਧਨ ਦੇ ਕੇ ਗੁਰਾਂ ਦੇ ਪਾਸੋਂ ਗੁਣਾਂ ਨੂੰ (ਵਿਹਾਝਹਿ) ਖਰੀਦਦੇ ਹਨ ਅਤੇ ਗੁਰਾਂ ਦੁਆਰਾ ਹੀ (ਸਹਜਿ ਸੁਭਾਇ) ਸ਼ਾਂਤੀ ਸੁਭਾਅ ਧਾਰਨ ਕਰਕੇ ਔਗੁਣਾਂ ਦੀ (ਵਿਹਾਝਹਿ) ਵਿਕਰੀ ਕਰਦੇ ਹਨ ਭਾਵ ਔਗੁਣਾਂ ਨੂੰ ਤਿਆਗਦੇ ਹਨ।

## ਗੁਰ ਸੇਵਾ ਤੇ ਨਾਉ ਪਾਇਆ; ਵੁਠਾ ਅੰਦਰਿ ਆਇ ॥੭॥

ਉਹਨਾਂ ਨੇ ਸਤਿਗੁਰਾਂ ਦੀ ਸੇਵਾ (ਤੇ) ਕਰਕੇ ਮਹਾਰਾਜ ਦੇ (ਨਾਉ) ਨਾਮ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਜਿਸ ਤੋਂ ਬਾਅਦ ਪ੍ਰਮੇਸਰ ਦਾ ਨਾਮ ਉਹਨਾਂ ਦੇ ਹਿਰਦੇ ਅੰਦਰ ਆ ਕੇ (ਵੁਠਾ) ਵੱਸ ਗਿਆ ਹੈ।

## ਸਭਨਾ ਕਾ ਦਾਤਾ ਏਕੁ ਹੈ; ਸਿਰਿ ਧੰਧੈ ਲਾਇ ॥

ਹੇ ਭਾਈ ! (ਸਭਨਾ) ਸਾਰਿਆਂ (ਕਾ) ਦਾ ਦਾਤਾ (ਏਕੁ) ਇਕ ਪ੍ਰਮੇਸਰ ਆਪ ਹੀ ਹੈ।

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥** *(ਅੰਗ : ੨੫੭)*

ਜਿਸ ਨੇ ਜੀਵਾਂ ਨੂੰ ਉਹਨਾਂ ਦੀ ਵਾਸ਼ਨਾ ਅਨੁਸਾਰ (ਸਿਰਿ) ਸਿਰ-ਬ-ਸਿਰ ਭਾਵ ਵੱਖੋ-ਵੱਖਰੇ (ਧੰਧੈ) ਧੰਧਿਆਂ ਵਿਚ (ਲਾਇ) ਲਾਇਆ ਹੋਇਆ ਹੈ।

## ਨਾਨਕ, ਨਾਮੇ ਲਾਇ ਸਵਾਰਿਅਨੁ; ਸਬਦੇ ਲਏ ਮਿਲਾਇ ॥੮॥੯॥੩੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੇ ਜੀਵਨ ਨੂੰ ਮਹਾਰਾਜ ਨੇ (ਨਾਮੇ) ਨਾਮ ਨਾਲ (ਲਾਇ)

ਲਾ ਕੇ (ਸਵਾਰਿਅਨੁ) ਸਵਾਰ ਦਿੱਤਾ ਹੈ, ਉਹ ਅਕਾਲ ਪੁਰਖ ਵਾਹਿਗੁਰੂ ਜੀ ਨੇ ਗੁਰਾਂ ਦੇ (ਸਬਦੇ) ਉਪਦੇਸ਼ ਦੁਆਰਾ ਆਪਣੇ ਨਾਲ (ਮਿਲਾਇ) ਮੇਲ ਲਏ ਹਨ।

**ਆਸਾ ਮਹਲਾ ੩ ॥**

**ਸਭ ਨਾਵੈ ਨੋ ਲੋਚਦੀ; ਜਿਸੁ ਕ੍ਰਿਪਾ ਕਰੇ, ਸੋ ਪਾਏ ॥**

ਸਾਰੀ ਸ੍ਰਿਸ਼ਟੀ ਪ੍ਰਮੇਸਰ ਦੇ (ਨਾਵੈ) ਨਾਮ (ਨੋ) ਨੂੰ (ਲੋਚਦੀ) ਚਾਹੁੰਦੀ ਹੈ, ਪਰ ਜਿਸ ਉੱਪਰ ਮੇਰਾ ਵਾਹਿਗੁਰੂ ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ (ਸੋ) ਓਹੀ ਨਾਮ ਨੂੰ (ਪਾਏ) ਪ੍ਰਾਪਤ ਕਰਦਾ ਹੈ।

**ਬਿਨੁ ਨਾਵੈ ਸਭੁ ਦੁਖੁ ਹੈ; ਸੁਖੁ ਤਿਸੁ, ਜਿਸੁ ਮੰਨਿ ਵਸਾਏ ॥੧॥**

ਪ੍ਰਮੇਸਰ ਦੇ (ਨਾਵੈ) ਨਾਮ ਤੋਂ (ਬਿਨੁ) ਬਿਨਾਂ ਸਭ ਦੁੱਖ ਹੀ ਦੁੱਖ ਹੈ। ਸੁੱਖ ਦੀ ਪ੍ਰਾਪਤੀ ਸਿਰਫ (ਤਿਸੁ) ਉਸ ਨੂੰ ਹੀ ਹੁੰਦੀ ਹੈ, ਜਿਸ ਦੇ ਮਨ ਵਿਚ ਸਤਿਗੁਰੂ ਸਾਹਿਬ ਜੀ ਨਾਮ ਨੂੰ (ਵਸਾਏ) ਵਸਾ ਦਿੰਦੇ ਹਨ।

**ਤੂੰ ਬੇਅੰਤੁ ਦਇਆਲੁ ਹੈ; ਤੇਰੀ ਸਰਣਾਈ ॥**

ਹੇ ਪ੍ਰਮੇਸਰ ! (ਤੂੰ) ਤੁਸੀਂ (ਬੇਅੰਤੁ) ਅੰਤ ਤੋਂ ਰਹਿਤ ਤੇ (ਦਇਆਲੁ) ਦਇਆ ਦੇ ਘਰ ਹੋ ਇਸ ਲਈ ਅਸੀਂ (ਤੇਰੀ) ਤੁਹਾਡੀ (ਸਰਣਾਈ) ਸ਼ਰਨ ਲਈ ਹੈ।

**ਗੁਰ ਪੂਰੇ ਤੇ ਪਾਈਐ; ਨਾਮੇ ਵਡਿਆਈ ॥੧॥ ਰਹਾਉ ॥**

ਹੇ ਮਹਾਰਾਜ ! ਜੋ ਤੁਹਾਡੇ ਨਾਮ ਦੀ ਵਡਿਆਈ ਹੈ, ਇਹ ਦਾਤ (ਪੂਰੇ) ਪੂਰਿਆਂ ਗੁਰਾਂ ਦੁਆਰਾ ਹੀ (ਪਾਈਐ) ਪ੍ਰਾਪਤ ਕੀਤਾ ਜਾ ਸਕਦੀ ਹੈ। **ਵਾ:** ਗੁਰਮੁਖ ਪੁਰਖ ਪੂਰੇ ਗੁਰਾਂ ਪਾਸੋਂ ਨਾਮ ਦੁਆਰਾ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਪ੍ਰਾਪਤ ਕਰਦੇ ਹਨ।

**ਅੰਤਰਿ ਬਾਹਰਿ ਏਕੁ ਹੈ; ਬਹੁ ਬਿਧਿ ਸ੍ਰਿਸਟਿ ਉਪਾਈ ॥**

ਹੇ (ਏਕੁ) ਅਦ੍ਵੈਤ ਰੂਪ ਪ੍ਰਮੇਸਰ ਜੀ ! ਨਾਮ ਦੀ ਵਡਿਆਈ ਪ੍ਰਾਪਤ ਕਰਕੇ ਇਹ ਗਿਆਨ ਹੋ ਜਾਂਦਾ ਹੈ ਕਿ ਸਾਰਿਆਂ ਦੇ ਹਿਰਦੇ (ਅੰਤਰਿ) ਅੰਦਰ ਅਤੇ ਬਾਹਰ ਸੰਸਾਰ ਵਿਚ ਵੀ ਤੁਸੀਂ ਆਪ ਹੀ ਹੋ ਅਤੇ ਤੁਸੀਂ ਆਪ ਹੀ ਅੰਡਜ, ਜੇਰਜ, ਸੇਤਜ, ਉਤਭੁਜ ਤੇ ਉਤਮ, ਮਧਿਮ, ਕਨਿਸ਼ਟ, ਅਧਮ ਆਦਿਕ (ਬਹੁ) ਬਹੁਤ (ਬਿਧਿ) ਬਿਧੀਆਂ ਦੀ (ਸ੍ਰਿਸਟਿ) ਸ੍ਰਿਸ਼ਟੀ (ਉਪਾਈ) ਪੈਦਾ ਕੀਤੀ ਹੈ।

**ਹੁਕਮੇ ਕਾਰ ਕਰਾਇਦਾ; ਦੂਜਾ ਕਿਸੁ ਕਹੀਐ ਭਾਈ ॥੨॥**

ਹੇ (ਭਾਈ) ਭਰਾਵੋ ! ਉਹ ਪ੍ਰਮੇਸਰ ਹੀ ਆਪਣੇ (ਹੁਕਮੇ) ਹੁਕਮ ਦੁਆਰਾ ਜੀਵਾਂ ਦੀ ਵਾਸ਼ਨਾ ਅਨੁਸਾਰ ਉਹਨਾਂ ਕੋਲੋਂ (ਕਾਰ) ਕੰਮ (ਕਰਾਇਦਾ) ਕਰਵਾਉਂਦਾ ਹੈ। ਇਸ ਲਈ ਹੋਰ (ਦੂਜਾ) ਦੂਸਰਾ ਕਿਸ ਨੂੰ (ਕਹੀਐ) ਕਹੀਏ, ਜੋ ਸਰਬ ਕਲਾ ਸਮਰੱਥ ਹੈ? ਭਾਵ ਕੋਈ ਨਹੀਂ ਹੈ। ਇਕ ਵਾਹਿਗੁਰੂ ਅੱਗੇ ਹੀ ਬੇਨਤੀ ਕਰਨੀ ਬਣਦੀ ਹੈ।

**ਬੁਝਣਾ ਅਬੁਝਣਾ, ਤੁਧੁ ਕੀਆ; ਇਹ ਤੇਰੀ ਸਿਰਿ ਕਾਰ ॥** *('ਬੁੱਝਣਾ ਅਬੁੱਝਣਾ' ਬੋਲੋ)*

ਹੇ ਪ੍ਰਮੇਸਰ ! ਗੁਰਾਂ ਦੇ ਉਪਦੇਸ਼ ਨੂੰ (ਬੁਝਣਾ) ਸਮਝਣ ਵਾਲੇ ਗੁਰਮੁਖ ਤੇ (ਅਬੁਝਣਾ) ਨਾ ਸਮਝਣ ਵਾਲੇ ਮਨਮੁਖ ਲੋਕ (ਤੁਧੁ) ਤੁਹਾਡੇ ਪੈਦਾ (ਕੀਆ) ਕੀਤੇ ਹੋਏ ਹਨ। **ਵਾ:** ਜੋ (ਬੁਝਣਾ) ਗਿਆਨ ਦੇ ਸਹਿਤ ਹੋਣ ਵਾਲੇ ਗਿਆਨੀ ਤੇ (ਅਬੁਝਣਾ) ਅਗਿਆਨ ਦੇ ਸਹਿਤ ਹੋਣ ਵਾਲੇ ਅਗਿਆਨੀ (ਤੁਧੁ) ਤੁਹਾਡੇ ਦੁਆਰਾ

ਪੈਦਾ (ਕੀਆ) ਕੀਤੇ ਹੋਏ ਹਨ। (ਇਹ) ਇੰਨ੍ਹਾਂ ਸਾਰਿਆਂ ਦੇ ਸਿਰ ਉੱਪਰ ਤੁਹਾਡੀ ਹੁਕਮ ਰੂਪ ਕਾਰ ਹੈ। **ਵਾ:** ਇਹ ਸਾਰੀ ਸ੍ਰਿਸ਼ਟੀ ਤੇਰੀ ਹੀ (ਸਿਰਿ ਕਾਰ) ਰਈਯਤ ਹੈ।

## ਇਕਨਾ ਬਖਸਿਹਿ, ਮੇਲਿ ਲੈਹਿ; ਇਕਿ ਦਰਗਹ ਮਾਰਿ ਕਢੇ ਕੂੜਿਆਰ ॥੩॥

ਹੇ ਮਹਾਰਾਜ! ਇਕਨਾਂ ਨੂੰ ਤਾਂ ਤੁਸੀਂ (ਬਖਸਿਹਿ) ਬਖਸ਼ ਕੇ ਗੁਰਮੁਖਾਂ ਨਾਲ ਮੇਲ ਲੈਂਦੇ ਹੋ **ਵਾ:** (ਇਕਨਾ) ਇਕ ਤਾਂ ਜਿੰਨ੍ਹਾਂ ਗੁਰਮੁਖਾਂ ਨੇ ਤੁਹਾਡੇ ਸਰੂਪ ਨੂੰ ਬੁਝਣਾ ਕੀਤਾ ਹੈ, ਉਹਨਾਂ ਦੇ ਤਾਂ ਔਗੁਣ ਬਖਸ਼ ਕੇ ਆਪਣੇ ਨਾਲ ਮੇਲ ਲੈਂਦੇ ਹੋ ਅਤੇ ਇਕ ਜਿਹੜੇ (ਕੂੜਿਆਰ) ਝੂਠ ਬੋਲਣ ਵਾਲੇ ਮਨਮੁਖ ਅਗਿਆਨੀ ਲੋਕ ਹਨ। ਉਹਨਾਂ ਨੂੰ ਤੁਸੀਂ (ਦਰਗਹ) ਦਰਗਾਹ ਵਿਚੋਂ ਮਾਰ ਕੇ ਬਾਹਰ ਕੱਢ ਦਿੰਦੇ ਹੋ ਅਤੇ ਜੂਨਾਂ ਵਿਚ ਪਾ ਦਿੰਦੇ ਹੋ।

## ਇਕਿ ਧੁਰਿ ਪਵਿਤ ਪਾਵਨ ਹਹਿ; ਤੁਧੁ ਨਾਮੇ ਲਾਏ ॥

ਹੇ ਪ੍ਰਮੇਸਰ! ਜਿੰਨ੍ਹਾਂ ਇਕ ਗੁਰਮੁਖ ਜਨਾਂ ਨੂੰ (ਤੁਧੁ) ਤੁਹਾਡੇ ਦੁਆਰਾ ਧੁਰੋਂ ਹੀ ਨਾਮ ਵਿਚ (ਲਾਏ) ਲਾਇਆ ਗਿਆ ਹੈ। ਉਹਨਾਂ ਦੇ (ਪਵਿਤ) ਪਵਿੱਤਰ ਨਾਮ ਨੂੰ ਜਪਣੇ ਕਰਕੇ ਮਨ, ਬਾਣੀ, ਸਰੀਰ ਵੀ (ਪਾਵਨ) ਪਵਿੱਤਰ ਹੋ ਗਏ ਹਨ। **ਵਾ:** ਉਹ ਆਪ ਵੀ ਪਵਿੱਤਰ ਹਨ ਤੇ ਹੋਰਨਾਂ ਨੂੰ ਵੀ ਪਵਿੱਤਰ ਕਰਦੇ ਹਨ।

## ਗੁਰ ਸੇਵਾ ਤੇ ਸੁਖੁ ਊਪਜੈ; ਸਚੈ ਸਬਦਿ ਬੁਝਾਏ ॥੪॥

ਹੇ ਪ੍ਰਭੂ! ਸਤਿਗੁਰਾਂ ਦੀ ਸੇਵਾ ਕਰਨ (ਤੇ) ਤੋਂ ਹੀ ਆਤਮਨੰਦ ਦਾ ਸੁੱਖ (ਊਪਜੈ) ਪੈਦਾ ਹੁੰਦਾ ਹੈ ਅਤੇ ਸਚੇ ਗੁਰਾਂ ਦੇ ਸ਼ਬਦ ਦੁਆਰਾ ਹੀ ਤੁਸੀਂ ਆਪਣੇ ਸਰੂਪ ਨੂੰ (ਬੁਝਾਏ) ਸਮਝਾ ਦਿੰਦੇ ਹੋ।

## ਇਕਿ ਕੁਚਲ ਕੁਚੀਲ, ਵਿਖਲੀਪਤੇ; ਨਾਵਹੁ ਆਪਿ ਖੁਆਏ ॥

*(ਦੂਸਰਾ ਪਾਠ 'ਵਿਖ ਲੀਪਤੇ')*

ਹੇ ਸੱਚੇ ਪਾਤਸ਼ਾਹ! ਜਿੰਨ੍ਹਾਂ ਇਕ ਮਨਮੁਖ ਪੁਰਸ਼ਾਂ ਨੂੰ ਤੁਸੀਂ ਆਪਣੇ ਨਾਮ ਵੱਲੋਂ ਆਪ ਹੀ (ਖੁਆਏ) ਭੁਲਾ ਦਿੱਤਾ ਹੈ। ਉਹ ਸਰੀਰ ਕਰਕੇ (ਕੁਚਲ) ਬਦਚਲਣ, **ਵਾ:** ਖੋਟੀਆਂ ਚਾਲਾਂ ਚਲਣ ਵਾਲੇ ਹਨ। (ਕੁਚੀਲ) ਇੰਦਰੀਆਂ ਰੂਪ ਬਸਤਰਾਂ ਕਰਕੇ ਅਪਵਿੱਤਰ ਹਨ ਤੇ (ਵਿਖਲੀਪਤੇ) ਵੇਸ਼ਵਾ ਦੇ ਪਤੀ ਦੀ ਨਿਆਈਂ ਕੰਜਰ ਹਨ **ਵਾ:** (ਵਿਖਲੀਪਤੇ) ਹਰ ਵਕਤ ਵਿਸ਼ਿਆਂ ਵਿਚ ਹੀ (ਲੀਪਤੇ) ਲਿਬੜੇ ਰਹਿੰਦੇ ਹਨ।

## ਨਾ ਓਨ ਸਿਧਿ ਨ ਬੁਧਿ ਹੈ, ਨ ਸੰਜਮੀ; ਫਿਰਹਿ ਉਤਵਤਾਏ ॥੫॥

*('ਉਤ-ਵਤਾਏ' ਬੋਲੋ)*

ਉਹਨਾਂ ਮਨਮੁਖ ਲੋਕਾਂ ਕੋਲ ਨਾ ਤਾਂ (ਸਿਧਿ) ਰਿਧੀਆਂ-ਸਿਧੀਆਂ ਹਨ, ਨਾ ਆਤਮ ਵਿਸ਼ੈਣੀ ਬੁਧੀ ਹੈ, **ਵਾ:** ਨਾ ਸ਼ਾਸ਼ਤਰ ਗਿਆਨ ਦੀ (ਬੁਧਿ) ਬੁੱਧੀ ਹੈ ਤੇ ਨਾ ਹੀ ਉਹਨਾਂ ਵਿਚ ਨਿਸ਼ਕਾਮਤਾ ਰੂਪ ਸੰਜਮ ਹੈ, **ਵਾ:** ਨਾ ਹੀ ਉਹ ਇੰਦਰੀਆਂ ਦੇ ਦਮਨ ਕਰਨ ਰੂਪ ਸਾਧਨਾਂ ਵਾਲੇ ਸੰਜਮੀ ਹਨ। ਬਲਕਿ ਉਹ ਤਾਂ (ਉਤਵਤਾਏ) ਅਵੈੜਤਾਈਆਂ ਵਿਚ ਹੀ (ਫਿਰਹਿ) ਤੁਰੇ ਫਿਰਦੇ ਹਨ। **ਵਾ:** ਉਹ (ਉਤਵਤਾਏ) ਅ-ਵੇਹਿਤ ਕਰਮ ਭਾਵ ਸ਼ਾਸ਼ਤਰ ਤੋਂ ਉਲਟ ਨਖਿਧ ਕਰਮ ਕਰਦੇ ਹੋਏ ਤੁਰੇ ਫਿਰਦੇ ਹਨ।

## ਨਦਰਿ ਕਰੇ ਜਿਸੁ ਆਪਣੀ; ਤਿਸ ਨੋ ਭਾਵਨੀ ਲਾਏ ॥

ਹੇ ਮਹਾਰਾਜ! ਜਿਸ ਉਪਰ ਤੁਸੀਂ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰ ਦਿੰਦੇ ਹੋ ਉਸ (ਨੋ) ਨੂੰ ਆਪਣੀ ਸਾਧਸੰਗਤ ਦੇ ਨਾਲ (ਭਾਵਨੀ) ਸ਼ਰਧਾ (ਲਾਏ) ਲਾ ਦਿੰਦੇ ਹੋ।

**ਸਤੁ ਸੰਤੋਖੁ ਇਹ ਸੰਜਮੀ; ਮਨੁ ਨਿਰਮਲੁ ਸਬਦੁ ਸੁਣਾਏ ॥੬॥**

ਜਿਹੜੇ ਕੂੜ ਵੱਲੋਂ ਸਤ ਰੱਖਣ ਭਾਵ ਸਚ ਬੋਲਨ ਅਤੇ ਲੋਭ ਵੱਲੋਂ ਸੰਤੋਖ ਰੱਖਣ ਰੂਪ ਸਾਧਨਾਂ ਨੂੰ ਕਰਨ ਵਾਲੇ ਸੰਜਮੀ ਪੁਰਖ ਹਨ। **ਵਾ:** (ਸੰਜਮੀ) ਇੰਦਰੀਆਂ ਦੇ ਦਮਨ ਕਰਨ ਵਾਲੇ ਪੁਰਖ ਹਨ। ਉਹਨਾਂ ਦਾ ਮਨ (ਨਿਰਮਲੁ) ਉੱਜਲ ਹੁੰਦਾ ਹੈ ਅਤੇ ਉਹਨਾਂ ਨੂੰ ਹੀ ਸਤਿਗੁਰੂ ਸਾਹਿਬ ਜੀ ਆਪਣਾ (ਸਬਦੁ) ਉਪਦੇਸ਼ (ਸੁਣਾਏ) ਸੁਣਾਉਂਦੇ ਹਨ।

**ਲੇਖਾ ਪੜਿ ਨ ਪਹੂਚੀਐ; ਕਥਿ ਕਹਣੈ ਅੰਤੁ ਨ ਪਾਇ ॥**

ਹੇ ਭਾਈ! ਵੇਦਾਂ, ਸ਼ਾਸਤਰਾਂ ਤੇ ਪੁਰਾਣਾਂ ਦੁਆਰਾ ਗਿਆਨ ਦੇ *ਚਾਰ ਅੰਤਰੰਗ ਤੇ **ਚਾਰ ਬਹਰੰਗ ਸਾਧਨਾ, ਵਿਦਾਂਤ ਦੇ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇਛਾ, ਸ੍ਰਵਣ, ਮੰਨਣ, ਨਿਧਿਆਸਣ ਤਤ ਤ੍ਵੰ ਦਾ ਸੋਧਨ ਅੱਠ ਸਾਧਨਾਂ, ਯੋਗ ਮਤ ਦੇ ਯਮ ਨੇਮ ਆਦਿਕ ਅੱਠ ਅੰਗਾਂ ਜਾਂ ਨਿਤ, ਨਮਿੱਤ ਆਦਿਕ ਕਰਮਕਾਡਾਂ ਦਾ (ਲੇਖਾ) ਹਿਸਾਬ-ਕਿਤਾਬ ਪੜ੍ਹ ਕੇ ਸਰੂਪ ਵਿਚ ਨਹੀਂ (ਪਹੂਚੀਐ) ਪਹੁੰਚਿਆ ਜਾ ਸਕਦਾ ਅਤੇ ਨਾ ਹੀ (ਕਹਣੈ) ਕਹਿਣ ਵਾਲੇ ਹੋ ਕੇ ਪ੍ਰਮੇਸਰ ਦੀ (ਕਥਿ) ਕਥਾ ਦਾ ਅੰਤ (ਪਾਇ) ਪਾਇਆ ਜਾ ਸਕਦਾ ਹੈ। **ਵਾ:** ਉਸ ਵਾਹਿਗੁਰੂ ਜੀ ਦੀ ਕਥਾ ਨੂੰ ਕਹਿਣ ਵਾਲਿਆਂ ਦਾ ਵੀ ਅੰਤ ਨਹੀਂ (ਪਾਇ) ਪਾਇਆ ਜਾ ਸਕਦਾ ਹੈ। **ਵਾ:** ਉਹਨਾਂ ਕਥਨ ਕਰਨ ਵਾਲਿਆਂ ਪਾਸੋਂ ਕਥਨ ਕਰਕੇ ਵੀ ਪ੍ਰਮੇਸਰ ਦਾ ਅੰਤ ਨਹੀਂ ਪਾਇਆ ਜਾਂਦਾ।

**ਗੁਰ ਤੇ ਕੀਮਤਿ ਪਾਈਐ; ਸਚਿ ਸਬਦਿ ਸੋਝੀ ਪਾਇ ॥੭॥**

ਹੇ ਮਹਾਰਾਜ! ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ (ਤੇ) ਤੋਂ ਹੀ ਆਪਦੀ ਪ੍ਰਾਪਤੀ ਰੂਪ ਕੀਮਤ (ਪਾਈਐ) ਪਾਈਦੀ ਹੈ ਅਤੇ ਸਚੇ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਹੀ ਸਰੂਪ ਦੀ (ਸੋਝੀ) ਸਮਝ (ਪਾਇ) ਪ੍ਰਾਪਤ ਹੁੰਦੀ ਹੈ।

**ਇਹੁ ਮਨੁ ਦੇਹੀ ਸੋਧਿ ਤੂੰ; ਗੁਰ ਸਬਦਿ ਵੀਚਾਰਿ ॥**

ਹੇ ਮੇਰੇ ਪਿਆਰੇ ਮਨਾ! ਤੂੰ (ਇਹੁ) ਇਸ ਦੇਹੀ ਨੂੰ ਗੁਰਾਂ ਦੇ ਸ਼ਬਦ ਦੀ ਵੀਚਾਰ ਕਰਨ ਰੂਪ ਅੰਦਰੋਂ (ਸੋਧਿ) ਸੋਧਣਾ ਕਰ ਭਾਵ ਖੋਜਣਾ ਕਰ। ਕਿਉਂਕਿ

**ਨਾਨਕ, ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ;**
**ਪਾਈਐ ਗੁਰ ਕੈ ਹੇਤਿ ਅਪਾਰਿ ॥੮॥੧੦॥੩੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ (ਦੇਹੀ) ਬੁੱਧੀ ਦੇ ਵਿਚ ਹੀ ਨਾਮ ਦਾ (ਨਿਧਾਨੁ) ਖਜ਼ਾਨਾ ਹੈ, ਜੋ ਸਤਿਗੁਰਾਂ ਦੇ ਨਾਲ (ਅਪਾਰਿ) ਪਾਰਾਵਾਰ ਤੋਂ ਰਹਿਤ (ਹੇਤਿ) ਪਿਆਰ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ।

**ਆਸਾ ਮਹਲਾ ੩ ॥**

**ਸਚਿ ਰਤੀਆ ਸੋਹਾਗਣੀ; ਜਿਨਾ ਗੁਰ ਕੈ ਸਬਦਿ ਸੀਗਾਰਿ ॥**

ਜਿੰਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਆਪਣਾ (ਸੀਗਾਰਿ) ਸ਼ਿੰਗਾਰ ਬਣਾਇਆ ਹੈ ਅਤੇ (ਸਚਿ) ਸੱਚੇ ਨਾਮ ਵਿਚ (ਰਤੀਆ) ਰੰਗੀਆਂ ਹੋਈਆਂ ਹਨ। ਉਹ ਮਹਾਤਮਾ ਰੂਪ ਸਖੀਆਂ ਸਦਾ ਹੀ (ਸੋਹਾਗਣੀ) ਸੋਹਾਗਵੰਤੀਆਂ ਹਨ। **ਵਾ:** ਅਨੰਦ ਵਾਲੀਆਂ ਹਨ।

---

* **ਚਾਰ ਅੰਤਰੰਗ ਸਾਧਨ** : ਵਿਵੇਕ, ਵੈਰਾਗ, ਖਟ ਸਪੰਤੀ, ਮੋਖ ਇਛਾ। ****ਚਾਰ ਬਹਰੰਗ ਸਾਧਨ** : ਯੱਗ, ਉਪਾਸ਼ਨਾ, ਕਰਮ, ਦਾਨ।

## ਅੰਗ : ੪੨੮

### ਘਰ ਹੀ ਸੋ ਪਿਰੁ ਪਾਇਆ; ਸਚੈ ਸਬਦਿ ਵੀਚਾਰਿ ॥੧॥

ਜਿੰਨ੍ਹਾਂ ਨੇ ਸਚੇ ਸ਼ਬਦ ਦੀ ਵੀਚਾਰ ਕੀਤੀ ਹੈ। ਉਹਨਾਂ ਨੇ (ਘਰ) ਹਿਰਦੇ **ਵਾ:** ਅੰਤਹਕਰਣ **ਵਾ:** ਸਾਧਸੰਗਤ **ਵਾ:** ਮਨੁੱਖਾ ਜਨਮ ਰੂਪ ਘਰ ਵਿਚੋਂ ਹੀ (ਸੋ) ਉਸ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

### ਅਵਗਣ, ਗੁਣੀ ਬਖਸਾਇਆ; ਹਰਿ ਸਿਉ ਲਿਵ ਲਾਈ ॥

ਜਿੰਨ੍ਹਾਂ ਨੇ ਗੁਰਾਂ ਦੁਆਰਾ ਗੁਣੀ ਪੁਰਖਾਂ ਨਾਲ ਮਿਲ ਕੇ ਆਪਣੇ (ਅਵਗਣ) ਔਗੁਣਾਂ ਨੂੰ (ਬਖਸਾਇਆ) ਬਖਸ਼ਾ ਲਿਆ ਹੈ। **ਵਾ:** ਝੂਠ, ਲੋਭ ਆਦਿਕ ਔਗੁਣਾਂ ਨੂੰ ਸਤ ਸੰਤੋਖ ਆਦਿਕ ਗੁਣਾਂ ਕਰਕੇ ਬਖਸ਼ਾ ਲਿਆ ਹੈ। ਭਾਵ ਔਗੁਣਾਂ ਨੂੰ ਛੱਡ ਕੇ ਗੁਣਾਂ ਨੂੰ ਧਾਰਨ ਕਰ ਲਿਆ ਹੈ। ਉਹਨਾਂ ਨੇ ਆਪਣੀ (ਲਿਵ) ਬਿਰਤੀ ਬ੍ਰਹਮਾਕਾਰ ਕਰਕੇ (ਹਰਿ) ਪ੍ਰਮੇਸਰ ਦੇ (ਸਿਉ) ਨਾਲ (ਲਾਈ) ਲਾ ਲਈ ਹੈ।

### ਹਰਿ ਵਰੁ ਪਾਇਆ ਕਾਮਣੀ; ਗੁਰਿ ਮੇਲਿ ਮਿਲਾਈ ॥੧॥ ਰਹਾਉ ॥

ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਨਾਮ ਦੇ ਮੇਲ ਵਿਚ (ਮਿਲਾਈ) ਮੇਲ ਲਿਆ ਹੈ। **ਵਾ:** ਜਿੰਨ੍ਹਾਂ ਨੂੰ ਪੂਰਬਲੇ ਕਰਮਾਂ ਦੇ ਪ੍ਰੇਰੇ ਹੋਏ ਪ੍ਰਮੇਸਰ ਨੇ ਗੁਰਾਂ ਦੇ ਮੇਲ ਵਿਚ ਮਿਲਾ ਦਿੱਤਾ ਹੈ। **ਵਾ:** ਜਿੰਨ੍ਹਾਂ ਨੂੰ ਗੁਰਾਂ ਦੇ ਨਾਮ ਦੁਆਰਾ ਪ੍ਰਮੇਸਰ ਦੇ ਮੇਲ ਵਿਚ ਮਿਲਾ ਦਿੱਤਾ ਹੈ। ਉਹਨਾਂ (ਕਾਮਣੀ) ਚਾਹਵਾਨ ਮਹਾਤਮਾ ਰੂਪ ਸਖੀਆਂ ਨੇ (ਵਰੁ) ਪਤੀ (ਹਰਿ) ਪ੍ਰਮੇਸਰ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। **ਵਾ:** ਉਸ ਅਭਾਸ ਬਿਰਤੀ ਨੇ ਸਾਖੀ ਚੇਤਨ ਨੂੰ ਪਾ ਲਿਆ ਹੈ।

### ਇਕਿ ਪਿਰੁ ਹਦੂਰਿ ਨ ਜਾਣਨੀ; ਦੂਜੈ ਭਰਮਿ ਭੁਲਾਇ ॥

ਇਕ ਮਨਮੁਖਾਂ ਰੂਪ ਇਸਤਰੀਆਂ ਆਪਣੇ (ਪਿਰੁ) ਪਤੀ ਪ੍ਰਮੇਸਰ ਨੂੰ (ਹਦੂਰਿ) ਹਾਜਰ-ਨਾਜਰ ਨਹੀਂ (ਜਾਣਨੀ) ਜਾਣਦੀਆਂ। ਜਿਸ ਕਰਕੇ ਉਹ (ਦੂਜੈ) ਦੂਜੇ ਦੇਵੀ-ਦੇਵਤਿਆਂ ਦੇ ਭਰਮ ਵਿਚ ਪੈਣ ਕਰਕੇ (ਭੁਲਾਇ) ਭੁਲਣ ਵਿਚ ਆ ਰਹੀਆਂ ਹਨ।

**ਮੂਲੁ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ ॥** *(ਅੰਗ : ੧੦੨੪)*

### ਕਿਉ ਪਾਇਨਿ ਡੋਹਾਗਣੀ; ਦੁਖੀ ਰੈਣਿ ਵਿਹਾਇ ॥੨॥

ਇਸ ਲਈ ਉਹ (ਡੋਹਾਗਣੀ) ਛੁੱਟੜ ਮਨਮੁਖ ਰੂਪ ਇਸਤਰੀਆਂ ਗੁਰਾਂ ਦੇ ਸ਼ਬਦ ਦੀ ਕਮਾਈ ਕੀਤੇ ਤੋਂ ਬਗੈਰ ਪ੍ਰਮੇਸਰ ਨੂੰ (ਕਿਉ) ਕਿਵੇਂ (ਪਾਇਨਿ) ਪਾ ਸਕਦੀਆਂ ਹਨ? ਭਾਵ ਨਹੀਂ ਪਾ ਸਕਦੀਆਂ। ਅਤੇ ਉਹਨਾਂ ਦੀ (ਰੈਣਿ) ਅਵਸਥਾ ਰੂਪ ਰਾਤ ਦੁਖੀ ਹੁੰਦਿਆਂ ਹੀ (ਵਿਹਾਇ) ਗੁਜਰਦੀ ਹੈ।

**ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ ॥** *(ਅੰਗ : ੧੦੧੪)*

### ਜਿਨ ਕੈ ਮਨਿ ਸਚੁ ਵਸਿਆ; ਸਚੀ ਕਾਰ ਕਮਾਇ ॥

ਜਿੰਨ੍ਹਾਂ ਦੇ ਮਨ ਵਿਚ ਸਚਾ ਪ੍ਰਮੇਸਰ ਵਸਿਆ ਹੋਇਆ ਹੈ ਉਹ ਭਗਤੀ ਕਰਨ ਰੂਪ ਸੱਚੀ ਕਾਰ (ਕਮਾਇ) ਕਮਾਉਂਦੇ ਹਨ।

**ਅਨਦਿਨੁ ਸੇਵਹਿ ਸਹਜ ਸਿਉ; ਸਚੇ ਮਾਹਿ ਸਮਾਇ ॥੩॥**

ਜਿਹੜੇ (ਅਨਦਿਨੁ) ਰਾਤ ਦਿਨੇ (ਸਹਜ) ਸ਼ਾਂਤੀ ਦੇ (ਸਿਉ) ਸਹਿਤ (ਸਹਜ) ਸੁਤੇ ਸਿਧ, ਨਿਰਯਤਨ ਹੀ ਪ੍ਰਮੇਸਰ ਦਾ (ਸੇਵਹਿ) ਸਿਮਰਨ ਕਰਦੇ ਹਨ, ਉਹ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ (ਸਮਾਇ) ਸਮਾ ਜਾਂਦੇ, ਅਭੇਦ ਹੋ ਜਾਂਦੇ ਹਨ।

**ਦੋਹਾਗਣੀ ਭਰਮਿ ਭੁਲਾਈਆ; ਕੂੜੁ ਬੋਲਿ ਬਿਖੁ ਖਾਹਿ ॥**

ਮਨਮੁਖ ਰੂਪ (ਦੋਹਾਗਣੀ) ਛੁੱਟੜ ਇਸਤਰੀਆਂ ਭਰਮਾਂ ਵਿਚ ਪੈਣ ਕਰਕੇ (ਭੁਲਾਈਆ) ਭੁੱਲਣ ਵਿੱਚ ਆ ਰਹੀਆਂ ਹਨ ਅਤੇ ਉਹ (ਕੂੜੁ) ਝੂਠੀਆਂ (ਕੂੜੁ) ਝੂਠ (ਬੋਲਿ) ਬੋਲਦੀਆਂ ਹਨ ਤੇ (ਬਿਖੁ) ਵਿਸ਼ਿਆਂ ਦੀ ਜ਼ਹਿਰ ਹੀ (ਖਾਹਿ) ਖਾਦੀਆਂ ਭਾਵ ਭੋਗਦੀਆਂ ਹਨ।

**ਅਥਵਾ :** (ਦੋਹਾਗਣੀ) ਛੁੱਟਣ ਇਸਤਰੀਆਂ ਦੀ ਨਿਆਈਂ ਬੇਮੁਖ ਲੋਕ ਭਰਮਾ ਵਿਚ ਪੈ ਕੇ ਭੁੱਲਣ ਵਿਚ ਆ ਰਹੇ ਹਨ ਅਤੇ ਝੂਠੇ ਪਦਾਰਥਾਂ ਵਾਸਤੇ ਝੂਠ ਬੋਲਦੇ ਹਨ ਤੇ ਵਿਸ਼ਿਆਂ ਦੀ ਵਿਹੁ ਹੀ ਖਾਂਦੇ ਹਨ।

**ਪਿਰੁ ਨ ਜਾਣਨਿ ਆਪਣਾ; ਸੁੰਞੀ ਸੇਜ ਦੁਖੁ ਪਾਹਿ ॥੪॥**

ਜੋ ਆਪਣਾ (ਪਿਰੁ) ਪਤੀ ਪ੍ਰਮੇਸਰ (ਸਾਰਿਆਂ ਦਾ ਆਤਮਾ ਰੂਪ) ਹੈ। ਉਹ ਉਸ ਨੂੰ (ਜਾਣਨਿ) ਜਾਣਦੀਆਂ ਨਹੀਂ ਹਨ। ਜਿਸ ਕਰਕੇ ਉਹਨਾਂ ਦੀ ਅੰਤਹਕਰਣ ਰੂਪ ਸੇਜਾ ਪਤੀ ਪ੍ਰਮੇਸਰ ਦੀ ਸਾਖਿਆਤਤਾ ਤੋਂ ਬਗੈਰ (ਸੁੰਞੀ) ਸੁੰਨੀ ਹੀ ਰਹਿੰਦੀ ਹੈ ਅਤੇ ਉਹ ਜੰਮਣ-ਮਰਣ ਦਾ ਦੁੱਖ ਹੀ (ਪਾਹਿ) ਪਾਉਂਦੀਆਂ ਹਨ।

**ਸਚਾ ਸਾਹਿਬੁ ਏਕੁ ਹੈ; ਮਤੁ ਮਨ ਭਰਮਿ ਭੁਲਾਹਿ ॥**

ਜਿੰਨ੍ਹਾਂ ਨੇ ਇਹ ਜਾਣ ਲਿਆ ਹੈ ਕਿ (ਏਕ) ਇਕੋ ਪ੍ਰਮੇਸਰ ਹੀ ਮਾਇਆ ਬਿਰਤੀ ਦੁਆਰਾ (ਏਕੁ) ਇਕੋ ਹੀ ਸੱਚਾ (ਸਾਹਿਬੁ) ਮਾਲਕ ਹੈ, ਉਹ ਆਪਣੇ ਮਨ ਨੂੰ ਸਿਖਿਆ ਦਿੰਦੇ ਹਨ ਕਿ ਹੇ (ਮਨ) ਮਨਾ ! ਤੂੰ (ਮਤੁ) ਮਤਾਂ ਭਰਮ ਵਿਚ (ਭੁਲਾਹਿ) ਭੁੱਲਣਾ ਕਰ ਅਤੇ ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਯਤਨ ਕਰ।

**ਗੁਰ ਪੂਛਿ ਸੇਵਾ ਕਰਹਿ; ਸਚੁ ਨਿਰਮਲੁ ਮੰਨਿ ਵਸਾਹਿ ॥੫॥**

ਜੇਕਰ ਸਤਿਗੁਰਾਂ ਨੂੰ (ਪੂਛਿ) ਪੁੱਛ ਕੇ ਸੇਵਾ (ਕਰਹਿ) ਕਰਦੇ ਹਾਂ ਕਿ ਮਹਾਰਾਜ ! ਸੇਵਾ ਭਗਤੀ ਕਰ ਲਈਏ ਤਾਂ ਪਹਿਲਾਂ ਉਸ (ਨਿਰਮਲੁ) ਉੱਜਲ (ਸਚੁ) ਸੱਚੇ ਪਤੀ ਪ੍ਰਮੇਸਰ ਦਾ ਮਨ ਵਿਚ (ਮੰਨਿ) ਮੰਨਣ ਹੁੰਦਾ ਹੈ ਤੇ ਫੇਰ ਉਹ ਮਨ ਵਿਚ ਆ ਕੇ (ਵਸਾਹਿ) ਵੱਸ ਜਾਂਦਾ ਹੈ।

**ਸੋਹਾਗਣੀ ਸਦਾ ਪਿਰੁ ਪਾਇਆ; ਹਉਮੈ ਆਪੁ ਗਵਾਇ ॥**

ਉਹਨਾਂ (ਸੋਹਾਗਣੀ) ਸੋਹਾਗਵੰਤੀਆਂ ਨੇ ਸਦਾ ਵਾਸਤੇ (ਪਿਰੁ) ਪਤੀ ਪ੍ਰਮੇਸਰ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

**ਪ੍ਰਸ਼ਨ :** ਸੋਹਾਗਵੰਤੀਆਂ ਕੌਣ ਹਨ?

**ਉੱਤਰ :** ਜਿੰਨ੍ਹਾਂ ਨੇ ਆਪਣੀ ਦੇਹ ਤੇ ਗੁਣਾਂ (ਦੀ ਹਉਮੈ) (ਆਪੁ) ਆਪਾ ਭਾਵ ਅਰਥਾਤ ਹੰਕਾਰ (ਗਵਾਇ) ਗਵਾ ਦਿੱਤਾ ਹੈ।

**ਪਿਰ ਸੇਤੀ ਅਨਦਿਨੁ ਗਹਿ ਰਹੀ; ਸਚੀ ਸੇਜ ਸੁਖੁ ਪਾਇ ॥੬॥**

ਉਹ ਆਪਣੇ ਚਿਤ ਨੂੰ (ਗਹਿ) ਪਕੜ ਕਰਕੇ ਭਾਵ ਅਧੀਨ ਕਰਕੇ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ

ਜੀ ਦੇ (ਸੇਤੀ) ਨਾਲ ਇਸਥਿਤ ਹੋ ਰਹੀਆਂ ਹਨ। **ਵਾ:** ਆਪਣੇ ਚਿਤ ਨੂੰ ਪਤੀ ਪ੍ਰਮੇਸਰ ਵਿਚ (ਗਹਿ) ਗ੍ਰਹਿਣ ਭਾਵ ਮੇਲ ਰਹੀਆਂ ਹਨ। **ਵਾ:** ਉਹ ਪਤੀ ਪ੍ਰਮੇਸਰ ਵਿਚ (ਗਹਿ) ਗਹਿਗਚ ਹੋ ਕੇ ਅਭੇਦ ਹੋ ਰਹੀਆਂ ਹਨ। ਫਿਰ ਉਹਨਾਂ ਦੀ ਸਚੀ (ਸੇਜ) ਅੰਤਹਕਰਣ **ਵਾ:** ਸ਼ਰਧਾ ਰੂਪ ਸੇਜਾ ਹੈ ਅਤੇ ਉਹਨਾਂ ਨੇ ਸੁਖ ਸਰੂਪ ਨੂੰ (ਪਾਇ) ਪ੍ਰਾਪਤ ਕਰ ਲਿਆ ਹੈ।

## ਮੇਰੀ ਮੇਰੀ ਕਰਿ ਗਏ; ਪਲੈ ਕਿਛੁ ਨ ਪਾਇ ॥

ਜਿਹੜੇ ਲੋਕ ਮੇਰੀ ਜਰ, ਮੇਰੀ ਜੋਰੂ ਭਾਵ ਮੇਰੀ ਮੇਰੀ (ਕਰਿ) ਕਰਦੇ ਸੰਸਾਰ ਤੋ ਚਲੇ ਗਏ ਹਨ।

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**

**ਬਾਰਹ ਜੋਜਨ ਛਤ ਚਲੈ ਥਾ ਦੇਹੀ ਗਿਰਝ ਨ ਖਾਈ ॥** *(ਅੰਗ : ੬੯੩)*

ਉਹਨਾਂ ਨੂੰ (ਪਲੈ) ਹਿਰਦੇ ਰੂਪ ਪੱਲੇ ਵਿਚ (ਕਿਛੁ) ਕੋਈ ਵੀ ਗੁਣ (ਪਾਇ) ਪ੍ਰਾਪਤ ਨਹੀਂ ਹੁੰਦਾ ਅਤੇ

## ਮਹਲੁ ਨਾਹੀ ਡੋਹਾਗਣੀ; ਅੰਤਿ ਗਈ ਪਛੁਤਾਇ ॥੭॥

ਉਹਨਾਂ (ਡੋਹਾਗਣੀ) ਛੁੱਟੜ ਮਨਮੁਖ ਰੂਪ ਇਸਤਰੀਆਂ ਨੂੰ (ਮਹਲੁ) ਸਰੂਪ ਦੀ ਪ੍ਰਾਪਤੀ (ਨਾਹੀ) ਨਹੀ ਹੁੰਦੀ। ਜਿਸ ਕਰਕੇ ਉਹ ਅੰਤ ਵੇਲੇ ਪ੍ਰਲੋਕ ਨੂੰ (ਪਛੁਤਾਇ) ਪਸ਼ਚਾਤਾਪ ਕਰਦੀਆਂ ਹੋਈਆਂ (ਗਈ) ਚਲੀਆਂ ਜਾਂਦੀਆਂ ਹਨ।

**ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥** *(ਅੰਗ : ੮੨)*

## ਸੋ ਪਿਰੁ ਮੇਰਾ ਏਕੁ ਹੈ; ਏਕਸੁ ਸਿਉ ਲਿਵ ਲਾਇ ॥

ਹੇ ਸਖੀ! ਉਹ ਜੋ ਤਤ ਤ੍ਵੰ ਦਾ ਲਖ ਅਰਥ ਰੂਪ, ਪ੍ਰੋਖ ਹੋ ਕੇ ਸਾਰਿਆਂ ਦੀ ਪਾਲਣਾ ਕਰਨ ਵਾਲਾ ਤੇ ਵੇਦ ਸ਼ਾਸਤਰਾਂ ਕਰਕੇ ਪ੍ਰਤੀਪਾਦ (ਏਕੁ) ਅਦ੍ਵੈਤ ਰੂਪ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਹੈ। ਉਸ (ਏਕਸੁ) ਇਕ ਪ੍ਰਮੇਸਰ ਦੇ (ਸਿਉ) ਨਾਲ (ਲਿਵ) ਬਿਰਤੀ ਨੂੰ (ਲਾਇ) ਲਾਉਣਾ ਕਰ।

## ਨਾਨਕ, ਜੇ ਸੁਖੁ ਲੋੜਹਿ ਕਾਮਣੀ; ਹਰਿ ਕਾ ਨਾਮੁ ਮੰਨਿ ਵਸਾਇ ॥੮॥੧॥੩੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਕਾਮਣੀ) ਜਗਿਆਸੂ ਰੂਪ ਇਸਤਰੀਏ! ਜੇ ਤੂੰ ਸੁਖ ਮਾਨਣਾ (ਲੋੜਹਿ) ਚਾਹੁੰਦੀ ਹੈ ਤਾਂ (ਹਰਿ) ਪ੍ਰਮੇਸਰ ਦੇ ਨਾਮ (ਕਾ) ਦਾ ਸ੍ਰਵਣ ਕਰਕੇ, (ਮੰਨਿ) ਮੰਨਣ ਕਰਕੇ, ਫਿਰ ਉਸ ਨੂੰ ਮਨ ਵਿਚ (ਵਸਾਇ) ਵਸਾਉਣਾ ਕਰ।

## ਆਸਾ ਮਹਲਾ ੩ ॥

## ਅੰਮ੍ਰਿਤੁ ਜਿਨਾ ਚਖਾਇਓਨੁ; ਰਸੁ ਆਇਆ ਸਹਜਿ ਸੁਭਾਇ ॥

ਜਿੰਨ੍ਹਾਂ ਨੂੰ ਮਹਾਰਾਜ ਨੇ ਅੰਮ੍ਰਿਤ ਨਾਮ (ਚਖਾਇਓਨੁ) ਚਖਾ ਦਿੱਤਾ ਭਾਵ ਧਾਰਨ ਕਰਾ ਦਿੱਤਾ ਹੈ ਉਹਨਾਂ ਨੂੰ (ਸਹਜਿ) ਸ਼ਾਂਤੀ (ਸੁਭਾਇ) ਸੁਭਾਅ ਧਾਰਨ ਕਰਕੇ (ਰਸੁ) ਅਨੰਦ ਪ੍ਰਾਪਤ ਹੋ ਆਇਆ ਹੈ।

## ਸਚਾ ਵੇਪਰਵਾਹੁ ਹੈ; ਤਿਸ ਨੋ ਤਿਲੁ ਨ ਤਮਾਇ ॥੧॥

ਉਹ ਸੱਚਾ ਪ੍ਰਮੇਸਰ (ਵੇਪਰਵਾਹੁ) ਬੇਖਾਹਿਸ਼ ਹੈ ਕਿਉਂਕਿ (ਤਿਸ) ਉਸ (ਨੋ) ਨੂੰ ਕਿਸੇ ਵੀ ਪ੍ਰਕਾਰ ਦੀ ਤਿਲ

ਜਿੰਨੀ ਵੀ (ਤਮਾਇ) ਇੱਛਾ, ਵਾਸ਼ਨਾ ਨਹੀਂ ਹੈ। **ਵਾ:** ਉਸ ਦੇ ਅੰਦਰ ਤਿਲ ਜਿੰਨਾ ਵੀ (ਤਮਾਇ) ਤਮੋਗੁਣ ਨਹੀਂ ਹੈ। **ਵਾ:** ਉਸ ਦੇ ਅੰਦਰ ਤਿਲ ਜਿੰਨਾ ਵੀ ਅਗਿਆਨ ਦਾ (ਤਮਾਇ) ਹਨੇਰਾ ਨਹੀਂ ਹੈ।

**ਵਡਾ ਦਾਤਾ ਤਿਲੁ ਨ ਤਮਾਇ ॥** *(ਅੰਗ : ੫)*

**ਮੇਰਾ ਪ੍ਰਭੁ ਵੇਪਰਵਾਹ ਹੈ ਨਾ ਤਿਸੁ ਤਿਲੁ ਨ ਤਮਾਇ ॥** *(ਅੰਗ : ੯੯੫)*

## ਅੰਮ੍ਰਿਤੁ ਸਚਾ ਵਰਸਦਾ; ਗੁਰਮੁਖਾ ਮੁਖਿ ਪਾਇ ॥

ਪ੍ਰਮੇਸਰ ਦਾ ਸ੍ਵਾਂਤੀ ਬੂੰਦ ਦੀ ਨਿਆਈਂ ਸੱਚਾ ਅੰਮ੍ਰਿਤ ਨਾਮ ਗੁਰਾਂ ਰੂਪ ਬੱਦਲਾਂ ਦੁਆਰਾ ਵਰਸਦਾ ਹੈ ਅਤੇ ਗੁਰੂ ਸਾਹਿਬ ਜੀ ਉਸ ਅੰਮ੍ਰਿਤ ਰੂਪ ਨਾਮ ਨੂੰ ਗੁਰਮੁਖ ਰੂਪ ਬਬੀਹਿਆਂ ਦੇ ਅੰਤਹਕਰਣ ਰੂਪ ਮੁਖ ਵਿਚ (ਪਾਇ) ਪਾਉਂਦੇ ਹਨ।

## ਮਨੁ ਸਦਾ ਹਰੀਆਵਲਾ; ਸਹਜੇ ਹਰਿ ਗੁਣ ਗਾਇ ॥੧॥ ਰਹਾਉ ॥

ਜਿਹੜੇ ਗੁਰਮੁਖ ਪੁਰਖ (ਸਹਜੇ) ਸੁਤੇ ਸਿਧ ਹੀ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਗਾਇ) ਗਾਉਂਦੇ ਹਨ। ਉਹਨਾਂ ਦਾ ਮਨ ਸ਼ੁਭ ਗੁਣਾਂ ਦੀ ਹਰੀਆਵਲਤਾ ਦੇ ਸਹਿਤ ਹੁੰਦਾ ਹੈ।

## ਮਨਮੁਖਿ ਸਦਾ ਦੋਹਾਗਣੀ; ਦਰਿ ਖੜੀਆ ਬਿਲਲਾਹਿ ॥

ਮਨਮੁਖ ਇਸਤਰੀਆਂ ਸਦਾ ਹੀ (ਦੋਹਾਗਣੀ) ਛੁੱਟੜ ਇਸਤਰੀਆਂ ਦੀ ਨਿਆਈਂ ਹਨ। ਜੋ (ਦਰਿ) ਸੰਸਾਰ **ਵਾ:** (ਦਰਿ) ਜੂਨਾਂ ਰੂਪ ਦਰਵਾਜੇ ਅੱਗੇ ਖੜੀਆ (ਬਿਲਲਾਹਿ) ਵਿਰਲਾਪ ਕਰਦੀਆਂ ਰਹਿੰਦੀਆਂ ਹਨ। **ਵਾ:** ਜੋ ਜਮਾਂ, ਦੇਵੀ-ਦੇਵਤਿਆਂ ਦੇ ਬੂਹੇ ਅੱਗੇ ਖੜੀਆਂ ਰੋਂਦੀਆਂ ਪਿਟਦੀਆਂ ਰਹਿੰਦੀਆਂ ਹਨ।

## ਜਿਨਾ ਪਿਰ ਕਾ ਸੁਆਦੁ ਨ ਆਇਓ; ਜੋ ਧੁਰਿ ਲਿਖਿਆ, ਸੁ ਕਮਾਹਿ ॥੨॥

ਜਿੰਨ੍ਹਾਂ ਨੂੰ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ (ਕਾ) ਦਾ (ਸੁਆਦੁ) ਰਸ (ਆਇਓ) ਆ ਕੇ ਪ੍ਰਾਪਤ ਨਹੀਂ ਹੋਇਆ। (ਸੁ) ਉਹ ਉਸੇ ਅਨੁਸਾਰ ਹੀ ਕਰਮ (ਕਮਾਹਿ) ਕਮਾਉਂਦੀਆਂ ਹਨ। ਜੋ ਪੂਰਬਲੇ ਕਰਮਾਂ ਅਨੁਸਾਰ (ਧੁਰਿ) ਧੁਰੋਂ ਹੀ ਉਨ੍ਹਾਂ ਦੇ ਮੱਥੇ ਉੱਤੇ ਲੇਖ ਲਿਖਿਆ ਗਿਆ ਹੈ।

## ਗੁਰਮੁਖਿ ਬੀਜੇ, ਸਚੁ ਜਮੈ; ਸਚੁ ਨਾਮੁ ਵਾਪਾਰੁ ॥

ਪਰ ਗੁਰਮੁਖ ਜਨ ਸ਼ਰਧਾ ਕਰਕੇ ਗੁਰਾਂ ਤੋਂ ਸਚੇ ਨਾਮ ਨੂੰ ਹਿਰਦੇ ਰੂਪ ਧਰਤੀ ਵਿਚ ਸ੍ਰਵਣ ਕਰਨ ਰੂਪ (ਬੀਜੇ) ਬੀਜਦੇ ਹਨ ਜਿਸ ਕਰਕੇ ਸਚੇ ਨਾਮ ਦਾ ਮੰਨਣ ਕਰਨ ਰੂਪ ਅੰਕੁਰ (ਜਮੈ) ਜੰਮਦਾ ਭਾਵ ਉੱਗਦਾ ਹੈ। ਫੇਰ ਜਦੋਂ ਨਿਧਿਆਸਣ ਕਰਨ ਰੂਪ ਪੱਕ ਜਾਂਦਾ ਹੈ ਤਾਂ ਉਦੋਂ ਉਹ ਸੱਚੇ ਨਾਮ ਨੂੰ ਜਪਣ ਤੇ ਜਪਾਉਣ ਰੂਪ ਵਪਾਰ ਕਰਦੇ ਹਨ।

## ਜੋ ਇਤੁ ਲਾਹੇ ਲਾਇਅਨੁ; ਭਗਤੀ ਦੇਇ ਭੰਡਾਰ ॥੩॥

(ਜੋ) ਜਿਹੜੇ ਸਚੇ ਪਾਤਸ਼ਾਹ ਜੀ ਨੇ (ਇਤੁ) ਇਸ ਲਾਹੇ ਵਿਚ (ਲਾਇਅਨੁ) ਲਾ ਲਏ ਹਨ ਉਹਨਾਂ ਨੂੰ ਭਗਤੀ ਦੇ (ਭੰਡਾਰ) ਖਜਾਨੇ ਹੀ ਬਖਸ਼ (ਦੇਇ) ਦਿੱਤੇ ਹਨ।

**ਕਿਰਪਾ ਕਰਿ ਕੈ ਆਪਣੀ ਦਿਤੋਨੁ ਭਗਤਿ ਭੰਡਾਰੁ ॥** *(ਅੰਗ : ੩੯)*

**ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ ॥** *(ਅੰਗ: ੪੫੦)*

## ਗੁਰਮੁਖਿ ਸਦਾ ਸੋਹਾਗਣੀ; ਭੈ ਭਗਤਿ ਸੀਗਾਰਿ ॥

ਗੁਰਮੁਖ ਰੂਪ ਇਸਤਰੀ ਦੀ ਬਿਰਤੀ ਸਦਾ ਹੀ ਪਤੀ ਪ੍ਰਮੇਸਰ ਦੇ (ਸੋਹਾਗਣੀ) ਸੁਹਾਗ ਭਾਵ ਅਨੰਦ ਸਹਿਤ ਰਹਿੰਦੀ ਹੈ ਅਤੇ ਉਹ ਭੈ ਦੇ ਸੰਯੁਕਤ ਹੋ ਕੇ ਪ੍ਰੇਮਾ ਭਗਤੀ ਰੂਪ (ਸੀਗਾਰਿ) ਸ਼ਿੰਗਾਰ ਕਰਦੀ ਹੈ।

## ਅਨਦਿਨੁ ਰਾਵਹਿ ਪਿਰੁ ਆਪਣਾ; ਸਚੁ ਰਖਹਿ ਉਰ ਧਾਰਿ ॥੪॥

ਉਹ (ਅਨਦਿਨੁ) ਰਾਤ ਦਿਨੇ ਹੀ ਆਪਣੇ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਅਨੰਦ ਨੂੰ (ਰਾਵਹਿ) ਮਾਣਦੀ ਹੈ ਅਤੇ ਸਦਾ ਹੀ (ਸਚੁ) ਸੱਚੇ ਨਾਮ ਨੂੰ (ਉਰ) ਹਿਰਦੇ ਵਿਚ ਧਾਰ ਕੇ (ਰਖਹਿ) ਰੱਖਦੀ ਹੈ।

## ਜਿਨਾ ਪਿਰੁ ਰਾਵਿਆ ਆਪਣਾ; ਤਿਨਾ ਵਿਟਹੁ ਬਲਿ ਜਾਉ ॥

ਜਿੰਨ੍ਹਾਂ ਗੁਰਮੁਖ ਰੂਪ ਇਸਤਰੀਆਂ ਨੇ ਆਪਣੇ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਅਨੰਦ ਨੂੰ (ਰਾਵਿਆ) ਮਾਣਿਆ ਹੈ ਭਾਵ ਜਿੰਨ੍ਹਾਂ ਨੂੰ ਹਰ ਵਕਤ ਸਰੂਪ ਦਾ ਅਨੰਦ ਬਣਿਆ ਰਹਿੰਦਾ ਹੈ। (ਤਿਨਾ) ਉਹਨਾਂ ਤੋਂ ਅਸੀਂ (ਬਲਿ) ਬਲਿਹਾਰ (ਜਾਉ) ਜਾਣਾ ਕਰੀਏ।

**ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ ॥** *(ਅੰਗ : ੭੨੫)*

## ਸਦਾ ਪਿਰ ਕੈ ਸੰਗਿ ਰਹਹਿ; ਵਿਚਹੁ ਆਪੁ ਗਵਾਇ ॥੫॥

ਕਿਉਂਕਿ ਉਹ ਆਪਣੇ (ਵਿਚਹੁ) ਅੰਦਰੋਂ (ਆਪੁ) ਆਪਾ ਭਾਵ ਅਰਥਾਤ ਹੰਕਾਰ **ਵਾ:** ਜੀਵਤ ਭਾਵ ਗਵਾ ਕੇ ਸਦਾ ਹੀ (ਪਿਰ) ਪਤੀ ਪ੍ਰਮੇਸਰ ਦੇ (ਸੰਗਿ) ਨਾਲ ਲਿਵ ਲਾ ਕੇ ਅਭੇਦ ਹੋਈਆਂ (ਰਹਹਿ) ਰਹਿੰਦੀਆਂ ਹਨ।

## ਤਨੁ ਮਨੁ ਸੀਤਲੁ, ਮੁਖ ਉਜਲੇ; ਪਿਰ ਕੈ ਭਾਇ ਪਿਆਰਿ ॥

ਜਿੰਨ੍ਹਾਂ ਦਾ (ਪਿਰ) ਪਤੀ ਪ੍ਰਮੇਸਰ ਦੇ (ਭਾਇ) ਭਾਣੇ ਵਿਚ ਪਿਆਰ ਹੈ। ਭਾਵ ਜੋ ਭਾਣੇ ਵਿਚ ਚਲਦੀਆਂ ਹਨ। **ਵਾ:** ਜੋ ਪਤੀ ਪ੍ਰਮੇਸਰ ਦੇ (ਭਾਇ) ਅਨੁਸਾਰੀ ਹੋ ਕੇ ਉਸ ਨਾਲ ਪਿਆਰ ਕਰਦੀਆਂ ਹਨ। ਉਹਨਾਂ ਦੇ ਤਨ ਤੇ ਮਨ ਸੀਤਲ ਅਤੇ ਮੁਖ ਲੋਕ-ਪ੍ਰਲੋਕ ਵਿਚ ਉਜਲੇ ਹਨ।

## ਸੇਜ ਸੁਖਾਲੀ ਪਿਰੁ ਰਵੈ; ਹਉਮੈ ਤ੍ਰਿਸਨਾ ਮਾਰਿ ॥੬॥

ਉਹ ਆਪਣੀ ਦੇਹ ਦੀ ਹਉਮੈ ਤੇ ਰਸਾਂ-ਕਸਾਂ ਦੀ ਤ੍ਰਿਸ਼ਨਾ ਨੂੰ ਮਾਰ ਕੇ **ਵਾ:** ਕਾਮ ਆਦਿਕ ਨੂੰ ਮਾਰ ਕਰਕੇ (ਸੁਖਾਲੀ) ਸੁੱਖਾਂ ਵਾਲੀ ਅੰਤਹਕਰਣ ਰੂਪ ਸੇਜਾਂ 'ਤੇ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਅਨੰਦ ਨੂੰ (ਰਵੈ) ਮਾਣਦੀਆਂ ਹਨ।

## ਕਰਿ ਕਿਰਪਾ ਘਰਿ ਆਇਆ; ਗੁਰ ਕੈ ਹੇਤਿ ਅਪਾਰਿ ॥

ਜਿੰਨ੍ਹਾਂ ਨੇ ਗੁਰੂ ਸਾਹਿਬ ਜੀ (ਕੈ) ਦੇ ਵਿਚ (ਅਪਾਰਿ) ਪਾਰਾਵਾਰ ਤੋਂ ਰਹਿਤ ਅਤਿਅੰਤ (ਹੇਤਿ) ਪ੍ਰੇਮ ਕੀਤਾ ਹੈ ਉਹਨਾਂ ਦੇ (ਘਰਿ) ਅੰਤਹਕਰਣ ਰੂਪ ਘਰ ਵਿਚ ਪਤੀ ਪ੍ਰਮੇਸਰ ਕਿਰਪਾ ਦ੍ਰਿਸ਼ਟੀ ਕਰਕੇ ਸਾਖਿਆਤ ਹੋ ਆਇਆ ਹੈ।

## ਵਰੁ ਪਾਇਆ ਸੋਹਾਗਣੀ; ਕੇਵਲ ਏਕੁ ਮੁਰਾਰਿ ॥੭॥

ਉਹਨਾਂ (ਸੋਹਾਗਣੀ) ਸੋਹਾਗਣ ਮਹਾਂਪੁਰਖ ਰੂਪ ਸਖੀਆਂ ਨੇ ਉਸ (ਏਕੁ) ਇਕ (ਵਰੁ) ਪਤੀ ਅਕਾਲ ਪੁਰਖ

ਵਾਹਿਗੁਰੂ ਜੀ ਦੇ ਅਨੰਦ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਜੋ (ਮੁਰ+ਆਰਿ) ਮੁਰ ਆਦਿਕ ਦੈਤਾਂ ਦਾ (ਆਰਿ) ਅਰੀ ਭਾਵ ਵੈਰੀ ਹੈ। **ਵਾ:** ਜੋ ਮੋਹ, ਹੰਕਾਰ ਆਦਿਕ ਦੈਤਾਂ ਦਾ ਵੈਰੀ ਹੈ।

**ਸਭੇ ਗੁਨਹ ਬਖਸਾਇ ਲਇਓਨੁ; ਮੇਲੇ ਮੇਲਣਹਾਰਿ ॥**

ਉਹਨਾਂ ਨੇ ਮਹਾਰਾਜ ਪਾਸੋਂ ਆਪਣੇ ਸਾਰੇ (ਗੁਨਹ) ਗੁਨਾਹ (ਬਖਸਾਇ) ਬਖਸ਼ਾ (ਲਇਓਨੁ) ਲਏ ਹਨ। ਜਿਸ ਕਰਕੇ ਮੇਲਣਹਾਰ ਪ੍ਰਮੇਸਰ ਨੇ ਉਹਨਾਂ ਨੂੰ ਆਪਣੇ ਨਾਲ ਮੇਲ ਲਿਆ ਹੈ।

**ਨਾਨਕ, ਆਖਣੁ ਆਖੀਐ; ਜੇ ਸੁਣਿ ਧਰੇ ਪਿਆਰੁ ॥੮॥੧੨॥੩੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ ਆਖਣ ਵਾਲੇ ਹੋ ਕੇ ਉਸ ਪ੍ਰਮੇਸਰ ਦੇ ਜਸ ਨੂੰ (ਆਖੀਐ) ਆਖਦੇ ਰਹੀਏ। **ਵਾ:** ਅਖਿਆਣਾ ਨੂੰ ਮੁਖ ਦੁਆਰਾ ਕਹਿ ਕੇ ਉਸ ਦੇ ਜਸ ਨੂੰ ਕਹਿੰਦੇ ਰਹੀਏ **ਵਾ:** ਜਿਹੜੇ ਪ੍ਰਮੇਸਰ ਦੇ ਜਸ ਨੂੰ ਆਖਦੇ ਹਨ, ਉਹਨਾਂ ਨਾਲ ਮਿਲ ਕੇ ਮੁਖ ਦੁਆਰਾ ਆਖਦੇ ਰਹੀਏ। (ਜੇ) ਜਿਸ ਨੂੰ ਸੁਣ ਕੇ ਪਤੀ ਪ੍ਰਮੇਸਰ ਸਾਡੇ ਨਾਲ ਪਿਆਰ ਧਾਰ ਲਵੇ ਤੇ ਅਸੀਂ ਨਿਹਾਲ ਹੋ ਜਾਈਏ। **ਵਾ:** (ਜੇ) ਜੇਕਰ ਇਹ ਜੀਵ ਮਹਾਰਾਜ ਦੇ ਨਾਮ ਨੂੰ ਸੁਣ ਕੇ ਪਿਆਰ ਧਾਰ ਲਵੇ ਤਾਂ ਸ਼ਾਇਦ ਪ੍ਰਮੇਸਰ ਇਸ ਦੀ ਬੇਨਤੀ ਨੂੰ ਸੁਣ ਕੇ, ਇਸ ਦੇ ਸਿਮਰਨ ਨੂੰ ਸੁਣ ਕੇ ਇਸਦੇ ਨਾਲ ਪਿਆਰ ਧਾਰ ਲਵੇ।

**ਆਸਾ ਮਹਲਾ ੩ ॥**

**ਸਤਿਗੁਰ ਤੇ ਗੁਣ ਊਪਜੈ; ਜਾ ਪ੍ਰਭੁ ਮੇਲੈ ਸੋਇ ॥**

(ਜਾ) ਜਦੋਂ (ਸੋਇ) ਉਹ (ਪ੍ਰਭੁ) ਪ੍ਰਮੇਸਰ ਆਪਣੇ ਨਾਲ (ਮੇਲੈ) ਮੇਲ ਲੈਂਦਾ ਹੈ ਤਾਂ ਉਦੋਂ ਹੀ ਇਹ ਪਤਾ ਲੱਗਦਾ ਹੈ ਕਿ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਸਤ, ਸੰਤੋਖ, ਸ਼ਰਧਾ ਆਦਿਕ ਗੁਣ ਸਤਿਗੁਰੂ ਸਾਹਿਬ ਜੀ (ਤੇ) ਤੋਂ ਹੀ (ਊਪਜੈ) ਪੈਦਾ ਹੁੰਦੇ ਹਨ।

**ਅਥਵਾ :** (ਜਾ) ਜਦੋਂ ਗੁਰੂ ਸਾਹਿਬ ਜੀ ਕਿਸੇ ਪੁਰਖ ਨੂੰ ਪ੍ਰਭੂ ਨਾਲ ਮੇਲ ਲੈਂਦੇ ਹਨ ਤਾਂ ਉਦੋਂ ਹੀ (ਸੋਇ) ਉਸ ਪੁਰਖ ਨੂੰ ਪਤਾ ਲੱਗਦਾ ਹੈ ਕਿ ਸਤਿਗੁਰਾਂ ਨੇ ਮੇਰੇ (ਤੇ) ਉੱਪਰ ਬਹੁਤ ਵੱਡਾ (ਗੁਣ) ਉਪਕਾਰ ਕੀਤਾ ਹੈ।

**ਅੰਗ : ੪੨੯**

**ਸਹਜੇ ਨਾਮੁ ਧਿਆਈਐ; ਗਿਆਨੁ ਪਰਗਟੁ ਹੋਇ ॥੧॥**

ਹੇ ਭਾਈ! (ਸਹਜੇ) ਸੁਤੇ ਸਿਧ ਹੀ ਨਾਮ ਨੂੰ (ਧਿਆਈਐ) ਧਿਆਉਂਦੇ ਰਹੀਏ। ਜਿਸ ਨਾਲ ਹਿਰਦੇ ਵਿਚੋਂ ਗਿਆਨ ਸਰੂਪ ਪਰਗਟ (ਹੋਇ) ਹੋ ਜਾਂਦਾ ਹੈ।

**ਏ ਮਨ, ਮਤ ਜਾਣਹਿ ਹਰਿ ਦੂਰਿ ਹੈ; ਸਦਾ ਵੇਖੁ ਹਦੂਰਿ ॥**

(ਏ) ਹੇ ਮਨਾ! ਤੂੰ (ਮਤ) ਮਤਾਂ (ਜਾਣਹਿ) ਜਾਣ ਕੇ (ਹਰਿ) ਪ੍ਰਮੇਸਰ ਦੂਰ ਹੈ। ਉਸ ਪ੍ਰਕਾਸ਼ਤਾ ਰੂਪ ਬ੍ਰਹਮ ਨੂੰ ਸਦਾ ਹੀ ਆਪਣੇ (ਹਦੂਰਿ) ਨੇੜੇ (ਵੇਖੁ) ਵੇਖਣਾ ਕਰ।

**ਸਦਾ ਹਜੂਰਿ ਦੂਰਿ ਨ ਜਾਣਹੁ ॥** *(ਅੰਗ : ੧੧੬)*

**ਸਦਾ ਸੰਗਿ ਨਾਹੀ ਹਰਿ ਦੂਰਿ ॥** *(ਅੰਗ : ੩੩੦)*

**ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥** *(ਅੰਗ : ੭੩੬)*

## ਸਦ ਸੁਣਦਾ, ਸਦ ਵੇਖਦਾ; ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥

ਉਹ ਤੇਰੀਆਂ ਗੁਪਤ ਗੱਲਾਂ ਨੂੰ ਸਦਾ ਹੀ ਸੁਣਦਾ ਹੈ ਤੇ ਤੇਰੇ ਦੁਆਰਾ ਕੀਤੇ ਜਾਂਦੇ ਗੁਪਤ ਕੰਮਾਂ ਨੂੰ ਸਦਾ ਹੀ ਵੇਖਦਾ ਹੈ। ਪਰ ਜਦੋਂ ਤੂੰ ਗੁਰਾਂ ਦੇ ਸ਼ਬਦ ਦੁਆਰਾ ਕਮਾਈ ਕਰੇਂਗਾ ਤਾਂ ਫੇਰ ਤੈਨੂੰ ਸਾਖਿਆਤਤਾ ਹੋ ਜਾਵੇਗੀ ਕਿ ਉਹ ਪ੍ਰਮੇਸਰ ਸਾਰੇ (ਸਬਦਿ) ਸੰਸਾਰ ਵਿਚ (ਭਰਪੂਰਿ) ਵਿਆਪਕ ਹੋ ਰਿਹਾ ਹੈ।

## ਗੁਰਮੁਖਿ ਆਪੁ ਪਛਾਣਿਆ; ਤਿਨੀ ਇਕ ਮਨਿ ਧਿਆਇਆ ॥

ਜਿੰਨ੍ਹਾਂ ਗੁਰਮੁਖਾਂ ਨੇ (ਇਕ ਮਨਿ) ਇਕਾਗਰ ਚਿੱਤ ਹੋ ਕੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ, ਉਹਨਾਂ ਨੇ ਪ੍ਰਮੇਸਰ ਦੇ ਸਰੂਪ ਨੂੰ (ਆਪੁ) ਆਪਣਾ ਆਤਮਾ ਕਰਕੇ ਪਛਾਣਿਆ ਹੈ।

## ਸਦਾ ਰਵਹਿ ਪਿਰੁ ਆਪਣਾ; ਸਚੈ ਨਾਮਿ ਸੁਖੁ ਪਾਇਆ ॥੨॥

ਫਿਰ ਉਹ ਆਪਣੇ (ਪਿਰੁ) ਪਿਆਰੇ ਪ੍ਰਮੇਸਰ ਦੇ ਅਨੰਦ ਨੂੰ ਸਦਾ ਹੀ (ਰਵਹਿ) ਮਾਣਦੇ ਹਨ ਅਤੇ ਉਹਨਾਂ ਨੇ ਮਹਾਰਾਜ ਦੇ ਸਰੂਪ ਲੱਖਣਾ ਵਾਲੇ ਸੱਚੇ ਨਾਮ ਕਰਕੇ ਸੁੱਖ ਪ੍ਰਾਪਤ ਕਰ ਲਿਆ ਹੈ।

## ਏ ਮਨ, ਤੇਰਾ ਕੋ ਨਹੀ; ਕਰਿ ਵੇਖੁ ਸਬਦਿ ਵੀਚਾਰੁ ॥

(ਏ) ਹੇ ਮੇਰੇ ਮਨਾ! ਤੂੰ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਵੀਚਾਰ ਕਰਕੇ ਵੇਖ ਲੈਣਾ ਕਰ। ਇਸ ਦੁਨੀਆਂ ਵਿਚ ਤੇਰਾ (ਕੋ) ਕੋਈ ਵੀ ਨਹੀਂ ਹੈ।

**ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ ॥** *(ਅੰਗ : ੧੩੭੦)*

## ਹਰਿ ਸਰਣਾਈ ਭਜਿ ਪਉ; ਪਾਇਹਿ ਮੋਖ ਦੁਆਰੁ ॥੩॥

*(ਦੂਸਰਾ ਪਾਠ 'ਮੋਖਦੁਆਰੁ')*

ਇਸ ਲਈ (ਹਰਿ) ਪ੍ਰਮੇਸਰ ਦੀ (ਸਰਣਾਈ) ਸਰਣ ਵਿਚ (ਭਜਿ) ਭੱਜ ਕੇ (ਪਉ) ਪੈਣਾ ਕਰ। ਤਾਂ ਤੂੰ (ਦੁਆਰੁ) ਸੰਸਾਰ ਤੋਂ (ਮੋਖ) ਮੁਕਤੀ (ਪਾਇਹਿ) ਪ੍ਰਾਪਤ ਕਰ ਲਵੇਂਗਾ। **ਵਾ:** (ਦੁਆਰੁ) ਨੌਂ ਦੁਆਰਿਆਂ ਵਾਲੇ ਸਰੀਰ ਤੋਂ (ਮੋਖ) ਮੁਕਤੀ ਪ੍ਰਾਪਤ ਕਰ ਲਵੇਂਗਾ। **ਵਾ:** (ਮੋਖ) ਮੁਕਤੀ ਦਾ ਦੁਆਰਾ ਅਪ੍ਰੋਖ ਗਿਆਨ ਪ੍ਰਾਪਤ ਕਰ ਲਵੇਂਗਾ।

**ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ ॥** *(ਅੰਗ : ੫੫੯)*

**ਨਾਨਕ ਅਨ ਦਿਨੁ ਨਾਮੁ ਧਿਆਇ ਤੂ ਅੰਤਰਿ ਜਿਤੁ ਪਾਵਹਿ ਮੋਖ ਦੁਆਰ ॥** *(ਅੰਗ : ੧੨੪੮)*

## ਸਬਦਿ ਸੁਣੀਐ ਸਬਦਿ ਬੁਝੀਐ; ਸਚਿ ਰਹੈ ਲਿਵ ਲਾਇ ॥

ਹੇ ਭਾਈ! ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਹੀ (ਸੁਣੀਐ) ਸੁਣਦਾ ਰਿਹਾ ਕਰ ਅਤੇ ਸਤਸੰਗਤ ਵਿਚ ਜਾ ਕੇ ਸਤਿਗੁਰਾਂ ਦੇ ਸ਼ਬਦ ਨੂੰ ਹੀ (ਬੁਝੀਐ) ਪੁੱਛਦਾ ਰਿਹਾ ਕਰ। ਫਿਰ ਜੇ ਤੂੰ ਸਚੇ ਵਾਹਿਗੁਰੂ ਜੀ ਵਿਚ ਆਪਣੀ ਲਿਵ ਨੂੰ (ਲਾਇ) ਲਗਾ ਕੇ ਰੱਖੇਂਗਾ ਤਾਂ ਤੂੰ ਮੁਕਤ ਹੋ ਜਾਵੇਗਾ।

**ਅਥਵਾ :** ਜਿਤਨਾ ਵੀ ਸੁਣਨਾ ਹੈ ਉਤਨਾਂ ਗੁਰਾਂ ਦੇ ਸ਼ਬਦ ਨੂੰ ਹੀ ਸੁਣਨਾ ਕਰੀਏ ਤੇ ਜਦੋਂ ਕਿਸੇ ਨਾਲ ਬਚਨ ਬਿਲਾਸ ਕਰਨੇ ਹਨ ਤਾਂ ਉਦੋਂ ਵੀ ਸ਼ਬਦ ਦੀ ਬਾਬਤ ਹੀ (ਬੁਝੀਐ) ਪੁੱਛੀਏ, ਸਮਝੀਏ। ਫੇਰ ਜੇ ਸੱਚੇ ਨਾਮ ਵਿਚ ਲਿਵ ਨੂੰ ਲਾ ਕੇ ਰਹਾਂਗੇ ਤਾਂ ਮਨ ਇਸਥਿਤ ਹੋ ਜਾਵੇਗਾ।

**ਸਬਦੇ ਹਉਮੈ ਮਾਰੀਐ; ਸਚੈ ਮਹਲਿ ਸੁਖੁ ਪਾਇ ॥੪॥**

ਹੇ ਭਾਈ ! ਸਬਦ ਦੀ ਕਮਾਈ ਦੁਆਰਾ ਦੇਹ ਦੀ ਹਉਮੈ ਨੂੰ ਮਾਰ ਕੇ ਸੱਚੇ (ਮਹਲਿ) ਤੁਰੀਆ ਪਦ ਰੂਪ ਮਹੱਲ ਵਿਚ ਇਸਥਿਤ ਹੋ ਕੇ ਸੁੱਖ ਸਰੂਪ ਨੂੰ (ਪਾਇ) ਪ੍ਰਾਪਤ ਕਰ ਲਈਦਾ ਹੈ।

**ਇਸੁ ਜੁਗ ਮਹਿ ਸੋਭਾ ਨਾਮ ਕੀ; ਬਿਨੁ ਨਾਵੈ ਸੋਭ ਨ ਹੋਇ ॥**

ਹੇ ਭਾਈ ! ਜਿਸ ਪ੍ਰਕਾਰ ਸਤਜੁਗ ਵਿਚ ਜੋਗ ਦੀ ਵਡਿਆਈ ਸੀ, ਤ੍ਰੇਤੇ ਵਿਚ ਯੱਗ ਦੀ ਵਡਿਆਈ ਸੀ, ਦੁਆਪਰ ਵਿਚ ਪੂਜਾ ਦੀ ਵਡਿਆਈ ਸੀ। ਇਸੇ ਪ੍ਰਕਾਰ ਹੀ ਇਸ (ਜੁਗ) ਜਗਤ ਵਾ: ਕਲਜੁਗ ਵਿਚ ਪ੍ਰਮੇਸਰ ਦੇ ਨਾਮ (ਕੀ) ਦੀ (ਸੋਭਾ) ਵਡਿਆਈ ਹੈ,

**ਅਬ ਕਲੂ ਆਇਓ ਰੇ ॥**

**ਇਕੁ ਨਾਮੁ ਬੋਵਹੁ ਬੋਵਹੁ ॥ ਅਨ ਰੂਤਿ ਨਾਹੀ ਨਾਹੀ ॥** *(ਅੰਗ : ੧੧੮੫)*

ਅਤੇ ਨਾਮ ਤੋਂ (ਬਿਨੁ) ਬਗੈਰ ਕਿਸੇ ਦੀ ਵੀ (ਸੋਭ) ਵਡਿਆਈ ਨਹੀ (ਹੋਇ) ਹੋ ਸਕਦੀ।

**ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ; ਜਾਦੀ ਬਿਲਮੁ ਨ ਹੋਇ ॥੫॥**

ਹੇ ਭਾਈ ! (ਇਹ) ਇਸ ਮਾਇਆ ਦੀ ਸੋਭਾ *ਚਾਰ ਕੁ (ਦਿਹਾੜੇ) ਦਿਨ ਦੀ ਹੀ ਹੈ। ਜਿਸ ਨੂੰ ਜਾਂਦਿਆਂ (ਹੋਇ) ਹੋਇਆਂ (ਬਿਲਮੁ) ਦੇਰੀ ਨਹੀਂ ਲੱਗਦੀ, ਝੱਟ ਹੀ ਨਾਸ਼ ਹੋ ਜਾਂਦੀ ਹੈ।

**ਜਿਨੀ ਨਾਮੁ ਵਿਸਾਰਿਆ; ਸੇ ਮੁਏ ਮਰਿ ਜਾਹਿ ॥**

ਜਿੰਨ੍ਹਾਂ ਨੇ ਪ੍ਰਮੇਸਰ ਦੇ ਨਾਮ ਨੂੰ (ਵਿਸਾਰਿਆ) ਭੁਲਾ ਦਿੱਤਾ ਹੈ (ਸੇ) ਉਹ ਪ੍ਰਮੇਸਰ ਵਲੋਂ (ਮੁਏ) ਮਰੇ ਹੋਏ (ਮਰਿ) ਮਰ-ਮਰ ਕੇ ਜੂਨਾਂ ਵਿਚ ਹੀ (ਜਾਹਿ) ਜਾਂਦੇ ਹਨ।

**ਹਰਿ ਰਸ ਸਾਦੁ ਨ ਆਇਓ; ਬਿਸਟਾ ਮਾਹਿ ਸਮਾਹਿ ॥੬॥**

ਜਿੰਨ੍ਹਾਂ ਨੂੰ (ਹਰਿ) ਪ੍ਰਮੇਸਰ ਦੇ ਨਾਮ ਰਸ ਦਾ (ਸਾਦੁ) ਸਵਾਦ ਨਹੀ (ਆਇਓ) ਆਇਆ। ਉਹ ਤਾਂ ਮਾਤਾ ਦੇ ਗਰਭ, ਵਿਸ਼ਿਆਂ, ਨਰਕ ਰੂਪ ਬਿਸਟਾ ਵਿਚ ਹੀ (ਸਮਾਹਿ) ਸਮਾਉਂਦੇ ਹਨ।

**ਇਕਿ ਆਪੇ ਬਖਸਿ ਮਿਲਾਇਅਨੁ; ਅਨਦਿਨੁ ਨਾਮੇ ਲਾਇ ॥**

(ਇਕਿ) ਇਕਨਾਂ ਨੂੰ ਪ੍ਰਮੇਸਰ ਨੇ (ਆਪੇ) ਆਪ ਹੀ ਸਤਿਗੁਰਾਂ ਦੁਆਰਾ ਬਖਸ਼ ਕੇ ਤੇ (ਅਨਦਿਨੁ) ਰਾਤ ਦਿਨ ਨਾਮ ਵਿਚ (ਲਾਇ) ਲਾ ਕੇ ਆਪਣੇ ਵਿਚ (ਮਿਲਾਇਅਨੁ) ਮੇਲ ਲਿਆ ਹੈ ਅਤੇ

**ਸਚੁ ਕਮਾਵਹਿ, ਸਚਿ ਰਹਹਿ; ਸਚੇ ਸਚਿ ਸਮਾਹਿ ॥੭॥**

ਉਹ ਸੱਚ ਦੀ ਹੀ (ਕਮਾਵਹਿ) ਕਮਾਈ ਕਰਕੇ (ਸਚਿ) ਸੱਚੇ ਵਿਚ ਹੀ ਇਸਥਿਤ ਹੋ ਕੇ (ਰਹਹਿ) ਰਹਿੰਦੇ ਹਨ ਤੇ ਸੱਚੇ ਨਾਮ ਨੂੰ ਜਪ ਕਰਕੇ (ਸਚਿ) ਸੱਚੇ ਸਰੂਪ ਵਿਚ ਹੀ (ਸਮਾਹਿ) ਅਭੇਦ ਹੋ ਜਾਂਦੇ ਹਨ।

**ਬਿਨੁ ਸਬਦੈ, ਸੁਣੀਐ ਨ ਦੇਖੀਐ; ਜਗੁ ਬੋਲਾ ਅੰਨ੍ਹਾ ਭਰਮਾਇ ॥**

ਹੇ ਭਾਈ ! ਜਿਹੜਾ ਸਾਰਾ (ਜਗੁ) ਜਗਤ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਤੋਂ (ਬਿਨੁ) ਬਗੈਰ ਬੋਲਾ ਅਤੇ

* ਹਫਤੇ ਵਿਚ ਸੱਤ ਦਿਨ ਹੁੰਦੇ ਹਨ, ਜਿਸ ਵਿਚੋਂ ਇਕ ਜਨਮ ਦਾ ਦਿਨ, ਇਕ ਮਰਨ ਦਾ ਦਿਨ ਅਤੇ ਇਕ ਅੱਜ ਦਾ ਦਿਨ ਕੱਢ ਕੇ ਬਾਕੀ ਚਾਰ ਹੀ ਦਿਨ ਰਹਿ ਜਾਂਦੇ ਹਨ।

ਵਿਵੇਕ ਤੇ ਵੈਰਾਗ ਰੂਪ ਨੇਤਰਾਂ ਤੋਂ ਬਿਨਾਂ ਅੰਨ੍ਹਾਂ ਹੋਣ ਕਰਕੇ ਜੂਨਾਂ ਵਿਚ ਹੀ (ਭਰਮਾਇ) ਭਰਮਦਾ ਫਿਰਦਾ ਹੈ। ਇਹ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕੀਤੇ ਤੋਂ (ਬਿਨੁ) ਬਗੈਰ ਨਾ ਤਾਂ ਮਹਾਰਾਜ ਦੇ ਜਸ ਨੂੰ (ਸੁਣੀਐ) ਸੁਣ ਸਕਦਾ ਹੈ ਅਤੇ ਨਾ ਹੀ ਦਰਸ਼ਨਾਂ ਨੂੰ (ਦੇਖੀਐ) ਦੇਖ ਸਕਦਾ ਹੈ।

## ਬਿਨੁ ਨਾਵੈ ਦੁਖੁ ਪਾਇਸੀ; ਨਾਮੁ ਮਿਲੈ ਤਿਸੈ ਰਜਾਇ ॥੮॥

ਹੇ ਭਾਈ ! ਇਹ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਪਿੱਛੇ ਵੀ ਦੁੱਖ (ਪਾਇਸੀ) ਪਾਉਂਦਾ ਸੀ। **ਵਾ:** ਹੁਣ ਵੀ ਦੁੱਖ (ਪਾਇਸੀ) ਪਾਉਂਦਾ ਹੈ **ਵਾ:** ਅੱਗੇ ਵੀ ਦੁੱਖ ਹੀ (ਪਾਇਸੀ) ਪਾਵੇਗਾ।

**ਪ੍ਰਸ਼ਨ :** ਨਾਮ ਕਿਵੇਂ ਮਿਲਦਾ ਹੈ?

**ਉੱਤਰ :** (ਤਿਸੈ) ਉਸ ਪ੍ਰਮੇਸਰ ਦੀ (ਰਜਾਇ) ਰਜਾ ਮੰਨਣ ਨਾਲ ਭਾਵ ਆਗਿਆ ਵਿਚ ਚੱਲਣ ਨਾਲ ਹੀ ਨਾਮ (ਮਿਲੈ) ਮਿਲਦਾ ਹੈ।

## ਜਿਨ ਬਾਣੀ ਸਿਉ ਚਿਤੁ ਲਾਇਆ; ਸੇ ਜਨ ਨਿਰਮਲ ਪਰਵਾਣੁ ॥

ਜਿੰਨ੍ਹਾਂ ਨੇ ਆਪਣੇ ਚਿਤ ਨੂੰ ਗੁਰਬਾਣੀ ਦੇ (ਸਿਉ) ਨਾਲ ਲਾਇਆ ਹੈ। (ਸੇ) ਉਹ (ਜਨ) ਪੁਰਖ (ਨਿਰਮਲ) ਉੱਜਲ ਮਨ ਵਾਲੇ ਅਤੇ (ਪਰਵਾਣੁ) ਪ੍ਰਮਾਣਨੀਕ ਹਨ।

## ਨਾਨਕ ਨਾਮੁ, ਤਿਨਾ ਕਦੇ ਨ ਵੀਸਰੈ; ਸੇ ਦਰਿ ਸਚੇ ਜਾਣੁ ॥੯॥੧੩॥੩੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਨਾ) ਉਹਨਾਂ ਨੂੰ ਪ੍ਰਮੇਸਰ ਦਾ ਨਾਮ ਕਦੇ ਵੀ (ਵੀਸਰੈ) ਭੁੱਲਦਾ ਨਹੀਂ ਹੈ। ਜਿਸ ਕਰਕੇ (ਸੇ) ਉਹ ਪ੍ਰਮੇਸਰ ਦੀ (ਦਰਿ) ਦਰਗਾਹ ਵਿਚ (ਸਚੇ) ਸਚਿਆਈ ਵਾਲੇ (ਜਾਣੁ) ਜਾਨਣਾ ਕਰੋ। **ਵਾ:** ਉਹ (ਦਰਿ) ਸਾਧਸੰਗਤ **ਵਾ:** ਗਿਆਨ ਰੂਪ ਦਰ ਤੇ ਵੀ ਸੱਚੇ ਸਰੂਪ ਦੀ ਪ੍ਰਾਪਤੀ ਵਾਲੇ ਜਾਨਣਾ ਕਰੋ।

## ਆਸਾ ਮਹਲਾ ੩ ॥

## ਸਬਦੌ ਹੀ ਭਗਤ ਜਾਪਦੇ; ਜਿਨ੍ ਕੀ ਬਾਣੀ ਸਚੀ ਹੋਇ ॥

ਹੇ ਭਾਈ ! ਉਹ ਭਗਤ ਜਨ ਗੁਰਾਂ ਦੇ (ਸਬਦੌ) ਸਬਦ ਦੀ ਕਮਾਈ ਕਰਕੇ ਹੀ ਸਾਰੀ ਦੁਨੀਆਂ ਵਿਚ (ਜਾਪਦੇ) ਜਾਣੇ ਜਾਂਦੇ ਹਨ। **ਵਾ:** ਉਹ ਭਗਤ ਜਨ ਗੁਰੂ ਸਾਹਿਬ ਜੀ ਦੇ ਸਬਦ ਨੂੰ ਹੀ ਸਭ ਕੁਝ (ਜਾਪਦੇ) ਜਾਣਦੇ ਹਨ।

(ਜਿਨ੍) ਜਿੰਨ੍ਹਾਂ (ਕੀ) ਦੀ ਕਹੀ ਹੋਈ ਬਾਣੀ ਹਮੇਸ਼ਾ ਹੀ ਸੱਚੀ (ਹੋਇ) ਹੁੰਦੀ ਹੈ। ਭਾਵ ਉਹਨਾਂ ਦੇ ਮੁਖੋਂ ਜੋ ਕੁਝ ਵੀ ਨਿਕਲਦਾ ਹੈ, ਉਹ ਸਚ ਹੋ ਜਾਂਦਾ ਹੈ। ਯਥਾ :

**ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥** *(ਅੰਗ : ੩੦੬)*

## ਸਾਖੀ—ਭਾਈ ਰਾਮਕੁਇਰ ਜੀ/ਭਾਈ ਗੁਰਬਖਸ਼ ਸਿੰਘ ਜੀ ਦੀ

ਇਕ ਵਾਰ ਭਾਈ ਰਾਮਕੁਇਰ ਜੀ ਨੂੰ ਕਿਸੇ ਸ਼ਰਧਾਲੂ ਨੇ ਆਪਣੇ ਪਿਤਾ ਦੀ ਬਰਸੀ ਵਾਲੇ ਦਿਨ ਚੰਗਾ ਭੋਜਨ ਖੀਰ ਆਦਿਕ ਲਿਆ ਕੇ ਛਕਾਇਆ। ਭਾਈ ਰਾਮਕੁਇਰ ਜੀ ਨੇ ਭੋਜਨ ਛਕਣ ਤੋਂ ਬਾਅਦ ਪੁੱਛਿਆ ਕਿ ਭਾਈ! ਭੋਜਨ ਕਿਸ ਵਾਸਤੇ ਛਕਾਇਆ ਹੈ। ਤਾਂ ਭੋਜਨ ਛਕਾਉਣ ਵਾਲਾ ਕਹਿਣ ਲੱਗਾ, "ਮਹਾਰਾਜ! ਅੱਜ ਮੇਰੇ ਪਿਤਾ ਦੇ ਖਿਆਹ ਦਾ ਦਿਨ ਹੈ।" ਤਾਂ ਭਾਈ ਰਾਮਕੁਇਰ ਜੀ ਦੇ ਮੁਖ ਵਿਚੋਂ ਸੁਤੇ ਸਿੱਧ ਹੀ ਨਿਕਲ ਗਿਆ ਕਿ ਚੰਗਾ ਭਾਈ!

ਹੁਣ ਰੋਜ ਖਿਆਹ ਹੀ ਹੁੰਦੇ ਰਹਿਣ। ਤਾਂ ਭਾਈ ਸਾਹਿਬ ਜੀ ਦੇ ਬਚਨਾਂ ਕਰਕੇ ਰਮਦਾਸ ਨਗਰ ਵਿਚ ਹਰ ਰੋਜ ਮੌਤਾਂ ਹੋਣ ਲੱਗ ਪਈਆਂ। ਪਿੰਡ ਦੇ ਸਾਰੇ ਲੋਕ ਬਹੁਤ ਪ੍ਰੇਸ਼ਾਨ ਹੋ ਗਏ। ਸਾਰੇ ਆਪਸ ਵਿਚ ਕਹਿਣ ਲੱਗੇ ਕਿ ਸਾਡੇ ਪਿੰਡ ਨੂੰ ਕਿਸੇ ਦਾ ਸਰਾਪ ਲੱਗ ਗਿਆ ਹੈ। ਤਾਂ ਜਿਹੜਾ ਪ੍ਰੇਮੀ ਭਾਈ ਰਾਮਕੁਇਰ ਜੀ ਨੂੰ ਭੋਜਨ ਛਕਾਉਣ ਲਈ ਆਇਆ ਸੀ। ਉਹ ਕਹਿਣ ਲੱਗਾ ਕਿ ਜਿਸ ਦਿਨ ਮੇਰੇ ਪਿਤਾ ਜੀ ਦਾ *ਖਿਆਹ ਸੀ। ਉਸ ਦਿਨ ਮੈਂ ਭਾਈ ਰਾਮਕੁਇਰ ਜੀ ਨੂੰ ਭੋਜਨ ਛਕਾਇਆ ਸੀ। ਉਸ ਦਿਨ ਉਹਨਾਂ ਨੇ ਸੁਭਾਵਿਕ ਹੀ ਬਚਨ ਕਰ ਦਿੱਤਾ ਸੀ ਕਿ ਚੰਗਾ ਭਾਈ! ਅਜਿਹਾ ਸਵਾਦਿਸ਼ਟ ਭੋਜਨ ਹਰ ਰੋਜ ਹੀ ਬਣਦਾ ਰਹੇ। ਇਸ ਕਰਕੇ ਹੀ ਨਗਰ ਵਿਚ ਮੌਤਾਂ ਹੋ ਰਹੀਆਂ ਹਨ। ਉਸ ਵਕਤ ਨਗਰ ਦੇ ਸਾਰੇ ਪਤਵੰਤੇ ਸੱਜਣ ਕਹਿਣ ਲੱਗੇ ਕਿ ਹੁਣ ਭਾਈ ਰਾਮਕੁਇਰ ਜੀ ਕੋਲ ਜਾ ਕੇ ਸਾਰੇ ਨਗਰ ਨੂੰ ਬਖਸਾਓ। ਸਾਰਿਆਂ ਨੇ ਏਸੇ ਤਰ੍ਹਾਂ ਹੀ ਕੀਤਾ। ਵਿਆਹ ਦਾ ਇਕ ਦਿਨ ਮਿਥ ਲਿਆ ਅਤੇ ਚੰਗੇ-ਚੰਗੇ ਪਦਾਰਥ ਤਿਆਰ ਕਰਕੇ ਭਾਈ ਰਾਮ ਕੁਇਰ ਜੀ ਦੇ ਕੋਲ ਚਲੇ ਗਏ। ਭੋਜਨ ਛੱਕ ਕੇ ਭਾਈ ਰਾਮਕੁਇਰ ਜੀ ਕਹਿਣ ਲੱਗੇ ਕਿ ਭਾਈ! ਅਰਦਾਸ ਕਿਸ ਦੇ ਨਾਮ ਦੀ ਕਰਨੀ ਹੈ? ਤੁਸੀਂ ਬੜਾ ਵਧੀਆ ਭੋਜਨ ਲਿਆ ਕੇ ਛਕਾਇਆ ਹੈ। ਤਾਂ ਪ੍ਰੇਮੀ ਸਿੱਖ ਕਹਿਣ ਲੱਗੇ ਮਹਾਰਾਜ ਨਗਰ ਵਿਚ ਵਿਆਹ ਸੀ। ਤਾਂ ਭਾਈ ਰਾਮਕੁਇਰ ਜੀ ਨੇ ਸੁਤੇ ਸਿਧ ਹੀ ਬਚਨ ਕਰ ਦਿੱਤੇ ਕਿ ਚੰਗਾ ਭਾਈ! ਨਗਰ ਵਿਚ ਸਦਾ ਹੀ ਵਿਆਹ ਹੁੰਦੇ ਰਹਿਣ।

ਇਸ ਪ੍ਰਕਾਰ ਜਿਹੜੇ ਪ੍ਰਮੇਸਰ ਦੀ ਭਗਤੀ ਕਰਨ ਵਾਲੇ ਭਗਤ ਜਨ ਹੁੰਦੇ ਹਨ ਉਹਨਾਂ ਦੇ ਮੁਖ ਵਿਚੋਂ ਨਿਕਲੇ ਬਚਨ ਉਸੇ ਵਕਤ ਹੀ ਪੂਰੇ ਹੋ ਜਾਂਦੇ ਹਨ।

## ਵਿਚਹੁ ਆਪੁ ਗਇਆ, ਨਾਉ ਮੰਨਿਆ; ਸਚਿ ਮਿਲਾਵਾ ਹੋਇ ॥੧॥

ਪ੍ਰਮੇਸਰ ਦੇ (ਨਾਉ) ਨਾਮ ਦਾ (ਮੰਨਿਆ) ਮੰਨਣ ਕਰਨੇ ਕਰਕੇ ਉਹਨਾਂ ਦੇ (ਵਿਚਹੁ) ਅੰਦਰੋਂ (ਆਪੁ) ਆਪਾ ਭਾਵ ਅਰਥਾਤ ਹੰਕਾਰ ਚਲਾ (ਗਇਆ) ਗਿਆ ਹੈ। ਜਿਸ ਕਰਕੇ ਉਹਨਾਂ ਦਾ ਸੱਚ ਸਰੂਪ ਵਿਚ (ਮਿਲਾਵਾ) ਮਿਲਾਪ (ਹੋਇ) ਹੁੰਦਾ ਹੈ। **ਵਾ:** ਉਹਨਾਂ ਦੀ ਸੰਗਤ ਕਰਨੇ ਕਰਕੇ ਸੱਚ ਸਰੂਪ ਦਾ ਮਿਲਾਪ ਹੁੰਦਾ ਹੈ।

## ਹਰਿ ਹਰਿ ਨਾਮੁ; ਜਨ ਕੀ ਪਤਿ ਹੋਇ ॥

ਜਿੱਥੇ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ ਜਪਣ ਵਾਲੇ ਭਗਤ ਜਨਾਂ (ਕੀ) ਦੀ ਲੋਕ-ਪ੍ਰਲੋਕ ਵਿਚ (ਪਤਿ) ਇੱਜਤ ਹੁੰਦੀ ਹੈ।

## ਸਫਲੁ ਤਿਨ੍ਹਾ ਕਾ ਜਨਮੁ ਹੈ; ਤਿਨ੍ਹ ਮਾਨੈ ਸਭੁ ਕੋਇ ॥੧॥ ਰਹਾਉ ॥

ਉੱਥੇ (ਤਿਨ੍ਹਾ) ਉਹਨਾਂ ਪਿਆਰਿਆਂ (ਕਾ) ਦਾ ਧਾਰਿਆ ਹੋਇਆ ਜਨਮ ਵੀ ਸਫਲਾ ਹੈ ਅਤੇ (ਤਿਨ੍ਹ) ਉਹਨਾਂ ਦੀ ਆਗਿਆ ਸਭ (ਕੋਇ) ਕੋਈ ਹੀ (ਮਾਨੈ) ਮੰਨਦਾ ਹੈ। **ਵਾ:** ਉਹਨਾਂ ਦੀ ਪ੍ਰੀਤੀ ਨੂੰ ਦੇਵੀ-ਦੇਵਤੇ, ਮਨੁੱਖ ਆਦਿਕ ਸਭ ਕੋਈ ਹੀ (ਮਾਨੈ) ਮੰਨਦਾ ਹੈ।

## ਹਉਮੈ ਮੇਰਾ ਜਾਤਿ ਹੈ; ਅਤਿ ਕ੍ਰੋਧੁ ਅਭਿਮਾਨੁ ॥

ਹੇ ਭਾਈ! ਇਹ ਜੀਵ (ਅਤਿ) ਅਤਿਅੰਤ ਹੀ (ਕ੍ਰੋਧੁ) ਗੁੱਸੇ ਤੇ (ਅਭਿਮਾਨੁ) ਹੰਕਾਰ ਦੇ ਸਹਿਤ ਹੋ ਕੇ ਦੇਹ ਦੀ ਹਉਮੈ ਤੇ ਪਦਾਰਥਾਂ ਦੀ (ਮੇਰਾ) ਮੇਰ, ਮਮਤਾ ਕਰਕੇ (ਜਾਤਿ) ਜਾਤੀ ਦੇ ਅਭਿਮਾਨ ਵਿਚ ਫਸਿਆ ਹੋਇਆ ਹੈ। **ਵਾ:** (ਜਾਤਿ) ਜੰਮਦਾ ਮਰਦਾ ਰਹਿੰਦਾ ਹੈ।

---

* **ਖਿਆਹ :** ਉਹ ਸ਼ਰਾਧ ਜੋ ਕਿਸੇ ਦੇ ਮਰਨ ਵਾਲੇ ਦਿਨ ਪਰ ਕੀਤਾ ਜਾਂਦਾ ਹੈ। (ਮਹਾਨ ਕੋਸ਼)

## ਸਬਦਿ ਮਰੈ ਤਾ ਜਾਤਿ ਜਾਇ; ਜੋਤੀ ਜੋਤਿ ਮਿਲੈ ਭਗਵਾਨੁ ॥੨॥

ਪਰ ਜੇਕਰ ਇਹ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਜੀਵਤ ਭਾਵ ਵੱਲੋਂ (ਮਰੈ) ਮਰ ਜਾਵੇ ਤਾਂ ਬ੍ਰਹਮਣਪੁਣਾ, ਜੱਟਪੁਣਾ ਆਦਿ (ਜਾਤਿ) ਜਾਤੀ ਦਾ ਅਭਿਮਾਨ (ਜਾਇ) ਚਲਿਆ ਜਾਂਦਾ ਹੈ ਅਤੇ ਇਸਦੀ (ਜੋਤਿ) ਪ੍ਰਤਯਕ ਜੋਤ ਜੋਤੀ ਸਰੂਪ (ਭਗਵਾਨੁ) ਖਟ ਭਗਾਂ ਸੰਪੰਨ ਪ੍ਰਮੇਸਰ ਵਿਚ (ਮਿਲੈ) ਮਿਲ ਜਾਂਦੀ ਹੈ।

## ਪੂਰਾ ਸਤਿਗੁਰੁ ਭੇਟਿਆ; ਸਫਲ ਜਨਮੁ ਹਮਾਰਾ ॥

ਹੇ ਭਾਈ ! (ਪੂਰਾ) ਪੂਰਨ ਸਤਿਗੁਰੂ ਜੀ ਨੂੰ (ਭੇਟਿਆ) ਮਿਲਣੇ ਕਰਕੇ (ਹਮਾਰਾ) ਸਾਡਾ ਮਨੁੱਖਾ ਜਨਮ ਸਫਲਾ ਹੋ ਗਿਆ ਹੈ। **ਵਾ:** (ਹਮਾਰਾ) ਤਮਾਮ ਅਧਿਕਾਰੀਆਂ ਦਾ ਜਨਮ ਸਫਲਾ ਹੋ ਗਿਆ ਹੈ।

**ਹਰਿ ਕੀਆ ਹੈ ਸਫਲ ਜਨਮੁ ਹਮਾਰਾ ॥** *(ਅੰਗ : ੮੦੧)*

## ਨਾਮੁ ਨਵੈ ਨਿਧਿ ਪਾਇਆ; ਭਰੇ ਅਖੁਟ ਭੰਡਾਰਾ ॥੩॥

ਜਿੰਨ੍ਹਾਂ ਨੇ (ਨਵੈ) ਨੌਂ (ਨਿਧਿ) ਨਿਧੀਆਂ ਨੂੰ ਦੇਣ ਵਾਲੇ ਅੰਮ੍ਰਿਤ ਨਾਮ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਸਤਿਗੁਰੂ ਸਾਹਿਬ ਜੀ ਨੇ ਉਹਨਾਂ ਦੇ ਅੰਤਹਕਰਣ ਰੂਪ (ਭੰਡਾਰਾ) ਖਜ਼ਾਨੇ (ਅਖੁਟ) ਨਾ ਮੁਕਣ ਵਾਲੇ ਗੁਣਾਂ ਕਰਕੇ (ਭਰੇ) ਭਰ ਦਿੱਤੇ ਹਨ।

## ਆਵਹਿ ਇਸੁ ਰਾਸੀ ਕੇ ਵਾਪਾਰੀਏ; ਜਿਨਾ ਨਾਮੁ ਪਿਆਰਾ ॥

ਹੇ ਭਾਈ ! ਜਿੰਨ੍ਹਾਂ ਨੂੰ ਪ੍ਰਮੇਸਰ ਦਾ ਨਾਮ ਪਿਆਰਾ ਲੱਗਦਾ ਹੈ। ਉਹ ਇਸ ਨਾਮ ਰੂਪ (ਰਾਸੀ) ਪੂੰਜੀ (ਕੇ) ਦੇ (ਵਾਪਾਰੀਏ) ਵਣਜ ਨੂੰ ਕਰਨ ਵਾਲੇ ਸ਼ਰਧਾਲੂ ਸਿੱਖ ਸਤਿਗੁਰਾਂ ਦੀ ਸ਼ਰਨ ਵਿਚ ਸ਼ਰਧਾ ਰੂਪ ਪੂੰਜੀ ਲੈ ਕੇ (ਆਵਹਿ) ਆਉਂਦੇ ਹਨ।

## ਗੁਰਮੁਖਿ ਹੋਵੈ ਸੋ ਧਨੁ ਪਾਏ; ਤਿਨਾ ਅੰਤਰਿ ਸਬਦੁ ਵੀਚਾਰਾ ॥੪॥

ਜਿਹੜੇ ਗੁਰਮੁਖ ਪੁਰਖ (ਹੋਵੈ) ਹੁੰਦੇ ਹਨ। (ਸੋ) ਉਹ ਗੁਰਾਂ ਤੋਂ ਨਾਮ ਰੂਪ ਧਨ ਨੂੰ (ਪਾਏ) ਪ੍ਰਾਪਤ ਕਰਦੇ ਹਨ।

**ਪ੍ਰਸ਼ਨ :** ਉਹਨਾਂ ਨੂੰ ਹੀ ਕਿਉਂ ਪ੍ਰਾਪਤ ਹੁੰਦਾ ਹੈ?

**ਉੱਤਰ :** ਕਿਉਂਕਿ ਉਹ ਹਰ ਵਕਤ ਗੁਰਾਂ ਦੇ ਸ਼ਬਦ ਨੂੰ ਵਿਚਾਰਦੇ ਰਹਿੰਦੇ ਹਨ। **ਵਾ:** ਉਹਨਾਂ ਦੇ (ਅੰਤਰਿ) ਅੰਦਰ (ਸਬਦੁ) ਬ੍ਰਹਮ ਦੀ (ਵੀਚਾਰਾ) ਵੀਚਾਰ ਹੈ।

## ਭਗਤੀ ਸਾਰ ਨ ਜਾਣਨੀ; ਮਨਮੁਖ ਅਹੰਕਾਰੀ ॥

ਜਿਹੜੇ ਪ੍ਰਮੇਸਰ ਦੀ ਭਾਉ ਭਗਤੀ ਦੀ (ਸਾਰ) ਖਬਰ ਨੂੰ (ਜਾਣਨੀ) ਜਾਣਦੇ ਹੀ ਨਹੀਂ ਹਨ। ਉਹ ਮਨਮੁਖ (ਅਹੰਕਾਰੀ) ਹੰਕਾਰੀ ਲੋਕ ਹੰਕਾਰ ਵਿਚ ਹੀ ਪਏ ਰਹਿੰਦੇ ਹਨ।

## ਧੁਰਹੁ ਆਪਿ ਖੁਆਇਅਨੁ; ਜੂਐ ਬਾਜੀ ਹਾਰੀ ॥੫॥

ਉਹਨਾਂ ਨੂੰ ਤਾਂ ਪ੍ਰਮੇਸਰ ਨੇ (ਧੁਰਹੁ) ਆਦਿ ਤੋਂ ਹੀ (ਆਪਿ) ਆਪਣੀ ਭਗਤੀ ਵੱਲੋਂ (ਖੁਆਇਅਨੁ) ਭੁਲਾ ਦਿੱਤਾ ਹੈ।

**ਪ੍ਰਸ਼ਨ :** ਕਿਉਂ ਭੁਲਾ ਦਿੱਤਾ ਹੈ?

**ਉੱਤਰ :** ਕਿਉਂਕਿ ਉਹਨਾਂ ਨੇ ਆਪਣੀ ਸਾਹਾਂ ਰੂਪ ਬਾਜੀ ਵਿਸ਼ਿਆਂ ਰੂਪ (ਜੂਐ) ਜੂਏ ਵਿਚ ਹੀ (ਹਾਰੀ) ਹਾਰ ਦਿੱਤੀ ਹੈ।

ਜੂਐ ਜਨਮੁ ਸਭ ਬਾਜੀ ਹਾਰੀ ॥ (ਅੰਗ : ੧੩੦)

ਨਾਨਕ ਨਾਮੁ ਨ ਚੇਤਈ ਜੂਐ ਬਾਜੀ ਹਾਰੀ ॥ (ਅੰਗ : ੧੨੪੩)

## ਬਿਨੁ ਪਿਆਰੈ ਭਗਤਿ ਨ ਹੋਵਈ; ਨਾ ਸੁਖੁ ਹੋਇ ਸਰੀਰਿ ॥

ਪਿਆਰੇ ਪ੍ਰਮੇਸਰ ਵਿਚ ਪਿਆਰ ਕੀਤੇ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ **ਵਾ:** ਪਿਆਰੇ ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਿਨਾਂ ਨਾ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਦੀ (ਭਗਤਿ) ਭਗਤੀ (ਹੋਵਈ) ਹੁੰਦੀ ਹੈ ਅਤੇ ਨਾ ਹੀ ਸਰੀਰ ਵਿਚ ਸੁੱਖ ਪ੍ਰਾਪਤ (ਹੋਇ) ਹੁੰਦਾ ਹੈ। **ਵਾ:** ਨਾ ਹੀ ਸਰੀਰ ਵਿਚ ਜਨਮ ਮਰਨ ਵੱਲੋਂ ਰਹਿਤ ਹੋ ਕੇ ਅਖੰਡ ਚੇਤਨ ਦੇਹ ਦਾ ਸੁੱਖ ਪ੍ਰਾਪਤ ਹੁੰਦਾ ਹੈ।

## ਪ੍ਰੇਮ ਪਦਾਰਥੁ ਪਾਈਐ; ਗੁਰ ਭਗਤੀ ਮਨ ਧੀਰਿ ॥੬॥

ਹੇ ਭਾਈ! ਜੇਕਰ ਇਹ ਮਨ ਗੁਰੂ ਸਾਹਿਬ ਜੀ ਦੀ ਭਗਤੀ ਕਰਕੇ (ਧੀਰਿ) ਧੀਰਜਤਾ ਦੇ ਸਹਿਤ ਹੋ ਜਾਂਦਾ ਹੈ ਤਾਂ ਫੇਰ ਪ੍ਰੇਮ ਰੂਪ ਪਦਾਰਥ (ਪਾਈਐ) ਪ੍ਰਾਪਤ ਕਰ ਲਈਦਾ ਹੈ।

## ਜਿਸ ਨੋ ਭਗਤਿ ਕਰਾਏ, ਸੋ ਕਰੇ; ਗੁਰ ਸਬਦ ਵੀਚਾਰਿ ॥

ਜਿਸ (ਨੋ) ਤੋਂ ਮਹਾਰਾਜ ਆਪਣੀ ਭਗਤੀ (ਕਰਾਏ) ਕਰਵਾਉਂਦੇ ਹਨ (ਸੋ) ਓਹੀ ਭਗਤੀ (ਕਰੇ) ਕਰਦੇ ਹਨ ਅਤੇ ਓਹੀ ਪੁਰਖ (ਗੁਰ) ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ ਵੀਚਾਰ ਕਰਦੇ ਹਨ। **ਵਾ:** ਓਹੀ ਗੁਰਾਂ ਦੇ (ਸਬਦ) ਉਪਦੇਸ਼ ਨੂੰ ਵਿਚਾਰ ਕੇ ਹਿਰਦੇ ਵਿਚ ਧਾਰਨ ਕਰਦੇ ਹਨ।

## ਹਿਰਦੈ ਏਕੋ ਨਾਮੁ ਵਸੈ; ਹਉਮੈ ਦੁਬਿਧਾ ਮਾਰਿ ॥੭॥

ਜਿੰਨ੍ਹਾਂ ਦੇ ਹਿਰਦੇ ਵਿੱਚ ਇਕ ਅਕਾਲ ਪੁਰਖ ਦਾ ਨਾਮ ਵੱਸ ਗਿਆ ਹੈ। ਉਨ੍ਹਾਂ ਨੇ ਦੇਹ ਦੀ ਹੰਗਤਾ ਤੇ ਦ੍ਵੈਤ ਨੂੰ ਮਾਰ ਦਿੱਤਾ ਹੈ।

## ਭਗਤਾ ਕੀ ਜਤਿ ਪਤਿ ਏਕੋੁ ਨਾਮੁ ਹੈ; ਆਪੇ ਲਏ ਸਵਾਰਿ ॥

ਜਿੰਨ੍ਹਾਂ ਨੂੰ ਪ੍ਰਮੇਸਰ (ਆਪੇ) ਆਪ ਹੀ ਸਵਾਰ (ਲਏ) ਲੈਂਦਾ ਹੈ। ਉਹਨਾਂ ਭਗਤ ਜਨਾਂ (ਕੀ) ਦੀ (ਜਤਿ) ਜਾਤ ਤੇ (ਪਤਿ) ਇੱਜਤ **ਵਾ:** (ਪਤਿ) ਪੰਗਤੀ ਭਾਵ ਸ੍ਰੇਣੀ ਇਕ ਨਾਮ ਹੀ ਹੈ। **ਵਾ:** ਉਹਨਾਂ ਭਗਤ ਜਨਾਂ ਨੇ (ਜਤਿ) ਜਾਣ ਲਿਆ ਹੈ ਕਿ (ਪਤਿ) ਪਤੀ ਪ੍ਰਮੇਸਰ ਦੀ ਪ੍ਰਾਪਤੀ ਇਕ ਨਾਮ ਕਰਕੇ ਹੀ ਹੁੰਦੀ ਹੈ।

ਮੈ ਹਰਿ ਹਰਿ ਨਾਮੁ ਵਿਸਾਹੁ ਹੈ ਹਰਿ ਨਾਮੇ ਹੀ ਜਤਿ ਪਤਿ ॥ (ਅੰਗ : ੮੨)

ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥ (ਅੰਗ : ੭੪੨)

## ਸਦਾ ਸਰਣਾਈ ਤਿਸ ਕੀ;
## ਜਿਉ ਭਾਵੈ, ਤਿਉ ਕਾਰਜੁ ਸਾਰਿ ॥੮॥

ਹੇ ਭਾਈ! ਸਦਾ ਵਾਸਤੇ ਹੀ (ਤਿਸ) ਉਸ ਪ੍ਰਮੇਸਰ (ਕੀ) ਦੀ (ਸਰਣਾਈ) ਸ਼ਰਨ ਨੂੰ ਗ੍ਰਹਿਣ ਕਰੀਏ ਅਤੇ ਇਉਂ ਬੇਨਤੀ ਕਰੀਏ ਕਿ ਮਹਾਰਾਜ (ਜਿਉ) ਜਿਵੇਂ ਆਪ ਜੀ ਨੂੰ (ਭਾਵੈ) ਭਾਉਂਦਾ ਹੈ, (ਤਿਉ) ਤਿਵੇਂ ਹੀ ਸਾਡਾ ਇਹ ਮੁਕਤੀ **ਵਾ:** ਬ੍ਰਹਮ ਗਿਆਨ ਦਾ ਕਾਰਜ ਸਾਰ ਦਿਉ ਭਾਵ ਪੂਰਾ ਕਰ ਦਿਉ।

## ਅੰਗ : ੪੩੦

### ਭਗਤਿ ਨਿਰਾਲੀ ਅਲਾਹ ਦੀ; ਜਾਪੈ ਗੁਰ ਵੀਚਾਰਿ ॥

ਜਿਹੜੀ (ਅਲਾਹ) ਪਾਕ ਰੂਪ ਪਵਿੱਤਰ ਪ੍ਰਮੇਸਰ ਦੀ ਦੁਨੀਆਂ ਤੋਂ ਅਸੰਗ ਕਰਨ ਵਾਲੀ ਨਿਰਾਲੀ (ਭਗਤਿ) ਭਗਤੀ ਹੈ ਇਹ ਗੁਰੂ ਸਾਹਿਬ ਜੀ ਦੀ ਵੀਚਾਰ ਦੁਆਰਾ ਹੀ (ਜਾਪੈ) ਜਾਣੀ ਜਾ ਸਕਦੀ ਹੈ, ਆਪੋ ਨਹੀ ਜਾਣੀ ਜਾਂਦੀ।

### ਨਾਨਕ ਨਾਮੁ ਹਿਰਦੈ ਵਸੈ; ਭੈ ਭਗਤੀ ਨਾਮਿ ਸਵਾਰਿ ॥੯॥੧੪॥੩੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜੇਕਰ ਪ੍ਰਮੇਸਰ ਦਾ ਨਾਮ ਹਿਰਦੇ ਵਿਚ (ਵਸੈ) ਵੱਸ ਜਾਵੇ। ਤਾਂ ਇਉਂ ਭੈ ਦੇ ਸੰਯੁਕਤ ਹੋ ਕੇ ਭਗਤੀ ਅਤੇ ਨਾਮ ਦੁਆਰਾ ਆਪਣੇ ਮਨ ਨੂੰ ਸਵਾਰ ਲਈਦਾ ਹੈ।

### ਆਸਾ ਮਹਲਾ ੩ ॥

### ਅਨ ਰਸ ਮਹਿ ਭੋਲਾਇਆ; ਬਿਨੁ ਨਾਮੈ ਦੁਖ ਪਾਇ ॥

ਹੇ ਜੀਵ ! ਤੂੰ ਆਪਣੇ ਜੀਵਨ ਨੂੰ (ਅਨ) ਦ੍ਵੈਤ ਦੇ ਰਸਾਂ ਵਾ: (ਅਨ) ਹੋਰਨਾਂ ਰਸਾ ਕਸਾਂ ਦੇ (ਮਹਿ) ਵਿਚ ਲੱਗ ਕੇ (ਭੋਲਾਇਆ) ਭੁਲਾ ਲਿਆ ਹੈ। ਇਸ ਲਈ ਤੂੰ ਨਾਮ ਤੋਂ ਬਗੈਰ ਜੰਮਣ-ਮਰਣ ਦੇ ਦੁਖ ਨੂੰ ਹੀ (ਪਾਇ) ਪਾਵੇਂਗਾ।

### ਸਤਿਗੁਰੁ ਪੁਰਖੁ ਨ ਭੇਟਿਓ; ਜਿ ਸਚੀ ਬੂਝ ਬੁਝਾਇ ॥੧॥

ਤੂੰ ਉਹਨਾਂ (ਪੁਰਖੁ) ਪੂਰਨ ਸਤਿਗੁਰਾਂ ਨਾਲ (ਭੇਟਿਓ) ਮਿਲਿਆ ਨਹੀਂ ਹੈ (ਜਿ) ਜਿਹੜੇ ਤੈਨੂੰ ਸਚੀ ਭਗਤੀ ਕਰਨ ਦੀ (ਬੂਝ) ਸਿੱਖਿਆ ਨੂੰ (ਬੁਝਾਇ) ਸਮਝਾ ਦਿੰਦੇ।

### ਏ ਮਨ ਮੇਰੇ ਬਾਵਲੇ; ਹਰਿ ਰਸੁ ਚਖਿ, ਸਾਦੁ ਪਾਇ ॥

(ਏ) ਹੇ ਮੇਰੇ (ਬਾਵਲੇ) ਕਮਲਿਆ ਮਨਾ ! ਜੇ ਤੂੰ (ਹਰਿ) ਪ੍ਰਮੇਸਰ ਦੇ ਨਾਮ ਰਸ ਨੂੰ (ਚਖਿ) ਚੱਖੇਗਾਂ ਭਾਵ ਧਾਰਨ ਕਰੇਂਗਾ ਤਾਂ ਆਤਮਨੰਦ ਦੇ (ਸਾਦੁ) ਰਸ ਭਾਵ ਅਨੰਦ ਨੂੰ (ਪਾਇ) ਪ੍ਰਾਪਤ ਕਰ ਲਵੇਂਗਾ।

### ਅਨ ਰਸਿ ਲਾਗਾ ਤੂੰ ਫਿਰਹਿ; ਬਿਰਥਾ ਜਨਮੁ ਗਵਾਇ ॥੧॥ ਰਹਾਉ ॥

ਤੂੰ (ਅਨ) ਦ੍ਵੈਤ ਦੇ ਰਸਾਂ ਵਾ: ਵਿਸ਼ਿਆਂ ਦੇ ਰਸਾਂ ਵਿਚ ਲੱਗਾ ਹੋਇਆ (ਫਿਰਹਿ) ਤੁਰਿਆ ਫਿਰਦਾ ਹੈ ਅਤੇ ਆਪਣੇ ਮਨੁੱਖਾ ਜਨਮ ਨੂੰ (ਬਿਰਥਾ) ਵਿਅਰਥ ਹੀ (ਗਵਾਇ) ਗਵਾਈ ਜਾ ਰਿਹਾ ਹੈ।

**ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥** *(ਅੰਗ : ੨੪)*

**ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥** *(ਅੰਗ : ੭੫)*

### ਇਸੁ ਜੁਗ ਮਹਿ ਗੁਰਮੁਖ ਨਿਰਮਲੇ; ਸਚਿ ਨਾਮਿ ਰਹਹਿ ਲਿਵ ਲਾਇ ॥

ਜਿਸ ਪ੍ਰਕਾਰ ਰਾਤ ਭਾਵੇਂ ਕਿੰਨੀ ਵੀ ਕਾਲੀ ਕਿਉਂ ਨਾ ਹੋਵੇ ਦੁੱਧ ਆਦਿਕ ਚਿੱਟੀਆਂ ਚੀਜਾਂ ਚਿੱਟੀਆਂ ਹੀ ਰਹਿੰਦੀਆਂ ਹਨ, ਉਸੇ ਪ੍ਰਕਾਰ ਹੀ ਇਸ (ਜੁਗ) ਕਲਜੁਗ ਵਿਚ ਭਾਵੇਂ ਕਿੰਨੀ ਵੀ ਕਾਲੀ ਬੋਲੀ ਅੰਧੇਰੀ ਰਾਤ ਹੋਵੇ, ਗੁਰਮੁਖ ਜਨ ਫਿਰ ਵੀ (ਨਿਰਮਲੇ) ਉੱਜਲ ਹੀ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਉਹ ਕਿਉਂ?

**ਉੱਤਰ :** ਕਿਉਂਕਿ ਉਹ ਹਰ ਵਕਤ (ਸਚਿ) ਸਚੇ ਨਾਮ ਵਿਚ ਲਿਵ (ਲਾਇ) ਲਾ ਕੇ (ਰਹਹਿ) ਰਹਿੰਦੇ ਹਨ।

**ਵਿਣੁ ਕਰਮਾ ਕਿਛੁ ਪਾਈਐ ਨਹੀ; ਕਿਆ ਕਰਿ ਕਹਿਆ ਜਾਇ ॥੨॥**

ਹੇ ਭਾਈ! ਗੁਰੂ ਸਾਹਿਬ ਜੀ ਦੀ (ਕਰਮਾ) ਕਿਰਪਾ **ਵਾ:** ਸ਼ਬਦ ਦੀ (ਕਰਮਾ) ਕਮਾਈ **ਵਾ:** ਨਿਸ਼ਕਾਮ ਕਰਮਾਂ ਤੋਂ (ਵਿਣੁ) ਬਗੈਰ (ਕਿਛੁ) ਕੁਝ ਵੀ (ਪਾਈਐ) ਪ੍ਰਾਪਤ ਨਹੀਂ ਹੁੰਦਾ। ਇਸ ਲਈ ਕੋਈ (ਕਿਆ) ਕੀ (ਕਰਿ) ਕਰ ਸਕਦਾ ਹੈ? ਤੇ ਕਿਸੇ ਦੇ ਤਾਈਂ ਕਿਹੜਾ ਉਪਦੇਸ਼ ਕਹਿਆ (ਜਾਇ) ਜਾ ਸਕਦਾ ਹੈ? ਭਾਵ ਨਾ ਤਾਂ ਕੁਝ ਕੀਤਾ ਜਾ ਸਕਦਾ ਹੈ ਤੇ ਨਾ ਹੀ ਕਿਸੇ ਦੇ ਤਾਈਂ ਕੁਝ ਕਹਿਆ ਜਾ ਸਕਦਾ ਹੈ।

**ਆਪੁ ਪਛਾਣਹਿ, ਸਬਦਿ ਮਰਹਿ; ਮਨਹੁ ਤਜਿ ਵਿਕਾਰ ॥**

ਜੇਕਰ ਜੀਵ ਆਪਣੇ (ਮਨਹੁ) ਮਨ ਵਿਚੋਂ ਵਿਕਾਰਾਂ ਨੂੰ (ਤਜਿ) ਛੱਡ ਦੇਵੇ ਅਤੇ ਸ਼ਬਦ ਦੀ ਕਮਾਈ ਕਰਕੇ ਜੀਵਤ ਭਾਵ ਵੱਲੋਂ (ਮਰਹਿ) ਮਰ ਜਾਵੇ। ਤਾਂ ਇਹ ਆਪਣੇ ਸਰੂਪ ਦੀ (ਪਛਾਣਹਿ) ਪਛਾਣ ਕਰ ਸਕਦਾ ਹੈ।

**ਗੁਰ ਸਰਣਾਈ ਭਜਿ ਪਏ; ਬਖਸੇ ਬਖਸਣਹਾਰ ॥੩॥** *('ਭੱਜਿ' ਬੋਲੋ)*

ਜੇਕਰ ਇਹ ਜੀਵ ਸੰਸਾਰ ਨੂੰ ਦੁੱਖ ਰੂਪ ਜਾਣ ਕੇ (ਭਜਿ) ਭੱਜ ਕੇ ਸਤਿਗੁਰੂ ਸਾਹਿਬ ਜੀ ਦੀ (ਸਰਣਾਈ) ਸ਼ਰਨ ਵਿਚ (ਪਏ) ਪੈ ਜਾਵੇ ਤਾਂ ਇਸ ਨੂੰ (ਬਖਸਣਹਾਰ) ਬਖਸ਼ਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਬਖਸ਼ ਲੈਂਦੇ ਹਨ।

**ਬਿਨੁ ਨਾਵੈ ਸੁਖੁ ਨ ਪਾਈਐ; ਨਾ ਦੁਖੁ ਵਿਚਹੁ ਜਾਇ ॥**

ਹੇ ਭਾਈ! (ਨਾਵੈ) ਨਾਮ ਜਪੇ ਤੋਂ (ਬਿਨੁ) ਬਗੈਰ ਨਾ ਤਾਂ ਸੁੱਖ (ਪਾਈਐ) ਪ੍ਰਾਪਤ ਹੁੰਦਾ ਹੈ ਅਤੇ ਨਾ ਹੀ ਹਿਰਦੇ (ਵਿਚਹੁ) ਅੰਦਰੋਂ ਅਗਿਆਨ, ਜੰਮਣ-ਮਰਨ ਦਾ ਦੁੱਖ (ਜਾਇ) ਜਾਂਦਾ ਹੈ।

**ਇਹੁ ਜਗੁ ਮਾਇਆ ਮੋਹਿ ਵਿਆਪਿਆ; ਦੂਜੈ ਭਰਮਿ ਭੁਲਾਇ ॥੪॥**

ਇਹ ਸਾਰਾ (ਜਗੁ) ਜਗਤ ਮਾਇਆ ਦੇ (ਮੋਹਿ) ਮੋਹ ਵਿਚ (ਵਿਆਪਿਆ) ਲੱਗਾ ਹੋਇਆ (ਦੂਜੈ) ਦ੍ਵੈਤ ਭਾਵ **ਵਾ:** ਦੂਜੇ ਪਦਾਰਥਾਂ ਦੇ ਭਰਮ ਵਿਚ ਪੈਣ ਕਰਕੇ (ਭੁਲਾਇ) ਭੁੱਲਣ ਵਿਚ ਆ ਰਿਹਾ ਹੈ।

**ਇਕਿ ਪਿਰੁ ਹਦੂਰਿ ਨ ਜਾਣਨੀ ਦੂਜੈ ਭਰਮਿ ਭੁਲਾਇ ॥** *(ਅੰਗ : ੪੨੮)*

**ਦੋਹਾਗਣੀ ਪਿਰ ਕੀ ਸਾਰ ਨ ਜਾਣਹੀ; ਕਿਆ ਕਰਿ ਕਰਹਿ ਸੀਗਾਰੁ ॥**

ਜਿਹੜੀਆਂ (ਦੋਹਾਗਣੀ) ਛੁੱਟੜ ਮਨਮੁਖ ਰੂਪ ਇਸਤਰੀਆਂ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਕੇ (ਪਿਰ) ਪਤੀ ਪ੍ਰਮੇਸਰ (ਕੀ) ਦੀ ਪ੍ਰਾਪਤੀ ਰੂਪ (ਸਾਰ) ਖਬਰ ਨੂੰ (ਜਾਣਹੀ) ਜਾਣਦੀਆਂ ਹੀ ਨਹੀਂ ਹਨ, ਉਹ ਸਾਧਨਾ ਰੂਪ (ਸੀਗਾਰੁ) ਸ਼ਿੰਗਾਰ (ਕਰਹਿ) ਕਰਕੇ (ਕਿਆ) ਕੀ ਪ੍ਰਾਪਤ ਕਰ ਲੈਣਗੀਆਂ? ਭਾਵ ਉਹਨਾਂ ਨੂੰ ਕੁਝ ਵੀ ਪ੍ਰਾਪਤ ਨਹੀਂ ਹੋਣਾ।

**ਅਨਦਿਨੁ ਸਦਾ ਜਲਦੀਆ ਫਿਰਹਿ; ਸੇਜੈ ਰਵੈ ਨ ਭਤਾਰੁ ॥੫॥**

ਉਹ ਆਪਣੀ ਅੰਤਹਕਰਣ ਰੂਪ (ਸੇਜੈ) ਸੇਜਾ ਉਪਰ (ਭਤਾਰੁ) ਪਤੀ ਪ੍ਰਮੇਸਰ ਦੇ ਅਨੰਦ ਨੂੰ ਨਹੀ (ਰਵੈ) ਮਾਣ ਸਕਦੀਆਂ।

**ਪ੍ਰਸ਼ਨ :** ਮਹਾਰਾਜ! ਕਿਉਂ?

**ਉੱਤਰ :** ਕਿਉਂਕਿ ਉਹ ਤ੍ਰਿਸ਼ਨਾ ਕਰਕੇ ਵਿਛੁੜੀਆਂ ਹੋਈਆਂ (ਅਨਦਿਨੁ) ਰਾਤ ਦਿਨੇ ਸਦਾ ਹੀ ਰਸਾਂ-ਕਸਾਂ ਵਿਚ (ਜਲਦੀਆ) ਸੜਦੀਆਂ (ਫਿਰਹਿ) ਫਿਰਦੀਆਂ ਹਨ।

## ਸੋਹਾਗਣੀ ਮਹਲੁ ਪਾਇਆ; ਵਿਚਹੁ ਆਪੁ ਗਵਾਇ ॥

ਜਿੰਨ੍ਹਾਂ ਨੇ ਆਪਣੇ (ਵਿਚਹੁ) ਅੰਦਰੋਂ (ਆਪੁ) ਆਪਾ ਭਾਵ ਅਰਥਾਤ ਹੰਕਾਰ ਗਵਾ ਦਿੱਤਾ ਹੈ। ਉਹਨਾਂ ਮਹਾਤਮਾ, ਗੁਰਮੁਖ, ਗੁਰਸਿੱਖ ਰੂਪ (ਸੋਹਾਗਣੀ) ਸੋਹਾਗਵੰਤੀਆਂ ਨੇ (ਮਹਲੁ) ਸਰੂਪ ਰੂਪ ਮਹੱਲ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

## ਗੁਰ ਸਬਦੀ ਸੀਗਾਰੀਆ; ਅਪਣੇ ਸਹਿ ਲਈਆ ਮਿਲਾਇ ॥੬॥

ਉਹ ਗੁਰੂ ਸਾਹਿਬ ਜੀ ਦੇ ਸਬਦ ਦੀ ਕਮਾਈ ਕਰਨ ਰੂਪ ਸ਼ਿੰਗਾਰ ਨਾਲ (ਸੀਗਾਰੀਆ) ਸ਼ਿੰਗਾਰੀਆਂ ਹੋਈਆਂ ਹਨ। ਜਿਸ ਕਰਕੇ (ਸਹਿ) ਪਤੀ ਪ੍ਰਮੇਸਰ ਨੇ ਆਪਣੇ ਨਾਲ (ਮਿਲਾਇ) ਮੇਲ ਲਈਆਂ ਹਨ, ਅਭੇਦ ਕਰ ਲਈਆਂ ਹਨ।

## ਮਰਣਾ ਮਨਹੁ ਵਿਸਾਰਿਆ; ਮਾਇਆ ਮੋਹੁ ਗੁਬਾਰੁ ॥

ਮਨਮੁਖ ਲੋਕਾਂ ਦੇ ਉਪਰ ਮਾਇਆ ਦੇ ਮੋਹ ਦਾ (ਗੁਬਾਰੁ) ਸੰਘਣਾ ਹਨੇਰਾ ਪਿਆ ਹੋਇਆ ਹੈ। ਜਿਸ ਕਰਕੇ ਉਹਨਾਂ ਨੇ (ਮਰਣਾ) ਮੌਤ ਨੂੰ ਆਪਣੇ (ਮਨਹੁ) ਮਨ ਵਿਚੋਂ ਉਕਾ ਹੀ (ਵਿਸਾਰਿਆ) ਭੁਲਾ ਦਿੱਤਾ ਹੈ।

## ਮਨਮੁਖ ਮਰਿ ਮਰਿ ਜੰਮਹਿ ਭੀ ਮਰਹਿ; ਜਮ ਦਰਿ ਹੋਹਿ ਖੁਆਰੁ ॥੭॥

ਪ੍ਰਮੇਸਰ ਵਲੋਂ (ਮਰਿ) ਮਰੇ ਹੋਏ ਮਨਮੁਖ ਲੋਕ ਪਹਿਲਾਂ ਮੌਤ ਦੇ ਮਾਰੇ ਹੋਏ (ਮਰਿ) ਮਰਦੇ ਰਹਿੰਦੇ ਹਨ। ਬਾਅਦ ਵਿਚ ਵਾਸ਼ਨਾ ਕਰਕੇ (ਜੰਮਹਿ) ਪੈਦਾ ਹੁੰਦੇ ਹਨ ਤੇ (ਭੀ) ਫਿਰ (ਮਰਹਿ) ਮਰ ਜਾਂਦੇ ਹਨ। ਭਾਵ ਜੰਮਦੇ ਮਰਦੇ ਰਹਿੰਦੇ ਹਨ ਅਤੇ (ਜਮ) ਜਮਾਂ ਦੇ (ਦਰਿ) ਦਰਵਾਜੇ ਵਿਚ ਵੀ (ਖੁਆਰੁ) ਖਰਾਬ (ਹੋਹਿ) ਹੁੰਦੇ ਹਨ।

**ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਹਿ ਖੁਆਰੁ ॥** *(ਅੰਗ : ੨੭)*

## ਆਪਿ ਮਿਲਾਇਅਨੁ ਸੇ ਮਿਲੇ; ਗੁਰ ਸਬਦਿ ਵੀਚਾਰਿ ॥

ਜੋ (ਗੁਰ) ਗੁਰੂ ਸਾਹਿਬ ਜੀ ਦੇ ਸ਼ਬਦ ਦੀ ਵੀਚਾਰ ਕਰਦੇ ਹਨ (ਸੇ) ਉਹ ਸਤਿਗੁਰੂ ਸਾਹਿਬ ਜੀ ਦੇ ਸਰੂਪ ਨਾਲ ਮਿਲ ਕੇ ਪ੍ਰਮੇਸਰ ਨਾਲ (ਮਿਲੇ) ਮਿਲ ਗਏ ਹਨ।

## ਨਾਨਕ, ਨਾਮਿ ਸਮਾਣੇ, ਮੁਖ ਉਜਲੇ;
## ਤਿਤੁ ਸਚੈ ਦਰਬਾਰਿ ॥੮॥੨੨॥੧੫॥੩੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਪ੍ਰਮੇਸਰ ਦੇ ਅੰਮ੍ਰਿਤ ਨਾਮ ਵਿਚ (ਸਮਾਣੇ) ਸਮਾਏ ਹੋਏ ਹਨ। ਉਹ (ਤਿਤੁ) ਉਸ ਸੱਚੇ ਪ੍ਰਮੇਸਰ ਦੇ (ਦਰਬਾਰਿ) ਸੱਚਖੰਡ ਰੂਪ ਦਰਬਾਰ ਵਿਚ ਵੀ ਉੱਜਲੇ ਮੁਖ ਵਾਲੇ ਹਨ।

**ਵਾ:** (ਤਿਤੁ) ਉਸ (ਸਚੈ ਦਰਬਾਰਿ) ਸਾਧਸੰਗਤ ਰੂਪ ਸੱਚੇ ਦਰਬਾਰ ਵਿਚ ਵੀ ਉੱਜਲੇ ਮੁਖ ਵਾਲੇ ਹਨ।

**ਵਾ:** ਉਹ (ਸਚੈ ਦਰਬਾਰਿ) ਸਰੂਪ ਰੂਪ ਸੱਚੇ ਦਰਬਾਰ ਦੀ ਪ੍ਰਾਪਤੀ ਵਾਲੇ ਹਨ।

ਏਥੇ ਤੀਸਰੇ ਪਾਤਸ਼ਾਹ ਦੀਆਂ ਅਸ਼ਟਪਦੀਆਂ ਦੀ ਸਮਾਪਤੀ ਹੈ।

## ਆਸਾ ਮਹਲਾ ੫ ਅਸਟਪਦੀਆ ਘਰੁ ੨

**ਪਹਿਲੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਹਿਬ ਜੀ ਨੇ ਕਰਤਾਰਪੁਰ ਨਗਰ ਵਸਾਇਆ ਤਾਂ ਉਸ ਵਕਤ ਲੰਮੇ ਦੇਸ ਦੀ ਸੰਗਤ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਤੁਸੀਂ ਕੈਸਾ ਨਗਰ ਵਸਾਇਆ ਹੈ? ਉਸ ਨਗਰ ਵਿਚ ਕਿਸ ਪ੍ਰਕਾਰ ਦੇ ਲੋਕ ਵੱਸਦੇ ਹਨ? ਤਾਂ ਸੰਗਤਾਂ ਦੀ ਬੇਨਤੀ ਨੂੰ ਸੁਣ ਕੇ ਹਜ਼ੂਰ ਨੇ ਉੱਤਰ ਦਿੰਦੇ ਹੋਏ ਇਹ ਸਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੁਆਰਾ ਵਸਾਏ ਗਏ ਸ੍ਰੀ ਅੰਮ੍ਰਿਤਸਰ ਸਾਹਿਬ ਨਗਰ ਵਿਚ ੫੨ ਗੋਤਾਂ ਨੂੰ ਵਸਾ ਕੇ ਹੋਰ ਅਬਾਦ ਕਰ ਦਿੱਤਾ। ਤਾਂ ਸਿੱਖਾਂ ਨੇ ਬੇਨਤੀ ਕੀਤੀ ਮਹਾਰਾਜ ! ਤੁਸੀਂ ਇਹ ਨਗਰ ਕਿਵੇਂ ਵਸਾਇਆ ਹੈ? ਤਾਂ ਹਜ਼ੂਰ ਸਿੱਖਾਂ ਦੇ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਆਸਾ ਰਾਗ ਦੇ ਅੰਦਰ (੨) ਦੂਸਰੇ ਘਰ ਸੁਰਤਾਲ ਵਿਚ (ਅਸਟਪਦੀਆ) ਅੱਠਾਂ ਪਉੜੀਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

### ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

### ਪੰਚ ਮਨਾਏ; ਪੰਚ ਰੁਸਾਏ ॥

ਹੇ ਭਾਈ ! ਪਹਿਲਾਂ ਭਾਈ ਮਹਾਂਦੇਵ ਜੀ ਆਦਿਕ ਅਸੀਂ (ਪੰਚ) ਸ੍ਰੇਸ਼ਟ ਪੁਰਸ਼ਾਂ ਨੂੰ (ਮਨਾਏ) ਮਨਾਉਣਾ ਅਤੇ (ਪੰਚ) ਚੌਧਰੀ ਬਣੇ ਹੋਏ ਪ੍ਰਿਥੀਏ ਆਦਿਕਾਂ ਨੂੰ (ਰੁਸਾਏ) ਰੁਸਾਉਣਾ ਕੀਤਾ ਹੈ।

### ਪੰਚ ਵਸਾਏ; ਪੰਚ ਗਵਾਏ ॥੧॥

ਫਿਰ ਉਹਨਾਂ ਭਾਈ ਮਹਾਂਦੇਵ ਜੀ ਆਦਿਕ (ਪੰਚ) ਸ੍ਰੇਸ਼ਟ ਪੁਰਸ਼ਾਂ ਨੂੰ ਹੀ (ਵਸਾਏ) ਵਸਾਉਣ ਕੀਤਾ ਹੈ ਅਤੇ (ਪੰਚ) ਚੌਧਰੀ ਬਣੇ ਹੋਏ ਪ੍ਰਿਥੀਏ ਆਦਿਕਾਂ ਨੂੰ (ਗਵਾਏ) ਗਵਾਉਣਾ ਕੀਤਾ ਹੈ। ਭਾਵ ਉਹ ਨਗਰ ਨੂੰ ਛੱਡ ਕੇ ਬਾਹਰ ਅਬਾਦ ਹੋ ਗਏ ਹਨ।

### ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥

ਹੇ ਮੇਰੇ (ਭਾਈ) ਭਰਾਵੋ ! (ਇਨ੍) ਇਸ (ਬਿਧਿ) ਤਰੀਕੇ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਨਗਰ (ਵੁਠਾ) ਵਸਿਆ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ :**

**ਪ੍ਰਸ਼ਨ :** ਸਰੀਰ ਰੂਪ ਨਗਰ ਕਿਵੇਂ ਵਸਿਆ ਹੈ?

**ਪੰਚ ਮਨਾਏ; ਪੰਚ ਰੁਸਾਏ ॥**

**ਉੱਤਰ :** (ਪੰਚ) ਪੰਜ ਸਤ, ਸੰਤੋਖ ਆਦਿਕ ਗੁਣਾਂ ਨੂੰ (ਮਨਾਏ) ਮਨਾਉਣਾ ਕੀਤਾ ਹੈ ਵਾ: ਪੰਜਾਂ ਤੱਤਾਂ ਨੂੰ ਮਨਾਉਣਾ ਕੀਤਾ ਹੈ ਅਤੇ (ਪੰਚ) ਪੰਜ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ (ਰੁਸਾਏ) ਰੁਸਾਉਣਾ ਕੀਤਾ ਹੈ। ਭਾਵ ਇੰਨ੍ਹਾਂ ਦੀ ਅੰਦਰੋਂ ਨਿਰਾਦਰੀ ਕਰ ਦਿੱਤੀ ਹੈ।

**ਪੰਚ ਵਸਾਏ; ਪੰਚ ਗਵਾਏ ॥੧॥**

ਫਿਰ ਉਹਨਾਂ ਮਨਾਏ ਹੋਏ (ਪੰਚ) ਪੰਜਾਂ ਸਤ, ਸੰਤੋਖ ਆਦਿਕ ਗੁਣਾਂ ਨੂੰ ਹਿਰਦੇ ਅੰਦਰ (ਵਸਾਏ) ਵਸਾਉਣਾ ਕੀਤਾ ਹੈ ਅਤੇ ਰੁਸਾਏ ਹੋਏ (ਪੰਚ) ਪੰਜੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਅੰਦਰੋਂ (ਗਵਾਏ) ਗਵਾ ਦਿੱਤਾ ਹੈ ਭਾਵ ਦੂਰ ਕਰ ਦਿੱਤਾ ਹੈ।

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਹੇ ਮੇਰੇ (ਭਾਈ) ਭਰਾਵੋ ! ਇਸ ਤਰੀਕੇ ਨਾਲ ਸਰੀਰ ਰੂਪ ਨਗਰ (ਵੁਠਾ) ਵਸਿਆ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਤੀਸਰਾ ਅਰਥ :**

**ਪ੍ਰਸ਼ਨ :** ਸੁਭ ਗੁਣਾਂ ਰੂਪ ਨਗਰ ਕਿਵੇਂ ਵਸਿਆ ਹੈ?

**ਪੰਚ ਮਨਾਏ; ਪੰਚ ਰੁਸਾਏ ॥**

**ਉੱਤਰ :** (ਪੰਚ) ਚੇਤਨ ਨੂੰ (ਮਨਾਏ) ਮਨਾਉਣਾ ਕੀਤਾ ਹੈ ਤੇ (ਪੰਚ) ਪੰਜੇ ਸ਼ਬਦ, ਸ਼ਪਰਸ, ਰੂਪ, ਰਸ, ਗੰਧ (ਰੁਸਾਏ) ਰੁਸਾ ਦਿੱਤੇ ਹਨ। ਭਾਵ ਇੰਨ੍ਹਾਂ ਦੀ ਨਵਿਰਤੀ ਕਰ ਦਿੱਤੀ ਹੈ। **ਵਾ:** ਪੰਜਾਂ ਕੋਸ਼ਾਂ ਦੀ ਨਵਿਰਤੀ ਕਰਨ ਰੂਪ ਰੁਸਾ ਦਿੱਤਾ ਹੈ। ਭਾਵ ਪੰਜਾਂ ਕੋਸ਼ਾਂ ਦਾ ਤਿਆਗ ਕੀਤਾ ਹੈ।

**ਪੰਚ ਵਸਾਏ; ਪੰਚ ਗਵਾਏ ॥੧॥**

ਫਿਰ (ਪੰਚ) ਪੰਜਾਂ ਤੱਤਾਂ ਦੀ ਰਹਿਤ ਨੂੰ (ਵਸਾਏ) ਵਸਾ ਲਿਆ ਹੈ। ਭਾਵ ਪੰਜਾਂ ਤੱਤਾਂ ਦੇ ਗੁਣ ਧਾਰਨ ਕਰ ਲਏ ਹਨ। **ਵਾ:** ਪੰਜੇ ਇੰਦ੍ਰਿਆਂ ਨੂੰ ਸ਼ੁੱਭ ਗੁਣਾਂ ਵਿਚ ਲਾਉਣ ਰੂਪ ਵਸਾ ਲਿਆ ਹੈ ਅਤੇ (ਪੰਚ) ਪੰਜਾਂ ਕਲੇਸ਼ਾਂ ਰੂਪ ਆਸੁਰੀ ਸੰਪਦਾ ਨੂੰ (ਗਵਾਏ) ਗਵਾ ਦਿੱਤਾ ਹੈ।

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਹੇ ਮੇਰੇ (ਭਾਈ) ਭਰਾਵੋ ! (ਇਨ੍) ਇਸ (ਬਿਧਿ) ਵਿਧੀ ਨਾਲ ਸ਼ੁਭ ਗੁਣਾਂ ਰੂਪ, ਦੈਵੀ ਸੰਪਦਾ ਰੂਪ ਨਗਰ (ਵੁਠਾ) ਵਸਿਆ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਚੌਥਾ ਅਰਥ :**

**ਪ੍ਰਸ਼ਨ :** ਅੰਤਹਕਰਣ ਰੂਪ ਨਗਰ ਕਿਵੇਂ ਵਸਿਆ ਹੈ?

**ਪੰਚ ਮਨਾਏ; ਪੰਚ ਰੁਸਾਏ ॥ ਪੰਚ ਵਸਾਏ; ਪੰਚ ਗਵਾਏ ॥੧॥**

**ਉੱਤਰ :** (ਪੰਚ) ਸੰਤਾਂ ਨੇ ਪੰਜਾਂ ਸਤ, ਚਿਤ ਅਨੰਦ ਤੇ ਪ੍ਰੋਖ ਅਪ੍ਰੋਖ ਗਿਆਨ ਨੂੰ (ਮਨਾਏ) ਮਨਾਉਣਾ ਕੀਤਾ ਹੈ ਅਤੇ (ਪੰਚ) ਪੰਜਾਂ ਅਸਤ, ਜੜ, ਦੁਖ, ਨਾਮ ਤੇ ਰੂਪ ਨੂੰ ਰੁਸਾਉਣਾ ਕੀਤਾ ਹੈ। ਯਥਾ:

**ਅਸਤੀ ਭਾਤੀ ਪ੍ਰੇਯਤਾ ਨਾਮ ਰੂਪ ਪ੍ਰਪੰਚ।**
**ਸੰਤ ਦੋਨੋ ਕੋ ਪਰਹਰੈ ਇਨਿ ਤੀਨੋ ਕੋ ਸੰਚ।** *(ਸ਼ਾਸਤਰ ਪ੍ਰਮਾਣ)*

ਫਿਰ (ਪੰਚ) ਪੰਜਾਂ ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਸੋਧਨ, ਸਾਖਿਆਤਤਾ ਨੂੰ (ਵਸਾਏ) ਵਸਾਉਣਾ ਕੀਤਾ ਹੈ ਅਤੇ (ਪੰਚ) ਪੰਜਾਂ (ਰਜੋ ਗੁਣ, ਤਮੋ ਗੁਣ, ਸਤੋ ਗੁਣ ਤੇ ਰਾਗ-ਦ੍ਵੈਖ) ਨੂੰ (ਗਵਾਏ) ਗਵਾਉਣਾ ਕੀਤਾ ਹੈ। **ਵਾ:** (ਪੰਚ) ਪੰਜਾਂ ਭੂਮਿਕਾਂ ਨੂੰ ਅੰਦਰ (ਵਸਾਏ) ਵਸਾਉਣਾ ਕੀਤਾ ਹੈ ਅਤੇ (ਪੰਚ) ਸੰਸਾਰ ਨੂੰ (ਗਵਾਏ) ਗਵਾ ਦਿੱਤਾ ਹੈ ਭਾਵ ਅਭਾਵ ਨਿਸ਼ਚੇ ਕਰ ਲਿਆ ਹੈ।

**ਅਥਵਾ :** **(ਅੰਨਵੈ ਰੀਤੀ ਅਨੁਸਾਰ ਅਰਥ)** ਜੋ ਸਤ, ਸੰਤੋਖ ਆਦਿਕ ਪੰਜੇ (ਰੁਸਾਏ) ਰੁੱਸੇ ਹੋਏ ਸੀ, ਉਹਨਾਂ ਪੰਜਾਂ ਨੂੰ ਮਨਾਉਣਾ ਕੀਤਾ ਹੈ ਅਤੇ ਜੋ ਪੰਜ ਕਾਮਾਦਿਕ ਹਿਰਦੇ ਅੰਦਰ ਵਸਾਏ ਹੋਏ ਸਨ, ਉਹਨਾਂ ਗਵਾਉਣਾ ਕੀਤਾ ਹੈ।

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਹੇ ਮੇਰੇ (ਭਾਈ) ਭਰਾਵੋ ! (ਇਨ੍) ਇਸ (ਬਿਧਿ) ਪ੍ਰਕਾਰ ਨਾਲ ਬ੍ਰਹਮ ਗਿਆਨੀ ਮਹਾਂਪੁਰਖਾਂ ਦਾ ਅੰਤਹਕਰਣ ਰੂਪ ਨਗਰ ਗਿਆਨ ਆਦਿਕ ਸ਼ੁਭ ਗੁਣਾਂ ਦੇ ਸਹਿਤ (ਵੁਠਾ) ਵੱਸ ਗਿਆ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਪੰਜਵਾਂ ਅਰਥ :**

**ਪ੍ਰਸ਼ਨ :** ਜੋਗੀ ਲੋਕਾਂ ਦਾ ਦਸਵਾਂ ਦੁਆਰ ਰੂਪ ਨਗਰ ਕਿਵੇਂ ਵੱਸਦਾ ਹੈ?

**ਪੰਚ ਮਨਾਏ; ਪੰਚ ਰੁਸਾਏ ॥**

**ਉੱਤਰ :** ਜੋਗੀ ਪੁਰਖਾਂ ਨੇ (ਪੰਚ) ਪੰਜਾਂ ਪ੍ਰਾਣਾਂ (ਪ੍ਰਾਣ, ਅਪਾਨ, ਸਮਾਨ, ਵਿਆਨ, ਉਦਾਨ) ਨੂੰ ਮਨਾਉਣਾ ਕੀਤਾ ਹੈ, ਭਾਵ ਪੰਜ ਪ੍ਰਕਾਰ ਦੀਆਂ ਪੌਣਾਂ ਨੂੰ ਮਨ ਵਿਚ ਲਿਆਉਣਾ ਕੀਤਾ ਹੈ ਅਤੇ ਮਨ ਦੀਆਂ (ਪੰਚ) ਪੰਜ ਬਿਰਤੀਆਂ (ਪ੍ਰਮਾਣ, ਵਿਪਰਜੇ, ਨਿੰਦਰਾ, ਵਿਕਲਪ, ਸਿੰਮ੍ਰਤੀ) ਨੂੰ (ਰੁਸਾਏ) ਰੁਸਾਉਣਾ ਕੀਤਾ ਹੈ ਭਾਵ ਇੰਨ੍ਹਾਂ ਨੂੰ ਅੰਦਰੋਂ ਤਿਆਗ ਦਿੱਤਾ ਹੈ।

**ਪੰਚ ਵਸਾਏ; ਪੰਚ ਗਵਾਏ ॥੧॥**

ਫਿਰ ਉਹਨਾਂ ਨੇ (ਪੰਚ) *ਪੰਜਾਂ ਤੱਤਾਂ ਦੀ ਧਾਰਨਾ ਵਾ: ਖੇਚਰੀ, ਭੂਚਰੀ, ਗੋਚਰੀ, ਚਰਚਰੀ, ਉਨਮਨੀ ਪੰਜਾਂ ਮੁੰਦਰਾਂ ਨੂੰ ਆਪਣੇ ਅੰਦਰ ਵਸਾਇਆ ਹੋਇਆ ਹੈ ਅਤੇ (ਪੰਚ) ਅਵਿਦਿਆ, ਅਸੰਮਤਾ, ਰਾਗ, ਦ੍ਵੈਸ਼, ਅਭਿਨਿਵੇਸ਼ ਪੰਜਾਂ ਕਲੇਸ਼ਾਂ ਨੂੰ (ਗਵਾਏ) ਗਵਾ ਦਿੱਤਾ ਹੈ।

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਹੇ ਮੇਰੇ (ਭਾਈ) ਭਰਾਵੋ ! ਇਸ ਤਰੀਕੇ ਦੇ ਨਾਲ ਜੋਗੀ ਪੁਰਖਾਂ ਦਾ ਦਸਵਾਂ ਦੁਆਰ ਰੂਪ ਨਗਰ (ਵੁਠਾ) ਵੱਸ ਗਿਆ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਛੇਵਾਂ ਅਰਥ :**

**ਪ੍ਰਸ਼ਨ :** ਸ੍ਰਿਸ਼ਟੀ ਰੂਪ ਨਗਰ ਕਿਵੇਂ ਵੱਸਿਆ ਹੈ?

**ਪੰਚ ਮਨਾਏ; ਪੰਚ ਰੁਸਾਏ ॥**

**ਉੱਤਰ :** (ਪੰਚ) ਈਸ਼ਰ ਨੇ ਸ੍ਰਿਸ਼ਟੀ ਰਚਣ ਵੇਲੇ ਪੰਜ ਸੂਖਮ ਤੱਤ ਮਨਾਏ ਅਤੇ ਆਪ ਇੰਨ੍ਹਾਂ ਪੰਜਾਂ ਦੇ ਵਿਸ਼ਿਆਂ ਤੋਂ ਨਿਰਲੇਪ ਹੋਣ ਰੂਪ ਪੰਜੇ ਰੁਸਾਏ ਹਨ।

**ਪੰਚ ਵਸਾਏ; ਪੰਚ ਗਵਾਏ ॥੧॥**

ਫਿਰ ਈਸ਼ਰ ਨੇ ਪੰਜੇ ਮਨਾਏ ਹੋਏ ਅਸਥੂਲ ਤੱਤ ਵਸਾਏ ਅਤੇ ਰੁਸਾਏ ਹੋਏ ਪੰਜ ਕਾਮ ਆਦਿਕ ਗਵਾਏ ਹਨ।

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਹੇ ਭਾਈ ! ਇਸ ਪ੍ਰਕਾਰ ਸਾਰੀ ਸ੍ਰਿਸ਼ਟੀ ਰੂਪ ਨਗਰ ਵੱਸਿਆ ਹੈ।

---

* **ਪੰਜਾਂ ਤੱਤਾਂ ਦੀ ਧਾਰਨਾ :** ਜੋਗੀਆਂ ਨੇ ਪੰਜਾਂ ਤੱਤਾਂ ਦੀ ਧਾਰਨਾ ਇਸ ਪ੍ਰਕਾਰ ਮੰਨੀ ਹੈ। ਗੋਡਿਆਂ ਤੱਕ ਧਰਤੀ ਦਾ ਧਿਆਨ ਧਰਨ ਨਾਲ ਧਰਤੀ ਵਿਚ ਦਬਿਆ ਨਹੀ ਜਾ ਸਕਦਾ, ਲੱਕ ਤੱਕ ਜਲ ਦਾ ਧਿਆਨ ਧਰਨ ਨਾਲ ਪਾਣੀ ਡੁਬੋ ਨਹੀ ਸਕਦਾ, ਨਾਭੀ ਤੱਕ ਅਗਨੀ ਦਾ ਧਿਆਨ ਧਰਨ ਨਾਲ ਅੱਗ ਸਾੜ ਨਹੀਂ ਸਕਦੀ, ਕੰਠ ਤੱਕ ਪੌਣ ਦਾ ਧਿਆਨ ਧਰਨ ਨਾਲ ਜਿਥੋਂ ਦੀ ਭੀ ਗੱਲ ਸੁਨਣੀ ਚਾਹੇ ਸੁਣ ਸਕਦਾ ਹੈ। ਦਸਵੇਂ ਦੁਆਰ ਤੱਕ ਅਕਾਸ਼ ਦਾ ਧਿਆਨ ਧਰਨ ਨਾਲ ਅਕਾਸ਼ ਵਿਚ ਉੱਡ ਸਕਦਾ ਹੈ। ਇਹ ਪੰਜਾਂ ਤੱਤਾਂ ਦੀ ਧਾਰਨਾ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਸੱਤਵਾਂ ਅਰਥ :**

**ਪ੍ਰਸ਼ਨ :** ਦੈਵੀ ਗੁਣਾਂ ਦਾ ਨਗਰ ਕਿਵੇਂ ਵਸਾਇਆ ਹੈ?

**ਪੰਚ ਮਨਾਏ; ਪੰਚ ਰੁਸਾਏ ॥**

**ਉੱਤਰ :** ਦੈਵੀ ਸੰਪਦਾ ਦੇ (ਪੰਚ) ਮੁਖੀ ਗਿਆਨ ਨੂੰ ਮਨਾਇਆ ਹੈ ਤੇ ਆਸੁਰੀ ਸੰਪਦਾ ਦੇ (ਪੰਚ) ਮੁਖੀ ਅਗਿਆਨ ਨੂੰ ਰੁਸਾਇਆ ਹੈ।

**ਪੰਚ ਵਸਾਏ; ਪੰਚ ਗਵਾਏ ॥੧॥**

ਫਿਰ ਮਨਾਏ ਹੋਏ ਦੈਵੀ ਸੰਪਦਾ ਦੇ (ਪੰਚ) ਮੁਖੀ ਗਿਆਨ ਨੂੰ ਹਿਰਦੇ ਵਿਚ ਵਸਾਇਆ ਹੈ ਅਤੇ ਆਸੁਰੀ ਸੰਪਦਾ ਦੇ (ਪੰਚ) ਮੁਖੀ ਅਗਿਆਨ ਨੂੰ ਹਿਰਦੇ ਵਿਚੋਂ ਗਵਾਇਆ ਹੈ।

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਇਉਂ ਦੈਵੀ ਸੰਪਦਾ ਦਾ ਨਗਰ ਵੱਸ ਗਿਆ ਹੈ।

## ਦੁਰਤੁ ਗਇਆ; ਗੁਰਿ ਗਿਆਨੁ ਦ੍ਰਿੜਾਈ ॥੧॥ ਰਹਾਉ ॥

ਜੋ ਪ੍ਰਿਥੀਆ ਕਹਿੰਦਾ ਸੀ ਕਿ ਸਰੋਵਰ ਵਿਚ ਅੰਮ੍ਰਿਤ ਜਲ ਨਹੀਂ ਠਹਿਰੇਗਾ, ਉਹ (ਦੁਰਤੁ) ਪਾਪ ਵੀ (ਗਇਆ) ਚਲਾ ਗਿਆ ਹੈ। **ਵਾ:** ਸਾਰੇ (ਦੁਰਤੁ) ਪਾਪ ਚਲੇ ਗਏ ਹਨ ਭਾਵ ਨਵਿਰਤ ਹੋ ਗਏ ਹਨ। **ਵਾ:** (ਦੁ+ਰਤੁ) (ਦੁ) ਦ੍ਵੈਤ ਵਿਚ (ਰਤੁ) ਪ੍ਰੀਤੀ ਕਰਾਉਣ ਵਾਲਾ ਸੁਭਾਉ ਵੀ ਚਲਿਆ ਗਿਆ ਹੈ ਅਤੇ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਅਪ੍ਰੋਖ ਗਿਆਨ (ਦ੍ਰਿੜਾਈ) ਦ੍ਰਿੜ ਕਰਾ ਦਿੱਤਾ ਹੈ।

**ਪ੍ਰਸ਼ਨ :** ਨਗਰ ਦੇ ਦੁਆਲੇ ਵਾੜ ਵੀ ਕੀਤੀ ਹੁੰਦੀ ਹੈ? ਫਿਰ ਇਸ ਨਗਰ ਦੇ ਦੁਆਲੇ ਕਿਹੜੀ ਵਾੜ ਕੀਤੀ ਹੈ?

## ਸਾਚ ਧਰਮ ਕੀ; ਕਰਿ ਦੀਨੀ ਵਾਰਿ ॥

**ਉੱਤਰ :** ਪ੍ਰਤੱਖ ਸੰਗਤ ਦੀ ਰੱਖਿਆ ਕਰਨ ਵਾਸਤੇ (ਸਾਚ) ਸੱਚੇ ਧਰਮ (ਕੀ) ਦੀ (ਵਾਰਿ) ਵਾੜ ਕਰ (ਦੀਨੀ) ਦਿੱਤੀ ਹੈ।

**ਅਥਵਾ :** ਜਿਹੜਾ ਅਸੱਤ ਜੜ ਦੁਖ ਰੂਪ ਦੇਹ ਦਾ ਮਾਣ ਛੱਡ ਕੇ ਸਤ, ਚਿਤ ਅਨੰਦ ਸਰੂਪ ਨੂੰ ਆਪਣਾ ਨਿਸ਼ਚੇ ਕਰਨਾ ਹੈ। ਇਹ ਸਰੀਰ ਰੂਪ ਨਗਰ ਦੁਆਲੇ ਸੱਚੇ ਧਰਮ ਦੀ ਵਾੜ ਕਰ ਦਿੱਤੀ ਹੈ।

**ਅਥਵਾ :** ਜਿਹੜਾ ਗੁਰੂ ਸਾਹਿਬ ਜੀ ਨੇ ਸਾਬਤ ਸੂਰਤ ਰੱਖਣ, ਨਾਮ ਦਾਨ ਇਸ਼ਨਾਨ ਦੇ ਸਹਿਤ ਹੋਣ ਤੇ ਪ੍ਰਮੇਸਰ ਦੇ ਭਾਣੇ ਵਿਚ ਚੱਲਣ ਰੂਪ ਸੱਚਾ ਧਰਮ ਦ੍ਰਿੜਾ ਦਿੱਤਾ ਹੈ। ਇਹ ਸੱਚੇ ਧਰਮ ਦੀ ਵਾੜ ਕਰ ਦਿੱਤੀ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਨੇ ਸਾਡੇ ਸਰੀਰ ਰੂਪ ਖੇਤ ਦੇ ਇਰਦ-ਗਿਰਦ ਨਾਮ ਰੂਪ ਸੱਚੇ ਧਰਮ ਦੀ ਵਾੜ ਕਰ ਦਿੱਤੀ ਹੈ।

**ਪ੍ਰਸ਼ਨ :** ਜਿਸ ਪ੍ਰਕਾਰ ਵਾੜ ਵਿਚ ਫਾਟਕ ਹੁੰਦੇ ਹਨ, ਫਾਟਕ ਨੂੰ ਬੰਦ ਕਰਨ ਲਈ ਕੁੰਡਾ ਤੇ ਜਿੰਦਾ ਲੱਗਾ ਹੁੰਦਾ ਹੈ। ਉਸੇ ਪ੍ਰਕਾਰ ਇਸ ਵਾੜ ਨੂੰ ਫਾਟਕ ਕਿਹੜਾ, ਕੁੰਡਾ ਕਿਹੜਾ ਤੇ ਜਿੰਦਾ ਕਿਹੜਾ ਹੈ?

## ਫਰਹੇ ਮੁਹਕਮ; ਗੁਰ ਗਿਆਨੁ ਬੀਚਾਰਿ ॥੨॥

**ਉੱਤਰ :** ਹੇ ਭਾਈ ! ਗੁਰੂ ਸਾਹਿਬ ਜੀ ਨੇ ਹਿਰਦੇ ਰੂਪ ਨਗਰ ਨੂੰ ਮੋਹ ਰੂਪ ਪਸ਼ੂਆਂ ਤੋਂ ਬਚਾਉਣ ਵਾਸਤੇ ਚਿਤ ਨੂੰ ਇਸਥਿਤ ਕਰਨ ਰੂਪ (ਮੁਹਕਮ) ਮਜ਼ਬੂਤ (ਫਰਹੇ) ਫਾਟਕ ਲਾਇਆ ਹੋਇਆ ਹੈ। ਜਿਸ ਨੂੰ ਸਤਿਗੁਰੂ ਸਾਹਿਬ ਦਾ ਗਿਆਨ ਰੂਪ ਕੁੰਡਾ ਤੇ ਗਿਆਨ ਦੀ (ਬੀਚਾਰਿ) ਵੀਚਾਰ ਕਰਨ ਰੂਪ ਜਿੰਦਾ ਲੱਗਾ ਹੋਇਆ ਹੈ। **ਵਾ:** ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ ਵੀਚਾਰ ਕਰਨ ਰੂਪ ਮਜਬੂਤ ਫਾਟਕ ਲੱਗਾ ਹੋਇਆ ਹੈ ਕਿ ਕਿਤੇ ਭੇਦਵਾਦੀ ਪਸ਼ੂ ਆ ਕੇ ਸ਼ੁਭ ਗੁਣਾਂ ਦੀ ਖੇਤੀ ਨੂੰ ਨਾ ਖਾ ਜਾਣ।

## ਨਾਮੁ ਖੇਤੀ ਬੀਜਹੁ; ਭਾਈ ਮੀਤ ॥

ਹੇ ਮੇਰੇ (ਭਾਈ) ਬਾਬਾ ਮਹਾਂਦੇਵ ਜੀ ਆਦਿਕ ਭਰਾਤਾ ਤੇ (ਮੀਤ) ਬਾਬਾ ਬੁੱਢਾ ਸਾਹਿਬ ਜੀ ਆਦਿਕ ਮਿੱਤਰੋ **ਵਾ:** ਬ੍ਰਹਮ ਬੇਤੇ ਭਰਾਵੋ ਤੇ ਪ੍ਰਮੇਸਰ ਦੇ ਉਪਾਸ਼ਕ ਮਿਤਰੋ **ਵਾ:** ਸਤ ਸੰਤੋਖ ਆਦਿਕ ਭਰਾਵੋ ਤੇ ਸ੍ਰਵਣ, ਮੰਨਣ ਆਦਿਕ ਮਿਤਰੋ ! ਸਤਿਗੁਰੂ ਸਾਹਿਬ ਜੀ ਤੋਂ ਨਾਮ ਦਾ ਉਪਦੇਸ਼ ਲੈਣ ਰੂਪ ਖੇਤੀ ਬੀਜਣਾ ਕਰੋ।

**ਅਥਵਾ :** ਹੇ ਮੇਰੇ ਚੇਤਨ ਦੀ ਅੰਸ ਹੋਣ ਕਰਕੇ ਮਨ ਬਾਣੀ ਸਰੀਰ ਦੇ (ਭਾਈ) ਭਰਾਵੋ ਤੇ (ਮੀਤ) ਸੱਜਣੋ ! ਇਸ ਸਰੀਰ ਰੂਪ ਖੇਤ ਵਿਚ ਨਾਮ ਦੀ ਖੇਤੀ (ਬੀਜਹੁ) ਬੀਜਣਾ ਕਰੋ। **ਵਾ:** ਪ੍ਰਮੇਸਰ ਦੇ ਨਾਮ ਨੂੰ ਸ੍ਰਵਣ ਕਰਨ ਰੂਪ ਖੇਤੀ ਵਿਚ ਮੰਨਣ ਕਰਨ ਰੂਪ ਬੀਜ ਬੀਜਣਾ ਕਰੋ।

## ਸਉਦਾ ਕਰਹੁ; ਗੁਰੁ ਸੇਵਹੁ ਨੀਤ ॥੩॥

ਇਸ ਮਨੁੱਖਾ ਜਨਮ ਵਿਚ (ਗੁਰੁ) ਸਤਿਗੁਰੂ ਸਾਹਿਬ ਜੀ ਦੀ (ਸੇਵਹੁ) ਸੇਵਾ ਕਰਨ ਰੂਪ ਸੌਦੇ ਨੂੰ (ਨੀਤ) ਨਿਤਾਪ੍ਰਤੀ (ਕਰਹੁ) ਕਰਨਾ ਕਰੋ।

**ਅਥਵਾ :** (ਗੁਰੁ) ਗੁਰੂ ਸਾਹਿਬ ਜੀ ਦੀ (ਨੀਤ) ਨਿਤਾਪ੍ਰਤੀ ਸੇਵਾ ਕਰਕੇ ਨਾਮ ਦਾ ਸੌਦਾ ਪ੍ਰਾਪਤ ਕਰਨਾ ਕਰੋ। ਭਾਵ ਨਾਮ ਨੂੰ ਜਪਣ ਜਪਾਉਣ ਰੂਪ ਸੌਦਾ ਕਰਨਾ ਕਰੋ।

**ਪ੍ਰਸ਼ਨ :** ਸ਼ਹਿਰ ਵਿਚ ਤਾਂ ਹੱਟੀਆਂ ਵੀ ਹੁੰਦੀਆਂ ਹਨ? ਇਸ ਵਿਚ ਕਿਹੜੀਆਂ-ਕਿਹੜੀਆਂ ਹੱਟੀਆਂ ਹਨ?

## ਸਾਂਤਿ ਸਹਜ; ਸੁਖ ਕੇ ਸਭਿ ਹਾਟ ॥

**ਉੱਤਰ :** ਹੇ ਭਾਈ ! ਸਰੀਰ ਵਿਚ (ਸਹਜ) ਸਹਜੇ ਹੀ (ਸਾਂਤਿ) ਸਾਂਤੀ ਤੇ ਖਿਮਾ, ਧੀਰਜ, ਕਰੁਣਾ, ਮੁਦਤਾ ਆਦਿਕ ਸਾਰੀਆਂ ਸੁੱਖਾਂ ਦੇ ਦੇਣ ਵਾਲੀਆਂ (ਹਾਟ) ਹੱਟੀਆਂ ਬਣੀਆਂ ਹੋਈਆਂ ਹਨ।

**ਅਥਵਾ :** ਜੋ (ਸਾਂਤਿ) ਸਾਂਤੀ ਤੇ ਸਹਿਜ ਧਰਮ, ਸਹਿਜ ਗਿਆਨ, ਸਹਿਜ ਅਵਸਥਾ ਆਦਿਕ ਹਨ। ਇਹ ਸਾਰੀਆਂ ਸੁੱਖਾਂ ਦੇ ਦੇਣ ਵਾਲੀਆਂ ਹਟੀਆਂ ਬਣੀਆਂ ਹੋਈਆਂ ਹਨ।

**ਅਥਵਾ :** ਜਿਹੜਾ ਇੰਦਰੀਆਂ ਨੂੰ ਵਿਸ਼ਿਆਂ ਵਲੋਂ (ਹਾਟ) ਹਟਾ ਕੇ ਅੰਤਹਕਰਣ ਦੇ ਅੰਦਰ ਸ਼ੁਭ ਗੁਣ ਧਾਰਨ ਕਰਨੇ ਹਨ। ਇਹ ਸਹਿਜੇ ਹੀ ਸ਼ਾਤੀ ਤੇ ਸੁੱਖਾਂ ਦੇ ਦੇਣ ਵਾਲੇ ਹਟ ਸਤਸੰਗੀਆਂ ਦੇ ਹਿਰਦੇ ਵਿਚ ਸਤਸੰਗਤ ਕਰਨ ਕਰਕੇ ਬਣੇ ਹੋਏ ਹਨ।

**ਅਥਵਾ :** ਜੋ ਇੰਦਰੀਆਂ ਦੇ ਅੰਦਰ ਸ਼ਾਂਤੀ ਤੇ (ਸਹਜ) ਅਚੁੱਤ ਸੁਖ ਦੀ ਪ੍ਰਾਪਤੀ ਹੋਣੀ ਹੈ, ਇਹ ਸਾਰਿਆਂ ਸੁੱਖਾਂ ਦੇ ਹੱਟ ਸਰੀਰ ਅੰਦਰ ਹੀ ਬਣੇ ਹੋਏ ਹਨ।

**ਪ੍ਰਸ਼ਨ :** ਮਹਾਰਾਜ ! ਸ਼ਹਿਰ ਵਿਚ ਤਾਂ ਸ਼ਾਹੂਕਾਰ ਤੇ ਵਪਾਰੀ ਵੀ ਹੁੰਦਾ ਹੈ,ਫਿਰ ਇਸ ਨਗਰ ਵਿਚ ਸ਼ਾਹੂਕਾਰ ਤੇ ਵਪਾਰੀ ਕਿਹੜਾ ਹੈ?

## ਸਾਹ ਵਾਪਾਰੀ; ਏਕੈ ਥਾਟ ॥੪॥

**ਉੱਤਰ :** ਏਥੇ (ਸਾਹ) ਸ਼ਾਹੂਕਾਰ ਰੂਪ ਸਤਿਗੁਰੂ ਸਾਹਿਬ ਜੀ ਅਤੇ (ਵਾਪਾਰੀ) ਵਣਜ ਕਰਨ ਵਾਲੇ ਸਿਖ (ਏਕੈ) ਇਕੋ (ਥਾਟ) ਸਥਾਨ ਤੇ ਹੀ ਹਨ। ਭਾਵ ਗੁਰੂ ਸਾਹਿਬ ਜੀ ਵੀ ਸੰਗਤ ਵਿਚ ਬੈਠਦੇ ਹਨ ਤੇ ਸਿਖ ਵੀ ਸੰਗਤ ਵਿਚ ਬੈਠਦੇ ਹਨ।

**ਅਥਵਾ :** (ਸਾਹ) ਸ਼ਾਹੂਕਾਰ ਰੂਪ ਈਸ਼ਰ ਤੇ (ਵਾਪਾਰੀ) ਵਣਜ ਕਰਨ ਵਾਲਾ ਜੀਵ ਲਖ ਅਰਥ ਕਰਕੇ (ਏਕੈ) ਇਕ ਸ਼ੁੱਧ ਸਰੂਪ ਦੇ (ਥਾਟ) ਅਸਥਾਨ ਵਿਚ ਹੀ ਅਭੇਦ ਹੁੰਦੇ ਹਨ। **ਵਾ:** (ਏਕੈ) ਇਕ ਸਤ, ਚਿਤ, ਅਨੰਦ ਰੂਪ (ਥਾਟ) ਥਾਂ ਵਿਚ ਹੀ ਰਹਿੰਦੇ ਹਨ।

**ਅਥਵਾ :** ਸ਼ਾਹੂਕਾਰ ਰੂਪ ਸਤਿਗੁਰੂ ਸਾਹਿਬ ਜੀ ਵਣਜ ਕਰਨ ਵਾਲੇ ਸਿੱਖ ਨੂੰ ਸਤ, ਚਿਤ, ਅਨੰਦ ਸਰੂਪ ਦਾ ਬੋਧ ਕਰਾਉਂਦੇ ਹਨ। ਜਿਸ ਬੋਧ ਨੂੰ ਪ੍ਰਾਪਤ ਕਰਕੇ ਸਿੱਖ (ਏਕੈ) ਏਕਤਾ ਰੂਪ (ਥਾਟ) ਅਸਥਾਨ ਵਿਚ ਟਿਕਾਅ ਪ੍ਰਾਪਤ ਕਰਦੇ ਹਨ।

**ਅਥਵਾ :** ਸ਼ਾਹੂਕਾਰ ਰੂਪ ਗੁਰੂ ਸਾਹਿਬ ਜੀ ਅਤੇ ਵਪਾਰੀ ਰੂਪ ਸਿੱਖ ਦੋਹਾਂ ਦੀ ਤੁਰੀਆ ਪਦ ਰੂਪ (ਥਾਟ) ਅਸਥਾਨ ਵਿਚ (ਏਕੈ) ਏਕਤਾ ਹੈ।

**ਪ੍ਰਸ਼ਨ :** ਜਿਸ ਪ੍ਰਕਾਰ ਮੁਸਲਮਾਨਾਂ ਵੱਲੋਂ ਬੋਦੀ ਰੱਖਣ ਵਾਲੇ 'ਤੇ ਇਕ ਰੁਪਏ ਟੈਕਸ ਲੱਗਦਾ ਸੀ। ਤੀਰਥਾਂ ਤੇ ਮੂਰਤੀਆਂ ਲੈ ਕੇ ਜਾਣ ਵਾਲੇ ਨੂੰ ਡੰਨ ਲੱਗਦਾ ਹੈ ਤੇ ਸ਼ਹਿਰ ਵਿਚ ਮਾਲ ਦਾਖਲ ਕਰਨ ਤੇ ਜਗਾਤ ਲੱਗਦੀ ਹੈ। ਉਸੇ ਪ੍ਰਕਾਰ ਹੀ ਏਥੇ ਵੀ ਜਜੀਆ, ਡੰਨ ਜਾਂ ਜਗਾਤ ਲਗੇਗਾ ਜਾਂ ਨਹੀਂ?

## ਜੇਜੀਆ ਡੰਨੁ; ਕੋ ਲਏ ਨ ਜਗਾਤਿ ॥

**ਉੱਤਰ :** ਹੇ ਭਾਈ ! ਸਤਿਗੁਰੂ ਸਾਹਿਬ ਜੀ ਦੁਆਰਾ ਵਸਾਏ ਗਏ ਇਸ ਸਤਿਸੰਗਤ, ਗਿਆਨ ਰੂਪ ਨਗਰ ਵਿਚ ਸ਼ੁਭ ਗੁਣਾਂ ਨੂੰ ਰੱਖਣ ਲਈ ਜੀਆਂ ਉੱਪਰ ਕਾਮ, ਕ੍ਰੋਧ ਆਦਿਕ ਦਾ (ਜੇਜੀਆ) ਟੈਕਸ ਨਹੀਂ ਲੱਗੇਗਾ। **ਵਾ:** ਨੌਂ ਗ੍ਰਿਹਿਆਂ ਦਾ ਟੈਕਸ ਨਹੀਂ ਲੱਗੇਗਾ। ਦੇਵਤਿਆਂ ਵਲੋਂ ਲੋਕ ਦੰਡ, ਪਿਤਰ ਦੰਡ, ਦੇਵ ਦੰਡ ਰੂਪ (ਡੰਨੁ) ਸਜਾ ਨਹੀਂ ਹੋਵੇਗੀ। **ਵਾ:** ਜੀਆਂ ਪ੍ਰਤੀ ਕਾਮ, ਕ੍ਰੋਧ ਆਦਿਕ ਦਾ ਡੰਨ ਨਹੀਂ ਹੋਵੇਗਾ ਅਤੇ ਨਾ ਹੀ ਜਮ ਰੂਪ (ਜਗਾਤਿ) ਜਗਾਤੀ ਸਕਾਮ ਕਰਮਾਂ ਦੇ ਖੋਹਣ ਰੂਪ (ਕੋ) ਕੋਈ ਜਗਾਤ (ਲਏ) ਲਵੇਗਾ।

ਇਸ ਪ੍ਰਕਾਰ ਸਤਿਗੁਰਾਂ ਦੁਆਰਾ ਵਸਾਏ ਗਏ ਸਤਸੰਗਤ, ਗਿਆਨ ਰੂਪ ਨਗਰ ਵਿਚ ਜਜੀਆ, ਡੰਨ ਤੇ ਜਗਾਤ ਤਿੰਨੇ ਨਹੀਂ ਹੋਣਗੇ।

**ਪ੍ਰਸ਼ਨ :** ਇਸ ਨਗਰ ਵਿਚ ਜਜੀਆ, ਡੰਨ ਤੇ ਜਗਾਤ ਕਿਉਂ ਨਹੀਂ ਲੱਗੇਗਾ?

## ਸਤਿਗੁਰਿ ਕਰਿ ਦੀਨੀ; ਧੁਰ ਕੀ ਛਾਪ ॥੫॥

**ਉੱਤਰ :** ਜਿਸ ਪ੍ਰਕਾਰ ਪਾਤਸ਼ਾਹੀ ਮਾਲ ਉੱਤੇ ਕੋਈ ਵੀ ਜਜੀਆ, ਡੰਨ ਜਾਂ ਜਗਾਤ ਨਹੀਂ ਲੱਗਦਾ। ਪ੍ਰਕਾਰ ਹੀ ਜਿੰਨ੍ਹਾਂ ਦੇ ਉੱਤੇ ਸਤਿਗੁਰੂ ਸਾਹਿਬ ਜੀ ਨੇ (ਧੁਰ) ਮੁੱਢ ਤੋਂ ਹੀ ਨਾਮ ਤੇ ਭਗਤੀ (ਕੀ) ਦੀ (ਛਾਪ) ਮੋਹਰ ਕਰ (ਦੀਨੀ) ਦਿੱਤੀ ਹੈ ਭਾਵ ਲਾ ਦਿੱਤੀ ਹੈ, ਉਹ ਪਾਤਸ਼ਾਹੀ ਮਾਲ ਬਣ ਗਏ ਹਨ। ਉਹਨਾਂ ਨੂੰ ਜਮਾਂ ਦਾ ਡੰਨ ਵੀ ਨਹੀਂ ਲੱਗਦਾ ਅਤੇ ਨਾ ਹੀ ਕਾਮ ਕ੍ਰੋਧ ਆਦਿਕ ਜਜੀਆ ਲੈਂਦੇ ਹਨ।

## ਵਖਰੁ ਨਾਮੁ ਲਦਿ; ਖੇਪ ਚਲਾਵਹੁ ॥

ਹੇ ਗੁਰਸਿੱਖੋ ! ਇਸ (ਵਖਰੁ) ਲਾਭਦਾਇਕ ਨਾਮ ਰੂਪ (ਖੇਪ) ਪੂੰਜੀ ਨੂੰ ਆਪਣੇ ਅੰਤਹਕਰਣ ਰੂਪ ਗੱਡੇ ਉੱਪਰ ਲੱਦ ਕੇ ਪ੍ਰਮਾਰਥ ਦੇ ਰਸਤੇ, ਵਾਲੇ ਪ੍ਰਮੇਸਰ ਵੱਲ (ਚਲਾਵਹੁ) ਚਲਾਉਣਾ ਕਰੋ। **ਵਾ:** ਆਪਣੇ ਹਿਰਦੇ ਰੂਪ ਗੂਣ ਵਿਚ ਬ੍ਰਹਮਾਨੰਦ ਰੂਪ ਪੂੰਜੀ ਨੂੰ ਲੱਦ ਕੇ ਬ੍ਰਿਤੀ ਨੂੰ ਸੰਸਾਰ ਵੱਲੋਂ ਮੋੜ ਕੇ ਬ੍ਰਹਮਾਨੰਦ ਕਰਨ ਰੂਪ ਚਲਾਉਣਾ ਕਰੋ।

## ਲੈ ਲਾਹਾ; ਗੁਰਮੁਖਿ ਘਰਿ ਆਵਹੁ ॥੬॥

ਹੇ ਗੁਰਮੁਖ ਅਧਿਕਾਰੀਓ ! ਇਸ ਪ੍ਰਕਾਰ ਗੁਰਾਂ ਦੁਆਰਾ ਬ੍ਰਹਮਾਨੰਦ ਦਾ ਲਾਹਾ ਲੈ ਕੇ ਸਰੂਪ, ਸੱਚਖੰਡ, ਤੁਰੀਆ ਪਦ ਰੂਪ ਘਰ ਵਿਚ (ਆਵਹੁ) ਆਉਣਾ ਕਰੋ।

## ਸਤਿਗੁਰੁ ਸਾਹੁ; ਸਿਖ ਵਣਜਾਰੇ ॥

ਸਤਿਗੁਰੂ ਸਾਹਿਬ ਜੀ ਸੱਚੀ ਨਾਮ ਰੂਪ ਪੂੰਜੀ ਨੂੰ ਦੇਣ ਵਾਲੇ (ਸਾਹੁ) ਸ਼ਾਹੂਕਾਰ ਹਨ ਅਤੇ ਸਿੱਖ ਨਾਮ ਨੂੰ ਖਰੀਦਣ ਵਾਲੇ (ਵਣਜਾਰੇ) ਵਪਾਰੀ ਹਨ।

## ਪੂੰਜੀ ਨਾਮੁ; ਲੇਖਾ ਸਾਚੁ ਸਮ੍ਾਰੇ ॥੭॥

ਹੇ ਗੁਰਸਿੱਖੋ ! ਨਾਮ ਰੂਪ ਪੂੰਜੀ ਸ਼ਰਧਾ ਕਰਕੇ ਪ੍ਰਾਪਤ ਹੁੰਦੀ ਹੈ ਅਤੇ ਜੋ ਨਾਮ ਨੂੰ ਸੰਭਾਲਣਾ ਭਾਵ ਹਰ ਵਕਤ ਚੇਤੇ ਕਰਨਾ ਹੈ, ਇਹੋ (ਲੇਖਾ) ਹਿਸਾਬ-ਕਿਤਾਬ ਕਰਨਾ ਹੈ। ਹੋਰ ਦੁਆਨੀ, ਰੁਪਈਏ ਦੀ ਨਿਆਈਂ ਪੱਚੀ ਪ੍ਰਕਿਰਤੀਆਂ, ਜੀਵ ਤੇ ਈਸ਼ਰ ਦੀਆਂ ਜੁਗਤੀਆਂ ਦੇ ਹਿਸਾਬ-ਕਿਤਾਬ ਵਿਚ ਨਹੀਂ ਪੈਣਾ ਚਾਹੀਦਾ।

**ਪ੍ਰਸ਼ਨ :** ਇਸ ਨਗਰ ਵਿਚ ਕੌਣ ਵੱਸ ਸਕਦਾ ਹੈ?

## ਸੋ ਵਸੈ ਇਤੁ ਘਰਿ; ਜਿਸੁ ਗੁਰੁ ਪੂਰਾ ਸੇਵ ॥

**ਉੱਤਰ :** ਹੇ ਭਾਈ ! (ਸੋ) ਓਹੀ ਪੁਰਖ (ਇਤੁ) ਇਸ ਸੰਗਤ ਰੂਪ, ਤੁਰੀਆ ਪਦ ਰੂਪ, ਸੱਚਖੰਡ ਰੂਪ, ਸਰੂਪ ਰੂਪ ਘਰ ਵਿਚ (ਵਸੈ) ਵੱਸਦਾ ਹੈ। ਜਿਸ ਨੇ (ਪੂਰਾ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਦੀ (ਸੇਵ) ਸੇਵਾ ਕੀਤੀ ਹੈ। **ਵਾ:** ਜਿਸ ਨੇ ਪੂਰਨ ਸਤਿਗੁਰਾਂ ਦਾ (ਸੇਵ) ਸੇਵਨ ਕੀਤਾ ਹੈ।

## ਅਬਿਚਲ ਨਗਰੀ; ਨਾਨਕ ਦੇਵ ॥੮॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਅੰਮ੍ਰਿਤਸਰ ਦੀ (ਅਬਿਚਲ) ਅਚੱਲ ਨਗਰੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਹੈ।

**ਅਥਵਾ :** ਇਹ ਗੁਰੂ ਨਾਨਕ ਦੇਵ ਸਾਹਿਬ ਜੀ ਦੀ (ਅਬਿਚਲ) ਅਚਲ ਸਤਸੰਗਤ, ਸਰੂਪ ਰੂਪ ਨਗਰੀ ਹੈ।

**ਅਥਵਾ :** ਜੋ (ਦੇਵ) ਪ੍ਰਕਾਸ਼ ਸਰੂਪ ਬ੍ਰਹਮ ਦੀ ਸਰੂਪ ਰੂਪ, ਤੁਰੀਆ ਪਦ ਰੂਪ ਅਚਲ ਨਗਰੀ ਹੈ। ਗੁਰਮੁਖ ਪੁਰਖ ਉਸ ਨਗਰੀ ਵਿਚ ਇਸਥਿਤ ਹੋ ਕੇ ਅਨੰਦ ਦੇ ਸਹਿਤ ਹੁੰਦੇ ਹਨ।

## ਅੰਗ : ੪੩੧

## ਆਸਾਵਰੀ ਮਹਲਾ ੫ ਘਰੁ ੩

('ਆਸਾਵ-ਰੀ' ਬੋਲੋ)

ਜਿਸ ਪ੍ਰਕਾਰ ਪਿੱਛੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਸਾ ਰਾਗ ਤੋਂ ਵੱਖਰੀ ਸੁਧੰਗ ਰਾਗਣੀ ਨੂੰ ਆਸਾ ਰਾਗ ਵਿਚ ਹੀ ਉਚਾਰਨ ਕੀਤਾ ਸੀ। ਇਸੇ ਪ੍ਰਕਾਰ ਹੀ ਏਥੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਸਾਵਰੀ ਰਾਗਣੀ ਨੂੰ ਆਸਾ ਰਾਗ ਦੇ ਅੰਦਰ ਹੀ ਗੁੰਥਨ ਕਰਕੇ ਤੀਸਰੇ ਘਰ ਸੁਰਤਾਲ ਵਿਚ ਇਕ ਅਸਟਪਦੀ ਉਚਾਰਨ ਕਰਦੇ ਹਨ।

**ਨੋਟ :** ਇਸ ਵਿਚ ਮਹਾਰਾਜ ਜੀ ਨੇ ਪ੍ਰੀਤੀ ਦਾ ਕਥਨ ਕੀਤਾ ਹੈ।

## ੴ ਸਤਿਗੁਰ ਪ੍ਰਸਾਦਿ ॥

(੧) ਇੱਕ ਅਦ੍ਵੈਤ ਸਰੂਪ ਪ੍ਰਮੇਸਰ (ੳ) ਸਾਰਿਆਂ ਦਾ ਪ੍ਰਕਾਸ਼ਕ ਹੈ। (ਸਤਿ+ਗੁਰ) (ਸਤਿ) ਤ੍ਰੈਕਾਲ ਅਬਾਧ ਰੂਪ ਹੈ, (ਗੁਰ) ਚੇਤਨ ਸਰੂਪ ਹੈ। (ਪ੍ਰਸਾਦਿ) ਅਨੰਦ ਸਰੂਪ ਹੈ। **ਵਾ:** (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕ੍ਰਿਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

## ਮੇਰੇ ਮਨ; ਹਰਿ ਸਿਉ ਲਾਗੀ ਪ੍ਰੀਤਿ ॥

ਹੇ ਭਾਈ! (ਮੇਰੇ) ਸਾਡੇ (ਮਨ) ਮਨਾ ਵਿਚ ਤਾਂ (ਹਰਿ) ਪ੍ਰਮੇਸਰ ਦੇ (ਸਿਉ) ਨਾਲ ਪ੍ਰੀਤੀ (ਲਾਗੀ) ਲੱਗੀ ਹੋਈ ਹੈ।

**ਪਾਰਬ੍ਰਹਮ ਸਿਉ ਲਾਗੀ ਪ੍ਰੀਤਿ ॥** *(ਅੰਗ : ੧੮੪)*

**ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥** *(ਅੰਗ : ੧੯੮)*

## ਸਾਧਸੰਗਿ ਹਰਿ ਹਰਿ ਜਪਤ; ਨਿਰਮਲ ਸਾਚੀ ਰੀਤਿ ॥੧॥ ਰਹਾਉ ॥

ਜਿਹੜੇ (ਸਾਧਸੰਗਿ) ਸਾਧਸੰਗਤ ਨਾਲ ਮਿਲ ਕੇ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਜਪਤ) ਜਪਦੇ ਹਨ। ਉਹਨਾਂ ਕੋਲ ਸਾਰੇ ਸੰਸਾਰ ਦੀ ਕਲਿਆਣ ਕਰਨ ਵਾਲੀ (ਨਿਰਮਲ) ਉੱਜਲ (ਸਾਚੀ) ਸੱਚੀ (ਰੀਤਿ) ਮਰਿਯਾਦਾ ਹੈ। ਯਥਾ :

**ਨਿਰਮਲ ਕਰਣੀ ਸਾਚੀ ਰੀਤਿ ॥** *(ਅੰਗ : ੧੮੪)*

**ਸਾਚੀ ਪੂਰਨ ਨਿਰਮਲ ਰੀਤਿ ॥** *(ਅੰਗ : ੭੪੧)*

## ਦਰਸਨ ਕੀ ਪਿਆਸ ਘਣੀ; ਚਿਤਵਤ ਅਨਿਕ ਪ੍ਰਕਾਰ ॥

ਹੇ ਮਹਾਰਾਜ ਸਾਨੂੰ ਆਪ ਜੀ ਦੇ ਦਰਸਨਾ (ਕੀ) ਦੀ (ਘਣੀ) ਬਹੁਤੀ ਪਿਆਸਾ, ਇੱਛਾ ਲੱਗੀ ਹੋਈ ਹੈ, ਜਿਸ ਕਰਕੇ ਅਸੀਂ (ਅਨਿਕ) ਅਨੇਕਾਂ ਪ੍ਰਕਾਰ ਦੀਆਂ ਚਿਤਵਨੀਆਂ (ਚਿਤਵਤ) ਚਿਤਵਦੇ ਰਹਿੰਦੇ ਹਾਂ। **ਵਾ:** ਅਨੇਕ ਤਰੀਕੇ ਨਾਲ (ਚਿਤਵਤ) ਦੇਖਦੇ ਹਾਂ ਕਿ ਮਹਾਰਾਜ ਜੀ ਦੀ ਸਾਖਿਆਤਤਾ ਕਿਵੇਂ ਹੋਵੇ।

## ਕਰਹੁ ਅਨੁਗ੍ਰਹੁ ਪਾਰਬ੍ਰਹਮ; ਹਰਿ ਕਿਰਪਾ ਧਾਰਿ ਮੁਰਾਰਿ ॥੧॥

ਹੇ (ਹਰਿ) ਹਰੀ! ਜਿਸ ਪ੍ਰਕਾਰ ਤੁਸੀਂ (ਮੁਰਾਰਿ) ਮੁਰ ਦੈਂਤ ਆਦਿਕਾਂ ਦੇ ਅਰੀ ਬਣ ਕੇ ਭਾਵ ਉਹਨਾਂ ਦਾ ਨਾਸ ਕਰਕੇ ਆਪਣੇ ਭਗਤਾਂ ਤੇ ਕਿਰਪਾ ਦ੍ਰਿਸ਼ਟੀ ਧਾਰੀ ਹੈ। ਉਸੇ ਪ੍ਰਕਾਰ ਹੀ, ਹੇ ਪਾਰਬ੍ਰਹਮ ਪ੍ਰਮੇਸਰ! ਆਪ ਸਾਡੇ ਉੱਤੇ ਵੀ (ਅਨੁਗ੍ਰਹੁ) ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਆਪਣੇ ਨਾਲ ਮੇਲ ਲਵੋ। **ਵਾ:** ਹੇ ਚੇਤਨ! ਜੋ ਸਾਡੇ ਅੰਦਰ ਮੁਰ ਦੈਂਤ ਦੀ ਨਿਆਈਂ ਮੋਹ ਆਦਿਕ ਹਨ। ਉਹਨਾਂ ਨੂੰ ਆਪ ਬਿਰਤੀ ਅਰੂੜ ਹੋ ਕੇ ਨਾਸ਼ ਕਰਨਾ ਕਰੋ।

## ਮਨੁ ਪਰਦੇਸੀ ਆਇਆ; ਮਿਲਿਓ ਸਾਧ ਕੈ ਸੰਗਿ ॥

ਹੇ ਮਹਾਰਾਜ! ਇਹ ਪਰਦੇਸੀ (ਮਨੁ) ਜੀਵ ਚੌਰਾਸੀ ਲੱਖ ਜੂਨਾਂ ਰੂਪ ਪ੍ਰਦੇਸ ਵਿਚੋਂ ਭ੍ਰਮਦਾ ਹੋਇਆ ਆਇਆ ਹੈ ਅਤੇ ਇਸ ਮਨੁੱਖਾ ਜਨਮ ਦਾ ਲਾਭ ਲੈਣ ਵਾਸਤੇ ਆਪ ਜੀ ਦੇ ਸਾਧਸੰਗਤ ਦੇ (ਸੰਗਿ) ਨਾਲ (ਮਿਲਿਓ) ਮਿਲਿਆ ਹੈ।

## ਜਿਸੁ ਵਖਰ ਕਉ ਚਾਹਤਾ; ਸੋ ਪਾਇਓ ਨਾਮਹਿ ਰੰਗਿ ॥੨॥

ਜਿਸ (ਵਖਰ) ਲਾਭਦਾਇਕ ਵਸਤੂ (ਕਉ) ਨੂੰ ਇਹ (ਚਾਹਤਾ) ਚਾਹੁੰਦਾ ਹੈ। ਇਸਨੇ (ਸੋ) ਉਹ ਆਤਮਨੰਦ ਰੂਪ ਵਸਤੂ ਨੂੰ (ਨਾਮਹਿ) ਨਾਮ ਦੇ (ਰੰਗਿ) ਪ੍ਰੇਮ ਕਰਕੇ (ਪਾਇਓ) ਪ੍ਰਾਪਤ ਕਰ ਲਿਆ ਹੈ।

**ਜੇਤੇ ਮਾਇਆ ਰੰਗ ਰਸ; ਬਿਨਸਿ ਜਾਹਿ ਖਿਨ ਮਾਹਿ ॥**

(ਜੇਤੇ) ਜਿਤਨੇ ਵੀ ਮਾਇਆ ਦੇ (ਰੰਗ) ਕੌਤਕ **ਵਾ:** (ਰੰਗ) ਤਮਾਸੇ ਤੇ ਅਨੇਕ ਪ੍ਰਕਾਰ ਦੇ ਰਸ ਹਨ। **ਵਾ:** ਜਿਤਨੇ ਵੀ ਮਾਇਆ ਦੇ ਕੌਤਕਾਂ ਤੇ ਰਸਾਂ-ਕਸਾਂ ਵਿਚ (ਰੰਗ) ਪ੍ਰੇਮ ਹਨ। ਇਹ ਇਕ ਖਿਨ (ਮਾਹਿ) ਵਿਚ ਹੀ (ਬਿਨਸਿ) ਨਾਸ਼ ਹੋ (ਜਾਹਿ) ਜਾਣੇ ਹਨ।

**ਭਗਤ ਰਤੇ, ਤੇਰੇ ਨਾਮ ਸਿਉ; ਸੁਖੁ ਭੁੰਚਹਿ ਸਭ ਠਾਇ ॥੩॥**

ਪਰ ਹੇ ਮਹਾਰਾਜ ! ਭਗਤ ਜਨ ਦੁਨੀਆਂ, ਮਾਇਆ ਦੇ ਕੌਤਕਾਂ ਨੂੰ ਛੱਡ ਕੇ (ਤੇਰੇ) ਤੁਹਾਡੇ ਨਾਮ ਦੇ (ਸਿਉ) ਨਾਲ (ਰਤੇ) ਰੰਗੇ ਹੋਏ ਹਨ ਅਤੇ ਲੋਕ-ਪ੍ਰਲੋਕ (ਸਭ) ਸਾਰੀਆਂ (ਠਾਇ) ਜਗ੍ਹਾ ਵਿਚ (ਸੁਖੁ) ਅਨੰਦ ਨੂੰ (ਭੁੰਚਹਿ) ਭੋਗਦੇ ਹਨ।

**ਸਭੁ ਜਗੁ ਚਲਤਉ ਪੇਖੀਐ; ਨਿਹਚਲੁ ਹਰਿ ਕੋ ਨਾਉ ॥**

ਹੇ ਭਾਈ ! ਇਹ ਪੈਦਾ ਹੋ ਕੇ ਨਾਸ਼ ਹੋਣ ਵਾਲਾ (ਸਭੁ) ਸਾਰਾ (ਜਗੁ) ਜਗਤ (ਚਲਤਉ) ਚਲਾਇਮਾਨ ਹੀ (ਪੇਖੀਐ) ਦੇਖੀਦਾ ਹੈ। (ਨਿਹਚਲੁ) ਅਚਲ ਰਹਿਣ ਵਾਲਾ ਤਾਂ ਇਕ (ਹਰਿ) ਪ੍ਰਮੇਸਰ ਦਾ (ਨਾਉ) ਨਾਮ ਹੀ ਹੈ।

**ਕਰਿ ਮਿਤ੍ਰਾਈ ਸਾਧ ਸਿਉ; ਨਿਹਚਲੁ ਪਾਵਹਿ ਠਾਉ ॥੪॥**

ਹੇ ਜੀਵ ! ਜੇ ਤੂੰ ਪ੍ਰਮੇਸਰ ਦੇ ਨਾਲ ਪਿਆਰ ਪਾਉਣਾ ਹੈ ਤਾਂ (ਸਾਧ) ਸਾਧਸੰਗਤ ਦੇ (ਸਿਉ) ਨਾਲ (ਮਿਤ੍ਰਾਈ) ਮਿੱਤਰਤਾਈ ਕਰਨਾ ਕਰ। ਫਿਰ ਤੂੰ ਤੁਰੀਆ ਪਦ, ਸਰੂਪ ਰੂਪ, ਸਤ ਸਰੂਪ ਰੂਪ (ਨਿਹਚਲੁ) ਅਚੱਲ (ਠਾਉ) ਥਾਂ (ਪਾਵਹਿ) ਪ੍ਰਾਪਤ ਕਰ ਲਵੇਂਗਾ।

**ਮੀਤ ਸਾਜਨ ਸੁਤ ਬੰਧਪਾ; ਕੋਊ ਹੋਤ ਨ ਸਾਥ ॥**

ਹੇ ਜੀਵ ! ਜੋ ਤੇਰੇ (ਮੀਤ) ਮਿੱਤਰ, (ਸਾਜਨ) ਸੱਜਣ, (ਸੁਤ) ਪੁੱਤਰ ਤੇ (ਬੰਧਪਾ) ਸੰਬੰਧੀ ਆਦਿਕ ਹਨ, ਇਹਨਾਂ ਵਿੱਚੋਂ ਅੰਤ ਦੇ ਵੇਲੇ ਤੇਰੇ (ਸਾਥ) ਨਾਲ (ਕੋਊ) ਕੋਈ ਵੀ ਨਹੀਂ (ਹੋਤ) ਹੁੰਦਾ।

**ਏਕੁ ਨਿਵਾਹੂ ਰਾਮ ਨਾਮ; ਦੀਨਾ ਕਾ ਪ੍ਰਭੁ ਨਾਥ ॥੫॥**

ਹੇ ਜੀਵ ! ਜੋ (ਏਕੁ) ਇਕ (ਦੀਨਾ) ਗਰੀਬਾਂ ਦਾ (ਨਾਥ) ਮਾਲਕ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਹੈ। ਉਸ (ਰਾਮ) ਪ੍ਰਮੇਸਰ ਦਾ ਨਾਮ ਹੀ ਤੇਰੇ ਨਾਲ ਸਿਰ ਤੋੜ (ਨਿਵਾਹੂ) ਨਿਭਾਉਣ ਵਾਲਾ ਹੈ।

**ਚਰਨ ਕਮਲ ਬੋਹਿਥ ਭਏ; ਲਗਿ ਸਾਗਰੁ ਤਰਿਓ ਤੇਹ ॥**

ਜਿੰਨ੍ਹਾਂ ਸਿੱਖਾਂ ਦੇ ਵਾਸਤੇ ਮਹਾਰਾਜ ਦੇ ਚਰਨਾਂ ਕਮਲਾਂ ਦਾ ਧਿਆਨ ਹੀ (ਬੋਹਿਥ) ਜਹਾਜ (ਭਏ) ਹੋ ਗਿਆ ਹੈ ਭਾਵ ਬਣ ਗਿਆ ਹੈ। (ਤੇਹ) ਉਹ ਚਰਨਾਂ ਕਮਲਾਂ ਨਾਲ (ਲਗਿ) ਲਗਨ ਲੱਗੀ ਹੋਣ ਕਰਕੇ (ਤਰਿਓ) ਸੰਸਾਰ ਸਮੁੰਦਰ ਤੋਂ ਤਰ ਗਏ ਹਨ। **ਵਾ:** ਜਿਹੜਾ ਆਦਮੀ (ਤੇਹ) ਇੱਛਾ **ਵਾ:** ਪ੍ਰੇਮ ਕਰਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਨਾਲ (ਲਗਿ) ਲੱਗਾ ਹੈ। ਉਹ ਸੰਸਾਰ ਸਮੁੰਦਰ ਤੋਂ ਤਰ ਗਿਆ ਹੈ।

**ਨੋਟ :** ਤੇਹ ਨਾਮ ਤ੍ਰਿਖਾ ਦਾ ਹੁੰਦਾ ਹੈ, ਪਰ ਏਥੇ ਤੇਹ ਵਿਚੋਂ ਪ੍ਰੇਮ ਅਰਥ ਲੈਣਾ ਹੈ।

## ਭੇਟਿਓ ਪੂਰਾ ਸਤਿਗੁਰੂ; ਸਾਚਾ ਪ੍ਰਭ ਸਿਉ ਨੇਹ ॥੬॥

ਜਿੰਨ੍ਹਾਂ ਨੂੰ ਪੂਰਨ ਸਤਿਗੁਰੂ (ਭੇਟਿਓ) ਮਿਲੇ ਹਨ। ਉਹਨਾਂ ਦਾ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਸਿਉ) ਨਾਲ (ਸਾਚਾ) ਸੱਚਾ (ਨੇਹ) ਪ੍ਰੇਮ ਲੱਗ ਗਿਆ ਹੈ।

## ਸਾਧ ਤੇਰੇ ਕੀ ਜਾਚਨਾ; ਵਿਸਰੁ ਨ ਸਾਸਿ ਗਿਰਾਸਿ ॥

ਸਤਿਗੁਰੂ ਸਾਹਿਬ ਜੀ ਆਪ ਦੁਆਰਾ ਕਹਿੰਦੇ ਹਨ ਕਿ (ਤੇਰੇ) ਤੁਹਾਡੇ (ਸਾਧ) ਸਾਧੂਆਂ (ਕੀ) ਦੀ ਇਹੋ ਹੀ (ਜਾਚਨਾ) ਮੰਗ ਹੈ ਕਿ ਹੇ ਪ੍ਰਭੂ ਜੀ ! ਤੁਸੀਂ ਸਾਨੂੰ (ਸਾਸਿ ਗਿਰਾਸਿ) ਆਉਂਦੇ ਜਾਂਦੇ ਸਵਾਸਾਂ ਨਾਲ **ਵਾ:** ਸਵਾਸ ਪਰ ਸਵਾਸ **ਵਾ:** (ਗਿਰਾਸਿ) ਸਾਹਾਂ ਨੂੰ ਅੰਦਰ ਗ੍ਰਸਦਿਆਂ ਹੋਇਆਂ **ਵਾ:** ਗ੍ਰਾਹੀ ਖਾਦਿਆਂ ਹੋਇਆਂ ਕਦੇ ਵੀ ਨਾ (ਵਿਸਰੁ) ਭੁੱਲੋ।

## ਜੋ ਤੁਧੁ ਭਾਵੈ ਸੋ ਭਲਾ; ਤੇਰੈ ਭਾਣੈ ਕਾਰਜ ਰਾਸਿ ॥੭॥

ਹੇ ਮਹਾਰਾਜ ! ਜੋ (ਤੁਧੁ) ਤੁਹਾਨੂੰ (ਭਾਵੈ) ਭਾਉਂਦਾ ਹੈ (ਸੋ) ਓਹੀ ਭਲਾ ਹੈ ਕਿਉਂਕਿ (ਤੇਰੈ) ਤੁਹਾਡੇ ਭਾਣੇ ਵਿਚ ਚਲਣੇ ਕਰਕੇ ਹੀ ਭਗਤਾਂ ਦੇ ਵਿਵਹਾਰਕ ਤੇ ਪ੍ਰਮਾਰਥਕ ਆਦਿਕ ਸਾਰੇ ਕਾਰਜ ਰਾਸ ਹੁੰਦੇ ਹਨ। **ਵਾ:** (ਰਾਸਿ) ਸਚਿਆਈ ਵਾਲੇ ਹੁੰਦੇ ਹਨ।

**ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥** *(ਅੰਗ : ੨੫੭)*

## ਸੁਖ ਸਾਗਰ ਪ੍ਰੀਤਮ ਮਿਲੇ; ਉਪਜੇ ਮਹਾ ਅਨੰਦ ॥

ਹੇ ਸੁੱਖਾਂ ਦੇ (ਸਾਗਰ) ਸਮੁੰਦਰ (ਪ੍ਰੀਤਮ) ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ! ਜਿੰਨ੍ਹਾਂ ਨੂੰ ਤੁਸੀਂ ਮਿਲੇ ਹੋ ਉਹਨਾਂ ਨੂੰ (ਮਹਾ) ਬੜਾ ਭਾਰੀ (ਅਨੰਦ) ਬ੍ਰਹਮਾਨੰਦ (ਉਪਜੇ) ਉਤਪੰਨ ਹੋਇਆ ਹੈ।

## ਕਹੁ ਨਾਨਕ ਸਭ ਦੁਖ ਮਿਟੇ; ਪ੍ਰਭ ਭੇਟੇ ਪਰਮਾਨੰਦ ॥੮॥੧॥੨॥੩੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਰਮਾਨੰਦ ਸਰੂਪ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਜਦੋਂ ਤੁਸੀਂ ਉਹਨਾਂ ਨੂੰ (ਭੇਟੇ) ਮਿਲ ਪਏ ਤਾਂ ਉਦੋਂ ਉਹਨਾਂ ਦੇ ਅਗਿਆਨ ਜਨ (ਸਭ) ਸਾਰੇ ਦੁਖ (ਮਿਟੇ) ਮਿਟ ਗਏ ਭਾਵ ਨਵਿਰਤ ਹੋ ਗਏ ਹਨ। **ਵਾ:** ਉਹਨਾਂ ਨੂੰ ਸੰਸਾਰ ਦੁੱਖ ਦੀ ਨਵਿਰਤੀ ਤੇ ਪਰਮਾਨੰਦ ਸਰੂਪ ਦੀ ਪ੍ਰਾਪਤੀ ਹੋ ਗਈ ਹੈ। ਜਿਸ ਦੇ ਸਮਾਨ ਦੁਨੀਆਂ ਦਾ ਹੋਰ ਕੋਈ ਵੀ ਅਨੰਦ ਨਹੀਂ ਹੈ।

## ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ

*('ਜੱਤਿ' ਬੋਲੋ)*

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਚੌਥੇ ਘਰ ਸੁਰਤਾਲ ਅੰਦਰ ਛੰਤਾ ਦੀ (ਜਤਿ) ਜਾਤ ਵਿਚ (ਬਿਰਹੜੇ) ਪ੍ਰੇਮ **ਵਾ:** ਵਿਛੋੜੇ **ਵਾ:** ਵੈਰਾਗ ਵਾਲੇ ਸ਼ਬਦ ਉਚਾਰਨ ਕਰਦੇ ਹਨ। **ਵਾ:** ਜਿਸ ਰਾਹੀਂ ਪ੍ਰਮੇਸਰ ਦਾ ਜਸ (ਜਤਿ) ਜਾਣਿਆ ਜਾਵੇ ਐਸੇ ਪ੍ਰੇਮਮਈ ਸ਼ਬਦ ਉਚਾਰਨ ਕਰਦੇ ਹਨ।

ਨੋਟ : ਇੰਨ੍ਹਾਂ ਸ਼ਬਦਾਂ ਦੀ ਹਰੇਕ ਪੰਕਤੀ ਵਿਚ ਪ੍ਰੇਮ ਨਾਲ ਪਿਆਰੇ ਕਹਿਣਗੇ।

## ੧ਓ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ; ਦਰਸਨ ਕਉ ਬਲਿ ਜਾਉ ॥੧॥

ਹੇ ਮੇਰੇ ਪਿਆਰੇ! (ਪਾਰ+ਬ੍ਰਹਮੁ) (ਪਾਰ) ਪਾਪਾਂ-ਪੁੰਨਾਂ ਤੋਂ ਪਾਰ (ਬ੍ਰਹਮੁ) ਵਿਆਪਕ ਅਕਾਲ ਪੁਰਖ ਨੂੰ (ਸਿਮਰੀਐ) ਸਿਮਰਨਾ ਕਰੀਏ।

**ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰ ਧਾਰਿ ॥** *(ਅੰਗ : ੪੭)*

ਅਤੇ ਉਸ ਸੱਚੇ ਪਾਤਸ਼ਾਹ ਦੇ (ਦਰਸਨ) ਦੀਦਾਰ (ਕਉ) ਤੋਂ (ਬਲਿ) ਬਲਿਹਾਰ, ਕੁਰਬਾਨ (ਜਾਉ) ਜਾਣਾ ਕਰੀਏ।

## ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ; ਸੋ ਕਿਉ ਤਜਣਾ ਜਾਇ ॥੨॥

ਹੇ ਮੇਰੇ ਪਿਆਰੇ! ਜਿਸ ਵਾਹਿਗੁਰੂ ਜੀ ਨੂੰ (ਸਿਮਰਤ) ਸਿਮਰਨੇ ਕਰਕੇ ਸਾਰੇ ਦੁਖ (ਬੀਸਰਹਿ) ਬਿਸਰਜਨ ਹੋ ਜਾਂਦੇ ਹਨ, ਭਾਵ ਨਾਸ਼ ਹੋ ਜਾਂਦੇ ਹਨ।

**ਜਿਸੁ ਸਿਮਰਤ ਦੂਖੁ ਸਭੁ ਜਾਇ ॥** *(ਅੰਗ : ੧੯੨)*

**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥** *(ਅੰਗ : ੫੧੮)*

**ਵਾ:** ਜਿਸ ਦੇ ਸਿਮਰਨ ਨੂੰ (ਬੀਸਰਹਿ) ਭੁਲਾਉਣ ਕਰਕੇ ਸਾਰੇ ਦੁਖ ਚਿੰਬੜ ਜਾਂਦੇ ਹਨ।

**ਜਿਸਨੋ ਕਰਤਾ ਵਿਸਰੈ ਤਿਸਹਿ ਵਿਛੋੜਾ ਸੋਗੁ ਜੀਉ ॥** *(ਅੰਗ : ੭੬੦)*

**ਜਿਸਨੋ ਵਿਸਰੈ ਨਾਉ ਸੋ ਜੋਨੀ ਹਾਂਢੀਐ ॥** *(ਅੰਗ : ੯੬੪)*

**ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ ॥** *(ਅੰਗ : ੧੨੦੪)*

(ਸੋ) ਉਸ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਕਿਉ (ਤਜਣਾ) ਛੱਡਿਆ (ਜਾਇ) ਜਾਵੇ? ਭਾਵ ਨਹੀਂ ਛੱਡਣਾ ਚਾਹੀਦਾ।

## ਇਹੁ ਤਨੁ ਵੇਚੀ ਸੰਤ ਪਹਿ ਪਿਆਰੇ; ਪ੍ਰੀਤਮੁ ਦੇਇ ਮਿਲਾਇ ॥੩॥

ਹੇ ਪਿਆਰੇ ਜੀ! (ਇਹੁ) ਇਸ (ਤਨੁ) ਸਰੀਰ ਨੂੰ (ਸੰਤ) ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (ਪਹਿ) ਪਾਸ (ਵੇਚੀ) ਵੇਚ ਦਈਏ। ਤਾਂ ਜੋ ਉਹ ਸਾਨੂੰ (ਪ੍ਰੀਤਮੁ) ਪਰਮ ਪ੍ਰੇਮ ਦੇ ਆਸਪਦ ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਮਿਲਾ (ਦੇਇ) ਦੇਣ।

## ਸੁਖ ਸੀਗਾਰ ਬਿਖਿਆ ਕੇ ਫੀਕੇ; ਤਜਿ ਛੋਡੇ ਮੇਰੀ ਮਾਇ ॥੪॥

ਹੇ ਮੇਰੀ (ਮਾਇ) ਮਾਤਾ-ਪਿਤਾ ਰੂਪ ਸੰਤ ਜਨੋ! ਜਿੰਨ੍ਹਾਂ ਨੇ (ਬਿਖਿਆ) ਵਿਸ਼ਿਆਂ (ਕੇ) ਦੇ ਸੁਖ ਤੇ ਸਾਧਨਾਂ ਦੇ (ਸੀਗਾਰ) ਸ਼ਿੰਗਾਰ (ਫੀਕੇ) ਫੋਕ ਦੇਣ ਵਾਲੇ ਜਾਣ ਕੇ **ਵਾ:** ਫਿਕੇ ਬੇਰਸੀ ਕਰਨ ਵਾਲੇ ਜਾਣ ਕੇ (ਤਜਿ) ਤਿਆਗ (ਛੋਡੇ) ਛੱਡੇ ਹਨ। ਅਸੀਂ ਵੀਂ ਉਹਨਾਂ ਦੀ ਸੰਗਤ ਕਰਕੇ, ਇੰਨ੍ਹਾਂ (ਤਜਿ) ਤਿਆਗਣੇ ਯੋਗ ਸੁੱਖਾਂ ਤੇ ਸ਼ਿੰਗਾਰਾਂ ਨੂੰ (ਛੋਡੇ) ਛੱਡ ਦਿੱਤਾ ਹੈ।

## ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ; ਸਤਿਗੁਰ ਚਰਨੀ ਪਾਇ ॥੫॥

ਹੇ ਪਿਆਰੇ! ਜਿੰਨ੍ਹਾਂ ਨੇ ਆਪਣੇ ਆਪ ਨੂੰ ਸਤਿਗੁਰੂ ਸਾਹਿਬ ਜੀ ਦੇ ਚਰਨੀ (ਪਾਇ) ਪਾਇਆ ਹੈ। ਉਹਨਾਂ ਨੂੰ ਕਾਮ ਕ੍ਰੋਧ ਆਦਿਕ ਸਾਰੇ (ਤਜਿ) ਤਿਆਗ ਕੇ ਚਲੇ ਗਏ ਹਨ।

## ਜੋ ਜਨ ਰਾਤੇ ਰਾਮ ਸਿਉ ਪਿਆਰੇ; ਅਨਤ ਨ ਕਾਹੂ ਜਾਇ ॥੬॥

ਹੇ ਮੇਰੇ ਪਿਆਰਿਓ ! (ਜੋ) ਜਿਹੜੇ (ਜਨ) ਪੁਰਖ (ਰਾਮ) ਪ੍ਰਮੇਸਰ ਵਿਚ (ਰਾਤੇ) ਰੰਗੇ ਹੋਏ ਹਨ। ਉਹਨਾਂ ਦਾ ਮਨ (ਅਨਤ) ਹੋਰ (ਕਾਹੂ) ਕਿਤੇ ਵੀ ਨਹੀਂ (ਜਾਇ) ਜਾਂਦਾ। **ਵਾ:** ਉਹਨਾਂ ਦੇ ਪ੍ਰਾਣ ਹੋਰ ਲੋਕ-ਪ੍ਰਲੋਕ ਨੂੰ (ਕਾਹੂ) ਕਿਵੇਂ ਵੀ ਗਮਨ ਨਹੀਂ ਕਰਦੇ ਬਲਕਿ ਵਾਹਿਗੁਰੂ ਦੇ ਸਰੂਪ ਵਿਚ ਹੀ ਮਿਲ (ਜਾਇ) ਜਾਂਦੇ ਹਨ।

## ਹਰਿ ਰਸੁ ਜਿਨੀ ਚਾਖਿਆ ਪਿਆਰੇ; ਤ੍ਰਿਪਤਿ ਰਹੇ ਆਘਾਇ ॥੭॥

ਹੇ ਪਿਆਰੇ ਜੀ ! (ਜਿਨੀ) ਜਿੰਨ੍ਹਾਂ ਨੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਆਤਮ ਰਸ ਨੂੰ (ਚਾਖਿਆ) ਚੱਖਿਆ ਹੈ। ਉਹ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ (ਆਘਾਇ) ਰੱਜ ਗਏ ਹਨ ਅਤੇ ਪ੍ਰਲੋਕ ਦੇ ਸੁੱਖਾਂ ਵਲੋਂ ਵੀ ਤ੍ਰਿਪਤ ਹੋ ਰਹੇ ਹਨ। **ਵਾ:** ਆਤਮ ਤ੍ਰਿਪਤੀ ਕਰਕੇ ਰੱਜ ਰਹੇ ਹਨ।

**ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ ॥** (ਅੰਗ : ੪੮)

**ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥** *(ਅੰਗ : ੧੩੫)*

**ਜਿਨ ਚਾਖਿਆ ਸੇ ਜਨ ਤ੍ਰਿਪਤਾਨੇ ॥** *(ਅੰਗ : ੨੮੯)*

## ਅੰਚਲੁ ਗਹਿਆ ਸਾਧ ਕਾ, ਨਾਨਕ;
## ਭੈ ਸਾਗਰੁ, ਪਾਰਿ ਪਰਾਇ ॥੮॥੧॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ (ਸਾਧ) ਸਾਧੂ ਮਹਾਤਮਾ **ਵਾ:** ਸ੍ਰੇਸ਼ਟ ਗੁਰੂ ਦਾ ਸ਼ਰਨ ਰੂਪ (ਅੰਚਲੁ) ਪੱਲਾ (ਗਹਿਆ) ਪਕੜਿਆ ਹੋਇਆ ਹੈ। ਉਹਨਾਂ ਨੂੰ ਗੁਰੂ ਸਾਹਿਬ ਜੀ ਨੇ ਭੈਦਾਇਕ ਸੰਸਾਰ (ਸਾਗਰੁ) ਸਮੁੰਦਰ ਤੋਂ ਮੁਕਤੀ ਰੂਪ (ਪਾਰਿ) ਪਾਰਲੇ ਕਿਨਾਰੇ 'ਤੇ (ਪਰਾਇ) ਪਾਰ ਕਰਾ ਦਿੱਤਾ ਹੈ।

**ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ ॥** *(ਅੰਗ : ੨੧੮)*

## ਜਨਮ ਮਰਣ ਦੁਖੁ ਕਟੀਐ ਪਿਆਰੇ; ਜਬ ਭੇਟੈ ਹਰਿ ਰਾਇ ॥੧॥

ਹੇ ਪਿਆਰੇ ਜੀ ! ਉਦੋਂ ਉਹਨਾਂ ਦੇ ਜੰਮਣ ਮਰਣ ਦੇ ਸਾਰੇ ਦੁੱਖ (ਕਟੀਐ) ਕੱਟੇ ਜਾਂਦੇ ਹਨ। (ਜਬ) ਜਦੋਂ ਉਹ (ਰਾਇ) ਰਾਜਾ ਰੂਪ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨਾਲ ਮਿਲ ਜਾਂਦੇ ਹਨ।

## ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ; ਜੀਵਨੁ ਦਰਸੁ ਦਿਖਾਇ ॥੨॥

ਜੇਕਰ ਮੇਰਾ (ਸੁੰਦਰੁ) ਸਤ, ਚਿਤ, ਅਨੰਦ ਰੂਪ ਸੋਹਣਾ (ਸੁਘਰੁ) ਸ੍ਰਿਸ਼ਟੀ ਦੀਆਂ ਸ੍ਰੇਸ਼ਟ ਘਾੜਤਾਂ ਨੂੰ ਘੜਣ ਵਾਲਾ **ਵਾ:** ਸ਼ੁਭ ਗੁਣਾਂ ਦੀਆਂ ਘਾੜਤਾਂ ਨੂੰ ਘੜਨ ਵਾਲਾ, (ਸੁਜਾਣੁ) ਅੰਤਰਜਾਮੀ ਤੇ (ਪ੍ਰਭੁ) ਸਰਬ ਕਲਾ ਸਮਰਥ ਅਕਾਲ ਪੁਰਖ ਵਾਹਿਗੁਰੂ ਸਾਨੂੰ ਆਪਣੇ (ਦਰਸੁ) ਦਰਸ਼ਨ (ਦਿਖਾਇ) ਦਿਖਾ ਦਿੰਦਾ ਹੈ ਤਾਂ ਸਾਡਾ (ਜੀਵਨੁ) ਜਿਊਣਾ ਹੁੰਦਾ ਹੈ **ਵਾ:** ਜੇਕਰ ਸਾਰਿਆਂ ਦੇ ਅੰਦਰ ਵਿਆਪਕ (ਜੀਵਨੁ) ਚੇਤਨ ਬ੍ਰਹਮ ਸਾਨੂੰ ਆਪਣੇ ਦਰਸ਼ਨ ਦਿਖਾ ਦੇਵੇ ਤਾਂ ਹੀ ਸਾਡਾ ਜਿਊਣਾ ਹੁੰਦਾ ਹੈ ਨਹੀਂ ਤਾਂ ਮਰਨਾ ਹੀ ਹੁੰਦਾ ਹੈ।

## ਜੋ ਜੀਅ ਤੁਝ ਤੇ ਬੀਛੁਰੇ ਪਿਆਰੇ; ਜਨਮਿ ਮਰਹਿ, ਬਿਖੁ ਖਾਇ ॥੩॥

ਹੇ ਪਿਆਰੇ ਜੀ ! (ਜੋ) ਜਿਹੜੇ (ਜੀਅ) ਜੀਵ (ਤੁਝ) ਤੁਹਾਡੇ (ਤੇ) ਪਾਸੋਂ (ਬੀਛੁਰੇ) ਵਿਛੜ ਗਏ ਹਨ। ਉਹ (ਬਿਖੁ) ਵਿਸ਼ਿਆਂ ਦੀ ਜ਼ਹਿਰ (ਖਾਇ) ਖਾਣ ਵਾਲੇ (ਜਨਮਿ) ਜੰਮਦੇ (ਮਰਹਿ) ਮਰਦੇ ਰਹਿੰਦੇ ਹਨ।

## ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ; ਤਿਸ ਕੈ ਲਾਗਉ ਪਾਇ ॥੪॥

ਹੇ ਪਿਆਰੇ ਜੀ ! (ਜਿਸੁ) ਜਿੰਨ੍ਹਾਂ ਨੂੰ (ਤੂੰ) ਤੁਸੀਂ ਗੁਰਾਂ ਦੁਆਰਾ ਆਪਣੀ ਸਤਸੰਗਤ ਵਿਚ (ਮੇਲਹਿ) ਮੇਲ ਲੈਂਦੇ ਹੋ। (ਸੋ) ਓਹੀ ਤੁਹਾਡੇ ਸਰੂਪ ਵਿਚ (ਮਿਲੈ) ਮਿਲਦੇ ਹਨ। ਫਿਰ ਉਹ ਜੋ ਤੁਹਾਡੇ ਵਿਚ ਮਿਲਦੇ ਹਨ ਅਸੀਂ (ਤਿਸ) ਉਹਨਾਂ ਗੁਰਮੁਖਾਂ ਦੇ ਵੀ (ਪਾਇ) ਚਰਨੀ (ਲਾਗਉ) ਲੱਗਣਾ ਕਰੀਏ।

## ਜੋ ਸੁਖੁ, ਦਰਸਨੁ ਪੇਖਤੇ ਪਿਆਰੇ; ਮੁਖ ਤੇ ਕਹਣੁ ਨ ਜਾਇ ॥੫॥

ਹੇ ਮੇਰੇ ਪਿਆਰੇ ! (ਜੋ) ਜਿਹੜਾ ਤੁਹਾਡੇ ਦਰਸ਼ਨਾਂ ਨੂੰ (ਪੇਖਤੇ) ਦੇਖਣੇ ਕਰਕੇ ਸੁਖ ਪ੍ਰਾਪਤ ਹੁੰਦਾ ਹੈ। **ਵਾ:** ਜਿਹੜਾ ਸਾਰਿਆਂ ਦੇ ਅੰਦਰ ਤੁਹਾਡੇ ਜੋਤੀ ਸਰੂਪ ਨੂੰ ਦੇਖ ਕੇ ਅਨੰਦ ਪ੍ਰਾਪਤ ਹੋਣਾ ਹੈ। ਉਸ ਅਨੰਦ ਨੂੰ ਮੁਖ (ਤੇ) ਤੋਂ ਬਿਆਨ ਕਰਕੇ (ਕਹਣੁ) ਕਹਿਆ ਨਹੀਂ (ਜਾਇ) ਜਾ ਸਕਦਾ।

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ : ੩੩੪)*

## ਅੰਗ : ੪੩੨

## ਸਾਚੀ ਪ੍ਰੀਤਿ ਨ ਤੁਟਈ ਪਿਆਰੇ; ਜੁਗੁ ਜੁਗੁ ਰਹੀ ਸਮਾਇ ॥੬॥

ਹੇ ਪਿਆਰੇ ਜੀ ! ਜਿੰਨ੍ਹਾਂ ਦੀ (ਸਾਚੀ) ਸੱਚੀ ਪ੍ਰੀਤ ਤੁਹਾਡੇ ਨਾਲੋਂ (ਤੁਟਈ) ਟੁੱਟਦੀ ਨਹੀਂ ਹੈ। ਉਹਨਾਂ ਦੀ ਬਿਰਤੀ (ਜੁਗੁ) ਜੁਗਾਂ (ਜੁਗੁ) ਜੁਗਾਂ ਅੰਦਰ ਤੁਹਾਡੇ ਸਰੂਪ ਵਿਚ ਹੀ (ਸਮਾਇ) ਮਿਲ ਰਹੀ ਹੈ। **ਵਾ:** ਬ੍ਰਹਮਾਕਾਰ ਹੋ ਕੇ ਅਭੇਦ ਹੋ ਰਹੀ ਹੈ। **ਵਾ:** ਜਿਹੜੀ ਤੁਹਾਡੀ ਜੋਤ ਜੁਗਾਂ-ਜੁਗਾਂ ਵਿਚ (ਸਮਾਇ) ਮਿਲ ਰਹੀ ਹੈ ਉਹ ਉਸ ਵਿਚ ਹੀ ਮਿਲੇ ਰਹਿੰਦੇ ਹਨ। ਉਹ ਕਹਿੰਦੇ ਹਨ ਕਿ,

## ਜੋ ਤੁਧੁ ਭਾਵੈ ਸੋ ਭਲਾ ਪਿਆਰੇ; ਤੇਰੀ ਅਮਰੁ ਰਜਾਇ ॥੭॥

ਹੇ ਮੇਰੇ ਪਿਆਰੇ ! ਜੋ (ਤੁਧੁ) ਤੁਹਾਨੂੰ (ਭਾਵੈ) ਭਾਉਂਦਾ ਹੈ (ਸੋ) ਓਹੀ (ਭਲਾ) ਚੰਗਾ ਹੈ।

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥** (ਅੰਗ : ੩)

ਅਤੇ (ਤੇਰੀ) ਤੁਹਾਡੀ (ਰਜਾਇ) ਆਗਿਆ (ਅਮਰੁ) ਮਰਨ ਤੋਂ ਰਹਿਤ ਕਰਨ ਵਾਲੀ ਹੈ। **ਵਾ:** ਜੋ ਤੁਹਾਡੀ ਆਗਿਆ ਵਿਚ ਚਲਦੇ ਹਨ, ਉਹਨਾਂ ਨੂੰ ਤੁਸੀਂ ਮ੍ਰਿਤੂ ਤੋਂ ਰਹਿਤ ਕਰ ਦੇਂਦੇ ਹੋ।

## ਨਾਨਕ, ਰੰਗਿ ਰਤੇ ਨਾਰਾਇਣੈ ਪਿਆਰੇ; ਮਾਤੇ ਸਹਜਿ ਸੁਭਾਇ ॥੮॥੨॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ (ਨਾਰਾਇਣੈ) ਅਕਾਲ ਪੁਰਖ ਵਾਹਿਗੁਰੂ ਜੀ ! ਜਿਹੜੇ ਤੁਹਾਡੇ ਨਾਮ ਰੰਗ ਵਿਚ ਰਤੇ ਹੋਏ ਹਨ। ਉਹ (ਸਹਜਿ) ਸੁਤੇ ਹੀ, ਸ਼ਾਂਤੀ (ਸੁਭਾਇ) ਸੁਭਾਅ ਧਾਰ ਕੇ (ਮਾਤੇ) ਮਸਤ ਹੋ ਗਏ ਹਨ।

## ਸਭ ਬਿਧਿ ਤੁਮ ਹੀ ਜਾਨਤੇ ਪਿਆਰੇ; ਕਿਸੁ ਪਹਿ ਕਹਉ ਸੁਨਾਇ ॥੧॥

ਹੇ ਮੇਰੇ ਪਿਆਰੇ ! ਜੀਵਾਂ ਦੀਆਂ ਅੰਦਰਲੀਆਂ (ਸਭ) ਸਾਰੀਆਂ (ਬਿਧਿ) ਬਿਧੀਆਂ ਨੂੰ (ਤੁਮ) ਤੁਸੀਂ ਆਪ ਹੀ (ਜਾਨਤੇ) ਜਾਣਦੇ ਹੋ। ਇਸ ਲਈ ਅਸੀਂ ਆਪ ਜੀ ਦੀ ਬਾਬਤ ਕਿਸ ਦੇ (ਪਹਿ) ਕੋਲ (ਕਹਉ) ਕਹਿ ਕੇ (ਸੁਨਾਇ) ਸੁਣਾਉਣਾ ਕਰੀਏ? ਭਾਵ ਕਿਸੇ ਨੂੰ ਵੀ ਕਹਿ ਕੇ ਨਹੀਂ ਸੁਣਾ ਸਕਦੇ।

## ਤੂੰ ਦਾਤਾ ਜੀਆ ਸਭਨਾ ਕਾ; ਤੇਰਾ ਦਿਤਾ ਪਹਿਰਹਿ ਖਾਇ ॥੨॥

ਹੇ ਮਹਾਰਾਜ! ਤੂੰ (ਸਭਨਾ) ਸਾਰਿਆਂ (ਜੀਆ) ਜੀਵਾਂ (ਕਾ) ਦਾ ਦਾਤਾ ਹੈਂ।

**ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥** (ਅੰਗ : ੧੦)

ਅਤੇ ਸਾਰੇ ਜੀਵ ਤੇਰਾ ਦਿੱਤਾ ਹੋਇਆ ਬਸਤਰ (ਪਹਿਰਹਿ) ਪਹਿਨਦੇ ਤੇ ਭੋਜਨ (ਖਾਇ) ਖਾਂਦੇ ਹਨ।

**ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥** (ਅੰਗ : ੧੬੭)

**ਤੁਮਰਾ ਦੀਆ ਪੈਨਉ ਖਾਈ ॥** (ਅੰਗ : ੩੮੬)

## ਸੁਖੁ ਦੁਖੁ ਤੇਰੀ ਆਗਿਆ ਪਿਆਰੇ; ਦੂਜੀ ਨਾਹੀ ਜਾਇ ॥੩॥

ਹੇ ਪਿਆਰੇ ਜੀ! (ਤੇਰੀ) ਤੁਹਾਡੀ ਆਗਿਆ ਵਿਚ ਹੀ ਜੀਵਾਂ ਨੂੰ ਉਹਨਾਂ ਦੇ ਪੁੰਨਾਂ ਅਨੁਸਾਰ ਸੁਖ ਤੇ ਪਾਪਾਂ ਅਨੁਸਾਰ ਦੁੱਖ ਪ੍ਰਾਪਤ ਹੁੰਦੇ ਹਨ। ਇਸ ਲਈ ਤੁਹਾਡੇ ਤੋਂ ਬਿਨਾਂ (ਦੂਜੀ) ਦੂਸਰੀ ਹੋਰ ਕੋਈ ਵੀ (ਜਾਇ) ਜਗ੍ਹਾ ਨਹੀਂ ਹੈ ਜਿੱਥੇ ਜਾ ਕੇ ਅਸੀਂ ਆਪਣੇ ਔਗੁਣ ਬਖਸ਼ਾ ਲਈਏ।

## ਜੋ ਤੂੰ ਕਰਾਵਹਿ ਸੋ ਕਰੀ ਪਿਆਰੇ; ਅਵਰੁ ਕਿਛੁ ਕਰਣੁ ਨ ਜਾਇ ॥੪॥

ਹੇ ਪਿਆਰੇ ਜੀ! ਜੋ (ਤੂੰ) ਤੁਸੀਂ ਸਾਡੇ ਕੋਲੋਂ (ਕਰਾਵਹਿ) ਕਰਵਾਉਂਦੇ ਹੋ (ਸੋ) ਉਹੀ ਅਸੀਂ ਭਾਉ ਭਗਤੀ ਦੀ ਸੇਵਾ (ਕਰੀ) ਕਰਦੇ ਹਾਂ ਕਿਉਂਕਿ ਸਾਡੇ ਕੋਲੋਂ ਹੰਗਤਾ ਦੇ ਸਹਿਤ (ਅਵਰੁ) ਹੋਰ (ਕਿਛੁ) ਕੋਈ ਵੀ (ਕਰਣੁ) ਕਾਰਜ ਕੀਤਾ ਹੀ ਨਹੀਂ (ਜਾਇ) ਜਾਂਦਾ।

## ਦਿਨੁ ਰੈਣਿ ਸਭ ਸੁਹਾਵਣੇ ਪਿਆਰੇ; ਜਿਤੁ ਜਪੀਐ ਹਰਿ ਨਾਉ ॥੫॥

ਹੇ ਮੇਰੇ ਪਿਆਰੇ (ਹਰਿ) ਪ੍ਰਮੇਸਰ! ਉਹ (ਸਭ) ਸਾਰੇ ਦਿਨ ਤੇ (ਰੈਣਿ) ਰਾਤਾਂ (ਸੁਹਾਵਣੇ) ਸੋਭਨੀਕ ਹਨ (ਜਿਤੁ) ਜਿਸ ਵਿਚ ਬੈਠ ਕੇ ਤੁਹਾਡੇ (ਨਾਉ) ਨਾਮ ਨੂੰ (ਜਪੀਐ) ਜਪੀਦਾ ਹੈ।

## ਸਾਈ ਕਾਰ ਕਮਾਵਣੀ ਪਿਆਰੇ; ਧੁਰਿ ਮਸਤਕਿ ਲੇਖੁ ਲਿਖਾਇ ॥੬॥

ਹੇ ਮੇਰੇ ਪਿਆਰੇ! ਅਸੀਂ (ਸਾਈ) ਓਹੀ ਭਗਤੀ ਰੂਪ ਕਾਰ (ਕਮਾਵਣੀ) ਕਮਾਉਣੀ ਕਰਦੇ ਹਾਂ। ਜਿਹੜੇ ਤੁਸੀਂ ਸਾਡੇ (ਮਸਤਕਿ) ਮੱਥੇ ਉੱਪਰ ਧੁਰ ਤੋਂ ਹੀ ਲੇਖ (ਲਿਖਾਇ) ਲਿਖ ਦਿੱਤੇ ਹਨ ਕਿ ਤੂੰ ਪ੍ਰਮੇਸਰ ਦੀ ਭਗਤੀ ਕਰਕੇ ਨਿਹਾਲ ਹੋਵੇਂਗਾ।

## ਏਕੋ ਆਪਿ ਵਰਤਦਾ ਪਿਆਰੇ; ਘਟਿ ਘਟਿ ਰਹਿਆ ਸਮਾਇ ॥੭॥

ਹੇ ਪਿਆਰੇ ਜੀ! ਤੂੰ (ਏਕੋ) ਇਕ ਆਪ ਹੀ ਸਾਰੀਆਂ ਥਾਵਾਂ ਵਿਚ ਵਰਤ ਰਿਹਾ ਹੈਂ ਅਤੇ ਸਾਰਿਆਂ (ਘਟਿ) ਘਟਾਂ (ਘਟਿ) ਘਟਾਂ ਵਿਚ ਇਕ ਰਸ ਹੋ ਕੇ (ਸਮਾਇ) ਅਭੇਦ ਹੋ (ਰਹਿਆ) ਰਿਹਾ ਹੈ। **ਵਾ:** (ਘਟਿ ਘਟਿ) ਚਾਰੇ ਖਾਣੀਆਂ ਵਿਚ ਸਮਾ ਰਿਹਾ ਹੈ:

**ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ॥** (ਅੰਗ : ੨੭)

**ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥** (ਅੰਗ : ੧੩੩)

**ਸਭਨਾ ਵਿਚਿ ਤੂ ਵਰਤਦਾ ਤੂ ਸਭਨੀ ਧਿਆਇਆ ॥** (ਅੰਗ : ੫੪੮)

**ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ ॥** (ਅੰਗ : ੧੪੨੦)

**ਸੰਸਾਰ ਕੂਪ ਤੇ ਉਧਰਿ ਲੈ ਪਿਆਰੇ;**

**ਨਾਨਕ, ਹਰਿ ਸਰਣਾਇ ॥੮॥੩॥੨੨॥੧੫॥੨॥੪੨॥**

ਹੇ ਮੇਰੇ ਪਿਆਰੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਤੁਹਾਡੀ (ਸਰਣਾਇ) ਸ਼ਰਣ ਵਿਚ ਆਏ ਹਾਂ। ਆਪ ਜੀ ਕਿਰਪਾ ਕਰਕੇ ਸਾਨੂੰ ਇਸ ਸੰਸਾਰ ਰੂਪ ਖੂਹ (ਤੇ) ਤੋਂ ਬਾਹਰ ਕੱਢ ਕੇ (ਉਧਰਿ) ਉਧਾਰ ਲੈਣਾ ਕਰੋ। ਕਿਉਂਕਿ ਇਸ ਵਿਚ ਅਗਿਆਨ ਰੂਪ ਘੁੱਪ ਅੰਧੇਰਾ ਹੈ।

ਏਥੇ ਤੀਸਰੇ ਪਾਤਸ਼ਾਹ ਦੀਆਂ ਬਿਰਹੜੇ ਛੰਤ ਦੀਆਂ ਤਿੰਨ ਅਸਟਪਦੀਆਂ ਸਮਾਪਤ ਹੋਈਆਂ ਹਨ।

## ਰਾਗੁ ਆਸਾ ਮਹਲਾ ੧ ਪਟੀ ਲਿਖੀ

## ੧ੴ ਸਤਿਗੁਰ ਪ੍ਰਸਾਦਿ ॥

*('ਪਟੀ' ਅੱਧਕ ਸਹਿਤ ਬੋਲੋ)*

**ਉਥਾਨਕਾ :**

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨਨਕਾਣਾ ਸਾਹਿਬ ਵਿਚ ਬਿਰਾਜਮਾਨ ਸਨ ਤਾਂ ਬਾਬਾ ਕਾਲੂ ਜੀ ਨੇ ਖਿਆਲ ਕੀਤਾ ਕਿ ਹੁਣ ਇਹਨਾਂ ਦੀ ਅਵਸਥਾ ਪੰਜ ਸਾਲ ਦੀ ਹੋ ਚੁੱਕੀ ਹੈ। ਇਸ ਲਈ ਹੁਣ ਇਹਨਾਂ ਨੂੰ ਪੜ੍ਹਾਉਣਾ ਚਾਹੀਦਾ ਹੈ। ਕਿਉਂਕਿ ਜਿਹੜੇ ਮਾਪੇ ਆਪਣੇ ਪੁੱਤਰ ਨੂੰ ਪੜ੍ਹਾਉਂਦੇ ਨਹੀਂ। ਉਹ ਮਾਪੇ ਆਪਣੇ ਪੁੱਤਰ ਨਾਲ ਵੈਰ ਕਰਦੇ ਹਨ।

**ਬਹੁ ਗੁਨੀ ਅਲਾਵਹਿ ਸੁਤ ਨ ਪਢਾਵਹਿ ਸੋ ਸ਼ਤਰੂ ਸਮ ਤਾਤ ॥**
**ਸੋਭਾ ਨਹਿਂ ਪਾਵਹਿ ਮਤਿ ਨਹਿ ਆਵਹਿ ਜਗ ਮੈਂ ਇਹ ਬਖ਼ਯਾਤ ॥** *(ਸ੍ਰੀ ਗੁਰੂ ਨਾਨਕ ਪ੍ਰਕਾਸ਼)*

ਸਤਿਗੁਰੂ ਜੀ ਦੇ ਜਨਮ ਅਸਥਾਨ ਦੇ ਨੇੜੇ ਹੀ ਪੱਟੀ ਸਾਹਿਬ ਗੁਰਦੁਆਰਾ ਹੈ ਜੋ ਗੋਪਾਲ ਪਾਂਧੇ ਦਾ ਘਰ ਸੀ। ਸੋ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਬਾਬਾ ਕਾਲੂ ਜੀ ਬੜੇ ਪ੍ਰੇਮ ਦੇ ਨਾਲ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਗੋਪਾਲ ਪਾਧੇ ਦੇ ਪਾਸ ਉਸ ਜਗ੍ਹਾ ਲੈ ਗਏ ਸਨ। ਜਿੱਥੇ ਗੋਪਾਲ ਪਾਧਾਂ ਤੇ ਉਸਦਾ ਭਰਾ ਬੀਰਾ ਪਾਂਧਾ ਦੋਵੇਂ ਬੱਚਿਆਂ ਨੂੰ ਵਿੱਦਿਆ ਪੜ੍ਹਾਇਆ ਕਰਦੇ ਸਨ। ਜਦੋਂ ਗੁਰੂ ਸਾਹਿਬ ਜੀ ਪਾਠਸ਼ਾਲਾ ਵਿਚ ਪਹੁੰਚੇ ਤਾਂ ਜਿਵੇਂ ਸੂਰਜ ਨੂੰ ਦੇਖ ਕੇ ਕੌਲ ਖਿੜ ਜਾਂਦੇ ਹਨ ਤਿਵੇਂ ਹੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਾਰਿਆਂ ਦੇ ਹਿਰਦੇ ਰੂਪ ਕਮਲ ਖਿੜ ਗਏ। ਜਿਵੇਂ ਕੋਈ ਨਵਾਂ ਬੱਚਾ ਪਾਠਸ਼ਾਲਾ ਵਿਚ ਜਾਵੇ ਤਾਂ ਸਭ ਦਾ ਧਿਆਨ ਉਸ ਵੱਲ ਹੋ ਜਾਂਦਾ ਹੈ। ਉਸੇ ਪ੍ਰਕਾਰ ਸਾਰੇ ਬੱਚੇ ਸਤਿਗੁਰੂ ਜੀ ਨੂੰ ਦੇਖਣ ਲੱਗ ਗਏ। ਤਾਂ ਉਸ ਸਮੇਂ ਬਾਬਾ ਕਾਲੂ ਜੀ ਨੇ ਪਾਂਧੇ ਨੂੰ ਚੌਲਾਂ ਦੀ ਭਰੀ ਹੋਈ ਥਾਲ਼ੀ ਦਿੱਤੀ ਅਤੇ ਕੁਝ ਰੁਪਏ ਵੀ ਦਿੱਤੇ ਤੇ ਕਿਹਾ ਕਿ ਇਹਨਾਂ ਨੂੰ ਵਿਦਿਆ ਪੜ੍ਹਾਉਣਾ ਕਰੋ। ਜਦੋਂ ਇਹ ਦੋ-ਚਾਰ ਸਾਲਾਂ ਵਿਚ ਵਧੀਆ ਪੜ੍ਹ ਗਏ ਤਾਂ ਫਿਰ ਤੈਨੂੰ ਬਹੁਤ ਸਾਰਾ ਧਨ ਦੇਵਾਂਗਾ। ਉਸ ਵਕਤ ਪਾਂਧੇ ਨੇ ਬੜੇ ਸਤਿਕਾਰ ਨਾਲ ਸਤਿਗੁਰੂ ਜੀ ਨੂੰ ਹਿਸਾਬ-ਕਿਤਾਬ ਦੇ ਅੱਖਰ ਲਿਖ ਕੇ ਦਿੱਤੇ ਅਤੇ ਸਤਿਗੁਰੂ ਜੀ ਨੇ ਵੀ ਆਪਣੇ ਪਿਤਾ ਜੀ ਦਾ ਹੁਕਮ ਹੋਣ ਕਰਕੇ ਪਹਿਲੇ ਦਿਨ ਪਹਾੜੇ ਪੜ੍ਹਨਾ ਕੀਤੇ। ਫਿਰ ਦੂਜੇ ਦਿਨ ਸਤਿਗੁਰੂ ਜੀ ਨੇ ਪੜ੍ਹਨਾ ਛੱਡ ਦਿੱਤਾ ਅਤੇ ਚੁੱਪ ਕਰਕੇ ਬੈਠ ਗਏ ਤਾਂ ਪਾਂਧਾ ਕਹਿਣ ਲੱਗਾ ਕਿ ਜਿਸ ਤਰ੍ਹਾਂ ਕੱਲ੍ਹ ਪਹਾੜੇ ਪੜ੍ਹਨਾ ਕੀਤੇ ਸਨ ਉਸ ਤਰ੍ਹਾਂ ਅੱਜ ਵੀ ਪੜ੍ਹਨਾ ਕਰੋ। ਜਿਵੇਂ ਹੋਰ ਬੱਚੇ ਪੜ੍ਹ ਰਹੇ ਹਨ। ਤਾਂ ਸਤਿਗੁਰੂ ਜੀ ਨੇ ਪਾਂਧੇ ਤਾਈਂ ਕਹਿਣਾ ਕੀਤਾ ਕਿ ਹੇ ਪਾਂਧਾ ਜੀ! ਇਹਨਾਂ ਦੇ ਪੜ੍ਹਨੇ ਕਰਕੇ ਕੀ ਲਾਭ ਪ੍ਰਾਪਤ ਹੋਵੇਗਾ ਅਤੇ ਇਹਨਾਂ ਅੱਖਰਾਂ ਦਾ ਮਤਲਬ ਕੀ ਹੈ? ਤਾਂ ਪਾਂਧਾ ਕਹਿਣ ਲੱਗਾ ਕਿ ਅੱਖਰਾਂ ਦਾ ਮਤਲਬ ਤਾਂ ਮੈਨੂੰ ਨਹੀਂ ਪਤਾ, ਮੈਂ ਤਾਂ ਬਸ ਵਿਦਿਆ ਹੀ ਪੜ੍ਹਾਉਂਦਾ ਹਾਂ। ਉਸ ਵੇਲੇ ਗੁਰੂ ਜੀ ਨੇ ਪੰਜ

ਸਾਲ ਦੀ ਅਵਸਥਾ ਵਿਚ ਇਹ ਗੁਰਮੁਖੀ ਦੀ ਪੱਟੀ ਰਚਨਾ ਕੀਤੀ ਜਿਸ ਵਿਚ ਪੈਂਤੀ ਅੱਖਰ ਆਉਂਦੇ ਹਨ। ਫਿਰ ਬਾਅਦ ਵਿਚ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਦੋਂ ਜਨਮ ਸਾਖੀ ਲਿਖਾਉਣਾ ਕੀਤੀ ਉਦੋਂ ਇਸਦੇ ਬਾਰਾਂ-ਬਾਰਾਂ ਅੱਖਰ ਬਣਾ ਕਰਕੇ ਲਿਖਤ ਅੰਦਰ ਲਿਆਂਦੀ। ਇਹ ਪੈਂਤੀ ਗੁਰੂ ਨਾਨਕ ਦੇਵ ਜੀ ਨੇ ਬਣਾਈ ਹੈ ਅਤੇ ਗੁਰੂ ਅੰਗਦ ਦੇਵ ਜੀ ਨੇ ਪ੍ਰਚਿਰਤ ਕੀਤੀ ਹੈ। ਇਉਂ ਇਸ ਪੱਟੀ ਦੇ ਅੰਦਰ ਗੁਰੂ ਸਾਹਿਬ ਨੇ ਪੈਂਤੀ ਅੱਖਰ ਉਸ ਪਾਂਧੇ ਦੇ ਪਰਥਾਇ ਉਚਾਰਨ ਕੀਤੇ ਹਨ।

ਆਸਾ ਰਾਗ ਵਿਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਨ ਕਰਦੇ ਹਨ ਕਿ ਆਪਣੇ ਅੰਤਹਕਰਣ ਰੂਪ ਪੱਟੀ ਵਿਚ ਇਸ ਉਪਦੇਸ਼ ਨੂੰ ਲਿਖਣਾ ਕਰੋ, ਧਾਰਨ ਕਰਨਾ ਕਰੋ। **ਵਾ:** ਜਿਸ ਨੇ ਆਪਣੇ ਰਿਦੇ ਨੂੰ ਪੱਟੀ ਬਣਾਇਆ ਹੈ ਤੇ ਪ੍ਰੀਤ ਰੂਪ ਕਲਮ ਬਣਾਈ ਹੈ, ਉਸ ਦੇ ਰਿਦੇ ਰੂਪ ਪੱਟੀ 'ਤੇ ਗੁਰੂ ਸਾਹਿਬ ਜੀ ਗੁਰਮਤਿ ਲਿਖਦੇ ਹਨ। **ਵਾ:** ਗੁਰੂ ਸਾਹਿਬ ਦੇ ਉਪਦੇਸ਼ ਨੂੰ ਪ੍ਰੇਮ ਦੀ ਕਲਮ ਦੁਆਰਾ ਸ਼ਰਧਾ ਰੂਪ ਪਟੀ ਤੇ ਲਿਖਣਾ ਕਰੋ। **ਵਾ:** ਸਤਿਗੁਰੂ ਸਾਹਿਬ ਜੀ ਗੁਰਮੁਖੀ ਅੱਖਰਾਂ ਦੀ ਫੱਟੀ ਲਿਖ ਕੇ ਇਹਨਾਂ ਅੱਖਰਾਂ ਦੁਆਰਾ ਉਪਦੇਸ਼ ਬਖਸ਼ਿਸ਼ ਕਰਦੇ ਹਨ।

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਸੈ, ਸੋਇ ਸ੍ਰਿਸਟਿ ਜਿਨਿ ਸਾਜੀ; ਸਭਨਾ ਸਾਹਿਬੁ ਏਕੁ ਭਇਆ ॥

ਸੱਸੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਗੋਪਾਲ ਪਾਂਧੇ! (ਜਿਨਿ) ਜਿਸ ਵਾਹਿਗੁਰੂ ਨੇ ਇਹ ਸ੍ਰਿਸਟੀ ਸਾਜੀ ਹੈ, (ਸੋਇ) ਉਹੀ (ਏਕੁ) ਇਕ ਪ੍ਰਮੇਸਰ ਹੀ (ਸਭਨਾ) ਸਾਰਿਆਂ ਦਾ (ਸਾਹਿਬੁ) ਮਾਲਕ (ਭਇਆ) ਹੋਇਆ ਹੈ। **ਵਾ:** ਓਹੀ ਸਾਰਿਆਂ ਦੀ ਕਨਸੋ ਨੂੰ ਜਾਣਦਾ ਹੈ।

ਨੋਟ : ਸਾਂਝੀ ਸਤਰ ਦੇ ਥਾਂ ਐੜੇ ਅੱਖਰ ਅੱਗੇ ਆਉਣਗੇ ਤੇ ਇਥੇ ਪਹਿਲਾਂ ਸੱਸੇ ਅੱਖਰ ਤੋਂ ਸ਼ੁਰੂ ਕਰਕੇ ਇਹ ਪੈਂਤੀ ਅੱਖਰ ਉਚਾਰਨ ਕੀਤੇ ਹਨ।

## ਸੇਵਤ ਰਹੇ, ਚਿਤੁ ਜਿਨ੍ ਕਾ ਲਾਗਾ;
## ਆਇਆ ਤਿਨ੍ ਕਾ ਸਫਲੁ ਭਇਆ ॥੧॥

ਜਿਨ੍ਹਾਂ ਦਾ ਚਿਤ ਪ੍ਰਮੇਸਰ ਦੇ ਨਾਮ ਵਿਚ ਲੱਗ ਗਿਆ ਹੈ, ਉਹ ਭਗਤੀ ਦੁਆਰਾ ਹਰ ਵਕਤ ਪ੍ਰਮੇਸਰ ਦਾ (ਸੇਵਤ) ਸੇਵਨ ਕਰਦੇ ਰਹਿੰਦੇ ਹਨ। **ਵਾ:** ਉਹ ਸਦਾ ਭਗਤੀ ਰੂਪ ਸੇਵਾ ਕਰਦੇ ਰਹਿੰਦੇ ਹਨ। ਫਿਰ (ਤਿਨ੍) ਉਹਨਾਂ ਪੁਰਸ਼ਾਂ ਦਾ ਧਾਰਿਆ ਹੋਇਆ ਮਨੁੱਖਾ ਜਨਮ ਸਫਲ (ਭਇਆ) ਹੋਇਆ ਹੈ। **ਵਾ:** ਉਹਨਾਂ ਦਾ ਮਨੁੱਖਾ ਜਨਮ ਧਾਰ ਕੇ ਸੰਸਾਰ ਵਿਚ ਆਉਣਾ ਸਫਲਾ ਹੋ ਜਾਂਦਾ ਹੈ।

**ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥** *(ਅੰਗ : ੨੫੨)*

## ਮਨ ਕਾਹੇ ਭੂਲੇ; ਮੂੜ ਮਨਾ ॥

ਹੇ ਪਾਂਧੇ! ਤੁਸੀਂ ਆਪਣੇ ਮਨ ਨੂੰ (ਮੂੜ) ਮੂੜਤਾ ਤੇ (ਮਨਾ) ਮਨੌਤਤਾ ਵਿਚ ਲਾ ਕੇ ਪ੍ਰਮੇਸਰ ਵੱਲੋਂ (ਕਾਹੇ) ਕਿਉਂ (ਭੂਲੇ) ਭੁੱਲ ਰਹੇ ਹੋ। ਭਾਵ ਨਾਸ਼ ਹੁੰਦੇ ਹੋ।

**ਅਥਵਾ :** (ਮਨ) ਹੇ ਜੀਵੋ ਜੇ ਮਨਾਂ ਨੂੰ (ਮੂੜ) ਇਸਥਿਤ ਕਰਨਾ ਚਾਹੁੰਦੇ ਹੋ। ਤਾਂ (ਮਨ) ਸ਼੍ਰੋਮਣੀ ਪ੍ਰਮੇਸਰ ਦੇ ਮੰਤਰ ਨੂੰ ਕਿਸ ਵਾਸਤੇ (ਭੂਲੇ) ਭੁੱਲਦੇ ਹੋ। **ਵਾ:** ਜੋ (ਮਨ) ਸ਼੍ਰੋਮਣੀ ਵਾਹਿਗੁਰੂ ਸਾਰਿਆਂ ਦੇ ਮਨਾਂ ਵਿਚ ਨਿਵਾਸ ਕਰਦਾ ਹੈ ਉਸਨੂੰ ਕਿਉਂ ਭੁੱਲ ਗਏ ਹੋ।

**ਅਥਵਾ :** ਜੋ ਮਨ ਨੂੰ ਇਸਥਿਤ ਕਰਨ ਵਾਲਾ (ਮਨ) ਸ਼੍ਰੋਮਣੀ ਪ੍ਰਮੇਸਰ ਹੈ ਉਸ ਨੂੰ ਮਨ ਵਿੱਚੋਂ ਕਿਉਂ ਭੁਲਾਉਂਦੇ ਹੋ। ਉਸ ਵਕਤ ਗੋਪਾਲ ਪਾਂਧੇ ਦਾ ਭਰਾ ਬੀਰਾ ਗੁਰੂ ਜੀ ਨੂੰ ਕਹਿਣ ਲੱਗਾ ਕਿ ਤੁਸੀਂ ਪੜ੍ਹਦੇ ਕਿਉਂ ਨਹੀ? ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ ਕਿ :

**ਜਬ ਲੇਖਾ ਦੇਵਹਿ ਬੀਰਾ; ਤਉ ਪੜਿਆ ॥੧॥ ਰਹਾਉ ॥** *('ਪੜਿਆ' ਭਾਰਾ ਬੋਲੋ)*

ਹੇ ਬੀਰਾ ਨਾਮੇ ਪੰਡਿਤ **ਵਾ:** ਗੋਪਾਲ ਪਾਂਧੇ ਦੇ (ਬੀਰਾ) ਭਰਾ! ਸਾਨੂੰ ਦੱਸਣਾ ਕਰ ਕਿ ਜਦੋਂ ਤੂੰ ਦਰਗਾਹ ਵਿਚ (ਲੇਖਾ) ਹਿਸਾਬ-ਕਿਤਾਬ ਦੇਵੇਂਗਾ ਤਾਂ ਉਦੋਂ ਇਹ ਪੜ੍ਹਿਆ ਤੇਰੇ ਕਿਸ ਕੰਮ ਆਵੇਗਾ? ਭਾਵ ਇਹ ਪੜ੍ਹਿਆ ਤੇਰੇ ਕਿਸੇ ਕੰਮ ਨਹੀਂ ਆਵੇਗਾ। ਕਿਉਂਕਿ ਤੂੰ ਉਹ ਪੜ੍ਹਾਈ ਪੜ੍ਹਨਾ ਹੀ ਨਹੀਂ ਕੀਤੀ ਜਿਹੜੀ ਦਰਗਾਹ ਵਿਚ ਤੇਰੇ ਕੰਮ ਆਉਣੀ ਹੈ।

**ਅਥਵਾ :** ਜਿਸ ਵੇਲੇ ਤੇਰਾ ਸਰੀਰ (ਪੜਿਆ) ਡਿੱਗ ਪਿਆ ਤੇ ਸੂਖਮ ਸਰੀਰ ਪ੍ਰਲੋਕ ਨੂੰ ਚੱਲਿਆ ਜਾਵੇਗਾ ਤਾਂ ਉਸ ਵੇਲੇ ਤੈਨੂੰ (ਬੀਰਾ) ਦੰਦਲ ਪੈ ਜਾਵੇਗੀ। ਉਸ ਵੇਲੇ ਤੇਰਾ ਪੜ੍ਹਿਆ ਹੋਇਆ ਕਿਸ ਕੰਮ ਆਵੇਗਾ? **ਵਾ:** ਜਦੋਂ ਤੈਨੂੰ ਹਿਸਾਬ-ਕਿਤਾਬ ਦੇਣਾ ਪਿਆ ਤਾਂ ਤੂੰ (ਬੀਰਾ) ਲੱਜਿਆ ਦੇ ਸਹਿਤ ਸ਼ਰਮਿੰਦਗੀ ਦੇ ਸਹਿਤ ਹੋਵੇਂਗਾ।

**ਅਥਵਾ :** ਜਿਸ ਪ੍ਰਕਾਰ ਬਹਾਦਰ ਭਰਾ ਜੰਗ ਦੇ ਮੈਦਾਨ ਵਿਚ ਸਹਾਇਕ ਹੁੰਦਾ ਹੈ। ਤਿਵੇਂ ਹੀ ਜੇਕਰ ਤੂੰ ਨਾਮ ਦੀ ਪੜ੍ਹਾਈ ਨੂੰ ਪੜ੍ਹਾਇਆ ਹੋਵੇਗਾ ਤਾਂ ਜਦੋਂ ਪ੍ਰਲੋਕ ਵਿਚ ਲੇਖਾਂ ਦੇਵੇਂਗਾ ਉਦੋਂ ਨਾਮ ਤੇਰਾ (ਬੀਰਾ) ਭਰਾ ਦੀ ਤਰ੍ਹਾਂ ਸਹਾਇਕ ਹੋਵੇਗਾ।

**ਨੋਟ :** 'ਬੀਰ' ਨਾਮ ਲੱਜਿਆ ਦਾ ਹੈ।

**ਈਵੜੀ, ਆਦਿ ਪੁਰਖੁ ਹੈ ਦਾਤਾ; ਆਪੇ ਸਚਾ ਸੋਈ ॥**

(ਈਵੜੀ) ਈੜੀ ਅੱਖਰ ਦੁਆਰਾ ਕਹਿੰਦੇ ਹਨ ਕਿ ਜੋ ਸਾਰੇ ਜਗਤ ਦਾ ਆਦਿ ਰੂਪ ਭਾਵ ਮੁੱਢ ਰੂਪ ਹੈ, ਸਾਰਿਆਂ ਥਾਵਾਂ ਵਿਚ (ਪੁਰਖੁ) ਪੂਰਨ ਹੈ ਤੇ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਦਾਤਾ ਹੈ। (ਸੋਈ) ਉਹ ਅਕਾਲ ਪੁਰਖ ਆਪ ਹੀ (ਸਚਾ) ਤ੍ਰੈਕਾਲ ਅਬਾਧ ਰੂਪ ਸੱਚਾ ਹੈ।

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** *(ਜਪੁਜੀ ਸਾਹਿਬ)*

**ਏਨਾ ਅਖਰਾ ਮਹਿ, ਜੋ ਗੁਰਮੁਖਿ ਬੂਝੈ; ਤਿਸੁ ਸਿਰਿ ਲੇਖੁ ਨ ਹੋਈ ॥੨॥**

ਜਿਹੜੇ ਅਸੀਂ ਗੁਰਮੁਖੀ ਦੇ ਅੱਖਰ ਰਚ ਰਹੇ ਹਾਂ। ਜਿਹੜਾ ਗੁਰਮੁਖ ਬਣ ਕੇ (ਏਨਾ) ਇੰਨ੍ਹਾਂ ਅੱਖਰਾਂ (ਮਹਿ) ਵਿੱਚੋਂ ਉਸ ਪ੍ਰਮੇਸਰ ਨੂੰ (ਬੂਝੈ) ਸਮਝੇਗਾ। **ਵਾ:** ਜਿਹੜਾ ਇੰਨ੍ਹਾਂ (ਅ+ਖਰਾ) ਖਰਨ ਤੋਂ ਰਹਿਤ ਗਿਆਨ ਦੇ ਅੱਖਰਾਂ ਦੁਆਰਾ ਮੁਖੀ ਗੁਰਾਂ ਦੇ ਉਪਦੇਸ਼ ਨੂੰ ਸਮਝੇਗਾ। (ਤਿਸੁ) ਉਸਦੇ ਸਿਰ 'ਤੇ ਜੰਮਣ-ਮਰਨ ਦਾ ਕੋਈ (ਲੇਖੁ) ਹਿਸਾਬ-ਕਿਤਾਬ ਨਹੀਂ ਹੋਵੇਗਾ। ਭਾਵ ਉਹ ਮੁਕਤ ਹੋ ਜਾਵੇਗਾ।

**ਅਥਵਾ :** ਜਿਹੜਾ ਗੁਰਮੁਖ ਬਣ ਕੇ ਇੰਨ੍ਹਾਂ ਅੱਖਰਾਂ ਵਿਚੋਂ (ਬੂਝੈ) ਸਮਝੇ ਕਿ ਉਸ ਪ੍ਰਮੇਸਰ ਦੇ ਸਿਰ ਕੋਈ ਲੇਖ ਨਹੀਂ ਹੁੰਦਾ। ਉਸ ਸਮਝਣ ਵਾਲੇ ਦੇ ਸਿਰ ਉੱਤੇ ਵੀ ਕੋਈ ਜੰਮਣ ਮਰਨ ਦਾ ਲੇਖ ਨਹੀਂ ਹੋਵੇਗਾ।

**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥** *(ਅੰਗ : ੫੯੮)*

**ਊੜੈ, ਉਪਮਾ ਤਾ ਕੀ ਕੀਜੈ; ਜਾ ਕਾ ਅੰਤੁ ਨ ਪਾਇਆ ॥**

ਊੜੇ ਅੱਖਰ ਦੁਆਰਾ ਕਹਿੰਦੇ ਹਨ ਕਿ (ਤਾ ਕੀ) ਉਸ ਪ੍ਰਮੇਸਰ ਦੀ ਉਪਮਾ ਕਰਨਾ (ਕੀਜੈ) ਕਰੀਏ (ਜਾ ਕਾ) ਜਿਸ ਵਾਹਿਗੁਰੂ ਦਾ ਕਿਸੇ ਨੇ ਲੋਕ-ਪ੍ਰਲੋਕ ਕਰਕੇ ਅੰਤ (ਨ) ਨਹੀਂ ਪਾਇਆ।

**ਸੇਵਾ ਕਰਹਿ, ਸੇਈ ਫਲੁ ਪਾਵਹਿ; ਜਿਨੀ ਸਚੁ ਕਮਾਇਆ ॥੩॥**

(ਜਿਨੀ) ਜਿੰਨ੍ਹਾਂ ਨੇ ਮਨ, ਬਾਣੀ, ਸਰੀਰ ਕਰਕੇ (ਸਚੁ) ਸੱਚੇ ਨਾਮ ਨੂੰ ਕਮਾਉਣਾ ਕੀਤਾ ਹੈ ਅਤੇ ਜੋ ਗੁਰਾਂ ਦੀ (ਸੇਵਾ) ਭਗਤੀ ਕਰਦੇ ਹਨ, (ਸੇਈ) ਉਹੋ ਹੀ ਬ੍ਰਹਮ ਗਿਆਨ ਰੂਪ ਫਲ ਨੂੰ **ਵਾ:** ਆਤਮਨੰਦ ਰੂਪ ਫਲ ਨੂੰ (ਪਾਵਹਿ) ਪਾਉਂਦੇ ਹਨ।

**ਙੰਙੈ, ਙਿਆਨੁ ਬੂਝੈ ਜੇ ਕੋਈ; ਪੜਿਆ ਪੰਡਿਤੁ ਸੋਈ ॥**

ਙੰਙੇ ਅੱਖਰ ਦੁਆਰਾ ਕਹਿੰਦੇ ਹਨ ਕਿ ਜੇਕਰ ਕੋਈ ਗੁਰਾਂ ਕੋਲੋਂ ਪੁੱਛ ਕੇ ਪ੍ਰਮੇਸਰ ਦਾ (ਙਿਆਨੁ) ਗਿਆਨ (ਬੂਝੈ) ਬੁੱਝ ਲਵੇ **ਵਾ:** (ਬੂਝੈ) ਸਮਝ ਲਵੇ। (ਸੋਈ) ਉਹੀ ਪੜਿਆ ਹੋਇਆ ਵਿਦਿਆਰਥੀ (ਪੰਡਿਤੁ) ਵਿਦਵਾਨ ਹੈ।

**ਸਰਬ ਜੀਆ ਮਹਿ ਏਕੋ ਜਾਣੈ; ਤਾ ਹਉਮੈ ਕਹੈ ਨ ਕੋਈ ॥੪॥**

ਜਿਹੜਾ (ਸਰਬ) ਸਾਰਿਆਂ (ਜੀਆ) ਜੀਵਾਂ ਖੱਤ੍ਰੀਆਂ, ਬ੍ਰਾਹਮਣਾਂ, ਸੂਦਰਾਂ, ਵੈਸ਼ਾਂ ਅਤੇ ਚੰਡਾਲਾਂ ਵਿਚ (ਏਕੋ) ਇਕ ਪ੍ਰਮੇਸਰ ਨੂੰ ਜਾਣਦਾ ਹੈ। (ਤਾ) ਉਹ ਕੋਈ ਵੀ (ਹਉਮੈ) ਹੰਗਤਾ ਮਮਤਾ ਵਾਲੇ ਬਚਨ ਨਹੀਂ ਕਰਦਾ ਕਿ ਮੈਂ ਖੱਤਰੀ ਹਾਂ, ਮੈਂ ਬ੍ਰਾਹਮਣ ਹਾਂ। ਭਾਵ ਉਸਦੀ ਜਾਤੀ ਦੀ ਹਉਮੈ ਮਿਟ ਜਾਂਦੀ ਹੈ।

ਹੁਣ ਬਿਰਧ ਅਵਸਥਾ ਦੀ ਹਾਲਤ ਬਾਰੇ ਦੱਸਦੇ ਹਨ:-

**ਕਕੈ, ਕੇਸ ਪੁੰਡਰ ਜਬ ਹੂਏ; ਵਿਣੁ ਸਾਬੂਣੈ ਉਜਲਿਆ ॥**

(ਕਕੈ) ਕੱਕੇ ਅੱਖਰ ਦੁਆਰਾ ਕਹਿੰਦੇ ਹਨ ਕਿ (ਜਬ) ਜਿਸ ਵੇਲੇ ਕੇਸ (ਪੁੰਡਰ) ਚਿੱਟੇ ਕੰਵਲ ਵਰਗੇ (ਹੂਏ) ਹੋ ਗਏ ਉਸ ਵੇਲੇ (ਸਾਬੂਣੈ) ਸਾਬਣ ਲਗਾਉਣ ਤੋਂ (ਵਿਣੁ) ਬਿਨਾਂ ਹੀ ਕੇਸ (ਉਜਲਿਆ) ਉਜਲ ਭਾਵ ਚਿੱਟੇ ਹੋ ਜਾਣਗੇ। ਫਿਰ ਸਾਬਣ ਦੀ ਲੋੜ ਨਹੀਂ ਪਵੇਗੀ। ਮਹਾਰਾਜ ਸਮਝਾਉਂਦੇ ਹਨ ਕਿ ਇਹ ਵਹਿਮ-ਭਰਮ ਨਾ ਕਰੀਂ ਕਿ ਮੇਰੇ ਕੇਸ ਨਜਲੇ ਨਾਲ ਚਿੱਟੇ ਹੋ ਗਏ ਹਨ।

**ਜਮ ਰਾਜੇ ਕੇ ਹੇਰੂ ਆਏ; ਮਾਇਆ ਕੈ ਸੰਗਲਿ ਬੰਧਿ ਲਇਆ ॥੫॥**

ਇਹ ਤਾਂ (ਜਮ ਰਾਜੇ) ਧਰਮ ਰਾਜੇ ਦੇ ਭੇਜੇ ਹੋਏ (ਹੇਰੂ) ਸੇਲੂ ਭਾਵ ਸੱਦ ਕੇ ਲਿਜਾਣ ਵਾਲੇ ਆਏ ਹਨ। **ਵਾ:** ਸੇਲੂ ਭਾਵ ਦੁੱਖ ਦੇ ਕੇ ਲਿਜਾਣ ਵਾਲੇ ਆਏ ਹਨ **ਵਾ:** (ਹੇਰੂ) ਸੇਲੂ ਭਾਵ ਸੇਲਿਆਂ ਅਰਥਾਤ ਬਰਛਿਆਂ ਵਾਲੇ ਆਏ ਹਨ। **ਵਾ:** ਜਿਵੇਂ ਕਿਸੇ ਆਦਮੀ ਨੂੰ ਨਜ਼ਰ ਰੱਖਣ ਵਾਸਤੇ ਪੁਲਿਸ ਦੇ ਖੁਫੀਆਂ ਆਦਮੀ ਹੁੰਦੇ ਹਨ। ਤਿਵੇਂ ਹੀ ਜੀਵ ਨੂੰ (ਹੇਰੂ) ਦੇਖਣ ਵਾਲੇ ਭਾਵ ਨਜ਼ਰ ਵਿਚ ਰੱਖਣ ਵਾਲੇ ਇਹ ਧੌਲੇ ਪਹਿਲਾਂ ਹੀ ਆ ਗਏ ਹਨ।

ਪਰ ਇਸ ਜੀਵ ਨੂੰ ਜਿੰਨਾਂ ਜਿਆਦਾ ਬੁਢੇਪਾ ਆਉਂਦਾ ਹੈ, ਓਨਾਂ ਹੀ ਜਿਆਦਾ ਇਸਨੇ ਆਪਣੇ ਆਪ ਨੂੰ ਮਾਇਆ ਦੇ ਮੋਹ ਰੂਪ ਸੰਗਲਾਂ ਦੇ ਨਾਲ (ਬੰਧਿ) ਬੰਨ ਲਿਆ ਹੈ। ਭਾਵ ਜਿਵੇਂ-ਜਿਵੇਂ ਉਮਰ ਵੱਧਦੀ ਜਾਂਦੀ ਹੈ ਸਰੀਰ ਪੁਰਾਣਾ ਹੁੰਦਾ ਜਾਂਦਾ ਹੈ, ਤਿਵੇਂ-ਤਿਵੇਂ ਮਾਇਆ ਦੇ ਸੰਗਲ ਪਾਈ ਜਾਂਦਾ ਭਾਵ ਬਹੁਤਾ ਮੋਹ ਕਰਦਾ ਹੈ। **ਵਾ:** ਇਸ ਨੇ ਮਾਇਆ ਨੂੰ ਸੰਗਲਾਂ ਨਾਲ ਬੰਨ੍ਹ ਲਿਆ ਹੈ। **ਵਾ:** ਹੇ ਜੀਵ! ਮਾਇਆ ਵਿਚ ਲੱਗੇ ਹੋਣੇ ਕਰਕੇ ਤੈਨੂੰ ਜਮਦੂਤਾਂ ਨੇ ਮਾਇਕੀ ਸੰਗਲਾਂ ਨਾਲ ਬੰਨ੍ਹ ਲੈਣਾ ਹੈ। ਜੋ ਸੰਗਲ ਕੇਵਲ ਰੂਹ ਨੂੰ ਹੀ ਦਿੱਸਦੇ ਹਨ। ਹੋਰ ਦੂਸਰਿਆਂ ਨੂੰ ਨਹੀਂ ਦਿਸਦੇ।

ਨੋਟ : ਪੁਰਾਣੇ ਸਮੇਂ ਜਦੋਂ ਕੰਨ ਦੇ ਪਾਸ ਧੌਲਾ ਆ ਜਾਂਦਾ ਸੀ ਤਾਂ ਰਾਜੇ ਮੌਤ ਦਾ ਸੱਦਾ ਜਾਣ ਕੇ ਵੈਰਾਗ ਧਾਰ ਕੇ ਆਪਣਾ ਰਾਜ ਭਾਗ ਪੁੱਤਰ ਦੇ ਹੱਥ ਦੇ ਕਰਕੇ ਜੰਗਲ ਵਿਚ ਤਪ ਕਰਨ ਵਾਸਤੇ ਚਲੇ ਜਾਂਦੇ ਸਨ।

**ਖਖੈ, ਖੂੰਦਕਾਰੁ ਸਾਹ ਆਲਮੁ; ਕਰਿ ਖਰੀਦਿ ਜਿਨਿ ਖਰਚੁ ਦੀਆ ॥**

(ਖਖੈ) ਖੱਖੇ ਅੱਖਰ ਦੁਆਰਾ ਕਹਿੰਦੇ ਹਨ ਕਿ ਉਹ ਪ੍ਰਮੇਸਰ (ਆਲਮੁ) ਸੰਸਾਰ ਦਾ *(ਖੁੰਦਕਾਰੁ) ਸੱਤਾਂ ਵਲੈਤਾਂ ਦਾ, ਉਪਰਲੇ ਸੱਤਾਂ ਲੋਕਾਂ ਦਾ, ਸੱਤਾਂ ਪਤਾਲਾਂ ਦਾ, ਸੱਤਾਂ ਅਕਾਸ਼ਾਂ ਦਾ (ਸਾਹ) ਪਾਤਸ਼ਾਹ ਹੈ। **ਵਾ:** (ਸਾਹ) ਚੱਕਰਵਰਤੀ ਬਾਦਸ਼ਾਹ ਦੀ ਨਿਆਈਂ ਹੈ। **ਵਾ:** ਜਿਵੇਂ ਧੋਬੀ ਦੇ ਪਟੜੇ ਦਾ ਆਸਰਾ (ਖੁੰਦਕਾਰੁ) ਕਿੱਲਾ ਹੁੰਦਾ ਹੈ। ਤਿਵੇਂ ਹੀ ਪਟੜੇ ਦੀ ਨਿਆਈਂ ਇਹ ਦੇਹ ਹੈ ਤੇ ਉਹ ਚੇਤਨ ਪ੍ਰਮੇਸਰ ਆਪ ਕਿੱਲੇ ਦੀ ਭਾਵ ਆਸਰੇ ਦੀ ਨਿਆਈਂ ਹੈ। **ਵਾ:** ਜਿਵੇਂ ਧੋਬੀ ਦੇ ਪਟੜੇ ਦਾ ਆਸਰਾ ਕਿੱਲਾ ਹੁੰਦਾ ਹੈ। ਤਿਵੇਂ ਹੀ ਉਸ ਪ੍ਰਮੇਸਰ ਦਾ ਨਾਮ ਸਾਰੇ (ਆਲਮੁ) ਸੰਸਾਰ ਦਾ ਆਸਰਾ ਹੈ। ਜਿਸ ਪ੍ਰਮੇਸਰ ਨੇ ਸੰਸਾਰ ਨੂੰ (ਖਰੀਦਿ) ਉਤਪੰਨ ਕਰਕੇ ਸਾਰਿਆਂ ਨੂੰ ਖਾਣ-ਪੀਣ ਰੂਪ ਖ਼ਰਚ ਦਿੱਤਾ ਹੈ। **ਵਾ:** ਪਾਲਣਾ-ਪੋਸ਼ਣਾ ਰੂਪ ਖਰਚ ਦਿੱਤਾ ਹੈ। **ਵਾ:** ਜਿਸ ਨੇ ਸਾਰੀਆਂ ਦੇਹਾਂ ਦੇ ਤਾਈਂ ਖ਼ਰੀਦ ਕੇ ਨਾਮ ਰੂਪ ਖ਼ਰਚ ਦਿੱਤਾ ਹੈ। **ਵਾ:** ਹੇ ਜੀਵ! ਜਿਸ ਨੇ ਤੈਨੂੰ ਪ੍ਰਾਲਬਧ ਰੂਪ ਖ਼ਰਚ ਦਿੱਤਾ ਹੈ, ਉਸ ਦੇ ਨਾਮ ਨੂੰ ਖ਼ਰੀਦਣਾ ਕਰ।

**ਬੰਧਨਿ ਜਾ ਕੈ, ਸਭੁ ਜਗੁ ਬਾਧਿਆ; ਅਵਰੀ ਕਾ ਨਹੀ ਹੁਕਮੁ ਪਇਆ ॥੬॥**

(ਜਾ ਕੈ) ਜਿਸ ਪ੍ਰਮੇਸਰ ਦੇ ਹੁਕਮ ਰੂਪ (ਬੰਧਨਿ) ਬੰਧਨ ਵਿਚ ਸਾਰਾ (ਜਗੁ) ਜਗਤ (ਬਾਧਿਆ) ਬੱਝਾ ਹੋਇਆ ਹੈ। **ਵਾ:** ਜਿਸਨੇ (ਬੰਧਨਿ) ਬੰਧੇਜ ਭਾਵ ਨਿਯਮ ਵਿਚ ਸਾਰੇ ਜਗਤ ਨੂੰ ਬੰਨ੍ਹ ਕੇ ਰੱਖਿਆ ਹੈ। **ਵਾ:** ਜਿਸ ਨੇ ਕਾਲ ਰੂਪ ਬੰਨ੍ਹ ਪਾ ਕੇ ਸਾਰੇ ਜਗਤ ਨੂੰ ਬੰਨ੍ਹ ਛੱਡਿਆ ਹੈ। ਉਸ ਪ੍ਰਮੇਸਰ ਉੱਤੇ ਕਿਸੇ ਹੋਰ ਦਾ ਹੁਕਮ ਨਹੀਂ (ਪਇਆ) ਪੈਂਦਾ। ਉਸੇ ਦੇ ਹੁਕਮ ਅਨੁਸਾਰ ਹੀ ਸਾਰਿਆਂ ਨੂੰ ਇਸ ਜਗਤ ਤੋਂ ਕੂਚ ਕਰਨਾ ਪੈਂਦਾ ਹੈ।

**ਅੰਤ ਮਰੈ ਪਛੁਤਾਇ ਪ੍ਰਿਥੀ ਪਰ ਜੇ ਜਗ ਮੈ ਅਵਤਾਰ ਕਹਾਏ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਗਗੈ, ਗੋਇ ਗਾਇ ਜਿਨਿ ਛੋਡੀ; ਗਲੀ ਗੋਬਿਦੁ, ਗਰਬਿ ਭਇਆ ॥**

*('ਗਲੀ' ਅੱਧਕ ਨਾਲ ਬੋਲੋ)*

(ਗਗੈ) ਗੱਗੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਪੰਡਿਤ! (ਜਿਨਿ) ਜਿਸ ਨੇ (ਗੋਬਿਦੁ) ਧਰਤੀ ਦੀ ਰੱਖਿਆ ਕਰਨ ਵਾਲੇ ਪ੍ਰਮੇਸਰ ਦੀ (ਗੋਇ) ਬਾਣੀ (ਗਾਇ) ਗਾਉਣੀ ਛੱਡ ਦਿੱਤੀ ਹੈ ਭਾਵ ਜਿਹੜਾ ਗੁਰਬਾਣੀ ਨਹੀਂ ਪੜ੍ਹਦਾ, ਉਹ (ਗਲੀ) ਗੱਲਾਂ ਦੇ ਨਾਲ ਹੀ (ਗੋਬਿਦੁ) ਪ੍ਰਮੇਸਰ ਬਣ ਕਰਕੇ ਹੰਕਾਰੀ (ਭਇਆ) ਹੋ ਗਿਆ ਹੈ ਕਿ ਮੈਂ ਬ੍ਰਹਮ ਹਾਂ। ਮੇਰੇ ਤੋਂ ਕੌਣ ਲੇਖਾ ਮੰਗ ਸਕਦਾ ਹੈ।

**ਅਹੰ ਬ੍ਰਹਮ ਅਸਮੀ ॥ ਨਿਸੰਗ ਭੋਗ ਲਛਮੀ ॥**
**ਅਹੰ ਬ੍ਰਹਮ ਅੱਕਰੇ ॥ ਨਿਸੰਗ ਖਾ ਬੱਕਰੇ ॥** *(ਲੌਕਿਕ ਪ੍ਰਮਾਣ)*
**ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥** *(ਅੰਗ : ੬੬੧)*

ਜਿਵੇਂ ਦਮਦਮਾ ਸਾਹਿਬ ਵਿਖੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਨੂੰ ਇਕ ਨਿਹੰਗ ਸਿੰਘ ਮਿਲਿਆ ਸੀ ਅਤੇ ਕਹਿੰਦਾ ਕਿ ਅਸੀਂ ਭਾਵੇਂ ਸੌ ਬੱਕਰਾ ਮਾਰ ਦੇਈਏ। ਸਾਨੂੰ ਕੋਈ ਪਾਪ ਨਹੀਂ ਲਗਦਾ ਹੈ। ਕਈ ਇਸ ਪ੍ਰਕਾਰ ਵੀ ਹੰਕਾਰ ਕਰਦੇ ਹਨ।

---

* **ਖੁੰਦਕਾਰ** : ਸੱਤਾ ਵਲੈਤਾਂ ਦੇ ਬਾਦਸਾਹ ਨੂੰ ਫਾਰਸੀ ਵਿਚ ਖੁੰਦਕਾਰ ਕਹਿੰਦੇ ਹਨ।

## ਘੜਿ ਭਾਂਡੇ, ਜਿਨਿ ਆਵੀ ਸਾਜੀ; ਚਾੜਣ ਵਾਹੈ ਤਈ ਕੀਆ ॥੭॥

(ਜਿਨਿ) ਜਿਸ ਵਾਹਿਗੁਰੂ ਨੇ ਜੀਵਾਂ ਦੇ ਸਰੀਰ ਰੂਪ ਭਾਂਡੇ ਘੜ ਕਰਕੇ ਮਾਤਾ ਦੇ ਗਰਭ ਰੂਪ (ਆਵੀ) ਭੱਠੀ ਵਿਚ (ਸਾਜੀ) ਸਾਜਣਾ ਕੀਤੇ ਹਨ। ਉਸ ਵਾਹਿਗੁਰੂ ਨੇ ਹੀ (ਚਾੜਣ) ਚੜ੍ਹਾਈ ਕਰਾਉਣ ਵਾਲਾ ਕਾਲ (ਵਾਹੈ) ਉਹਨਾਂ ਹੰਕਾਰੀ ਜੀਵਾਂ ਦੇ ਸਿਰ 'ਤੇ (ਤਈ) ਮੁਕੱਰਰ ਕਰ ਦਿੱਤਾ ਹੈ। ਭਾਵ ਉਹਨਾਂ ਦੇ ਸਿਰ 'ਤੇ ਹਰ ਵਕਤ ਕਾਲ ਖੜਾ ਰਹਿੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਗਗੈ, ਗੋਇ ਗਾਇ ਜਿਨਿ ਛੋਡੀ; ਗਲੀ ਗੋਬਿਦੁ, ਗਰਬਿ ਭਇਆ ॥**

(ਗਗੈ) ਗੱਗੇ ਅੱਖਰ ਦੁਆਰਾ ਕਹਿੰਦੇ ਹਨ ਕਿ ਜਿੰਨ੍ਹਾ ਨੇ ਪ੍ਰਮੇਸਰ ਦੀ ਬਾਣੀ (ਗਾਇ) ਗਾਉਣੀ ਛੱਡ ਦਿੱਤੀ ਹੈ। ਗੱਲਾਂ ਨਾਲ ਹੀ ਰੱਬ ਬਣਕੇ ਬੈਠ ਗਏ ਹਨ ਅਤੇ (ਗਰਬਿ) ਹੰਕਾਰੀ ਹੋ ਗਏ ਹਨ।

**ਘੜਿ ਭਾਂਡੇ, ਜਿਨਿ ਆਵੀ ਸਾਜੀ; ਚਾੜਣ ਵਾਹੈ ਤਈ ਕੀਆ ॥੭॥**

ਜਿਸ ਪ੍ਰਮੇਸਰ ਨੇ ਬ੍ਰਹਮਾ ਦੀ ਡਿਊਟੀ ਸਰੀਰਾਂ ਰੂਪ ਭਾਡੇ ਘੜਨ, ਵਿਸ਼ਨੂੰ ਦੀ ਡਿਊਟੀ ਪਾਲਣਾ ਕਰਨ ਰੂਪ ਆਵੀ ਸਾਜਣ ਅਤੇ ਸ਼ਿਵ ਜੀ ਦੀ ਡਿਊਟੀ (ਚਾੜਣ) ਚੜ੍ਹਾਈ ਭਾਵ ਨਾਸ਼ ਕਰਨ ਲਈ ਲਾਈ ਹੈ, ਉਸ ਪ੍ਰਮੇਸਰ ਨੇ ਹੀ ਇਹਨਾਂ ਤਿੰਨਾਂ ਦੇਵਤਿਆਂ ਨੂੰ ਪੈਦਾ ਕਰਨ, ਪਾਲਣਾ ਕਰਨ ਤੇ ਨਾਸ਼ ਕਰਨ ਦਾ ਜਬਰਦਸਤ ਹੁਕਮ ਦੇ ਕੇ (ਵਾਹੈ) ਉਹਨਾਂ ਪੁਰਸ਼ਾਂ 'ਤੇ (ਤਈ) ਤਾਇਨਾਤ ਕੀਤਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਗਗੈ, ਗੋਇ ਗਾਇ ਜਿਨਿ ਛੋਡੀ; ਗਲੀ ਗੋਬਿਦੁ, ਗਰਬਿ ਭਇਆ ॥**

(ਗਗੈ) ਗੱਗੇ ਅੱਖਰ ਦੁਆਰਾ ਕਹਿੰਦੇ ਹਨ ਕਿ (ਜਿਨਿ) ਜਿਸ ਨੇ (ਗੋਇ) ਬਾਣੀ ਨੂੰ (ਗਾਇ) ਗਾ ਕਰਕੇ ਦੇਹ ਦੀ ਹੰਗਤਾ **ਵਾ:** ਅਵਿੱਦਿਆ (ਛੋਡੀ) ਛੱਡ ਦਿੱਤੀ ਹੈ, ਤਿਆਗ ਦਿੱਤੀ ਹੈ। ਉਸ ਦਾ ਚਿਤ (ਗੋਬਿਦੁ) ਪ੍ਰਮੇਸਰ ਦੀਆਂ ਮਹਾਂਵਾਕਾਂ ਰੂਪ ਗੱਲਾਂ ਦੁਆਰਾ **ਵਾ:** ਭਾਵ ਭਗਤੀ ਦੀਆਂ ਗੱਲਾਂ ਦੇ ਸ੍ਰਵਣ ਦੁਆਰਾ ਸਗਰਭਤ ਹੋ ਗਿਆ ਹੈ। **ਵਾ:** ਉਸ ਦੀ ਸੁਮਤੀ ਸਰਵਣ ਗਿਆਨ, ਮੰਨਣ ਗਿਆਨ ਨੂੰ ਧਾਰਨ ਕਰਕੇ ਗਿਆਨ ਰੂਪ ਪੁੱਤਰ ਪੈਦਾ ਕਰਨ ਵਾਸਤੇ ਗੁਰਾਂ ਦੇ ਮਹਾਂਵਾਕਾਂ ਨੂੰ ਧਾਰਨ ਕਰਨ ਰੂਪ ਸਗਰਭਤ ਹੋ ਗਈ ਹੈ। **ਵਾ:** ਉਹ ਗੁਰਾਂ ਦੁਆਰਾ ਪ੍ਰਮੇਸਰ ਦੇ (ਗਲੀ) ਬਚਨਾਂ ਨੂੰ ਸ੍ਰਵਨ ਕਰਨ ਰੂਪ ਸਗਰਭਤ (ਭਇਆ) ਹੋ ਗਿਆ ਹੈ ਭਾਵ ਧਾਰਨ ਕਰਨ ਵਾਲਾ ਹੋ ਗਿਆ ਹੈ।

**ਘੜਿ ਭਾਂਡੇ, ਜਿਨਿ ਆਵੀ ਸਾਜੀ; ਚਾੜਣ ਵਾਹੈ ਤਈ ਕੀਆ ॥੭॥**

ਫਿਰ (ਜਿਨਿ) ਜਿਸ ਨੇ ਸ੍ਰਵਣ ਗਿਆਨ ਤੇ ਮੰਨਣ ਗਿਆਨ ਆਦਿਕਾਂ ਦੇ ਭਾਂਡੇ ਸਾਜੇ ਹਨ ਤੇ ਬ੍ਰਹਮ ਵਿਦਿਆ ਦੀ ਆਵੀ (ਸਾਜੀ) ਸਾਜਣਾ ਕੀਤੀ ਹੈ। (ਵਾਹੈ) ਉਸ ਦੇ (ਤਈ) ਤਾਈਂ ਚਾੜਨ ਵਾਲੇ ਵਾਹਿਗੁਰੂ ਨੇ ਤੁਰੀਆ ਪਦ ਉਪਰ ਚੜ੍ਹਾ ਕੇ ਆਪਣਾ ਸਰੂਪ ਹੀ (ਕੀਆ) ਕਰ ਲਿਆ ਹੈ। **ਵਾ:** (ਵਾਹੈ) ਪ੍ਰੇਰਕ ਪ੍ਰਮੇਸਰ ਨੇ ਆਪਣਾ ਸਰੂਪ ਹੀ ਕਰ ਲਿਆ ਹੈ।

## ਘਘੈ, ਘਾਲ ਸੇਵਕੁ ਜੇ ਘਾਲੈ; ਸਬਦਿ ਗੁਰੂ ਕੈ ਲਾਗਿ ਰਹੈ ॥

(ਘਘੈ) ਘੱਘੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਪੰਡਿਤ ! ਜੇਕਰ ਤੂੰ ਸੇਵਕ ਭਾਵ ਧਾਰ ਕੇ (ਘਾਲ) ਕਮਾਈ ਨੂੰ (ਘਾਲੈ) ਕਮਾਉਣਾ ਕਰੇਂ ਅਤੇ ਹਰ ਵਕਤ ਗੁਰੂ ਸਾਹਿਬ ਜੀ ਦੇ ਸ਼ਬਦ ਵਿਚ (ਲਾਗਿ) ਲੱਗਾ ਰਹੇਂ।

## ਬੁਰਾ ਭਲਾ ਜੇ ਸਮ ਕਰਿ ਜਾਨੈ; ਇਨ ਬਿਧਿ, ਸਾਹਿਬੁ ਰਮਤੁ ਰਹੈ ॥੮॥

ਫਿਰ ਜੇਕਰ ਤੂੰ ਬੁਰਾ ਤੇ ਭਲਾ ਸਮ ਕਰਕੇ ਜਾਣੇ, ਅਰਥਾਤ ਬੁਰਾ ਕਹਿਣ ਵਾਲੇ ਨੂੰ ਕ੍ਰੋਧ ਵੱਸ ਹੋ ਕੇ ਸਰਾਪ ਨ ਦੇਵੇ ਤੇ ਭਲਾ ਕਹਿਣ ਵਾਲੇ ਨੂੰ ਕੋਈ ਵਰ ਨਾ ਦੇਵੇ ਅਤੇ (ਇਨ ਬਿਧਿ) ਇਸ ਤਰੀਕੇ ਨਾਲ (ਸਾਹਿਬੁ) ਮਾਲਕ ਪ੍ਰਮੇਸਰ ਨੂੰ (ਰਮਤੁ) ਉਚਾਰਦਾ ਰਹੇ ਤਾਂ ਫਿਰ ਤੂੰ ਉਸ ਪ੍ਰਮੇਸਰ ਵਿਚ (ਰਮਤੁ) ਰਮਿਆ ਰਹੇਂਗਾ, ਅਭੇਦ ਹੋ ਜਾਵੇਂਗਾ, ਮੁਕਤ ਹੋ ਜਾਵੇਂਗਾ।

## ਚਚੈ, ਚਾਰਿ ਵੇਦ ਜਿਨਿ ਸਾਜੇ; ਚਾਰੇ ਖਾਣੀ ਚਾਰਿ ਜੁਗਾ ॥

(ਚਚੈ) ਚੱਚੇ ਅੱਖਰ ਦੁਆਰਾ ਕਹਿੰਦੇ ਹਨ ਕਿ (ਜਿਨਿ) ਜਿਸ ਪ੍ਰਮੇਸਰ ਨੇ ਬ੍ਰਹਮਾ ਜੀ ਨੂੰ ਸਫੁਰਨ ਕਰਕੇ ਚਾਰ ਵੇਦ ਸਾਜੇ ਹਨ, ਉਸ ਨੇ ਹੀ (ਚਾਰੇ ਖਾਣੀ) ਚਾਰ ਖਾਣੀਆਂ ਤੇ (ਚਾਰਿ ਜੁਗਾ) ਚਾਰ ਜੁਗ ਸਥਾਪਿਤ ਕੀਤੇ ਹਨ। ਸਤਯੁੱਗ ਵਿੱਚ ਲੱਖ ਵਰ੍ਹਾ, ਤ੍ਰੇਤੇ ਵਿਚ ਦਸ ਹਜਾਰ ਵਰ੍ਹਾ, ਦੁਆਪਰ ਵਿਚ ਹਜਾਰ ਵਰ੍ਹਾ, ਉਮਰ ਸੀ, ਤੇ ਕਲਯੁਗ ਵਿਚ ੧੦੦ ਵਰ੍ਹੇ ਤੱਕ ਕੋਈ ਵਿਰਲਾ ਹੀ ਪਹੁੰਚਦਾ ਹੈ। ਸਤਯੁਗ ਵਿਚ ਯੋਗ, ਤ੍ਰੇਤੇ ਵਿਚ ਯੱਗ, ਤੇ ਦੁਆਪਰ ਵਿਚ ਪੂਜਾ ਪ੍ਰਧਾਨ ਸੀ ਤੇ ਕਲਯੁਗ ਵਿਚ ਕੇਵਲ ਨਾਮ ਦਾ ਹੀ ਆਸਰਾ ਹੈ। ਇਸ ਪ੍ਰਕਾਰ ਪ੍ਰਮੇਸਰ ਨੇ ਇਹ ਚਾਰ ਯੁਗਾ ਦੇ ਨਿਯਮ ਬਣਾਉਣਾ ਕੀਤੇ ਹਨ। ਵੇਦਾਂ ਵਿਚ ਰਿਸ਼ੀਆਂ ਦੇ, ਅਗਨੀ ਦੇਵਤੇ ਦੇ, ਤੇ ਸਨਕਾਇਕ ਆਦਿਕਾਂ ਦੇ ਸੂਤਰ ਹਨ। ਅਥਰਬਣ ਵੇਦ ਤਾਂ ਸਾਰਾ ਬਿਆਸ ਜੀ ਵੱਲੋਂ ਹੀ ਉਚਾਰਨ ਕੀਤਾ ਹੋਇਆ ਮੰਨਿਆ ਗਿਆ ਹੈ। ਸਾਮਵੇਦ ਵਿਚ ਵਿਦਾਂਤ ਭਾਗ ਹੈ, ਯਜੁਰਵੇਦ ਵਿਚ ਜੱਗ ਭਾਗ ਹੈ, ਰਿਗਵੇਦ ਵਿਚ ਬ੍ਰਹਮਣ ਭਾਗ ਹੈ ਤੇ ਅਥਰਬਣ ਵੇਦ ਵਿਚ ਗੀਤ ਭਾਗ ਹੈ। ਇੰਨ੍ਹਾਂ ਵੇਦਾਂ ਵਿਚ ੮੦੦੦੦ ਸੁਰਤੀ ਕਰਮਕਾਂਡ ਦਾ, ੧੬੦੦੦ ਸੁਰਤੀ ਨਾਨਾ ਉਪਾਸ਼ਨਾ ਦਾ ਅਤੇ ੪੦੦੦ ਸੁਰਤੀ ਗਿਆਨ ਕਾਂਡ ਦਾ ਕਥਨ ਕਰਦੀ ਹੈ। ਇਉਂ ਚਾਰ ਵੇਦਾਂ ਵਿਚ ਇੱਕ ਲੱਖ ਸੁਰਤੀਆਂ ਹਨ।

## ਜੁਗੁ ਜੁਗੁ ਜੋਗੀ, ਖਾਣੀ ਭੋਗੀ; ਪੜਿਆ ਪੰਡਿਤੁ ਆਪਿ ਥੀਆ ॥੯॥

ਜਿਸਨੇ (ਜੁਗੁ) ਦੋ ਭਾਵ ਜੀਵ ਤੇ ਈਸ਼ਰ ਅਤੇ (ਜੁਗੁ) ਦੋ ਭਾਵ ਪੁਰਖ ਤੇ ਪ੍ਰਕਿਰਤੀ ਦੁਆਰਾ ਇਹ ਸਾਰਿਆਂ ਦੀ ਰਚਨਾ ਰਚੀ ਹੈ। ਉਹ (ਜੁਗੁ ਜੁਗੁ) ਜੁਗਾਂ-ਜੁਗਾਂ ਵਿਚ (ਜੋਗੀ) ਜੁੜਿਆ ਹੋਇਆ ਪ੍ਰਮੇਸਰ ਆਪ ਹੀ (ਖਾਣੀ) ਚਾਰੇ ਖਾਣੀਆਂ ਦੇ ਤਾਈਂ ਪੈਦਾ ਕਰਨ ਵਾਲਾ ਹੈ ਅਤੇ ਆਪ ਹੀ ਚਾਰੇ ਖਾਣੀਆਂ ਦੇ ਅੰਦਰ (ਭੋਗੀ) ਭੋਗਾਂ ਨੂੰ ਭੋਗਣ ਵਾਲਾ ਹੈ। **ਵਾ:** ਉਹ ਆਪ ਹੀ ਅੰਤ ਨੂੰ (ਭੋਗੀ) ਸਾਰਿਆਂ ਦੀ ਸਮਾਪਤੀ ਕਰਨ ਵਾਲਾ ਭਾਵ ਪਰਲੋਂ ਕਰਨ ਵਾਲਾ ਹੈ। ਫਿਰ ਜਿਵੇਂ ਜੈਮਿਨ ਮੁਨੀ ਤੇ ਵਿਆਸ ਆਦਿਕ ਹੋਏ ਹਨ। ਤਿਵੇਂ ਹੀ ਉਹ ਪ੍ਰਮੇਸਰ ਆਪ ਹੀ ਪੜ੍ਹਿਆ (ਥੀਆ) ਹੋਇਆ *(ਪੰਡਿਤੁ) ਵਿਦਵਾਨ ਹੈ। **ਵਾ:** ਸਾਰੇ ਸੰਸਾਰ ਦੀ ਅੰਤਰਜਾਮਤਾ ਦੀ ਪੜ੍ਹਾਈ ਨੂੰ ਪੜ੍ਹਿਆ ਹੋਇਆ ਵਿਦਵਾਨ ਵੀ ਆਪ ਹੀ ਹੈ।

**ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥** *(ਅੰਗ : ੧੨੬੧)*

**ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥** *(ਅੰਗ: ੨੭੪)*

---

* **ਪੰਡਿਤੁ :** ਪੰਡਾ ਨਾਮ ਬੁੱਧੀ ਦਾ ਹੁੰਦਾ ਹੈ ਤੇ ਤੱਤ ਨਾਮ ਸ਼ਾਸਤਰ ਦੇ ਸਿਧਾਂਤ ਦਾ ਹੈ। ਜਿਸਦੀ ਬੁੱਧੀ ਸ਼ਾਸਤਰਾਂ ਦੇ ਸਿਧਾਂਤ ਨੂੰ ਜਾਨਣ ਵਿਚ ਕੁਸ਼ਲ ਹੋਵੇ ਉਸਨੂੰ ਪੰਡਿਤ ਕਿਹਾ ਜਾਂਦਾ ਹੈ।

## ਅੰਗ : ੪੩੩

### ਛਛੈ, ਛਾਇਆ ਵਰਤੀ ਸਭ ਅੰਤਰਿ; ਤੇਰਾ ਕੀਆ ਭਰਮੁ ਹੋਆ ॥

ਛੱਛੇ ਅੱਖਰ ਦੁਆਰਾ ਕਹਿੰਦੇ ਹਨ ਕਿ (ਸਭ) ਸਾਰੇ ਸੰਸਾਰ ਅੰਦਰ ਅਧਿਸ਼ਠਾਨ ਸਰੂਪ ਬ੍ਰਹਮ ਚੇਤਨ (ਛਾਇਆ) ਪ੍ਰਤੀਬਿੰਬ ਰੂਪ ਹੋ ਕੇ (ਵਰਤੀ) ਵਰਤ ਰਿਹਾ ਹੈ। **ਵਾ:** ਜਿਹੜੀ ਮਾਇਆ ਜੜ੍ਹ ਰੂਪ ਸੀ। ਉਹ ਚੇਤਨ ਪ੍ਰਮੇਸਰ ਦਾ ਪ੍ਰਤੀਬਿੰਬ ਪੈਣ ਕਰਕੇ ਰਾਜਸੀ, ਤਾਮਸੀ, ਸਾਤਕੀ ਸੁਭਾਅ ਨੂੰ ਪ੍ਰਾਪਤ ਹੋ ਗਈ ਹੈ। ਜਿਸ ਵਿਚ ਸ਼ੁੱਧ ਸਤੋਗੁਣ ਸੀ ਉਹੋ ਈਸ਼ਰ ਕਹਾਇਆ ਹੈ ਅਤੇ ਜਿਸ ਵਿਚ ਮਲੀਨ ਸਤੋਗੁਣ ਤੇ ਤਮੋਗੁਣ ਦੀ ਪ੍ਰਧਾਨਤਾ ਸੀ, ਉਹ ਜੀਵ ਕਹਾਇਆ ਹੈ। ਇਸ ਪ੍ਰਕਾਰ ਜਿਹੜਾ ਪ੍ਰਤੀਬਿੰਬ ਅਵਿਦਿਆ ਵਿਚ ਪਇਆ ਹੈ ਉਹ ਅੰਤਹਕਰਨ ਦਾ ਅਭਿਮਾਨੀ ਅੰਤਹਕਰਨ ਵਿਸ਼ਿਸ਼ਟ ਚੇਤਨ ਜੀਵ ਹੈ ਤੇ ਮਾਇਆ ਉਪਹਿਤ ਚੇਤਨ ਈਸ਼ਰ ਹੈ। ਇਸ ਪ੍ਰਕਾਰ ਚੇਤਨ ਪ੍ਰਮੇਸਰ ਦੀ ਅਵਿਦਿਆ ਰੂਪ ਛਾਇਆ ਹੈ, ਮਾਇਆ ਰੂਪ ਛਾਇਆ ਪ੍ਰਤੀਬਿੰਬਤ ਰੂਪ ਹੋ ਕੇ ਵਰਤ ਰਹੀ ਹੈ ਅਤੇ ਹੇ ਪ੍ਰਭੂ ! ਇਹ ਤੇਰਾ ਕੀਤਾ ਹੋਇਆ ਭਰਮ ਸਭ ਨੂੰ ਹੋ ਰਿਹਾ ਹੈ। **ਵਾ:** (ਤੇਰਾ ਕੀਆ ਭਰਮੁ ਹੋਆ) ਇਹ ਸਾਰਾ ਸੰਸਾਰ ਤੇਰਾ ਆਪ ਦਾ ਸਰੂਪ ਹੀ ਕੀਤਾ ਹੋਇਆ ਹੈ। ਪਰ ਜੀਵਾ ਨੂੰ ਦੂਜਾ ਪ੍ਰਤੀਤ ਹੋਣ ਕਰਕੇ ਉਹਨਾਂ ਦੇ ਅੰਦਰ ਭਰਮ ਪੈਦਾਂ ਹੋ ਗਿਆ ਹੈ। ਭਾਵ ਤੇਰੇ ਕੀਤੇ ਹੋਏ ਨੂੰ ਭੁਲਾ ਕੇ ਆਪ ਹੀ ਸਭ ਕੁਝ ਬਣ ਬੈਠੇ ਹਨ ਕਿ ਅਸੀਂ ਸਭ ਕੁਝ ਹੀ ਕਰ ਸਕਦੇ ਹਾਂ।

**ਨੋਟ :** ਜਿਥੇ ਯਥਾਰਥ ਵਸਤੂ ਦਾ ਸਮਾਨਯ ਗਿਆਨ ਹੋਵੇ ਭਾਵ ਪੂਰਾ ਗਿਆਨ ਨਾ ਹੋਵੇ ਤੇ ਅਯਥਾਰਥ ਵਸਤੂ ਦਾ ਵਿਸ਼ੇਸ ਗਿਆਨ ਹੋਵੇ, ਉਥੇ ਭਰਮ ਪੈਂਦਾ ਹੈ। ਜਿਵੇ ਮ੍ਰਿਗ ਤ੍ਰਿਸ਼ਨਾ ਦਾ ਪਾਣੀ ਪ੍ਰਤੀਤ ਹੋਣਾ, ਸਿੱਪੀ ਵਿਚ ਚਾਂਦੀ ਪ੍ਰਤੀਤ ਹੋਣੀ, ਰੱਸੀ ਵਿਚ ਸੱਪ ਦੀ ਪ੍ਰਤੀਤੀ ਹੋਣੀ ਭਰਮ ਹੈ।

### ਭਰਮੁ ਉਪਾਇ ਭੁਲਾਈਅਨੁ ਆਪੇ;
### ਤੇਰਾ ਕਰਮੁ ਹੋਆ, ਤਿਨ੍ ਗੁਰੂ ਮਿਲਿਆ ॥੧੦॥

ਹੇ ਮਹਾਰਾਜ ! ਤੂੰ ਆਪ ਹੀ ਮਾਇਆ ਦੁਆਰਾ ਭਰਮ (ਉਪਾਇ) ਪੈਦਾ ਕਰਕੇ ਸ੍ਰਿਸ਼ਟੀ ਨੂੰ ਵਿਸ਼ਿਆਂ ਵਿਚ, ਅਗਿਆਨ ਵਿਚ (ਭੁਲਾਈਅਨੁ) ਭੁਲਾ ਦਿੱਤਾ ਹੈ। **ਵਾ:** ਜੀਵਾਂ ਦੇ ਅੰਤਹਕਰਣ ਵਿਚ ਭਰਮ ਪੈਦਾ ਕਰਕੇ ਆਪ ਹੀ ਆਪਣੇ ਸਰੂਪ ਨੂੰ ਭੁਲਾ ਦਿੱਤਾ ਹੈ। ਪਰ ਜਿੰਨ੍ਹਾਂ ਉੱਤੇ ਤੇਰੀ ਕਰਮ ਬਖਸ਼ੀ ਭਾਵ ਕ੍ਰਿਪਾਲਤਾ ਹੋਈ ਹੈ। **ਵਾ:** ਜਿੰਨ੍ਹਾਂ ਨੂੰ ਆਪ ਜੀ ਵੱਲੋਂ ਨਿਸ਼ਕਾਮ ਕਰਮਾਂ ਦਾ ਵਰਦਾਨ (ਹੋਆ) ਹੋਇਆ ਭਾਵ ਮਿਲਿਆ ਹੈ, (ਤਿਨ੍) ਉਹਨਾਂ ਨੂੰ (ਗੁਰੂ ਮਿਲਿਆ) ਸਤਿਗੁਰੂ ਜੀ ਮਿਲੇ ਹਨ। **ਵਾ:** ਹੇ ਪ੍ਰਭੂ ਜੀ ! ਜਿੰਨ੍ਹਾਂ ਨੇ ਸਤਿਗੁਰਾਂ ਨਾਲ ਮਿਲਾਪ ਕੀਤਾ ਹੈ। ਉਹਨਾਂ ਨੂੰ ਪਤਾ ਲੱਗ ਗਿਆ ਹੈ ਇਹ ਸਾਰਾ ਸੰਸਾਰ ਤੇਰਾ ਹੀ ਕੀਤਾ ਹੋਇਆ ਕਰਮ ਹੈ।

### ਜਜੈ ਜਾਨੁ ਮੰਗਤ ਜਨੁ ਜਾਚੈ; ਲਖ ਚਉਰਾਸੀਹ ਭੀਖ ਭਵਿਆ ॥

ਜੱਜੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਮਹਾਰਾਜ ! ਅਸੀਂ (ਜਨੁ) ਦਾਸ ਆਪ ਜੀ ਦੇ ਦਰ ਦੇ (ਮੰਗਤ) ਮੰਗਦੇ (ਲਖ ਚਉਰਾਸੀਹ) ਚੌਰਾਸੀ ਲੱਖ ਜੂਨਾਂ ਵਿਚ (ਭੀਖ) ਭਿੱਖਿਆ (ਜਾਚੈ) ਮੰਗਦੇ (ਭਵਿਆ) ਫਿਰਦੇ ਆਏ ਹਾਂ। ਹੁਣ ਆਪ ਜੀ ਕਿਰਪਾ ਕਰਕੇ ਸਾਨੂੰ ਆਪ ਦੇ ਸਰੂਪ ਨੂੰ (ਜਾਨੁ) ਜਾਨਣ ਦਾ ਦਾਨ ਦੇਣਾ ਕਰੋ ਜੀ। **ਵਾ:** (ਜਾਨੁ) ਬ੍ਰਹਮ ਗਿਆਨ ਦਾ ਦਾਨ ਦੇਣਾ ਕਰੋ ਜੀ।

## ਏਕੋ ਲੇਵੈ, ਏਕੋ ਦੇਵੈ; ਅਵਰੁ ਨ ਦੂਜਾ ਮੈ ਸੁਣਿਆ ॥੧੧॥

ਹੇ ਮਹਾਰਾਜ! ਤੂੰ (ਏਕੋ) ਇਕੋ ਜੀਵ ਰੂਪ ਹੋ ਕੇ ਰੋਜੀ ਆਦਿ ਦਾ ਦਾਨ (ਲੇਵੈ) ਲੈਂਦਾ ਹੈ ਅਤੇ (ਏਕੋ) ਇੱਕੋ ਈਸ਼ਰ ਰੂਪ ਹੋ ਕੇ ਸਾਰਿਆਂ ਨੂੰ ਦਾਨ ਦੇ ਰਿਹਾ ਹੈਂ। **ਵਾ:** ਤੂੰ ਇਕੋ ਹੀ ਸਾਰਿਆਂ ਦੀਆਂ ਜਿੰਦਗੀਆਂ ਲੈਣ ਵਾਲਾ ਹੈਂ ਅਤੇ ਇਕੋ ਹੀ ਸਾਰਿਆਂ ਨੂੰ ਜਿੰਦਗੀਆਂ ਦਾ ਦਾਨ ਦੇਣ ਵਾਲਾ ਹੈਂ। **ਵਾ:** (ਏਕੋ) ਇਕੋ ਹੀ ਅਪ੍ਰਬੁੱਧ ਚੇਤਨ ਭਾਵ ਜਗਿਆਸੂ ਰੂਪ ਹੋ ਕੇ ਸਿੱਖਿਆ ਲੈਂਦਾ ਹੈ ਤੇ (ਏਕੋ) ਇੱਕ ਆਪ ਹੀ ਪਰਬੁੱਧ ਚੇਤਨ ਭਾਵ ਗੁਰੂ ਰੂਪ ਹੋ ਕੇ ਬ੍ਰਹਮ ਗਿਆਨ ਨੂੰ ਦਿੰਦਾ ਹੈਂ। **ਵਾ:** ਤੂੰ ਇਕੋ ਹੀ ਸਿੱਖ ਹੋ ਕੇ ਉਪਦੇਸ਼ ਲੈ ਰਿਹਾ ਹੈਂ ਤੇ ਇਕੋ ਹੀ ਸਤਿਗੁਰੂ ਰੂਪ ਹੋ ਕੇ ਉਪਦੇਸ਼ ਦੇ ਰਿਹਾ ਹੈਂ। ਮੈਂ ਆਪ ਜੀ ਤੋਂ ਬਿਨਾਂ ਅਵਰੁ ਅਸਥਾਨ ਵਿਚ ਦੂਸਰਾ ਕੋਈ ਵੀ ਨਹੀਂ ਸੁਣਿਆ ਹੈ। ਸਾਰਿਆਂ ਵਿਚ ਤੂੰ ਆਪੇ ਆਪ ਹੀ ਹੈਂ।

## ਝਝੈ, ਝੂਰਿ ਮਰਹੁ ਕਿਆ ਪ੍ਰਾਣੀ; ਜੋ ਕਿਛੁ ਦੇਣਾ, ਸੁ ਦੇ ਰਹਿਆ ॥

(ਝਝੈ) ਝੱਝੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਪ੍ਰਾਣੀ) ਪ੍ਰਾਣਾਧਾਰੀ ਜੀਵੋ! ਮਾਇਆ ਦੇ ਝੋਰਿਆਂ ਵਿਚ ਪੈ ਕਰਕੇ (ਝੂਰਿ) ਝੁਰ-ਝੁਰ ਕੇ (ਕਿਆ) ਕਿਸ ਵਾਸਤੇ ਮਰ ਰਹੇ ਹੋ। ਜੋ (ਕਿਛੁ) ਕੁਝ ਵਾਹਿਗੁਰੂ ਨੇ ਪ੍ਰਾਲਬਧ ਅਨੁਸਾਰ ਦੇਣਾ ਹੈ। (ਸੁ) ਉਹ ਆਦਿ ਤੋਂ ਲੈ ਕੇ ਦੇ ਰਿਹਾ ਹੈ। ਅਰਥਾਤ ਭਾਵੇਂ ਕੋਈ ਅਮਰੀਕਾ, ਕਨੇਡਾ ਆਦਿਕ ਦੇਸ਼ਾ ਵਿਚ ਵੀ ਚਲਿਆ ਜਾਵੇ ਪਰ ਜੋ ਪ੍ਰਾਲਬਧ ਹੈ, ਉਹ ਉਸਨੂੰ ਮਿਲਣਾ ਹੀ ਹੈ।

**ਪਹਿਲੋਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥** *(ਅੰਗ : ੧੩੦)*

**ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ ॥**
**ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ ॥** *(ਅੰਗ : ੨੫੩)*

## ਦੇ ਦੇ ਵੇਖੈ, ਹੁਕਮੁ ਚਲਾਏ; ਜਿਉ ਜੀਆ ਕਾ ਰਿਜਕੁ ਪਇਆ ॥੧੨॥

(ਜਿਉ) ਜਿਵੇਂ-ਜਿਵੇਂ (ਜੀਆ) ਜੀਵਾਂ ਦਾ ਰਿਜਕ ਪਿਆ ਹੈ, ਤਿਵੇਂ-ਤਿਵੇਂ ਸਾਰਿਆਂ ਦੇ ਤਾਈਂ ਦਾਨ ਦੇ ਦੇ ਕੇ ਪ੍ਰਮੇਸਰ (ਵੇਖੈ) ਵੇਖਦਾ ਹੈ **ਵਾ:** ਪਰਖਦਾ ਹੈ ਕਿ ਇਹ (ਹੁਕਮੁ) ਭਾਣੇ ਵਿਚ ਚੱਲਦੇ ਹਨ ਜਾਂ ਨਹੀਂ। **ਵਾ:** ਉਹ ਪ੍ਰਮੇਸਰ ਸਾਰਿਆਂ ਨੂੰ ਆਪਣੇ ਹੁਕਮ ਵਿਚ (ਚਲਾਏ) ਚਲਾਉਂਦਾ ਹੈ।

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥** *(ਅੰਗ : ੬੫੩)*

## ਸਾਖੀ—ਇਕ ਜ਼ਿਮੀਂਦਾਰ ਦੀ

ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਵੇਲੇ ਤੁਲੰਭੇ ਸ਼ਹਿਰ ਵਿਚ ਵਿਚਰ ਰਹੇ ਸਨ ਤਾਂ ਹਜ਼ੂਰ ਨੇ ਇਕ ਮੱਕੀ ਦੇ ਖੇਤ ਨੂੰ ਦੇਖਿਆ ਅਤੇ ਨੇੜੇ ਜਾ ਕਰਕੇ ਕਹਿਣ ਲੱਗੇ ਕਿ ਮਰਦਾਨਿਆਂ ਇਹ ਜੋ ਛੱਲੀ ਲੱਗੀ ਹੋਈ ਹੈ। ਇਸਦਾ ਜੋ ਇਹ ਉੱਪਰਲਾ ਦਾਣਾ ਹੈ। ਇਸ ਨੂੰ ਇੱਥੋਂ ਸੌ ਕੋਹ ਤੇ ਇਕ ਕੁੱਕੜੀ ਹੈ, ਉਸ ਨੇ ਖਾਣਾ ਹੈ। ਉਸ ਵਕਤ ਉੱਥੇ ਕੋਲ ਹੀ ਜਿਮੀਂਦਾਰ ਖੜ੍ਹਾ ਸੀ। ਉਹ ਇਹ ਗੱਲ ਸੁਣ ਕੇ ਇਤਰਾਜ਼ ਸਹਿਤ ਬੋਲਿਆ ਕਿ ਬੀਜੀ ਮੈਂ, ਪਾਲੀ ਮੈ, ਸੌ ਕੋਹ ਦੂਰ ਕੁੱਕੜੀ ਕਿਵੇਂ ਇਸ ਨੂੰ ਖਾ ਲਵੇਗੀ? ਮੈਂ ਹੁਣ ਹੀ ਤੁਹਾਡੀ ਕਹੀ ਗੱਲ ਨੂੰ ਝੂਠ ਸਾਬਤ ਕਰ ਦਿੰਦਾ ਹਾਂ। ਉਸ ਨੇ ਛੱਲੀ ਤੋਂ ਦਾਣਾ ਤੋੜ ਕੇ ਖਾਣਾ ਚਾਹਿਆ ਤਾਂ ਉਹ ਦਾਣਾ ਇਸਦੇ ਨੱਕ ਵਿਚ ਜਾ ਫਸਿਆ ਅਤੇ ਨੇੜੇ ਕੋਈ ਹਕੀਮ ਨਾ ਹੋਣ ਕਰਕੇ ਸੌ ਕੋਹਾਂ ਦੂਰ ਸ਼ਹਿਰ ਵਿਚ ਜਾ ਕੇ ਇਲਾਜ ਕਰਾਉਣ ਗਿਆ ਤਾਂ ਹਕੀਮ ਨੇ ਦਵਾਈ ਦੇ ਕਰਕੇ ਜਦੋਂ ਉਸਦੀ ਛਿੱਕ ਮਰਵਾਉਣਾ ਕੀਤੀ ਤਾਂ ਛੱਲੀ ਦਾ ਦਾਣਾ ਨੱਕ ਤੋਂ ਬਾਹਰ ਨਿਕਲ ਕੇ ਦੂਰ ਜਾ ਡਿੱਗਾ ਤੇ ਉਸ ਦਾਣੇ ਨੂੰ ਕੁੱਕੜੀ ਨੇ ਖਾ ਲਿਆ। ਇਹ ਦੇਖ ਜ਼ਿਮੀਂਦਾਰ ਬੜਾ ਹੈਰਾਨ ਹੋਇਆ ਤੇ ਗੁਰੂ ਸਾਹਿਬ ਜੀ ਦੀ ਉਸਤਤ ਕਰਨ ਲੱਗਾ ਕਿ ਗੁਰੂ ਸਾਹਿਬ ਜੀ ਤੁਸੀਂ ਧੰਨ ਹੋ।

ਜਦੋਂ ਗੁਰੂ ਅੰਗਦ ਦੇਵ ਜੀ ਨੇ ਬਾਬਾ ਬਾਲਾ ਜੀ ਤੋਂ ਇਹ ਸਾਖੀ ਸੁਣੀ ਤਾਂ ਉਹਨਾਂ ਨੇ

**"ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥"**

ਇਹ ਪਾਵਨ ਸਲੋਕ ਉਚਾਰਨ ਕਰਨਾ ਕੀਤਾ।

## ਵੰਵੈ, ਨਦਰਿ ਕਰੇ ਜਾ ਦੇਖਾ; ਦੂਜਾ ਕੋਈ ਨਾਹੀ ॥

ਵੰਵੇ ਅੱਖਰ ਦੁਆਰਾ ਕਹਿੰਦੇ ਹਨ ਕਿ (ਜਾ) ਜਦੋਂ ਪ੍ਰਮੇਸਰ ਕ੍ਰਿਪਾ ਦ੍ਰਿਸ਼ਟੀ ਕਰੇ। **ਵਾ:** ਜਦੋਂ ਸਤਿਗੁਰਾਂ ਦੁਆਰਾ ਦਿੱਬਯ ਦ੍ਰਿਸ਼ਟੀ ਜਾਗ ਪਵੇ ਤਾਂ ਉਸ ਵਕਤ (ਦੇਖਾ) ਦੇਖੀਦਾ ਹੈ ਕਿ ਉਸ ਪ੍ਰਮੇਸਰ ਤੋਂ ਬਿਨਾਂ ਅਵਰ ਅਸਥਾਨ ਵਿੱਚ ਦੂਸਰਾ ਹੋਰ ਕੋਈ ਨਹੀਂ ਹੈ।

## ਏਕੋ ਰਵਿ ਰਹਿਆ ਸਭ ਥਾਈ; ਏਕੁ ਵਸਿਆ ਮਨ ਮਾਹੀ ॥੧੩॥

(ਸਭ) ਸਾਰਿਆਂ ਥਾਵਾਂ ਵਿਚ (ਏਕੋ) ਇਕੋ ਪ੍ਰਮੇਸਰ ਹੀ ਆਕਾਸ਼ ਦੀ ਨਿਆਈਂ ਵਿਆਪਕ ਹੋ ਰਿਹਾ ਹੈ। (ਪਰ ਅਕਾਸ਼ ਜੜ੍ਹ ਹੈ ਤੇ ਪ੍ਰਮੇਸਰ ਚੇਤਨ ਹੈ) ਜਦੋਂ ਉਹ ਇਕ ਵਾਹਿਗੁਰੂ ਮਨ ਵਿਚ ਵੱਸ ਜਾਂਦਾ ਹੈ। ਉਦੋਂ ਹੀ ਉਹ ਹਿਰਦੇ ਅੰਦਰ ਪ੍ਰਗਟ ਹੋ ਆਉਂਦਾ ਹੈ।

**ਅਥਵਾ :** ਜਿੰਨ੍ਹਾਂ ਦੇ ਮਨ ਵਿਚ ਇਕ ਪ੍ਰਮੇਸਰ ਵੱਸ ਗਿਆ ਹੈ, ਉਹ ਪ੍ਰਮੇਸਰ ਨੂੰ ਆਕਾਸ਼ ਦੀ ਨਿਆਈਂ ਸਾਰਿਆਂ ਥਾਵਾਂ ਵਿਚ ਵਿਆਪਕ ਹੋ ਰਿਹਾ ਜਾਣ ਕੇ ਉਚਾਰਨ ਕਰ ਰਹੇ ਹਨ। **ਵਾ:** ਜਦੋਂ ਪ੍ਰਮੇਸਰ ਦਾ ਨਾਮ ਹਿਰਦੇ ਵਿਚ ਵਸ ਜਾਂਦਾ ਹੈ, ਉਦੋਂ ਇਕ ਅਕਾਲ ਪੁਰਖ ਵਾਹਿਗੁਰੂ ਹਿਰਦੇ ਵਿਚੋਂ ਹੀ ਪ੍ਰਗਟ ਹੋ ਆਉਂਦਾ ਹੈ।

## ਟਟੈ, ਟੰਚੁ ਕਰਹੁ ਕਿਆ ਪ੍ਰਾਣੀ; ਘੜੀ ਕਿ, ਮੁਹਤਿ ਕਿ, ਉਠਿ ਚਲਣਾ ॥

*('ਟੱਟੈ' ਬੋਲੋ)*

(ਟਟੈ) ਟੈਂਕੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਪ੍ਰਾਣੀ) ਪ੍ਰਾਣਧਾਰੀ ਜੀਵੋ ! (ਟੰਚੁ) ਟਿੱਚਰਾਂ (ਕਿਆ) ਕੀ (ਕਰਹੁ) ਕਰਦੇ ਹੋ। **ਵਾ:** ਕੀ (ਟੰਚੁ) ਤਰਕਾਂ ਕਰਦੇ ਹੋ? **ਵਾ:** ਐਵੇ ਕੀ (ਟੰਚੁ) ਟੰਟੇ ਫਸਾਦ ਪਾਈ ਰੱਖਦੇ ਹੋ। ਜਦੋਂ ਕਿ ਤੁਸੀਂ ਸੰਸਾਰ ਵਿਚੋਂ ਘੜੀ ਨੂੰ (ਕਿ) ਜਾਂ (ਮੁਹਤਿ) ਅੱਧੀ ਘੜੀ ਨੂੰ ਉੱਠ ਕਰਕੇ ਭਾਵ ਸਥੂਲ ਸਰੀਰ ਛੱਡ ਕੇ ਚਲੇ ਜਾਣਾ ਹੈ। ਕਿਸੇ ਨੂੰ ਟਿੱਚਰ ਜਾਂ ਮਸ਼ਕਰੀ ਨਹੀਂ ਕਰਨੀ ਚਾਹੀਦੀ। ਜਿਵੇਂ ਵਿਸ਼ਨੂੰ ਨੂੰ ਮਸ਼ਕਰੀ ਕਰਨ ਦੀ ਆਦਤ ਸੀ। ਜਦੋਂ ਵਿਸ਼ਨੂੰ ਨੇ ਨਾਰਦ ਨੂੰ ਬਾਂਦਰ ਦਾ ਮੂੰਹ ਲਾ ਦਿੱਤਾ ਤਾਂ ਨਾਰਦ ਨੇ ਸਰਾਪ ਦਿੱਤਾ ਸੀ ਕਿ ਤੂੰ ਤ੍ਰੇਤੇ ਯੁਗ ਵਿਚ ਸੀਤਾ ਤੋਂ ਵਿੱਛੜ ਕੇ ਰੋਂਦਾ ਰਹੇਗਾ। ਇਉਂ ਟਿੱਚਰ ਕਰਨ ਦਾ ਫਲ ਵਿਸ਼ਨੂੰ ਨੂੰ ਵੀ ਭੋਗਣਾ ਪਿਆ ਸੀ। ਇਸ ਲਈ ਕਿਸੇ ਨੂੰ ਵੀ ਟਿੱਚਰ ਕਰਨਾ ਯੋਗ ਨਹੀਂ ਹੈ।

**ਸੰਤਨ ਸੇਤੀ ਮਸ਼ਕਰੀ ਕੁਲ ਡੋਬਣ ਕੀ ਰੀਤ ॥** *(ਲੌਕਿਕ ਪ੍ਰਮਾਣ)*

## ਜੂਐ ਜਨਮੁ ਨ ਹਾਰਹੁ ਅਪਣਾ; ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥

*('ਪੜਹੁ' ਪੋਲਾ ਬੋਲੋ)*

ਸ਼ਬਦ, ਸਪਰਸ਼, ਆਦਿਕ ਵਿਸ਼ਿਆ ਰੂਪ ਜੂਏ ਵਿੱਚ **ਵਾ:** ਸੰਸਾਰ ਰੂਪ (ਜੂਐ) ਜੂਏ ਵਿਚ ਆਪਣਾ ਮਨੁੱਖਾ ਜਨਮ ਨਾ (ਹਾਰਹੁ) ਹਾਰਨਾ ਕਰੋ। ਜੇਕਰ ਬਚਣਾ ਚਾਹੁੰਦੇ ਹੋ ਤਾਂ ਜਿਵੇਂ ਕੋਈ ਦਰਿਆ ਦੇ ਰੋੜ੍ਹ ਵਿਚੋਂ, ਕੋਈ ਸ਼ੇਰ ਦੇ ਮੂੰਹ ਵਿਚੋਂ ਅਤੇ ਕੋਈ ਬਲਦੀ ਹੋਈ ਅੱਗ ਵਿਚੋਂ ਦੌੜ ਕੇ ਨਿਕਲ ਜਾਦਾਂ ਹੈ, ਬਚ ਜਾਦਾਂ ਹੈ। ਤਿਵੇਂ ਹੀ (ਤੁਮ) ਤੁਸੀਂ ਵੀ ਸੰਸਾਰ ਨੂੰ ਦੁੱਖ ਰੂਪ ਮੰਨ ਕਰਕੇ (ਭਾਜਿ) ਭੱਜ ਕੇ (ਹਰਿ) ਵਾਹਿਗੁਰੂ ਦੀ ਸ਼ਰਣ ਵਿਚ (ਪੜਹੁ) ਪੈਣਾ ਕਰੋ। ਕਿਉਂਕਿ ਇਸ ਤਰ੍ਹਾਂ ਕਰਨ ਨਾਲ ਤੁਸੀਂ ਜਮਾਂ ਦੀ ਮਾਰ ਤੋਂ ਬਚ ਜਾਵੋਗੇ।

**ਠਠੈ, ਠਾਢਿ ਵਰਤੀ ਤਿਨ ਅੰਤਰਿ;**
**ਹਰਿ ਚਰਣੀ ਜਿਨ ਕਾ ਚਿਤੁ ਲਾਗਾ ॥**

ਠੱਠੇ ਅੱਖਰ ਦੁਆਰਾ ਕਹਿੰਦੇ ਹਨ ਕਿ (ਤਿਨ) ਉਹਨਾਂ ਦੇ ਹਿਰਦੇ (ਅੰਤਰਿ) ਅੰਦਰ (ਠਾਢਿ) ਠੰਡ ਭਾਵ ਸ਼ਾਂਤੀ ਵਰਤੀ ਹੈ। ਜਿੰਨ੍ਹਾਂ ਦਾ ਚਿਤ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ (ਚਰਣੀ) ਚਰਨਾਂ ਵਿਚ (ਲਾਗਾ) ਲੱਗਾ ਹੈ।

**ਚਿਤੁ ਲਾਗਾ ਸੇਈ ਜਨ ਨਿਸਤਰੇ; ਤਉ ਪਰਸਾਦੀ ਸੁਖੁ ਪਾਇਆ ॥੧੫॥**

ਜਿੰਨ੍ਹਾਂ ਦਾ (ਚਿਤੁ) ਚਿਤ ਹਰੀ ਦੇ ਚਰਨਾਂ ਵਿਚ (ਲਾਗਾ) ਲੱਗ ਗਿਆ ਹੈ। ਉਹ (ਜਨ) ਪੁਰਖ (ਨਿਸ+ਤਰੇ) (ਨਿਸ) ਪ੍ਰਪੰਚ ਤੋਂ (ਨਿ) ਵਿਸ਼ੇਸ ਕਰਕੇ (ਸ) ਭਲੀ ਪ੍ਰਕਾਰ (ਤਰੇ) ਤਰ ਗਏ ਹਨ। ਹੇ ਵਾਹਿਗੁਰੂ ! (ਤਉ ਪਰਸਾਦੀ) ਤੇਰੀ ਕਿਰਪਾ ਨਾਲ ਹੀ ਉਹਨਾਂ ਗੁਰਮੁਖਾਂ ਨੇ (ਸੁਖੁ) ਸੁੱਖ ਸਰੂਪ ਨੂੰ (ਪਾਇਆ) ਪਾਉਣਾ ਕੀਤਾ ਹੈ।

**ਡਡੈ, ਡੰਫੁ ਕਰਹੁ ਕਿਆ ਪ੍ਰਾਣੀ; ਜੋ ਕਿਛੁ ਹੋਆ, ਸੁ ਸਭੁ ਚਲਣਾ ॥**

(ਡਡੈ) ਡੱਡੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਪ੍ਰਾਣੀਓ ! ਤੁਸੀਂ (ਡੰਫੁ) ਪਖੰਡ (ਕਿਆ) ਕੀ (ਕਰਹੁ) ਕਰਦੇ ਹੋ। ਜੋ (ਕਿਛੁ) ਕੁਝ ਵੀ ਪੈਦਾ ਹੋਇਆ ਮਾਇਕੀ ਪਸਾਰਾ ਪ੍ਰਤੀਤ ਹੋ ਰਿਹਾ ਹੈ। (ਸੁ) ਉਸ (ਸਭੁ) ਸਾਰੇ ਪਸਾਰੇ ਨੇ (ਚਲਣਾ) ਚਲਾਇਮਾਨ ਹੋ ਕੇ ਚਲੇ ਜਾਣਾ ਹੈ ਭਾਵ ਕੂਚ ਕਰ ਜਾਣਾ ਹੈ, ਨਾਸ਼ ਹੋ ਜਾਣਾ ਹੈ।

**ਤਿਸੈ ਸਰੇਵਹੁ, ਤਾ ਸੁਖੁ ਪਾਵਹੁ; ਸਰਬ ਨਿਰੰਤਰਿ ਰਵਿ ਰਹਿਆ ॥੧੬॥**

ਜਿਸ ਵਾਹਿਗੁਰੂ ਨੇ ਇਹ ਸਾਰਾ ਤਮਾਸ਼ਾ ਬਣਾਇਆ ਹੋਇਆ ਹੈ ਜੇਕਰ (ਤਿਸੈ) ਉਸ ਪ੍ਰਮੇਸਰ ਦਾ (ਸਰੇਵਹੁ) ਸੇਵਨ ਕਰੋਗੇ ਤਾਂ ਤੁਸੀ (ਸੁਖੁ ਪਾਵਹੁ) ਸੁਖ ਸਰੂਪ ਨੂੰ ਪਾ ਲਵੋਗੇ। **ਵਾ:** ਜੋ ਪ੍ਰਮੇਸਰ ਸਾਰਿਆਂ ਦੇ ਅੰਦਰ (ਨਿਰੰਤਰਿ) ਇਕ ਰਸ (ਰਵਿ) ਵਿਆਪਕ ਹੋ ਰਿਹਾ ਹੈ। ਉਸ ਪ੍ਰਮੇਸਰ ਦਾ ਸੇਵਨ ਕਰਨਾ ਕਰੋ ਤਾਂ ਤੁਸੀਂ ਸੁਖ ਸਰੂਪ ਨੂੰ (ਪਾਵਹੁ) ਪਾਉਗੇ।

**ਢਢੈ, ਢਾਹਿ ਉਸਾਰੈ ਆਪੇ; ਜਿਉ ਤਿਸੁ ਭਾਵੈ, ਤਿਵੈ ਕਰੇ ॥**

ਢੱਢੇ ਅੱਖਰ ਦੁਆਰਾ ਕਹਿੰਦੇ ਹਨ ਕਿ ਉਹ ਪ੍ਰਮੇਸਰ (ਆਪੇ) ਆਪ ਹੀ ਸੰਸਾਰ ਨੂੰ (ਢਾਹਿ) ਢਾਹੁਣ ਵਾਲਾ ਭਾਵ ਪਰਲੋ ਕਰਨ ਵਾਲਾ ਹੈ ਅਤੇ ਆਪ ਹੀ ਸੰਸਾਰ ਨੂੰ (ਉਸਾਰੈ) ਉਸਾਰਨ ਵਾਲਾ ਭਾਵ ਪੈਦਾ ਕਰਨ ਵਾਲਾ ਹੈ। ਫਿਰ ਜਿਵੇਂ (ਤਿਸੁ) ਉਸ ਪ੍ਰਮੇਸਰ ਨੂੰ ਪਿੱਛੇ (ਭਾਵੈ) ਭਾਉਂਦਾ ਸੀ (ਤਿਵੈ) ਤਿਵੇਂ ਹੀ ਕਰਦਾ ਸੀ। **ਵਾ:** ਜਿਵੇਂ ਹੁਣ ਭਾਉਂਦਾ ਹੈ ਤਿਵੇਂ ਹੀ ਹੁਣ ਕਰਦਾ ਹੈ। **ਵਾ:** ਜਿਵੇਂ ਅੱਗੇ ਭਾਵੇਗਾ ਤਿਵੇਂ ਹੀ ਕਰੇਗਾ।

**ਅਥਵਾ :** ਜਿਹੜੇ ਆਸੁਰੀ ਸੰਪਦਾ ਦੁਆਰਾ ਢਾਹੇ ਹੋਏ ਸ਼ੁਭ ਗੁਣ ਹਨ, ਉਹਨਾਂ ਨੂੰ ਉਹ ਆਪ ਹੀ (ਉਸਾਰੈ) ਉਸਾਰਨ ਵਾਲਾ ਹੈ। ਹੇ ਜੀਵ ! (ਜਿਉ) ਜਿਵੇਂ ਉਸ ਪ੍ਰਮੇਸਰ ਨੂੰ ਭਾਉਂਦਾ ਹੈ। ਤਿਵੇਂ ਹੀ ਤੂੰ ਭਾਣਾ ਮੰਨ ਕੇ ਜੇਕਰ ਉਸ ਦੀ ਰਜਾ ਵਿਚ ਚੱਲਣਾ ਕਰੇਂ।

**ਕਰਿ ਕਰਿ ਵੇਖੈ ਹੁਕਮੁ ਚਲਾਏ;**
**ਤਿਸੁ ਨਿਸਤਾਰੇ, ਜਾ ਕਉ ਨਦਰਿ ਕਰੈ ॥੧੭॥**

ਤਾਂ (ਕਰਿ) ਸਰਵਣ ਕਰਕੇ ਫਿਰ ਮੰਨਣ (ਕਰਿ) ਕਰਕੇ, ਨਿਧਿਆਸਣ ਦੁਆਰਾ ਆਪਣੇ ਸਰੂਪ ਨੂੰ ਸਾਖਿਆਤ

(ਵੇਖੈ) ਵੇਖ ਲਵੇਂਗਾ ਅਤੇ ਸਾਰੀਆਂ ਇੰਦਰੀਆਂ ਨੂੰ ਆਪਣੇ ਹੁਕਮ ਵਿਚ (ਚਲਾਇ) ਚਲਾ ਲਵੇਗਾ। ਭਾਵ ਫਿਰ ਤੇਰੇ ਇੰਦਰੀਏ ਕਦੇ ਵੀ ਆਕੀ ਹੋ ਕੇ ਨਹੀਂ ਚੱਲਣਗੇ। ਇਉਂ ਮੇਰੇ ਪਿਆਰੇ ਵਾਹਿਗੁਰੂ ਜੀ (ਜਾ ਕਉ) ਜਿੰਨ੍ਹਾਂ ਉੱਤੇ ਗਿਆਨ ਦ੍ਰਿਸ਼ਟੀ ਕਰ ਦਿੰਦੇ ਹਨ। ਉਹਨਾਂ ਨੂੰ (ਨਿਸਤਾਰੇ) ਸੰਸਾਰ ਸਮੁੰਦਰ ਤੋਂ ਤਾਰ ਦਿੰਦੇ ਹਨ।

**ਅਥਵਾ :** ਹੇ ਮਹਾਰਾਜ! ਤੂੰ ਆਪ ਹੀ ਸਾਰਿਆਂ ਨੂੰ ਉਤਪਤ (ਕਰਿ) ਕਰਕੇ ਪਾਲਣਾ (ਕਰਿ) ਕਰਕੇ ਵੇਖ ਰਿਹਾ ਹੈਂ ਤੇ ਆਪ ਹੀ ਸਾਰਿਆਂ ਨੂੰ ਹੁਕਮ ਵਿਚ ਚਲਾ ਰਿਹਾ ਹੈਂ। ਫਿਰ ਜਿਸ ਉੱਪਰ ਤੁਸੀਂ ਕਿਰਪਾ ਦ੍ਰਿਸ਼ਟੀ ਕਰ ਦਿੰਦੇ ਹੋ। ਉਸ ਨੂੰ ਸੰਸਾਰ ਸਮੁੰਦਰ ਤੋਂ ਤਾਰ ਦਿੰਦੇ ਹੋ।

## ਨਾਣੈ, ਰਵਤੁ ਰਹੈ ਘਟ ਅੰਤਰਿ; ਹਰਿ ਗੁਣ ਗਾਵੈ ਸੋਈ ॥

(ਨਾਣੈ) ਨਾਣੇ ਅੱਖਰ ਦੁਆਰਾ ਕਹਿੰਦੇ ਹਨ ਕਿ ਜੋ ਹਰ ਵਕਤ (ਘਟ) ਹਿਰਦੇ ਅੰਦਰ ਪ੍ਰਮੇਸਰ ਦੇ ਨਾਮ ਨੂੰ (ਰਵਤੁ) ਉਚਾਰਦਾ ਰਹਿੰਦਾ ਹੈ। (ਸੋਈ) ਉਹੀ ਉਸ ਅਕਾਲ ਪੁਰਖ ਦੇ ਗੁਣਾਂ ਨੂੰ ਕੀਰਤਨ ਵਿਚ ਪਾ ਕੇ ਗਾਉਣ ਵਾਲਾ ਹੈ। **ਵਾ:** ਉਹੀ ਹਰੀ ਦੇ ਕੀਰਤਨ ਰੂਪ ਗੁਣਾਂ ਨੂੰ ਗਾਉਂਦਾ ਹੈ। **ਵਾ:** (ਗੁਣ) ਗਿਆਨ ਆਦਿਕ ਗੁਣਾਂ ਨੂੰ ਗਾਉਂਦਾ ਹੈ।

## ਆਪੇ ਆਪਿ ਮਿਲਾਏ ਕਰਤਾ; ਪੁਨਰਪਿ ਜਨਮੁ ਨ ਹੋਈ ॥੧੮॥

ਉਹ ਕਰਤਾ ਪੁਰਖ (ਆਪੇ ਆਪਿ) ਆਪ ਹੀ ਆਪਣੇ ਸਰੂਪ ਵਿਚ ਮਿਲਾ ਲੈਂਦਾ ਹੈ **ਵਾ:** ਉਹ (ਆਪੇ) ਆਪ ਹੀ ਤ੍ਵੰ ਪਦ ਦਾ ਲਖ ਅਰਥ ਅਤੇ (ਆਪਿ) ਆਪ ਹੀ ਤਤ ਪਦ ਦਾ ਲਖ ਅਰਥ ਸਾਖੀ ਚੇਤਨ ਬ੍ਰਹਮ ਆਪਣੇ ਵਿਚ ਮੇਲ ਲੈਂਦਾ ਹੈ। ਜਿਸ ਕਰਕੇ (ਪੁਨਰ+ਅਪਿ) (ਪੁਨਰ) ਫੇਰ (ਆਪਿ) ਨਿਸ਼ਚੇ ਕਰਕੇ ਕਦੀ ਵੀ ਜਨਮ ਨਹੀਂ ਹੁੰਦਾ। ਉਹ ਜੰਮਣ ਮਰਨ ਤੋਂ ਰਹਿਤ ਹੋ ਜਾਂਦਾ ਹੈ।

## ਤਤੈ, ਤਾਰੂ ਭਵਜਲੁ ਹੋਆ; ਤਾ ਕਾ ਅੰਤੁ ਨ ਪਾਇਆ ॥

(ਤਤੈ) ਤੱਤੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਪੰਡਿਤ! ਜੰਮਣ-ਮਰਨ ਦੇ ਭੈਅ ਰੂਪ ਜਲ ਦੇ ਸਹਿਤ ਹੋਣ ਕਰਕੇ ਇਹ (ਭਵਜਲੁ) ਸੰਸਾਰ ਸਮੁੰਦਰ ਬੜਾ (ਤਾਰੂ) ਡੂੰਘਾ (ਹੋਆ) ਹੋ ਰਿਹਾ ਹੈ। (ਤਾ) ਤਿਸ ਸੰਸਾਰ ਸਮੁੰਦਰ (ਕਾ) ਦਾ ਅੰਤ ਨਹੀਂ ਪਾਇਆ ਜਾਂਦਾ ਕਿ ਇਹ ਜਗਤ ਕਦੋਂ ਕੁ ਦਾ ਬਣਿਆ ਹੈ ਅਤੇ ਕਦੋਂ ਕੁ ਤੱਕ ਰਹੇਗਾ। **ਵਾ:** ਉਸ ਪ੍ਰਮੇਸਰ ਦਾ ਵੀ ਅੰਤ ਨਹੀਂ ਪਾਇਆ ਜਾਂਦਾ। ਭਾਵ ਉਹ ਵਾਹਿਗੁਰੂ ਵੀ ਬੇਅੰਤ ਹੈ।

## ਨਾ ਤਰ, ਨਾ ਤੁਲਹਾ, ਹਮ ਬੂਡਸਿ; ਤਾਰਿ ਲੇਹਿ ਤਾਰਣ ਰਾਇਆ ॥੧੯॥

ਹੇ ਪ੍ਰਮੇਸਰ! (ਨਾ ਤਰ) ਨਾ ਤਾਂ ਅਸੀਂ ਤਰਨਾ ਜਾਣਦੇ ਹਾਂ, ਨਾ ਸਾਡੇ ਕੋਲ ਤਰਨ ਵਾਸਤੇ ਨਾਮ ਰੂਪ (ਤਰ) ਜਹਾਜ ਹੈ ਅਤੇ ਨਾ ਹੀ ਰਾਗ ਦ੍ਵੈਖ ਰੂਪ ਨਾਲਿਆਂ ਤੋਂ ਲੰਘਣ ਵਾਸਤੇ ਪ੍ਰੇਮ ਰੂਪ *ਤੁਲਹਾ ਹੈ। **ਵਾ:** ਨਾ ਹੀ ਸਾਡੇ ਕੋਲ ਆਸਾ ਰੂਪ ਨਦੀ ਤੋਂ ਲੰਘਣ ਵਾਸਤੇ ਭਗਤੀ ਰੂਪ ਬੇੜੀ ਹੈ। ਜਿਸ ਕਰਕੇ (ਹਮ) ਅਸੀਂ **ਵਾ:** (ਹਮ) ਤਮਾਮ ਜੀਵ (ਹ+ਮ) (ਹ) ਹੰਗਤਾ (ਮ) ਮਮਤਾ ਕਰਕੇ (ਬੂਡਸਿ) ਡੁੱਬ ਰਹੇ ਹਾਂ। ਹੇ ਤਾਰਨ ਵਾਲੇ (ਰਾਇਆ) ਰਾਜਾ ਰੂਪ ਸੱਚੇ ਪਾਤਸਾਹ! ਤੁਸੀਂ ਆਪ ਹੀ ਮਲਾਹ ਦੀ ਨਿਆਈਂ ਹੋ ਕੇ **ਵਾ:** ਜਹਾਜ ਨੂੰ ਚਲਾਉਣ ਵਾਲੇ ਕਪਤਾਨ ਦੀ ਨਿਆਈਂ ਹੋ ਕਰਕੇ ਸਾਨੂੰ (ਤਾਰਿ) ਤਾਰ (ਲੇਹਿ) ਲੈਣਾ ਕਰੋ।

---

* **ਤੁਲਹਾ :** ਘਾਸ, ਲਕੜੀ ਆਦਿ ਦਾ ਆਸਰਾ ਜਿਸ ਨਾਲ ਇੱਕ ਆਦਮੀ ਤਰ ਸਕੇ। **ਵਾ:** ਰਸੀ ਨਾਲ ਬੰਨ੍ਹ ਕੇ ਫੱਟਿਆਂ ਦਾ ਬਣਾਇਆ ਇਕ ਬੇੜਾ। **ਵਾ:** ਘਾਸ ਦੇ ਗੱਠੇ ਨੂੰ ਵੀ ਤੁਲਹਾ ਕਹਿੰਦੇ ਹਨ **ਵਾ:** ਜੋ ਵਜ਼ਨ ਪੂਰਾ ਰੱਖੇ ਕਿ ਆਦਮੀ ਡੁੱਬ ਨਾ ਸਕੇ।

## ਥਥੈ, ਥਾਨਿ ਥਾਨੰਤਰਿ ਸੋਈ; ਜਾ ਕਾ ਕੀਆ ਸਭੁ ਹੋਆ ॥

(ਥਥੈ) ਥੱਥੇ ਅੱਖਰ ਦੁਆਰਾ ਕਹਿੰਦੇ ਹਨ ਕਿ (ਥਾਨਿ) ਮਕਾਨਾਂ ਅਤੇ (ਥਾਨੰਤਰਿ) ਮਕਾਨੀਆਂ ਵਿਚ **ਵਾ:** (ਥਾਨਿ) ਸੂਖਮ, ਅਸਥੂਲ ਅਤੇ ਕਾਰਨ ਸਰੀਰਾਂ ਵਿਚ ਅਤੇ (ਥਾਨੰਤਰਿ) ਜੀਵਾਂ ਵਿਚ (ਸੋਈ) ਉਹ ਪ੍ਰਮੇਸਰ ਆਪ ਹੀ ਹੈ (ਜਾ ਕਾ) ਜਿਸ ਦਾ ਇਹ (ਸਭੁ) ਸਾਰਾ ਸੰਸਾਰ ਪੈਦਾ ਕੀਤਾ (ਹੋਆ) ਹੋਇਆ ਹੈ।

## ਕਿਆ ਭਰਮੁ, ਕਿਆ ਮਾਇਆ ਕਹੀਐ; ਜੋ ਤਿਸੁ ਭਾਵੈ, ਸੋਈ ਭਲਾ ॥੨੦॥

ਹੇ ਪੰਡਿਤ! ਕੀ ਤੁਸੀਂ ਭਰਮ ਦੀ ਗੱਲ ਕਰਦੇ ਹੋ ਤੇ ਕੀ ਮਾਇਆ ਦੀ ਬਾਬਤ (ਕਹੀਐ) ਕਹਿੰਦੇ ਹੋ? ਜੋ (ਤਿਸੁ) ਉਸ ਪ੍ਰਮੇਸਰ ਨੂੰ (ਭਾਵੈ) ਭਾਉਂਦਾ ਹੈ। (ਸੋਈ) ਉਸਨੂੰ ਭਲਾ ਕਰਕੇ ਸਮਝੋ।

**ਅਥਵਾ :** ਹੇ ਭਾਈ! ਜੋ ਉਸ ਵਾਹਿਗੁਰੂ ਨੂੰ ਭਾਉਂਦਾ ਹੈ (ਸੋਈ) ਉਹ ਹੀ ਭਲਾ ਹੈ। ਜੇਕਰ ਤੁਸੀਂ ਉਸ ਪ੍ਰਮੇਸਰ ਦਾ ਭਾਣਾ ਮੰਨੋਗੇ ਤਾਂ ਤਹਾਨੂੰ (ਕਿਆ) ਕੀ ਸਰੂਪ ਦਾ ਭਰਮ ਹੋਵੇਗਾ ਤੇ (ਕਿਆ) ਕੀ ਤ੍ਰਿਗੁਣ ਰੂਪ ਮਾਇਆ ਚਿੰਬੜ ਸਕੇਗੀ ਭਾਵ ਨਾ ਹੀ ਤੁਹਾਨੂੰ ਭਰਮ ਹੋ ਸਕੇਗਾ ਤੇ ਨਾ ਹੀ ਤੁਹਾਨੂੰ ਮਾਇਆ ਚਿੰਬੜ ਸਕੇਗੀ। ਕਿਉਕਿ ਭਾਣਾ ਮੰਨਣ ਕਰਕੇ ਭਰਮ ਤੇ ਮਾਇਆ ਦਾ ਮੋਹ ਦੋਵੇ ਹੀ ਚੁੱਕੇ ਜਾਦੇ ਹਨ

## ਦਦੈ, ਦੋਸੁ ਨ ਦੇਊ ਕਿਸੈ; ਦੋਸੁ ਕਰੰਮਾ ਆਪਣਿਆ ॥

(ਦਦੈ) ਦੱਦੇ ਅੱਖਰ ਦੁਆਰਾ ਕਹਿੰਦੇ ਹਨ ਕਿ ਕਿਸੇ ਨੂੰ ਦੋਸ਼ (ਦੇਊ) ਦੇਣਾ ਯੋਗ ਨਹੀਂ ਕਿ ਮੇਰੇ ਪਿਤਾ ਨੇ ਮੇਰੇ ਕੋਲੋ ਇਹ ਮਾੜਾ ਕੰਮ ਕਰਵਾਇਆ ਹੈ। ਜਾਂ ਮੇਰੇ ਭਰਾ ਨੇ ਕਰਵਾਇਆ ਹੈ ਆਦਿ। ਕਿਉਂਕਿ ਸਾਰਾ ਦੋਸ਼ ਤਾਂ (ਆਪਣਿਆ) ਆਪਣੇ ਚੰਗੇ-ਮਾੜੇ (ਕਰੰਮਾ) ਕਰਮਾਂ ਦਾ ਹੀ ਹੁੰਦਾ ਹੈ।

## ਜੋ ਮੈ ਕੀਆ, ਸੋ ਮੈ ਪਾਇਆ; ਦੋਸੁ ਨ ਦੀਜੈ ਅਵਰ ਜਨਾ ॥੨੧॥

ਇਹ ਨਿਸਚਾ ਕਰਨਾ ਕਰੋ ਕਿ ਜੋ ਮੈ ਚੰਗਾ-ਮੰਦਾ ਕਰਮ (ਕੀਆ) ਕੀਤਾ ਹੈ, (ਸੋ) ਉਸ ਦਾ ਫਲ ਮੈਂ ਆਪ ਹੀ ਪਾਇਆ ਹੈ। ਇਸ ਕਰਕੇ (ਅਵਰ) ਹੋਰ (ਜਨਾ) ਪੁਰਸ਼ਾਂ ਨੂੰ ਦੋਸ਼ (ਦੀਜੈ) ਦੇਣਾ ਯੋਗ ਨਹੀਂ।

**ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥** *(ਅੰਗ : ੧੪੧੨)*

**ਅਵਸਮੇਵ ਭੁਗਤਬਿਅੰ ਕਿਰਤੰ ਕਰਮੰ ਸੁਭਾਸੁਭੰ ॥ ਅਭੁਗਤਿਅੰ ਨ ਖੀਅਤੇ ॥**

ਜਿਸ ਪ੍ਰਕਾਰ ਵਿਸ਼ਨੂੰ ਜੀ ਨੇ ਮਸ਼ਕਰੀ ਕੀਤੀ ਸੀ ਤੇ ਉਸ ਮਸ਼ਕਰੀ ਦਾ ਫਲ ਉਹਨਾਂ ਨੂੰ ਤ੍ਰੇਤੇ ਵਿਚ ਉਦੋਂ ਭੋਗਣਾ ਪਿਆ ਸੀ। ਜਦੋਂ ਸੀਤਾ ਤੋਂ ਵਿਛੁੜ ਕੇ ਜੰਗਲ ਵਿਚ ਭਟਕਦੇ ਫਿਰਦੇ ਸੀ। ਇਥੇ ਰਾਮਚੰਦਰ ਜੀ ਨੇ ਵੀ ਜਨੌਣਾਂ ਕੀਤਾ ਹੈ ਕਿ ਕਰਮ ਮਿਟਦਾ ਨਹੀਂ ਹੈ, ਇਹ ਹਰੇਕ ਜੀਵ ਨੂੰ ਭੋਗਣਾ ਹੀ ਪੈਂਦਾ ਹੈ।

## ਧਧੈ, ਧਾਰਿ ਕਲਾ ਜਿਨਿ ਛੋਡੀ; ਹਰਿ ਚੀਜੀ ਜਿਨਿ ਰੰਗ ਕੀਆ ॥

(ਧਧੈ) ਧੱਧੇ ਅੱਖਰ ਦੁਆਰਾ ਕਹਿੰਦੇ ਹਨ ਕਿ (ਜਿਨਿ) ਜਿਸ ਵਾਹਿਗੁਰੂ ਨੇ ਆਪਣੀ ਚੇਤਨ ਸੱਤਾ ਰੂਪ (ਕਲਾ) ਸ਼ਕਤੀ ਧਾਰ ਕੇ ਰੱਖ ਛੱਡੀ ਹੈ ਅਤੇ (ਜਿਨਿ) ਜਿਸ ਨੇ ਹਰੇਕ ਰੰਗਾਂ ਦੀਆਂ ਚੀਜਾਂ ਬਣਾਉਣੀਆਂ ਕੀਤੀਆਂ ਹਨ। **ਵਾ:** ਜਿਸ (ਹਰਿ) ਹਰੀ ਨੇ ਹਰੇਕ ਚੀਜਾਂ ਵਿੱਚ, ਸਰੀਰ ਵਿੱਚ, ਪਦਾਰਥਾਂ ਵਿੱਚ, ਚਾਰ ਖਾਣੀਆ ਵਿੱਚ ਆਪਣਾ (ਰੰਗ) ਅਨੰਦ ਪ੍ਰਗਟ ਕੀਤਾ ਹੈ। **ਵਾ:** ਆਪਣੀ ਚੇਤਨ ਸੱਤਾ ਦਾ (ਰੰਗ) ਕੌਤਕ ਪ੍ਰਗਟ ਕੀਤਾ ਹੈ, ਤਮਾਸ਼ਾ ਕੀਤਾ ਹੈ। **ਵਾ:** ਜਿਸ ਨੇ ਹਰੇਕ ਚੀਜਾਂ ਵਿੱਚ ਵੱਖ-ਵੱਖਰੇ ਰੰਗ ਬਣਾਉਣ ਦਾ ਕੌਤਕ ਕੀਤੇ ਹਨ। **ਵਾ:** ਜਿਸ ਨੇ (ਹਰਿ) ਹਰੇਕ ਤਰ੍ਹਾਂ ਦੇ (ਚੀਜੀ) ਕੌਤਕ ਕੀਤੇ ਹਨ।

## ਤਿਸ ਦਾ ਦੀਆ ਸਭਨੀ ਲੀਆ; ਕਰਮੀ ਕਰਮੀ ਹੁਕਮੁ ਪਇਆ ॥੨੨॥

(ਤਿਸ ਦਾ) ਉਸ ਵਾਹਿਗੁਰੂ ਦਾ (ਦੀਆ) ਦਿੱਤਾ ਹੋਇਆ ਦਾਨ (ਸਭਨੀ) ਸਾਰਿਆਂ ਜੀਵਾਂ ਨੇ ਲੈਣਾ ਕੀਤਾ ਹੈ। ਫਿਰ (ਕਰਮੀ) ਕਰਮ ਕਰਨ ਵਾਲੇ ਜੀਵਾਂ ਦੇ (ਕਰਮੀ) ਕਰਮਾਂ ਅਨੁਸਾਰ ਹੀ ਉਨ੍ਹਾਂ ਦੇ ਉੱਤੇ ਹੁਕਮ ਪਿਆ ਹੈ। ਭਾਵ ਜਿਸਦੇ ਮੱਧਮ ਕਰਮ ਹਨ, ਉਹ ਮੱਧਮ ਹੈ ਜਿਸ ਦੇ ਕਨਿਸ਼ਟ ਕਰਮ ਹਨ, ਉਹ ਕਨਿਸ਼ਟ ਹੈ ਤੇ ਜਿਸ ਦੇ ਉਤਮ ਕਰਮ ਹਨ, ਉਹ ਉਤਮ ਹੈ। **ਵਾ:** (ਕਰਮੀ) ਕਿਰਪਾ ਕਰਨ ਵਾਲੇ ਗੁਰਾਂ ਨੇ ਜਿੰਨ੍ਹਾਂ ਉਤੇ (ਕਰਮੀ) ਕਿਰਪਾ ਕੀਤੀ ਹੈ, ਉਹਨਾਂ ਨੂੰ ਹੁਕਮ ਮੰਨਣ ਦਾ ਸੁਭਾਅ ਪੈ ਗਿਆ ਹੈ, ਜਿਸ ਹੁਕਮ ਦੇ ਮੰਨਣੇ ਕਰਕੇ ਉਹ ਮਹਾਰਾਜ ਦੇ ਸਰੂਪ ਵਿਚ (ਪਇਆ) ਪੈ ਗਏ ਹਨ, ਅਰਥਾਤ ਅਭੇਦ ਹੋ ਗਏ ਹਨ।

## ਨੰਨੈ, ਨਾਹ ਭੋਗ ਨਿਤ ਭੋਗੈ; ਨਾ ਡੀਠਾ, ਨਾ ਸੰਮ੍ਹਲਿਆ ॥

ਨੰਨੇ ਅੱਖਰ ਦੁਆਰਾ ਕਹਿੰਦੇ ਹਨ ਕਿ ਜਿਵੇ ਕੋਈ ਕਹੇ ਕਿ ਹੇ ਇਸਤਰੀ! (ਨਾਹ) ਪਤੀ ਦੇ ਦਿੱਤੇ ਹੋਏ ਭੋਗ ਪਦਾਰਥਾਂ ਨੂੰ (ਨਿਤ) ਰੋਜ ਭੋਗਦੀ ਹੈ। ਭਾਵ ਖਾ-ਪੀ, ਪਹਿਨ ਕੇ ਮੌਜਾਂ ਮਾਣਦੀ ਹੈਂ, ਮਹਿਲਾਂ ਵਿਚ ਰਹਿੰਦੀ ਹੈਂ। ਪਰੰਤੂ ਨਾ ਹੀ ਕਦੇ ਪਤੀ ਦੇ (ਡੀਠਾ) ਦਰਸ਼ਨ ਕਰਦੀ ਹੈ ਤੇ ਨਾ ਹੀ ਕਦੇ ਉਸਨੂੰ (ਸੰਮ੍ਹਲਿਆ) ਯਾਦ ਕੀਤਾ ਹੈ।

## ਗਲੀ ਹਉ ਸੋਹਾਗਣਿ ਭੈਣੇ; ਕੰਤੁ ਨ ਕਬਹੂੰ ਮੈਂ ਮਿਲਿਆ ॥੨੩॥

ਫਿਰ ਤੂੰ (ਹਉ) ਹੰਗਤਾ ਵਾਲੀਆਂ (ਗਲੀ) ਗੱਲਾਂ ਕਰਦੀ ਹੈਂ ਕਿ ਹੇ ਭੈਣੇ! ਪਰਦੇਸੀ ਹੋਣ ਕਰਕੇ ਪਤੀ ਤਾਂ ਮੈਨੂੰ ਕਦੇ ਨਹੀਂ ਮਿਲਿਆ। ਪਰ (ਹਉ) ਮੈਂ ਸੁਹਾਗਣ ਹਾਂ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

ਇਸੇ ਪ੍ਰਕਾਰ ਰੂਪਕ ਅਲੰਕਾਰ ਬਣਾ ਕੇ ਯਮਕ ਦੁਆਰਾ ਮਹਾਰਾਜ ਸਾਹਿਬ ਜੀ ਜਗਿਆਸੂ ਨੂੰ ਖਿੱਚ ਪਾਉਂਦੇ ਹਨ।

**ਨੰਨੈ, ਨਾਹ ਭੋਗ ਨਿਤ ਭੋਗੈ; ਨਾ ਡੀਠਾ, ਨਾ ਸੰਮ੍ਹਲਿਆ ॥**

ਹੇ ਭਾਈ! ਅਸੀਂ (ਨਾਹ) ਪਤੀ ਈਸ਼ਰ ਦੇ ਦਿੱਤੇ ਹੋਏ ਭੋਗ- ਪਦਾਰਥਾਂ ਨੂੰ (ਨਿਤ) ਨਿਤਾਪ੍ਰਤੀ ਭੋਗਦੇ ਹਾਂ। **ਵਾ:** (ਭੋਗ) ਰਿਧੀਆਂ-ਸਿਧੀਆਂ ਰੂਪ ਭੋਗਾਂ ਨੂੰ ਭੋਗਦੇ ਹਾਂ। ਪਰ ਅਸੀਂ ਨਾ ਤਾਂ ਕਦੇ ਸਰਗੁਣ ਸਰੂਪ ਦੇ (ਡੀਠਾ) ਦਰਸ਼ਨ ਕੀਤੇ ਹਨ ਅਤੇ ਨਾ ਹੀ ਕਦੇ ਨਿਰਗੁਣ ਸਰੂਪ ਨੂੰ ਆਪਣਾ ਆਤਮਾ ਰੂਪ ਜਾਣ ਕੇ (ਸੰਮ੍ਹਲਿਆ) ਸੰਭਾਲਿਆ ਭਾਵ ਯਾਦ ਕੀਤਾ ਹੈ।

**ਗਲੀ ਹਉ ਸੋਹਾਗਣਿ ਭੈਣੇ; ਕੰਤੁ ਨ ਕਬਹੂੰ ਮੈਂ ਮਿਲਿਆ ॥੨੩॥**

ਹੇ ਭੈਣੇ! ਗੱਲਾਂ ਨਾਲ ਤਾਂ ਅਸੀ 'ਅਹੰ ਬ੍ਰਹਮ ਅਸਮੀ' ਰੂਪ (ਸੋਹਾਗਣਿ) ਸੁਹਾਗਵੰਤੀਆਂ ਬਣੇ ਫਿਰਦੇ ਹਾਂ ਪਰ ਪਤੀ ਪ੍ਰਮੇਸਰ (ਮੈਂ) ਸਾਨੂੰ ਕਦੇ ਵੀ ਮਿਲਿਆ ਨਹੀਂ ਹੈ। ਭਾਵ ਕਦੇ ਵੀ ਸਾਖਿਆਤ ਨਹੀਂ ਹੋਇਆ ਹੈ।

## ਪਪੈ, ਪਾਤਿਸਾਹੁ ਪਰਮੇਸਰੁ; ਵੇਖਣ ਕਉ ਪਰਪੰਚੁ ਕੀਆ ॥

(ਪਪੈ) ਪੱਪੇ ਅੱਖਰ ਦੁਆਰਾ ਕਹਿੰਦੇ ਹਨ ਕਿ ਉਹ ਪ੍ਰਮੇਸਰ (ਪਾਤਿ+ਸਾਹੁ) (ਪਾਤਿ) ਤਖਤ ਦਾ (ਸਾਹੁ) ਮਾਲਕ ਹੈ। ਜਿਸ ਨੇ ਧਰਤੀ ਤਖਤ ਬਣਾਈ ਹੋਈ ਹੈ, ਅਕਾਸ਼ ਚੰਦੋਆ ਬਣਾਇਆ ਹੋਇਆ ਹੈ, ਤਾਰੇ ਮੰਡਲ ਬਲੌਰ ਟੰਗੇ ਹੋਏ ਹਨ, ਚੰਦ ਤੇ ਸੂਰਜ ਸੋਹਣੇ ਛੱਪੇ ਲਾਏ ਹੋਏ ਹਨ ਅਤੇ ਜਿਸ ਪ੍ਰਮੇਸਰ ਨੇ (ਵੇਖਣ) ਦੇਖਣ ਵਾਸਤੇ ਇਹ (ਪਰਪੰਚੁ) ਸੰਸਾਰ ਰਚਨਾ ਕੀਤਾ ਹੈ। **ਵਾ:** (ਵੇਖਣ) ਪਰਖਣ ਵਾਸਤੇ ਇਹ ਪਰਪੰਚ ਰਚਨਾ ਕੀਤਾ ਹੈ ਕਿ ਇਹ ਜੀਵ ਮੇਰੇ ਨਾਲ ਪਿਆਰ ਕਰਦੇ ਹਨ ਕਿ ਜਾਂ ਪਦਾਰਥਾਂ ਵਿਚ ਹੀ ਫਸੇ ਰਹਿੰਦੇ ਹਨ। **ਵਾ:** ਇਸ

ਪਰਪੰਚ ਨੂੰ ਪ੍ਰਮੇਸਰ ਨੇ ਕੇਵਲ ਵੇਖਣ ਵਾਸਤੇ ਹੀ ਕੀਤਾ ਹੈ, ਇਸ ਨੂੰ ਸੱਚ ਕਰਕੇ ਨਾ ਮੰਨਣਾ ਕਰ। **ਵਾ:** ਸਤ, ਚਿਤ, ਅਨੰਦ ਰੂਪ ਨੇ ਆਪਣੀ ਅਸਤੀ, ਭਾਤੀ, ਪ੍ਰੇਯਤਾ ਰੂਪ ਸੱਤਾ ਪਾ ਕੇ ਨਾਮ ਰੂਪ ਪਰਪੰਚ ਬਣਾਉਣਾ ਕੀਤਾ ਹੈ।

## ਦੇਖੈ ਬੂਝੈ ਸਭੁ ਕਿਛੁ ਜਾਣੈ; ਅੰਤਰਿ ਬਾਹਰਿ ਰਵਿ ਰਹਿਆ ॥੨੪॥

ਉਹ ਪ੍ਰਮੇਸਰ ਸੰਸਾਰ ਦੇ ਗੁਪਤ ਕੰਮਾਂ ਨੂੰ (ਦੇਖੈ) ਦੇਖਦਾ ਹੈ, ਗੁਪਤ ਗੱਲਾਂ ਨੂੰ (ਬੂਝੈ) ਬੁੱਝਦਾ ਹੈ ਅਤੇ ਉਹ ਸਭ (ਕਿਛੁ) ਕੁਝ ਹੀ (ਜਾਣੈ) ਜਾਣਦਾ ਹੈ। ਫਿਰ ਉਹ ਸਾਰਿਆਂ ਦੇ ਹਿਰਦਿਆਂ ਅੰਦਰ ਵੀ ਤੇ ਬਾਹਰ ਸੰਸਾਰ ਵਿਚ ਵੀ ਪੂਰਨ (ਰਵਿ) ਵਿਆਪਕ ਹੋ (ਰਹਿਆ) ਰਿਹਾ ਹੈ।

**ਅਥਵਾ :** ਉਹ ਪ੍ਰਮੇਸਰ ਦ੍ਰਿਸ਼ਟਾ ਰੂਪ ਹੋ ਕੇ ਸਾਰਿਆਂ ਨੂੰ (ਦੇਖੈ) ਦੇਖਦਾ ਹੈ। **ਵਾ:** ਤਤਬੇਤਾ ਰੂਪ ਹੋ ਕੇ ਸਾਰਿਆਂ ਨੂੰ (ਦੇਖੈ) ਦੇਖਦਾ ਹੈ, ਜਗਿਆਸੂ ਰੂਪ ਹੋ ਕੇ ਗੁਰਾ ਦੇ ਪਾਸੋਂ (ਬੂਝੈ) ਬੁੱਝਦਾ ਹੈ ਅਤੇ ਅਧਿਕਾਰੀ ਹੋ ਕੇ (ਕਿਛੁ) ਕੁਝ (ਜਾਣੈ) ਜਾਣਦਾ ਹੈ। ਫਿਰ ਬ੍ਰਹਮ ਬੇਤਿਆਂ ਦੀ ਸ੍ਰਿਸ਼ਟੀ ਵਿਚ (ਅੰਤਰਿ) ਅੰਦਰ-ਬਾਹਰ ਸਾਰੇ (ਰਵਿ) ਵਿਆਪਕ ਹੋ ਰਿਹਾ ਹੈ।

## ਫਫੈ, ਫਾਹੀ ਸਭੁ ਜਗੁ ਫਾਸਾ; ਜਮ ਕੈ ਸੰਗਲਿ ਬੰਧਿ ਲਇਆ ॥

(ਫਫੈ) ਫੱਫੇ ਅੱਖਰ ਦੁਆਰਾ ਕਹਿੰਦੇ ਹਨ ਕਿ (ਸਭੁ) ਸਾਰਾ (ਜਗੁ) ਜਗਤ ਮਾਇਆ ਦੇ ਮੋਹ ਦੀ, ਸਰੀਰਾਂ ਦੇ ਮੋਹ ਦੀ **ਵਾ:** ਵਿਸ਼ਿਆ ਦੀ, ਕਾਲ ਦੀ **ਵਾ:** ਅਵਿਦਿਆ ਦੀ ਫਾਹੀ ਵਿਚ ਹੀ (ਫਾਸਾ) ਫਸਿਆ ਹੋਇਆ ਹੈ ਅਤੇ ਜਮਾਂ ਨੇ ਮਾਇਆ ਦੀ ਫਾਹੀ ਵਿਚ ਪਿਆ ਹੋਣ ਕਰਕੇ ਜਗਤ ਨੂੰ ਮਾਇਕੀ ਸੰਗਲ ਪਾ ਕੇ (ਬੰਧਿ) ਬੰਨ੍ਹ (ਲਇਆ) ਲਿਆ ਹੈ। **ਵਾ:** ਜੀਵ ਨੇ ਆਪਣੇ ਗਲੇ ਵਿਚ ਕਰਮਾ ਰੂਪ ਫਾਹੀ ਪਾ ਕੇ, ਔਗੁਣਾ ਰੂਪ ਸੰਗਲ ਪਾ ਕੇ **ਵਾ:** ਮਾਇਕੀ ਸੰਗਲ ਪਾ ਕੇ ਆਪਣੇ ਆਪ ਨੂੰ ਬੰਨ੍ਹਾ ਲਿਆ ਹੈ।

**ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ ॥** *(ਅੰਗ : ੩੧੭)*

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥** *(ਅੰਗ : ੫੯੫)*

## ਗੁਰ ਪਰਸਾਦੀ ਸੇ ਨਰ ਉਬਰੇ;
## ਜਿ ਹਰਿ ਸਰਣਾਗਤਿ ਭਜਿ ਪਇਆ ॥੨੫॥

*('ਭਜਿ' ਅੱਧਕ ਨਾਲ ਬੋਲੋ)*

(ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ (ਸੇ) ਉਹ (ਨਰ) ਪੁਰਖ ਜਮਾਂ ਦੇ ਸੰਗਲ ਤੋਂ (ਉਬਰੇ) ਬਚੇ ਹਨ, (ਜਿ) ਜਿਹੜੇ (ਭਜਿ) ਦੌੜ ਕੇ ਹਰੀ ਦੀ ਸ਼ਰਨ ਨੂੰ (ਗਤਿ) ਪ੍ਰਾਪਤ ਹੋਏ ਹਨ। **ਵਾ:** ਜਿਹੜੇ (ਭਜਿ) ਦੌੜ ਕੇ ਭਾਵ ਜੂਨਾ ਤੋਂ ਕਾਮ, ਕ੍ਰੋਧਾਦਿਕਾ ਤੋਂ ਦੁੱਖ ਮੰਨ ਕੇ ਹਰੀ ਦੀ ਸ਼ਰਣ ਵਿਚ (ਪਇਆ) ਪਏ ਹਨ।

## ਬਬੈ, ਬਾਜੀ ਖੇਲਣ ਲਾਗਾ; ਚਉਪੜਿ ਕੀਤੇ ਚਾਰਿ ਜੁਗਾ ॥

ਬੱਬੇ ਅੱਖਰ ਦੁਆਰਾ ਕਹਿੰਦੇ ਹਨ ਕਿ ਪ੍ਰਮੇਸਰ ਕਾਦਰ ਤੇ ਕੁਦਰਤ ਰੂਪ ਹੋ ਕਰਕੇ ਸੰਸਾਰ ਬਾਜੀ ਬਣਾ ਕੇ (ਖੇਲਣ) ਖੇਲ ਕਰਨ ਵਿਚ (ਲਾਗਾ) ਲੱਗਾ ਹੋਇਆ ਹੈ ਅਤੇ ਉਸ ਨੇ ਚਾਰ (ਜੁਗਾ) ਜੁੱਗਾਂ ਦੇ *ਚਉਪੜ

---

* **ਚਉਪੜਿ :** ਇਕ ਖੇਡ ਜੋ ਨਰਦਾਂ ਨਾਲ ਖੇਡੀਦੀ ਹੈ, ਇਸ ਵਿਚ ਚਾਰ ਪਾਸੇ ਪਾਏ ਜਾਂਦੇ ਹਨ। ਜਿਨ੍ਹਾਂ ਵਿਚ ਮੁਰੱਬੇ ਖਾਨੇ ਬਣੇ ਹੁੰਦੇ ਹਨ। ਨਰਦਾਂ ਦੀ ਚਾਲ ਪਾਸੇ ਜਾਂ ਕੌਡੀਆਂ ਸੁੱਟ ਕੇ ਗਿਣਤੀ ਕਰਕੇ ਚਲਦੇ ਹਨ। **ਵਾ:** ਇਕ ਖੇਡ ਜੋ ਚਾਰ ਪਲਿਆਂ ਵਾਲੇ ਕੱਪੜੇ ਉਪਰ ਖਾਨੇ ਬਣਾ ਕੇ ਖੇਡੀ ਜਾਂਦੀ ਹੈ।

ਬਣਾਉਣਾ ਕੀਤੇ ਹਨ। ਜਿਸ ਵਿਚ ਚੌਰਾਸੀ ਲੱਖ ਜੂਨਾਂ ਰੂਪ ਖਾਨੇ ਹਨ ਤੇ ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਚਾਰ ਪਾਸੇ ਹਨ।

## ਅੰਗ : ੪੩੪

## ਜੀਅ ਜੰਤ ਸਭ ਸਾਰੀ ਕੀਤੇ; ਪਾਸਾ ਢਾਲਣਿ ਆਪਿ ਲਗਾ ॥੨੬॥

ਜਿੰਨ੍ਹੇ ਵੀ ਸੂਖਮ, ਅਸਥੂਲ, ਉਤਮ, ਮੱਧਮ , ਕਨਿਸ਼ਟ ਆਦਿਕ (ਸਭ) ਸਾਰੇ ਜੀਵ, ਜੰਤ ਹਨ। ਇਹ ਪ੍ਰਮੇਸਰ ਨੇ ਆਪ ਹੀ (ਸਾਰੀ) ਨਰਦਾਂ ਦੀ ਨਿਆਈਂ ਬਣਾਉਣਾ ਕੀਤੇ ਹਨ ਫਿਰ ਉਹ ਆਪ ਹੀ ਤਿੰਨ ਗੁਣਾਂ ਰੂਪ ਪਾਸਾ ਢਾਲਣ ਲੱਗਾ ਹੈ। ਭਾਵ ਰਜੋਗਣੀ ਪੁਰਸ਼ ਲਾਲਚੀ ਹੋਂਣ ਕਰਕੇ ਉੱਦਮ ਦੇ ਨਾਲ ਮਾਇਆ ਕਮਾਉਂਦੇ ਹਨ। ਤਮੋਗੁਣੀ ਪੁਰਸ਼ ਕ੍ਰੋਧੀ ਤੇ ਭੁੱਖੇ-ਤਿਹਾਏ ਰਹਿੰਦੇ ਹਨ ਤੇ ਕਿਸੇ ਨਾ ਕਿਸੇ ਨੂੰ ਸਰਾਪ ਦੇਣ, ਧੂਣੀਆ ਤਪਾਉਣ ਆਦਿ ਵਿਚ ਹੀ ਲਗੇ ਰਹਿੰਦੇ ਹਨ। ਸਤੋਗਣੀ ਪੁਰਸ਼ ਉਤਮ ਕਰਮ ਕਰਦੇ ਹਨ ਤੇ ਸੋਭਾ ਦੀ, ਰਿਧੀਆਂ-ਸਿਧੀਆਂ ਦੀ ਇੱਛਾ ਵਿਚ ਲਗੇ ਰਹਿੰਦੇ ਹਨ। ਰਾਜਸੀ ਪੁਰਸ਼ ਨੂੰ ਮਨੁੱਖਾਂ ਦੇਹ, ਸਾਤਕੀ ਪੁਰਖਾਂ ਨੂੰ ਦੇਵ ਦੇਹੀ ਅਤੇ ਤਾਮਸੀ ਪੁਰਖਾ ਨੂੰ ਪਸ਼ੂ ਪੰਛੀ ਆਦਿਕਾ ਦੀਆਂ ਜੂਨਾਂ ਪ੍ਰਾਪਤ ਹੁੰਦੀਆ ਹਨ। ਇਉ ਪ੍ਰਮੇਸਰ ਆਪ ਹੀ ਤਿੰਨਾਂ ਗੁਣਾ ਨੂੰ ਸੰਸਾਰ ਵਿਚ ਪਾ ਕੇ ਰਾਜਸੀ, ਤਾਮਸੀ, ਸ਼ਾਤਕੀ ਸੁਭਾਵਾ ਦਾ *ਪਾਸਾ ਢਾਲਣਾ ਵਿਚ ਲੱਗਾ ਹੋਇਆ ਹੈ। **ਵਾ:** ਜਿੰਨ੍ਹਾਂ ਨੇ ਸ੍ਰਵਣ, ਮੰਨਣ, ਨਿਧਿਆਸਣ ਦਾ ਪਾਸਾ ਢਾਲਿਆ ਹੈ ਉਹਨਾਂ ਨੂੰ ਪ੍ਰਮੇਸਰ ਨੇ ਆਪਣੇ ਸਰੂਪ ਵਿਚ ਮੇਲ ਲਿਆ ਹੈ।

## ਭਭੈ, ਭਾਲਹਿ ਸੇ ਫਲੁ ਪਾਵਹਿ; ਗੁਰ ਪਰਸਾਦੀ ਜਿਨ ਕਉ ਭਉ ਪਇਆ ॥

(ਭਭੈ) ਭੱਭੇ ਅੱਖਰ ਦੁਆਰਾ ਕਹਿੰਦੇ ਹਨ ਕਿ ਜਿਹੜੇ ਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ ਪ੍ਰਮੇਸਰ ਨੂੰ (ਭਾਲਹਿ) ਭਾਲ ਲੈਂਦੇ ਹਨ **ਵਾ:** ਭਾਲਦੇ ਹਨ। ਅਤੇ ਜਿਨਾਂ ਦੇ (ਕਉ) ਤਾਈਂ ਹਿਰਦੇ ਵਿਚ ਹਰ ਵਕਤ ਮਹਾਰਾਜ ਸਾਹਿਬ ਜੀ ਨੂੰ ਅੰਗ-ਸੰਗ ਜਾਨਣ ਦਾ (ਭਉ) ਭੈ (ਪਇਆ) ਪਿਆ ਹੋਇਆ ਹੈ। **ਵਾ:** ਗੁਰਾਂ ਦੀ ਕਿਰਪਾ ਨਾਲ ਜਿੰਨ੍ਹਾਂ ਦਾ ਭੈ ਚਲਾ ਗਿਆ ਹੈ। ਉਹ ਬ੍ਰਹਮ ਗਿਆਨ ਰੂਪ ਫਲ **ਵਾ:** ਸਰੂਪ ਦੀ ਪ੍ਰਾਪਤੀ ਰੂਪ ਫਲ ਨੂੰ ਪਾ ਲੈਂਦੇ ਹਨ। **ਵਾ:** ਉਹ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਰੂਪ ਫਲ ਨੂੰ (ਪਾਵਹਿ) ਪਾ ਲੈਂਦੇ ਹਨ।

## ਮਨਮੁਖ ਫਿਰਹਿ, ਨ ਚੇਤਹਿ ਮੂੜੇ; ਲਖ ਚਉਰਾਸੀਹ ਫੇਰੁ ਪਇਆ ॥੨੭॥

ਜੋ (ਮੂੜੇ) ਮੂਰਖ ਪੁਰਸ਼ ਮਨਮੁਖ ਹੋਏ (ਫਿਰਹਿ) ਫਿਰਦੇ ਹਨ ਅਤੇ (ਨ ਚੇਤਹਿ) ਪ੍ਰਮੇਸਰ ਨੂੰ ਯਾਦ ਨਹੀਂ ਕਰਦੇ। ਉਹਨਾਂ ਨੂੰ ਚੌਰਾਸੀ ਲੱਖ ਜੂਨਾਂ ਦਾ (ਫੇਰੁ) ਫੇਰਾ (ਪਇਆ) ਪਿਆ ਹੈ। **ਵਾ:** ਉਹਨਾਂ ਨੂੰ ਚੌਰਾਸੀ ਲੱਖ ਜੂਨਾਂ ਦਾ (ਫੇਰੁ) ਚੱਕਰ ਪਿਆ ਹੀ ਰਹਿੰਦਾ ਹੈ।

**ਅਥਵਾ :** ਮਨਮੁਖ ਲੋਕ ੮੪ ਲੱਖ ਜੂਨਾ ਵਿਚ ਹੀ ਤੁਰੇ (ਫਿਰਹਿ) ਫਿਰਦੇ ਹਨ।

**ਪ੍ਰਸ਼ਨ :** ਮਹਾਰਾਜ! ਕਿਉਂ ਤੁਰੇ ਫਿਰਦੇ ਹਨ।

**ਉੱਤਰ :** ਕਿਉਂਕਿ ਇਹ (ਮੂੜੇ) ਬੇਸਮਝ ਪੁਰਸ਼ ਪ੍ਰਮੇਸਰ ਨੂੰ (ਚੇਤਹਿ) ਯਾਦ ਨਹੀਂ ਕਰਦੇ। ਇਸ ਲਈ ਇੰਨ੍ਹਾਂ ਦੇ ਤਾਈਂ ਚੌਰਾਸੀ ਲੱਖ ਜੂਨਾਂ ਵਿਚ ਆਉਣ-ਜਾਣ ਦਾ (ਫੇਰੁ) ਫੇਰਾ ਪਿਆ ਰਹਿੰਦਾ ਹੈ। **ਵਾ:** ਜਿੰਨ੍ਹਾਂ ਨੇ ਮਨੁੱਖਾ ਜਨਮ

---

* **ਪਾਸਾ :** ਹਾਥੀ ਦੰਦ ਆਦਿ ਦੇ ਉਗਲ ਜਿੰਨੇ ਲੰਮੇ ਚਾਰ ਜਾਂ ਛੇ ਪਹਿਲੂ ਟੁਕੜੇ, ਜਿੰਨ੍ਹਾਂ ਉੱਪਰ ਚੌਪੜ ਖੇਡਣ ਲਈ ਬਿੰਦੀਆ ਦੇ ਚਿੰਨ੍ਹ ਬਣੇ ਹੁੰਦੇ ਹਨ। ਖਿਡਾਰੀ ਇਨਾਂ ਨੂੰ ਸੁੱਟਕੇ ਅਤੇ ਬਿੰਦੀਆ ਦਾ ਹਿਸਾਬ ਜੋੜਕੇ ਨਰਦਾਂ ਬਿਸਾਤ ਉਪਰ ਚਲਾਉਂਦੇ ਹਨ।

ਧਾਰ ਕੇ ਪ੍ਰਮੇਸਰ ਦਾ ਸਿਮਰਨ ਨਹੀਂ ਕੀਤਾ ਹੈ। ਉਹਨਾਂ ਨੂੰ ਚੌਰਾਸੀ ਲੱਖ ਜੂਨਾਂ ਦਾ ਫੇਰਾ ਪਿਆ ਰਹਿੰਦਾ ਹੈ। **ਵਾ:** ਇਹ ਮਨੁਖਾ ਜਨਮ ਦੇਹਲੀ ਦੀ ਨਿਆਈਂ ਹੈ। ਚਾਹੇ, ਨਾਮ ਜਪ ਕੇ ਵਾਹਿਗੁਰੂ ਵਲ ਚਲਿਆ ਜਾਵੇ, ਚਾਹੇ ਮੰਦ ਕਰਮ ਕਰਕੇ ੮੪ ਲੱਖ ਜੂਨਾ ਵਿਚ ਚਲਿਆ ਜਾਵੇ। ਇਸ ਲਈ ਜਿਸ ਨੇ ਮਨੁੱਖਾਂ ਜਨਮ ਨੂੰ ਪਾ ਕਰਕੇ ਪ੍ਰਮੇਸਰ ਦਾ ਭਜਨ ਨਹੀਂ ਕੀਤਾ, ਸਿਮਰਨ ਨਹੀਂ ਕੀਤਾ। ਉਹ ੮੪ ਲੱਖ ਜੂਨਾ ਦੇ ਫੇਰੇ ਵਿਚ ਪੈ ਗਿਆ ਹੈ।

## ਮੰਮੈ, ਮੋਹੁ ਮਰਣੁ ਮਧੁਸੂਦਨੁ; ਮਰਣੁ ਭਇਆ ਤਬ ਚੇਤਵਿਆ ॥

(ਮੰਮੈ) ਮੱਮੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਜੀਵ! ਮੋਹ ਨੇ ਤੈਨੂੰ ਪ੍ਰਮੇਸਰ ਵੱਲੋ (ਮਰਣੁ) ਮਾਰ ਹੀ ਲਿਆ ਹੈ। **ਵਾ:** ਤੈਨੂੰ ਮੋਹ ਨੇ ਪਰਮਾਰਥ ਵੱਲੋ ਐਸਾ (ਮਰਣੁ) ਮਾਰਨਾ ਕੀਤਾ ਕਿ ਤੂੰ (ਮਰਣੁ) ਮੌਤ ਨੂੰ ਤੇ (ਮਧੁ+ਸੂਦਨੁ) (ਮਧੁ) ਮਧੂ ਦੈਂਤ ਨੂੰ (ਸੂਦਨੁ) ਕੱਟਣ ਵਾਲੇ ਪ੍ਰਮੇਸਰ ਨੂੰ ਭੁੱਲ ਗਿਆ ਹੈਂ। ਦੱਸਣਾ ਕਰ ਕਿ ਜਦੋਂ ਤੇਰਾ (ਮਰਣੁ) ਮਰਨਾ (ਭਇਆ) ਹੋਇਆ ਭਾਵ ਜਦੋਂ ਤੇਰਾ ਅੰਤ ਸਮਾ ਆਇਆ ਕੀ (ਤਬ) ਉਦੋਂ ਤੇਰੇ ਕੋਲੋਂ ਪ੍ਰਮੇਸਰ (ਚੇਤਵਿਆ) ਚਿਤਵਿਆ ਜਾਵੇਗਾ? ਭਾਵ ਨਹੀਂ ਚਿਤਵਿਆ ਜਾਵੇਗਾ। **ਵਾ:** ਜਦੋਂ ਤੇਰਾ ਘੋਰੜੂ ਵੱਜ ਗਿਆ, ਤਾਂ ਉਦੋਂ ਤੂੰ ਕੀ ਯਾਦ ਕਰੇਂਗਾ। ਭਾਵ ਕੁਝ ਨਹੀਂ ਕਰ ਸਕੇਂਗਾ ਕਿਉਂਕਿ ਜਦੋਂ ਤੂੰ ਜਿਊਂਦਾ-ਜਾਗਦਾ ਹੀ ਵਾਹਿਗੁਰੂ ਨੂੰ ਯਾਦ ਨਹੀਂ ਕਰ ਸਕਿਆ ਤਾਂ ਅੰਤ ਵੇਲੇ ਕੀ ਯਾਦ ਕਰੇਂਗਾ। ਅਰਥਾਤ ਨਹੀਂ ਕਰ ਸਕੇਂਗਾ।

## ਕਾਇਆ ਭੀਤਰਿ ਅਵਰੋ ਪੜਿਆ; ਮੰਮਾ ਅਖਰੁ ਵੀਸਰਿਆ ॥੨੮॥

ਹੇ ਭਾਈ! ਤੂੰ ਤਾਂ (ਕਾਇਆ) ਦੇਹ (ਭੀਤਰਿ) ਵਿਚ ਪੈ ਕੇ (ਅਵਰੋ) ਹੋਰਨਾਂ ਪੜ੍ਹਾਈਆਂ ਨੂੰ ਪੜ੍ਹਨ ਵਿਚ ਹੀ ਲੱਗ ਰਿਹਾ ਹੈਂ। **ਵਾ:** ਹੋਰਨਾਂ ਦੇਹਾਂ ਦੇ ਵਿਚ ਆਪਣੀ ਇੱਜਤ ਬਣਾਉਣ ਵਿਚ ਹੀ ਲੱਗ ਰਿਹਾ ਹੈਂ। **ਵਾ:** ਤੂੰ (ਅਵਰੋ) ਅਵਰਨ ਦੇ ਪੜਦੇ ਕਰਕੇ (ਕਾਇਆ) ਦੇਹ ਦੇ (ਭੀਤਰਿ) ਅੰਦਰ (ਅਵਰੋ) ਹੋਰਨਾਂ ਸੁਭਾਵਾ ਵਿਚ (ਪੜਿਆ) ਪੈ ਰਿਹਾ ਹੈਂ ਭਾਵ ਕਦੇ ਤੂੰ ਕਾਮ ਵਿਚ, ਕਦੇ ਲੋਭ ਵਿਚ, ਕਦੇ ਕ੍ਰੋਧ ਵਿਚ, ਕਦੇ ਮੋਹ ਵਿਚ ਪੈ ਰਿਹਾ ਹੈਂ। **ਵਾ:** ਤੂੰ (ਅਵਰੋ) ਹੋਰਨਾਂ ਭੋਗਾਂ ਵਿਚ ਸ਼ਬਦ, ਸਪਰਸ ਆਦਿਕ, ਵਿਸ਼ਿਆਂ ਵਿਚ ਪੈ ਰਿਹਾ ਹੈਂ। ਜਿਸ ਕਰਕੇ ਤੈਨੂੰ ਮੰਮਾ ਅੱਖਰ ਭਾਵ ਮਧਸੂਦਨ ਹਰੀ ਪ੍ਰਮੇਸਰ ਭੁੱਲ ਗਿਆ ਹੈ।

**ਅਥਵਾ :** ਹੇ ਜੀਵ! ਜਦੋਂ ਤੂੰ ਮਨੁੱਖਾ ਦੇਹ ਵਿਚੋ ਨਿਕਲ ਗਿਆ ਤਾਂ ਤੂੰ (ਅਵਰੋ) ਹੋਰਨਾਂ ਜੂਨਾਂ ਵਿਚ ਪੈ ਗਿਆ ਅਤੇ ਤੈਨੂੰ ਮੋਹ ਦੇ ਵਿਚ ਪਏ ਹੋਏ ਨੂੰ (ਮ) ਮਰਨਾ ਤੇ (ਮ) ਮਧਸੂਦਨ ਅੱਖਰ (ਵਿਸਰਿਆ) ਭੁੱਲ ਗਿਆ। **ਵਾ:** ਤੈਨੂੰ (ਅ+ਖਰੁ) ਖਰਨ ਤੋਂ ਰਹਿਤ ਪ੍ਰਮੇਸਰ ਭੁੱਲ ਗਿਆ।

**ਨੋਟ :** ਪਾਠ (ਅਖਰੁ) ਅੱਖਰ ਹੀ ਕਰਨਾ।

## ਯਯੈ, ਜਨਮੁ ਨ ਹੋਵੀ ਕਦ ਹੀ; ਜੇ ਕਰਿ ਸਚੁ ਪਛਾਣੈ ॥

(ਯਯੈ) ਯੱਯੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਜੀਵ! ਫਿਰ (ਕਦ ਹੀ) ਕਦੇ ਵੀ ਤੇਰਾ ਜਨਮ ਨਹੀਂ (ਹੋਵੀ) ਹੋਵੇਗਾ, (ਜੇ) ਜੇਕਰ ਤੂੰ ਗੁਰਾਂ ਦੁਆਰਾ ਸੱਚ ਸਰੂਪ ਦੀ (ਪਛਾਣੈ) ਪਹਿਚਾਣ ਕਰ ਲਵੇਂ।

## ਗੁਰਮੁਖਿ ਆਖੈ, ਗੁਰਮੁਖਿ ਬੂਝੈ; ਗੁਰਮੁਖਿ ਏਕੋ ਜਾਣੈ ॥੨੯॥

(ਗੁਰ+ਮੁਖਿ) (ਮੁਖਿ) ਮੁਖੀ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸੱਚੇ ਉਪਦੇਸ ਨੂੰ (ਆਖੈ) ਆਖਦੇ ਹਨ, ਤੇ ਗੁਰਮੁਖਿ ਅਧਿਕਾਰੀ ਜਨ ਗੁਰਾਂ ਪਾਸੋਂ (ਬੂਝੈ) ਬੁੱਝਦੇ ਹਨ, **ਵਾ:** (ਬੂਝੈ) ਪੁੱਛਦੇ ਹਨ। ਫਿਰ ਉਹ

ਗੁਰਮੁਖ ਜਨ ਸਾਰਿਆ ਦੇ (ਮੁਖਿ) ਮੁਖੀ (ਏਕੋ) ਇਕ (ਗੁਰ) ਚੇਤਨ ਪ੍ਰਮੇਸਰ ਨੂੰ (ਜਾਣੈ) ਜਾਣ ਲੈਂਦੇ ਹਨ।

**ਅਥਵਾ :** (ਗੁਰ+ਮੁਖਿ) ਗੁਰੂ ਸਾਹਿਬ ਜੀ ਦੇ (ਮੁਖਿ) ਮੁਖੋਂ ਆਖੇ ਹੋਏ ਭਾਵ ਕਹੇ ਹੋਏ ਉਪਦੇਸ ਨੂੰ ਜਿੰਨ੍ਹਾ ਗੁਰਮੁਖਾ ਨੇ ਸ੍ਰਵਣ ਕਰਕੇ ਮੰਨਣ ਕੀਤਾ ਹੈ। ਉਹ ਗੁਰਮੁਖ ਜਨ ਇਕ ਅਦਵੈਤ ਰੂਪ ਪ੍ਰਮੇਸਰ ਨੂੰ ਜਾਣ ਲੈਂਦੇ ਹਨ।

## ਰਾਰੈ, ਰਵਿ ਰਹਿਆ ਸਭ ਅੰਤਰਿ; ਜੇਤੇ ਕੀਏ ਜੰਤਾ ॥

(ਰਾਰੈ) ਰਾਰੇ ਅੱਖਰ ਦੁਆਰਾ ਕਹਿੰਦੇ ਹਨ ਕਿ (ਜੇਤੇ) ਜਿਤਨੇ ਵੀ ਪ੍ਰਮੇਸਰ ਨੇ ਚੌਰਾਸੀ ਲੱਖ ਜੂਨਾਂ ਦੇ ਜੀਵ, ਜੰਤ ਪੈਦਾ (ਕੀਏ) ਕੀਤੇ ਹਨ। ਉਨ੍ਹਾਂ (ਸਭ) ਸਾਰਿਆਂ ਦੇ ਹਿਰਦੇ ਵਿਚ ਪ੍ਰਮੇਸਰ (ਰਵਿ) ਵਿਆਪਕ ਹੋ (ਰਹਿਆ) ਰਿਹਾ ਹੈ।

## ਜੰਤ ਉਪਾਇ, ਧੰਧੈ ਸਭ ਲਾਏ; ਕਰਮੁ ਹੋਆ, ਤਿਨ ਨਾਮੁ ਲਇਆ ॥੩੦॥

ਉਸ ਪ੍ਰਮੇਸਰ ਨੇ ਜੀਵ, ਜੰਤ (ਉਪਾਇ) ਪੈਦਾ ਕਰਕੇ, ਫਿਰ ਵਾਸ਼ਨਾ ਅਨੁਸਾਰ ਉਹਨਾਂ ਦੀ ਪ੍ਰਵਿਰਤੀ ਵੇਖ ਕੇ (ਸਭ) ਸਾਰੇ ਆਪੋ-ਆਪਣੇ (ਧੰਧੈ) ਧੰਧਿਆ ਵਿਚ (ਲਾਏ) ਲਾ ਦਿੱਤੇ ਹਨ ਅਤੇ ਜਿੰਨ੍ਹਾਂ ਦਾ ਕੀਤਾ (ਹੋਆ) ਹੋਇਆ ਕੋਈ ਪੂਰਬਲਾ ਨਿਸ਼ਕਾਮ ਕਰਮ ਜਾਗ ਪਿਆ ਹੈ। **ਵਾ:** ਜਿੰਨ੍ਹਾਂ 'ਤੇ ਗੁਰੂ ਸਾਹਿਬ ਜੀ ਦੀ (ਕਰਮੁ) ਕਿਰਪਾਲਤਾ (ਹੋਆ) ਹੋਈ ਹੈ, (ਤਿਨ) ਉਹਨਾਂ ਨੇ ਹੀ ਪ੍ਰਮੇਸਰ ਦਾ ਨਾਮ (ਲਇਆ) ਲੈਣਾ ਕੀਤਾ ਹੈ। ਭਾਵ ਉਹਨਾਂ ਨੇ ਹੀ ਨਾਮ ਨੂੰ ਉਚਾਰਨ ਕੀਤਾ ਹੈ।

## ਲਲੈ, ਲਾਇ ਧੰਧੈ ਜਿਨਿ ਛੋਡੀ; ਮੀਠਾ ਮਾਇਆ ਮੋਹੁ ਕੀਆ ॥

ਲੱਲੇ ਅੱਖਰ ਦੁਆਰਾ ਕਹਿੰਦੇ ਕਿ ਜਿਸ ਵਾਹਿਗੁਰੂ ਨੇ ਇਹ ਸਾਰੀ ਸ੍ਰਿਸ਼ਟੀ (ਧੰਧੈ) ਧੰਧਿਆਂ ਵਿਚ (ਲਾਇ) ਲਾ ਛੱਡੀ ਹੈ। ਉਸ ਨੇ ਹੀ ਮਾਇਆ ਦਾ ਮੋਹ ਮਿੱਠਾ (ਮੀਠਾ) ਕੀਤਾ ਹੋਇਆ ਹੈ। **ਵਾ:** ਜੀਵ ਨੇ ਮਿੱਠੇ ਤੇਲੀਏ ਦੀ ਨਿਆਈਂ ਨਾਸ਼ ਕਰਨ ਵਾਲੇ ਜ਼ਹਿਰ ਰੂਪ ਮਾਇਆ ਦੇ ਮੋਹ ਨੂੰ (ਮੀਠਾ) ਮਿੱਠਾ ਮੰਨ ਕਰਕੇ ਧਾਰਨ (ਕੀਆ) ਕਰ ਲਿਆ ਹੈ।

## ਖਾਣਾ ਪੀਣਾ ਸਮ ਕਰਿ ਸਹਣਾ; ਭਾਣੈ ਤਾ ਕੈ ਹੁਕਮੁ ਪਇਆ ॥੩੧॥

ਜੋ ਵਾਹਿਗੁਰੂ ਦਾ ਦਿੱਤਾ ਹੋਇਆ ਜਾਣ ਕੇ (ਖਾਣਾ) ਖਾਂਦੇ ਹਨ ਤੇ ਵਾਹਿਗੁਰੂ ਦਾ ਦਿੱਤਾ ਹੋਇਆ ਜਾਣ ਕੇ (ਪੀਣਾ) ਪੀਂਦੇ ਹਨ। **ਵਾ:** ਜੋ ਪ੍ਰਮੇਸਰ ਦੇ ਨਾਮ ਦਾ ਮੰਨਣ ਕਰਨ ਰੂਪ ਖਾਣਾ ਖਾਂਦੇ ਹਨ ਤੇ ਸ੍ਰਵਣ ਕਰਨ ਰੂਪ ਪੀਂਦੇ ਹਨ। **ਵਾ:** ਜੋ ਪ੍ਰਮੇਸਰ ਦੇ ਭੈਅ ਵਿਚ ਰਹਿ ਕੇ ਹੀ ਖਾਂਦੇ ਤੇ ਪੀਂਦੇ ਹਨ। **ਵਾ:** ਜੋ ਪ੍ਰਮੇਸਰ ਨੂੰ ਅੰਗ-ਸੰਗ ਜਾਣ ਕੇ 'ਭਉ ਮਾਸ ਆਹਾਰ' ਵਾਹਿਗੁਰੂ ਦੇ ਭੈ ਰੂਪ ਮਾਸ ਨੂੰ ਖਾਂਦੇ ਤੇ ਪ੍ਰੇਮ ਰੂਪ ਸ਼ਰਾਬ ਨੂੰ ਪੀਂਦੇ ਹਨ ਅਤੇ ਦੁੱਖ-ਸੁੱਖ ਨੂੰ ਇਕ ਸਮਾਨ ਕਰਕੇ ਸਹਾਰਦੇ ਹਨ। (ਤਾ) ਉਨ੍ਹਾਂ ਭਾਣੇ ਨੂੰ ਮੰਨਣ ਵਾਲੇ ਗੁਰਮੁਖਾਂ (ਕੈ) ਦੇ ਉੱਤੇ ਪ੍ਰਮੇਸਰ ਦੇ ਸਰੂਪ ਵਿਚ ਅਭੇਦ ਹੋ ਜਾਣ ਦਾ ਹੁਕਮ (ਪਇਆ) ਪੈ ਗਿਆ ਹੈ।

## ਵਵੈ, ਵਾਸੁਦੇਉ ਪਰਮੇਸਰੁ; ਵੇਖਣ ਕਉ ਜਿਨਿ ਵੇਸੁ ਕੀਆ ॥

*('ਵਵੈ' ਪੋਲਾ ਤੇ ਅੱਧਕ ਤੋਂ ਬਿਨਾਂ ਬੋਲੋ)*

(ਵਵੈ) ਵਾਵੇ ਅੱਖਰ ਦੁਆਰਾ ਕਹਿੰਦੇ ਹਨ ਕਿ ਉਹ ਪ੍ਰਮੇਸਰ ਸਾਰਿਆਂ ਨੂੰ (ਵਾਸੁ+ਦੇਉ) (ਵਾਸੁ) ਵਾਸਾ (ਦਉ) ਦੇਣ ਵਾਲਾ, ਸਾਰਿਆਂ ਦਾ (ਦੇਉ) ਪ੍ਰਕਾਸ਼ਕ ਤੇ ਸਾਰਿਆਂ ਦਾ ਅਧਿਸ਼ਠਾਨ ਭਾਵ ਆਸਰਾ ਰੂਪ ਹੈ। **ਵਾ:** (ਪਰਮੇਸਰੁ) ਪਰਮ ਐਸ਼੍ਵਰਜ ਬਿਭੂਤੀ ਵਾਲਾ ਹੈ। (ਜਿਨਿ) ਜਿਸ ਨੇ (ਵੇਖਣ) ਦੇਖਨ ਵਾਸਤੇ ਭਾਵ

ਦ੍ਰਿਸ਼ਟੀ ਮਾਤਰ **ਵਾ:** (ਵੇਖਣ) ਪਰਖਣ ਵਾਸਤੇ ਸੰਸਾਰ ਰੂਪ (ਵੇਸੁ) ਲਿਬਾਸ ਬਣਾਉਣਾਂ ਕੀਤਾ ਹੈ ਕਿ ਇਹ ਜੀਵ ਮੈਨੂੰ ਵੀ ਚੇਤੇ ਕਰਦੇ ਹਨ ਜਾਂ ਮੇਰੀਆਂ ਦਿੱਤੀਆਂ ਦਾਤਾਂ ਵਿਚ ਲੱਗੇ ਕੇ ਮੈਨੂੰ ਭੁਲਾਈ ਹੀ ਬੈਠੇ ਹਨ।

**ਵੇਖੈ ਚਾਖੈ ਸਭੁ ਕਿਛੁ ਜਾਣੈ; ਅੰਤਰਿ ਬਾਹਰਿ ਰਵਿ ਰਹਿਆ ॥੩੨॥**

ਜਿਹੜਾ ਪ੍ਰਮੇਸਰ ਸਾਰਿਆਂ ਦੇ ਗੁਪਤ ਕੰਮਾਂ ਨੂੰ (ਵੇਖੈ) ਵੇਖਦਾ ਹੈ **ਵਾ:** ਦ੍ਰਿਸ਼ਟਾ ਰੂਪ ਹੋ ਕੇ ਸਾਰਿਆਂ ਦੀਆਂ ਅੱਖਾਂ 'ਤੇ ਬੈਠ ਕੇ (ਵੇਖੈ) ਵੇਖਦਾ ਹੈ ਤੇ ਸਾਰਿਆਂ ਦੀ ਰਸਨਾ 'ਤੇ ਬੈਠ ਕੇ ਸੁਆਦਾਂ ਨੂੰ (ਚਾਖੈ) ਚੱਖਦਾ ਹੈ ਅਤੇ ਸਭ (ਕਿਛੁ) ਕੁਝ (ਜਾਣੈ) ਜਾਣਦਾ ਹੈ। ਉਹ (ਅੰਤਰਿ) ਅੰਦਰ-ਬਾਹਰ ਸਾਰੇ (ਰਵਿ) ਵਿਆਪਕ ਹੋ (ਰਹਿਆ) ਰਿਹਾ ਹੈ। **ਵਾ:** ਹੇ ਭਾਈ ! ਜਿਸ ਵਾਹਿਗੁਰੂ ਦੀ ਕਿਰਪਾ ਦੁਆਰਾ ਤੂੰ ਅੱਖਾਂ ਨਾਲ (ਵੇਖੈ) ਵੇਖਦਾ ਹੈਂ। ਜੁਬਾਨ ਨਾਲ ਸੁਆਦਾਂ ਨੂੰ (ਚਾਖੈ) ਚੱਖਦਾ ਹੈਂ। ਉਹ ਪ੍ਰਮੇਸਰ ਸਭ (ਕਿਛੁ) ਕੁਝ ਭਾਵ ਤੇਰੇ ਚੰਗੇ-ਮਾੜੇ ਸਾਰੇ ਕੰਮਾਂ ਨੂੰ (ਜਾਣੈ) ਜਾਣਦਾ ਹੈ ਅਤੇ ਉਹੀ ਪ੍ਰਮੇਸਰ ਤੇਰੇ (ਅੰਤਰਿ) ਅੰਦਰ ਤੇ (ਬਾਹਰਿ) ਸੰਸਾਰ ਵਿਚ ਸਾਰੇ (ਰਵਿ) ਵਿਆਪਕ ਹੋ (ਰਹਿਆ) ਰਿਹਾ ਹੈ।

**ੜਾੜੈ, ਰਾੜਿ ਕਰਹਿ ਕਿਆ ਪ੍ਰਾਣੀ; ਤਿਸਹਿ ਧਿਆਵਹੁ ਜਿ ਅਮਰੁ ਹੋਆ ॥**

ੜਾੜੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਪ੍ਰਾਣੀ ! ਤੂੰ ਅਵਿਦਿਆ ਵਿਚ ਪੈ ਕੇ (ਕਿਆ) ਕੀ (ਰਾੜਿ) ਲੜਾਈਆਂ (ਕਰਹਿ) ਕਰਦਾ ਰਹਿੰਦਾ ਹੈਂ **ਵਾ:** ਤੂੰ (ਰਾੜਿ) ਝਗੜੇ (ਕਿਆ) ਕਿਸ ਵਾਸਤੇ ਕਰਦਾ ਹੈਂ। **ਵਾ:** ਰੜਕਾਂ ਕਿਸ ਵਾਸਤੇ ਕੱਢਦਾ ਹੈਂ? ਤੂੰ (ਤਿਸਹਿ) ਉਸ ਪ੍ਰਮੇਸਰ ਨੂੰ (ਧਿਆਵਹੁ) ਧਿਆਉਣਾ ਕਰ ਜਿਸ ਦੇ (ਅਮਰੁ) ਹੁਕਮ ਕਰਕੇ ਸਾਰਾ ਸੰਸਾਰ ਪੈਦਾ (ਹੋਆ) ਹੋਇਆ ਹੈ। **ਵਾ:** ਜਿਸਨੇ ਉਸ ਸਮਰੱਥ ਪ੍ਰਮੇਸਰ ਨੂੰ ਧਿਆਉਣਾ ਕੀਤਾ ਹੈ, ਉਹ (ਅਮਰੁ) ਭਾਵ ਮ੍ਰਿਤੂ ਤੋਂ ਰਹਿਤ ਹੋ ਗਿਆ ਹੈ। **ਵਾ:** (ਤਿਸਹਿ) ਉਸ ਪ੍ਰਮੇਸਰ ਨੂੰ ਧਿਆਉਣਾ ਕਰੋ। ਜਿਸ ਦਾ ਹੁਕਮ ਸਾਰੇ ਸੰਸਾਰ ਵਿਚ ਅਮਰ ਹੋਇਆ ਹੈ। ਭਾਵ ਜਿਸਦੇ ਹੁਕਮ ਨੂੰ ਕੋਈ ਵੀ ਮੇਟ ਨਹੀਂ ਸਕਦਾ। **ਵਾ:** ਜੇ ਅਮਰ (ਹੋਆ) ਹੋਣਾ ਚਾਹੁੰਦਾ ਹੈਂ ਤਾਂ ਆਪਣੇ ਆਪ ਨੂੰ ਉਸ ਪ੍ਰਮੇਸਰ ਦੇ ਉੱਪਰੋਂ ਕੁਰਬਾਨ ਕਰੋ।

**ਤਿਸਹਿ ਧਿਆਵਹੁ, ਸਚਿ ਸਮਾਵਹੁ; ਓਸੁ ਵਿਟਹੁ ਕੁਰਬਾਣੁ ਕੀਆ ॥੩੩॥**

ਜੇਕਰ (ਤਿਸਹਿ) ਉਸ ਵਾਹਿਗੁਰੂ ਨੂੰ (ਧਿਆਵਹੁ) ਧਿਆਉਗੇ ਤਾਂ (ਸਚਿ) ਸੱਚ ਸਰੂਪ ਦੇ ਵਿਚ (ਸਮਾਵਹੁ) ਸਮਾ ਜਾਉਗੇ ਭਾਵ ਅਭੇਦ ਹੋ ਜਾਉਗੇ। ਅਸੀਂ ਤਾਂ ਉਸ ਪ੍ਰਮੇਸਰ ਦੇ (ਵਿਟਹੁ) ਉਪਰੋਂ ਆਪਣੇ ਆਪ ਨੂੰ (ਕੁਰਬਾਣੁ) ਬਲਿਹਾਰ ਕੀਤਾ ਹੋਇਆ ਹੈ।

**ਹਾਹੈ, ਹੋਰੁ ਨ ਕੋਈ ਦਾਤਾ; ਜੀਅ ਉਪਾਇ, ਜਿਨਿ ਰਿਜਕੁ ਦੀਆ ॥**

ਹਾਹੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! ਇਹ ਨਿਸ਼ਚਾ ਕਰ ਕਿ ਉਸ ਪ੍ਰਮੇਸਰ ਤੋਂ ਬਿਨਾਂ ਹੋਰ ਕੋਈ ਵੀ ਦਾਤਾਂ ਨਹੀਂ ਦੇ ਸਕਦਾ ਹੈ। ਜਿਸਨੇ ਸਾਰੇ ਜੀਆਂ ਨੂੰ (ਉਪਾਇ) ਪੈਦਾ ਕਰਕੇ ਉਨ੍ਹਾਂ ਦੇ ਤਾਈਂ (ਰਿਜਕੁ) ਰੋਜੀ ਰੋਟੀ (ਦੀਆ) ਦਿੱਤੀ ਹੈ।

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਹਰਿ ਨਾਮੁ ਧਿਆਵਹੁ, ਹਰਿ ਨਾਮਿ ਸਮਾਵਹੁ;**
**ਅਨਦਿਨੁ ਲਾਹਾ ਹਰਿ ਨਾਮੁ ਲੀਆ ॥੩੪॥**

ਹੇ ਭਾਈ ! (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਧਿਆਵਹੁ) ਧਿਆਉਣਾ ਕਰੋ ਤੇ (ਨਾਮਿ) ਨਾਮੀ (ਹਰਿ) ਹਰੀ

ਦੇ ਵਿਚ (ਸਮਾਵਹੁ) ਸਮਾਉਣਾ ਕਰੋ ਭਾਵ ਅਭੇਦ ਹੋ ਜਾਵੋ। ਅਸੀਂ ਤਾਂ (ਹਰਿ) ਹਰੀ ਵਾਹਿਗੁਰੂ ਦੇ ਨਾਮ ਕਰਕੇ (ਅਨਦਿਨੁ) ਰਾਤ-ਦਿਨ ਜੀਵਨ ਮੁਕਤੀ ਦਾ ਲਾਹਾ (ਲੀਆ) ਲੈਣਾ ਕੀਤਾ ਹੈ। **ਵਾ:** ਜਿੰਨ੍ਹਾਂ ਨੇ ਪ੍ਰਮੇਸਰ ਦੇ ਨਾਮ ਦਾ ਲਾਹਾ ਲਿਆ ਹੈ, ਉਨ੍ਹਾਂ ਦੀ ਅਵਿਦਿਆ ਰੂਪ (ਅਨ+ਦਿਨੁ) (ਅਨ) ਰਾਤ ਮਿਟ ਗਈ ਹੈ ਤੇ ਬ੍ਰਹਮ ਗਿਆਨ ਰੂਪ ਦਿਨ ਹੋ ਆਇਆ ਹੈ।

**ਆਇੜੈ, ਆਪਿ ਕਰੇ ਜਿਨਿ ਛੋਡੀ; ਜੋ ਕਿਛੁ ਕਰਣਾ, ਸੁ ਕਰਿ ਰਹਿਆ ॥**

(ਆਇੜੈ) ਐੜੇ ਅੱਖਰ ਦੁਆਰਾ ਕਹਿੰਦੇ ਹਨ ਕਿ (ਜਿਨਿ) ਜਿਸ ਵਾਹਿਗੁਰੂ ਨੇ ਆਪ ਹੀ ਇਹ ਸ੍ਰਿਸ਼ਟੀ ਪੈਦਾ ਕਰ (ਛੋਡੀ) ਛੱਡੀ ਹੈ। ਉਸਨੇ ਜੋ (ਕਿਛੁ) ਕੁਛ ਪਿੱਛੇ ਕਰਨਾ ਸੀ, ਉਹ ਕਰ (ਰਹਿਆ) ਰਿਹਾ ਸੀ, **ਵਾ:** ਜੋ ਕੁਝ ਹੁਣ ਕਰਨਾ ਹੈ, ਉਹ ਕਰ ਰਿਹਾ ਹੈ, **ਵਾ:** ਜੋ ਕੁਝ ਅੱਗੇ ਕਰਨਾ ਹੈ, ਉਹ ਕਰਦਾ ਹੀ ਰਹੇਗਾ।

**ਕਰੇ ਕਰਾਏ ਸਭ ਕਿਛੁ ਜਾਣੈ; ਨਾਨਕ ਸਾਇਰ ਇਵ ਕਹਿਆ ॥੩੫॥੧॥**

ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਸਾਇਰ) ਕਾਵਿ ਰੂਪ ਵਿਚ (ਇਵ) ਇਸ ਪ੍ਰਕਾਰ (ਕਹਿਆ) ਕਹਿੰਦੇ ਹਾਂ ਕਿ ਉਹ ਪ੍ਰਮੇਸਰ ਆਪ ਹੀ ਸਭ ਕੁਝ (ਕਰੇ) ਕਰਦਾ ਤੇ (ਕਰਾਏ) ਕਰਾਉਂਦਾਂ ਹੈ ਭਾਵ ਆਪ ਹੀ ਬ੍ਰਹਮਾ ਆਦਿਕਾਂ ਨੂੰ ਪ੍ਰੇਰ ਕੇ ਸ੍ਰਿਸ਼ਟੀ ਦੀ ਉਤਪਤੀ ਕਰਾਉਂਦਾਂ ਹੈ। ਵਿਸ਼ਨੂੰ ਆਦਿਕਾਂ ਨੂੰ ਪ੍ਰੇਰ ਕੇ ਪਾਲਣਾ ਕਰਾਉਦਾ ਹੈ, ਸ਼ਿਵ ਜੀ ਆਦਿਕਾਂ ਨੂੰ ਪ੍ਰੇਰ ਕੇ ਸੰਘਾਰ ਕਰਾਉਂਦਾ ਹੈ ਅਤੇ ਆਪ ਹੀ ਸਭ (ਕਿਛੁ) ਕੁਝ (ਜਾਣੈ) ਜਾਣਦਾ ਹੈ। **ਵਾ:** ਉਹ ਪ੍ਰਮੇਸਰ (ਸਾਇਰ) ਸਮੁੰਦਰ ਦੀ ਨਿਆਈਂ ਹੈ ਤੇ ਬਾਕੀ ਵਿਸ਼ਨੂੰ, ਬ੍ਰਹਮਾ, ਸ਼ਿਵ ਜੀ ਅਵਤਾਰ ਆਦਿ ਲਹਿਰਾਂ ਦੀ ਨਿਆਈਂ ਹਨ। (ਇਵ) ਇਸ ਪ੍ਰਕਾਰ ਬਿਆਸ ਆਦਿਕ ਹੋਰਨਾਂ (ਸਾਇਰ) ਕਵੀਆਂ ਨੇ ਵੀ ਉਸ ਪ੍ਰਮੇਸਰ ਨੂੰ ਬੇਅੰਤ-ਬੇਅੰਤ (ਕਹਿਆ) ਕਿਹਾ ਹੈ। **ਵਾ:** ਸਤਿਗੁਰੂ ਸਾਹਿਬ ਜੀ ਨੇ ਵੀ ਸਭ ਤੋਂ ਪਹਿਲਾਂ (ਸਾਇਰ) ਕਾਵਿ ਰੂਪ ਵਿਚ ਬਾਣੀ ਸਫੁਰਨ ਕਰਕੇ (ਇਵ) ਇਸ ਪ੍ਰਕਾਰ (ਕਹਿਆ) ਉਚਾਰਿਆ ਹੈ ਕਿ ਉਹ ਪ੍ਰਮੇਸਰ ਬੇਅੰਤ ਹੈ।

## ਰਾਗੁ ਆਸਾ ਮਹਲਾ ੩ ਪਟੀ

*('ਪੱਟੀ' ਬੋਲੋ)*

**ਪਹਿਲੀ ਉਥਾਨਕਾ :**

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਚ ਬਿਰਾਜਮਾਨ ਸਨ। ਇੱਥੇ ਇਕ ਪੰਡਿਤ ਰਹਿੰਦਾ ਸੀ, ਜੋ ਰਿਸ਼ਤੇ ਕਰਾਉਂਦਾ ਸੀ। ਇੱਕ ਵਾਰ ਉਸਨੇ ਲੜਕੀ ਵਾਲਿਆਂ ਪਾਸੋਂ ਪੰਜ ਸੌ ਰੁਪਏ ਲੈ ਲਏ ਕਿ ਲੜਕੇ ਵਾਲਿਆਂ ਨੇ ਪੰਜ ਸੌ ਰੁਪਏ ਮੰਗੇ ਹਨ ਕਿ "ਲੜਕਾ ਵੱਡੇ ਘਰ ਦਾ ਹੈ। ਜੇਕਰ ਤੁਸੀ ਪੰਜ ਸੌ ਰੁਪਏ ਦੇਵੋਗੇ ਤਾਂ ਸਾਕ ਹੋਵੇਗਾ।" ਜਦੋਂ ਲੜਕੀ ਵਾਲਿਆਂ ਨੇ ਜਾ ਕੇ ਲੜਕੇ ਵਾਲਿਆਂ ਕੋਲੋਂ ਪੁੱਛਿਆ ਕਿ ਤੁਸੀ ਪੰਜ ਸੌ ਰੁਪਇਆ ਮੰਗਵਾਇਆ ਹੈ ਤਾਂ ਉਹ ਕਹਿੰਦੇ ਕਿ ਅਸੀਂ ਤਾਂ ਪੈਸੇ ਨਹੀਂ ਮੰਗਵਾਏ। ਲੜਕੀ ਵਾਲੇ ਕਹਿੰਦੇ ਕਿ ਸਾਡੇ ਕੋਲੋਂ ਪੰਡਿਤ ਪੰਜ ਸੌ ਰੁਪਏ ਲੈ ਗਿਆ ਹੈ। ਉਦੋਂ ਉਸ ਰਹੀਸ਼ ਨੇ ਪੰਡਿਤ ਨੂੰ ਫੜ ਕੇ,ਉਸ ਦੇ ਗਲ ਵਿਚ ਪਰਨਾ ਪਾ ਕੇ ਮਹਾਰਾਜ ਸਾਹਿਬ ਜੀ ਦੇ ਪਾਸ ਲਿਆਂਦਾ ਤੇ ਕਿਹਾ ਕਿ ਹੇ ਮਹਾਰਾਜ! ਇਸਨੇ ਤੁਹਾਡੀ ਪੁਰੀ ਵਿਚ ਰਹਿ ਕੇ ਦੇਖੋ ਕਿਸ ਤਰ੍ਹਾਂ ਦੀ ਕਰਤੂਤ ਕੀਤੀ ਹੈ। ਇਸਨੇ ਲੜਕੀ ਵਾਲਿਆਂ ਪਾਸੋਂ ਪੰਜ ਸੌ ਰੁਪਏ ਲੈ ਕੇ ਠੱਗੀ ਮਾਰੀ ਹੈ। ਮਹਾਰਾਜ ਜਿਹੜਾ ਆਪ ਠੱਗੀ ਮਾਰਦਾ ਹੈ। ਉਹ ਲੜਕੀ-ਲੜਕਿਆ ਨੂੰ ਕੀ ਪੜ੍ਹਾਏਗਾ। ਉਸ ਵਕਤ ਤੀਸਰੇ ਪਤਾਸਾਹ ਜੀ ਨੇ ਇਸ ਕੋਲੋਂ ਲੜਕੀ ਵਾਲਿਆਂ ਨੂੰ ਪੈਸੇ ਵਾਪਸ ਦੁਆਏ ਤੇ ਇਸ ਦੇ ਪ੍ਰਥਾਇ ਉਪਦੇਸ਼ ਦਿੰਦਿਆਂ ਹੋਇਆਂ ਆਸਾ ਰਾਗ ਵਿੱਚ ਇਹ ਪੱਟੀ ਬਾਣੀ ਉਚਾਰਨ ਕੀਤੀ। **ਵਾ:** ਹੇ ਭਾਈ! ਸਰਧਾ ਰੂਪ (ਪਟੀ) ਫੱਟੀ ਉੱਤੇ ਗੁਰਾਂ ਦੇ ਇਸ ਪਾਵਨ ਉਪਦੇਸ ਨੂੰ ਲਿਖਣਾ ਕਰੋ।

**ਦੂਸਰੀ ਉਥਾਨਕਾ :**

ਇਕ ਵਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਹਰ ਸੈਰ ਕਰਨ ਲਈ ਨਿਕਲੇ ਤਾਂ ਰਸਤੇ ਵਿਚ ਜਲ ਛਕਣ ਲਈ ਰੁਕ ਗਏ। ਉਥੇ ਪਾਸ ਹੀ ਇਕ ਬ੍ਰਾਹਮਣ ਲੜਕਿਆਂ ਨੂੰ ਪੜ੍ਹਾ ਰਿਹਾ ਸੀ। ਜਦੋਂ ਉਸ ਨੇ ਦੇਖਿਆ ਕਿ ਸਤਿਗੁਰੂ ਸਾਹਿਬ ਜੀ ਆਏ ਹਨ ਤਾਂ ਉਸ ਬ੍ਰਾਹਮਣ ਨੇ ਆ ਕੇ ਸਤਿਗੁਰਾਂ ਦੇ ਚਰਨਾਂ 'ਤੇ ਮੱਥਾ ਟੇਕਿਆ। ਗੁਰੂ ਸਾਹਿਬ ਜੀ ਕਹਿਣ ਲੱਗੇ, "ਹੇ ਪਾਂਧਾ ਜੀ ! ਤੁਸੀਂ ਕੀ ਪੜਾਉਂਦੇ ਹੋ।" ਤਾਂ ਬ੍ਰਾਹਮਣ ਕਹਿਣ ਲੱਗਾ, "ਜੀ ! ਲੜਕਿਆਂ ਨੂੰ ਅੱਖਰ ਪੜ੍ਹਾਉਂਦਾ ਹਾਂ।" ਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਅੱਖਰਾਂ ਦਾ ਅਰਥ ਵੀ ਪਤਾ ਹੈ ਕਿ ਇਹ ਕੀ ਕਹਿੰਦੇ ਹਨ ਤਾਂ ਬ੍ਰਾਹਮਣ ਕਹਿਣ ਲੱਗਾ, "ਨਹੀਂ ਜੀ ! ਮੈਨੂੰ ਨਹੀਂ ਪਤਾ, ਮੈਂ ਤਾਂ ਆਪਣੀ ਉਪਜੀਵਕਾ ਹੀ ਸਮਝੀ ਹੈ, ਅਰਥ ਤੁਸੀਂ ਸਮਝਾ ਦਿਉ ਤਾਂ ਸਮਝ ਲਵਾਂਗਾ। ਤਾਂ ਉਸ ਵਕਤ ਹਜ਼ੂਰ ਨੇ ਕਿਰਪਾ ਦ੍ਰਿਸ਼ਟੀ ਕਰਕੇ ਇਹ ਪੱਟੀ ਬਾਣੀ ਉਚਾਰਨ ਕੀਤੀ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਅਯੋ ਅੰਙੈ, ਸਭੁ ਜਗੁ ਆਇਆ; ਕਾਖੈ ਘੰਙੈ, ਕਾਲੁ ਭਇਆ ॥** *('ਅਇਓ' ਬੋਲੋ)*

(ਅਯੋ) ਐੜੇ ਅੱਖਰ ਦੁਆਰਾ ਕਹਿੰਦੇ ਹਨ। ਅ, ਆ, ਇ, ਈ, ਉ, ਊ, ਏ, ਐ, ਓ, ਔ, ਅੰ, ਆਂ ਸਾਂਝੀ ਸਤਰ ਦੇ ਅੱਖਰਾਂ ਦੁਆਰਾ ਕਹਿੰਦੇ ਹਨ ਕਿ ਇਹ (ਸਭੁ) ਸਾਰਾ (ਜਗੁ) ਜਗਤ ਪ੍ਰਮੇਸਰ ਵੱਲੋਂ ਹੀ ਆਇਆ ਹੈ ਅਤੇ (ਕਾਖੈ ਘੰਙੈ) ਕ, ਖ, ਗ, ਘ, ਙ ਸਾਂਝੀ ਸਤਰ ਦੇ ਅੱਖਰਾਂ ਦੁਆਰਾ ਕਹਿੰਦੇ ਹਨ ਕਿ ਜੋ ਕੁੱਝ ਵੀ ਪੈਦਾ ਹੋਇਆ ਹੈ ਸਭ ਦਾ (ਕਾਲੁ) ਨਾਸ਼ (ਭਇਆ) ਹੋਇਆ ਹੈ।

**ਅਥਵਾ :** ਜਿਹੜਾ ਪ੍ਰਮੇਸਰ ਸਾਰਿਆਂ ਦੇ (ਅੰਙੈ) ਹਿਰਦਿਆਂ ਵਿਚ ਆਇਆ ਹੋਇਆ ਹੈ। ਉਸ ਵਾਹਿਗੁਰੂ ਵੱਲੋਂ ਹੀ ਇਹ ਸਾਰਾ ਸੰਸਾਰ ਆਇਆ ਹੋਇਆ ਹੈ। ਫਿਰ ਇਹ ਜਿਹੜਾ (ਕਾ+ਖੈ) (ਖੈ) ਨਾਸ਼ ਰੂਪ ਸੰਸਾਰ ਪੈਦਾ (ਕਾ) ਕੀਤਾ ਹੋਇਆ ਹੈ, ਇਹ ਸਾਰਾ ਨਾਸ਼ਤਾਈ ਦਾ ਹੀ ਘਰ ਹੈ ਅਤੇ ਇਸਦਾ ਵੀ ਅੰਤ ਨੂੰ ਕਾਲ ਹੀ (ਭਇਆ) ਹੋਇਆ ਹੈ। **ਵਾ:** ਕਾਲ ਹੋ ਰਿਹਾ ਹੈ। **ਵਾ:** ਜਿਹੜੇ ਆਪਣੇ (ਕਾ) ਕਾਲ ਭਾਵ ਸਮੇਂ ਨੂੰ ਵਿਕਾਰਾਂ ਵਿਚ ਲਾ ਕੇ (ਖੈ) ਨਾਸ਼ ਕਰ ਲੈਂਦੇ ਹਨ। ਉਨ੍ਹਾਂ ਸਾਰਿਆਂ ਦੇ ਸਰੀਰਾਂ ਦਾ ਅੰਤ ਨੂੰ (ਕਾਲੁ) ਨਾਸ਼ ਹੀ ਹੋ ਗਿਆ ਹੈ।

**ਰੀਰੀ ਲਲੀ ਪਾਪ ਕਮਾਣੇ; ਪੜਿ ਅਵਗਣ, ਗੁਣ ਵੀਸਰਿਆ ॥੧॥**

*('ਲੱਲੀ' ਬੋਲੋ ਤੇ 'ਪੜਿ' ਭਾਰਾ ਬੋਲੋ)*

ਸਾਂਝੀ ਸਤਰ ਦੇ ਰਿਰੀ ਤੇ ਲਿਰਰੀ ਅੱਖਰਾਂ ਦੁਆਰਾ ਕਹਿੰਦੇ ਹਨ ਕਿ ਹੇ ਪਾਂਧੇ ! ਤੂੰ ਪਾਪ (ਕਮਾਣੇ) ਕਮਾਉਣਾ ਕੀਤੇ ਹਨ। **ਵਾ:** (ਰੀ) ਹੇ ਜਗਿਆਸੂ ਰੂਪ ਸਖੀਏ ! ਤੂੰ (ਰੀ) ਇੰਦ੍ਰੀਆਂ ਦੇ (ਲਲੀ) ਲਾਲਚ ਵਿਚ ਲੱਗ ਕਰਕੇ ਪਾਪ ਕਮਾਉਣਾ ਕੀਤੇ ਹਨ। ਫਿਰ ਤੂੰ (ਅਵਗਣ) ਔਗੁਣਾਂ ਦੀ ਪੜ੍ਹਾਈ ਪੜ੍ਹਨਾ ਕੀਤੀ ਹੈ ਤੇ (ਗੁਣ) ਗਿਆਨ ਪ੍ਰਾਪਤ ਕਰਨਾ **ਵਾ:** ਗੁਣਾਂ ਨੂੰ ਧਾਰਨ ਕਰਨਾ (ਵੀਸਰਿਆ) ਵਿਸਾਰ ਦਿੱਤਾ ਹੈ। **ਵਾ:** ਗੁਣੀ ਅਕਾਲ ਪੁਰਖ ਨੂੰ (ਵੀਸਰਿਆ) ਭੁਲਾ ਦਿੱਤਾ ਹੈ।

**ਮਨ, ਐਸਾ ਲੇਖਾ; ਤੂੰ ਕੀ ਪੜਿਆ ॥**

ਹੇ ਪੰਡਿਤ ! ਤੂੰ ਮਨ ਨੂੰ ਸਿੱਖਿਆ ਦੇਣਾ ਕਰ ਕਿ ਹੇ ਮਨਾ ! ਤੂੰ (ਐਸਾ) ਅਜਿਹਾ ਲੋਕਾਂ ਨਾਲ ਠੱਗੀ ਮਾਰਨ ਵਾਲਾ ਲੇਖਾ ਕੀ ਪੜ੍ਹਿਆ ਹੈ।

## ਲੇਖਾ ਦੇਣਾ; ਤੇਰੈ ਸਿਰਿ ਰਹਿਆ ॥੧॥ ਰਹਾਉ ॥

ਲੋਕਾਂ ਨਾਲ ਠੱਗੀ ਮਾਰਨੀ, ਧੋਖੇਬਾਜੀ ਕਰਨੀ, ਚਾਰ ਸੌ ਵੀਹ ਭਾਵ ਹੇਰਾ-ਫੇਰੀ ਆਦਿ ਇਹ (ਲੇਖਾ) ਹਿਸਾਬ-ਕਿਤਾਬ ਦੇਣਾ (ਤੇਰੈ) ਤੇਰੇ ਸਿਰ (ਰਹਿਆ) ਰਹਿ ਗਿਆ ਹੈ ਭਾਵ ਤੈਨੂੰ ਜਮਾਂ ਦੇ ਤਾਈਂ ਲੇਖਾ ਦੇਣਾ ਹੀ ਪਵੇਗਾ।

**ਨੋਟ :** ਜਿਹੜੇ ਲੋਕਾਂ ਦਾ ਧਨ ਖਾਂਦੇ ਹਨ, ਉਹਨਾਂ ਨੂੰ ਜਾਨਵਰਾਂ ਦੀਆਂ ਜੂਨਾਂ ਵਿਚ ਪੈ ਕਰਕੇ ਸ਼ਿਕਾਰੀਆ ਕੋਲੋਂ ਆਪਣਾ ਮਾਸ ਖਵਾਉਣਾ ਪੈਂਦਾ ਹੈ, ਕਿਉਂਕਿ ਉਸ ਵੇਲੇ ਪੈਸਾ ਤਾਂ ਕੋਲ ਹੁੰਦਾ ਨਹੀਂ, ਫਿਰ ਮਾਸ ਹੀ ਕਟਾ-ਕਟਾ ਖੁਆਉਣਾ ਪੈਂਦਾ ਹੈ।

## ਸਿਧੰਙਾਇਐ, ਸਿਮਰਹਿ ਨਾਹੀ; ਨੰਨੈ, ਨਾ ਤੁਧੁ ਨਾਮੁ ਲਇਆ ॥

('ਸਿਧੰ-ਙਾਇਐ' ਬੋਲੋ)

ਸ, ਧ, ਙ, ੲ ਅਤੇ ਅ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਜਿਹੜਾ ਪ੍ਰਮੇਸਰ ਸਾਰਿਆਂ ਦੇ (ਙਾਇਐ) ਹਿਰਦਿਆਂ ਵਿਚ ਆ ਕੇ (ਸਿਧੰ) ਪ੍ਰਾਪਤ ਰੂਪ ਹੈ। ਤੂੰ ਉਸ ਪ੍ਰਮੇਸਰ ਨੂੰ (ਸਿਮਰਹਿ) ਸਿਮਰਦਾ ਨਹੀਂ ਹੈਂ ਅਤੇ ਨੰਨੈ ਅੱਖਰ ਦੁਆਰਾ ਕਹਿੰਦੇ ਹਨ ਕਿ ਨਾ ਹੀ (ਤੁਧੁ) ਤੂੰ ਕਦੇ ਉਸ ਦਾ ਨਾਮ (ਲਇਆ) ਲੈਣਾ ਭਾਵ ਜਪਣਾ ਕੀਤਾ ਹੈ।

**ਨੋਟ :** ਕਈ ਪਾਂਧੇ 'ਓਨਮ : ਸਿਧ' ਇਤਨਾ ਹੀ ਲਿਖਦੇ ਸਨ। ਕਈ 'ਓਅੰ ਸਿਧੰਙਾਸ' ਲਿਖਦੇ ਸਨ, ਪਰ ਉਹਨਾਂ ਨੂੰ ਇਸ ਦਾ ਅਰਥ ਭਾਵ ਤੇ ਸ਼ੁੱਧਤਾ ਦੀ ਘੱਟ ਪ੍ਰਵਾਹ ਹੁੰਦੀ ਸੀ। ਇਸ ਨੂੰ ਮੰਗਲ ਰੂਪ ਤੇ ਸ਼ੁੱਭ ਸ਼ਗਨ ਸਮਝ ਕੇ ਲਿਖਦੇ ਹੁੰਦੇ ਸਨ।

## ਛਛੈ, ਛੀਜਹਿ ਅਹਿਨਿਸਿ ਮੂੜੇ; ਕਿਉ ਛੂਟਹਿ ਜਮਿ ਪਾਕੜਿਆ ॥੨॥

ਛੱਛੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (*ਮੂੜੇ) ਮੂਰਖ! (ਅਹਿਨਿਸਿ) ਰਾਤ-ਦਿਨ ਤੇਰੀ ਉਮਰ (ਛੀਜਹਿ) ਨਾਸ਼ ਹੁੰਦੀ ਜਾਂਦੀ ਹੈ। ਉਮਰ ਪੂਰੀ ਹੋਣ ਤੇ ਜਦੋਂ (ਜਮਿ) ਜਮਦੂਤਾਂ ਨੇ ਆ ਕੇ ਤੈਨੂੰ (ਪਾਕੜਿਆ) ਪਕੜ ਲਿਆ ਤਾਂ ਤੂੰ (ਕਿਉ) ਕਿਵੇਂ (ਛੂਟਹਿ) ਛੁੱਟੇਗਾ? ਭਾਵ ਨਹੀਂ ਛੁੱਟ ਸਕੇਂਗਾ।

## ਬਬੈ, ਬੂਝਹਿ ਨਾਹੀ ਮੂੜੇ; ਭਰਮਿ ਭੁਲੇ, ਤੇਰਾ ਜਨਮੁ ਗਇਆ ॥

(ਬਬੈ) ਬੱਬੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ! ਤੂੰ ਸ਼ਾਸਤਰ ਗਿਆਨ ਪੜ੍ਹ ਕੇ ਵੀ ਨਹੀਂ (ਬੂਝਹਿ) ਸਮਝਦਾ ਹੈਂ। ਭਰਮ ਵਿਚ ਭੁੱਲੇ ਹੋਏ ਦਾ ਤੇਰਾ ਮਨੁੱਖਾ ਜਨਮ ਵਿਅਰਥ ਹੀ ਚਲਾ (ਗਇਆ) ਗਿਆ ਹੈ।

## ਅਣਹੋਦਾ ਨਾਉ ਧਰਾਇਓ ਪਾਧਾ; ਅਵਰਾ ਕਾ ਭਾਰੁ ਤੁਧੁ ਲਇਆ ॥੩॥

ਹੇ ਮੂਰਖ! ਤੂੰ (ਅਣਹੋਦਾ) ਅਣਹੋਇਆ ਹੀ ਆਪਣਾ ਨਾਮ (ਪਾਧਾ) "ਬੱਚਿਆਂ ਨੂੰ ਪੜ੍ਹਾਉਣ ਵਾਲਾ ਪੰਡਿਤ" (ਧਰਾਇਓ) ਰਖਾ ਲਿਆ ਹੈ। ਕਿਉਂਕਿ ਤੂੰ ਆਪਣੇ ਮਨ ਰੂਪ ਬਾਲਕ ਨੂੰ ਤਾਂ ਪੜ੍ਹਾਇਆ ਹੀ ਨਹੀਂ ਹੈ। **ਵਾ:** (ਪਾਧਾ) 'ਪਧਤੀਆਂ ਸਿਖਾਉਣ ਵਾਲਾ', 'ਸਿੱਖਿਆ ਦੇਣ ਵਾਲਾ' ਆਪਣਾ ਨਾਮ ਅਣਹੋਇਆ ਹੀ ਧਰਾ ਲਿਆ ਹੈ, ਰਖਾ ਲਿਆ ਹੈ। ਫਿਰ ਤੂੰ (ਅਵਰਾ) ਹੋਰਨਾਂ (ਕਾ) ਦਾ ਭਾਰ ਵੀ ਆਪਣੇ ਸਿਰ 'ਤੇ

---

* **ਮੂੜੇ** : ਸਾਰੀ 'ਪਟੀ' ਬਾਣੀ ਵਿਚ ਇਸ 'ਮੂੜੇ' ਸ਼ਬਦ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਤਕੀਆ ਕਲਾਮ ਹੀ ਰੱਖਿਆ ਹੋਇਆ ਹੈ।

ਲੈ ਲਿਆ ਹੈ ਭਾਵ ਜਿੰਮੇਵਾਰੀ ਲੈ ਲਈ ਹੈ ਕਿ ਮੈਂ ਇਨ੍ਹਾਂ ਨੂੰ ਵਿਦਿਆ ਪੜ੍ਹਾਵਾਂਗਾ, ਪੜ੍ਹਾ ਲਿਖਾ ਕੇ ਯੋਗ ਬਣਾਵਾਂਗਾ ਆਦਿ।

## ਜਜੈ, ਜੋਤਿ ਹਿਰਿ ਲਈ ਤੇਰੀ ਮੂੜੇ; ਅੰਤਿ ਗਇਆ ਪਛੁਤਾਵਹਿਗਾ ॥

ਜੱਜੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ! ਜਿਵੇਂ ਕਿਸੇ ਦੇ ਅੱਖਾਂ ਦੀ ਜੋਤ ਘੱਟ ਜਾਵੇ, ਤਿਵੇਂ ਹੀ ਔਗੁਣਾਂ ਨੇ ਤੇਰੇ ਮਨ-ਬੁੱਧੀ ਰੂਪ ਨੇਤ੍ਰਾਂ ਵਿਚੋਂ ਤੇਰੀ ਗਿਆਨ ਰੂਪ ਜੋਤ (ਹਿਰਿ) ਚੁਰਾ ਲਈ ਹੈ। **ਵਾ:** ਤੇਰੀ (ਜੋਤਿ) ਵਾਹਿਗੁਰੂ ਦੀ ਪ੍ਰਾਪਤੀ ਦੀ ਗਿਆਤ, ਆਤਮ ਵਿਸ਼ੈਣੀ ਬੁੱਧੀ ਅੰਹਕਾਰ ਨੇ ਚੁਰਾ ਲਈ ਹੈ। ਇਸ ਲਈ ਜਦੋਂ ਤੂੰ ਅੰਤਲੇ ਸਮੇਂ ਪਰਲੋਕ ਨੂੰ (ਗਇਆ) ਚਲਾ ਗਿਆ ਤਾਂ ਉਦੋਂ ਤੂੰ (ਪਛੁਤਾਵਹਿਗਾ) ਪਸ਼ਚਾਤਾਪ ਹੀ ਕਰੇਂਗਾ। ਉਸ ਸਮੇਂ ਤੇਰੇ ਹੱਥ ਕੁਝ ਵੀ ਨਹੀਂ ਆਉਣਾ।

## ਏਕੁ ਸਬਦੁ ਤੂੰ ਚੀਨਹਿ ਨਾਹੀ; ਫਿਰਿ ਫਿਰਿ ਜੂਨੀ ਆਵਹਿਗਾ ॥੪॥

ਹੇ ਭਾਈ! ਤੂੰ (ਏਕੁ) ਇਕ ਗੁਰੂ ਸਾਹਿਬ ਜੀ ਦੇ (ਸਬਦੁ) ਉਪਦੇਸ਼ ਨੂੰ **ਵਾ:** ਇਕ ਅਦਵੈਤ ਰੂਪ ਬ੍ਰਹਮ ਨੂੰ (ਚੀਨਹਿ) ਜਾਣਦਾ ਨਹੀਂ ਹੈਂ। ਜਿਸ ਕਰਕੇ ਤੂੰ ਚੌਰਾਸੀ ਦੇ (ਫਿਰਿ) ਫੇਰਿਆਂ ਵਿਚ (ਫਿਰਿ) ਫਿਰਦਾ ਹੋਇਆ ਵਾਰ-ਵਾਰ ਜੂਨਾਂ ਵਿਚ ਹੀ (ਆਵਹਿਗਾ) ਆਵੇਂਗਾ। ਕਦੇ ਮੁਕਤ ਨਹੀਂ ਹੋਵੇਂਗਾ।

## ਤੁਧੁ ਸਿਰਿ ਲਿਖਿਆ, ਸੋ ਪੜੁ ਪੰਡਿਤ; ਅਵਰਾ ਨੋ ਨ ਸਿਖਾਲਿ ਬਿਖਿਆ ॥

ਹੇ ਪੰਡਿਤ! ਜੋ (ਤੁਧੁ) ਤੇਰੇ (ਸਿਰਿ) ਮਸਤਕ ਦੇ ਉਤੇ ਮੰਦੇ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, (ਸੋ) ਉਸਨੂੰ (ਪੜੁ) ਪੜ੍ਹਨਾ ਕਰ। ਤੈਨੂੰ ਉਨ੍ਹਾਂ ਮੰਦੇ ਕਰਮਾਂ ਦਾ ਫਲ ਜਰੂਰ ਭੋਗਣਾ ਪਵੇਗਾ।
**ਵਾ:** ਜੋ ਤੇਰੇ ਸਿਰ ਦੇ ਉਤੇ ਲੇਖ ਲਿਖਿਆ ਹੈ ਕਿ ਮਨੁੱਖਾ ਜਨਮ ਨੂੰ ਪਾ ਕੇ ਪ੍ਰਮੇਸਰ ਦਾ ਭਜਨ ਕਰਨਾ ਚਾਹੀਦਾ ਹੈ। ਉਸ ਅਨੁਸਾਰ ਪ੍ਰਮੇਸਰ ਦੇ ਨਾਮ ਦੀ (ਪੜੁ) ਪੜ੍ਹਾਈ ਕਰਨਾ ਕਰ। (ਅਵਰਾ) ਹੋਰਨਾਂ ਲੜਕਿਆਂ ਨੂੰ (ਬਿਖਿਆ) ਮਾਇਆ ਦੀ ਸਿੱਖਿਆ ਨਾ ਸਿਖਾਉਣਾ ਕਰ ਕਿ ਕਿਵੇਂ ਕਿਸੇਂ ਨੂੰ ਲੁੱਟੀਦਾ ਹੈ, ਕਿਵੇਂ ਕਿਸੇ ਨਾਲ ਹੇਰਾ-ਫੇਰੀ ਕਰੀਦੀ ਹੈ। **ਵਾ:** ਇਹੋ ਜਿਹੀ (ਬਿਖਿਆ) ਵਿਹੂ ਰੂਪ ਵਿਦਿਆ ਨਾ ਸਿਖਾਉਂਣਾ ਕਰ।
ਤਾਂ ਪੰਡਿਤ ਕਹਿੰਦਾ ਕਿ ਮੈਂ ਤਾਂ ਪੜ੍ਹਾ ਕੇ ਪਰਉਪਕਾਰ ਕਰਦਾ ਹਾਂ ਮੈਨੂੰ ਕਿਵੇਂ ਦੁੱਖ ਹੋ ਸਕਦਾ ਹੈ ਤਾਂ ਗੁਰੂ ਸਾਹਿਬ ਕਹਿੰਦੇ ਹਨ ਕਿ ਜੇਕਰ ਇਹੋ ਜਿਹੀ ਸਿੱਖਿਆ ਦੇਵੇਂਗਾ। ਤਾਂ

## ਅੰਗ : ੪੩੫

## ਪਹਿਲਾ ਫਾਹਾ ਪਇਆ ਪਾਧੇ; ਪਿਛੋ ਦੇ ਗਲਿ ਚਾਟੜਿਆ ॥੫॥

*('ਗਲਿ' ਪੋਲਾ ਬੋਲੋ)*

ਹੇ ਬੱਚਿਆਂ ਨੂੰ ਪੜ੍ਹਾਉਣ ਵਾਲੇ ਪਾਂਧੇ। ਪਹਿਲਾਂ ਤੇਰੇ ਗਲ ਵਿਚ ਹੀ ਫਾਹਾ ਪਾਇਆ ਜਾਵੇਗਾ ਤੇ ਪਿੱਛੋਂ ਤੇਰੇ ਚੇਲਿਆਂ-ਚਾਟੜਿਆਂ, ਵਿਦਿਆਰਥੀਆਂ ਦੇ ਗਲ ਵਿਚ ਫਾਹਾ ਪਾਇਆ ਜਾਵੇਗਾ।

**ਅਥਵਾ :** ਹੇ (ਪਾਧੇ) ਪੱਧਤੀਆਂ ਦੱਸਣ ਵਾਲੇ ਪਾਂਧੇ! ਪਹਿਲਾਂ ਜੂਨਾਂ ਵਿਚ ਪੈਣ ਰੂਪ ਜਮਾਂ ਦਾ ਫਾਹਾ ਤੇਰੇ ਗਲ ਵਿਚ ਪਾ ਦਿੱਤਾ ਗਿਆ। ਪਿੱਛੋਂ ਤੇਰੇ (ਚਾਟੜਿਆ) ਵਿਦਿਆਰਥੀਆਂ ਸੇਵਕਾਂ ਦੇ ਗਲ ਵਿਚ ਵੀ ਜੰਮਣ-ਮਰਨ ਦਾ ਫਾਹਾ ਪਾ ਦਿੱਤਾ ਗਿਆ ਕਿ ਤੁਸੀਂ ਵੀ ਜੰਮਦੇ-ਮਰਦੇ ਰਹੋ।

## ਸਸੈ, ਸੰਜਮੁ ਗਇਓ ਮੂੜੇ; ਏਕੁ ਦਾਨੁ ਤੁਧੁ ਕੁਥਾਇ ਲਇਆ ॥

ਸੱਸੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ! ਜਿਹੜਾ ਭਜਨ-ਬੰਦਗੀ ਦਾ ਸੰਜਮ ਰੂਪ ਸਾਧਨ ਕਰਨਾ ਸੀ। **ਵਾ:** ਜੋ ਸੰਤੋਖ ਰੂਪ ਸਾਧਨ ਦੇ ਸਹਿਤ ਹੋਣਾ ਸੀ। **ਵਾ:** (ਸੰਜਮੁ) ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕ ਕੇ ਰੱਖਣਾ ਸੀ, ਉਹ ਤੇਰੇ ਅੰਦਰੋਂ ਚਲਾ ਗਿਆ ਹੈ। ਕਿਉਂਕਿ (ਤੁਧੁ) ਤੂੰ ਇਕ (ਕੁਥਾਇ) ਖੋਟੇ ਥਾਂ ਦਾ ਦਾਨ (ਲਇਆ) ਲਿਆ ਹੈ। ਜਿੱਥੋਂ ਤੈਨੂੰ ਦਾਨ ਲੈਣਾ ਨਹੀਂ ਚਾਹੀਦਾ ਸੀ।

**ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲੁ ਦਸੇ ਰਾਹੁ ॥** *(ਅੰਗ : ੪੭੧)*

**ਰਾਹੂ ਕੇਤੂ ਦੋ ਬੈਲ ਹਮਾਰੇ ਸਾੜਸਤੀ ਹੈ ਖੇਤੀ**

**ਪੱਤਰੀ ਹਮਾਰੀ ਬੜੀ ਸਿਕਾਰਨ ਮਾਰ ਲਿਆਵੇ ਛੇਤੀ।**

## ਸਾਈ ਪੁਤ੍ਰੀ ਜਜਮਾਨ ਕੀ, ਸਾ ਤੇਰੀ;
## ਏਤੁ ਧਾਨਿ ਖਾਧੈ, ਤੇਰਾ ਜਨਮੁ ਗਇਆ ॥੬॥

ਹੇ ਪਾਂਧੇ! ਇਹ ਨਿਸ਼ਚੇ ਕਰਨਾ ਕਰ ਕਿ ਜੋ ਜਜਮਾਨ ਦੀ (ਪੁਤ੍ਰੀ) ਲੜਕੀ ਹੈ, (ਸਾ) ਉਹੀ ਤੇਰੀ ਲੜਕੀ ਹੈ।

**ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ ॥** *(ਵਾਰ ੨੯, ਪਉੜੀ ੧੧)*

ਇਹ ਜਿਹੜਾ ਤੂੰ ਪੈਸੇ ਲੈ ਕੇ ਸਾਕ ਕਰਾਇਆ ਹੈ। (ਏਤੁ) ਇਸ (ਧਾਨਿ) ਅੰਨ ਦੇ (ਖਾਧੈ) ਖਾਧਿਆਂ ਤੇਰਾ ਸਾਰਾ ਮਨੁੱਖਾ ਜਨਮ ਵਿਅਰਥ ਹੀ ਚਲਿਆ (ਗਇਆ) ਗਿਆ ਹੈ। ਨਿਸਫਲ ਹੀ ਚਲਿਆ ਗਿਆ ਹੈ। **ਵਾ:** ਜਿਹੜੇ ਲੜਕੀਆਂ ਨੂੰ ਮੁੱਲ ਵੇਚ ਕੇ ਧਨ ਨੂੰ ਖਾਂਦੇ ਹਨ। ਉਹਨਾਂ ਦਾ ਜਨਮ ਵੀ ਵਿਅਰਥ ਚਲਾ ਗਿਆ ਹੈ।

**ਅਥਵਾ :** ਜੋ (ਸਾਈ) ਉਸ (ਜਜਮਾਨ) ਪ੍ਰਮੇਸਰ ਦੀ ਦੇਹ ਰੂਪ (ਪੁਤ੍ਰੀ) ਪੁੱਤਰੀ ਪੈਦਾ ਕੀਤੀ ਹੋਈ ਹੈ। (ਸਾ) ਉਹ ਦੇਹ ਰੂਪ ਪੁੱਤਰੀ ਤੇਰੀ ਵੀ ਹੈ। (ਏਤੁ) ਇਸ ਦੇਹ ਅਧਿਆਸ ਰੂਪ (ਧਾਨਿ) ਅੰਨ ਨੂੰ (ਖਾਧੈ) ਖਾਂਦਿਆਂ-ਖਾਂਦਿਆਂ ਤੇਰਾ ਮਨੁੱਖਾ ਜਨਮ ਨਿਸਫਲ ਹੀ ਚਲਾ ਗਿਆ ਹੈ। **ਵਾ:** ਇਸ ਦੇਹ ਅਧਿਆਸ ਨੂੰ ਖਾ ਕੇ ਭਾਵ ਨਾਸ਼ ਕਰਕੇ ਤੇਰਾ ਮਨੁੱਖਾ ਜਨਮ ਚਲਿਆ ਜਾਵੇਗਾ ਭਾਵ ਤੂੰ ਮੁਕਤ ਹੋ ਜਾਵੇਂਗਾ।

## ਮੰਮੈ, ਮਤਿ ਹਿਰਿ ਲਈ ਤੇਰੀ ਮੂੜੇ; ਹਉਮੈ ਵਡਾ ਰੋਗੁ ਪਇਆ ॥

ਮੰਮੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ! ਤੇਰੀ (ਮਤਿ) ਬੁੱਧੀ ਹੰਕਾਰ ਨੇ, ਲਾਲਚ ਨੇ, ਅਗਿਆਨ ਨੇ (ਹਿਰਿ) ਚੁਰਾ ਲਈ ਹੈ ਅਤੇ ਤੇਰੇ ਹਿਰਦੇ ਅੰਦਰ ਹਉਮੈ ਦਾ ਬੜਾ (ਵਡਾ) ਭਾਰੀ ਰੋਗ (ਪਇਆ) ਪੈ ਗਿਆ ਹੈ ਭਾਵ ਤੈਨੂੰ ਹਉਮੈ ਦਾ ਰੋਗ ਚਿੰਬੜ ਗਿਆ ਹੈ।

## ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ; ਮਾਇਆ ਕਾ ਮੁਹਤਾਜੁ ਭਇਆ ॥੭॥

ਤੂੰ ਆਪਣੇ (ਆਤਮੈ) ਮਨ ਦੇ (ਅੰਤਰ) ਅੰਦਰ ਆਤਮਾ ਸਰੂਪ ਬ੍ਰਹਮ ਨੂੰ **ਵਾ:** ਬ੍ਰਹਮ ਆਤਮਾ ਨੂੰ ਨਹੀਂ (ਚੀਨ੍ਹਿਆ) ਜਾਣਿਆ। **ਵਾ:** (ਆਤਮੈ) ਤ੍ਵੰ ਪਦ ਦੇ ਲਖ ਅਰਥ ਕੂਟਸਥ ਅਤੇ ਤਤ ਪਦ ਦੇ ਲਖ ਅਰਥ ਬ੍ਰਹਮ ਨੂੰ ਨਹੀਂ ਜਾਣਿਆ ਹੈ ਅਤੇ ਮਾਇਆ ਦਾ (ਮੁਹਤਾਜੁ) ਖੁਸ਼ਾਮਦੀ (ਭਇਆ) ਹੋ ਗਿਆ ਹੈਂ। **ਵਾ:** ਖੁਸ਼ਾਮਦੀ ਹੋ ਕੇ ਗਧੇ ਦੀ ਨਿਆਈਂ ਹੋ ਗਿਆ ਹੈਂ। ਭਾਵ ਜਿੱਥੋਂ ਮਾਇਆ ਮਿਲਦੀ ਹੈ, ਉਥੇ ਹੀ ਲੇਲੜੀਆਂ ਕੱਢਦਾ ਹੈਂ।

**ਕਕੈ, ਕਾਮਿ ਕ੍ਰੋਧਿ ਭਰਮਿਓਹੁ ਮੂੜੇ; ਮਮਤਾ ਲਾਗੇ ਤੁਧੁ ਹਰਿ ਵਿਸਰਿਆ ॥**

ਕੱਕੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ, ਬੇਸਮਝ ! ਤੂੰ ਕਾਮ, ਕ੍ਰੋਧ ਆਦਿਕਾਂ ਵਿਚ ਲੱਗ ਕਰਕੇ (ਭਰਮਿਓਹੁ) ਭਰਮਦਾ ਫਿਰਦਾ ਹੈਂ ਅਤੇ ਪਦਾਰਥਾਂ ਦੀ ਮਮਤਾ ਵਿਚ (ਲਾਗੇ) ਲੱਗਣ ਕਰਕੇ (ਤੁਧੁ) ਤੈਨੂੰ (ਹਰਿ) ਹਰੀ ਪ੍ਰਮੇਸਰ (ਵਿਸਰਿਆ) ਭੁੱਲ ਗਿਆ ਹੈ।

**ਪੜਹਿ ਗੁਣਹਿ ਤੂੰ ਬਹੁਤੁ ਪੁਕਾਰਹਿ; ਵਿਣੁ ਬੂਝੇ ਤੂੰ ਡੂਬਿ ਮੁਆ ॥੮॥**

ਤੂੰ ਸ਼ਾਸਤਰਾਂ ਨੂੰ ਵੀ (ਪੜਹਿ) ਪੜ੍ਹਦਾ ਹੈਂ, ਵੇਦਾਂ ਦੇ ਅਰਥ ਵੀ (ਗੁਣਹਿ) ਵਿਚਾਰਦਾ ਹੈਂ, ਅਤੇ ਲੋਕਾਂ ਨੂੰ ਉਪਦੇਸ਼ ਦੇਣ ਲਈ ਬਹੁਤਾ (ਪੁਕਾਰਹਿ) ਪੁਕਾਰਦਾ ਵੀ ਹੈਂ। ਪਰ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ (ਬੂਝੇ) ਸਮਝੇ ਤੋਂ ਬਿਨਾ **ਵਾ:** (ਬੂਝੇ) ਪੁੱਛੇ ਤੋਂ (ਵਿਣੁ) ਬਿਨਾਂ ਪਦਾਰਥਾਂ ਰੂਪ ਪਾਣੀ ਵਿਚ ਡਿੱਗ ਕੇ (ਮੁਆ) ਮਰ ਰਿਹਾ ਹੈਂ।

**ਤਤੈ ਤਾਮਸਿ ਜਲਿਓਹੁ ਮੂੜੇ; ਥਥੈ, ਥਾਨ ਭਰਿਸਟੁ ਹੋਆ ॥**

ਤੱਤੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ ! ਤੂੰ (ਤਾਮਸਿ) ਤਮੋਗੁਣ ਵਿਚ (ਜਲਿਓਹੁ) ਸੜ ਰਿਹਾ ਹੈਂ ਭਾਵ ਜੇਕਰ ਕੋਈ ਤੈਨੂੰ ਕੁਝ ਕਹਿ ਦੇਵੇ ਤਾਂ ਤੂੰ ਗੁੱਸਾ ਕਰਦਾ ਹੈਂ। (ਥਥੈ) ਥੱਥੇ ਅੱਖਰ ਦੁਆਰਾ ਕਹਿੰਦੇ ਹਨ ਕਿ ਤੂੰ ਐਸਾ ਪਾਪੀ ਹੈਂ, ਅਕ੍ਰਿਤਘਣ ਹੈਂ, ਜਿਸ (ਥਾਨ) ਥਾਂ 'ਤੇ ਵੀ ਬੈਠਦਾ ਹੈਂ, ਉਹ ਥਾਂ ਵੀ ਭ੍ਰਿਸ਼ਟ, ਅਪਵਿੱਤਰ (ਹੋਆ) ਹੋ ਜਾਂਦਾ ਹੈ **ਵਾ:** ਤੇਰਾ ਰਿਦੇ ਰੂਪ (ਥਾਨ) ਥਾਂ ਵੀ ਭ੍ਰਿਸ਼ਟ (ਹੋਆ) ਹੋ ਗਿਆ ਹੈ। **ਵਾ:** ਤੇਰਾ ਪ੍ਰਲੋਕ ਰੂਪ (ਥਾਨ) ਥਾਂ ਵੀ ਭ੍ਰਿਸ਼ਟ (ਹੋਆ) ਹੋ ਗਿਆ ਹੈ, ਵਿਗੜ ਗਿਆ ਹੈ।

**ਘਘੈ, ਘਰਿ ਘਰਿ ਫਿਰਹਿ ਤੂੰ ਮੂੜੇ; ਦਦੈ, ਦਾਨੁ ਨ ਤੁਧੁ ਲਇਆ ॥੯॥**

ਘੱਘੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ ! ਤੂੰ ਸ਼ਾਸਤਰਾਂ ਰੂਪ ਘਰਾਂ-ਘਰਾਂ ਵਿਚ **ਵਾ:** ਪ੍ਰਤੱਖ ਘਰਾਂ-ਘਰਾਂ ਵਿਚ ਮੰਗਦਾ ਹੋਇਆ ਤੁਰਿਆ ਫਿਰਦਾ ਹੈਂ ਕਿ ਅੱਜ ਨਰ ਸਿੰਘ ਚੌਦੇਂ ਹੈ, ਅੱਜ ਰਾਮ ਨੌਮੀ ਹੈ, ਅੱਜ ਕ੍ਰਿਸ਼ਨ ਅਸ਼ਟਮੀ ਹੈ ਆਦਿ। ਦੱਦੇ ਅੱਖਰ ਦੁਆਰਾ ਕਹਿੰਦੇ ਹਨ ਕਿ ਤੂੰ ਕਦੇ ਵੀ ਸ਼ਰਧਾ ਨਾਲ ਦਿੱਤਾ ਹੋਇਆ ਦਾਨ ਨਹੀਂ (ਲਇਆ) ਲੈਣਾ ਕੀਤਾ। ਤੂੰ ਜਦੋਂ ਵੀ ਦਾਨ ਲਿਆ ਹੈ ਤਾਂ ਛੁਰੀ ਕੱਢ ਕੇ **ਵਾ:** ਪੱਤਰੀ ਰੂਪ ਛੁਰੀ ਕੱਢ ਕੇ ਹੀ ਲਿਆ ਹੈ।

**ਛੁਰੀ ਕਾਢਿ ਲੇਵੈ ਹਥਿ ਦਾਨਾ ॥** *(ਅੰਗ : ੨੦੧)*

**ਰਾਹੂ ਕੇਤੂ ਦੋ ਬੈਲ ਹਮਾਰੇ ਸਾੜਸਤੀ ਹੈ ਖੇਤੀ**
**ਪੱਤਰੀ ਹਮਾਰੀ ਬੜੀ ਸ਼ਿਕਾਰਨ ਮਾਰ ਲਿਆਵੇ ਛੇਤੀ।**

## ਸਾਖੀ—ਅਸਚਰਜ ਵਿਆਹੰ ਦੀ

ਇਕ ਵਾਰ ਕਿਸੇ ਬ੍ਰਾਹਮਣ ਨੂੰ ਘਰ ਵਿਚ ਕਪਾਹ ਦੀ ਲੋੜ ਪੈ ਗਈ। ਜਦੋਂ ਉਸ ਨੇ ਜਜਮਾਨ ਦੇ ਘਰ ਜਾ ਕੇ ਸਾਹਾ ਸੌਂਪਿਆ ਤਾਂ ਘਰ ਵਾਲਿਆਂ ਨੇ ਪੁੱਛਿਆ, "ਸਭ ਠੀਕ ਹੈ।" ਤਾਂ ਢਿੱਲਾ ਜਿਹਾ ਮੂੰਹ ਬਣਾ ਕੇ ਕਹਿਣ ਲੱਗਾ, "ਹੋਰ ਤਾਂ ਸਭ ਠੀਕ ਹੈ। ਪਰ ਕਪਾਹ ਦੇਵਤੇ ਦੀ ਕਰੋਪੀ ਜਾਪਦੀ ਹੈ।" ਉਸ ਵੇਲੇ ਜਜਮਾਨ ਨੇ ਕਿਹਾ, "ਪੰਡਿਤ ਜੀ ! ਕੋਈ ਉਪਾਅ ਦੱਸੋ।" ਪੰਡਿਤ ਨੇ ਜਜਮਾਨ ਦੇ ਪਾਸੋਂ ਲਾਵਾਂ ਦੇਣ ਵੇਲੇ ਬੇਦੀ ਦੇ ਚਾਰੇ ਪਾਸੇ ਕਪਾਹ ਦੀਆਂ ਚਾਰ ਪੰਡਾਂ ਬੰਨ੍ਹ ਕੇ ਰੱਖਵਾ ਲਈਆਂ। ਜੰਞ ਦੇ ਨਾਲ ਆਏ ਦੂਸਰੇ ਬ੍ਰਾਹਮਣ ਨੇ ਦੇਖ ਕਿ ਕਿਹਾ ਕਿ

**"ਅਸਚਰਜ ਵਿਆਹੰ ਚਉਤਰਫ ਕਪਾਹੰ।"**

ਏਧਰਲਾ ਪੰਡਿਤ ਸੰਸਕ੍ਰਿਤ ਬਣਾ ਕੇ ਕਹਿਣ ਲੱਗਾ,

**"ਚੁਪ ਗੜੁੱਪੰ ਮੂਰਖੰ ਲੁਟੰ। ਅਰਧੋ ਅਰਧ ਸੁਆਹਾ।"**

ਚੁੱਪ ਕਰ, ਮੂਰਖਾਂ ਨੂੰ ਲੁੱਟਦੇ ਹਾਂ। ਆਪਸ ਵਿਚ ਅੱਧਾ-ਅੱਧਾ ਕਰ ਲਵਾਂਗੇ।

'ਸੁਆਹਾ' ਅਗਨ ਦੇਵਤੇ ਦੀ ਇਸਤਰੀ ਦਾ ਨਾਮ ਹੈ।

## ਪਪੈ, ਪਾਰਿ ਨ ਪਵਹੀ ਮੂੜੇ; ਪਰਪੰਚਿ ਤੂੰ ਪਲਚਿ ਰਹਿਆ ॥

ਪੱਪੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ! ਤੂੰ ਸੰਸਾਰ-ਸਮੁੰਦਰ ਤੋਂ ਕਦੇ (ਪਾਰਿ) ਪਾਰ ਨਹੀਂ (ਪਵਹੀ) ਪਵੇਂਗਾ। ਭਾਵ ਮੁਕਤ ਨਹੀਂ ਹੋ ਸਕੇਂਗਾ। ਕਿਉਂਕਿ ਤੂੰ (ਪਰਪੰਚਿ) ਛਲ ਰੂਪ ਜਗਤ ਦੇ ਵਿਚ (ਪਲਚਿ) ਫਸ (ਰਹਿਆ) ਰਿਹਾ ਹੈਂ **ਵਾ:** ਠੱਗੀ ਮਾਰਨ ਵਿਚ (ਪਲਚਿ) ਪਰਚ ਰਿਹਾ ਹੈਂ।

## ਸਚੈ ਆਪਿ ਖੁਆਇਓਹੁ ਮੂੜੇ; ਇਹੁ ਸਿਰਿ ਤੇਰੈ, ਲੇਖੁ ਪਇਆ ॥੧੦॥

ਹੇ (ਮੂੜੇ) ਮੂਰਖਾ! (ਸਚੈ) ਸੱਚੇ ਪ੍ਰਮੇਸਰ ਨੇ ਆਪ ਹੀ ਤੇਰੇ ਕਰਮਾਂ ਅਨੁਸਾਰ ਤੇਰੀ ਚੰਗਿਆਈ ਖੋਹ ਕੇ ਤੈਨੂੰ (ਖੁਆਇਓਹੁ) ਭੁਲਾਉਣਾ ਕੀਤਾ ਹੈ।

**ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥** *(ਅੰਗ : ੪੧੭)*

ਇਹ ਤੇਰੇ (ਸਿਰਿ) ਮੱਥੇ 'ਤੇ ਕੁਕਰਮਾਂ ਦੇ ਫਲ ਦਾ ਲੇਖ (ਪਇਆ) ਪੈ ਗਿਆ ਹੈ। ਜਿਸ ਕਰਕੇ ਤੂੰ ਨਰਕ ਭੋਗਣਾ ਕਰੇਂਗਾ।

## ਭਭੈ, ਭਵਜਲਿ ਡੁਬੋਹੁ ਮੂੜੇ; ਮਾਇਆ ਵਿਚਿ ਗਲਤਾਨੁ ਭਇਆ ॥

ਭੱਭੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਬੇਸਮਝ! ਤੂੰ (ਭਵਜਲਿ) ਸੰਸਾਰ ਸਮੁੰਦਰ ਵਿਚ (ਡੁਬੋਹੁ) ਡੁੱਬ ਜਾਵੇਂਗਾ। ਕਿਉਂਕਿ ਤੂੰ ਮਾਇਆ ਵਿਚ ਰਾਤ-ਦਿਨ (ਗਲਤਾਨੁ) ਮਸਤ (ਭਇਆ) ਹੋ ਗਿਆ ਹੈਂ।

## ਗੁਰ ਪਰਸਾਦੀ ਏਕੋ ਜਾਣੈ; ਏਕ ਘੜੀ ਮਹਿ ਪਾਰਿ ਪਇਆ ॥੧੧॥

ਜੇਕਰ ਤੂੰ ਸਤਿਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ (ਏਕੋ) ਇਕ ਅਦ੍ਵੈਤ ਸਰੂਪ ਪ੍ਰਮੇਸਰ ਨੂੰ (ਜਾਣੈ) ਜਾਣ ਲਵੇਂ ਤਾਂ ਤੂੰ ਇਕ ਘੜੀ ਦੇ (ਮਹਿ) ਵਿੱਚ ਹੀ ਸੰਸਾਰ ਸਮੁੰਦਰ ਤੋਂ ਪਾਰ (ਪਇਆ) ਪੈ ਜਾਵੇਂਗਾ ਭਾਵ ਮੁਕਤ ਹੋ ਜਾਵੇਂਗਾ।

## ਵਵੈ, ਵਾਰੀ ਆਈਆ ਮੂੜੇ; ਵਾਸੁਦੇਉ ਤੁਧੁ ਵੀਸਰਿਆ ॥

ਵਾਵੇ ਅੱਖਰ ਦੁਆਰਾ ਕਹਿੰਦੇ ਹਨ ਕਿ (ਮੂੜੇ) ਬੇਸਮਝਾ! ਇਹ ਮਨੁੱਖਾ ਜਨਮ ਰੂਪ ਵਾਰੀ ਤੈਨੂੰ ਪ੍ਰਮੇਸਰ ਦੇ ਨਾਲ ਮਿਲਣ ਵਾਸਤੇ (ਆਈਆ) ਆ ਕੇ ਮਿਲੀ ਹੈ, ਪਰ ਇਸ ਮਨੁੱਖਾ ਜਨਮ ਨੂੰ ਪ੍ਰਾਪਤ ਕਰ ਕੇ ਵੀ (ਤੁਧੁ) ਤੈਨੂੰ (ਵਾਸੁ+ਦੇਉ) (ਵਾਸੁ) ਵਾਸਾ (ਦੇਉ) ਦੇਣ ਵਾਲਾ **ਵਾ:** (ਦੇਉ) ਪ੍ਰਕਾਸ਼ ਸਰੂਪ ਪ੍ਰਮੇਸਰ (ਵੀਸਰਿਆ) ਭੁੱਲ ਗਿਆ ਹੈ।

## ਏਹ ਵੇਲਾ, ਨ ਲਹਸਹਿ ਮੂੜੇ; ਫਿਰਿ ਤੂੰ ਜਮ ਕੈ ਵਸਿ ਪਇਆ ॥੧੨॥

ਹੇ (ਮੂੜੇ) ਮੂਰਖ, ਬੇਸਮਝ! ਜਦੋਂ ਤੇਰੀ ਉਮਰ ਪੂਰੀ ਹੋ ਗਈ ਤਾਂ ਫੇਰ ਤੂੰ ਆਪਣੇ ਆਪ ਨੂੰ ਬਖਸ਼ਾਉਣ ਦਾ ਇਹ ਮਨੁੱਖਾ ਜਨਮ ਰੂਪ ਵੇਲਾ ਨਹੀਂ (ਲਹਸਹਿ) ਲੈ ਸਕੇਂਗਾ ਭਾਵ ਪ੍ਰਾਪਤ ਨਹੀਂ ਕਰ ਸਕੇਂਗਾ। ਫਿਰ ਤਾਂ ਤੂੰ ਜਮਾਂ ਦੇ ਵੱਸ (ਪਇਆ) ਪੈ ਜਾਵੇਂਗਾ।

**ਨੋਟ :** ਇਹ ਸਤਿਗੁਰੂ ਸਾਹਿਬ ਜੀ ਨੇ ਭੁਲਾਵੇਂ ਅੱਖਰਾਂ ਦੁਆਰਾ ਪੱਟੀ ਲਿਖੀ ਹੈ।

## ਝਝੈ, ਕਦੇ ਨ ਝੂਰਹਿ ਮੂੜੇ; ਸਤਿਗੁਰ ਕਾ ਉਪਦੇਸੁ ਸੁਣਿ ਤੂੰ, ਵਿਖਾ ॥

(‘ਵਿੱਖਾ’ ਬੋਲੋ)

ਝੱਝੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ, ਬੇਸਮਝਾ! ਇਕ ਵਾਰ ਤੂੰ ਸਤਿਗੁਰਾਂ ਦਾ ਉਪਦੇਸ਼ (ਸੁਣਿ) ਸੁਣ ਕੇ (ਵਿਖਾ) ਦੇਖ **ਵਾ:** ਸਤਿਗੁਰਾਂ ਦਾ ਉਪਦੇਸ਼ ਸੁਣਨ ਲਈ ਸ਼ਰਧਾ ਰੂਪ (ਵਿਖਾ) ਕਦਮਾਂ ਨਾਲ ਚੱਲ ਕੇ ਤਾਂ ਦੇਖ। ਤੂੰ ਕਦੇ ਵੀ ਨਹੀਂ (ਝੂਰਹਿ) ਝੂਰੇਂਗਾ।

## ਸਤਿਗੁਰ ਬਾਝਹੁ ਗੁਰੁ ਨਹੀ ਕੋਈ; ਨਿਗੁਰੇ ਕਾ ਹੈ ਨਾਉ ਬੁਰਾ ॥੧੩॥

ਸਤਿਗੁਰਾਂ ਤੋਂ (ਬਾਝਹੁ) ਬਗੈਰ **ਵਾ:** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਬਗੈਰ ਸੰਸਾਰ ਵਿਚ ਹੋਰ ਕੋਈ ਵੀ (ਗੁਰੁ) ਗੁਰੂ ਨਹੀਂ ਹੈ। ਜਿੰਨ੍ਹਾਂ ਨੇ ਗੁਰੂ ਨਾਨਕ ਸਾਹਿਬ ਜੀ ਨੂੰ ਗੁਰੂ ਨਹੀਂ ਧਾਰਿਆ, ਉਹ ਗੁਰੂ ਸਾਹਿਬ ਨੂੰ ਛੱਡ ਕੇ ਭਾਵੇਂ ਸੌ ਗੁਰੂ ਵੀ ਧਾਰ ਲੈਣ, ਪਰ ਫਿਰ ਵੀ ਉਹ ਸਾਰੇ ਨਿਗੁਰੇ ਹੀ ਹਨ। ਉਹਨਾਂ ਦੇ ਦਰਸ਼ਨ ਕਰਨੇ ਤਾਂ ਭੈੜੇ ਹੀ ਸਨ ਪਰ ਉਹਨਾਂ ਨਿਗੁਰਿਆਂ (ਕਾ) ਦਾ (ਨਾਉ) ਨਾਮ ਲੈਣਾ ਵੀ (ਬੁਰਾ) ਮਾੜਾ ਹੈ।

**ਅਥਵਾ :** ਸਤਿਗੁਰਾਂ ਤੋਂ (ਬਾਝਹੁ) ਬਿਨਾਂ ਕੋਈ (ਗੁਰੁ) ਪੂਜਨੀਕ ਨਹੀਂ ਹੋ ਸਕਦਾ। **ਵਾ:** ਸਤਿਗੁਰੂ ਨਾਨਕ ਦੇਵ ਜੀ ਤੋਂ ਬਿਨਾਂ ਕੋਈ ਵੀ ਗੁਰੂ (ਗੁਰੁ) ਚੇਤਨ ਸਰੂਪ ਨਹੀਂ ਹੈ। ਸਾਰੇ ਜੜ੍ਹ ਦੀ ਭਾਵ ਦੇਹ ਦੀ ਪੂਜਾ ਹੀ ਕਰਾਉਂਦੇ ਹਨ। ਜਿਹੜੇ ਗੁਰੂ ਸਾਹਿਬ ਦੇ ਉਪਦੇਸ਼ ਨੂੰ ਧਾਰਨ ਨਹੀਂ ਕਰਦੇ ਉਹਨਾਂ ਨਿਗੁਰਿਆਂ ਦਾ ਨਾਮ ਲੈਣਾ ਵੀ ਮਾੜਾ ਹੈ। **ਵਾ:** ਜਿਹੜੇ (ਨਿ+ਗੁਰੇ) ਬ੍ਰਹਮ ਚੇਤਨ ਨੂੰ ਨਹੀਂ ਜਾਣਦੇ। ਉਹਨਾਂ ਦਾ ਨਾਮ ਲੈਣਾ ਹੀ ਭੈੜਾ ਹੈ।

## ਧਧੈ, ਧਾਵਤ ਵਰਜਿ ਰਖੁ ਮੂੜੇ; ਅੰਤਰਿ ਤੇਰੈ ਨਿਧਾਨੁ ਪਇਆ ॥

ਧੱਧੇ ਅੱਖਰ ਦੁਆਰ ਕਹਿੰਦੇ ਹਨ ਕਿ ਹੇ (ਮੂੜੇ) ਮੂਰਖ, ਬੇਸਮਝਾ! ਪਦਾਰਥਾਂ ਵੱਲ (ਧਾਵਤ) ਦੌੜਦੇ ਮਨ ਨੂੰ (ਵਰਜਿ) ਰੋਕ ਕੇ ਰੱਖ ਅਤੇ ਜੋ ਤੇਰੇ (ਅੰਤਰਿ) ਅੰਦਰ ਨਾਮ ਦਾ (ਨਿਧਾਨੁ) ਖਜ਼ਾਨਾ (ਪਇਆ) ਪਿਆ ਹੋਇਆ ਹੈ, ਉਸ ਨੂੰ ਗੁਰਾਂ ਦੁਆਰਾ (ਪਇਆ) ਪ੍ਰਾਪਤ ਕਰ।

## ਗੁਰਮੁਖਿ ਹੋਵਹਿ, ਤਾ ਹਰਿ ਰਸੁ ਪੀਵਹਿ;
## ਜੁਗਾ ਜੁਗੰਤਰਿ ਖਾਹਿ ਪਇਆ ॥੧੪॥

ਹੇ ਭਾਈ! ਜਦੋਂ ਤੂੰ ਗੁਰਾਂ ਦੁਆਰਾ ਗੁਰਮੁਖ (ਹੋਵਹਿ) ਬਣ ਜਾਵੇਂਗਾ ਉਦੋਂ ਤੂੰ (ਹਰਿ) ਹਰੀ ਦੇ ਨਾਮ ਰਸ ਨੂੰ (ਪੀਵਹਿ) ਪੀਣਾ ਕਰੀਂ। ਫਿਰ ਤੂੰ (ਜੁਗਾ ਜੁਗੰਤਰਿ) ਜੁਗਾਂ-ਜੁਗਾਂ ਵਿਚ (ਪਇਆ) ਪਿਆ ਹੋਇਆ, ਇਸਥਿਤ ਹੋ ਕੇ ਉਸ ਅਨੰਦ ਨੂੰ (ਖਾਹਿ) ਖਾਣਾ ਕਰੇਂਗਾ ਭਾਵ ਧਾਰਨ ਕਰੇਂਗਾ।

## ਗਗੈ, ਗੋਬਿੰਦੁ ਚਿਤਿ ਕਰਿ ਮੂੜੇ; ਗਲੀ ਕਿਨੈ ਨ ਪਾਇਆ ॥

ਗੱਗੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਬੇਸਮਝ! (ਗੋ+ਬਿੰਦੁ) (ਗੋ) ਧਰਤੀ ਦੀ (ਬਿੰਦੁ) ਰੱਖਿਆ ਕਰਨ ਵਾਲੇ ਪ੍ਰਮੇਸਰ ਨੂੰ (ਚਿਤਿ) ਚੇਤੇ ਕਰਨਾ ਕਰ ਕਿਉਂਕਿ ਇਕੱਲੀਆਂ (ਗਲੀ) ਗੱਲਾਂ ਕਰਨ ਨਾਲ ਉਸ ਨੂੰ (ਕਿਨੈ) ਕਿਸੇ ਨੇ ਨਹੀਂ ਪਾਇਆ। ਜਿਸ ਕਿਸੇ ਨੇ ਵੀ ਪ੍ਰਮੇਸਰ ਨੂੰ ਪਾਇਆ ਹੈ ਤਾਂ ਗੁਰਾਂ ਦੁਆਰਾ ਨਾਮ ਸਿਮਰਨ, ਭਜਨ ਬੰਦਗੀ ਦੀ ਕਮਾਈ ਕਰਕੇ ਹੀ ਪਾਇਆ ਹੈ।

## ਗੁਰ ਕੇ ਚਰਨ ਹਿਰਦੈ ਵਸਾਇ ਮੂੜੇ; ਪਿਛਲੇ ਗੁਨਹ ਸਭ ਬਖਸਿ ਲਇਆ ॥੧੫॥

ਹੇ (ਮੂੜੇ) ਮੂਰਖ ! ਜੇਕਰ ਤੂੰ (ਗੁਰ) ਸਤਿਗੁਰਾਂ ਦੇ ਚਰਨਾਂ ਨੂੰ (ਹਿਰਦੈ) ਮਨ ਵਿਚ (ਵਸਾਇ) ਵਸਾ ਲੈਣਾ ਕਰੇਂ ਤਾਂ ਮਹਾਰਾਜ ਸਾਹਿਬ ਜੀ ਤੇਰੇ ਕੀਤੇ ਹੋਏ ਪਿਛਲੇ (ਸਭ) ਸਾਰੇ ਗੁਨਾਹ ਬਖਸ਼ (ਲਇਆ) ਲੈਣਗੇ।

**ਅਥਵਾ :** ਜਿੰਨ੍ਹਾਂ ਨੇ ਗੁਰਾਂ ਦੇ ਚਰਨ ਆਪਣੇ ਹਿਰਦੇ ਵਿਚ ਵਸਾ ਲਏ ਹਨ, ਉਹਨਾਂ ਨੇ ਆਪਣੇ ਪਿਛਲੇ (ਸਭ) ਸਾਰੇ ਗੁਨਾਹਾਂ ਨੂੰ ਬਖਸ਼ਾ ਕੇ ਆਪਣੇ ਆਪ ਨੂੰ ਬਖਸ਼ਾ (ਲਇਆ) ਲਿਆ ਹੈ।

## ਹਾਹੈ, ਹਰਿ ਕਥਾ ਬੂਝੁ ਤੂੰ ਮੂੜੇ; ਤਾ ਸਦਾ ਸੁਖੁ ਹੋਈ ॥

ਹਾਹੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਬੇਸਮਝ ! ਤੂੰ ਗੁਰਾਂ ਪਾਸੋਂ ਸਰੂਪ ਲੱਖਣਾਂ ਅਤੇ ਤਟਸਥੀ ਲੱਖਣਾਂ ਦੁਆਰਾ (ਹਰਿ) ਹਰੀ ਦੀ ਕਥਾ ਨੂੰ (ਬੂਝੁ) ਪੁੱਛਣਾ ਕਰ ਤਾਂ ਤੈਨੂੰ ਸਦਾ ਹੀ ਬ੍ਰਹਮਾਨੰਦ, ਆਤਮਾਨੰਦ ਦਾ ਸੁੱਖ ਪ੍ਰਾਪਤ (ਹੋਈ) ਹੋਵੇਗਾ।

## ਮਨਮੁਖਿ ਪੜਹਿ, ਤੇਤਾ ਦੁਖੁ ਲਾਗੈ; ਵਿਣੁ ਸਤਿਗੁਰ, ਮੁਕਤਿ ਨ ਹੋਈ ॥੧੬॥

ਹੇ ਭਾਈ ! ਤੂੰ ਜਿਤਨੀ (ਮਨਮੁਖਿ) ਮਨਮੁਖਤਾਈ ਦੀ ਪੜ੍ਹਾਈ (ਪੜਹਿ) ਪੜੇਂਗਾ। ਤੈਨੂੰ ਜੰਮਣ-ਮਰਣ ਦਾ (ਤੇਤਾ) ਉਤਨਾਂ ਹੀ ਦੁਖ (ਲਾਗੈ) ਲੱਗਿਆ ਰਹੇਗਾ। ਫਿਰ ਤੂੰ ਸਤਿਗੁਰਾਂ ਤੋਂ (ਵਿਣੁ) ਬਿਨਾਂ (ਮੁਕਤਿ) ਮੁਕਤ ਨਹੀਂ (ਹੋਈ) ਹੋ ਸਕੇਂਗਾ।

## ਰਾਰੈ, ਰਾਮੁ ਚਿਤਿ ਕਰਿ ਮੂੜੇ; ਹਿਰਦੈ ਜਿਨ੍ ਕੈ ਰਵਿ ਰਹਿਆ ॥

ਰਾਰੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ (ਮੂੜੇ) ਬੇਸਮਝ ! ਉਸ (ਰਾਮੁ) ਰਮੇ ਹੋਏ (ਰਾਮੁ) ਪ੍ਰਮੇਸਰ ਦੇ ਨਾਮ ਨੂੰ (ਚਿਤਿ) ਚੇਤੇ ਕਰ। (ਜਿਨ੍) ਜਿਸ ਦਾ ਸਾਰਿਆਂ (ਕੈ) ਦੇ ਹਿਰਦੇ ਵਿਚ (ਰਵਿ) ਉਚਾਰਨ ਹੋ (ਰਹਿਆ) ਰਿਹਾ ਹੈ। **ਵਾ:** ਜੋ ਸਾਰਿਆਂ ਦੇ ਹਿਰਦੇ ਵਿਚ (ਰਵਿ) ਵਿਆਪਕ ਹੋ ਰਿਹਾ ਹੈ।

## ਗੁਰ ਪਰਸਾਦੀ ਜਿਨੀ ਰਾਮੁ ਪਛਾਤਾ; ਨਿਰਗੁਣ ਰਾਮੁ ਤਿਨੀ ਬੂਝਿ ਲਹਿਆ ॥੧੭॥

ਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ ਜਿੰਨ੍ਹਾਂ ਨੇ (ਰਾਮੁ) ਰਮੇ ਹੋਏ ਪ੍ਰਮੇਸਰ ਨੂੰ (ਪਛਾਤਾ) ਪਛਾਣ ਲਿਆ ਹੈ। (ਤਿਨੀ) ਉਹਨਾਂ ਨੇ (ਨਿਰਗੁਣ) ਤਿੰਨਾਂ ਗੁਣਾਂ ਤੋਂ ਅਤੀਤ ਨਿਰਾਕਾਰ ਸਰੂਪ (ਰਾਮੁ) ਪ੍ਰਮੇਸਰ ਨੂੰ (ਬੂਝਿ) ਸਮਝ (ਲਹਿਆ) ਲਿਆ ਹੈ।

ਜਦੋਂ ਸ੍ਰੀ ਗੁਰੂ ਅਮਰਦਾਸ ਜੀ ਨੇ ਏਨੇ ਬਚਨ ਕਹੇ ਤਾਂ ਪੰਡਿਤ ਗੁਰੂ ਸਾਹਿਬ ਜੀ ਦੇ ਚਰਨੀਂ ਪੈ ਗਿਆ ਅਤੇ ਅੱਗੇ ਵਾਸਤੇ ਕਿਸੇ ਦੀ ਲੜਕੀ ਦੇ ਪੈਸੇ ਲੈਣੇ, ਬੱਚਿਆਂ ਨੂੰ ਖੋਟੀ ਸਿੱਖਿਆ ਦੇਣੀ ਆਦਿ ਮਾੜੇ ਕੰਮ ਛੱਡ ਕੇ ਗੁਰੂ ਸਾਹਿਬ ਜੀ ਦਾ ਸਿੱਖ ਬਣ ਗਿਆ। ਇਉਂ ਸਤਿਗੁਰੂ ਸਾਹਿਬ ਜੀ ਨੇ ਇਸ ਨੂੰ ਬਖਸ਼ ਲਿਆ। ਹੁਣ ਅਗਲੀ ਪਉੜੀ ਉਚਾਰ ਕੇ ਇਸ ਨੂੰ ਜੰਮਣ-ਮਰਨ ਤੋਂ ਰਹਿਤ ਕਰਦੇ ਹਨ।

## ਤੇਰਾ ਅੰਤੁ ਨ ਜਾਈ ਲਖਿਆ; ਅਕਥੁ, ਨ ਜਾਈ ਹਰਿ ਕਥਿਆ ॥

ਹੇ (ਹਰਿ) ਪ੍ਰਮੇਸਰ ! ਤੇਰਾ ਕਿਸੇ ਪਾਸੋਂ ਅੰਤ ਨਹੀਂ ਜਾਣਿਆ (ਜਾਈ) ਜਾਂਦਾ **ਵਾ:** (ਅੰਤੁ) ਪਾਰਾਵਾਰ ਨਹੀਂ

ਜਾਣਿਆ ਜਾਂਦਾ ਅਤੇ ਤੇਰੇ (ਅਕਥੁ) ਕਥਨ ਤੋਂ ਰਹਿਤ ਸਰੂਪ ਦਾ ਸ਼ਕਤੀ ਬਿਰਤੀ ਕਰਕੇ ਕਿਸੇ ਦੇ ਪਾਸੋਂ (ਕਥਿਆ) ਕਥਨ ਨਹੀਂ ਕੀਤਾ (ਜਾਈ) ਜਾਂਦਾ।

## ਨਾਨਕ, ਜਿਨ੍ ਕਉ ਸਤਿਗੁਰੁ ਮਿਲਿਆ; ਤਿਨ੍ ਕਾ ਲੇਖਾ ਨਿਬੜਿਆ ॥੧੮॥੧॥੨॥

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ ਕਿ ਜਿੰਨ੍ਹਾਂ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ (ਮਿਲਿਆ) ਮਿਲੇ ਹਨ। (ਤਿਨ੍) ਉਹਨਾਂ ਦਾ ਜੰਮਣ-ਮਰਨ ਦਾ (ਲੇਖਾ) ਹਿਸਾਬ-ਕਿਤਾਬ (ਨਿਬੜਿਆ) ਨਿਬੜ ਗਿਆ ਹੈ ਭਾਵ ਮੁੱਕ ਗਿਆ ਹੈ। ਉਹ ਮੁਕਤ ਹੋ ਗਏ ਹਨ।

**ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥** *(ਅੰਗ : ੬੯੮)*

**ਨੋਟ :** ਅੰਕ ੧੮ ਦਾ ਭਾਵ ਹੈ ਕਿ ਇਹ ਅਠਾਰਾਂ ਪਉੜੀਆਂ ਵਾਲੀ ਬਾਣੀ ਹੈ ਤੇ ਅੰਕ ੧ ਦਾ ਭਾਵ ਹੈ ਕਿ ਇਹ ਸਾਰੀ ਇਕੋ ਹੀ ਬਾਣੀ ਹੈ। ਜਿਸ ਦਾ ਸਿਰਲੇਖ 'ਪਟੀ' ਹੈ। ਅੰਕ (੨) ਦੋ ਦਾ ਭਾਵ ਹੈ ਕਿ ਪੱਟੀ ਨਾਮ ਦੀਆਂ ਦੋ ਬਾਣੀਆਂ ਹਨ।

## ਰਾਗੁ ਆਸਾ ਮਹਲਾ ੧ ਛੰਤ ਘਰੁ ੧

## ੧ਓ ਸਤਿਗੁਰ ਪ੍ਰਸਾਦਿ ॥

**ਪਹਿਲੀ ਉਥਾਨਕਾ :**

ਇਕ ਵਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੱਖਣ ਦੇ ਇਲਾਕੇ ਵਿਚ ਵਿਚਰਦੇ ਹੋਏ ਬੜੇ ਭਾਰੀ ਬੀਆਬਾਨ ਜੰਗਲ ਵਿਚ ਬੈਠੇ ਹੋਏ ਸਨ। ਉੱਥੇ ਕੁਝ ਅਧਿਕਾਰੀ ਜਨਾਂ ਨੇ ਆ ਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਹੇ ਮਹਾਰਾਜ ! ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੋਵੇ? ਤਾਂ ਜਿਵੇਂ ਉੱਤਮ ਸਖੀ, ਮੱਧਮ ਸਖੀ ਨੂੰ ਸਿੱਖਿਆ ਦਿੰਦੀ ਤੇ ਮੱਧਮ ਸਖੀ ਆਪਣੀ ਬਿਰਧ ਮਾਤਾ ਰੂਪ ਉੱਤਮ ਸਾਖੀ ਦੇ ਪਾਸੋਂ ਪਤੀ ਪ੍ਰਮੇਸਰ ਦੀ ਪ੍ਰਾਪਤੀ ਦੀ ਜਾਚ ਪੁੱਛਦੀ ਹੈ। ਇਸੇ ਪ੍ਰਕਾਰ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਿਆਸੂ ਅਤੇ ਮਹਾਤਮਾ ਰੂਪ ਸਖੀ ਦਾ ਸੰਵਾਦ ਕਰਾ ਕੇ ਰੂਪਕ ਅਲੰਕਾਰ ਦੁਆਰਾ ਆਸਾ ਰਾਗ ਵਿਚ (ਘਰੁ ੧) ਪਹਿਲੇ (ਘਰੁ) ਸੁਰਤਾਲ ਅੰਦਰ ਛੰਤ ਬਾਣੀ **ਵਾ:** (ਛੰਤ) ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਾਸ ਆ ਕੇ ਸੰਗਤਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਪ੍ਰਮੇਸਰ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ? ਤਾਂ ਸਤਿਗੁਰੂ ਸਾਹਿਬ ਜੀ ਨੇ ਰੂਪਕ ਅਲੰਕਾਰ ਦੁਆਰਾ ਉੱਤਰ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਨੋਟ :** ਜਿਸ ਵਿਚ ਛੇ-ਛੇ ਤੁਕਾਂ ਆਉਣ ਤੇ ਜਿਸ ਵਿਚ ਸੰਗੀਤ ਅਤੇ ਕਾਵਿ ਦੋਨਾਂ ਦਾ ਸੁਮੇਲ ਹੋਵੇ, ਉਸ ਨੂੰ ਛੰਤ ਕਿਹਾ ਜਾਦਾ ਹੈ।

(੧) ਇਕ ਅਦਵੈਤ ਸਰੂਪ ਪ੍ਰਮੇਸਰ ਜੋ (ਓ) ਉਚਾਰਨ ਮਾਤਰ ਨਾਲ ਹੀ ਰੱਖਿਆ ਕਰਨ ਵਾਲਾ ਹੈ, (ਸਤਿ+ਗੁਰ) (ਸਤਿ) ਤ੍ਰੈਈ ਕਾਲ ਅਬਾਧ ਰੂਪ ਹੈ, (ਗੁਰ) ਚੇਤਨ ਸਰੂਪ ਹੈ ਉਹ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ ।

ਉੱਤਮ ਸਖੀ ਮੱਧਮ ਸਖੀ ਦੇ ਪ੍ਰਤੀ ਸਿੱਖਿਆ ਦਿੰਦੀ ਹੈ ਕਿ,

## ਮੁੰਧ ਜੋਬਨਿ, ਬਾਲੜੀਏ; ਮੇਰਾ ਪਿਰੁ ਰਲੀਆਲਾ ਰਾਮ ॥

ਹੇ (ਮੁੰਧ) ਸੁੰਦਰ ਸਰੂਪ ਤੇ (ਜੋਬਨਿ) ਜੁਵਾ ਅਵਸਥਾ ਵਾਲੀਏ (ਬਾਲੜੀਏ) ਸਖੀਏ ! ਨਿਸਚੇ ਕਰਨਾ ਕਰ ਕਿ ਸਾਰਿਆਂ ਵਿਚ (ਰਾਮ) ਰਮਿਆ ਹੋਇਆ ਮੇਰਾ (ਪਿਰੁ) ਪਤੀ ਪ੍ਰਮੇਸਰ (ਰਲੀਆਲਾ) ਖੁਸ਼ੀਆਂ ਵਾਲਾ ਹੈ।

**ਅਥਵਾ :** ਹੇ (ਮੁੰਧ) ਮੁਗਧ **ਵਾ:** (ਮੁੰਧ) ਸਭ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਗੁਣਾ ਕਰਕੇ ਸੁੰਦਰ ਰੂਪ ਵਾਲੀਏ ਤੇ (ਜੋਬਨਿ) ਸ਼ੌਂਕ ਅਵਸਥਾ ਰੂਪ ਜਵਾਨੀ ਵਾਲੀਏ **ਵਾ:** (ਜੋਬਨਿ) ਜੁਵਾ ਅਵਸਥਾ ਵਾਲੀਏ ਜਗਿਆਸੂ ਰੂਪ ਸਖੀਏ। ਸਾਰਿਆਂ ਥਾਵਾਂ ਵਿਚ ਰਮਿਆ ਹੋਇਆ ਮੇਰਾ ਪਤੀ ਪ੍ਰਮੇਸਰ (ਰਲੀ+ਆਲਾ) (ਰਲੀ) ਖੁਸੀਆਂ ਦਾ (ਆਲਾ) ਘਰ ਹੈ।

**ਨੋਟ :** ਇਥੇ ਮੁੰਧ ਜਾਂ ਮੁਗਧ ਉਸਨੂੰ ਕਿਹਾ ਹੈ ਜਿਸ ਨੂੰ ਜਵਾਨੀ ਤਾਂ ਚੜੀ ਹੋਵੇ, ਪਰ ਜੁਵਾ ਅਵਸਥਾ ਨੂੰ ਸੰਭਾਲਣ ਦੀ ਜਾਚ ਨਾ ਹੋਵੇ ਅਤੇ ਜਿਸ ਜਗਿਆਸੂ ਰੂਪ ਇਸਤਰੀ ਨੂੰ ਪ੍ਰਮੇਸਰ ਦੇ ਮਿਲਣ ਦਾ ਸ਼ੌਂਕ ਤਾਂ ਹੋਵੇ, ਪਰ ਪ੍ਰਮੇਸਰ ਨਾਲ ਪ੍ਰੇਮ ਨਿਭਾਉਣ ਦਾ ਪਤਾ ਨਾ ਹੋਵੇ, ਉਸਨੂੰ ਅਗਿਆਤ ਜੋਬਨ ਵਾਲੀ ਕਹੀਦਾ ਹੈ।

## ਧਨ ਪਿਰ, ਨੇਹੁ ਘਣਾ; ਰਸਿ ਪ੍ਰੀਤਿ ਦਇਆਲਾ ਰਾਮ ॥

ਹੇ (ਰਾਮ) ਭਾਈ ! ਜਿਸ (ਧਨ) ਇਸਤਰੀ ਦਾ ਆਪਣੇ (ਪਿਰ) ਪਤੀ ਵਿਚ (ਘਣਾ) ਬਹੁਤਾ (ਨੇਹੁ) ਪ੍ਰੇਮ ਹੈ। ਉਸ ਇਸਤਰੀ ਦਾ (ਦਇਆਲਾ) ਦਿਆਲੂ ਪਤੀ (ਪ੍ਰੀਤਿ) ਪ੍ਰੀਤੀ ਨਾਲ ਵੇਖ ਕੇ ਉਸ ਦੇ ਤਾਈਂ ਆਪਣਾ (ਰਸਿ) ਪ੍ਰੇਮ ਬਖਸ਼ਦਾ ਹੈ।

**ਅਥਵਾ :** ਇਸੇ ਪ੍ਰਕਾਰ ਜਿਸ ਜਗਿਆਸੂ ਰੂਪ ਇਸਤਰੀ ਦੇ ਤਾਈਂ **ਵਾ:** ਅਭਾਸ ਬਿਰਤੀ ਦੇ ਤਾਈਂ (ਪਿਰ) ਪਤੀ ਸਾਖੀ ਚੇਤਨ ਦਾ (ਘਣਾ) ਬਹੁਤਾ (ਨੇਹੁ) ਪ੍ਰੇਮ ਹੈ, ਉਹਨਾਂ ਨੂੰ (ਦਇਆਲਾ) ਦਿਆਲੂ (ਰਾਮ) ਪਤੀ ਪ੍ਰਮੇਸਰ ਦੀ (ਪ੍ਰੀਤਿ) ਪ੍ਰੀਤੀ ਕਰਕੇ ਉਸਦਾ ਰਸ ਪ੍ਰਾਪਤ ਹੋਇਆ ਹੈ। **ਵਾ:** ਜਿੰਨ੍ਹਾਂ ਦਾ ਵਾਹਿਗੁਰੂ ਦੀ ਪ੍ਰੀਤੀ ਵਿਚ (ਰਸਿ) ਪ੍ਰੇਮ ਹੈ। ਉਨ੍ਹਾਂ 'ਤੇ ਪਤੀ ਪ੍ਰਮੇਸਰ (ਦਇਆਲਾ) ਦਿਆਲੂ ਹੁੰਦਾ ਹੈ। **ਵਾ:** ਹੇ (ਰਾਮ) ਪਿਆਰੇ ਜਿੰਨ੍ਹਾਂ ਨੇ (ਦਇਆਲਾ) ਦਿਆਲੂ ਪਤੀ (ਰਾਮ) ਪ੍ਰਮੇਸਰ ਨਾਲ ਪ੍ਰੀਤੀ ਕੀਤੀ ਹੈ, ਉਨ੍ਹਾਂ ਨੂੰ ਮਹਾਰਾਜ ਸਾਹਿਬ ਜੀ ਨੇ ਆਪਣਾ ਬ੍ਰਹਮਾਨੰਦ ਰੂਪ ਰਸ ਬਖਸ਼ਿਆ ਹੈ।

### ਅੰਗ : ੪੩੬

## ਧਨ ਪਿਰਹਿ ਮੇਲਾ ਹੋਇ ਸੁਆਮੀ; ਆਪਿ ਪ੍ਰਭੁ ਕਿਰਪਾ ਕਰੇ ॥

ਹੇ (ਪਿਰਹਿ) ਪਤੀ (ਸੁਆਮੀ) ਪ੍ਰਮੇਸਰ ! ਇਸ ਜਗਿਆਸੂ ਰੂਪ (ਧਨ) ਇਸਤਰੀ ਦਾ ਆਪ ਦੇ ਨਾਲ ਤਾਂ ਹੀ (ਮੇਲਾ) ਮੇਲ (ਹੋਇ) ਹੋ ਸਕਦਾ ਹੈ।

**ਵਾ:** (ਧਨ) ਜਗਿਆਸੂ ਰੂਪ ਅਭਾਸ ਬਿਰਤੀ ਦਾ (ਪਿਰਹਿ) ਪਤੀ ਚੇਤਨ ਪ੍ਰਮੇਸਰ ਨਾਲ ਤਾਂ ਹੀ ਮਿਲਾਪ ਹੋ ਸਕਦਾ ਹੈ ਜੇਕਰ ਸਮਰੱਥ (ਪ੍ਰਭੁ) ਵਾਹਿਗੁਰੂ ਆਪ ਸਤਿਗੁਰੂ ਦਾ ਰੂਪ ਧਾਰ ਕੇ ਉਸ ਉੱਪਰ ਕਿਰਪਾ ਦ੍ਰਿਸ਼ਟੀ ਕਰਨਾ ਕਰੇ।

## ਸੇਜਾ ਸੁਹਾਵੀ ਸੰਗਿ ਪਿਰ ਕੈ;

ਜਿਹੜੀਆਂ ਜਗਿਆਸੂ ਰੂਪ ਇਸਤਰੀਆਂ (ਪਿਰ) ਪਤੀ ਅਕਾਲ ਪੁਰਖ ਦੇ (ਸੰਗਿ) ਨਾਲ ਜੁੜੀਆਂ ਹੋਈਆਂ ਹਨ, ਉਹਨਾਂ ਦੀ ਅੰਤਹਕਰਨ ਰੂਪ ਸੇਜਾ (ਸੁਹਾਵੀ) ਸ਼ੋਭਨੀਕ ਹੋਈ ਹੈ।

**ਪ੍ਰਸ਼ਨ :** ਕਿਵੇਂ ਸ਼ੋਭਨੀਕ ਹੋਈ ਹੈ?

**ਉੱਤਰ :** ਉਹਨਾਂ ਦੀ ਅੰਤਹਕਰਣ ਰੂਪ ਸੇਜਾ ਪ੍ਰੇਮ ਰੂਪ ਵਾਣ ਦੇ ਨਾਲ ਬੁਣੀ ਹੋਈ ਹੈ। ਜਿਸਦੇ ਦੇ ਮਨ, ਬੁੱਧ, ਚਿਤ ਤੇ ਹੰਕਾਰ ਰੂਪ ਚਾਰੇ ਪਾਵੇ ਬਣੇ ਹੋਏ ਹਨ। ਚਾਰੇ ਬਿਰਤੀਆਂ ਦੋ ਬਾਹੀਆਂ ਤੇ ਦੋ ਸੇਰਵੇ ਬਣੇ ਹੋਏ ਹਨ। ਫਿਰ ਉਸ ਉੱਪਰ ਤੁਲਯਤਾ ਰੂਪ ਤਲਾਈ ਵਿਛਾਈ ਹੋਈ ਹੈ। ਸਮਤਾ ਦਾ ਵਿਛਾਉਣਾ ਵਿਛਾਇਆ ਹੋਇਆ ਹੈ। ਸਾਰਿਆਂ ਦੇ ਚਰਨਾਂ ਦੀ ਧੂੜ ਬਨਣ ਰੂਪ ਸੁੰਦਰ ਸੇਜ ਬੰਦ ਵਿਛਾਇਆ ਹੋਇਆ ਹੈ। ਚਾਰੇ ਮਹਾਵਾਂਕ ਗੁਲੂ ਬੰਦ, ਸੇਜਬੰਦ ਬੰਨ੍ਹੇ ਹੋਏ ਹਨ। ਸਿਰ ਆਦਿਕਾਂ ਦੇ ਬਚਾ ਵਾਸਤੇ ਭਗਤੀ ਰੂਪ ਸਿਰਪੋਸ ਭਾਵ ਸਿਰਹਾਣਾ ਹੈ। ਸਤ, ਸੰਤੋਖ, ਦਇਆ, ਧਰਮ ਆਦਿਕ ਰੂਪ ਤੋਤੇ ਬੰਨ੍ਹੇ ਹੋਏ ਹਨ। ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ਿਆ ਦਾ ਤਿਆਗ ਕਰਨ ਰੂਪ ਫੁੱਲ ਅਰਪੇ ਹੋਏ ਹਨ। ਇਸ ਪ੍ਰਕਾਰ ਉਨ੍ਹਾਂ ਦੀ ਅੰਤਹਕਰਣ ਰੂਪ ਸੇਜਾ ਸ਼ੁੱਭ ਗੁਣਾਂ ਦੇ ਸਹਿਤ ਹੋਣ ਕਰਕੇ ਸ਼ੋਭਨੀਕ ਹੋਈ ਹੈ।

## ਸਾਤ ਸਰ ਅੰਮ੍ਰਿਤ ਭਰੇ ॥

ਉਹਨਾਂ ਜਗਿਆਸੂ ਰੂਪ ਸਖੀਆਂ ਦੇ (ਸਾਤ) ਸੱਤ (ਸਰ) ਸਰੋਵਰ ਭਾਵ ਪੰਜ ਗਿਆਨ ਇੰਦ੍ਰੇ ਤੇ ਮਨ, ਬੁੱਧ ਨਾਮ ਅੰਮ੍ਰਿਤ ਦੇ ਨਾਲ, ਪ੍ਰੇਮ ਰਸ ਦੇ ਨਾਲ ਲਬਾਲਬ ਭਰੇ ਹੋਏ ਹਨ। **ਵਾ:** ਵਿਵੇਕ-ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ ਤੇ ਨਿਧਿਆਸਣ ਰੂਪ ਸੱਤ ਸਰੋਵਰ ਅੰਮ੍ਰਿਤ ਰੂਪ ਅੰਨਦ ਦੇ ਨਾਲ ਭਰੇ ਹੋਏ ਹਨ। **ਵਾ:** (ਸਾਤ) ਸਤ, ਸੰਤੋਖ, ਦਇਆ, ਧਰਮ, ਵੀਚਾਰ ਤੇ ਪ੍ਰੋਖ-ਅਪ੍ਰੋਖ ਗਿਆਨ ਰੂਪ ਸੱਤ ਸਰੋਵਰ ਨਾਮ ਰੂਪ ਅੰਮ੍ਰਿਤ ਜਲ ਨਾਲ ਭਰੇ ਹੋਏ ਹਨ। **ਵਾ:** (ਸਾਤ) ਸੱਤ ਭੂਮਿਕਾ ਰੂਪ (ਸਰ) ਸਰੋਵਰ ਅੰਮ੍ਰਿਤ ਰੂਪ ਬ੍ਰਹਮਾਨੰਦ ਦੇ ਨਾਲ ਭਰੇ ਹੋਏ ਹਨ। **ਵਾ:** (ਸਾਤ) ਸਤਿਗੁਰੂ ਸਾਹਿਬ ਜੀ (ਸਾਤ) ਸਤ, ਸੰਤੋਖ ਆਦਿਕ ਗੁਣਾਂ ਦੇ **ਵਾ:** (ਸਾਤ) ਸ਼ਾਂਤੀ ਆਦਿਕ ਗੁਣਾਂ ਦੇ (ਸਰ) ਸਰੋਵਰ ਹਨ। ਜੋ ਅੰਮ੍ਰਿਤ ਨਾਮ ਦੇ ਜਲ ਨਾਲ ਭਰੇ ਹੋਏ ਹਨ ਤੇ ਅਧਿਕਾਰੀ ਉਹਨਾਂ ਦੇ ਨਾਲ ਮਿਲ ਕੇ "ਸੁਣਿਆ ਮੰਨਿਆ ਮਨ ਕੀਤੈ ਭਾਉ" ਰੂਪ ਇਸ਼ਨਾਨ ਅਤਿਅੰਤ ਹੀ ਕਰਕੇ ਲਾਭ ਪ੍ਰਾਪਤ ਕਰਦੇ ਹਨ।

## ਕਰਿ ਦਇਆ ਮਇਆ, ਦਇਆਲ ਸਾਚੇ; ਸਬਦਿ ਮਿਲਿ ਗੁਣ ਗਾਵਓ ॥

ਹੇ ਦਿਆਲੂ (ਦਇਆ) ਸਰੂਪ ਸੱਚੇ ਪਾਤਸ਼ਾਹ ਜੀ ! ਜਿਸ ਪ੍ਰਕਾਰ ਤੁਸੀਂ ਭਗਤਾਂ 'ਤੇ (ਮਇਆ) ਮੇਹਰਬਾਨੀ ਕੀਤੀ ਹੈ। ਸਾਡੇ ਉੱਪਰ ਵੀ ਦਿਆਲੂ ਹੋ ਕੇ ਦਿਆਲਤਾ (ਕਰਿ) ਕਰੋ। ਤਾਂ ਉੱਤਮ ਸਖੀ ਰੂਪ ਅੰਤਰਜਾਮੀ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜਗਿਆਸੂ ! ਜੇਕਰ ਤੂੰ ਮੇਰੇ ਸਰੂਪ ਨਾਲ ਮਿਲਣਾ ਚਾਹੁੰਦਾ ਹੈਂ ਤਾਂ ਸੱਚੇ ਗੁਰਾਂ ਦੇ ਸਬਦ ਨਾਲ **ਵਾ:** (ਸਬਦਿ) ਉਪਦੇਸ਼ ਨਾਲ ਮਿਲ ਕਰਕੇ, ਅਧਿਕਾਰੀਆਂ ਤੇ ਸਤਸੰਗੀਆਂ ਨਾਲ ਮਿਲ ਕੇ ਵਾਹਿਗੁਰੂ ਦੇ ਗੁਣਾਂ ਨੂੰ (ਗਾਵਓ) ਗਾਉਣਾ ਕਰ। **ਵਾ:** ਹੇ ਭਾਈ ! ਸੱਚੇ ਗੁਰਾਂ ਦੇ ਸ਼ਬਦ ਦੁਆਰਾ ਚਿੱਤ ਨੂੰ ਵਾਹਿਗੁਰੂ ਵਿਚ ਮਿਲਾ ਕੇ ਉਸ ਦੇ ਗੁਣ ਗਾਉਣਾ ਕਰ।

## ਨਾਨਕਾ, ਹਰਿ ਵਰੁ ਦੇਖਿ ਬਿਗਸੀ; ਮੁੰਧ ਮਨਿ ਓਮਾਹਓ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਜਿੰਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਕਮਾਇਆ ਹੈ, ਉਹ ਜਗਿਆਸੂ ਰੂਪ ਇਸਤਰੀ ਪਤੀ ਪ੍ਰਮੇਸਰ ਨੂੰ ਦੇਖ ਕੇ **ਵਾ:** ਬ੍ਰਹਮਾਕਾਰ ਹੋਈ ਅਭਾਸ ਬਿਰਤੀ ਆਪਣੇ ਉਸ ਦ੍ਰਿਸ਼ਟਾ ਰੂਪ (ਵਰੁ) ਪਤੀ ਬ੍ਰਹਮ ਨੂੰ ਦੇਖ ਕੇ (ਬਿਗਸੀ) ਪ੍ਰਸੰਨ ਹੋਈ ਹੈ। ਜਿਸ ਵਿਚ ਸਾਰਾ ਪ੍ਰਪੰਚ ਕਲਪਿਤ ਹੈ। ਇਸ ਪ੍ਰਕਾਰ ਗੁਣਾ ਕਰਕੇ (ਮੁੰਧ) ਸੁੰਦਰ ਸਰੂਪ ਵਾਲੀ **ਵਾ:** (ਮੁੰਧ) ਅਗਿਆਤ ਜੋਬਨ ਵਾਲੀ ਜਗਿਆਸੂ ਰੂਪ ਸਖੀ ਨੂੰ ਪ੍ਰਮੇਸਰ ਦੀ ਪ੍ਰਾਪਤੀ ਦਾ ਮਨ ਵਿਚ (ਓਮਾਹਓ) ਉਤਸ਼ਾਹ ਹੋ ਗਿਆ ਹੈ। ਹੁਣ ਉੱਤਮ ਸਖੀ ਮੱਧਮ ਸਖੀ ਨੂੰ ਕਹਿੰਦੀ ਹੈ ਕਿ

## ਮੁੰਧ ਸਹਜਿ ਸਲੋਨੜੀਏ; ਇਕ ਪ੍ਰੇਮ ਬਿਨੰਤੀ ਰਾਮ ॥

ਹੇ ਜਗਿਆਸੂ ਰੂਪ (ਮੁੰਧ) ਮੁਗਧ, ਬੇਸਮਝ, ਅਗਿਆਤ ਜੋਬਨ ਵਾਲੀ ਤੇ (ਸਹਜਿ) ਸ਼ਾਂਤੀ ਆਦਿਕ ਗੁਣਾਂ ਦੇ ਸਹਿਤ, ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁੱਭ ਗੁਣਾਂ ਦੇ ਸਹਿਤ **ਵਾ:** ਸਹਜਿ ਅਵਸਥਾ ਦੀ ਪ੍ਰਾਪਤੀ ਦੀ ਇੱਛਾ ਦੇ ਸਹਿਤ ਵਿਵੇਕ-ਵੈਰਾਗ ਰੂਪ, ਸੁਰਤੀ-ਸ੍ਰਿਮਤੀ ਰੂਪ (ਸਲੋਨੜੀਏ) ਸੁੰਦਰ ਨੇਤਰਾਂ ਵਾਲੀਏ ਸਖੀਏ ! ਭਾਵੇਂ ਤੇਰੇ ਵਿਚ ਸਾਰੇ ਗੁਣ ਹੋਣ ਪਰ ਤੈਨੂੰ ਇਕ ਸਿੱਖਿਆ ਦ੍ਰਿੜ੍ਹ ਕਰਾਂਉਦੀ ਹਾਂ ਕਿ ਆਪਣੇ ਹਿਰਦੇ ਵਿਚ ਇਕ ਵਾਹਿਗੁਰੂ ਦਾ ਪ੍ਰੇਮ ਪੈਦਾ ਕਰ ਤੇ (ਰਾਮ) ਪ੍ਰਮੇਸਰ ਅੱਗੇ ਬੇਨਤੀ ਕਰਦੀ ਰਹਿ। ਇਸ ਪ੍ਰਕਾਰ ਤੈਨੂੰ ਵਾਹਿਗੁਰੂ ਦੀ ਪ੍ਰਾਪਤੀ ਹੋਵੇਗੀ। ਕਿਉਂਕਿ

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥** (ਤ੍ਵਪ੍ਰਸਾਦਿ ਸ੍ਵਯੇ)

## ਮੈ ਮਨਿ ਤਨਿ ਹਰਿ ਭਾਵੈ; ਪ੍ਰਭ ਸੰਗਮਿ ਰਾਤੀ ਰਾਮ ॥

(ਰਾਮ) ਹੇ ਪਿਆਰੇ ! (ਮੈ) ਮੇਰੇ ਮਨ ਤੇ ਤਨ ਦੇ ਅੰਦਰ ਨਿਰੰਤਰ ਇਕ ਰਸ ਹਰੀ ਹੀ (ਭਾਵੈ) ਭਾਉਂਦਾ ਹੈ ਅਤੇ ਮੈਂ (ਪ੍ਰਭ) ਪ੍ਰਮੇਸਰ ਦੀ (ਸੰਗਮਿ) ਇਕੱਤਰਤਾ ਵਿਚ (ਰਾਤੀ) ਰੱਤੀ ਹੋਈ ਹਾਂ। **ਵਾ:** ਮੇਰੀ ਬਿਰਤੀ ਪ੍ਰਭੂ ਦੀ ਪ੍ਰਾਪਤੀ ਵਾਲੇ ਮਹਾਤਮਾ ਦੀ ਇਕੱਤਰਤਾ ਵਿਚ ਰੱਤੀ ਹੋਈ ਹੈ। **ਵਾ:** ਜੀਵ-ਈਸ਼ ਦੀ ਅਭੇਦਤਾ ਨਿਸ਼ਚੇ ਕਰਕੇ ਮੈਨੂੰ ਪ੍ਰਮੇਸਰ ਦੀ ਇਕੱਤਰਤਾ ਪ੍ਰਾਪਤ ਹੋਈ ਹੈ।

## ਪ੍ਰਭ ਪ੍ਰੇਮਿ ਰਾਤੀ, ਹਰਿ ਬਿਨੰਤੀ; ਨਾਮਿ ਹਰਿ ਕੈ ਸੁਖਿ ਵਸੈ ॥

ਜਿਹੜੇ ਜਗਿਆਸੂਆਂ ਦੀ ਬਿਰਤੀ ਬ੍ਰਹਮਾਕਾਰ ਹੋ ਕੇ ਪ੍ਰਭੂ ਦੇ ਪ੍ਰੇਮ ਵਿਚ (ਰਾਤੀ) ਰੰਗੀ ਹੋਈ ਹੈ। ਉਹ ਹਰ ਵਕਤ ਉਸ ਹਰੀ ਪ੍ਰਮੇਸਰ ਅੱਗੇ (ਬਿਨੰਤੀ) ਬੇਨਤੀਆਂ ਕਰਦੇ ਰਹਿੰਦੇ ਹਨ ਤੇ ਹਰੀ ਦਾ ਨਾਮ ਜਪਦੇ ਰਹਿੰਦੇ ਹਨ। ਜਿਸ (ਹਰਿ) ਹਰੀ (ਕੈ) ਦੇ ਨਾਮ ਨੂੰ ਜਪਣੇ ਕਰਕੇ ਉਹਨਾਂ ਦਾ ਸੁੱਖ ਸਰੂਪ ਵਿਚ (ਵਸੈ) ਵੱਸਣਾ ਹੁੰਦਾ ਹੈ। **ਵਾ:** ਜਿਹੜੀ ਅਭਾਸ ਬਿਰਤੀ ਪ੍ਰਭੂ ਦੇ ਪ੍ਰੇਮ ਵਿਚ (ਰਾਤੀ) ਰੰਗੀ ਹੋਈ ਹੈ, ਤੇ ਹਰੀ ਦੇ ਨਾਮ ਨੂੰ ਜਪਦੀ ਹੈ। ਉਹ ਸਰੂਪ ਵਿਚ (ਵਸੈ) ਵੱਸ ਕੇ, ਇਸਥਿਤ ਹੋ ਕੇ ਸੁਖੀ ਹੁੰਦੀ ਹੈ।

## ਤਉ ਗੁਣ ਪਛਾਣਹਿ, ਤਾ ਪ੍ਰਭੁ ਜਾਣਹਿ;

ਹੇ (ਪ੍ਰਭੁ) ਪ੍ਰਮੇਸਰ ! ਜੇਕਰ ਜਗਿਆਸੂ ਰੂਪ ਸਖੀ ! (ਤਉ) ਤੇਰੇ ਸਰੂਪ ਲੱਖਣਾ ਵਾਲੇ ਤੇ ਤਟਸਥੀ ਲੱਖਣਾ ਵਾਲੇ (ਗੁਣ) ਗੁਣਾਂ ਨੂੰ (ਪਛਾਣਹਿ) ਪਛਾਨਣਾ ਕਰੇ (ਤਾ) ਤਦ ਹੀ ਉਹ ਤੇਰੇ ਤਾਈਂ (ਜਾਣਹਿ) ਜਾਣ ਸਕਦੀ ਹੈ, ਸਮਝ ਸਕਦੀ ਹੈ। **ਵਾ:** ਜੇਕਰ ਜੀਵ ਤੇਰੇ (ਗੁਣ) ਗੁਣਾਂ ਨੂੰ **ਵਾ:** (ਗੁਣ) ਉਪਕਾਰਾਂ ਨੂੰ ਪਛਾਣ ਲੈਣ ਤਾਂ ਇਹ ਜੀਵ ਤੈਨੂੰ (ਪ੍ਰਭੁ) ਸਮਰੱਥ ਰੂਪ ਕਰਕੇ (ਜਾਣਹਿ) ਜਾਣ ਲੈਣ।

## ਗੁਣਹ ਵਸਿ, ਅਵਗਣ ਨਸੈ ॥

ਜਦੋਂ ਜਿੰਦ (ਗੁਣਹ) ਗੁਣਾਂ ਦੇ ਅੰਦਰ (ਵਸਿ) ਵੱਸ ਜਾਦੀ ਹੈ। **ਵਾ:** ਜਦੋਂ ਹਿਰਦੇ ਅੰਦਰ ਗੁਣ ਵੱਸ ਜਾਂਦੇ ਹਨ, ਫਿਰ ਸਾਰੇ (ਅਵਗਣ) ਅਉਗੁਣ (ਨਸੈ) ਨੱਸ ਜਾਂਦੇ ਹਨ। ਭਾਵ ਸੱਚ ਬੋਲਣ ਕਰਕੇ ਝੂਠ, ਸੰਤੋਖ ਕਰਕੇ ਲੋਭ, ਸਾਂਤੀ ਕਰਕੇ ਕ੍ਰੋਧ, ਵਸਤੂ ਵਿਚਾਰ ਕਰਕੇ ਕਾਮ, ਨਿਮਰਤਾ ਕਰਕੇ ਹੰਕਾਰ ਦੀ ਨਵਿਰਤੀ ਹੋ ਜਾਂਦੀ ਹੈ।

**ਅਥਵਾ :** ਉਹ ਪ੍ਰਮੇਸਰ ਗੁਣਾਂ ਕਰਕੇ ਵੱਸ ਵਿਚ ਆ ਜਾਂਦਾ ਹੈ ਤੇ ਔਗੁਣਾਂ ਕਰਕੇ ਨੱਸ ਜਾਂਦਾ ਹੈ।

**ਅਥਵਾ :** ਜੇਕਰ ਹਿਰਦੇ ਅੰਦਰ ਗੁਣ ਨਾ ਵੱਸਣ ਤਾਂ (ਅਵਗਣ) ਔਗੁਣਾਂ ਵਿਚ ਪੈ ਕੇ (ਨਸੈ) ਨਾਸ਼ ਹੋ ਜਾਈਦਾ ਹੈ।

**ਅਥਵਾ :** ਉਹ ਵਾਹਿਗੁਰੂ ਪ੍ਰਮੇਸਰ ਜਿੰਨ੍ਹਾਂ ਦੇ ਅੰਦਰ ਗੁਣ ਵੇਖਦਾ ਹੈ। ਉਹਨਾਂ ਦੇ ਅੰਦਰ ਹੀ ਵੱਸ ਜਾਂਦਾ ਹੈ, **ਵਾ:** ਉਹਨਾਂ ਦੇ ਵੱਸ ਹੋ ਜਾਂਦਾ ਹੈ ਅਤੇ ਉਹਨਾਂ ਦੇ ਸਾਰੇ ਔਗੁਣ (ਨਸੈ) ਨਾਸ਼ ਹੋ ਜਾਂਦੇ ਹਨ।

**ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥** (ਅੰਗ : ੪੬੦)

ਉਸ ਪ੍ਰਮੇਸਰ ਵਿਚ ਇਤਨਾ ਪਿਆਰ ਹੋਣਾ ਚਾਹੀਦਾ ਹੈ ਕਿ:

## ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ; ਕਹਣਿ ਸੁਨਣਿ ਨ ਧੀਜਏ ॥

ਹੇ ਪ੍ਰਮੇਸਰ ! ਅਸੀਂ (ਤੁਧੁ) ਆਪ ਜੀ ਦੀ ਪ੍ਰਾਪਤੀ ਤੋਂ (ਬਾਝੁ) ਬਿਨਾਂ ਇਕ (ਤਿਲੁ) ਖਿਨ ਮਾਤਰ, ਰੰਚਕ ਮਾਤਰ ਵੀ ਰਹਿ ਨਹੀਂ (ਸਾਕਾ) ਸਕਦੇ ਅਤੇ ਤੁਹਾਡੀ ਪ੍ਰਾਪਤੀ ਤੋਂ ਬਿਨਾਂ ਲੋਕਾਂ ਦੇ ਜਸ ਕਹਿਣ ਕਰਕੇ, ਲੋਕਾਂ ਤੋਂ ਉਸਤਤ ਸੁਨਣ ਕਰਕੇ ਸਾਨੂੰ (ਧੀਜਏ) ਧੀਰਜ ਪ੍ਰਾਪਤ ਨਹੀਂ ਹੁੰਦੀ। **ਵਾ:** ਜੇ ਆਪ (ਕਹਣਿ) ਕਹਿ ਲਈਏ ਕਿ ਮੈਨੂੰ ਗਿਆਨ ਹੋ ਗਿਆ ਹੈ ਤੇ ਦੂਜਿਆਂ ਤੋਂ ਸੁਣ ਲਈਏ ਕਿ ਇਹ ਪੂਰਨ ਪੁਰਖ ਹੈ, ਤਾਂ ਵੀ ਸਾਡਾ ਮਨ ਭਿੱਜਦਾ ਨਹੀਂ ਹੈ।

## ਨਾਨਕਾ, ਪ੍ਰਿਉ ਪ੍ਰਿਉ ਕਰਿ ਪੁਕਾਰੇ; ਰਸਨ ਰਸਿ ਮਨੁ ਭੀਜਏ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਵੇਂ ਬਬੀਹਾ ਬੱਦਲਾਂ ਨੂੰ ਵੇਖ ਕੇ ਪ੍ਰਿਉ-ਪ੍ਰਿਉ ਸ਼ਬਦ (ਕਰਿ) ਕਰਕੇ (ਪੁਕਾਰੇ) ਪੁਕਾਰਦਾ ਹੈ। ਤਿਵੇਂ ਹੀ ਹੇ ਜਿੰਦੇ ! ਤੂੰ ਸਾਰਿਆਂ ਦੇ (ਪ੍ਰਿਉ) ਪਿਆਰੇ (ਪ੍ਰਿਉ) ਪਤੀ ਵਾਹਿਗੁਰੂ ਦੇ ਨਾਮ ਨੂੰ ਉਚਾਰਨ (ਕਰਿ) ਕਰਕੇ (ਪੁਕਾਰੇ) ਪੁਕਾਰਦੀ ਰਹਿ। ਜਦੋਂ ਤੇਰੀ ਰਸਨਾ ਨਾਮ ਰਸ ਵਿਚ ਰਸ ਜਾਵੇਗੀ **ਵਾ:** ਜਦੋਂ ਹੋਰਨਾਂ (ਰਸ+ਨ) (ਰਸ) ਰਸਾਂ ਤੋਂ (ਨ) ਨਿਰੱਸ ਹੋ ਜਾਵੇਗੀ ਤੇ ਮਨ ਵੀ ਅੰਦਰੋਂ (ਭੀਜਏ) ਭਿੱਜ ਜਾਵੇਗਾ। ਫਿਰ ਤੈਨੂੰ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਵੇਗੀ।

## ਸਖੀਹੋ ਸਹੇਲੜੀਹੋ; ਮੇਰਾ ਪਿਰੁ ਵਣਜਾਰਾ ਰਾਮ ॥

ਹੇ ਮਨ ਤੇ ਤਨ ਦੀਓ ਸਖੀਓ, ਸਹੇਲੀਓ ! **ਵਾ:** ਸ਼ਰਧਾ ਵਾਲੀਓ ਪਿਆਰੀਓ ਸਖੀਓ ਤੇ ਭਗਤੀ ਵਾਲੀਓ ਸਹੇਲੀਓ ! ਮੇਰਾ ਮਨ (ਪਿਰੁ) ਪਤੀ (ਰਾਮ) ਪ੍ਰਮੇਸਰ ਦਾ ਵਣਜਾਰਾ ਹੋ ਰਿਹਾ ਹੈ। **ਵਾ:** ਜੋ ਮੇਰਾ ਪਤੀ ਪ੍ਰਮੇਸਰ ਹੈ। ਉਸ ਦੀ ਪ੍ਰਾਪਤੀ ਲਈ ਜੀਵ ਵਣਜਾਰਾ ਹੋ ਰਿਹਾ ਹੈ। **ਵਾ:** ਮੇਰਾ (ਪਿਰੁ) ਪਿਆਰਾ ਪਤੀ (ਰਾਮ) ਅਕਾਲ ਪੁਰਖ ਆਪ ਹੀ ਜਗਿਆਸੂ ਰੂਪ ਹੋ ਕੇ ਆਪਣੀ ਪ੍ਰਾਪਤੀ ਦਾ ਵਣਜਾਰਾ ਹੈ ਅਤੇ ਆਪ ਹੀ ਸਤਿਗੁਰੂ ਰੂਪ ਹੋ ਕੇ ਅਧਿਕਾਰੀਆਂ ਪਾਸੋਂ ਤਨ, ਮਨ, ਧਨ ਲੈ ਕੇ ਆਪ ਦੀ ਪ੍ਰਾਪਤੀ ਦਾ ਵਣਜ ਕਰਾਉਣ ਵਾਲਾ ਸ਼ਾਹੂਕਾਰ ਹੈ। **ਵਾ:** ਮੇਰਾ ਪਤੀ ਪ੍ਰਮੇਸਰ ਆਪ ਹੀ ਜੀਵਾਂ ਦੇ ਕਰਮਾਂ-ਧਰਮਾਂ ਦੇ ਵਿਹਾਰਾਂ ਨੂੰ ਚਲਾਉਣ ਵਾਲਾ ਵਣਜਾਰਾ ਹੈ ਅਤੇ ਆਪ ਹੀ ਸਾਰਿਆਂ ਨੂੰ ਜਿੰਦ ਦੇਣ ਰੂਪ, ਸਾਰਿਆਂ ਦੇ ਗੁਣਾਂ-ਔਗੁਣਾਂ ਦੀ ਪਛਾਣ ਕਰਨ ਰੂਪ ਵਣਜ ਕਰਨ ਵਾਲਾ ਹੈ।

## ਹਰਿ ਨਾਮੋ ਵਣੰਜੜਿਆ; ਰਸਿ ਮੋਲਿ ਅਪਾਰਾ ਰਾਮ ॥

(ਰਾਮ) ਹੇ ਭਾਈ ! ਜਿੰਨ੍ਹਾਂ ਨੇ ਸਤਿਗੁਰਾਂ ਦੇ ਪਾਸੋਂ (ਹਰਿ) ਹਰੀ ਦੇ ਨਾਮ ਨੂੰ (ਵਣੰਜੜਿਆ) ਖਰੀਦਣਾ ਕੀਤਾ ਹੈ। ਉਹਨਾਂ ਨੂੰ ਹੀ ਗੁਰਾਂ ਨੇ (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ (ਮੋਲਿ) ਮੁੱਲ ਵਾਲਾ ਆਪਣਾ (ਰਸਿ) ਪ੍ਰੇਮ ਬਖਸ਼ਿਆ ਹੈ। **ਵਾ:** ਜਿੰਨ੍ਹਾਂ ਨੂੰ ਪ੍ਰਮੇਸਰ ਨੇ (ਰਸਿ) ਪ੍ਰੇਮ ਬਖਸ਼ਿਆ ਹੈ। ਉਹਨਾਂ ਦੀ (ਮੋਲਿ) ਕੀਮਤ ਵੀ (ਅਪਾਰਾ) ਅਪਾਰ ਹੋ ਗਈ ਹੈ। **ਵਾ:** ਉਹਨਾਂ ਨੂੰ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ (ਰਸਿ) ਅਨੰਦ ਪ੍ਰਾਪਤ ਹੋਇਆ ਹੈ।

## ਮੋਲਿ ਅਮੋਲੋ, ਸਚ ਘਰਿ ਢੋਲੋ;

ਹੇ ਭਾਈ! ਜੋ (ਮੋਲਿ ਅਮੋਲੋ) ਮੁੱਲਾਂ ਤੋਂ ਅਮਲੋਕ ਭਾਵ ਮੁੱਲ ਤੋ ਰਹਿਤ ਬੇਕੀਮਤਾਂ ਪ੍ਰਮੇਸਰ ਦਾ ਪ੍ਰੇਮ ਹੈ। ਉਸਨੂੰ ਸਾਧਸੰਗਤ ਰੂਪ (ਸਚ ਘਰਿ) ਸੱਚੇ ਘਰ ਵਿਚੋਂ (ਢੋਲੋ) ਟੋਲਣਾ ਕਰੋ। ਕਿਉਂਕਿ ਸਾਧਸੰਗਤ ਤੋਂ ਬਿਨਾਂ ਪ੍ਰੇਮ ਨਹੀਂ ਪੈਂਦਾ ਹੁੰਦਾ ਤੇ ਪ੍ਰੇਮ ਤੋਂ ਬਿਨਾਂ ਭਗਤੀ ਨਹੀਂ ਹੁੰਦੀ। ਯਥਾ :

**ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥** *(ਅੰਗ : ੬੯੪)*

**ਅਥਵਾ :** ਪ੍ਰਮੇਸਰ ਦਾ ਸਰੂਪ ਵੀ (ਮੋਲਿ ਅਮੋਲੋ) ਮੁੱਲਾਂ ਤੋਂ ਅਮੋਲਕ ਹੈ ਭਾਵ ਕਿਸੇ ਮੁੱਲ ਕਰਕੇ ਉਹ ਖਰੀਦਿਆਂ ਨਹੀਂ ਜਾਂਦਾ। ਉਸਨੂੰ (ਸਚ ਘਰਿ) ਸਤਸੰਗਤ ਦੁਆਰਾ (ਢੋਲੋ) ਟੋਲਣਾ ਕਰੋ। **ਵਾ:** ਸਤਸੰਗਤ ਦੁਆਰਾ (ਸਚ ਘਰਿ) ਤੁਰੀਆ ਪਦ ਰੂਪ ਘਰ ਨੂੰ **ਵਾ:** ਸਰੂਪ ਰੂਪੀ ਘਰ ਨੂੰ (ਢੋਲੋ) ਟੋਲਣਾ ਕਰੋ।

**ਅਥਵਾ :** ਜੋ (ਸਚ ਘਰਿ) ਸਤਸੰਗਤ ਰੂਪ ਸੱਚੇ ਘਰ ਵਿਚ ਰਹਿਣ ਵਾਲਾ (ਢੋਲੋ) ਪਿਆਰਾ ਪ੍ਰਮੇਸਰ (ਅਮੋਲੋ) ਮੁੱਲ ਤੋਂ ਰਹਿਤ ਹੈ। ਉਹ ਸਤਸੰਗਤ ਦੁਆਰਾ ਪ੍ਰਾਪਤ ਹੁੰਦਾ ਹੈ।

## ਪ੍ਰਭ ਭਾਵੈ, ਤਾ ਮੁੰਧ ਭਲੀ॥

ਜੇਕਰ ਉਸ (ਪ੍ਰਭ) ਅਕਾਲ ਪੁਰਖ ਨੂੰ (ਭਾਵੈ) ਭਾਅ ਜਾਵੇ ਤਾਂ ਇਹ (ਮੁੰਧ ) ਮੁਗਧ **ਵਾ:** (ਮੁੰਧ) ਅਗਿਆਤ ਜੋਬਨ ਵਾਲੀ ਜਗਿਆਸੂ ਰੂਪ ਸਖੀ ਭਲੀ ਹੋ ਸਕਦੀ ਹੈ, ਲਾਇਕ ਬਣ ਸਕਦੀ ਹੈ।

## ਇਕਿ ਸੰਗਿ ਹਰਿ ਕੈ ਕਰਹਿ ਰਲੀਆ; ਹਉ ਪੁਕਾਰੀ ਦਰਿ ਖਲੀ॥

ਜਗਿਆਸੂ ਰੂਪ ਸਖੀ ਕਹਿੰਦੀ ਹੈ ਕਿ ਹੇ ਮਹਾਰਾਜ! ਇਕ ਮਹਾਤਮਾ ਰੂਪ ਸਖੀਆਂ ਤਾਂ (ਹਰਿ) ਹਰੀ (ਕੈ) ਦੇ (ਸੰਗਿ) ਨਾਲ (ਰਲੀਆ) ਖੁਸ਼ੀਆਂ ਮਾਨਣਾ (ਕਰਹਿ) ਕਰਦੀਆਂ ਹਨ **ਵਾ:** ਬ੍ਰਹਮ ਗਿਆਨੀ, ਤੱਤ ਬੇਤੇ ਤਾਂ ਅਭੇਦਤਾ ਚਿੰਤਨ ਰੂਪ ਅਨੰਦ ਮਾਣਦੇ ਹਨ ਤੇ (ਹਉ) ਮੈਂ ਆਪ ਜੀ ਦੇ ਦਰ 'ਤੇ (ਖਲੀ) ਖੜੀ ਹੋਈ **ਵਾ:** ਸਾਧਸੰਗਤ ਦੇ ਦਰ 'ਤੇ ਖੜੀ ਹੋਈ ਪੁਕਾਰ ਰਹੀ ਹਾਂ ਕਿ ਮੈਨੂੰ ਆਪ ਜੀ ਕਦੋਂ ਪ੍ਰਾਪਤ ਹੋਵੋਗੇ। **ਵਾ:** ਮੈ ਗਿਆਨ ਰੂਪ ਦਰ ਵਿਚ ਇਸਥਿਤ ਹੋ ਕੇ ਸਮੈਹਿਤ ਚਿੱਤ ਭਾਵ ਸਾਵਧਾਨ ਹੋ ਕੇ (ਖਲੀ) ਖਲੋਤੀ ਹੋਈ ਪੁਕਾਰਦੀ ਹਾਂ ਕਿ ਮੈਨੂੰ ਆਪ ਜੀ ਕਦੋਂ ਪ੍ਰਾਪਤ ਹੋਵੋਗੇ।

## ਕਰਣ ਕਾਰਣ ਸਮਰਥ ਸ੍ਰੀਧਰ; ਆਪਿ ਕਾਰਜੁ ਸਾਰਏ॥

ਹੇ ਸਾਰਿਆਂ (ਕਰਣ ਕਾਰਣ) ਕਾਰਜਾਂ ਦੇ ਕਰਨ ਵਾਲੇ ਤੇ (ਸ੍ਰੀ+ਧਰ) (ਸ੍ਰੀ) ਲਛਮੀ ਨੂੰ ਆਪਣੇ (ਧਰ) ਆਸਰੇ ਧਾਰ ਕੇ ਮਾਇਆ ਸਬਲ ਕਹਾਉਂਣ ਵਾਲੇ ਸਰਬ ਕਲਾ ਸਮਰੱਥ ਪ੍ਰਮੇਸਰ ਜੀ! **ਵਾ:** ਸਾਰਿਆਂ ਦਾ (ਸ੍ਰੀ+ਧਰ) (ਧਰ) ਆਸਰਾ ਰੂਪ (ਸ੍ਰੀ) ਸ੍ਰੋਮਣੀ ਪ੍ਰਮੇਸਰ ਜੀ! ਤੁਸੀਂ ਆਪ ਹੀ ਸਤਿਗੁਰਾਂ ਦੁਆਰਾ ਆਪਣੀ ਪ੍ਰਾਪਤੀ ਦੇ ਕਾਰਜ ਨੂੰ (ਸਾਰਏ) ਸਾਰਨਾ ਕਰੋ। **ਵਾ:** ਤੁਸੀਂ ਆਪ ਹੀ ਸਤਿਗੁਰਾਂ ਦੁਆਰਾ ਜਗਿਆਸੂਆ ਤੋਂ ਤਨ, ਮਨ, ਧਨ ਲੈ ਕੇ ਤੇ ਮਹਾਂਵਾਕ ਦੀ ਬਖਸ਼ਿਸ ਕਰਕੇ ਆਪ ਦੀ ਪ੍ਰਾਪਤੀ ਦੇ ਕਾਰਜਾਂ ਨੂੰ (ਸਾਰਏ) ਸਵਾਰਦੇ ਹੋ।

## ਨਾਨਕ ਨਦਰੀ ਧਨ ਸੋਹਾਗਣਿ; ਸਬਦੁ, ਅਭ ਸਾਧਾਰਏ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਉੱਤੇ ਪ੍ਰਮੇਸਰ ਦੀ ਕਿਰਪਾ (ਨਦਰੀ) ਦ੍ਰਿਸ਼ਟੀ ਹੋਈ ਹੈ। ਉਹ (ਸੋਹਾਗਣਿ) ਸੋਹਾਗਵੰਤੀਆਂ ਮਹਾਤਮਾਂ ਰੂਪੀ ਸਖੀਆਂ ਧੰਨ ਹਨ **ਵਾ:** (ਸੋਹਾਗਣਿ) ਸੁਹਾਗ ਭਾਵ ਅਨੰਦ ਵਾਲੀਆਂ ਹਨ। ਕਿਉਂਕਿ ਉਹਨਾਂ ਨੇ ਸਤਿਗੁਰਾਂ ਦੇ ਸ਼ਬਦ ਦੀ ਕਮਾਈ ਦੁਆਰਾ (ਅਭ) ਹਿਰਦੇ ਨੂੰ (ਸਾਧਾਰਏ)

ਸੁਧਾਰਨਾ ਕੀਤਾ ਹੈ। **ਵਾ:** ਉਹ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ (ਅਭ) ਹਿਰਦੇ ਅੰਦਰ (ਸਬਦੁ) ਬ੍ਰਹਮ ਦੇ (ਸਾਧਾਰਏ) ਆਸਰੇ ਦੇ ਸਹਿਤ ਹੋ ਗਈਆਂ ਹਨ।

## ਹਮ ਘਰਿ ਸਾਚਾ ਸੋਹਿਲੜਾ; ਪ੍ਰਭ ਆਇਅੜੇ ਮੀਤਾ ਰਾਮ ॥

(ਰਾਮ) ਹੇ ਭਾਈ! **ਵਾ:** ਹੇ ਸਖੀਏ। ਸੱਚੇ ਪ੍ਰਮੇਸਰ ਦਾ (ਸੋਹਿਲੜਾ) ਜਸ ਗਾਉਣ ਕਰਕੇ (ਹਮ) ਸਾਡੇ ਹਿਰਦੇ ਰੂਪ ਘਰ ਵਿੱਚ (ਸਾਚਾ) ਸੱਚੇ ਪ੍ਰਮੇਸਰ ਦਾ (ਸੋਹਿਲੜਾ) ਅਨੰਦ ਪ੍ਰਾਪਤ ਹੋਇਆ ਹੈ ਅਤੇ ਪਿਆਰਾ (ਮੀਤਾ) ਮਿੱਤਰ ਅਕਾਲ ਪੁਰਖ (ਪ੍ਰਭ) ਅੰਤਰਜਾਮੀ ਪ੍ਰਮੇਸਰ (ਆਇਅੜੇ) ਆ ਕੇ ਸਾਡੇ ਤਾਈਂ ਪ੍ਰਾਪਤ ਹੋ ਗਿਆ ਹੈ।

## ਰਾਵੇ ਰੰਗਿ ਰਾਤੜਿਆ; ਮਨੁ ਲੀਅੜਾ ਦੀਤਾ ਰਾਮ ॥

ਜਿਹੜੇ ਤੱਤ ਬੇਤੇ (ਰੰਗਿ) ਪ੍ਰੇਮ ਦੇ ਵਿਚ (ਰਾਤੜਿਆ) ਰੰਗੇ ਹੋਏ ਹਨ, ਉਹ ਪ੍ਰਮੇਸਰ ਦੇ (ਰੰਗਿ) ਅਨੰਦ ਨੂੰ (ਰਾਵੇ) ਮਾਣਦੇ ਹਨ **ਵਾ:** ਜੋ ਸਾਰਿਆਂ ਰੰਗਾਂ ਵਿਚ (ਰਾਤੜਿਆ) ਰੱਤਾ ਹੋਇਆ ਪ੍ਰਮੇਸਰ ਹੈ। ਉਸਦੇ ਨਾਮ ਨੂੰ (ਰਾਵੈ) ਉਚਾਰਨ ਕਰਕੇ ਉਸਦੇ (ਰੰਗਿ) ਅਨੰਦ ਨੂੰ (ਰਾਵੇ) ਮਾਣਦੇ ਹਨ। ਫਿਰ ਗੁਰੂ ਸਾਹਿਬ ਜੀ ਨੇ ਉਹਨਾਂ ਉੱਤੇ ਐਸੀ ਬਖਸ਼ਿਸ ਕੀਤੀ ਹੈ ਕਿ ਉਹਨਾਂ ਦਾ ਮਨ ਲੈ ਕੇ ਉਹਨਾਂ ਨੂੰ (ਰਾਮ) ਪ੍ਰਮੇਸਰ ਦੇ (ਦੀਤਾ) ਦਿੱਤਾ ਹੈ। ਭਾਵ ਸਾਖਿਆਤ ਕਰ ਦਿੱਤਾ ਹੈ। **ਵਾ:** ਜਿੰਨ੍ਹਾਂ ਦਾ ਮਨ ਗੁਰੂ ਸਾਹਿਬ ਜੀ ਨੇ (ਲੀਅੜਾ) ਲੈ ਲਿਆ ਹੈ, ਉਹਨਾਂ ਨੂੰ ਬ੍ਰਹਮ ਗਿਆਨ ਦਾ ਦਾਨ ਦੇ (ਦੀਤਾ) ਦਿੱਤਾ ਹੈ।

## ਆਪਣਾ ਮਨੁ ਦੀਆ, ਹਰਿ ਵਰੁ ਲੀਆ; ਜਿਉ ਭਾਵੈ ਤਿਉ ਰਾਵਏ ॥

ਹੇ ਭਾਈ! ਜਿੰਨ੍ਹਾਂ ਨੇ ਆਪਣਾ ਮਨ ਸਤਿਗੁਰਾਂ ਨੂੰ ਦੇ (ਦੀਆ) ਦਿੱਤਾ ਹੈ। ਉਹਨਾਂ ਨੇ ਸਤਿਗੁਰਾਂ ਪਾਸੋਂ (ਹਰਿ) ਹਰੀ ਰੂਪ (ਵਰੁ) ਪਤੀ ਨੂੰ (ਲੀਆ) ਲੈ ਲਿਆ ਹੈ, ਪ੍ਰਾਪਤ ਕਰ ਲਿਆ ਹੈ।

**ਮਨੁ ਦੇ ਰਾਮੁ ਲੀਆ ਹੈ ਮੋਲਿ ॥** *(ਅੰਗ : ੩੨੭)*

ਹੁਣ (ਜਿਉ) ਜਿਵੇਂ ਸੱਚੇ ਪਾਤਸ਼ਾਹ ਨੂੰ (ਭਾਵੈ) ਭਾਉਂਦਾ ਹੈ। (ਤਿਉ) ਤਿਵੇਂ ਉਹ ਪ੍ਰੇਮੀ ਜਨ ਅਭੇਦ ਨਿਸ਼ਚੇ ਦਾ ਅਨੰਦ (ਰਾਵਏ) ਮਾਣਦੇ ਹਨ। **ਵਾ:** ਜਿਸ ਪ੍ਰਕਾਰ ਵੀ ਉਸ ਨੂੰ ਭਾਉਂਦਾ ਹੈ, ਉਸੇ ਪ੍ਰਕਾਰ ਹੀ ਆਪਣੇ ਵਿਚ (ਰਾਵਏ) ਅਭੇਦ ਕਰ ਲੈਂਦਾ ਹੈ।

## ਤਨੁ ਮਨੁ ਪਿਰ ਆਗੈ, ਸਬਦਿ ਸਭਾਗੈ; ਘਰਿ, ਅੰਮ੍ਰਿਤ ਫਲੁ ਪਾਵਏ ॥

ਹੇ ਭਾਈ! ਜਿੰਨ੍ਹਾਂ ਨੇ ਆਪਣਾ ਤਨ, ਮਨ, ਧਨ (ਪਿਰ) ਪਤੀ ਅਕਾਲ ਵਾਹਿਗੁਰੂ (ਆਗੈ) ਅੱਗੇ ਅਰਪਿਆ ਹੈ, ਉਹ ਸ਼ਬਦ ਦੀ ਕਮਾਈ ਕਰਕੇ (ਸਭਾਗੈ) ਸ੍ਰੇਸ਼ਟ ਭਾਗਾਂ ਵਾਲੇ ਬਣੇ ਹਨ ਅਤੇ ਉਹਨਾਂ ਨੇ ਹਿਰਦੇ ਰੂਪ ਘਰ ਦੇ ਵਿਚੋਂ ਹੀ ਬ੍ਰਹਮ ਗਿਆਨ ਰੂਪ ਅੰਮ੍ਰਿਤ ਫਲ ਨੂੰ (ਪਾਵਏ) ਪਾ ਲਿਆ ਹੈ।

**ਅਥਵਾ :** ਜੇਕਰ ਤਨ ਨੂੰ (ਪਿਰ) ਪਤੀ ਪ੍ਰਮੇਸਰ ਦੀ (ਆਗੈ) ਆਗਿਆ ਵਿਚ ਅਰਪ ਦੇਈਏ ਤੇ ਮਨ ਦੇ ਸੰਕਲਪ ਛੱਡ ਕੇ ਇਸ ਮਨ ਨੂੰ ਵੀ ਮਹਾਰਾਜ ਦੇ (ਆਗੈ) ਅੱਗੇ ਅਰਪ ਦੇਈਏ ਤੇ ਗੁਰਾਂ ਦੇ ਸ਼ਬਦ ਦੀ ਕਮਾਈ ਕਰੀਏ ਤਾਂ (ਸਭਾਗੈ) ਸ੍ਰੇਸਟ ਭਾਗਾ ਵਾਲੇ ਬਣੀਦਾ ਹੈ ਅਤੇ ਸ੍ਰੇਸ਼ਟ ਭਾਗਾਂ ਵਾਲੇ ਬਣ ਕਰਕੇ (ਘਰਿ) ਹਿਰਦੇ ਰੂਪ ਘਰ ਦੇ ਅੰਦਰੋਂ ਹੀ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਕਰਨ ਵਾਲੇ ਬ੍ਰਹਮ ਗਿਆਨ ਰੂਪ ਫਲ ਨੂੰ (ਪਾਵਏ) ਪ੍ਰਾਪਤ ਕਰ ਲਈਦਾ ਹੈ।

## ਬੁਧਿ ਪਾਠਿ ਨ ਪਾਈਐ, ਬਹੁ ਚਤੁਰਾਈਐ; ਭਾਇ ਮਿਲੈ ਮਨਿ ਭਾਣੇ ॥

(ਬੁਧਿ) ਬੁੱਧੀ ਦੀਆਂ ਸਿਆਣਪਾਂ ਕਰਕੇ ਵਿਆਕਰਣ ਦੇ (ਪਾਠਿ) ਪੜ੍ਹਨ ਕਰਕੇ ਅਤੇ ਵਾਕਾਂ ਦੀਆਂ (ਬਹੁ) ਬਹੁਤ (ਚਤੁਰਾਈਐ) ਚਤੁਰਾਈਆਂ ਕਰਕੇ ਵੀ ਉਹ ਪ੍ਰਮੇਸਰ ਨਹੀਂ (ਪਾਈਐ) ਪਾਇਆ ਜਾਂਦਾ।

**ਪ੍ਰਸ਼ਨ :** ਫਿਰ ਕਿਸ ਨੂੰ ਪ੍ਰਾਪਤ ਹੁੰਦਾ ਹੈ?

**ਉੱਤਰ :** ਜਿਹੜੇ ਉਸ ਪ੍ਰਮੇਸਰ ਦੇ ਭਾਣੇ ਨੂੰ ਵੀ (ਮਨਿ) ਮੰਨਦੇ ਹਨ ਅਤੇ ਉਸ ਨਾਲ (ਭਾਇ) ਪ੍ਰੇਮ ਵੀ ਕਰਦੇ ਹਨ, ਉਹਨਾਂ ਨੂੰ (ਭਾਇ) ਪ੍ਰਕਾਸ਼ ਸਰੂਪ ਵਾਹਿਗੁਰੂ ਮਿਲ ਜਾਂਦਾ ਹੈ। **ਵਾ:** ਉਹੀ ਪ੍ਰਮੇਸਰ ਨੂੰ (ਭਾਇ) ਭਾਉਂਦੇ ਹਨ।

## ਨਾਨਕ, ਠਾਕੁਰ ਮੀਤ ਹਮਾਰੇ; ਹਮ ਨਾਹੀ ਲੋਕਾਣੇ ॥੪॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ (ਠਾਕੁਰ) ਸੁਆਮੀ ਅਕਾਲ ਪੁਰਖ ਵਾਹਿਗੁਰੂ (ਹਮਾਰੇ) ਸਾਡੇ ਮਨ ਦਾ (ਮੀਤ) ਮਿੱਤਰ ਹੈ। ਜਿਸ ਕਰਕੇ ਹੁਣ (ਹਮ) ਅਸੀਂ (ਲੋਕਾਣੇ) ਲੋਕਾਂ ਦੇ ਲਾਇਕ ਨਹੀਂ ਰਹੇ ਭਾਵ ਹੁਣ ਸਾਨੂੰ ਲੋਕਾਂ ਦੇ ਮੁਥਾਜ ਨਹੀਂ ਹੋਣਾ ਪੈਂਦਾ, ਅਹਿਸਾਨਮੰਦ ਨਹੀਂ ਹੋਣਾ ਪੈਂਦਾ। **ਵਾ:** ਹੁਣ ਅਸੀਂ ਕਿਸੇ ਪ੍ਰਕਾਰ ਵੀ (ਲੋਕਾਣੇ) ਲੁਕੇ ਛਿਪੇ ਨਹੀਂ ਰਹੇ। ਸਾਰੀ ਦੁਨੀਆ ਵਿਚ ਸੂਰਜ ਵਾਂਗ ਪ੍ਰਗਟ ਹੋ ਗਏ ਹਾਂ। **ਵਾ:** ਹੁਣ ਅਸੀਂ ਲੌਕਿਕ ਰੀਤੀ ਵਾਲੇ ਨਹੀਂ ਰਹੇ। **ਵਾ:** ਹੁਣ ਸਾਨੂੰ ਲੋਕਾਂ ਦੀ ਮੁਹਛੰਦਗੀ ਨਹੀਂ ਕਰਨੀ ਪੈਂਦੀ।

## ਆਸਾ ਮਹਲਾ ੧ ॥

ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾ ਪਾਸ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ ! ਆਪ ਕਿਰਪਾ ਕਰਕੇ ਦੱਸੋ ਕਿ ਸਰੂਪ ਦਾ ਅਨੰਦ ਕੈਸਾ ਹੈ? ਤਾਂ ਸਤਿਗੁਰੂ ਜੀ ਨੇ *ਬੀਪਸਾ ਅਲੰਕਾਰ ਦੁਆਰਾ ਇਹ ਛੰਤ ਉਚਾਰਨ ਕਰਦੇ ਹਨ।

## ਅਨਹਦੋ ਅਨਹਦੁ ਵਾਜੈ; ਰੁਣ ਝੁਣਕਾਰੇ, ਰਾਮ ॥

(ਰਾਮ) ਹੇ ਪਿਆਰੇ ! (ਅਨਹਦੋ ਅਨਹਦੁ) ਹੱਦ ਤੋਂ ਰਹਿਤ ਇਕ ਰਸ ਵਾਜੇ (ਵਾਜੈ) ਵੱਜ ਰਹੇ ਹਨ, ਜਿਸਦਾ (ਰੁਣ) ਸੁੰਦਰ (ਝੁਣਕਾਰੇ) ਝੁਣਕਾਰ ਹੈ।

**ਅਥਵਾ :** ਅਸੀਂ (ਅਨਹਦੋ) ਹੱਦ ਤੋਂ ਰਹਿਤ (ਰਾਮ) ਪ੍ਰਮੇਸਰ ਦੇ ਸ਼ਬਦ ਨੂੰ (ਅਨਹਦੁ) ਇਕ ਰਸ (ਵਾਜੈ) ਉਚਾਰਨ ਕਰਦੇ ਹਾਂ। **ਵਾ:** ਹੱਦ ਤੋਂ ਰਹਿਤ ਪ੍ਰਮੇਸਰ ਦਾ ਸ਼ਬਦ ਸਾਡੇ ਅੰਦਰ (ਅਨਹਦੁ) ਇਕ ਰਸ (ਵਾਜੈ) ਪਰਗਟ ਹੋ ਗਿਆ ਹੈ। ਜਿਸਦੀ ਬਹੁਤ (ਰੁਣ) ਸੁੰਦਰ (ਝੁਣਕਾਰੇ) **ਝੁਣਕਾਰ ਹੈ। **ਵਾ:** ਜਦੋਂ ਗੁਰਮੁਖ ਜਨਾਂ ਦੇ ਰੋਮ ਰੋਮ ਵਿਚ ਅਜੱਪਾ ਜਾਪ (ਵਾਜੈ) ਪਰਗਟ ਹੋ ਜਾਂਦਾ ਹੈ। ਉਦੋਂ ਉਹਨਾਂ ਦੀ ਰਗ-ਰਗ ਵਿੱਚੋਂ ਪ੍ਰਮੇਸਰ ਦੇ ਨਾਮ ਦੇ ਸਿਮਰਨ ਦੀ (ਰੁਣ) ਸੁੰਦਰ ਝੁਣਕਾਰ ਆਉਣ ਲੱਗ ਜਾਂਦੀ ਹੈ।

**ਅਥਵਾ :** ਜਦੋਂ (ਅਨਹਦੋ) ਹੱਦ ਤੋਂ ਰਹਿਤ ਪ੍ਰਮੇਸਰ (ਅਨਹਦੁ) ਇਕ ਰਸ ਅੰਦਰ (ਵਾਜੈ) ਪ੍ਰਗਟ ਹੋ ਆਉਂਦਾ ਹੈ। ਉਦੋਂ (ਰੁਣ) ਸੁੰਦਰ (ਝੁਣਕਾਰੇ) ਝੁਣਕਾਰ ਕਰਨ ਵਾਲੇ ਵਾਜੇ ਅੰਦਰ ਹੀ ਵੱਜ ਆਉਂਦੇ ਹਨ।

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥** *(ਅੰਗ : ੧੨੬੫)*

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ॥** *(ਅੰਗ : ੫੪੦)*

---

* ਬੀਪਸਾ ਅਲੰਕਾਰ ਉਹ ਹੁੰਦਾ ਹੈ ਜਿਸ ਵਿਚ ਦੋਹਰੀ ਵਾਰ ਉੱਲਾਲਾ ਉਚਾਰਨ ਕਰੀਏ। ਭਾਵ ਨਿਸਚਾ ਕਰਾਉਣ ਲਈ ਇਕ ਗੱਲ ਨੂੰ ਵਾਰ ਵਾਰ ਕਹਿਣ, ਇਹ ਬੀਪਸਾ ਅਲੰਕਾਰ ਹੈ। ਉਦਾਹਰਣ : ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥(ਅੰਗ : ੪੬੭)

** **ਝੁਣਕਾਰ** : ਝੜੀ ਦੇ ਮੀਂਹ ਦੀ ਤਰ੍ਹਾਂ ਇਕ ਰਸ ਸਿਮਰਨ ਦੀ ਸੁੰਦਰ ਧਾਰਾ ਚੱਲ ਪੈਣੀ।

**ਨੋਟ :** ਦੋ ਪ੍ਰਕਾਰ ਦੇ ਸ਼ਬਦ ਹੁੰਦੇ ਹਨ। ਆਹਤ ਸ਼ਬਦ ਤੇ ਅਨਾਹਤ ਸ਼ਬਦ। ਜਿਹੜਾ ਦੋ ਵਸਤੂਆ ਦੇ 'ਹਤ' ਭਾਵ ਫਟਨ ਜਾਂ ਮਿਲਨ ਤੋਂ ਪੈਂਦਾ ਹੋਵੇ ਤੇ ਜਿਸਦੀ ਅਵਾਜ ਦੀ ਹੱਦ ਹੋਵੇ। ਉਸ ਨੂੰ 'ਆਹਤ' ਸ਼ਬਦ ਆਖਦੇ ਹਨ, ਪਰ ਜੋ ਕਿਸੇ 'ਹਤ' ਦਾ ਮੁਥਾਜ ਨਾ ਹੋਵੇ ਅਤੇ ਹੱਦ ਤੋਂ ਵੀ ਰਹਿਤ ਹੋਵੇ, ਉਸਨੂੰ 'ਅਨਾਹਤ' ਸ਼ਬਦ ਆਖਦੇ ਹਨ।

ਆਹਤ ਸ਼ਬਦ ਪੰਜ ਪ੍ਰਕਾਰ ਦੇ ਹੁੰਦੇ ਹਨ

**ਤੱਤ ਤੰਤੀ ਬਿਤ ਚਰਮ ਕਾ ਘਨ ਕਾਂਸੀ ਕਾ ਜਾਨ ॥**
**ਨਾਦੁ ਸਬਦ ਘਟ ਕੋ ਕਹਿਤ ਸੁਖਿਰ ਸੁਆਸ ਪਹਿਚਾਨ ॥**

**ਤਤ-ਤੰਤੀ:** ਜਿਹੜੇ ਤਾਰ, ਤੰਦ ਦੇ ਵਾਜੇ ਸਿਰੰਦਾ, ਸਿਤਾਰ, ਆਦਿਕ ਤੰਤੀ ਸਾਜ ਹਨ। ਇਹਨਾਂ ਨੂੰ 'ਤਤ' ਵਾਜੇ ਆਖਿਆ ਜਾਂਦਾ ਹੈ।

**ਬਿਤ :** ਜੋ ਚੰਮ ਨਾਲ ਮੜ੍ਹੇ ਹੋਏ ਢੋਲ, ਡੱਫ, ਮ੍ਰਿਦੰਗ ਆਦਿਕ ਹਨ। ਇਹ 'ਵਿਤ' ਵਾਜੇ ਹਨ

**ਘਨ :** ਕਾਂਸੀ ਦੇ (ਕੰਸ ਧਾਂਤ, ਜਿਸਨੂੰ 'ਕੈਂਹ' ਧਾਤੂ ਵੀ ਕਿਹਾ ਜਾਦਾ ਹੈ।) ਉਸਦੇ ਬਣੇ ਹੋਏ ਘੜਿਆਲ, ਘੰਟਾ, ਛੈਣੇ ਆਦਿਕਾਂ ਨੂੰ 'ਘਨ' ਵਾਜੇ ਆਖਦੇ ਹਨ।

**ਨਾਦ :** ਘੜੇ ਆਦਿਕ।

**ਸੁਖਿਰ :** ਸਾਹ ਦੀ ਹਵਾ ਨਾਲ ਵੱਜਣ ਵਾਲੇ ਬਾਂਸਰੀ, ਨਫੀਰੀ ਆਦਿਕ।

ਇਹ ਸਾਰੀਆਂ ਹੱਦ ਵਾਲੀਆਂ ਵਸਤੂਆਂ ਹਨ। ਜਿਹੜੇ ਘੜੇ ਆਦਿਕ ਤੋਂ ਪੈਂਦਾ ਹੋਏ ਸ਼ਬਦ 'ਤੇ ਮੋਹਿਤ ਹੋਣ ਵਾਲੇ ਹਨ, ਉਹ ਹਿਰਨ ਦੀ ਜੂਨ ਵਿਚ ਪੈ ਕੇ, ਘੰਡੇ ਹੇੜੇ ਦੀ ਅਵਾਜ ਸੁਣ ਕੇ ਮੋਹਿਤ ਹੋ ਜਾਇਆ ਕਰਨਗੇ। ਜਿਹੜੇ ਬੀਨਾ ਦੇ ਸ਼ਬਦ ਤੇ ਮੋਹਿਤ ਹੋਣ ਵਾਲੇ ਹਨ, ਉਹ ਸੱਪ ਬਣ ਕੇ ਜੋਗੀਆਂ ਦੇ ਵੱਸ ਪੈਣਗੇ। ਸੋ ਇਸ ਕਰਕੇ ਪ੍ਰਮੇਸਰ ਦੇ ਨਾਮ ਤੋਂ ਬਗੈਰ ਕੋਈ ਵੀ ਇੰਨ੍ਹਾਂ ਵਾਜਿਆਂ ਕਰਕੇ ਮੁਕਤ ਨਹੀਂ ਹੋ ਸਕਦਾ। ਰਾਧਾ ਸੁਆਮੀਆਂ ਦੇ ਮੱਤ ਦਾ ਨਿਰਣਾ ਅਤੇ ਜੋਗੀਆ ਦਾ ਨਿਰਣਾ ਆਪਸ ਵਿਚ ਰਲਦਾ ਹੈ। ਕੇਵਲ ਇੰਨ੍ਹਾਂ ਕੁ ਫਰਕ ਹੈ ਕਿ ਰਾਧਾ ਸੁਆਮੀ ਕੰਨਾਂ ਵਿਚ ਉਂਗਲਾ ਪਾ ਕੇ ਸ਼ਬਦ ਸ੍ਰਵਣ ਕਰਦੇ ਹਨ।

ਜੋਗੀ ਪੁਰਖ ਇਹ ਮੰਨਦੇ ਹਨ ਕਿ ਜਦੋਂ ਜੋਗ ਅਭਿਆਸ ਇਤਨਾ ਪ੍ਰਪੱਕ ਕਰ ਲਿਆ ਜਾਵੇ ਕਿ ਜੋਗੀ ਨੂੰ ਆਪਣੇ ਅੰਦਰੋਂ ਇਹਨਾਂ ਪੰਜ ਪ੍ਰਕਾਰ ਦੇ ਵਾਜਿਆਂ ਦੀ ਅਵਾਜ ਸੁਨਣ ਲੱਗ ਜਾਵੇ, ਤਾਂ ਉਸਦਾ ਕੀਤਾ

| ਲੜੀ ਨੰ: | ਪੰਜ ਸ਼ਬਦ | ਅਸਥਾਨ | ਪ੍ਰਕਾਸ਼ | ਵਾਜੇ (ਅਵਾਜ) |
|---|---|---|---|---|
| 1. | ਓਅੰਕਾਰ | ਸਹੰਸਰ ਦਲ ਕਵਲ | ਦੀਵੇ ਜੈਸਾ | ਘੜਿਆਲ ਜਾਂ ਸੰਖ ਦੀ |
| 2. | ਸੋਹੰ | ਸੁੰਨ ਗੁਫਾ | ਦੂਜ ਦੇ ਚੰਦਰਮਾ ਜਾਂ ਤਾਰੇ ਜੈਸਾ | ਬੰਸਰੀ ਵਰਗੀ |
| 3. | ਸਤਿਨਾਮੁ | ਭੌਰ ਗੁਫਾ | ਪੂਰਨਮਾਸੀ ਦੇ ਚੰਦਰਮਾ ਜੈਸਾ | ਬੀਨ ਵਰਗੀ |
| 4. | ਨਿਰੰਕਾਰ | ਦਸਮ ਦੁਆਰ | ਚੜਦੇ ਸੂਰਜ ਵਰਗਾ | ਸਾਰੰਗੀ ਵਰਗੀ |
| 5. | ਜੋਤਿ ਨਿਰੰਜਨ | ਅਨਾਮੀ | ਹਜ਼ਾਰਾਂ ਸੂਰਜਾਂ ਵਰਗਾ | ਮਿਰਦੰਗ ਜਾਂ ਪਪੀਹੇ ਵਰਗੀ |

ਹੋਇਆ ਜੋਗ ਅਭਿਆਸ ਸਫਲਾ ਹੈ। ਇਸ ਕਰਕੇ ਜੋਗੀ ਲੋਕ ਇਹਨਾਂ ਪੰਜ ਤਰ੍ਹਾਂ ਦੇ ਵਾਜਿਆਂ ਦੀ ਆਵਾਜ ਨੂੰ ਹੀ ਅਨਹਦ ਸ਼ਬਦ ਜਾਂ ਅਨਾਹਦ ਸ਼ਬਦ ਕਹਿ ਦਿੰਦੇ ਹਨ। ਪਰ ਇਹ ਸਭ ਅਵਾਜਾਂ ਹੱਦ ਵਾਲੀਆਂ ਹਨ, ਹੱਦ ਤੋਂ ਰਹਿਤ ਨਹੀਂ। ਕਿਉਂਕਿ ਜਦੋਂ ਪ੍ਰਾਣਾਂ ਦੀ ਕਲਾ ਛੁੱਟੇਗੀ। ਉਦੋਂ ਅੰਦਰੋਂ ਸੁਨਣ ਵਾਲੇ ਵਾਜਿਆਂ ਦੇ ਸਾਰੇ ਸ਼ਬਦ ਮਿਟ ਜਾਣਗੇ। ਇਸੇ ਤਰ੍ਹਾਂ ਕਾਂਸੀ ਆਦਿਕਾਂ ਦੇ ਵਾਜਿਆਂ ਵਿਚੋਂ ਜੋ ਅਵਾਜ ਨਿਕਲਦੀ ਹੈ। ਉਹ ਵੀ ਹੱਦ ਵਾਲੀ ਚੀਜ ਹੈ। ਇਹ ਜੋਗ ਮੱਤ ਵਾਲੇ ਗਿਆਨ ਤੋਂ ਬਗੈਰ ਇਨ੍ਹਾਂ ਵਾਜਿਆਂ ਨੂੰ ਹੀ ਆਤਮਾ ਦੀ ਸਖਿਆਤਤਾ ਦਾ ਅਨੰਦ ਮੰਨੀ ਬੈਠੇ ਹਨ। **ਵਾ:** ਅਨਹਦ ਮੰਨੀ ਬੈਠੇ ਹਨ। ਪਰ ਇਹ ਸਾਰੇ ਆਹਤ ਵਾਜੇ ਹਨ, ਅਨਾਹਦ ਨਹੀਂ। 'ਅਨਹਦ' ਉਸਨੂੰ ਕਹਿੰਦੇ ਹਨ, ਜੋ ਸਦਾ 'ਹੱਦ ਤੋਂ ਰਹਿਤ' ਅਤੇ ਇਕ ਰਸ ਹੋਵੇ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਭਾਵੇਂ ਧਰਤੀ ਨੂੰ ਪਰੇ ਤੋਂ ਪਰੇ ਕਿਹਾ ਹੈ।

**ਧਰਤੀ ਹੋਰੁ ਪਰੈ ਹੋਰੁ ਹੋਰੁ ॥** *(ਜਪੁਜੀ ਸਾਹਿਬ)*

ਪਰ ਪਾਣੀ ਦੀ ਦ੍ਰਿਸ਼ਟੀ ਤੋਂ ਧਰਤੀ ਹੱਦ ਵਾਲੀ ਚੀਜ ਹੈ। ਅੱਗ ਦੀ ਦ੍ਰਿਸ਼ਟੀ ਤੋਂ ਪਾਣੀ ਹੱਦ ਵਾਲੀ ਚੀਜ ਹੈ। ਕਿਉਂਕਿ ਬੜਵਾਨਲ ਅਗਨੀ ਸਮੁੰਦਰਾਂ ਦੇ ਪਾਣੀ ਨੂੰ ਵੀ ਸਾੜ ਦਿੰਦੀ ਹੈ। ਹਵਾ ਦੀ ਦ੍ਰਿਸ਼ਟੀ ਤੋਂ ਅੱਗ ਵੀ ਹੱਦ ਵਾਲੀ ਚੀਜ ਹੈ, ਕਿਉਕਿ ਹਵਾ ਕਰਕੇ ਹੀ ਅੱਗ ਪੈਦਾ ਹੁੰਦੀ ਹੈ ਤੇ ਹਵਾ ਕਰਕੇ ਹੀ ਬੁੱਝ ਜਾਂਦੀ ਹੈ। ਹਵਾ ਅੱਗ ਤੋਂ ਵੱਧ ਹੱਦ ਵਾਲੀ ਹੈ। ਪਰ ਅਕਾਸ਼ ਦੀ ਦ੍ਰਿਸ਼ਟੀ ਤੋਂ ਹਵਾ ਵੀ ਹੱਦ ਵਾਲੀ ਚੀਜ ਹੈ। ਕਿਉਂਕਿ ਹਵਾ ਅਕਾਸ਼ ਤੋਂ ਬਹਾਰ ਨਹੀਂ ਜਾ ਸਕਦੀ। ਤੇ ਅਕਾਸ਼ ਪ੍ਰਕਿਰਤੀ ਦੀ ਦ੍ਰਿਸ਼ਟੀ ਤੋਂ ਹੱਦ ਵਾਲੀ ਵਸਤੂ ਹੈ, ਕਿਉਂਕਿ ਅਕਾਸ਼ ਪ੍ਰਕਿਰਤੀ ਦੀ ਰਚਨਾ ਹੈ। ਪਰ ਅਕਾਲ ਪੁਰਖ ਵਾਹਿਗੁਰੂ ਦੀ ਦ੍ਰਿਸ਼ਟੀ ਵਿਚ ਪ੍ਰਕਿਰਤੀ ਵੀ ਛੋਟੀ ਹੱਦ ਵਾਲੀ ਵਸਤੂ ਹੈ। ਕਿਉਕਿ ਪ੍ਰਕਿਰਤੀ ਤਮੋਗੁਣ ਦਾ ਕਾਰਜ ਹੈ ਤੇ ਉਸ ਪ੍ਰਮੇਸਰ ਨੇ ਆਪਣੇ ਰੋਮ-ਰੋਮ ਵਿਚ ਅਨੇਕਾਂ ਪ੍ਰਕਿਰਤੀਆਂ ਰੱਖੀਆ ਹੋਈਆ ਹਨ। ਇਸ ਤਰ੍ਹਾਂ ਹੋਰ ਤਾਂ ਸਭ ਚੀਜਾਂ ਹੱਦ ਵਾਲੀਆਂ ਹਨ। ਜੇਕਰ ਕੋਈ ਅਨਹਦ ਹੈ ਤਾਂ ਉਹ ਇਕ ਵਾਹਿਗੁਰੂ ਹੀ ਹੈ।

**ਨੋਟ :** ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਬਚਨ ਕਰਿਆ ਕਰਦੇ ਸਨ ਕਿ ਜਦੋਂ ਵਾਜੇ ਸੁਨਣ ਲੱਗ ਜਾਣ ਤਾਂ ਉਦੋਂ ਇੰਨ੍ਹਾਂ ਵਾਜਿਆ ਦੇ ਸੁਨਣ ਵਿਚ ਨਹੀਂ ਲੱਗਣਾ ਚਾਹੀਦਾ। ਸਗੋਂ ਅੰਦਰੋਂ ਹੀ ਸਤਿਨਾਮ ਵਾਹਿਗੁਰੂ ਮੰਤ੍ਰ ਦਾ ਜਾਪ ਸੁਨਣਾ ਚਾਹੀਦਾ ਹੈ। ਜਿਸ ਕਰਕੇ ਸੁਰਤ ਪ੍ਰਮੇਸਰ ਵੱਲ ਹੋ ਜਾਂਦੀ ਹੈ, ਟਿਕਾਅ ਹੋ ਜਾਦਾ ਹੈ।

## ਮੇਰਾ ਮਨੋ, ਮੇਰਾ ਮਨੁ ਰਾਤਾ; ਲਾਲ ਪਿਆਰੇ ਰਾਮ ॥

(ਰਾਮ) ਹੇ ਭਾਈ ! ਮੇਰਾ ਮਨ, ਮੇਰਾ ਮਨ ਪਿਆਰੇ ਅਕਾਲ ਪੁਰਖ ਦੇ (ਲਾਲ) ਪ੍ਰੇਮ ਵਿਚ (ਰਾਤਾ) ਰੰਗਿਆ ਗਿਆ ਹੈ। **ਵਾ:** (ਲਾਲ ਪਿਆਰੇ) ਪਿਆਰੇ ਤੋਂ ਪਿਆਰੇ ਪ੍ਰਮੇਸਰ ਵਿਚ ਰੰਗਿਆ ਗਿਆ ਹੈ। **ਵਾ:** ਜੋ ਮਨ, ਬਾਣੀ, ਸਰੀਰ ਕਰਕੇ ਸਾਰਿਆਂ ਦਾ (ਲਾਲ) ਪਿਆਰਾ ਹੈ। ਉਸ ਪਿਆਰੇ ਵਿਚ ਰੰਗਿਆ ਗਿਆ ਹੈ।

**ਅਥਵਾ :** (ਰਾਮ) ਹੇ ਪਿਆਰੇ ! ਜੋ ਮੇਰਾ (ਮਨੋ) ਸੁਮੇਰ ਪਰਬਤ ਦੀ ਨਿਆਈਂ ਸ਼੍ਰੋਮਣੀ ਪ੍ਰਮੇਸਰ ਗੁਰਾਂ ਦੇ (ਮਨੋ) ਮੰਤਰ ਕਰਕੇ ਪ੍ਰਾਪਤ ਹੋਣ ਵਾਲਾ ਹੈ, ਮੇਰਾ ਮਨ ਉਸ ਪਿਆਰੇ (ਰਾਮ) ਅਕਾਲ ਪੁਰਖ ਵਿਚ (ਰਾਤਾ) ਰੰਗਿਆ ਹੋਇਆ ਹੈ।

## ਅਨਦਿਨੁ ਰਾਤਾ ਮਨੁ ਬੈਰਾਗੀ; ਸੁੰਨ ਮੰਡਲਿ ਘਰੁ ਪਾਇਆ ॥

ਜੋ (ਅਨਦਿਨੁ) ਰਾਤ-ਦਿਨ ਹੀ ਨਾਮ ਰੰਗ ਵਿਚ (ਰਾਤਾ) ਰੰਗਿਆ ਹੋਇਆ ਹੈ। ਉਸ ਦਾ ਮਨ ਸੰਸਾਰ ਦੇ ਵੱਲੋਂ (ਬੈਰਾਗੀ) ਵੈਰਾਗ ਦੇ ਸਹਿਤ ਹੋ ਗਿਆ ਹੈ ਅਤੇ ਉਸ ਦੀ ਬਿਰਤੀ ਨੇ (ਸੁੰਨ) ਦਸਮ ਦੁਆਰ ਰੂਪ ਮੰਡਲ

ਵਿਚ ਘਰ (ਪਾਇਆ) ਪਾ ਲਿਆ ਹੈ। ਭਾਵ ਟਿਕਾਅ ਪਾ ਲਿਆ ਹੈ। **ਵਾ:** ਜੋ (ਮੰਡਲਿ) ਸਮੂਹ ਜੀਵਾਂ ਦੇ ਵਿਚ (ਸੁੰਨ) ਅਫੁਰ ਰੂਪ ਬ੍ਰਹਮ ਵਿਆਪਕ ਹੈ। ਉਸ ਵਿਚ ਗੁਰਮੁਖਾਂ ਨੇ ਆਪਣਾ ਟਿਕਾਣਾ ਪਾ ਲਿਆ ਹੈ।

**ਆਦਿ ਪੁਰਖੁ ਅਪਰੰਪਰੁ ਪਿਆਰਾ; ਸਤਿਗੁਰਿ ਅਲਖੁ ਲਖਾਇਆ ॥**

ਜਿਹੜਾ ਪ੍ਰਮੇਸਰ ਸਾਰੇ ਜਗਤ ਦਾ (ਆਦਿ) ਆਦਿ ਭਾਵ ਮੁੱਢ ਰੂਪ ਹੈ। (ਪੁਰਖੁ) ਪੂਰਨ ਹੈ, (ਅਪੰਰਪਰੁ) ਪ੍ਰਕਿਰਤੀ ਤੋਂ ਪਰ੍ਹੇ ਹੈ ਤੇ ਸਾਰਿਆਂ ਦਾ ਪਿਆਰਾ ਹੈ। ਉਸ (ਅਲਖੁ) ਲੱਖਣ ਤੋਂ ਰਹਿਤ ਅਕਾਲ ਪੁਰਖ ਨੂੰ ਸਤਿਗੁਰਾਂ ਨੇ ਕਿਰਪਾ ਕਰਕੇ (ਲਖਾਇਆ) ਜਣਾ ਦਿੱਤਾ ਹੈ। **ਵਾ:** ਸਤਿਗੁਰਾਂ ਨੇ ਉਸ ਦੇ ਅਲੱਖ ਸਰੂਪ ਨੂੰ ਸਾਡੇ ਤਾਈਂ ਲਖਾ ਦਿੱਤਾ ਹੈ।

**ਆਸਣਿ ਬੈਸਣਿ ਥਿਰੁ ਨਾਰਾਇਣੁ; ਤਿਤੁ ਮਨੁ ਰਾਤਾ ਵੀਚਾਰੇ ॥**

ਅਸੀਂ ਚਿੱਤ ਦੀ ਬਿਰਤੀ ਦਾ ਨਰਾਇਣ ਪ੍ਰਮੇਸ਼ਰ ਵਿਚ (ਥਿਰੁ) ਇਸਥਿਤ ਹੋਣ ਰੂਪ ਆਸਣ ਲਾ ਕੇ (ਬੈਸਣਿ) ਬੈਠਣਾ ਕੀਤਾ ਹੈ। ਭਾਵ ਅਸੀਂ ਹਰ ਵਕਤ ਉਸ ਪ੍ਰਮੇਸਰ ਵਿਚ ਇਸਥਿਤ ਰਹਿੰਦੇ ਹਾਂ। **ਵਾ:** ਅਸੀਂ ਦਿਲ ਵਿਚ ਕੋਈ ਹੋਰ ਆਸਾ ਨਾ ਰੱਖਣ ਰੂਪ ਆਸਣ ਲਾ ਕੇ (ਬੈਸਣਿ) ਬੈਠਣਾ ਕੀਤਾ ਹੈ। **ਵਾ:** ਅਸੀਂ ਅਧਿਸ਼ਠਾਨ ਸਰੂਪ ਪ੍ਰਮੇਸਰ ਦੇ ਚਿੰਤਨ ਵਿਚ ਬਹਿਣ ਰੂਪ ਆਸਣ ਲਾ ਕੇ ਬੈਠਣਾ ਕੀਤਾ ਹੈ। ਕਿਉਂਕਿ ਸਾਡਾ ਮਨ (ਤਿਤੁ) ਉਸ ਪ੍ਰਮੇਸਰ ਦੇ ਸਰੂਪ ਦੇ (ਵੀਚਾਰੇ) ਵੀਚਾਰ ਵਿਚ (ਰਾਤਾ) ਰੰਗਿਆ ਗਿਆ ਹੈ।

**ਨਾਨਕ, ਨਾਮਿ ਰਤੇ ਬੈਰਾਗੀ; ਅਨਹਦ ਰੁਣ ਝੁਣਕਾਰੇ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਨਾਮ ਦੇ ਵਿਚ (ਰਤੇ) ਰੰਗੇ ਹੋਏ ਹਨ ਅਤੇ ਜਿੰਨ੍ਹਾਂ ਨੂੰ ਚਾਰ-ਚੁਫੇਰੇ (ਅਨਹਦ) ਇਕ ਰਸ ਨਾਮ ਦੇ (ਰੁਣ) ਸੁੰਦਰ (ਝੁਣਕਾਰੇ) ਝਰਨਾਟੇ ਪੈਂਦੇ ਹਨ। ਉਹੀ ਪੂਰਨ (ਬੈਰਾਗੀ) ਵੈਰਾਗਵਾਨ ਹਨ।

**ਤਿਤੁ ਅਗਮ ਤਿਤੁ ਅਗਮ, ਪੁਰੇ; ਕਹੁ ਕਿਤੁ ਬਿਧਿ ਜਾਈਐ ਰਾਮ ॥**

**ਪ੍ਰਸ਼ਨ :** (ਰਾਮ) ਹੇ ਪਿਆਰੇ ! ਸਾਡੇ ਤਾਈਂ (ਕਹੁ) ਦੱਸਣਾ ਕਰੋ ਕਿ (ਤਿਤੁ ਅਗਮ ਤਿਤੁ ਅਗਮ ਪੁਰੇ) ਉਸ (ਅਗਮ) ਗੰਮਤਾ ਭਾਵ ਪਹੁੰਚ ਤੋਂ ਰਹਿਤ ਉਸ ਅਗਮਪੁਰੇ ਵਿੱਚ (ਕਿਤੁ ਬਿਧਿ) ਕਿਸ ਤਰੀਕੇ ਨਾਲ (ਜਾਈਐ) ਜਾਣਾ ਕਰੀਏ। **ਵਾ:** ਹੇ ਸਤਿਗੁਰੂ ! ਜਿਸਨੂੰ ਤੁਸੀਂ ਅਗਮਪੁਰਾ ਕਹਿੰਦੇ ਹੋ ਉਸ ਅਗਮਪੁਰੇ ਵਿਚ ਕਿਸ ਤਰ੍ਹਾਂ ਜਾਣਾ ਕਰੀਏ। **ਵਾ:** ਜੋ (ਅਗਮ+ਪੁਰੇ) ਮਨ ਦੀ (ਅਗਮ) ਗਮਤਾ ਤੋਂ ਰਹਿਤ ਤੇ ਸੰਕਲਪ-ਵਿਕਲਪ ਦਾ ਵਿਸ਼ਾ ਨਹੀਂ ਅਤੇ ਸਾਰਿਆਂ ਥਾਵਾਂ ਵਿਚ (ਪੁਰੇ) ਪੂਰਨ ਹੈ, ਉਸ ਅਕਾਲ ਪੁਰਖ ਦੇ ਸਰੂਪ ਵਿੱਚ ਕਿਸ ਤਰੀਕੇ ਨਾਲ ਜਾਣਾ ਕਰੀਏ?

**ਸਚੁ ਸੰਜਮੋ ਸਾਰਿ ਗੁਣਾ; ਗੁਰ ਸਬਦੁ ਕਮਾਈਐ ਰਾਮ ॥**

**ਉੱਤਰ :** (ਰਾਮ) ਹੇ ਭਾਈ ! (ਸਚੁ ਸੰਜਮੋ) ਸੱਚ ਦੇ ਸੰਜਮ ਵਿੱਚ ਰਹਿਣਾ ਕਰੀਏ ਭਾਵ ਕਦੇ ਝੂਠ ਨਾ ਬੋਲਣਾ ਕਰੀਏ **ਵਾ:** ਹਰ ਵਕਤ ਸੱਚ ਦੀ ਕਮਾਈ ਦਾ (ਸੰਜਮੋ) ਸਾਧਨ ਕਰਿਆ ਕਰੀਏ ਅਤੇ ਉਸ ਪ੍ਰਮੇਸਰ ਦੇ ਗੁਣਾ ਨੂੰ (ਸਾਰਿ) ਸਾਰਿਆ ਭਾਵ ਉਚਾਰਿਆ ਕਰੀਏ **ਵਾ:** ਅੰਦਰੋ (ਗੁਣਾ) ਵਿਸ਼ਿਆ ਨੂੰ (ਸਾਰਿ) ਸਾੜਨਾ ਕਰੀਏ **ਵਾ:** (ਸਾਰਿ) ਸ੍ਰੇਸ਼ਟ ਗੁਣਾਂ ਨੂੰ (ਸਾਰਿ) ਸੰਭਾਲਣਾ ਕਰੀਏ ਅਤੇ (ਗੁਰ) ਸਤਿਗੁਰਾਂ ਦੇ ਸ਼ਬਦ ਨੂੰ (ਕਮਾਈਐ) ਕਮਾਉਣਾ ਕਰੀਏ। ਇਉਂ ਅਗਮਪੁਰੇ ਵਿੱਚ ਜਾਣਾ ਹੁੰਦਾ ਹੈ।

## ਸਚੁ ਸਬਦੁ ਕਮਾਈਐ, ਨਿਜ ਘਰਿ ਜਾਈਐ; ਪਾਈਐ ਗੁਣੀ ਨਿਧਾਨਾ ॥

ਹੇ ਭਾਈ! ਸੱਚੇ ਸਰੂਪ ਦੀ ਪ੍ਰਾਪਤੀ ਵਾਲੇ ਗੁਰਾਂ ਦੇ ਸ਼ਬਦ ਦੀ (ਕਮਾਈਐ) ਕਮਾਈ ਕਰਕੇ (ਨਿਜ) ਆਪਣੇ ਅੰਤਹਕਰਣ ਰੂਪ ਘਰ ਵਿੱਚ (ਜਾਈਐ) ਜਾ ਕੇ ਤੁਰੀਆ ਪਦ ਘਰ ਵਿਚ ਇਸਥਿਤ ਹੋਣਾ ਕਰੀਏ। ਕਿਉਂਕਿ ਇਸ ਤਰੀਕੇ ਨਾਲ (ਗੁਣੀ) ਗੁਣਾਂ ਦੇ (ਨਿਧਾਨਾ) ਖਜਾਨੇ ਪ੍ਰਮੇਸਰ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ।

## ਤਿਤੁ ਸਾਖਾ ਮੂਲੁ, ਪਤੁ ਨਹੀ ਡਾਲੀ; ਸਿਰਿ ਸਭਨਾ ਪਰਧਾਨਾ ॥

(ਤਿਤੁ) ਉਸ (ਮੂਲੁ) ਮੁੱਢ ਰੂਪ ਵਾਹਿਗੁਰੂ ਪ੍ਰਮੇਸਰ ਵਿਚ ਨਾ ਤਾਂ (ਸਾਖਾ) ਸ਼ਾਖਾਵਾਂ ਹਨ। ਨਾ (ਡਾਲੀ) ਟਾਹਣੀਆ ਹਨ ਤੇ ਨਾ ਹੀ (ਪਤੁ) ਪੱਤਰੇ ਹਨ । **ਵਾ:** ਉਸ ਵਿੱਚ ਜਾਗ੍ਰਿਤ, ਸਪੁਨ, ਸੁਖੋਪਤ ਅਵਸਥਾਵਾ ਰੂਪ (ਸਾਖਾ) ਸ਼ਾਖਾਵਾਂ (ਮੂਲੁ) ਅਗਿਆਨ, (ਪਤੁ) ਇੰਦਰੇ ਰੂਪ ਪੱਤਰੇ ਤੇ ਵਿਸ਼ਿਆ ਰੂਪ (ਡਾਲੀ) ਟਾਹਣੀਆ ਨਹੀਂ ਹਨ। ਉਹ ਸਾਰਿਆਂ ਦਾ (ਸਿਰਿ) ਸ੍ਰੋਮਣੀ ਤੇ (ਸਭਨਾ) ਸਾਰਿਆਂ ਵਿੱਚ (ਪਰਧਾਨਾ) ਮੁਖੀ ਹੈ।

**ਅਥਵਾ :** ਉਸ ਮੁੱਢ ਰੂਪ ਪ੍ਰਮੇਸਰ ਵਿਚ ਨਾ ਤਾਂ ਤਿੰਨਾਂ ਗੁਣਾਂ ਦੀਆ ਸਾਖਾਵਾਂ ਹਨ ਨਾ (ਮੂਲੁ) ਅਵਿਦਿਆ ਹੈ ਨਾ (ਪਤੁ) ਕਰਮ-ਧਰਮ ਰੂਪ ਪੱਤੇ ਹਨ ਤੇ ਨਾ ਹੀ ਕੋਈ ਵਾਸ਼ਨਾ ਰੂਪ (ਡਾਲੀ) ਟਾਹਣੀਆਂ ਹਨ। ਐਸਾ ਉਹ ਪਰਧਾਨ ਰੂਪ ਪ੍ਰਮੇਸਰ ਸਾਰਿਆਂ ਦਾ (ਸਿਰਿ) ਸ੍ਰੋਮਣੀ ਹੈ।

**ਅਥਵਾ :** ਜਿਸ ਸਾਰਿਆਂ ਦੇ (ਮੂਲੁ) ਅਧਿਸ਼ਠਾਨ ਪ੍ਰਮੇਸਰ ਵਿਚ ਨਾ ਤਾਂ ਤਿੰਨਾਂ ਗੁਣਾਂ ਦੀਆਂ ਸ਼ਾਖਾਂ ਭਾਵ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਪੁਣਾ ਹੈ। ਨਾ ਜੀਵ ਰੂਪ (ਪਤੁ) ਪੱਤੇ ਹਨ ਤੇ ਨਾ ਹੀ ਸਵਰਗ ਲੋਕ, ਬ੍ਰਹਮ ਲੋਕ ਆਦਿਕ (ਡਾਲੀ) ਡਾਹਣੀਆਂ ਹਨ। **ਵਾ:** ਨਾ ਹੀ ਬਿਸ਼ਨਪੁਰੀ, ਸ਼ਿਵਪੁਰੀ, ਇੰਦਰ ਪੁਰੀ, ਦੇਵਪੁਰੀ ਆਦਿਕ, ਬ੍ਰਹਮਾਪੁਰੀ ਆਦਿਕ (ਡਾਲੀ) ਟਾਹਣੀਆਂ ਹਨ। ਉਹ ਸਾਰਿਆਂ ਦਾ ਸ੍ਰੋਮਣੀ ਤੇ ਪ੍ਰਧਾਨ ਹੈ।

**ਅਥਵਾ :** ਜਿਸ ਸਾਰਿਆਂ ਦੇ (ਮੂਲੁ) ਕਾਰਣ ਰੂਪ ਪ੍ਰਮੇਸਰ ਵਿਚ ਨਾ ਤਾਂ "**ਸੁਤ ਬਿਤ ਲੋਕ ਈਖਣਾ ਤੀਨੀ**" ਰੂਪ ਵਾਸ਼ਨਾ ਦੀਆਂ ਸ਼ਾਖਾਵਾਂ ਹਨ, ਨਾ ਬ੍ਰਹਮਾ ਰੂਪ (ਪਤੁ) ਪੱਤੇ ਹਨ ਤੇ ਨਾ ਹੀ ਵਿਸ਼ਨੂੰ ਰੂਪ (ਡਾਲੀ) ਟਾਹਣੀਆਂ ਹਨ। ਉਹ ਪ੍ਰਮੇਸ਼ਰ ਸਾਰਿਆਂ ਦਾ ਸ਼੍ਰੋਮਣੀ ਤੇ ਪ੍ਰਧਾਨ ਹੈ।

**ਅਥਵਾ :** ਤਿਸ ਸੁੱਧ ਸਰੂਪ ਪ੍ਰਮੇਸਰ ਵਿਚ ਨਾ ਤਾਂ ਵੈਰਾਟ, ਹਿਰਨਗਰਭ, ਅਬਿੱਆਕ੍ਰਿਤ ਰੂਪ ਸ਼ਾਖਾ ਹਨ। ਨਾ ਵਿਸ਼ਵ, ਤੈਜਸ, ਪ੍ਰਾਗ ਰੂਪ ਪੱਤਰੇ ਹਨ ਅਤੇ ਨਾ ਹੀ ਕਲਪਤਿਦਾਤਮ ਸੰਬੰਧ ਰੂਪ ਟਾਹਣੀਆਂ ਹਨ। ਉਹ ਤਾਂ ਸਾਰਿਆਂ ਦਾ ਪ੍ਰਧਾਨ ਤੇ ਸ੍ਰੋਮਣੀ ਹੈ।

**ਅਥਵਾ :** ਤਿਸ ਮੂਲ ਸਰੂਪ ਵਿਚ ਨਾ ਤਾਂ ਸਾਰੇ ਦੇਵਤਿਆਂ ਰੂਪ ਸਾਖਾਵਾਂ ਹਨ, ਨਾ ਬ੍ਰਹਮਾ ਰੂਪ ਪੱਤਰੇ ਹਨ ਤੇ ਨਾ ਵਿਸ਼ਨੂੰ ਰੂਪ ਟਾਹਣੀਆਂ ਹਨ ਤੇ ਨਾ ਹੀ ਸ਼ਿਵ ਰੂਪ ਫੁੱਲ ਹਨ। ਉਹ ਇੰਨ੍ਹਾਂ ਸਾਰਿਆਂ ਦਾ ਸ੍ਰੋਮਣੀ ਤੇ ਮੁਖੀ ਹੈ।

## ਜਪੁ ਤਪੁ ਕਰਿ ਕਰਿ ਸੰਜਮ ਥਾਕੀ; ਹਠਿ ਨਿਗ੍ਰਹਿ ਨਹੀ ਪਾਈਐ ॥

ਹੇ ਭਾਈ! ਸਾਰੀ ਸ੍ਰਿਸ਼ਟੀ ਉਸ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਜਪ (ਕਰਿ) ਕਰਕੇ, (ਤਪੁ) ਤਪ (ਕਰਿ) ਕਰਕੇ ਤੇ (ਸੰਜਮ) ਸਾਧਨ ਕਰ-ਕਰ ਕੇ (ਥਾਕੀ) ਥੱਕ ਚੁੱਕੀ ਹੈ। ਭਾਵ ਸਕਾਮ ਕਰਮਾਂ ਵਾਲੇ ਪੁਰਖ ਜਪ ਕਰ-ਕਰ ਕੇ, ਸਵਰਗ ਆਦਿਕਾਂ ਦੀ ਪ੍ਰਾਪਤੀ ਲਈ ਤਪ ਕਰ-ਕਰ ਕੇ ਤੇ ਨਿੱਤ-ਨਮਿੱਤ ਕਰਮ ਕਰਕੇ, ਥੱਕ ਚੁੱਕੇ ਹਨ। ਪਰ ਹਠ ਦੁਆਰਾ (ਨਿਗ੍ਰਹਿ) ਇੰਦ੍ਰੀਆ ਦਾ ਦਮਨ ਕਰਕੇ ਪ੍ਰਮੇਸਰ ਨਹੀਂ (ਪਾਈਐ) ਪਾਇਆ ਜਾਂਦਾ। ਕਿਉਂਕਿ ਕਈ ਹਠ ਦੁਆਰਾ ਇੰਦ੍ਰੀਆ ਦਾ ਦਮਨ ਤਾਂ ਕਰਦੇ ਹਨ, ਪਰ ਉਨ੍ਹਾਂ ਦੇ ਮਨ ਵਿਚੋਂ ਵਿਸ਼ਿਆ ਦੀ, ਵਾਸ਼ਨਾ ਫਿਰ ਵੀ ਨਹੀਂ ਮਿਟਦੀ। **ਵਾ:** (ਨਿ+ਗ੍ਰਹਿ) (ਗ੍ਰਹਿ) ਘਰ ਤੋਂ (ਨਿ) ਰਹਿਤ ਹੋ ਕੇ ਭਾਵ ਘਰ-ਬਾਰ ਛੱਡ ਕੇ ਉਜਾੜਾਂ ਵਿੱਚ ਜਾ ਬੈਠਣ ਨਾਲ ਵੀ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ।

## ਨਾਨਕ, ਸਹਜਿ ਮਿਲੇ ਜਗਜੀਵਨ; ਸਤਿਗੁਰ ਬੂਝ ਬੁਝਾਈਐ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਜੇਕਰ ਹਿਰਦੇ ਅੰਦਰ (ਸਹਜਿ) ਸ਼ਾਂਤੀ, ਸੰਤੋਖ, ਧਰਮ ਆਦਿਕ ਗੁਣ ਹੋਣ ਤਾਂ ਫਿਰ (ਜਗਜੀਵਨ) ਜਗਤ ਦੇ ਜੀਵਨ ਚੇਤਨ ਪ੍ਰਮੇਸਰ ਨਾਲ ਸਹਜੇ ਹੀ (ਮਿਲੇ) ਮਿਲ ਜਾਈਦਾ ਹੈ। ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਸਾਨੂੰ ਇਹ (ਬੂਝ) ਸਿੱਖਿਆ (ਬੁਝਾਈਐ) ਬੁਝਾ, ਸਮਝਾ ਦਿੱਤੀ ਹੈ।

## ਗੁਰੁ ਸਾਗਰੋ ਰਤਨਾਗਰੁ; ਤਿਤੁ ਰਤਨ ਘਣੇਰੇ ਰਾਮ ॥

(ਰਾਮ) ਹੇ ਭਾਈ ! (ਗੁਰੁ) ਸਤਿਗੁਰੂ ਸਾਹਿਬ ਜੀ ਤਾਂ (ਸਾਗਰੋ) ਸਮੁੰਦਰ ਦੀ ਨਿਆਈਂ ਹਨ। ਖੀਰ ਸਮੁੰਦਰ ਵਿਚੋਂ ਤਾਂ ਕੇਵਲ ਚੌਦਾਂ ਹੀ ਰਤਨ ਹੀ ਨਿਕਲੇ ਸਨ। ਪਰ ਗੁਰੂ ਸਾਹਿਬ ਜੀ ਸਾਰਿਆਂ (ਰਤਨ+ਆਗਰੁ) ਸ਼ੁਭ ਗੁਣਾਂ ਰੂਪ ਰਤਨਾਂ ਦੀ (ਆਗਰੁ) ਖਾਣ ਹਨ। **ਵਾ:** ਸਤਿਗੁਰੂ ਸਾਹਿਬ ਜੀ (ਸਾਗਰੋ) ਸੰਸਾਰ ਸਮੁੰਦਰ ਵਿੱਚ (ਰਤਨਾਗਰੁ) ਰਤਨਾਂ ਦੀ ਖਾਣੀ ਹਨ। **ਵਾ:** ਗੁਰ ਸ਼ਬਦ ਰੂਪ ਰਤਨਾਂ ਦੀ ਖਾਣੀ ਹਨ ਅਤੇ (ਤਿਤੁ) ਉਸ ਗੁਰੂ ਸਾਹਿਬ ਜੀ ਵਿਚ *ਵੈਰਾਗ-ਵਿਵੇਕ ਆਦਿਕ (ਘਣੇਰੇ) ਬਹੁਤੇ ਸਾਰੇ ਰਤਨ ਹਨ।

### ਅੰਗ : ੪੩੭

## ਕਰਿ ਮਜਨੋ ਸਪਤ ਸਰੇ; ਮਨ ਨਿਰਮਲ ਮੇਰੇ ਰਾਮ ॥

ਹੇ ਮੇਰੇ (ਰਾਮ) ਭਾਈ ! ਜਿਹੜੇ ਗੁਰੂ ਸਾਹਿਬ ਜੀ (ਸਪਤ) ਸੱਤ ਲੋਕਾਂ, ਸੱਤ ਪਤਾਲਾਂ ਅਤੇ ਸੱਤ ਦੀਪਾਂ ਵਿਚ (ਸਰੇ) ਸਰੋਵਰ ਦੀ ਨਿਆਈਂ ਹਨ। ਉਹਨਾਂ ਗੁਰਾਂ ਦੇ ਉਪਦੇਸ਼ ਦੁਆਰਾ **"ਸੁਣਿਆ ਮੰਨਿਆ ਮਨ ਕੀਤਾ ਭਾਉ"** ਰੂਪ (ਮਜਨੋ) ਇਸ਼ਨਾਨ ਕਰਨਾ (ਕਰਿ) ਕਰੋ। **ਵਾ:** ਗੁਰੂ ਸਾਹਿਬ ਜੀ (ਸ+ਪਤ) (ਪਤ) ਇੱਜਤ ਦੇ ਸਹਿਤ (ਸਰੇ) ਸਰੋਵਰ ਹਨ। ਜਿੰਨ੍ਹਾਂ ਨੂੰ ਕਾਮ, ਕ੍ਰੋਧ ਆਦਿਕ ਮੋਹ ਨਹੀਂ ਸਕਦੇ। **ਵਾ:** ਸਤਿਗੁਰੂ ਸਾਹਿਬ ਜੀ ਦੈਵੀ ਸੰਪਦਾ ਰੂਪ (ਪਤ) ਇੱਜਤ ਦੇ ਸਮੇਤ ਸਰੋਵਰ ਹਨ, **ਵਾ:** ਗੁਰੂ ਸਾਹਿਬ ਜੀ (ਸਪਤ) ਸੱਤਾ ਗੁਣਾਂ ਭਾਵ ਵਿਵੇਕ, ਵੈਰਾਗ, ਖਟ ਸੰਪਤੀ, ਮੋਖ-ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਦੇ (ਸਰੇ) ਸਰੋਵਰ ਹਨ। ਉਨ੍ਹਾਂ ਸਤਿਗੁਰਾਂ ਤੋਂ ਉਪਦੇਸ ਲੈਣ ਰੂਪ ਇਸ਼ਨਾਨ ਕਰਨਾ ਕਰੋ। **ਵਾ:** ਹੇ (ਰਾਮ) ਮੇਰੇ ਪਿਆਰੇ ! ਪੰਜ ਗਿਆਨ ਇੰਦ੍ਰੇ, (ਮਨ ਤੇ ਬੁੱਧ) ਇਹਨਾਂ (ਸਪਤ) ਸੱਤਾਂ ਦੇ ਵਿਸ਼ਿਆਂ ਨੂੰ ਅੰਦਰੋਂ (ਸਰੇ) ਸਾੜ ਦੇਣਾ ਕਰ **ਵਾ:** (ਸਰੇ) ਸਰ ਭਾਵ ਜਿੱਤ ਲੈਣਾ ਕਰ ਅਤੇ ਇਹਨਾਂ ਦਾ ਦਮਨ ਕਰਨ ਰੂਪ ਇਸ਼ਨਾਨ ਕਰਨਾ ਕਰ। ਇਸ ਪ੍ਰਕਾਰ ਤੇਰਾ ਮਨ ਨਿਰਮਲ ਹੋ ਜਾਵੇਗਾ।

**ਅਥਵਾ :** (ਰਾਮ) ਹੇ ਨਾਮ ਦੀ ਪ੍ਰਾਪਤੀ ਵਾਲੇ ਮੇਰੇ ਪਿਆਰਿਆ ! ਤੂੰ ਗੁਰੂ ਰੂਪ (ਸਰੇ) ਸਰੋਵਰ ਵਿੱਚ (ਸਪਤ) ਸਹੁੰ ਖਾ ਕੇ ਭਾਵ ਪ੍ਰਣ ਕਰਕੇ ਜਰੂਰ ਇਸ਼ਨਾਨ ਕਰ। ਜਿਸ ਕਰਕੇ ਤੂੰ (ਸ+ਪਤ) (ਪਤ) ਪ੍ਰਤਿਸ਼ਠਾ ਦੇ (ਸ) ਸਹਿਤ ਹੋ ਜਾਵੇਂਗਾ ਅਤੇ ਤੇਰੇ ਤਾਈਂ ਨਿਰਮਲ ਮਨ ਦੀ ਪ੍ਰਾਪਤੀ ਹੋ ਜਾਵੇਗੀ ਭਾਵ ਤੇਰੇ ਮਨ ਦੀਆਂ ਮਲ, ਅਵਰਨ, ਵਿਖੇਪ ਆਦਿਕ ਸਾਰੀਆਂ ਮੈਲਾਂ ਲਹਿ ਜਾਣਗੀਆਂ।

---

* **ਵੈਰਾਗ :** ਵੈਰਾਗ ਨੌਂ ਪ੍ਰਕਾਰ ਦਾ ਹੁੰਦਾ ਹੈ : ੧. ਕਾਰਨ ਵੈਰਾਗ, ੨. ਮੰਦ ਵੈਰਾਗ, ੩. ਏਕ ਇੰਦ੍ਰੇ ਵੈਰਾਗ, ੪. ਯਤਮਾਨ ਵੈਰਾਗ, ੫. ਵਿਤ੍ਰੇਕ ਵੈਰਾਗ, ੬. ਵਸ਼ੀਕਾਰ ਵੈਰਾਗ, ੭. ਤੀਬਰ ਵੈਰਾਗ, ੮. ਤਰ ਤੀਬਰ ਜਾਂ ਤੀਬਰ ਤਮ ਵੈਰਾਗ, ੯. ਤਰ ਤੀਬਰ, ਤਰ ਤਮ ਵੈਰਾਗ। (ਵਿਸਥਾਰ ਸਹਿਤ ਸ਼੍ਰੋਮਣੀ ਦਮਦਮੀ ਸਟੀਕ, ਪਹਿਲੀ ਪੋਥੀ, ਪੰਨਾ ਨੰ : ੭੪੨ ਉੱਪਰ ਦੇਖੋ)

## ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ; ਪੰਚ ਮਿਲੇ ਵੀਚਾਰੇ ॥

ਜਿੰਨ੍ਹਾਂ ਨੇ ਗੁਰਾਂ ਦੇ ਉਪਦੇਸ ਰੂਪ (ਨਿਰਮਲ) ਉੱਜਲ ਜਲ ਵਿੱਚ (ਨ੍ਹਾਏ) ਇਸ਼ਨਾਨ ਕੀਤਾ ਹੈ। (ਜਾ) ਜਦੋਂ ਉਹ ਪ੍ਰਭੂ ਨੂੰ (ਭਾਏ) ਭਾਅ ਜਾਂਦੇ ਹਨ ਤਾਂ ਉਦੋਂ ਉਨ੍ਹਾਂ ਦੀ ਤਿੰਨਾਂ ਦੇਹਾਂ ਦੀ ਅਭਿਮਾਨ ਰੂਪ ਮੈਲ ਉੱਤਰ ਜਾਂਦੀ ਹੈ ਅਤੇ (ਪੰਚ) ਪੰਜੇ ਸਤ, ਸੰਤੋਖ, ਦਇਆ, ਧਰਮ, (ਵੀਚਾਰੇ) ਵੀਚਾਰ ਆਦਿਕ ਸ਼ੁਭ ਗੁਣ ਆ ਕੇ ਉਨ੍ਹਾਂ ਨੂੰ (ਮਿਲੇ) ਮਿਲ ਜਾਂਦੇ ਹਨ। **ਵਾ:** ਉਹਨਾਂ ਦੇ ਪੰਜੇ ਗਿਆਨ ਇੰਦ੍ਰੇ ਪੰਜਾਂ ਤੱਤਾਂ ਦੀ ਧਾਰਨਾ ਦੀ ਵਿਚਾਰ ਵਿੱਚ ਮਿਲ ਜਾਂਦੇ ਹਨ। **ਵਾ:** ਜਦੋਂ ਉਨ੍ਹਾਂ ਨੂੰ (ਪੰਚ) ਸੰਤ ਜਨ ਮਿਲ ਜਾਂਦੇ ਹਨ। ਉਦੋਂ ਉਹ ਉਹਨਾਂ ਸੰਤਾਂ ਨਾਲ ਮਿਲ ਕੇ (ਪੰਚ) ਚੇਤਨ ਦੀ (ਵੀਚਾਰੇ) ਵੀਚਾਰ ਕਰਦੇ ਹਨ, ਤਾਂ ਉਦੋਂ ਉਹਨਾਂ ਨੂੰ ਸਤ, ਸੰਤੋਖ, ਦਇਆ, ਧਰਮ, ਵੀਚਾਰ ਸ਼ੁਭ ਗੁਣ ਪ੍ਰਾਪਤ ਹੋ ਜਾਂਦੇ ਹਨ।

ਬੈਕੁੰਠ ਜਾਣ ਵਾਲਿਆ ਦਾ ਰਸਤੇ ਵਿਚ ਪੈਂਦੀ ਇਕ ਨਦੀ ਵਿਚ ਇਸ਼ਨਾਨ ਕਰਵਾਇਆ ਜਾਂਦਾ ਹੈ, ਜਿਥੋ ਉਨ੍ਹਾਂ ਦੀਆਂ ਕਾਰਨ, ਸੂਖਮ, ਸਥੂਲ ਤਿੰਨੇ ਦੇਹਾਂ ਨਦੀ ਵਿਚ ਹੀ ਝੜ ਜਾਂਦੀਆ ਹਨ। ਫਿਰ ਜਿਸਨੂੰ ਸਾਰੂਪ ਮੁਕਤੀ ਪ੍ਰਾਪਤ ਹੁੰਦੀ ਹੈ, ਉਸਨੂੰ ਸਾਰੂਪ ਮੁਕਤੀ ਵਾਲੀ ਦੇਹ ਮਿਲ ਜਾਂਦੀ ਹੈ, ਸਾਯੁਜ ਮਕੁਤੀ ਵਾਲੇ ਨੂੰ ਸਾਯੁਜ ਮੁਕਤੀ ਵਾਲੀ ਦੇਹ ਮਿਲ ਜਾਂਦੀ ਹੈ, ਸਾਲੋਕ ਮੁਕਤੀ ਵਾਲੇ ਨੂੰ ਸਾਲੋਕ ਮੁਕਤੀ ਵਾਲੀ ਦੇਹ ਮਿਲ ਜਾਂਦੀ ਹੈ ਅਤੇ ਸਾਮੀਪ ਮੁਕਤੀ ਵਾਲੇ ਨੂੰ ਸਮੀਪ ਮੁਕਤੀ ਵਾਲੀ ਦੇਹ ਮਿਲ ਜਾਂਦੀ ਹੈ। ਇਸ ਪ੍ਰਕਾਰ ਨਦੀ ਵਿਚ ਇਸ਼ਨਾਨ ਕਰਕੇ ਬੈਕੁੰਠ ਨੂੰ ਚਲੇ ਜਾਂਦੇ ਹਨ।

## ਕਾਮੁ ਕਰੋਧੁ ਕਪਟੁ ਬਿਖਿਆ ਤਜਿ; ਸਚੁ ਨਾਮੁ ਉਰਿ ਧਾਰੇ ॥

ਜਿੰਨ੍ਹਾਂ ਗੁਰਮੁਖਾਂ ਜਨਾਂ ਨੇ ਕਾਮ, ਕ੍ਰੋਧ ਦੇ ਫੁਰਨੇ ਨੂੰ, (ਕਪਟੁ) ਛਲ ਨੂੰ, (ਬਿਖਿਆ) ਵਿਸ਼ਿਆਂ ਨੂੰ **ਵਾ:** (ਬਿਖਿਆ) ਮਾਇਆ ਦੀ ਇੱਛਾ ਨੂੰ (ਤਜਿ) ਛੱਡ ਕੇ ਸੱਚੇ ਨਾਮ ਨੂੰ (ਉਰਿ) ਹਿਰਦੇ ਵਿਚ (ਧਾਰੇ) ਵਸਾ ਲਿਆ ਹੈ। ਉਹਨਾਂ ਦੀਆਂ ਇਹ ਸਾਰੀਆਂ ਚੀਜਾਂ ਮਿਟ ਗਈਆਂ ਹਨ।

## ਹਉਮੈ ਲੋਭ ਲਹਰਿ ਲਬ ਥਾਕੇ; ਪਾਏ ਦੀਨ ਦਇਆਲਾ ॥

ਉਹਨਾਂ ਦੇ ਅੰਦਰੋਂ ਦੇਹ ਦੀ ਹਉਮੈ, ਪਦਾਰਥਾਂ ਨੂੰ ਜੋੜਨ ਦਾ ਲੋਭ, ਤ੍ਰਿਸ਼ਨਾ ਦੀ ਲਹਿਰ ਤੇ ਪਦਾਰਥਾਂ ਦੇ ਖਾਣ ਦਾ (ਲਬ) ਲਾਲਚ ਆਦਿ ਸਾਰੇ ਹੀ (ਥਾਕੇ) ਥੱਕ ਗਏ ਹਨ ਅਤੇ ਉਹਨਾਂ ਨੇ (ਦੀਨ) ਗਰੀਬਾਂ 'ਤੇ (ਦਇਆਲਾ) ਦਇਆ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਨੂੰ (ਪਾਏ) ਪਾ ਲਿਆ ਹੈ।

## ਨਾਨਕ, ਗੁਰ ਸਮਾਨਿ, ਤੀਰਥੁ ਨਹੀ ਕੋਈ; ਸਾਚੇ ਗੁਰ ਗੋਪਾਲਾ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ (ਸਾਚੇ) ਸੱਚੇ ਗੁਰੂ ਸਾਹਿਬ ਜੀ (ਗੋ+ਪਾਲਾ) (ਗੋ) ਪ੍ਰਿਥਵੀ ਦੇ (ਪਾਲਾ) ਪਾਲਕ ਅਕਾਲ ਪੁਰਖ ਦਾ ਰੂਪ ਹਨ। ਉਹਨਾਂ (ਗੁਰ) ਸਤਿਗੁਰਾਂ ਦੇ (ਸਮਾਨਿ) ਤੁਲ ਹੋਰ ਕੋਈ ਵੀ ਤੀਰਥ ਨਹੀਂ ਹੈ।

## ਹਉ ਬਨੁ ਬਨੋ ਦੇਖਿ ਰਹੀ; ਤ੍ਰਿਣੁ ਦੇਖਿ ਸਬਾਇਆ ਰਾਮ ॥

(ਰਾਮ) ਹੇ ਭਾਈ! (ਹਉ) ਮੈਂ (ਬਨੁ ਬਨੋ) ਮਧੂਬਨ, ਬਿੰਦ੍ਰਾਬਨ ਆਦਿਕ ਬਣਾਂ-ਬਣਾਂ ਵਿਚ ਦੇਖ ਰਹੀ ਹਾਂ। **ਵਾ:** (ਬਨੁ ਬਨੋ) (ਬਨੁ) ਤੀਰਥਾਂ ਦੇ ਪਾਣੀਆਂ-ਪਾਣੀਆਂ ਦੇ ਕਿਨਾਰਿਆਂ 'ਤੇ ਦੇਖ ਰਹੀ ਹਾਂ। **ਵਾ:** (ਬਨੁ-ਬਨੋ) ਬਾਨਿਆਂ ਨੂੰ ਬਣਾ-ਬਣਾ ਕੇ ਵੇਖ ਰਹੀ ਹਾਂ। **ਵਾ:** ਵੇਦ, ਸਾਸ਼ਤਰਾਂ ਰੂਪ ਬਣਾਂ-ਬਣਾਂ ਭਾਵ ਜੰਗਲਾਂ-

ਜੰਗਲਾਂ ਵਿਚ ਦੇਖ ਕੇ ਰਹਿ ਚੁੱਕੀ ਹਾਂ। ਫਿਰ ਮੈਂ (ਤ੍ਰਿਣੁ) ਕੱਖਾਂ ਦੇ ਵਿਚ ਬਾਣ ਪ੍ਰਸਤੀ ਬਣ-ਬਣ ਕੇ ਰਹਿਣ ਵਾਲੇ (ਸਬਾਇਆ) ਸਾਰਿਆਂ ਸੰਨਿਆਸੀਆਂ ਵਿਚ ਰਹਿ ਕੇ ਵੀ (ਦੇਖਿ) ਦੇਖਣਾ ਕੀਤਾ ਹੈ।

**ਅਥਵਾ :** (ਤ੍ਰਿਣੁ) ਘਾਹ ਖਾਣ ਵਾਲੇ ਹਿਰਨਾਂ ਦੀ ਨਿਆਈਂ ਬਣਾਂ-ਬਣਾਂ ਵਿਚ ਰਹਿ-ਰਹਿ ਕੇ (ਸਬਾਇਆ) ਸਾਰਿਆਂ ਵਿਚ ਵੇਖਣਾ ਕੀਤਾ ਹੈ।

**ਅਥਵਾ :** ਮੈਂ (ਬਨੁ) ਬਣੇ ਹੋਏ (ਬਨੋ) ਸਰੀਰਾਂ-ਸਰੀਰਾਂ ਵਿਚ ਦੇਖ ਰਹੀ ਹਾਂ ਅਤੇ ਮੈਂ (ਤ੍ਰਿਣੁ) ਇੰਦਰੀਆਂ **ਵਾ:** ਤਿੰਨਾਂ ਗੁਣਾਂ **ਵਾ:** ਤਿੰਨਾਂ ਲੋਕਾਂ ਆਦਿਕ ਸਾਰਿਆਂ ਵਿਚ ਵੀ ਦੇਖਣਾ ਕੀਤਾ ਹੈ।

**ਅਥਵਾ :** ਹੇ ਵਿਆਪਕ ਪ੍ਰਮੇਸ਼ਰ ਰਾਮ! ਅਸੀਂ ਬ੍ਰਹਮ ਦ੍ਰਿਸਟੀ ਨਾਲ ਦੇਖ ਲਿਆ ਹੈ ਕਿ ਸਾਰਿਆਂ (ਬਨੁ) ਬਨਾਂ ਨੂੰ **ਵਾ:** ਸੰਸਾਰ ਰੂਪ ਬਨ ਨੂੰ, ਸਾਰਿਆਂ (ਤ੍ਰਿਣੁ) ਇੰਦ੍ਰਿਆਂ ਨੂੰ (ਬਨੋ) ਬਣਾਉਣ ਵਾਲਾ ਅਤੇ (ਸਬਾਇਆ) ਸਾਰਿਆਂ ਨੂੰ (ਦੇਖਿ) ਦੇਖਣ ਵਾਲਾ ਤੂੰ ਆਪ ਹੀ ਹੈਂ।

## ਤ੍ਰਿਭਵਣੋ ਤੁਝਹਿ ਕੀਆ; ਸਭੁ ਜਗਤੁ ਸਬਾਇਆ ਰਾਮ ॥

ਫਿਰ ਹੇ (ਰਾਮ) ਹੇ ਪ੍ਰਮੇਸਰ! (ਤ੍ਰਿਭਵਣੋ) ਤਿੰਨਾਂ ਭਵਨਾਂ ਰੂਪ ਸਾਰਾ ਜਗਤ ਵੀ (ਤੁਝਹਿ) ਤੂੰ ਆਪ ਹੀ ਰਚਨਾ (ਕੀਆ) ਕੀਤਾ ਹੈ। **ਵਾ:** ਤਿੰਨੇ ਲੋਕ ਵੀ ਤੇ (ਜ+ਗਤੁ) (ਜ) ਪੈਦਾ ਤੇ (ਗਤੁ) ਨਾਸ਼ ਹੋ ਜਾਣ ਵਾਲਾ ਸਥੂਲ, ਸੂਖਮ ਸਾਰਾ ਸੰਸਾਰ ਵੀ ਤੂੰ ਆਪ ਹੀ ਕੀਤਾ ਹੈ ਅਤੇ ਤੂੰ ਆਪ ਹੀ (ਸਬਾਇਆ) ਸਾਰਿਆਂ ਵਿਚ ਆਇਆ ਹੋਇਆ ਹੈਂ।

## ਤੇਰਾ ਸਭੁ ਕੀਆ, ਤੂੰ ਥਿਰੁ ਥੀਆ; ਤੁਧੁ ਸਮਾਨਿ ਕੋ ਨਾਹੀ ॥

ਹੇ ਪ੍ਰਮੇਸਰ! ਇਹ (ਸਭੁ) ਸਾਰਾ ਸੰਸਾਰ ਤੇਰਾ ਹੀ (ਕੀਆ) ਕੀਤਾ ਹੋਇਆ ਹੈ ਅਤੇ ਤੂੰ ਆਪ ਹੀ ਇਸ ਵਿਚ (ਥਿਰੁ) ਇਸਥਿਤ (ਥੀਆ) ਹੋ ਰਿਹਾ ਹੈ। (ਤੁਧੁ) ਤੇਰੇ (ਸਮਾਨਿ) ਤੁਲ ਸੰਸਾਰ ਵਿਚ ਹੋਰ (ਕੋ) ਕੋਈ ਵੀ ਨਹੀਂ ਹੈ।

## ਤੂੰ ਦਾਤਾ, ਸਭ ਜਾਚਿਕ ਤੇਰੇ; ਤੁਧੁ ਬਿਨੁ ਕਿਸੁ ਸਾਲਾਹੀ ॥

ਹੇ ਮਹਾਰਾਜ! ਤੂੰ ਮਾਇਆ ਬਿਰਤੀ ਦੁਆਰਾ ਸਾਰਿਆ ਦਾ ਦਾਤਾ ਹੈਂ ਅਤੇ (ਸਭ) ਸਾਰੇ ਹੀ ਤੇਰੇ (ਜਾਚਿਕ) ਮੰਗਤੇ ਹਨ। ਇਸ ਕਰਕੇ (ਤੁਧੁ) ਤੇਰੇ ਤੋਂ (ਬਿਨੁ) ਬਗੈਰ ਕਿਸ ਦੀ (ਸਾਲਾਹੀ) ਸਲਾਹੁਤਾ ਕਰੀਏ ਭਾਵ ਨਹੀਂ ਕਰ ਸਕਦੇ।

## ਅਣਮੰਗਿਆ ਦਾਨੁ ਦੀਜੈ ਦਾਤੇ; ਤੇਰੀ ਭਗਤਿ ਭਰੇ ਭੰਡਾਰਾ ॥

ਹੇ ਦਾਤੇ ਅਕਾਲ ਪੁਰਖ ਜੀ! ਆਪ ਜੀ ਸਭ ਦੇ ਤਾਈਂ ਅਣਮੰਗਿਆ ਦਾਨ (ਦੀਜੈ) ਦੇ ਦਿੰਦੇ ਹੋ। ਭਾਵ ਬਾਮ, ਦਾਮ, ਧਾਨ, ਦੁਖ ਆਦਿਕ ਕਿਸੇ ਨੂੰ ਮੰਗਿਆਂ ਨਹੀਂ ਮਿਲਦੇ। ਤੁਸੀਂ ਆਪ ਹੀ ਕਰਮਾਂ ਅਨੁਸਾਰ ਸਾਰਿਆਂ ਨੂੰ ਇਹ ਦਾਨ ਦਿੰਦੇ ਹੋ। **ਵਾ:** ਆਪ ਜੀ ਨਾਮ ਦਾ ਦਾਨ ਦੇ ਕੇ (ਅਣਮੰਗਿਆ) ਅਣਮੰਗ ਕਰ ਦਿੰਦੇ ਹੋ। **ਵਾ:** ਜੋ ਮੰਗਿਆ ਹੋਇਆ ਸਰੂਪ ਦਾ ਗਿਆਨ ਪ੍ਰਾਪਤ ਨਹੀਂ ਹੁੰਦਾ, ਉਹ ਵੀ ਬਖਸ਼ ਦਿੰਦੇ ਹੋ। **ਵਾ:** ਹੇ ਦਾਤਾ ਜੀ! ਤੁਸੀਂ ਆਪ ਅਣਮੰਗ ਹੋ ਭਾਵ ਆਪ ਜੀ ਨੂੰ ਕਿਸੇ ਪਾਸੋਂ ਕੁਝ ਮੰਗਣਾ ਨਹੀਂ ਪੈਂਦਾ ਤੇ ਹੋਰਨਾਂ ਨੂੰ ਦਾਤਾਂ ਦੇਣ ਵਾਲੇ ਹੋ। ਕਿਰਪਾ ਕਰਕੇ ਸਾਨੂੰ ਵੀ ਨਾਮ ਦਾ ਦਾਨ ਦੇਣਾ ਕਰੋ। **ਵਾ:** ਗੁਰਮੁਖਾਂ ਦੇ ਹਿਰਦਿਆਂ ਰੂਪ ਭੰਡਾਰੇ ਤੇਰੀ ਭਗਤੀ ਨਾਲ ਭਰੇ ਹੋਏ ਹਨ।

## ਰਾਮ ਨਾਮ ਬਿਨੁ, ਮੁਕਤਿ ਨ ਹੋਈ; ਨਾਨਕੁ ਕਹੈ ਵੀਚਾਰਾ ॥੪॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਵੀਚਾਰਾ) ਨਿਰਣਾ ਕਰਕੇ (ਕਹੈ) ਕਹਿ ਰਹੇ ਹਾਂ ਕਿ ਹੇ (ਰਾਮ) ਪ੍ਰਮੇਸਰ ! ਤੂੰ ਭਾਵੇਂ ਕਿੰਨੀਆਂ ਵੀ ਦਾਤਾਂ ਦੇਈ ਜਾਵੇਂ, ਪਰ ਤੇਰੇ ਨਾਮ ਤੋਂ ਬਿਨਾਂ ਕਿਸੇ ਦੀ ਵੀ ਮੁਕਤੀ ਨਹੀਂ (ਹੋਈ) ਹੋ ਸਕਦੀ।

## ਆਸਾ ਮਹਲਾ ੧ ॥

ਹੁਣ ਫਿਰ ਬੀਪਸਾ ਅਲੰਕਾਰ ਦੁਆਰਾ ਇਹ ਪਾਵਨ ਛੰਤ ਉਚਾਰਨ ਕਰਦੇ ਹਨ।

## ਮੇਰਾ ਮਨੋ, ਮੇਰਾ ਮਨੁ ਰਾਤਾ; ਰਾਮ ਪਿਆਰੇ ਰਾਮ ॥

(ਰਾਮ) ਹੇ ਭਾਈ ! ਜੋ (ਮੇਰਾ) ਸਾਡਾ (ਮਨੋ) ਸਰੋਮਣੀ ਪਿਆਰਾ (ਰਾਮ) ਪ੍ਰਮੇਸਰ ਹੈ। ਉਸ ਵਿਚ (ਮੇਰਾ) ਸਾਡਾ ਮਨ (ਰਾਤਾ) ਰੰਗਿਆ ਹੋਇਆ ਹੈ। **ਵਾ:** ਜੋ (ਮੇਰਾ) ਸੁਮੇਰ ਪਰਬਤ ਦੀ ਨਿਆਈਂ ਸਾਰਿਆਂ ਵਿਚ ਅਚੱਲ ਰਹਿਣ ਵਾਲਾ ਪ੍ਰਮੇਸਰ ਹੈ। ਉਸ ਵਿਚ ਸਾਡਾ ਮਨ (ਰਾਤਾ) ਰੰਗਿਆ ਹੋਇਆ ਹੈ।

## ਸਚੁ ਸਾਹਿਬੋ ਆਦਿ ਪੁਰਖੁ; ਅਪਰੰਪਰੋ ਧਾਰੇ ਰਾਮ ॥

(ਰਾਮ) ਹੇ ਭਾਈ ! ਜੋ (ਸਚੁ) ਸਤ ਸਰੂਪ (ਸਾਹਿਬੋ) ਮਾਲਕ ਅਕਾਲ ਪੁਰਖ ਵਾਹਿਗੁਰੂ ਆਦਿ ਭਾਵ ਮੁੱਢ ਰੂਪ ਹੈ, ਸਾਰਿਆ ਥਾਵਾਂ ਵਿਚ (ਪੁਰਖੁ) ਪੂਰਨ ਹੈ, (ਅਪਰੰਪਰੋ) ਪ੍ਰਕਿਰਤੀ ਤੋਂ ਪਰ੍ਹੇ ਹੈ ਅਤੇ ਜਿਸਨੇ ਪ੍ਰਕਿਰਤੀ ਨੂੰ ਆਪਣੇ ਆਸਰੇ ਧਾਰਨ ਕੀਤਾ ਹੋਇਆ ਹੈ।

## ਅਗਮ ਅਗੋਚਰੁ ਅਪਰ ਅਪਾਰਾ; ਪਾਰਬ੍ਰਹਮੁ ਪਰਧਾਨੋ ॥

ਉਹ ਪ੍ਰਮੇਸਰ ਮਨ ਦੀ (ਅਗਮ) ਗਮਤਾ ਤੋਂ ਪਰ੍ਹੇ ਹੈ, (ਅਗੋਚਰੁ) ਇੰਦ੍ਰੀਆਂ ਦੇ ਅਵਿਸ਼ੇ ਹੈ। ਪ੍ਰਕਿਰਤੀ (ਅਪਰ) ਉਰੇ ਹੈ ਪਰ ਉਹ ਆਪ ਪ੍ਰਕਿਰਤੀ ਦੇ (ਅਪਾਰਾ) ਪਾਰਾਵਾਰ ਤੋਂ ਰਹਿਤ ਹੈ। (ਪਾਰ+ਬ੍ਰਹਮੁ) ਪਾਪਾ-ਪੁੰਨਾਂ ਤੋਂ (ਪਾਰ) ਪਰ੍ਹੇ ਤੇ (ਬ੍ਰਹਮੁ) ਵਿਆਪਕ ਹੈ ਅਤੇ ਸਾਰਿਆਂ ਦਾ (ਪਰਧਾਨੋ) ਮੁਖੀ ਹੈ। **ਵਾ:** ਪੰਜੇ ਜੜ੍ਹ ਤੱਤਾਂ ਵਿਚ ਆਪਣੀ ਸੱਤਾ ਪਾ ਕੇ ਉਹਨਾਂ ਤੋਂ ਕਿਰਿਆ ਕਰਾਉਣ ਵਾਲਾ ਵੀ ਆਪ ਹੀ ਹੈ।

## ਆਦਿ ਜੁਗਾਦੀ, ਹੈ ਭੀ ਹੋਸੀ; ਅਵਰੁ ਝੂਠਾ ਸਭੁ ਮਾਨੋ ॥

ਉਹ ਪ੍ਰਮੇਸਰ ਸਾਰੇ ਜਗਤ ਦੇ ਆਦਿ ਵਿਚ ਵੀ ਸੀ, (ਜੁਗਾਦੀ) ਜੁੱਗਾਂ ਆਦਿਕ ਵਿਚ ਵੀ ਸੀ, ਹੁਣ ਵਰਤਮਾਨ ਸਮੇਂ (ਭੀ) ਵੀ ਹੈ, ਤੇ (ਹੋਸੀ) ਅੱਗੇ ਭਵਿੱਖਤ ਕਾਲ ਵਿਚ ਵੀ ਹੋਵੇਗਾ। ਉਸ ਤੋਂ ਬਿਨਾਂ (ਅਵਰੁ) ਹੋਰ (ਸਭੁ) ਸਾਰਾ ਸੰਸਾਰ ਝੂਠਾ ਹੀ (ਮਾਨੋ) ਮੰਨਣਾ ਕਰੋ।

## ਕਰਮ ਧਰਮ ਕੀ ਸਾਰ ਨ ਜਾਣੈ; ਸੁਰਤਿ ਮੁਕਤਿ ਕਿਉ ਪਾਈਐ ॥

ਹੇ ਭਾਈ ! ਜਿਹੜੇ (ਕਰਮ) ਕਰਮਾਂ (ਧਰਮ) ਧਰਮਾਂ ਦੀ (ਸਾਰ) ਖਬਰ ਨੂੰ ਨਹੀਂ (ਜਾਣੈ) ਜਾਣਦੇ **ਵਾ:** ਜਿਹੜੇ (ਕਰਮ) ਨਿਸ਼ਕਾਮ ਕਰਮਾਂ, ਧਰਮ ਗੁਰੂ ਦੇ ਉਪਦੇਸ਼ ਨੂੰ ਕਮਾਉਣ, ਸਤਿਨਾਮ ਦੇ ਅਭਿਆਸੀ ਹੋਣ ਆਦਿ ਦੀ (ਸਾਰ) ਖਬਰ ਨੂੰ ਨਹੀਂ ਜਾਣਦੇ। ਉਹ ਕੇਵਲ (ਸੁਰਤਿ) ਸਰੁਤੀਆਂ ਨੂੰ ਪੜ੍ਹ ਕੇ (ਕਿਉ) ਕਿਵੇਂ ਮੁਕਤੀ (ਪਾਈਐ) ਪਾ ਲੈਣਗੇ ਭਾਵ ਨਹੀਂ ਪਾ ਸਕਦੇ। **ਵਾ:** ਉਹ (ਸੁ+ਰਤਿ) ਸ੍ਰੇਸ਼ਟ ਪ੍ਰੀਤੀ ਤੋਂ ਬਿਨਾਂ **ਵਾ:** ਗਿਆਤ ਤੋਂ ਬਿਨਾਂ ਪ੍ਰਮੇਸਰ ਨੂੰ (ਸੁਰਤਿ) ਬਿਰਤੀ ਵਿਚ ਕਿਵੇਂ ਪਾ ਸਕਦੇ

ਹਨ ਭਾਵ ਨਹੀਂ ਪਾ ਸਕਦੇ। **ਵਾ:** ਉਹ (ਸੁਰਤਿ) ਸੁਰਤੀਆਂ ਵਿਚ ਕਹੀ ਹੋਈ ਕੇਵਲ ਮੁਕਤੀ ਨੂੰ ਕਿਵੇਂ ਪਾ ਸਕਦੇ ਹਨ ਭਾਵ ਨਹੀਂ ਪਾ ਸਕਦੇ।

**ਅਥਵਾ :** ਜਿਹੜੇ (ਕਰਮ) ਸਕਾਮ ਕਰਮ ਕਰਦੇ ਹਨ ਤੇ (ਧਰਮ) ਪਸ਼ੂਆਂ ਨੂੰ ਮਾਰ-ਮਾਰ ਕੇ ਜੱਗ ਆਦਿਕ ਕਰਦੇ ਹਨ, ਪਰ ਸ੍ਰੇਸ਼ਟ (ਰਤਿ) ਪ੍ਰੀਤੀ ਨੂੰ **ਵਾ:** (ਸੁਰਤਿ) ਗਿਆਤ ਸਰੂਪ ਨੂੰ ਨਹੀਂ ਜਾਣਦੇ। ਉਹ ਮੁਕਤੀ ਨੂੰ ਕਿਵੇਂ (ਪਾਈਐ) ਪਾ ਸਕਦੇ ਹਨ ਭਾਵ ਨਹੀਂ ਪਾ ਸਕਦੇ।

**ਅਥਵਾ :** ਜਿਵੇਂ ਸੱਤਾਂ-ਸੱਤਾਂ ਦਿਨਾਂ ਦੇ ਭੁੱਖੇ ਸਿੰਘਾਂ ਨੇ ਅਠਾਰਾਂ-ਅਠਾਰਾਂ ਹਜਾਰ ਲੜਕੀਆਂ ਘਰੋਂ-ਘਰ ਜਾ ਕਰਕੇ ਪ੍ਰਵੇਸ਼ ਕੀਤੀਆਂ ਅਤੇ ਆਪਣੇ ਧਰਮ ਵਿਚ ਪੱਕੇ ਰਹੇ, ਇਹ ਧਰਮ ਹੈ। ਜਿਹੜੇ ਐਸੇ ਧਰਮ ਦੇ ਕਰਮ ਦੀ (ਸਾਰ) ਖਬਰ ਨੂੰ ਨਹੀਂ ਜਾਣਦੇ, ਉਹ (ਸੁਰਤਿ) ਸ੍ਰੇਸ਼ਟ ਪ੍ਰੀਤੀ ਤੋਂ ਬਿਨਾਂ ਕਿਵੇਂ ਮੁਕਤੀ ਨੂੰ ਪਾ ਸਕਦੇ ਹਨ।

## ਨਾਨਕ ਗੁਰਮੁਖਿ ਸਬਦਿ ਪਛਾਣੈ; ਅਹਿਨਿਸਿ ਨਾਮੁ ਧਿਆਈਐ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਸ਼ਬਦ ਦੁਆਰਾ ਉਸ ਪ੍ਰਮੇਸਰ ਨੂੰ (ਪਛਾਣੈ) ਪਛਾਣਦੇ ਹਨ। ਇਸ ਕਰਕੇ ਉਹ (ਅਹਿਨਿਸਿ) ਰਾਤ-ਦਿਨ ਧੇਆਕਾਰ ਬਿਰਤੀ ਕਰਕੇ ਗੁਰਾਂ ਦੁਆਰਾ ਦਿੱਤੇ ਹੋਏ ਅੰਮ੍ਰਿਤ ਨਾਮ ਨੂੰ (ਧਿਆਈਐ) ਧਿਆਉਣਾ ਕਰਦੇ ਹਨ।

## ਮੇਰਾ ਮਨੋ, ਮੇਰਾ ਮਨੁ ਮਾਨਿਆ; ਨਾਮੁ ਸਖਾਈ ਰਾਮ ॥

(ਰਾਮ) ਹੇ ਭਾਈ! ਜੋ (ਰਾਮ) ਪ੍ਰਮੇਸਰ ਦਾ ਨਾਮ (ਸਖਾਈ) ਮਿੱਤਰ ਦੀ ਨਿਆਈਂ ਹੈ। ਉਸ ਵਿਚ ਮੇਰਾ (ਮਨੋ) ਮਨ ਮੰਨ ਗਿਆ ਹੈ, ਉਸ ਵਿਚ ਮੇਰਾ ਮਨ (ਮਾਨਿਆ) ਮੰਨ ਗਿਆ ਹੈ। **ਵਾ:** ਗੁਰਾਂ ਦੇ (ਮਨੁ) ਮੰਤਰ ਵਿਚ (ਮੇਰਾ) ਮਿਲ ਕਰਕੇ ਮੇਰਾ ਮਨ ਮੰਨ ਗਿਆ ਹੈ।

**ਅਥਵਾ :** ਜੋ ਮੇਰਾ (ਮਨੋ) ਸਿਰੋਮਣੀ ਪ੍ਰਮੇਸਰ ਹੈ। ਉਸ ਵਿਚ ਮੇਰਾ ਮਨ (ਮਾਨਿਆ) ਮੰਨ ਗਿਆ ਹੈ। **ਵਾ:** ਜੋ (ਮੇਰਾ) ਸੁਮੇਰ ਪਰਬਤ ਦੀ ਨਿਆਈਂ ਅਚੱਲ ਪ੍ਰਮੇਸਰ ਹੈ। ਉਸ ਵਿਚ ਸਾਡਾ ਮਨ ਮੰਨ ਗਿਆ ਹੈ ਅਤੇ ਅਸੀਂ ਇਹ ਜਾਣ ਲਿਆ ਹੈ ਕਿ ਉਸ (ਰਾਮ) ਪ੍ਰਮੇਸਰ ਦਾ ਨਾਮ ਹੀ ਅੰਤ ਦੇ ਵੇਲੇ (ਸਖਾਈ) ਸਹਾਇਤਾ ਕਰਨ ਵਾਲਾ ਹੈ।

## ਹਉਮੈ ਮਮਤਾ ਮਾਇਆ; ਸੰਗਿ ਨ ਜਾਈ ਰਾਮ ॥

(ਰਾਮ) ਹੇ ਭਾਈ! ਇਹ ਦੇਹ ਦੀ ਹਉਮੈ, ਪਦਾਰਥਾਂ ਦੀ ਮਮਤਾ ਅਤੇ ਛਲ ਰੂਪ ਮਾਇਆ ਕਿਸੇ ਦੇ ਵੀ (ਸੰਗਿ) ਨਾਲ ਨਹੀਂ (ਜਾਈ) ਜਾਂਦੀ।

## ਮਾਤਾ ਪਿਤ ਭਾਈ, ਸੁਤ ਚਤੁਰਾਈ; ਸੰਗਿ ਨ ਸੰਪੈ ਨਾਰੇ ॥

ਹੇ ਭਾਈ! ਜੋ ਮਾਤਾ (ਪਿਤ) ਪਿਤਾ (ਭਾਈ) ਭਰਾ, (ਸੁਤ) ਪੁੱਤਰ, (ਚਤੁਰਾਈ) ਵਾਕਾਂ ਦੀ ਚਤੁਰਾਈ, (ਨਾਰੇ) ਇਸਤਰੀ ਅਤੇ ਹਾਥੀ-ਘੋੜੇ ਆਦਿਕ (ਸੰਪੈ) ਸੰਪਦਾ, ਵਿਭੂਤੀ ਹੈ। ਇੰਨ੍ਹਾਂ ਵਿਚੋਂ ਕਿਸੇ ਨੇ ਵੀ (ਸੰਗਿ) ਨਾਲ ਨਹੀਂ ਜਾਣਾ। ਸਭ ਨੇ ਏਥੇ ਹੀ ਰਹਿ ਜਾਣਾ ਹੈ।

## ਸਾਇਰ ਕੀ ਪੁਤ੍ਰੀ, ਪਰਹਰਿ ਤਿਆਗੀ; ਚਰਣ ਤਲੈ ਵੀਚਾਰੇ ॥

ਜਿਹੜੀ (ਸਾਇਰ) ਸਮੁੰਦਰ ਦੀ (ਪੁਤ੍ਰੀ) ਪੁੱਤਰੀ ਲੱਛਮੀ ਮਾਇਆ ਕਹਾਉਂਦੀ ਹੈ। ਇਹ ਪ੍ਰਮੇਸਰ ਵੱਲੋਂ (ਪਰਹਰਿ) ਪਰਹਰਣ ਭਾਵ ਦੂਰ ਕਰਨ ਵਾਲੀ ਜਾਣ ਕੇ ਅਸੀਂ ਮਨ, ਬਾਣੀ, ਸਰੀਰ ਕਰਕੇ (ਤਿਆਗੀ) ਤਿਆਗ ਦਿੱਤੀ ਹੈ ਅਤੇ ਅਸੀਂ ਵਿਚਾਰ ਕਰਕੇ ਸਾਰਿਆਂ ਦੇ ਚਰਨਾਂ ਦੇ (ਤਲੈ) ਥੱਲੇ ਹੋ ਗਏ ਹਾਂ ਭਾਵ ਸਾਨੂੰ

ਐਸੀ ਵਿਚਾਰ ਪ੍ਰਾਪਤ ਹੋ ਗਈ ਹੈ ਕਿ ਅਸੀਂ ਸਾਰਿਆਂ ਦੇ ਚਰਨਾਂ ਦੀ ਧੂੜ ਹੋ ਗਏ ਹਾਂ। **ਵਾ:** ਅਸੀਂ ਇਸ ਮਾਇਆ ਨੂੰ ਵਿਚਾਰ ਰੂਪ ਪੈਰਾਂ ਥੱਲੇ, ਸਮ-ਦਮ ਸਾਧਨਾ ਰੂਪ ਪੈਰਾਂ ਥੱਲੇ ਮਿਥਿਆ ਨਿਸ਼ਚੇ ਕਰ ਲਿਆ ਹੈ।

## ਆਦਿ ਪੁਰਖਿ ਇਕੁ ਚਲਤੁ ਦਿਖਾਇਆ; ਜਹ ਦੇਖਾ ਤਹ ਸੋਈ ॥

(ਆਦਿ) ਮੁੱਢ ਰੂਪ (ਪੁਰਖਿ) ਪੂਰਨ ਪ੍ਰਮੇਸਰ ਨੇ ਇਕ ਐਸਾ (ਚਲਤੁ) ਚਲਿੱਤਰ, ਚੋਜ (ਦਿਖਾਇਆ) ਵਿਖਾਉਣਾ ਕੀਤਾ ਹੈ ਕਿ (ਜਹ) ਜਿੱਥੇ ਵੀ ਅਸੀਂ (ਦੇਖਾ) ਦੇਖਦੇ ਹਾਂ, (ਤਹ) ਉੱਥੇ (ਸੋਈ) ਉਹ ਆਪ ਹੀ ਦਿਸਦਾ ਹੈ।

## ਨਾਨਕ, ਹਰਿ ਕੀ ਭਗਤਿ ਨ ਛੋਡਉ; ਸਹਜੇ ਹੋਇ ਸੁ ਹੋਈ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਹਰਿ) ਹਰੀ ਦੀ ਪ੍ਰੇਮਾ (ਭਗਤਿ) ਭਗਤੀ ਨੂੰ ਕਦੇ ਵੀ (ਛੋਡਉ) ਛੱਡਣਾ ਨਾ ਕਰੋ। ਸੰਸਾਰ ਵਿਚ ਜੋ ਕੁਝ (ਹੋਇ) ਹੁੰਦਾ ਹੈ (ਸੁ) ਉਹ ਪ੍ਰਮੇਸਰ ਦੇ ਭਾਣੇ ਵਿਚ ਸਹਜੇ ਹੀ ਹੁੰਦਾ ਹੈ। **ਵਾ:** ਜੋ ਕੁਝ (ਹੋਈ) ਹੋਣਾ ਹੈ, (ਸੁ) ਉਹ ਸਹਿਜੇ ਹੀ (ਹੋਇ) ਹੋ ਜਾਵੇਗਾ। ਇਸ ਤਰ੍ਹਾਂ ਜਾਣ ਕੇ ਪ੍ਰਸੰਨ ਹੋ ਕੇ ਭਾਣੇ ਵਿਚ ਚੱਲੋ, ਤਾਂ ਤੁਸੀਂ ਮਹਾਰਾਜ ਦਾ ਰੂਪ ਹੀ ਹੋ ਜਾਵੋਗੇ।

## ਮੇਰਾ ਮਨੋ, ਮੇਰਾ ਮਨੁ ਨਿਰਮਲੁ; ਸਾਚੁ ਸਮਾਲੇ ਰਾਮ ॥

(ਰਾਮ) ਹੇ ਪਿਆਰੇ! ਸੱਚੇ (ਰਾਮ) ਪ੍ਰਮੇਸਰ ਨੂੰ (ਸਮਾਲੇ) ਯਾਦ ਕਰਕੇ (ਮੇਰਾ ਮਨੋ ਮੇਰਾ ਮਨੁ ਨਿਰਮਲੁ) ਮੇਰਾ ਮਨ ਨਿਰਮਲ ਹੋ ਗਿਆ ਹੈ, ਮੇਰਾ ਮਨ ਨਿਰਮਲ ਹੋ ਗਿਆ ਹੈ।

**ਅਥਵਾ :** ਜੋ (ਮੇਰਾ) ਸਾਡਾ (ਮਨੋ) ਸ਼੍ਰੋਮਣੀ ਪ੍ਰਮੇਸਰ (ਮੇਰਾ) ਸੁਮੇਰ ਪਰਬਤ ਦੀ ਨਿਆਈਂ ਅਚੱਲ ਹੈ। (ਮੇਰਾ) ਸਾਡਾ ਮਨ ਉਸ ਦੀ ਸੰਗਤ ਕਰਕੇ ਨਿਰਮਲ ਹੋ ਗਿਆ ਹੈ। ਜਿਸ ਕਰਕੇ ਅਸੀਂ ਹਰ ਵਕਤ (ਸਾਚੁ) ਸੱਚੇ ਪ੍ਰਮੇਸਰ ਨੂੰ (ਸਮਾਲੇ) ਯਾਦ ਕਰਦੇ ਰਹਿੰਦੇ ਹਾਂ।

**ਅਥਵਾ :** ਜਿਸ ਵੇਲੇ ਮੇਰੇ ਮਨ ਨੇ (ਨਿਰਮਲੁ) ਉੱਜਲ ਸੱਚੇ ਨਾਮ ਨੂੰ ਸੰਭਾਲਿਆ ਭਾਵ ਚੇਤੇ ਕੀਤਾ ਤਾਂ ਉਸ ਵਕਤ ਸਾਡਾ (ਮਨੁ) ਸ਼੍ਰੋਮਣੀ ਪ੍ਰਮੇਸਰ ਨਾਲ (ਮੇਰਾ) ਮੇਲ ਹੋ ਗਿਆ।

## ਅਵਗਣ ਮੇਟਿ ਚਲੇ; ਗੁਣ ਸੰਗਮ ਨਾਲੇ ਰਾਮ ॥

(ਰਾਮ) ਹੇ ਭਾਈ! ਜਿਨ੍ਹਾਂ ਨੇ ਪਵਿੱਤਰ ਨਾਮ ਨੂੰ ਜਪਿਆ ਹੈ, ਉਹ (ਅਵਗਣ) ਔਗੁਣਾਂ ਨੂੰ ਮੇਟ ਕੇ ਤੇ ਸਤ, ਸੰਤੋਖ ਆਦਿਕ ਸੁੱਭ ਗੁਣਾਂ ਨੂੰ (ਸੰਗਮ) ਇੱਕਤਰ ਕਰਕੇ (ਨਾਲੇ) ਸੱਚਖੰਡ ਨੂੰ ਨਾਲ ਲੈ ਕੇ ਚਲੇ ਗਏ ਹਨ।

## ਅਵਗਣ ਪਰਹਰਿ, ਕਰਣੀ ਸਾਰੀ; ਦਰਿ ਸਚੈ ਸਚਿਆਰੋ ॥

(ਅਵਗਣ) ਔਗੁਣਾਂ ਦਾ (ਪਰਹਰਿ) ਤਿਆਗ ਕਰਨਾ ਭਾਵ ਔਗੁਣਾਂ ਨੂੰ ਦੂਰ ਕਰਨਾ ਹੀ (ਸਾਰੀ) ਸ਼੍ਰੇਸਟ (ਕਰਣੀ) ਕਮਾਈ ਹੈ। ਜਿਹੜੇ ਇਸ ਸ੍ਰੇਸਟ ਕਮਾਈ ਨੂੰ ਕਮਾਉਣਗੇ, ਉਹ ਪੁਰਖ ਸਾਧਸੰਗਤ ਦੁਆਰਾ (ਸਚੈ) ਸੱਚੇ ਦੀ (ਦਰਿ) ਦਰਗਾਹ ਵਿੱਚ (ਸਚਿਆਰੋ) ਸਚਿਆਈ ਵਾਲੇ ਹੋਣਗੇ। **ਵਾ:** ਜਿਹੜੇ ਐਸੀ ਸ਼੍ਰੇਸਟ ਕਮਾਈ ਵਾਲੇ ਹਨ, ਉਹ ਸੱਚੇ ਦੇ (ਦਰਿ) ਗਿਆਨ ਵਿੱਚ ਇਸਥਿਤ ਹੋ ਕੇ (ਸਚਿਆਰੋ) ਸੱਚ ਦੀ ਪ੍ਰਾਪਤੀ ਵਾਲੇ ਹੋ ਜਾਂਦੇ ਹਨ।

## ਆਵਣੁ ਜਾਵਣੁ ਠਾਕਿ ਰਹਾਏ; ਗੁਰਮੁਖਿ ਤਤੁ ਵੀਚਾਰੋ ॥

ਸੱਚ ਦੀ ਪ੍ਰਾਪਤੀ ਵਾਲੇ ਗੁਰਮੁਖ ਜਨਾਂ ਨੇ ਤੱਤ ਸਰੂਪ ਦਾ (ਵੀਚਾਰੋ) ਵੀਚਾਰ ਕੀਤਾ ਹੈ। ਜਿਸ ਕਰਕੇ ਉਨ੍ਹਾਂ

ਨੇ ਜਨਮ ਧਾਰ ਕੇ (ਆਵਣੁ) ਆਉਣ ਤੇ ਮਰ ਕੇ (ਜਾਵਣੁ) ਜਾਣ ਨੂੰ (ਠਾਕਿ) ਰੋਕ (ਰਹਾਏ) ਰੱਖਿਆ ਹੈ ਭਾਵ ਉਹ ਜੰਮਣ-ਮਰਣ ਵਿਚ ਨਹੀਂ ਆਉਂਦੇ। **ਵਾ:** ਉਨ੍ਹਾਂ ਨੇ ਮਨ ਤੇ ਇੰਦ੍ਰੀਏ ਵਿਸ਼ਿਆਂ ਵੱਲੋ ਰੋਕ ਰੱਖੇ ਹਨ।

## ਸਾਜਨੁ ਮੀਤੁ ਸੁਜਾਣੁ ਸਖਾ ਤੂੰ; ਸਚਿ ਮਿਲੈ ਵਡਿਆਈ ॥

ਹੇ ਮਹਾਰਾਜ! (ਤੂੰ) ਤੁਸੀਂ ਹੀ ਸਾਡੇ ਮਾਤਾ ਦੇ ਗਰਭ ਦੇ (*ਸਾਜਨੁ) ਸੱਜਣ ਇਸ ਲੋਕ ਦੇ (ਮੀਤੁ) ਮਿੱਤਰ ਪ੍ਰਲੋਕ ਦੇ (ਸਖਾ) ਸਖਾ ਅਤੇ ਸਾਡੇ ਕੀਤੇ ਹੋਏ ਕਰਤੱਬਾਂ ਨੂੰ (ਸੁਜਾਣੁ) ਚੰਗੀ ਤਰ੍ਹਾਂ ਜਾਨਣ ਵਾਲੇ (ਸੁਜਾਣੁ) ਅੰਤਰਜਾਮੀ ਹੋ। ਸਾਡੇ ਤੇ ਕਿਰਪਾ ਕਰੋ ਕਿ ਸਾਨੂੰ (ਸਚਿ) ਸੱਚੇ ਨਾਮ ਦੀ ਵਡਿਆਈ ਮਿਲੈ ਮਿਲਣਾ ਕਰੇ। **ਵਾ:** ਸੱਚੇ ਨਾਮ ਕਰਕੇ ਹੀ ਸਾਰੀਆਂ ਵਡਿਆਈਆਂ ਮਿਲਦੀਆਂ ਹਨ।

## ਨਾਨਕ, ਨਾਮੁ ਰਤਨੁ ਪਰਗਾਸਿਆ; ਐਸੀ ਗੁਰਮਤਿ ਪਾਈ ॥੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਤੁਸੀਂ ਜਿੰਨ੍ਹਾਂ ਦੇ ਹਿਰਦੇ ਵਿਚ ਨਾਮ ਰੂਪ ਰਤਨ (ਪਰਗਾਸਿਆ) ਪ੍ਰਕਾਸ਼ ਭਾਵ ਪ੍ਰਗਟ ਕਰ ਦਿੱਤਾ ਹੈ। ਉਹਨਾਂ ਨੇ (ਐਸੀ) ਇਸ ਤਰ੍ਹਾਂ ਦੀ ਗੁਰਮਤਿ ਪਾਈ ਹੈ ਕਿ ਤੇਰੇ ਸਰੂਪ ਨੂੰ ਪਾ ਕੇ ਨਿਹਾਲ ਹੋ ਗਏ ਹਨ।

## ਸਚੁ ਅੰਜਨੋ ਅੰਜਨੁ ਸਾਰਿ; ਨਿਰੰਜਨਿ ਰਾਤਾ ਰਾਮ ॥

(ਰਾਮ) ਹੇ ਭਾਈ! ਸਾਰਿਆਂ (ਅੰਜਨੋ) ਸੁਰਮਿਆਂ ਵਿਚੋਂ (ਸਚੁ) ਸੱਚਾ ਤੇ (ਸਾਰਿ) ਅਸਲੀ (ਅੰਜਨੁ) ਸੁਰਮਾ ਏਹੀ ਹੈ ਜੋ (ਨਿਰੰਜਨਿ) ਸੁੱਧ ਸਰੂਪ ਪ੍ਰਮੇਸਰ ਵਿਚ (ਰਾਤਾ) ਰੰਗਿਆ ਰਹਿਣਾ ਹੈ।

**ਅਥਵਾ :** ਜਿੰਨ੍ਹਾਂ ਨੇ ਸਾਰਿਆਂ (ਅੰਜਨੋ) ਸੁਰਮਿਆਂ ਵਿਚੋਂ ਸੱਚੇ ਪ੍ਰਮੇਸਰ ਦੇ ਗਿਆਨ ਰੂਪ ਸੁਰਮੇ ਨੂੰ ਮਨ-ਬੁੱਧੀ ਰੂਪ ਨੇਤਰਾਂ ਵਿੱਚ ਪਾਇਆ ਹੈ, ਉਹਨਾਂ ਦਾ ਮਨ (ਨਿਰੰਜਨਿ) ਸ਼ੁੱਧ ਸਰੂਪ ਪ੍ਰਮੇਸਰ ਵਿੱਚ (ਰਾਤਾ) ਰੰਗਿਆ ਗਿਆ ਹੈ।

## ਮਨਿ ਤਨਿ ਰਵਿ ਰਹਿਆ; ਜਗਜੀਵਨੋ ਦਾਤਾ ਰਾਮ ॥

(ਰਾਮ) ਹੇ ਭਾਈ! ਜਿਹੜਾ ਸਾਰੇ (ਜਗ+ਜੀਵਨੋ) (ਜਗ) ਜਗਤ ਨੂੰ (ਜੀਵਨੋ) ਜਿੰਦਗੀ (ਦਾਤਾ) ਦੇਣ ਵਾਲਾ ਚੇਤਨ ਪ੍ਰਮੇਸਰ ਹੈ। ਉਹ ਸਾਰਿਆਂ ਦੇ ਮਨ ਵਿੱਚ ਤੇ ਤਨ ਵਿੱਚ (ਰਵਿ ਰਹਿਆ) ਵਿਆਪਕ ਹੋ ਰਿਹਾ ਹੈ। **ਵਾ:** ਉਹ ਮਨ ਕਰਕੇ ਤਨ ਕਰਕੇ ਵਿਆਪਕ ਹੋ ਰਿਹਾ ਹੈ।

## ਜਗਜੀਵਨੁ ਦਾਤਾ, ਹਰਿ ਮਨਿ ਰਾਤਾ; ਸਹਜਿ ਮਿਲੈ ਮੇਲਾਇਆ ॥

ਸਾਰੇ (ਜਗ+ਜੀਵਨੁ) ਜਗਤ ਦੇ ਜੀਵਨ ਰੂਪ **ਵਾ:** ਸਾਰੇ ਜਗਤ ਨੂੰ (ਜੀਵਨੁ) ਚੇਤਨ ਸੱਤਾ (ਦਾਤਾ) ਦੇਣ ਵਾਲੇ **ਵਾ:** (ਦਾਤਾ) ਦਾਤਾ ਦੇਣ ਵਾਲੇ ਜਿਸ ਚੇਤਨ ਸਰੂਪ (ਹਰਿ) ਹਰੀ ਪ੍ਰਮੇਸਰ ਵਿੱਚ ਸਾਡਾ ਮਨ (ਰਾਤਾ) ਰੰਗਿਆ ਹੋਇਆ ਹੈ। ਉਹ ਪ੍ਰਮੇਸਰ ਗੁਰਾਂ ਦਾ ਮਿਲਾਇਆ ਹੋਇਆ ਸ਼ਾਂਤੀ ਦੁਆਰਾ, ਗਿਆਨ ਦੁਆਰਾ ਸਹਿਜੇ ਹੀ (ਮਿਲੈ) ਮਿਲ ਜਾਂਦਾ ਹੈ।

## ਸਾਧ ਸਭਾ, ਸੰਤਾ ਕੀ ਸੰਗਤਿ; ਨਦਰਿ ਪ੍ਰਭੂ ਸੁਖੁ ਪਾਇਆ ॥

ਹੇ ਭਾਈ! ਜਿੰਨ੍ਹਾਂ ਨੇ (ਸਾਧ) ਸਾਧਨਾ ਕਰਨ ਵਾਲੇ ਜਗਿਆਸੂ ਮਹਾਤਮਾ ਦੀ ਸਭਾ ਵਿੱਚ ਮਿਲਨਾ ਕੀਤਾ

---

* **ਸਾਜਨੁ :** ਜਿਸ ਨੂੰ ਪਿਆਰ ਕਰੀਏ ਅੱਗੋ ਉਹ ਵੀ ਪਿਆਰ ਕਰੇ, ਉਹ ਸੱਜਣ ਹੁੰਦਾ ਹੈ, ਜਿਸ ਨਾਲ ਪਿਆਰ ਨਾ ਕਰੀਏ ਫਿਰ ਵੀ ਉਹ ਪਿਆਰ ਕਰੇ, ਉਹ ਸੱਜਣ ਮਿੱਤਰ ਹੁੰਦਾ ਹੈ। ਜਿਸ ਨਾਲ ਵੈਰ ਕਰੀਏ, ਉਹ ਫਿਰ ਵੀ ਪਿਆਰ ਕਰੇ, ਉਹ ਸੱਜਣ, ਮਿੱਤਰ ਸਖਾ ਹੁੰਦਾ ਹੈ।

ਹੈ, ਸਾਸ-ਗਿਰਾਸ ਨਾਮ ਜਪਣ ਵਾਲੇ ਸੰਤਾਂ (ਕੀ) ਦੀ, ਤੱਤ ਬੇਤਿਆਂ ਦੀ ਸੰਗਤ ਕਰਨਾ ਕੀਤੀ ਹੈ, ਉਹਨਾਂ ਨੇ (ਪ੍ਰਭੂ) ਵਾਹਿਗੁਰੂ ਦੀ (ਨਦਰਿ) ਦ੍ਰਿਸ਼ਟੀ ਕਰਕੇ ਸੁੱਖ ਸਰੂਪ ਨੂੰ ਪਾਇਆ ਹੈ।

**ਅਥਵਾ :** ਜੋ ਸਾਧੂਆਂ ਦੀ ਸੰਗਤ ਵਿਚ ਸਿਮਰਨ ਕਰਦੇ ਹਨ ਅਤੇ ਸੰਤਾਂ ਦੀ ਸੰਗਤ ਵਿਚ ਮਿਲ ਕੇ ਸਰੂਪ ਦੀ ਵੀਚਾਰ ਕਰਦੇ ਹਨ। ਉਹਨਾਂ ਦੇ ਉੱਪਰ (ਪ੍ਰਭੂ) ਪ੍ਰਮੇਸਰ ਦੀ (ਨਦਰਿ) ਕਿਰਪਾ ਦ੍ਰਿਸ਼ਟੀ ਹੁੰਦੀ ਹੈ ਅਤੇ ਉਸ ਕਿਰਪਾ ਦ੍ਰਿਸ਼ਟੀ ਕਰਕੇ ਉਹਨਾਂ ਨੇ ਸੁੱਖ ਸਰੂਪ ਨੂੰ ਪ੍ਰਾਪਤ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ ਨਾਮ ਦੀ ਕਮਾਈ ਕਰਨ ਵਾਲਿਆਂ ਵਿੱਚ ਮਿਲਕੇ ਸੇਵਾ ਕੀਤੀ ਹੈ ਤੇ (ਸਾਧ) ਮਹਾਤਮਾ ਵਰਗਾ ਸੁਭਾਅ ਪ੍ਰਾਪਤ ਕੀਤਾ ਹੈ। ਫਿਰ ਸੰਤਾਂ ਦੀ ਸੰਗਤ ਵਿੱਚ ਮਿਲਕੇ ਸਾਸ-ਗਿਰਾਸ ਅੰਮ੍ਰਿਤ ਨਾਮ ਦਾ ਸਿਮਰਨ ਕੀਤਾ ਹੈ, ਉਹਨਾਂ ਨੇ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਸੁੱਖ ਸਰੂਪ ਨੂੰ ਪਾਇਆ ਹੈ।

**ਅਥਵਾ :** ਜਿੰਨ੍ਹਾਂ ਨੇ ਮਨ ਨੂੰ ਵੀ (ਸਾਧ) ਸਾਧਿਆ ਹੈ ਤੇ (ਸ+ਭਾ) (ਭਾ) ਪ੍ਰੇਮ ਦੇ (ਸ) ਸਹਿਤ ਵੀ ਹਨ। ਉਹਨਾਂ ਨੇ ਸੰਤਾਂ ਮਹਾਂਪੁਰਖਾਂ ਦੀ ਸੰਗਤ ਵਿੱਚ ਮਿਲ ਕੇ (ਸੰ+ਗਤਿ) (ਸੰ) ਭਲੀ ਪ੍ਰਕਾਰ ਪ੍ਰਮੇਸਰ ਦੀ (ਗਤਿ) ਪ੍ਰਾਪਤੀ ਕੀਤੀ ਹੈ **ਵਾ:** (ਗਤਿ) ਮੁਕਤੀ ਪ੍ਰਾਪਤ ਕੀਤੀ ਹੈ ਅਤੇ ਜਿਨ੍ਹਾਂ ਉਤੇ ਪ੍ਰਭੂ ਨੇ ਗਿਆਨ ਦ੍ਰਿਸ਼ਟੀ, ਕਿਰਪਾ ਦ੍ਰਿਸ਼ਟੀ ਕੀਤੀ ਹੈ। ਉਹਨਾਂ ਨੇ ਵਾਹਿਗੁਰੂ ਦੇ ਸੁੱਖ ਸਰੂਪ ਨੂੰ (ਪਾਇਆ) ਪਾ ਲਿਆ ਹੈ।

## ਹਰਿ ਕੀ ਭਗਤਿ ਰਤੇ ਬੈਰਾਗੀ; ਚੂਕੇ ਮੋਹ ਪਿਆਸਾ ॥

ਜਿਹੜੇ (ਹਰਿ) ਹਰੀ (ਕੀ) ਦੀ ਪ੍ਰੇਮਾ (ਭਗਤਿ) ਭਗਤੀ ਵਿਚ (ਰਤੇ) ਰੰਗੇ ਹੋਏ ਹਨ ਤੇ ਜਿੰਨ੍ਹਾਂ ਦੇ ਹਿਰਦੇ ਵਿਚੋਂ ਸਰੀਰਾਂ ਦਾ ਮੋਹ ਤੇ ਵਿਸ਼ਿਆਂ ਦੀ ਪਿਆਸ **ਵਾ:** ਤ੍ਰਿਸ਼ਨਾ ਦੀ ਪਿਆਸ ਆਦਿਕ ਸਭ ਕੁਝ (ਚੂਕੇ) ਚੁੱਕੇ ਗਏ ਹਨ, ਦੂਰ ਹੋ ਗਏ ਹਨ। ਉਹੀ ਅਸਲ (ਬੈਰਾਗੀ) ਵੈਰਾਗਵਾਨ ਹਨ।

## ਨਾਨਕ, ਹਉਮੈ ਮਾਰਿ ਪਤੀਣੇ; ਵਿਰਲੇ ਦਾਸ, ਉਦਾਸਾ ॥੪॥੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਦੇਹ ਦੀ ਹੰਗਤਾ ਨੂੰ ਮਾਰ ਕੇ ਤੇ ਸੰਸਾਰ ਵੱਲੋਂ ਉਦਾਸ ਹੋ ਕੇ ਪ੍ਰਮੇਸਰ ਵਿਚ (ਪਤੀਣੇ) ਭਰੋਸਾ ਕਰਦੇ ਹਨ। ਉਹ ਕੋਈ ਵਿਰਲੇ ਹੀ (ਦਾਸ) ਸੇਵਕ ਹਨ।

**ਅਥਵਾ :** ਜਿੰਨ੍ਹਾਂ ਜਗਿਆਸੂਆਂ ਨੇ ਹੰਗਤਾ-ਮਮਤਾ ਮਾਰ ਲਈ ਹੈ ਤੇ ਜਿੰਨ੍ਹਾਂ 'ਤੇ ਮਹਾਰਾਜ ਦਾ ਭਰੋਸਾ ਆ ਗਿਆ ਹੈ ਕਿ ਹੁਣ ਇਹ ਸਾਡੇ ਵਿਚ ਅਭੇਦ ਹੋਣ ਦੇ ਯੋਗ ਹਨ। **ਵਾ:** ਜਿੰਨ੍ਹਾਂ ਦਾ ਮਨ ਹਰੀ ਦੇ ਸਰੂਪ ਵਿਚ ਪਸੀਜ ਗਿਆ ਹੈ। ਅਜਿਹੇ ਸੰਸਾਰ ਤੋਂ ਉਪਰਾਮਤਾਈ ਧਾਰ ਕੇ ਸੇਵਕ ਬਣੇ ਹੋਏ ਕਰੋੜਾਂ ਵਿਚੋਂ ਕੋਈ ਵਿਰਲੇ ਗੁਰਮੁਖ ਪੁਰਖ ਹੀ ਹਨ।

## ਅੰਗ : ੪੩੮

## ਰਾਗੁ ਆਸਾ ਮਹਲਾ ੧ ਛੰਤ ਘਰੁ ੨

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜਿਵੇਂ "ਸੋ ਪੁਰਖ" ਉਚਾਰਨ ਕੀਤਾ ਹੈ, ਤਿਵੇਂ ਹੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੂਜੇ ਘਰ ਸੁਰਤਾਲ ਅੰਦਰ ਅਕਾਲ ਪੁਰਖ ਵਾਹਿਗੁਰੂ ਦੇ ਸਨਮੁਖ ਅਸਤੋਤਰ ਰੂਪ ਵਿੱਚ ਛੰਤ ਬਾਣੀ **ਵਾ:** ਜਸ ਰੂਪ ਬਾਣੀ ਉਚਾਰਨ ਕਰਦੇ ਹਨ। **ਵਾ:** (ਛੰਤ) ਛੇ-ਛੇ ਤੁਕਾਂ ਵਾਲਾ ਛੰਤ ਉਚਾਰਨ ਕਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ, (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਤੂੰ ਸਭਨੀ ਥਾਈ, ਜਿਥੈ ਹਉ ਜਾਈ; ਸਾਚਾ ਸਿਰਜਣਹਾਰੁ ਜੀਉ ॥

ਹੇ ਅੰਤਰਜਾਮੀ ਅਕਾਲ ਪੁਰਖ ਸੱਚੇ ਪਾਤਸ਼ਾਹ (ਜੀਉ) ਜੀ ! (ਜਿਥੈ) ਜਿਸ-ਜਿਸ ਜਗ੍ਹਾ ਵਿੱਚ (ਹਉ) ਅਸੀਂ (ਜਾਈ) ਜਾਂਦੇ ਹਾਂ। (ਤੂੰ) ਆਪ ਜੀ ਉਹਨਾਂ (ਸਭਨੀ) ਸਾਰੀਆਂ (ਥਾਈ) ਜਗ੍ਹਾਵਾਂ ਵਿੱਚ ਹੀ ਵਿਆਪਕ ਹੋ। ਫਿਰ ਤੁਸੀਂ (ਸਾਚਾ) ਤ੍ਰੈਈਕਾਲ ਅਬਾਧ ਰੂਪ ਹੋ।

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** *(ਅੰਗ : ੧)*

**ਵਾ:** (ਸਾਚਾ) ਸ਼ੁੱਧ ਸਰੂਪ ਹੋ ਅਤੇ ਮਾਇਆ ਬਿਰਤੀ ਦੁਆਰਾ ਸਾਰੇ ਜਗਤ ਨੂੰ (ਸਿਰਜਣਹਾਰੁ) ਸਿਰਜਣ ਵਾਲੇ ਹੋ।

**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**
**ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੇ ਨਿਆਰਾ ॥** *(ਅੰਗ : ੫੩੭)*

## ਸਭਨਾ ਕਾ ਦਾਤਾ, ਕਰਮ ਬਿਧਾਤਾ; ਦੂਖ ਬਿਸਾਰਣਹਾਰੁ ਜੀਉ ॥

ਹੇ ਪ੍ਰਮੇਸਰ (ਜੀਉ) ਜੀ ! ਤੂੰ (ਸਭਨਾ) ਸਾਰਿਆਂ ਦਾ ਦਾਤਾ ਹੈਂ **ਵਾ:** ਸਾਰਿਆਂ ਦੀ ਵਾਸ਼ਨਾ ਨੂੰ ਵੇਖ ਕੇ ਪ੍ਰਾਲਬਧ ਅਨੁਸਾਰ ਸਾਰਿਆਂ ਨੂੰ ਦਾਨ (ਦਾਤਾ) ਦੇਣ ਵਾਲਾ ਹੈਂ, **ਵਾ:** ਸਾਰਿਆਂ ਨੂੰ ਪ੍ਰਾਣ, ਸਰੀਰ ਇੰਦਰੇ, ਮਨ, ਬੁੱਧ, ਧਰਮ ਅਰਥ, ਕਾਮ ਮੋਖ ਰੂਪ ਦਾਤਾਂ ਦੇਣ ਵਾਲਾ ਦਾਤਾ ਹੈਂ। ਜੀਵਾਂ ਦੇ ਕਰਮਾਂ ਅਨੁਸਾਰ (ਬਿਧਾਤਾ) ਫਲਪ੍ਰਦਾਤਾ ਹੈਂ ਭਾਵ ਕਰਮਾਂ ਅਨੁਸਾਰ ਫਲ ਦੇਣ ਵਾਲਾ ਹੈਂ ਅਤੇ ਨਾਮ ਨੂੰ ਜਪਣ ਵਾਲਿਆਂ ਦੇ ਦੁੱਖਾਂ ਨੂੰ (ਬਿਸਾਰਣਹਾਰੁ) ਵਿਸਰਜਨ ਕਰਨ ਵਾਲਾ ਹੈ, ਵਿਦਾ ਕਰਨ ਵਾਲਾ ਹੈ। **ਵਾ:** ਜਿਹੜੇ ਤੈਨੂੰ (ਬਿਸਾਰਣਹਾਰੁ) ਭੁਲਾਉਣ ਵਾਲੇ ਹਨ, ਉਹਨਾਂ ਨੂੰ (ਦੂਖ) ਦੁੱਖ ਹੀ ਚਿੰਬੜੇ ਰਹਿੰਦੇ ਹਨ।

## ਦੂਖ ਬਿਸਾਰਣਹਾਰੁ ਸੁਆਮੀ; ਕੀਤਾ ਜਾ ਕਾ ਹੋਵੈ ॥

ਹੇ (ਸੁਆਮੀ) ਮਾਲਕ ਪ੍ਰਮੇਸਰ ! ਤੂੰ ਸਾਰਿਆਂ ਦੇ ਦੁੱਖਾਂ ਨੂੰ (ਬਿਸਾਰਣਹਾਰੁ) ਵਿਸਰਜਨ ਕਰਨ ਵਾਲਾ ਹੈ। **ਵਾ:** ਜਿਹੜੇ ਤੈਨੂੰ (ਬਿਸਾਰਣਹਾਰੁ) ਵਿਸਾਰ ਦਿੰਦੇ ਹਨ, ਉਹਨਾਂ ਨੂੰ (ਦੂਖ) ਦੁੱਖ ਹੀ ਪ੍ਰਾਪਤ ਹੁੰਦੇ ਹਨ। ਫਿਰ (ਜਾ ਕਾ) ਜਿਸ ਆਪ ਜੀ ਦਾ ਕੀਤਾ ਹੋਇਆ ਹੀ ਸਾਰਾ ਪਸਾਰਾ (ਹੋਵੈ) ਹੋ ਰਿਹਾ ਹੈ।

## ਕੋਟ ਕੋਟੰਤਰ ਪਾਪਾ ਕੇਰੇ; ਏਕ ਘੜੀ ਮਹਿ ਖੋਵੈ ॥

ਹੇ ਪ੍ਰਮੇਸਰ ! ਜਿੰਨ੍ਹਾਂ ਤੇ ਤੂੰ ਮਿਹਰ ਕਰਦਾ ਹੈ, ਜਿੰਨ੍ਹਾਂ ਨੂੰ ਆਪਣੇ ਸਿਮਰਨ ਵਿੱਚ ਲਾ ਕੇ ਆਪਣਾ ਪ੍ਰਕਾਸ਼ ਬਖਸ਼ ਦਿੰਦਾ ਹੈ। ਉਹਨਾਂ ਦੇ (ਕੋਟ ਕੋਟੰਤਰ) ਕਰੋੜਾਂ ਹੀ ਕਰੋੜਾਂ ਪਾਪ **ਵਾ:** ਉਹਨਾਂ ਦੁਆਰਾ ਸਰੀਰ ਦੇ ਅੰਦਰ ਜਨਮ ਧਾਰ ਕੇ ਕੀਤੇ ਹੋਏ (ਕੋਟ ਕੋਟੰਤਰ) ਕੋਟਾਨ ਕੋਟ ਪਾਪ (ਏਕ) ਇਕ ਘੜੀ (ਮਹਿ) ਵਿੱਚ ਹੀ (ਖੋਵੈ) ਗਵਾ ਦਿੰਦਾ ਹੈਂ, ਮੇਟ ਦਿੰਦਾ ਹੈਂ।

**ਅਥਵਾ :** ਜਿਹੜੇ (ਕੋਟ) ਕਰੋੜਾਂ ਜਨਮਾਂ ਦੇ (ਕੋਟੰਤਰ) ਕਰੋੜਾਂ ਪਾਪ ਸਨ। ਉਹ ਇਕ ਘੜੀ ਦੇ ਵਿਚ ਹੀ ਨਾਸ਼ ਕਰ ਦਿੱਤੇ ਹਨ।

**ਅਥਵਾ :** ਜੋ ਕਰੋੜਾਂ ਜਨਮਾਂ ਵਿਚ ਪਾਪਾਂ ਦੇ (ਕੋਟੰਤਰ) ਕਿਲਿਆਂ ਦੇ ਕਿਲੇ ਉਸਾਰੇ ਸੀ। ਉਹ ਸਾਰੇ ਤੁਸੀਂ ਆਪਣਾ ਸਿਮਰਨ ਕਰਾ ਕੇ ਇਕ ਘੜੀ ਦੇ ਵਿਚ ਹੀ ਨਾਸ਼ ਕਰ ਦਿੱਤੇ ਹਨ।

## ਹੰਸ, ਸਿ ਹੰਸਾ, ਬਗ, ਸਿ ਬਗਾ; ਘਟ ਘਟ ਕਰੇ ਬੀਚਾਰੁ ਜੀਉ ॥

ਅਸੀਂ (ਘਟ ਘਟ) ਘਟਾਂ-ਘਟਾਂ ਵਿਚ (ਬੀਚਾਰੁ) ਵਿਚਾਰ ਕੇ ਦੇਖਿਆ ਹੈ ਕਿ ਜੋ ਤਤ ਬੇਤੇ ਮਹਾਂਪੁਰਖਾਂ ਰੂਪ ਹੰਸ ਹਨ, (ਸਿ) ਉਹ ਹੰਸ ਹੀ ਹਨ ਅਤੇ ਜੋ (ਬਗ) ਬਗਲੇ ਹਨ, (ਸਿ) ਉਹ ਬਗਲੇ ਭਾਵ ਦੰਭੀ ਹੀ ਹਨ।

**ਅਥਵਾ :** ਜਿਹੜੇ (ਬਗ ਸਿ ਬਗਾ) ਬਗਲਿਆਂ ਤੋਂ ਵੀ ਵੱਡੇ ਬਗਲੇ ਭਾਵ ਵੱਡੇ ਪਖੰਡੀ ਸਨ, ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਸਤ, ਚਿਤ, ਅਨੰਦ ਸਰੂਪ ਗ੍ਰਹਿਣ ਕਰਨ ਵਾਲੇ (ਹੰਸ ਸਿ ਹੰਸਾ) ਹੰਸਾਂ ਤੋਂ ਵੀ ਸ੍ਰੇਸ਼ਟ ਹੰਸ ਬਣਾ ਦਿੱਤਾ ਹੈ। **ਵਾ:** ਉਹਨਾਂ ਨੂੰ ਹੰਸਾਂ ਤੋਂ ਵੀ ਹੰਸ ਬਿਬਦਿੱਖਾ *ਸੰਨਿਆਸ ਵਾਲੇ, ਵਿੱਦਿਤ ਸੰਨਿਆਸ ਵਾਲੇ ਪਰਮਹੰਸ, ਤੱਤ ਬੇਤੇ ਬਣਾ ਦਿੱਤਾ ਹੈ। **ਵਾ:** ਜਿਹੜੇ ਹਿਰਦੇ ਕਰਕੇ ਵੀ ਨਿਰਮਲ ਹਨ ਤੇ ਬਾਹਰੋਂ ਵੀ ਨਿਰਮਲ ਕਰਮ ਕਰਦੇ ਹਨ, ਉਹ ਹੰਸਾਂ ਦੀ ਨਿਆਈਂ ਹਨ।

**ਜੀਅਹੁ ਨਿਰਮਲ ਬਾਹਰਹੁ ਨਿਰਮਲ ॥** *(ਅੰਗ : ੯੧੯)*

ਉਹਨਾਂ ਨੂੰ ਹੰਸ ਰੂਪ ਕਰਕੇ ਸਾਰੀ ਦੁਨੀਆਂ ਵਿੱਚ ਪਰਗਟ ਕਰ ਦਿੱਤਾ ਹੈ ਅਤੇ ਜਿਹੜੇ ਬਗਲਿਆਂ ਦੀ ਨਿਆਈਂ ਦੰਭ ਕਰਨ ਵਾਲੇ, ਪਾਖੰਡ ਕਰਨ ਵਾਲੇ ਹਨ।

**ਜੀਅਹੁ ਮੈਲੇ ਬਾਹਰਹੁ ਨਿਰਮਲ ॥** *(ਅੰਗ : ੯੧੯)*

ਉਹਨਾਂ ਨੂੰ (ਬਗ) ਦੰਭੀ ਹੀ ਮਸ਼ਹੂਰ ਕਰ ਦਿੱਤਾ ਹੈ। ਇਉਂ ਸਾਰਿਆਂ ਦੇ ਘਟਾਂ-ਘਟਾਂ ਵਿੱਚ ਬੈਠ ਕੇ ਪ੍ਰਮੇਸਰ ਆਪ ਹੀ ਦੰਭੀਆਂ ਦਾ ਤੇ ਪਰਮਹੰਸਾਂ ਦਾ (ਬੀਚਾਰੁ) ਨਿਰਣਾ (ਕਰੇ) ਕਰ ਰਿਹਾ ਹੈ (ਜੀਉ) ਜੀ।

**ਅਥਵਾ :** ਜਦੋਂ (ਘਟ) ਚਾਰੇ ਖਾਣੀਆਂ ਵਿਚ ਤੇ (ਘਟ) ਆਪਦੇ ਹਿਰਦਿਆਂ ਵਿਚ ਇਕ ਰਸ (ਬੀਚਾਰੁ) ਵਿਚਾਰ ਕੀਤੀ ਤਾਂ ਉਦੋਂ, ਜੋ ਬਗਲਿਆਂ ਤੋਂ ਵੀ ਵੱਡੇ ਬਗਲੇ ਭਾਵ ਦੰਭੀ ਪੁਰਸ਼ ਸੀ, ਉਹ ਹੰਸਾਂ ਤੋਂ ਵੀ ਵਡੇ ਹੰਸ ਤਤ ਬੇਤੇ ਹੋ ਗਏ।

**ਨੋਟ :** ਬਗਲਾ ਉਹ ਹੁੰਦਾ ਹੈ, ਜਿਸਦੇ ਉਪਰੋਂ ਖੰਭ ਚਿੱਟੇ ਹੋਣ ਤੇ ਡੱਡੀਆਂ-ਮੱਛੀਆਂ ਨੂੰ ਪਕੜ-ਪਕੜ ਕੇ ਖਾਵੇ।

---

* **ਸੰਨਿਆਸ ਦੋ ਤਰ੍ਹਾਂ ਦਾ ਹੈ:**

**ਹੰਸ ਸੰਨਿਆਸ :** ਹੰਸ ਜਿਵੇਂ ਦੁੱਧ ਤੇ ਪਾਣੀ ਨੂੰ ਵੱਖੋ-ਵੱਖਰਾ ਕਰ ਦਿੰਦੇ ਹਨ। ਦੁੱਧ ਨੂੰ ਗ੍ਰਹਿਣ ਕਰ ਲੈਂਦੇ ਹਨ ਅਤੇ ਪਾਣੀ ਨੂੰ ਤਿਆਗ ਦਿੰਦੇ ਹਨ। ਇਸੇ ਪ੍ਰਕਾਰ ਪਾਣੀ ਦੀ ਨਿਆਈਂ ਜਿਹੜੀ ਮਾਇਆ ਅਸੱਤ ਜੜ੍ਹ ਦੁੱਖ ਰੂਪ ਹੈ, ਇਸ ਦਾ ਤਿਆਗ ਕਰਨਾ ਹੈ ਅਤੇ ਦੁੱਧ ਦੀ ਨਿਆਈਂ ਸਤਿਗੁਰੂ ਸਾਹਿਬ ਜੀ ਦੇ ਗਿਆਨ ਨੂੰ **ਵਾ:** ਸੱਤ ਚੇਤਨ ਅਨੰਦ ਸਰੂਪ ਨੂੰ ਗ੍ਰਹਿਣ ਕਰਨਾ। ਇਹ ਹੰਸ ਸੰਨਿਆਸ ਹੈ। ਅੱਗੇ ਇਹ ਭੀ ਦੋ ਪ੍ਰਕਾਰ ਦਾ ਹੈ। ਇੱਕ ਕੁਟੀਚਕ ਤੇ ਦੂਜਾ ਬਹੂਦਕ।

**੧. ਕੁਟੀਚਕ ਸੰਨਿਆਸ :** ਕਿਤੇ ਕੁਟੀਆ ਬਣਾ ਕੇ ਵੈਰਾਗ ਸਹਿਤ ਬੈਠੇ ਰਹਿਣਾ।

**੨. ਬਹੂਦਕ ਸੰਨਿਆਸ :** ਜਿਥੇ (ਓਦਕ) ਪਾਣੀ (ਬਹ) ਵਗਦਾ ਰਹੇ ਭਾਵ ਨਦੀਆਂ ਆਦਿ ਦੇ ਕਿਨਾਰੇ 'ਤੇ ਤੁਰੇ ਫਿਰਨਾ। ਜਿਵੇਂ ਪਾਣੀ ਵਗਦਾ ਹੈ, ਇਸ ਤਰ੍ਹਾਂ ਵਿਚਰਦੇ ਰਹਿਣਾ।

**ਪਰਮਹੰਸ :** ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹੁੰਦੇ ਹਨ। ਜੋ ਵਾਚ ਅਰਥ ਵਿਚ ਜੀਵ ਈਸ਼ ਦੇ ਭੇਦ ਗਿਆਨ ਦੀ ਮਿਥਿਆ ਪ੍ਰਤੀਤੀ ਹੁੰਦੀ ਹੈ, ਇਸ ਦਾ ਤਿਆਗ ਕਰਨਾ ਹੈ ਅਤੇ ਜੋ ਜੀਵ ਦੀ ਅਲਪੱਗਤਾ ਛੇ ਵਿਕਾਰ ਤਿਆਗ ਕੇ ਅਤੇ ਈਸ਼ਰ ਦੀ ਸਰਬੱਗਤਾ ਛੇ ਗੁਣ ਤਿਆਗ ਕੇ ਤੱਤ ਪਦ ਦੀ ਧਾਰਨਾ ਕਰਨੀ ਹੈ। ਇਹ ਪਰਮਹੰਸ-ਪੁਣਾ ਹੈ।

ਇਹ ਪਰਮਹੰਸ ਭੀ ਦੋ ਤਰ੍ਹਾਂ ਦਾ ਹੈ। ਇਕ ਬਿਬਦਿੱਖਾ ਸੰਨਿਆਸ ਅਤੇ ਇਕ ਵਿੱਦਿਤ ਸੰਨਿਆਸ ਹੈ। ਮੋਹ ਛੱਡ ਕੇ ਸਭਨਾਂ ਤੋਂ ਨਿਵੇਕਲੇ ਹੋ ਕੇ, ਹਰ ਵਕਤ ਸਾਧਨ ਕਰਨ ਵਿੱਚ ਲੱਗੇ ਰਹਿਣਾ। ਇਹ ਬਿਬਦਿੱਖਾ ਸੰਨਿਆਸ ਹੈ।

**੨. ਵਿੱਦਿਤ ਸੰਨਿਆਸ :** ਪਉਣੇ ਯੋਗ ਜੋ ਬ੍ਰਹਮ ਹੈ ਉਸ ਦੀ ਪ੍ਰਾਪਤੀ ਕਰਕੇ ਭਾਵੇਂ ਓਥੇ ਕਿਸੇ ਚੀਜ਼ ਦੇ ਤਿਆਗ ਦੀ ਲੋੜ ਨਹੀਂ, ਪਰ ਫੇਰ ਭੀ ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ ਸਭਨਾਂ ਪਦਾਰਥਾਂ ਨੂੰ ਛੱਡ ਕੇ ਇਕ ਅਕਾਲ ਪੁਰਖ ਵਿਚ ਜੁੜੇ ਰਹਿਣਾ। ਇਸ ਤਿਆਗ ਦਾ ਨਾਮ ਵਿੱਦਿਤ ਸੰਨਿਆਸ ਹੈ।

ਇਸੇ ਪ੍ਰਕਾਰ ਜਿੰਨ੍ਹਾਂ ਦੇ ਭੇਖ ਤਾਂ ਉਪਰੋਂ ਹੰਸਾਂ ਵਰਗੇ ਚਿੱਟੇ ਹੋਣ, ਸਾਫ-ਸੁਥਰੇ ਹੋਣ, ਪਰ ਅੰਦਰੋਂ ਦੰਭ ਕਰਕੇ, ਪਖੰਡ ਕਰਕੇ ਲੋਕਾਂ ਨੂੰ ਲੁੱਟਣ ਮਾਰਨ, ਉਹ ਬਗਲਿਆਂ ਦੀ ਨਿਆਈਂ ਹਨ। ਹੰਸ ਉਹ ਹੁੰਦਾ ਹੈ, ਜੋ ਪਾਣੀ ਤੇ ਦੁੱਧ ਨੂੰ ਵੱਖਰਾ ਕਰਕੇ ਪਾਣੀ ਨੂੰ ਛੱਡ ਦਿੰਦਾ ਹੈ ਤੇ ਦੁੱਧ ਦੀਆਂ ਫੁੱਟੀਆਂ ਨੂੰ ਛੱਕ ਲੈਂਦਾ ਹੈ। ਇਸੇ ਪ੍ਰਕਾਰ ਦੁੱਧ ਦੀ ਨਿਆਈਂ ਵਾਹਿਗੁਰੂ ਆਪ ਹੈ ਤੇ ਪਾਣੀ ਦੀ ਨਿਆਈਂ ਪ੍ਰਕਿਰਤੀ ਰੂਪ ਮਾਇਆ ਹੈ ਅਤੇ ਜਿਹੜੇ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਬਿਬੇਕੀ ਹੰਸਾਂ ਦੀ ਨਿਆਈਂ ਹਨ। ਉਹ ਅਸੱਤ, ਜੜ੍ਹ, ਦੁੱਖ ਰੂਪ ਮਾਇਆ ਨੂੰ ਪਾਣੀ ਦੀ ਨਿਆਈਂ ਜਾਣ ਕੇ ਛੱਡ ਦਿੰਦੇ ਹਨ ਤੇ ਸਤ, ਚਿਤ, ਅਨੰਦ ਸਰੂਪ ਪ੍ਰਮੇਸਰ ਦੀ ਜੋਤ ਨੂੰ ਦੁੱਧ ਦੀ ਨਿਆਈਂ ਵਖੱਰਾ ਕਰਕੇ ਗ੍ਰਹਿਣ ਕਰ ਲੈਂਦੇ ਹਨ।

## ਤੂੰ ਸਭਨੀ ਥਾਈ, ਜਿਥੈ ਹਉ ਜਾਈ; ਸਾਚਾ ਸਿਰਜਣਹਾਰੁ ਜੀਉ ॥੧॥

ਹੇ ਅੰਤਰਜਾਮੀ ਅਕਾਲ ਪੁਰਖ ਸੱਚੇ ਪਾਤਸ਼ਾਹ (ਜੀਉ) ਜੀ! (ਜਿਥੈ) ਜਿਸ-ਜਿਸ ਜਗ੍ਹਾ ਵਿਚ (ਹਉ) ਅਸੀਂ (ਜਾਈ) ਜਾਂਦੇ ਹਾਂ। (ਤੂੰ) ਆਪ ਜੀ ਉਹਨਾਂ (ਸਭਨੀ) ਸਾਰੀਆਂ (ਥਾਈ) ਥਾਵਾਂ ਵਿਚ ਹੀ ਵਿਆਪਕ ਹੋ। ਫਿਰ ਆਪ ਜੀ (ਸਾਚਾ) ਤ੍ਰੈਈਕਾਲ ਅਬਾਧ ਰੂਪ ਹੋ ਤੇ ਮਾਇਆ ਬਿਰਤੀ ਦੁਆਰਾ ਸਾਰੇ ਜਗਤ ਨੂੰ (ਸਿਰਜਣਹਾਰੁ) ਸਿਰਜਣ ਵਾਲੇ ਹੋ।

## ਜਿਨ੍ ਇਕ ਮਨਿ ਧਿਆਇਆ, ਤਿਨ੍ ਸੁਖੁ ਪਾਇਆ;
## ਤੇ ਵਿਰਲੇ ਸੰਸਾਰਿ ਜੀਉ ॥

ਹੇ ਮਹਾਰਾਜ! (ਜਿਨ੍) ਜਿੰਨ੍ਹਾਂ ਨੇ (ਇਕ ਮਨਿ) ਮਨ ਨੂੰ ਇਕਾਗਰ ਕਰਕੇ ਆਪ ਜੀ ਨੂੰ ਧਿਆਇਆ ਹੈ, (ਤਿਨ੍) ਉਹਨਾਂ ਨੇ ਆਪ ਜੀ ਦੇ ਆਤਮਾਨੰਦ ਸੁੱਖ ਨੂੰ ਪਾਇਆ ਹੈ।

**ਪ੍ਰਸ਼ਨ :** ਉਹ ਕਿਤਨੇ ਕੁ ਹਨ, ਜਿੰਨ੍ਹਾਂ ਨੇ ਆਤਮਾਨੰਦ ਸੁੱਖ ਨੂੰ ਪਾਇਆ ਹੈ?

**ਉੱਤਰ :** ਹੇ ਪਿਆਰੇ (ਜੀਉ) ਜੀ! (ਤੇ) ਉਹ (ਸੰਸਾਰਿ) ਦੁਨੀਆਂ ਵਿਚ ਵਿਰਲੇ ਹੀ ਹਨ। **ਵਾ:** ਉਹ ਸੰਸਾਰ ਦੇ ਅੰਦਰ (ਵਿ+ਰਲੇ) ਰਲਣ ਤੋਂ ਰਹਿਤ ਹਨ। ਭਾਵ ਕਿਸੇ ਨਾਲ ਵੀ ਰਲਦੇ ਨਹੀਂ ਹਨ।

ਜਿਵੇਂ ਸੂਰਜ ਜਦੋਂ ਪਰਗਟ ਹੋ ਜਾਂਦਾ ਹੈ ਤਾਂ ਲੁਕਿਆ ਛਿਪਿਆ ਨਹੀਂ ਰਹਿੰਦਾ। ਤਿਵੇਂ ਹੀ ਉਹਨਾਂ ਪੁਰਖਾਂ ਦੇ ਜੀਵਨ ਸੂਰਜ ਵਾਂਗ ਚਮਕੀਲੇ ਹੋ ਗਏ ਹਨ।

## ਤਿਨ ਜਮੁ ਨੇੜਿ ਨ ਆਵੈ, ਗੁਰ ਸਬਦੁ ਕਮਾਵੈ;
## ਕਬਹੁ ਨ ਆਵਹਿ ਹਾਰਿ ਜੀਉ ॥

ਹੇ ਮਹਾਰਾਜ (ਜੀਉ) ਜੀ! ਜਿਹੜੇ ਹਰ ਵਕਤ ਗੁਰੂ ਸਾਹਿਬ ਜੀ ਦੇ ਸ਼ਬਦ ਦੀ, ਨਾਮ ਦੀ (ਕਮਾਵੈ) ਕਮਾਈ ਕਰਦੇ ਹਨ, (ਤਿਨ) ਉਹਨਾਂ ਦੇ ਜਮ (ਨੇੜਿ) ਨੇੜੇ ਨਹੀਂ (ਆਵੈ) ਆ ਸਕਦਾ।

**ਨਾਮੁ ਸੁਣਤ ਜਮੁ ਦੂਰਹੁ ਭਾਗੈ ॥** *(ਅੰਗ : ੧੧੫੦)*

**ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥** *(ਅੰਗ : ੧੦੫੪)*

ਫਿਰ ਉਹਨਾਂ ਨੂੰ ਇਸ ਸੰਸਾਰ ਵਿਚ, ਇਸ ਮਨੁੱਖਾ ਜਨਮ ਵਿਚ (ਕਬਹੁ) ਕਦੇ ਵੀ ਹਾਰ ਨਹੀਂ (ਆਵਹਿ) ਆਉਂਦੀ। **ਵਾ:** ਉਹਨਾਂ ਦੀ ਲੋਕ-ਪ੍ਰਲੋਕ ਵਿਚ ਕਦੇ ਹਾਰ ਨਹੀਂ ਹੁੰਦੀ। **ਵਾ:** ਦੁਨੀਆਂ ਦੇ ਲੋਕ ਵੀ ਤੇ ਕਾਮ, ਕ੍ਰੋਧ ਆਦਿਕ ਵੀ ਉਹਨਾਂ ਨੂੰ ਹਰਾ ਨਹੀਂ ਸਕਦੇ। ਉਹ ਇੰਦ੍ਰੀਆਂ 'ਤੇ, ਮਨ-ਬੁੱਧ ਆਦਿਕਾਂ 'ਤੇ, ਵਿਕਾਰਾਂ 'ਤੇ ਸਦਾ ਹੀ ਫਤਹਿ ਪਾਉਂਦੇ ਹਨ।

**ਤੇ ਕਬਹੁ ਨ ਹਾਰਹਿ, ਹਰਿ ਹਰਿ ਗੁਣ ਸਾਰਹਿ;**
**ਤਿਨ੍ ਜਮੁ ਨੇੜਿ ਨ ਆਵੈ ॥**

ਜੋ (ਹਰਿ ਹਰਿ) ਹਰੀ ਪ੍ਰਮੇਸਰ ਦੇ ਗੁਣਾਂ ਨੂੰ (ਸਾਰਹਿ) ਸੰਭਾਲਦੇ ਹਨ **ਵਾ:** (ਸਾਰਹਿ) ਉਚਾਰਦੇ ਹਨ (ਤੇ) ਉਹ ਨਾ ਤਾਂ (ਕਬਹੁ) ਕਦੇ ਕਿਸੇ ਤੋਂ (ਹਾਰਹਿ) ਹਾਰਦੇ ਹਨ ਅਤੇ ਨਾ ਹੀ (ਤਿਨ੍) ਉਹਨਾਂ ਦੇ (ਨੇੜਿ) ਨੇੜੇ ਜਮ (ਆਵੈ) ਆ ਸਕਦੇ ਹਨ।

**ਜੰਮਣੁ ਮਰਣੁ ਤਿਨ੍ਾ ਕਾ ਚੂਕਾ; ਜੋ ਹਰਿ ਲਾਗੇ ਪਾਵੈ ॥**

(ਜੋ) ਜਿਹੜੇ ਹਰੀ ਦੇ (ਪਾਵੈ) ਚਰਨਾਂ ਵਿਚ (ਲਾਗੇ) ਲੱਗੇ ਹੋਏ ਹਨ, **ਵਾ:** ਹਰੀ ਦੇ ਚਰਨਾਂ ਦੇ ਪ੍ਰੇਮ ਵਿੱਚ ਲੱਗੇ ਹੋਏ ਹਨ, (ਤਿਨ੍ਾ) ਉਹਨਾਂ (ਕਾ) ਦਾ ਜੰਮਣ ਮਰਨ ਦਾ ਦੁੱਖ (ਚੂਕਾ) ਚੁੱਕਿਆ ਗਿਆ ਹੈ ਭਾਵ ਮਿਟ ਗਿਆ ਹੈ।

**ਗੁਰਮਤਿ ਹਰਿ ਰਸੁ, ਹਰਿ ਫਲੁ ਪਾਇਆ;**
**ਹਰਿ ਹਰਿ ਨਾਮੁ, ਉਰ ਧਾਰਿ ਜੀਉ ॥**

ਹੇ ਪਿਆਰੇ (ਜੀਉ) ਜੀ! ਜਿੰਨ੍ਹਾਂ ਨੇ ਗੁਰਮਤਿ ਦੁਆਰਾ ਹਰੀ ਦੇ (ਰਸੁ) ਪ੍ਰੇਮ ਨੂੰ ਪ੍ਰਾਪਤ ਕੀਤਾ ਹੈ, ਉਹਨਾਂ ਨੇ ਹੀ (ਹਰਿ) ਹਰੀ ਦੀ ਪ੍ਰਾਪਤੀ ਰੂਪ, ਬ੍ਰਹਮ ਗਿਆਨ ਰੂਪ ਫਲ (ਪਾਇਆ) ਪ੍ਰਾਪਤ ਕੀਤਾ ਹੈ। ਫਿਰ ਉਹਨਾਂ ਨੇ ਹੀ ਜੀਵਨ ਮੁਕਤੀ ਦੇ ਅਨੰਦ ਵਾਸਤੇ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ ਹਰ ਵਕਤ (ਉਰ) ਹਿਰਦੇ ਵਿਚ (ਧਾਰਿ) ਧਾਰਨ ਕਰਕੇ ਰੱਖਿਆ ਹੈ।

**ਅਥਵਾ :** ਜਿੰਨ੍ਹਾਂ ਨੇ ਗੁਰਮਤਿ ਦੁਆਰਾ ਹਰੀ ਪ੍ਰਮੇਸਰ ਦੇ ਬ੍ਰਹਮਾਨੰਦ ਰੂਪ ਫਲ ਦੇ ਰਸ ਨੂੰ ਪ੍ਰਾਪਤ ਕੀਤਾ ਹੈ, ਉਹ ਹਰੀ ਦੇ ਨਾਮ ਦਾ ਸ੍ਵਣ ਕਰਦੇ ਹਨ, ਹਰੀ ਦੇ ਨਾਮ ਦਾ ਮੰਨਣ ਕਰਦੇ ਹਨ ਅਤੇ ਹਰੀ ਦੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਨ ਰੂਪ ਨਿਧਿਆਸਣ ਕਰਦੇ ਹਨ।

**ਜਿਨ੍ ਇਕ ਮਨਿ ਧਿਆਇਆ, ਤਿਨ੍ ਸੁਖੁ ਪਾਇਆ;**
**ਤੇ ਵਿਰਲੇ ਸੰਸਾਰਿ ਜੀਉ ॥੨॥**

ਹੇ ਮਹਾਰਾਜ (ਜੀਉ) ਜੀ! (ਜਿਨ੍) ਜਿੰਨ੍ਹਾਂ ਨੇ (ਇਕ ਮਨਿ) ਇਕਾਗਰ ਚਿਤ ਹੋ ਕੇ ਪ੍ਰਮੇਸਰ ਦੇ ਨਾਮ ਨੂੰ (ਧਿਆਇਆ) ਧਿਆਇਆ ਹੈ, (ਤਿਨ੍) ਉਹਨਾਂ ਨੇ ਵਾਹਿਗੁਰੂ ਦੇ ਸੁੱਖ ਸਰੂਪ ਨੂੰ (ਪਾਇਆ) ਪਾ ਲਿਆ ਹੈ।

**ਪ੍ਰਸ਼ਨ :** ਮਹਾਰਾਜ! ਐਸੇ ਗੁਰਮੁਖ ਪੁਰਖ ਕਿਤਨੇ ਕੁ ਹਨ?

**ਉੱਤਰ :** ਹੇ ਭਾਈ! (ਤੇ) ਉਹ ਗੁਰਮੁਖ ਪੁਰਖ ਸੰਸਾਰ ਵਿਚ ਵਿਰਲੇ ਭਾਵ ਕੋਈ-ਕੋਈ ਹੀ ਹਨ।

**ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥** *(ਅੰਗ : ੨੧੮)*

**ਜਿਨਿ ਜਗਤੁ ਉਪਾਇਆ, ਧੰਧੈ ਲਾਇਆ; ਤਿਸੈ ਵਿਟਹੁ ਕੁਰਬਾਣੁ ਜੀਉ ॥**

ਹੇ ਪਿਆਰੇ (ਜੀਉ) ਜੀ! ਜਿਸ ਵਾਹਿਗੁਰੂ ਨੇ ਸਾਰੇ ਜਗਤ ਨੂੰ (ਉਪਾਇਆ) ਪੈਦਾ ਕਰਕੇ ਜੀਵਾਂ ਨੂੰ ਉਹਨਾਂ ਦੀ ਵਾਸ਼ਨਾ ਅਨੁਸਾਰ ਆਪੋ-ਆਪਣੇ (ਧੰਧੈ) ਧੰਧਿਆਂ ਵਿਚ ਲਾਇਆ ਹੋਇਆ ਹੈ। ਉਸ ਅੰਤਰਜਾਮੀ ਵਾਹਿਗੁਰੂ (ਵਿਟਹੁ) ਤੋਂ ਅਸੀਂ (ਕੁਰਬਾਣੁ) ਬਲਿਹਾਰ ਜਾਈਏ।

ਜਿਵੇਂ ਕੋਈ ਕਿਤਾਬ ਪੜਦਾ ਸੌਂ ਜਾਵੇ ਤੇ ਫਿਰ ਜਾਗ ਕੇ ਉਥੋਂ ਹੀ ਕਿਤਾਬ ਪੜਨੀ ਸ਼ੁਰੂ ਕਰ ਦਿੰਦਾ ਹੈ। ਤਿਵੇਂ ਹੀ ਮੌਤ ਰੂਪ ਨੀਂਦ ਹੈ, ਜਨਮ ਧਾਰਨ ਰੂਪ ਜਾਗਣਾ ਹੈ। ਜਦੋਂ ਜੀਵ ਮੌਤ ਰੂਪ ਨੀਂਦ ਤੋਂ ਜਨਮ ਧਾਰਨ ਰੂਪ ਜਾਗਦਾ ਹੈ ਤਾਂ ਇਹ ਆਪਣੇ ਪਹਿਲੇ ਕੀਤੇ ਹੋਏ ਕਰਮਾਂ ਅਨੁਸਾਰ ਉਸੇ ਪਾਸੇ ਲੱਗ ਜਾਂਦਾ ਹੈ। ਫਿਰ ਜਿਵੇਂ ਕਿਸੇ ਨੂੰ ਨਵੀਂ ਖੇਤੀ ਸ਼ੁਰੂ ਕਰਨ ਵੇਲੇ ਹਲ, ਪੰਜਾਲੀ ਆਦਿਕ ਨਾਲ ਜਿਆਦਾ ਮਿਹਨਤ ਕਰਨੀ ਪੈਂਦੀ ਹੈ। ਇਸੇ ਪ੍ਰਕਾਰ ਸੰਗਤ ਕਰਨੀ ਆਦਿਕ ਨਵੇਂ ਸ੍ਰੇਸ਼ਟ ਕਰਮਾਂ ਰੂਪ ਖੇਤੀ ਕਰਨ ਵਾਸਤੇ ਜਪ ਤਪ ਆਦਿਕ ਰੂਪ ਜਿਆਦਾ ਮਿਹਨਤ ਕਰਨੀ ਪੈਂਦੀ ਹੈ।

## ਤਾ ਕੀ ਸੇਵ ਕਰੀਜੈ, ਲਾਹਾ ਲੀਜੈ; ਹਰਿ ਦਰਗਹ ਪਾਈਐ ਮਾਣੁ ਜੀਉ ॥

ਹੇ ਭਾਈ ! (ਤਾ) ਉਸ ਵਾਹਿਗੁਰੂ (ਕੀ) ਦੀ ਭਗਤੀ ਕਰਨ ਰੂਪ ਸੇਵਾ ਕਰੀਏ **ਵਾ:** ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਸੇਵਾ (ਕਰੀਜੈ) ਕਰੀਏ, ਤੇ ਜੀਵਨ ਦਾ (ਲਾਹਾ) ਲਾਭ (ਲੀਜੈ) ਲੈਣਾ ਕਰੀਏ। ਇਉਂ (ਹਰਿ) ਹਰੀ ਦੀ (ਦਰਗਹ) ਸੱਚਖੰਡ ਰੂਪ ਦਰਗਾਹ ਵਿਚ (ਮਾਣੁ) ਸਤਿਕਾਰ (ਪਾਈਐ) ਪਾਈਦਾ ਹੈ। **ਵਾ:** ਜੋ ਹਰੀ ਦੀ (ਦਰ+ਗਹ) (ਦਰ) ਅੰਦਰ ਸਰੂਪ ਰੂਪ, ਤੁਰੀਆ ਪਦ ਰੂਪ (ਗਹ) ਜਗ੍ਹਾ ਹੈ, ਉਸ ਵਿਚ ਮੰਨਣ ਰੂਪ (ਮਾਣੁ) ਗਿਆਨ (ਪਾਈਐ) ਪਾਉਣਾ ਕਰੀਦਾ ਹੈ (ਜੀਉ) ਜੀ।

## ਹਰਿ ਦਰਗਹ ਮਾਨੁ, ਸੋਈ ਜਨੁ ਪਾਵੈ; ਜੋ ਨਰੁ ਏਕੁ ਪਛਾਣੈ ॥

(ਹਰਿ) ਹਰੀ ਦੀ ਸੱਚਖੰਡ ਰੂਪ ਦਰਗਾਹ ਵਿਚ **ਵਾ:** ਸੰਸਾਰ ਰੂਪ ਦਰਗਾਹ ਵਿਚ, **ਵਾ:** ਸਤਸੰਗਤ ਰੂਪ ਦਰਗਾਹ ਵਿਚ (ਸੋਈ) ਓਹੀ (ਜਨੁ) ਪੁਰਸ਼ (ਮਾਨੁ) ਸਤਿਕਾਰ (ਪਾਵੈ) ਪਾਉਂਦਾ ਹੈ। **ਵਾ:** ਜੋ ਹਰੀ ਦੀ (ਦਰ+ਗਹ) (ਦਰ) ਅੰਦਰ ਸਰੂਪ ਰੂਪ (ਗਹ) ਜਗ੍ਹਾ ਹੈ, ਉਸ ਵਿਚ ਮੰਨਣ ਰੂਪ (ਮਾਨੁ) ਗਿਆਨ ਨੂੰ (ਸੋਈ) ਉਹੀ (ਜਨੁ) ਪੁਰਸ਼ (ਪਾਵੈ) ਪਾਉਂਦਾ ਹੈ। (ਜੋ) ਜਿਹੜਾ (ਨਰੁ) ਪੁਰਸ਼ ਇਕ ਅਦ੍ਵੈਤ ਰੂਪ ਦੀ (ਪਛਾਣੈ) ਪਛਾਣ ਕਰ ਲੈਂਦਾ ਹੈ।

## ਓਹੁ ਨਵ ਨਿਧਿ ਪਾਵੈ, ਗੁਰਮਤਿ ਹਰਿ ਧਿਆਵੈ; ਨਿਤ ਹਰਿ ਗੁਣ ਆਖਿ ਵਖਾਣੈ ॥

ਜਿਹੜਾ ਗੁਰਮਤਿ ਦੁਆਰਾ (ਹਰਿ) ਹਰੀ ਪ੍ਰਮੇਸਰ ਨੂੰ (ਧਿਆਵੈ) ਧਿਆਉਂਦਾ ਹੈ, ਉਹ (ਨਵ ਨਿਧਿ) ਨੌਂ ਨਿਧੀਆਂ ਨੂੰ (ਪਾਵੈ) ਪਾ ਲੈਂਦਾ ਹੈ। **ਵਾ:** (ਗੁਰ+ਮਤਿ) ਗੁਰਾਂ ਦੀ ਮੱਤ ਦੁਆਰਾ (ਨਵ) *ਨੌਂ ਗੋਲਕਾਂ ਦੇ (ਨਿਧਿ) ਅਧਾਰ ਰੂਪ ਪ੍ਰਮੇਸਰ ਨੂੰ (ਪਾਵੈ) ਪਾ ਲੈਂਦਾ ਹੈ। **ਵਾ:** **ਨਵਧਾ ਭਗਤੀ ਰੂਪ ਨੌਂ ਨਿਧੀਆਂ ਨੂੰ ਪਾ

---

* **ਨੌਂ ਨਿਧੀਆਂ :** ੧. ਪਦਮ- ਸੋਨਾ, ਚਾਂਦੀ, ਧਨ ਆਦਿਕ ੨. ਮਹਾਂ ਪਦਮ-ਅੱਠ ਪੀੜੀਆਂ ਤੱਕ ਧਨ ਨਾਂ ਮੁੱਕਣਾ ਜਾਂ ਹੀਰੇ ਜਵਾਹਰਾਤ-ਰਤਨ, ੩. ਸੰਖ। ਜਿਥੋਂ ਤੱਕ ਅਵਾਜ ਜਾਣੀ ਉੱਥੋਂ ਤੱਕ ਵਰੋਸਾਉਣਾ ਭਾਵ ਬਾਰਿਸ਼ ਕਰਨੀ ਜਾਂ ਸੁੰਦਰ ਭੋਜਨ ਤੇ ਕੱਪੜੇ, ੪. ਮਕਰ- ਸਸਤਰ ਵਿਦਿਆ ਦੀ ਪ੍ਰਾਪਤੀ ਅਤੇ ਰਾਜ ਦਰਬਾਰ ਵਿਚ ਮਾਣ, ੫. ਕਛਪ-ਕੱਪੜੇ, ਦਾਣਿਆਂ ਦੀ ਸੌਦਾਗਰੀ, ੬. ਕੁੰਦ-ਸੋਨੇ ਦੀ ਸੌਦਾਗਰੀ, ੭. ਨੀਲ-ਗਿਣਤੀ ਦਾ ਧਨ ਪ੍ਰਾਪਤ ਹੋ ਜਾਣਾ ਜਾਂ ਮੋਤੀ ਮੂੰਗੇ ਦੀ ਸੌਦਾਗਰੀ, ੮. ਮੁਕੰਦ-ਰਾਗ ਆਦਿਕ ਕੋਮਲ ਹੁਨਰ ਦੀ ਪ੍ਰਾਪਤੀ, ੯. ਖਰਬ-ਕੁਬੇਰ ਦੀ ਇਕ ਨਿਧਿ, ਲੀਲਾਵਤੀ ਅਨੁਸਾਰ ਕ੍ਰੋੜ ਦਾ ਦੱਸ ਗੁਣਾਂ ਅਰਬੁਦ, ਅਰਬੁਦ ਦਾ ਦਸ ਗੁਣਾਂ ਅਬਜ ਤੇ ਅਬਜ ਦਾ ਦਸ ਗੁਣਾਂ ਖਰਬ ਹੁੰਦਾ ਹੈ ਜਾਂ ਰਮਾਇਣ ਵਿਚ ਮਹਾਂਪਦਮ ਨੂੰ ਹਜ਼ਾਰ ਗੁਣਾਂ ਕਰਨ ਤੋਂ ਖਰਬ ਸੰਖਿਆ ਲਿਖੀ ਹੈ।

**ਅਸਨ ਬਸਨ ਪੁਨ ਕਨਕ ਭੂ ਦਾਸੀ ਚੌਂਪ ਗੁਲਾਮ ॥ ਰਖਵਾਹੇ ਹਡਵਾਹੇ ਜਾਨੀਐ ਯਹ ਨਵਨਿਧਿ ਕੇ ਨਾਮ ॥**

** **ਨਵਧਾ ਭਗਤੀ : ਸ੍ਰਵਣ ਸਿਮਰਨ ਕੀਰਤਨ ਪਾਦ ਸੇਵ ਅਰਚਾਨ ॥ ਦਾਸਾ ਸਖਪਨ ਬੰਦਨਾ ਸਰਬ ਨਿਵੇਦਨ ਜਾਨ ॥**

ਲੈਂਦਾ ਹੈ ਅਤੇ (ਨਿਤ) ਨਿਤਾਪ੍ਰਤੀ ਹਰੀ ਦੇ ਗੁਣਾਂ ਨੂੰ ਮੁਖ ਦੁਆਰਾ ਆਖ ਕੇ (ਵਖਾਣੈ) ਵਖਿਆਨ ਕਰਦਾ ਹੈ, ਕਥਨ ਕਰਦਾ ਹੈ।

**ਅਹਿਨਿਸਿ ਨਾਮੁ ਤਿਸੈ ਕਾ ਲੀਜੈ; ਹਰਿ ਊਤਮੁ ਪੁਰਖੁ ਪਰਧਾਨੁ ਜੀਉ ॥**

ਹੇ ਭਾਈ ! (ਤਿਸੈ) ਉਸ ਵਾਹਿਗੁਰੂ (ਕਾ) ਦਾ (ਅਹਿਨਿਸਿ) ਰਾਤ ਦਿਨ ਨਾਮ (ਲੀਜੈ) ਲੈਣਾ ਚਾਹੀਦਾ ਹੈ। ਜਿਸਦਾ ਨਾਮ ਲੈਣ ਕਰਕੇ ਅਵਿਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਚੜ੍ਹ ਜਾਂਦਾ ਹੈ। ਫਿਰ ਜਿੰਨ੍ਹਾਂ ਨੇ ਹਰੀ ਦੇ ਨਾਮ ਨੂੰ ਜਪਿਆ ਹੈ, ਉਹ (ਊਤਮੁ) ਉੱਤਮ ਪੁਰਖ ਹਨ ਅਤੇ ਉਹ ਇਸ ਲੋਕ ਵਿਚ ਵੀ ਕਾਮ, ਕ੍ਰੋਧ ਆਦਿਕਾਂ ਨੂੰ ਜਿੱਤ ਕੇ ਪ੍ਰਧਾਨ ਹੋਏ ਹਨ ਤੇ ਪਰਲੋਕ ਵਿਚ ਵੀ ਪਰਧਾਨ ਹੋਏ ਹਨ (ਜੀਉ) ਜੀ।

**ਜਿਨਿ ਜਗਤੁ ਉਪਾਇਆ, ਧੰਧੈ ਲਾਇਆ;**
**ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥੩॥**

ਹੇ ਪਿਆਰੇ (ਜੀਉ) ਜੀ ! (ਜਿਨਿ) ਜਿਸ ਪ੍ਰਮੇਸਰ ਨੇ ਸਾਰਾ ਜਗਤ (ਉਪਾਇਆ) ਪੈਦਾ ਕੀਤਾ ਹੈ। ਉਸ ਨੇ ਜੀਵਾਂ ਦੀ ਵਾਸ਼ਨਾ ਅਨੁਸਾਰ ਸਾਰਿਆਂ ਨੂੰ ਆਪੋ-ਆਪਣੇ (ਧੰਧੈ) ਧੰਧਿਆਂ ਵਿਚ (ਲਾਇਆ) ਲਾ ਦਿੱਤਾ ਹੈ। (ਹਉ) ਅਸੀਂ (ਤਿਸੈ) ਉਸ ਵਾਹਿਗੁਰੂ (ਵਿਟਹੁ) ਤੋਂ (ਕੁਰਬਾਨੁ) ਬਲਿਹਾਰ ਜਾਂਦੇ ਹਾਂ।

**ਨਾਮੁ ਲੈਨਿ ਸਿ ਸੋਹਹਿ, ਤਿਨ੍ ਸੁਖ ਫਲ ਹੋਵਹਿ;**
**ਮਾਨਹਿ ਸੇ ਜਿਣਿ ਜਾਹਿ ਜੀਉ ॥**

ਹੇ ਪਿਆਰੇ (ਜੀਉ) ਜੀ ! ਜਿਹੜੇ ਮਹਾਰਾਜ ਦੇ ਨਾਮ ਨੂੰ (ਲੈਨਿ) ਲੈਂਦੇ ਭਾਵ ਉਚਾਰਨ ਕਰਦੇ ਹਨ, (ਸਿ) ਉਹ ਸੰਸਾਰ ਵਿਚ (ਸੋਹਹਿ) ਸੋਭਨੀਕ ਹੁੰਦੇ ਹਨ, ਉਹਨਾਂ ਨੂੰ (ਸੁਖ) ਅਨੰਦ ਰੂਪ ਫਲ ਪ੍ਰਾਪਤ (ਹੋਵਹਿ) ਹੁੰਦਾ ਹੈ ਤੇ ਜਿਹੜੇ ਮਹਾਰਾਜ ਦੇ ਨਾਮ ਦਾ (ਮਾਨਹਿ) ਮੰਨਣ ਕਰਦੇ ਹਨ। (ਸੇ) ਉਹ ਮਨੁੱਖਾ ਜਨਮ ਨੂੰ (ਜਿਣਿ) ਜਿੱਤ ਕੇ (ਜਾਹਿ) ਜਾਂਦੇ ਹਨ। **ਵਾ:** ਉਹ ਕਾਮ, ਕ੍ਰੋਧ ਆਦਿਕਾਂ ਸਮੇਤ ਸਾਰੇ ਜਗਤ ਨੂੰ ਜਿੱਤ ਕੇ ਜਾਂਦੇ ਹਨ।

**ਤਿਨ ਫਲ ਤੋਟਿ ਨ ਆਵੈ, ਜਾ ਤਿਸੁ ਭਾਵੈ;**
**ਜੇ ਜੁਗ ਕੇਤੇ ਜਾਹਿ ਜੀਉ ॥**

ਹੇ ਪਿਆਰੇ (ਜੀਉ) ਜੀ ! (ਜਾ) ਜਿਹੜਾ (ਤਿਸੁ) ਉਸ ਪ੍ਰਮੇਸਰ ਨੂੰ (ਭਾਵੈ) ਭਾਅ ਜਾਂਦਾ ਹੈ। (ਜੇ) ਜੇਕਰ (ਕੇਤੇ) ਕਿਤਨੇ ਵੀ ਜੁਗ ਗੁਜਰ (ਜਾਹਿ) ਜਾਣ ਭਾਵ ਬਤੀਤ ਹੋ ਜਾਣ। ਫਿਰ ਵੀ (ਤਿਨ) ਉਸ ਨੂੰ ਮਿਲੇ ਹੋਏ ਸਰੂਪਾਨੰਦ ਦੇ ਫਲ ਵਿਚ (ਤੋਟਿ) ਘਾਟਾ ਨਹੀਂ (ਆਵੈ) ਆਉਂਦਾ।

ਆਰੀਆ ਸਮਾਜ ਦੇ ਦਇਆਨੰਦ ਸਰਸਵਤੀ ਨੇ 'ਸਤਿਆਰਥ ਪ੍ਰਕਾਸ਼' ਵਿਚ ਲਿਖਿਆ ਹੈ ਕਿ ਜੀਵ ਸਾਢੇ ਤਿੰਨ ਕ੍ਰੋੜ ਸਾਲ ਈਸ਼ਰ ਵਿਚ ਮਿਲਿਆ ਰਹਿੰਦਾ ਹੈ। ਫਿਰ ਵੱਖਰਾ ਹੋ ਜਾਂਦਾ ਹੈ। ਪਰ ਗੁਰਮਤਿ ਅਨੁਸਾਰ ਉਹ ਗੁਰਮੁਖ ਜਨ ਕਦੇ ਵੀ ਵੱਖਰੇ ਨਹੀਂ ਹੁੰਦੇ ਤੇ ਨਾ ਹੀ ਉਹਨਾਂ ਨੂੰ ਅਨੰਦ ਵਿਚ ਕਿਸੇ ਪ੍ਰਕਾਰ ਦੀ ਕੋਈ ਤੋਟ ਆਉਂਦੀ ਹੈ।

**ਜੇ ਜੁਗ ਕੇਤੇ ਜਾਹਿ ਸੁਆਮੀ; ਤਿਨ੍ ਫਲ ਤੋਟਿ ਨ ਆਵੈ ॥**

ਹੇ (ਸੁਆਮੀ) ਮਾਲਕ ਪ੍ਰਮੇਸਰ ! (ਜੇ) ਜੇਕਰ (ਕੇਤੇ) ਕਿਤਨੇ ਵੀ ਜੁਗ ਗੁਜਰ (ਜਾਹਿ) ਜਾਣ **ਵਾ:** ਭਾਵੇਂ ਜੁਗਾਂ

ਦੀਆਂ ਕਿਤਨੀਆਂ ਵੀ *ਚੌਕੜੀਆਂ ਗੁਜਰ ਭਾਵ ਬਤੀਤ ਹੋ ਜਾਣ ਪਰ (ਤਿਨ੍) ਉਹਨਾਂ ਗੁਰਮੁਖਾਂ ਨੂੰ ਪ੍ਰਾਪਤ ਹੋਏ ਆਤਮਾਨੰਦ ਦੇ ਫਲ ਵਿਚ ਕਿਸੇ ਵੀ ਪ੍ਰਕਾਰ ਦਾ ਕੋਈ (ਤੋਟਿ) ਤੋਟਾ ਭਾਵ ਘਾਟਾ ਨਹੀਂ ਆਉਂਦਾ।

**ਤਿਨ੍ ਜਰਾ ਨ ਮਰਣਾ, ਨਰਕਿ ਨ ਪਰਣਾ; ਜੋ ਹਰਿ ਨਾਮੁ ਧਿਆਵੈ ॥**

(ਜੋ) ਜਿਹੜੇ ਇਕ ਚਿੱਤ ਹੋ ਕੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਧਿਆਵੈ) ਧਿਆਉਂਦੇ ਹਨ, ਉਹਨਾਂ ਨੂੰ ਨਾ ਤਾਂ (ਜਰਾ) ਬੁਢੇਪਾ ਆਉਂਦਾ, ਨਾ ਉਹਨਾਂ ਦਾ ਮਰਨਾ ਹੁੰਦਾ ਹੈ ਅਤੇ ਨਾ ਹੀ ਉਹ ਨਰਕਾਂ ਵਿਚ (ਪਰਣਾ) ਪੈਣਾ ਕਰਦੇ ਹਨ।

**ਹਰਿ ਹਰਿ ਕਰਹਿ, ਸਿ ਸੂਕਹਿ ਨਾਹੀ; ਨਾਨਕ, ਪੀੜ ਨ ਖਾਹਿ ਜੀਉ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ (ਜੀਉ) ਜੀ ! ਜਿਹੜੇ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਦਾ ਜਾਪ (ਕਰਹਿ) ਕਰਦੇ ਹਨ (ਸਿ) ਉਹ ਪੁਰਸ਼ ਸੋਗ ਵਿਚ ਪੈ ਕੇ (ਸੂਕਹਿ) ਸੁੱਕਦੇ ਨਹੀਂ ਹਨ। **ਵਾ:** ਉਹ ਹੰਕਾਰ ਵਿਚ ਆ ਕੇ (ਸੂਕਹਿ) ਸੂਕਾਰੇ ਭਾਵ ਫੂੰਕਾਰੇ ਨਹੀਂ ਮਾਰਦੇ ਅਤੇ ਨਾ ਹੀ ਉਹ ਅੱਗੇ ਪ੍ਰਲੋਕ ਵਿਚ ਜਮਾਂ ਦੀ ਪੀੜ (ਖਾਹਿ) ਖਾਂਦੇ ਹਨ। **ਵਾ:** ਨਾ ਹੀ ਉਹ ਜੰਮਣ ਮਰਣ ਦੀ ਪੀੜ ਨੂੰ ਖਾਂਦੇ ਹਨ।

**ਨਾਮੁ ਲੈਨਿ੍ ਸਿ ਸੋਹਹਿ, ਤਿਨ੍ ਸੁਖ ਫਲ ਹੋਵਹਿ;**
**ਮਾਨਹਿ ਸੇ ਜਿਣਿ ਜਾਹਿ ਜੀਉ ॥੪॥੧॥੪॥**

ਹੇ ਪਿਆਰੇ ਜੀ ! ਜਿਹੜੇ ਪ੍ਰਮੇਸਰ ਦਾ ਨਾਮ (ਲੈਨਿ੍) ਲੈਂਦੇ ਹਨ, (ਸਿ) ਉਹ ਸਦਾ ਹੀ (ਸੋਹਹਿ) ਸੋਭਦੇ ਹਨ, (ਤਿਨ੍) ਉਹਨਾਂ ਨੂੰ ਆਤਮਾਨੰਦ ਰੂਪ (ਸੁਖ) ਅਨੰਦ ਦਾ ਫਲ ਪ੍ਰਾਪਤ ਹੁੰਦਾ ਹੈ। ਫਿਰ ਜਿਹੜੇ ਪ੍ਰਮੇਸਰ ਦੇ ਨਾਮ ਦਾ (ਮਾਨਹਿ) ਮੰਨਣ ਕਰਦੇ ਹਨ, ਉਹ ਸਾਰੇ ਸੰਸਾਰ ਨੂੰ (ਜਿਣਿ) ਜਿੱਤ ਕੇ (ਜਾਹਿ) ਜਾਂਦੇ ਹਨ।

**ੴ ਸਤਿਗੁਰ ਪ੍ਰਸਾਦਿ ॥**

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ਓਂ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਤ੍ਰੈਈਕਾਲ ਅਬਾਧ ਸਰੂਪ, (ਗੁਰ) ਚੇਤਨ ਸਰੂਪ (ਪ੍ਰਸਾਦਿ) ਅਨੰਦ ਸਰੂਪ ਹੈ। **ਵਾ:** (ਸਤਿਗੁਰ ਪ੍ਰਸਾਦਿ) ਐਸਾ ਪ੍ਰਮੇਸਰ ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਆਸਾ ਮਹਲਾ ੧ ਛੰਤ ਘਰੁ ੩ ॥**

**ਪਹਿਲੀ ਉਥਾਨਕਾ :**

ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਉਜਾੜ ਵਿਚ ਬੈਠੇ ਸਨ, ਇਕ ਕਾਲਾ ਹਿਰਨ ਹਰੀ-ਭਰੀ ਖੇਤੀ ਦੇ ਅੰਦਰ ਆ ਵੜਿਆ, ਉਸ ਨੂੰ ਖੇਤ ਵਾਲਿਆਂ ਨੇ ਪਕੜ ਕੇ ਮਾਰ ਦਿੱਤਾ। ਇਹ ਸਭ ਦੇਖ ਕੇ ਮਹਾਰਾਜ ਮਨ ਨੂੰ ਸੰਬੋਧਨ ਕਰਦੇ ਹੋਏ ਤੀਸਰੇ (ਘਰੁ) ਸੁਰਤਾਲ ਅੰਦਰ (ਛੰਤ) ਜਸ ਰੂਪ ਬਾਣੀ ਉਚਾਰਨ ਕਰਦੇ ਹਨ।

---

* **ਜੁਗਾਂ ਦੀ ਚੌਂਕੜੀ :** ਚਾਰ ਜੁਗਾਂ ਦੀ ਚੌਂਕੜੀ ਵਿਚੋਂ ਸਤਿਜੁਗ ਦੀ ਉਮਰ ਸਤਾਰਾਂ ਲੱਖ ਅਠਾਈ ਹਜਾਰ (੧੭,੨੮,000) ਸਾਲ, ਤ੍ਰੇਤੇ ਜੁਗ ਦੀ ਉਮਰ ਬਾਰਾਂ ਲੱਖ ਛਿਆਨਵੇਂ ਹਜਾਰ (੧੨,੯੬,000) ਸਾਲ, ਦੁਆਪਰ ਜੁਗ ਦੀ ਉਮਰ ਅੱਠ ਲੱਖ ਚੌਂਹਠ ਹਜਾਰ (੮,੬੪,000) ਸਾਲ ਹੈ ਅਤੇ ਕਲਜੁਗ ਦੀ ਉਮਰ ਚਾਰ ਲੱਖ ਬੱਤੀ ਹਜ਼ਾਰ (੪,੩੨,000) ਸਾਲ ਹੈ। ਇਸ ਪ੍ਰਕਾਰ ਚੌਂਹਾਂ ਜੁਗਾਂ ਦੀ ਇਕ ਚੌਂਕੜੀ ਦਾ ਤ੍ਰਿਤਾਲੀ ਲੱਖ ਵੀਹ ਹਜ਼ਾਰ ਸਾਲ ਸਮਾਂ ਬਣਦਾ ਹੈ।

**ਦੂਸਰੀ ਉਥਾਨਕਾ :**

ਗੁਰੂ ਜੀ ਉਜਾੜ ਵਿਚ ਬੈਠੇ ਸਨ, ਮੂਲਾ ਖੱਤਰੀ ਵੀ ਨਾਲ ਸੀ, ਉਥੇ ਹੀ ਇਕ ਹਰਨ ਖੇਤੀ ਚਰ ਰਿਹਾ ਸੀ, ਉਥੇ ਫਾਹੀ ਗੱਡੀ ਹੋਈ ਸੀ, ਜਦੋਂ ਨਿਕਲਣ ਲੱਗਾ ਤਾਂ ਫਾਹੀ ਵਿਚ ਫਸ ਗਿਆ। ਉਸ ਵਕਤ ਸਤਿਗੁਰਾਂ ਨੇ ਉਸ ਹਿਰਨ ਨੂੰ ਦੇਖ ਕੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਇਸ ਸ਼ਬਦ ਦੀਆਂ ਚਾਰੇ ਪਉੜੀਆਂ ਦੀ ਉਥਾਨਕਾ ਵੱਖ-ਵੱਖ ਸਮਝਣਾ।

## ਤੂੰ ਸੁਣਿ ਹਰਣਾ ਕਾਲਿਆ; ਕੀ ਵਾੜੀਐ ਰਾਤਾ ਰਾਮ ॥

ਹੇ (ਰਾਮ) ਪ੍ਰਮੇਸਰ ਦੇ ਪੈਦਾ ਕੀਤੇ ਹੋਏ ਕਾਲੇ (ਹਰਣਾ) ਹਿਰਨਾ ! (ਸੁਣਿ) ਸੁਣਨਾ ਕਰ, ਤੂੰ (ਵਾੜੀਐ) ਹਰੀ ਖੇਤੀ ਦੀ ਬਗੀਚੀ ਨੂੰ ਖਾਣ ਵਿਚ (ਕੀ) ਕਿਉਂ (ਰਾਤਾ) ਰੰਗਿਆ ਹੋਇਆ ਹੈਂ।

**ਅਥਵਾ :** (ਰਾਮ) ਪ੍ਰਮੇਸਰ ਨੂੰ ਭੁਲਾ ਕੇ ਪਾਪਾਂ ਕਰਕੇ ਕਾਲੇ ਹੋ ਰਹੇ, ਕਾਮ ਦੇ ਸ਼ਿੰਗਾਰ ਨਾਲ ਸੋਹਣੇ ਬਣ ਰਹੇ ਜੀਵ ਰੂਪ ਹਿਰਨ ! ਤੂੰ ਸੁਣਨਾ ਕਰ, ਤੂੰ ਵਿਸ਼ਿਆਂ ਰੂਪ (ਵਾੜੀਐ) ਵਾੜੀ ਨੂੰ ਚੁਗਣ ਵਿਚ (ਕੀ) ਕਿਸ ਵਾਸਤੇ (ਰਾਤਾ) ਰੰਗਿਆ ਹੋਇਆ ਹੈ। **ਵਾ:** ਤੂੰ ਪਰਾਏ ਹੱਕਾਂ ਨੂੰ ਤੱਕਣ ਰੂਪ, ਮੰਦ ਕਰਮ ਕਰਨ ਰੂਪ ਵਾੜ ਨੂੰ ਖਾਣ ਵਿਚ ਕਿਸ ਵਾਸਤੇ ਰੰਗਿਆ ਹੋਇਆ ਹੈਂ।

## ਬਿਖੁ ਫਲੁ ਮੀਠਾ ਚਾਰਿ ਦਿਨ; ਫਿਰਿ ਹੋਵੈ ਤਾਤਾ ਰਾਮ ॥

(ਰਾਮ) ਹੇ ਭਾਈ ! ਜਿਹੜਾ ਤੈਨੂੰ ਮਿਠੇ ਤੇਲੀਏ ਦੀ ਨਿਆਈਂ (ਬਿਖੁ) ਵਿਸ਼ਿਆਂ ਦਾ ਫਲ (ਮੀਠਾ) ਪਿਆਰਾ ਲੱਗਦਾ ਹੈ ਇਹ ਚਾਰ ਕੁ ਦਿਨ ਭਾਵ ਥੋੜੇ ਦਿਨ ਹੀ ਹੈ ਕਿਉਂਕਿ ਫਿਰ ਅੰਤ ਦੇ ਸਮੇਂ ਇਹ (ਤਾਤਾ) ਤਪਾਉਣ ਵਾਲਾ ਦੁਖਦਾਇਕ (ਹੋਵੈ) ਹੋ ਜਾਂਦਾ ਹੈ, ਨਰਕ ਵਿਚ ਸਾੜਨ ਵਾਲਾ ਹੋ ਜਾਂਦਾ ਹੈ।

## ਫਿਰਿ ਹੋਇ ਤਾਤਾ, ਖਰਾ ਮਾਤਾ; ਨਾਮ ਬਿਨੁ ਪਰਤਾਪਏ ॥

*(ਦੂਸਰਾ ਪਾਠ- 'ਪਰ ਤਾਪਏ' 'ਤਾਤਾ' ਤੇ 'ਮਾਤਾ' ਕੱਸ ਕੇ ਬੋਲੋ)*

ਹੁਣ ਤਾਂ ਤੂੰ ਵਿਸ਼ਿਆਂ ਵਿਚ (ਖਰਾ) ਅਤਿਅੰਤ ਹੀ (ਮਾਤਾ) ਮਸਤ ਹੋਇਆ ਫਿਰਦਾ ਹੈਂ ਪਰ ਫਿਰ ਅੰਤ ਦੇ ਵੇਲੇ ਤੂੰ (ਤਾਤਾ) ਦੁੱਖਾਂ ਦੇ ਸਹਿਤ ਤੱਤਾ (ਹੋਇ) ਹੋਵੇਂਗਾ, **ਵਾ:** ਤੜਫ ਦੇ ਸਹਿਤ ਹੋਵੇਂਗਾ। **ਵਾ:** ਨਰਕਾਂ ਵਿਚ ਪੈ ਕੇ ਸੜੇਂਗਾ ਅਤੇ ਪ੍ਰਮੇਸਰ ਦੇ ਨਾਮ ਤੋਂ ਬਿਨਾਂ (ਪਰਤਾਪਏ) ਪਸ਼ਚਾਤਾਪ ਹੀ ਕਰਦਾ ਰਹੇਂਗਾ ਕਿ ਮਹਾਰਾਜ ! ਮੈਂ ਨਾਮ ਕਿਉਂ ਨਹੀਂ ਜਪਿਆ। **ਵਾ:** ਨਾਮ ਤੋਂ ਬਿਨਾਂ ਹੋਣ ਕਰਕੇ (ਪਰ+ਤਾਪਏ) (ਪਰ) ਵਿਸ਼ੇਸ਼ ਕਰਕੇ ਨਰਕਾਂ ਦੀ ਅੱਗ ਦੇ ਨਾਲ (ਤਾਪਏ) ਸੜਦਾ ਰਹੇਂਗਾ। **ਵਾ:** ਨਾਮ ਤੋਂ ਬਿਨਾਂ ਤੈਨੂੰ (ਪਰ) ਵਿਸ਼ੇਸ਼ ਕਰਕੇ (ਤਾਪਏ) ਤਪਣਾ ਪਵੇਗਾ।

## ਅੰਗ : ੪੩੯

## ਓਹੁ ਜੇਵ ਸਾਇਰ, ਦੇਇ ਲਹਰੀ; ਬਿਜੁਲ ਜਿਵੈ ਚਮਕਏ ॥

ਹੇ ਭਾਈ ! (ਜੇਵ) ਜਿਵੇਂ (ਸਾਇਰ) ਸਮੁੰਦਰ (ਲਹਰੀ) ਲਹਿਰਾਂ (ਦੇਇ) ਦਿੰਦਾ ਹੈ, ਤਿਵੇਂ ਹੀ ਉਹ ਲਹੂ ਤੇ ਪਾਕ ਨਾਲ ਭਰੀ ਬੈਤਰਨੀ ਨਦੀ ਲਹਿਰਾਂ ਦਿੰਦੀ ਹੈ। (ਜਿਵੈ) ਜਿਵੇਂ (ਬਿਜੁਲ) ਬਿਜਲੀ (ਚਮਕਏ) ਚਮਕਾਰੇ ਮਾਰਦੀ ਹੈ ਤਿਵੇਂ ਹੀ ਉਸ ਦਸ ਹਜ਼ਾਰ ਜੋਜਨ ਵਾਲੇ ਅਸਪੱਤਰ ਬਨ ਦੇ ਤਲਵਾਰਾਂ ਦੀ ਨਿਆਈਂ ਚਮਕਦੇ ਤਿਖੇ ਪੱਤਰਿਆਂ ਵਿਚੋਂ ਤੇਰੀ ਸੂਖਮ ਦੇਹ ਨੂੰ ਦੁਖੀ ਕਰ-ਕਰ ਕੇ ਲਿਜਾਇਆ ਜਾਵੇਗਾ।

**ਅਥਵਾ :** ਜਿਵੇਂ ਸਮੁੰਦਰ ਲਹਿਰਾਂ ਦਿੰਦਾ ਹੈ ਤਿਵੇਂ ਹੀ ਸੰਸਾਰ ਰੂਪ ਸਮੁੰਦਰ ਕਾਮ, ਕ੍ਰੋਧ ਰੂਪ ਬੜੀਆਂ ਭਾਰੀ ਲਹਿਰਾਂ ਦੇ ਰਿਹਾ ਹੈ। ਜਿਸ ਵਿਚ ਪੈ ਕੇ ਤੁਸੀਂ ਗੋਤੇ ਖਾਂਦੇ ਹੋ। ਫਿਰ ਜਿਵੇਂ ਬਿਜਲੀ ਦਾ ਚਮਕਾਰਾ ਇਕ ਛਿਨ ਵਿਚ ਹੀ ਨਾਸ਼ ਹੋ ਜਾਂਦਾ ਹੈ ਤਿਵੇਂ ਹੀ ਇਸ ਜਗਤ ਦਾ ਵਰਤਾਰਾ ਹੈ, ਛੇਤੀ ਨਾਲ ਨਾਸ਼ ਹੋ ਜਾਂਦਾ ਹੈ। ਯਥਾ:

**ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ॥** *(ਅੰਗ : ੩੧੯)*

**ਵਾ:** ਜਿਹੜੀ ਇਹ ਮਾਇਆ ਬਿਜਲੀ ਵਾਂਗ ਚਮਕਾਰੇ ਮਾਰਦੀ ਹੈ। ਇਹ ਅੰਤ ਦੇ ਵੇਲੇ ਤੈਨੂੰ ਦੁਖੀ ਕਰਕੇ ਸਾੜ ਦੇਵੇਗੀ।

## ਹਰਿ ਬਾਝੁ ਰਾਖਾ ਕੋਇ ਨਾਹੀ; ਸੋਇ ਤੁਝਹਿ ਬਿਸਾਰਿਆ ॥

ਹੇ ਪਿਆਰਿਆ ! ਜਿਸ (ਹਰਿ) ਹਰੀ ਪ੍ਰਮੇਸਰ ਤੋਂ (ਬਾਝੁ) ਬਗੈਰ ਤੇਰਾ ਉਥੇ ਅਸਪੱਤਰ ਬਨ ਵਿਚ ਹੋਰ (ਕੋਇ) ਕੋਈ ਵੀ ਰਾਖਾ (ਨਾਹੀ) ਨਹੀਂ ਹੈ। (ਸੋਇ) ਉਸ ਅਕਾਲ ਪੁਰਖ ਵਾਹਿਗੁਰੂ ਨੂੰ (ਤੁਝਹਿ) ਤੂੰ (ਬਿਸਾਰਿਆ) ਭੁਲਾ ਦਿੱਤਾ ਹੈ।

## ਸਚੁ ਕਹੈ ਨਾਨਕੁ, ਚੇਤਿ ਰੇ ਮਨ; ਮਰਹਿ ਹਰਣਾ ਕਾਲਿਆ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਇਹ (ਸਚੁ) ਸੱਚੇ ਬਚਨ (ਕਹੈ) ਕਹਿੰਦੇ ਹਾਂ ਕਿ (ਰੇ) ਹੇ ਮੇਰੇ ਪਿਆਰਿਆ ਮਨਾ! ਵਾਹਿਗੁਰੂ ਨੂੰ (ਚੇਤਿ) ਚੇਤੇ ਕਰਿਆ ਕਰ, ਨਹੀਂ ਤਾਂ ਹੇ ਪਾਪ ਕਰਨ ਵਾਲਿਆ (ਹਰਣਾ) ਹਿਰਨਾਂ ਰੂਪ ਮਨਾ ! ਤੂੰ ਕਾਮ, ਕ੍ਰੋਧ ਦਾ ਪਕੜਿਆ ਹੋਇਆ (ਮਰਹਿ) ਮਾਰਿਆ ਜਾਵੇਂਗਾ। ਜਿਸ ਵੇਲੇ ਗੁਰੂ ਸਾਹਿਬ ਜੀ ਕੁਝ ਅੱਗੇ ਗਏ ਤਾਂ ਦੇਖਿਆ ਕਿ ਭੌਰੇ ਕਮਲ ਦੇ ਫੁੱਲਾਂ ਉੱਪਰ ਭਾਉਂਦੇ ਫਿਰਦੇ ਹਨ ਜੋ ਬਾਅਦ ਵਿਚ ਕਮਲ ਦੇ ਬੰਦ ਹੋਣ ਨਾਲ ਵਿਚੇ ਹੀ ਮਰ ਗਏ, ਜਦੋਂ ਸਵੇਰੇ ਮਾਲੀ ਆਏ ਤਾਂ ਉਹਨਾਂ ਨੇ ਕਮਲ ਦੇ ਫੁੱਲਾਂ ਨੂੰ ਤੋੜ ਕੇ ਉਹਨਾਂ ਵਿਚੋਂ ਅਰਕ ਕੱਢ ਲਿਆ। ਇਉਂ ਭੌਰਿਆਂ ਨੂੰ ਕੜਾਹਿਆਂ ਵਿਚ ਤਲਦਾ ਦੇਖ ਕੇ ਹਜ਼ੂਰ ਭੌਰੇ ਦੁਆਰਾ ਪਵਿੱਤਰ ਉਪਦੇਸ਼ ਬਖਸ਼ਿਸ ਕਰਦੇ ਹਨ।

## ਭਵਰਾ ਫੂਲਿ ਭਵੰਤਿਆ; ਦੁਖੁ ਅਤਿ ਭਾਰੀ ਰਾਮ ॥

ਹੇ (ਰਾਮ) ਪ੍ਰਮੇਸਰ ਦੇ ਪੈਦਾ ਕੀਤੇ ਹੋਏ (ਫੂਲਿ) ਫੁੱਲਾਂ ਦੀਆਂ ਡਾਹਣੀਆਂ ਉੱਪਰ (ਭਵੰਤਿਆ) ਭਾਉਣ ਵਾਲਿਆ (ਭਵਰਾ) ਭਉਰਿਆ ! ਤੈਨੂੰ ਫੁੱਲਾਂ ਦੀ ਸੁਗੰਧੀ ਵਿਚ ਫਸ ਜਾਣ ਕਰਕੇ (ਅਤਿ) ਅਤਿਅੰਤ ਭਾਰੀ ਦੁੱਖ ਪ੍ਰਾਪਤ ਹੋਵੇਗਾ।

**ਅਥਵਾ :** ਪਰਾਈਆਂ ਇਸਤਰੀਆਂ ਦੇ ਮੁਖ ਰੂਪ ਫੁੱਲਾਂ ਉਪਰ ਭਾਉਣ ਵਾਲੇ ਜੀਵ ਰੂਪ (ਭਵਰਾ) ਭੌਰਿਆ ! (ਰਾਮ) ਪ੍ਰਮੇਸਰ ਦੇ ਨਾਮ ਜਪੇ ਤੋਂ ਬਗੈਰ ਤੈਨੂੰ ਜੰਮਣ ਮਰਣ ਦਾ ਅਤਿਅੰਤ ਭਾਰੀ ਦੁੱਖ ਹੋਵੇਗਾ।

## ਮੈ ਗੁਰੁ ਪੂਛਿਆ ਆਪਣਾ; ਸਾਚਾ ਬੀਚਾਰੀ ਰਾਮ ॥

(ਰਾਮ) ਹੇ ਭਾਈ ! ਮੈਂ ਆਪਣੇ ਗੁਰੂ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪੁੱਛ ਕੇ ਹੀ ਇਹ (ਸਾਚਾ) ਸੱਚਾ ਵੀਚਾਰ ਕੀਤਾ ਹੈ।

**ਨੋਟ :** ਕਈ ਭਾਈ ਗੁਰਦਾਸ ਸਿੰਘ ਜੀ ਦੀ ਲਿਖਤ "**ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ।**" ਅਨੁਸਾਰ ਕਹਿੰਦੇ ਹਨ ਕਿ ਜਿੰਦਾ ਪੀਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਗੁਰੂ ਹੋਇਆ ਹੈ, ਪਰ ਇਹ ਕਹਿਣਾ ਬਿਲਕੁਲ ਹੀ ਗਲਤ ਹੈ ਕਿਉਂਕਿ ਇਸ ਦੇ ਅਰਥ ਤਾਂ ਇਹ ਹਨ ਕਿ ਜਿੰਦਾ ਪੀਰ ਗੁਰੂ ਨਾਨਕ

ਦੇਵ ਸਾਹਿਬ ਜੀ ਨਾਲ ਮਿਲ ਕੇ ਅਬਿਨਾਸੀ ਪ੍ਰਮੇਸਰ ਵਿਚ ਸਮਾਇਆ ਹੋਇਆ ਸੀ ਤੇ ਬਾਅਦ ਵਿਚ ਉਹ ਗੁਰੂ ਸਾਹਿਬ ਜੀ ਦਾ ਸਿੱਖ ਬਣ ਗਿਆ ਸੀ।

ਫਿਰ ਉਦਾਸੀਆਂ ਨੇ ਵੀ ਇਹ ਗੱਲ ਉਡਾਈ ਹੈ ਕਿ ਗੁਰੂ ਸਾਹਿਬ ਜੀ ਨੇ 'ਸੰਤ ਰੇਣ' ਨੂੰ ਗੁਰੂ ਧਾਰਿਆ ਸੀ, ਪਰ ਇਹ ਗੱਲ ਵੀ ਬਿਲਕੁਲ ਝੂਠੀ ਹੈ ਕਿਉਂਕਿ ਸਤਿਗੁਰੂ ਸਾਹਿਬ ਨੇ ਆਪਣਾ ਗੁਰੂ ਕੇਵਲ ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹੀ ਮੰਨਿਆ ਹੈ। ਯਥਾ :

**ਅਪਰੰਪਰ ਪਾਰਬ੍ਰਹਮੁ ਪ੍ਰਮੇਸਰੁ, ਨਾਨਕ ਗੁਰੁ ਮਿਲਿਆ ਸੋਈ ਜੀਉ ॥** *(ਅੰਗ : ੫੯੯)*

ਇਕ ਗੱਲ ਹੋਰ ਕਿ ਜਦੋਂ ਗੁਰੂ ਨਾਨਕ ਦੇਵ ਸਾਹਿਬ ਜੀ ਨੇ ੨੦ ਰੁਪਏ ਦਾ ਖਰਾ ਸੌਦਾ ਕੀਤਾ ਸੀ ਤਾਂ ਜਿਹੜੀ ਸੱਤਾਂ ਦਿਨਾਂ ਦੀ ਭੁੱਖੀ ਸਾਧੂਆਂ ਦੀ ਜਮਾਤ ਨੂੰ ਭੋਜਨ ਦੀ ਰਸਦ ਲਿਆ ਕੇ ਦਿੱਤੀ ਸੀ, ਉਸ ਜਮਾਤ ਦਾ ਪ੍ਰਮੁੱਖ ਸਾਧੂ 'ਸੰਤ ਰੇਣ' ਸੀ। ਉਸ ਵਕਤ ਉਸ ਨੇ ਹੀ ਕਿਹਾ ਸੀ ਕਿ ਆਪ ਜੀ ਚਲੇ ਜਾਉ ਅਸੀਂ ਆਪ ਹੀ ਬਣਾ ਕੇ ਖਾ ਲਵਾਂਗੇ ਤਾਂ ਬਾਕੀ ਸਾਧੂਆਂ ਨੇ ਕਿਹਾ ਸੀ ਕਿ ਏਨਾਂ ਦਾ ਤਾਂ ਬੜਾ ਸੁੰਦਰ ਸਰੂਪ ਸੀ, ਸਾਡਾ ਤਾਂ ਏਨਾਂ ਦੇ ਵੱਲ ਦੇਖ-ਦੇਖ ਕੇ ਦਿਲ ਹੀ ਨਹੀਂ ਭਰ ਰਿਹਾ, ਤੁਸੀਂ ਏਨਾਂ ਨੂੰ ਸਾਡੇ ਕੋਲ ਬੈਠਣ ਕਿਉਂ ਨਹੀਂ ਦਿੱਤਾ, ਤਾਂ 'ਸੰਤ ਰੇਣ' ਜੀ ਕਹਿਣ ਲੱਗੇ ਕਿ ਇਹ ਤਾਂ ਪ੍ਰਮੇਸਰ ਆਪ ਹੀ ਸਨ, ਜੋ ਸਾਡੀ ਖਬਰ ਲੈਣ ਵਾਸਤੇ ਆਏ ਸੀ। ਮੈਥੋਂ ਏਨਾਂ ਦਾ ਤੇਜ ਪ੍ਰਤਾਪ ਨਹੀਂ ਸੀ ਸਹਾਰਿਆ ਜਾਂਦਾ ਇਸ ਲਈ ਮੈਂ ਆਪ ਹੀ ਕਹਿ ਦਿੱਤਾ ਕਿ ਅਸੀਂ ਆਪ ਹੀ ਬਣਾ ਕੇ ਖਾ ਲਵਾਂਗੇ, ਤੁਸੀਂ ਜਾਉ। ਇਉਂ ਉਸ ਸੰਤ ਰੇਣ ਦੇ ਅੰਦਰ ਤਾਂ ਇਹ ਪੂਰਨ ਨਿਸ਼ਚਾ ਸੀ ਕਿ ਗੁਰੂ ਨਾਨਕ ਦੇਵ ਸਾਹਿਬ ਜੀ ਅਕਾਲ ਪੁਰਖ ਵਾਹਿਗੁਰੂ ਦਾ ਹੀ ਰੂਪ ਹਨ। ਫਿਰ ਉਹ ਸਤਿਗੁਰਾਂ ਦਾ ਗੁਰੂ ਕਿਵੇਂ ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ।

ਫਿਰ ਜਿਹੜੇ ਕਹਿੰਦੇ ਹਨ ਕਿ ਰਾਮ ਚੰਦਰ ਜੀ ਨੇ ਵੀ ਵਸ਼ਿਸ਼ਟ ਨੂੰ ਗੁਰੂ ਧਾਰਿਆ ਸੀ ਤੇ ਕ੍ਰਿਸ਼ਨ ਜੀ ਨੇ ਵੀ ਸੰਦੀਪਣ ਮੁਨੀ ਨੂੰ ਗੁਰੂ ਧਾਰਿਆ ਸੀ ਤਾਂ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਸੇ ਨੂੰ ਗੁਰੂ ਕਿਵੇਂ ਨਾ ਧਾਰਿਆ ਹੋਵੇਗਾ, ਤਾਂ ਉਸ ਨੂੰ ਇਹ ਜਵਾਬ ਹੈ ਕਿ ਵਿਸ਼ਨੂੰ ਜੀ ਦੇ ਜਿੰਨੇ ਵੀ ਅਵਤਾਰ ਹੋਏ ਹਨ, ਇਹ ਨਾਰਦ ਮੁਨੀ ਦੇ ਸਰਾਪ ਕਰਕੇ ਸ਼ਰਾਪੇ ਹੋਏ ਸਨ। ਜਿਸ ਕਰਕੇ ਇੰਨ੍ਹਾਂ ਦੀ ਸਰਬਗਤਾ ਨਾਸ਼ ਹੋ ਗਈ ਸੀ। ਸਰਬਗਤਾ ਨਾਸ਼ ਹੋਣ ਕਰਕੇ ਇਹ ਵਿਸ਼ਨੂੰ ਨੇ ਜੀਵ ਕੋਟੀ ਵਿੱਚ ਆ ਕੇ ਵਸ਼ਿਸ਼ਟ ਨੂੰ ਗੁਰੂ ਧਾਰਿਆ ਸੀ। ਪਰ ਏਧਰ ਸਤਿਗੁਰੂ ਸਾਹਿਬ ਜੀ ਤਾਂ ਆਪ ਪਾਰਬ੍ਰਹਮ ਪ੍ਰਮੇਸਰ ਹਨ ਫਿਰ ਉਹਨਾਂ ਨੂੰ ਗੁਰੂ ਧਾਰਨ ਦੀ ਕੀ ਲੋੜ ਸੀ? ਭਾਵ ਕੋਈ ਲੋੜ ਨਹੀਂ ਸੀ। ਇਉਂ ਗੁਰੂ ਸਾਹਿਬ ਜੀ ਨੇ ਬਾਣੀ ਵਿਚ ਆਪਣੇ ਗੁਰੂ ਬਾਬਤ ਅਕਾਲ ਪੁਰਖ ਵਾਹਿਗੁਰੂ ਨੂੰ ਧਾਰਨਾ ਦੱਸਿਆ ਹੈ। ਯਥਾ:

**ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥** *(ਅੰਗ : ੧੦੪੩)*

ਜਿਹੜੇ ਫੇਰ ਵੀ ਇਸ ਤੋਂ ਉਲਟ ਬੋਲਣਗੇ ਉਹ ਤਾਂ ਆਪਣੇ ਸਿਰ ਉੱਪਰ ਪਾਪਾਂ ਦਾ ਬੋਝ ਹੀ ਚੁੱਕਣਗੇ।

## ਬੀਚਾਰਿ ਸਤਿਗੁਰੁ ਮੁਝੈ ਪੂਛਿਆ; ਭਵਰੁ ਬੇਲੀ ਰਾਤਓ ॥

ਹੇ ਪਰਾਈਆਂ ਇਸਤਰੀਆਂ ਰੂਪ (ਬੇਲੀ) ਵੇਲਾਂ ਵਿਚ (ਰਾਤਓ) ਰੰਗੇ ਹੋਏ ਜੀਵ ਰੂਪ (ਭਵਰੁ) ਭੌਰਿਆ ! (ਮੁਝੈ) ਮੈ ਇਹ ਵੀਚਾਰ ਸਤਿਗੁਰੂ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪੁੱਛਿਆ ਹੈ।

## ਸੂਰਜੁ ਚੜਿਆ ਪਿੰਡੁ ਪੜਿਆ; ਤੇਲੁ ਤਾਵਣਿ ਤਾਤਓ ॥ *('ਪੜਿਆ' ਪੋਲਾ ਬੋਲੋ)*

ਹੇ ਭੌਰਿਆ ! ਜਿਸ ਵਕਤ ਸੂਰਜ (ਚੜਿਆ) ਚੜ ਗਿਆ ਤਾਂ ਤੇਰਾ (ਪਿੰਡੁ) ਸਰੀਰ ਤੇਲ ਦੇ ਕੜਾਹੇ ਵਿੱਚ (ਪੜਿਆ) ਪੈ ਜਾਵੇਗਾ (ਕਿਉਂਕਿ ਮਾਲੀ ਸੂਰਜ ਚੜਨ ਤੋਂ ਪਹਿਲਾਂ ਹੀ ਤ੍ਰੇਲੇ-ਤ੍ਰੇਲੇ ਫੁੱਲਾਂ ਨੂੰ ਤੋੜ ਕੇ ਲੈ ਆਉਂਦਾ

ਹੈ ਤੇ ਸੂਰਜ ਚੜ੍ਹਨ ਤੋਂ ਬਾਅਦ ਅਰਕ ਕੱਢਣ ਵਾਸਤੇ ਫੁੱਲਾਂ ਨੂੰ ਤੇਲ ਦੇ ਕੜਾਹੇ ਵਿਚ ਪਾਉਂਦਾ ਹੈ) ਅਤੇ ਤੈਨੂੰ (ਤਾਤਓ) ਤੱਤੇ ਤੇਲ ਵਿਚ (ਤਾਵਣਿ) ਤਪਾਇਆ ਜਾਵੇਗਾ। **ਵਾ:** ਫੇਰ ਤੈਨੂੰ ਤੇਲ ਨੂੰ (ਤਾਵਣਿ) ਤਪਾਉਣ ਵਾਲੀ ਕੜਾਹੀ ਵਿਚ ਪਾ ਕੇ (ਤਾਤਓ) ਤੱਤਾ ਕੀਤਾ ਜਾਵੇਗਾ। ਇਉਂ ਤੂੰ ਦੁਖੀ ਹੋਵੇਂਗਾ।

**ਅਥਵਾ :** ਜਿਸ ਪ੍ਰਕਾਰ ਜਦੋਂ ਚੰਦਰਮਾ ਚੜ੍ਹਦਾ ਹੈ ਤਾਂ ਉਦੋਂ ਕਲੀਆਂ ਚੰਦਰਮਾ ਦੇ ਪ੍ਰਕਾਸ਼ ਨੂੰ ਵੇਖ ਕੇ ਖਿੜ ਜਾਂਦੀਆਂ ਹਨ ਪਰ ਜਦੋਂ ਸਵੇਰ ਹੋਣ 'ਤੇ ਸੂਰਜ ਚੜ੍ਹਦਾ ਹੈ ਤਾਂ ਉਦੋਂ ਸੂਰਜ ਦੇ ਪ੍ਰਕਾਸ਼ ਨਾਲ ਕਲੀਆਂ ਮੁਰਝਾ ਜਾਂਦੀਆਂ ਹਨ। ਉਸੇ ਪ੍ਰਕਾਰ ਹੀ ਮਾਇਆ ਰੂਪ ਚੰਦਰਮਾ ਚੜ੍ਹਨ 'ਤੇ ਕਲੀਆਂ ਦੀ ਨਿਆਈਂ ਖੁਸ਼ ਹੋਣ ਵਾਲੇ ਜੀਵ **ਵਾ:** ਚੰਦਰਮਾਂ ਦੀ ਨਿਆਈਂ ਚਮਕਣ ਵਾਲੇ ਇਸਤਰੀ ਪੁੱਤਰ ਆਦਿਕ ਨੂੰ ਵੇਖ ਕੇ ਖੁਸ਼ ਹੋਣ ਵਾਲੇ ਜੀਵ! ਜਦੋਂ ਕਾਲ ਰੂਪ ਸੂਰਜ ਚੜ੍ਹ ਗਿਆ ਤਾਂ ਉਦੋਂ ਤੇਰਾ ਇਹ ਸਥੂਲ ਸਰੀਰ ਏਥੇ ਹੀ (ਪੜਿਆ) ਪਿਆ ਰਹਿ ਜਾਵੇਗਾ ਤੇ ਸੂਖਮ ਸਰੀਰ ਨਰਕਾਂ ਵਿਚ ਪਾਇਆ ਜਾਵੇਗਾ ਅਤੇ ਨਰਕਾਂ ਦੀਆਂ ਤਾਉਣੀਆਂ ਵਿਚ ਤੇਲ ਪਾ ਕੇ (ਤਾਤਓ) ਤਪਾਇਆ ਜਾਵੇਗਾ। ਇਉਂ ਤੇਰੇ ਦੁਆਰਾ ਕੀਤੇ ਹੋਏ ਪਾਪਾਂ ਦਾ ਤੈਨੂੰ ਦੰਡ ਦਿੱਤਾ ਜਾਵੇਗਾ। **ਵਾ:** ਤੂੰ ਤ੍ਰਿਸ਼ਨਾ, ਰਸਾਂ-ਕਸਾਂ ਰੂਪ ਤੇਲ ਦੀਆਂ ਤਾਉਣੀਆਂ ਵਿਚ ਤੱਤਾ ਹੋ ਕੇ ਸੜਦਾ ਰਹੇਂਗਾ।

## ਜਮ ਮਗਿ ਬਾਧਾ ਖਾਹਿ ਚੋਟਾ; ਸਬਦ ਬਿਨੁ, ਬੇਤਾਲਿਆ ॥

ਹੇ ਜੀਵ! ਤੂੰ ਜਮਾਂ ਦੇ (ਮਗਿ) ਰਸਤੇ ਵਿਚ (ਬਾਧਾ) ਬੱਝਾ ਹੋਇਆ (ਚੋਟਾ) ਸੱਟਾਂ (ਖਾਹਿ) ਖਾਵੇਂਗਾ। **ਵਾ:** ਤੂੰ (ਜ+ਮ) (ਜ) ਜੰਮਣ (ਮ) ਮਰਣ ਦੇ ਰਸਤੇ ਨਰਕਾਂ ਵਿੱਚ, ਮਾਤਾ ਦੇ ਗਰਭ ਵਿਚ ਬੱਝਾ ਹੋਇਆ ਸੱਟਾਂ ਹੀ ਖਾਵੇਂਗਾ। ਇਉਂ ਸਬਦ ਤੋਂ (ਬਿਨੁ) ਬਗੈਰ ਤੇਰੀ ਹਾਲਤ (ਬੇਤਾਲਿਆ) ਭੂਤਨਿਆਂ ਦੀ ਨਿਆਈਂ ਹੋਵੇਗੀ। ਯਥਾ:

**ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ...** *(ਅੰਗ : ੧੧੩੧)*

**ਵਾ:** ਹੇ ਜੀਵ! ਤੂੰ ਗੁਰਾਂ ਦੇ ਸ਼ਬਦ ਤੋਂ ਬਿਨਾਂ (ਬੇ+ਤਾਲਿਆ) ਪ੍ਰਮੇਸਰ ਦੇ (ਤਾਲਿਆ) ਸਰੂਪ ਨੂੰ ਜਾਨਣ ਤੋਂ (ਬੇ) ਰਹਿਤ ਹੋ ਕੇ ਦਵੈਤ ਦੇ ਤਾਲ ਪੂਰਨ ਵਿਚ ਹੀ ਲੱਗਾ ਹੋਇਆ ਹੈ।

## ਸਚੁ ਕਹੈ ਨਾਨਕੁ, ਚੇਤਿ ਰੇ ਮਨ; ਮਰਹਿ ਭਵਰਾ ਕਾਲਿਆ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ ਮਨਾ! ਅਸੀਂ ਇਹ ਸੱਚੇ ਬਚਨ ਕਹਿੰਦੇ ਹਾਂ ਕਿ ਪ੍ਰਮੇਸਰ ਨੂੰ ਚੇਤੇ ਕਰਿਆ ਕਰ ਨਹੀਂ ਤਾਂ ਪਾਪਾਂ ਕਰਕੇ ਕਾਲਿਆ ਹੋਇਆ ਜੀਵ ਰੂਪ (ਭਵਰਾ) ਭੌਰਿਆ! ਤੂੰ ਪਰਾਏ ਘਰਾਂ ਨੂੰ ਤੱਕਦਾ ਹੋਇਆ ਹੀ ਮਰ ਜਾਵੇਂਗਾ। ਤੇਰਾ ਅੰਤ ਹੋ ਜਾਵੇਗਾ।

ਜਦੋਂ ਸਤਿਗੁਰੂ ਸਾਹਿਬ ਜੀ ਇਸ ਤੋਂ ਅੱਗੇ ਗਏ ਤਾਂ ਕੁਝ ਵੰਧਕ ਜਾਲ ਪਾ ਕੇ ਮੱਛੀਆਂ ਨੂੰ ਪਕੜ ਰਹੇ ਸਨ ਤੇ ਮੱਛੀਆਂ ਦੀਆਂ ਅੱਖਾਂ ਵਿਚੋਂ ਰੋ ਰੋ ਕੇ ਪਾਣੀ ਵਹਿ ਰਿਹਾ ਸੀ। ਇਹ ਸਭ ਦੇਖ ਕੇ ਸਤਿਗੁਰੂ ਸਾਹਿਬ ਜੀ ਜੀਵ ਨੂੰ ਉਪਦੇਸ਼ ਦਿੰਦੇ ਹਨ :

## ਮੇਰੇ ਜੀਅੜਿਆ ਪਰਦੇਸੀਆ; ਕਿਤੁ ਪਵਹਿ ਜੰਜਾਲੇ ਰਾਮ ॥

ਹੇ ਮੇਰੇ (ਪਰਦੇਸੀਆ) ਪਰਾਏ ਦੇਸ (ਅਨਾਤਮ ਦੇਸ) ਵਿੱਚ ਭ੍ਰਮਣ ਵਾਲੇ (ਜੀਅੜਿਆ) ਜੀਵਾ! (ਰਾਮ) ਭਾਈ! ਇਹ ਸੰਸਾਰ ਰੂਪ ਦੇਸ਼ ਤੇਰਾ ਨਹੀਂ ਹੈ, ਫਿਰ ਤੂੰ (ਰਾਮ) ਪ੍ਰਮੇਸਰ ਨੂੰ ਭੁੱਲ ਕੇ ਮੋਹ ਦੇ ਜੰਜਾਲਾਂ ਵਿਚ (ਕਿਤੁ) ਕਿਸ ਵਾਸਤੇ (ਪਵਹਿ) ਪੈ ਰਿਹਾ ਹੈਂ? ਭਾਵ ਤੈਨੂੰ ਏਨਾ ਜੰਜਾਲਾਂ ਵਿਚ ਪੈਣਾ ਨਹੀਂ ਚਾਹੀਦਾ।

**ਸਾਚਾ ਸਾਹਿਬੁ ਮਨਿ ਵਸੈ; ਕੀ ਫਾਸਹਿ ਜਮ ਜਾਲੇ ਰਾਮ ॥**

(ਰਾਮ) ਹੇ ਭਾਈ! ਜੇਕਰ (ਸਾਚਾ) ਸੱਚਾ (ਸਾਹਿਬੁ) ਮਾਲਕ ਪ੍ਰਮੇਸਰ ਤੇਰੇ ਮਨ ਵਿਚ (ਵਸੈ) ਵੱਸ ਜਾਵੇ ਤਾਂ ਕੀ ਤੂੰ ਫਿਰ ਵੀ (ਜਮ) ਜਮਾਂ ਦੇ (ਜਾਲੇ) ਜਾਲ ਵਿਚ (ਫਾਸਹਿ) ਫਸੇਂਗਾ? ਭਾਵ ਨਹੀਂ ਫਸੇਂਗਾ। ਕਿਉਂਕਿ ਜੀਵ ਜਮਾਂ ਦੇ ਜਾਲ ਵਿਚ ਉਨਾਂ ਚਿਰ ਹੀ ਫਸਦਾ ਹੈ ਜਿੰਨਾਂ ਚਿਰ ਸੱਚਾ ਪ੍ਰਮੇਸਰ ਮਨ ਵਿਚ ਨਹੀਂ ਵੱਸਦਾ।

**ਮਛੁਲੀ ਵਿਛੁੰਨੀ, ਨੈਣ ਰੁੰਨੀ; ਜਾਲੁ ਬਧਿਕਿ ਪਾਇਆ ॥** *('ਬੱਧਿਕਿ' ਬੋਲੋ)*

ਜਦੋਂ (ਬਧਿਕਿ) ਫੰਧਕ ਨੇ ਜਾਲ (ਪਾਇਆ) ਪਾ ਲਿਆ ਤਾਂ ਉਦੋਂ ਪਾਣੀ ਨਾਲੋਂ (ਵਿਛੁੰਨੀ) ਵਿਛੜੀ ਮੱਛੀ (ਨੈਣ) ਅੱਖਾਂ ਭਰ ਕੇ (ਰੁੰਨੀ) ਰੋਣ ਲੱਗ ਪੈਂਦੀ ਹੈ।

**ਅਥਵਾ :** ਏਸੇ ਪ੍ਰਕਾਰ ਹੀ ਜਦੋਂ ਜਮਦੂਤ ਰੂਪ ਫੰਧਕ ਨੇ ਤੇਰੇ ਕਰਮਾਂ ਅਨੁਸਾਰ ਮੋਹ ਰੂਪ ਜਾਲ ਪਾ ਲਿਆ। **ਵਾ:** ਜਦੋਂ ਜਮਦੂਤ ਰੂਪ ਫੰਧਕ ਨੇ ਤੇਰੇ ਦੁਆਰਾ ਵਾਸ਼ਨਾ ਅਨੁਸਾਰ ਕੀਤੇ ਗਏ ਕੁਕਰਮਾਂ ਨੂੰ ਦੇਖ ਕੇ ਤੇਰੇ ਉੱਪਰ ਮੌਤ ਰੂਪ ਜਾਲ ਪਾ ਲਿਆ ਤਾਂ ਉਦੋਂ ਤੇਰੀ ਸੂਖਮ ਸਰੀਰ ਰੂਪ ਜਿੰਦ ਸਥੂਲ ਸਰੀਰ ਨਾਲੋਂ ਵਿਛੜਨ ਕਰਕੇ ਅੱਖਾਂ ਭਰ-ਭਰ ਕੇ ਰੋਂਦੀ ਹੈ। **ਵਾ:** ਉਦੋਂ ਪਦਾਰਥਾਂ ਨਾਲੋਂ ਵਿਛੜੀ ਹੋਈ ਜੀਵ ਰੂਪ ਮਛਲੀ ਨੇਤਰ ਭਰ-ਭਰ ਕੇ ਰੋਂਦੀ ਹੈ।

**ਸੰਸਾਰੁ ਮਾਇਆ ਮੋਹੁ ਮੀਠਾ; ਅੰਤਿ ਭਰਮੁ ਚੁਕਾਇਆ ॥**

ਹੇ ਜੀਵ! ਹੁਣ ਤਾਂ ਤੈਨੂੰ ਇਸ ਸੰਸਾਰ ਦੇ ਅੰਦਰ ਮਾਇਆ ਦਾ ਮੋਹ (ਮੀਠਾ) ਮਿੱਠਾ, ਪਿਆਰਾ ਪ੍ਰਤੀਤ ਹੁੰਦਾ ਹੈ। **ਵਾ:** ਹੁਣ ਤਾਂ ਤੂੰ ਸੰਸਾਰ ਦੇ ਸਬੰਧੀਆਂ ਵਿਚ ਮੋਹ ਪਾਈ ਬੈਠਾ ਹੈਂ ਤੇ ਮਾਇਆ ਨੂੰ ਮਿੱਠਾ ਮੰਨੀ ਬੈਠਾ ਹੈ ਪਰ ਜਦੋਂ ਤੂੰ ਅੰਤ ਦੇ ਸਮੇਂ ਸਬੰਧੀਆਂ ਦਾ ਪਿਆਰ ਝੂਠਾ ਹੁੰਦਾ ਦੇਖਿਆ ਤਾਂ ਉਦੋਂ ਤੇਰਾ ਇਹ ਭਰਮ ਵੀ (ਚੁਕਾਇਆ) ਚੁੱਕਿਆ ਜਾਵੇਗਾ।

**ਭਗਤਿ ਕਰਿ, ਚਿਤੁ ਲਾਇ ਹਰਿ ਸਿਉ; ਛੋਡਿ ਮਨਹੁ ਅੰਦੇਸਿਆ ॥**

ਤੇਰੇ ਭਾਗ ਚੰਗੇ ਹਨ ਤਾਂ ਪ੍ਰਮੇਸਰ ਦੀ (ਭਗਤਿ) ਭਗਤੀ (ਕਰਿ) ਕਰਕੇ ਆਪਣੇ ਚਿਤ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਸਿਉ) ਨਾਲ (ਲਾਇ) ਲਾਉਣਾ ਕਰ ਅਤੇ (ਮਨਹੁ) ਮਨ ਦੇ ਅੰਦਰ (ਅੰਦੇਸਿਆ) ਪ੍ਰਮਾਣਗਤ, ਪ੍ਰਮੇਯਗਤ ਆਦਿਕ ਸੰਸਿਆਂ ਨੂੰ (ਛੋਡਿ) ਛੱਡ ਦੇਣਾ ਕਰ।

**ਸਚੁ ਕਹੈ ਨਾਨਕੁ, ਚੇਤਿ ਰੇ ਮਨ; ਜੀਅੜਿਆ ਪਰਦੇਸੀਆ ॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਪਰਦੇਸੀਆ) ਪਰਾਏ ਦੇਸ ਭਾਵ ਅਨਾਤਮ ਦੇਸ ਵਿਚ ਰਹਿਣ ਵਾਲੇ (ਜੀਅੜਿਆ) ਜੀਵ! ਅਸੀਂ ਇਹ ਸੱਚੇ ਬਚਨ ਕਹਿੰਦੇ ਹਾਂ ਕਿ ਤੂੰ ਆਪਣੇ ਮਨ ਵਿੱਚ ਚੇਤੇ ਕਰ ਕਿ ਤੇਰਾ ਪ੍ਰਲੋਕ ਰੂਪ ਦੇਸ਼ ਹੈ ਤੇ ਤੂੰ ਗਯਾਸੇ ਭਾਵ ਚੁਮਾਸਾ ਕੱਟਣ ਵਾਲੇ ਦੀ ਨਿਆਈਂ ਇਸ ਸੰਸਾਰ ਵਿਚ ਆਇਆ ਹੋਇਆ ਹੈਂ, ਜਿਸ ਨੇ ਏਥੇ ਸਦਾ ਨਹੀਂ ਰਹਿਣਾ।

ਜਦੋਂ ਮਹਾਰਾਜ ਕੁਝ ਅੱਗੇ ਗਏ ਤਾਂ ਕੀ ਵੇਖਦੇ ਹਨ ਕਿ ਦਰਿਆ ਵਿਚੋਂ ਇਕ ਨਾਲਾ ਵਿਛੜਿਆ ਹੋਇਆ ਹੈ ਤੇ ਲੋਕ ਉਸ ਨਾਲੇ ਨੂੰ ਬੰਨ੍ਹ ਬੰਨ੍ਹ ਕੇ ਆਪਣੇ ਖੇਤਾਂ ਨੂੰ ਪਾਣੀ ਲਾਈ ਜਾ ਰਹੇ ਹਨ, ਇਉਂ ਉਹ ਆਪਣੇ ਖੇਤਾਂ ਨੂੰ ਸਿੰਜ-ਸਿੰਜ ਕੇ ਨਾਲੇ ਦੇ ਪਾਣੀ ਨੂੰ ਸੁਕਾਈ ਜਾਂਦੇ ਸਨ ਤਾਂ ਇਹ ਸਭ ਦੇਖ ਕੇ ਹਜੂਰ ਪਾਵਨ ਪਵਿੱਤਰ ਉਪਦੇਸ਼ ਬਖਸ਼ਿਸ ਕਰਦੇ ਹਨ।

## ਨਦੀਆ ਵਾਹ ਵਿਛੁੰਨਿਆ; ਮੇਲਾ ਸੰਜੋਗੀ ਰਾਮ ॥

ਹੇ (ਨਦੀਆ) ਨਦੀ ਦੇ ਨਾਲੋਂ (ਵਿਛੁੰਨਿਆ) ਵਿਛੜੇ ਹੋਏ (ਵਾਹ) ਨਾਲਿਆ! (ਰਾਮ) ਭਾਈ ਜੇਕਰ ਮੀਂਹ ਪੈ ਜਾਵੇ, ਤੇ ਲੋਕ ਪਾਣੀ ਦੀ ਜਰੂਰਤ ਪੂਰੀ ਹੋਣ 'ਤੇ ਤੈਨੂੰ ਛੱਡ ਕੇ ਚਲੇ ਜਾਣ ਤਾਂ ਤੇਰਾ ਸੰਜੋਗ ਦੁਆਰਾ ਨਦੀ ਦੇ ਨਾਲ (ਮੇਲਾ) ਮਿਲਾਪ ਹੋ ਸਕਦਾ ਹੈ।

**ਅਥਵਾ :** ਏਸੇ ਪ੍ਰਕਾਰ ਹੇ ਈਸ਼ਰ ਰੂਪ ਨਦੀ ਦੇ ਨਾਲੋਂ ਵਿਛੜੇ ਹੋਏ ਜੀਵ ਰੂਪ ਨਾਲਿਆ! ਤੈਨੂੰ ਕਾਮ, ਕ੍ਰੋਧ ਰੂਪ ਕਿਸਾਨਾਂ ਨੇ ਵਿਸ਼ੇ ਰੂਪ ਧਰਤੀ ਵਿਚ ਪਾ-ਪਾ ਕੇ ਸੁਕਾ ਦਿੱਤਾ ਹੈ। ਪਰ ਜੇਕਰ ਗੁਰੂ ਸਾਹਿਬ ਜੀ ਆਪਣੀ ਕਿਰਪਾ ਕਰਕੇ ਉਪਦੇਸ਼ ਰੂਪ ਵਰਖਾ ਪਾ ਦੇਣ 'ਤੇ ਇਹ ਕਾਮ, ਕ੍ਰੋਧ ਆਦਿਕ ਰੂਪ ਕਿਸਾਨ ਭਿੱਜਣ ਦੇ ਡਰ ਨਾਲ ਪਾਸੇ ਹੋ ਜਾਣ ਤਾਂ ਇਉਂ ਤੇਰਾ ਸੰਜੋਗ ਦੁਆਰਾ (ਰਾਮ) ਵਾਹਿਗੁਰੂ ਰੂਪ ਨਦੀ ਨਾਲ ਮਿਲਾਪ ਹੋ ਸਕਦਾ ਹੈ। ਇਸ ਤੋਂ ਬਿਨਾਂ ਹੋਰ ਕੋਈ ਉਪਾਅ ਨਹੀਂ ਹੈ।

**ਅਥਵਾ :** ਹੇ ਗੁਰੂ ਰੂਪ ਨਦੀ ਦੇ ਨਾਲੋਂ ਵਿਛੜੇ ਹੋਏ ਜਗਿਆਸੂ ਰੂਪ ਨਾਲੇ! ਤੈਨੂੰ ਰਾਗ ਦ੍ਵੈਖ ਰੂਪ ਜੱਟਾਂ ਨੇ ਕਾਮ, ਕ੍ਰੋਧ, ਲੋਭ, ਮੋਹ ਆਦਿਕ ਰੂਪ ਖੇਤਾਂ ਵਿਚ ਪਾ-ਪਾ ਕੇ ਸੁਕਾ ਦਿੱਤਾ ਹੈ, ਪਰ ਜੇਕਰ ਸਤਿਗੁਰੂ ਸਾਹਿਬ ਜੀ ਕਿਰਪਾ ਰੂਪ ਵਰਖਾ ਕਰ ਦੇਣ ਤਾਂ ਤੇਰਾ ਸੰਜੋਗ ਦੁਆਰਾ ਗੁਰਾਂ ਦੇ ਸ਼ਬਦ ਨਾਲ ਮੇਲਾ ਹੋ ਸਕਦਾ ਹੈ।

**ਅਥਵਾ :** ਹੇ ਗੁਰੂ ਰੂਪ ਨਦੀ ਨਾਲੋਂ ਵਿਛੜੇ ਹੋਏ ਸਿੱਖ ਰੂਪ ਨਾਲੇ! ਤੇਰੇ ਨਾਲ ਸਬੰਧੀ ਪਦਾਰਥਾਂ ਦੀ ਇਕੱਤਰਤਾ ਕਰਾਉਣ ਰੂਪ ਖੇਤੀ ਸਿੰਜ ਰਹੇ ਹਨ। ਜਿਸ ਕਰਕੇ ਤੇਰੀ ਜਿੰਦਗੀ ਤਾਂ ਏਸੇ ਤਰ੍ਹਾਂ ਪਦਾਰਥ ਇਕੱਠਿਆ ਕਰਦਿਆਂ ਹੀ ਗੁਜ਼ਰ ਜਾਵੇਗੀ। ਪਰ ਜੇਕਰ ਗੁਰੂ ਸਾਹਿਬ ਜੀ ਕਿਰਪਾ ਦਾ ਮੀਂਹ ਵਰਸਾ ਦੇਣ, ਮੋਹ ਰੂਪ ਵੱਟਾਂ ਟੁੱਟ ਜਾਣ ਤਾਂ ਫਿਰ ਤੇਰਾ ਗੁਰਾਂ ਨਾਲ ਮਿਲਾਪ ਹੋ ਸਕਦਾ ਹੈ।

**ਅਥਵਾ :** ਹੇ ਨਦੀ ਰੂਪ ਪ੍ਰਮੇਸਰ ਨਾਲੋਂ ਵਿਛੜੇ ਹੋਏ ਨਾਲੇ ਰੂਪ ਜੀਵ! ਜਿਹੜੀ ਜੀਵ ਤੇ ਈਸ਼ ਦੀ ਏਕਤਾ, ਅਲਪਗਤਾ ਤੇ ਸਰਬੱਗਤਾ ਕਰਕੇ ਵਿਛੜੀ ਹੋਈ ਹੈ ਇਸ ਦਾ ਸੰਜੋਗ ਕਰਾਉਣ ਵਾਲੇ ਗੁਰੂ ਸਾਹਿਬ ਜੀ ਦੇ ਮਹਾਂਵਾਕ ਦੇ ਸੰਜੋਗ ਕਰਕੇ ਮਿਲਾਪ ਹੁੰਦਾ ਹੈ।

## ਜੁਗੁ ਜੁਗੁ ਮੀਠਾ ਵਿਸੁ ਭਰੇ; ਕੋ ਜਾਣੈ ਜੋਗੀ ਰਾਮ ॥

ਹੇ ਭਾਈ! ਵਿਸ਼ਿਆਂ ਰੂਪ (ਵਿਸੁ) ਜ਼ਹਿਰ ਦੇ ਭਰੇ ਹੋਏ ਪਦਾਰਥ ਜੁਗਾਂ-ਜੁਗਾਂ ਵਿਚ ਮਿੱਠੇ ਪਿਆਰੇ ਲੱਗਦੇ ਹਨ, ਇਸ ਗੱਲ ਨੂੰ ਨਾਮ ਦੇ (ਜੋਗੀ) ਸੰਜੋਗੀ (ਕੋ) ਕੋਈ ਕੋਈ ਵਿਰਲੇ ਗੁਰਮੁਖ ਹੀ ਜਾਣਦੇ ਹਨ। **ਵਾ:** ਇਸ ਗੱਲ ਨੂੰ ਪ੍ਰਮੇਸਰ ਦੇ ਨਾਮ ਵਿਚ (ਜੋਗੀ) ਜੁੜਿਆ ਹੋਇਆ ਕੋਈ ਵਿਰਲਾ ਹੀ ਜਾਣਦਾ ਹੈ।

**ਅਥਵਾ :** ਜਿਸ ਕਿਸੇ ਨੇ ਆਪਣੀ ਬਿਰਤੀ ਨੂੰ (ਰਾਮ) ਪ੍ਰਮੇਸਰ ਵਿਚ (ਜੋਗੀ) ਜੋੜਿਆ ਹੈ। ਉਹ ਕੋਈ ਵਿਰਲਾ ਪੁਰਖ ਹੀ ਇਸ ਗੱਲ ਨੂੰ ਜਾਣਦਾ ਹੈ, ਨਹੀਂ ਤਾਂ ਜੁਗਾਂ-ਜੁਗਾਂ ਦੇ ਜੀਵ ਵਿਸ਼ਿਆਂ ਦੀ ਵਿਹੁ ਨੂੰ ਮਿੱਠਾ ਮੰਨ ਕੇ ਇਸ ਦੇ ਨਾਲ ਹੀ ਭਰੇ ਰਹਿੰਦੇ ਹਨ।

## ਕੋਈ ਸਹਜਿ ਜਾਣੈ, ਹਰਿ ਪਛਾਣੈ; ਸਤਿਗੁਰੂ ਜਿਨਿ ਚੇਤਿਆ ॥

ਜਿਸ ਨੇ ਸਤਿਗੁਰੂ ਸਾਹਿਬ ਜੀ ਨੂੰ (ਚੇਤਿਆ) ਚੇਤੇ ਕੀਤਾ ਹੈ। ਓਹੀ ਕੋਈ ਪ੍ਰਮੇਸਰ ਦੇ (ਸਹਜਿ) ਗਿਆਨ ਨੂੰ ਗੁਰਾਂ ਦੁਆਰਾ (ਜਾਣੈ) ਜਾਣ ਕਰਕੇ ਅਕਾਲ ਪੁਰਖ ਵਾਹਿਗੁਰੂ ਨੂੰ ਆਪਣਾ ਆਤਮਾ ਰੂਪ ਕਰਕੇ ਪਛਾਣਦਾ ਹੈ। **ਵਾ:** ਜਿਹੜਾ ਕੋਈ (ਸਹਜਿ) ਸਾਂਤੀ ਨੂੰ ਧਾਰਨ ਕਰਨਾ ਜਾਣਦਾ ਹੈ, ਉਹ ਹਰੀ ਪ੍ਰਮੇਸਰ ਨੂੰ ਪਛਾਣਦਾ ਹੈ।

## ਬਿਨੁ ਨਾਮ ਹਰਿ ਕੇ, ਭਰਮਿ ਭੂਲੇ; ਪਚਹਿ ਮੁਗਧ ਅਚੇਤਿਆ ॥

ਜਿਹੜੇ ਜੀਵ (ਹਰਿ) ਪ੍ਰਮੇਸਰ (ਕੇ) ਦੇ ਨਾਮ ਤੋਂ ਬਿਨਾਂ ਭਰਮ ਵਿਚ ਹੀ (ਭੂਲੇ) ਭੁੱਲ ਗਏ ਹਨ ਉਹ (ਮੁਗਧ) ਮੂਰਖ (ਅਚੇਤਿਆ) ਬੇਸਮਝ ਲੋਕ ਸੰਸਾਰ ਦੇ ਪਦਾਰਥਾਂ ਵਿਚ ਹੀ (ਪਚਹਿ) ਖਚਤ **ਵਾ:** ਪਲਚ ਰਹੇ ਹਨ। **ਵਾ:** ਉਹ ਚੇਤਨ ਪ੍ਰਮੇਸਰ ਤੋਂ ਮਨ ਕਰਕੇ ਅਚੇਤਨ ਅਤੇ ਬਾਣੀ ਕਰਕੇ ਮੂਰਖ ਹੋ ਗਏ ਹਨ। **ਵਾ:** ਉਹ ਮੁਗਧ ਤੇ ਬੇਸਮਝ ਲੋਕ ਨਰਕਾਂ ਵਿਚ ਪੈ ਕੇ ਸੜਦੇ ਰਹਿੰਦੇ ਹਨ।

## ਹਰਿ ਨਾਮੁ ਭਗਤਿ, ਨ ਰਿਦੈ ਸਾਚਾ; ਸੇ ਅੰਤਿ ਧਾਹੀ ਰੁੰਨਿਆ ॥

ਜਿਸ ਨੇ ਨਾਂ ਤਾਂ ਬਾਣੀ ਕਰਕੇ ਨਾਮ ਜਪਿਆ ਹੈ, ਨਾ ਸਰੀਰ ਕਰਕੇ ਸੇਵਾ ਭਗਤੀ ਕੀਤੀ ਅਤੇ ਨਾ ਹੀ ਰਿਦੇ ਵਿਚ (ਸਾਚਾ) ਸੱਚਾ ਗਿਆਨ ਵਸਾਇਆ ਹੈ। **ਵਾ:** ਨਾ ਹੀ ਸੱਚੇ ਪ੍ਰਮੇਸਰ ਨੂੰ ਹਿਰਦੇ ਵਿਚ ਵਸਾਇਆ ਹੈ, (ਸੇ) ਉਹ ਅੰਤ ਵੇਲੇ (ਧਾਹੀ) ਧਾਹਾਂ ਮਾਰ-ਮਾਰ ਕੇ (ਰੁੰਨਿਆ) ਰੋਂਦਾ ਹੈ। ਕਿਉਂਕਿ ਅੰਤ ਵੇਲੇ ਉਸ ਦਾ ਕੋਈ ਵੀ ਵਾਲੀ-ਵਾਰਸ ਨਹੀਂ ਹੁੰਦਾ।

## ਸਚੁ ਕਹੈ ਨਾਨਕੁ, ਸਬਦਿ ਸਾਚੈ; ਮੇਲਿ ਚਿਰੀ ਵਿਛੁੰਨਿਆ ॥੪॥੧॥੫॥

ਸਤਿਗੁਰੂ ਸਾਹਿਬ ਜੀ ਆਖਦੇ ਹਨ ਕਿ ਹੇ ਭਾਈ ! ਅਸੀਂ ਇਹ ਸੱਚਾ ਬਚਨ (ਸਚੁ) ਨਿਸ਼ਚੇ ਕਰਕੇ ਕਹਿੰਦੇ ਹਾਂ ਕਿ ਜੇਕਰ ਤੂੰ ਸਤਿਗੁਰਾਂ ਦੇ (ਸਾਚੈ) ਸੱਚੇ ਸਬਦ ਵਿਚ ਜੁੜ ਜਾਵੇਂ, ਗੁਰੂ ਸਾਹਿਬ ਜੀ ਦੇ ਅੰਮ੍ਰਿਤ ਨਾਮ ਵਿਚ ਜੁੜ ਜਾਵੇਂ ਤਾਂ ਤੇਰਾ (ਚਿਰੀ) ਚਿਰਾਂ ਦੇ (ਵਿਛੁੰਨਿਆ) ਵਿਛੜਿਆਂ ਹੋਇਆਂ ਦਾ ਪ੍ਰਮੇਸਰ ਨਾਲ (ਮੇਲਿ) ਮਿਲਾਪ ਹੋ ਸਕਦਾ ਹੈ।

ਇਉਂ ਸਤਿਗੁਰੂ ਸਾਹਿਬ ਜੀ ਨੇ ਚੌਹਾਂ ਪਉੜੀਆਂ ਵਿਚ ਵੱਖ-ਵੱਖ ਘਟਨਾਵਾਂ ਦਾ ਦ੍ਰਿਸ਼ਟਾਂਤ ਦੇ ਕਰਕੇ ਜੀਵ ਨੂੰ ਉਪਦੇਸ਼ ਬਖਸ਼ਿਆ ਹੈ।

## ੧ੴ ਸਤਿਗੁਰ ਪ੍ਰਸਾਦਿ ॥
## ਆਸਾ ਮਹਲਾ ੩ ਛੰਤ ਘਰੁ ੧ ॥

**ਪਹਿਲੀ ਉਥਾਨਕਾ :**

ਇਕ ਵਾਰ ਭਾਈ ਪਾਰੋ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਬੇਨਤੀ ਕੀਤੀ ਕਿ ਹੇ ਮਹਾਰਾਜ ! ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਆਪ ਜੀ ਨੂੰ ਕਿਸ ਪ੍ਰਕਾਰ ਦਾ ਅਨੰਦ ਬਖਸ਼ਿਆ ਹੈ? ਤਾਂ ਸੁਣ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਸਾ ਰਾਗ ਅੰਦਰ (ਘਰੁ ੧) ਪਹਿਲੇ ਘਰ ਸੁਰਤਾਲ ਵਿਚ ਛੰਤ ਬਾਣੀ **ਵਾ:** (ਛੰਤ) ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਇਕ ਵਾਰ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਬਾਬਾ ਬੁੱਢਾ ਸਾਹਿਬ ਜੀ ਨੂੰ ਸੱਦ ਕੇ ਕਹਿਣ ਲੱਗੇ ਕਿ ਅਸੀਂ ਗੁਰੂ ਅਮਰਦਾਸ ਸਾਹਿਬ ਜੀ ਨੂੰ ਗੁਰਤਾਗੱਦੀ ਦਾ ਟਿੱਕਾ ਦੇਣਾ ਹੈ, ਤੁਸੀਂ ਜਾ ਕੇ ਉਹਨਾਂ ਦੀ ਪਰਖ ਕਰੋ ਤਾਂ ਬਾਬਾ ਬੁੱਢਾ ਸਾਹਿਬ ਜੀ ਨੇ ਜਾ ਕੇ ਪ੍ਰਸ਼ਨ ਕੀਤਾ ਕਿ ਤੁਸੀਂ ਕੁਝ ਜਾਣਿਆ ਵੀ ਹੈ ਤਾਂ ਉਸ ਵਕਤ ਸ੍ਰੀ ਗੁਰੂ ਅਮਰਦਾਸ ਜੀ ਨੇ ਇਹ ਸ਼ਬਦ ਉਚਾਰਨ ਕੀਤਾ। *(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਮ ਘਰੇ ਸਾਚਾ ਸੋਹਿਲਾ; ਸਾਚੈ ਸਬਦਿ ਸੁਹਾਇਆ ਰਾਮ ॥

ਹੇ (ਰਾਮ) ਪਿਆਰੇ ਜੀ! (ਹਮ) ਸਾਡੇ ਹਿਰਦੇ ਰੂਪ (ਘਰੇ) ਘਰ ਅੰਦਰ (ਸਾਚਾ) ਸੱਚਾ (ਸੋਹਿਲਾ) ਅਨੰਦ ਬਣਿਆ ਹੋਇਆ ਹੈ। **ਵਾ:** (ਹਮ) ਅਸੀਂ ਸਤਸੰਗਤ ਰੂਪ ਘਰ ਵਿਚ ਉਸ (ਸਾਚਾ) ਸੱਚੇ ਸਤਿਗੁਰੂ ਸਾਹਿਬ ਜੀ ਦਾ (ਸੋਹਿਲਾ) ਜੱਸ ਗਾਉਂਦੇ ਹਾਂ। ਜਿਸ (ਸਾਚੈ) ਸੱਚੇ ਸਤਿਗੁਰਾਂ ਦੇ (ਸਬਦਿ) ਉਪਦੇਸ਼ ਕਰਕੇ ਸਾਡਾ ਮਨ (ਸੁਹਾਇਆ) ਸ਼ੋਭਨੀਕ ਹੋਇਆ ਹੈ।

## ਧਨ ਪਿਰ ਮੇਲੁ ਭਇਆ; ਪ੍ਰਭਿ ਆਪਿ ਮਿਲਾਇਆ ਰਾਮ ॥

(ਰਾਮ) ਹੇ ਪਿਆਰੇ ਜੀ! ਜੋ ਜਗਿਆਸੂ ਰੂਪ (ਧਨ) ਇਸਤਰੀ ਦਾ ਪ੍ਰਮੇਸਰ ਰੂਪ (ਪਿਰ) ਪਤੀ ਨਾਲ **ਵਾ:** ਜੋ (ਧਨ) ਅਭਾਸ ਬਿਰਤੀ ਦਾ (ਪਿਰ) ਸਾਖੀ ਚੇਤਨ ਨਾਲ (ਮੇਲੁ) ਮਿਲਾਪ (ਭਇਆ) ਹੋਇਆ ਹੈ। ਇਹ ਮੇਲ (ਪ੍ਰਭਿ) ਵਾਹਿਗੁਰੂ ਨੇ ਆਪ ਹੀ (ਮਿਲਾਇਆ) ਮਿਲਾਉਣਾ ਕੀਤਾ ਹੈ।

## ਪ੍ਰਭਿ ਆਪਿ ਮਿਲਾਇਆ, ਸਚੁ ਮੰਨਿ ਵਸਾਇਆ; ਕਾਮਣਿ ਸਹਜੇ ਮਾਤੀ ॥

*('ਮਾਤੀ' ਅੱਧਕ ਲਾ ਕੇ ਬੋਲੋ)*

ਜਦੋਂ ਸੱਚੇ ਗੁਰਾਂ ਦਾ ਨਾਮ ਸ੍ਰਵਣ ਕਰਕੇ (ਮੰਨਿ) ਮੰਨਣ ਕੀਤਾ ਫਿਰ ਨਿਧਿਆਸਣ ਦੁਆਰਾ ਉਸਨੂੰ ਹਿਰਦੇ ਵਿਚ ਵਸਾਇਆ ਭਾਵ ਕਮਾਈ ਕੀਤੀ ਤਾਂ (ਪ੍ਰਭਿ) ਵਾਹਿਗੁਰੂ ਨੇ ਆਪ ਹੀ ਆਪਣੇ ਨਾਲ (ਮਿਲਾਇਆ) ਮੇਲ ਲਿਆ। ਜਿਸ ਤੋਂ ਬਾਅਦ ਜਗਿਆਸੂ ਰੂਪ (ਕਾਮਣਿ) ਚਾਹਵਾਨ ਇਸਤਰੀ ਦੀ ਬਿਰਤੀ (ਸਹਜੇ) ਸੁਤੇ ਹੀ ਪ੍ਰਮੇਸਰ ਦੇ ਰੰਗ ਵਿਚ (ਮਾਤੀ) ਮਸਤ ਹੋ ਗਈ।

## ਗੁਰ ਸਬਦਿ ਸੀਗਾਰੀ, ਸਚਿ ਸਵਾਰੀ; ਸਦਾ ਰਾਵੇ ਰੰਗਿ ਰਾਤੀ ॥

ਜਿਸ ਜਗਿਆਸੂ ਰੂਪ ਇਸਤਰੀ ਨੇ ਆਪਣੀ ਸੁਰਤ ਗੁਰੂ ਸਾਹਿਬ ਜੀ ਦੇ ਸ਼ਬਦ ਦੁਆਰਾ (ਸੀਗਾਰੀ) ਸ਼ਿੰਗਾਰ ਲਈ ਹੈ ਅਤੇ ਸੱਚੇ ਨਾਮ ਦੇ ਨਾਲ ਕੁਕਰਮਾਂ ਵਲੋਂ (ਸਵਾਰੀ) ਸਵਾਰ ਕਰਕੇ ਦੈਵੀ ਗੁਣਾਂ ਦੇ ਸਹਿਤ ਬਣਾ ਲਈ ਹੈ। ਉਹ ਜਗਿਆਸੂ ਰੂਪ ਇਸਤਰੀ ਸਦਾ ਪ੍ਰਮੇਸਰ ਦੇ ਰੰਗ ਵਿਚ (ਰਾਤੀ) ਰੰਗੀ ਹੋਈ ਵਾਹਿਗੁਰੂ ਦੇ ਅਨੰਦ ਨੂੰ (ਰਾਵੇ) ਮਾਣਦੀ ਹੈ।

## ਆਪੁ ਗਵਾਏ, ਹਰਿ ਵਰੁ ਪਾਏ; ਤਾ ਹਰਿ ਰਸੁ ਮੰਨਿ ਵਸਾਇਆ ॥

ਜਿੰਨ੍ਹਾਂ ਜਗਿਆਸੂਆਂ ਨੇ (ਆਪੁ) ਆਪਾ ਭਾਵ ਅਰਥਾਤ ਹੰਕਾਰ ਨੂੰ (ਗਵਾਏ) ਗਵਾ ਕੇ (ਹਰਿ) ਹਰੀ ਰੂਪ (ਵਰੁ) ਪਤੀ ਪ੍ਰਮੇਸਰ ਨੂੰ (ਪਾਏ) ਪਾ ਲਿਆ ਹੈ (ਤਾ) ਉਹਨਾਂ ਨੇ ਨਾਮ ਦਾ (ਮੰਨਿ) ਮੰਨਣ ਕਰਕੇ ਹਰੀ ਦੇ (ਰਸੁ) ਅਨੰਦ ਨੂੰ ਮਨ ਵਿੱਚ (ਵਸਾਇਆ) ਵਸਾ ਲਿਆ ਹੈ।

## ਕਹੁ ਨਾਨਕ, ਗੁਰ ਸਬਦਿ ਸਵਾਰੀ; ਸਫਲਿਉ ਜਨਮੁ ਸਬਾਇਆ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੀ ਜਿੰਦਗੀ (ਗੁਰ) ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨੇ (ਸਵਾਰੀ) ਸਵਾਰ ਦਿੱਤੀ ਹੈ, ਉਹਨਾਂ (ਸਬਾਇਆ) ਸਾਰਿਆਂ ਦਾ ਮਨੁੱਖਾ ਜਨਮ ਧਾਰ ਕੇ ਸੰਸਾਰ ਵਿਚ ਆਉਣਾ (ਸਫਲਿਉ) ਸਫਲਾ ਹੋਇਆ ਹੈ। **ਵਾ:** ਉਹਨਾਂ (ਸਬ+ਆਇਆ) ਸੰਸਾਰ ਵਿਚ ਆਇਆ ਹੋਇਆਂ ਸਾਰਿਆਂ ਦਾ ਜੀਵਨ ਸਫਲਾ ਹੈ।

**ਦੂਜੜੈ ਕਾਮਣਿ ਭਰਮਿ ਭੁਲੀ; ਹਰਿ ਵਰੁ ਨ ਪਾਏ ਰਾਮ ॥**

(ਰਾਮ) ਹੇ ਪਿਆਰੇ ! ਜਿਹੜੀਆਂ ਮਨਮੁਖ ਰੂਪ (ਕਾਮਣਿ) ਇਸਤਰੀਆਂ ਆਪਣੇ ਪਤੀ ਨੂੰ ਛੱਡ ਕੇ (ਦੂਜੜੈ) ਦ੍ਵੈਤ ਭਾਵ ਵਿਚ ਲੱਗੀਆ ਹੋਈਆਂ ਹਨ, ਉਹ ਭਰਮ ਵਿਚ (ਭੁਲੀ) ਭੁੱਲੀਆਂ ਹਨ। **ਵਾ:** ਜਿਹੜੀਆਂ (ਕਾਮਣਿ) ਇਸਤਰੀਆਂ ਦੀ ਨਿਆਈਂ ਚਾਹਵਾਨ ਬਣ ਕੇ (ਦੂਜੜੈ) ਦੂਜੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗੀਆਂ ਹੋਈਆਂ ਹਨ। ਉਹ ਭਰਮ ਵਿਚ ਹੀ ਭੁੱਲੀਆਂ ਹੋਈਆਂ ਹਨ। ਉਹ (ਵਰੁ) ਪਤੀ (ਹਰਿ) ਹਰੀ ਅਕਾਲ ਪੁਰਖ ਨੂੰ ਨਹੀਂ (ਪਾਏ) ਪਾਉਂਦੀਆਂ।

**ਕਾਮਣਿ, ਗੁਣੁ ਨਾਹੀ; ਬਿਰਥਾ ਜਨਮੁ ਗਵਾਏ ਰਾਮ ॥**

(ਰਾਮ) ਹੇ ਪਿਆਰੇ ! ਜਿੰਨ੍ਹਾ ਜੀਵ ਰੂਪ (ਕਾਮਣਿ) ਇਸਤਰੀਆਂ ਵਿਚ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਸਤ, ਸੰਤੋਖ, ਸ਼ਰਧਾ ਆਦਿਕ ਗੁਣ ਨਹੀਂ ਹਨ, ਉਹਨਾਂ ਨੇ ਆਪਣਾ ਜਨਮ (ਬਿਰਥਾ) ਵਿਅਰਥ ਹੀ (ਗਵਾਏ) ਗਵਾ ਲਿਆ ਹੈ।

**ਬਿਰਥਾ ਜਨਮੁ ਗਵਾਏ ਮਨਮੁਖਿ ਇਆਣੀ; ਅਉਗਣਵੰਤੀ ਝੂਰੇ ॥**

ਉਹਨਾਂ ਮਨਮੁਖਾਂ ਦੀਆਂ ਬੁੱਧੀਆਂ, ਸ਼ਾਸਤਰ ਸੰਸਕਾਰ ਤੋਂ ਰਹਿਤ ਹੋਣ ਕਰਕੇ (ਇਆਣੀ) ਇਆਣੀਆਂ ਹਨ **ਵਾ:** ਅਗਿਆਤ ਹਨ। ਜੋ ਆਪਣੇ ਜਨਮ ਨੂੰ (ਬਿਰਥਾ) ਵਿਅਰਥ ਹੀ (ਗਵਾਏ) ਗੁਆ ਲੈਂਦੀਆਂ ਹਨ। ਫਿਰ ਜਿਵੇਂ (ਅਉਗਣਵੰਤੀ) ਔਗੁਣਾਂ ਵਾਲੀਆਂ ਇਸਤਰੀਆਂ (ਝੂਰੇ) ਝੂਰਦੀਆਂ ਰਹਿੰਦੀਆਂ ਹਨ ਆਪਣੇ ਪਤੀ ਨੂੰ ਸੇਵਾ ਕਰਕੇ ਪ੍ਰਸੰਨ ਨਹੀਂ ਕਰ ਸਕਦੀਆਂ। ਤਿਵੇਂ ਹੀ ਉਹ ਕਾਮ, ਕ੍ਰੋਧ ਆਦਿਕ ਔਗੁਣਾਂ ਵਾਲੀਆਂ ਜੀਵ ਰੂਪ ਇਸਤਰੀਆਂ ਝੋਰੇ ਵਿੱਚ ਹੀ ਪਈਆਂ ਰਹਿੰਦੀਆਂ ਹਨ। ਭਗਤੀ ਕਰਕੇ ਪ੍ਰਮੇਸਰ ਨੂੰ ਪ੍ਰਸੰਨ ਨਹੀਂ ਕਰ ਸਕਦੀਆਂ।

**ਆਪਣਾ ਸਤਿਗੁਰੁ ਸੇਵਿ, ਸਦਾ ਸੁਖੁ ਪਾਇਆ; ਤਾ ਪਿਰੁ ਮਿਲਿਆ ਹਦੂਰੇ ॥**

ਜਿੰਨ੍ਹਾਂ ਨੇ ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ (ਸੇਵਿ) ਸੇਵਨ ਕਰਕੇ ਕਦੇ ਵੀ ਨਾਸ਼ ਨਾ ਹੋਣ ਵਾਲੇ ਸਦਾ ਸੁੱਖ ਨੂੰ ਪਾਇਆ ਹੈ। (ਤਾ) ਉਹਨਾਂ ਨੂੰ (ਪਿਰੁ) ਪਤੀ ਅਕਾਲ ਪੁਰਖ ਆਤਮਾ ਰੂਪ ਹੋਣ ਕਰਕੇ (ਹਦੂਰੇ) ਨੇੜਿਓਂ ਹੀ (ਮਿਲਿਆ) ਮਿਲ ਗਿਆ ਹੈ।

**ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ; ਸਚੈ ਸਬਦਿ ਸੁਭਾਏ ॥**

ਇਸ ਪ੍ਰਕਾਰ ਜਗਿਆਸੂ ਰੂਪ ਇਸਤਰੀ ਦੇ ਚਿੱਤ ਦੀ ਬਿਰਤੀ (ਪਿਰੁ) ਪਤੀ ਵਾਹਿਗੁਰੂ ਨੂੰ ਦੇਖ ਕੇ (ਵਿਗਸੀ) ਪ੍ਰਸੰਨ ਹੋ ਗਈ ਹੈ ਤੇ ਹਿਰਦੇ ਦੇ ਅੰਦਰੋਂ (ਸ+ਰਸੀ) ਰਸ ਦੇ ਸਹਿਤ ਹੋ ਗਈ ਹੈ। **ਵਾ:** (ਸਰਸੀ) ਅਧਿਕਤਾ ਨੂੰ ਪ੍ਰਾਪਤ ਹੋ ਗਈ ਹੈ। ਜਿਸ ਕਰਕੇ ਗੁਰਾਂ ਦੇ ਸ਼ਬਦ ਨਾਲ ਹਿਰਦੇ ਅੰਦਰ (ਸੁਭਾਏ) ਸੁਭਾਵਕ ਹੀ (ਸੁ+ਭਾਏ) (ਸੁ) ਭਲੀ ਪ੍ਰਕਾਰ (ਭਾਏ) ਪ੍ਰਕਾਸ਼ ਹੋ ਗਿਆ ਹੈ।

**ਨਾਨਕ ਵਿਣੁ ਨਾਵੈ, ਕਾਮਣਿ ਭਰਮਿ ਭੁਲਾਣੀ; ਮਿਲਿ ਪ੍ਰੀਤਮ ਸੁਖੁ ਪਾਏ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਨਾਵੈ) ਨਾਮ ਤੋਂ (ਵਿਣੁ) ਬਿਨਾਂ ਜੀਵ ਰੂਪ (ਕਾਮਣਿ) ਇਸਤਰੀ ਭਰਮ ਕਰਕੇ (ਭੁਲਾਣੀ) ਭੁੱਲਣ ਵਿਚ ਆ ਰਹੀ ਹੈ। ਪਰ ਜਦੋਂ ਇਸਦਾ (ਪ੍ਰੀਤਮ) ਪਿਆਰੇ ਸਤਿਗੁਰਾਂ ਨਾਲ (ਮਿਲਿ) ਮਿਲਾਪ ਹੁੰਦਾ ਹੈ ਤਾਂ ਉਦੋਂ ਇਹ ਸੁੱਖ ਸਰੂਪ ਪ੍ਰਮੇਸਰ ਨੂੰ (ਪਾਏ) ਪਾਉਂਦੀ ਹੈ।

## ਅੰਗ : ੪੪੦

### ਪਿਰੁ ਸੰਗਿ ਕਾਮਣਿ ਜਾਣਿਆ; ਗੁਰਿ ਮੇਲਿ ਮਿਲਾਈ ਰਾਮ ॥

(ਰਾਮ) ਹੇ ਭਾਈ ! ਜਿੰਨ੍ਹਾਂ ਜੀਵ ਰੂਪ (ਕਾਮਣਿ) ਇਸਤਰੀਆਂ ਨੇ (ਪਿਰੁ) ਪਤੀ ਅਕਾਲ ਪੁਰਖ ਨੂੰ (ਸੰਗਿ) ਨਾਲ ਜਾਣ ਲਿਆ ਹੈ। ਉਹਨਾਂ ਨੂੰ ਪ੍ਰਮੇਸਰ ਨੇ ਗੁਰੂ ਸਾਹਿਬ ਜੀ ਦੇ ਸ਼ਬਦ ਦੇ ਮੇਲ ਵਿਚ (ਮਿਲਾਈ) ਮਿਲਾਉਣਾ ਕੀਤਾ ਹੈ। **ਵਾ:** (ਗੁਰਿ) ਸਤਿਗੁਰੂ ਸਾਹਿਬ ਜੀ ਨੇ ਤ੍ਵੰ ਪਦ ਦੇ ਲਖ ਅਰਥ ਨੂੰ ਤਤਪਦ ਦੇ ਲਖ ਅਰਥ ਦੇ ਮੇਲ ਵਿਚ (ਮਿਲਾਈ) ਮਿਲਾ ਦਿੱਤਾ ਹੈ।

### ਅੰਤਰਿ ਸਬਦਿ ਮਿਲੀ; ਸਹਜੇ ਤਪਤਿ ਬੁਝਾਈ ਰਾਮ ॥

ਜਿਹੜੀ ਜੀਵ ਰੂਪ ਇਸਤਰੀ (ਅੰਤਰਿ) ਅੰਦਰੋਂ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਨਾਲ ਮਿਲੀ ਹੋਈ ਹੈ, ਉਸ ਦੀ ਮਹਾਰਾਜ ਨੇ (ਸਹਜੇ) ਸੁਤੇ ਹੀ ਵਿਛੋੜੇ ਦੀ (ਤਪਤਿ) ਤਪਸ਼ (ਬੁਝਾਈ) ਬੁਝਾ ਦਿੱਤੀ ਹੈ, ਮੇਟ ਦਿੱਤੀ ਹੈ।

### ਸਬਦਿ ਤਪਤਿ ਬੁਝਾਈ, ਅੰਤਰਿ ਸਾਂਤਿ ਆਈ; ਸਹਜੇ ਹਰਿ ਰਸੁ ਚਾਖਿਆ ॥

ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨੇ ਉਹਨਾਂ ਦੀ ਵਿਛੋੜੇ ਦੀ (ਤਪਤਿ) ਤਪਸ਼ (ਬੁਝਾਈ) ਮੇਟ ਦਿੱਤੀ ਹੈ, ਜਿਸ ਕਰਕੇ ਉਹਨਾਂ ਨੂੰ ਹਿਰਦੇ ਦੇ ਅੰਦਰੋਂ ਹੀ ਸਰੂਪ ਦੀ ਪ੍ਰਾਪਤੀ ਕਰਕੇ (ਸਾਂਤਿ) ਸ਼ਾਂਤੀ (ਆਈ) ਆ ਗਈ ਹੈ ਅਤੇ ਉਹਨਾਂ ਨੇ (ਸਹਜੇ) ਸੁਤੇ ਹੀ (ਹਰਿ) ਹਰੀ ਪ੍ਰਮੇਸਰ ਦੇ ਰਸ ਨੂੰ (ਚਾਖਿਆ) ਚੱਖਿਆ ਭਾਵ ਧਾਰਨ ਕੀਤਾ ਹੈ।

### ਮਿਲਿ ਪ੍ਰੀਤਮ ਅਪਣੇ, ਸਦਾ ਰੰਗੁ ਮਾਣੇ; ਸਚੈ ਸਬਦਿ ਸੁਭਾਖਿਆ ॥

*('ਸੁਭਾਖਿਆ ਭ' ਪੂਰਾ ਬੋਲੋ)*

ਜਿੰਨ੍ਹਾਂ ਜਗਿਆਸੂਆਂ ਨੇ (ਸਚੈ) ਸੱਚੇ ਸਤਿਗੁਰਾਂ ਦੇ ਸ਼ਬਦ ਦਾ ਅਭਿਆਸ ਕਰਕੇ ਸ਼ਬਦ ਨੂੰ (ਸੁ+ਭਾਖਿਆ) (ਸੁ) ਭਲੀ ਪ੍ਰਕਾਰ (ਭਾਖਿਆ) ਉਚਾਰਣ ਕੀਤਾ ਹੈ, ਉਹ ਆਪਣੇ (ਪ੍ਰੀਤਮ) ਪਿਆਰੇ ਗੁਰੂ ਸਾਹਿਬ ਨਾਲ ਮਿਲ ਕਰਕੇ ਸਦਾ ਵਾਹਿਗੁਰੂ ਦੇ (ਰੰਗੁ) ਆਨੰਦ ਨੂੰ (ਮਾਣੇ) ਮਾਣਦੇ ਹਨ।

### ਪੜਿ ਪੜਿ ਪੰਡਿਤ ਮੋਨੀ ਥਾਕੇ; ਭੇਖੀ ਮੁਕਤਿ ਨ ਪਾਈ ॥

ਕਈ (ਪੰਡਿਤ) ਵਿਦਵਾਨ ਲੋਕ ਵੇਦਾਂ ਸ਼ਾਸਤਰਾਂ ਨੂੰ ਪੜ੍ਹ-ਪੜ੍ਹ ਕੇ ਤੇ ਮੋਨੀ ਮੋਨ ਧਾਰ-ਧਾਰ ਕੇ (ਥਾਕੇ) ਥੱਕ ਗਏ ਹਨ, ਪਰ ਇਉਂ ਸ਼ਬਦ ਦੀ ਕਮਾਈ ਤੋਂ ਬਿਨਾਂ ਵੱਖ-ਵੱਖ (ਭੇਖੀ) ਭੇਖਾਂ ਨੂੰ ਧਾਰਨ ਕਰਕੇ (ਮੁਕਤਿ) ਮੁਕਤੀ ਦੀ (ਪਾਈ) ਪ੍ਰਾਪਤੀ ਨਹੀਂ ਹੁੰਦੀ।

### ਨਾਨਕ, ਬਿਨੁ ਭਗਤੀ ਜਗੁ ਬਉਰਾਨਾ; ਸਚੈ ਸਬਦਿ ਮਿਲਾਈ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਰਾ (ਜਗੁ) ਜਗਤ ਭਗਤੀ ਤੋਂ (ਬਿਨੁ) ਬਿਨਾਂ (ਬਉਰਾਨਾ) ਕਮਲਪੁਣੇ ਵਿਚ ਕਮਲਾ ਹੋ ਰਿਹਾ ਹੈ ਜਿਸ ਕਿਸੇ ਦੀ ਬਿਰਤੀ ਪ੍ਰਮੇਸਰ ਨੇ ਆਪਣੇ ਸਰੂਪ ਵਿਚ (ਮਿਲਾਈ) ਮੇਲਣਾ ਕੀਤੀ ਹੈ, ਉਹ (ਸਚੈ) ਸੱਚੇ ਗੁਰਾਂ ਦੇ ਸ਼ਬਦ ਕਰਕੇ ਹੀ ਮਿਲਾਉਣਾ ਕੀਤੀ ਹੈ।

### ਸਾ ਧਨ ਮਨਿ ਅਨਦੁ ਭਇਆ; ਹਰਿ ਜੀਉ, ਮੇਲਿ ਪਿਆਰੇ ਰਾਮ ॥

(ਰਾਮ) ਹੇ ਪਿਆਰੇ ! (ਸਾ) ਉਹਨਾਂ ਮਹਾਂਪੁਰਖ ਮਹਾਤਮਾ ਰੂਪ **ਵਾ:** ਜਗਿਆਸੂ ਰੂਪ (ਧਨ) ਸਖੀਆਂ ਦੇ ਮਨ

ਵਿੱਚ (ਅਨਦੁ) ਆਨੰਦ ਪ੍ਰਾਪਤ (ਭਇਆ) ਹੋਇਆ ਹੈ, ਜਿੰਨ੍ਹਾਂ ਨੂੰ ਪਿਆਰੇ ਸਤਿਗੁਰੂ ਸਾਹਿਬ ਜੀ ਨੇ ਹਰੀ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ ਦੇ ਨਾਲ ਮਿਲਾ ਦਿੱਤਾ ਹੈ।

**ਸਾ ਧਨ ਹਰਿ ਕੈ ਰਸਿ ਰਸੀ; ਗੁਰ ਕੈ ਸਬਦਿ ਅਪਾਰੇ ਰਾਮ ॥**

(ਰਾਮ) ਹੇ ਭਾਈ! (ਸਾ) ਉਹੋ ਹੀ ਜਗਿਆਸੂ ਰੂਪ (ਧਨ) ਇਸਤਰੀ (ਹਰਿ) ਹਰੀ ਦੇ (ਰਸਿ) ਪ੍ਰੇਮ ਵਿਚ (ਰਸੀ) ਰੰਗੀ ਹੋਈ ਹੈ, ਜੋ ਗੁਰੂ ਸਾਹਿਬ ਜੀ (ਕੈ) ਦੇ (ਅਪਾਰੇ) ਪਾਰਾਵਾਰ ਤੋਂ ਰਹਿਤ ਸ਼ਬਦ ਦੀ ਕਮਾਈ ਵਿਚ ਲੱਗੀ ਹੋਈ ਹੈ।

**ਸਬਦਿ ਅਪਾਰੇ, ਮਿਲੇ ਪਿਆਰੇ; ਸਦਾ ਗੁਣ ਸਾਰੇ, ਮਨਿ ਵਸੇ ॥**

ਜਿਹੜੇ ਗੁਰੂ ਸਾਹਿਬ ਜੀ ਦੇ (ਅਪਾਰੇ) ਪ੍ਰਕ੍ਰਿਤੀ ਦੇ ਪਾਰਾਵਾਰ ਤੋਂ ਰਹਿਤ (ਸਬਦਿ) ਉਪਦੇਸ਼ ਨਾਲ ਮਿਲ ਗਏ ਹਨ, ਉਹ ਪਿਆਰੇ ਅਕਾਲ ਪੁਰਖ ਦੇ ਨਾਲ (ਮਿਲੇ) ਮਿਲ ਗਏ ਹਨ ਅਤੇ ਜਿਹੜੇ ਸਦਾ ਵਾਹਿਗੁਰੂ ਦੇ ਗੁਣਾਂ ਨੂੰ (ਸਾਰੇ) ਉਚਾਰਦੇ ਹਨ, ਉਹਨਾਂ ਦੇ ਮਨ ਵਿਚ ਮਹਾਰਾਜ (ਵਸੇ) ਵੱਸ ਗਏ ਹਨ।

**ਸੇਜ ਸੁਹਾਵੀ, ਜਾ ਪਿਰਿ ਰਾਵੀ; ਮਿਲਿ ਪ੍ਰੀਤਮ ਅਵਗਣ ਨਸੇ ॥**

*('ਨੱਸੇ' ਬੋਲੋ)*

(ਜਾ) ਜਿਹੜੀ ਸਖੀ (ਪਿਰਿ) ਪਤੀ ਅਕਾਲ ਪੁਰਖ ਨੇ ਆਪਣੇ ਵਿਚ (ਰਾਵੀ) ਅਭੇਦ ਕੀਤੀ ਹੈ। ਉਸਦੀ ਸ਼ਰਧਾ ਰੂਪ (ਸੇਜ) ਸੇਜਾ (ਸੁਹਾਵੀ) ਸ਼ੋਭਨੀਕ ਹੋਈ ਹੈ ਅਤੇ (ਪ੍ਰੀਤਮ) ਪਰਮ ਪ੍ਰੇਮ ਦੇ ਆਸਪਦ ਰੂਪ ਪਿਆਰੇ ਸਤਿਗੁਰਾਂ ਨਾਲ ਮਿਲਣ ਕਰਕੇ ਉਸਦੇ ਕਾਮ, ਕ੍ਰੋਧ ਆਦਿਕ ਸਾਰੇ (ਅਵਗਣ) ਔਗੁਣ (ਨਸੇ) ਨਾਸ਼ ਹੋ ਗਏ **ਵਾ:** ਸਾਰੇ ਔਗੁਣ (ਨਸੇ) ਨੱਸ ਗਏ ਹਨ, ਦੌੜ ਗਏ ਹਨ।

**ਜਿਤੁ ਘਰਿ, ਨਾਮੁ ਹਰਿ, ਸਦਾ ਧਿਆਈਐ; ਸੋਹਿਲੜਾ ਜੁਗ ਚਾਰੇ ॥**

(ਜਿਤੁ) ਜਿਹੜੇ ਹਿਰਦੇ ਰੂਪ ਘਰ ਵਿਚ **ਵਾ:** ਸਾਧਸੰਗਤ ਰੂਪ ਘਰ ਵਿਚ ਸਦਾ ਹੀ (ਹਰਿ) ਹਰੀ ਅਕਾਲ ਪੁਰਖ ਦਾ ਨਾਮ (ਧਿਆਈਐ) ਧਿਆਉਂਦੇ ਰਹਿਣਗੇ। ਉਹਨਾਂ ਦਾ ਚਾਰੇ ਜੁਗਾਂ ਵਿਚ (ਸੋਹਿਲੜਾ) ਜੱਸ ਹੁੰਦਾ ਰਹੇਗਾ। ਜਿਵੇਂ ਧ੍ਰੂ ਤੇ ਪ੍ਰਹਿਲਾਦ ਜੀ ਸਤਿਜੁਗ ਵਿਚ ਹੋਏ ਹਨ, ਪਰ ਉਹਨਾਂ ਦਾ ਜਸ ਹੁਣ ਤੱਕ ਗਾਇਆ ਜਾਂਦਾ ਹੈ। ਯਥਾ :

**ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥** *(ਅੰਗ : ੩੩੭)*

**ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥** *(ਅੰਗ : ੬੩੮)*

**ਵਾ:** ਵਿਵੇਕ, ਵੈਰਾਗ ਆਦਿਕ ਚਾਰੇ ਸਾਧਨਾਂ ਦੇ ਸੰਪੰਨ ਹੋਣ ਕਰਕੇ **ਵਾ:** ਸ੍ਰਵਣ ਮੰਨਣ, ਨਿਧਿਆਸਣ ਤੇ ਤਤ ਤ੍ਵੰ ਦਾ ਸੋਧਨ ਆਦਿਕ ਸਾਧਨਾਂ ਦੇ ਸੰਪੰਨ ਹੋਣ ਕਰਕੇ ਉਹਨਾਂ ਨੂੰ (ਚਾਰੇ) ਚਾਰ ਜੁਗਾਂ ਵਾਲੇ ਸੰਸਾਰ ਵਿਚ ਸਰੂਪ ਦਾ (ਸੋਹਿਲੜਾ) ਅਨੰਦ ਪ੍ਰਾਪਤ ਹੁੰਦਾ ਹੈ।

**ਨਾਨਕ, ਨਾਮਿ ਰਤੇ, ਸਦਾ ਅਨਦੁ ਹੈ;**
**ਹਰਿ ਮਿਲਿਆ ਕਾਰਜ ਸਾਰੇ ॥੪॥੧॥੬॥**

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਮਹਾਰਾਜ ਦੇ ਨਾਮ ਵਿੱਚ (ਰਤੇ) ਰੰਗੇ ਹੋਏ ਹਨ। ਉਹਨਾਂ ਨੂੰ ਸਦਾ ਹੀ (ਅਨਦੁ) ਅਨੰਦ ਪ੍ਰਾਪਤ ਹੋਇਆ ਹੈ।

**ਪ੍ਰਸ਼ਨ :** ਉਹਨਾਂ ਨੂੰ ਕਿਹੜਾ ਅਨੰਦ ਪ੍ਰਾਪਤ ਹੋਇਆ ਹੈ?

**ਉੱਤਰ :** ਉਹਨਾਂ ਨੂੰ 'ਦ੍ਵੈਤ ਤੋਂ ਰਹਿਤ ਹੋ ਕੇ ਏਕਤਾ ਨੂੰ ਪ੍ਰਾਪਤ ਹੋਣ' ਰੂਪ ਅਨੰਦ ਪ੍ਰਾਪਤ ਹੋਇਆ ਹੈ ਅਤੇ ਉਹਨਾਂ ਨੂੰ (ਹਰਿ) ਹਰੀ ਅਕਾਲ ਪੁਰਖ ਵੀ (ਮਿਲਿਆ) ਮਿਲ ਗਿਆ ਹੈ। ਜਿਸ ਕਰਕੇ ਉਹਨਾਂ ਦੇ ਲੋਕ-ਪ੍ਰਲੋਕ ਦੇ ਕਾਰਜ **ਵਾ:** ਬ੍ਰਹਮ ਗਿਆਨ ਦੀ ਪ੍ਰਾਪਤੀ ਦੇ ਕਾਰਜ, **ਵਾ:** ਜੀਵਨ ਮੁਕਤੀ ਦੇ ਸਾਰੇ ਕਾਰਜ ਸਾਰੇ ਭਾਵ ਪੂਰੇ ਹੋ ਗਏ ਹਨ।

ਜਿਵੇਂ ਕਬੀਰ ਜੀ ਦਾ ਜੱਗ ਸੰਪੂਰਨ ਕੀਤਾ ਸੀ, ਨਾਮਦੇਵ ਜੀ ਦੀ ਛੱਪਰੀ ਬੰਨ੍ਹੀ ਸੀ ਅਤੇ ਨਾਮਦੇਵ ਜੀ ਦੇ ਵੱਲ ਦੇਹੁਰਾ ਮੋੜ ਕਰਕੇ ਪੰਡਿਆਂ ਨੂੰ ਪਿਛਵਾੜਾ ਕਰ ਦਿੱਤਾ ਸੀ। ਫਿਰ ਭਗਤ ਧੰਨਾ ਜੀ ਦੀਆਂ ਗਊਆਂ ਵੀ ਚਾਰੀਆਂ ਸਨ।

## ੧ਓ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੩ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ) ਸਤਿਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :**

ਇਕ ਵਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਿਰਾਜਮਾਨ ਸਨ। ਸਤਿਗੁਰਾਂ ਦੇ ਕੋਲ ਭਾਈ ਬੁੱਢਾ ਜੀ, ਭਾਈ ਬਾਲੂ ਜੀ ਅਤੇ ਭਾਈ ਪਾਰੋ ਜੀ ਵਰਗੇ ਬਹੁਤ ਸਾਰੇ ਪਿਆਰੇ ਅਤੇ ਜੀਵਨ ਮੁਕਤ ਗੁਰਸਿੱਖ ਸਜੇ ਹੋਏ ਸਨ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਸਾਰਿਆਂ ਨੂੰ ਭਗਤੀ ਵਿਚ ਜੋੜਨ ਵਾਸਤੇ ਸਿੱਖਿਆ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

ਆਸਾ ਰਾਗਨੀ ਵਿੱਚ ਤੀਜੇ ਪਾਤਸਾਹ ਜੀ (੩) ਤੀਸਰੇ (ਘਰੁ) ਸੁਰਤਾਲ ਵਿੱਚ ਪ੍ਰਮੇਸਰ ਦੀ (ਛੰਤ) ਜਸ **ਵਾ:** ਵਡਿਆਈ ਵਾਲੀ ਬਾਣੀ ਉਚਾਰਨ ਕਰਦੇ ਹਨ। **ਵਾ:** (ਛੰਤ) ਸੰਗੀਤ ਅਤੇ ਤਾਲ ਦਾ ਸੁਮੇਲ ਕਰਕੇ ਬਣਾਈ ਰਚਨਾ ਨੂੰ ਉਚਾਰਨ ਕਰਦੇ ਹਨ।

## ਸਾਜਨ ਮੇਰੇ ਪ੍ਰੀਤਮਹੁ; ਤੁਮ ਸਹ ਕੀ ਭਗਤਿ ਕਰੇਹੋ ॥

ਹੇ ਸਾਡੇ ਸਰੀਰ ਦੇ (ਸਾਜਨ) ਸੱਜਣੋਂ ਅਤੇ ਸਾਡੇ ਮਨ ਦੇ (ਪ੍ਰੀਤਮਹੁ) ਪਿਆਰੇ ਜਨੋ! **ਵਾ:** ਹੇ ਸਾਡੇ (ਪ੍ਰੀਤਮਹੁ) ਪਰਮ ਪ੍ਰੇਮ ਦੇ ਆਸਪਦ ਗੁਰਸਿੱਖੋ! ਇਸ ਵਿਚਾਰ ਨੂੰ ਸੁਨਣਾ ਕਰੋ ਕਿ (ਤੁਮ) ਤੁਸੀ (ਸਾਜਨ) ਸੱਜਣ ਸਤਿਗੁਰੂ ਜੀ ਦੇ ਉਪਦੇਸ਼ ਨਾਲ ਮਿਲ ਕਰਕੇ (ਸਹ) ਪਤੀ ਅਕਾਲ ਪੁਰਖ ਵਾਹਿਗੁਰੂ (ਕੀ) ਦੀ (ਭਗਤਿ) ਭਗਤੀ (ਕਰੇਹੁ) ਕਰਨਾ ਕਰੋ।

## ਗੁਰੁ ਸੇਵਹੁ ਸਦਾ ਆਪਣਾ; ਨਾਮੁ ਪਦਾਰਥੁ ਲੇਹੋ ॥

ਹੇ ਭਾਈ! (ਗੁਰੁ) ਸਤਿਗੁਰੂ ਸਾਹਿਬ ਜੀ ਨੂੰ ਆਪਣਾ ਲੋਕ ਪ੍ਰਲੋਕ ਦਾ ਪਿਆਰਾ ਤੇ ਰਾਖਾ ਜਾਣ ਕੇ (ਸੇਵਹੁ) ਸਿਮਰਨਾ ਕਰੋ ਅਤੇ ਸਤਿਗੁਰਾਂ ਪਾਸੋ ਨਾਮ ਪਦਾਰਥ (ਲੇਹੋ) ਲੈਣਾ ਕਰੋ। **ਵਾ:** ਨਾਮ ਪਦਾਰਥ ਦੁਆਰਾ ਸਾਰੇ ਸ਼ੁੱਭ ਗੁਣਾਂ ਰੂਪ ਪਦਾਰਥ ਪ੍ਰਾਪਤ ਕਰਨਾ ਕਰੋ।

## ਭਗਤਿ ਕਰਹੁ ਤੁਮ ਸਹੈ ਕੇਰੀ; ਜੋ ਸਹ ਪਿਆਰੇ ਭਾਵਏ ॥

ਹੇ ਭਾਈ! (ਤੁਮ) ਤੁਸੀਂ ਆਪਣੇ (ਸਹੈ) ਪਤੀ ਅਕਾਲ ਪੁਰਖ (ਕੇਰੀ) ਦੀ (ਭਗਤਿ) ਭਗਤੀ (ਕਰਹੁ) ਕਰਨਾ ਕਰੋ।

**ਪ੍ਰਸ਼ਨ :** ਮਹਾਰਾਜ ਕਿਹੜੀ ਭਗਤੀ ਕਰਨੀ ਸਫਲੀ ਹੈ?

**ਉੱਤਰ :** (ਜੋ) ਜਿਹੜੀ ਕੀਤੀ ਹੋਈ ਭਗਤੀ ਆਪਣੇ ਪਿਆਰੇ (ਸਹ) ਪਤੀ ਅਕਾਲ ਪੁਰਖ ਨੂੰ (ਭਾਵਏ) ਭਾ ਜਾਵੇ, ਉਹੋ ਭਗਤੀ ਕਰਨੀ ਹੀ ਚੰਗੀ ਅਤੇ ਸਫਲੀ ਹੈ। **ਵਾ:** ਪ੍ਰਮੇਸਰ ਦਾ ਭਾਣਾ ਮਨ ਵਿੱਚ ਵਸਾਉਣਾ ਅਤੇ ਉਸਦੀ ਰਜਾ ਵਿੱਚ ਚੱਲਣਾ ਹੀ ਅਸਲ ਭਗਤੀ ਹੈ ਅਤੇ ਇਹੋ ਭਗਤੀ ਹੀ ਪ੍ਰਮੇਸਰ ਨੂੰ ਭਾਉਂਦੀ ਹੈ।

## ਆਪਣਾ ਭਾਣਾ ਤੁਮ ਕਰਹੁ; ਤਾ ਫਿਰਿ, ਸਹ ਖੁਸੀ ਨ ਆਵਏ ॥

ਹੇ ਭਾਈ! ਜੇ ਕਰਕੇ (ਤੁਮ) ਤੁਸੀ ਆਪਣੇ ਭਾਣੇ ਵਾਲੀ ਭਾਵ ਆਪਣੀ ਖੁਦਪਸੰਦੀ ਵਾਲੀ ਗੱਲ (ਕਰਹੁ) ਕਰੋਗੇ ਕਿ ਜੋ ਸਾਨੂੰ ਚੰਗਾ ਲੱਗਦਾ ਹੈ, ਉਹੀ ਹੋਵੇ। ਤਾਂ ਫਿਰ ਤੁਹਾਡੇ ਉੱਤੇ (ਸਹ) ਪਤੀ ਅਕਾਲ ਵਾਹਿਗੁਰੂ ਦੀ ਖ਼ੁਸ਼ੀ (ਨ ਆਵਏ) ਨਹੀਂ ਆਵੇਗੀ।

## ਭਗਤਿ ਭਾਵ ਇਹੁ ਮਾਰਗੁ ਬਿਖੜਾ; ਗੁਰ ਦੁਆਰੈ, ਕੋ ਪਾਵਏ ॥

ਹੇ ਭਾਈ! ਵਾਹਿਗੁਰੂ ਪ੍ਰਮੇਸਰ ਦੀ (ਭਾਵ) ਪ੍ਰੇਮਾ (ਭਗਤਿ) ਭਗਤੀ ਦਾ ਇਹ (ਮਾਰਗੁ) ਰਸਤਾ ਬੜਾ (ਬਿਖੜਾ) ਕਠਿਨ ਹੈ। ਯਥਾ :

**ਖੰਡੇ ਧਾਰ ਗਲੀ ਅਤਿ ਭੀੜੀ॥** *(ਅੰਗ : ੧੦੨੮)*

**ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥** *(ਅੰਗ : ੯੧੮)*

**ਵਾਲਹੁ ਨਿਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ॥** *(ਵਾਰ ੨੮, ਪਉੜੀ ੧)*

ਇਹ ਰਸਤਾ ਖੰਡੇ ਨਾਲੋਂ ਤਿੱਖਾ ਅਤੇ ਵਾਲ ਤੋਂ ਵੀ ਬਾਰੀਕ ਹੈ। ਕਿਉਂਕਿ ਖੰਡੇ ਦੀ ਧਾਰ 'ਤੇ ਤਾਂ ਮੱਛਰ ਬੈਠ ਸਕਦਾ ਹੈ। ਪਰ ਇਸ ਰਸਤੇ 'ਤੇ ਮੱਛਰ ਜਿੰਨੀ ਹੰਗਤਾ ਰੱਖਣ ਵਾਲਾ ਵੀ ਨਹੀਂ ਚੱਲ ਸਕਦਾ ਭਾਵ ਜਿਸ ਤਰ੍ਹਾਂ ਡੰਗ ਮਾਰਨਾ ਮੱਛਰ ਦਾ ਸੁਭਾਅ ਹੁੰਦਾ ਹੈ, ਇਸ ਤਰ੍ਹਾਂ ਸਰਾਪ ਦੇਣ ਰੂਪ ਡੰਗ ਮਾਰਨ ਦਾ ਸੁਭਾਅ ਰੱਖਣ ਵਾਲਾ ਵੀ ਪ੍ਰਵਾਨ ਨਹੀ ਹੋ ਸਕਦਾ। ਫਿਰ ਵਾਲ ਦੇ ਉੱਤੇ ਤਾਂ ਕੀੜੀ ਤੁਰ ਸਕਦੀ ਹੈ। ਪਰ ਇੱਥੇ ਤਾਂ ਕੀੜੀ ਜਿਤਨੀ ਹੰਗਤਾ ਰੱਖਣ ਵਾਲਾ ਵੀ ਪ੍ਰਵਾਨ ਨਹੀ ਹੋ ਸਕਦਾ। ਇਸ ਕਰਕੇ ਇਸ ਰਸਤੇ ਤੇ ਚੱਲਣ ਲਈ ਆਪਾ ਭਾਵ ਮਿਟਾਉਣਾ ਪੈਂਦਾ ਹੈ। ਇਸ ਤਰਾਂ ਇਹ ਗੁਰਸਿੱਖੀ ਦਾ ਪ੍ਰੇਮਾ ਭਗਤੀ ਦਾ ਰਸਤਾ ਅਤਿਅੰਤ ਕਠਿਨ ਹੈ।

**ਪ੍ਰਸ਼ਨ:** ਸਤਿਗੁਰੂ ਜੀ! ਫਿਰ ਇਹ ਰਸਤਾ ਕਿਸ ਤਰ੍ਹਾਂ ਪ੍ਰਾਪਤ ਹੁੰਦਾ ਹੈ?

**ਉੱਤਰ :** ਹੇ ਭਾਈ! ਕੋਈ ਜੀਵ ਆਪਣੇ ਆਪ ਇਸ ਪ੍ਰੇਮਾ ਭਗਤੀ ਦੇ ਮਾਰਗ ਨੂੰ ਪ੍ਰਾਪਤ ਨਹੀਂ ਕਰ ਸਕਦਾ। ਜਿਸਨੇ (ਗੁਰ) ਸਤਿਗੁਰਾਂ ਦੇ ਉਪਦੇਸ਼ (ਦੁਆਰੈ) ਦੁਆਰਾ ਆਪਣਾ ਜੀਵਨ ਬਣਾਇਆ ਹੈ। ਉਹ ਕਰੋੜਾਂ ਵਿੱਚੋਂ (ਕੋ) ਕੋਈ ਇੱਕ ਵਿਰਲਾ ਗੁਰਮੁਖ ਹੀ ਇਸ ਮਾਰਗ ਨੂੰ ਗੁਰਾਂ ਦੁਆਰਾ (ਪਾਵਏ) ਪ੍ਰਾਪਤ ਕਰਦਾ ਹੈ।

## ਕਹੈ ਨਾਨਕੁ, ਜਿਸੁ ਕਰੇ ਕਿਰਪਾ; ਸੋ ਹਰਿ ਭਗਤੀ ਚਿਤੁ ਲਾਵਏ ॥੧॥

ਸਤਿਗੁਰੂ ਜੀ (ਕਹੈ) ਕਹਿੰਦੇ ਹਨ, ਹੇ ਭਾਈ! ਜਿਸ ਉੱਤੇ ਮੇਰਾ ਵਾਹਿਗੁਰੂ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ, ਨਿਸ਼ਕਾਮ ਕਰਮਾਂ ਨੂੰ ਵੇਖ ਕੇ ਕਿਰਪਾ (ਕਰੇ) ਕਰ ਦਿੰਦਾ ਹੈ। (ਸੋ) ਉਹ ਸਤਿਗੁਰਾਂ ਦੁਆਰਾ (ਹਰਿ) ਹਰੀ ਪ੍ਰਮੇਸਰ ਦੀ ਭਗਤੀ ਵਿਚ ਚਿੱਤ ਨੂੰ (ਲਾਵਏ) ਲਗਾਉਂਦਾ ਹੈ ਅਤੇ ਨਿਹਾਲ ਹੁੰਦਾ ਹੈ।

## ਮੇਰੇ ਮਨ ਬੈਰਾਗੀਆ; ਤੂੰ ਬੈਰਾਗੁ ਕਰਿ, ਕਿਸੁ ਦਿਖਾਵਹਿ ॥

ਹੇ ਮੇਰੇ *(ਬੈਰਾਗੀਆ) ਚੰਚਲ ਮਨਾ ! **ਵਾ:** ਹੇ ਆਪਣੇ ਆਪ ਨੂੰ (ਬੈਰਾਗੀਆ) ਵੈਰਾਗਵਾਨ ਕਹਾਉਣ ਵਾਲੇ ਮੇਰੇ ਮਨਾ ! ਤੂੰ ਬੈਰਾਗ (ਕਰਿ) ਕਰਕੇ (ਕਿਸੁ) ਕਿਸਨੂੰ (ਦਿਖਾਵਹਿ) ਦਿਖਾਉਂਦਾ ਹੈ?

**ਆਂਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰ ਬਹਾਇ ਦਿਖਾਵੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਇਸ ਪ੍ਰਕਾਰ ਲੋਕਾਂ ਨੂੰ ਝੂਠਾ ਵੈਰਾਗ ਕਰਕੇ ਦਿਖਾਉਣਾ ਤੇਰੇ ਲਈ ਯੋਗ ਨਹੀ ਹੈ।

## ਸਾਖੀ—ਪਾਖੰਡੀ ਰਾਧਾ ਸੁਆਮੀਏ ਦੀ

ਬਿਆਸ ਵਾਲੇ ਰਾਧਾ ਸੁਆਮੀ ਦਾ ਇਕ ਚੇਲਾ ਲਾਹੌਰ ਵਿਚ ੪੦ ਚੱਕ ਪਿੰਡ ਦੀਆਂ ਸੰਗਤਾ ਨੂੰ ਕਹਿਣ ਲੱਗਾ ਕਿ ਮੈ ਤੁਹਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਵਾ ਸਕਦਾ ਹਾਂ। ਉਸ ਵਕਤ ਲੋਕ ਪਤੀਜ ਕੇ ਕਹਿਣ ਲੱਗੇ ਕਿ ਤੁਸੀਂ ਸਾਨੂੰ ਦਰਸ਼ਨ ਕਰਵਾਉ। ਇਹ ਕਹਿੰਦਾ ਕਿ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖਆਸਣ ਕਰੋ। ਫਿਰ ਕਰਾਵਾਂਗਾ। ਉੱਥੇ ਦਾ ਗ੍ਰੰਥੀ ਸਿੰਘ ਭੋਲਾ ਸੀ, ਉਸਨੇ ਮਹਾਰਾਜ ਸਾਹਿਬ ਦੇ ਸਰੂਪ ਦਾ ਸੁਖਆਸਣ ਕਰਕੇ ਅਲਮਾਰੀ ਵਿਚ ਬਿਰਾਜਮਾਨ ਕਰ ਦਿੱਤਾ। ਤਾਂ ਇਹ ਰਾਧਾ ਸੁਆਮੀਆਂ ਦਾ ਚੇਲਾ ਮਹਾਰਾਜ ਦੀ ਮੰਜੀ ਸਾਹਿਬ ਉੱਪਰ ਬੈਠ ਗਿਆ। ਉਸ ਵੇਲੇ ਉੱਥੇ ੭੫ ਚੱਕ ਦੇ ਭਾਈ ਤਾਰਾ ਸਿੰਘ ਜੀ ਗਏ ਹੋਏ ਸਨ। ਉਨ੍ਹਾਂ ਕਿਹਾ ਕਿ ਤੂੰ ਮਹਾਰਾਜ ਦੀ ਮੰਜੀ ਸਾਹਿਬ ਉਪਰ ਬੈਠਾ ਹੈਂ, ਇਹ ਠੀਕ ਨਹੀਂ ਹੈ। ਤਾਂ ਇਹ ਕਹਿਣ ਲੱਗਾ ਕਿ ਮੈ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਾਉਣ ਲੱਗਾ ਹਾਂ। ਉਸ ਵਕਤ ਭਾਈ ਤਾਰਾ ਸਿੰਘ ਜੀ ਕਹਿੰਦੇ ਕਿ ਜੇ ਤੂੰ ਦਰਸ਼ਨ ਨਾ ਕਰਵਾਏ ਤਾਂ ਅਸੀ ਮੰਜੀ ਸਾਹਿਬ ਉਪਰ ਬੈਠਣ ਨਹੀਂ ਦੇਣਾ, ਇਹ ਹੰਕਾਰ ਵਿਚ ਆ ਕੇ ਕਹਿੰਦਾ ਕਿ ਮੈਨੂੰ ਕਿਹੜਾ ਮੰਜੀ ਸਾਹਿਬ ਤੋਂ ਉਤਾਰ ਸਕਦਾ ਹੈ, ਪਹਿਲਾਂ ਮੈਨੂੰ ੫੦੦ ਰੁਪੈ ਦਿਓ। ਫਿਰ ਮੈ ਮਹਾਰਾਜ ਦੇ ਦਰਸ਼ਨ ਕਰਾਵਾਂਗਾ। ਸਿੱਖਾਂ ਨੇ ੫੦੦ ਰੁਪੈ ਅੱਗੇ ਰੱਖ ਕੇ ਕਿਹਾ ਕਿ ਹੁਣ ਸਾਨੂੰ ਦਰਸ਼ਨ ਕਰਵਾਉ। ਉਦੋਂ ਇਹ ਪਖੰਡੀ ਅੱਖਾਂ ਵਿਚ ਤੇਲ ਪਾ ਕੇ ਪਾਣੀ ਕੱਢ-ਕੱਢ ਕੇ ਦਿਖਾਉਣ ਲੱਗਾ। ਜਦੋਂ ਸਿੱਖਾਂ ਨੇ ਇਸਦਾ ਚਾਦਰਾਂ ਚੱਕ ਕੇ ਦੇਖਿਆ ਤਾਂ ਵਿਚ ਤੇਲ ਦੀ ਸ਼ੀਸ਼ੀ ਰੱਖੀ ਹੋਈ ਸੀ। ਇਸਦਾ ਪਖੰਡ ਦੇਖ ਕੇ ਸਿੱਖਾਂ ਨੇ ਮੰਜੀ ਸਾਹਿਬ ਤੋਂ ਲਾਂਹ ਕੇ ਬਹੁਤ ਕੁੱਟਿਆ। ਫਿਰ ਉਥੋਂ ਭੱਜ ਕੇ ਬਿਆਸ ਆਇਆ ਤੇ ਆ ਕੇ ਇਥੋਂ ਚਿੱਠੀ ਪਾਈ ਕਿ ਜੇ ਸੱਚੇ ਗੁਰੂ ਦੇ ਦਰਸ਼ਨ ਕਰਨੇ ਹਨ ਤਾਂ ਬਿਆਸ ਆ ਜਾਉ, ਤੁਹਾਨੂੰ ਸਾਡੇ ਗੁਰੂ ਦਰਸ਼ਨ ਕਰਵਾ ਦੇਣਗੇ। ਤਾਂ ਸਿੱਖਾ ਨੇ ਕਿਹਾ ਕਿ ਜਿਹੋ ਜਿਹੇ ਤੂੰ ਦਰਸ਼ਨ ਕਰਵਾ ਦਿੱਤੇ, ਉਹੋ ਜਿਹੇ ਤੇਰਾ ਗੁਰੂ ਕਰਵਾ ਦੇਵੇਗਾ।

## ਹਰਿ ਸੋਹਿਲਾ ਤਿਨ੍ ਸਦ ਸਦਾ; ਜੋ ਹਰਿ ਗੁਣ ਗਾਵਹਿ ॥

(ਜੋ) ਜਿਹੜੇ (ਹਰਿ) ਹਰੀ ਅਕਾਲ ਪੁਰਖ ਦੇ ਗੁਣਾਂ ਨੂੰ (ਗਾਵਹਿ) ਗਾਉਂਦੇ ਹਨ। ਉਹਨਾਂ ਨੂੰ ਸਦਾ-ਸਦਾ ਹੀ ਹਰੀ ਵਾਹਿਗੁਰੂ ਦਾ (ਸੋਹਿਲਾ) ਜੱਸ, **ਵਾ:** ਅਨੰਦ ਪ੍ਰਾਪਤ ਹੁੰਦਾ ਹੈ।

## ਕਰਿ ਬੈਰਾਗੁ ਤੂੰ ਛੋਡਿ ਪਾਖੰਡੁ; ਸੋ ਸਹੁ ਸਭੁ ਕਿਛੁ ਜਾਣਏ ॥

ਹੇ ਭਾਈ ! ਤੂੰ ਬੈਰਾਗ ਨੂੰ ਧਾਰਨ ਕਰਕੇ ਪਾਖੰਡ ਕਰਨਾ (ਛੋਡਿ) ਛੱਡ ਦੇਣਾ ਕਰ, ਕਿਉਕਿ (ਸੋ) ਉਹ (ਸਹੁ) ਪਤੀ ਅਕਾਲ ਪੁਰਖ ਵਾਹਿਗੁਰੂ ਸਭ (ਕਿਛੁ) ਕੁਝ (ਜਾਣਏ) ਜਾਣਦਾ ਹੈ। ਯਥਾ :

---

* **ਬੈਰਾਗੀਆ :** ਜਿਸ ਤਰਾਂ ਬੈਰਾਗੀ ਪੁਰਖ ਸਦਾ ਚੱਲਦਾ ਰਹਿੰਦਾ ਹੈ ਤੇ ਉਸਦਾ ਪੈਰ ਕਿਸੇ ਇਕ ਨਗਰ ਜਾਂ ਅਸਥਾਨ ਵਿੱਚ ਨਹੀ ਟਿਕਦਾ। ਇਸੇ ਤਰਾਂ ਮਨ ਵੀ ਬੈਰਾਗੀ ਦੀ ਨਿਆਈ ਇਕ ਜਗਾਂ 'ਤੇ ਨਹੀ ਟਿਕਦਾ। ਸਦਾ ਵਿਸ਼ਿਆ ਵਿੱਚ ਚੱਲਦਾ ਰਹਿੰਦਾ ਹੈ। ਇਸ ਕਰਕੇ ਇੱਥੇ 'ਬੈਰਾਗੀ' ਦਾ ਅਰਥ 'ਚੰਚਲ' ਕੀਤਾ ਹੈ। ਅਤੇ ਮਨ ਨੂੰ ਬੈਰਾਗੀ ਕਿਹਾ ਹੈ।

ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥ (ਸ੍ਰੀ ਦਸਮ ਗ੍ਰੰਥ ਸਾਹਿਬ)
ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥ (ਅੰਗ : ੧੨੨੮)

## ਜਲਿ ਥਲਿ ਮਹੀਅਲਿ ਏਕੋ ਸੋਈ; ਗੁਰਮੁਖਿ ਹੁਕਮੁ ਪਛਾਣਏ ॥

(ਸੋਈ) ਉਹ (ਏਕੋ) ਅਦਵੈਤ ਰੂਪ ਪ੍ਰਮੇਸਰ (ਜਲਿ) ਪਾਣੀ ਵਿੱਚ, (ਥਲਿ) ਖੁਸ਼ਕ ਸਥਾਨਾ ਵਿੱਚ, (ਮਹੀ) ਪ੍ਰਿਥਵੀ ਅਤੇ (ਅਲਿ) ਆਕਾਸ਼ ਵਿੱਚ ਵੀ ਇੱਕ ਸਮਾਨ ਵਿਆਪਕ ਹੋ ਰਿਹਾ ਹੈ। **ਵਾ:** ਹੇ ਭਾਈ! (ਸੋਈ) ਉਹ ਇੱਕ ਪ੍ਰਮੇਸਰ (ਏਕੋ) ਅਦਵੈਤ ਰੂਪ ਹੋ ਕੇ (ਜਲਿ) ਜਲ ਦੀ ਨਿਆਈਂ ਨਿੰਮ੍ਰਤਾ ਰੱਖਣ ਵਾਲੇ ਪ੍ਰੇਮੀਆਂ ਦੇ ਹਿਰਦਿਆਂ ਵਿੱਚ, (ਥਲਿ) ਥਲ ਦੀ ਨਿਆਂਈ ਖੁਸ਼ਕ, ਸਕਾਮੀ ਆਦਮੀਆਂ ਵਿੱਚ, ਪਾਤਾਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿੱਚ, (ਮਹੀ) ਧਰਤੀ ਦੀ ਨਿਆਈ ਮੱਧਮ ਅਧਿਕਾਰੀਆਂ ਵਿੱਚ, ਅਤੇ (ਅਲਿ) ਆਕਾਸ਼ ਦੀ ਨਿਆਈਂ ਉੱਤਮ ਅਧਿਕਾਰੀਆਂ ਵਿੱਚ ਇੱਕ ਸਮਾਨ ਰਮਿਆ ਹੋਇਆ ਹੈ। **ਵਾ:** ਉਹ ਪ੍ਰਮੇਸਰ (ਮਹੀ) ਬੁੱਧੀ ਰੂਪ ਧਰਤੀ ਅਤੇ ਹਿਰਦੇ ਰੂਪ (ਅਲਿ) ਆਕਾਸ਼ ਵਿੱਚ ਵੀ ਵਿਆਪਕ ਹੈ। ਪਰ ਕੋਈ ਗੁਰਮੁਖ ਪੁਰਖ ਹੀ ਉਸ ਵਾਹਿਗੁਰੂ ਦੇ ਹੁਕਮ ਦੁਆਰਾ ਉਸਨੂੰ (ਪਛਾਣਏ) ਪਛਾਣਦਾ ਹੈ। ਅਤੇ ਨਿਹਾਲ ਹੁੰਦਾ ਹੈ।

ਨੋਟ : ਪੰਡਿਤ ਤਾਰਾ ਸਿੰਘ ਜੀ ਨੇ ਆਪਣੇ ਕੋਸ਼ ਵਿੱਚ 'ਮਹੀਅਲਿ' ਸ਼ਬਦ ਇਕੱਠਾ ਲਿਖਕੇ ਉਸਦਾ ਅਰਥ 'ਧਰਤੀ' ਕੀਤਾ ਹੈ।

## ਜਿਨਿ ਹੁਕਮੁ ਪਛਾਤਾ ਹਰੀ ਕੇਰਾ; ਸੋਈ ਸਰਬ ਸੁਖ ਪਾਵਏ ॥

(ਜਿਨਿ) ਜਿੰਨ੍ਹਾਂ ਨੇ ਹਰੀ ਅਕਾਲ ਪੁਰਖ (ਕੇਰਾ) ਦਾ ਹੁਕਮੁ (ਪਛਾਤਾ) ਪਛਾਣ ਲਿਆ ਹੈ। (ਸੋਈ) ਉਹ (ਸਰਬ) ਸਾਰੇ (ਸੁਖ) ਸੁੱਖਾਂ ਨੂੰ (ਪਾਵਏ) ਪ੍ਰਾਪਤ ਕਰ ਲੈਂਦੇ ਹਨ।

## ਇਵ ਕਹੈ ਨਾਨਕੁ, ਸੋ ਬੈਰਾਗੀ; ਅਨਦਿਨੁ ਹਰਿ ਲਿਵ ਲਾਵਏ ॥੨॥

(ਇਵ) ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ ਹੇ ਭਾਈ! ਜਿਹੜਾ (ਅਨਦਿਨੁ) ਰਾਤ-ਦਿਨ (ਹਰਿ) ਹਰੀ ਅਕਾਲ ਪੁਰਖ ਨਾਲ ਲਿਵ (ਲਾਵਏ) ਲਾਉਂਦਾ ਹੈ। (ਸੋ) ਉਹ ਪੂਰਨ ਬੈਰਾਗੀ ਹੈ। ਹੁਣ ਸਤਿਗੁਰੂ ਜੀ, ਮਨ ਨੂੰ ਪਦਾਰਥਾਂ ਵੱਲ ਦੌੜਣ ਤੋਂ ਰੋਕਣ ਲਈ ਉਪਦੇਸ਼ ਬਖਸ਼ਦੇ ਹਨ।

## ਜਹ ਜਹ ਮਨ ਤੂੰ ਧਾਵਦਾ; ਤਹ ਤਹ ਹਰਿ ਤੇਰੈ ਨਾਲੇ ॥

ਹੇ ਮਨਾ! ਤੂੰ ਪਦਾਰਥਾਂ ਦੇ ਵਾਸਤੇ (ਜਹ ਜਹ) ਜਿੱਥੇ-ਜਿੱਥੇ ਭਾਵ ਲੋਕ-ਪ੍ਰਲੋਕ ਵਿੱਚ ਜਾਂ ਚਾਰੇ ਦਿਸ਼ਾਵਾਂ ਦੇ ਦੇਸ਼ਾਂ-ਪ੍ਰਦੇਸ਼ਾਂ ਵਿੱਚ (ਧਾਵਦਾ) ਦੌੜਦਾ ਫਿਰਦਾ ਹੈ, (ਤਹ ਤਹ) ਉੱਥੇ-ਉੱਥੇ ਹੀ ਤੈਨੂੰ ਸੱਤਾ ਦੇਣ ਵਾਲਾ ਅੰਤਰਜਾਮੀ (ਹਰਿ) ਹਰੀ ਪ੍ਰਮੇਸਰ ਤੇਰੇ (ਨਾਲੇ) ਨਾਲ ਹੈ।

## ਮਨ, ਸਿਆਣਪ ਛੋਡੀਐ; ਗੁਰ ਕਾ ਸਬਦੁ ਸਮਾਲੇ ॥

ਹੇ ਮਨਾ! ਆਪਣੀ ਬੁੱਧੀ ਦੀਆਂ ਸਿਆਣਪਾਂ (ਛੋਡੀਐ) ਛੱਡ ਦੇਣਾ ਕਰ ਅਤੇ (ਗੁਰ) ਸਤਿਗੁਰੂ ਸਾਹਿਬ ਦੇ ਸ਼ਬਦ ਨੂੰ, **ਵਾ:** (ਸਬਦੁ) ਉਪਦੇਸ਼ ਨੂੰ (ਸਮਾਲੇ) ਸੰਭਾਲਣਾ ਕਰ।

## ਸਾਥਿ ਤੇਰੈ, ਸੋ ਸਹੁ ਸਦਾ ਹੈ; ਇਕੁ ਖਿਨੁ, ਹਰਿ ਨਾਮੁ ਸਮਾਲਹੇ ॥

(ਸੋ) ਉਹ (ਸਹੁ) ਪਤੀ ਅਕਾਲ ਪੁਰਖ ਵਾਹਿਗੁਰੂ ਤਾਂ ਸਦਾ ਤੇਰੇ (ਸਾਥਿ) ਨਾਲ ਰਹਿਣ ਵਾਲਾ ਹੈ। ਇਸ

ਲਈ ਤੂੰ ਇੱਕ *ਖਿਨ ਦੇ ਸਮੇਂ ਵਿੱਚ ਵੀ ਉਸ (ਹਰਿ) ਹਰੀ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਸਮਾਲਹੇ) ਸੰਭਾਲ, ਯਾਦ ਕਰਨਾ ਕਰ।

**ਪ੍ਰਸ਼ਨ :** ਸਤਿਗੁਰੂ ਜੀ ! ਪ੍ਰਮੇਸਰ ਨੂੰ ਯਾਦ ਕਰਨ ਨਾਲ ਕੀ ਫਲ ਮਿਲਦਾ ਹੈ?

## ਜਨਮ ਜਨਮ ਕੇ, ਤੇਰੇ ਪਾਪ ਕਟੇ; ਅੰਤਿ ਪਰਮ ਪਦੁ ਪਾਵਹੇ ॥

**ਉੱਤਰ :** ਹੇ ਭਾਈ ! ਪ੍ਰਮੇਸਰ ਦਾ ਸਿਮਰਨ ਕਰਨ ਨਾਲ ਤੇਰੇ ਜਨਮਾਂ-ਜਨਮਾਤਰਾਂ ਦੇ ਕੀਤੇ ਹੋਏ ਪਾਪ (ਕਟੇ) ਜਾਣਗੇ। ਅਤੇ ਜਦੋਂ ਤੇਰੀ ਪ੍ਰਾਲਬਧ ਸਮਾਪਤ ਹੋਵੇਗੀ ਭਾਵ ਜਦੋਂ ਤੇਰੇ ਸਰੀਰ ਦਾ ਅੰਤ ਸਮਾ ਆਵੇਗਾ, ਤਾਂ ਤੂੰ ਸਰੀਰ ਨੂੰ ਛੱਡਕੇ (ਪਰਮ) ਵੱਡੀ (ਪਦੁ) ਪਦਵੀ ਭਾਵ ਕੈਵਲ ਮੁਕਤੀ ਨੂੰ (ਪਾਵਹੇ) ਪ੍ਰਾਪਤ ਕਰ ਲਵੇਂਗਾ।

## ਸਾਚੇ ਨਾਲਿ ਤੇਰਾ ਗੰਢੁ ਲਾਗੈ; ਗੁਰਮੁਖਿ ਸਦਾ ਸਮਾਲੇ ॥

ਹੇ ਭਾਈ ! ਜੇ ਤੂੰ ਗੁਰਮੁਖਾਂ ਦੀ ਸੰਗਤ ਨਾਲ ਮਿਲਕੇ (ਸਦਾ) ਹਰ ਵਕਤ ਪ੍ਰਮੇਸਰ ਨੂੰ (ਸਮਾਲੇ) ਯਾਦ ਕਰਦਾ ਰਹੇ, ਤਾਂ ਉਸ (ਸਾਚੇ) ਸੱਚੇ ਪ੍ਰਮੇਸਰ ਨਾਲ ਤੇਰਾ (ਗੰਢੁ) ਪ੍ਰੇਮ (ਲਾਗੈ) ਲੱਗ ਜਾਵੇਗਾ। **ਵਾ:** ਸੰਬੰਧ ਰੂਪ ਗੰਢ (ਲਾਗੈ) ਲੱਗ ਜਾਵੇਗੀ, ਭਾਵ ਤੇਰਾ ਪ੍ਰਮੇਸਰ ਨਾਲ ਸੰਬੰਧ ਬਣ ਜਾਵੇਗਾ।

## ਇਉ ਕਹੈ ਨਾਨਕੁ, ਜਹ ਮਨ ਤੂੰ ਧਾਵਦਾ; ਤਹ ਹਰਿ ਤੇਰੈ ਸਦਾ ਨਾਲੇ ॥੩॥

(ਇਉ) ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ ਹੇ ਮੇਰੇ ਮਨਾ ! ਜਾਨਣਾ ਕਰ ਕਿ ਤੂੰ (ਜਹ) ਜਿੱਥੇ-ਜਿੱਥੇ ਵੀ (ਧਾਵਦਾ) ਦੌੜਦਾ ਫਿਰਦਾ ਹੈਂ, (ਤਹ) ਉੱਥੇ-ਉੱਥੇ ਹੀ (ਹਰਿ) ਹਰੀ ਪ੍ਰਮੇਸਰ ਸਦਾ ਤੇਰੇ (ਨਾਲੇ) ਨਾਲ ਹੈ।

## ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ; ਨਿਜ ਘਰਿ ਵਸਿਆ ਆਏ ॥

ਜਿਹੜਾ ਪੁਰਖ ਗੁਰੂ ਸਾਹਿਬ ਜੀ ਦੇ ਨਾਲ (ਮਿਲਿਐ) ਮਿਲਿਆ ਹੈ ਉਸ ਨੇ ਗੁਰੂ ਸਾਹਿਬ ਜੀ ਦੇ ਸ਼ਬਦ ਕਰਕੇ ਆਪਣਾ ਵਾਸ਼ਨਾ ਦਾ ਬੱਧਾ ਹੋਇਆ, ਚੌਰਾਸੀ ਲੱਖ ਜੂਨਾਂ ਵਿਚ (ਧਾਵਤੁ) ਦੌੜਦਾ ਹੋਇਆ ਮਨ (ਥੰਮ੍ਹਿਆ) ਰੋਕ ਲਿਆ ਹੈ। **ਵਾ:** ਲੋਕ-ਪ੍ਰਲੋਕ ਦੀਆਂ ਵਾਸ਼ਨਾ ਵਿਚ ਦੌੜਦਾ ਹੋਇਆ ਆਪਣਾ ਮਨ ਰੋਕ ਲਿਆ ਹੈ ਅਤੇ ਉਹ (ਨਿਜ ਘਰਿ) ਆਪਣੇ ਤੁਰੀਆ ਪਦ ਰੂਪ ਘਰ ਵਿਚ (ਆਏ) ਆ ਕੇ (ਵਸਿਆ) ਵੱਸ ਗਿਆ ਹੈ।

**ਅਥਵਾ :** ਜਦੋਂ ਸਤਿਗੁਰਾਂ ਨਾਲ ਮਿਲ ਕਰਕੇ ਦਸੋ ਦਿਸ਼ਾਵਾਂ ਦੇ ਪਦਾਰਥਾਂ ਵਿਚ ਦੌੜਦੇ ਹੋਏ ਮਨ ਨੂੰ ਰੋਕ ਲਿਆ ਤਾਂ ਉਦੋਂ ਹਰੀ ਪ੍ਰਮੇਸਰ ਹਿਰਦੇ ਰੂਪ ਘਰ ਵਿਚ ਆ ਕੇ ਵੱਸ ਗਿਆ। **ਵਾ:** ਉਦੋਂ ਮਨ ਸਤਿਸੰਗਤ ਰੂਪ ਘਰ ਵਿਚ ਆ ਕੇ ਵੱਸ ਗਿਆ।

**ਅਥਵਾ :** ਜਦੋਂ ਮਨ ਸਤਿਗੁਰਾਂ ਨਾਲ ਮਿਲਨੇ ਕਰਕੇ ਆਪਣੇ ਸਤਿਸੰਗਤ ਰੂਪ ਘਰ ਵਿਚ ਆ ਕੇ ਵੱਸ ਜਾਂਦਾ ਹੈ, ਉਦੋਂ ਮਨ ਪਦਾਰਥਾਂ ਦੀ ਤਰਫ ਦੌੜਨ ਵੱਲੋਂ ਰੁਕ ਜਾਂਦਾ ਹੈ।

## ਨਾਮੁ ਵਿਹਾਝੇ, ਨਾਮੁ ਲਏ; ਨਾਮਿ ਰਹੇ ਸਮਾਏ ॥

ਗੁਰਮੁਖ ਜਨ ਆਪਣਾ ਤਨ, ਮਨ, ਧਨ ਦੇ ਕੇ ਸਤਿਗੁਰਾਂ ਪਾਸੋਂ ਅੰਮ੍ਰਿਤ ਨਾਮ ਨੂੰ ਸਰਵਣ ਕਰਨ ਰੂਪ

---

* **ਖਿਨ :** ਇਤਨਾ ਥੋੜਾ ਸਮਾ ਹੁੰਦਾ ਹੈ ਕਿ 'ਘਟ' ਸ਼ਬਦ ਕਹਿੰਦਿਆਂ ਦੋ ਖਿਨ ਬੀਤ ਜਾਂਦੇ ਹਨ।

(ਵਿਹਾਝੇ) ਖ਼ਰੀਦ ਦੇ ਹਨ, ਨਾਮ ਨੂੰ (ਲਏ) ਲੈ ਕੇ ਮੰਨਣ ਕਰਨ ਰੂਪ ਉਚਾਰਨ ਕਰਦੇ ਹਨ ਅਤੇ ਨਿਧਿਆਸਣ ਦੁਆਰਾ ਕਮਾਈ ਕਰਦੇ ਹਨ। ਇਸ ਪ੍ਰਕਾਰ ਉਹ ਨਾਮ ਵਿੱਚ ਹੀ (ਸਮਾਏ) ਮਸਤ, ਅਭੇਦ ਹੋ ਕੇ (ਰਹੇ) ਰਹਿੰਦੇ ਹਨ।

## ਅੰਗ : ੪੪੧

### ਧਾਵਤੁ ਥੰਮ੍ਹਿਆ, ਸਤਿਗੁਰਿ ਮਿਲਿਐ; ਦਸਵਾ ਦੁਆਰੁ ਪਾਇਆ ॥

ਇਸ ਤਰਾਂ ਉਹਨਾਂ ਗੁਰਮੁਖਾਂ ਨੇ ਸਤਿਗੁਰੂ ਸੱਚੇ ਪਾਤਸਾਹ ਨਾਲ (ਮਿਲਿਐ) ਮਿਲਣ ਕਰਕੇ, ਪਦਾਰਥਾਂ ਜਾਂ ਜੂਨਾਂ ਵਿੱਚ (ਧਾਵਤੁ) ਦੌੜਦੇ ਹੋਏ ਮਨ ਨੂੰ ਵੀ (ਥੰਮ੍ਹਿਆ) ਰੋਕ ਲਿਆ ਹੈ ਅਤੇ ਉਹ ਦਸਵਾਂ ਦੁਆਰ ਵੀ (ਪਾਇਆ) ਪ੍ਰਾਪਤ ਕਰ ਲਿਆ ਹੈ। ਜਿਸ ਦਸਵੇਂ ਦੁਆਰ ਨੂੰ ਪ੍ਰਾਪਤ ਕਰਨ ਲਈ ਜੋਗਾ ਅਭਿਆਸੀ ਕਈ ਕਈ ਸਾਲ ਮਿਹਨਤ ਕਰਦੇ ਸਨ।

### ਤਿਥੈ ਅੰਮ੍ਰਿਤ ਭੋਜਨੁ, ਸਹਜ ਧੁਨਿ ਉਪਜੈ;<br>ਜਿਤੁ ਸਬਦਿ, ਜਗਤੁ ਥੰਮ੍ਹਿ ਰਹਾਇਆ ॥

(ਤਿਥੈ) ਉਸ ਦਸਵੇਂ ਦੁਆਰ ਵਿੱਚੋਂ ਜੋਗੀ, ਮਿੱਠੇ ਕਫ ਰਸ ਰੂਪ ਅੰਮ੍ਰਿਤ ਭੋਜਨ ਨੂੰ ਲੈ ਕੇ ਤ੍ਰਿਪਤ ਹੁੰਦੇ ਹਨ ਅਤੇ ਉਸ ਦਸਵੇਂ ਦੁਆਰ ਵਿਚ ਉਹਨਾਂ ਨੂੰ ਅਨਹਦ ਵਾਜਿਆਂ ਦੀ ਸਹਿਜ ਸ਼ਾਂਤੀ ਵਾਲੀ (ਧੁਨਿ) ਧੁਨੀ (ਉਪਜੈ) ਪ੍ਰਗਟ ਹੋ ਆਉਂਦੀ ਹੈ। ਭਾਵ ਦਸਮ ਦੁਆਰ ਵਿਚ ਸ਼ਬਦ ਵੱਜ ਆਉਂਦੇ ਹਨ। (ਜਿਤੁ) ਜਿਸ ਓਅੰਕਾਰ ਸ਼ਬਦ ਦੇ ਆਸਰੇ ਈਸ਼ਵਰ ਨੇ ਸਾਰੇ ਜਗਤ ਨੂੰ (ਥੰਮ੍ਹਿ) ਰੋਕ ਕੇ (ਰਹਾਇਆ) ਰੱਖਿਆ ਹੈ।

**ਪ੍ਰਿਥਮੈ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਓਅੰਕਾਰ ਆਦਿ ॥ ਕਥਨੀ ਅਨਾਦਿ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥** *(ਅੰਗ : ੧੦੦੩)*

**ਸਬਦੋ ਧਰਤੀ ਸ਼ਬਦ ਆਕਾਸ਼ ॥ ਸਬਦੋ ਸਬਦ ਕੀਆ ਪ੍ਰਗਾਸ ॥** *(ਪ੍ਰਾਣ ਸੰਗਲੀ)*

ਜਿਹੜਾ ਜੋਗੀ, ਜੋਗ ਅਭਿਆਸ ਦੁਆਰਾ ਆਪਣੀ ਜ਼ੁਬਾਨ ਨੂੰ ਖਿੱਚ-ਖਿੱਚ ਕੇ ਇਤਨੀ ਲੰਬੀ ਕਰ ਲਵੇ ਕਿ ਜਬਾਨ ਮੱਥੇ ਨੂੰ ਲੱਗਣ ਜਿਤਨੀ ਹੋ ਜਾਵੇ। ਫਿਰ ਅੱਠਾਂ ਰਸਾਂ ਤੋਂ ਪਹਿਲਾਂ ਜੋ ਰਸ ਧਾਤੂ, ਮਿੱਠੀ ਕਫ ਹੈ। ਜਿਹੜੀ ਸਾਰਿਆ ਦੀ ਜਠਰ ਅਗਨੀ 'ਤੇ ਪੈ ਕੇ ਸੜਦੀ ਰਹਿੰਦੀ ਹੈ। ਜੋਗੀ ਆਪਣੀ ਜਬਾਨ ਨੂੰ ਲੰਬੀ ਕਰਕੇ ਆਪਣੇ ਤਾਲੂਏ ਨਾਲ ਲਾ ਕੇ ਉਸ ਕਫ ਰਸ ਨੂੰ ਜਬਾਨ 'ਤੇ ਪ੍ਰਾਪਤ ਕਰਦਾ ਹੈ। ਜੇ ਉਹ ਕਫ ਸਿੱਧੀ ਜਠਰ ਅਗਨੀ ਤੇ ਪੈਂਦੀ ਰਹੇ, ਤਾਂ ਸਰੀਰ ਵਿੱਚ ਕਫ ਵਾਇ, ਪਿੱਤ, ਰੁਧਰ ਆਦਿਕਾ ਦੇ ਵਿਗਾੜ ਤੋਂ ਰੋਗ ਪੈਦਾ ਹੋ ਜਾਂਦੇ ਹਨ। ਪਰ ਜਬਾਨ ਨਾਲ ਇਸ ਰਸ ਨੂੰ ਜਠਰ ਅਗਨ ਵੱਲ ਜਾਣ ਵੱਲੋਂ ਰੋਕ ਕੇ ਗਲੇ ਵਿੱਚ ਹੀ ਉਸਦਾ ਰਸ ਪ੍ਰਾਪਤ ਕਰਨ ਕਰਕੇ ਸਰੀਰ ਵਿੱਚ ਵਾਇ, ਪਿਤ, ਕਫ ਅਤੇ ਰੁਧਰ ਆਦਿਕ ਦੇ ਵਿਗਾੜ ਤੋਂ ਰੋਗ ਪੈਦਾ ਨਹੀ ਹੁੰਦੇ ਅਤੇ ਸਰੀਰ ਦੀ ਉਮਰ ਵੀ ਵੱਧ ਜਾਦੀ ਹੈ। ਇਸ ਕਰਕੇ ਜੋਗੀ ਲੋਕ ਇਸ ਰਸ ਧਾਤੂ ਨੂੰ 'ਅੰਮ੍ਰਿਤ ਭੋਜਨ' ਆਖਦੇ ਹਨ।

### ਤਹ ਅਨੇਕ ਵਾਜੇ, ਸਦਾ ਅਨਹਦੁ ਹੈ; ਸਚੇ ਰਹਿਆ ਸਮਾਏ ॥

(ਤਹ) ਉੱਥੇ ਤਤ ਤੰਤੀ ਆਦਿਕ ਅਨੇਕ ਪ੍ਰਕਾਰ ਦੇ (ਅਨਹਦੁ) ਹੱਦ ਤੋਂ ਰਹਿਤ ਵਾਜੇ ਵੱਜਦੇ ਰਹਿੰਦੇ ਹਨ।

ਜਿਸ ਕਰਕੇ ਜੋਗੀ ਨੂੰ (ਸਦਾ) ਹਰ ਵਕਤ ਅਨੰਦ ਬਣਿਆ ਰਹਿੰਦਾ ਹੈ ਅਤੇ ਉਹ (ਸਚੇ) ਸੱਚੇ ਪ੍ਰਮੇਸਰ ਦੇ ਪ੍ਰੇਮ ਵਿੱਚ (ਸਮਾਏ) ਸਮਾਇਆ, ਮਸਤ ਹੋਇਆ ਰਹਿੰਦਾ ਹੈ। ਇਹ ਦਸਵੇ ਦੁਆਰ ਵਾਲਿਆ ਦੀ ਅਵਸਥਾ ਹੈ।

**ਨੋਟ:** ਕਈ ਬੀੜਾਂ ਵਿੱਚ 'ਸਦਾ ਅਨਦ ਹੈ' ਪਾਠ ਵੀ ਆਉਂਦਾ ਹੈ। ਪਰ ਦਮਦਮਾ ਸਾਹਿਬ ਦਾ ਮੁੱਖ ਪਾਠ 'ਅਨਹਦੁ' ਸਮਝਣਾ।

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ :**

**ਧਾਵਤੁ ਥੰਮਿ੍ਆ, ਸਤਿਗੁਰਿ ਮਿਲਿਐ; ਦਸਵਾ ਦੁਆਰੁ ਪਾਇਆ ॥**

ਜਗਿਆਸੂ ਜਨਾਂ ਨੇ ਸਤਿਗੁਰਾਂ ਨਾਲ **ਵਾ:** ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਨਾਲ (ਮਿਲਿਐ) ਮਿਲਣ ਕਰਕੇ ਆਪਣੇ ਵਾਸ਼ਨਾ ਵਿੱਚ (ਧਾਵਤੁ) ਦੌੜਦੇ ਹੋਏ ਮਨ ਨੂੰ (ਥੰਮਿ੍ਆ) ਥੰਮ ਲਿਆ ਰੋਕ ਲਿਆ ਹੈ। ਅਤੇ ਨੌ ਗੋਲਕਾਂ ਵਿੱਚ ਜੋ ਦਸਵਾਂ ਚੇਤਨ ਹੈ ਉਸਦੇ ਗਿਆਨ ਰੂਪ (ਦੁਆਰੁ) ਦਰਵਾਜੇ ਨੂੰ (ਪਾਇਆ) ਪਾ ਲਿਆ ਹੈ। ਭਾਵ ਬ੍ਰਹਮ ਚੇਤਨ ਦਾ ਗਿਆਨ ਪ੍ਰਾਪਤ ਕਰ ਲਿਆ ਹੈ। **ਵਾ:** ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ। ਇਹਨਾਂ ਦਸਾਂ ਨੂੰ ਰੋਕ ਕੇ ਮਨ ਦੇ ਅੰਦਰੋਂ ਜੋਤੀ ਸਰੂਪ ਪ੍ਰਮੇਸਰ ਦੇ (ਦੁਆਰੁ) ਗਿਆਨ ਰੂਪ ਦਰਵਾਜੇ ਨੂੰ ਪ੍ਰਾਪਤ ਕਰ ਲਿਆ ਹੈ।

**ਵਾ:** ਪੰਜਾਂ ਤੱਤਾਂ ਦੀ ਧਾਰਨਾ ਅਤੇ ਸਤ, ਸੰਤੋਖ, ਦਇਆ, ਧਰਮ ਤੇ ਵਿਚਾਰ ਰੂਪ ਪੰਜ ਗੁਣ। ਇਹਨਾਂ ਦਸਾਂ ਨੂੰ ਧਾਰਨ ਕਰਕੇ, ਨੌ ਗੋਲਕਾਂ ਦੇ ਪ੍ਰਕਾਸ਼ਕ ਦਸਵੇ ਬ੍ਰਹਮ ਚੇਤਨ ਦੇ ਗਿਆਨ ਰੂਪ (ਦੁਆਰੁ) ਦਰਵਾਜੇ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

**ਤਿਥੈ ਅੰਮ੍ਰਿਤ ਭੋਜਨੁ, ਸਹਜ ਧੁਨਿ ਉਪਜੈ; ਜਿਤੁ ਸਬਦਿ, ਜਗਤੁ ਥੰਮਿ੍ ਰਹਾਇਆ ॥**

ਉਹਨਾਂ ਗੁਰਮੁਖਾਂ ਨੂੰ (ਤਿਥੈ) ਓਥੇ ਸਾਧਸੰਗਤ ਵਿੱਚ ਅੰਮ੍ਰਿਤ ਨਾਮ ਰੂਪੀ ਭੋਜਨ ਪ੍ਰਾਪਤ ਹੁੰਦਾ ਹੈ ਅਤੇ ਉਹਨਾਂ ਦੇ ਹਿਰਦੇ ਅੰਦਰ ਹਰ ਵਕਤ (ਸਹਜ) ਸ਼ਾਤੀ ਦੇਣ ਵਾਲੀ ਸ਼ਬਦ ਦੀ ਧੁਨੀ (ਉਪਜੈ) ਉਪਜਦੀ, ਪ੍ਰਗਟ ਹੁੰਦੀ ਹੈ।

**ਵਾ:** (ਤਿਥੈ) ਓਥੇ ਗੁਰਮੁਖਾਂ ਨੂੰ ਅੰਮ੍ਰਿਤ ਗਿਆਨ ਰੂਪੀ ਭੋਜਨ ਪ੍ਰਾਪਤ ਹੁੰਦਾ ਹੈ। ਯਥਾ :

**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥** (ਅੰਗ : ੨੭੩)

**ਵਾ:** ਅਮਰ ਕਰਨ ਵਾਲਾ ਬ੍ਰਹਮਾਨੰਦ ਰੂਪੀ ਭੋਜਨ ਪ੍ਰਾਪਤ ਹੁੰਦਾ ਹੈ ਅਤੇ ਉਹਨਾਂ ਦੇ ਹਿਰਦੇ ਅੰਦਰ ਉਸ ਸਤਿਨਾਮ ਰੂਪ ਅਜਪਾ ਜਾਪ ਦੀ (ਧੁਨਿ) ਸੁੰਦਰ ਧੁਨੀ (ਉਪਜੈ) ਉਪਜਦੀ ਪ੍ਰਗਟ ਹੁੰਦੀ ਹੈ।

**ਪ੍ਰਸ਼ਨ :** ਕਿਸ ਦੀ ਧੁਨ ਉਤਪਨ ਹੁੰਦੀ ਹੈ?

**ਉੱਤਰ :** (ਜਿਤੁ) ਜਿਸ (ਸਬਦਿ) ਬ੍ਰਹਮ ਨੇ ਸਾਰੇ ਜਗਤ ਦੇ ਜੀਆ ਨੂੰ ਉਤਪੱਤੀ ਅਤੇ ਪਾਲਣਾ ਕਰਕੇ ਆਪਣੇ ਆਸਰੇ (ਥੰਮਿ੍) ਰੋਕ ਕੇ (ਰਹਾਇਆ) ਰੱਖਿਆ ਹੈ। ਉਸ ਦੇ ਨਾਮ ਦੀ ਧੁਨ ਉਤਪਨ ਹੁੰਦੀ ਹੈ।

ਜਿਸ ਤਰ੍ਹਾਂ ਭਾਵੇਂ ਕਿ ਹਰ ਨਲਕੇ ਦੇ ਅੰਦਰ ਪਾਣੀ ਹੁੰਦਾ ਹੈ। ਪਰ ਜਦੋਂ ਨਲਕੇ ਦਾ ਪਾਣੀ ਥੱਲੇ ਉੱਤਰ ਜਾਵੇ ਤਾਂ ਜਿੰਨਾਂ ਚਿਰ ਉੱਤੋਂ ਪਾਣੀ ਨਾ ਪਾਇਆ ਜਾਵੇ ਓਦੋਂ ਤੱਕ ਥੱਲੇ ਦਾ ਪਾਣੀ ਬਾਹਰ ਨਹੀ ਆਉਂਦਾ। ਪਰ ਜੇ ਉੱਪਰੋਂ ਪਾਣੀ ਪਾਇਆ ਜਾਵੇ, ਤਾਂ ਉਸ ਨਾਲ ਮਿਲ ਕੇ ਥੱਲੇ ਵਾਲਾ ਪਾਣੀ ਬਾਹਰ ਆ ਜਾਂਦਾ ਹੈ। ਇਸੇ ਤਰ੍ਹਾਂ ਅਜਪਾ ਜਾਪ ਸ਼ਬਦ ਤਾਂ ਸਾਰਿਆ ਦੇ ਅੰਦਰ ਹੀ ਹੁੰਦਾ ਹੈ। ਪਰ ਜਿੰਨਾ ਚਿਰ ਗੁਰਸਿਖ ਪੰਜ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਸ੍ਰਵਨ ਨਹੀਂ ਕਰਦਾ। ਉਤਨਾ ਚਿਰ ਅਜੱਪਾ

ਜਾਪ ਗੁਪਤ ਰਹਿੰਦਾ ਹੈ। ਪ੍ਰਗਟ ਨਹੀ ਹੁੰਦਾ ਅਤੇ ਜਿਹੜੇ ਗੁਰਸਿਖ ਗੁਰੂ ਕੇ ਸ਼ਬਦ, ਉਪਦੇਸ ਨੂੰ ਸਰਵਨ ਕਰਕੇ ਰਸਨਾ ਨਾਲ ਜਪਦੇ ਹਨ। ਉਹਨਾਂ ਦੇ ਹਿਰਦੇ ਅੰਦਰ ਇਹ ਅਜੱਪਾ ਜਾਪ ਪ੍ਰਗਟ ਹੋ ਜਾਂਦਾ ਹੈ।

**ਤਹ ਅਨੇਕ ਵਾਜੇ, ਸਦਾ ਅਨਹਦੁ ਹੈ, ਸਚੇ ਰਹਿਆ ਸਮਾਏ ॥**

(ਤਹ) ਉੱਥੇ, ਉਹਨਾਂ ਜਗਿਆਸੂਆਂ ਦੇ ਹਿਰਦੇ ਅੰਦਰ ਅਨੇਕਾਂ ਪ੍ਰਕਾਰ ਦੇ ਸਤਿਨਾਮ ਦੇ ਵਾਜੇ ਵੱਜਦੇ ਹਨ। ਜਿਸ ਕਰਕੇ ਗੁਰਮੁਖਾਂ ਨੂੰ ਸਦਾ ਅਨੰਦ ਬਣਿਆ ਰਹਿੰਦਾ ਹੈ। **ਵਾ:** ਉਹਨਾਂ ਦੇ ਹਿਰਦਿਆ ਵਿੱਚ (ਅਨਹਦੁ) ਹੱਦ ਤੋਂ ਰਹਿਤ ਪ੍ਰਮੇਸਰ ਸਦਾ (ਵਾਜੇ) ਪ੍ਰਗਟ ਹੈ। ਜਿਸ ਕਰਕੇ ਉਹਨਾਂ ਗੁਰਮੁਖਾਂ ਦਾ ਮਨ ਸਦਾ ਉਸ (ਸਚੇ) ਸੱਚੇ ਪ੍ਰਮੇਸਰ ਵਿੱਚ (ਸਮਾਏ) ਸਮਾਇਆ, ਅਭੇਦ ਹੋਇਆ (ਰਹਿਆ) ਰਹਿੰਦਾ ਹੈ।

## ਇਉ ਕਹੈ ਨਾਨਕੁ, ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ; ਨਿਜ ਘਰਿ ਵਸਿਆ ਆਏ ॥੪॥

(ਇਉ) ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਸਤਿਗੁਰਿ) ਸਤਿਗੁਰੂ ਜੀ ਦੇ (ਮਿਲਿਐ) ਮਿਲਨੇ ਕਰਕੇ ਜਗਿਆਸੂਆਂ ਨੇ, ਵਾਸ਼ਨਾ ਕਰਕੇ ਜੂਨਾਂ ਵਿੱਚ (ਧਾਵਤੁ) ਦੌੜਨ ਵਾਲੇ ਆਪਣੇ ਮਨ ਨੂੰ (ਥੰਮ੍ਹਿਆ) ਰੋਕ ਲਿਆ ਹੈ ਜਿਸ ਕਰਕੇ ਹੁਣ ਉਹਨਾਂ ਦਾ ਮਨ (ਨਿਜ) ਆਪਣੇ ਤੁਰੀਆ ਪਦ ਰੂਪ (ਘਰਿ) ਘਰ ਵਿੱਚ (ਆਏ) ਆ ਕੇ (ਵਸਿਆ) ਵੱਸ ਗਿਆ ਭਾਵ ਇਸਥਿਤ ਹੋ ਗਿਆ ਹੈ।

## ਮਨ, ਤੂੰ ਜੋਤਿ ਸਰੂਪੁ ਹੈ; ਆਪਣਾ ਮੂਲੁ ਪਛਾਣੁ ॥

ਹੇ ਮਨ! **ਵਾ:** ਹੇ (ਮਨ) ਜੀਵ! ਤੂੰ (ਜੋਤਿ) ਜੋਤੀ ਸਰੂਪ ਹੈ। ਵਿਸ਼ੇ-ਵਿਕਾਰਾਂ ਨੂੰ ਤੇ ਚੰਗੇ-ਮੰਦੇ ਸੁਭਾਅ ਨੂੰ ਛੱਡ ਕੇ, ਰਾਗ, ਦ੍ਵੈਖ ਤੇ ਬੁਰੇ ਭਲੇ ਅਧਿਆਸ ਨੂੰ ਛੱਡ ਕੇ ਆਪਣੇ ਮੂਲ ਭਾਵ ਅਧਿਸ਼ਠਾਨ ਰੂਪ ਬ੍ਰਹਮ ਦੀ ਪਛਾਣ ਕਰ। **ਵਾ:** ਸਤਿਗੁਰਾਂ ਦੁਆਰਾ ਜੋਤੀ ਸਰੂਪ (ਮੂਲੁ) ਮੁੱਢ ਭਾਵ ਚੇਤਨ ਨੂੰ ਆਪਣਾ ਆਤਮਾ ਰੂਪ ਕਰਕੇ ਪਛਾਣ ਲੈਣਾ ਕਰ।

## ਮਨ, ਹਰਿ ਜੀ ਤੇਰੈ ਨਾਲਿ ਹੈ; ਗੁਰਮਤੀ ਰੰਗੁ ਮਾਣੁ ॥

ਹੇ ਮਨਾ! **ਵਾ:** ਹੇ (ਮਨ) ਜੀਵ! ਉਹ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਹਰ ਵਕਤ ਤੇਰੇ ਨਾਲ, ਅੰਗ-ਸੰਗ ਹੈ। ਤੂੰ (ਗੁਰ) ਸਤਿਗੁਰਾਂ ਦੀ (ਮਤੀ) ਮੱਤ ਦੁਆਰਾ ਉਸ ਪ੍ਰਮੇਸਰ ਦੇ (ਰੰਗੁ) ਆਨੰਦ ਨੂੰ (ਮਾਣੁ) ਮਾਨਣਾ ਕਰ।

## ਮੂਲੁ ਪਛਾਣਹਿ ਤਾਂ ਸਹੁ ਜਾਣਹਿ; ਮਰਣ ਜੀਵਣ ਕੀ ਸੋਝੀ ਹੋਈ ॥

ਜੇਕਰ ਤੂੰ ਵਿਸ਼ੇ-ਵਿਕਾਰਾਂ ਅਤੇ ਬੁਰੇ-ਭਲੇ ਫੁਰਨਿਆਂ ਤੋਂ ਰਹਿਤ ਹੋ ਕੇ ਸਾਰਿਆਂ ਦੇ ਅਧਿਸ਼ਠਾਨ ਅਤੇ ਪ੍ਰਕਾਸ਼ਕ, ਮੂਲ ਸਰੂਪ ਚੇਤਨ ਨੂੰ (ਪਛਾਣਹਿ) ਪਛਾਣ ਲਵੇਂ ਤਾਂ ਤੂੰ (ਸਹੁ) ਪਤੀ ਅਕਾਲ ਪੁਰਖ ਦੇ ਸਾਖਿਆਤ ਗਿਆਨ ਨੂੰ (ਜਾਣਹਿ) ਜਾਣ ਲਵੇਂਗਾ ਅਤੇ ਤੈਨੂੰ ਮਰਣ ਵਾਲੀਆਂ ਅਤੇ (ਜੀਵਣ) ਜਿਉਣ ਵਾਲੀਆਂ ਚੀਜ਼ਾਂ (ਕੀ) ਦੀ ਸੋਝੀ (ਹੋਈ) ਹੋ ਜਾਵੇਗੀ ਕਿ ਮਰਣ ਵਾਲੀ ਚੀਜ ਤਾਂ ਇਹ ਦੇਹ ਹੈ ਅਤੇ ਜੀਵਣ ਰੂਪ ਕੇਵਲ ਚੇਤਨ ਪ੍ਰਮੇਸਰ ਹੈ। **ਵਾ:** ਤੈਨੂੰ ਇਸ ਪ੍ਰਕਾਰ (ਕੀ) ਦੀ ਸੋਝੀ (ਹੋਈ) ਹੋ ਜਾਵੇਗੀ ਕਿ ਪ੍ਰਮੇਸਰ ਦਾ ਵਿਸਰਨਾ ਹੀ ਅਸਲ 'ਮਰਣਾ' ਹੈ ਅਤੇ ਉਸ ਪ੍ਰਮੇਸਰ ਨੂੰ ਚੇਤੇ ਰੱਖਣਾ ਹੀ ਅਸਲ (ਜੀਵਣ) ਜਿਉਣਾ ਹੈ। ਯਥਾ:

**ਮਰਣੰ ਬਿਸਰਣੰ ਗੋਬਿਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** *(ਅੰਗ : ੧੩੬੧)*

**ਵਾ:** ਇਸ ਤਰਾਂ ਤੈਨੂੰ (ਜੀਵਣ) ਜੀਵਤ ਭਾਵ ਤੋਂ ਮਰਣ ਦੀ ਸੋਝੀ ਪ੍ਰਾਪਤ ਹੋ ਜਾਵੇਗੀ ਕਿ ਦੇਹ ਅਧਿਆਸ

ਵੱਲੋਂ ਮਰ ਕੇ ਹੀ ਪ੍ਰਮੇਸਰ ਵੱਲ (ਜੀਵਣ) ਜਿਉਣਾ ਪ੍ਰਾਪਤ ਹੁੰਦਾ ਹੈ। **ਵਾ:** ਤੈਨੂੰ (ਮਰਣ) ਮਰਨ ਮੁਕਤੀ ਭਾਵ ਬਿਦੇਹ ਮੁਕਤੀ ਅਤੇ (ਜੀਵਣ) ਜੀਵਨ ਮੁਕਤੀ (ਕੀ) ਦੀ ਸੋਝੀ ਪ੍ਰਾਪਤ (ਹੋਈ) ਹੋ ਜਾਵੇਗੀ।

## ਗੁਰ ਪਰਸਾਦੀ ਏਕੋ ਜਾਣਹਿ; ਤਾਂ ਦੂਜਾ ਭਾਉ ਨ ਹੋਈ ॥

ਹੇ ਭਾਈ ! ਜਦੋਂ ਤੂੰ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ (ਏਕੋ) ਇਕ ਅਦ੍ਵੈਤ ਸਰੂਪ ਪ੍ਰਮੇਸਰ ਨੂੰ ਜਾਣ ਲਵੇਂਗਾ। ਤਾਂ ਫੇਰ ਤੇਰੇ ਅੰਦਰ ਕਿਸੇ ਪ੍ਰਕਾਰ ਦਾ (ਦੂਜਾ) ਦ੍ਵੈਤ (ਭਾਉ) ਭਾਵ ਨਹੀਂ (ਹੋਈ) ਹੋਵੇਗਾ। ਕਿਉਂਕਿ

## ਮਨਿ ਸਾਂਤਿ ਆਈ, ਵਜੀ ਵਧਾਈ; ਤਾ ਹੋਆ ਪਰਵਾਣੁ ॥

ਜਿਸਦੇ (ਮਨਿ) ਮਨ ਵਿੱਚ (ਸਾਂਤਿ) ਸ਼ਾਂਤੀ ਆ ਗਈ ਹੈ, ਉਸਦੇ ਹਿਰਦੇ ਦੇ ਅੰਦਰ ਵੀ (ਵਧਾਈ) ਖ਼ੁਸ਼ੀਆਂ (ਵਜੀ) ਵੱਜ ਆਈਆਂ ਭਾਵ ਪਰਗਟ ਹੋ ਗਈਆਂ ਹਨ ਅਤੇ ਬਾਹਰ ਸੰਸਾਰ ਵਿਚ ਵੀ ਜਗਿਆਸੂ ਜਨ ਉਸ ਦੇ ਜਸ ਨੂੰ ਗਾਉਂਦੇ ਹਨ ਕਿ ਇਹ ਮਹਾਂਪੁਰਖ ਧੰਨ ਹੈ, ਜਿਸਨੇ ਪ੍ਰਮੇਸਰ ਦੀ ਪ੍ਰਾਪਤੀ ਕੀਤੀ ਹੈ। ਇਸ ਪ੍ਰਕਾਰ (ਤਾ) ਉਹ (ਪਰਵਾਣੁ) ਪ੍ਰਵਾਨੀਕ, ਸਫਲਾ (ਹੋਆ) ਹੋ ਜਾਂਦਾ ਹੈ।

**ਅਥਵਾ :** ਹੇ ਭਾਈ ! ਜਦੋਂ ਤੇਰੇ (ਮਨਿ) ਮਨ ਵਿਚ ਸ਼ਾਂਤੀ (ਆਈ) ਆ ਜਾਵੇਗੀ, ਤਾਂ ਤੈਨੂੰ (ਵਧਾਈ) ਖ਼ੁਸ਼ੀ (ਵਜੀ) ਵੱਜੇਗੀ ਭਾਵ ਪ੍ਰਾਪਤ ਹੋਵੇਗੀ ਅਤੇ ਫਿਰ ਤੂੰ ਵਾਹਿਗੁਰੂ ਦੇ ਦਰ ਵਿਚ ਪਰਵਾਨ ਹੋ ਜਾਵੇਂਗਾ।

## ਇਉ ਕਹੈ ਨਾਨਕੁ, ਮਨ ਤੂੰ ਜੋਤਿ ਸਰੂਪੁ ਹੈ; ਅਪਣਾ ਮੂਲੁ ਪਛਾਣੁ ॥੫॥

(ਇਉ) ਇਸ ਪ੍ਰਕਾਰ ਮਹਾਰਾਜ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ ਹੇ ਮਨਾ ! **ਵਾ:** ਹੇ (ਮਨ) ਜੀਵ ! ਤੂੰ ਉਸ (ਮਨ) ਸ੍ਰੋਮਣੀ (ਜੋਤਿ) ਜੋਤੀ ਸਰੂਪ ਪ੍ਰਮੇਸਰ ਦਾ ਰੂਪ ਹੀ ਹੈਂ। ਇਸ ਕਰਕੇ ਤੂੰ ਆਪਣੇ ਮੂਲ ਸਰੂਪ ਨੂੰ (ਪਛਾਣੁ) ਪਛਾਨਣਾ ਕਰ।

## ਮਨ, ਤੂੰ ਗਾਰਬਿ ਅਟਿਆ; ਗਾਰਬਿ ਲਦਿਆ ਜਾਹਿ ॥

ਹੇ ਮਨ ! **ਵਾ:** ਹੇ (ਮਨ) ਜੀਵ ! ਤੂੰ ਥੋੜੇ ਜਿਹੇ ਗੁਣਾਂ ਨੂੰ ਪਾ ਕੇ ਬਹੁਤ (ਗਾਰਬਿ) ਹੰਕਾਰ ਨਾਲ (ਅਟਿਆ) ਲੱਦਿਆ, ਭਰਿਆ, ਪੂਰਿਆ ਰਹਿੰਦਾ ਹੈ। ਭਾਵ ਤੈਨੂੰ ਆਪਣੇ ਰੂਪ, ਧਨ, ਵਿਦਿਆ ਪ੍ਰਭਤਾ, ਰਿਧੀਆਂ-ਸਿਧੀਆਂ ਆਦਿਕਾਂ ਦਾ ਬਹੁਤ ਹੰਕਾਰ ਹੈ ਅਤੇ ਤੂੰ ਇਸੇ ਤਰ੍ਹਾਂ ਹੀ (ਗਾਰਬਿ) ਹੰਕਾਰ ਨਾਲ ਲੱਦਿਆ ਹੋਇਆ ਪ੍ਰਲੋਕ ਨੂੰ ਚਲਿਆ (ਜਾਹਿ) ਜਾਵੇਂਗਾ।

## ਮਾਇਆ ਮੋਹਣੀ ਮੋਹਿਆ; ਫਿਰਿ ਫਿਰਿ ਜੂਨੀ ਭਵਾਹਿ ॥

ਪ੍ਰਮੇਸਰ ਦੀ ਪ੍ਰਵਿਰਤ ਕੀਤੀ ਹੋਈ ਇਸ ਮਾਇਆ ਨੇ (ਮੋਹਣੀ) ਮੋਹਤ ਕਰਨ ਵਾਲੀ ਹੋ ਕੇ ਜੀਵਾਂ ਨੂੰ (ਮੋਹਿਆ) ਮੋਹਿਤ ਕਰ ਲਿਆ ਹੈ ਅਤੇ ਇਹ ਮਾਇਆ ਹੀ ਜੀਵਾਂ ਨੂੰ (ਫਿਰਿ ਫਿਰਿ) ਬਾਰ-ਬਾਰ (ਜੂਨੀ) ਜੂਨਾਂ ਵਿਚ (ਭਵਾਹਿ) ਭਵਾਉਂਦੀ ਰਹਿੰਦੀ ਹੈ।

## ਗਾਰਬਿ ਲਾਗਾ ਜਾਹਿ ਮੁਗਧ ਮਨ; ਅੰਤਿ ਗਇਆ ਪਛੁਤਾਵਹੇ ॥

ਹੇ (ਮੁਗਧ) ਮੂਰਖ ਮਨਾ ! **ਵਾ:** ਹੇ (ਮੁਗਧ) ਬੇਸਮਝ (ਮਨ) ਜੀਵ ! ਤੂੰ (ਗਾਰਬਿ) ਹੰਕਾਰ ਵਿਚ (ਲਾਗਾ) ਲੱਗਿਆ ਹੋਇਆ, ਇਸ ਦੁਨੀਆਂ ਤੋਂ ਕੂਚ ਕਰਕੇ ਚਲਿਆ (ਜਾਹਿ) ਜਾਵੇਂਗਾ ਅਤੇ (ਅੰਤਿ) ਅੰਤ ਵੇਲੇ ਪ੍ਰਲੋਕ ਨੂੰ (ਗਇਆ) ਗਿਆ ਹੋਇਆ (ਪਛੁਤਾਵਹੇ) ਪਸ਼ਚਾਤਾਪ ਕਰੇਂਗਾ।

## ਅਹੰਕਾਰੁ ਤਿਸਨਾ ਰੋਗੁ ਲਗਾ; ਬਿਰਥਾ ਜਨਮੁ ਗਵਾਵਹੇ ॥

ਹੇ ਮਨਾ! ਤੈਨੂੰ ਦੇਹ ਦਾ, ਗੁਣਾਂ ਦਾ, ਵਿਦਿਆ ਦਾ ਤੇ ਸਰੂਪ ਦਾ ਹੰਕਾਰ ਅਤੇ ਰਸਾਂ-ਕਸਾਂ ਦੇ ਭੋਗਣ ਦੀ ਤ੍ਰਿਸ਼ਨਾ ਰੂਪ ਰੋਗ (ਲਗਾ) ਲੱਗ ਗਿਆ, ਚਿੰਬੜ ਗਿਆ ਹੈ ਅਤੇ ਤੂੰ ਇਸ ਤ੍ਰਿਸਨਾ ਦੇ ਰੋਗ ਵਿਚ ਲੱਗ ਕਰਕੇ ਆਪਣੇ ਜਨਮ ਨੂੰ ਵਿਅਰਥ (ਗਵਾਵਹੇ) ਗਵਾ ਰਿਹਾ ਹੈਂ।

## ਮਨਮੁਖ ਮੁਗਧ, ਚੇਤਹਿ ਨਾਹੀ; ਅਗੈ ਗਇਆ ਪਛੁਤਾਵਹੇ ॥

ਹੇ ਜੀਵ! ਤੂੰ ਮਨਮੁਖਾਂ ਦੀ ਕੁਸੰਗਤ ਕਰਕੇ (ਮੁਗਧ) ਮੂਰਖ ਹੋ ਗਿਆ ਹੈਂ। **ਵਾ:** ਤੂੰ ਮਨ ਨੂੰ ਮੁਖੀ ਬਣਾ ਕੇ (ਮੁਗਧ) ਸ਼ਾਸਤਰ ਗਿਆਨ ਅਤੇ ਮਹਾਤਮਾ ਜਨਾਂ ਦੇ ਗਿਆਨ ਤੋਂ ਵਿਹੂਣਾ ਹੋ ਰਿਹਾ ਹੈਂ ਅਤੇ ਕਦੇ ਵੀ ਪ੍ਰਮੇਸਰ ਨੂੰ ਚੇਤੇ ਨਹੀ ਕਰਦਾ ਹੈਂ।

**ਨੋਟ :** ਜੋ ਮਨ ਦੇ ਮਗਰ ਲੱਗਦਾ ਹੈ, ਉਹ 'ਮਨਮੁਖ' ਹੈ ਅਤੇ ਜਿਸਨੂੰ ਸਮਝਾਇਆ ਵੀ ਸਮਝ ਨਾ ਆਵੇ, ਉਸਨੂੰ 'ਮੁਗਧ' ਆਖਦੇ ਹਨ।

## ਇਉ ਕਹੈ ਨਾਨਕੁ, ਮਨ ਤੂੰ ਗਾਰਬਿ ਅਟਿਆ;<br>ਗਾਰਬਿ ਲਦਿਆ ਜਾਵਹੇ ॥੬॥

(ਇਉ) ਇਸ ਤਰ੍ਹਾਂ ਸਤਿਗੁਰੂ ਜੀ (ਕਹੈ) ਕਹਿੰਦੇ ਹਨ ਕਿ ਹੇ ਮਨਾ! **ਵਾ:** ਹੇ (ਮਨ) ਜੀਵ! ਤੂੰ (ਗਾਰਬਿ) ਹੰਕਾਰ ਨਾਲ (ਅਟਿਆ) ਲੱਦਿਆ ਭਰਿਆ ਹੋਇਆ ਹੈਂ ਅਤੇ ਅੰਤ ਨੂੰ ਏਸੇ ਹੰਕਾਰ ਵਿਚ ਲੱਦਿਆ ਹੋਇਆ ਪ੍ਰਲੋਕ ਨੂੰ ਚਲਿਆ (ਜਾਵਹੇ) ਜਾਵੇਂਗਾ।

ਇਕ ਵਾਰ ਫਿਰ ਸਤਿਗੁਰੂ ਜੀ ਮਨ ਨੂੰ ਸਿੱਖਿਆ ਦਿੰਦੇ ਹੋਏ ਫੁਰਮਾਉਂਦੇ ਹਨ।

## ਮਨ ਤੂੰ ਮਤ ਮਾਣੁ ਕਰਹਿ, ਜਿ ਹਉ ਕਿਛੁ ਜਾਣਦਾ;<br>ਗੁਰਮੁਖਿ ਨਿਮਾਣਾ ਹੋਹੁ ॥

ਹੇ ਮਨਾ! **ਵਾ:** ਹੇ (ਮਨ) ਜੀਵ! ਤੂੰ (ਮਤ) ਮਤਾਂ (ਮਾਣੁ) ਮਾਣ (ਕਰਹਿ) ਕਰਨਾ ਕਰ (ਜਿ) ਕਿ (ਹਉ) ਮੈਂ (ਕਿਛੁ) ਕੁਝ ਜਾਣਦਾ ਹਾਂ। **ਵਾ:** ਇਸ ਤਰ੍ਹਾਂ ਦਾ ਮਾਣ ਨਾ ਕਰ ਕਿ ਮੈ ਭਗਤੀ, ਉਪਾਸ਼ਨਾ, ਨਿਸ਼ਕਾਮ ਕਰਮਾਂ ਅਤੇ ਜੀਵਨ ਮੁਕਤੀ ਆਦਿਕ ਦੇ ਨਿਰਣੇ ਕਰਨੇ ਜਾਣਦਾ ਹਾਂ। ਜਾਂ ਮੈਂ ਜੀਵ-ਈਸ਼ਰ ਦੇ ਸਰੂਪ ਆਦਿਕ ਦੇ ਕਥਨ ਕਰਨਾ ਜਾਣਦਾ ਹਾਂ। ਬਲਕਿ

ਗੁਰਮਖਾਂ ਦੀ ਸੰਗਤ ਕਰਕੇ (ਨਿਮਾਣਾ) ਮਾਣ ਤੋਂ ਰਹਿਤ (ਹੋਹੁ) ਹੋਣਾ ਕਰ। **ਵਾ:** ਆਪਣੇ ਗੁਣਾਂ ਅਤੇ ਵਡਿਆਈਆਂ ਦੇ ਮਾਣ ਤੋਂ ਰਹਿਤ (ਹੋਹੁ) ਹੋ ਕੇ ਗੁਰਮੁਖ ਬਣਨਾ ਕਰ।

## ਅੰਤਰਿ ਅਗਿਆਨੁ ਹਉ ਬੁਧਿ ਹੈ; ਸਚਿ ਸਬਦਿ, ਮਲੁ ਖੋਹੁ ॥

ਹੇ ਭਾਈ! ਜੋ ਤੇਰੇ (ਅੰਤਰਿ) ਅੰਦਰ ਅਗਿਆਨ ਕਰਕੇ ਦੇਹ ਅਧਿਆਸ ਅਤੇ (ਹਉ) ਹਉਮੈ ਵਾਲੀ (ਬੁਧਿ) ਬੁੱਧੀ ਫੁਰ ਰਹੀ ਹੈ। ਇਸ ਹਉਮੈ ਵਾਲੀ ਬੁੱਧੀ ਰੂਪ (ਮਲੁ) ਮੈਲ ਨੂੰ (ਸਚਿ) ਸੱਚੇ ਗੁਰਾਂ ਦੇ ਸ਼ਬਦ ਕਰਕੇ ਆਪਣੇ ਅੰਦਰੋਂ (ਖੋਹੁ) ਖੋਹਣਾ ਭਾਵ ਗਵਾਉਣਾ ਕਰ। **ਵਾ:** (ਸਚਿ) ਸੱਚਾ ਸ਼ਬਦ ਰੂਪ ਸਾਬਣ ਲਾ ਕੇ ਅਤੇ ਪ੍ਰੇਮ ਰੂਪ ਜਲ ਪਾ ਕੇ ਇਸ ਦੇਹ ਅਧਿਆਸ ਰੂਪ (ਮਲੁ) ਮੈਲ ਨੂੰ (ਖੋਹੁ) ਖੋਹ ਭਾਵ ਨਾਸ਼ ਕਰਨਾ ਕਰ।

## ਹੋਹੁ ਨਿਮਾਣਾ ਸਤਿਗੁਰੂ ਅਗੈ; ਮਤ ਕਿਛੁ ਆਪੁ ਲਖਾਵਹੇ ॥

ਹੇ ਭਾਈ! ਸਤਿਗੁਰੂ ਜੀ ਦੇ ਅੱਗੇ (ਨਿਮਾਣਾ) ਮਾਣ ਤੋਂ ਰਹਿਤ (ਹੋਹੁ) ਹੋ ਕੇ ਸੇਵਾ ਕਰ। ਤੂੰ (ਮਤ) ਮਤਾਂ ਸਤਿਗੁਰਾਂ ਦੇ ਅੱਗੇ (ਆਪੁ) ਆਪਣਾ ਆਪ (ਲਖਾਵਹੇ) ਲਖਾਉਂਦਾ, ਜਣਾਉਦਾਂ ਫਿਰ ਕਿ ਮੈਨੂੰ ਬਹੁਤ ਗਿਆਨ, ਧਿਆਨ ਪ੍ਰਾਪਤ ਹੈ। ਮੇਰੀ ਕਰਨੀ ਬੜੀ ਹੈ ਤੇ ਮੈ ਬਹੁਤ ਸੇਵਾ ਕਰਦਾ ਹਾਂ।

## ਆਪਣੈ ਅਹੰਕਾਰਿ ਜਗਤੁ ਜਲਿਆ; ਮਤ ਤੂੰ ਆਪਣਾ ਆਪੁ ਗਵਾਵਹੇ ॥

ਹੇ ਪਿਆਰਿਆ! (ਜ+ਗਤੁ) (ਜ) ਉਤਪਤੀ ਤੇ (ਗਤੁ) ਨਾਸ਼ ਹੋਣ ਵਾਲਾ ਸਾਰਾ ਸੰਸਾਰ ਆਪਣੇ ਗੁਣਾਂ ਅਤੇ ਦੇਹ ਆਦਿਕ ਦਾ ਹੰਕਾਰ ਕਰਦਾ ਹੋਇਆ ਇਸ ਹੰਕਾਰ ਰੂਪ ਅੱਗ ਵਿਚ ਹੀ (ਜਲਿਆ) ਸੜਿਆ ਪਿਆ ਹੈ। ਅਸੀਂ ਤੈਨੂੰ ਕਹਿੰਦੇ ਹਾਂ ਕਿ ਹੇ ਮਨਾ! ਤੂੰ ਸਾਵਧਾਨ ਹੋ ਜਾਹ (ਮਤ) ਮਤਾਂ ਤੂੰ ਕਿਤੇ ਆਪਣੇ ਆਪ ਨੂੰ (ਗਵਾਵਹੇ) ਗੁਆ ਲਵੇਂ **ਵਾ**: ਤੂੰ ਆਪਣੇ ਸਰੂਪ ਦੇ ਗਿਆਨ ਨੂੰ ਗੁਆ ਕੇ ਦੇਹ ਦੀ ਹੰਗਤਾ ਵਿਚ ਫਸ ਕੇ ਆਪਣੇ ਜਨਮ ਨੂੰ ਗੁਆ (ਮਤ) ਨਾ ਲਈਂ।

**ਪ੍ਰਸ਼ਨ :** ਹੇ ਮਹਾਰਾਜ! ਮੈ ਬਖਸ਼ਿਆ ਕਿਵੇ ਜਾਵਾਂਗਾ?

## ਸਤਿਗੁਰ ਕੈ ਭਾਣੈ ਕਰਹਿ ਕਾਰ; ਸਤਿਗੁਰ ਕੈ ਭਾਣੈ ਲਾਗਿ ਰਹੁ ॥

**ਉੱਤਰ :** ਸਤਿਗੁਰੂ ਸਾਹਿਬ ਜੀ (ਕੈ) ਦੇ (ਭਾਣੈ) ਭਾਣੇ ਅਨੁਸਾਰ ਨਿੰਮ੍ਰਤਾ ਸਹਿਤ ਭਾਉ ਭਗਤੀ ਅਤੇ ਸ਼ਰਧਾ ਰੂਪ ਕਾਰ ਨੂੰ (ਕਰਹਿ) ਕਰਨਾ ਕਰ ਅਤੇ ਸਤਿਗੁਰਾਂ (ਕੈ) ਦੇ ਭਾਣੇ ਵਿਚ (ਲਾਗਿ) ਲੱਗ ਕਰਕੇ (ਰਹੁ) ਰਹਣਾ ਕਰ। ਯਥਾ :

**ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਾਰੇ ॥** *(ਅੰਗ : ੧੨੧੧)*

ਜੇ ਮਹਾਰਾਜ ਤਖ਼ਤ 'ਤੇ ਵੀ ਬਿਠਾ ਦੇਵੇ, ਤਾਂ ਵੀ ਉਸਦਾ ਦਾਸ ਬਣਕੇ ਰਹਿਣਾ। ਜਿਸ ਤਰ੍ਹਾਂ ਮਹਾਰਾਜ ਰਣਜੀਤ ਸਿੰਘ ਜੀ ਨੂੰ ਤਖਤ ਮਿਲਿਆ, ਤਾਂ ਉਹਨਾਂ ਨੇ ਖਜ਼ਾਨੇ ਦੀ ਸਾਰੀ ਮਾਇਆ ਖ਼ਰਚ ਕੇ ਦਸਾਂ ਪਾਤਸ਼ਾਹੀਆਂ ਦੇ ਸਾਰੇ ਗੁਰਦੁਆਰਿਆ ਦੀ ਸੇਵਾ ਕਰਵਾਈ ਅਤੇ ਫਿਰ ਵੀ ਆਪਣੇ ਆਪ ਨੂੰ ਸਤਿਗੁਰਾਂ ਦੇ ਸੇਵਕ ਅਖਵਾਉਂਦੇ ਰਹੇ। ਇਸ ਤਰ੍ਹਾਂ ਸਤਿਗੁਰਾਂ ਦੇ ਭਾਣੇ ਵਿਚ ਲੱਗ ਕੇ ਰਹਿਣਾ ਕਰ।

## ਇਉ ਕਹੈ ਨਾਨਕੁ, ਆਪੁ ਛਡਿ ਸੁਖ ਪਾਵਹਿ; ਮਨ ਨਿਮਾਣਾ ਹੋਇ ਰਹੁ ॥੭॥

(ਇਉ) ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ (ਕਹੈ) ਕਹਿੰਦੇ ਹਨ, ਹੇ ਮਨਾ! **ਵਾ**: ਹੇ (ਮਨ) ਜੀਵ! ਤੂੰ (ਆਪੁ) ਆਪਾ ਭਾਵ ਨੂੰ (ਛਡਿ) ਛੱਡ ਕਰਕੇ ਅਤੇ (ਨਿਮਾਣਾ) ਮਾਣ ਤੋਂ ਰਹਿਤ (ਹੋਇ) ਹੋ ਕਰਕੇ (ਰਹੁ) ਰਹਿਣਾ ਕਰ। ਕਿਉਂਕਿ ਇਸ ਤਰ੍ਹਾਂ ਕਰਨ ਨਾਲ ਹੀ ਤੂੰ ਸੁੱਖ (ਪਾਵਹਿ) ਪ੍ਰਾਪਤ ਕਰ ਸਕੇਂਗਾ। **ਵਾ**: ਇਸ ਤਰ੍ਹਾਂ ਕਰਨ ਨਾਲ ਹੀ ਤੂੰ ਪ੍ਰਮੇਸਰ ਦੇ ਸੱਚਖੰਡ ਰੂਪ ਦਰਬਾਰ ਵਿਚ ਪ੍ਰਵਾਨ ਹੋਵੇਂਗਾ।

## ਧੰਨੁ ਸੁ ਵੇਲਾ, ਜਿਤੁ ਮੈ ਸਤਿਗੁਰੁ ਮਿਲਿਆ; ਸੋ ਸਹੁ ਚਿਤਿ ਆਇਆ ॥

ਹੇ ਭਾਈ! (ਸੁ) ਉਹ ਮਨੁੱਖਾ ਜਨਮ ਦਾ ਵੇਲਾ, **ਵਾ**: ਸਾਧਸੰਗਤ ਕਰਨ ਦਾ ਵੇਲਾ, **ਵਾ**: ਅੰਮ੍ਰਿਤ ਵੇਲਾ, **ਵਾ**: ਗਿਆਨ ਦੀ ਪ੍ਰਾਪਤੀ ਦਾ ਵੇਲਾ, **ਵਾ**: ਪ੍ਰਮੇਸਰ ਦੀ ਪ੍ਰਾਪਤੀ ਦਾ ਵੇਲਾ (ਧੰਨੁ) ਧੰਨਤਾ ਯੋਗ ਹੈ। ਜਿਸ ਵੇਲੇ (ਮੈ) ਮੈਨੂੰ ਅਕਾਲ ਪੁਰਖ ਦੇ ਰੂਪ ਸਤਿਗੁਰੂ ਜੀ (ਮਿਲਿਆ) ਮਿਲ ਗਏ ਅਤੇ ਸਤਿਗੁਰਾਂ ਨੂੰ ਮਿਲ ਕਰਕੇ ਮੈਨੂੰ (ਸੋ) ਉਹ ਤਤ ਪਦ ਦਾ ਲਖ ਅਰਥ ਰੂਪ ਅਤੇ ਸ਼ਾਸਤਰ ਦੁਆਰਾ ਪ੍ਰਤੀਪਾਦ ਭਾਵ ਜਾਨਣੇਯੋਗ (ਸਹੁ) ਪਤੀ ਅਕਾਲ ਪੁਰਖ (ਚਿਤਿ) ਚੇਤੇ ਆ ਗਿਆ ਹੈ।

**ਮਹਾ ਅਨੰਦੁ ਸਹਜੁ ਭਇਆ; ਮਨਿ ਤਨਿ ਸੁਖੁ ਪਾਇਆ ॥**

ਹੁਣ ਸਾਨੂੰ ਸਰੂਪ ਦੀ ਪ੍ਰਾਪਤੀ ਦਾ (ਮਹਾ) ਵੱਡਾ ਅਨੰਦੁ ਬ੍ਰਹਮਾਨੰਦ ਦਾ (*ਸਹਜੁ) ਗਿਆਨ ਪ੍ਰਾਪਤ (ਭਇਆ) ਹੋ ਗਿਆ ਹੈ ਅਤੇ ਅਸੀਂ ਮਨ ਅਤੇ ਤਨ ਅੰਦਰ ਸੁਖ ਸਰੂਪ ਨੂੰ (ਪਾਇਆ) ਪਾਉਣਾ ਕੀਤਾ ਹੈ।

**ਸੋ ਸਹੁ ਚਿਤਿ ਆਇਆ, ਮੰਨਿ ਵਸਾਇਆ; ਅਵਗਣ ਸਭਿ ਵਿਸਾਰੇ ॥**

ਜਦੋਂ ਅਸੀ ਗੁਰਾਂ ਦੇ ਉਪਦੇਸ਼ ਨੂੰ (ਮੰਨਿ) ਮਨ ਵਿਚ ਵਸਾਇਆ। ਤਾਂ (ਸੋ) ਉਹ (ਸਹੁ) ਪਤੀ ਵਾਹਿਗੁਰੂ ਸਾਡੇ (ਚਿਤਿ) ਚੇਤੇ ਆਇਆ ਹੈ। **ਵਾ:** ਜਦੋਂ (ਸੋ) ਉਹ ਤਤ ਪਦ ਦਾ ਲੱਖ ਅਰਥ ਰੂਪ (ਸਹੁ) ਪਤੀ ਪ੍ਰਮੇਸਰ ਸਾਡੇ (ਚਿਤਿ) ਚੇਤੇ ਆਇਆ, ਉਦੋਂ ਅਸੀਂ ਗੁਰਾਂ ਦੇ ਉਪਦੇਸ਼ ਕਰਕੇ ਉਸਨੂੰ ਮਨ ਵਿਚ (ਵਸਾਇਆ) ਵਸਾ ਲਿਆ। ਜਿਸ ਤੋਂ ਬਾਅਦ ਉਸ ਪ੍ਰਮੇਸਰ ਨੇ ਸਾਡੇ ਜਨਮਾਂ-ਜਨਮਾਤਰਾਂ ਦੇ ਸਾਰੇ ਅਉਗਣ (ਵਿਸਾਰੇ) ਵਿਸਾਰ ਦਿੱਤੇ, ਵਿਸਰਜਨ ਕਰ ਦਿੱਤੇ, ਵਿਦਾ ਕਰ ਦਿੱਤੇ ਹਨ। **ਵਾ:** ਉਸ ਪ੍ਰਮੇਸਰ ਨੂੰ (ਵਿਸਾਰੇ) ਵਿਸਾਰਨ, ਭੁੱਲਣ ਕਰਕੇ, (ਸਭਿ) ਸਾਰੇ ਹੀ ਔਗੁਣ ਆ ਕੇ ਚਿੰਬੜ ਜਾਂਦੇ ਹਨ।

**ਜਾ ਤਿਸੁ ਭਾਣਾ, ਗੁਣ ਪਰਗਟ ਹੋਏ; ਸਤਿਗੁਰ ਆਪਿ ਸਵਾਰੇ ॥**

(ਜਾ) ਜਦੋਂ (ਤਿਸੁ) ਉਸ ਵਾਹਿਗੁਰੂ ਨੂੰ ਸਾਡਾ ਕੀਤਾ ਹੋਇਆ, ਕੋਈ ਨਿਰਮਤਾ ਆਦਿਕ ਸਾਧਨ (ਭਾਣਾ) ਭਾ ਗਿਆ ਤਾਂ ਸਾਡੇ ਅੰਦਰ ਸਤ, ਸੰਤੋਖ, ਦਇਆ, ਧਰਮ ਵੀਚਾਰ ਆਦਿਕ ਸ਼ੁਭ ਗੁਣ ਪ੍ਰਗਟ ਹੋ ਗਏ। ਇਉਂ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਆਪ ਹੀ ਸਾਡੇ ਮਨ ਦੈਵੀ ਸੰਪਦਾ ਦੇ ਸਹਿਤ (ਸਵਾਰੇ) ਸਵਾਰ ਦਿੱਤੇ ਹਨ।

**ਸੇ ਜਨ ਪਰਵਾਣੁ ਹੋਏ, ਜਿਨੀ ਇਕੁ ਨਾਮੁ ਦਿੜਿਆ;**
**ਦੁਤੀਆ ਭਾਉ ਚੁਕਾਇਆ ॥**

ਹੇ ਭਾਈ! (ਜਿਨ੍ਹੀ) ਜਿੰਨ੍ਹਾਂ ਨੇ ਇਕ ਨੂੰ (ਦਿੜਿਆ) ਦ੍ਰਿੜ ਕਰਕੇ, ਪੱਕੀ ਤਰ੍ਹਾਂ ਹਿਰਦੇ ਵਿਚ ਵਸਾ ਲਿਆ ਹੈ। ਉਹਨਾਂ ਪੁਰਖਾਂ ਨੇ ਹਿਰਦੇ ਅੰਦਰੋਂ (ਦੁਤੀਆ) ਦੂਜੀਆ ਚੀਜਾਂ ਨਾਲ (ਭਾਉ) ਪ੍ਰੇਮ ਕਰਨ ਰੂਪ (ਦੁਤੀਆ) ਦਵੈਤ (ਭਾਉ) ਭਾਅ (ਚੁਕਾਇਆ) ਚੁੱਕਾ ਭਾਵ, ਨਾਸ਼ ਕਰ ਦਿੱਤਾ। ਇਸ ਪ੍ਰਕਾਰ (ਸੇ) ਉਹ (ਜਨ) ਪੁਰਖ ਪ੍ਰਮੇਸਰ ਦੀ ਦਰਗਾਹ ਵਿਚ (ਪਰਵਾਣੁ) ਪ੍ਰਮਾਣਨੀਕ, ਸਫਲੇ (ਹੋਏ) ਹੋ ਗਏ ਹਨ।

**ਇਉ ਕਹੈ ਨਾਨਕੁ ਧੰਨੁ ਸੁ ਵੇਲਾ, ਜਿਤੁ ਮੈ ਸਤਿਗੁਰੁ ਮਿਲਿਆ;**
**ਸੋ ਸਹੁ ਚਿਤਿ ਆਇਆ ॥੯॥**

(ਇਉ) ਇਸ ਪ੍ਰਕਾਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਆਖਦੇ ਹਨ ਕਿ ਹੇ ਭਾਈ! (ਸੁ) ਉਹ ਵੇਲਾ (ਧੰਨੁ) ਧੰਨਤਾ ਯੋਗ ਹੈ, (ਜਿਤੁ) ਜਿਸ ਵੇਲੇ ਮੈਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (ਮੈ) ਰੂਪ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ (ਮਿਲਿਆ) ਮਿਲੇ ਹਨ ਅਤੇ (ਸੋ) ਉਹ (ਸਹੁ) ਪਤੀ ਅਕਾਲ ਪੁਰਖ ਸਾਡੇ (ਚਿਤਿ) ਚੇਤੇ ਵਿਚ ਆਇਆ ਹੈ।

---

* ਇਥੇ 'ਸਹਜੁ' ਪਦ ਔਂਕੜ ਨਾਲ ਆਇਆ ਹੈ। ਇਸਦਾ ਅਰਥ 'ਗਿਆਨ' ਸਮਝਣਾ। ਪਰ ਕਈ ਥਾਵਾਂ ਤੇ ਔਂਕੜ ਨਾਲ ਲਿਖੇ 'ਸਹਜੁ' ਪਦ ਦਾ ਅਰਥ 'ਸੁਭਾਅ' ਵੀ ਆਉਂਦਾ ਹੈ। ਜਿਸ ਤਰਾਂ:

**"ਅੰਮ੍ਰਿਤ ਲੈ ਲੈ ਨੀਮੁ ਸਿੰਚਾਈ ॥ ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥"**

## ਇਕਿ ਜੰਤ ਭਰਮਿ ਭੁਲੇ; ਤਿਨਿ ਸਹਿ ਆਪਿ ਭੁਲਾਏ ॥

ਇਕ ਜਿਹੜੇ (ਜੰਤ) ਜੀਵ ਅਗਿਆਨ ਦੇ (ਭਰਮਿ) ਭਰਮ ਵਿਚ ਪੈ ਕੇ ਮਹਾਰਾਜ ਸਾਹਿਬ ਜੀ ਦੇ ਸਰੂਪ ਵੱਲੋਂ (ਭੁਲੇ) ਭੁੱਲੇ ਗਏ ਹਨ। (ਤਿਨਿ) ਉਹ ਉਸ (ਸਹਿ) ਪਤੀ ਪ੍ਰਮੇਸਰ ਨੇ ਆਪ ਹੀ ਮੰਦ ਕਰਮਾਂ ਦੇ ਫਲ ਭੁਗਤਾਉਣ ਵਾਸਤੇ (ਭੁਲਾਏ) ਭੁਲਾ ਦਿੱਤੇ ਹਨ।

## ਦੂਜੈ ਭਾਇ ਫਿਰਹਿ; ਹਉਮੈ ਕਰਮ ਕਮਾਏ ॥

ਇਕ ਹੋਰ ਜਿਹੜੇ (ਦੂਜੈ ਭਾਇ) ਦ੍ਵੈਤ ਭਾਵ ਵਿਚ ਲੱਗ ਕੇ ਤੁਰੇ (ਫਿਰਹਿ) ਫਿਰਦੇ ਹਨ **ਵਾ:** ਦੂਜੇ ਦੇਵੀ ਦੇਵਤਿਆਂ ਦੇ ਦਰਾਂ 'ਤੇ ਤੁਰੇ ਫਿਰਦੇ ਰਹਿੰਦੇ ਹਨ। ਹਉਮੈ ਦੇ ਸਹਿਤ ਕਰਮ ਕਾਂਡ ਅਨੁਸਾਰ ਕਰਮਾਂ ਨੂੰ (ਕਮਾਏ) ਕਮਾਉਂਦੇ ਹਨ।

## ਤਿਨਿ ਸਹਿ ਆਪਿ ਭੁਲਾਏ, ਕੁਮਾਰਗਿ ਪਾਏ; ਤਿਨ ਕਾ ਕਿਛੁ ਨ ਵਸਾਈ ॥

(ਤਿਨਿ) ਉਨ੍ਹਾਂ ਨੂੰ ਫਲ ਪ੍ਰਦਾਤੇ (ਸਹਿ) ਪਤੀ ਪ੍ਰਮੇਸਰ ਨੇ ਮੰਦ ਕਰਤੱਬਾਂ ਦਾ ਫਲ ਭੁਗਤਾਉਣ ਵਾਸਤੇ ਆਪ ਹੀ (ਕੁਮਾਰਗਿ) ਖੋਟੇ ਰਸਤੇ 'ਤੇ (ਪਾਏ) ਪਾ ਕੇ ਆਪਣੇ ਸਰੂਪ ਵੱਲੋਂ ਭੁਲਾ ਦਿੱਤਾ ਹੈ। ਇਸ ਕਰਕੇ (ਤਿਨ) ਉਹਨਾਂ ਦਾ (ਕਿਛੁ) ਕੁਝ ਵੀ (ਵਸਾਈ) ਵੱਸ ਨਹੀਂ ਚੱਲਦਾ ਹੈ। **ਵਾ:** ਜਿਸ ਤਰ੍ਹਾਂ, ਜਦੋਂ ਕੋਈ ਡਾਕੂ, ਚੋਰ ਪਾਤਸਾਹ ਦੀ ਕੈਦ ਵਿਚ ਪੈ ਜਾਵੇ। ਉਸਦੀ ਫਿਰ ਉਥੇ ਕੋਈ ਵਾਹ ਨਹੀ ਚੱਲਦੀ। ਉਸਨੂੰ ਕੈਦ ਦਾ ਦੁੱਖ ਭੋਗਨਾ ਹੀ ਪੈਂਦਾ ਹੈ। ਇਸੇ ਤਰਾਂ ਆਪਣੇ ਕੀਤੇ ਕਰਮਾਂ ਦੇ ਫਲ ਅੱਗੇ ਜੀਵਾਂ ਦਾ ਕੋਈ ਵਾਹ ਨਹੀ ਚੱਲ ਸਕਦਾ। ਭਾਵ ਸਭ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਤਾਂ ਭੋਗਣਾ ਹੀ ਪੈਂਦਾ ਹੈ।

**ਪ੍ਰਸ਼ਨ :** ਇਹ ਜੀਵ ਆਪ ਭੁੱਲਿਆ ਹੈ ਕਿ ਪ੍ਰਮੇਸਰ ਨੇ ਆਪ ਭੁਲਾਇਆ ਹੈ?

**ਉੱਤਰ :** ਅਸਲ ਵਿਚ ਜੀਵ ਆਪਣੀ ਕਰਨੀ ਅਨੁਸਾਰ ਭੁਲਿਆ ਹੈ, ਜੇ ਪ੍ਰਮੇਸਰ ਨੇ ਭੁਲਾਇਆ ਹੈ ਤਾਂ ਵੀ ਮੰਦ ਕਰਮਾਂ ਦਾ ਫਲ ਭੁਗਤਾਉਣ ਵਾਸਤੇ ਹੀ ਭੁਲਾਇਆ ਹੈ।

## ਤਿਨ੍ ਕੀ ਗਤਿ ਅਵਗਤਿ, ਤੂੰਹੈ ਜਾਣਹਿ; ਜਿਨਿ ਇਹ ਰਚਨ ਰਚਾਈ ॥

ਹੇ ਮਹਾਰਾਜ! (ਤਿਨ੍) ਉਹਨਾਂ ਜੀਵਾਂ (ਕੀ) ਦੀ (ਗਤਿ) ਮੁਕਤੀ ਅਤੇ (ਅਵਗਤਿ) ਬੇਗਤੀ ਨੂੰ (ਤੂੰਹੈ) ਤੁਸੀਂ ਆਪ ਹੀ (ਜਾਣਹਿ) ਜਾਣਦੇ ਹੋ। **ਵਾ:** ਉਹਨਾਂ ਨੂੰ ਸਰੂਪ ਦੀ ਪ੍ਰਾਪਤੀ ਤੇ ਅ-ਪ੍ਰਾਪਤੀ ਬਾਰੇ ਵੀ ਤੁਸੀਂ ਆਪ ਹੀ ਜਾਣਦੇ ਹੋ **ਵਾ:** ਉਹਨਾਂ ਨੂੰ (ਗਤਿ) ਗਿਆਨ ਦੀ ਪ੍ਰਾਪਤੀ ਹੋਣ ਤੇ (ਅਵਗਤਿ) ਗਿਆਨ ਦੀ ਪ੍ਰਾਪਤੀ ਨਾ ਹੋਣ ਬਾਰੇ ਵੀ ਤੁਸੀਂ ਆਪ ਹੀ ਜਾਣਦੇ ਹੋ। (ਜਿਨਿ) ਜਿਸ ਆਪ ਜੀ ਨੇ ਹੀ ਇਹ ਸਾਰੀ ਰਚਨਾ ਰਚਾਉਣਾ ਕੀਤੀ ਹੈ।

## ਹੁਕਮੁ ਤੇਰਾ, ਖਰਾ ਭਾਰਾ; ਗੁਰਮੁਖਿ ਕਿਸੈ ਬੁਝਾਏ ॥

ਹੇ (ਭਾਰਾ) ਅਧਿਸ਼ਠਾਨ ਸਰੂਪ ਪ੍ਰਮੇਸਰ! ਜੋ (ਤੇਰਾ) ਆਪ ਜੀ ਦਾ ਹੁਕਮ ਬਹੁਤਾ ਹੀ (ਖਰਾ) ਚੰਗਾ ਹੈ। **ਵਾ:** (ਖਰਾ ਭਾਰਾ) ਅਤਿਸੈ ਕਰਕੇ ਭਾਰਾ ਹੈ, ਇਸ ਨੂੰ ਤੁਸੀਂ ਆਪਾ ਭਾਵ ਅਰਥਾਤ ਹੰਕਾਰ ਛੱਡ ਕੇ ਗੁਰਮਤਿ ਨੂੰ ਧਾਰਨ ਕਰਨ ਵਾਲੇ (ਕਿਸੈ) ਕਿਸੇ ਵਿਰਲੇ ਗੁਰਮੁਖ ਨੂੰ ਹੀ (ਬੁਝਾਏ) ਸਮਝਾਉਣਾ ਕਰਦੇ ਹੋ।

## ਇਉ ਕਹੈ ਨਾਨਕੁ, ਕਿਆ ਜੰਤ ਵਿਚਾਰੇ; ਜਾ ਤੁਧੁ ਭਰਮਿ ਭੁਲਾਏ ॥੯॥

ਇਉਂ ਸਤਿਗੁਰੂ ਜੀ (ਕਹੈ) ਕਹਿੰਦੇ ਹਨ ਕਿ ਹੇ ਵਾਹਿਗੁਰੂ! ਇਹ ਵਿਚਾਰੇ ਤੁੱਛ ਜੀਵ (ਕਿਆ) ਕੀ ਕਰ

ਸਕਦੇ ਹਨ? (ਜਾ) ਜਦੋਂ (ਤੁਧੁ) ਤੂੰ ਆਪ ਹੀ ਜੀਵਾਂ ਨੂੰ ਉਹਨਾਂ ਦੇ ਕਰਤੱਬਾਂ ਦਾ ਫਲ ਭੁਗਤਾਉਣ ਵਾਸਤੇ (ਭਰਮਿ) ਭਰਮ ਵਿਚ (ਭੁਲਾਏ) ਭੁਲਾ ਦਿੱਤਾ ਹੈ।

## ਅੰਗ : ੪੪੨

### ਸਚੇ ਮੇਰੇ ਸਾਹਿਬਾ; ਸਚੀ ਤੇਰੀ ਵਡਿਆਈ ॥

ਹੇ ਮਾਇਆ ਬਿਰਤੀ ਦੁਆਰਾ ਮੇਰੇ ਸੱਚੇ (ਸਾਹਿਬਾ) ਮਾਲਕ ਪ੍ਰਮੇਸਰ! (ਤੇਰੀ) ਆਪ ਜੀ ਦੀ ਵਡਿਆਈ ਵੀ ਸੱਚੀ ਹੈ। **ਵਾ:** ਆਪ ਜੀ ਦੀ (ਵਡਿਆਈ) ਇੱਛਾ ਵੀ ਸੱਚੀ ਹੈ। ਜਿਵੇਂ ਆਪ ਦੀ ਇੱਛਾ ਹੁੰਦੀ ਹੈ ਸਭ ਕੁਛ ਉਸੇ ਤਰ੍ਹਾਂ ਹੀ ਹੁੰਦਾ ਹੈ।

### ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ;

ਹੇ ਮਹਾਰਾਜ! ਤੂੰ ਪਾਪਾਂ-ਪੁੰਨਾਂ ਤੋਂ (ਪਾਰ+ਬ੍ਰਹਮੁ) ਪਾਰ (ਬ੍ਰਹਮੁ) ਵਿਆਪਕ, (ਬੇਅੰਤੁ) ਅੰਤ ਤੋਂ ਰਹਿਤ ਅਤੇ ਸਭ ਦਾ (ਸੁਆਮੀ) ਮਾਲਕ ਹੈਂ।

### ਤੇਰੀ ਕੁਦਰਤਿ ਕਹਣੁ ਨ ਜਾਈ ॥

ਤੇਰੀ (ਕੁਦਰਤਿ) ਸ਼ਕਤੀ ਕਿਸੇ ਪਾਸੋ (ਕਹਣੁ) ਕਥਨ ਨਹੀ ਕੀਤੀ (ਜਾਈ) ਜਾਂਦੀ। ਭਾਵ ਤੂੰ ਬੇਅੰਤ ਤਾਕਤਾਂ ਦਾ ਮਾਲਕ ਹੈ।

### ਸਚੀ ਤੇਰੀ ਵਡਿਆਈ, ਜਾ ਕਉ ਤੁਧੁ ਮੰਨਿ ਵਸਾਈ; ਸਦਾ ਤੇਰੇ ਗੁਣ ਗਾਵਹੇ ॥

ਹੇ ਮਹਾਰਾਜ! ਆਪ ਜੀ ਦੇ ਨਾਮ ਦੀ ਵਡਿਆਈ ਸੱਚੀ ਹੈ। (ਜਾ ਕਉ) ਜਿੰਨ੍ਹਾਂ ਦੇ (ਮੰਨਿ) ਮਨ ਵਿਚ (ਤੁਧੁ) ਆਪ ਜੀ ਨੇ ਆਪਣੇ ਅੰਮ੍ਰਿਤ ਨਾਮ ਦੀ ਲਿਵ ਲਾਉਣੀ (ਵਸਾਈ) ਵਸਾ ਦਿੱਤੀ ਹੈ। ਉਹਨਾਂ ਨੇ ਗੁਰਾਂ ਦੁਆਰਾ ਆਪ ਜੀ ਦੇ ਨਾਮ ਨੂੰ ਸੁਣ ਕੇ ਮੰਨਣ ਕਰਕੇ ਫਿਰ ਮਨ ਵਿਚ ਵਸਾ ਕੇ ਕਮਾਈ ਕੀਤੀ ਹੈ। ਉਹਨਾਂ ਦਾ ਐਸਾ ਜੀਵਨ ਬਣ ਗਿਆ ਹੈ ਕਿ ਉਹ (ਸਦਾ) ਹਰ ਵਕਤ (ਤੇਰੇ) ਆਪ ਜੀ ਦੇ ਗੁਣਾਂ ਨੂੰ ਹੀ (ਗਾਵਹੇ) ਗਾਉਂਦੇ ਰਹਿੰਦੇ ਹਨ।

### ਤੇਰੇ ਗੁਣ ਗਾਵਹਿ, ਜਾ ਤੁਧੁ ਭਾਵਹਿ;

ਹੇ ਵਾਹਿਗੁਰੂ! (ਜਾ) ਜਦੋਂ ਇਹ ਜੀਵ (ਤੁਧੁ) ਤੈਨੂੰ (ਭਾਵਹਿ) ਭਾਅ ਜਾਂਦੇ ਹਨ। ਉਦੋਂ ਤੇਰੇ ਗੁਣਾਂ ਨੂੰ (ਗਾਵਹਿ) ਗਾਉਂਦੇ ਹਨ।

**ਅਥਵਾ :** ਜਦੋਂ ਸਤਿਸੰਗਤ ਦੀ ਕਿਰਪਾ ਕਰਕੇ ਜੀਵਾਂ ਦੇ ਮਾੜੇ ਸੰਚਿਤ ਕਰਮ ਮਿਟ ਜਾਂਦੇ ਹਨ ਅਤੇ ਹਿਰਦੇ ਅੰਦਰ ਦੈਵੀ ਗੁਣ ਆ ਕੇ ਪ੍ਰਗਟ ਹੋ ਜਾਦੇ ਹਨ। ਓਦੋਂ ਇਹ ਜੀਵ (ਤੁਧੁ) ਤੇਰੇ 'ਤੇ ਸ਼ਰਧਾ (ਭਾਵਹਿ) ਭਾਵਨਾ ਧਾਰਨ ਕਰਕੇ ਤੇਰੇ ਗੁਣਾ ਨੂੰ (ਗਾਵਹਿ) ਗਾਉਂਦੇ ਹਨ।

### ਸਚੇ ਸਿਉ ਚਿਤੁ ਲਾਵਹੇ ॥

ਹੇ ਸੱਚੇ ਪਾਤਸ਼ਾਹ! ਫਿਰ ਇਹ ਜੀਵ ਤੇਰੇ (ਸਿਉ) ਨਾਲ, **ਵਾ:** ਤੇਰੇ ਸੱਚੇ ਨਾਮ ਦੇ (ਸਿਉ) ਨਾਲ ਚਿਤ (ਲਾਵਹੇ) ਲਾ ਕਰਕੇ ਨਿਹਾਲ ਹੁੰਦੇ ਹਨ।

**ਜਿਸ ਨੋ ਤੂੰ ਆਪੇ ਮੇਲਹਿ; ਸੁ ਗੁਰਮੁਖਿ ਰਹੈ ਸਮਾਈ ॥**

ਹੇ ਮੇਰੇ ਪਿਆਰੇ ਵਾਹਿਗੁਰੂ ! (ਜਿਸ) ਜਿਨ੍ਹਾਂ (ਨੋ) ਨੂੰ ਤੂੰ (ਆਪੇ) ਆਪ ਹੀ ਆਪਣੇ ਨਾਲ (ਮੇਲਹਿ) ਮੇਲਣਾ ਚਾਹੁੰਦਾ ਹੈਂ। (ਸੁ) ਉਹ ਗੁਰਮੁਖ ਬਣਕੇ ਹਰ ਵਕਤ ਗੁਰਮੁਖਾਂ ਦੀ ਸੰਗਤ ਵਿਚ (ਸਮਾਈ) ਮਿਲੇ (ਰਹੈ) ਰਹਿੰਦੇ ਹਨ। **ਵਾ:** ਜਿਵੇਂ ਜਲ ਵਿਚ ਜਲ ਮਿਲ ਜਾਂਦਾ ਹੈ, ਤਿਵੇਂ ਹੀ ਉਹ ਆਪ ਜੀ ਦੇ ਸਰੂਪ ਵਿਚ ਮਸਤ ਹੋ ਕੇ (ਸਮਾਈ) ਸਮਾਏ ਭਾਵ ਅਭੇਦ ਹੋਏ (ਰਹੈ) ਰਹਿੰਦੇ ਹਨ।

**ਇਉ ਕਹੈ ਨਾਨਕੁ, ਸਚੇ ਮੇਰੇ ਸਾਹਿਬਾ;**
**ਸਚੀ ਤੇਰੀ ਵਡਿਆਈ ॥੧੦॥੨॥੭॥੫॥੨॥੭॥**

(ਇਉ) ਇਸ ਪ੍ਰਕਾਰ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ ਹੇ ਮੇਰੇ ਸੱਚੇ (ਸਾਹਿਬਾ) ਮਾਲਕ ! ਤੇਰੀ ਵਡਿਆਈ ਸੱਚੀ ਹੈ ਕਿ ਤੂੰ ਜਿਸ ਜੀਵ ਤੇ ਦਇਆਲੂ ਹੁੰਦਾ ਹੈ, ਉਸਨੂੰ ਗੁਰਮੁਖਾਂ ਦੀ ਸੰਗਤ ਕਰਾ ਕੇ ਆਪਣੇ ਵਿਚ ਅਭੇਦ ਕਰ ਲੈਂਦਾ ਹੈ।

ਇਹ ਸਤਿਗੁਰੂ ਸਾਹਿਬ ਜੀ ਨੇ ਦਸ ਪਉੜੀਆਂ ਵਾਲਾ ਇਕੋ ਸ਼ਬਦ ਉਚਾਰਨ ਕੀਤਾ ਹੈ।

**ਰਾਗੁ ਆਸਾ ਛੰਤ ਮਹਲਾ ੪ ਘਰੁ ੧**

**ੴ ਸਤਿਗੁਰ ਪ੍ਰਸਾਦਿ ॥**

**ਪਹਿਲੀ ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਆਗਿਆ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਰਚਨਾ ਵੇਲੇ ਸਤਿਗੁਰੂ ਸ੍ਰੀ ਰਾਮਦਾਸ ਸਾਹਿਬ ਦੀ ਦੁੱਖ ਭੰਜਨੀ ਬੇਰ ਹੇਠ ਬਿਰਾਜਮਾਨ ਹਨ। ਸਤਿਗੁਰੂ ਦੇ ਦਰਸ਼ਨ ਪਰਸ ਕੇ ਸਿੱਖ ਨਿਹਾਲ ਹੋ ਰਹੇ ਹਨ। ਉਸ ਵੇਲੇ ਕੁਝ ਪ੍ਰੇਮੀ ਸਿੱਖਾਂ ਨੇ ਇਹ ਪ੍ਰਸ਼ਨ ਕੀਤਾ, "ਹੇ ਗਰੀਬ ਨਿਵਾਜ ਅੰਤਰਜਾਮੀ ਸਤਿਗੁਰੂ ਸੱਚੇ ਪਾਤਸਾਹ ਜੀ ! ਆਪ ਜੀ ਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸੋਂ ਕਿਹੜੀ-ਕਿਹੜੀ ਦਾਤ ਪ੍ਰਾਪਤ ਹੋਈ ਹੈ?" ਤਾਂ ਚੌਥੇ ਪਾਤਸਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੁਰਸਿੱਖਾਂ ਨੂੰ ਉੱਤਰ ਦਿੰਦਿਆਂ ਹੋਇਆ ਆਸਾ ਰਾਗ ਅੰਦਰ ਪਹਿਲੇ (ਘਰੁ) ਸੁਰਤਾਲ ਵਿਚ ਕਾਵਿ ਅਤੇ ਸੰਗੀਤ ਨੂੰ ਮਿਲਾ ਕੇ ਛੰਤ ਬਾਣੀ **ਵਾ:** (ਛੰਤ) ਜਸ ਰੂਪ ਬਾਣੀ **ਵਾ:** ਛੇ-ਛੇ ਪੰਕਤੀਆਂ ਦੀਆਂ ਪਉੜੀਆਂ ਵਾਲੇ ਪਾਵਨ ਪਵਿੱਤਰ ਛੰਤਾਂ ਵਾਲੀ ਬਾਣੀ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਕੁਝ ਸਿੱਖਾ ਨੇ ਇਕੱਠੇ ਹੋ ਕੇ ਬੇਨਤੀ ਕੀਤੀ , " ਹੇ ਸਤਿਗੁਰੂ ਜੀਓ ! ਇਸ ਦੁਨੀਆ ਅੰਦਰ ਕਿਸੇ ਨੇ ਪਦਾਰਥਾ ਦੇ ਇਕੱਤ੍ਰ ਕਰ ਲੈਣ ਨੂੰ ਜੀਵਨ ਸਮਝਿਆ ਹੈ। ਕਿਸੇ ਨੇ ਸੂਰਮਾ ਬਣ ਕੇ ਕਿਲ੍ਹੇ ਤੋੜ ਲੈਣ ਨੂੰ ਅਤੇ ਕਿਸੇ ਨੇ ਬਹੁਤੇ ਸ਼ਾਸਤ੍ਰ ਪੜ੍ਹ ਲੈਣ ਨੂੰ ਜੀਵਨ ਸਮਝ ਲਿਆ ਹੈ। ਆਪ ਜੀ ਕਿਰਪਾ ਕਰਕੇ ਦੱਸੋ ਕਿ ਅਸਲੀ ਜੀਵਨ ਕਿਹੜਾ ਹੈ?" ਤਾਂ ਸਤਿਗੁਰੂ ਸਾਹਿਬ ਜੀ *ਬੀਪਸਾ ਅਲੰਕਾਰ ਦੁਆਰਾ ਗੁਰਸਿੱਖਾਂ ਦੇ ਤਾਈਂ ਉਪਦੇਸ਼ ਬਖਸ਼ਿਸ਼ ਕਰਦੇ ਹੋਏ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

**ਤੀਸਰੀ ਉਥਾਨਕਾ :**

ਇਕ ਵਾਰ ਸ੍ਰੀ ਗੁਰੂ ਅਮਰਦਾਸ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਨੂੰ ਸੱਦ ਕੇ ਕਿਹਾ ਕਿ ਤੁਸੀਂ ਰਾਮਦਾਸ ਜੀ ਦੀ

---

* ਨਿਸਚਾ ਕਰਵਾਉਣ ਲਈ ਇਕ ਗੱਲ ਨੂੰ ਦੋ ਵਾਰ ਕਹਿਣਾ। ਇਸਨੂੰ 'ਬੀਪਸਾ' ਅਲੰਕਾਰ ਆਖਦੇ ਹਨ।

ਪ੍ਰੀਖਿਆ ਕਰੋ। ਅਸੀਂ ਉਹਨਾਂ ਨੂੰ ਤਿਲਕ ਦੇਣਾ ਹੈ ਤਾਂ ਹੁਕਮ ਪਾ ਕੇ ਬਾਬਾ ਬੁੱਢਾ ਸਾਹਿਬ ਜੀ ਨੇ ਜਾ ਕੇ ਗੁਰੂ ਰਾਮਦਾਸ ਸਾਹਿਬ ਜੀ ਨੂੰ ਪੁੱਛਿਆ ਕਿ ਗੁਰੂ ਸਾਹਿਬ ਜੀ ਪਾਸੋਂ ਤੁਹਾਨੂੰ ਕੀ ਪ੍ਰਾਪਤ ਹੋਇਆ ਹੈ ਤਾਂ ਉਸ ਵਕਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ। *(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, ਸਤਿ-ਤ੍ਰੈਕਾਲ ਅਬਾਧ, (ਗੁਰ) ਚੇਤਨ ਅਤੇ (ਪ੍ਰਸਾਦਿ) ਆਨੰਦ ਸਰੂਪ ਹੈ। **ਵਾ:** ਸਤਿਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜੀਵਨੋ ਮੈ ਜੀਵਨੁ ਪਾਇਆ; ਗੁਰਮੁਖਿ ਭਾਏ ਰਾਮ ॥

ਹੇ (ਰਾਮ) ਪਿਆਰੇ ਗੁਰਸਿਖੋ! ਜਦੋਂ ਮੁਖੀ ਗੁਰਾਂ ਦੁਆਰਾ ਗੁਰਮੁਖ ਬਣ ਕੇ ਸੱਚੇ ਪਾਤਸ਼ਾਹ ਜੀ ਨੂੰ ਭਾਅ ਗਏ। ਉਸ ਵਕਤ (ਮੈ) ਅਸੀਂ (ਜੀਵਨੋ) ਜੀਵਨ (ਪਾਇਆ) ਪਾਉਣਾ ਕੀਤਾ ਹੈ। ਅਸੀਂ (ਜੀਵਨੁ) ਜੀਵਨ (ਪਾਇਆ) ਪਾਉਣਾ ਕੀਤਾ ਹੈ। **ਵਾ:** ਜੀਵਨ ਰੂਪ ਪ੍ਰਮੇਸਰ ਨੂੰ ਪਾਉਣਾ ਕੀਤਾ ਹੈ, ਜੀਵਨ ਰੂਪ ਪ੍ਰਮੇਸਰ ਨੂੰ ਪਾਉਣਾ ਕੀਤਾ ਹੈ।

**ਅਥਵਾ :** (ਰਾਮ) ਹੇ ਭਾਈ! ਸੰਸਾਰ ਦੇ ਅੰਦਰ ਕਿਸੇ ਦਾ ਵਿਹਾਰਿਕ ਜੀਵਨ ਹੈ, ਕਿਸੇ ਦਾ ਵਕੀਲਪੁਣੇ ਦਾ ਜੀਵਨ ਹੈ ਤੇ ਕਿਸੇ ਦਾ ਡਾਕਟਰਪੁਣੇ ਦਾ ਜੀਵਨ ਹੈ। ਪਰ ਅਸੀਂ ਤਾਂ ਇਹਨਾਂ ਸਾਰੇ (ਜੀਵਨੋ) ਜੀਵਨਾਂ (ਮੈ) ਵਿਚੋਂ, ਸਭ ਦੇ ਜੀਵਨ ਰੂਪ ਬ੍ਰਹਮ ਚੇਤਨ ਨੂੰ (ਪਾਇਆ) ਪਾਉਣਾ ਕੀਤਾ ਹੈ। ਜੋ ਜੰਮਣ-ਮਰਣ ਤੋਂ ਰਹਿਤ, ਆਉਣ-ਜਾਣ ਤੋਂ ਰਹਿਤ ਵਿਆਪਕ ਸਰੂਪ ਹੈ ਅਤੇ ਜਿਸ ਬ੍ਰਹਮ ਚੇਤਨ ਦੀ ਸੱਤਾ ਕਰਕੇ, ਬਾਕੀ ਸਾਰੇ ਜੀਵਨਾਂ ਵਾਲੇ ਜੀਵ ਜਿਉਂਦੇ ਜਾਗਦੇ ਤੁਰੇ-ਫਿਰਦੇ ਕਿਰਿਆ ਕਰਦੇ ਪ੍ਰਤੀਤ ਹੁੰਦੇ ਹਨ। ਪਰ ਇਹ ਜੀਵਨ ਦੀ ਦਾਤ ਸਾਨੂੰ ਮੁਖੀ (ਗੁਰ) ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨਾਲ (ਭਾਏ) ਪ੍ਰੇਮ ਕਰਨੇ ਕਰਕੇ ਪ੍ਰਾਪਤ ਹੋਈ ਹੈ।

**ਅਥਵਾ :** ਜਿਹੜੇ ਗੁਰਮੁਖਿ (ਰਾਮ) ਪ੍ਰਮੇਸਰ ਨੂੰ (ਭਾਏ) ਭਾ ਗਏ ਹਨ, ਉਨ੍ਹਾਂ ਤਤ ਬੇਤੇ ਬ੍ਰਹਮ ਗਿਆਨੀਆਂ ਨੇ ਸਤਿਗੁਰੂ ਸਾਹਿਬ ਜੀ ਪਾਸੋਂ (ਜੀਵਨੋ) ਜਿੰਦਗੀਆਂ (ਮੈ) ਵਿਚੋਂ ਆਤਮ ਜੀਵਨ ਰੂਪ ਸ੍ਰੇਸ਼ਟ (ਜੀਵਨੁ) ਜਿੰਦਗੀ ਨੂੰ ਪ੍ਰਾਪਤ ਕੀਤਾ ਹੈ।

**ਮਰਣੰ ਬਿਸਰਣੰ ਗੋਬਿਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** *(ਅੰਗ : ੧੩੬੧)*

**ਅਥਵਾ :** (ਰਾਮ) ਹੇ ਭਾਈ! ਜਦੋਂ ਅਸੀਂ ਸਤਿਗੁਰੂ ਸਾਹਿਬ ਜੀ ਨੂੰ ਭਾਅ ਗਏ, ਉਦੋਂ ਸਤਿਗੁਰਾਂ ਨੇ ਸਾਨੂੰ ਗੁਰਮੁਖਾਂ ਵਾਲੀ ਪਦਵੀ ਬਖਸ਼ ਕੇ "ਗੁਰਮੁਖ ਰੋਮ ਰੋਮ ਹਰਿ ਧਿਆਵੈ" ਦੀ ਦਾਤ ਬਖਸ਼ਿਸ਼ ਕੀਤੀ। ਜਿਸ ਕਰਕੇ (ਮੈ) ਅਸੀਂ ਜੀਵਨ ਰੂਪ ਪ੍ਰਮੇਸਰ ਨੂੰ ਪਾ ਲਿਆ ਅਤੇ ਸਾਡਾ ਮਨੁੱਖਾ ਜੀਵਨ ਸਫਲ ਹੋ ਗਿਆ। ਪਰ ਹੇ (ਰਾਮ) ਪਿਆਰੇ! ਇਹ ਦਾਤ ਸਾਨੂੰ ਗੁਰਮੁਖਾਂ ਦੀ ਸੰਗਤ ਵਿਚ (ਭਾਏ) ਭਾਵਨਾ ਕਰਨੇ ਕਰਕੇ ਪ੍ਰਾਪਤ ਹੋਈ ਹੈ।

## ਹਰਿ ਨਾਮੋ, ਹਰਿ ਨਾਮੁ ਦੇਵੈ; ਮੇਰੈ ਪ੍ਰਾਨਿ ਵਸਾਏ ਰਾਮ ॥

ਬੀਪਸਾ ਅਲੰਕਾਰ ਦੁਆਰਾ ਆਖਦੇ ਹਨ ਕਿ (ਰਾਮ) ਹੇ ਭਾਈ! ਸਤਿਗੁਰੂ ਜੀ (ਹਰਿ) ਹਰੀ ਵਾਹਿਗੁਰੂ ਦਾ (ਨਾਮੋ) ਨਾਮ (ਦੇਵੈ) ਦਿੰਦੇ ਹਨ, (ਹਰਿ) ਹਰੀ ਪ੍ਰਮੇਸਰ ਦਾ (ਨਾਮੁ) ਨਾਮ ਦਿੰਦੇ ਹਨ। **ਵਾ:** ਸਤਿਗੁਰੂ ਜੀ ਕਿਰਪਾ ਕਰਕੇ ਦੁਨੀਆ ਦੇ (ਹਰਿ) ਹਰੇਕ (ਨਾਮੋ) ਨਾਮਾਂ ਵਿਚੋ (ਹਰਿ) ਹਰੀ ਅਕਾਲ ਪੁਰਖ ਦਾ ਸ਼੍ਰੇਸ਼ਟ ਨਾਮ, ਜਗਿਆਸੂਆਂ ਨੂੰ ਬਖਸ਼ (ਦੇਵੈ) ਦਿੰਦੇ ਹਨ। ਉਸ ਅੰਮ੍ਰਿਤ ਨਾਮ ਨੂੰ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਰਪਾ ਦ੍ਰਿਸ਼ਟੀ ਕਰਕੇ (ਮੇਰੈ) ਸਾਡੇ ਪ੍ਰਾਨਾਂ ਵਿਚ (ਵਸਾਏ) ਵਸਾ ਦਿੱਤਾ ਹੈ। ਹੁਣ ਅੰਮ੍ਰਿਤ ਨਾਮ ਵਿਚ ਹੀ ਸਾਡੇ ਪ੍ਰਾਣ ਹਨ ਤੇ ਇਸ ਨਾਮ ਤੋਂ ਬਿਨਾਂ ਸਾਡਾ ਮਰਣ ਹੋ ਜਾਂਦਾ ਹੈ। ਯਥਾ :

**ਆਖਾ ਜੀਵਾ ਵਿਸਰੈ ਮਰਿ ਜਾਉ ॥** (ਅੰਗ : ੯)

**ਵਾ:** (ਰਾਮ) ਹੇ ਪਿਆਰੇ ! ਸਤਿਗੁਰਾਂ ਨੇ ਕਿਰਪਾ ਕਰਕੇ, ਨਾਮ ਦੀ ਦਾਤ ਦੇ ਕੇ ਸਾਡੇ ਪ੍ਰਾਣਾ ਨੂੰ (ਵਸਾਇ) ਵੱਸਦੇ ਕੀਤਾ ਹੈ। ਨਹੀ ਤਾਂ ਸਾਡੇ ਪ੍ਰਾਣ ਕਦੋਂ ਦੇ ਨਿਕਲ ਜਾਣੇ ਸੀ। **ਵਾ:** ਗੁਰੂ ਸਾਹਿਬ ਜੀ ਨੇ ਇਹ ਅੰਮ੍ਰਿਤ ਨਾਮ ਗੁਰਮੁਖਾਂ ਦੇ ਪ੍ਰਾਣਾ ਭਾਵ ਸਵਾਸਾਂ ਵਿਚ ਵਸਾ ਦਿੱਤਾ ਹੈ। ਇਸ ਕਰਕੇ ਉਹ ਗੁਰਮੁਖ ਸਵਾਸ-ਸਵਾਸ ਨਾਲ (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪਦੇ ਰਹਿੰਦੇ ਹਨ। ਯਥਾ :

**ਸਦਾ ਸਦਾ ਹਰਿ ਧਿਆਈਐ ਗੁਰਮੁਖਿ ਸੁਖੁ ਪਾਵਹਿ ॥** (ਅੰਗ : ੯੫੦)

## ਹਰਿ ਹਰਿ ਨਾਮੁ, ਮੇਰੈ ਪ੍ਰਾਨਿ ਵਸਾਏ; ਸਭੁ ਸੰਸਾ ਦੂਖੁ ਗਵਾਇਆ ॥

ਹੇ ਭਾਈ ! ਜੋ (ਹਰਿ) ਹਰੀ ਸਾਰੇ ਪਾਪਾਂ ਅਤੇ ਬਿਘਨਾਂ ਦਾ (ਹਰਿ) ਹਾਰਕ ਭਾਵ ਨਾਸ਼ਕ ਹੈ। **ਵਾ:** ਜੋ (ਹਰਿ) ਹਰੀ ਅਸੰਭਾਵਨਾ ਤੇ ਵਿਪਰਜੈ ਬੁੱਧੀ ਦਾ (ਹਰਿ) ਹਾਰਕ ਹੈ। **ਵਾ:** ਜਿਸ (ਹਰਿ) ਹਰੀ ਨੇ ਆਪਣੀ ਚੇਤਨ ਸੱਤਾ ਪਾ ਕੇ "**ਹਰਿਆ ਕੀਆ ਸੰਸਾਰੋ ॥**" ਸਾਰੇ ਸੰਸਾਰ ਨੂੰ (ਹਰਿ) ਹਰਿਆ-ਭਰਿਆ ਕੀਤਾ ਹੈ। ਉਸ ਹਰੀ ਨੇ ਆਪਣਾ ਅੰਮ੍ਰਿਤ ਨਾਮ ਮੇਰੇ ਪ੍ਰਾਣਾਂ ਵਿਚ (ਵਸਾਏ) ਵਸਾ ਦਿੱਤਾ ਹੈ। ਅਤੇ ਮੇਰਾ (ਸਭੁ) ਸਾਰਾ ਪ੍ਰਮਾਣਗਤਿ, ਪ੍ਰਮੇਯਗਤਿ ਸੰਸਾ ਅਤੇ ਜਨਮ ਮਰਨ ਦਾ (ਦੂਖੁ) ਦੁੱਖ (ਗਵਾਇਆ) ਗਵਾ ਦਿੱਤਾ, ਨਾਸ਼ ਕਰ ਦਿੱਤਾ ਹੈ।

## ਅਦਿਸਟੁ ਅਗੋਚਰੁ, ਗੁਰ ਬਚਨਿ ਧਿਆਇਆ;
## ਪਵਿਤ੍ਰ ਪਰਮ ਪਦੁ ਪਾਇਆ ॥

ਅਸੀਂ ਸਤਿਗੁਰਾਂ ਦੇ ਬਚਨਾਂ ਕਰਕੇ ਉਸ (ਅਦਿਸਟੁ) ਦਿਖਣ ਤੋਂ ਰਹਿਤ ਅਤੇ (ਅਗੋਚਰੁ) ਇੰਦ੍ਰੀਆ ਦੇ ਅਵਿਸ਼ੈ ਪ੍ਰਮੇਸਰ ਨੂੰ (ਧਿਆਇਆ) ਧਿਆਉਣਾ ਕੀਤਾ ਹੈ। ਭਾਵ ਹੇ ਸਤਿਗੁਰਾਂ ਨੇ ਆਪਣੇ ਬਚਨਾਂ ਦੁਆਰਾ ਪ੍ਰਮਾਣ ਦਿੱਤੇ ਹਨ ਕਿ ਇਹ ਬ੍ਰਹਮ ਇੰਦ੍ਰੀਆਂ ਦੇ ਅਵਿਸ਼ੇ ਹੈ, ਪਰ ਇੰਦ੍ਰੀਆ ਨੂੰ ਵੇਖਣ ਵਾਲਾ ਅਤੇ ਇੰਦ੍ਰੀਆ ਦਾ ਪ੍ਰਕਾਸ਼ਕ ਹੈ। ਭਾਵ ਉਹ ਸੁਗੰਧ ਰੂਪ ਨਹੀ ਹੈ, ਪਰ ਨਾਸਾਂ ਕਰਕੇ ਸੁਗੰਧ ਦਾ ਗਿਆਨ ਕਰਾਉਣ ਵਾਲਾ ਉਹ ਆਪ ਹੈ। ਅੱਖਾਂ ਨਾਲ ਦਿਸਣ ਵਾਲਾ ਨਹੀ ਹੈ। ਪਰ ਦ੍ਰਿਸਟਾ ਰੂਪ ਹੋ ਕੇ ਅੱਖਾਂ ਨਾਲ ਵੇਖਣ ਵਾਲਾ ਉਹ ਆਪ ਹੀ ਹੈ। ਉਸ 'ਅਦਿਸਟੁ ਅਗੋਚਰੁ' ਬ੍ਰਹਮ ਪ੍ਰਮੇਸਰ ਨੂੰ ਅਸੀਂ ਧਿਆਉਣਾ ਕੀਤਾ ਹੈ। ਜਿਸ ਕਰਕੇ ਅਸੀਂ ਪਵਿੱਤਰ ਤੋਂ ਪਵਿੱਤਰ ਪ੍ਰਮੇਸਰ ਦੇ ਸਰੂਪ ਦੀ ਪ੍ਰਾਪਤੀ ਰੂਪ ਪਰਮ ਪਦਵੀ ਨੂੰ **ਵਾ:** ਕੈਵਲ ਮੁਕਤੀ ਰੂਪ (ਪਰਮ) ਵੱਡੀ (ਪਦੁ) ਪਦਵੀ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। **ਵਾ:** ਜਿਸਦੀ ਚੇਤਨ ਸੱਤਾ ਕਰਕੇ ਦੇਹਾਂ ਨੂੰ ਪਵਿੱਤਰ ਮੰਨਿਆਂ ਜਾਂਦਾ ਹੈ ਉਸ ਪਰਮੇਸਰ ਦੀ ਕਿਰਪਾ ਦੁਆਰਾ ਅਸੀਂ ਪਰਮ ਪਦਵੀ ਨੂੰ ਪਾ ਲਿਆ ਹੈ।

**ਅਦਿਸਟੁ** : ਜਿਸ ਪ੍ਰਕਾਰ ਅੱਖ ਸਭ ਨੂੰ ਵੇਖਦੀ ਹੈ ਪਰ ਅੱਖ ਨੂੰ ਵੇਖਣ ਵਾਲੀ ਕੋਈ ਚੀਜ ਨਹੀਂ ਹੈ। ਜਦੋਂ ਅੱਖ ਪਾਣੀ ਜਾਂ ਸ਼ੀਸ਼ੇ ਅੰਦਰ ਆਪਣੇ ਪ੍ਰਤੀਬਿੰਬ ਨੂੰ ਦੇਖਦੀ ਹੈ, ਤਾਂ ਆਪਣੇ ਸਰੂਪ ਨੂੰ ਜਾਣਦੀ ਹੈ ਕਿ ਇਹ ਮੈਂ ਹਾਂ। ਇਸ ਤਰ੍ਹਾਂ ਆਪਣੇ ਪ੍ਰਤੀਬਿੰਬ ਨੂੰ ਵੀ ਉਲਟ ਕੇ ਅੱਖ ਹੀ ਦੇਖਦੀ ਹੈ। ਇਸੇ ਪ੍ਰਕਾਰ ਉਹ ਬ੍ਰਹਮ ਪ੍ਰਮੇਸਰ ਆਪ ਤਾਂ ਅਦ੍ਰਿਸ਼ਟ ਹੈ, ਕਿਸੇ ਨੂੰ ਦਿਖਾਈ ਨਹੀ ਦਿੰਦਾ, ਅਤੇ ਕਿਸੇ ਸਾਧਨ ਦੁਆਰਾ ਵੇਖਿਆ ਨਹੀ ਜਾ ਸਕਦਾ। ਪਰ ਆਪ ਦ੍ਰਿਸ਼ਟੀ ਰੂਪ ਹੋ ਕੇ ਸਾਰੇ ਪ੍ਰਪੰਚ ਨੂੰ ਦੇਖਣ ਵਾਲਾ ਹੈ। ਇਸ ਕਰਕੇ ਉਸ ਨੂੰ 'ਅਦ੍ਰਿਸ਼ਟ' ਆਖਦੇ ਹਨ। ਪਰ ਬ੍ਰਹਮ ਗਿਆਨੀ ਮਹਾਂਪੁਰਖ, ਗੁਰੂ ਸਾਹਿਬ ਦੇ ਗਿਆਨ ਰੂਪ ਸ਼ੀਸ਼ੇ ਦੁਆਰਾ ਪ੍ਰਤੀਬਿੰਬੀਪੁਣੇ ਨੂੰ ਬਾਧ ਕਰਕੇ ਆਪਣੇ ਬਿੰਬੀ ਸਰੂਪ ਵਾਹਿਗੁਰੂ ਨੂੰ ਦੇਖ ਲੈਂਦੇ ਹਨ।

**ਅਗੋਚਰੁ** : ਉਹ ਪ੍ਰਮੇਸਰ ਇੰਦ੍ਰੀਆਂ ਦਾ ਵਿਸ਼ੇ ਨਹੀ ਹੈ। ਉਹ ਅਵਾਜ਼ ਰੂਪ ਨਹੀ ਹੈ ਕਿ ਕੰਨ ਉਸਨੂੰ ਸੁਣ ਲੈਣ। ਰਸ ਰੂਪ ਨਹੀ ਹੈ ਕਿ ਰਸਨਾ ਉਸਨੂੰ ਚੱਖ ਲਵੇ। ਗੰਧ ਰੂਪ ਨਹੀ ਹੈ ਕਿ ਨਾਸਾਂ ਉਸਨੂੰ ਸੁੰਘ ਸਕਣ। ਅਤੇ ਸਪਰਸ਼ ਰੂਪ ਨਹੀ ਹੈ ਕਿ ਚਮੜੀ ਦਾ ਵਿਸ਼ਾ ਹੋਵੇ। ਉਹ ਐਸਾ ਪ੍ਰਮੇਸਰ ਸਾਰੀਆ ਮਾਇਕੀ ਰਚਨਾਵਾਂ ਤੋਂ ਬਾਹਰਾ ਹੈ। ਉਹ ਆਪ ਸ੍ਵਯੰ ਪ੍ਰਕਾਸ਼ ਹੈ ਅਤੇ ਇੰਦ੍ਰੀਆਂ ਆਦਿਕ ਸਾਰਿਆਂ ਨੂੰ ਆਪਣੀ ਸੱਤਾ ਦੇ ਕੇ ਪ੍ਰਕਾਸ਼ਣ ਵਾਲਾ ਹੈ। ਉਸਦੀ ਸੱਤਾ ਕਰਕੇ ਹੀ ਅੱਖਾ ਦੇਖਦੀਆ ਹਨ, ਕੰਨ ਸੁਣਦੇ ਹਨ। ਇਸੇ ਤਰ੍ਹਾਂ ਦੇਖਣ ਨੂੰ ਤਾਂ ਭਾਵੇਂ, ਨੱਕ ਅਤੇ ਕੰਨ ਸਿਰਫ ਖੁੱਡਾ ਜਿਹੀਆ ਹੀ ਬਣੀਆਂ ਹੋਈਆ ਹਨ, ਪਰ ਉਸ ਵਾਹਿਗੁਰੂ ਨੇ ਆਪਣੀ ਚੇਤਨ ਸੱਤਾ ਦੇ ਕੇ ਇਹਨਾਂ ਵਿਚ ਸੁੰਘਣ ਅਤੇ ਸੁਨਣ ਦੀ ਸ਼ਕਤੀ ਭਰ ਛੱਡੀ ਹੈ।

## ਅਨਹਦ ਧੁਨਿ ਵਾਜਹਿ ਨਿਤ ਵਾਜੇ; ਗਾਈ ਸਤਿਗੁਰ ਬਾਣੀ ॥

ਹੇ ਭਾਈ! ਜਦੋਂ ਸੱਚੇ ਸਤਿਗੁਰੂ ਦੀ ਬਾਣੀ (ਗਾਈ) ਗਾਉਣਾ ਕੀਤੀ। ਤਾਂ ਹਿਰਦੇ ਅੰਦਰੋਂ (ਅਨਹਦ) ਹੱਦ ਤੋਂ ਰਹਿਤ (ਧੁਨਿ) ਧੁਨੀ ਵਾਲੇ ਤਤ, ਤੰਤੀ ਆਦਿਕ ਅਨੇਕਾਂ ਪ੍ਰਕਾਰ ਦੇ ਵਾਜੇ (ਨਿਤ) ਨਿਤਾਪ੍ਰਤਿ (ਵਾਜਹਿ) ਵੱਜ ਆਏ।

**ਅਥਵਾ** : ਜਿੰਨ੍ਹਾਂ ਨੇ ਸਤਿਗੁਰਾਂ ਦੀ ਪਵਿੱਤਰ ਬਾਣੀ (ਗਾਈ) ਗਾਉਣਾ ਕੀਤੀ ਹੈ, ਉਹਨਾਂ ਦੇ ਹਿਰਦੇ ਅੰਦਰ ਮਹਾਰਾਜ ਦੇ (ਨਿਤ) ਨਿਤਾਪ੍ਰਤੀ (ਅਨਹਦ) ਹੱਦ ਤੋਂ ਰਹਿਤ, ਇੱਕਰਸ (ਧੁਨਿ) ਧੁਨੀ ਵਾਲੇ, ਸਤਿਨਾਮ ਵਾਹਿਗੁਰੂ ਦੇ ਵਾਜੇ (ਵਾਜਹਿ) ਵੱਜ ਆਉਂਦੇ ਭਾਵ ਪ੍ਰਗਟ ਹੋ ਆਉਂਦੇ ਹਨ।

**ਅਥਵਾ** : ਜਿਸ ਵੇਲੇ ਅਸੀ ਸਤਿਗੁਰਾਂ ਦੀ ਅੰਮ੍ਰਿਤ ਬਾਣੀ ਨੂੰ (ਗਾਈ) ਗਾਉਣਾ ਕੀਤਾ, ਉਸ ਵੇਲੇ (ਅਨਹਦ) ਹੱਦ ਤੋ ਰਹਿਤ (ਧੁਨਿ) ਸੁੰਦਰ ਪ੍ਰਮੇਸਰ ਦੇ ਨਾਮ ਨੂੰ ਉਚਾਰਨੇ ਕਰਕੇ,ਸਾਡੇ ਹਿਰਦੇ ਅੰਦਰ ਉਹ ਨਿਤ ਰੂਪ ਪ੍ਰਮੇਸਰ (ਵਾਜੇ) ਪ੍ਰਗਟ ਹੋ ਆਇਆ।

## ਨਾਨਕ, ਦਾਤਿ ਕਰੀ ਪ੍ਰਭਿ ਦਾਤੈ; ਜੋਤੀ ਜੋਤਿ ਸਮਾਣੀ ॥੧॥

ਸਤਿਗੁਰੂ ਜੀ ਕਹਿੰਦੇ ਹਨ, ਹੇ ਭਾਈ! ਜਦੋਂ ਉਸ ਦਾਤੇ ਵਾਹਿਗੁਰੂ ਨੇ ਆਪ ਕਿਰਪਾ ਕਰਕੇ ਸਾਨੂੰ ਇਹ ਬ੍ਰਹਮ ਵਿਦਿਆ ਦੀ, ਭਗਤੀ ਦੀ, ਆਪਣੇ ਨਾਮ ਦੀ ਕਮਾਈ ਦੀ ਦਾਤ (ਕਰੀ) ਦੇਣਾ ਕੀਤੀ ਓਦੋਂ, ਭਿੰਨ-ਭਿੰਨ ਦੇਹਾਂ ਨੂੰ ਪ੍ਰਕਾਸ਼ਨ ਵਾਲੀ ਪ੍ਰਤਯਕ ਜੋਤ ਉਸ ਅਦਵੈਤਾਨੰਦ ਸਰੂਪ ਜੋਤ ਵਿਚ (ਸਮਾਣੀ) ਸਮਾ ਗਈ, ਅਭੇਦ ਹੋ ਗਈ।

**ਨੋਟ** : ਹੁਣ ਸਤਿਗੁਰੂ ਸਾਹਿਬ ਜੀ ਮਨਮੁਖ ਦੀ ਵਿਵਸਥਾ ਕਥਨ ਕਰਦੇ ਹਨ।

## ਮਨਮੁਖਾ ਮਨਮੁਖਿ ਮੁਏ; ਮੇਰੀ ਕਰਿ ਮਾਇਆ ਰਾਮ ॥

ਬੀਪਸਾ ਅਲੰਕਾਰ ਦੁਆਰਾ ਕਹਿੰਦੇ ਹਨ (ਰਾਮ) ਹੇ ਭਾਈ! ਮਨਮੁਖਾਂ ਦੀ ਸੰਗਤ ਕਰਣ ਕਰਕੇ ਮਨਮੁਖ (ਮੁਏ) ਮਰ ਗਏ ਹਨ, ਮਨਮੁਖ ਮਰ ਗਏ ਹਨ। **ਵਾ:** ਮਨਮੁਖ ਮਨਮੁਖਤਾਈ ਕਰਕੇ ਮਰ ਮਰ ਗਏ ਹਨ। **ਵਾ:** ਜਿੰਨ੍ਹਾਂ ਨੇ ਆਪਣੇ ਮਨ ਨੂੰ ਮੁਖੀ ਬਣਾਇਆ ਹੋਇਆ ਹੈ। ਉਹ ਮਨਮੁਖ ਲੋਕ ਮਾਇਆ ਨੂੰ 'ਮੇਰੀ ਮੇਰੀ' ਕਹਿੰਦੇ ਹੋਏ, ਮਾਇਆ ਦੀ ਮੇਰ (ਕਰਿ) ਕਰਕੇ ਝਗੜਿਆਂ ਵਿਚ ਪੈ ਕੇ (ਮੁਏ) ਮਰ ਗਏ ਹਨ।

## ਖਿਨੁ ਆਵੈ ਖਿਨੁ ਜਾਵੈ; ਦੁਰਗੰਧ ਮੜੈ, ਚਿਤੁ ਲਾਇਆ ਰਾਮ ॥

ਹੇ (ਰਾਮ) ਪਿਆਰੇ! ਇਹ ਸਰੀਰ ਖਿਨ ਵਿਚ ਜੰਮ ਕੇ ਸੰਸਾਰ ਵਿਚ ਆਉਂਦਾ ਹੈ ਅਤੇ ਅਗਲੇ ਖਿਨ ਨਾਸ਼

ਹੋ ਕੇ ਚਲਾ (ਜਾਵੈ) ਜਾਂਦਾ ਹੈ। ਪਰ ਫਿਰ ਵੀ ਮਨਮੁੱਖਾਂ ਜੀਵਾਂ ਨੇ ਵਿਸ਼ਿਆਂ ਰੂਪ ਦੁਰਗੰਧੀ ਵਿਚ, (ਦੁਰਗੰਧ) ਬਦਬੋਈ ਨਾਲ (ਮੜੇ) ਮੜ੍ਹੇ ਹੋਏ ਸਰੀਰਾਂ ਵਿਚ ਚਿਤ ਲਾਇਆ ਹੋਇਆ ਹੈ।

**ਅਥਵਾ :** ਦੁਰਗੰਧੀ ਦੇ ਮੜ੍ਹੇ ਇਸ ਸਰੀਰ ਵਿਚ ਚਿਤ ਲਾਇਆ ਹੋਣ ਕਰਕੇ ਇਹ ਜੀਵ ਵਾਸ਼ਨਾ ਕਰਕੇ ਖਿਨ ਵਿਚ ਜਨਮ ਲੈ ਕੇ ਆਉਂਦਾ ਹੈ ਅਤੇ ਖਿਨ ਵਿਚ ਹੀ ਮਰ ਕੇ ਚਲਾ ਜਾਂਦਾ ਹੈ।

## ਲਾਇਆ ਦੁਰਗੰਧ ਮੜੈ ਚਿਤੁ ਲਾਗਾ; ਜਿਉ ਰੰਗੁ ਕਸੁੰਭ ਦਿਖਾਇਆ ॥

ਮਨਮੁਖਾਂ ਦਾ ਚਿੱਤ, ਹੱਡ ਚੰਮ ਆਦਿਕ ਦੁਰਗੰਧੀ ਵਾਲੇ ਪਦਾਰਥਾਂ ਵਿਚ ਮੜ੍ਹੇ ਹੋਏ ਇਸਤਰੀ, ਪੁੱਤਰ ਆਦਿਕ ਸਰੀਰਾਂ ਵਿਚ ਲਾਇਆ ਹੋਇਆ, (ਲਾਗਾ) ਲੱਗ ਰਿਹਾ ਹੈ। ਵਿਸ਼ੇ ਭੋਗਣ ਵਿਚ ਲੱਗ ਰਿਹਾ ਹੈ। ਪਰ ਇਹ ਵਿਸ਼ਿਆਂ ਦਾ ਅਨੰਦ ਇਹੋ ਜਿਹਾ ਹੁੰਦਾ ਹੈ। (ਜਿਉ) ਜਿਵੇਂ ਕਸੁੰਭੇ ਦੇ ਫੁੱਲ ਦਾ ਰੰਗ (ਦਿਖਾਇਆ) ਵੇਖਣ ਵਿਚ ਆਉਂਦਾ ਹੈ। ਭਾਵ ਜਿਵੇਂ ਕਸੁੰਭੇ ਦੇ ਫਲ ਦਾ ਰੰਗ ਵੇਖਣ ਨੂੰ ਤਾਂ ਬਹੁਤ ਸੋਹਣਾ ਹੁੰਦਾ ਹੈ। ਪਰ ਪਾਣੀ ਦੀ ਬੂੰਦ ਪੈਂਦਿਆਂ ਸਾਰ ਹੀ ਡੱਬ-ਖੜੱਬਾ ਹੋ ਜਾਂਦਾ ਹੈ। ਇਸੇ ਤਰ੍ਹਾਂ ਮਾਇਆ ਦਾ ਰੰਗ ਵੀ ਕਸੁੰਭੇ ਦੇ ਰੰਗ ਵਾਂਗ ਕੱਚਾ ਹੈ। ਜੋ ਰੋਗ ਰੂਪ ਪਾਣੀ ਦੀ ਛਿੱਟ ਪੈਣ ਕਰਕੇ ਝੱਟ ਹੀ ਨਾਸ਼ ਹੋ ਜਾਂਦਾ ਹੈ।

## ਖਿਨੁ ਪੂਰਬਿ, ਖਿਨੁ ਪਛਮਿ ਛਾਏ; ਜਿਉ ਚਕੁ ਕੁਮ੍ਹਿਆਰਿ ਭਵਾਇਆ ॥

ਜਿਸ ਤਰ੍ਹਾਂ ਜਦੋਂ ਸੂਰਜ ਪੂਰਬ ਤੋਂ ਪੱਛਮ ਵੱਲ ਚਲਿਆ ਜਾਂਦਾ ਹੈ ਤਾਂ ਬ੍ਰਿਛ ਦੀ ਛਾਂ ਵੀ ਦੂਜੇ ਪਾਸੇ ਚਲੀ ਜਾਂਦੀ ਹੈ। ਇਸੇ ਤਰ੍ਹਾਂ ਪ੍ਰਾਲਬਧ ਰੂਪ ਸੂਰਜ ਹੈ। ਸਰੀਰ ਰੂਪ ਬ੍ਰਿਛ ਹੈ ਅਤੇ ਮਾਇਆ ਰੂਪ ਛਾਂ ਹੈ। ਜਦੋਂ ਪ੍ਰਾਲਬਧ ਰੂਪ ਸੂਰਜ ਹੋਰਨਾਂ ਪੁੰਨੀ ਪੁਰਖਾਂ ਵੱਲ ਪੱਛਮ ਵਿਚ ਚਲਿਆ ਜਾਂਦਾ ਹੈ। ਉਦੋਂ ਮਾਇਆ ਦੇ ਸੁੱਖ ਦੇਣ ਵਾਲੀ ਪਦਾਰਥਾਂ ਰੂਪ ਛਾਂ ਵੀ ਨਹੀਂ ਰਹਿੰਦੀ, ਹੋਰ ਪਾਸੇ ਚਲੀ ਜਾਂਦੀ ਹੈ। ਭਾਵ ਪ੍ਰਾਲਬਧ ਸਮਾਪਤ ਹੋਣ 'ਤੇ ਮਾਇਆ ਤੇ ਉਸ ਦੇ ਪਦਾਰਥ ਪੁਰਖ ਨੂੰ ਛੱਡ ਕੇ ਹੋਰਨਾਂ ਪਾਸ ਚਲੇ ਜਾਂਦੇ ਹਨ। **ਵਾ:** ਜਿਸ ਤਰ੍ਹਾਂ ਕੋਈ ਮਿੱਟੀ ਦਾ ਭਾਂਡਾ ਘੁਮਿਆਰ ਦੇ ਚੱਕ ਉੱਤੇ ਚੜ੍ਹਾ ਕੇ ਘੁਮਾਇਆ ਹੋਇਆ ਘੁੰਮਦਾ ਰਹਿੰਦਾ ਹੈ। ਇਸੇ ਤਰ੍ਹਾਂ ਜੀਵ ਰੂਪ ਭਾਂਡਾ ਕਾਲ ਰੂਪ ਘੁਮਿਆਰ ਦੇ ਪ੍ਰਾਲਬਧ ਰੂਪ ਚੱਕ ਉੱਤੇ ਚੜ੍ਹਾਅ ਕੇ ਘੁਮਾਇਆ ਹੋਇਆ ਘੁੰਮਦਾ ਰਹਿੰਦਾ ਹੈ। ਖਿਨ ਮਾਤਰ ਕਾਲ ਵਿਚ ਪ੍ਰਾਲਬਧ ਅਨੁਸਾਰ ਪੂਰਬ ਦਿਸ਼ਾ ਵਿਚ ਕਿਤੇ ਜਨਮ ਧਾਰਦਾ ਹੈ ਅਤੇ ਉੱਥੋਂ ਮਰ ਕੇ ਅਗਲੇ ਖਿਨ ਵਿਚ ਪੱਛਮ ਵਿਚ ਜਾ ਕੇ ਜਨਮ ਧਾਰਦਾ ਹੈ ਤੇ ਫਿਰ ਉਥੋਂ ਵੀ (ਛਾਏ) ਛਾ ਜਾਂਦਾ ਹੈ ਭਾਵ ਮਰ ਜਾਂਦਾ ਹੈ। **ਵਾ:** ਜਿਸ ਤਰ੍ਹਾਂ ਭਾਂਡਾ ਘੁਮਿਆਰ ਦੁਆਰਾ ਚੱਕ ਉੱਤੇ ਚੜ੍ਹਾਅ ਕੇ (ਭਵਾਇਆ) ਘੁਮਾਇਆ ਹੋਇਆ ਘੁੰਮਦਾ ਰਹਿੰਦਾ ਹੈ। ਇਸੇ ਤਰ੍ਹਾਂ ਮਨਮੁਖ ਜੀਵ ਰੂਪ ਭਾਂਡਾ ਮਾਇਆ ਰੂਪ ਘੁਮਿਆਰ ਦੁਆਰਾ ਵਾਸ਼ਨਾ ਰੂਪ ਚੱਕ ਉੱਤੇ ਚੜ੍ਹਾਅ ਕੇ ਘੁਮਾਇਆ ਹੋਇਆ ਘੁੰਮਦਾ ਰਹਿੰਦਾ ਹੈ ਅਤੇ ਵਾਸ਼ਨਾ ਵੱਸ ਹੋ ਕੇ ਖਿਨ ਵਿੱਚ ਹੀ ਪੂਰਬ ਦੇ ਪਦਾਰਥਾਂ ਵੱਲ ਜਾਂਦਾ ਹੈ ਅਤੇ ਅਗਲੇ ਖਿਨ ਵਿਚ ਹੀ ਪੱਛਮ ਦੇ ਪਦਾਰਥਾਂ ਵੱਲ ਚਲਿਆ ਜਾਂਦਾ ਹੈ।

## ਦੁਖੁ ਖਾਵਹਿ, ਦੁਖੁ ਸੰਚਹਿ ਭੋਗਹਿ; ਦੁਖ ਕੀ ਬਿਰਧਿ ਵਧਾਈ ॥

ਮਨਮੁਖ ਪੁਰਖ ਜਦੋਂ ਕਿਸੇ ਦੇ ਪਾਸੋਂ ਕੋਈ ਪਦਾਰਥ ਲੈ ਕੇ (ਖਾਵਹਿ) ਖਾਂਦਾ ਹੈ ਤਾਂ ਉਸ ਨੂੰ ਦੁੱਖ ਦੇ ਕੇ ਖਾਂਦਾ ਹੈ। ਜਦੋਂ ਮਾਇਆ ਨੂੰ (ਸੰਚਹਿ) ਇਕੱਤ੍ਰ ਕਰਦਾ ਹੈ ਤਾਂ ਆਪ ਦੁੱਖ ਭੋਗ ਕੇ ਜਾਂ ਕਿਸੇ ਨੂੰ ਦੁੱਖ ਦੇ ਕੇ ਹੀ ਇਕੱਤਰ ਕਰਦਾ ਹੈ ਫਿਰ ਪਦਾਰਥਾਂ ਨੂੰ (ਭੋਗਹਿ) ਭੋਗਦਾ ਹੋਇਆ ਵੀ ਦੁੱਖ ਪ੍ਰਾਪਤ ਕਰਦਾ ਹੈ। ਇਸ ਪ੍ਰਕਾਰ ਇਸਨੇ

ਆਪਣੇ ਦੁੱਖ (ਕੀ) ਦੀ (ਬਿਰਧਿ) ਬਿਰਧੀ ਹੀ ਵਧਾਈ ਹੈ। ਭਾਵ ਦੁੱਖ ਵਿਚ ਵਾਧਾ ਹੀ ਵਾਧਾ ਕੀਤਾ ਹੈ।

**ਨੋਟ :** 'ਬਿਰਧਿ' ਦਾ ਅਰਥ ਵੀ 'ਵਧਾਉਣਾ' ਹੁੰਦਾ ਹੈ ਅਤੇ 'ਵਧਾਈ' ਦਾ ਅਰਥ ਵੀ ਵਧਾਉਣਾ ਹੀ ਹੈ। ਇਸ ਕਰਕੇ ਇਸ ਤਰ੍ਹਾਂ ਅਰਥ ਸਮਝਣਾ ਕਿ ਦੁੱਖ ਵਿਚ ਵਾਧਾ ਹੀ ਵਾਧਾ ਕੀਤਾ ਹੈ।

**ਪ੍ਰਸ਼ਨ :** ਹੇ ਸੱਚੇ ਪਾਤਸ਼ਾਹ ਜੀ ! ਮਾਇਆ ਦੇ ਮੋਹ ਤੋਂ ਕਿਸ ਤਰ੍ਹਾਂ ਤਰਿਆ ਜਾ ਸਕਦਾ ਹੈ?

## ਨਾਨਕ, ਬਿਖਮੁ ਸੁਹੇਲਾ ਤਰੀਐ; ਜਾ ਆਵੈ ਗੁਰ ਸਰਣਾਈ ॥੨॥

**ਉੱਤਰ :** ਸਤਿਗੁਰੂ ਜੀ ਫਰਮਾਉਂਦੇ ਹਨ ਹੇ ਭਾਈ ! ਇਹ ਮਾਇਆ ਦਾ ਮੋਹ ਸਮੁੰਦਰ ਦੀ ਨਿਆਈਂ ਹੈ। ਇਸ ਵਿਚ ਪੈ ਕੇ ਜੀਵ ਗੋਤੇ ਖਾ ਰਹੇ ਹਨ। ਪਰ (ਜਾ) ਜੇ ਕਰਕੇ ਜੀਵ (ਗੁਰ) ਗੁਰੂ ਸਾਹਿਬ ਜੀ ਦੀ (ਸਰਣਾਈ) ਸ਼ਰਣ ਵਿੱਚ (ਆਵੈ) ਆ ਜਾਵੇ, ਤਾਂ ਇਹ ਗੁਰਾਂ ਦੇ ਨਾਮ ਰੂਪ ਜਹਾਜ ਉੱਤੇ ਚੜ੍ਹ ਕੇ ਇਸ (ਬਿਖਮੁ) ਕਠਿਨ ਮਾਇਆ ਦੇ ਮੋਹ ਰੂਪ ਸਮੁੰਦਰ ਤੋਂ (ਸੁਹੇਲਾ) ਸੌਖਾ ਹੀ (ਤਰੀਐ) ਤਰ ਸਕਦਾ ਹੈ।

## ਮੇਰਾ ਠਾਕੁਰੋ ਠਾਕੁਰੁ ਨੀਕਾ; ਅਗਮ ਅਥਾਹਾ ਰਾਮ ॥

ਬੀਪਸਾ ਅਲੰਕਾਰ ਦੁਆਰਾ ਆਖਦੇ ਹਨ, ਹੇ ਭਾਈ ! ਮੇਰਾ (ਠਾਕੁਰੋ) ਸੁਆਮੀ ਪ੍ਰਮੇਸਰ, ਮੇਰਾ (ਠਾਕੁਰੁ) ਸੁਆਮੀ ਪ੍ਰਮੇਸਰ (ਨੀਕਾ) ਚੰਗਾ ਹੈ। **ਵਾ:** ਹੇ (ਰਾਮ) ਪਿਆਰੇ ! ਇਸ ਸੰਸਾਰ ਵਿੱਚ ਲੋਕਾਂ ਨੇ ਕਈ ਤਰ੍ਹਾਂ ਦੇ ਠਾਕੁਰ ਮੰਨੇ ਹਨ। ਕਈ ਲੋਕ ਗੰਡਿਕਾ ਨਦੀ ਵਿਚੋਂ ਨਿਕਲਣ ਵਾਲੇ ਕਾਲੇ ਪੱਥਰਾਂ ਨੂੰ ਵਿਸ਼ਨੂੰ ਭਗਵਾਨ ਦੀ ਮੂਰਤੀ ਸਮਝ ਕੇ ਉਸ ਨੂੰ 'ਠਾਕੁਰ' ਆਖਦੇ ਹਨ ਤੇ ਉਸ ਨੂੰ ਗਲ ਵਿਚ ਬੰਨ੍ਹ ਕੇ ਫਿਰਦੇ ਹਨ। ਯਥਾ :

**ਕਾਹੂੰ ਲੈ ਠੋਕ ਬਧੇ ਉਰਿ ਠਾਕੁਰ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਕਈ ਛੱਤਰੀਆਂ ਦੀ ਜਾਤੀ ਵਿਚ ਪੈਦਾ ਹੋਣ ਵਾਲੇ ਰਾਮ, ਕ੍ਰਿਸ਼ਨ ਆਦਿਕ ਅਵਤਾਰਾਂ ਨੂੰ 'ਠਾਕੁਰ' ਮੰਨਦੇ ਹਨ। *ਮਰਹੱਟੇ ਲੋਕ ਆਪਣੇ ਪਿੰਡ ਦੇ ਮੁਖੀ ਨੂੰ 'ਠਾਕੁਰ' ਆਖਦੇ ਹਨ।

ਪਰ ਇਹਨਾਂ ਸਾਰੇ (ਠਾਕੁਰੋ) ਠਾਕੁਰਾਂ ਵਿਚੋਂ ਸਭ ਦੀ (ਕੁ) ਉਤਪਤੀ, (ਠਾ) ਇਸਥਿਤੀ ਅਤੇ (ਰੁ) ਲੈਅਤਾ ਕਰਨ ਵਾਲਾ ਮੇਰਾ (ਠਾਕੁਰੁ) ਮਾਲਕ ਅਕਾਲ ਪੁਰਖ ਹੀ ਸਭ ਤੋਂ ਸ਼੍ਰੋਮਣੀ ਅਤੇ (ਨੀਕਾ) ਅੱਛਾ ਹੈ। **ਵਾ:** ਜੋ ਵਿਸ਼ਨੂੰ ਵਰਗੇ ਬਿੰਦਾ ਰਾਖਸ਼ਣੀ ਦੇ ਸ੍ਰਾਪ ਕਰਕੇ ਠਾਕੁਰ ਬਣੇ ਹਨ ਤੇ ਉਹ ਵੀ ਤੁਲਸੀ ਬਣ ਕੇ ਅੱਜ ਤੱਕ ਠਾਕੁਰਾਂ ਤੇ ਚੜਦੀ ਹੈ, ਐਸੇ (ਠਾਕੁਰੋ) ਠਾਕੁਰਾਂ ਤੋਂ ਮੇਰਾ (ਠਾਕੁਰੁ) ਸੁਆਮੀ ਪ੍ਰਮੇਸਰ ਸਦਾ (ਨੀਕਾ) ਚੰਗਾ ਹੈ।

**ਠਾਕੁਰੁ ਹਮਰਾ ਸਦ ਬੋਲੰਤਾ ॥** *(ਅੰਗ : ੧੧੬੦)*

ਫਿਰ ਮੇਰਾ ਠਾਕੁਰ (ਅਗਮ) ਗੰਮਤਾ ਤੋਂ ਰਹਿਤ ਅਤੇ (ਅਥਾਹਾ) ਡੂੰਘਾ ਹੈ। **ਵਾ:** ਹੱਥ ਪਾਉਣ ਤੋਂ ਰਹਿਤ ਹੈ।

## ਹਰਿ ਪੂਜੀ, ਹਰਿ ਪੂਜੀ ਚਾਹੀ; ਮੇਰੇ ਸਤਿਗੁਰ ਸਾਹਾ ਰਾਮ ॥

ਬੀਪਸਾ ਅਲੰਕਾਰ ਦੁਆਰਾ ਆਖਦੇ ਹਨ (ਰਾਮ) ਹੇ ਭਾਈ ! ਅਸੀਂ (ਹਰਿ) ਹਰੀ ਦੇ ਨਾਮ ਦੀ (ਪੂਜੀ) ਪੂੰਜੀ ਨੂੰ, ਹਰੀ ਦੇ ਨਾਮ ਦੀ ਪੂੰਜੀ ਨੂੰ (ਪੂਜੀ) ਪੂਜਦੇ ਹਾਂ ਤੇ ਉਸੇ ਨਾਮ ਦੀ ਪੂੰਜੀ ਦੀ ਹੀ (ਚਾਹੀ) ਇੱਛਾ ਕਰਦੇ ਹਾਂ। **ਵਾ:** ਹੇ ਪਿਆਰੇ ! ਇਸ ਸੰਸਾਰ ਵਿਚ ਬਹੁਤ ਪ੍ਰਕਾਰ ਦੀਆਂ (ਪੂਜੀ) ਪੂੰਜੀਆਂ ਹਨ। ਕਿਸੇ ਨੇ ਪਾਪਾਂ ਦੀ ਪੂੰਜੀ ਤੇ ਕਿਸੇ ਨੇ ਪੁੰਨਾਂ ਦੀ ਪੂੰਜੀ ਇਕੱਠੀ ਕੀਤੀ ਹੋਈ ਹੈ। ਪਰ ਅਸੀਂ ਤਾਂ ਇਹਨਾਂ (ਹਰਿ) ਹਰੇਕ ਪ੍ਰਕਾਰ ਦੀਆਂ (ਪੂਜੀ) ਪੂੰਜੀਆਂ ਵਿਚੋਂ ਮੇਰੇ (ਸਾਹਾ) ਸ਼ਾਹੂਕਾਰ ਰੂਪ ਸਤਿਗੁਰਾਂ ਪਾਸੋਂ (ਹਰਿ) ਹਰੀ ਅਕਾਲ ਪੁਰਖ ਦੀ ਸ਼ਰਧਾ ਰੂਪ, **ਵਾ:** ਗੁਰਾਂ ਦੇ ਸ਼ਬਦ, ਉਪਦੇਸ਼ ਰੂਪ ਪੂੰਜੀ ਨੂੰ ਹੀ (ਚਾਹੀ) ਚਾਹੁੰਦੇ ਹਾਂ।

---

* ਇਸੇ ਕਰਕੇ ਮਰਹੱਟਿਆਂ ਦੇ ਇਲਾਕਿਆਂ ਵਿੱਚ ਅੰਮ੍ਰਿਤਧਾਰੀ ਸਿੰਘਾਂ ਨੂੰ ਵੀ ਛੱਤਰੀਬੰਸ ਦੇ ਸਮਝ ਕੇ 'ਠਾਕੁਰ' ਹੀ ਕਹਿ ਦਿੰਦੇ ਹਨ।

## ਹਰਿ ਪੂਜੀ ਚਾਹੀ, ਨਾਮੁ ਬਿਸਾਹੀ; ਗੁਣ ਗਾਵੈ ਗੁਣ ਭਾਵੈ ॥

ਹੇ ਭਾਈ ! ਅਸੀਂ ਸਤਿਗੁਰਾਂ ਪਾਸੋਂ (ਹਰਿ) ਹਰੀ ਦੀ ਪ੍ਰਾਪਤੀ ਵਾਲੀ ਸ਼ਰਧਾ ਰੂਪ (ਪੂਜੀ) ਪੂੰਜੀ ਨੂੰ ਪ੍ਰਾਪਤ ਕਰਨ ਦੀ (ਚਾਹੀ) ਇੱਛਾ ਕੀਤੀ ਹੈ। ਇਸ ਕਰਕੇ ਅਸੀਂ ਆਪਣਾ ਤਨ, ਮਨ, ਧਨ ਦੇ ਕੇ **ਵਾ:** ਸਤਿਗੁਰਾਂ ਰੂਪ ਸ਼ਾਹ ਪਾਸੋਂ ਨਾਮ ਰੂਪ ਸੌਦਾ (ਬਿਸਾਹੀ) ਖ਼੍ਰੀਦਣਾ ਕੀਤਾ ਹੈ ਅਤੇ ਨਾਮ ਦਾ ਸੌਦਾ ਮਿਲ ਜਾਣ ਕਰਕੇ ਹੁਣ ਅਸੀਂ ਹਰੀ ਦੇ ਗੁਣਾਂ ਨੂੰ ਰਾਗਾਂ ਵਿਚ ਪਾ ਕੇ, ਕੀਰਤਨ ਦੁਆਰਾ (ਗਾਵੈ) ਗਾਉਂਦੇ ਹਾਂ ਕਿਉਂਕਿ ਉਸ ਵਾਹਿਗੁਰੂ ਦੇ (ਗੁਣ) ਗਿਆਨ ਆਦਿਕ ਗੁਣ ਸਾਨੂੰ (ਭਾਵੈ) ਭਾਉਂਦੇ ਭਾਵ ਚੰਗੇ ਲੱਗਦੇ ਹਨ।

## ਨੀਦ ਭੂਖ ਸਭ ਪਰਹਰਿ ਤਿਆਗੀ; ਸੁੰਨੇ ਸੁੰਨਿ ਸਮਾਵੈ ॥

ਅਸੀਂ ਆਪਣੀ ਨੀਂਦ ਵੀ (ਪਰਹਰਿ) ਦੂਰ ਕਰ ਦਿੱਤੀ ਅਤੇ (ਭੂਖ) ਭੁੱਖ ਵੀ ਤਿਆਗ ਦਿੱਤੀ ਹੈ। **ਵਾ:** ਅਸੀਂ ਪਰਮਾਦਤਾਈ ਦੀ ਨੀਂਦ ਅਤੇ ਪਦਾਰਥਾਂ ਦੀ ਆਸਾ ਰੂਪ ਭੁੱਖ ਇਹ ਸੋਚ ਕੇ (ਤਿਆਗੀ) ਤਿਆਗ ਦਿੱਤੀ ਹੈ ਕਿ ਇਹ ਨੀਂਦ ਤੇ ਭੁੱਖ ਸਾਨੂੰ ਪ੍ਰਮੇਸਰ ਤੋਂ (ਪਰਹਰਿ) ਦੂਰ ਕਰਨ ਵਾਲੀਆਂ ਹਨ।

**ਵਾ:** ਅਸੀਂ ਅਵਿਦਿਆ ਦੀ ਨੀਂਦ (ਪਰਹਰਿ) ਪਰਹਰਨ ਕੀਤੀ ਹੈ ਤੇ ਆਸਾ ਰੂਪ ਸਾਰੀ ਭੁੱਖ ਤਿਆਗ ਦਿੱਤੀ ਹੈ। ਜਿਸ ਕਰਕੇ ਹੁਣ ਸਾਡਾ ਮਨ ਸਾਰੇ (ਸੁੰਨਿ) ਫੁਰਨਿਆਂ ਤੋਂ ਰਹਿਤ ਹੋ ਕੇ ਉਸ (ਸੁੰਨੇ) ਅਫੁਰ ਪ੍ਰਮੇਸਰ ਵਿਚ (ਸਮਾਵੈ) ਸਮਾ ਗਿਆ, ਅਭੇਦ ਹੋ ਗਿਆ ਹੈ।

## ਵਣਜਾਰੇ ਇਕ ਭਾਤੀ ਆਵਹਿ; ਲਾਹਾ ਹਰਿ ਨਾਮੁ ਲੈ ਜਾਹੇ ॥

ਹੇ ਭਾਈ ! ਦੁਨੀਆਂ ਵਿਚ ਖੰਡ, ਘਿਉ, ਗੁੜ ਆਦਿਕਾਂ ਨੂੰ ਵੇਚਣ ਵਾਲੇ ਵੱਖ-ਵੱਖ ਤਰ੍ਹਾਂ ਦੇ ਵਣਜਾਰੇ ਹਨ। ਪਰ ਸਤਿਗੁਰੂ ਸਾਹਿਬ ਰੂਪ ਸ਼ਾਹੂਕਾਰ ਪਾਸ ਤਾਂ ਇਕ (ਭਾਤੀ) ਤਰ੍ਹਾਂ ਦੇ ਹੀ ਵਣਜਾਰੇ (ਆਵਹਿ) ਆਉਂਦੇ ਹਨ।

**ਪ੍ਰਸ਼ਨ :** ਸਤਿਗੁਰੂ ਪਾਸ ਕਿਸ ਕਿਸਮ ਦੇ ਵਣਜਾਰੇ ਆਉਂਦੇ ਹਨ?

**ਉੱਤਰ :** **ਵਾ:** ਸਤਿਗੁਰਾਂ ਪਾਸ ਇਕ ਤਰ੍ਹਾਂ ਦੇ ਸਰੂਪ ਦੀ ਪ੍ਰਾਪਤੀ ਵਾਲੇ ਸਿੱਖ ਵਣਜਾਰੇ ਆਉਂਦੇ ਹਨ। **ਵਾ:** (ਇਕ) ਅਦ੍ਵੈਤ ਤੇ (ਭਾਤੀ) ਪ੍ਰਕਾਸ਼ ਸਰੂਪ, **ਵਾ:** ਅਸਤੀ, ਭਾਤੀ, ਪ੍ਰੇਯਤਾ ਰੂਪ ਬ੍ਰਹਮ ਦੀ ਪ੍ਰਾਪਤੀ ਕਰਨ ਵਾਲੇ, ਕੈਵਲ ਮੋਖ ਦੇ ਅਧਿਕਾਰੀ ਜਗਿਆਸੂਆਂ ਰੂਪ ਵਣਜਾਰੇ ਆਉਂਦੇ ਹਨ।

**ਪ੍ਰਸ਼ਨ :** ਉਹਨਾਂ ਜਗਿਆਸੂਆਂ ਨੂੰ ਸਤਿਗੁਰਾਂ ਪਾਸ ਆਉਣ ਦਾ ਕੀ ਲਾਭ ਹੁੰਦਾ ਹੈ?

**ਉੱਤਰ :** (ਲਾਹਾ ਹਰਿ ਨਾਮੁ ਲੈ ਜਾਹੇ) ਉਹ ਸਤਿਗੁਰਾਂ ਪਾਸੋਂ (ਹਰਿ) ਵਾਹਿਗੁਰੂ ਦੇ ਨਾਮ ਦਾ ਲਾਹਾ ਲੈ ਕੇ ਪ੍ਰਲੋਕ ਨੂੰ (ਜਾਹੇ) ਚਲੇ ਜਾਂਦੇ ਹਨ। **ਵਾ:** ਪ੍ਰਮੇਸਰ ਦੇ ਨਾਮ ਦਾ ਲਾਹਾ ਲੈ ਕੇ ਤੁਰੀਆ ਪਦ ਵਿਚ ਲੈ ਭਾਵ ਇਸਥਿਤ ਹੋ (ਜਾਹੇ) ਜਾਂਦੇ ਹਨ।

## ਨਾਨਕ, ਮਨੁ ਤਨੁ ਅਰਪਿ ਗੁਰ ਆਗੈ; ਜਿਸੁ ਪ੍ਰਾਪਤਿ ਸੋ ਪਾਏ ॥੩॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ, ਹੇ ਭਾਈ ! ਜੇਕਰ ਤੂੰ ਵੀ ਉਸ ਅਨੰਦ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈਂ। ਤਾਂ ਮਨ ਕਰਕੇ (ਗੁਰ) ਗੁਰੂ ਸਾਹਿਬ ਦੀ (ਆਗੈ) ਆਗਿਆ ਦਾ ਪਾਲਣ ਕਰ ਅਤੇ (ਤਨੁ) ਸਰੀਰ ਨੂੰ ਗੁਰਾਂ ਦੀ ਸੇਵਾ ਵਿਚ (ਅਰਪਿ) ਅਰਪਣਾ ਕਰ। **ਵਾ:** ਆਪਣਾ ਤਨ, ਮਨ ਸਤਿਗੁਰਾਂ ਦੇ (ਆਗੈ) ਅੱਗੇ (ਅਰਪਿ) ਅਰਪਨ ਕਰ ਕਿਉਂਕਿ ਜਿਸ ਨੂੰ ਸਤਿਗੁਰੂ ਸੱਚੇ ਪਾਤਸ਼ਾਹ ਜੀ ਪ੍ਰਾਪਤ ਹੋ ਜਾਂਦੇ ਹਨ। (ਸੋ) ਉਹ ਵੱਡਿਆਂ ਭਾਗਾਂ ਵਾਲਾ ਪੁਰਖ ਮਹਾਰਾਜ ਸਾਹਿਬ ਜੀ ਪਾਸੋਂ ਅਨੰਦ ਸਰੂਪ ਨੂੰ (ਪਾਏ) ਪਾ ਲੈਂਦਾ ਹੈ। **ਵਾ:** ਕੈਵਲ ਮੋਖ ਰੂਪ ਪਰਮ ਪਦਵੀ ਨੂੰ ਪਾ ਲੈਂਦਾ ਹੈ।

## ਰਤਨਾ ਰਤਨ ਪਦਾਰਥ; ਬਹੁ ਸਾਗਰੁ ਭਰਿਆ ਰਾਮ ॥

ਬੀਪਸਾ ਅਲੰਕਾਰ ਦੁਆਰਾ ਆਖਦੇ ਹਨ, ਹੇ (ਰਾਮ) ਪਿਆਰੇ! ਸਤਿਗੁਰਾਂ ਰੂਪ (ਸਾਗਰੁ) ਸਮੁੰਦਰ (ਬਹੁ) ਬਹੁਤੇ ਰਤਨਾਂ ਤੇ ਪਦਾਰਥਾਂ ਨਾਲ ਬਹੁਤੇ ਰਤਨਾਂ ਤੇ ਪਦਾਰਥਾਂ ਨਾਲ ਭਰਿਆ ਹੋਇਆ ਹੈ।

**ਅਥਵਾ :** ਹੇ (ਰਾਮ) ਪਿਆਰੇ! ਜੋ ਸਮੁੰਦਰ ਵਿਚੋਂ ਚੌਦਾਂ ਰਤਨ ਨਿਕਲੇ ਸਨ :

**ਸ੍ਰੀ ਮਣਿ ਰੰਭਾਂ ਬਾਰਨੀ, ਧਨੁਖ ਧਨੰਤਰ ਬਾਜ। ਬਿਖੁ ਧੇਨੁ ਸਸਿ ਕਲਪਤਰੁ, ਸੰਖ ਅਮੀ ਗਜਰਾਜ।**

ਸਤਿਗੁਰੂ ਸਾਹਿਬ ਜੀ ਦੇ ਪਾਸ ਇਹਨਾਂ (ਰਤਨਾ) ਰਤਨਾਂ ਤੋਂ ਵੀ ਉੱਤਮ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਨ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ, ਤਤ ਤ੍ਵੰ ਦਾ ਸੋਧਨ ਆਦਿਕਾਂ ਰੂਪ ਰਤਨ ਅਤੇ ਨਾਮ ਪਦਾਰਥ, ਪ੍ਰੇਮ ਪਦਾਰਥ, ਗਿਆਨ ਪਦਾਰਥ, ਮੁਕਤ ਪਦਾਰਥ ਆਦਿਕ ਸ੍ਰੇਸ਼ਟ ਪਦਾਰਥ ਹਨ। ਇਸ ਤਰ੍ਹਾਂ ਸਤਿਗੁਰੂ ਸਾਹਿਬ ਜੀ ਦਾ ਹਿਰਦੇ ਰੂਪ (ਸਾਗਰੁ) ਸਮੁੰਦਰ ਐਸੇ ਰਤਨਾਂ ਅਤੇ ਪਦਾਰਥਾਂ ਨਾਲ (ਬਹੁ) ਬਹੁਤ, ਲਬਾ-ਲਬ ਭਰਿਆ ਹੋਇਆ ਹੈ।

**ਪ੍ਰਸ਼ਨ :** ਇਹ ਰਤਨ ਪਦਾਰਥਾਂ ਦਾ ਖਜ਼ਾਨਾ ਪ੍ਰਾਪਤ ਕਿਸਨੂੰ ਹੁੰਦਾ ਹੈ?

## ਬਾਣੀ ਗੁਰਬਾਣੀ ਲਾਗੇ; ਤਿਨ੍ ਹਥਿ ਚੜਿਆ ਰਾਮ ॥

**ਉੱਤਰ :** ਹੇ (ਰਾਮ) ਪਿਆਰੇ! ਜੋ ਵੇਦ ਬਾਨੀ, ਸਿੰਮ੍ਰਿਤ ਬਾਨੀ, ਕੁਰਾਨ ਬਾਨੀ ਆਦਿਕ ਬਾਨੀਆਂ ਵਿਚੋਂ ਸਤਿਗੁਰਾਂ ਦੀ ਸ੍ਰੇਸ਼ਟ ਗੁਰਬਾਨੀ ਹੈ। ਜਿਹੜੇ ਪੁਰਖ ਉਸ ਗੁਰਬਾਨੀ ਨਾਲ (ਲਾਗੇ) ਲੱਗੇ ਭਾਵ ਜੁੜੇ ਹਨ। (ਤਿਨ੍) ਉਹਨਾਂ ਦੇ ਅੰਤਹਕਰਣ ਰੂਪ ਹੱਥ ਵਿੱਚ ਇਹ ਸਰੂਪ ਦਾ ਆਨੰਦ ਦੇਣ ਵਾਲਾ ਖਜ਼ਾਨਾ ਚੜ੍ਹਿਆ ਭਾਵ ਸਾਖਿਆਤ ਹੋਇਆ ਹੈ। **ਵਾ:** ਉਹਨਾਂ ਦੇ ਮਨ ਰੂਪ ਹੱਥ ਵਿਚ ਇਹ ਸ਼ਬਦ ਰੂਪ ਰਤਨ ਚੜ੍ਹਿਆ ਹੈ।

## ਗੁਰਬਾਣੀ ਲਾਗੇ, ਤਿਨ੍ ਹਥਿ ਚੜਿਆ; ਨਿਰਮੋਲਕੁ ਰਤਨੁ ਅਪਾਰਾ ॥

ਜਿਹੜੇ (ਗੁਰ+ਬਾਣੀ) (ਗੁਰ) ਗੁਰੂ ਸਾਹਿਬ ਜੀ ਦੀ ਬਾਨੀ **ਵਾ:** ਗੁਰੂ ਸਾਹਿਬ ਜੀ ਦੇ ਅੰਮ੍ਰਿਤ ਰੂਪ ਬਚਨਾਂ ਵਿਚ (ਲਾਗੇ) ਲੱਗੇ ਹਨ। (ਤਿਨ੍) ਉਹਨਾਂ ਦੇ ਅੰਤਹਕਰਣ ਰੂਪ ਹੱਥ ਵਿਚ ਸਤਿਗੁਰਾਂ ਦਾ (ਨਿਰਮੋਲਕੁ) ਮੁੱਲ ਤੋਂ ਰਹਿਤ ਤੇ (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਨਾਮ ਰੂਪ ਰਤਨ (ਚੜ੍ਹਿਆ) ਪ੍ਰਾਪਤ ਹੋਇਆ ਹੈ। **ਵਾ:** ਜਿੰਨ੍ਹਾਂ ਦੇ ਹੱਥ ਵਿਚ ਨਾਮ ਰੂਪ ਰਤਨ ਆਇਆ ਹੈ, ਉਹਨਾਂ ਦਾ ਜਨਮ ਵੀ ਰਤਨ ਦੀ ਨਿਆਈਂ ਅਮੋਲਕ ਤੇ ਅਪਾਰ ਹੈ।

## ਹਰਿ ਹਰਿ ਨਾਮੁ ਅਮੋਲਕੁ ਪਾਇਆ; ਤੇਰੀ ਭਗਤਿ, ਭਰੇ ਭੰਡਾਰਾ ॥

*(ਪਾਠੰਤਰ ਪਾਠ 'ਅਤੋਲਕੁ' ਹੈ)*

ਹੇ ਮਹਾਰਾਜ! ਭਗਤਾਂ ਨੇ ਸਤਿਗੁਰਾਂ ਪਾਸੋਂ (ਹਰਿ ਹਰਿ) ਹਰੀ ਪ੍ਰਮੇਸਰ ਦਾ (ਅਮੋਲਕੁ) ਮੁੱਲ ਤੋਂ ਰਹਿਤ ਨਾਮ ਰੂਪ ਖਜ਼ਾਨਾ (ਪਾਇਆ) ਪ੍ਰਾਪਤ ਕੀਤਾ ਹੈ। **ਵਾ:** ਸਤਿਗੁਰੂ ਸਾਹਿਬ ਜੀ ਦੇ ਪਾਸੋਂ ਸ਼ਾਸਤਰ ਪ੍ਰਮਾਣ ਰੂਪ ਵੱਟੇ ਪਾ ਕੇ ਬੁੱਧੀ ਰੂਪ ਤਰਾਜੂ ਨਾਲ (ਅਤੋਲਕੁ) ਤੋਲਣ ਤੋਂ ਰਹਿਤ ਨਾਮ ਰੂਪ ਖਜ਼ਾਨਾ ਪਾਇਆ ਹੈ। ਜਿਸ ਕਰਕੇ ਭਗਤਾਂ ਦੇ ਹਿਰਦਿਆਂ ਰੂਪ ਭੰਡਾਰੇ (ਤੇਰੀ) ਤੁਹਾਡੀ (ਭਗਤਿ) ਭਗਤੀ ਦੇ ਨਾਲ ਲਬਾਲਬ ਭਰੇ ਹੋਏ ਹਨ।

## ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ; ਇਕ ਵਸਤੁ ਅਨੂਪ ਦਿਖਾਈ ॥

ਹੇ ਭਾਈ! (ਹਮ) ਅਸੀਂ ਸਰੀਰ ਰੂਪ (ਸਮੁੰਦੁ) ਸਮੁੰਦਰ ਨੂੰ ਵਿਚਾਰ ਕਰਨ ਰੂਪ (ਵਿਰੋਲਿ) ਰਿੜਕ ਕੇ ਦੇਖਿਆ

ਤਾਂ ਪਤਾ ਲੱਗਾ ਕਿ ਇਹ ਮਨੁੱਖਾ ਜਨਮ ਹੀ ਪ੍ਰਮੇਸਰ ਦੀ ਪ੍ਰਾਪਤੀ ਦਾ ਸਾਧਨ ਹੈ। ਬਾਕੀ ਜੂਨਾਂ ਵਿਚ ਤਾਂ ਜੀਵ ਆਪੋ-ਆਪਣੇ ਕਰਮਾਂ-ਧਰਮਾਂ ਦੇ ਦੰਡ ਜਾਂ ਸੁਖ ਭੋਗ ਰਹੇ ਹਨ। **ਵਾ:** ਜਦੋਂ ਅਸੀਂ ਵੇਦ ਸ਼ਾਸਤਰਾਂ ਨੂੰ ਮਹਾਂਵਾਕਾਂ ਦੁਆਰਾ ਰਿੜਕਿਆ **ਵਾ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਖੋਜ ਕਰਕੇ ਦੇਖਿਆ ਤਾਂ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਇਸ ਸਰੀਰ ਵਿਚੋਂ ਹੀ ਇਕ ਵਾਹਿਗੁਰੂ ਦੀ ਭਗਤੀ ਰੂਪ (ਅਨੂਪ) ਉਪਮਾ ਤੋਂ ਰਹਿਤ ਵਸਤੂ ਪ੍ਰਗਟ ਕਰਕੇ (ਦਿਖਾਈ) ਦਿਖਾ ਦਿੱਤੀ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਨੇ ਬ੍ਰਹਮ ਵਿਦਿਆ ਦੁਆਰਾ ਇਸ ਸਰੀਰ ਦੇ ਅੰਦਰੋਂ ਹੀ ਉਪਮਾਂ ਤੋਂ ਰਹਿਤ ਸਤ ਚਿਤ ਅਨੰਦ ਰੂਪ ਵਸਤੂ ਪ੍ਰਗਟ ਕਰਕੇ ਦਿਖਾ ਦਿੱਤੀ ਹੈ, ਭਾਵ ਚੇਤਨ ਸਰੂਪ ਦੀ ਸਾਖਿਆਤਤਾ ਦਾ ਗਿਆਨ ਕਰਾ ਦਿੱਤਾ ਹੈ।

**ਅਥਵਾ :** ਅਸੀਂ ਸੰਸਾਰ ਰੂਪ ਸਮੁੰਦਰ ਨੂੰ ਇਸ ਤਰ੍ਹਾਂ ਵੀਚਾਰ ਕਰਨ ਰੂਪ ਰਿੜਕ ਕੇ ਦੇਖਿਆ ਹੈ ਕਿ ਸਤਿਗੁਰਾਂ ਨੇ ਕਿਰਪਾ ਕਰਕੇ ਸਰੀਰ ਵਿਚ ਹੀ ਜੀਵ-ਈਸ਼ ਦੀ ਏਕਤਾ ਰੂਪ ਉਪਮਾਂ ਤੋਂ ਰਹਿਤ ਵਸਤੂ ਦਿਖਾ ਦਿੱਤੀ ਹੈ।

**ਪ੍ਰਸ਼ਨ :** ਹੋਰ ਕਿਹੜੀ ਵਸਤੂ ਪ੍ਰਗਟ ਕਰਕੇ ਦਿਖਾਈ ਹੈ?

**ਉੱਤਰ :** ਇਹ ਵਸਤੂ ਪ੍ਰਗਟ ਕਰਕੇ ਦਿਖਾ ਦਿੱਤੀ ਹੈ ਕਿ,

## ਗੁਰ ਗੋਵਿੰਦੁ, ਗੋੁਵਿੰਦੁ ਗੁਰੂ ਹੈ; ਨਾਨਕ, ਭੇਦੁ ਨ ਭਾਈ ॥੪॥੧॥੮॥

ਹੇ ਭਾਈ! ਉਹ ਧੰਨ ਸ੍ਰੀ (ਗੁਰ) ਗੁਰੂ ਨਾਨਕ ਦੇਵ ਸਾਹਿਬ ਜੀ (ਗੋ+ਵਿੰਦੁ) (ਗੋ) ਧਰਤੀ ਦੀ (ਵਿੰਦੁ) ਰੱਖਿਆ ਕਰਨ ਵਾਲੇ ਅਕਾਲ ਪੁਰਖ ਦਾ ਹੀ ਸਰੂਪ ਹਨ ਅਤੇ ਉਹ (ਗੋੁ) ਪ੍ਰਿਥਵੀ ਦੀ (ਵਿੰਦੁ) ਰੱਖਿਆ ਕਰਨ ਵਾਲੇ ਅਕਾਲ ਪੁਰਖ ਜੀ ਆਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਰੂਪ ਹਨ। ਇਸ ਕਰਕੇ ਦੋਹਾਂ ਸਰੂਪਾਂ ਵਿਚ ਕੋਈ ਵੀ (ਭੇਦੁ) ਫਰਕ ਨਹੀਂ ਹੈ। ਦੋਵੇਂ ਸਰੂਪ ਇਕੋ ਜੋਤ ਸਰੂਪ ਹੀ ਹਨ।

## ਆਸਾ ਮਹਲਾ ੪ ॥
## ਝਿਮਿਝਿਮੇ, ਝਿਮਿ ਝਿਮਿ ਵਰਸੈ; ਅੰਮ੍ਰਿਤ ਧਾਰਾ ਰਾਮ ॥

*(ਦੂਸਰਾ ਪਾਠ- 'ਝਿਮ ਝਿਮੇ')*

ਬੀਪਸਾ ਅਲੰਕਾਰ ਦੁਆਰਾ ਸਤਿਗੁਰੂ ਜੀ ਕਥਨ ਕਰਦੇ ਹਨ। (ਰਾਮ) ਹੇ ਭਾਈ! ਜਦੋਂ (ਝਿਮਿਝਿਮੇ) ਇਕ ਰਸ (ਝਿਮਿ ਝਿਮਿ) ਟਿਕ-ਟਿਕ ਕੇ ਵਰਖਾ ਹੁੰਦੀ ਹੈ, ਇਕ ਰਸ ਟਿਕ-ਟਿਕ ਕੇ (ਵਰਸੈ) ਵਰਖਾ ਹੁੰਦੀ ਹੈ। **ਵਾ:** ਜਿਸ ਪ੍ਰਕਾਰ, ਜਦੋਂ ਬੱਦਲ (ਝਿਮਿ ਝਿਮਿ) ਹੌਲੀ-ਹੌਲੀ, ਮਿੰਨੀ-ਮਿੰਨੀ ਕਣੀ ਦੇ ਨਾਲ ਵਰਸਦਾ ਹੈ। ਉਦੋਂ (ਝਿਮਿ) ਬਿਜਲੀ ਦੇ (ਝਿਮੇ) ਲਿਸ਼ਕਾਰੇ ਪੈਂਦੇ ਹਨ ਤੇ ਉਹਨਾਂ ਲਿਸ਼ਕਾਰਿਆਂ ਨਾਲ ਅੰਮ੍ਰਿਤ ਵਰਖਾ ਦੀਆਂ ਧਾਰਾਂ ਵਰਸਦੀਆਂ ਦਿਖਦੀਆਂ ਹਨ।

**ਅਥਵਾ :** ਇਸੇ ਪ੍ਰਕਾਰ, ਹੇ (ਰਾਮ) ਪਿਆਰੇ! ਸਤਿਗੁਰੂ ਸਾਹਿਬ ਜੀ ਬੱਦਲ ਰੂਪ ਹੋ ਕੇ ਭਗਤੀ ਰੂਪ ਬਿਜਲੀ ਦੇ ਪ੍ਰਕਾਸ਼ ਰੂਪ ਚਮਕਾਰੇ ਦੇ ਸਹਿਤ (ਝਿਮਿਝਿਮੇ) ਇਕ ਰਸ ਥਿਮ-ਥਿਮ ਕੇ, ਅੰਮ੍ਰਿਤ ਉਪਦੇਸ਼ ਰੂਪ ਜਲ ਦੀ ਧਾਰਾ ਦੀ (ਵਰਸੈ) ਵਰਖਾ ਕਰਦੇ ਹਨ।

**ਅਥਵਾ :** ਹੇ ਪਿਆਰੇ! ਵਾਹਿਗੁਰੂ ਦਾ ਸਿਮਰਨ ਕਰਨ ਨਾਲ ਗੁਰਸਿੱਖਾਂ ਦੇ ਹਿਰਦਿਆਂ ਅੰਦਰ ਜੋ ਸਤੋਮਯ ਬਿਰਤੀ ਦਾ (ਝਿਮਿ) ਪ੍ਰਕਾਸ਼ ਹੋ ਰਿਹਾ ਹੈ। ਇਹ (ਝਿਮਿ) ਬਿਜਲੀ ਦੇ (ਝਿਮੇ) ਲਿਸ਼ਕਾਰੇ ਹਨ ਅਤੇ ਉਸ ਅਵਸਥਾ ਵਿਚ ਬ੍ਰਹਮਾਕਾਰ ਬਿਰਤੀ ਰੂਪ ਬੱਦਲ ਵਿਚੋਂ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਕਰਨ ਵਾਲੀਆਂ ਅੰਮ੍ਰਿਤ ਨਾਮ, **ਵਾ:** ਅੰਮ੍ਰਿਤ ਗਿਆਨ, ਅਪ੍ਰੋਖ ਗਿਆਨ ਰੂਪ ਧਾਰਾਂ (ਵਰਸੈ) ਵਰਸਦੀਆਂ ਹਨ।

## ਅੰਗ : ੪੪੩

### ਗੁਰਮੁਖੇ ਗੁਰਮੁਖਿ ਨਦਰੀ; ਰਾਮੁ ਪਿਆਰਾ ਰਾਮ ॥

ਬੀਪਸਾ ਅਲੰਕਾਰ ਦੁਆਰਾ ਕਹਿੰਦੇ ਹਨ ਕਿ (ਰਾਮ) ਹੇ ਭਾਈ! ਉਹ ਪਿਆਰਾ (ਰਾਮੁ) ਵਿਆਪਕ ਪ੍ਰਮੇਸਰ ਗੁਰਮੁਖਾਂ ਦੀ (ਨਦਰੀ) ਨਜ਼ਰ ਵਿਚ ਹੀ ਆਇਆ ਹੈ, ਗੁਰਮੁਖਾਂ ਦੀ ਨਜ਼ਰ ਵਿਚ ਹੀ ਆਇਆ ਹੈ।

**ਅਥਵਾ :** ਹੇ (ਰਾਮ) ਪਿਆਰੇ ! ਉਹ ਪਿਆਰਾ (ਰਾਮੁ) ਰਮਿਆ ਹੋਇਆ ਪ੍ਰਮੇਸਰ (ਗੁਰ) ਚੇਤਨ ਸਰੂਪ (ਮੁਖਿ) ਮੁਖੀ ਸਤਿਗੁਰਾਂ ਦੁਆਰਾ (ਗੁਰਮੁਖੇ) ਅਧਿਕਾਰੀਆਂ ਦੇ ਤਾਈਂ (ਨਦਰੀ) ਗਿਆਨ ਵਾਲੀ ਦ੍ਰਿਸ਼ਟੀ ਵਿਚ ਆ ਕੇ ਪ੍ਰਾਪਤ ਹੁੰਦਾ ਹੈ।

**ਅਥਵਾ :** ਹੇ ਭਾਈ ! (ਗੁਰ+ਮੁਖੇ) (ਗੁਰ) ਗੁਰਾਂ ਦੇ (ਮੁਖਿ) ਮੁਖੋਂ ਉਪਦੇਸ਼ ਸੁਣ ਕੇ ਗੁਰਮੁਖਾਂ ਦੇ ਤਾਈਂ (ਨਦਰੀ) ਦ੍ਰਿਸ਼ਟੀ ਵਿਚ ਪਿਆਰਾ (ਰਾਮ) ਪ੍ਰਮੇਸਰ ਹੀ ਆਉਂਦਾ ਹੈ।

### ਰਾਮ ਨਾਮੁ ਪਿਆਰਾ, ਜਗਤ ਨਿਸਤਾਰਾ; ਰਾਮ ਨਾਮਿ ਵਡਿਆਈ ॥

ਉਹਨਾਂ ਗੁਰਮੁਖਾਂ ਨੂੰ (ਰਾਮ) ਰਮੇ ਹੋਏ ਪ੍ਰਮੇਸਰ ਦਾ ਨਾਮ ਪਿਆਰਾ ਲੱਗ ਆਇਆ ਹੈ, ਜਿਸ ਕਰਕੇ ਉਹਨਾਂ ਦਾ ਜਗਤ ਤੋਂ ਨਿਸਤਾਰਾ ਹੋ ਗਿਆ ਹੈ। ਫਿਰ ਉਸ ਪ੍ਰਮੇਸਰ ਨੇ ਉਹਨਾਂ ਨੂੰ (ਨਾਮਿ) ਨਾਮ ਦੀ ਵਡਿਆਈ ਦੇ ਕੇ ਆਪਣੇ ਵਿਚ ਅਭੇਦ ਕਰ ਲਿਆ ਹੈ।

**ਪ੍ਰਸ਼ਨ :** ਮਹਾਰਾਜ ! ਕਲਜੁਗ ਵਿੱਚ ਪ੍ਰਮੇਸਰ ਦਾ ਨਾਮ ਕੈਸਾ ਸਾਧਨ ਹੈ?

### ਕਲਿਜੁਗਿ, ਰਾਮ ਨਾਮੁ ਬੋਹਿਥਾ; ਗੁਰਮੁਖਿ ਪਾਰਿ ਲਘਾਈ ॥

**ਉੱਤਰ :** ਹੇ ਭਾਈ ! ਕਲਜੁਗ ਅੰਦਰ ਉਸ (ਰਾਮ) ਵਿਆਪਕ ਪ੍ਰਮੇਸਰ ਦਾ ਨਾਮ (ਬੋਹਿਥਾ) ਜਹਾਜ ਦੀ ਨਿਆਈਂ ਹੈ। ਜਿਹੜੇ ਗੁਰਮੁਖਿ ਸਤਿਗੁਰੂ ਸਾਹਿਬ ਜੀ ਦੇ ਭਾਣੇ ਵਿੱਚ ਚੱਲਦੇ ਹਨ। ਉਹਨਾਂ ਗੁਰਮੁਖਾਂ ਨੂੰ ਮਹਾਰਾਜ ਸਾਹਿਬ ਜੀ ਸ਼ਬਦ ਰੂਪ ਟਿਕਟ ਦੇ ਕੇ, ਸ਼ਬਦ ਅਨੁਕੂਲੀ ਹਵਾ ਦੇ ਕੇ, ਸੰਸਾਰ ਸਮੁੰਦਰ ਤੋਂ ਪਾਰ (ਲਘਾਈ) ਲੰਘਾ ਕੇ ਮੁਕਤੀ ਰੂਪ ਕਿਨਾਰੇ ਤੇ ਪਹੁੰਚਾ ਦਿੰਦੇ ਹਨ।

### ਹਲਤਿ ਪਲਤਿ ਰਾਮ ਨਾਮਿ ਸੁਹੇਲੇ; ਗੁਰਮੁਖਿ ਕਰਣੀ ਸਾਰੀ ॥

ਉਸ (ਰਾਮ) ਰਮੇ ਹੋਏ ਪ੍ਰਮੇਸਰ, ਅਕਾਲ ਪੁਰਖ ਵਾਹਿਗੁਰੂ ਦੇ (ਨਾਮਿ) ਨਾਮ ਨੂੰ ਜਪਨ ਕਰਕੇ ਗੁਰਮੁਖਾਂ ਦੇ (ਹਲਤਿ) ਲੋਕ (ਪਲਤਿ) ਪ੍ਰਲੋਕ (ਸੁਹੇਲੇ) ਸੁਖੀ ਹੋ ਗਏ ਹਨ ਭਾਵ ਨਾਮ ਜਪਨੇ ਕਰਕੇ ਗੁਰਮੁਖਾਂ ਨੂੰ ਲੋਕ-ਪ੍ਰਲੋਕ ਵਿੱਚ ਸੁਖ ਹੀ ਸੁਖ ਪ੍ਰਾਪਤ ਹੋ ਗਿਆ ਹੈ। ਇਸ ਕਰਕੇ ਉਹਨਾਂ ਗੁਰਮੁਖਾਂ ਦੀ ਕੀਤੀ ਹੋਈ (ਕਰਣੀ) ਕਮਾਈ (ਸਾਰੀ) ਸ੍ਰੇਸ਼ਟ ਹੈ। **ਵਾ:** ਇਸ ਤਰ੍ਹਾਂ ਉਹਨਾਂ ਦੀ ਕੀਤੀ ਹੋਈ (ਕਰਣੀ) ਭਗਤੀ (ਸਾਰੀ) ਪੂਰੀ ਭਾਵ ਸਫਲੀ ਹੋਈ ਹੈ।

### ਨਾਨਕ, ਦਾਤਿ ਦਇਆ ਕਰਿ ਦੇਵੈ; ਰਾਮ ਨਾਮਿ ਨਿਸਤਾਰੀ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਉਹ ਪ੍ਰਮੇਸਰ (ਦਇਆ) ਦਿਆਲਤਾ (ਕਰਿ) ਕਰਕੇ ਜਿਸ ਨੂੰ ਗੁਰਾਂ ਦੁਆਰਾ ਇਹ ਨਾਮ ਦੀ ਦਾਤ ਬਖਸ਼ (ਦੇਵੈ) ਦਿੰਦਾ ਹੈ। ਉਹ ਪੁਰਖ (ਤਾਰੀ) ਬੇੜੀ ਦੀ ਨਿਆਈਂ ਹੋ ਕਰਕੇ ਆਪ ਵੀ (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪ ਕੇ ਤਰ ਜਾਂਦਾ ਹੈ ਅਤੇ ਹੋਰਨਾਂ ਨੂੰ ਵੀ (ਨਿਸ) ਪ੍ਰਪੰਚ ਤੋਂ (ਤਾਰੀ) ਤਾਰ ਦਿੰਦਾ ਹੈ।

## ਰਾਮੋ ਰਾਮ ਨਾਮੁ ਜਪਿਆ; ਦੁਖ ਕਿਲਵਿਖ, ਨਾਸ ਗਵਾਇਆ ਰਾਮ ॥

ਬੀਪਸਾ ਅਲੰਕਾਰ ਦੁਆਰਾ ਕਹਿੰਦੇ ਹਨ ਕਿ (ਰਾਮ) ਹੇ ਭਾਈ ! ਜਿੰਨ੍ਹਾਂ ਨੇ (ਰਾਮੋ) ਰਾਮ ਦੇ ਨਾਮ ਨੂੰ ਜਪਿਆ ਹੈ, ਰਾਮ ਦੇ ਨਾਮ ਨੂੰ ਜਪਿਆ ਹੈ। **ਵਾ:** ਜਿੰਨ੍ਹਾਂ ਨੇ (ਰਾਮੋ) ਰਮੇ ਹੋਏ ਅਤੇ (ਰਾਮ) ਬਾਗ ਦੀ ਨਿਆਈਂ ਰਮਨ ਕਰਨਯੋਗ ਤੇ ਅਨੰਦ ਦੇਣ ਵਾਲੇ ਪ੍ਰਮੇਸਰ ਦੇ ਨਾਮ ਨੂੰ (ਜਪਿਆ) ਜਪਣਾ ਕੀਤਾ ਹੈ। ਉਹਨਾਂ ਨੇ (ਕਿਲ) ਨਿਸ਼ਚੈ ਕਰਕੇ ਆਪਣੇ *ਚਾਰ ਪ੍ਰਕਾਰ ਦੇ (ਕਿਲਵਿਖ) ਪਾਪਾਂ ਨੂੰ ਨਾਸ਼ ਕਰ ਦਿੱਤਾ ਅਤੇ ਜਨਮ-ਮਰਨ ਦੇ ਦੁੱਖਾਂ ਨੂੰ ਵੀ (ਗਵਾਇਆ) ਗਵਾ ਦਿੱਤਾ ਹੈ।

## ਗੁਰ ਪਰਚੈ, ਗੁਰ ਪਰਚੈ ਧਿਆਇਆ; ਮੈ ਹਿਰਦੈ ਰਾਮੁ ਰਵਾਇਆ ਰਾਮ ॥

ਬੀਪਸਾ ਅਲੰਕਾਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! ਜਿੰਨ੍ਹਾਂ ਨੇ (ਗੁਰ) ਗੁਰੂ ਸਾਹਿਬ ਦੇ (ਪਰਚੈ) ਪਰਚੇ ਨਾਲ, (ਗੁਰ) ਗੁਰੂ ਸਾਹਿਬ ਦੇ (ਪਰਚੈ) ਪਰਚੇ ਨਾਲ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ। **ਵਾ:** (ਰਾਮ) ਹੇ ਭਾਈ ! ਜਿਸ ਨਾਮ ਰੂਪੀ (ਪਰਚੈ) ਪਰਚੇ ਵਿੱਚ ਸਤਿਗੁਰੂ ਸਾਹਿਬ ਜੀ ਆਪ (ਪਰਚੈ) ਪਰਚੇ ਹੋਏ, ਮਿਲ ਹੋਏ, ਲੱਗੇ ਹੋਏ ਹਨ। ਜਿੰਨ੍ਹਾਂ ਨੇ ਉਸ ਨਾਮ ਰੂਪ (ਗੁਰ) ਵੱਡੇ (ਪਰਚੈ) ਪਰਚੇ ਦੁਆਰਾ (ਗੁਰ) ਚੇਤਨ ਪ੍ਰਮੇਸਰ ਨੂੰ (ਧਿਆਇਆ) ਧਿਆਉਣਾ ਕੀਤਾ ਹੈ। ਉਹਨਾਂ ਦੇ ਹਿਰਦੇ (ਮੈ) ਅੰਦਰ ਵੀ ਸਤਿਗੁਰੂ ਸਾਹਿਬ ਜੀ ਨੇ (ਰਾਮੁ) ਪ੍ਰਮੇਸਰ ਦਾ ਨਾਮ (ਰਵਾਇਆ) ਉਚਾਰਣ ਕਰਵਾਇਆ ਹੈ।

**ਅਥਵਾ :** ਹੇ ਭਾਈ ! ਇਸ ਸੰਸਾਰ ਵਿੱਚ ਲੋਕ ਬਹੁਤ ਸਾਰੇ ਪਰਚਿਆ ਵਿੱਚ ਪਰਚੇ ਹੋਏ ਹਨ। ਕੋਈ ਜੂਏ ਦੇ ਪਰਚੇ ਵਿੱਚ, ਕੋਈ ਠੱਗੀ ਮਾਰਨ ਦੇ ਪਰਚੇ ਵਿੱਚ ਅਤੇ ਕੋਈ ਪਰਚਿਆਂ ਨੂੰ ਪੜ੍ਹਨ ਦੇ ਪਰਚੇ ਵਿੱਚ ਹੀ ਪਰਚਿਆ ਹੋਇਆ ਹੈ।

ਪਰ ਜਿੰਨ੍ਹਾਂ ਨੇ ਇਹਨਾਂ ਸਭ ਪ੍ਰਕਾਰ ਦੇ ਪਰਚਿਆਂ ਵਿੱਚੋਂ (ਗੁਰ) ਵੱਡੇ ਨਾਮ ਰੂਪ ਪਰਚੇ ਨੂੰ (ਗੁਰ) ਗੁਰੂ ਸਾਹਿਬ ਜੀ ਨਾਲ (ਪਰਚੈ) ਪਰਚ ਕੇ ਭਾਵ ਮਿਲ ਕੇ ਧਿਆਇਆ ਹੈ ਅਤੇ ਆਪਣੇ ਹਿਰਦੇ ਤੋਂ (ਰਾਮੁ) ਪ੍ਰਮੇਸਰ ਦੇ ਨਾਮ ਨੂੰ (ਰਵਾਇਆ) ਉਚਾਰਨ ਕਰਵਾਇਆ ਹੈ।

## ਰਵਿਆ ਰਾਮੁ ਹਿਰਦੈ, ਪਰਮ ਗਤਿ ਪਾਈ; ਜਾ ਗੁਰ ਸਰਣਾਈ ਆਏ ॥

ਉਹਨਾਂ ਗੁਰਮੁਖਾਂ ਨੇ (ਹਿਰਦੈ) ਹਿਰਦੇ ਵਿੱਚ (ਰਾਮੁ) ਰਮੇ ਹੋਏ ਪ੍ਰਮੇਸਰ ਦੇ ਨਾਮ ਨੂੰ (ਰਵਿਆ) ਉਚਾਰਣ ਕਰਨ ਕਰਕੇ (ਪਰਮ) ਸਭ ਤੋਂ ਵੱਡੀ (ਗਤਿ) ਕੈਵਲ ਮੁਕਤੀ (ਪਾਈ) ਪ੍ਰਾਪਤ ਕਰ ਲਈ ਹੈ।

**ਪ੍ਰਸ਼ਨ :** ਮਹਾਰਾਜ ! ਇਹ ਦਾਤ ਕਦੋਂ ਪ੍ਰਾਪਤ ਹੁੰਦੀ ਹੈ?

**ਉੱਤਰ :** **(ਜਾ ਗੁਰ ਸਰਣਾਈ ਆਏ ॥)** (ਜਾ) ਜਦੋਂ ਜੀਵ (ਗੁਰ) ਗੁਰੂ ਸਾਹਿਬ ਦੀ ਸ਼ਰਨ ਵਿੱਚ (ਆਏ) ਆ ਜਾਵੇ ਓਦੋਂ ਇਹ ਦਾਤ ਪ੍ਰਾਪਤ ਹੁੰਦੀ ਹੈ।

**ਨੋਟ :** ਇਸ ਅਰਥ ਨੂੰ ਇਸ ਪ੍ਰਕਾਰ ਵੀ ਕਰਦੇ ਹਨ :

**ਪ੍ਰਸ਼ਨ :** ਹੇ ਸੱਚੇ ਪਾਤਸਾਹ ! ਪਰਮ ਗਤੀ, ਕੈਵਲ ਮੁਕਤੀ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ?

**ਉੱਤਰ :** **(ਅਥਵਾ)** (ਜਾ) ਜਦੋਂ ਸਤਿਗੁਰੂ ਸਾਹਿਬ ਜੀ ਦੀ (ਸਰਣਾਈ) ਸ਼ਰਨ ਵਿੱਚ (ਆਏ) ਆ ਕਰਕੇ (ਹਿਰਦੈ)

---

* ਚਾਰ ਪ੍ਰਕਾਰ ਦੇ ਪਾਪ ਹਨ

**ਬ੍ਰਾਹਮਣ ਕੈਲੀ ਘਾਤੁ ਕੰਞਕਾ; ਅਣਚਾਰੀ ਕਾ ਧਾਨੁ ॥** (ਅੰਗ : ੧੪੧੩)

ਬ੍ਰਾਹਮਣ ਨੂੰ ਮਾਰਨਾ, ਕਾਲੀ ਗਊ ਨੂੰ ਮਾਰਨਾ, ਬੱਚੀ/ਧੀ ਨੂੰ ਮਾਰਨਾ ਅਤੇ ਅਣਚਾਰੀ ਪੁਰਖ ਦੇ ਘਰ ਅੰਨ ਖਾਣਾ, ਇਹ ਚਾਰ ਵੱਡੇ ਪਾਪ ਮੰਨੇ ਗਏ ਹਨ।

ਹਿਰਦੇ ਅੰਦਰ (ਰਾਮੁ) ਵਿਆਪਕ ਪ੍ਰਮੇਸਰ ਦੇ ਨਾਮ ਨੂੰ (ਰਵਿਆ) ਉਚਾਰਨ ਕੀਤਾ, ਤਾਂ ਉਸ ਵਕਤ ਇਹ ਪਰਮ (ਗਤਿ) ਗਤੀ, ਕੇਵਲ ਮੁਕਤੀ (ਪਾਈ) ਪ੍ਰਾਪਤ ਕੀਤੀ ਹੈ।

## ਲੋਭ ਵਿਕਾਰ, ਨਾਵ ਡੁਬਦੀ ਨਿਕਲੀ; ਜਾ ਸਤਿਗੁਰਿ ਨਾਮੁ ਦਿੜਾਏ ॥

ਹੇ ਭਾਈ! (ਜਾ) ਜਦੋਂ ਸਤਿਗੁਰੂ ਸਾਹਿਬ ਜੀ ਨੇ ਬਖਸ਼ਿਸ਼ ਕਰਕੇ ਅੰਮ੍ਰਿਤ ਨਾਮ (ਦਿੜਾਏ) ਦ੍ਰਿੜ ਕਰਵਾ ਦਿੱਤਾ। ਉਸ ਵੇਲੇ ਸਾਡੀ ਬੁੱਧੀ ਰੂਪ ਬੇੜੀ, ਜੋ ਪਦਾਰਥਾਂ ਦੇ ਭੋਗਣ ਦੇ ਲੋਭ ਅਤੇ ਵਿਕਾਰਾਂ ਰੂਪ ਪੱਥਰਾਂ ਦੇ ਭਾਰ ਕਰਕੇ ਪਦਾਰਥਾਂ ਰੂਪ ਪਾਨੀ ਵਿੱਚ ਡੁੱਬਦੀ ਹੀ ਜਾ ਰਹੀ ਸੀ। ਉਹ ਸਤਿਗੁਰਾਂ ਦੀ ਕਿਰਪਾ ਕਰਕੇ ਬਾਹਰ (ਨਿਕਲੀ) ਨਿਕਲ ਗਈ।

## ਜੀਅ ਦਾਨੁ, ਗੁਰਿ ਪੂਰੈ ਦੀਆ; ਰਾਮ ਨਾਮਿ ਚਿਤੁ ਲਾਏ ॥

ਸਾਡੇ (ਪੂਰੈ) ਪੂਰਨ (ਗੁਰਿ) ਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਸਾਨੂੰ ਇਹ (ਜੀਅ ਦਾਨੁ) ਜੀਵਨ ਮੁਕਤੀ ਦਾ ਦਾਨ ਬਖਸ਼ (ਦੀਆ) ਦਿੱਤਾ ਹੈ ਅਤੇ ਸਾਡਾ ਚਿਤ (ਰਾਮ) ਪ੍ਰਮੇਸਰ ਦੇ ਨਾਮ ਵਿਚ (ਲਾਏ) ਲਵਾ ਦਿੱਤਾ ਹੈ।

**ਪ੍ਰਸ਼ਨ :** ਇਹ ਜੀਵਨ ਮੁਕਤੀ ਦਾ ਦਾਨ ਕਿਸਨੂੰ ਪ੍ਰਾਪਤ ਹੁੰਦਾ ਹੈ?

**ਉੱਤਰ :** **ਵਾ:** ਜਿਹੜੇ ਗੁਰਾਂ ਦੁਆਰਾ ਉਸ (ਰਾਮ) ਪ੍ਰਮੇਸਰ ਦੇ (ਨਾਮਿ) ਨਾਮ ਵਿੱਚ ਆਪਣਾ ਚਿਤ (ਲਾਏ) ਲਾਉਣਾ ਕਰਦੇ ਹਨ। ਉਹਨਾਂ ਨੂੰ ਇਹ ਜੀਵਨ ਮੁਕਤੀ ਦਾ ਦਾਨ ਪ੍ਰਾਪਤ ਹੁੰਦਾ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਨੇ ਜਿਹੜਾ (ਰਾਮ) ਪ੍ਰਮੇਸਰ ਦੇ (ਨਾਮਿ) ਨਾਮ ਵਿੱਚ ਗੁਰਸਿੱਖਾਂ ਦਾ ਚਿੱਤ ਲਗਵਾ ਦਿੱਤਾ ਹੈ। ਇਹ ਪੂਰੇ ਸਤਿਗੁਰਾਂ ਨੇ ਜੀਵਨ ਮੁਕਤੀ ਦਾ ਦਾਨ (ਦੀਆ) ਦਿੱਤਾ ਹੈ।

## ਆਪਿ ਕ੍ਰਿਪਾਲੁ, ਕ੍ਰਿਪਾ ਕਰਿ ਦੇਵੈ; ਨਾਨਕ, ਗੁਰ ਸਰਣਾਏ ॥੨॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ, ਹੇ ਭਾਈ! ਉਹ ਕ੍ਰਿਪਾਲੂ ਵਾਹਿਗੁਰੂ ਆਪ ਕਿਰਪਾ (ਕਰਿ) ਕਰਕੇ ਜਿੰਨ੍ਹਾਂ ਨੂੰ ਸਤਿਗੁਰਾਂ ਦੀ ਸ਼ਰਨ (ਦੇਵੈ) ਦੇ ਦੇਵੇ ਉਹੀ ਪੁਰਖ (ਗੁਰ) ਗੁਰੂ ਸਾਹਿਬ ਜੀ ਦੀ (ਸਰਣਾਏ) ਸ਼ਰਨ ਵਿੱਚ ਆਉਂਦੇ ਹਨ।

## ਬਾਣੀ ਰਾਮ ਨਾਮ ਸੁਣੀ; ਸਿਧਿ ਕਾਰਜ ਸਭਿ ਸੁਹਾਏ ਰਾਮ ॥

(ਰਾਮ) ਹੇ ਭਾਈ! ਇਸ ਦੁਨੀਆਂ ਵਿੱਚ ਬਹੁਤ ਸਾਰੇ ਕੱਚੇ ਲੋਕ, ਲੋਕਾਂ ਨੂੰ ਪਰਚਾਉਣ ਲਈ ਬਹੁਤ ਪ੍ਰਕਾਰ ਦੀ ਕੱਚੀ ਬਾਨੀ ਬਣਾਉਂਦੇ ਹਨ। ਪਰ ਜਿੰਨ੍ਹਾਂ ਨੇ ਹੋਰ ਸਭ ਪ੍ਰਕਾਰ ਦੀਆਂ ਬਾਨੀਆਂ ਦੀ ਥਾਂ (ਰਾਮ) ਪ੍ਰਮੇਸਰ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦੀ ਬਾਨੀ ਨੂੰ ਗੁਰਾਂ ਦੇ ਮੁਖ ਦੁਆਰਾ (ਸੁਣੀ) ਸੁਨਣਾ ਕੀਤਾ ਹੈ। ਉਹਨਾਂ ਦੇ (ਸਭਿ) ਸਾਰੇ ਵਿਵਹਾਰ ਦੇ ਕਾਰਜ **ਵਾ:** ਗਿਆਨ ਦੀ ਪ੍ਰਾਪਤੀ ਦੇ ਕਾਰਜ ਵੀ ਸਿੱਧ ਭਾਵ ਪੂਰੇ ਹੋ ਗਏ ਹਨ ਅਤੇ (ਸਭਿ) ਸਾਰੇ ਸ੍ਰਵਨ ਗਿਆਨ, ਮੰਨਣ ਗਿਆਨ ਆਦਿਕ ਸਾਧਨ ਵੀ (ਸੁਹਾਏ) ਸ਼ੋਭਾ ਵਾਲੇ ਹੋ ਗਏ। **ਵਾ:** ਉਹ ਲੋਕ-ਪ੍ਰਲੋਕ ਵਿੱਚ (ਸੁਹਾਏ) ਸ਼ੋਭਨੀਕ ਹੋ ਗਏ ਹਨ।

## ਰੋਮੇ ਰੋਮਿ, ਰੋਮਿ ਰੋਮੇ; ਮੈ ਗੁਰਮੁਖਿ, ਰਾਮੁ ਧਿਆਏ ਰਾਮ ॥

ਬੀਪਸਾ ਅਲੰਕਾਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਸਤਿਗੁਰੂ ਸਾਹਿਬ ਜੀ (ਰੋਮੇ ਰੋਮਿ) ਰੋਮ-ਰੋਮ ਵਿਚ ਵਾਹਿਗੁਰੂ ਦਾ ਸਿਮਰਨ ਕਰਨ ਵਾਲੇ ਹਨ। ਸਤਿਗੁਰੂ ਸਾਹਿਬ ਜੀ (ਰੋਮਿ ਰੋਮੇ) ਰੋਮ-ਰੋਮ ਵਿੱਚ ਵਾਹਿਗੁਰੂ

ਦਾ ਸਿਮਰਨ ਕਰਨ ਵਾਲੇ ਹਨ। **ਵਾ:** (ਰਾਮ) ਹੇ ਭਾਈ! ਜਿਸ ਅਕਾਲ ਪੁਰਖ ਵਾਹਿਗੁਰੂ ਦੇ ਇੱਕ (ਰੋਮੇ ਰੋਮਿ) ਰੋਮ-ਰੋਮ ਵਿੱਚ ਕਈ ਕਰੋੜਾ ਬ੍ਰਹਮੰਡਾਂ ਦਾ ਨਿਵਾਸ ਹੈ। ਯਥਾ :

**ਰੋਮ ਰੋਮ ਕੋਟਿ ਬ੍ਰਹਿਮਾਂਡ ਕੋ ਨਿਵਾਸ ਜਾਸੁ।** *(ਭਾਈ ਗੁਰਦਾਸ ਜੀ)*

ਐਸੇ "**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ॥**" ਪ੍ਰਮੇਸਰ ਨੂੰ ਸਤਿਗੁਰੂ ਜੀ ਆਪਣੇ (ਰੋਮਿ ਰੋਮੇ) ਰੋਮ-ਰੋਮ ਦੁਆਰਾ ਧਿਆਉਂਦੇ ਹਨ **ਵਾ:** ਜਿਹੜਾ ਪ੍ਰਮੇਸਰ ਸਾਰਿਆਂ ਦੇ (ਰੋਮੇ ਰੋਮਿ) ਰੋਮ ਰੋਮ ਵਿੱਚ ਰਚਿਆ ਹੋਇਆ ਹੈ। ਗੁਰੂ ਸਾਹਿਬ ਰੋਮ-ਰੋਮ ਕਰਕੇ ਉਸ ਵਾਹਿਗੁਰੂ ਦਾ ਸਿਮਰਨ ਕਰਦੇ ਹਨ। (ਮੈ) ਅਸੀਂ ਵੀ ਉਹਨਾਂ ਸਤਿਗੁਰਾਂ ਦੀ ਕਿਰਪਾ ਕਰਕੇ (ਗੁਰਮੁਖਿ) ਗੁਰਮੁਖਾਂ ਦੀ ਸੰਗਤ ਨਾਲ ਮਿਲ ਕੇ (ਰਾਮੁ) ਪ੍ਰਮੇਸਰ ਨੂੰ ਸਰੀਰ ਦੇ ਰੋਮ-ਰੋਮ ਕਰਕੇ (ਧਿਆਏ) ਧਿਆਉਣਾ ਕੀਤਾ ਹੈ।

## ਰਾਮ ਨਾਮੁ ਧਿਆਏ, ਪਵਿਤੁ ਹੋਇ ਆਏ; ਤਿਸੁ ਰੂਪੁ ਨ ਰੇਖਿਆ ਕਾਈ ॥

ਉਸ (ਰਾਮ) ਪਿਆਰੇ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਨੂੰ (ਧਿਆਏ) ਧਿਆਉਣੇ ਕਰਕੇ, ਅਸੀਂ (ਪਵਿਤੁ) ਪਵਿੱਤਰਤਾ ਦੇ ਸਹਿਤ ਹੋ ਆਏ ਹਾਂ। **ਵਾ:** ਸਾਡੇ ਮਨ ਵਿੱਚੋਂ ਆਸੁਰੀ ਸੰਪਦਾ ਦੂਰ ਹੋ ਗਈ ਅਤੇ ਦੈਵੀ ਸੰਪਦਾ ਆ ਕੇ ਪ੍ਰਗਟ ਹੋ ਗਈ ਹੈ।

ਹੇ ਭਾਈ! (ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਦਾ ਅੰਡਜ, ਜੇਰਜ, ਸੇਤਜ, ਉਤਭੁਜ ਆਦਿਕ ਖਾਣੀਆਂ ਦੇ ਜੀਵਾਂ ਵਰਗਾ (ਕਾਈ) ਕੋਈ (ਰੂਪੁ) ਮਾਇਕੀ ਅਕਾਰ ਨਹੀ ਹੈ ਤੇ ਉਸਦੇ ਵਿੱਚ ਮੱਛ, ਕੱਛ ਆਦਿਕ (ਰੇਖਿਆ) ਲਕੀਰ ਜਾਂ ਚਿੰਨ ਵੀ ਨਹੀਂ ਹੈ। ਯਥਾ :

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥** *(ਅੰਗ : ੨੮੩)*

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥**

**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥** *(ਜਾਪੁ ਸਾਹਿਬ)*

**ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥** *(ਅੰਗ : ੫੯੭)*

## ਰਾਮੋ ਰਾਮੁ ਰਵਿਆ ਘਟ ਅੰਤਰਿ; ਸਭ ਤ੍ਰਿਸਨਾ ਭੂਖ ਗਵਾਈ ॥

ਬੀਪਸਾ ਅਲੰਕਾਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਅਸੀਂ (ਰਾਮੋ) ਪ੍ਰਮੇਸਰ ਦੇ ਨਾਮ ਨੂੰ (ਘਟ) ਹਿਰਦੇ ਦੇ (ਅੰਤਰਿ) ਅੰਦਰ (ਰਵਿਆ) ਉਚਾਰਿਆ ਹੈ। (ਰਾਮੁ) ਪ੍ਰਮੇਸਰ ਦੇ ਨਾਮ ਨੂੰ ਹਿਰਦੇ ਦੇ ਅੰਦਰ (ਰਵਿਆ) ਉਚਾਰਿਆ ਹੈ। **ਵਾ:** ਅਸੀਂ ਉਸ (ਰਾਮੋ) ਰਮੇ ਹੋਏ (ਰਾਮੁ) ਸੁੰਦਰ ਵਾਹਿਗੁਰੂ ਦੇ ਨਾਮ ਨੂੰ (ਘਟ) ਹਿਰਦੇ ਦੇ (ਅੰਤਰਿ) ਅੰਦਰ (ਰਵਿਆ) ਉਚਾਰਨ ਕੀਤਾ ਹੈ। ਜਿਸ ਨਾਮ ਨੇ ਸਾਡੇ ਅੰਦਰੋਂ ਰਸਾਂ-ਕਸਾਂ ਦੀ ਸਾਰੀ ਤ੍ਰਿਸ਼ਨਾ ਅਤੇ ਪਦਾਰਥਾਂ ਦੀ (ਭੂਖ) ਆਸਾ ਰੂਪ ਭੁੱਖ (ਗਵਾਈ) ਗਵਾ ਦਿੱਤੀ ਹੈ, ਨਾਸ਼ ਕਰ ਦਿੱਤੀ ਹੈ।

## ਮਨੁ ਤਨੁ ਸੀਤਲੁ, ਸੀਗਾਰੁ ਸਭੁ ਹੋਆ; ਗੁਰਮਤਿ ਰਾਮੁ ਪ੍ਰਗਾਸਾ ॥

ਨਾਮ ਦਾ ਰਸ ਪ੍ਰਾਪਤ ਹੋਣ ਕਰਕੇ ਸਾਡਾ ਮਨ ਅਤੇ ਤਨ (ਸੀਤਲੁ) ਠੰਢਾ ਤੇ (ਸਭੁ) ਸਾਰੇ ਤਰ੍ਹਾਂ ਨਾਲ ਸ਼ੁੱਭ ਗੁਣਾਂ ਦੇ (ਸੀਗਾਰੁ) ਸ਼ਿੰਗਾਰ ਦੇ ਸਹਿਤ (ਹੋਆ) ਹੋ ਗਿਆ। **ਵਾ:** ਸਾਡਾ ਸਰੀਰ ਸਾਧਨਾਂ ਰੂਪ (ਸੀਗਾਰੁ) ਸ਼ਿੰਗਾਰ ਦੇ ਸਹਿਤ (ਹੋਆ) ਹੋ ਗਿਆ ਹੈ ਅਤੇ ਗੁਰਮਤਿ ਦੁਆਰਾ ਸਾਡੇ ਹਿਰਦੇ ਵਿੱਚ (ਰਾਮੁ) ਪਿਆਰੇ ਪ੍ਰਮੇਸਰ ਦਾ (ਪ੍ਰਗਾਸਾ) ਪ੍ਰਕਾਸ਼ ਹੋ ਗਿਆ ਹੈ।

## ਨਾਨਕ, ਆਪਿ ਅਨੁਗ੍ਰਹੁ ਕੀਆ; ਹਮ ਦਾਸਨਿ, ਦਾਸਨਿ ਦਾਸਾ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਭਾਈ! ਇਹ ਉਸ ਵਾਹਿਗੁਰੂ ਨੇ (ਆਪਿ) ਆਪ ਹੀ (ਅਨੁਗ੍ਰਹੁ) ਕਿਰਪਾ ਦ੍ਰਿਸ਼ਟੀ ਨੂੰ ਕਰਨਾ (ਕੀਆ) ਕੀਤਾ ਹੈ। ਜਿਹੜੇ ਮਹਾਰਾਜ ਸਾਹਿਬ ਜੀ ਦੇ ਮਨ ਕਰਕੇ, ਦਾਸ ਹਨ। ਜਿਹੜੇ ਬਾਣੀ ਕਰਕੇ ਦਾਸ ਹਨ ਅਤੇ ਜਿਹੜੇ ਸਰੀਰ ਕਰਕੇ ਦਾਸ ਹਨ। (ਹਮ) ਅਸੀਂ ਤਾਂ ਉਹਨਾਂ (ਦਾਸਨਿ) ਦਾਸਾਂ ਦੇ (ਦਾਸਨਿ) ਦਾਸਾਂ ਦੇ (ਦਾਸਾ) ਸੇਵਕ ਹਾਂ। **ਵਾ:** ਜਿਹੜੇ ਵਾਹਿਗੁਰੂ ਦੇ ਸਰੂਪ ਨੂੰ (ਦਾਸਨਿ) ਦੱਸਣ ਵਾਲੇ ਹਨ, (ਹਮ) ਅਸੀਂ ਉਹਨਾਂ ਸੰਤਾਂ ਮਹਾਪੁਰਖਾਂ ਦੇ (ਦਾਸਨਿ) ਦਾਸਾਂ ਦੇ ਵੀ (ਦਾਸਾ) ਦਾਸ, ਸੇਵਕ ਹਾਂ। **ਵਾ:** ਜੋ ਸਤਿਗੁਰੂ ਸ੍ਰੀ ਗੋਬਿੰਦ ਸਿੰਘ ਸਾਹਿਬ ਸੱਚੇ ਪਤਾਸ਼ਾਹ ਜੀ ਦੇ ਦਾਸ ਪੰਜ ਪਿਆਰੇ ਹਨ ਅਤੇ ਪੰਜਾਂ ਪਿਆਰਿਆਂ ਦੇ ਅੱਗੇ ਦਾਸ ਪੰਜ ਮੁਕਤੇ ਹਨ। ਅਸੀਂ ਸਤਿਗੁਰੂ ਜੀ ਦੇ ਉਹਨਾਂ ਦਾਸਾਂ ਦੇ ਦਾਸਾਂ ਦੇ ਵੀ ਦਾਸ ਹਾਂ।

**ਛਛਾ ਛੋਹਰੇ ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ ॥** (ਅੰਗ : ੨੫੪)

## ਜਿਨੀ ਰਾਮੋ ਰਾਮ ਨਾਮੁ ਵਿਸਾਰਿਆ; ਸੇ ਮਨਮੁਖ ਮੂੜ ਅਭਾਗੀ ਰਾਮ ॥

ਬੀਪਸਾ ਅਲੰਕਾਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ! (ਜਿਨੀ) ਜਿੰਨ੍ਹਾਂ ਨੇ (ਰਾਮੋ) ਪ੍ਰਮੇਸਰ ਦੇ ਨਾਮ ਨੂੰ (ਰਾਮ) ਪ੍ਰਮੇਸਰ ਦੇ ਨਾਮ ਨੂੰ (ਵਿਸਾਰਿਆ) ਭੁਲਾ ਦਿੱਤਾ ਹੈ। **ਵਾ:** (ਜਿਨੀ) ਜਿੰਨ੍ਹਾਂ ਨੇ (ਰਾਮੋ) ਵਿਆਪਕ ਅਤੇ (ਰਾਮ) ਪਿਆਰੇ ਪ੍ਰਮੇਸਰ ਦੇ ਨਾਮ ਨੂੰ (ਵਿਸਾਰਿਆ) ਭੁਲਾ ਦਿੱਤਾ ਹੈ। (ਸੇ) ਉਹ ਮਨ ਨੂੰ ਮੁਖੀ ਬਣਾਉਣ ਵਾਲੇ ਮਨਮੁਖ ਸ਼ਾਸਤਰ-ਗਿਆਨ ਤੋਂ ਵਿਹੂਣੇ ਹੋਣ ਕਰਕੇ (ਮੂੜ) ਮੂਰਖ ਅਤੇ (ਅਭਾਗੀ) ਨਿਸ਼ਕਾਮ ਕਰਮਾਂ ਤੋਂ ਰਹਿਤ ਹਨ।

## ਤਿਨ ਅੰਤਰੇ ਮੋਹੁ ਵਿਆਪੈ; ਖਿਨੁ ਖਿਨੁ, ਮਾਇਆ ਲਾਗੀ ਰਾਮ ॥

(ਤਿਨ) ਉਹਨਾਂ ਦੇ (ਅੰਤਰੇ) ਅੰਦਰ ਹਰ ਵਕਤ ਪਦਾਰਥਾਂ ਦਾ ਬਹੁਤਾ ਮੋਹ (ਵਿਆਪੈ) ਵਿਆਪਦਾ, ਲੱਗਾ ਰਹਿੰਦਾ ਹੈ ਅਤੇ ਉਨ੍ਹਾਂ ਦੇ ਚਿੱਤ ਨੂੰ ਖਿਨ-ਖਿਨ ਕਾਲ ਵਿਚ ਛਲਣ ਵਾਲੀ ਮਾਇਆ (ਲਾਗੀ) ਲੱਗੀ ਰਹਿੰਦੀ ਹੈ।

## ਮਾਇਆ ਮਲੁ ਲਾਗੀ, ਮੂੜ ਭਏ ਅਭਾਗੀ; ਜਿਨ ਰਾਮ ਨਾਮੁ ਨਹ ਭਾਇਆ ॥

(ਜਿਨ) ਜਿੰਨ੍ਹਾਂ ਨੂੰ (ਰਾਮ) ਪ੍ਰਮੇਸਰ ਦਾ ਨਾਮ ਜਪਨਾ (ਭਾਇਆ) ਚੰਗਾ (ਨਹ) ਨਹੀਂ ਲਗਿਆ। ਉਹਨਾਂ ਦੇ ਮਨ ਨੂੰ ਮਾਇਆ ਦੀ ਪ੍ਰਾਪਤੀ ਦੀ ਇੱਛਾ ਰੂਪ (ਮਲੁ) ਮੈਲ (ਲਾਗੀ) ਲੱਗ ਗਈ ਹੈ। **ਵਾ:** ਮਾਇਆ ਕਰਕੇ ਅਵਿਦਿਆ ਦੀ ਮੈਲ ਲੱਗ ਗਈ ਹੈ। ਉਹ ਪ੍ਰਮਾਰਥ ਤੋਂ ਹੀਣੇ ਹੋ ਕੇ (ਮੂੜ) ਮੂਰਖ ਬਣੇ ਹੋਏ ਹਨ ਅਤੇ (ਅਭਾਗੀ) ਨਿਸ਼ਕਾਮ ਕਰਮਾਂ ਤੋਂ ਰਹਿਤ ਹੋਣ ਕਰਕੇ ਉਹਨਾਂ ਨੂੰ ਨਾਮ ਦੀ ਕਮਾਈ ਕਰਨ ਦਾ ਚਾਅ ਨਹੀ ਆਉਂਦਾ ਹੈ।

## ਅਨੇਕ ਕਰਮ ਕਰਹਿ ਅਭਿਮਾਨੀ; ਹਰਿ ਰਾਮੋ ਨਾਮੁ ਚੋਰਾਇਆ ॥

ਉਹ (ਅਭਿਮਾਨੀ) ਹੰਕਾਰੀ ਲੋਕ, ਲੋਕ ਦਿਖਾਵੇ ਵਾਸਤੇ (ਅਨੇਕ) ਬਹੁਤ ਪ੍ਰਕਾਰ ਦੇ ਨਿਤ, ਨਮਿਤ, ਪ੍ਰਾਸਚਿਤ, ਕਾਮੁਕ ਆਦਿਕ ਕਰਮਾਂ ਨੂੰ (ਕਰਹਿ) ਕਰਦੇ ਹਨ। ਪਰ ਉਹਨਾਂ ਨੇ (ਰਾਮੋ) ਪਿਆਰੇ (ਹਰਿ) ਹਰੀ ਦੇ ਨਾਮ ਵੱਲੋਂ ਚਿੱਤ ਨੂੰ ਚੁਰਾਇਆ ਹੋਇਆ ਹੈ ਭਾਵ ਪ੍ਰਮੇਸਰ ਦੇ ਨਾਮ ਦਾ ਭਜਨ ਕਰਨ ਲੱਗਿਆ ਉਹਨਾਂ ਨੂੰ ਆਲਸ ਆ ਜਾਂਦਾ ਹੈ।

## ਮਹਾ ਬਿਖਮੁ, ਜਮ ਪੰਥੁ ਦੁਹੇਲਾ; ਕਾਲੂਖਤ, ਮੋਹ ਅੰਧਿਆਰਾ ॥

ਹੇ ਭਾਈ! ਜਮਾਂ ਦਾ (ਪੰਥੁ) ਰਸਤਾ (ਮਹਾ) ਬਹੁਤਾ (ਬਿਖਮੁ) ਕਠਿਨ ਹੈ, ਜਿਸ ਨੂੰ ਪਾਰ ਕਰਨਾ ਬਹੁਤ (ਦੁਹੇਲਾ) ਔਖਾ ਹੈ। ਫਿਰ ਇਸ ਰਸਤੇ ਵਿੱਚ (ਕਾਲੂਖਤ) ਪਾਪਾਂ ਰੂਪ ਭਾਰੀ ਰਾਤ ਹੈ ਅਤੇ ਮੋਹ ਦਾ (ਅੰਧਿਆਰਾ) ਹਨੇਰਾ ਛਾਇਆ ਹੋਇਆ ਹੈ।

## ਨਾਨਕ, ਗੁਰਮੁਖਿ ਨਾਮੁ ਧਿਆਇਆ; ਤਾ ਪਾਏ ਮੋਖ ਦੁਆਰਾ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਨੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ। ਉਹਨਾਂ ਨੇ ਹੀ (ਮੋਖ) ਮੁਕਤੀ ਦੇ (ਦੁਆਰਾ) ਗਿਆਨ ਰੂਪ ਦਰਵਾਜੇ ਨੂੰ (ਪਾਏ) ਪ੍ਰਾਪਤ ਕੀਤਾ ਹੈ **ਵਾ:** (ਦੁਆਰਾ) ਗਿਆਨ ਦੁਆਰਾ ਸਰੀਰ ਤੋਂ (ਮੋਖ) ਮੁਕਤੀ ਪ੍ਰਾਪਤ ਕੀਤੀ ਹੈ। **ਵਾ:** ਉਹ ਇੰਦ੍ਰਿਆਂ ਰੂਪ (ਦੁਆਰਾ) ਦਰਵਾਜਿਆਂ ਵਾਲੇ ਸਰੀਰ ਤੋਂ (ਮੋਖ) ਮੁਕਤ ਹੋ ਗਏ ਹਨ।

## ਰਾਮੋ ਰਾਮ, ਨਾਮੁ ਗੁਰੂ; ਰਾਮੁ, ਗੁਰਮੁਖੇ ਜਾਣੈ ਰਾਮ ॥

(ਰਾਮ) ਹੇ ਭਾਈ! ਜਿਹੜੇ ਸਤਿਗੁਰੂ ਸਾਹਿਬ ਜੀ (ਰਾਮੋ) ਰਮੇ ਹੋਏ (ਰਾਮੁ) ਪਿਆਰੇ ਅਕਾਲ ਪੁਰਖ ਵਾਹਿਗੁਰੂ ਦਾ ਰੂਪ ਹਨ। ਉਹਨਾਂ ਸਤਿਗੁਰੂ ਤੋਂ ਅਸੀਂ ਨਾਮ ਦੀ ਦਾਤ ਨੂੰ ਪ੍ਰਾਪਤ ਕੀਤਾ ਹੈ। **ਵਾ:** ਜਿਹੜੇ ਪੁਰਖ ਗੁਰੂ ਸਾਹਿਬ ਜੀ ਦੁਆਰਾ ਉਸ (ਰਾਮੋ) ਰਮੇ ਹੋਏ (ਰਾਮ) ਸੁੰਦਰ ਪ੍ਰਮੇਸ਼ਰ ਦੇ ਨਾਮ ਨੂੰ ਪ੍ਰਾਪਤ ਕਰਕੇ ਅਤੇ ਉਸ ਨਾਮ ਨੂੰ ਜਪ ਕੇ (ਰਾਮੁ) ਪ੍ਰਮੇਸ਼ਰ ਨੂੰ (ਜਾਣੈ) ਜਾਣ ਲੈਂਦੇ ਹਨ, ਉਹ ਹੀ ਪੂਰਨ ਗੁਰਮੁਖ ਹਨ। **ਵਾ:** ਹੇ ਭਾਈ! ਗੁਰਮੁਖਾਂ ਨੇ (ਰਾਮੋ) ਰਮੇ ਹੋਏ (ਰਾਮ) ਅਕਾਲ ਪੁਰਖ ਦੇ ਨਾਮ ਨੂੰ ਗੁਰਾਂ ਪਾਸੋਂ ਪ੍ਰਾਪਤ ਕਰਕੇ (ਰਾਮੁ) ਪ੍ਰਮੇਸਰ ਦੇ ਤਾਈਂ (ਜਾਣੈ) ਜਾਨਣਾ ਕੀਤਾ ਹੈ।

## ਇਹੁ ਮਨੂਆ, ਖਿਨੁ ਊਭ ਪਇਆਲੀ;

ਇਹ (ਮਨੂਆ) ਮਨ ਤਾਂ ਖਿਨ ਕਾਲ ਅੰਦਰ (ਊਭ) ਉੱਚੇ ਆਕਾਸ਼ ਆਦਿਕਾਂ ਦੇ ਪਦਾਰਥਾਂ ਦੀ ਪ੍ਰਾਪਤੀ ਲਈ ਅਤੇ ਅਗਲੇ ਖਿਨ ਲੋਭ ਕਰਕੇ (ਪਇਆਲੀ) ਪਾਤਾਲ ਦੇ ਪਦਾਰਥਾਂ ਦੀ ਪ੍ਰਾਪਤੀ ਲਈ ਜਤਨ ਕਰਦਾ ਹੈ। ਯਥਾ :

**ਮੂਢ ਕਰੇ ਪਾਤਾਲ ਪ੍ਰਵੇਸ਼ਾ। ਦੇਖਯਾ ਚਾਹੇ ਦੇਸ਼ ਫਣੇਸ਼ਾ।**
**ਬਿਸ਼ਨੁ ਸਹੰਸ੍ਰ ਨਾਮੁ ਨਵਤਨ ਕੋ। ਭਾਖਹਿ ਸੇਸ ਪਿਖੋਂ ਤਾ ਤਨ ਕੋ ॥੪੮॥**
**ਫਨ ਸਹੰਸ੍ਰ ਪਰ ਮਣਿ ਅਵਿਤੰਸਾ। ਭਾਸਹਿ ਤਮ ਧ੍ਰੰਸਕ ਸਮ ਹੰਸਾ।**
**ਲਯਾਵੋਂ ਕਿਵੇਂ ਏਕ ਮਣਿ ਹਰਿ ਕੇ। ਨਾਸੇ ਸਭ ਕਲੇਸ ਤਬ ਘਰ ਕੇ ॥੪੯॥**

**ਅਰਥਾਤ :** ਮੂਰਖ ਬੰਦਾ ਪਾਤਾਲ ਵਿੱਚ ਪ੍ਰਵੇਸ਼ ਕਰਕੇ ਸ਼ੇਸ਼ਨਾਗ ਦਾ ਦੇਸ ਵੇਖਣਾ ਚਾਹੁੰਦਾ ਹੈ। ਅਸਲ ਵਿੱਚ ਲੋਭ ਤਾਂ ਪਦਾਰਥਾਂ ਦਾ ਹੁੰਦਾ ਹੈ, ਪਰ ਬਹਾਨਾ ਇਹ ਬਣਾਉਂਦਾ ਹੈ ਕਿ ਜਿਹੜਾ ਸ਼ੇਸ਼ਨਾਗ ਹਰ ਰੋਜ ਵਿਸ਼ਨੂੰ ਦੇ ਨਵੇਂ ਹਜ਼ਾਰਾਂ ਨਾਮਾਂ ਨੂੰ ਉਚਾਰਦਾ ਹੈ, ਮੈ ਉਸਨੂੰ ਦੇਖਣਾ ਚਾਹੁੰਦਾ ਹਾ। ਫਿਰ ਮਨ ਵਿੱਚ ਇਸ ਪ੍ਰਕਾਰ ਸੋਚਦਾ ਹੈ ਕਿ ਸ਼ੇਸ਼ਨਾਗ ਦੇ ਫਣ ਉੱਤੇ ਤਾ ਹਜ਼ਾਰਾਂ ਮਣੀਆਂ ਸੂਰਜ ਵਾਂਗੂ ਪ੍ਰਕਾਸ਼ ਕਰ ਰਹੀਆਂ ਹਨ। ਜੇ ਮੈਂ ਉਹਨਾਂ ਵਿੱਚੋਂ, ਜਿਵੇਂ ਕਿਵੇਂ ਕਰਕੇ ਇੱਕ ਮਣੀ ਲੈ ਆਵਾਂ, ਤਾਂ ਮੇਰੇ ਘਰ ਦੇ ਸਾਰੇ ਕਲੇਸ਼ ਨਾਸ਼ ਹੋ ਜਾਣਗੇ। ਇਸ ਪ੍ਰਕਾਰ ਸੋਚ ਕੇ ਮੂਰਖ ਪਾਤਾਲ ਵੱਲ ਦੌੜ ਕੇ ਜਾਂਦਾ ਹੈ।

**ਤਹ ਤੇ ਮੂਢ ਸੂੰਨ ਮੁੜ ਆਵਹਿ। ਪੁਨਾਕਾਸ ਕੋ ਲਾਂਘ ਸਿਧਾਵਹਿ।**

ਉੱਥੋ ਕੋਈ ਪ੍ਰਾਪਤੀ ਨਹੀ ਹੁੰਦੀ, ਇਸ ਕਰਕੇ ਮੂਰਖ ਉੱਥੋ ਖਾਲੀ ਮੁੜ ਆਉਂਦਾ ਹੈ। ਪਰ ਫੇਰ ਜਦੋਂ ਆਕਾਸ਼ ਵਿੱਚ ਸਵਰਗ ਦੇ ਪਦਾਰਥਾਂ ਬਾਰੇ ਸੁਣਦਾ ਹੈ, ਤਾਂ ਉਹਨਾਂ ਦੀ ਪ੍ਰਾਪਤੀ ਲਈ ਦੌੜ ਪੈਂਦਾ ਹੈ। ਇਸ ਤਰ੍ਹਾਂ

**ਚਿੱਤ ਚਪਲਤਾ ਕਰ ਅਹਿ ਨਿਸ ਮੈ। ਭਟਕਹਿ ਬਿਅਰਥ ਕਹਾਂ ਦਸ ਦਿਸ ਮੈ॥** *(ਵੈਰਾਗ ਸੱਤਕ)*

ਮੂਰਖ ਪੁਰਖ ਦਾ ਚਿਤ ਚੰਚਲਤਾ ਕਰਕੇ ਰਾਤ ਦਿਨ ਲਗਾਤਾਰ , ਪਦਾਰਥਾਂ ਦੀ ਪ੍ਰਾਪਤੀ ਦੇ ਲੋਭ ਕਰਕੇ ਦਸੋ-ਦਿਸ਼ਾਵਾਂ ਵਿੱਚ ਭਟਕਦਾ ਰਹਿੰਦਾ ਹੈ।

**ਅਥਵਾ :** ਇਹ (ਮਨੂਆ) ਮਨ ਖਿਨ ਮਾਤ੍ਰ ਕਾਲ ਵਿੱਚ (ਊਭ) ਉੱਚੇ ਸਵਰਗ ਬ੍ਰਹਮਲੋਕ ਆਦਿਕਾਂ ਦੇ ਸੁੱਖਾਂ ਬਾਰੇ ਸੁਣਕੇ ਉਨ੍ਹਾਂ ਸਵਰਗ ਆਦਿਕਾਂ ਦੀ ਪ੍ਰਾਪਤੀ ਦੀ ਇੱਛਾ ਕਰਦਾ ਹੈ। ਉਹਨਾਂ ਸੁੱਖਾਂ ਨੂੰ ਪ੍ਰਾਪਤ ਕਰਕੇ ਹੰਕਾਰ ਨਾਲ (ਊਭ) ਉੱਚਾ ਹੋ ਜਾਂਦਾ ਹੈ ਅਤੇ ਕਦੇ ਖਿਨ ਮਾਤਰ ਸਮੇਂ ਅੰਦਰ ਹੀ ਆਪਣੇ ਪਾਪਾਂ ਕਰਕੇ (ਪਇਆਲੀ) ਪਾਤਾਲ ਵਿੱਚ ਡਿੱਗ ਪੈਂਦਾ ਹੈ।

ਜਿਸ ਤਰ੍ਹਾਂ ਰਾਜਾ ਨੌਖ ਆਪਣੇ ਪੁੰਨਾਂ ਕਰਕੇ ਸਵਰਗ ਦਾ ਰਾਜਾ ਵੀ ਬਣ ਗਿਆ। ਪਰ ਰਾਜ ਦਾ ਹੰਕਾਰ ਕਰਕੇ ਮੰਦਕਰਮੀ ਹੋ ਕੇ ਪਾਪ ਕਰਨ ਨਾਲ ਸੱਪ ਬਣ ਕੇ ਪਾਤਾਲ ਵਿੱਚ ਜਾ ਡਿੱਗਿਆ ਸੀ। ਇਸ ਕਰਕੇ,

**ਭਰਮਦਾ; ਇਕਤੁ ਘਰਿ ਆਣੈ ਰਾਮ ॥** *(ਚਾਲ ਵਾਸਤੇ ਵਿਸ਼ਰਾਮ)*

(ਰਾਮ) ਹੇ ਭਾਈ! ਇਹ ਜਿਹੜਾ ਮਨ ਭਰਮਦਾ ਫਿਰਦਾ ਹੈ, ਇਸਨੂੰ ਗੁਰਾਂ ਦੀ ਸੰਗਤ ਦੁਆਰਾ (ਇਕਤੁ) ਏਕਤਾ ਦੇ (ਘਰਿ) ਘਰ ਵਿੱਚ (ਆਣੈ) ਲਿਆਉਣਾ ਕਰੋ।

**ਮਨੁ ਇਕਤੁ ਘਰਿ ਆਣੈ, ਸਭ ਗਤਿ ਮਿਤਿ ਜਾਣੈ; ਹਰਿ ਰਾਮੋ ਨਾਮੁ ਰਸਾਏ ॥**

ਜੇ ਕਰਕੇ ਮਨ (ਇਕਤੁ) ਏਕਤਾ ਦੇ (ਘਰਿ) ਘਰ ਵਿਚ (ਆਣੈ) ਆ ਜਾਵੇ ਤਾਂ ਪੁਰਖ (ਗਤਿ) ਪ੍ਰਾਪਤ ਰੂਪ ਪ੍ਰਮੇਸਰ ਦੀ (ਸਭ) ਸਾਰੀ (ਮਿਤਿ) ਮਰਿਆਦਾ ਨੂੰ (ਜਾਣੈ) ਜਾਣ ਸਕਦਾ ਹੈ। **ਵਾ:** ਪ੍ਰਮੇਸਰ ਦੀ (ਗਤਿ) ਪ੍ਰਾਪਤੀ ਦੀ (ਸਭ) ਸਾਰੀ (ਮਿਤਿ) ਮਰਿਆਦਾ ਦੇ ਤਾਈਂ (ਜਾਣੈ) ਜਾਣ ਲੈਂਦਾ ਹੈ **ਵਾ:** ਉਸ ਪ੍ਰਮੇਸਰ ਦੇ (ਗਤਿ) ਗਿਆਨ ਨੂੰ ਜਾਣ ਲੈਂਦਾ ਹੈ। **ਵਾ:** (ਗਤਿ) ਹੋਣਕਾਰ ਗਤੀ ਨੂੰ ਵੀ ਜਾਣ ਲੈਂਦਾ ਹੈ ਕਿ ਕੀ ਹੋਇਆ ਤੇ ਕੀ ਹੋਣਾ ਹੈ?

ਫਿਰ ਮਹਾਰਾਜ ਸਾਹਿਬ ਜੀ ਚਿੱਤ ਨੂੰ ਵੀ (ਰਾਮੋ) ਰਮੇ ਹੋਏ (ਹਰਿ) ਹਰੀ ਪ੍ਰਮੇਸਰ ਦੇ ਨਾਮ ਵਿਚ (ਰਸਾਏ) ਰਸਾ ਦਿੰਦੇ ਹਨ।

**ਜਨ ਕੀ ਪੈਜ ਰਖੈ ਰਾਮ ਨਾਮਾ; ਪ੍ਰਹਿਲਾਦ ਉਧਾਰਿ ਤਰਾਏ ॥**

ਹੇ ਭਾਈ! ਜਿੰਨ੍ਹਾਂ ਜਨਾਂ ਨੇ (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪਿਆ ਹੈ, ਉਹਨਾਂ (ਜਨ) ਪਿਆਰਿਆਂ (ਕੀ) ਦੀ ਪੈਜ, ਉਹ ਅਕਾਲ ਪੁਰਖ ਆਪ (ਰਖੈ) ਰੱਖਦਾ ਹੈ। ਜਿਸ ਤਰ੍ਹਾਂ ਪ੍ਰਹਿਲਾਦ ਭਗਤ ਦਾ (ਉਧਾਰਿ) ਉਧਾਰ ਕਰਕੇ ਉਸਦੀਆਂ ਕੁਲਾਂ ਨੂੰ (ਤਰਾਏ) ਤਾਰਨਾ ਕੀਤਾ ਸੀ।

## ਸਾਖੀ—ਭਗਤ ਪ੍ਰਹਿਲਾਦ ਦੀ

ਜਿਸ ਸਮੇਂ ਅਕਾਲ ਪੁਰਖ ਵਾਹਿਗੁਰੂ ਨੇ ਆਪਣੇ ਪਿਆਰੇ ਭਗਤ ਪ੍ਰਹਿਲਾਦ ਦੀ ਰੱਖਿਆ ਕਰਨ ਵਾਸਤੇ ਅਤੇ ਹਰਨਾਖਸ਼ ਨੂੰ ਉਸ ਦੇ ਕੀਤੇ ਕਰਮਾਂ ਦਾ ਦੰਡ ਦੇਣ ਵਾਸਤੇ ਨਰਸਿੰਘ ਰੂਪ ਧਾਰਨ ਕਰਕੇ ਹਰਨਾਖਸ਼ ਨਾਲ ਯੁੱਧ ਕੀਤਾ ਅਤੇ ਉਸਨੂੰ ਆਪਣੇ ਤਿੱਖੇ ਨਹੁੰਆ ਨਾਲ ਪਾੜ ਕੇ ਸੁੱਟ ਦਿੱਤਾ। ਉਸ ਵੇਲੇ ਅਕਾਲ ਪੁਰਖ ਨੇ ਆਪਣੇ ਪਿਆਰੇ ਭਗਤ

ਪ੍ਰਹਿਲਾਦ ਨੂੰ ਦੁਲਾਰਦਿਆਂ ਹੋਇਆਂ ਕਿਹਾ ਕੇ ਹੇ ਪ੍ਰਹਿਲਾਦ! ਮੈਂ ਤੇਰੇ ਉੱਤੇ ਬੜਾ ਪ੍ਰਸੰਨ ਹਾਂ, ਜੋ ਕੁਝ ਵੀ ਮੰਗਣਾ ਚਾਹੇ, ਮੰਗ ਲੈ। ਤਾਂ ਭਗਤ ਪ੍ਰਹਿਲਾਦ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਪ੍ਰਭੂ ਜੀ! ਮੈਨੂੰ ਆਪ ਜੀ ਦਾ ਦਰਸ਼ਨ ਪ੍ਰਾਪਤ ਹੋ ਗਿਆ ਹੈ, ਇਸ ਤੋਂ ਵੱਧ ਮੈਨੂੰ ਹੋਰ ਕੁਝ ਨਹੀ ਚਾਹੀਦਾ ਹੈ। ਪਰ ਪ੍ਰਮੇਸਰ ਦੇ ਵਾਰ ਵਾਰ ਕਹਿਣ ਤੋਂ ਪ੍ਰਹਿਲਾਦ ਨੇ ਫਿਰ ਬੇਨਤੀ ਕੀਤੀ, "ਹੇ ਮਹਾਰਾਜ! ਮੇਰਾ ਪਿਤਾ ਭਾਵੇਂ ਸੰਤਾਂ ਦਾ ਦੋਖੀ ਅਤੇ ਗਊ ਗਰੀਬ ਨੂੰ ਦੁੱਖ ਦੇਣ ਵਾਲਾ ਸੀ। ਪਰ ਇਸ ਨੇ ਆਪਣੇ ਅੰਤ ਸਮੇਂ ਆਪ ਜੀ ਦੇ ਦਰਸ਼ਨ ਕੀਤੇ ਹਨ। ਇਸ ਲਈ ਆਪ ਜੀ ਕ੍ਰਿਪਾ ਕਰਕੇ ਮੇਰੇ ਪਿਤਾ ਨੂੰ ਵੀ ਬਖ਼ਸ਼ ਦਿਉ।" ਪ੍ਰਹਿਲਾਦ ਦੀ ਇਹ ਬੇਨਤੀ ਸੁਣ ਕੇ ਪ੍ਰਮੇਸਰ ਨੇ ਕਿਹਾ, "ਹੇ ਪ੍ਰਹਿਲਾਦ! ਤੂੰ ਆਪਣੇ ਇਕ ਪਿਤਾ ਦੀ ਕੀ ਗੱਲ ਕਰਦਾ ਹੈਂ, ਤੇਰੀਆਂ ਇੱਕੀ ਕੁਲਾਂ ਦਾ ਉਧਾਰ ਹੋ ਗਿਆ ਹੈ।" ਯਥਾ :

**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ॥** *(ਅੰਗ : ੧੧੩੩)*

## ਰਾਮੋ ਰਾਮੁ, ਰਮੋ ਰਮੁ ਊਚਾ; ਗੁਣ ਕਹਤਿਆ, ਅੰਤੁ ਨ ਪਾਇਆ॥

ਹੇ ਪਿਆਰੇ! ਜਿਹੜਾ ਸਭ ਤੋਂ (ਊਚਾ) ਉੱਚਾ ਤੇ (ਰਾਮੋ) ਰਮਿਆ ਹੋਇਆ (ਰਮੁ) ਸੁੰਦਰ (ਰਾਮੁ) ਪ੍ਰਮੇਸਰ ਹੈ, ਉਸਦੇ ਨਾਮ ਨੂੰ (ਰਮੋ) ਉਚਾਰਦਿਆਂ ਹੋਇਆਂ, ਉਸ ਦੇ ਗੁਣਾਂ ਨੂੰ (ਕਹਤਿਆ) ਕਹਿੰਦਿਆਂ ਹੋਇਆਂ, ਕਿਸੇ ਨੇ ਵੀ ਉਸਦਾ ਅੰਤ ਨਹੀਂ ਪਾਇਆ।

## ਨਾਨਕ, ਰਾਮ ਨਾਮੁ ਸੁਨਿ ਭੀਨੇ; ਰਾਮੈ ਨਾਮਿ ਸਮਾਇਆ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਜਿਹੜੇ (ਰਾਮ) ਪ੍ਰਮੇਸਰ ਦੇ ਨਾਮ ਨੂੰ (ਸੁਨਿ) ਸੁਣਦੇ ਹਨ, ਉਹਨਾਂ ਦੇ ਚਿੱਤ ਨਾਮ ਵਿਚ (ਭੀਨੇ) ਭਿੱਜ ਜਾਂਦੇ ਭਾਵ ਮੰਨ ਜਾਂਦੇ ਹਨ ਇਸ ਪ੍ਰਕਾਰ ਉਹਨਾਂ ਦਾ ਮਨ (ਰਾਮੈ) ਰਮੇ ਹੋਏ ਪ੍ਰਮੇਸਰ ਦੇ (ਨਾਮਿ) ਨਾਮ ਵਿਚ (ਸਮਾਇਆ) ਸਮਾ ਜਾਂਦਾ ਹੈ, ਅਭੇਦ ਹੋ ਜਾਂਦਾ ਹੈ।

## ਜਿਨ ਅੰਤਰੇ ਰਾਮ ਨਾਮੁ ਵਸੈ; ਤਿਨ੍ ਚਿੰਤਾ ਸਭ ਗਵਾਇਆ ਰਾਮ॥

ਹੇ ਭਾਈ! (ਜਿਨ) ਜਿੰਨ੍ਹਾਂ ਦੇ ਹਿਰਦੇ (ਅੰਤਰੇ) ਅੰਦਰ (ਰਾਮ) ਪ੍ਰਮੇਸਰ ਦਾ ਨਾਮ (ਵਸੈ) ਵੱਸਦਾ ਹੈ। (ਤਿਨ੍) ਉਹਨਾਂ ਨੇ ਆਪਣੀ ਜਨਮਾਂ-ਜਨਮਾਂਤਰਾਂ ਦੀ (ਸਭ) ਸਾਰੀ *ਚਿੰਤਾ ਨੂੰ (ਗਵਾਇਆ) ਗਵਾ ਲਿਆ ਹੈ, ਨਾਸ਼ ਕਰ ਲਿਆ ਹੈ।

## ਸਭਿ ਅਰਥਾ, ਸਭਿ ਧਰਮ ਮਿਲੇ; ਮਨਿ ਚਿੰਦਿਆ ਸੋ ਫਲੁ ਪਾਇਆ ਰਾਮ॥

(ਰਾਮ) ਹੇ ਭਾਈ! ਉਹਨਾਂ ਨੂੰ (ਸਭਿ) ਸਾਰੇ (ਅਰਥਾ) ਪਦਾਰਥ ਅਤੇ (ਸਭਿ) ਸਾਰੇ (ਧਰਮ) ਪੁੰਨ ਵੀ (ਮਿਲੇ) ਮਿਲ ਗਏ **ਵਾ:** ਉਹਨਾਂ ਨੂੰ ਸੰਸਾਰ ਦੇ ਸਾਰੇ ਧਰਮਾਂ ਵਿੱਚੋਂ ਸ਼੍ਰੋਮਣੀ ਨਾਮ ਧਰਮ ਪ੍ਰਾਪਤ ਹੋ ਗਿਆ ਹੈ ਅਤੇ ਜੋ ਵੀ ਉਹਨਾਂ ਨੇ ਮਨ ਵਿੱਚ (ਚਿੰਦਿਆ) ਚਿਤਵਿਆ ਸੀ। (ਸੋ) ਉਹ ਧਰਮ, ਅਰਥ, ਕਾਮ, ਮੋਖ ਆਦਿਕ ਸਾਰੇ ਫਲਾਂ ਨੂੰ ਵੀ (ਪਾਇਆ) ਪਾ ਲਿਆ ਹੈ।

## ਮਨ ਚਿੰਦਿਆ ਫਲੁ ਪਾਇਆ, ਰਾਮ ਨਾਮੁ ਧਿਆਇਆ; ਰਾਮ ਨਾਮ ਗੁਣ ਗਾਏ॥

ਜਿੰਨ੍ਹਾਂ ਨੇ (ਰਾਮ) ਪ੍ਰਮੇਸਰ ਦੇ ਨਾਮ ਨੂੰ ਧਿਆਇਆ ਹੈ ਅਤੇ (ਰਾਮ) ਪਿਆਰੇ ਪ੍ਰਮੇਸ਼ਰ ਦੇ ਨਾਮ ਤੇ ਗੁਣਾਂ

* **ਚਿੰਤਾ** : ਬਿਪਤਾ ਆਉਣ ਕਰਕੇ ਮਨ ਦੀ ਬਿਹਬਲ ਹੋਈ ਹਾਲਤ ਨੂੰ 'ਚਿੰਤਾ' ਆਖਦੇ ਹਨ।

ਨੂੰ ਕੀਰਤਨ ਵਿੱਚ ਪਾ-ਪਾ ਕੇ ਰਸਨਾ ਦੁਆਰਾ (ਗਾਏ) ਗਾਇਆ ਹੈ। ਉਹਨਾਂ ਨੇ ਮਨ ਦੀ (ਚਿੰਦਿਆ) ਚਿਤਵਨੀ ਅਨੁਸਾਰ ਮਨ ਇੱਛਤ ਫਲਾਂ ਨੂੰ (ਪਾਇਆ) ਪਾ ਲਿਆ ਹੈ।

**ਦੁਰਮਤਿ ਕਬੁਧਿ ਗਈ, ਸੁਧਿ ਹੋਈ; ਰਾਮ ਨਾਮਿ ਮਨੁ ਲਾਏ ॥**

ਫਿਰ ਜਿੰਨ੍ਹਾਂ ਨੇ ਆਪਣੇ ਮਨ ਨੂੰ (ਰਾਮ) ਪ੍ਰਮੇਸਰ ਦੇ ਨਾਮ ਵਿਚ (ਲਾਏ) ਲਾਉਣਾ ਕੀਤਾ ਹੈ। ਉਹਨਾਂ ਦੇ ਅੰਦਰੋਂ (ਦੁਰਮਤਿ) ਖੋਟੀ ਮਤ ਤੇ (ਕਬੁਧਿ) ਖੋਟੀ ਬੁੱਧੀ (ਗਈ) ਚਲੀ ਗਈ ਹੈ ਭਾਵ ਨਾਸ਼ ਹੋ ਗਈ ਹੈ ਅਤੇ ਆਤਮਾ ਦੀ ਸਾਖਿਆਤਤਾ ਵਾਲੀ (ਸੁਧਿ) ਸ਼ੁੱਧੀ **ਵਾ:** ਸ਼ੁੱਧ ਬੁੱਧੀ ਪ੍ਰਾਪਤੀ (ਹੋਈ) ਹੋ ਗਈ ਹੈ।

## ਅੰਗ : ੪੪੪

**ਸਫਲੁ ਜਨਮੁ ਸਰੀਰੁ ਸਭੁ ਹੋਆ; ਜਿਤੁ ਰਾਮ ਨਾਮੁ ਪਰਗਾਸਿਆ ॥**

ਹੇ ਭਾਈ! (ਜਿਤੁ) ਜਿਸ ਦੇ ਹਿਰਦੇ ਦੇ ਅੰਦਰ (ਰਾਮ) ਪ੍ਰਮੇਸਰ ਦੇ ਨਾਮ ਦਾ (ਪਰਗਾਸਿਆ) ਪ੍ਰਕਾਸ਼ ਹੋ ਗਿਆ ਹੈ, ਉਸ ਦਾ (ਸਭੁ) ਸਾਰਾ ਜਨਮ ਵੀ ਅਤੇ ਸਰੀਰ ਵੀ ਸਫਲ (ਹੋਆ) ਹੋ ਗਿਆ ਹੈ।

ਕਈਆਂ ਦਾ ਜਨਮ ਭਾਵ ਜੀਵਨ ਬਾਲਕਪੁਣੇ ਵਿੱਚ, ਕਈਆਂ ਦਾ ਜਵਾਨੀ ਵਿਚ ਅਤੇ ਕਈਆਂ ਦਾ ਬੁਢੇਪੇ ਵਿਚ ਵਿਗੜ ਜਾਂਦਾ ਹੈ। ਪਰ ਜਿੰਨ੍ਹਾਂ ਨੇ ਸਤਿਸੰਗਤ ਕਰਕੇ ਨਾਮ ਜਪਿਆ ਹੈ, ਉਹਨਾਂ ਦਾ ਅਤੇ ਉਹਨਾਂ ਦੀ ਸੰਗਤ ਕਰਨ ਵਾਲਿਆਂ ਦਾ ਸਾਰਾ ਜਨਮ ਸਫਲ ਹੋ ਜਾਂਦਾਂ ਹੈ।

**ਨਾਨਕ, ਹਰਿ ਭਜੁ ਸਦਾ ਦਿਨੁ ਰਾਤੀ; ਗੁਰਮੁਖਿ ਨਿਜ ਘਰਿ ਵਾਸਿਆ ॥੬॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਹੇ ਭਾਈ! (ਰਾਤੀ) ਰਾਤ ਦਿਨ ਹਰ ਵਕਤ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਨੂੰ (ਭਜੁ) ਭਜਨਾ ਭਾਵ ਸਿਮਰਨਾ ਕਰੋ। **ਵਾ:** ਜੋ ਦਿਨ ਰਾਤ ਹਰ ਵਕਤ ਉਸ (ਹਰਿ) ਹਰੀ ਪ੍ਰਮੇਸਰ ਦਾ ਭਜਨ ਕਰਦੇ ਹਨ, ਉਹਨਾਂ ਗੁਰਮੁਖਾਂ ਦਾ ਮਨ, ਸਤਿਗੁਰਾਂ ਦੇ (ਨਿਜ) ਆਪਣੇ ਸਤਿਸੰਗਤ ਰੂਪ ਘਰ ਵਿਚ (ਵਾਸਿਆ) ਵੱਸ ਗਿਆ ਹੈ। **ਵਾ:** ਉਹਨਾਂ ਦਾ ਮਨ (ਨਿਜ) ਆਪਣੇ ਤੁਰੀਆ ਪਦ ਰੂਪ (ਘਰਿ) ਘਰ ਵਿਚ (ਵਾਸਿਆ) ਵੱਸ ਗਿਆ ਹੈ।

**ਜਿਨ ਸਰਧਾ ਰਾਮ ਨਾਮਿ ਲਗੀ; ਤਿਨ ਦੂਜੈ ਚਿਤੁ ਨ ਲਾਇਆ ਰਾਮ ॥**

(ਰਾਮ) ਹੇ ਭਾਈ! (ਜਿਨ) ਜਿੰਨ੍ਹਾਂ ਦੇ ਹਿਰਦੇ ਵਿਚ (ਰਾਮ) ਪਿਆਰੇ ਪ੍ਰਮੇਸਰ ਦੇ (ਨਾਮਿ) ਨਾਮ ਦੀ ਸ਼ਰਧਾ (ਲਗੀ) ਲੱਗ ਗਈ ਹੈ, (ਤਿਨ) ਉਹਨਾਂ ਨੇ ਆਪਣੇ ਚਿੱਤ ਨੂੰ (ਦੂਜੈ) ਦੂਜੇ ਦੇਵੀ-ਦੇਵਤਿਆਂ ਦੀ ਉਪਾਸ਼ਨਾ ਵਿਚ, **ਵਾ:** (ਦੂਜੈ) ਦ੍ਵੈਤ ਵਾਲੇ ਕੰਮਾਂ ਵਿਚ ਨਹੀ (ਲਾਇਆ) ਲਾਉਣਾ ਕੀਤਾ।

**ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥**

ਜੇ ਕਰਕੇ ਉਹਨਾਂ ਨੂੰ ਗੁਰਮਤਿ ਤੋਂ ਹਟਾਉਣ ਲਈ ਕੋਈ (ਸਭ) ਸਾਰੀ ਧਰਤੀ ਵੀ (ਕੰਚਨੁ) ਸੋਨੇ ਦੀ ਬਣਾ (ਕਰਿ) ਕਰਕੇ (ਦੀਜੈ) ਦੇ ਦੇਵੇ, ਤਾਂ ਵੀ ਉਹਨਾਂ ਨੂੰ ਮਹਾਰਾਜ ਸਾਹਿਬ ਜੀ ਦੇ (ਨਾਵੈ) ਨਾਮ ਤੋਂ (ਬਿਨੁ) ਬਿਨਾਂ ਅਵਰ ਅਸਥਾਨ ਵਿਚ ਹੋਰ ਕੁਝ ਵੀ (ਭਾਇਆ) ਭਾਉਂਦਾ ਭਾਵ ਚੰਗਾ (ਨ) ਨਹੀਂ ਲੱਗਦਾ।

**ਅਥਵਾ :** ਜਿਸ ਤਰ੍ਹਾਂ ਕਈ ਜੋਗੀ ਲੋਕ ਆਪਣੀ ਨਿਗਾਹ ਨਾਲ ਸੋਨੇ ਦੀ ਧਰਤੀ ਬਣਾ ਕੇ ਵਿਖਾ ਦਿੰਦੇ ਹਨ। ਪਰ ਉਹ ਉਸ ਸੋਨੇ ਵਿਚ ਰੁਚੀ ਨਹੀ ਰੱਖਦੇ ਸਗੋਂ ਉਸਨੂੰ ਨਾਸ਼ਵੰਤ ਅਤੇ ਬਣਾਉਟੀ ਚੀਜ ਸਮਝਦੇ ਹਨ। ਇਸੇ

ਤਰ੍ਹਾਂ ਜੇ ਗੁਰਮੁਖ ਜਨ ਚਾਹੁਣ ਤਾਂ ਆਪਣੀ ਨਿਗਾਹ ਮਾਤ੍ਰ ਨਾਲ ਹੀ (ਸਭ) ਸਾਰੀ ਧਰਤੀ ਨੂੰ (ਕੰਚਨ) ਸੋਨੇ ਦੀ ਕਰ (ਦੀਜੈ) ਦੇਣ ਪਰ ਉਹਨਾਂ ਨੂੰ ਤਾਂ ਨਾਮ ਤੋਂ ਬਿਨਾਂ ਅਵਰ ਅਸਥਾਨ ਵਿਚ ਹੋਰ ਕੁਝ ਵੀ ਨਹੀਂ (ਭਾਇਆ) ਭਾਉਂਦਾ ਹੈ।

ਨੋਟ : ਇੱਥੇ ਭਾਈ ਗੜ੍ਹੀਆ ਜੀ ਦੀ ਸਾਖੀ ਲਾਓ।

## ਰਾਮ ਨਾਮੁ ਮਨਿ ਭਾਇਆ, ਪਰਮ ਸੁਖੁ ਪਾਇਆ;
## ਅੰਤਿ ਚਲਦਿਆ ਨਾਲਿ ਸਖਾਈ ॥

ਇਉਂ ਜਿੰਨ੍ਹਾਂ ਦੇ (ਮਨਿ) ਮਨ ਅੰਦਰ (ਰਾਮ) ਪ੍ਰਮੇਸਰ ਦਾ ਨਾਮ (ਭਾਇਆ) ਚੰਗਾ ਲੱਗਿਆ ਹੈ। ਉਹਨਾਂ ਨੇ ਆਤਮਾਨੰਦ ਰੂਪ (ਪਰਮ) ਵੱਡਾ ਸੁਖ (ਪਾਇਆ) ਪਾ ਲਿਆ ਹੈ ਅਤੇ ਉਹਨਾਂ ਨੇ ਇਹ ਜਾਣ ਲਿਆ ਹੈ ਕਿ ਇਹ ਨਾਮ (ਅੰਤਿ) ਅੰਤ ਨੂੰ ਪ੍ਰਲੋਕ ਵੱਲ ਚਲਦਿਆਂ ਹੋਇਆ ਸਾਡੇ ਨਾਲ (ਸਖਾਈ) ਸਹਾਇਤਾ ਕਰਨ ਵਾਲਾ ਹੋਵੇਗਾ।

## ਰਾਮ ਨਾਮ ਧਨੁ, ਪੂੰਜੀ ਸੰਚੀ; ਨਾ ਡੂਬੈ ਨਾ ਜਾਈ ॥

ਏਸੇ ਕਰਕੇ, ਉਹਨਾਂ ਗੁਰਮੁਖਾਂ ਨੇ ਮਹਾਰਾਜ ਸਾਹਿਬ ਜੀ ਦੇ ਪਾਸੋਂ (ਰਾਮ) ਪ੍ਰਮੇਸਰ ਦਾ ਨਾਮ ਜੱਪਣ ਰੂਪ ਧਨ ਅਤੇ ਸ਼ਰਧਾ ਰੂਪ ਪੂੰਜੀ ਲੈ ਕੇ (ਸੰਚੀ) ਇਕੱਤਰ ਕੀਤੀ ਹੋਈ ਹੈ। **ਵਾ:** ਉਹਨਾਂ ਨੇ ਸ਼ਰਧਾ ਸਮੇਤ (ਰਾਮ) ਪ੍ਰਮੇਸਰ ਦੇ ਨਾਮ ਧਨ ਰੂਪ ਪੂੰਜੀ (ਸੰਚੀ) ਇਕੱਤ੍ਰ ਕੀਤੀ ਹੈ। ਜਿਹੜੀ ਪੂੰਜੀ ਨਾ (ਡੂਬੈ) ਡੁੱਬਦੀ ਹੈ, ਨਾ ਕਾਗਜ਼ ਦੇ ਨੋਟਾਂ ਵਾਂਗ ਸੜਦੀ ਹੈ ਅਤੇ ਨਾ ਹੀ ਕਿਤੇ (ਜਾਈ) ਜਾਂਦੀ ਹੈ। ਭਾਵ ਪ੍ਰਮੇਸਰ ਦੀ ਨਾਮ ਰੂਪ ਪੂੰਜੀ ਹਰ ਵਕਤ ਉਹਨਾਂ ਦੇ ਅੰਗ-ਸੰਗ ਰਹਿੰਦੀ ਹੈ।

## ਰਾਮ ਨਾਮੁ, ਇਸੁ ਜੁਗ ਮਹਿ ਤੁਲਹਾ; ਜਮਕਾਲੁ ਨੇੜਿ ਨ ਆਵੈ ॥

ਹੇ ਭਾਈ! ਇਸ (ਜੁਗ) ਜਗਤ ਵਿਚ, **ਵਾ:** (ਜੁਗ) ਕਲਜੁਗ (ਮਹਿ) ਵਿਚ (ਰਾਮ) ਪਿਆਰੇ ਪ੍ਰਮੇਸਰ ਦਾ ਨਾਮ ਹੀ ਰਾਗ-ਦ੍ਵੈਖ ਰੂਪ ਨਾਲਿਆਂ ਵਿਚੋਂ ਪਾਰ ਹੋਣ ਵਾਸਤੇ ਤੁਲਹੇ ਦੀ ਨਿਆਈਂ ਹੈ। ਫਿਰ ਇਸ ਨਾਮ ਨੂੰ ਜਪਣ ਕਰਕੇ, ਕਾਲ ਕਰਨ ਵਾਲੇ ਜਮਦੂਤ (ਨੇੜਿ) ਨੇੜੇ ਨਹੀਂ (ਆਵੈ) ਆ ਸਕਦੇ।

## ਨਾਨਕ, ਗੁਰਮੁਖਿ ਰਾਮੁ ਪਛਾਤਾ; ਕਰਿ ਕਿਰਪਾ ਆਪਿ ਮਿਲਾਵੈ ॥੭॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਜਿੰਨ੍ਹਾਂ ਗੁਰਮੁਖਾਂ ਨੇ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਸਤਿਗੁਰੂ ਸਾਹਿਬ ਜੀ ਦੁਆਰਾ ਉਸ (ਰਾਮੁ) ਵਿਆਪਕ ਪ੍ਰਮੇਸਰ ਨੂੰ (ਪਛਾਤਾ) ਪਛਾਣ ਲਿਆ ਹੈ ਉਨ੍ਹਾਂ ਪਿਆਰਿਆਂ ਨੂੰ ਅਕਾਲ ਪੁਰਖ ਵਾਹਿਗੁਰੂ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ (ਆਪਿ) ਆਪਣੇ ਆਪ ਨਾਲ (ਮਿਲਾਵੈ) ਮਿਲਾ ਲੈਂਦਾ ਹੈ।

## ਰਾਮੋ ਰਾਮ ਨਾਮੁ, ਸਤੇ ਸਤਿ; ਗੁਰਮੁਖਿ ਜਾਣਿਆ ਰਾਮ ॥ ('ਸੱਤੇ' ਬੋਲੋ)

(ਰਾਮ) ਹੇ ਭਾਈ! ਸੰਤ ਜਨਾਂ ਨੇ (ਗੁਰਮੁਖਿ) ਗੁਰਮੁਖਾਂ ਦੀ ਸੰਗਤ ਕਰਕੇ (ਰਾਮੋ) ਰਮੇ ਹੋਏ (ਰਾਮ) ਸੁੰਦਰ ਪ੍ਰਮੇਸਰ ਦੇ (ਸਤਿ) 'ਸਤਿਨਾਮ' ਰੂਪ ਨਾਮ ਨੂੰ (ਸਤੇ) ਨਿਸ਼ਚੇ ਕਰਕੇ (ਜਾਣਿਆ) ਜਾਨਣਾ ਕੀਤਾ ਹੈ। **ਵਾ:** ਗੁਰਮੁਖਾਂ ਨੇ ਉਸ ਰਮੇ ਹੋਏ ਪ੍ਰਮੇਸਰ ਨੂੰ ਜਾਨਣਾ ਕੀਤਾ ਹੈ।

## ਸੇਵਕੋ, ਗੁਰ ਸੇਵਾ ਲਾਗਾ; ਜਿਨਿ ਮਨੁ ਤਨੁ ਅਰਪਿ, ਚੜਾਇਆ ਰਾਮ ॥

(ਰਾਮ) ਹੇ ਭਾਈ! (ਜਿਨਿ) ਜਿਸ ਪੁਰਖ ਨੇ ਆਪਣਾ ਮਨ ਵੀ ਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ (ਅਰਪਿ) ਅਰਪਨ ਕਰ ਦਿੱਤਾ ਹੈ। ਆਪਣਾ ਤਨ ਵੀ ਸਤਿਗੁਰਾਂ ਦੀ ਸੇਵਾ ਵਿੱਚ (ਚੜਾਇਆ) ਚੜ੍ਹਾ ਦਿੱਤਾ ਹੈ ਉਸ ਨੇ ਸੇਵਕ ਭਾਵ ਧਾਰ ਕੇ (ਗੁਰ) ਸਤਿਗੁਰੂ ਜੀ ਦੀ ਸੇਵਾ ਵਿੱਚ (ਲਾਗਾ) ਲੱਗਣਾ ਕੀਤਾ ਹੈ।

## ਮਨੁ ਤਨੁ ਅਰਪਿਆ, ਬਹੁਤੁ ਮਨਿ ਸਰਧਿਆ; ਗੁਰ ਸੇਵਕ ਭਾਇ ਮਿਲਾਏ ॥

ਹੇ ਭਾਈ! ਜਿਸਨੇ ਸਤਿਗੁਰੂ ਸਾਹਿਬ ਜੀ ਦੇ ਪਾਵਨ ਚਰਨਾ ਵਿਚ ਆਪਣੇ ਮਨ ਨੂੰ ਮਾਣ ਛੱਡਣ ਰੂਪ (ਅਰਪਿਆ) ਅਰਪਨ ਕੀਤਾ ਹੋਇਆ ਹੈ ਤੇ ਤਨ ਨੂੰ ਸਤਿਗੁਰਾਂ ਦੀ ਸੇਵਾ ਵਿਚ ਲਾਇਆ ਹੋਇਆ ਹੈ। ਉਸ ਦਾ ਮਨ ਬਹੁਤ (ਸਰਧਿਆ) ਸ਼ਰਧਾ, ਭਾਵਨਾ ਸਹਿਤ ਹੋ ਗਿਆ ਹੈ। ਐਸੇ ਸੇਵਕ ਭਾਵ ਧਾਰਨ ਵਾਲੇ ਗੁਰਮੁਖ ਨੂੰ (ਗੁਰ) ਸਤਿਗੁਰਾਂ ਨੇ ਆਪਣੇ (ਭਾਇ) ਪ੍ਰਕਾਸ਼ ਸਰੂਪ ਵਿਚ (ਮਿਲਾਏ) ਮਿਲਾ ਲਿਆ ਹੈ।

## ਦੀਨਾ ਨਾਥੁ ਜੀਆ ਕਾ ਦਾਤਾ; ਪੂਰੇ ਗੁਰ ਤੇ ਪਾਏ ॥

ਜੋ ਅਕਾਲ ਪੁਰਖ ਵਾਹਿਗੁਰੂ (ਦੀਨਾ) ਗਰੀਬਾਂ ਦਾ (ਨਾਥੁ) ਸੁਆਮੀ ਹੈ, ਅਤੇ ਸਾਰਿਆਂ ਜੀਆਂ (ਕਾ) ਦਾ ਦਾਤਾ ਹੈ। ਗੁਰਮੁਖ ਜਨ ਉਸ ਵਾਹਿਗੁਰੂ ਨੂੰ (ਪੂਰੇ) ਪੂਰਨ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਕਿਰਪਾ (ਤੇ) ਕਰਕੇ (ਪਾਏ) ਪ੍ਰਾਪਤ ਕਰਦੇ ਹਨ।

ਹੁਣ ਗੁਰਮਤਿ ਅਨੁਸਾਰ ਸਿੱਖ ਤੇ ਗੁਰੂ ਦੀ ਏਕਤਾ ਵਾਲੇ ਬਚਨ ਕਰਦੇ ਹਨ:

## ਗੁਰੂ ਸਿਖੁ, ਸਿਖੁ ਗੁਰੂ ਹੈ;

ਜਿਸ ਵਕਤ ਅਕਾਲ ਪੁਰਖ ਦੇ ਸਰਗੁਣ ਸਰੂਪ ਸਤਿਗੁਰੂ ਸ੍ਰੀ ਨਾਨਕ ਦੇਵ ਸਾਹਿਬ ਜੀ ਗੁਰੂ ਰੂਪ ਹੋ ਕੇ ਸੰਸਾਰ ਨੂੰ ਤਾਰ ਰਹੇ ਸਨ। ਉਸ ਵਕਤ ਸ੍ਰੀ ਗੁਰੂ ਅੰਗਦ ਸਾਹਿਬ ਜੀ ਸਿੱਖ ਸਨ। ਜਦੋਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸੇਵਾ ਕਰਕੇ ਗੁਰਤਾ-ਗੱਦੀ ਨੂੰ ਪ੍ਰਾਪਤ ਕੀਤਾ ਤਾਂ ਆਪ ਗੁਰੂ- ਰੂਪ ਹੋ ਗਏ ਅਤੇ ਜਦੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਦੂਸਰੇ ਪਾਤਸ਼ਾਹ ਜੀ ਨੂੰ ਗੁਰਿਆਈ ਦੇ ਕੇ ਮੱਥਾ ਟੇਕ ਦਿੱਤਾ ਤਾਂ ਉਸ ਵੇਲੇ ਆਪ ਸਿੱਖ ਰੂਪ ਹੋ ਗਏ। ਇਸੇ ਤਰ੍ਹਾਂ ਜਦੋਂ ਗੁਰੂ ਅੰਗਦ ਦੇਵ ਸਾਹਿਬ ਜੀ ਗੁਰੂ ਸਰੂਪ ਸਨ, ਓਦੋਂ ਗੁਰੂ ਅਮਰਦਾਸ ਸਾਹਿਬ ਜੀ ਸਿੱਖ ਰੂਪ ਸਨ। ਫਿਰ ਜਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋਏ, ਤਾਂ ਉਹਨਾਂ ਨੂੰ ਨਮਸਕਾਰ ਕਰਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਸਿੱਖ ਰੂਪ ਹੋ ਗਏ। ਇਸ ਤਰ੍ਹਾਂ ਗੁਰੂ ਅਤੇ ਸਿੱਖ ਇੱਕੋ ਜੋਤ ਸਰੂਪ ਹੀ ਸਨ। ਇਸੇ ਪ੍ਰਕਾਰ ਦਸ ਪਾਤਸ਼ਾਹੀਆਂ ਤੱਕ ਸਤਿਗੁਰੂ ਸਾਹਿਬ ਜੀ ਨੇ ਗੁਰੂ ਤੇ ਸਿੱਖ ਦਾ ਸੰਬੰਧ ਚਲਾਇਆ ਹੈ। **ਵਾ:** ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਪਹਿਲਾਂ ਗੁਰੂ ਰੂਪ ਹੋ ਕੇ ਅੰਮ੍ਰਿਤ ਦਾ ਬਾਟਾ ਤਿਆਰ ਕਰਕੇ, ਆਪਣੇ ਹਸਤ-ਕਮਲਾਂ ਨਾਲ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ। ਫੇਰ ਆਪ ਸਿੱਖ ਰੂਪ ਹੋ ਕੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਖਾਲਸੇ ਨੂੰ ਗੁਰੂ ਸਰੂਪ ਬਣਾਇਆ ਹੈ। ਦੁਨੀਆਂ ਦੇ ਮੱਤ ਤਾਂ ਹੋਰ ਹੀ ਪ੍ਰਕਾਰ ਦੇ ਹਨ। ਜਿਵੇਂ ਈਸਾ ਨੇ ਅੰਜੀਲ ਅੰਦਰ ਕਿਹਾ ਹੈ, ਹੇ ਈਸਾਈਓ! ਤੁਸੀਂ ਮੇਰੀਆ ਭੇਡਾਂ ਹੋ ਤੇ ਮੈਂ ਤੁਹਾਡਾ ਇਆਲੀ ਹਾਂ। ਪਰ ਕਲਗੀਧਰ ਪਾਤਸਾਹ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਘਰ ਦਾ ਮੱਤ ਦੱਸਦਿਆਂ ਹੋਇਆ ਇਹ ਬਚਨ ਕਹੇ ਹਨ ਕਿ :

**ਜੁਧ ਜਿਤੇ ਇਤਨੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥**

**ਅਘ ਅਉਘ ਟਰੈ ਇਨਹੀ ਕੇ ਪ੍ਰਸਾਦਿ; ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ ॥**

**ਇਨਹੀ ਕੇ ਪ੍ਰਸਾਦਿ ਸੁਬਿੱਦਿਆ ਲਈ;ਇਨਹੀ ਕੀ ਕ੍ਰਿਪਾ ਸਭ ਸ਼ਤ੍ਰੂ ਮਰੇ ॥**
**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ; ਨਹੀ ਮੋ ਸੇ ਗਰੀਬ ਕਰੋਰ ਪਰੇ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

"ਮੈਂ ਇਸ ਖਾਲਸੇ ਦੀ ਕਿਰਪਾ ਕਰਕੇ ਹੀ ਜੁੱਧ ਜਿੱਤੇ ਹਨ, ਇਨ੍ਹਾਂ ਦੀ ਕਿਰਪਾ ਕਰਕੇ ਹੀ ਦਾਨ ਕੀਤੇ ਹਨ। ਇਹਨਾਂ ਦੀ ਕਿਰਪਾ ਕਰਕੇ ਮੇਰੀਆ ਬਿਪਤਾਵਾਂ ਟਲੀਆਂ ਹਨ, ਇਨ੍ਹਾਂ ਦੀ ਕਿਰਪਾ ਕਰਕੇ ਹੀ ਮੇਰੇ ਘਰ-ਮਹਿਲ ਭਰੇ ਹੋਏ ਹਨ। ਇਹਨਾਂ ਦੀ ਕਿਰਪਾ ਕਰਕੇ ਹੀ ਮੈਂ ਸ੍ਰੇਸ਼ਟ ਵਿਦਿਆ ਪ੍ਰਾਪਤ ਕੀਤੀ, ਇਹਨਾਂ ਦੀ ਕਿਰਪਾ ਕਰਕੇ ਹੀ ਮੇਰੇ ਸਾਰੇ ਦੁਸ਼ਮਣ ਮਰੇ ਹਨ। ਮੈਂ ਇਹਨਾਂ ਦਾ ਹੀ ਸਾਜਿਆਂ ਹੋਇਆ ਹਾਂ, ਨਹੀ ਤਾਂ ਮੇਰੇ ਵਰਗੇ ਕਰੋੜਾਂ ਗਰੀਬ ਪਏ ਹਨ।" ਇਸ ਤਰ੍ਹਾਂ ਦਸਮ ਸਰੂਪ ਅੰਦਰ ਸਤਿਗੁਰਾਂ ਨੇ ਗੁਰੂ ਨੂੰ ਖਾਲਸਾ ਅਤੇ ਖਾਲਸੇ ਨੂੰ ਗੁਰੂ ਰੂਪ ਕਥਨ ਕੀਤਾ ਹੈ। ਇਉਂ ਸਿੱਖ ਨੂੰ ਆਪਨਾ ਰੂਪ ਹੀ ਬਣਾ ਲੈਣਾ, ਇਹ ਗੁਰੂ ਘਰ ਦੀ ਮਰਿਆਦਾ ਹੈ।

## ਏਕੋ, ਗੁਰ ਉਪਦੇਸੁ ਚਲਾਏ ॥

ਇਸ ਤਰ੍ਹਾਂ (ਗੁਰ) ਸਤਿਗੁਰੂ ਜੀ ਨੇ ਗੁਰੂ ਅਤੇ ਸਿੱਖ ਦੀ (ਏਕੋ) ਏਕਤਾ ਵਾਲਾ ਉਪਦੇਸ਼ (ਚਲਾਏ) ਚਲਾਇਆ ਹੈ।

## ਰਾਮ ਨਾਮ ਮੰਤੁ, ਹਿਰਦੈ ਦੇਵੈ; ਨਾਨਕ, ਮਿਲਣੁ ਸੁਭਾਏ ॥੮॥੨॥੯॥

ਜਦੋਂ ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਪ੍ਰਮੇਸਰ ਦਾ ਨਾਮ (ਮੰਤੁ) ਮੰਤਰ (ਹਿਰਦੈ) ਹਿਰਦੇ ਵਿੱਚ ਬਖਸ਼ (ਦੇਵੈ) ਦਿੰਦੇ ਹਨ। ਤਾਂ (ਸੁਭਾਏ) ਸੁਤੇ ਸਿੱਧ ਹੀ ਪ੍ਰਮੇਸਰ ਨਾਲ (ਮਿਲਣੁ) ਮਿਲਾਪ ਹੋ ਜਾਂਦਾ ਹੈ। **ਵਾ:** ਪ੍ਰਮੇਸਰ ਨਾਲ ਮਿਲ ਕਰਕੇ ਹਿਰਦੇ ਦੇ ਅੰਦਰ (ਸੁ+ਭਾਏ) (ਸੁ) ਸ੍ਰੇਸ਼ਟ (ਭਾਏ) ਪ੍ਰਕਾਸ਼ ਹੋ ਜਾਂਦਾ ਹੈ।

## ੧ੴ ਸਤਿਗੁਰ ਪ੍ਰਸਾਦਿ ॥ ਆਸਾ ਛੰਤ ਮਹਲਾ ੪ ਘਰੁ ੨ ॥

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਸੱਚੇ ਪਾਤਸ਼ਾਹ ਜੀ ਆਸਾ ਰਾਗ ਦੇ ਦੂਜੇ (ਘਰੁ) ਸੁਰਤਾਲ ਵਿਚ ਛੰਤ ਬਾਣੀ **ਵਾ:** (ਛੰਤ) ਜੱਸ ਰੂਪ ਬਾਣੀ ਉਚਾਰਣ ਕਰਦੇ ਹਨ।

**ਪ੍ਰਸ਼ਨ :** ਹੇ ਮਹਾਰਾਜ ! ਹਰੀ ਦੇ ਨਾਮ ਦਾ ਕੀ ਮਹਾਤਮ ਹੈ?

## ਹਰਿ ਹਰਿ ਕਰਤਾ ਦੂਖ ਬਿਨਾਸਨੁ; ਪਤਿਤ ਪਾਵਨੁ ਹਰਿ ਨਾਮੁ ਜੀਉ ॥

**ਉੱਤਰ :** ਹੇ ਪਿਆਰੇ (ਜੀਉ) ਜੀ ! ਜੋ (ਹਰਿ) ਹਰੀ ਅਕਾਲ ਪੁਰਖ ਸਾਰਿਆਂ ਪਾਪਾਂ ਦਾ ਹਾਰਕ ਅਤੇ (ਹਰਿ) ਹਰ ਇਕ ਜੀਵ ਦੇ ਅੰਦਰ ਚੇਤਨ ਸੱਤਾ ਦੀ ਹਰਿਆਵਲ ਦੇਣ ਵਾਲਾ ਸਾਰੇ ਜਗਤ ਦਾ ਕਰਤਾ ਹੈ। ਉਸ ਹਰੀ ਦਾ ਪਵਿੱਤਰ ਨਾਮ ਸਾਰਿਆਂ ਦੁੱਖਾਂ ਨੂੰ (ਬਿਨਾਸਨੁ) ਬਿਨਾਸ਼ ਕਰਨ ਵਾਲਾ ਅਤੇ ਅਜਾਮਲ, ਗਨਿਕਾ ਆਦਿਕ (ਪਤਿਤ) ਪਾਪੀਆਂ ਨੂੰ (ਪਾਵਨੁ) ਪਵਿੱਤਰ ਕਰਨ ਵਾਲਾ ਹੈ।

## ਹਰਿ ਸੇਵਾ ਭਾਈ, ਪਰਮ ਗਤਿ ਪਾਈ;

ਜਿੰਨਾਂ ਜਨਾਂ ਨੂੰ (ਹਰਿ) ਹਰੀ ਪ੍ਰਮੇਸਰ ਦੀ ਸੇਵਾ (ਭਾਈ) ਭਾ ਗਈ ਹੈ। **ਵਾ:** ਜਿੰਨ੍ਹਾਂ ਦੀ ਕੀਤੀ ਹੋਈ ਸੇਵਾ (ਹਰਿ) ਹਰੀ ਅਕਾਲ ਪੁਰਖ ਨੂੰ (ਭਾਈ) ਭਾ ਗਈ ਹੈ। ਉਹਨਾਂ ਨੇ (ਪਰਮ ਗਤਿ) ਕੈਵਲ ਮੁਕਤੀ (ਪਾਈ) ਪ੍ਰਾਪਤ ਕਰ ਲਈ ਹੈ।

**ਪ੍ਰਸ਼ਨ :** ਮਹਾਰਾਜ ! ਹਰੀ ਦੀ ਸੇਵਾ ਕੀ ਹੈ?

## ਹਰਿ ਊਤਮੁ, ਹਰਿ ਹਰਿ ਕਾਮੁ ਜੀਉ ॥

**ਉੱਤਰ :** ਹੇ ਪਿਆਰੇ ਜੀ ! ਜੋ (ਹਰਿ) ਹਰ ਤਰ੍ਹਾਂ ਦੇ ਕੰਮਾਂ ਵਿੱਚੋਂ (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ ਜਪਣ ਰੂਪ (ਊਤਮੁ) ਉੱਤਮ (ਕਾਮੁ) ਕੰਮ ਹੈ। ਇਹੀ ਉਸ ਹਰੀ ਅਕਾਲ ਪੁਰਖ ਦੀ ਸੇਵਾ ਹੈ।

**ਅਥਵਾ :** ਜੋ (ਹਰਿ ਹਰਿ ਹਰਿ) ਮਨ, ਬਾਣੀ, ਸਰੀਰ ਕਰਕੇ, ਰੋਮ-ਰੋਮ ਕਰਕੇ ਪ੍ਰਮੇਸਰ ਦਾ ਨਾਮ ਜਪਣਾ ਹੈ, ਇਹੀ ਉੱਤਮ (ਕਾਮੁ) ਕਮਾਈ ਹੈ।

## ਹਰਿ ਊਤਮੁ ਕਾਮੁ, ਜਪੀਐ ਹਰਿ ਨਾਮੁ; ਹਰਿ ਜਪੀਐ ਅਸਥਿਰੁ ਹੋਵੈ ॥

ਹੇ ਭਾਈ ! ਜੋ ਮਨ, ਬਾਣੀ, ਸਰੀਰ ਕਰਕੇ ਪ੍ਰਮੇਸਰ ਦਾ ਨਾਮ (ਜਪੀਐ) ਜਪਣਾ ਹੈ। ਇਹ (ਹਰਿ) ਹਰੇਕ ਪ੍ਰਕਾਰ ਦੇ ਕੰਮਾਂ ਵਿੱਚੋਂ ਉੱਤਮ (ਕਾਮੁ) ਕੰਮ ਹੈ। ਕਿਉਂਕਿ ਜੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਜਪੀਐ) ਜਪਣਾ ਕਰੀਏ, ਤਾਂ ਚਿੱਤ ਵੀ (ਅਸਥਿਰੁ) ਇਸਥਿਤ ਹੋ ਜਾਂਦਾ ਹੈ ਅਤੇ ਬਿਰਤੀ ਵੀ ਜੂਨਾਂ ਵਿੱਚ ਭਟਕਣ ਤੋਂ ਹਟ ਜਾਂਦੀ ਹੈ।

## ਜਨਮ ਮਰਣ ਦੋਵੈ ਦੁਖ ਮੇਟੇ; ਸਹਜੇ ਹੀ ਸੁਖਿ ਸੋਵੈ ॥

ਹੇ ਭਾਈ ! ਉਸ ਵਾਹਿਗੁਰੂ ਦਾ ਨਾਮ ਜਨਮ ਅਤੇ ਮਰਨ ਦੇ (ਦੋਵੈ) ਦੋਵੇਂ ਸਮਿਆਂ ਦੇ ਦੁੱਖ ਨੂੰ (ਮੇਟੇ) ਮਿਟਾ ਦਿੰਦਾ ਹੈ। ਫਿਰ ਪੁਰਖ ਦਾ (ਸਹਜੇ) ਨਿਰਯਤਨ ਹੀ ਨਿਰਵਿਕਲਪ ਸਮਾਧੀ ਰੂਪ ਸੁੱਖ ਵਿੱਚ (ਸੋਵੈ) ਸੌਣਾ ਭਾਵ ਬਿਰਾਜਣਾ ਹੁੰਦਾ ਹੈ। ਇਸ ਕਰਕੇ ਅਕਾਲ ਪੁਰਖ ਵਾਹਿਗੁਰੂ ਅੱਗੇ ਬੇਨਤੀ ਕਰੀਏ ਕਿ

## ਹਰਿ ਹਰਿ ਕਿਰਪਾ ਧਾਰਹੁ ਠਾਕੁਰ; ਹਰਿ ਜਪੀਐ ਆਤਮ ਰਾਮੁ ਜੀਉ ॥

ਹੇ ਸਾਰਿਆਂ ਵਿਚ (ਰਾਮੁ) ਰਮੇ ਹੋਏ ਸਾਰਿਆਂ ਦੇ (ਆਤਮ) ਆਪਣਾ ਆਪ ਰੂਪ, (ਹਰਿ) ਹਰੀ (ਠਾਕੁਰ) ਸੁਆਮੀ, (ਹਰਿ) ਅਕਾਲ ਪੁਰਖ (ਜੀਉ) ਜੀ ! ਆਪ ਜੀ ਸਾਡੇ 'ਤੇ ਐਸੀ ਕਿਰਪਾ (ਧਾਰਹੁ) ਧਾਰਨਾ ਕਰੋ ਕਿ ਅਸੀਂ ਹਰ ਵਕਤ ਆਪ ਜੀ ਦੇ ਨਾਮ ਨੂੰ ਸ਼ਰਧਾ ਦੇ ਸਹਿਤ ਹੋ ਕੇ (ਜਪੀਐ) ਜਪਣਾ ਕਰੀਏ।

## ਹਰਿ ਹਰਿ ਕਰਤਾ ਦੂਖ ਬਿਨਾਸਨੁ; ਪਤਿਤ ਪਾਵਨੁ ਹਰਿ ਨਾਮੁ ਜੀਉ ॥੧॥

ਹੇ ਜਗਤ ਦੇ ਕਰਤਾ (ਹਰਿ) ਹਰੀ ਅਕਾਲ ਪੁਰਖ ਜੀਉ ! ਆਪ ਜੀ ਸਾਰੇ ਦੁੱਖਾਂ ਦਾ (ਬਿਨਾਸਨੁ) ਵਿਨਾਸ਼ ਕਰਨ ਵਾਲੇ ਹੋ ਅਤੇ ਆਪ ਜੀ ਦਾ ਨਾਮ (ਪਤਿਤ) ਪਾਪੀਆਂ ਨੂੰ (ਪਾਵਨੁ) ਪਵਿੱਤਰ ਕਰਨ ਵਾਲਾ ਹੈ।

## ਹਰਿ ਨਾਮੁ ਪਦਾਰਥੁ, ਕਲਜੁਗਿ ਊਤਮੁ; ਹਰਿ ਜਪੀਐ, ਸਤਿਗੁਰ ਭਾਇ ਜੀਉ ॥

ਹੇ ਪਿਆਰੇ ਜੀਉ ! ਸਤਿਗੁਰਾਂ ਦੇ (ਭਾਇ) ਅਨੁਸਾਰ ਹੋ ਕੇ, **ਵਾ:** ਸਤਿਗੁਰੂ ਜੀ ਨਾਲ (ਭਾਇ) ਪ੍ਰੇਮ ਕਰਕੇ ਹਰੀ ਦੇ ਨਾਮ ਨੂੰ (ਜਪੀਐ) ਜਪਣਾ ਕਰੀਏ ਕਿਉਂਕਿ ਇਸ ਕਲਿਜੁਗ ਦੇ ਅੰਦਰ (ਹਰਿ) ਹਰੀ ਪ੍ਰਮੇਸਰ ਦਾ ਨਾਮ ਪਦਾਰਥ ਹੀ ਸਭ ਤੋਂ (ਊਤਮੁ) ਉੱਤਮ ਹੈ।

## ਗੁਰਮੁਖਿ ਹਰਿ ਪੜੀਐ, ਗੁਰਮੁਖਿ ਹਰਿ ਸੁਣੀਐ;

ਹੇ ਭਾਈ ! ਗੁਰਮੁਖਾਂ ਦੀ ਸੰਗਤ ਕਰਕੇ (ਹਰਿ) ਹਰੀ ਵਾਹਿਗੁਰੂ ਦੇ ਨਾਮ ਦੀ ਪੜ੍ਹਾਈ ਨੂੰ (ਪੜੀਐ) ਪੜ੍ਹਨਾ ਕਰੀਏ ਅਤੇ ਗੁਰਮੁਖਾਂ ਦੀ ਸੰਗਤ ਕਰਕੇ ਸ਼ਰਧਾ ਤੇ ਵਿਸ਼ਵਾਸ਼ ਰੂਪ ਕੰਨਾਂ ਨਾਲ (ਹਰਿ) ਹਰੀ ਦੇ ਨਾਮ ਨੂੰ (ਸੁਣੀਐ) ਸੁਨਣਾ ਕਰੀਏ ਕਿਉਂਕਿ

**ਹਰਿ ਜਪਤ ਸੁਣਤ, ਦੁਖੁ ਜਾਇ ਜੀਉ ॥**

ਹੇ ਪਿਆਰੇ ਜੀ ! (ਹਰਿ) ਹਰੀ ਦੇ ਨਾਮ ਨੂੰ ਪ੍ਰੀਤ ਰੂਪ ਰਸਨਾ ਨਾਲ (ਜਪਤ) ਜਪਣ ਕਰਕੇ ਅਤੇ ਸ਼ਰਧਾ ਤੇ ਵਿਸ਼ਵਾਸ਼ ਰੂਪ ਕੰਨਾਂ ਨਾਲ (ਸੁਣਤ) ਸੁਨਣ ਕਰਕੇ ਅਗਿਆਨ ਜਨ ਸਾਰੇ ਦੁੱਖ ਚਲੇ (ਜਾਇ) ਜਾਂਦੇ ਹਨ। **ਵਾ:** ਜੰਮਣ-ਮਰਣ ਦੇ ਦੁੱਖ ਚੱਲੇ ਜਾਂਦੇ ਭਾਵ ਨਾਸ਼ ਹੋ ਜਾਂਦੇ ਹਨ।

**ਹਰਿ ਹਰਿ ਨਾਮੁ ਜਪਿਆ, ਦੁਖੁ ਬਿਨਸਿਆ; ਹਰਿ ਨਾਮੁ, ਪਰਮ ਸੁਖੁ ਪਾਇਆ ॥**

ਜਿੰਨ੍ਹਾਂ ਨੇ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ ਜਪਿਆ ਹੈ, ਉਹਨਾਂ ਦਾ ਸਾਰਾ ਅਗਿਆਨ ਜਨ *ਦੁੱਖ (ਬਿਨਸਿਆ) ਨਾਸ਼ ਹੋ ਗਿਆ ਹੈ ਅਤੇ ਉਹਨਾਂ ਨੇ ਹਰੀ ਦਾ ਨਾਮ ਜਪਣ ਕਰਕੇ ਬ੍ਰਹਮਾਨੰਦ ਰੂਪ (ਪਰਮ) ਵੱਡੇ ਸੁੱਖ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

**ਸਤਿਗੁਰ ਗਿਆਨੁ ਬਲਿਆ, ਘਟਿ ਚਾਨਣੁ; ਅਗਿਆਨੁ ਅੰਧੇਰੁ ਗਵਾਇਆ ॥**

ਜਿੰਨ੍ਹਾਂ ਦੇ (ਘਟਿ) ਹਿਰਦੇ ਅੰਦਰ ਸਤਿਗੁਰੂ ਦੀ ਕਿਰਪਾ ਦੁਆਰਾ ਅਪ੍ਰੋਖ ਗਿਆਨ ਰੂਪ ਦੀਵਾ (ਬਲਿਆ) ਬਲ ਪਿਆ ਹੈ। ਉਹਨਾਂ ਦੇ ਅੰਦਰ ਸ੍ਵੈਯੰ ਪ੍ਰਕਾਸ਼ ਸਰੂਪ ਦਾ ਚਾਨਣ ਹੀ ਚਾਨਣ ਹੋ ਗਿਆ ਹੈ ਅਤੇ ਇਸ ਚਾਨਣ ਨੇ ਉਹਨਾਂ ਦੇ ਅੰਦਰੋਂ ਅਗਿਆਨ ਦੀਆਂ ਆਵਰਨ ਤੇ ਵਿਖੇਪ ਰੂਪ ਸ਼ਕਤੀਆਂ ਦਾ **ਵਾ:** **ਅਸੱਤਵਾਪਾਦਕ ਅਤੇ ***ਆਭਾਨਾਪਾਦਕ ਆਵਰਨ ਰੂਪ ਸ਼ਕਤੀਆਂ ਦਾ (ਅੰਧੇਰੁ) ਹਨੇਰਾ (ਗਵਾਇਆ) ਗਵਾ ਦਿੱਤਾ, ਨਾਸ਼ ਕਰ ਦਿੱਤਾ ਹੈ।

**ਹਰਿ ਹਰਿ ਨਾਮੁ, ਤਿਨੀ ਆਰਾਧਿਆ; ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ ॥**

ਹੇ ਪਿਆਰੇ ਜੀਉ ! (ਹਰਿ ਹਰਿ) ਹਰੀ ਅਕਾਲ ਪੁਰਖ ਪ੍ਰਮੇਸਰ ਦੇ ਨਾਮ ਨੂੰ (ਤਿਨੀ) ਉਹਨਾਂ ਪੁਰਖਾਂ ਨੇ ਹੀ ਅਰਾਧਿਆ ਭਾਵ ਦਿਲ ਦੀ ਭਾਵਨਾ ਨਾਲ ਯਾਦ ਕੀਤਾ ਹੈ, (ਜਿਨ) ਜਿੰਨ੍ਹਾਂ ਦੇ ਨਿਸ਼ਕਾਮ ਕਰਮਾਂ ਨੂੰ ਵੇਖ ਕੇ, ਪ੍ਰਮੇਸਰ ਨੇ (ਧੁਰਿ) ਧੁਰ ਆਦਿ ਤੋਂ ਹੀ ਉਨ੍ਹਾਂ ਦੇ (ਮਸਤਕਿ) ਮੱਥੇ 'ਤੇ (ਲਿਖਿ) ਲਿਖਤ (ਪਾਇ) ਪਾ ਦਿੱਤੀ ਹੈ ਕਿ ਇਹ ਪੁਰਖ ਇਸ ਜਨਮ ਵਿਚ ਮੇਰੇ ਨਾਮ ਦਾ ਅਰਾਧਨ ਕਰਨਗੇ।

**ਹਰਿ ਨਾਮੁ ਪਦਾਰਥੁ, ਕਲਿਜੁਗਿ ਊਤਮੁ; ਹਰਿ ਜਪੀਐ, ਸਤਿਗੁਰ ਭਾਇ ਜੀਉ ॥੨॥**

ਹੇ ਪਿਆਰੇ ਜੀ ! ਇਸ (ਕਲਿਜੁਗਿ) ਕਲਜੁਗ ਅੰਦਰ (ਹਰਿ) ਹਰੀ ਪ੍ਰਮੇਸਰ ਦਾ ਨਾਮ ਪਦਾਰਥ ਹੀ ਸਾਰੇ ਪਦਾਰਥਾਂ ਤੋਂ ਉੱਤਮ ਹੈ। ਇਸ ਕਰਕੇ ਸਤਿਗੁਰਾਂ ਦੇ (ਭਾਇ) ਅਨੁਸਾਰ ਹੋ ਕੇ (ਹਰਿ) ਹਰੀ ਦੇ ਨਾਮ ਨੂੰ (ਜਪੀਐ) ਜਪਣਾ ਕਰੀਏ।

**ਹਰਿ ਹਰਿ ਮਨਿ ਭਾਇਆ, ਪਰਮ ਸੁਖ ਪਾਇਆ; ਹਰਿ ਲਾਹਾ, ਪਦੁ ਨਿਰਬਾਣੁ ਜੀਉ ॥**

ਜਿੰਨ੍ਹਾਂ ਦੇ (ਮਨਿ) ਮਨ ਵਿਚ (ਹਰਿ) ਹਰ ਇਕ ਨੂੰ ਹਰੇ ਭਰੇ ਕਰਨ ਵਾਲਾ (ਹਰਿ) ਹਰੀ ਪ੍ਰਮੇਸਰ (ਭਾਇਆ)

---

* **ਦੁੱਖ** : ਜੋ ਸੰਸੇ ਤੇ ਭਰਮ ਆਦਿਕਾਂ ਦਾ ਦੁੱਖ ਅਗਿਆਨ ਤੋਂ (ਜਨ) ਪੈਦਾ ਹੋਇਆ ਹੈ। ਉਸਨੂੰ 'ਅਗਿਆਨ ਜਨ ਦੁੱਖ' ਕਿਹਾ ਜਾਂਦਾ ਹੈ।

** **ਅਸੱਤਵਾਪਾਦਕ ਆਵਰਨ** : 'ਬ੍ਰਹਮ ਨਹੀਂ ਹੈ' ਇਸ ਰੀਤੀ ਨਾਲ ਬ੍ਰਹਮ ਦੇ ਅਸਦਭਾਵ ਦਾ ਨਿਰਬਾਹ ਕਰਵਾਉਣ ਵਾਲੇ ਆਵਰਨ ਨੂੰ ਅਸੱਤਵਾਪਾਦਕ ਆਵਰਨ ਕਹੀਦਾ ਹੈ।

*** **ਆਭਾਨਾਪਾਦਕ ਆਵਰਨ** : 'ਬ੍ਰਹਮ ਭਾਸਦਾ ਨਹੀ' ਇਸ ਰੀਤੀ ਨਾਲ ਬ੍ਰਹਮ ਦੀ (ਅਭਾਨ) ਅਪ੍ਰਤੀਤੀ ਦਾ ਨਿਰਬਾਹ ਕਰਵਾਉਣ ਵਾਲੇ ਆਵਰਨ ਨੂੰ ਆਭਾਨਾਪਾਦਕ ਆਵਰਨ ਕਹੀਦਾ ਹੈ।

ਭਾ ਗਿਆ, ਉਹਨਾਂ ਨੇ ਬ੍ਰਹਮਾਨੰਦ ਰੂਪ (ਪਰਮ) ਵੱਡਾ ਸੁਖ ਵੀ (ਪਾਇਆ) ਪਾ ਲਿਆ ਹੈ ਅਤੇ ਉਹਨਾਂ ਨੇ (ਹਰਿ) ਹਰ ਪ੍ਰਕਾਰ ਦੇ ਲਾਹਿਆਂ ਵਿਚੋਂ (ਨਿਰ+ਬਾਣੁ) (ਬਾਣੁ) ਆਦਤਾਂ **ਵਾ:** ਬੰਧਨਾਂ ਤੋਂ (ਨਿਰ) ਰਹਿਤ ਹਰੀ ਦੀ (ਪਦੁ) ਪਦਵੀ ਨੂੰ ਪ੍ਰਾਪਤ ਕਰਨ ਰੂਪ ਲਾਹਾ ਵੀ ਪ੍ਰਾਪਤ ਕਰ ਲਿਆ ਹੈ (ਜੀਉ) ਜੀ।

**ਹਰਿ ਪ੍ਰੀਤਿ ਲਗਾਈ, ਹਰਿ ਨਾਮੁ ਸਖਾਈ; ਭ੍ਰਮੁ ਚੂਕਾ ਆਵਣੁ ਜਾਣੁ ਜੀਉ ॥**

ਹੇ ਪਿਆਰੇ ਜੀ! ਜਿੰਨ੍ਹਾਂ ਨੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਨਾਲ (ਪ੍ਰੀਤਿ) ਪ੍ਰੀਤੀ (ਲਗਾਈ) ਲਾਉਂਣਾ ਕੀਤੀ ਹੈ। ਉਹਨਾਂ ਨੂੰ (ਹਰਿ) ਹਰੀ ਪ੍ਰਮੇਸਰ ਦਾ ਨਾਮ (ਸਖਾਈ) ਪਿਆਰਾ, ਸੁੱਖਦਾਇਕ ਹੋ ਗਿਆ ਹੈ। ਫਿਰ ਨਾਮ ਜਪਣ ਕਰਕੇ ਉਹਨਾਂ ਦੇ ਅੰਦਰੋਂ (ਆਵਣੁ) ਆਉਣ (ਜਾਣੁ) ਜਾਣ ਦਾ ਭਾਵ ਜਨਮ ਮਰਨ ਦਾ (ਭ੍ਰਮੁ) ਭਰਮ ਵੀ (ਚੂਕਾ) ਚੁੱਕਿਆ ਗਿਆ ਹੈ। **ਵਾ:** (ਭ੍ਰਮੁ) ਭੇਦ ਭਰਮ, ਕਰਤੱਤ ਭਰਮ ਆਦਿਕ ਪੰਜ ਪ੍ਰਕਾਰ ਦਾ ਭਰਮ ਅਤੇ ਜੂਨਾਂ ਵਿਚ ਆਉਣਾ-ਜਾਣਾ ਵੀ ਚੁੱਕਿਆ ਗਿਆ ਹੈ ਭਾਵ ਨਵਿਰਤ ਹੋ ਗਿਆ ਹੈ।

## ਅੰਗ : ੪੪੫

**ਆਵਣ ਜਾਣਾ ਭ੍ਰਮੁ ਭਉ ਭਾਗਾ; ਹਰਿ ਹਰਿ, ਹਰਿ ਗੁਣ ਗਾਇਆ ॥**

ਜਿੰਨ੍ਹਾਂ ਨੇ ਸਾਰਿਆਂ ਪਾਪਾਂ ਦੇ (ਹਰਿ) ਹਾਰਕ, ਸਾਰਿਆਂ ਨੂੰ ਚੇਤਨ ਸੱਤਾ ਦੇ ਕੇ (ਹਰਿ) ਹਰਿਆਵਲਤਾ ਦੇ ਸਹਿਤ ਕਰਨ ਵਾਲੇ ਪ੍ਰਮੇਸਰ ਦੇ ਗੁਣਾਂ ਨੂੰ (ਗਾਇਆ) ਗਾਉਣਾ ਕੀਤਾ। ਉਹਨਾਂ ਦਾ (ਆਵਣ ਜਾਣਾ) ਆਉਣਾ ਜਾਣਾ ਭਾਵ ਜੰਮਣ-ਮਰਣ ਵੀ ਮਿਟ ਗਿਆ ਅਤੇ ਪੰਜ ਪ੍ਰਕਾਰ ਦਾ *ਭਰਮ ਤੇ ਸੱਤ ਪ੍ਰਕਾਰ ਦਾ (ਭਉ) **ਭੈ ਵੀ (ਭਾਗਾ) ਭੱਜ ਗਿਆ ਭਾਵ ਨਾਸ਼ ਹੋ ਗਿਆ ਹੈ।

**ਜਨਮ ਜਨਮ ਕੇ, ਕਿਲਵਿਖ ਦੁਖ ਉਤਰੇ; ਹਰਿ ਹਰਿ ਨਾਮਿ ਸਮਾਇਆ ॥**

ਉਹਨਾਂ ਦੇ ਜਨਮਾਂ-ਜਨਮਾਂਤਰਾ ਦੇ (ਕਿਲਵਿਖ) ਵੱਡੇ ਪਾਪ ਅਤੇ ਸਾਰੇ ਦੁੱਖ (ਉਤਰੇ) ਉੱਤਰ ਗਏ ਹਨ ਅਤੇ ਉਹਨਾਂ ਦਾ ਮਨ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਵਿਚ (ਸਮਾਇਆ) ਸਮਾ ਗਿਆ ਹੈ।

**ਜਿਨ ਹਰਿ ਧਿਆਇਆ, ਧੁਰਿ ਭਾਗ ਲਿਖਿ ਪਾਇਆ;**

(ਜਿਨ) ਜਿੰਨ੍ਹਾਂ ਦੇ ਮੱਥੇ 'ਤੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਹਰੀ ਪ੍ਰਮੇਸਰ ਨੇ (ਧੁਰਿ) ਧੁਰੋਂ ਆਦਿ ਤੋਂ ਹੀ ਸ੍ਰੇਸ਼ਟ (ਭਾਗ) ਕਰਮਾਂ ਦਾ ਲੇਖ (ਲਿਖਿ) ਲਿਖ ਕੇ (ਪਾਇਆ) ਪਾ ਦਿੱਤਾ ਹੈ, ਉਹਨਾਂ ਨੇ ਹੀ (ਹਰਿ) ਪ੍ਰਮੇਸਰ ਦੇ ਨਾਮ ਨੂੰ ਧਿਆਇਆ ਹੈ।

**ਤਿਨ੍ ਸਫਲੁ ਜਨਮੁ ਪਰਵਾਣੁ ਜੀਉ ॥**

(ਤਿਨ੍) ਉਹਨਾਂ ਦਾ ਇਸ ਲੋਕ ਵਿਚ ਵੀ ਧਾਰਿਆ ਹੋਇਆ ਮਨੁੱਖਾਂ ਜਨਮ ਸਫਲ ਹੋਇਆ ਹੈ ਅਤੇ ਉਹ ਪੁਰਖ ਪ੍ਰਲੋਕ ਵਿਚ ਵੀ (ਪਰਵਾਣੁ) ਪ੍ਰਮਾਣਨੀਕ ਹੋਏ ਹਨ।

---

* **ਪੰਜ ਪ੍ਰਕਾਰ ਦਾ ਭਰਮ:**

ਭੇਦ ਭਰਮ, ਕਰਤੱਤ ਭਰਮ; ਪੁਨ ਸੰਗ ਭਰਮ ਵਿਕਾਰ।
ਬ੍ਰਹਮ ਇਤਰ ਜਗ ਸੱਤ ਹੈ ਪਾਂਚੋ ਭਰਮ ਸੰਸਾਰ। *(ਸ਼ਾਸਤ੍ਰ ਪ੍ਰਮਾਣ)*

** **ਸੱਤ ਪ੍ਰਕਾਰ ਦਾ ਭੈ :**

ਯਹ ਭੈ ਪ੍ਰਲੋਕ ਭੈ, ਜਨਮ ਵੇਦਨਾ ਜਾਤ।
ਅਨਰੱਖਿਆ ਅਰ ਗੁਪਤ ਭੈ; ਅਕਸਮਾਤ੍ਰ ਭੈ ਸਾਤ। *(ਸ਼ਾਸਤ੍ਰ ਪ੍ਰਮਾਣ)*

**ਹਰਿ ਹਰਿ ਮਨਿ ਭਾਇਆ, ਪਰਮ ਸੁਖ ਪਾਇਆ;**

ਜਿੰਨ੍ਹਾਂ ਦੇ (ਮਨਿ) ਮਨ ਵਿਚ (ਹਰਿ) ਹਰੀ ਪ੍ਰਮੇਸਰ ਦਾ ਨਾਮ (ਭਾਇਆ) ਚੰਗਾ ਲੱਗਾ ਹੈ, ਉਹਨਾਂ ਨੇ ਆਤਮਾਨੰਦ ਰੂਪ (ਪਰਮ) ਵੱਡਾ ਸੁੱਖ (ਪਾਇਆ) ਪ੍ਰਾਪਤ ਕੀਤਾ ਹੈ।

**ਹਰਿ ਲਾਹਾ, ਪਦੁ ਨਿਰਬਾਣੁ ਜੀਉ ॥੩॥**

ਉਹਨਾਂ ਨੂੰ ਹਰੀ ਦਾ ਨਾਮ ਜਪਨ ਕਰਕੇ (ਨਿਰ+ਬਾਣੁ) (ਬਾਣੁ) ਬੰਧਨਾਂ ਤੋਂ (ਨਿਰ) ਰਹਿਤ (ਪਦੁ) ਪਦਵੀ ਦੀ ਪ੍ਰਾਪਤੀ ਰੂਪ ਲਾਹਾ ਪ੍ਰਾਪਤ ਹੋਇਆ ਹੈ (ਜੀਉ) ਜੀ।

**ਜਿਨ੍ ਹਰਿ ਮੀਠ ਲਗਾਨਾ, ਤੇ ਜਨ ਪਰਧਾਨਾ; ਤੇ ਊਤਮ, ਹਰਿ ਹਰਿ ਲੋਗ ਜੀਉ ॥**

ਹੇ ਪਿਆਰੇ ਜੀ! (ਜਿਨ੍) ਜਿੰਨ੍ਹਾਂ ਨੂੰ ਉਸ (ਹਰਿ) ਹਰੀ ਪ੍ਰਮੇਸਰ ਦਾ ਨਾਮ (ਮੀਠ) ਮਿਠਾ (ਲਗ+ਆਨਾ) (ਲਗ) ਲੱਗ (ਆਨਾ) ਆਇਆ ਹੈ। **ਵਾ:** ਜਿੰਨ੍ਹਾਂ ਨੂੰ (ਹਰਿ) ਹਰੀ (ਲ+ਗਾਨਾ) (ਗਾਨਾ) ਗੰਨੇ ਦੀ ਨਿਆਈਂ (ਮੀਠ) ਮਿੱਠਾ (ਲ) ਲੱਗਾ ਹੈ, **ਵਾ:** ਜਿੰਨ੍ਹਾਂ ਨੇ (ਹਰਿ) ਹਰੀ ਨੂੰ ਮਿੱਠਾ ਜਾਣਕੇ (ਗਾਨਾ) ਗਾਉਣਾ ਕੀਤਾ ਹੈ। (ਤੇ) ਉਹ (ਜਨ) ਪੁਰਖ ਸੰਸਾਰ ਅੰਦਰ (ਪਰਧਾਨਾ) ਮੁਖੀ ਹਨ ਅਤੇ (ਤੇ) ਉਹ (ਹਰਿ) ਹਰੀ ਪ੍ਰਮੇਸਰ ਦੇ ਪਿਆਰੇ ਭਗਤ ਜਨ ਦੇਵ ਲੋਕ, ਗੰਧਰਬ ਲੋਕ, ਮਨੁੱਖ ਆਦਿਕ (ਹਰਿ) ਹਰੇਕ ਪ੍ਰਕਾਰ ਦੇ ਲੋਕਾਂ ਵਿਚੋਂ ਉੱਤਮ ਲੋਕ ਹਨ। **ਵਾ:** ਉਹ ਉੱਤਮ ਪੁਰਖ ਹਨ, ਜਿੰਨ੍ਹਾਂ ਦੇ ਤਾਈਂ (ਹਰਿ ਹਰਿ) ਹਰੀ ਪ੍ਰਮੇਸਰ ਦੇ ਸਰੂਪ ਦਾ (ਲੋਗ) ਪ੍ਰਕਾਸ਼ ਹੋ ਆਇਆ ਹੈ।

**ਹਰਿ ਨਾਮੁ ਵਡਾਈ, ਹਰਿ ਨਾਮੁ ਸਖਾਈ;**

ਹੇ ਭਾਈ! ਉਹਨਾਂ ਭਗਤ ਜਨਾਂ ਨੂੰ ਹੀ ਹਰੀ ਦੇ ਨਾਮ ਦੀ ਵਡਿਆਈ ਪ੍ਰਾਪਤ ਹੈ ਅਤੇ ਹਰੀ ਦਾ ਨਾਮ ਹੀ ਉਹਨਾਂ ਦਾ ਲੋਕ-ਪ੍ਰਲੋਕ ਵਿਚ (ਸਖਾਈ) ਸਹਾਇਤਾ ਕਰਨ ਵਾਲਾ ਮਿੱਤਰ ਹੈ।

**ਗੁਰ ਸਬਦੀ, ਹਰਿ ਰਸ ਭੋਗ ਜੀਉ ॥**

ਜਿਹੜੇ (ਗੁਰ) ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਨ ਵਾਲੇ ਗੁਰਸ਼ਬਦੀਏ ਗੁਰਸਿੱਖ (ਹਰਿ) ਹਰੀ ਦੇ (ਰਸ) ਪ੍ਰੇਮ ਨੂੰ (ਭੋਗ) ਭੋਗਦੇ ਭਾਵ ਮਾਣਦੇ ਹਨ।

**ਹਰਿ ਰਸ ਭੋਗ, ਮਹਾ ਨਿਰਜੋਗ; ਵਡਭਾਗੀ, ਹਰਿ ਰਸੁ ਪਾਇਆ ॥**

ਜੋ ਰਸ ਰੂਪ ਹਰੀ ਦੇ (ਰਸ) ਆਨੰਦ ਨੂੰ ਭੋਗਦੇ ਹਨ, ਉਹ (ਨਿਰ) ਵਿਸ਼ੇਸ ਕਰਕੇ (ਮਹਾ) ਵੱਡੇ ਸਰੂਪਾਨੰਦ ਵਿਚ (ਜੋਗ) ਜੁੜੇ ਹੋਏ ਹਨ। **ਵਾ:** ਉਹ (ਮਹਾ) ਬਹੁਤੇ ਬੰਧਨਾਂ ਵਿਚ (ਜੋਗ) ਜੁੜਨ ਤੋਂ (ਨਿਰ) ਰਹਿਤ ਹਨ। **ਵਾ:** ਉਹ ਬੰਧਨਾਂ ਤੋਂ ਰਹਿਤ ਹੋਣ ਕਰਕੇ ਜੰਮਣ-ਮਰਣ ਵਿਚ ਨਹੀਂ ਜੁੜਦੇ। **ਵਾ:** ਉਹ ਵਿਸ਼ਿਆਂ ਵਿਚ ਜੁੜਨ ਤੋਂ ਰਹਿਤ ਹਨ। ਫਿਰ ਉਹਨਾਂ (ਵਡਭਾਗੀ) ਵੱਡੇ ਭਾਗਾਂ ਵਾਲਿਆਂ ਨੇ ਹਰੀ ਦੇ ਆਤਮਾਨੰਦ ਰੂਪ ਰਸ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

**ਸੇ ਧੰਨੁ ਵਡੇ, ਸਤ ਪੁਰਖਾ ਪੂਰੇ; ਜਿਨ ਗੁਰਮਤਿ ਨਾਮੁ ਧਿਆਇਆ ॥**

(ਜਿਨ) ਜਿੰਨ੍ਹਾਂ ਗੁਰਮੁਖਾਂ ਨੇ ਗੁਰਮਤਿ ਦੁਆਰਾ ਸੱਚੇ ਪਾਤਸ਼ਾਹ ਅਕਾਲ ਪੁਰਖ ਜੀ ਦੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ। (ਸੇ) ਉਹ (ਸਤ) ਸੱਚੇ ਪੁਰਖ ਇਸ ਲੋਕ ਵਿਚ (ਧੰਨੁ) ਧੰਨਤਾ ਜੋਗ

ਹਨ, ਪ੍ਰਲੋਕ ਆਦਿਕਾਂ ਵਿਚ ਵੱਡੇ ਹਨ ਅਤੇ ਦੇਵਲੋਕ ਆਦਿਕਾਂ ਵਿਚ (ਸਤ) ਨਿਸ਼ਚੇ ਕਰਕੇ ਪੂਰੇ ਹਨ। **ਵਾ:** ਉਹ ਪੁਰਖ (ਸਤ) ਨਿਸ਼ਚੇ ਕਰਕੇ ਬੈਕੁੰਠ ਦੀਆਂ ਮੁਕਤੀਆਂ ਵਾਲਿਆ ਵਿਚੋਂ ਵੱਡੇ ਹਨ ਅਤੇ ਬ੍ਰਹਮਲੋਕ ਆਦਿਕਾਂ ਵਿਚ ਵੀ ਪੂਰੇ ਹਨ।

**ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ; ਮਨਿ ਚੂਕਾ ਸੋਗੁ ਵਿਜੋਗੁ ਜੀਉ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਭਾਈ! ਜਿੰਨ੍ਹਾਂ ਦੇ (ਮਨਿ) ਮਨ ਵਿਚੋਂ ਪਦਾਰਥਾਂ ਦੇ ਵਿਛੜਨੇ ਕਰਕੇ ਚਿੱਤ ਦੇ ਮੁਰਝਾਉਣ ਰੂਪ ਸੋਗ ਅਤੇ ਜੀਵਾਂ ਨਾਲੋਂ ਵਿਛੜ ਜਾਨ ਰੂਪ ਵਿਜੋਗ (ਚੂਕਾ) ਚੁੱਕਿਆ ਗਿਆ, ਭਾਵ ਨਵਿਰਤ ਹੋ ਗਿਆ ਹੈ। ਉਹਨਾਂ ਗੁਰਮੁਖ ਸਾਧੂ ਜਨਾਂ ਦੇ (ਪਗ) ਚਰਨਾਂ ਦੀ (ਰੇਣੁ) ਧੂੜੀ (ਮੰਗੈ) ਮੰਗਣਾ ਕਰੀਏ ਜੀ।

**ਜਿਨ੍ ਹਰਿ ਮੀਠ ਲਗਾਨਾ, ਤੇ ਜਨ ਪਰਧਾਨਾ;**
**ਤੇ ਊਤਮ, ਹਰਿ ਹਰਿ ਲੋਗ ਜੀਉ ॥੪॥੧॥੩॥**

ਹੇ ਪਿਆਰੇ ਜੀ! ਇਸ ਪ੍ਰਕਾਰ (ਜਿਨ੍) ਜਿੰਨ੍ਹਾਂ ਨੂੰ (ਹਰਿ) ਹਰੀ ਪ੍ਰਮੇਸਰ ਦਾ ਨਾਮ (ਮੀਠ) ਮਿੱਠਾ (ਲਗ+ਆਨਾ) (ਲਗ) ਲੱਗ (ਆਨਾ) ਆਇਆ ਹੈ (ਤੇ) ਉਹ ਭਗਤ ਜਨ, ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਜਿੱਤ ਕੇ ਲੋਕ-ਪ੍ਰਲੋਕ ਵਿਚ (ਪਰਧਾਨਾ) ਮੁਖੀ ਬਣੇ ਹਨ। ਫਿਰ (ਤੇ) ਉਹ ਦੇਵ ਲੋਕ, ਪਿਤਰ ਲੋਕ ਆਦਿਕ (ਹਰਿ) ਹਰੇਕ ਪ੍ਰਕਾਰ ਦੇ ਲੋਕਾਂ ਵਿਚੋਂ ਉੱਤਮ ਲੋਕ ਹਨ ਜੀ। **ਵਾ:** ਉਹ (ਹਰਿ) ਹਰੀ ਪ੍ਰਮੇਸਰ ਦੇ ਉੱਤਮ ਗਿਆਨ ਦੇ (ਲੋਗ) ਪ੍ਰਕਾਸ਼ ਨੂੰ ਪ੍ਰਾਪਤ ਕਰਨ ਵਾਲੇ ਹੋਏ ਹਨ।

**ਆਸਾ ਮਹਲਾ ੪ ॥**

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸੋਂ ਗੁਰਸਿੱਖਾਂ ਨੇ ਚਾਰੇ ਜੁੱਗਾਂ ਦੀ ਵਿਚਾਰ ਬਾਬਤ ਪੁੱਛਣਾ ਕੀਤਾ ਤਾਂ ਉਸ ਵਕਤ ਗੁਰਸਿੱਖਾਂ ਦੀ ਬੇਨਤੀ ਸੁਣਕੇ ਸਤਿਗੁਰੂ ਜੀ ਨੇ ਚਾਰੇ ਜੁੱਗਾਂ ਦਾ ਨਿਰਣਾ ਕਰਕੇ ਦੱਸਣ ਵਾਸਤੇ ਇਹ ਪਾਵਨ ਪਵਿੱਤਰ ਸ਼ਬਦ ਉਚਾਰਨ ਕੀਤਾ।

**ਸਤਜੁਗਿ, ਸਭੁ ਸੰਤੋਖ ਸਰੀਰਾ; ਪਗ ਚਾਰੇ, ਧਰਮੁ ਧਿਆਨੁ ਜੀਉ ॥**

ਹੇ ਪਿਆਰੇ ਜੀਉ! ਸਤਿਜੁਗ ਵਿਚ (ਸਭੁ) ਸਾਰੇ ਸਰੀਰਾਂ ਵਿਚ ਸੰਤੋਖ ਸੀ ਅਤੇ ਧਰਮ ਦੇ ਸਤ, ਸੌਚ, ਤਪ ਤੇ ਦਾਨ ਰੂਪ ਚਾਰ (ਪਗ) ਪੈਰ ਸਨ। ਭਾਵ ਜੀਵ ਸਤ ਪ੍ਰਤੱਗੀ, ਤਪ ਕਰਨ ਵਾਲੇ ਤਪੱਸਵੀ, ਦਾਨ ਕਰਨ ਵਾਲੇ ਦਾਨੀ ਤੇ ਪਵਿੱਤਰਤਾ ਰੱਖਣ ਵਾਲੇ ਸਨ ਅਤੇ ਸਾਰਿਆਂ ਜੀਵਾਂ ਦਾ ਧਿਆਨ ਵੀ ਧਰਮ ਕਰਨ ਵਿਚ ਹੀ ਸੀ।

ਸਤਿਜੁਗੀ ਜੀਵਾਂ ਦੇ ਸੰਤੋਖੀ ਹੋਣ ਬਾਰੇ ਭਾਈ ਗੁਰਦਾਸ ਸਾਹਿਬ ਜੀ ਲਿਖਦੇ ਹਨ ਕਿ

**ਕਰਨਿ ਤਪਸਿਆ ਬਨਿ ਵਿਖੈ; ਵਖਤ ਗੁਜਾਰਨਿ ਪਿੰਨੀ ਸਾਗੇ।**
**ਲਖ ਵਰ੍ਹਿਆ ਦੀ ਆਰਜਾ; ਕੋਠੇ ਕੋਟਿ ਨ ਮੰਦਿਰ ਸਾਜੇ।** *(ਵਾਰ ੧, ਪਉੜੀ ੫)*

ਸਤਿਜੁਗ ਵਿੱਚ ਲੋਕਾਂ ਦੀ ਲੱਖਾਂ ਵਰ੍ਹਿਆਂ ਦੀ ਉਮਰ ਸੀ। ਪਰ ਸੰਤੋਖ ਇਤਨਾ ਸੀ ਕਿ ਉਹ ਲੋਕ ਆਪਣਾ ਬਹੁਤ ਸਮਾਂ ਜੰਗਲਾਂ ਵਿੱਚ ਰਹਿ ਕੇ ਤਪੱਸਿਆ ਕਰਦੇ ਅਤੇ ਰੁੱਖਾ-ਸੁੱਖਾ ਭੋਜਨ ਖਾ ਕੇ ਵਕਤ ਗੁਜ਼ਾਰਦੇ ਸਨ। ਪਰ ਇਤਨੀ ਉਮਰ ਹੋਣ ਦੇ ਬਾਵਜੂਦ ਕਿਸੇ ਨੇ ਕੱਚੇ ਕੋਠੇ, ਮੰਦਰ ਜਾਂ ਕਿਲੇ ਆਦਿਕ ਨਹੀਂ ਬਣਾਏ।

ਜਿਸ ਵੇਲੇ ਜੋਰਦਾਰ ਵਰਖਾ ਜਾਂ ਧੁੱਪ ਹੁੰਦੀ ਤਾਂ ਸਿਰ ਉੱਤੇ ਕੱਖਾਂ ਦੀ ਕੁੱਲੀ, ਛੱਪਰੀ ਜਾਂ ਘਾਹ ਦਾ ਪੂਲ੍ਹਾ ਰੱਖ ਕੇ ਹੀ ਆਪਣਾ ਬਚਾਅ ਅਤੇ ਗੁਜ਼ਾਰਾ ਕਰ ਲੈਂਦੇ ਸਨ। ਜਿਸ ਤਰ੍ਹਾਂ

**ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥** *(ਅੰਗ : ੬੯੨)*

ਅਰਥਾਤ ਮਾਰਕੰਡੇ ਰਿਖੀ ਤੋਂ ਵੱਡੀ ਉਮਰ ਕਿਸਦੀ ਹੈ? ਭਾਵ ਉਸ ਤੋਂ ਵੱਡੀ ਉਮਰ ਵਾਲਾ ਕੋਈ ਨਹੀਂ ਹੋਇਆ। ਪਰ ਉਸ ਮਾਰਕੰਡੇ ਰਿਖੀ ਨੇ ਵੀ ਆਪਣੀ ਸਾਰੀ ਉਮਰ ਸਿਰ ਉੱਤੇ ਕੱਖਾਂ ਦਾ ਪੂਲਾ ਰੱਖ ਕੇ ਬਤੀਤ ਕਰ ਲਈ।

## ਮਨਿ ਤਨਿ ਹਰਿ ਗਾਵਹਿ, ਪਰਮ ਸੁਖੁ ਪਾਵਹਿ; ਹਰਿ ਹਿਰਦੈ, ਹਰਿ ਗੁਣ ਗਿਆਨੁ ਜੀਉ ॥

ਹੇ ਪਿਆਰੇ (ਜੀਉ) ਜੀ! ਜਿਹੜੇ ਪੁਰਖ (ਮਨਿ) ਮਨ ਕਰਕੇ ਅਤੇ (ਤਨਿ) ਸਰੀਰ ਕਰਕੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਨੂੰ (ਗਾਵਹਿ) ਗਾਉਂਦੇ ਸਨ, ਉਹ ਆਤਮਾਨੰਦ ਰੂਪ (ਪਰਮ) ਵੱਡੇ ਸੁਖ ਨੂੰ (ਪਾਵਹਿ) ਪ੍ਰਾਪਤ ਕਰ ਲੈਂਦੇ ਸਨ। ਫਿਰ ਉਹਨਾਂ ਦੇ (ਹਿਰਦੈ) ਹਿਰਦੇ ਅੰਦਰ ਹਰੀ ਦੀ ਪ੍ਰਾਪਤੀ ਕਰਵਾਉਣ ਵਾਲੇ ਸਤ, ਸੰਤੋਖ ਆਦਿਕ ਗੁਣ ਅਤੇ ਉਸ ਹਰੀ ਦਾ ਗਿਆਨ ਆ ਕੇ ਵੱਸ ਜਾਂਦਾ ਸੀ। **ਵਾ:** ਉਹ (ਹਿਰਦੈ) ਹਿਰਦੇ ਕਰਕੇ (ਹਰਿ) ਹਰੀ ਪ੍ਰਮੇਸਰ ਦਾ ਜਾਪ ਕਰਦੇ ਸਨ। ਇਸ ਕਰਕੇ ਉਹਨਾਂ ਦਾ (ਜੀਉ) ਹਿਰਦਾ ਗੁਣਾਂ ਅਤੇ ਗਿਆਨ ਦੇ ਸਹਿਤ ਹੋਇਆ ਸੀ।

## ਗੁਣ ਗਿਆਨੁ ਪਦਾਰਥੁ, ਹਰਿ ਹਰਿ ਕਿਰਤਾਰਥੁ; ਸੋਭਾ ਗੁਰਮੁਖਿ ਹੋਈ ॥

ਹੇ ਭਾਈ! ਸਤਿਜੁਗ ਵਿੱਚ ਵੀ (ਹਰਿ) ਹਰੀ ਪ੍ਰਮੇਸਰ ਦਾ ਨਾਮ ਹੀ (ਕਿਰਤਾਰਥੁ) ਕਲਿਆਣ, ਸਫਲਤਾ ਦੇਣ ਵਾਲਾ ਸੀ। ਉਸ ਵਕਤ ਜਿੰਨ੍ਹਾਂ ਗੁਰਮੁਖਾਂ ਦੇ ਪਾਸ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਸਤ, ਸੰਤੋਖ ਆਦਿਕ ਗੁਣ, ਗਿਆਨ ਪਦਾਰਥ ਅਤੇ (ਹਰਿ) ਹਰੀ ਦਾ ਸਿਮਰਨ ਸੀ। ਉਹ (ਕਿਰਤਾਰਥੁ) ਸਫਲ ਹੋ ਗਏ ਸਨ ਅਤੇ ਨਾਮ ਜਪਣ ਕਰਕੇ ਉਹਨਾਂ ਗੁਰਮੁਖਾਂ ਦੀ ਸਤਿਜੁਗ ਵਿਚ (ਸੋਭਾ) ਵਡਿਆਈ ਹੋਈ ਸੀ ਜਿਵੇਂ ਧ੍ਰੂ ਤੇ ਪ੍ਰਹਿਲਾਦ ਦੀ ਹੋਈ ਸੀ।

**ਪ੍ਰਸ਼ਨ :** ਐਸੇ ਗੁਰਮੁਖਾਂ ਦਾ ਨਿਸ਼ਚਾ ਕੈਸਾ ਹੁੰਦਾ ਸੀ?

## ਅੰਤਰਿ ਬਾਹਰਿ ਹਰਿ ਪ੍ਰਭੁ ਏਕੋ; ਦੂਜਾ ਅਵਰੁ ਨ ਕੋਈ ॥

**ਉੱਤਰ :** ਉਹਨਾਂ ਦਾ ਇਹ ਨਿਸ਼ਚਾ ਹੁੰਦਾ ਸੀ ਕਿ ਸਰੀਰ ਦੇ (ਅੰਤਰਿ) ਅੰਦਰ ਅਤੇ (ਬਾਹਰਿ) ਬਾਹਰ ਸੰਸਾਰ ਵਿਚ (ਏਕੋ) ਇੱਕ (ਹਰਿ) ਹਰੀ ਪ੍ਰਭੂ ਅਕਾਲ ਪੁਰਖ ਵਾਹਿਗੁਰੂ ਹੀ ਹੈ। ਉਸ ਤੋਂ ਬਗੈਰ (ਅਵਰੁ) ਅਵਰ ਅਸਥਾਨ ਵਿਚ ਦੂਸਰਾ ਹੋਰ ਕੋਈ ਨਹੀਂ ਹੈ।

## ਹਰਿ ਹਰਿ ਲਿਵ ਲਾਈ, ਹਰਿ ਨਾਮੁ ਸਖਾਈ; ਹਰਿ ਦਰਗਹ ਪਾਵੈ ਮਾਨੁ ਜੀਉ ॥

ਹੇ ਪਿਆਰੇ ਜੀ! ਜਿੰਨ੍ਹਾਂ ਨੇ (ਹਰਿ) ਹਰੀ ਦੇ ਨਾਮ ਨੂੰ (ਸਖਾਈ) ਸਹਾਇਤਾ ਕਰਨ ਵਾਲਾ ਜਾਣ ਕੇ, (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਨਾਲ (ਲਿਵ) ਬਿਰਤੀ ਲਾਈ, ਭਾਵ ਜੋੜਨਾ ਕੀਤੀ ਸੀ। ਉਹ ਗੁਰਮੁਖ ਸੱਚਖੰਡ ਰੂਪ (ਦਰਗਹ) ਦਰਗਾਹ ਵਿਚ (ਮਾਨੁ) ਮਾਣ ਸਤਿਕਾਰ (ਪਾਵੈ) ਪਾਉਂਦੇ ਸਨ।

**ਸਤਜੁਗਿ, ਸਭੁ ਸੰਤੋਖ ਸਰੀਰਾ; ਪਗ ਚਾਰੇ, ਧਰਮੁ ਧਿਆਨੁ ਜੀਉ ॥੧॥**

ਹੇ ਪਿਆਰੇ ਜੀ ! ਇਸ ਪ੍ਰਕਾਰ (ਸਤਜੁਗਿ) ਸਤਿਜੁਗ ਦੇ ਵਿਚ (ਸਭੁ) ਸਾਰੇ ਸੰਤੋਖ ਵਾਲੇ ਸਰੀਰ ਸਨ। ਧਰਮ ਦੇ ਸਤ, ਸੌਚ, ਤਪ ਅਤੇ ਦਾਨ ਰੂਪ ਚਾਰ (ਪਗ) ਪੈਰ ਸਨ ਅਤੇ ਸਤਿਜੁਗ ਦੇ ਲੋਕਾਂ ਦਾ ਧਰਮ ਵਿਚ (ਧਿਆਨੁ) ਖਿਆਲ ਸੀ। ਭਾਵ ਲੋਕ ਧਰਮ ਕਮਾਇਆ ਕਰਦੇ ਸਨ।

**ਤੇਤਾ ਜੁਗੁ ਆਇਆ, ਅੰਤਰਿ ਜੋਰੁ ਪਾਇਆ; ਜਤੁ ਸੰਜਮ ਕਰਮ ਕਮਾਇ ਜੀਉ ॥**

ਹੇ ਪਿਆਰੇ ਜੀਉ ! ਜਦੋਂ (ਤੇਤਾ) ਤ੍ਰੇਤਾ ਜੁਗ (ਆਇਆ) ਆ ਗਿਆ ਤਾਂ ਹੰਕਾਰ ਨੇ ਜੀਵਾਂ ਦੇ (ਅੰਤਰਿ) ਅੰਦਰ ਜੋਰ (ਪਾਇਆ) ਪਾ ਲਿਆ ਅਤੇ ਜੀਵ ਹਉਮੈ ਦੇ ਸਹਿਤ ਹੋ ਕੇ ਜਤ ਅਤੇ (ਸੰਜਮ) ਇੰਦ੍ਰੀਆਂ ਦਾ ਦਮਨ ਅਦਿਕ ਕਰਮਾਂ ਨੂੰ **ਵਾ:** ਨਿਤ-ਨਮਿਤ ਆਦਿਕ ਕਰਮਾਂ ਨੂੰ ਤੇ ਜੱਗ ਆਦਿਕ ਕਰਮਾਂ ਨੂੰ ਕਮਾਉਣ ਲੱਗ ਪਏ।

**ਨੋਟ :** ਤ੍ਰੇਤੇ ਵਿਚ ਜਦੋਂ ਰਾਜੇ ਲੋਕ ਜੱਗ ਕਰਿਆ ਕਰਦੇ ਸਨ, ਓਦੋਂ ਇੱਕ-ਇੱਕ ਸਾਲ ਤੱਕ ਰਾਜਾ ਤੇ ਰਾਣੀ ਆਪਣੀ ਸੇਜਾ ਉੱਤੇ ਆਪਣੇ ਵਿਚਕਾਰ ਨੰਗੀ ਤਲਵਾਰ ਰੱਖ ਕੇ ਸੌਂਦੇ ਸਨ ਅਤੇ ਆਪਣੀਆਂ ਇੰਦ੍ਰੀਆ ਦਾ ਵੀ ਦਮਨ ਕਰਕੇ ਰੱਖਦੇ ਸਨ। ਇਸ ਪ੍ਰਕਾਰ ਦਾ ਜਤ ਅਤੇ ਸੰਜਮ ਰੱਖਦੇ ਸਨ। ਪਰ ਇਹਨਾਂ ਕਰਮਾਂ ਦਾ ਹੰਕਾਰ ਕਰਦੇ ਰਹਿੰਦੇ ਸਨ।

**ਪਗੁ ਚਉਥਾ ਖਿਸਿਆ, ਤ੍ਰੈ ਪਗ ਟਿਕਿਆ; ਮਨਿ ਹਿਰਦੈ ਕ੍ਰੋਧੁ, ਜਲਾਇ ਜੀਉ ॥**

ਤ੍ਰੇਤਾ ਜੁਗ ਆਉਣ ਕਰਕੇ ਧਰਮ ਦਾ ਚੌਥਾ (ਪਗੁ) ਪੈਰ 'ਸਤ' (ਖਿਸਿਆ) ਖਿਸਕ ਗਿਆ। ਭਾਵ ਸਤ ਘਟ ਗਿਆ ਤੇ ਤ੍ਰੇਤੇ ਦੇ ਜੀਅ ਸਤ ਪ੍ਰਤੱਗੀ ਨਹੀ ਰਹੇ ਅਤੇ ਤ੍ਰੇਤੇ ਵਿੱਚ ਧਰਮ ਤਪ, ਦਾਨ ਅਤੇ ਪਵਿੱਤਰਤਾ ਰੂਪ (ਤ੍ਰੈ) ਤਿੰਨ (ਪਗ) ਪੈਰਾਂ ਤੇ ਟਿਕਿਆ ਰਹਿ ਗਿਆ।

**ਵਾ:** ਤ੍ਰੇਤੇ ਜੁਗ ਵਿਚ ਧਰਮ ਦੇ ਚਾਰੇ ਪੈਰਾਂ ਦਾ ਚੌਥਾ ਹਿੱਸਾ ਖਿਸਕ ਗਿਆ। ਭਾਵ ਤਪ ਆਦਿਕ ਚਾਰੇ ਸਾਧਨਾਂ ਦਾ ਚੌਥਾ ਹਿੱਸਾ ਇਕ ਸਮਾਨ ਘਟ ਗਿਆ। ਅਤੇ ਇੰਨਾਂ ਚਾਰਾਂ ਸਾਧਨਾਂ ਵਿਚ ਤਿੰਨਾਂ ਸਾਧਨਾਂ ਜਿਤਨਾ ਬਲ ਰਹਿ ਗਿਆ। ਜਿਸ ਕਰਕੇ (ਹਿਰਦੈ) ਹਿਰਦੇ ਅਸਥਾਨ ਵਿਚ ਰਹਿਣ ਵਾਲੇ (ਮਨਿ) ਮਨ ਨੂੰ ਕ੍ਰੋਧ ਨੇ (ਜਲਾਇ) ਸਾੜਨਾ ਸ਼ੁਰੂ ਕਰ ਦਿੱਤਾ।

**ਤ੍ਰੇਤੇ ਖਿਸਿਆ ਪੈਰੁ ਇਕੁ ਹੋਮ ਜਗ ਜੁਗ ਥਾਪਿ ਪਤੀਣਾ ॥** *(ਵਾਰ ੨੩, ਪਉੜੀ ੧੮)*

**ਮਨਿ ਹਿਰਦੈ ਕ੍ਰੋਧੁ, ਮਹਾ ਬਿਸ ਲੋਧੁ; ਨਿਰਪ ਧਾਵਹਿ, ਲੜਿ ਦੁਖੁ ਪਾਇਆ ॥**

(ਹਿਰਦੈ) ਹਿਰਦੇ ਸਥਾਨ ਅੰਦਰ ਵੱਸਣ ਵਾਲੇ ਮਨ ਵਿਚ ਬਹੁਤਾ ਕ੍ਰੋਧ ਹੋਣ ਕਰਕੇ ਜੀਵ ਹਰ ਵਕਤ (ਮਹਾ) ਬਹੁਤਾ (ਬਿਸ) ਜ਼ਹਿਰ (ਲੋਧੁ) ਘੋਲਦੇ ਰਹਿੰਦੇ ਸਨ। **ਵਾ:** ਹਰ ਵਕਤ ਵਿਸ਼ਿਆ ਰੂਪ (ਮਹਾ) ਬਹੁਤੀ (ਬਿਸ) ਜ਼ਹਿਰ ਨੂੰ ਹੀ (ਲੋਧੁ) ਬੀਜਦੇ ਰਹਿੰਦੇ ਸਨ। **ਵਾ:** (ਬਿਸ) ਵਿਸ਼ਿਆ ਰੂਪ ਜ਼ਹਿਰ ਕਰਕੇ (ਲੋਧੁ) ਲੂਹੇ ਹੋਏ, ਸਾੜ੍ਹੇ ਹੋਏ ਸਨ ਅਤੇ (ਨਿਰਪ) ਰਾਜੇ ਲੋਕ ਵੀ (ਧਾਵਹਿ) ਦੌੜ- ਦੌੜ ਕੇ (ਲੜਿ) ਲੜ ਕਰਕੇ ਦੁੱਖ (ਪਾਇਆ) ਪ੍ਰਾਪਤ ਕਰਦੇ ਸਨ।

ਜਿਵੇਂ ਕਦੇ ਰਾਜੇ ਰਾਮਚੰਦ੍ਰ ਦੇ ਭਰਾ ਲਛਮਣ ਨੇ ਰਾਜੇ ਰਾਵਣ ਦੀ ਭੈਣ ਸਰੂਪਨਖਾ ਦਾ ਨੱਕ ਵੱਢ ਦਿੱਤਾ ਤੇ ਕਦੇ ਰਾਵਣ ਨੇ ਰਾਜੇ ਰਾਮਚੰਦ੍ਰ ਦੀ ਇਸਤ੍ਰੀ ਸੀਤਾ ਨੂੰ ਚੁਰਾ ਲਿਆ। ਜਿਸ ਤਰ੍ਹਾਂ ਇਕ ਸੰਨਿਆਸੀ ਨੂੰ ਕਿਸੇ ਨੇ ਰਮਾਇਣ ਬਾਬਤ ਪੁੱਛਿਆ, ਤਾਂ ਉਸ ਸੰਨਿਆਸੀ ਨੇ ਆਖਿਆ ਕਿ

ਰਾਮ ਰਾਵਣ ਰਾਵੜਾ ।
ਉਹਨੇ ਉਹਦੀ ਜੋਰੂ ਖੋਹ ਲਈ, ਉਹਨੇ ਢਾਹਤਾ ਉਹਦਾ ਲਾਂਕੜਾ।

ਬੱਸ ਇਹੀ ਰਮਾਇਣ ਹੈ, ਜੋ ਤ੍ਰੇਤੇ ਵਿਚ ਵਾਪਰੀ। ਇਸ ਪ੍ਰਕਾਰ ਤ੍ਰੇਤੇ ਜੁਗ ਅੰਦਰ ਐਸੇ ਰੌਲੇ ਹੀ ਪੈਂਦੇ ਰਹਿੰਦੇ ਸਨ।

**ਅੰਤਰਿ ਮਮਤਾ ਰੋਗੁ ਲਗਾਨਾ; ਹਉਮੈ ਅਹੰਕਾਰੁ ਵਧਾਇਆ ॥**

ਤ੍ਰੇਤਾ ਜੁਗ ਆਉਣ ਕਰਕੇ ਜੀਵਾਂ ਦੇ (ਅੰਤਰਿ) ਅੰਦਰ ਪਦਾਰਥਾਂ ਦੀ (ਮਮਤਾ) ਮੇਰ ਦਾ ਭਾਰੀ ਰੋਗ (ਲਗਾਨਾ) ਲੱਗ ਗਿਆ। **ਵਾ:** ਜੀਵਾਂ ਦੇ ਅੰਦਰ ਪਦਾਰਥਾਂ ਦੀ ਮਮਤਾ ਤੇ ਮੋਹ ਦਾ ਰੋਗ ਲੱਗ ਗਿਆ। ਜਿਸ ਕਰਕੇ ਜੀਵਾਂ ਨੇ ਆਪਣੇ ਅੰਦਰ ਦੇਹ ਦੀ ਹਉਮੈ ਅਤੇ ਗੁਣਾਂ ਦਾ ਹੰਕਾਰ (ਵਧਾਇਆ) ਵਧਾ ਲਿਆ।

**ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ; ਬਿਖੁ ਗੁਰਮਤਿ ਹਰਿ ਨਾਮਿ, ਲਹਿ ਜਾਇ ਜੀਉ ॥**

ਹੇ ਪਿਆਰੇ ਜੀਉ ! ਤ੍ਰੇਤੇ ਜੁਗ ਅੰਦਰ ਵੀ ਜਿੰਨ੍ਹਾਂ ਉੱਤੇ ਮੇਰੇ (ਠਾਕੁਰਿ) ਅਕਾਲ ਪੁਰਖ ਵਾਹਿਗੁਰੂ ਸਾਹਿਬ ਜੀ ਨੇ ਕਿਰਪਾ (ਧਾਰੀ) ਧਾਰਨ ਕੀਤੀ ਸੀ। ਉਹਨਾਂ ਦੀ ਗੁਰਮਤਿ ਦੁਆਰਾ (ਹਰਿ) ਹਰੀ ਦਾ ਨਾਮ ਜਪਨ ਕਰਕੇ ਵਿਸ਼ਿਆਂ ਦੀ **ਵਾ:** ਹਉਮੈ ਦੀ (ਬਿਖੁ) ਜ਼ਹਿਰ ਲਹਿ ਗਈ ਸੀ। ਜਿਸ ਤਰ੍ਹਾਂ ਹਨੂੰਮਾਨ ਅਤੇ ਜਨਕ ਆਦਿਕ ਪ੍ਰੇਮੀ ਭਗਤ ਹੋਏ ਸਨ।

**ਤੇਤਾ ਜੁਗੁ ਆਇਆ, ਅੰਤਰਿ ਜੋਰੁ ਪਾਇਆ; ਜਤੁ ਸੰਜਮ ਕਰਮ ਕਮਾਇ ਜੀਉ ॥੨॥**

ਹੇ ਪਿਆਰੇ ਜੀ ! ਇਸ ਪ੍ਰਕਾਰ ਜਿਸ ਵੇਲੇ ਤ੍ਰੇਤਾ ਜੁਗ ਆਇਆ, ਤਾਂ ਜੀਵਾਂ ਦੇ ਸਰੀਰਾਂ (ਅੰਤਰਿ) ਅੰਦਰ ਜਪ, ਤਪ ਆਦਿਕ ਸਾਧਨਾਂ ਦਾ ਬਹੁਤ ਸਾਰਾ ਜੋਰ (ਪਾਇਆ) ਪੈ ਗਿਆ। ਉਸ ਜੁਗ ਅੰਦਰ ਜੀਵ ਹਉਮੈ ਸਹਿਤ ਜਤ ਅਤੇ (ਸੰਜਮ) ਇੰਦਰੀਆਂ ਦੇ ਦਮਨ ਰੂਪ ਕਰਮਾਂ ਨੂੰ (ਕਮਾਇ) ਕਮਾਉਂਦੇ ਸਨ।

**ਜੁਗੁ ਦੁਆਪੁਰੁ ਆਇਆ, ਭਰਮਿ ਭਰਮਾਇਆ; ਹਰਿ, ਗੋਪੀ ਕਾਨੁ ਉਪਾਇ ਜੀਉ ॥**

ਹੇ ਪਿਆਰੇ ਜੀ ! ਜਦੋਂ ਦੁਆਪਰ ਜੁਗ ਆਇਆ, ਤਾਂ ਭਰਮ ਨੇ ਸਾਰਾ ਸੰਸਾਰ (ਭਰਮਾਇਆ) ਭਰਮਾ ਦਿੱਤਾ। **ਵਾ:** ਸਾਰਾ ਸੰਸਾਰ ਭਰਮਾਂ ਵਿਚ ਭਰਮਾਇਆ ਗਿਆ। ਇਸ ਜੁਗ ਵਿਚ (ਹਰਿ) ਹਰੀ ਪ੍ਰਮੇਸਰ ਜੀ ਨੇ (ਕਾਨੁ) ਕ੍ਰਿਸ਼ਨ ਅਤੇ ਗੋਪੀਆਂ ਨੂੰ (ਉਪਾਇ) ਪੈਦਾ ਕੀਤਾ, ਜੋ ਕ੍ਰਿਸ਼ਨ ਤੇ ਗੋਪੀਆਂ ਮਿਲ ਕੇ ਰਾਸਾਂ ਪਾਉਂਦੇ ਰਹੇ।

**ਤਪੁ ਤਾਪਨ ਤਾਪਹਿ, ਜਗ ਪੁੰਨ ਆਰੰਭਹਿ;**

ਦੁਆਪਰ ਦੇ ਜੀਵ (ਤਾਪਨ) ਸੂਰਜ ਅਤੇ ਅੱਗ ਦੀ ਗਰਮਾਇਸ਼ ਕਰਕੇ ਤਪਾਂ ਨੂੰ (ਤਾਪਹਿ) *ਤਪਾਉਂਦੇ ਸਨ। ਜਦੋਂ ਤਪ ਪੂਰਾ ਹੋ ਜਾਂਦਾ ਸੀ। ਉਦੋਂ ਜੱਗ ਅਤੇ **ਪੁੰਨ ਆਦਿਕ ਕਰਨਾ (ਆਰੰਭਹਿ) ਆਰੰਭ ਕਰ ਦਿੰਦੇ ਸਨ।

---

* ਜੇਠ ਦੇ ਮਹੀਨੇ ਵਿਚ ਆਪਣੇ ਦੁਆਲੇ ਚਾਰ ਧੂਣੀਆਂ ਅਗਨੀ ਦੀਆਂ ਲਾ ਕੇ, ਪੰਜਵੇ ਸੂਰਜ ਦੀ ਗਰਮਾਇਸ਼ ਨੂੰ ਬਰਦਾਸ਼ਤ ਕਰਨਾ। ਇਸਨੂੰ 'ਤਪ' ਤਪਾਉਣਾ ਆਖਦੇ ਹਨ।

** **ਪੁੰਨ :** ਕਿਸੇ ਪੁਰਬ ਦੇ ਸਮੇਂ ਨੂੰ ਮੰਨ ਕੇ ਕੋਈ ਧਾਰਮਿਕ ਕਰਮ ਕਰਨਾ। ਇਸਨੂੰ 'ਪੁੰਨ' ਆਖਦੇ ਹਨ।

**ਅਤਿ ਕਿਰਿਆ ਕਰਮ, ਕਮਾਇ ਜੀਉ ॥** *('ਅੱਤਿ' ਨਹੀਂ ਬੋਲਣਾ)*

ਇਸ ਪ੍ਰਕਾਰ ਉਹ ਜੀਵ (ਅਤਿ) ਅਤਿਅੰਤ ਹੀ ਨਿੱਤ, ਨਮਿੱਤ ਪ੍ਰਾਸ਼ਚਿਤ ਆਦਿਕ ਕਰਮਾਂ ਦੀ **ਵਾ:** ਜੋਗ ਸਾਧਨ ਆਦਿਕਾਂ ਦੇ ਕਰਮਾਂ ਦੀ, ਨਿਉਲੀ, ਧੋਤੀ ਆਦਿਕਾਂ ਦੀ ਕਿਰਿਆ ਨੂੰ (ਕਮਾਇ) ਕਮਾਉਣਾ ਕਰਦੇ ਸੀ।

**ਕਿਰਿਆ ਕਰਮ ਕਮਾਇਆ, ਪਗ ਦੁਇ ਖਿਸਕਾਇਆ;**

ਇਸ ਪ੍ਰਕਾਰ ਜਦੋਂ ਜੀਵਾਂ ਨੇ ਨਿਉਲੀ, ਧੋਤੀ ਆਦਿਕ ਕਿਰਿਆ ਅਤੇ ਨਿੱਤ, ਨਮਿੱਤ ਆਦਿਕ ਕਰਮਾਂ ਨੂੰ (ਕਮਾਇਆ) ਕਮਾਉਣਾ ਕੀਤਾ, ਤਾਂ ਧਰਮ ਦੇ ਸਤ, ਸੌਚ, ਤਪ ਤੇ ਦਾਨ ਰੂਪ ਚਾਰ ਪੈਰਾਂ ਵਿਚੋਂ ਸਤ ਤੇ ਸੌਚ ਰੂਪ (ਦੁਇ) ਦੋ (ਪਗ) ਪੈਰ (ਖਿਸਕਾਇਆ) ਖਿਸਕ ਗਏ। ਭਾਵ ਸਤ ਤੇ ਸੌਚ ਪਵਿੱਤਰਤਾ ਘਟ ਗਏ ਅਤੇ ਤਪ ਤੇ ਦਾਨ ਰੂਪ ਦੋ ਪੈਰ ਹੀ ਰਹਿ ਗਏ। **ਵਾ:** ਦੁਆਪਰ ਵਿਚ ਧਰਮ ਦੇ ਚਾਰੇ ਪੈਰ (ਦੁਇ) ਦੋ ਹਿੱਸੇ ਖਿਸਕ ਗਏ। ਭਾਵ ਸਤ, ਤਪ, ਸੌਚ ਤੇ ਦਾਨ ਰੂਪ ਚਾਰੇ ਸਾਧਨ ਘਟ ਕੇ ਦੋ ਹਿੱਸੇ ਅਰਥਾਤ ਅੱਧੇ ਰਹਿ ਗਏ। ਅਤੇ ਵਿਸ਼ੇਸ ਕਰਕੇ ਸਤ ਅਤੇ ਸੌਚ ਘਟ ਗਏ। ਇਸ ਕਰਕੇ

**ਦੁਇ ਪਗ, ਟਿਕੈ ਟਿਕਾਇ ਜੀਉ ॥**

ਹੇ ਪਿਆਰੇ ਜੀ ! ਦੁਆਪਰ ਜੁਗ ਵਿਚ ਧਰਮ, ਤਪ ਅਤੇ ਦਾਨ ਰੂਪ (ਦੁਇ) ਦੋ (ਪਗ) ਪੈਰਾਂ ਤੇ (ਟਿਕਾਇ) ਟਿਕਾਇਆ ਹੋਇਆ (ਟਿਕੈ) ਟਿਕਿਆ ਰਿਹਾ।

**ਮਹਾ ਜੁਧ, ਜੋਧ ਬਹੁ ਕੀਨੇ; ਵਿਚਿ ਹਉਮੈ ਪਚੈ ਪਚਾਇ ਜੀਉ ॥**

ਹੇ ਪਿਆਰ ਜੀ ! ਦੁਆਪਰ ਜੁਗ ਵਿਚ (ਬਹੁ) ਬਹੁਤ (ਜੋਧ) ਜੋਧਿਆਂ ਨੇ (ਮਹਾ) ਬੜੇ ਭਾਰੀ ਯੁੱਧ (ਕੀਨੇ) ਕੀਤੇ ਸਨ। ਜਿੰਨ੍ਹਾਂ ਯੁੱਧਾਂ ਵਿਚ ਉਹ ਜੋਧੇ ਆਪਣੇ ਬਲ ਆਦਿਕਾਂ ਦੀ ਹਉਮੈ ਕਰਕੇ ਆਪ ਵੀ (ਪਚੈ) ਸੜੇ ਸਨ ਅਤੇ ਹੋਰਨਾਂ ਨੂੰ ਵੀ (ਪਚਾਇ) ਸਾੜ ਗਏ ਸਨ।

**ਨੋਟ :** ਦੁਆਪਰ ਵਿਚ ਮਹਾਂਭਾਰਤ ਵਰਗੇ ਵੱਡੇ ਯੁੱਧ ਹੋਏ ਹਨ। ਜਿਸ ਵਿਚ ਕੈਰਵਾਂ-ਪਾਂਡਵਾਂ ਨੇ ਅਠਾਰਾਂ ਖੂਹਣੀਆਂ ਫੌਜ ਲੈ ਕੇ ਇਕ-ਦੂਜੇ ਦਾ ਮੁਕਾਬਲਾ ਕੀਤਾ ਅਤੇ ਏਸੇ ਤਰ੍ਹਾਂ ਜਰਾਸਿੰਧ ਨਾਮੀ ਰਾਜੇ ਨੇ ੨੩ ਖੂਹਣੀਆਂ ਲੈ ਕੇ ਭਗਵਾਨ ਸ੍ਰੀ ਕ੍ਰਿਸ਼ਨ ਨਾਲ ਯੁੱਧ ਕੀਤਾ ਸੀ।

**ਦੀਨ ਦਇਆਲਿ, ਗੁਰੁ ਸਾਧੁ ਮਿਲਾਇਆ;**
**ਮਿਲਿ ਸਤਿਗੁਰ, ਮਲੁ ਲਹਿ ਜਾਇ ਜੀਉ ॥**

ਹੇ ਪਿਆਰੇ (ਜੀਉ) ਜੀ ! ਦੁਆਪਰ ਜੁਗ ਵਿਚ ਜਿੰਨ੍ਹਾਂ ਨੂੰ (ਦੀਨ) ਗਰੀਬਾਂ 'ਤੇ ਦਇਆ ਕਰਨ ਵਾਲੇ (ਗੁਰੁ) ਗੁਰੂ ਅਕਾਲ ਪੁਰਖ ਨੇ (ਸਾਧੁ) ਸਾਧੂਆ ਦੀ ਸੰਗਤ ਨਾਲ (ਮਿਲਾਇਆ) ਮਿਲਾ ਦਿੱਤਾ ਸੀ। **ਵਾ:** (ਦੀਨ) ਗਰੀਬਾਂ ਤੇ ਦਇਆ ਕਰਨ ਵਾਲੇ (ਦਇਆਲਿ) ਦਇਆ ਦੇ ਘਰ ਪ੍ਰਮੇਸਰ ਨੇ (ਸਾਧੁ) ਸ੍ਰੇਸ਼ਟ (ਗੁਰੁ) ਸਤਿਗੁਰੂ ਸਾਹਿਬ ਜੀ ਨਾਲ (ਮਿਲਾਇਆ) ਮਿਲਾ ਦਿੱਤਾ ਸੀ। ਉਹਨਾਂ ਦੀ (ਸਤਿਗੁਰ) ਸਤਿਗੁਰੂ ਸੱਚੇ ਪਾਤਸ਼ਾਹ ਜੀ ਨਾਲ (ਮਿਲਿ) ਮਿਲ ਕਰਕੇ, ਪਾਪਾਂ ਦੀ (ਮਲੁ) ਮੈਲ ਲਹਿ (ਜਾਇ) ਜਾਂਦੀ ਸੀ। ਜਿਸ ਤਰ੍ਹਾਂ ਬਿਆਸ ਅਤੇ ਬਿਦਰ ਆਦਿਕ ਭਗਤਾਂ ਨੇ ਭਗਤੀ ਕਰਕੇ, ਪਾਪਾਂ ਦੀ ਮੈਲ ਲਾਹ ਕੇ ਸ਼ਾਤੀ ਪ੍ਰਾਪਤ ਕੀਤੀ ਸੀ।

**ਜੁਗੁ ਦੁਆਪੁਰੁ ਆਇਆ, ਭਰਮਿ ਭਰਮਾਇਆ;**
**ਹਰਿ, ਗੋਪੀ ਕਾਨੁ ਉਪਾਇ ਜੀਉ ॥੩॥**

ਹੇ ਪਿਆਰੇ (ਜੀਉ) ਜੀ ! ਇਸ ਪ੍ਰਕਾਰ ਜਦੋਂ ਦੁਆਪਰ ਜੁਗ ਆਇਆ, ਓਦੋਂ (ਦੁਆ) ਦ੍ਵੈਤ ਦੇ (ਪੁਰੁ) ਪੂਰਨ ਹੋ ਜਾਣ ਕਰਕੇ ਭਰਮ ਨੇ ਸਾਰੇ ਸੰਸਾਰ ਨੂੰ (ਭਰਮਾਇਆ) ਭਰਮਾ ਦਿੱਤਾ। ਉਸ ਦੁਆਪਰ ਜੁਗ ਅੰਦਰ ਅੰਤਰਜਾਮੀ ਪ੍ਰਮੇਸਰ ਨੂੰ ਐਸੀ ਚੇਸ਼ਟਾ ਭਾਈ ਭਾਵ ਚੰਗੀ ਲੱਗੀ ਕਿ ਉਸਨੇ (ਕਾਨੁ) ਕ੍ਰਿਸ਼ਨ ਅਤੇ ਗੋਪੀਆ ਨੂੰ (ਉਪਾਇ) ਪੈਦਾ ਕੀਤਾ, ਜਿਹੜੇ ਕ੍ਰਿਸ਼ਨ ਅਤੇ ਗੋਪੀਆਂ ਛੇ-ਛੇ ਮਹੀਨਿਆ ਤੱਕ ਰਾਸ ਪਾਉਂਦੇ ਰਹਿੰਦੇ ਸਨ।

## ਅੰਗ : ੪੪੬

**ਕਲਿਜੁਗੁ ਹਰਿ ਕੀਆ, ਪਗ ਤ੍ਰੈ ਖਿਸਕੀਆ;**
**ਪਗੁ ਚਉਥਾ, ਟਿਕੈ ਟਿਕਾਇ ਜੀਉ ॥**

ਹੇ ਪਿਆਰੇ (ਜੀਉ) ਜੀ ! ਫਿਰ ਜਦੋਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਨੇ ਕਲਿਜੁਗ ਦਾ ਜਮਾਨਾ ਪੈਦਾ (ਕੀਆ) ਕੀਤਾ, ਤਾਂ ਧਰਮ ਦੇ ਸਤ, ਤਪ ਅਤੇ ਸੌਚ ਪਵਿੱਤਰਤਾ ਰੂਪ (ਤ੍ਰੈ) ਤਿੰਨ (ਪਗ) ਪੈਰ (ਖਿਸਕੀਆ) ਖਿਸਕ ਗਏ। ਭਾਵ ਲੋਕ ਨਾ ਤਾਂ ਸਤਪ੍ਰਤੱਗੀ ਰਹੇ, ਨਾ ਤਪ ਕਰਨ ਵਾਲੇ ਰਹੇ ਅਤੇ ਨਾ ਹੀ ਸੌਚ ਪਵਿੱਤਰਤਾ ਰੱਖਣ ਵਾਲੇ ਰਹੇ। ਇਸ ਤਰ੍ਹਾਂ ਕਲਜੁਗ ਵਿਚ ਧਰਮ ਦਾ ਇਕੱਲਾ 'ਦਾਨ' ਰੂਪ ਪੈਰ ਹੀ ਰਹਿ ਗਿਆ। **ਵਾ:** ਕਲਜੁਗ ਵਿੱਚ ਸਤ, ਤਪ, ਸੌਚ ਅਤੇ ਦਾਨ ਰੂਪ ਧਰਮ ਦੇ ਪੈਰ ਚਾਂਰਾ ਵਿੱਚੋਂ ਤਿੰਨ ਹਿੱਸੇ ਘਟ ਗਏ। ਕੇਵਲ ਇੱਕ ਹਿੱਸਾ ਰਹਿ ਗਏ। ਅਤੇ ਵਿਸ਼ੇਸ ਕਰਕੇ ਸਤ, ਤਪ ਅਤੇ ਸੌਚ ਤਿੰਨ ਹਿੱਸੇ ਘਟ ਗਏ। ਇਸ ਤਰ੍ਹਾਂ ਕਲਜੁਗ ਵਿੱਚ ਧਰਮ, ਦਾਨ ਰੂਪ ਚਉਥੇ (ਪਗੁ) ਪੈਰ ਦੇ ਆਸਰੇ 'ਤੇ (ਟਿਕਾਇ) ਟਿਕਾਇਆ ਹੋਇਆ (ਟਿਕੈ) ਟਿਕਦਾ ਹੈ।

**ਗੁਰ ਸਬਦੁ ਕਮਾਇਆ, ਅਉਖਧੁ ਹਰਿ ਪਾਇਆ;**
**ਹਰਿ ਕੀਰਤਿ, ਹਰਿ ਸਾਂਤਿ ਪਾਇ ਜੀਉ ॥**

ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (ਸਬਦੁ) ਉਪਦੇਸ਼ ਨੂੰ ਕਮਾਇਆ ਹੈ, ਉਹਨਾਂ ਨੇ ਇਸ (ਹਰਿ) ਹਰੀ ਦੇ ਨਾਮ ਰੂਪ (ਅਉਖਧੁ) ਦਵਾਈ ਨੂੰ (ਪਾਇਆ) ਪਾ ਲਿਆ ਹੈ ਅਤੇ ਉਹ (ਕੀਰਤਿ) ਕੀਰਤਨ ਭਗਤੀ ਕਰਕੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਪਾਸੋ (ਸਾਂਤਿ) ਸ਼ਾਂਤੀ (ਪਾਇ) ਪ੍ਰਾਪਤ ਕਰ ਲੈਂਦੇ ਹਨ (ਜੀਉ) ਜੀ।

**ਹਰਿ ਕੀਰਤਿ ਰੁਤਿ ਆਈ, ਹਰਿ ਨਾਮੁ ਵਡਾਈ;**
**ਹਰਿ ਹਰਿ ਨਾਮੁ, ਖੇਤੁ ਜਮਾਇਆ ॥**

ਹੇ ਭਾਈ ! ਇਹ ਕਲਜੁਗ (ਹਰਿ) ਹਰੀ ਪ੍ਰਮੇਸਰ ਦੀ (ਕੀਰਤਿ) ਜਸ ਕਰਨ ਦੀ ਰੁੱਤ ਆਈ ਹੈ। ਇਸ ਰੁੱਤ ਅੰਦਰ ਉਸ ਪ੍ਰਮੇਸਰ ਦੇ ਨਾਮ ਦੀ ਹੀ (ਵਡਾਈ) ਵਡਿਆਈ ਹੈ। ਗੁਰਮੁਖ ਪੁਰਖਾਂ ਨੇ (ਹਰਿ) ਪ੍ਰਮੇਸਰ ਦੇ ਨਾਮ ਨੂੰ ਆਪਣੇ ਹਿਰਦੇ ਰੂਪ ਖੇਤ ਵਿੱਚ ਸ੍ਰਵਨ ਕਰਨ ਰੂਪ ਬੀਜਣਾ ਕੀਤਾ ਅਤੇ ਮੰਨਣ ਕਰਨ ਰੂਪ (ਜਮਾਇਆ) ਜਮਾਉਣਾ ਕੀਤਾ ਹੈ।

## ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ; ਸਭੁ ਲਾਹਾ ਮੂਲੁ ਗਵਾਇਆ ॥

ਜਿਹੜੇ ਪੁਰਖ ਕਲਜੁਗ ਅੰਦਰ ਪ੍ਰਮੇਸਰ ਦੇ (ਨਾਵੈ) ਨਾਮ ਤੋਂ (ਬਿਨੁ) ਬਿਨਾਂ ਹੋਰ ਜੱਗ, ਜੋਗ ਆਦਿਕ ਸਾਧਨ ਕਰਨ ਰੂਪ ਬੀਜਾਂ ਨੂੰ (ਬੀਜੈ) ਬੀਜਦੇ ਹਨ। ਉਹਨਾਂ ਨੇ ਆਪਣੇ ਮਨੁੱਖਾ ਜਨਮ ਦੇ ਮਿਲੇ ਹੋਏ ਸਵਾਸਾਂ ਰੂਪ ਮੂਲ ਅਤੇ ਪ੍ਰਮੇਸਰ ਦੇ ਨਾਮ ਰੂਪ ਲਾਹੇ ਨੂੰ ਵੀ (ਗਵਾਇਆ) ਗਵਾ ਲਿਆ ਹੈ। ਯਥਾ :

**ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥** *(ਅੰਗ : ੮੩੧)*

**ਵਾ:** ਆਪਣੇ ਕੀਤੇ ਹੋਏ ਪੁੰਨਾਂ ਤੇ ਸ਼ੁੱਭ ਗੁਣਾਂ ਰੂਪ ਮੂਲ ਅਤੇ ਮੁਕਤੀ ਰੂਪ (ਸਭੁ) ਸਾਰੇ ਲਾਹੇ ਨੂੰ ਵੀ (ਗਵਾਇਆ) ਗਵਾ ਲਿਆ ਹੈ। **ਵਾ:** ਮੂਲ ਜੋ ਅਧਿਸ਼ਠਾਨ ਰੂਪ ਬ੍ਰਹਮ ਸੀ, ਉਸਦੀ ਪ੍ਰਾਪਤੀ ਦਾ ਕੈਵਲ ਮੋਖ ਰੂਪ (ਸਭੁ) ਸਾਰਾ ਲਾਹਾ ਗਵਾ ਲਿਆ ਹੈ।

## ਜਨ ਨਾਨਕਿ, ਗੁਰੁ ਪੂਰਾ ਪਾਇਆ; ਮਨਿ ਹਿਰਦੈ ਨਾਮੁ ਲਖਾਇ ਜੀਉ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਪਿਆਰੇ ਜੀਓ! ਜਿੰਨ੍ਹਾਂ (ਜਨ) ਪੁਰਖਾਂ ਨੇ (ਪੂਰਾ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਸਤਿਗੁਰਾਂ ਨੇ ਉਹਨਾਂ ਦੇ (ਹਿਰਦੈ) ਹਿਰਦੇ ਸਥਾਨ ਵਿਚ ਰਹਿਣ ਵਾਲੇ ਮਨ ਵਿਚ ਨਾਮ ਦਾ ਸ੍ਰਵਨ ਅਤੇ ਮੰਨਣ ਕਰਵਾ ਕੇ, ਦ੍ਰਿੜ ਕਰਵਾ ਕੇ, ਨਾਮ ਪ੍ਰਗਟ ਕਰਕੇ (ਲਖਾਇ) ਜਣਾਅ ਦਿੱਤਾ ਹੈ।

## ਕਲਜੁਗੁ ਹਰਿ ਕੀਆ, ਪਗ ਤ੍ਰੈ ਖਿਸਕੀਆ;
## ਪਗੁ ਚਉਥਾ, ਟਿਕੈ ਟਿਕਾਇ ਜੀਉ ॥੪॥੨॥੪॥

ਹੇ ਪਿਆਰੇ ਜੀ! ਇਸ ਪ੍ਰਕਾਰ (ਹਰਿ) ਹਰੀ ਨੇ ਕਲਜੁਗ ਦਾ ਜਮਾਨਾ ਪੈਦਾ (ਕੀਆ) ਕੀਤਾ, ਜਿਸ ਵਿਚ ਧਰਮ ਦੇ ਸਤ, ਤਪ ਤੇ ਸੌਚ ਰੂਪ (ਤ੍ਰੈ) ਤਿੰਨ (ਪਗ) ਪੈਰ (ਖਿਸਕੀਆ) ਖਿਸਕ ਗਏ, ਅਤੇ ਇੱਕਲਾ ਦਾਨ ਰੂਪ ਪੈਰ ਹੀ ਰਹਿ ਗਿਆ। ਭਾਵ ਲੋਕ ਸਿਰਫ ਦਾਨ ਹੀ ਕਰਦੇ ਹਨ। ਹੁਣ ਕਲਜੁਗ ਚੌਥੇ ਦਾਨ ਰੂਪ (ਪਗੁ) ਪੈਰ ਤੇ ਹੀ (ਟਿਕਾਇ) ਟਿਕਾਇਆ ਹੋਇਆ (ਟਿਕੈ) ਟਿਕਿਆ ਹੈ।

### ਆਸਾ ਮਹਲਾ ੪ ॥

## ਹਰਿ ਕੀਰਤਿ ਮਨਿ ਭਾਈ, ਪਰਮ ਗਤਿ ਪਾਈ;
## ਹਰਿ ਮਨਿ ਤਨਿ ਮੀਠ ਲਗਾਨ ਜੀਉ ॥

ਹੇ ਪਿਆਰੇ ਜੀ! ਇਸ ਕਲਜੁਗ ਦੇ ਸਮੇਂ ਅੰਦਰ ਜਿਹੜਾ ਪੁਰਖ ਇਕ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਹੋਰ ਕੋਈ ਵੀ ਸਾਧਨ ਕਰਨ ਰੂਪ ਬੀਜ ਬੀਜਦਾ ਹੈ। ਉਸ ਨੂੰ ਕੋਈ ਲਾਭ ਪ੍ਰਾਪਤ ਨਹੀਂ ਹੁੰਦਾ। ਇਸ ਕਰਕੇ ਇਸ ਕਲਜੁਗ ਵਿੱਚ ਜਿੰਨ੍ਹਾਂ ਦੇ (ਮਨਿ) ਮਨ ਵਿਚ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੀ (ਕੀਰਤਿ) ਕੀਰਤਨ ਭਗਤੀ (ਭਾਈ) ਭਾ ਗਈ ਭਾਵ ਚੰਗੀ ਲੱਗ ਗਈ ਹੈ, ਉਹਨਾਂ ਨੇ ਹੀ (ਪਰਮ) ਵੱਡੀ (ਗਤਿ) ਮੁਕਤੀ ਕੈਵਲ ਮੋਖ (ਪਾਈ) ਪ੍ਰਾਪਤ ਕੀਤੀ ਹੈ। ਉਹਨਾਂ ਦੇ ਮਨ ਅਤੇ ਤਨ ਵਿਚ (ਹਰਿ) ਹਰੀ ਪ੍ਰਮੇਸਰ (ਮੀਠ+ਲ+ਗਾਨ) (ਗਾਨ) ਗੰਨੇ ਦੀ ਨਿਆਈਂ (ਮੀਠ) ਮਿੱਠਾ ਭਾਵ ਪਿਆਰਾ (ਲ) ਲੱਗ ਆਇਆ ਹੈ। **ਵਾ:** ਉਹਨਾਂ ਨੇ ਹਰੀ ਨੂੰ ਗੰਨੇ ਦੀ ਨਿਆਈਂ ਮਿੱਠਾ ਭਾਵ ਪਿਆਰਾ ਜਾਣ ਕੇ ਉਸਦੇ ਗੁਣਾਂ ਨੂੰ (ਗਾਨ) ਗਾਉਣਾ ਕੀਤਾ ਹੈ

**ਹਰਿ ਹਰਿ ਰਸੁ ਪਾਇਆ, ਗੁਰਮਤਿ ਹਰਿ ਧਿਆਇਆ;**
**ਧੁਰਿ ਮਸਤਕਿ ਭਾਗ ਪੁਰਾਨ ਜੀਉ ॥**

ਜਿੰਨ੍ਹਾਂ ਨੇ ਗੁਰਮਤਿ ਦੁਆਰਾ (ਹਰਿ) ਹਰੀ ਅਕਾਲ ਪੁਰਖ ਨੂੰ (ਧਿਆਇਆ) ਧਿਆਉਣਾ ਕੀਤਾ ਹੈ ਤੇ ਹਰੀ ਦੇ ਨਾਮ ਰਸ **ਵਾ:** ਆਤਮਾਨੰਦ ਰਸ ਨੂੰ ਪਾਇਆ ਹੈ। ਉਹਨਾਂ ਦੇ (ਮਸਤਿਕ) ਮੱਥੇ ਦੇ ਭਾਗ (ਧੁਰਿ) ਧੁਰੋਂ (ਪੁਰਾਨ) ਪੁਰਾਤਨ, ਸਨਾਤਨ ਤੋਂ ਭਾਵ ਆਦਿ ਤੋਂ ਹੀ ਲਿਖੇ ਹੋਏ ਸਨ ਜੀ। ਇਸੇ ਕਰਕੇ ਹੀ ਉਹਨਾਂ ਨੂੰ ਇਹ ਨਾਮ ਦਾ ਰਸ ਪ੍ਰਾਪਤ ਹੋਇਆ ਹੈ। **ਵਾ:** ਇਸ ਪ੍ਰਕਾਰ (ਪੁਰਾਨ) ਪਛਾਨਣਾ ਕਰੋ ਕਿ ਜਿੰਨ੍ਹਾਂ ਦੇ (ਧੁਰਿ) ਧੁਰੋਂ, ਆਦਿ ਤੋਂ (ਮਸਤਕਿ) ਮੱਥੇ ਦੇ ਸ੍ਰੇਸ਼ਟ ਭਾਗ ਲਿਖੇ ਹਨ, ਉਹ ਹੀ (ਪੁਰਾਨ) ਪੁਰਾਤਨ ਸਰੂਪ ਦੀ ਪ੍ਰਾਪਤੀ ਵਾਲੇ ਹੋਏ ਹਨ।

**ਧੁਰਿ ਮਸਤਕਿ ਭਾਗੁ, ਹਰਿ ਨਾਮਿ ਸੁਹਾਗੁ; ਹਰਿ ਨਾਮੈ, ਹਰਿ ਗੁਣ ਗਾਇਆ ॥**

ਹੇ ਭਾਈ ! ਜਿੰਨ੍ਹਾਂ ਦੇ (ਧੁਰਿ) ਧੁਰੋਂ (ਮਸਤਕਿ) ਮੱਥੇ ਦੇ (ਭਾਗੁ) ਸ਼੍ਰੋਮਣੀ ਕਰਮ ਹਨ, ਉਹਨਾਂ ਨੂੰ (ਹਰਿ) ਹਰੀ ਪ੍ਰਮੇਸਰ ਦੇ (ਨਾਮਿ) ਨਾਮ ਦਾ (ਸੁਹਾਗੁ) ਅਨੰਦ ਪ੍ਰਾਪਤ ਹੋਇਆ ਹੈ। ਉਹ ਹਰੀ ਦੇ (ਨਾਮੈ) ਨਾਮ ਨੂੰ ਜਪਦੇ ਹਨ ਅਤੇ ਉਹਨਾਂ ਨੇ ਹਰੀ ਦੇ ਗੁਣਾਂ ਨੂੰ ਕੀਰਤਨ ਵਿੱਚ ਪਾ ਕੇ ਮੁਖ ਦੁਆਰਾ ਗਾਉਣਾ ਕੀਤਾ ਹੈ। **ਵਾ:** ਉਹ ਆਪ ਵੀ ਹਰੀ ਦੇ ਨਾਮ ਨੂੰ ਜਪਦੇ ਹਨ ਤੇ ਹੋਰਨਾਂ ਨੂੰ ਵੀ ਹਰੀ ਦਾ ਨਾਮ ਗਾ ਕੇ ਸੁਣਾਉਂਦੇ ਹਨ।

**ਮਸਤਕਿ ਮਣੀ, ਪ੍ਰੀਤਿ ਬਹੁ ਪ੍ਰਗਟੀ; ਹਰਿ ਨਾਮੈ, ਹਰਿ ਸੋਹਾਇਆ ॥**

ਜਿੰਨ੍ਹਾਂ ਦੇ (ਮਸਤਕਿ) ਮੱਥੇ ਦੇ (ਮਣੀ) ਸ਼ਿਰੋਮਣੀ ਭਾਗ ਹਨ। ਇਸ ਜਨਮ ਵਿੱਚ ਉਹਨਾਂ ਦੇ ਹਿਰਦੇ ਅੰਦਰ ਮਹਾਰਾਜ ਸਾਹਿਬ ਜੀ ਦੀ ਪ੍ਰਾਪਤੀ ਕਰਨ ਲਈ (ਬਹੁ) ਬਹੁਤੀ ਪ੍ਰੀਤੀ (ਪ੍ਰਗਟੀ) ਪਰਗਟ ਹੋ ਗਈ ਹੈ ਅਤੇ ਉਹ ਹਰ ਵਕਤ (ਹਰਿ) ਹਰੀ ਦੇ (ਨਾਮੈ) ਨਾਮ ਨੂੰ ਜਪ ਕਰਕੇ (ਸੋਹਾਇਆ) ਸੋਭਨੀਕ ਹੋਏ ਹਨ।

**ਜੋਤੀ ਜੋਤਿ ਮਿਲੀ, ਪ੍ਰਭੁ ਪਾਇਆ; ਮਿਲਿ ਸਤਿਗੁਰ, ਮਨੂਆ ਮਾਨ ਜੀਉ ॥**

ਹੇ ਪਿਆਰੇ ਜੀ ! ਜਿੰਨ੍ਹਾਂ ਦਾ (ਮਨੂਆ) ਮਨ ਸਤਿਗੁਰੂ ਸਾਹਿਬ ਨਾਲ (ਮਿਲਿ) ਮਿਲ ਕਰਕੇ ਪ੍ਰਮੇਸਰ ਵਿਚ (ਮਾਨ) ਮੰਨ ਗਿਆ ਹੈ, ਉਹਨਾਂ ਦੀ ਪ੍ਰਤਯਕ ਜੋਤ ਉਸ ਅਦਵੈਤਾਨੰਦ ਜੋਤੀ ਸਰੂਪ ਵਿਚ (ਮਿਲੀ) ਮਿਲ ਗਈ ਹੈ, ਇਸ ਤਰ੍ਹਾਂ ਉਹਨਾਂ ਨੇ ਪ੍ਰਭੂ ਅਕਾਲ ਪੁਰਖ ਨੂੰ (ਪਾਇਆ) ਪਾ ਲਿਆ ਹੈ।

**ਹਰਿ ਕੀਰਤਿ ਮਨਿ ਭਾਈ, ਪਰਮ ਗਤਿ ਪਾਈ;**
**ਹਰਿ ਮਨਿ ਤਨਿ ਮੀਠ ਲਗਾਨ ਜੀਉ ॥੧॥**

ਹੇ ਪਿਆਰੇ ਜੀ ! ਇਸ ਪ੍ਰਕਾਰ ਜਿੰਨ੍ਹਾਂ ਨੂੰ (ਹਰਿ) ਹਰੀ ਦੀ (ਕੀਰਤਿ) ਕੀਰਤਨ ਭਗਤੀ (ਮਨਿ) ਮਨ ਵਿਚ (ਭਾਈ) ਭਾਅ ਗਈ, ਉਹਨਾਂ ਨੇ ਕੈਵਲ ਮੋਖ ਰੂਪ (ਪਰਮ ਗਤਿ) ਵੱਡੀ ਮੁਕਤੀ (ਪਾਈ) ਪ੍ਰਾਪਤ ਕਰ ਲਈ ਹੈ। ਉਹਨਾਂ ਦੇ ਮਨ ਅਤੇ ਤਨ ਅੰਦਰ ਹਰੀ ਅਕਾਲ ਪੁਰਖ ਦਾ ਨਾਮ (ਮੀਠ) ਮਿੱਠਾ (ਲਗਾਨ) ਲੱਗ ਆਇਆ ਹੈ।

**ਹਰਿ ਹਰਿ ਜਸੁ ਗਾਇਆ, ਪਰਮ ਪਦੁ ਪਾਇਆ;**
**ਤੇ ਊਤਮ ਜਨ ਪਰਧਾਨ ਜੀਉ ॥**

ਜਿੰਨ੍ਹਾਂ ਨੇ (ਹਰਿ ਹਰਿ) ਪ੍ਰਮੇਸਰ ਦੇ (ਜਸੁ) ਕੀਰਤਨ ਨੂੰ (ਗਾਇਆ) ਗਾਉਣਾ ਕੀਤਾ, ਉਹਨਾਂ ਨੇ ਕੈਵਲ ਮੋਖ ਰੂਪ (ਪਰਮ) ਵੱਡੀ (ਪਦੁ) ਪਦਵੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ। (ਤੇ) ਉਹ ਭਗਤ ਜਨ ਇਸ ਲੋਕ

ਵਿਚ ਵੀ (ਊਤਮ) ਉੱਤਮ ਹਨ ਤੇ ਪ੍ਰਲੋਕ ਵਿਚ ਵੀ (ਪਰਧਾਨ) ਮੁਖੀ ਹਨ। **ਵਾ:** ਬ੍ਰਹਮ ਗਿਆਨ ਪ੍ਰਾਪਤ ਹੋਣ ਕਰਕੇ ਇਸ ਲੋਕ ਵਿਚ ਸਾਰੇ ਉੱਤਮ (ਜਨ) ਪੁਰਖਾਂ ਤੋਂ ਵੀ ਉੱਤਮ ਹਨ ਅਤੇ ਕਾਮ, ਕ੍ਰੋਧ ਆਦਿਕਾਂ ਨੂੰ ਜਿੱਤਣ ਕਰਕੇ (ਪਰਧਾਨ) ਮੁਖੀ ਹਨ ਜੀ।

**ਤਿਨ੍ ਹਮ ਚਰਣ ਸਰੇਵਹ, ਖਿਨੁ ਖਿਨੁ ਪਗ ਧੋਵਹ;**
**ਜਿਨ ਹਰਿ ਮੀਠ ਲਗਾਨ ਜੀਉ ॥**

ਹੇ ਪਿਆਰੇ ਜੀ! (ਜਿਨ) ਜਿੰਨ੍ਹਾਂ ਨੂੰ (ਹਰਿ) ਹਰੀ ਦਾ ਨਾਮ (ਮੀਠ) ਮਿੱਠਾ (ਲਗਾਨ) ਲੱਗਿਆ ਹੈ। **ਵਾ:** ਜਿੰਨ੍ਹਾਂ ਦੇ ਹਿਰਦੇ ਅੰਦਰ ਸਤਿਗੁਰਾਂ ਨੇ ਉਹ ਹਰੀ (ਮੀਠ) ਮਿੱਠਾ ਭਾਵ ਪਿਆਰਾ ਲਗਾ ਦਿੱਤਾ ਹੈ। (ਹਮ) ਅਸੀਂ (ਤਿਨ੍) ਉਹਨਾਂ (ਹਮ) ਤਮਾਮ ਭਾਵ ਸਾਰੇ ਗੁਰਮੁਖਾਂ ਦੇ ਚਰਣਾਂ ਨੂੰ (ਸਰੇਵਹ) ਸੇਂਵਦੇ ਹਾਂ ਅਤੇ ਖਿਨ-ਖਿਨ ਕਾਲ ਅੰਦਰ ਉਹਨਾਂ ਦੇ ਚਰਣਾਂ ਨੂੰ (ਧੋਵਹ) ਧੋਣਾ ਕਰਦੇ ਹਾਂ। **ਵਾ:** ਤੁਸੀਂ ਵੀ ਉਹਨਾਂ ਦੇ ਚਰਣਾਂ ਨੂੰ ਵਾਰ-ਵਾਰ ਧੋਣਾ ਕਰੋ।

**ਹਰਿ ਮੀਠਾ ਲਾਇਆ, ਪਰਮ ਸੁਖ ਪਾਇਆ; ਮੁਖਿ, ਭਾਗਾ ਰਤੀ ਚਾਰੇ ॥**

*('ਰੱਤੀ' ਬੋਲੋ)*

ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ (ਹਰਿ) ਹਰੀ ਪ੍ਰਮੇਸਰ ਦਾ ਨਾਮ ਉਹਨਾਂ ਗੁਰਮੁਖਾਂ ਨੂੰ (ਮੀਠਾ) ਮਿੱਠਾ ਭਾਵ ਪਿਆਰਾ ਲੱਗਣ (ਲਾਇਆ) ਲਾ ਦਿੱਤਾ ਹੈ। ਅਰਥਾਤ ਸਤਿਗੁਰਾਂ ਦੀ ਕਿਰਪਾ ਕਰਕੇ ਉਹਨਾਂ ਨੂੰ ਮਹਾਰਾਜ ਸਾਹਿਬ ਜੀ ਦਾ ਨਾਮ ਪਿਆਰਾ ਲੱਗਣ ਲੱਗ ਪਿਆ ਹੈ। ਤਾਂ ਹੀ ਉਹਨਾਂ ਨੇ (ਪਰਮ) ਵੱਡੇ ਸੁੱਖ ਆਤਮਾਨੰਦ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਉਹਨਾਂ ਗੁਰਮੁਖਾਂ ਦੇ (ਮੁਖਿ) ਮੂੰਹ ਦੇ ਭਾਗਾਂ ਦੀ (ਰਤੀ) ਮਣੀ ਬਹੁਤ ਸ਼੍ਰੋਮਣੀ ਅਤੇ (ਚਾਰੇ) ਸੁੰਦਰ ਹੈ। **ਵਾ:** ਉਹ (ਮੁਖਿ) ਮੁਖੀ ਪੁਰਖ ਹਨ ਅਤੇ ਉਹਨਾਂ ਦੀ ਨਿਸ਼ਕਾਮ (ਭਾਗਾ) ਕਰਮਾਂ ਦੀ (ਰਤੀ) ਪ੍ਰੀਤੀ ਮਣੀ ਦੀ ਨਿਆਈਂ ਚਮਕਣ ਵਾਲੀ ਅਤੇ (ਚਾਰੇ) ਸੁੰਦਰਤਾ ਦੇਣ ਵਾਲੀ ਹੈ।

**ਗੁਰਮਤਿ ਹਰਿ ਗਾਇਆ, ਹਰਿ ਹਾਰੁ ਉਰਿ ਪਾਇਆ; ਹਰਿ ਨਾਮਾ ਕੰਠਿ ਧਾਰੇ ॥**

ਹੇ ਭਾਈ! ਜਿੰਨ੍ਹਾਂ ਗੁਰਮੁਖਾਂ ਨੇ ਗੁਰਮਤ ਦੁਆਰਾ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ ਨੂੰ (ਗਾਇਆ) ਗਾਉਣਾ ਕੀਤਾ, ਉਹਨਾਂ ਨੇ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ ਹਾਰ ਦੀ ਨਿਆਈਂ ਸਵਾਸਾਂ ਰੂਪ ਧਾਗੇ ਵਿਚ ਪਰੋ ਕੇ (ਉਰਿ) ਹਿਰਦੇ ਰੂਪ ਗਲੇ ਵਿਚ (ਪਾਇਆ) ਪਾ ਲਿਆ ਹੈ ਅਤੇ ਹਰੀ ਦੇ (ਨਾਮਾ) ਨਾਮ ਨੂੰ ਹੀ ਕੰਠੇ (ਗਲੇ ਦੇ ਗਹਿਣੇ) ਦੀ ਨਿਆਈਂ (ਕੰਠਿ) ਕੰਠ ਵਿਚ (ਧਾਰੇ) ਧਾਰਨ ਕੀਤਾ ਹੈ। ਭਾਵ ਉਹ ਗੁਰਮੁਖ ਜਨ ਹਰ ਵਕਤ ਪ੍ਰਮੇਸਰ ਦੇ ਨਾਮ ਨੂੰ ਆਪਣੇ ਹਿਰਦੇ ਅੰਦਰ ਵਸਾਉਂਦੇ ਹਨ।

**ਸਭ ਏਕ ਦ੍ਰਿਸਟਿ, ਸਮਤੁ ਕਰਿ ਦੇਖੈ; ਸਭੁ ਆਤਮਰਾਮੁ ਪਛਾਨ ਜੀਉ ॥**

*('ਸਮੱਤੁ' ਨਾ ਬੋਲੋ)*

ਉਹ (ਸਭ) ਸਾਰਿਆਂ ਵਿਚ (ਏਕ) ਏਕਤਾ ਵਾਲੀ ਦ੍ਰਿਸ਼ਟੀ ਰੱਖ ਕੇ ਮਿੱਤਰ ਦੁਸ਼ਮਣ ਆਦਿਕਾਂ ਨੂੰ (ਸਮਤੁ) ਸਮਾਨ (ਕਰਿ) ਕਰਕੇ (ਦੇਖੈ) ਵੇਖਦੇ ਹਨ। ਇਸ ਤਰ੍ਹਾਂ ਉਹਨਾਂ ਨੇ ਸਭ ਵਿੱਚ (ਆ+ਤਮ) (ਆ) ਸਰਬ ਓਰ ਸੇ (ਤਮ) ਅਤਿਸ਼ੈ ਕਰਕੇ ਪ੍ਰਾਪਤ ਰੂਪ ਤੇ ਰੱਖਿਆ ਕਰਨ ਵਾਲੇ (ਰਾਮੁ) ਰਮੇ ਹੋਏ ਆਤਮ ਸਰੂਪ ਨੂੰ ਪਛਾਨ ਲਿਆ ਹੈ।

**ਅਥਵਾ :** ਉਹ ਗੁਰਮੁਖ ਆਪਣੀ ਦ੍ਰਿਸ਼ਟੀ ਦੇ ਅੰਦਰ ਸਭ ਥਾਈਂ ਉਸ (ਏਕ) ਅਦ੍ਵੈਤ ਰੂਪ ਪ੍ਰਮੇਸਰ ਨੂੰ ਹੀ (ਸਮਤੁ) ਸਮਾਇਆ ਹੋਇਆ (ਦੇਖੈ) ਵੇਖਦੇ ਹਨ। ਕਿਉਂਕਿ ਉਹਨਾਂ ਨੇ ਭਾਗ ਤਿਆਗ ਲਖਣਾ ਦੁਆਰਾ (ਸਭੁ) ਸਾਰੇ ਛੇ ਵਿਕਾਰਾਂ ਨੂੰ ਛੱਡ ਕੇ ਤ੍ਵੰ ਪਦ ਦੇ ਲਖ ਅਰਥ ਰੂਪ ਆਤਮਾ ਅਤੇ ਛੇ ਗੁਣਾਂ ਨੂੰ ਛੱਡ ਕੇ ਤਤ ਪਦ ਦੇ ਲਖ ਅਰਥ ਰੂਪ (ਰਾਮ) ਵਿਆਪਕ ਬ੍ਰਹਮ ਨੂੰ ਇੱਕ ਰੂਪ ਕਰਕੇ ਪਛਾਣ ਲਿਆ ਹੈ ਜੀ।

**ਹਰਿ ਹਰਿ ਜਸੁ ਗਾਇਆ, ਪਰਮ ਪਦੁ ਪਾਇਆ;**
**ਤੇ ਊਤਮ ਜਨ ਪਰਧਾਨ ਜੀਉ ॥੨॥**

ਹੇ ਪਿਆਰੇ ਜੀਉ! ਇਸ ਪ੍ਰਕਾਰ ਜਿਨ੍ਹਾਂ ਨੇ ਹਰੀ ਪ੍ਰਮੇਸਰ ਦਾ (ਜਸੁ) ਕੀਰਤਨ ਗਾਇਆ ਹੈ, ਉਹਨਾਂ ਨੇ (ਪਰਮ) ਵੱਡੀ (ਪਦੁ) ਪਦਵੀ ਕੈਵਲ ਮੁਕਤੀ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਇਸ ਕਰਕੇ ਉਹ ਇਸ ਲੋਕ ਵਿੱਚ ਵੀ ਉੱਤਮ ਹਨ ਅਤੇ ਪ੍ਰਲੋਕ ਵਿੱਚ ਵੀ (ਪਰਧਾਨ) ਮੁਖੀ ਪੁਰਸ਼ ਹਨ। **ਵਾ:** ਉੱਤਮ ਜਨਾਂ ਵਿੱਚੋਂ ਵੀ ਪ੍ਰਧਾਨ ਪੁਰਖ ਹਨ ਜੀ।

**ਸਤਸੰਗਤਿ ਮਨਿ ਭਾਈ, ਹਰਿ ਰਸਨ ਰਸਾਈ;**
**ਵਿਚਿ ਸੰਗਤਿ, ਹਰਿ ਰਸੁ ਹੋਇ ਜੀਉ ॥**

ਜਿਨ੍ਹਾਂ ਨੂੰ (ਸਤ+ਸੰ+ਗਤਿ) (ਸੰ) ਭਲੀ ਪ੍ਰਕਾਰ ਸਤ ਸਰੂਪ ਦੀ (ਗਤਿ) ਪ੍ਰਾਪਤੀ ਕਰਵਾਉਣ ਵਾਲੀ, ਸਤਿਗੁਰੂ ਜੀ ਦੀ ਸੰਗਤ (ਮਨਿ) ਮਨ ਵਿੱਚ (ਭਾਈ) ਭਾਅ ਗਈ ਹੈ। ਉਹਨਾਂ ਦੀ (ਰਸਨ) ਰਸਨਾ (ਹਰਿ) ਹਰੀ ਪ੍ਰਮੇਸਰ ਦੇ ਰਸ ਵਿਚ (ਰਸਾਈ) ਰਸ ਆਈ ਹੈ। **ਵਾ:** ਉਹਨਾਂ ਦੀ ਰਸਨਾ ਨੂੰ ਦੁਨੀਆਂ ਦੇ ਹੋਰਨਾਂ (ਰਸਨ) ਰਸਾਂ ਵਿਚ (ਰਸ+ਨ+ਆਈ) ਰਸ ਨਹੀਂ (ਆਈ) ਆਉਂਦਾ ਹੈ। **ਵਾ:** ਉਹਨਾਂ ਦੀ ਪ੍ਰੀਤੀ ਰੂਪ ਰਸਨਾ ਨੂੰ (ਹਰਿ) ਹਰੇਕ ਪ੍ਰਕਾਰ ਦੇ (ਰਸਨ) ਰਸਾਂ ਵਿਚੋਂ ਉੱਤਮ, (ਹਰਿ) ਹਰੀ ਅਕਾਲ ਪੁਰਖ ਦੇ ਨਾਮ ਰਸ ਵਿਚ (ਰਸ+ਆਈ) ਰਸ (ਆਈ) ਆਇਆ ਹੈ ਅਤੇ ਸੰਗਤ ਵਿਚ ਮਿਲਣ ਕਰਕੇ ਉਹਨਾਂ ਨੂੰ ਹਰੀ ਪ੍ਰਮੇਸਰ ਦਾ (ਰਸੁ) ਆਨੰਦ ਪ੍ਰਾਪਤ (ਹੋਇ) ਹੁੰਦਾ ਹੈ। **ਵਾ:** ਸੰਗਤ ਵਿੱਚ ਮਿਲਣ ਕਰਕੇ ਉਹਨਾਂ ਗੁਰਮੁਖਾਂ ਦੇ ਅੰਦਰ ਬ੍ਰਹਮਾਨੰਦ ਰਸ ਰੂਪ ਬ੍ਰਹਮ ਪ੍ਰਗਟ (ਹੋਇ) ਹੋ ਜਾਂਦਾ ਹੈ ਜੀ।

**ਹਰਿ ਹਰਿ ਆਰਾਧਿਆ, ਗੁਰ ਸਬਦਿ ਵਿਗਾਸਿਆ; ਬੀਜਾ ਅਵਰੁ ਨ ਕੋਇ ਜੀਉ ॥**

ਹੇ ਪਿਆਰੇ ਜੀ! ਜਿਨ੍ਹਾਂ ਨੇ ਉਸ ਹਰੀ ਅਕਾਲ ਪੁਰਖ ਪ੍ਰਮੇਸਰ ਨੂੰ ਦਿਲ ਦੀ ਭਾਵਨਾ ਨਾਲ (ਆਰਾਧਿਆ) ਜਪਿਆ, ਯਾਦ ਕੀਤਾ ਹੈ। (ਗੁਰ) ਸਤਿਗੁਰਾਂ ਦੇ (ਸਬਦਿ) ਸ਼ਬਦ ਕਰਕੇ ਉਹਨਾਂ ਦਾ ਚਿੱਤ ਗਿਆਨ ਸਹਿਤ ਹੋ ਕੇ (ਵਿਗਾਸਿਆ) ਖਿੜ ਆਇਆ ਹੈ। ਐਸੀ ਖਿੜਾਵਟ ਹੋਈ ਹੈ ਕਿ ਉਹਨਾਂ ਦੀ ਨਿਗ੍ਹਾ ਵਿਚ ਇਕ ਅਕਾਲ ਪੁਰਖ ਤੋਂ ਬਿਨਾਂ (ਅਵਰੁ) ਅਵਰ ਅਸਥਾਨ ਵਿਚ (ਬੀਜਾ) ਦੂਜਾ ਹੋਰ (ਕੋਇ) ਕੋਈ ਨਹੀਂ ਰਿਹਾ ਹੈ ਜੀ। ਫਿਰ ਉਹ ਇਸ ਤਰ੍ਹਾਂ ਜਾਣਦੇ ਹਨ ਕਿ :

**ਅਵਰੁ ਨ ਕੋਇ, ਹਰਿ ਅੰਮ੍ਰਿਤੁ ਸੋਇ; ਜਿਨਿ ਪੀਆ ਸੋ ਬਿਧਿ ਜਾਣੈ ॥**

ਹੇ ਭਾਈ! (ਸੋਇ) ਉਹ ਇਕ ਹਰੀ ਹੀ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਮੁਕਤ ਸਰੂਪ ਤੇ ਗਿਆਨ ਸਰੂਪ ਹੈ, ਉਸ ਤੋਂ ਬਿਨਾਂ ਅਵਰ ਅਸਥਾਨ ਵਿਚ ਹੋਰ (ਕੋਇ) ਕੋਈ ਨਹੀਂ ਹੈ। ਪਰ (ਜਿਨਿ) ਜਿਨ੍ਹਾਂ ਨੇ ਅੰਮ੍ਰਿਤ ਨਾਮ ਨੂੰ (ਪੀਆ) ਪੀਤਾ, ਧਾਰਨ ਕੀਤਾ ਹੈ। (ਸੋ) ਉਹ ਹੀ ਉਸ ਪ੍ਰਮੇਸਰ ਦੇ ਅਨੰਦ ਦੀ ਪ੍ਰਾਪਤੀ ਦੀ (ਬਿਧਿ) ਵਿਧੀ, ਤਰੀਕੇ ਨੂੰ (ਜਾਣੈ) ਜਾਣਦੇ ਹਨ।

## ਧਨੁ ਧੰਨੁ ਗੁਰੂ, ਪੂਰਾ ਪ੍ਰਭੁ ਪਾਇਆ; ਲਗਿ ਸੰਗਤਿ ਨਾਮੁ ਪਛਾਣੈ ॥

ਹੇ ਭਾਈ ! ਉਹ ਗੁਰਮੁਖ ਧੰਨ ਹਨ, ਜਿੰਨ੍ਹਾਂ ਨੇ (ਪੂਰਾ) ਪੂਰਨ (ਪ੍ਰਭੁ) ਸਮਰੱਥ ਅਕਾਲ ਪੁਰਖ ਵਾਹਿਗੁਰੂ ਦੇ ਸਰੂਪ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਧੰਨ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਉਹ ਗੁਰਮੁਖ ਸਾਧਸੰਗਤ ਨਾਲ (ਲਗਿ) ਲੱਗ ਕੇ, ਮਿਲ ਕੇ ਵਾਹਿਗੁਰੂ ਨਾਮ ਨੂੰ ਪਛਾਣਦੇ ਹਨ। **ਵਾ:** (ਨਾਮੁ) ਪ੍ਰਸਿੱਧ ਰੂਪ ਪ੍ਰਮੇਸਰ ਨੂੰ (ਪਛਾਣੈ) ਪਛਾਣਦੇ ਹਨ।

**ਅਥਵਾ :** ਸਤਿਗੁਰਾਂ ਦੇ ਮਾਤਾ ਜੀ ਵੀ ਧੰਨ ਹਨ, ਸਤਿਗੁਰਾਂ ਦੇ ਪਿਤਾ ਜੀ ਵੀ ਧੰਨ ਹਨ ਅਤੇ ਉਹ ਸਤਿਗੁਰੂ ਜੀ ਆਪ ਵੀ ਧੰਨ ਹਨ, ਜਿੰਨ੍ਹਾਂ ਪੂਰਨ ਪ੍ਰਭੂ ਪ੍ਰਮੇਸਰ ਸਰੂਪ ਸਤਿਗੁਰਾਂ ਨੂੰ ਗੁਰਮੁਖਾਂ ਨੇ (ਪਾਇਆ) ਪ੍ਰਾਪਤ ਕੀਤਾ ਹੈ। **ਵਾ:** ਸਤਿਗੁਰਾਂ ਦੀ ਖਿਮਾ ਰੂਪ ਮਾਤਾ ਵੀ ਧੰਨ ਹੈ, ਤੇ ਸੰਤੋਖ ਰੂਪ ਪਿਤਾ ਵੀ ਧੰਨ ਹੈ ਅਤੇ ਸਤਿਗੁਰੂ ਆਪ ਵੀ ਧੰਨ ਹਨ, ਜਿੰਨ੍ਹਾਂ ਸਤਿਗੁਰਾਂ ਨੂੰ ਅਸੀਂ ਪ੍ਰਮੇਸਰ ਸਰੂਪ ਪਾਇਆ ਹੈ। ਉਹਨਾਂ ਸਤਿਗੁਰਾਂ ਦੀ ਸੰਗਤ ਵਿਚ ਲੱਗ ਕਰਕੇ ਹੀ ਗੁਰਮੁਖ ਨਾਮ ਦੁਆਰਾ ਉਸ ਪ੍ਰਮੇਸਰ ਨੂੰ ਪਛਾਣਦੇ ਹਨ।

## ਨਾਮੋ ਸੇਵਿ, ਨਾਮੋ ਆਰਾਧੈ; ਬਿਨੁ ਨਾਮੈ ਅਵਰੁ ਨ ਕੋਇ ਜੀਉ ॥

ਗੁਰਮੁਖ ਜਨ ਵਾਹਿਗੁਰੂ (ਨਾਮੋ) ਨਾਮ ਦਾ ਹੀ (ਸੇਵਿ) ਸੇਵਨ ਕਰਦੇ ਹਨ ਅਤੇ (ਨਾਮੋ) ਨਾਮ ਨੂੰ ਹੀ ਬਾਣੀ ਕਰਕੇ (ਆਰਾਧੈ) ਅਰਾਧਦੇ ਅਤੇ ਦਿਲ ਦੀ ਭਾਵਨਾ ਨਾਲ ਯਾਦ ਕਰਦੇ ਹਨ। ਕਿਉਂਕਿ ਉਹਨਾਂ ਦੇ ਅੰਦਰ ਗਿਆਨ ਦਾ ਐਸਾ ਨਿਸ਼ਚਾ ਹੁੰਦਾ ਹੈ ਕਿ ਉਸ ਪ੍ਰਮੇਸਰ ਦੇ (ਨਾਮੈ) ਨਾਮ ਤੋਂ ਬਿਨਾਂ ਲੋਕ-ਪ੍ਰਲੋਕ ਅੰਦਰ (ਅਵਰੁ) ਹੋਰ ਕੋਈ ਰਾਖਾ ਨਹੀਂ ਹੈ। **ਵਾ:** ਉਸ (ਨਾਮੈ) ਪ੍ਰਸਿੱਧ ਰੂਪ ਬ੍ਰਹਮ ਪ੍ਰਮੇਸਰ ਤੋਂ (ਬਿਨੁ) ਬਿਨਾਂ ਅਵਰ ਅਸਥਾਨ ਵਿੱਚ ਹੋਰ ਕੋਈ ਨਹੀਂ ਹੈ ਜੀ।

## ਸਤਸੰਗਤਿ ਮਨਿ ਭਾਈ, ਹਰਿ ਰਸਨ ਰਸਾਈ;
## ਵਿਚਿ ਸੰਗਤਿ, ਹਰਿ ਰਸੁ ਹੋਇ ਜੀਉ ॥੩॥

ਹੇ ਪਿਆਰੇ ਜੀ ! ਇਸ ਪ੍ਰਕਾਰ ਜਿੰਨ੍ਹਾਂ ਦੇ (ਮਨਿ) ਮਨ ਵਿਚ ਸਤਿਗੁਰਾਂ ਦੀ ਸਤਸੰਗਤ (ਭਾਈ) ਭਾ ਗਈ, ਚੰਗੀ ਲੱਗ ਗਈ ਹੈ। ਉਹਨਾਂ ਦੀ ਰਸਨਾ (ਹਰਿ) ਹਰੀ ਦੇ ਰਸ ਵਿੱਚ (ਰਸਾਈ) ਰਸ ਆਈ ਹੈ। ਇਸ ਪ੍ਰਕਾਰ ਸਤਸੰਗਤ ਵਿੱਚ ਮਿਲਣ ਕਰਕੇ ਹਿਰਦੇ ਵਿੱਚ (ਹਰਿ) ਹਰੀ ਪ੍ਰਮੇਸਰ ਦਾ (ਰਸੁ) ਪ੍ਰੇਮ, **ਵਾ:** ਅਨੰਦ ਪ੍ਰਾਪਤ (ਹੋਇ) ਹੁੰਦਾ ਹੈ ਜੀ।

ਹੁਣ ਬੇਨਤੀ ਕਰਨ ਦਾ ਢੰਗ ਦੱਸਦੇ ਹਨ ਕਿ ਹੇ ਭਾਈ ! ਉਸ ਵਾਹਿਗੁਰੂ ਅੱਗੇ ਇਸ ਪ੍ਰਕਾਰ ਬੇਨਤੀਆਂ ਕਰੀਏ,

## ਹਰਿ ਦਇਆ ਪ੍ਰਭ ਧਾਰਹੁ, ਪਾਖਣ ਹਮ ਤਾਰਹੁ;
## ਕਢਿ ਲੇਵਹੁ, ਸਬਦਿ ਸੁਭਾਇ ਜੀਉ ॥

ਹੇ (ਹਰਿ) ਹਰੀ ਪ੍ਰਭੂ ਅਕਾਲ ਪੁਰਖ ਵਾਹਿਗੁਰੂ ਜੀਓ ! ਸਾਡੇ ਤੇ ਦਇਆ (ਧਾਰਹੁ) ਧਾਰਨ ਕਰੋ। ਅਸੀਂ ਸੰਸਾਰ ਸਮੁੰਦਰ ਵਿੱਚ ਪਾਪਾਂ ਕਰਕੇ (ਪਾਖਣ) ਪੱਥਰਾਂ ਵਾਂਗ ਭਾਰੇ ਹੋ ਕੇ ਡੁੱਬਣ ਵਾਲੇ ਹਾਂ। ਕਿਰਪਾ ਕਰਕੇ ਸਾਨੂੰ ਭਗਤੀ ਰੂਪ ਬੇੜੀ ਤੇ ਚੜ੍ਹਾ ਕੇ (ਤਾਰਹੁ) ਤਾਰ ਲਉ ਜੀ। ਹੇ (ਸਬਦਿ) ਉਪਦੇਸ਼ ਦਾਤਾ ਸਤਿਗੁਰੂ ਜੀ ! ਸਾਨੂੰ ਆਪਣੀ ਸ਼ਬਦ ਰੂਪ ਭੁਜਾ ਪਕੜਾ ਕੇ, ਸਾਡੇ ਹਿਰਦੇ ਵਿਚ ਸ਼ਬਦ ਦਾ (ਸੁ+ਭਾਇ) (ਸੁ) ਸ੍ਰੇਸ਼ਟ ਪ੍ਰਕਾਸ਼ ਕਰਕੇ, ਸੰਸਾਰ ਸਮੁੰਦਰ ਦੀ ਮੋਹ ਰੂਪ ਖੁੱਭਣ ਵਿਚੋਂ ਕੱਢ (ਲੇਵਹੁ) ਲੈਣਾ ਕਰੋ।

## ਮੋਹ ਚੀਕੜਿ ਫਾਥੇ, ਨਿਘਰਤ ਹਮ ਜਾਤੇ; ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥

ਹੇ ਮਹਾਰਾਜ ! ਅਸੀਂ ਮੋਹ ਰੂਪ (ਚੀਕੜਿ) ਚਿੱਕੜ ਵਿੱਚ (ਫਾਥੇ) ਫਸੇ ਹੋਏ ਹਾਂ ਅਤੇ ਵਿਸ਼ਿਆਂ ਦੇ ਪਰਾਇਣ ਹੋਣ ਕਰਕੇ ਥੱਲੇ ਵੱਲ ਹੀ (ਨਿਘਰਤ) ਨਿਘਰਦੇ (ਜਾਤੇ) ਜਾ ਰਹੇ ਹਾਂ। ਆਪ ਸਾਨੂੰ ਆਪਣੀ ਕਿਰਪਾ ਰੂਪ **ਵਾ:** ਸ਼ਰਣ ਰੂਪ ਬਾਂਹ (ਪਕਰਾਇ) ਪਕੜਾਉਣਾ ਕਰੋ ਜੀ।

## ਪ੍ਰਭਿ ਬਾਂਹ ਪਕਰਾਈ, ਊਤਮ ਮਤਿ ਪਾਈ; ਗੁਰ ਚਰਣੀ ਜਨੁ ਲਾਗਾ ॥

ਹੇ ਭਾਈ ! ਜਦੋਂ ਮਹਾਰਾਜ ਨੇ ਆਪਣੀ ਕਿਰਪਾ ਜਾਂ ਸ਼ਰਣ ਰੂਪ ਬਾਂਹ (ਪਕਰਾਈ) ਪਕੜਾਈ, ਤਾਂ ਅਸੀਂ ਉੱਤਮ ਆਤਮ ਵਿਸ਼ੈਣੀ ਮਤ (ਪਾਈ) ਪ੍ਰਾਪਤ ਕੀਤੀ ਅਤੇ ਸਾਡਾ ਜਨਾਂ ਦਾ ਚਿੱਤ ਗੁਰੂ ਸਾਹਿਬ ਜੀ ਦੇ ਚਰਨ ਕਮਲਾਂ ਨਾਲ (ਲਾਗਾ) ਲੱਗ ਗਿਆ।

### ਅੰਗ : ੪੪੭

## ਹਰਿ ਹਰਿ ਨਾਮੁ ਜਪਿਆ, ਆਰਾਧਿਆ; ਮੁਖਿ ਮਸਤਕਿ ਭਾਗੁ ਸਭਾਗਾ ॥

ਹੇ ਭਾਈ ! ਸਤਿਗੁਰਾਂ ਦੇ ਚਰਨਾਂ ਨਾਲ ਲੱਗਣ ਕਰਕੇ, ਅਸੀ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ ਬਾਣੀ ਕਰਕੇ ਜਪਿਆ ਅਤੇ ਦਿਲ ਦੀ ਭਾਵਨਾ ਨਾਲ (ਆਰਾਧਿਆ) ਯਾਦ ਕੀਤਾ ਹੈ। ਇਸ ਕਰਕੇ ਸਾਡੇ (ਮੁਖਿ) ਮੂੰਹ ਦੇ (ਮਸਤਕਿ) ਸ਼੍ਰੋਮਣੀ ਭਾਗ ਜਾਗ ਗਏ। ਇਸ ਪ੍ਰਕਾਰ ਅਸੀਂ (ਸਭਾਗਾ) ਸ੍ਰੇਸ਼ਟ ਭਾਗਾਂ ਵਾਲੇ ਹੋਏ ਹਾਂ। **ਵਾ:** (ਮੁਖਿ) ਮੁਖੀ ਸਤਿਗੁਰੂ ਸਾਹਿਬ ਜੀ ਨੇ ਸਾਡੇ (ਮਸਤਕਿ) ਮੱਥੇ ਦੇ (ਭਾਗੁ) ਭਾਗਾਂ ਨੂੰ ਦੇਖ ਕੇ ਸਾਨੂੰ (ਸਭਾਗਾ) ਸ੍ਰੇਸ਼ਟ ਭਾਗਾਂ ਭਾਵ ਨਿਸ਼ਕਾਮ ਕਰਮਾਂ ਵਾਲੇ ਬਣਾ ਦਿੱਤਾ ਹੈ। ਇਸ ਪ੍ਰਕਾਰ ਜਦੋਂ ਸਾਡੇ (ਮੁਖਿ) ਮੂੰਹ (ਮਸਤਿਕ) ਮੱਥੇ ਤੇ ਨਿਸ਼ਕਾਮ ਕਰਮਾਂ ਰੂਪ ਭਾਗ ਜਾਗ ਪਏ, ਤਾਂ ਅਸੀਂ (ਸਭਾਗਾ) ਸ੍ਰੇਸ਼ਟ ਭਾਗਾਂ ਵਾਲੇ ਹੋ ਗਏ ਹਾਂ। **ਵਾ:** (ਮੁਖਿ) ਮੁਖੀ ਸਤਿਗੁਰਾਂ ਨੇ ਕਿਰਪਾ ਕਰਕੇ ਸਾਡੇ (ਮਸਤਕਿ) ਮੱਥੇ ਦੇ ਨਿਸ਼ਕਾਮ ਕਰਮਾਂ ਰੂਪ ਭਾਗ ਜਗਾ ਦਿੱਤੇ, ਤਾਂ ਅਸੀਂ (ਮੁਖਿ) ਅੰਤਹਕਰਣ ਦੇ ਅੰਦਰ ਵੀ (ਭਾਗੁ) ਭਾਉ ਭਗਤੀ ਕਰਕੇ (ਸਭਾਗਾ) ਸ੍ਰੇਸ਼ਟ ਭਾਗਾਂ ਵਾਲੇ ਹੋ ਗਏ।

## ਜਨ ਨਾਨਕ, ਹਰਿ ਕਿਰਪਾ ਧਾਰੀ; ਮਨਿ ਹਰਿ ਹਰਿ ਮੀਠਾ ਲਾਇ ਜੀਉ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਹਰਿ) ਹਰੀ ਅਕਾਲ ਪੁਰਖ ਨੇ ਆਪਣੇ (ਜਨ) ਪਿਆਰੇ, ਸੇਵਕਾਂ ਉੱਤੇ ਕਿਰਪਾ ਦ੍ਰਿਸ਼ਟੀ (ਧਾਰੀ) ਧਾਰਨ ਕੀਤੀ ਹੈ। ਇਸ ਤਰ੍ਹਾਂ ਕਿਰਪਾ ਕਰਕੇ ਸਾਡੇ ਮਨ ਵਿਚ ਉਸ ਪ੍ਰਮੇਸਰ ਦੇ ਨਾਮ ਦਾ (ਮੀਠਾ) ਮਿੱਠਾ ਪਿਆਰ (ਲਾਇ) ਲਾ ਦਿੱਤਾ ਹੈ।
ਇਸ ਕਰਕੇ ਅਸੀਂ ਬੇਨਤੀ ਕਰਦੇ ਹਾਂ।

## ਹਰਿ ਦਇਆ ਪ੍ਰਭ ਧਾਰਹੁ, ਪਾਖਣ ਹਮ ਤਾਰਹੁ;<br>ਕਢਿ ਲੇਵਹੁ, ਸਬਦਿ ਸੁਭਾਇ ਜੀਉ ॥੪॥੩॥੫॥

ਹੇ ਦਇਆ ਕਰਨ ਵਾਲੇ (ਪ੍ਰਭ) ਸਮਰੱਥ ਵਾਹਿਗੁਰੂ ਜੀ! ਜਿਸ ਤਰ੍ਹਾਂ ਆਪ ਜੀ ਪਿਛਲੇ ਭਗਤਾਂ ਤੇ ਦਇਆ (ਧਾਰਹੁ) ਧਾਰਨ ਕਰਦੇ ਰਹੇ ਹੋ। ਇਸ ਤਰ੍ਹਾਂ ਸਾਡੇ ਤੇ ਵੀ ਦਇਆਲਤਾ ਕਰੋ। ਅਸੀਂ ਪੱਥਰਾਂ ਦੀ ਨਿਆਈਂ ਤਰਨ ਤੋਂ ਰਹਿਤ ਹਾਂ। ਸਾਨੂੰ ਭਗਤੀ ਰੂਪ ਬੇੜੀ 'ਤੇ ਚੜ੍ਹਾ ਕੇ (ਤਾਰਹੁ) ਤਾਰਨਾ ਕਰੋ ਅਤੇ

ਸਾਨੂੰ ਇਸ ਸੰਸਾਰ ਦੀ ਜਿੱਲਣ ਭਾਵ ਦਲਦਲ ਵਿੱਚੋਂ ਆਪਣੇ ਸ਼ਬਦ ਦਾ (ਸੁਭਾਇ) ਸ੍ਰੇਸ਼ਟ ਪ੍ਰਕਾਸ਼ ਦੇ ਕੇ, **ਵਾ:** ਸ਼ਬਦ ਦੀ (ਸੁਭਾਇ) ਸੋਭਾ ਦੇ ਕੇ, **ਵਾ:** (ਸੁਭਾਇ) ਸੁਭਾਇਮਾਨ ਸ਼ਬਦ ਦੀ ਕਮਾਈ ਦੇ ਕੇ ਕੱਢ (ਲੇਵਹੁ) ਲੈਣਾ ਕਰੋ ਜੀ।

**ਆਸਾ ਮਹਲਾ ੪ ॥**

**ਮਨਿ ਨਾਮੁ ਜਪਾਨਾ, ਹਰਿ ਹਰਿ ਮਨਿ ਭਾਨਾ;**
**ਹਰਿ ਭਗਤ ਜਨਾ ਮਨਿ ਚਾਉ ਜੀਉ ॥**

ਹੇ ਪਿਆਰੇ ਜੀ! ਜਿੰਨ੍ਹਾਂ ਨੇ (ਮਨਿ) ਮਨ ਕਰਕੇ ਪ੍ਰਮੇਸਰ ਦੇ ਨਾਮ ਨੂੰ (ਜਪਾਨਾ) ਜਪਣਾ ਕੀਤਾ, ਉਹਨਾਂ ਦੇ (ਮਨਿ) ਮਨ ਵਿਚ ਹਰੀ ਦਾ ਨਾਮ (ਭਾਨਾ) ਭਾਅ ਗਿਆ, ਚੰਗਾ ਲੱਗ ਆਇਆ ਹੈ। **ਵਾ:** ਉਹ ਮਹਾਂਪੁਰਖ ਪ੍ਰਮੇਸਰ ਦੇ (ਮਨਿ) ਮਨ ਵਿੱਚ ਭਾ ਗਏ ਹਨ। ਕਿਉਂਕਿ ਉਹਨਾਂ ਭਗਤ ਜਨਾਂ ਦੇ (ਮਨਿ) ਮਨ ਵਿੱਚ ਉਸ ਪ੍ਰਮੇਸਰ ਦੇ ਮਿਲਣ ਦਾ (ਚਾਉ) ਚਾਅ, ਉਤਸ਼ਾਹ ਹੈ। **ਵਾ:** ਸਾਡੇ ਮਨ ਵਿੱਚ ਪ੍ਰਮੇਸਰ ਦੇ ਐਸੇ ਭਗਤਾਂ ਨੂੰ ਮਿਲਣ ਦਾ (ਚਾਉ) ਚਾਅ ਹੈ ਜੀ।

**ਜੋ ਜਨ ਮਰਿ ਜੀਵੇ, ਤਿਨ੍ ਅੰਮ੍ਰਿਤੁ ਪੀਵੇ;**
**ਮਨਿ ਲਾਗਾ, ਗੁਰਮਤਿ ਭਾਉ ਜੀਉ ॥**

ਜੋ (ਜਨ) ਪੁਰਖ ਸੰਸਾਰ ਦੇ ਜੀਵਨ ਵੱਲੋਂ (ਮਰਿ) ਮਰ ਕੇ **ਵਾ:** ਜੀਵਤ ਭਾਵ ਤੋਂ ਮਰ ਕੇ ਪ੍ਰਮੇਸਰ ਦੇ ਮਰਨ ਵੱਲੋਂ (ਜੀਵੇ) ਜਿਉਂ ਪਏ ਹਨ। (ਤਿਨ੍) ਉਹਨਾਂ ਨੇ ਵਾਹਿਗੁਰੂ ਦੇ ਨਾਮ ਰੂਪ ਅੰਮ੍ਰਿਤ ਨੂੰ (ਪੀਵੇ) ਪੀਤਾ ਭਾਵ ਜਪਿਆ ਹੈ। ਉਹਨਾਂ ਦੇ (ਮਨਿ) ਮਨ ਵਿੱਚ ਗੁਰਮਤ ਦੁਆਰਾ ਪ੍ਰਮੇਸਰ ਦਾ (ਭਾਉ) ਪ੍ਰੇਮ ਲੱਗ ਗਿਆ ਹੈ ਜੀ।

**ਮਨਿ ਹਰਿ ਹਰਿ ਭਾਉ, ਗੁਰੁ ਕਰੇ ਪਸਾਉ; ਜੀਵਨ ਮੁਕਤੁ ਸੁਖੁ ਹੋਈ ॥**

ਜੋ (ਮਨਿ) ਮਨ ਵਿੱਚ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦਾ (ਭਾਉ) ਪ੍ਰੇਮ ਲੱਗਣਾ ਹੈ, ਇਹ ਪ੍ਰੇਮ ਦੀ (ਪਸਾਉ) ਦਾਤ ਸਤਿਗੁਰੂ ਸਾਹਿਬ ਜੀ ਪਾਸੋਂ ਹੀ ਪ੍ਰਾਪਤ ਹੁੰਦੀ ਹੈ। **ਵਾ:** ਜਿੰਨ੍ਹਾਂ ਦੇ ਮਨ ਵਿੱਚ ਪ੍ਰਮੇਸਰ ਦਾ (ਭਾਉ) ਪ੍ਰੇਮ ਲੱਗ ਗਿਆ, ਉਹਨਾਂ ਨੂੰ (ਗੁਰੁ) ਸਤਿਗੁਰੂ ਜੀ ਐਸੀ (ਪਸਾਉ) ਦਾਤ ਦੇਣਾ (ਕਰੇ) ਕਰਦੇ ਹਨ ਕਿ ਉਹਨਾਂ ਨੂੰ ਜੀਵਨ ਮੁਕਤੀ ਦਾ ਸੁਖ ਪ੍ਰਾਪਤ (ਹੋਈ) ਹੋ ਜਾਂਦਾ ਹੈ।

**ਜੀਵਣਿ ਮਰਣਿ, ਹਰਿ ਨਾਮਿ ਸੁਹੇਲੇ; ਮਨਿ ਹਰਿ ਹਰਿ ਹਿਰਦੈ ਸੋਈ ॥**

ਹੇ ਭਾਈ! ਹਰੀ ਦਾ (ਨਾਮਿ) ਨਾਮ ਜਪਨ ਕਰਕੇ ਉਹ ਗੁਰਮੁਖ (ਜੀਵਣਿ) ਇਸ ਜੀਵਨ ਵਿੱਚ ਜਿਉਂਦੇ ਹੋਏ ਵੀ ਸੁਖੀ ਹਨ ਅਤੇ (ਮਰਣਿ) ਮਰ ਕੇ ਭਾਵ ਸਰੀਰ ਛੱਡ ਕੇ ਵੀ (ਸੁਹੇਲੇ) ਸੁਖੀ ਹੀ ਹਨ। **ਵਾ:** (ਜੀਵਣਿ) ਜੀਵਤ ਭਾਅ ਤੋਂ (ਮਰਣਿ) ਮਰ ਕਰਕੇ ਹਰੀ ਦੇ ਨਾਮ ਨੂੰ ਜਪ ਕੇ (ਸੁਹੇਲੇ) ਸੁਖੀ ਹੋਏ ਹਨ। ਉਹਨਾਂ ਦੇ (ਹਿਰਦੈ) ਹਿਰਦੇ ਅਸਥਾਨ ਵਿੱਚ ਰਹਿਣ ਵਾਲੇ ਮਨ ਵਿੱਚ ਵੀ (ਸੋਈ) ਉਹ ਪ੍ਰਮੇਸਰ ਪਰਗਟ ਹੋ ਆਉਂਦਾ ਹੈ।

**ਮਨਿ ਹਰਿ ਹਰਿ ਵਸਿਆ, ਗੁਰਮਤਿ ਹਰਿ ਰਸਿਆ;**
**ਹਰਿ ਹਰਿ ਰਸ, ਗਟਾਕ ਪੀਆਉ ਜੀਉ ॥**

ਹੇ ਭਾਈ! ਜਿੰਨ੍ਹਾਂ ਦੇ (ਮਨਿ) ਮਨ ਵਿੱਚ (ਹਰਿ) ਹਰੀ ਪ੍ਰਮੇਸਰ (ਵਸਿਆ) ਵੱਸ ਗਿਆ ਹੈ ਅਤੇ ਜਿੰਨ੍ਹਾਂ ਦਾ

ਚਿੱਤ ਗੁਰਮਤ ਦੁਆਰਾ ਹਰੀ ਵਿੱਚ (ਰਸਿਆ) ਰਸ ਗਿਆ ਹੈ। ਉਹ ਪ੍ਰਮੇਸਰ ਦੇ ਨਾਮ ਦੇ ਰਸ ਨੂੰ (ਗਟਾਕ) ਇੱਕ ਰਸ **ਵਾ:** *ਗਟਕਾਰੇ ਮਾਰ ਕੇ (ਪੀਆਉ) ਪੀਂਦੇ ਹਨ ਜੀ।

**ਮਨਿ ਨਾਮੁ ਜਪਾਨਾ, ਹਰਿ ਹਰਿ ਮਨਿ ਭਾਨਾ;**
**ਹਰਿ ਭਗਤ ਜਨਾ ਮਨਿ ਚਾਉ ਜੀਉ ॥੧॥**

ਹੇ ਪਿਆਰੇ ਜੀਉ ! ਜਿੰਨ੍ਹਾਂ ਨੂੰ (ਮਨਿ) ਸ਼ਿਰਮੋਣੀ ਸਤਿਗੁਰਾਂ ਨੇ ਕਿਰਪਾ ਕਰਕੇ ਨਾਮ (ਜਪਾਨਾ) ਜਪਾਉਣਾ ਕੀਤਾ ਹੈ, ਉਹਨਾਂ ਦੇ (ਮਨਿ) ਮਨ ਵਿੱਚ (ਹਰਿ ਹਰਿ) ਪਰਮੇਸਰ (ਭਾਨਾ) ਭਾਅ ਗਿਆ ਹੈ। ਐਸੇ ਭਗਤਾਂ ਜਨਾਂ ਦੇ ਮਨ ਵਿੱਚ ਹਰੀ ਦੇ ਨਾਮ ਨੂੰ ਜਪਨ ਦਾ ਚਾਅ ਹੁੰਦਾ ਹੈ।

**ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ;**
**ਮਤ ਜਮੁ ਪਕਰੈ, ਲੈ ਜਾਇ ਜੀਉ ॥**

ਹੇ ਪਿਆਰੇ ਜੀ ! ਜਿਹੜੇ (ਜਗਿ) ਜਗਤ ਦੇ ਜੀਵ ਹਨ। ਇਹਨਾਂ ਨੂੰ ਮਰਨਾ ਨਹੀ (ਭਾਇਆ) ਭਾਉਂਦਾ। ਇਸ ਕਰਕੇ ਇਹ ਨਿਤਾਪ੍ਰਤੀ ਆਪਣੇ ਆਪ ਨੂੰ ਮੌਤ ਤੋਂ (ਲੁਕਾਇਆ) ਲੁਕਾ ਕੇ ਰੱਖਣ ਦਾ ਯਤਨ ਕਰਦੇ ਹਨ। ਕਿ ਕਿਤੇ ਸਾਨੂੰ (ਜਮੁ) ਜਮਦੂਤ (ਪਕਰੈ) ਪਕੜ ਕੇ (ਮਤ) ਨਾ ਲੈ (ਜਾਇ) ਜਾਣ।

**ਹਰਿ ਅੰਤਰਿ ਬਾਹਰਿ, ਹਰਿ ਪ੍ਰਭੁ ਏਕੋ;**
**ਇਹੁ ਜੀਅੜਾ ਰਖਿਆ ਨ ਜਾਇ ਜੀਉ ॥**

ਹੇ ਭਾਈ ! ਇਹ ਦੱਸੋ ਕਿ ਇਹ ਜੀਵ ਆਪਣੇ ਆਪ ਨੂੰ ਕਿੱਥੇ ਲੁਕੋ ਲੈਣਗੇ ਕਿਉਂਕਿ ਉਹ ਹਰੀ ਅਕਾਲ ਪੁਰਖ ਵਾਹਿਗੁਰੂ ਹਿਰਦੇ (ਅੰਤਰਿ) ਅੰਦਰ ਅਤੇ ਬਾਹਰ ਸੰਸਾਰ ਵਿਚ (ਏਕੋ) ਇਕੋ ਆਪ ਹੀ ਵਿਆਪਕ ਹੈ। ਉਸ ਤੋਂ ਬਾਹਰ ਤਾਂ ਕੁਝ ਵੀ ਨਹੀਂ ਹੈ। ਜਦੋਂ ਅੰਤਰਜਾਮੀ ਦੀ ਮਰਜੀ ਹੋ ਗਈ ਜਾਂ ਜਦੋਂ ਪ੍ਰਾਲਬਧ ਪੂਰੀ ਹੋ ਗਈ , ਤਾਂ ਇਹ (ਜੀਅੜਾ) ਜੀਅ ਭਾਵ ਸੂਖਮ ਸਰੀਰ ਰੱਖਿਆ ਨਹੀ (ਜਾਇ) ਜਾ ਸਕੇਗਾ। ਭਾਵ ਉਸ ਵੇਲੇ ਇਸ ਸੂਖਮ ਸਰੀਰ ਨੂੰ ਸਥੂਲ ਦੇਹ ਵਿੱਚੋਂ ਨਿਕਲ ਕੇ ਪ੍ਰਲੋਕ ਵੱਲ ਜਾਣਾ ਹੀ ਪਵੇਗਾ।

**ਕਿਉ ਜੀਉ ਰਖੀਜੈ, ਹਰਿ ਵਸਤੁ ਲੋੜੀਜੈ; ਜਿਸ ਕੀ ਵਸਤੁ, ਸੋ ਲੈ ਜਾਇ ਜੀਉ ॥**

ਹੇ ਭਾਈ ! ਇਹ ਜੀਵ ਨੂੰ (ਕਿਉ) ਕਿਸ ਪ੍ਰਕਾਰ (ਰਖੀਜੈ) ਰੱਖਣਾ ਕਰੀਏ? ਭਾਵ ਨਹੀਂ ਰੱਖ ਸਕਦੇ ਕਿਉਂਕਿ ਇਸ ਵਿਚ ਚੇਤਨ ਸੱਤਾ ਰੂਪ ਹਰੀ ਦੀ ਵਸਤੂ ਹੈ। ਜਦੋਂ ਉਸਨੂੰ (ਲੋੜੀਜੈ) ਲੋੜ ਹੋਵੇਗੀ, ਜਾਂ ਜਦੋਂ ਉਸਦਾ ਚਿੱਤ ਕਰੇਗਾ, ਉਦੋਂ ਹੀ ਉਹ ਇਸ ਸੂਖਮ ਸਰੀਰ ਨੂੰ ਸਥੂਲ ਦੇਹ ਵਿੱਚੋਂ ਕੱਢ ਲਵੇਗਾ। **ਵਾ:** ਇਸ ਵਿਚੋਂ ਚੇਤਨ ਸੱਤਾ ਰੂਪ ਵਸਤੂ ਕੱਢ ਲਵੇਗਾ। ਇਸ ਤਰ੍ਹਾਂ ਇਹ ਜਿੰਦ ਜਿਸ ਵਾਹਿਗੁਰੂ ਦੀ ਵਸਤੂ ਹੈ, (ਸੋ) ਉਹ ਇਸਨੂੰ ਜਰੂਰ ਲੈ (ਜਾਇ) ਜਾਵੇਗਾ ਜੀ।

---

* **ਗਟਕਾਰੇ :** ਕਿਸੇ ਪਦਾਰਥ ਨੂੰ ਇੱਕ ਰਸ ਡੀਕ ਲਾ ਕੇ ਪੀਣਾ, ਵਿੱਚੋਂ ਸਾਹ ਨਾ ਲੈਣਾ। ਇਸਦਾ ਨਾਮ 'ਗਟਕਾਰ ਮਾਰਕੇ ਪੀਣਾ' ਹੈ। ਜਿਸ ਤਰ੍ਹਾਂ ਸੰਤ ਭਗਤ ਰਾਮ ਜੀ ਹਮੀਦੀ ਵਾਲਿਆਂ ਨੂੰ ਇਕ ਵਿਦਿਆਰਥੀ ਨੇ 'ਗਟਾਕ' ਦਾ ਅਰਥ ਪੁੱਛਿਆ। ਮਹਾਪੁਰਖਾਂ ਨੇ ਉਸਤੋਂ ਦੁੱਧ ਦਾ ਬਾਟਾ ਮੰਗਵਾਇਆ ਤੇ ਡੀਕ ਲਾ ਕੇ ਛਕ ਲਿਆ ਅਤੇ ਹੱਸ ਕੇ ਕਹਿਣ ਲੱਗੇ 'ਇਹ ਗਟਾਕ ਦਾ ਅਰਥ ਹੈ।' ਇਸ ਤਰ੍ਹਾਂ ਬਿਲਾਸ ਨਾਲ ਅਰਥ ਸਮਝਾਇਆ ਸੀ। ਭਾਈ ਕਾਨ੍ਹ ਸਿੰਘ ਜੀ ਨਾਭੇ ਵਾਲੇ ਦੇ ਉਸਤਾਦ ਗਿਆਨੀ ਬਿਬੇਕਾ ਸਿੰਘ ਤਰਨਤਾਰਨ ਵਾਲਿਆਂ ਨੇ ਵੀ ਇੱਕ ਵਾਰ ਇਸੇ ਤਰ੍ਹਾਂ ਕਰਕੇ ਇਕ ਸਿੰਘ ਨੂੰ ਅਰਥ ਸਮਝਾਇਆ ਸੀ।

**ਮਨਮੁਖ ਕਰਣ ਪਲਾਵ ਕਰਿ ਭਰਮੇ; ਸਭਿ ਅਉਖਧ ਦਾਰੂ ਲਾਇ ਜੀਉ ॥**

ਜਿਹੜੇ ਮਨਮੁਖ ਮੌਤ ਤੋਂ ਬਚਨ ਲਈ (ਕਰਣ) ਕੀਰਨੇ ਪਾ-ਪਾ ਕੇ (ਪਲਾਵ) ਜਤਨ (ਕਰਿ) ਕਰ ਕਰ ਕੇ (ਭਰਮੇ) ਭਰਮਦੇ ਫਿਰਦੇ ਹਨ। ਉਹਨਾਂ ਨੇ ਸਭ ਪ੍ਰਕਾਰ ਦੀਆਂ ਜਖਮਾਂ ਤੇ ਲਾਉਣ ਵਾਲੀਆ (ਅਉਖਧ) ਮਲ੍ਹਮਾਂ ਆਦਿਕ ਅਤੇ (ਦਾਰੂ) ਪੀਣ ਵਾਲੀਆਂ ਦਵਾਈਆਂ ਆਦਿਕ (ਲਾਇ) ਲਾ ਲਈਆਂ ਭਾਵ ਵਰਤ ਕੇ ਦੇਖ ਲਈਆਂ। ਪਰ ਕਿਸੇ ਵੀ ਜਤਨ ਕਰਕੇ, ਇਸ ਨਾਸ਼ਵੰਤ ਸਰੀਰ ਨੂੰ ਨਹੀਂ ਬਚਾ ਸਕੇ।

**ਜਿਸ ਕੀ ਵਸਤੁ, ਪ੍ਰਭੁ ਲਏ ਸੁਆਮੀ; ਜਨ ਉਬਰੇ, ਸਬਦੁ ਕਮਾਇ ਜੀਉ ॥**

ਹੇ ਪਿਆਰੇ ਜੀ ! ਜਿਸ ਵਾਹਿਗੁਰੂ (ਕੀ) ਦੀ ਇਹ ਚੇਤਨ ਸੱਤਾ ਰੂਪ ਵਸਤੂ ਦਿੱਤੀ ਹੋਈ ਹੈ। ਉਹ (ਸੁਆਮੀ) ਮਾਲਕ (ਪ੍ਰਭੁ) ਸਮਰੱਥ ਪ੍ਰਮੇਸਰ ਹੀ ਅੰਤ ਨੂੰ ਇਹ ਵਸਤੂ ਵਾਪਸ ਲੈ (ਲਏ) ਲਵੇਗਾ। ਜਿਹੜੇ ਮਹਾਰਾਜ ਸਾਹਿਬ ਜੀ ਦੇ (ਜਨ) ਪਿਆਰੇ ਸੇਵਕ ਹਨ, ਉਹ ਤਾਂ ਸ਼ਬਦ ਦੀ ਕਮਾਈ ਕਰਕੇ, ਅਤੇ ਭਾਣਾ ਮੰਨ ਕੇ ਬਚ ਗਏ। ਉਹਨਾਂ ਨੂੰ ਕਾਲ ਨਹੀ ਖਾ ਸਕਦਾ।

**ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ;**
**ਮਤ ਜਮੁ ਪਕਰੈ, ਲੈ ਜਾਇ ਜੀਉ ॥੨॥**

ਜਿਹੜੇ (ਜਗਿ) ਜਗਤ ਦੇ ਜੀਵ ਹਨ ਇਹਨਾਂ ਨੂੰ ਮਰਣਾ (ਭਾਇਆ) ਚੰਗਾ ਨਹੀਂ ਲੱਗਦਾ। ਇਸ ਕਰਕੇ ਇਹ ਨਿਤਾਪ੍ਰਤੀ ਆਪਣੇ ਆਪ ਨੂੰ ਲੁਕੋ ਕੇ ਰੱਖਦੇ ਹਨ ਕਿ ਕਿਤੇ ਸਾਨੂੰ ਜਮ (ਪਕਰੈ) ਪਕੜ ਕੇ ਲੈ (ਮਤ) ਨਾ ਜਾਵੇ ਜੀ।

***ਸਾਖੀ—ਅਫਲਾਤੂ ਦੀ**

**ਧੁਰਿ ਮਰਣੁ ਲਿਖਾਇਆ, ਗੁਰਮੁਖਿ ਸੋਹਾਇਆ;**
**ਜਨ ਉਬਰੇ, ਹਰਿ ਹਰਿ ਧਿਆਨਿ ਜੀਉ ॥**

ਹੇ ਪਿਆਰੇ ਜੀ ! ਗੁਰਮੁਖਾਂ ਨੂੰ ਵਾਹਿਗੁਰੂ ਦਾ ਭਾਣਾ ਇਸ ਤਰ੍ਹਾਂ (ਸੋਹਾਇਆ) ਸੋਭਨੀਕ ਲੱਗਦਾ ਹੈ ਕਿ ਅਸੀ ਸਭ ਜੀਵਾਂ ਨੇ (ਧੁਰਿ) ਧੁਰੋਂ ਮਰਣਾ ਲਿਖਾਇਆ ਹੋਇਆ ਹੈ। ਜਿੰਨਾਂ ਸਮਾਂ ਪ੍ਰਮੇਸਰ ਨੇ ਦਿੱਤਾ ਹੈ, ਉਤਨਾਂ ਸਮਾਂ ਹੀ ਇਸ ਜਗਤ ਵਿੱਚ ਜਿਉਣਾ ਹੈ। ਇਸ ਪ੍ਰਕਾਰ ਭਾਣਾ ਮੰਨਣ ਵਾਲੇ ਗੁਰਮੁਖ ਸਰੀਰ ਦਾ ਅੰਤ ਹੋਣ ਤੋਂ ਪਹਿਲਾਂ ਆਪਣੇ ਹਿਰਦੇ ਵਿੱਚ ਪ੍ਰਮੇਸਰ ਦਾ ਪੱਕਾ ਧਿਆਨ ਵਸਾ ਲੈਂਦੇ ਹਨ ਅਤੇ ਹਉਮੈ ਨੂੰ ਛੱਡ ਕੇ ਅੰਦਰ ਬਾਹਰ ਹਰ ਜਗ੍ਹਾ ਵਾਹਿਗੁਰੂ ਨੂੰ ਦੇਖਦੇ ਹਨ। ਇਸ ਤਰ੍ਹਾਂ ਗੁਰਮੁਖ ਜਨ (ਹਰਿ ਹਰਿ) ਵਾਹਿਗੁਰੂ ਪ੍ਰਮੇਸਰ ਦਾ ਧਿਆਨ ਧਾਰਨ ਕਰਕੇ ਕਾਲ ਤੋਂ (ਉਬਰੇ) ਬਚ ਗਏ ਹਨ।

**ਹਰਿ ਸੋਭਾ ਪਾਈ, ਹਰਿ ਨਾਮਿ ਵਡਿਆਈ; ਹਰਿ ਦਰਗਹ ਪੈਧੇ ਜਾਨਿ ਜੀਉ ॥**

ਜਿੰਨ੍ਹਾਂ ਨੇ ਸਤਿਗੁਰਾਂ ਤੋਂ (ਹਰਿ) ਪ੍ਰਮੇਸਰ ਦੇ ਨਾਮ ਦੀ ਵਡਿਆਈ ਪ੍ਰਾਪਤ ਕੀਤੀ ਹੈ, ਉਹਨਾਂ ਨੇ ਲੋਕ-ਪ੍ਰਲੋਕ ਵਿੱਚ ਵਾ: ਸੱਚਖੰਡ ਵਿੱਚ ਅਕਾਲ ਪੁਰਖ ਵਾਹਿਗੁਰੂ ਦੇ ਪਾਸ ਸੋਭਾ (ਪਾਈ) ਪਾਉਣਾ ਕੀਤੀ।ਹੇ ਪਿਆਰੇ ਜੀ ! ਉਹ ਗੁਰਮੁਖ ਵਾਹਿਗੁਰੂ ਦੀ ਦਰਗਾਹ ਵਿੱਚ ਜਸ ਰੂਪ ਪੋਸ਼ਾਕ ਜਾਂ ਸਿਰੋਪਾਉ ਦੇ ਸਹਿਤ (ਪੈਧੇ) ਪਹਿਨਾਏ ਜਾਂਦੇ ਹਨ ਜੀ।

---

* ਸਾਖੀ ਅਫਲਾਤੂ ਦੀ 'ਸ਼੍ਰੋਮਣੀ ਦਮਦਮੀ ਸਟੀਕ' ਪਹਿਲੀ ਪੋਥੀ ਦੇ ਪੰਨਾ ਨੰ. ੧੩੫ 'ਤੇ ਵੇਖੋ।

## ਹਰਿ ਦਰਗਹ ਪੈਧੇ, ਹਰਿ ਨਾਮੈ ਸੀਧੇ; ਹਰਿ ਨਾਮੈ ਤੇ, ਸੁਖੁ ਪਾਇਆ ॥

ਜਿੰਨ੍ਹਾਂ ਨੇ ਮਨ ਵਿੱਚ ਹਰੀ ਦੇ (ਨਾਮੈ) ਨਾਮ ਨੂੰ (ਸੀਧੇ) ਸਿੱਧ ਭਾਵ ਪ੍ਰਾਪਤ ਕਰਕੇ (ਸੀਧੇ) ਸਿੱਧੇ ਮਨ ਨਾਲ ਭਾਵ ਮਨ ਨੂੰ ਪ੍ਰਮੇਸਰ ਦੇ ਸਨਮੁਖ ਕਰ ਕੇ ਨਾਮ ਜਪਿਆ ਹੈ। ਉਹ (ਨਾਮੈ) ਨਾਮ ਦੇ ਜਪਨੇ ਕਰਕੇ (ਸੀਧੇ) ਮੁਕਤੀ ਨੂੰ ਪ੍ਰਾਪਤ ਕਰਨ ਵਾਲੇ ਹੋ ਗਏ ਹਨ। ਉਹ ਹੀ ਹਰੀ ਦੀ ਦਰਗਾਹ ਅੰਦਰ ਜਸ ਰੂਪ ਪੁਸ਼ਾਕ ਅਤੇ ਭਗਤੀ ਰੂਪ ਸਿਰੋਪਾਉ ਨਾਲ (ਪੈਧੇ) ਪਹਿਨਾਏ ਜਾਂਦੇ ਹਨ। ਇਸ ਤਰ੍ਹਾਂ ਉਹਨਾਂ ਨੇ ਪ੍ਰਮੇਸਰ ਦੇ ਨਾਮ ਕਰਕੇ ਲੋਕ-ਪ੍ਰਲੋਕ ਵਿਚ ਸੁੱਖ (ਪਾਇਆ) ਪਾਉਣਾ ਕੀਤਾ ਹੈ।

## ਜਨਮ ਮਰਣ ਦੋਵੈ ਦੁਖ ਮੇਟੇ; ਹਰਿ ਰਾਮੈ ਨਾਮਿ ਸਮਾਇਆ ॥

ਮਹਾਰਾਜ ਸਾਹਿਬ ਜੀ ਨੇ ਪ੍ਰਸੰਨ ਹੋ ਕੇ ਉਹਨਾਂ ਗੁਰਮੁਖਾਂ ਦੇ ਜਨਮ ਅਤੇ ਮਰਨ ਰੂਪ ਦੋਵੇਂ ਦੁਖ (ਮੇਟੇ) ਮਿਟਾ ਦਿੱਤੇ ਹਨ। ਫਿਰ ਉਹਨਾਂ ਦਾ ਮਨ (ਰਾਮੈ) ਰਮੇ ਹੋਏ ਹਰੀ ਪ੍ਰਮੇਸਰ ਦੇ ਨਾਮ ਵਿੱਚ (ਸਮਾਇਆ) ਸਮਾ ਗਿਆ। ਇਸ ਤਰ੍ਹਾਂ ਨਾਮ ਜਪਨ ਵਾਲਿਆਂ ਨੇ ਨਾਮ ਵਿੱਚ ਏਕਤਾ, ਅਭੇਦਤਾ ਪਾ ਲਈ ਹੈ।

## ਹਰਿ ਜਨ ਪ੍ਰਭੁ ਰਲਿ, ਏਕੋ ਹੋਏ; ਹਰਿ ਜਨ ਪ੍ਰਭੁ, ਏਕ ਸਮਾਨਿ ਜੀਉ ॥

ਹਰੀ ਦੇ (ਜਨ) ਪਿਆਰੇ ਸੇਵਕ (ਪ੍ਰਭੁ) ਪ੍ਰਮੇਸਰ ਨਾਲ (ਰਲਿ) ਰਲ ਕੇ (ਏਕੋ) ਇੱਕ ਰੂਪ ਹੀ (ਹੋਏ) ਹੋ ਗਏ। ਇਸ ਕਰਕੇ ਹਰੀ ਪ੍ਰਭੂ ਪ੍ਰਮੇਸਰ ਦੇ ਜਨ ਉਸਦੇ (ਸਮਾਨਿ) ਬਰਾਬਰ ਹੀ ਹਨ ਜੀ। ਯਥਾ :

**ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥** *(ਅੰਗ : ੧੦੭੬)*

## ਧੁਰਿ ਮਰਣੁ ਲਿਖਾਇਆ, ਗੁਰਮੁਖਿ ਸੋਹਾਇਆ;<br>ਜਨ ਉਬਰੇ, ਹਰਿ ਹਰਿ ਧਿਆਨਿ ਜੀਉ ॥੩॥

ਹੇ ਪਿਆਰੇ ਜੀ! ਜਿੰਨ੍ਹਾਂ ਗੁਰਮੁਖਾਂ ਦੇ ਚਿੱਤ ਵਿੱਚ ਅਕਾਲ ਪੁਰਖ ਵਾਹਿਗੁਰੂ ਦਾ ਇਹ ਭਾਣਾ (ਸੋਹਾਇਆ) ਸੋਭਨੀਕ ਹੋਇਆ ਹੈ ਕਿ ਅਸੀ ਸਾਰੇ ਜੀਵ (ਧੁਰਿ) ਧੁਰੋਂ ਆਪਣਾ ਮਰਨਾ ਲਿਖਾਇਆ ਹੋਇਆ ਹੈ। ਉਹ ਸਾਰੇ ਇਕਰਾਰਾਂ ਨੂੰ ਛੱਡ ਪ੍ਰਮੇਸਰ ਵਿੱਚ ਲਿਵ ਲਗਾ ਕੇ, ਵਿਕਾਰਾਂ ਨੂੰ ਛੱਡ ਦਿੰਦੇ ਹਨ ਅਤੇ ਗੁਣਾ ਨੂੰ ਧਾਰਨ ਕਰਕੇ ਅਤੇ ਆਪਾ ਭਾਵ ਦਾ ਤਿਆਗ ਕਰਕੇ ਪ੍ਰਮੇਸਰ ਵਿੱਚ ਮਿਲ ਗਏ ਹਨ। ਇਸ ਤਰ੍ਹਾਂ ਉਹ ਭਗਤ ਜਨ (ਸੋਹਾਇਆ) ਸੋਭਨੀਕ ਹੋਏ ਹਨ ਅਤੇ ਹਰੀ ਪ੍ਰਮੇਸਰ ਦਾ ਧਿਆਨ ਧਾਰਨ ਕਰਕੇ ਕਾਲ ਤੋਂ (ਉਬਰੇ) ਬਚ ਗਏ ਹਨ। ਉਹਨਾਂ ਨੂੰ ਫਿਰ ਕਾਲ ਨਹੀਂ ਖਾ ਸਕਦਾ। ਯਥਾ :

**ਜਿਨ੍ ਕਉ ਆਪ ਲਏ ਪ੍ਰਭੁ ਮੇਲਿ॥ ਤਿਨ ਕਉ ਕਾਲੁ ਨ ਸਾਕੈ ਪੇਲਿ॥** *(ਅੰਗ : ੩੫੩)*

## ਜਗੁ ਉਪਜੈ ਬਿਨਸੈ, ਬਿਨਸਿ ਬਿਨਾਸੈ;

ਹੇ ਪਿਆਰੇ ਜੀ! ਇਹ ਸਾਰਾ (ਜਗੁ) ਜਗਤ (ਉਪਜੈ) ਪੈਦਾ ਹੁੰਦਾ ਹੈ ਅਤੇ (ਬਿਨਸੈ) ਨਾਸ਼ ਹੋ ਜਾਂਦਾ ਹੈ। ਫਿਰ ਦੂਜੇ ਸਮੇਂ ਵਿੱਚ ਪੈਦਾ ਹੁੰਦਾ ਹੈ ਅਤੇ ਫਿਰ (ਬਿਨਸਿ) ਨਾਸ਼ ਹੋ ਜਾਂਦਾ ਹੈ। ਇਸ ਤਰ੍ਹਾਂ (ਬਿਨਾਸੈ) ਨਾਸ਼ ਹੁੰਦਾ ਰਹਿੰਦਾ ਹੈ। **ਵਾ:** ਪਹਿਲਾਂ (ਜਗੁ) ਜਗਤ ਸਤਿਜੁਗ ਵਿੱਚ (ਉਪਜੈ) ਪੈਦਾ ਹੋਇਆ, ਅਤੇ ਨਾਸ਼ ਹੋ ਗਿਆ, ਫੇਰ ਦੁਆਪਰ ਵਿੱਚ ਪੈਦਾ ਹੋਇਆ ਤੇ (ਬਿਨਸਿ) ਨਾਸ਼ ਹੋ ਗਿਆ। ਫੇਰ ਤ੍ਰੇਤੇ ਵਿੱਚ ਪੈਦਾ ਹੋਇਆ ਉਹ ਵੀ ਨਾਸ਼ ਹੋ ਗਿਆ। ਏਸੇ ਪ੍ਰਕਾਰ ਕਲਜੁਗ ਅੰਦਰ ਪੈਦਾ ਹੋਇਆ ਹੈ ਤੇ (ਬਿਨਾਸੈ) ਨਾਸ਼ ਹੋ ਰਿਹਾ ਹੈ। **ਵਾ:** ਇਹ ਜੀਵ ਪਹਿਲਾਂ ਮਾਤਾ ਦੇ ਗਰਭ ਵਿੱਚ (ਉਪਜੈ) ਪੈਦਾ ਹੁੰਦਾ ਹੈ। ਫੇਰ ਬਾਲਕ ਅਵਸਥਾ ਵਿੱਚ

ਪੈਦਾ ਹੁੰਦਾ ਹੈ। ਜਦੋਂ ਬਾਲਕ ਅਵਸਥਾ (ਬਿਨਸੈ) ਨਾਸ਼ ਹੋ ਜਾਂਦੀ ਹੈ, ਤਾਂ ਕਿਸ਼ੋਰ ਅਵਸਥਾ ਵਿੱਚ ਪੈਦਾ ਹੋ ਜਾਂਦਾ ਹੈ। ਜਦੋਂ ਕਿਸ਼ੋਰ ਅਵਸਥਾ ਵੀ ਨਾਸ਼ ਹੋ ਜਾਂਦੀ ਹੈ, ਤਾਂ ਜੁਆਨੀ ਵਿੱਚ ਪੈਦਾ ਹੋ ਜਾਂਦਾ ਹੈ। ਫਿਰ ਉਸਦੇ (ਬਿਨਸਿ) ਨਾਸ਼ ਹੋਣ ਤੋਂ ਬ੍ਰਿਧ ਅਵਸਥਾ ਵਿੱਚ ਪੈਦਾ ਹੁੰਦਾ ਹੈ। ਅੰਤ ਨੂੰ ਜਦੋਂ ਬ੍ਰਿਧ ਅਵਸਥਾ ਨਾਸ਼ ਹੁੰਦੀ ਹੈ, ਤਾਂ ਇਸ ਜੀਵ ਦਾ ਸਰੀਰ (ਬਿਨਾਸੈ) ਨਾਸ਼ ਹੋ ਜਾਂਦਾ ਹੈ। **ਵਾ:** ਜਿਸ ਜੀਵ ਦੇ ਪੁੰਨ (ਬਿਨਸੈ) ਨਾਸ਼ ਹੋ ਜਾਂਦੇ ਹਨ। ਉਹ ਚੰਦ੍ਰਮਾ ਦੀਆਂ ਕਿਰਨਾਂ ਰਾਹੀ ਧਰਤੀ ਤੇ ਆ ਕੇ ਡਿੱਗਦਾ ਹੈ ਅਤੇ ਘਾਹ ਜਾਂ ਅੰਨ, ਫਸਲ ਆਦਿ ਵਿੱਚ (ਉਪਜੈ) ਪੈਦਾ ਹੁੰਦਾ ਹੈ। ਫਿਰ ਜਦੋਂ ਅੰਨ ਪੀਸਿਆ ਜਾਂਦਾ ਹੈ, ਤਾਂ ਅੰਨ ਵਿੱਚੋਂ ਨਾਸ਼ ਹੋ ਕੇ ਆਦਮੀਆਂ ਦੀ ਖੁਰਾਕ ਹੋ ਕੇ ਪੈਦਾ ਹੁੰਦਾ ਹੈ ਅਤੇ ਫਿਰ ਉਹਨਾਂ ਆਦਮੀਆਂ ਅੰਦਰ ਰਕਤ, ਬੀਰਜ ਬਣਕੇ ਪੈਦਾ ਹੁੰਦਾ ਹੈ। ਫਿਰ ਚਾਰ ਖਾਣੀਆਂ ਰੂਪ ਹੋ ਕੇ ਪੈਦਾ ਹੁੰਦਾ ਹੈ ਅਤੇ ਅੰਤ ਨੂੰ ਇੰਨ੍ਹਾਂ ਖਾਣੀਆਂ ਵਿੱਚੋ ਵੀ (ਬਿਨਾਸੈ) ਨਾਸ਼ ਹੋ ਜਾਂਦਾ ਹੈ। **ਵਾ:** ਇਹ ਜੀਵ (ਉਪਜੈ) ਪੈਦਾ ਹੋ ਕੇ (ਬਿਨਸਿ) ਨਾਸ਼ ਹੋ ਜਾਣ ਵਾਲੇ ਪਦਾਰਥਾਂ ਵਿੱਚ ਲੱਗ ਕੇ (ਬਿਨਸੈ) ਨਾਸ਼ ਹੁੰਦਾ ਹੈ। ਪਰ ਜਿਹੜੇ ਪੁਰਖ ਇਹਨਾਂ ਪਦਾਰਥਾਂ ਦੀ (ਬਿਨ+ਆਸੈ) ਆਸਾ ਤੋਂ ਬਿਨਾਂ ਹੋਏ ਹਨ।

## ਲਗਿ ਗੁਰਮੁਖਿ, ਅਸਥਿਰੁ ਹੋਇ ਜੀਉ ॥

ਹੇ ਪਿਆਰੇ ਜੀ ! ਉਹਨਾਂ ਦੇ ਚਿੱਤ ਗੁਰਮੁਖਾਂ ਦੀ ਸੰਗਤ ਨਾਲ ਮਿਲਕੇ, ਉਸ ਪ੍ਰਮੇਸਰ ਦੇ ਨਾਮ, ਚਰਨਾਂ ਨਾਲ (ਲਗਿ) ਲੱਗ ਕਰਕੇ ਬ੍ਰਹਮ ਵਿੱਚ (ਅਸਥਿਰੁ) ਇਸਥਿਤ (ਹੋਇ) ਹੋ ਗਏ ਹਨ।

## ਗੁਰੁ ਮੰਤ੍ਰੁ ਦ੍ਰਿੜਾਏ, ਹਰਿ ਰਸਕਿ ਰਸਾਏ; ਹਰਿ ਅੰਮ੍ਰਿਤੁ, ਹਰਿ ਮੁਖਿ ਚੋਇ ਜੀਉ ॥

ਸਤਿਗੁਰੂ ਜੀ ਹਰੀ ਦੇ ਨਾਮ ਰਸ ਦੇ ਰਸੀਏ ਹੋ ਕੇ ਜਿੰਨ੍ਹਾਂ ਵਾਹਿਗੁਰੂ ਨਾਮ ਰੂਪ ਮੰਤਰ (ਦ੍ਰਿੜਾਏ) ਦ੍ਰਿੜ ਕਰਵਾ ਦਿੰਦੇ ਹਨ। ਉਹ ਮਨ, ਬਾਣੀ ਕਰਕੇ ਹਰੀ ਪ੍ਰਮੇਸਰ ਦੇ ਬ੍ਰਹਮਾਨੰਦ ਰਸ ਦੇ ਰਸੀਏ ਬਣ ਗਏ ਹਨ। ਸਤਿਗੁਰਾਂ ਨੇ ਕਿਰਪਾ ਕਰਕੇ ਉਹਨਾਂ ਦੇ ਅੰਤਹਕਰਣ ਰੂਪ (ਮੁਖਿ) ਮੁੱਖ ਅੰਦਰ (ਹਰਿ) ਹਰੀ ਦਾ ਨਾਮ ਰੂਪ ਅੰਮ੍ਰਿਤ (ਚੋਇ) ਚੋ ਕੇ ਭਾਵ ਧਾਰਨ ਕਰਵਾ ਕੇ ਉਹਨਾਂ ਦੇ ਚਿਤ ਨੂੰ ਨਾਮ ਦੇ ਰਸ ਵਿਚ ਰਸਾ ਦਿੱਤਾ ਹੈ।

## ਹਰਿ ਅੰਮ੍ਰਿਤ ਰਸੁ ਪਾਇਆ, ਮੁਆ ਜੀਵਾਇਆ; ਫਿਰਿ ਬਾਹੁੜਿ ਮਰਣੁ ਨ ਹੋਈ ॥

ਜਿੰਨ੍ਹਾਂ ਨੇ ਸਤਿਗੁਰਾਂ ਪਾਸੋਂ ਹਰੀ ਦੇ ਅੰਮ੍ਰਿਤ ਨਾਮ ਰਸ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਵਾਹਿਗੁਰੂ ਪ੍ਰਮੇਸਰ ਨੇ ਉਹਨਾਂ ਦੇ ਆਪਣੇ ਵੱਲੋਂ (ਮੁਆ) ਮਰੇ ਹੋਏ ਭਾਵ ਬੇਮੁਖ ਮਨਾ ਨੂੰ ਆਪਣੀ ਲਿਵ ਲਗਾ ਕੇ (ਜੀਵਾਇਆ) ਜਿਉਂਦੇ ਕਰ ਦਿੱਤਾ। ਫਿਰ (ਬਾਹੁੜਿ) ਮੁੜ ਕੇ ਸਰੀਰ ਦੀ ਸਮਾਪਤੀ ਨਾਲ ਉਹਨਾਂ ਦਾ (ਮਰਣੁ) ਮਰਨਾ ਨਹੀਂ (ਹੋਈ) ਹੁੰਦਾ।

ਜਿਸ ਤਰ੍ਹਾਂ ਕਿਸੇ ਆਦਮੀ ਨੇ ਘੋੜਾ ਖਰੀਦਿਆ ਤੇ ਉਸਨੂੰ ਅੱਗੇ ਵੇਚ ਕੇ ਆਪਣਾ ਮੁੱਲ ਵੱਟ ਲਿਆ ਹੋਵੇ। ਉਹ ਘੋੜਾ ਭਾਵੇਂ ਖਰੀਦਣ ਵਾਲੇ ਮਾਲਕ ਦੇ ਘਰ ਜਾ ਕੇ ਕਿੱਲੇ ਤੇ ਬੰਨ੍ਹਦਿਆਂ ਸਾਰ ਮਰ ਜਾਵੇ। ਉਸ ਵੇਚਣ ਵਾਲੇ ਨੂੰ ਇਸ ਗੱਲ ਦਾ ਕੋਈ ਨੁਕਸਾਨ ਜਾਂ ਸੋਗ ਨਹੀ ਹੁੰਦਾ। ਏਸੇ ਤਰ੍ਹਾਂ ਜਿੰਨ੍ਹਾਂ ਗੁਰਮੁਖਾਂ ਨੇ ਮਨੁੱਖਾ ਸਰੀਰ ਤੋਂ ਸਰੂਪ ਦੀ ਪ੍ਰਾਪਤੀ ਰੂਪ ਲੈਣੇ ਯੋਗ ਲਾਭ ਲੈ ਲਿਆ, ਫੇਰ ਭਾਵੇਂ ਉਹਨਾਂ ਦਾ ਸਰੀਰ ਛੇਤੀ ਨਾਸ਼ ਹੋ ਜਾਵੇ ਤੇ ਭਾਵੇਂ ਚਿਰ ਕਾਲ ਤੱਕ ਖੜ੍ਹਾ ਰਹੇ। ਉਹਨਾਂ ਦਾ ਇਸ ਨਾਲ ਕਿਸੇ ਪ੍ਰਕਾਰ ਦਾ ਕੋਈ ਵਾਸਤਾ ਨਹੀਂ ਹੈ। ਕਿਉਂਕਿ ਜਿਹੜੇ ਇੱਕ ਵਾਰ ਜੀਵਤ ਭਾਵ ਤੋਂ ਮਰ ਕੇ ਗਿਆਨ ਅਵਸਥਾ ਵਿੱਚ ਜਿਉਂਦੇ ਹੋ ਜਾਂਦੇ ਹਨ। ਫਿਰ ਉਹਨਾਂ ਦਾ ਵਾਰ-ਵਾਰ ਮਰਨਾ ਨਹੀਂ ਹੁੰਦਾ।

**ਹਰਿ ਹਰਿ ਨਾਮੁ, ਅਮਰ ਪਦੁ ਪਾਇਆ; ਹਰਿ ਨਾਮਿ ਸਮਾਵੈ ਸੋਈ ॥**

ਜਿੰਨ੍ਹਾਂ ਨੇ ਪ੍ਰਮੇਸਰ ਦੇ ਨਾਮ ਦੁਆਰਾ (ਅਮਰ) ਮਰਨ ਤੋਂ ਰਹਿਤ (ਪਦੁ) ਪਦਵੀ ਨੂੰ (ਪਾਇਆ) ਪ੍ਰਾਪਤ ਕਰ ਲਿਆ। (ਸੋਈ) ਉਹੀ (ਨਾਮਿ) ਨਾਮੀ ਪ੍ਰਮੇਸਰ ਵਿਚ (ਸਮਾਵੈ) ਸਮਾ ਜਾਂਦੇ ਅਭੇਦ ਹੋ ਜਾਂਦੇ ਹਨ।

**ਜਨ ਨਾਨਕ ਨਾਮੁ ਅਧਾਰੁ ਟੇਕ ਹੈ; ਬਿਨੁ ਨਾਵੈ, ਅਵਰੁ ਨ ਕੋਇ ਜੀਉ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਪਿਆਰੇ ਜੀ ! ਜਿੰਨ੍ਹਾਂ ਦੇ ਮਨ ਵਿਚ ਵੀ ਨਾਮ ਦਾ ਹੀ (ਅਧਾਰੁ) ਆਸਰਾ ਹੈ ਅਤੇ ਤਨ ਵਿਚ ਵੀ ਹਰੀ ਪ੍ਰਮੇਸਰ ਦੀ (ਟੇਕ) ਓਟ ਹੈ।

**ਵਾ:** ਜਿੰਨ੍ਹਾਂ ਨੇ ਇਸ ਲੋਕ ਵਿੱਚ ਵੀ ਉਸ ਪ੍ਰਮੇਸਰ ਦਾ ਆਸਰਾ ਲਿਆ ਹੈ, ਤੇ ਪ੍ਰਲੋਕ ਵਿਚ ਵੀ ਹਰੀ ਦੇ ਨਾਮ ਦੀ ਹੀ ਟੇਕ ਲਈ ਹੈ। ਉਹਨਾਂ ਦੀ ਨਿਗ੍ਹਾ ਵਿਚ ਪ੍ਰਮੇਸਰ ਦੇ (ਨਾਵੈ) ਨਾਮ ਤੋਂ ਬਿਨਾ ਅਵਰ ਅਸਥਾਨ ਵਿੱਚ ਹੋਰ (ਕੋਇ) ਕੋਈ ਰੱਖਿਆ ਕਰਨ ਵਾਲਾ ਨਹੀ ਹੈ ਜੀ।

**ਜਗੁ ਉਪਜੈ ਬਿਨਸੈ, ਬਿਨਸਿ ਬਿਨਾਸੈ;**
**ਲਗਿ ਗੁਰਮੁਖਿ, ਅਸਥਿਰੁ ਹੋਇ ਜੀਉ ॥੪॥੪॥੬॥**

ਹੇ ਪਿਆਰੇ ਜੀ ! ਇਹ (ਜਗੁ) ਜਗਤ ਪੈਦਾ ਹੋਇਆ ਹੈ, ਅਤੇ (ਬਿਨਸਿ) ਨਾਸ਼ ਹੋ ਜਾਣ ਵਾਲੇ ਪਦਾਰਥਾਂ ਵਿੱਚ (ਲਗਿ) ਲੱਗ ਕਰਕੇ (ਬਿਨਸੈ) ਨਾਸ਼ ਹੋ ਰਿਹਾ ਹੈ। ਇਸ ਕਰਕੇ ਇਨ੍ਹਾਂ ਪਦਾਰਥਾਂ ਦੀ (ਬਿਨ+ਆਸੈ) ਆਸ ਤੋਂ ਬਿਨਾਂ ਹੋ ਕੇ, ਗੁਰਮੁਖਾਂ ਦੀ ਸੰਗਤ ਵਿੱਚ (ਲਗਿ) ਲੱਗ ਕਰਕੇ ਸਰੂਪ ਵਿੱਚ (ਅਸਥਿਰੁ) ਇਸਥਿਤ ਹੋਣਾ ਚਾਹੀਦਾ ਹੈ। ਗੁਰਮੁਖਾਂ ਦੀ ਸੰਗਤ ਤੋਂ ਬਿਨਾਂ ਚਿੱਤ ਇਸਥਿਤ ਨਹੀ ਹੋ ਸਕਦਾ ਅਤੇ ਚਿੱਤ ਦੇ ਇਸਥਿਤ ਨਾ ਹੋਣ ਕਰਕੇ ਹੀ ਜੀਵ ਆਵਾ-ਗਉਣ ਦੇ ਚੱਕਰਾਂ ਵਿੱਚ ਪਏ ਰਹਿੰਦੇ ਹਨ ਜੀ।

